T

ਸਿਧਾਂਤਕ - ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਪਹਿਲੀ ਸੈਂਚੀ

ਟੀਕਾਕਾਰ


## ਸਿੰਘ ਸਾਹਿਬ ਗਿ: ਮਨੀ ਸਿੰਘ

ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ॥

# ਸਿਧਾਂਤਕ-ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਪ੍ਰਸ਼ਨ-ਉੱਤਰ ਵਿਕਾਸ

**ਪਹਿਲੀ ਸੈਂਚੀ**

[ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੧ ਤੋਂ ੧੫੦ ਤਕ]


*ਟੀਕਾਕਾਰ :*

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ*



*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

**ਸ੍ਰੀ ਅੰਮ੍ਰਿਤਸਰ**

SIDHANTAK STEEK SRI GURU GRANTH SAHIB JI VOL. 1
An Annotation of the Sikh Scripture
by Singh Sahib Giani Mani Singh

ਤੀਜੀ ਵਾਰ ਜਨਵਰੀ ੨੦੦੧

ਭੇਟਾ: ੩੦੦-੦੦

*ਮਿਲਣ ਦਾ ਪਤਾ:*
**ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

*ਪ੍ਰਕਾਸ਼ਕ:*
**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**
ਮੁੱਖ ਦਫ਼ਤਰ: S.C.O. 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ:*
**ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ**

# ਅਰਪਨ-ਜਾਚਨਾ

ਇਹ ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਮੁਕਤੀ ਦਾਤਾ, ਅੰਮ੍ਰਿਤ ਮਈ ਰੂਹਾਨੀ ਬਾਣੀ ਦੀਆਂ ਸਮੂੰਹ ਸੈਂਚੀਆਂ;

ਸ਼ਾਹੇ ਆਲਮ, ਸੰਗੀਤ ਦੇ ਆਕਾ-ਏ-ਨਾਮਦਾਰ, ਪੀਰਾਨੇ ਪੀਰ, ਜਗਤ ਗੁਰੂ, ਮਨੁੱਖਤਾ ਦੇ ਪੁੰਜ, ਸਾਂਝੀਵਾਲਤਾ ਦੇ ਗੰਭੀਰ ਸਾਗਰ, ਵਿਧਾਨੀਅਤ ਦੇ ਰਾਜ਼ਦਾਂ, ਗ਼ਰੀਬ-ਉਲ-ਨਿਵਾਜ਼, ਸ਼ਾਹਾਨ-ਸ਼ਾਹੇ ਆਲਮਗੀਰ, ਬਾਬੇ ਨਾਨਕ ਜੀ ਨੂੰ ਨਿਰਮਾਣ ਲਿਖਤ ਰਾਹੀਂ ਨਜ਼ਰਾਨੇ ਵਜੋਂ ਪੇਸ਼ ਕਰਨ ਵਿਚ ਹੀ, ਦਾਸ ਅਰੁੱਕ ਤੇ ਅਮੁੱਕ, ਅਨੰਤ ਖ਼ੁਸ਼ੀਆਂ ਦੀ ਸੰਘਣੀ ਤੇ ਗੜੁੱਚ ਮੁਸੱਰਤ ਨੂੰ ਅਨੁਭਵ ਕਰਨ ਵਿਚ ਹੀ ਆਪਣੀ ਖ਼ੁਸ਼ਨਸੀਬੀ ਸਮਝਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਵੀ ਅਣਡਿੱਠ, ਹਾਜ਼ਰ ਨਾਜ਼ਰ, ਪੂਜਨ ਯੋਗ, ਸਰਵ ਉੱਤਮ ਸਨਮਾਨੀਆਂ ਹੋਈਆਂ ਹਸਤੀਆਂ ਬਿਰਾਜਮਾਨ ਹਨ, ਜੋ ਕਿ ਪ੍ਰਭੂ ਪਰਮਾਤਮਾ ਤੇ ਕੁਦਰਤ ਦੇ ਅਤੋਲਵੇਂ ਵਿਸ਼ਾਲ ਗੁਣਾਂ ਦੇ ਮਾਲਕ, ਸਰਵ ਉੱਤਮ, ਸੰਗੀਤ ਦੇ ਅਨਿਨ ਤੇ ਗੰਭੀਰ ਕੀਰਤਨੀਏ, ਗੁਰੂ ਸਾਹਿਬਾਨ ਅਤੇ ਅਮਿਣਵੇਂ ਗੁਣਾਂ ਦੇ ਭੰਡਾਰ ਫ਼ਕੀਰ, ਮੁਰੀਦ, ਜ਼ਾਹਦ, ਸੰਤ ਮਹਾਤਮਾ, ਭਗਤ, ਰੂਹਾਨੀ ਸ਼ਾਇਰ, ਕਵੀ ਤੇ ਲੇਖਕ, ਫ਼ਿਲਾਸਫ਼ਰ, ਤਪੀਸ੍ਰ ਅਤੇ ਬ੍ਰਹਮ ਗਿਆਨੀਆਂ ਨੂੰ ਵੀ ਦਾਸ ਇਸ ਨਿਰਮਾਣ ਲਿਖਤ ਰਾਹੀਂ ਨਮਸਕਾਰਦਾ ਹੈ।

ਅੰਤ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਲਾਹੀ ਸਿਧਾਂਤਕ ਤੇ ਪ੍ਰਮਾਰਥਕ ਅਲੌਕਿਕ ਬਾਣੀ ਜੋ ਕਿ ਬੜੀ ਇੱਜ਼ਤ ਤੇ ਅਦਬ ਸਹਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਵਿਚ ਅੰਕਤ ਹੈ, ਉਸ ਦੇ ਇਕ-ਇੱਕ ਅੱਖਰ, ਹਰ-ਇਕ ਤੁਕ ਤੇ ਲਾਸਾਨੀ ਭਾਵ ਰਚਨਾ ਦੇ ਸਮੁੱਚੇ ਸ਼ਬਦਾਂ ਤੋਂ ਘੋਲੀ ਘੋਲ ਘੁਮਾਉਂਦਾ ਤੇ ਵਾਰਨੇ ਜਾਂਦਾ ਹੋਇਆ ਅਨੇਕ ਵਾਰ ਨਿਗੁਣੀ ਸਨਮਾਨ ਸਹਿਤ ਡੰਡਉਤ ਪੇਸ਼ ਕਰਦਾ ਹੈ :

ਜਿਸ ਕਾ ਕਾਰਜੁ ਤਿਨ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ॥ *(ਸੂਹੀ ਮਹਲਾ ੫, ਪੰਨਾ ੭੮੪)*

# ਤਰਸੁ ਪਇਆ ਮਿਹਰਾਮਤਿ ਹੋਈ

ਦਾਤਾਰ ਦੇ ਮਹਾਂਵਾਕ ਅਨੁਸਾਰ, ਦਾਸ ਨੂੰ ਅਨਜਾਣ ਸਮਝ ਕੇ ਤਰਸ ਕਰਦੇ ਹੋਏ ਆਪਣੇ ਅਤੁੱਟ ਵਿਦਯਕ ਭੰਡਾਰ 'ਚੋਂ ਅਤੀ ਸੁੰਦਰ ਬਖ਼ਸ਼ਸ਼ ਕੀਤੀ ਹੈ, ਜੋ ਨਾਚੀਜ਼ ਇਸ ਯੋਗ ਤੇ ਕਾਬਲ ਹੋ ਸਕਿਆ ਕਿ ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਸੈਂਚੀ ਜੋ ਕਿ ਸੰਪੂਰਨ ਹੋ ਚੁੱਕੀ ਹੈ, ਅਤੇ ਸਿੱਖ ਸੰਗਤਾਂ ਤੇ ਮਹਾਨ ਪੁਰਸ਼ਾਂ ਦੇ ਹਸਤ ਕਮਲਾਂ ਦੀ ਛੋਹ ਦੇਸ ਤੇ ਪ੍ਰਦੇਸਾਂ ਵਿਚ ਪ੍ਰਾਪਤ ਕਰ ਰਹੀ ਹੈ।

ਇਸ ਰੱਬੀ ਆਤਮਿਕ ਬਾਣੀ ਦੇ ਪਵਿੱਤ੍ਰ ਤੇ ਅਲੌਕਿਕ ਭਾਵਾਂ ਨੂੰ ਦਰਸਾਉਣ ਲਈ, ਆਪਣੀ ਤੁੱਛ ਬੁੱਧੀ ਅਨੁਸਾਰ ਕੋਈ ਲੱਗ ਭਗ ੧੮੦੦ ਸੌ (ਅਠਾਰਾਂ ਸੌ) ਪ੍ਰਸ਼ਨ ਤੇ ਉੱਤਰਾਂ ਨਾਲ ਬਾਣੀ ਦੇ ਪਵਿੱਤ੍ਰ ਭਾਵਾਰਥਾਂ ਨੂੰ ਸਨਮਾਨਣ ਦਾ ਯਤਨ ਤੇ ਤੁੱਛ ਜਿਹਾ ਉੱਦਮ ਕੀਤਾ ਹੈ।

ਆਸ ਹੈ, ਕਿ ਸੁਹਿਰਦ ਪਾਠਕ ਜਨ, ਗੁਰੂ ਘਰ ਦੇ ਅਦਨਾ ਤੇ ਗ਼ਰੀਬ ਕੂਕਰ ਲਈ ਜੋਦੜੀ ਕਰਨਗੇ। ਤਾਕਿ ਆਇੰਦਾ ਆਉਣ ਵਾਲੀਆਂ (੯) ਸੈਂਚੀਆਂ ਦੀ ਪੂਰਣਤਾ ਲਈ ਪ੍ਰਸ਼ਨਾਂ ਤੇ ਉੱਤਰਾਂ ਦੀ ਘਾੜਤ ਵਾਸਤੇ ਆਪਣੀਆਂ ਸ਼ੁਭ ਹਾਰਦਿਕ ਇਛਾਵਾਂ ਤੇ ਅਰਦਾਸ ਰਾਹੀਂ ਆਪਣੇ ਰਹਿਮਤ ਭਰਪੂਰ ਅਮੁੱਕ ਖ਼ਜ਼ਾਨੇ 'ਚੋਂ ਸ੍ਰੀ ਹਰਿਮੰਦਰ ਸਾਹਿਬ ਦੇ ਝਾੜੂ ਬਰਦਾਰ ਨੂੰ ਬਲ ਬਖ਼ਸ਼ਣਗੀਆਂ।

*ਸੰਗਤਾਂ ਦਾ ਚਰਨ ਸੇਵਕ*
**ਲੇਖਕ—ਮਨੀ ਸਿੰਘ**

# ਧੰਨਵਾਦ

ਮੈਂ ਆਪਣੇ ਪਰਮ ਪਿਆਰੇ, ਪੂਰਨ ਹਿਤਕਾਰੀ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ਜੀ ਦਾ ਹਾਰਦਿਕ ਧੰਨਵਾਦੀ ਤੇ ਸ਼ੁਕਰ ਗੁਜ਼ਾਰ ਹਾਂ, ਜੋ ਕਿ ਮੇਰੇ ਇਸ ਪਵਿੱਤਰ ਬਾਣੀ ਦੀ ਵਿਚਾਰ ਲਿਖਣ ਸਮੇਂ ਕਈ ਕੁ ਬਾਣੀ ਦੇ ਗੁੱਝੇ ਭਾਵਾਂ ਨੂੰ ਸੁਲਝਾਉਣ ਵਿਚ ਹਰ ਸਮੇਂ ਸਹਾਇਕ ਬਣੇ, ਤੇ ਇਸ ਪਵਿੱਤਰ ਬਾਣੀ ਦੇ ਟੀਕੇ ਦੀ ਪਹਿਲੀ ਸੈਂਚੀ ਨੂੰ ਪਾਠਕਾਂ ਦੇ ਪਵਿੱਤਰ ਹੱਥਾਂ ਵਿਚ ਪੁਚਾਉਣ ਲਈ ਸਦਾ ਹੀ ਇੱਛਾਵਾਨ ਰਹੇ।

ਜਿਥੇ ਮੈਂ ਗਿ: ਕ੍ਰਿਪਾਲ ਸਿੰਘ ਜੀ ਹੈੱਡ ਗ੍ਰੰਥੀ ਹਰਿਮੰਦਰ ਸਾਹਿਬ ਦਾ ਧੰਨਵਾਦੀ ਹਾਂ, ਉਥੇ ਮੈਂ ਸਿੰਘ ਸਾਹਿਬ ਗਿ: ਸੋਹਣ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਜੀ ਦਾ ਭੀ ਸ਼ੁਕਰਾਨਾ ਕਰਨਾ ਆਪਣਾ ਫ਼ਰਜ਼ ਸਮਝਦਾ ਹਾਂ, ਜੋ ਕਿ ਇਸ ਪੁਸਤਕ ਦੀ ਸੇਵਾ ਨੂੰ ਤੋੜ ਚਾੜ੍ਹਨ ਵਿਚ ਮੇਰੇ ਹਰ ਤਰ੍ਹਾਂ ਹੀ ਮਦਦਗਾਰ ਬਣੇ ਰਹੇ।

ਸ: ਜੋਗਿੰਦਰ ਸਿੰਘ ਸੋਢੀ, ਲੈਕਚਰਾਰ, ਔਫ਼ ਡਿਵੀਨਿਟੀ, ਲੰਡਨ ਵਾਸੀ ਜੀ ਦਾ ਮੈਂ ਹਾਰਦਿਕ ਧੰਨਵਾਦੀ ਹਾਂ, ਜਿਨ੍ਹਾਂ ਨੇ **ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** ਦੀ ਉਨਮਦਾ ਲਿਖਣ ਵਿਚ ਵਿਦਵਤਾ ਭਰਪੂਰ ਤੇ ਫ਼ਿਲੌਸਫ਼ੀਕਲ ਲੇਖਣੀ ਰਾਹੀਂ ਸਹਿਯੋਗ ਬਖ਼ਸ਼ਿਆ ਹੈ।

**—ਲੇਖਕ**

ਸਿਧਾਂਤਕ-ਸਟੀਕ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸੈਂਚੀ ਪਹਿਲੀ

## ਸ਼ਬਦਾਂ ਦਾ ਤਤਕਰਾ



### ਰਹਰਾਸਿ ਸਾਹਿਬ ਸਟੀਕ



### ਸੋਹਿਲਾ ਸਟੀਕ



### ਸਿਰੀਰਾਗੁ ਸਟੀਕ ਮਹਲਾ ੧



### ਮਹਲਾ ੩

# ਮੇਰਾ ਦੀਰਘ ਸੰਕਲਪ

੧੯੪੮ ਸੰਨ ਦੀ ਇਕ ਬਹੁਤ ਪੁਰਾਣੀ ਗੱਲ ਹੈ, ਜਦ ਕਿ ਉਸ ਨੂੰ ਬੀਤਿਆਂ ਭੀ ਅੱਜ ੩੨ ਸਾਲ ਹੋ ਚੁਕੇ ਹਨ, ਇਸ ਸਮੇਂ ਤਕ ਮੇਰੀ ਉਮਰ ਦੇ ਵੀ ਲਗਭਗ ੩੩ ਸਾਲ ਗੁਜ਼ਰ ਚੁਕੇਂ ਸਨ। ਇਨ੍ਹਾਂ ਦਿਨਾਂ ਵਿਚ ਮੈਂ ਸਿੰਘ ਸਭਾ ਰੋਪੜ ਦੇ ਗੁਰਦੁਆਰੇ ਵਿਚ ਸੰਗਤਾਂ ਦੀ ਸੇਵਾ ਕਥਾ ਕੀਰਤਨ ਰੂਪ ਵਿਚ ਨਿਭਾ ਰਿਹਾ ਸਾਂ। ਇਸੇ ਪਵਿੱਤਰ ਥਾਂ 'ਤੇ ਹੀ ਮੇਰੇ ਮਨ ਅੰਦਰ ਪਵਿੱਤਰ ਸੰਪੂਰਨ ਬਾਣੀ ਦੀ ਵਿਚਾਰ ਲਿਖਣ ਦਾ ਸ਼ੁਭ ਸੰਕਲਪ ਇਕ ਸੂਖਮ ਜਿਹੇ ਅੰਕੁਰ ਰੂਪ ਵਿਚ ਉਪਜਿਆ। ਪਰ ਇਹ ਸ਼ੁਭ ਸੰਸਕਾਰ ਮੇਰੇ ਅੰਦਰੋਂ ਕਈ ਵਾਰ ਆਪਣੀ ਨਿਰਬੁਧਤਾ ਤੇ ਨਿਰਧਨਤਾ ਵਲ ਤਕ ਸਿਥਲ ਭੀ ਹੋ ਜਾਇਆ ਕਰਦਾ ਸੀ, ਤਾਂ ਵੀ ਮੇਰੇ ਅੰਦਰ ਇਸ ਸ਼ੁਭ ਸੰਸਕਾਰ ਨੂੰ ਸਾਕਾਰ ਰੂਪ ਵਿਚ ਪ੍ਰਗਟ ਕਰਨ ਲਈ ਦਿਨੋਂ ਦਿਨ ਇਕ ਤਾਂਘ ਜਿਹੀ ਜ਼ਰੂਰ ਵਧਦੀ ਚਲੀ ਗਈ। ਪਰ ਇਸ ਸ਼ੁਭ ਸੰਕਲਪ ਨੂੰ ਮੂਰਤੀ ਮਾਨ ਕਰਨ ਲਈ ਮੈਨੂੰ ਇਸ ਵਾਸਤੇ ਸਮਾਂ ਨਾ ਮਿਲ ਸਕਿਆ ਕਿਉਂਕਿ ਮੈਂ ਜਿਸ ਗੁਰ ਅਸਥਾਨ 'ਤੇ ਵੀ ਸੰਗਤਾਂ ਦੀ ਸੇਵਾ ਕਰਨ ਲਈ ਪੁੱਜਾ, ਉਥੇ ਮੇਰੇ ਦੋਵੇਂ ਵਕਤ ਸੁਬ੍ਹਾ ਸ਼ਾਮ ਦੇ ਕਥਾ ਕੀਰਤਨ ਕਰਨ ਤੇ ਬਾਣੀ ਨੂੰ ਵੀਚਾਰਨ ਵਿਚ ਹੀ ਗੁਜ਼ਰ ਜਾਂਦੇ ਰਹੇ। ਜਿਵੇਂ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ, ਤਖ਼ਤ ਸ੍ਰੀ ਪਟਨਾ ਸਾਹਿਬ, ਸਿੰਘ ਸਭਾ ਗੋਬਿੰਦ ਨਗਰ ਕਾਨਪੁਰ, ਸੀਸਗੰਜ ਦਿੱਲੀ ਆਦਿ ਗੁਰ ਅਸਥਾਨਾਂ ਵਿਚ। ਇਸੇ ਲਈ ਮੇਰੇ ਅੰਦਰ ਗੁਰਬਾਣੀ ਵਿਚਾਰ ਲਿਖਣ ਦਾ ਸੰਸਕਾਰ ਦਬਿਆ ਰਿਹਾ। ੧ ਜਨਵਰੀ ੧੯੫੯ ਵਿਚ ਮੈਨੂੰ ਕੈਨੇਡਾ ਦੀਆਂ ਸੰਗਤਾਂ ਨੇ ਵੈਨਕੋਵਰ (ਨਿਊ ਵੈਸਟ ਮਨਿਸਟ) ਵਿਚ ਗੁਰਦੁਆਰੇ ਦੀ ਗ੍ਰੰਥੀ ਰੂਪ ਵਿਚ ਸੇਵਾ ਕਰਨ ਲਈ ਬੁਲਾ ਲਿਆ। ਇਥੇ ਮੈਨੂੰ ਸੰਗਤਾਂ ਦੀ ਕਥਾ ਕੀਰਤਨ ਦੀ ਸੇਵਾ ਤੋਂ ਇਲਾਵਾ ਇਕ ਫੈਕਟਰੀ ਵਿਚ ਵੀ ਕੰਮ ਕਰਨਾ ਪਿਆ। ਹੁਣ ਇਸ ਰੁਝੇਵੇਂ ਨੇ ਹੋਰ ਵੀ ਮੇਰੇ ਵਕਤ ਨੂੰ ਤੰਗ ਕਰ ਦਿੱਤਾ, ਇਸ ਲਈ ਉਹ ਸ਼ੁਭ ਸੰਕਲਪ ਮੇਰੇ ਅੰਦਰ ਸਗੋਂ ਹੋਰ ਵੀ ਅਤਿ ਡੂੰਘਾਈ ਪਕੜ ਗਿਆ। ਪਰ ਹਾਂ, ਉਸ ਮੇਰੇ ਸ਼ੁਭ ਸੰਕਲਪ ਨੂੰ ਸਾਕਾਰ ਰੂਪ ਦੇਣ ਲਈ ਮੇਰੇ ਕਰਤਾਰ ਨੇ ਇਕ ਐਸਾ ਕੌਤਕ ਰਚਾਇਆ ਕਿ ਇਸ ਫੈਕਟਰੀ ਵਿਚ ਕੰਮ ਕਰਦਿਆਂ ਮੈਂ ੪੦ ਫੁੱਟ ਉਚਾਈ ਤੋਂ ਇਕ ਐਸੀ ਖ਼ਤਰਨਾਕ ਜਗ੍ਹਾ ਪਰ ਜਾ ਡਿੱਗਾ ਜਿਸ ਨੂੰ ਸਾਰੇ ਹੀ ਗੋਰਾ ਲੋਕ ਤਕ ਇਉਂ ਹੀ ਅਨੁਮਾਨ ਕਰਦੇ ਸਨ ਕਿ ਹੁਣ ਇਸ ਦੀ ਜੀਵਨ ਯਾਤਰਾ ਖ਼ਤਮ ਹੈ, ਭਾਵ ਕਿ ਹੁਣ ਇਹ ਮਿਸਟਰ (ਸਿੰਘ) ਬਚ ਨਹੀਂ ਸਕੇਗਾ, ਪਰ (ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥) ਦੇ ਰੱਬੀ ਅਟੱਲ ਫ਼ੁਰਮਾਨ ਅਨੁਸਾਰ ਮੇਰੀ ਜੀਵਨ ਯਾਤਰਾ ਅਜੇ ਬਾਕੀ ਹੋਰ ਸੀ। ਅਤੇ ਉਹ ਮੇਰਾ ਪ੍ਰਭੂ ਮੇਰੇ ਉਸ ਦੀਰਘ ਸੰਸਕਾਰ ਨੂੰ ਵੀ ਪੂਰਨ ਕਰਨਾ ਚਾਹੁੰਦਾ ਸੀ, ਜੋ ਕਿ ਮੈਂ ਮਨ ਵਿਚ ਕਈ ਸਾਲਾਂ ਤੋਂ ਧਾਰਨ ਕਰ ਚੁੱਕਾ ਸੀ।

ਮੈਂ ੧੩ ਸਾਲ ਕੈਨੇਡਾ ਵਿਚ ਰਹਿ ਕੇ ਆਖ਼ਰੀ ਦੋ ਸਾਲ ਹਸਪਤਾਲ ਵਿਚ ਜ਼ਖ਼ਮੀਆਂ ਦੇ ਕਮਰੇ ਵਿਚ ਪੈ ਇਲਾਜ ਕਰਵਾਉਣ ਦਾ ਕੋਰਸ ਸੰਪੂਰਨ ਕਰਕੇ ਇੰਡੀਆ ਨੂੰ ਆਉਣ ਦੀ ਤਿਆਰੀ ਕਰ ਲਈ ਕਿਉਂਕਿ ਮੈਂ (ਗੁਰਬਾਣੀ ਪ੍ਰਬੋਧ ਸਾਗਰ) ਨਾਮ ਦੀ ਪੁਸਤਕ ਕੈਨੇਡਾ ਵਿਚ ਰਹਿੰਦਿਆਂ ਹੀ ਲਿਖੀ ਸੀ, ਜਿਸ ਨੂੰ ਮੈਂ ਚਾਹੁੰਦਾ ਸਾਂ ਕਿ ਇਹ ਕਈ ਸਾਲਾਂ ਦੀ ਮੇਰੀ ਘਾਲੀ ਘਾਲ ਸ਼ੀਘਰ ਹੀ ਪਾਠਕਾਂ ਦੇ ਪਵਿੱਤਰ ਹੱਥਾਂ ਵਿਚ ਪੁੱਜ ਜਾਵੇ।

ਹੁਣ ਮੈਂ ਇੰਗਲੈਂਡ ਦੀਆਂ ਸੰਗਤਾਂ ਦੇ ਅਠਾਰ੍ਹਾਂ ਮਹੀਨੇ ਦਰਸ਼ਨ ਕਰ ਕੇ ਮੁੜ ਇੰਡੀਆ ਵਿਚ ਸ੍ਰੀ ਅੰਮ੍ਰਿਤਸਰ ਆ ਪੁੱਜਾ, ਇਸ ਮੇਰੇ ਦੀਰਘ ਸਫ਼ਰ ਵਿਚ ਮੇਰਾ ਧਾਰਨ ਕੀਤਾ ਸ਼ੁਭ ਸੰਕਲਪ ਸੂਖਮ ਰੂਪ ਵਿਚ ਮੇਰੇ ਨਾਲ ਨਾਲ ਹੀ ਚਲਦਾ ਰਿਹਾ। ਇਥੇ ਅੰਮ੍ਰਿਤਸਰ ਪੁਜਣ ਸਾਰ ਹੀ ਮੈਨੂੰ ਮੇਰੇ ਮਿਹਰਵਾਨ ਸਤਿਗੁਰੂ, ਗੁਰੂ ਰਾਮਦਾਸ ਜੀ ਨੇ ਆਪਣੀ ਪਿਆਰੀ ਤੇ ਨਿੱਘੀ ਗੋਦ ਵਿਚ ਬਿਠਾ ਲਿਆ, ਭਾਵ ਸਿੰਘ ਸਾਹਿਬ ਦੇ ਰੂਪ ਵਿਚ ਗ੍ਰੰਥੀ ਦੀ ਪਦਵੀ 'ਤੇ ਸਥਾਪਤ ਕਰ ਦਿੱਤਾ। ਹੁਣ ਮੇਰੇ ਦੋ ਤਰ੍ਹਾਂ ਦੇ ਦੁਬਿਧਾ ਭਰੇ ਖ਼ਿਆਲਾਂ ਦੀ ਖਿਚੋਤਾਣ ਵਿਚ ਤਿੰਨ ਸਾਲ ਗੁਜ਼ਰ ਗਏ, ਇਸ ਤਿੰਨ ਸਾਲਾਂ ਦੇ ਗੁਜ਼ਰੇ ਸਮੇਂ ਅੰਦਰ ਮੇਰੇ ਮਨ ਦੀ ਦਸ਼ਾ ਅਤਿਅੰਤ ਹੀ ਡਾਵਾਂ-ਡੋਲ ਰਹੀ। ਕਾਰਣ, ਕੇਵਲ ਇਹੋ ਸੀ ਕਿ ਬਾਣੀ ਵੀਚਾਰ ਲਿਖਣ ਦਾ ਕੋਈ ਸਬੱਬ ਕਿਉਂ ਨਹੀਂ ਬਣਦਾ।

ਆਖ਼ਰ ਮੇਰੇ ਅੰਤਰਜਾਮੀ ਸਤਿਗੁਰੂ ਨੇ ਮੇਰੇ ਡਾਵਾਂ-ਡੋਲ, ਥਿੜਕ ਰਹੇ ਮਨ ਨੂੰ ਧੀਰਜ ਬੰਧਾਉਣ ਹਿੱਤ ਮੈਨੂੰ ਇਕ ਅਜਿਹਾ ਅਸਚਰਜ ਚਮਤਕਾਰ ਦਰਸਾਇਆ। ਇਹ ਦ੍ਰਿਸ਼ ਮਾਨੋ ਮੇਰੇ ਮਨ ਰੂਪੀ ਤਿਣਕੇ ਨੂੰ ਨਿਰਾਸਤਾ ਦੇ ਵਹਿਣ ਵਿਚ ਵਹਿੰਦੇ ਜਾ ਰਹੇ ਲਈ ਇਕ ਢਾਰਸ ਸੀ, ਜਿਸ ਨੇ ਕਿ ਮੇਰੇ ਮਨ ਅੰਦਰ ਬਾਣੀ ਦੀ ਵੀਚਾਰ ਲਿਖਣ ਦਾ ਪ੍ਰਪੱਕ ਨਿਸਚਾ ਬੰਧਾ ਦਿੱਤਾ।

ਉਹ ਚਮਤਕਾਰ ਕੀ ਸੀ, ਉਹ ਸੀ ਜੂਨ ੧੪-੬-੭੭ ਨੂੰ ਰਾਤ ਦੇ ਇਕ ਵੱਜ ਕੇ ਪੰਦਰਾਂ ਮਿੰਟ ਦੇ ਸਮੇਂ ਦਾ ਸੁਪਨਾ। ਮੈਨੂੰ ਅੱਜ ਰਾਤ ਸੁਪਨ ਕਾਲ ਵਿਚ ਇਉਂ ਪ੍ਰਤੀਤ ਹੋਇਆ ਕਿ ਮੈਂ ਇਸ਼ਨਾਨ ਆਦਿ ਸਾਰੀ ਕ੍ਰਿਆ ਕਰ ਸ੍ਰੀ ਦਰਬਾਰ ਸਾਹਿਬ ਜੀ ਵਲ ਨੂੰ ਪ੍ਰਕਾਸ਼ ਕਰਨ ਦੀ ਸੇਵਾ ਲਈ ਟੁਰ ਪਿਆ, ਮੈਂ ਅਜੇ ਡਿਓਢੀ ਸਾਹਿਬ ਦੀ ਦਹਿਲੀਜ 'ਤੇ ਜਾ ਕੇ ਮਸਤਕ ਹੀ ਰੱਖਿਆ ਸੀ, ਤਾਂ ਸਾਹਮਣੇ ਕੀ ਤੱਕਿਆ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰੋਂ ਇਕ ਦਿਬ ਜੋਤੀ, ਵਡੇਰੀ ਉਮਰ ਦੇ ਬਜ਼ੁਰਗ ਚਮਕਦੇ ਮਸਤਕ ਵਾਲੇ ਚਲੇ ਆ ਰਹੇ ਹਨ, ਜਿਨ੍ਹਾਂ ਦੇ ਸਰੀਰ ਦਾ ਪਹਿਰਾਵਾ ਸਫ਼ੈਦ, ਗੋਡਿਆਂ ਤਕ ਲੰਮਾ ਕਲੀਆਂ ਵਾਲਾ ਚੋਲਾ, ਸਿੱਧੀ ਦਸਤਾਰ, ਸਫ਼ੈਦ ਸੁੰਦਰ ਦਾੜ੍ਹਾ ਅਤੇ ਗਲੇ ਵਿਚ ਵੀ ਚਿੱਟਾ ਹਜ਼ੂਰੀਆ ਹੈ। ਆਪ ਜੀ ਦੇ ਪਵਿੱਤਰ ਹਸਤ ਕਮਲਾਂ ਵਿਚ ਸਫ਼ੈਦ ਰੁਮਾਲ ਵਿਚ ਵਲੇਟੀ ਹੋਈ ਇਕ ਵਡੇ ਅਕਾਰ ਦੀ ਪੁਸਤਕ ਵੀ ਦਿਖਾਈ ਦੇ ਰਹੀ ਹੈ। ਭਾਵੇਂ ਮੈਂ ਕੁਝ ਸਮੇਂ ਤੋਂ, ਬਿਨਾਂ ਗੁਰੂ ਗ੍ਰੰਥ ਸਾਹਿਬ ਤੋਂ ਕਿਸੇ ਵੀ ਹੋਰ ਵਿਅਕਤੀ ਦੇ ਚਰਨਾਂ ਵਿਚ ਨਾ ਮੱਥਾ ਟੇਕਣ ਦਾ ਹੱਠ ਕੀਤਾ ਹੋਇਆ ਸੀ, ਪਰ ਇਸ ਮਹਾਨ ਬਜ਼ੁਰਗ ਦੀ ਚਮਕਦੇ ਮਸਤਕ ਦੀ ਤੇਜ ਕ੍ਰਾਂਤੀ ਨੇ ਮੈਨੂੰ ਬੇ-ਵਸ ਹੋ ਇਨ੍ਹਾਂ ਦੇ ਪਵਿੱਤਰ ਕਦਮਾਂ 'ਤੇ ਸਿਰ ਝੁਕਾਉਣ ਲਈ ਮਜਬੂਰ ਕਰ ਦਿੱਤਾ। ਸੋ ਅਦਬ ਸਹਿਤ ਜਦ ਮੈਂ ਇਸ ਤੇਜਮਈ ਦੈਵ ਸਰੂਪ ਦੇ

ਸਨਮੁਖ ਹੋ ਖਲੋਤਾ ਤਾਂ ਆਪ ਜੀ ਨੇ ਸਤਿਕਾਰ ਸਹਿਤ ਸਫ਼ੈਦ ਰੁਮਾਲ ਵਿਚ ਲਪੇਟੀ ਪੁਸਤਕ ਮੇਰੇ ਵਲ ਹੱਥ ਵਧਾਉਂਦਿਆਂ ਹੋਇਆਂ ਇਉਂ ਕਿਹਾ ਕਿ "ਐ ਪ੍ਰੇਮੀਆ ! ਅਹਿ ਲੈ ਇਕ ਪਵਿੱਤਰ ਪੁਸਤਕ, ਇਹ ਤੈਨੂੰ ਤੇਰੇ ਦੀਰਘ ਸੰਕਲਪ ਦੀ ਸਹਾਇਕ ਹੋਵੇਗੀ ਕਿਉਂਕਿ ਤੂੰ ਵਧੇਰੇ ਲਿਖਣ ਪੜ੍ਹਨ ਦਾ ਸ਼ੌਕ ਰਖਦਾ ਹੈਂ।" ਮੈਂ ਪੁੱਛਿਆ "ਬਾਬਿਓ ! ਇਸ ਪੁਸਤਕ ਵਿਚ ਲਿਖਿਆ ਕੀ ਹੈ ?" ਬਜ਼ੁਰਗਾਂ ਵਲੋਂ ਉੱਤਰ ਆਇਆ "ਇਸ ਵਿਚ ਕੇਵਲ ਗੁਰਬਾਣੀ ਦੀ ਵੀਚਾਰ ਹੀ ਅੰਕਤ ਹੈ।" ਮੈਂ ਕਿਹਾ "ਕਿਉਂ ਜੀ ਕੀ ਇਸ ਇਕੋ ਪੁਸਤਕ ਵਿਚ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦੀ ਵੀਚਾਰ ਅੰਕਤ ਹੈ ?" ਤਾਂ ਆਪ ਜੀ ਨੇ ਬਚਨ ਕੀਤਾ "ਅਜੇ ਇਸ ਨੂੰ ਵੀਚਾਰੋ ਅਗਲੇ ਹਿੱਸੇ ਵੀ ਮਿਲ ਜਾਣਗੇ।"

ਮੈਂ ਇਨ੍ਹਾਂ ਬਜ਼ੁਰਗਾਂ ਪਾਸੋਂ ਅਜੇ ਕਈ ਹੋਰ ਵੀਚਾਰ ਵੀ ਪੁਛਣਾ ਚਾਹੁੰਦਾ ਸਾਂ, ਪਰ ਇਹ ਕ੍ਰਾਂਤੀ ਭਰਿਆ ਦੀਦਾਰ ਆਖ਼ਰੀ ਹੁਕਮ ਕਰ ਕੇ ਝੱਟ ਹੀ ਅਲੋਪ ਹੋ ਗਿਆ। ਮੇਰੀ ਅੱਖ ਖੁੱਲ੍ਹੀ ਤਾਂ ਸ਼ੀਘਰਤਾ ਨਾਲ ਮੈਂ ਲਾਈਟ ਜਗਾਈ ਤਾਂ ਕੀ ਤੱਕਿਆ ਕਿ ਟਾਈਮ ਪੀਸ ਵਿਚ ਅਜੇ ਇਕ ਵੱਜ ਕੇ ਪੰਦਰਾਂ ਮਿੰਟ ਹੀ ਹੋਏ ਸਨ। ਹੁਣ ਮੇਰੇ ਨੇਤਰਾਂ ਵਿਚੋਂ ਇਸ ਕ੍ਰਾਂਤੀ ਭਰੇ ਦੀਦਾਰਾਂ ਨੇ ਨੀਂਦ ਤਾਂ ਉਡਾ ਹੀ ਦਿੱਤੀ ਸੀ। ਪਰ ਮੈਂ ਹੁਣ ਮੰਜੇ ਪਰ ਬੈਠਾ ਕਿਸੇ ਡੂੰਘੀ ਸੋਚ ਵੀਚਾਰ ਵਿਚ ਮਗਨ ਸਾਂ। ਆਖ਼ਰ ਮੈਨੂੰ ਸੋਚਦਿਆਂ ਸੋਚਦਿਆਂ ਇਸ ਉਪ੍ਰੋਕਤ ਸਾਰੇ ਦ੍ਰਿਸ਼ ਤੋਂ ਇਹੋ ਪ੍ਰੇਰਨਾ ਮਿਲੀ ਕਿ ਜੋ ਮੇਰੇ ਅੰਦਰ ਗੁਰਬਾਣੀ ਦੀ ਵੀਚਾਰ ਲਿਖਣ ਦਾ ਸੂਖਮ ਸੰਕਲਪ ਹੈ, ਸ਼ਾਇਦ ਉਸੇ ਨੂੰ ਸਾਕਾਰ ਰੂਪ ਵਿਚ ਪ੍ਰਗਟਾਉਣ ਦੀ ਮੇਰੇ ਸਤਿਗੁਰਾਂ ਵਲੋਂ ਮੈਨੂੰ ਆਗਿਆ ਹੋਈ ਹੈ।

ਹੁਣ ਮੈਂ ਸ਼ੀਘਰਤਾ ਸਹਿਤ ਇਸ਼ਨਾਨ ਆਦਿ ਕ੍ਰਿਆ ਕਰ ਕੇ ਹਰਿਮੰਦਰ ਸਾਹਿਬ ਪੁੱਜਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਲਿਖਣ ਲਈ ਗੁਰੂ ਚਰਨਾਂ ਵਿਚ ਅਰਦਾਸਾ ਸੋਧਿਆ। ਇਹ ਦਿਨ ਜੂਨ ੧੪-੬-੭੭ ਦਾ ਸੀ, ਜਿਸ ਦਿਨ ਕਿ ਸ੍ਰੀ ਅੰਮ੍ਰਿਤਸਰ ਸ਼ਹਿਰ ਦਾ ਚਾਰ ਸੌ ਸਾਲਾ ਸਥਾਪਨਾ ਦਿਵਸ ਮਨਾਇਆ ਜਾ ਰਿਹਾ ਸੀ।

ਮੇਰੀ ਸੰਪੂਰਨ ਬਾਣੀ ਦੀ ਵੀਚਾਰ ਲਿਖਣ ਹਿਤ ਸ੍ਰੀ ਹਰਿਮੰਦਰ ਸਾਹਿਬ ਜੀ ਅੰਦਰ ਕੀਤੀ ਸਫਲਤਾ ਲਈ ਅਰਦਾਸ ਉਪ੍ਰੰਤ ਜੋ ਹੁਕਮਨਾਮਾ ਮੇਰੇ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨੇ ਬਖ਼ਸ਼ਿਆ ਉਹ ਇਹ ਸੀ :

**ਧਨਾਸਰੀ ਮਹਲਾ ੫ ॥**
**ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ, ਸੋਈ ਸੁਘੜੁ ਸੁਜਾਨੀ ॥**
**ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ, ਤਉ ਬਿਧਿ ਨੀਕੀ ਖਟਾਨੀ ॥੧॥**
**ਜੀਅ ਕੀ ਏਕੈ ਹੀ ਪਹਿ ਮਾਨੀ ॥**
**ਅਵਰਿ ਜਤਨ ਕਰਿ ਰਹੇ ਬਹੁਤੇਰੇ, ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥**
**ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ, ਗੁਰਿ ਦੀਨੋ ਮੰਤਾਨੀ ॥**
**ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ, ਪੂਰਨ ਹੋਇ ਤ੍ਰਿਪਤਾਨੀ ॥੨॥**
**ਓਇ ਜੁ ਬੀਚ ਹਮ ਤੁਮ ਕਛੁ ਹੋਤੇ, ਤਿਨ ਕੀ ਬਾਤ ਬਿਲਾਨੀ ॥**
**ਅਲੰਕਾਰ ਮਿਲਿ ਥੈਲੀ ਹੋਈ ਹੈ, ਤਾ ਤੇ ਕਨਿਕ ਵਖਾਨੀ ॥੩॥**
**ਪ੍ਰਗਟਿਓ ਜੋਤਿ ਸਹਜ ਸੁਖ ਸੋਭਾ, ਬਾਜੇ ਅਨਹਤ ਬਾਨੀ ॥**
**ਕਹੁ ਨਾਨਕ ਨਿਹਚਲ ਘਰੁ ਬਾਧਿਓ, ਗੁਰਿ ਕੀਓ ਬੰਧਾਨੀ ॥੪॥੫॥** *(ਪੰਨਾ ੬੭੨)*

# "ਉਨਮਦਾ"

## ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਜਾਬੀ ਜ਼ਬਾਨ (ਗੁਰਮੁਖੀ)

ਉਨਮਦਾ ਸ਼ਬਦ ਭਾਵੇਂ ਆਰੰਭਿਕ ਮਸਤੀ ਦੀ ਇਬਤਦਾ ਪੇਸ਼ ਕਰਦਾ ਹੈ ਪਰ ਅਸੀਂ ਇਸ ਸ਼ਬਦ ਦਾ ਰਿਸ਼ਤਾ ਆਪਣੇ ਮਾਨ ਯੋਗ ਪਾਠਕਾਂ ਦੀ ਗਿਆਤ ਲਈ ਆਪਣੀ ਪੰਜਾਬੀ ਜ਼ਬਾਨ ਦੀ ਸੁੰਦਰਤਾ ਲਈ ਪੇਸ਼ ਕਰਦੇ ਹਾਂ ਅਤੇ ਸਾਡੀ ਵਿਸ਼ੇਸ਼ ਕਰਕੇ ਕੋਸ਼ਿਸ਼ ਹੋਵੇਗੀ ਕਿ ਅਸੀਂ ਆਪਣੀ ਮਾਂ ਬੋਲੀ ਦਾ ਉੱਘਾ ਅਸਥਾਨ ਬਾਕੀ ਸੰਸਾਰ ਦੀਆਂ ਬੋਲੀਆਂ ਤੇ ਜ਼ਬਾਨਾਂ ਨਾਲੋਂ ਚੰਗੇਰੇ ਰੰਗ ਨਾਲ ਉਘੇੜ ਸਕੀਏ।

ਲਗ-ਭਗ ਸਾਢੇ ਕੁ ਪੰਜ ਹਜ਼ਾਰ ਸਾਲ ਤੋਂ ਲੈ ਕੇ ਅੱਜ ਦੇ ਇਸ ਸਾਇੰਟੀਫਿਕ ਯੁਗ ਤਕ ਯਾ ਇੰਜ ਕਹਿਣਾ ਵੀ ਮੁਨਾਸਿਬ ਹੋਵੇਗਾ ਕਿ ਸਤਿਯੁਗ, ਦੁਆਪੁਰ ਤੇ ਤ੍ਰੇਤਾ ਤੋਂ ਲੰਘ ਇਸ ਬੀਤ ਰਹੇ ਯੁਗ ਨੂੰ ਕਲਯੁਗ ਦਾ ਸਮਾਂ ਕਹਿ ਕੇ ਪੁਕਾਰਿਆ ਜਾਂਦਾ ਹੈ ਜਾਂ ਇਸ ਦੀ ਵਿਸ਼ੇਸ਼ਤਾ ਨੂੰ ਅਸੀਂ ਇੰਜ ਕਹਿ ਕੇ ਦਰਸਾਉਣ ਵਿਚ ਹੀ ਲਾਭ ਸਮਝਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਜਨਮ ਇਸ ਸਮੇਂ ਦੇ ਆਰੰਭ ਵਿਚ ਹੀ ਹੋਇਆ ਸੀ ਤੇ ਆਪ ਜੀ ਨੇ ਹੀ ਗੁਰਮੁਖੀ ਲਿੱਪੀ ਦੀ ਆਰੰਭਤਾ ਵਿਚ ਬੇ-ਨਜ਼ੀਰ ਅਤੇ ਲਾਸਾਨੀ ਭਾਗ ਲਿਆ, ਜਿਸ ਦਾ ਜ਼ਿਕਰ ਅਸੀਂ ਅੱਗੇ ਚੱਲ ਕੇ ਕਰਾਂਗੇ।

ਭਾਰਤ ਦੇਸ਼ ਵਿਚ ਉਪਰ ਲਿਖੇ ਇਸ ਪੁਰਾਤਨ ਸਮੇਂ ਤੋਂ ਲੈ ਕੇ ਅੱਜ ਦੇ ਮੌਜੂਦਾ ਵਕਤ ਤਕ ਕਈ ਇਕ ਵੱਖ-ਵੱਖ ਭਾਸ਼ਾਵਾਂ ਅਤੇ ਜ਼ਬਾਨਾਂ ਨੇ ਸਮੇਂ ਸਮੇਂ ਸਿਰ ਲੋਗ ਸੱਭਿਅਤਾ ਤੇ ਸਾਹਿਤ ਨੂੰ ਅਪਨਾਇਆ। ਪਰੰਤੂ, ਸਮੇਂ ਦੀ ਅਰੁੱਕ ਕਰਵਟ ਨੇ ਬੋਲੀਆਂ ਉੱਤੇ ਬੁਢਾਪਾ ਅਜਿਹਾ ਲੈ ਆਂਦਾ ਕਿ ਜ਼ਬਾਨਾਂ ਦੀ ਸੁੰਦਰ ਜਵਾਨੀ ਇੰਜ ਢਲ ਗਈ ਕਿ ਬੋਲੀਆਂ ਰੈਫ਼ਰੈਂਸ ਦੇ ਤੌਰ ਹੀ ਵਰਤੋਂ ਵਿਚ ਆ ਰਹੀਆਂ ਹਨ।

ਇਕ ਜ਼ਮਾਨਾ ਸੀ ਜਦੋਂ ਕਿ ਲੋਕ-ਬੋਲੀ ਦੀ ਪ੍ਰਧਾਨਤਾ ਸੰਸਕ੍ਰਿਤ ਜ਼ਬਾਨ ਪਾਸ ਆਈ ਅਤੇ ਇਸ ਤੋਂ ਉਪਰੰਤ ਭਾਰਤ ਦੇਸ਼ ਵਿਚ ਪਾਲੀ-ਜ਼ਬਾਨ ਨੂੰ ਭੀ ਸੁਹਾਗ ਪ੍ਰਾਪਤ ਹੋਇਆ। ਪੁਰਾਤਨ ਸਮੇਂ ਤੋਂ ਲੈ ਕੇ ਹੁਣ ਤਕ ਭਾਵੇਂ ਹਿੰਦੁਸਤਾਨ ਵਿਚ ਕਈ-ਇਕ ਬੋਲੀਆਂ ਦਾ ਆਗਾਜ਼ ਤੇ ਆਰੰਭ ਹੋਇਆ ਅਤੇ ਵਰਤੋਂ ਵਿਚ ਵੀ ਆਈਆਂ ਲੇਕਿਨ ਸੰਸਕ੍ਰਿਤ ਜ਼ਬਾਨ ਨੂੰ ਮਾਂ-ਬੋਲੀ ਦੀ ਪ੍ਰਧਾਨਤਾ ਨਸੀਬ ਹੁੰਦੀ ਰਹੀ ਹੈ। ਇਸ ਦਾ ਕਾਰਨ ਇਹ ਸੀ ਕਿ ਸਦੀਆਂ ਤੋਂ ਭਾਰਤ ਦੇਸ਼ ਦੇ ਅੰਦਰ ਰਿਸ਼ੀਆਂ, ਮੁਨੀਆਂ ਤੇ ਅਣਡਿੱਠ ਲਿਖਾਰੀਆਂ ਨੇ ਸੰਸਕ੍ਰਿਤ ਬੋਲੀ ਵਿਚ ਹੀ ਚਾਰ ਵੇਦਾਂ ਦਾ ਅਧਿਐਨ ਕੀਤਾ ਸੀ ਅਤੇ ਇਸੇ ਬੋਲੀ ਵਿਚ ਚਾਰ ਵੱਖਰੇ-ਵੱਖਰੇ ਸੰਸਾਰ ਦੇ ਮਜ਼ਮੂਨ, ਸਬਜੈਕਟਸ ਅਤੇ ਵਿਸ਼ਿਆਂ 'ਤੇ ਅਤਿਅੰਤ ਗੂੜ੍ਹੀਆਂ ਵਿਚਾਰਾਂ ਤੇ ਸਾਇੰਟੀਫਿਕ ਫਾਰਮੂਲਿਆਂ ਦਾ ਅਮੁੱਕ ਗਿਆਨ ਸੰਸਾਰ ਭਰ ਦੀ ਮਨੁੱਖਤਾ ਨੂੰ ਦਿੱਤਾ ਗਿਆ, ਲੇਕਿਨ ਦੇਸ਼ ਭਰ ਦੇ ਲੋਗ ਇਸ ਨੂੰ ਬਹੁਤੀ ਦੇਰ ਅਪਨਾ ਨਾ ਸਕੇ ਅਤੇ ਇਹ ਬੋਲੀ ਪੰਡਤਾਂ, ਅਧਿਆਪਕਾਂ, ਵਿਖਿਆਨੀਆਂ ਤੇ ਮੱਠ ਦੇ ਗੁਰੂਆਂ ਦੀ ਬਣ ਕੇ ਰਹਿ ਗਈ।

ਜਦੋਂ ਅਸੀਂ ਕਾਰਨ ਦੀ ਖੋਜ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਬੋਲੀ ਵਿਚ ਬੋਲਣ ਦੀ ਸਰਲਤਾ ਬਹੁਤ ਘੱਟ ਸੀ ਅਤੇ ਹੋਰ ਦੇਸ਼ਾਂ ਵਿਚ ਆਪਣੇ ਰੂਪ ਨੂੰ ਹੀ ਸਹੀ ਦਰਸਾ ਨਾ ਸਕੀ ਅਤੇ ਨਾ ਹੀ ਇਹ ਲੋਕ-ਬੋਲੀ ਬਣ ਸਕੀ, ਇਹੀ ਕਾਰਨ ਸਨ ਕਿ ਇਸ ਬੋਲੀ ਵਿਚੋਂ ਹਿੰਦੀ, ਬ੍ਰਿਜ ਭਾਸ਼ਾ ਤੇ ਕੁਝ ਕੁ ਹੋਰ ਬੋਲੀਆਂ ਨੇ ਜਨਮ ਲੈ ਲਿਆ ਅਤੇ ਵੇਦਾਂਤੀਆਂ ਨੂੰ ਮੌਕਾ ਮਿਲ ਗਿਆ ਕਿ ਇਸ ਨੂੰ ਮਾਂ-ਬੋਲੀ ਦੇ ਹੱਕ ਦਿੱਤੇ ਜਾਣ।

ਹੁਣ ਅਸੀਂ ਆਪਣੇ ਪਾਠਕਾਂ ਦਾ ਧਿਆਨ ਦੇਸ਼-ਦੇਸ਼ਾਂਤਰਾਂ ਯਾਨਿ ਬਾਹਰਲੇ ਮੁਲਕਾਂ ਦੀਆਂ ਬੋਲੀਆਂ ਵੱਲ ਲੈ ਜਾਣਾ ਚਾਹੁੰਦੇ ਹਾਂ। ਭਾਵੇਂ ਯੋਰਪੀਅਨ ਕੰਟਰੀਜ਼ ਦੇ ਵਾਸੀਆਂ ਦਾ ਖ਼ਿਆਲ ਹੈ ਅਤੇ ਕਈ ਇਕ ਉਨ੍ਹਾਂ ਦੇ ਲਿਖਾਰੀਆਂ ਨੇ ਭਾਸ਼ਾਵਾਂ ਦੀ ਖੋਜ ਵਿਚ ਉਮਰਾਂ ਗਾਲ ਇਹ ਦਰਸਾਇਆ ਹੈ ਕਿ ਚੰਦ ਜ਼ਬਾਨਾਂ ਲਿਖਤ ਰੂਪ ਵਿਚ ਵੀਹ ਕੁ ਹਜ਼ਾਰ ਸਾਲ ਤੋਂ ਆਈਆਂ ਹਨ, ਲੇਕਿਨ ਇਹ ਦਰਸਾਉਣ ਤੋਂ ਉੱਕਾ ਹੀ ਅਸਮਰਥ ਰਹੇ ਹਨ ਕਿ ਭਾਸ਼ਾਵਾਂ ਦੀ ਯਾਨਿ ਜ਼ਬਾਨਾਂ ਦੀ ਲਿੱਪੀ ਯਾਨਿ ਐਲਫਾਬਿਟਸ ਨੂੰ ਕਿਸ ਆਤਮਾ ਨੇ ਤੇ ਕਦੋਂ ਬਣਾਇਆ, ਇਸ ਸਵਾਲ 'ਤੇ ਯੂਰਪ ਦੇ ਵਿਦਵਾਨਾਂ ਨੇ ਕਿਸੇ ਵੀ ਕਿਸਮ ਦੀ ਖੋਜ ਨੂੰ ਨਾ ਤਾਂ ਪ੍ਰਗਟਾਇਆ ਹੀ ਹੈ ਤੇ ਨਾ ਹੀ ਇਸ 'ਤੇ ਕੋਈ ਕਿਸੇ ਕਿਸਮ ਦੀ ਰੌਸ਼ਨੀ ਪਾ ਸਕੇ ਹਨ।

ਯੂਰਪ ਅਤੇ ਯੂਨਾਨ ਦੀਆਂ ਉੱਘੀਆਂ ਜ਼ਬਾਨਾਂ ਜਿਹੜੀਆਂ ਕਿ ਉਨ੍ਹਾਂ ਦੇ ਪੁਰਾਤਨ ਸਮੇਂ ਵਿਚ ਬੋਲੀਆਂ ਜਾਂਦੀਆਂ ਸਨ, ਪ੍ਰਧਾਨ ਬੋਲੀ ਲੈਟਿਨ ਤੇ ਹਿਬਰੋ ਸੀ ਤੇ ਇਨ੍ਹਾਂ ਜ਼ਬਾਨਾਂ ਵਿਚ ਵੀ ਸਮੇਂ ਦੇ ਲਿਖਾਰੀਆਂ, ਫ਼ਿਲਾਸਫ਼ਰਾਂ ਨੇ ਜ਼ਰੂਰਤ ਤੋਂ ਜ਼ਿਆਦਾ ਲਿਟਰੇਚਰ ਲਿਖ ਸੰਸਾਰ ਦੀ ਅਗਵਾਈ ਕੀਤੀ ਅਤੇ ਹਜ਼ਰਤ ਕਰਾਈਟਸ ਜੀ ਦੇ ਮੁੱਖ ਤੋਂ ਨਿਕਲੇ ਹੋਏ ਸ਼ਬਦ ਜਿਹੜੇ ਕਿ "ਬਾਈਬਲ ਗ੍ਰੰਥ" ਦੇ ਰੂਪ ਵਿਚ ਸਨ, ਉਹ ਲੈਟਿਨ ਜ਼ਬਾਨ ਅੰਦਰ ਹੀ ਪ੍ਰਕਾਸ਼ਤ ਕੀਤੇ ਗਏ ਸੀ। ਇਸ ਸਮੇਂ ਦੇ ਲਗਭਗ ਯੂਨਾਨ ਦੀ ਹਕੂਮਤ ਦਿਨ-ਬ-ਦਿਨ ਵੱਧਦੀ ਚਲੀ ਗਈ ਅਤੇ ਕਰਿਸਚੀਐਨਟੀ ਦਾ ਪ੍ਰਚਾਰ ਭੀ ਹਕੂਮਤ ਵੱਲੋਂ ਹੋਣਾ ਅਤਿ ਜ਼ਰੂਰੀ ਸੀ। ਜਿਸ ਦੇ ਕਾਰਨ ਲੈਟਿਨ ਜ਼ਬਾਨ ਵਿਚ ਉਹ ਸ਼ਬਦ ਨਾ ਲੱਭ ਸਕੇ ਜਿਹਨਾਂ ਸ਼ਬਦਾਂ ਨਾਲ ਧਰਮ ਦਾ ਪ੍ਰਚਾਰ ਸਹੀ ਅਤੇ ਸ਼ੁੱਧ ਤਰੀਕੇ ਨਾਲ ਹੋ ਸਕਣ ਦੀ ਆਸ ਸੀ। ਇਸ ਔਖਿਆਈ ਨੂੰ ਉਸ ਸਮੇਂ ਦੇ ਧਰਮ ਦੀ ਅਗਵਾਈ ਕਰਨ ਵਾਲਿਆਂ ਨੇ ਕੁਝ ਕੁ ਹੋਰ ਮੁਲਕਾਂ ਦੀਆਂ ਜ਼ਬਾਨਾਂ ਦੀ ਮਦਦ ਲੈ ਬਾਈਬਲ ਦੀ ਬੋਲੀ ਅਤੇ ਸ਼ਬਦਾਂ ਵਿਚ ਸਾਂਝ ਪਾ ਲਈ ਤੇ ਲੈਟਿਨ ਜ਼ਬਾਨ ਸ਼ੁਧ ਨਾ ਰਹਿ ਸਕੀ। ਕਿਉਂ, ਜੋ ਇਹ ਭਾਸ਼ਾ ਹੋਰ ਜ਼ਬਾਨਾਂ ਦੇ ਮਿਲਣ ਨਾਲ ਗੁਲਦਸਤਾ ਯਾਨਿ ਮਿਲਵੀਂ-ਜੁਲਵੀਂ ਜ਼ਬਾਨ ਬਣ ਗਈ, ਜਿਸ ਦੇ ਕਾਰਨ ਲੈਟਿਨ ਤੇ ਹੀਬਰੋ ਲੈਂਗੁਏਜ਼ਿਜ਼ ਵੀ ਸੰਸਕ੍ਰਿਤ ਵਾਂਗ ਉਸ ਸਮੇਂ ਦੇ ਯੂਨਾਨੀ ਪੰਡਿਤਾਂ, ਮੌਲਾਣਿਆਂ, ਉਸਤਾਦਾਂ, ਲੈਕਚਰਾਰਾਂ ਦੀ ਹੀ ਭਾਸ਼ਾ ਬਣ ਕੇ ਰਹਿ ਗਈ ਅਤੇ ਮੌਜੂਦਾ ਜ਼ਮਾਨੇ ਵਿਚ ਲੈਟਿਨ ਜ਼ਬਾਨ ਸਿਰਫ਼ ਕਾਨੂੰਨੀ ਹਵਾਲਿਆਂ ਦੇ ਪੱਲੇ ਪੈ ਗਈ ਹੈ। ਇਸ ਦੀ ਲੋਕ-ਵਰਤੋਂ ਸੰਸਾਰ ਵਿਚੋਂ ਕਾਫ਼ੂਰ ਦੀ ਤਰ੍ਹਾਂ ਉਡਦੀ ਦਿਸ ਆ ਰਹੀ ਹੈ। ਅਸੀਂ ਇਹ ਭਰੋਸੇ ਦੀ ਜ਼ਬਾਨ ਨਾਲ ਕਹਿ ਸਕਦੇ ਹਾਂ ਕਿ ਜਦ ਕਦੀ ਵੀ ਕਿਸੇ ਵੀ ਬੋਲੀ ਵਿਚ ਉਸ ਦੀ ਮੁਕੰਮਲਤਾ ਤੇ ਪੂਰਨਤਾ ਨਾ ਮਿਲ ਸਕੇ ਤਾਂ ਹੀ ਉਸ ਸਮੇਂ ਦੀ ਮਨੁੱਖ ਸਮਾਜ ਹੋਰਨਾਂ ਬੋਲੀਆਂ ਦੀ ਸਾਂਝ ਪ੍ਰਾਪਤ ਕਰ ਕੇ ਜ਼ਬਾਨ ਦੀ ਕਮਜ਼ੋਰੀ ਨੂੰ ਮਦਦ ਕਰਦੀਆਂ ਦਿਸ ਆਉਂਦੀਆਂ ਹਨ। ਅਸੀਂ ਇਸ ਵਿਸ਼ੇ 'ਤੇ ਅੱਗੇ ਚੱਲ ਕੇ ਕੁਝ ਵਿਚਾਰ ਕਰਾਂਗੇ।

ਹੁਣ ਅਸੀਂ ਕੁਝ ਕੁ ਹੋਰ ਉੱਘੀਆਂ ਭਾਸ਼ਾਵਾਂ ਬਾਰੇ ਜ਼ਿਕਰ ਕਰਦੇ ਹਾਂ। ਉਹ ਹੈ ਅਰਬ ਦੇਸ਼ ਦੀਆਂ ਜ਼ਬਾਨਾਂ ਜਦੋਂ ਅਸੀਂ ਅਰਬ ਦੇਸ਼ ਨੂੰ ਸਮੁੱਚੇ ਤੌਰ 'ਤੇ ਜੋਗਰਾਫੀਕਲ ਨਜ਼ਰ ਮਾਰਦੇ ਹਾਂ ਤਾਂ ਅੱਜ ਦੀ ਵੰਡ ਅਨੁਸਾਰ ਸਾਰਾ ਈਜਿਪਟ ਯਾਨਿ ਮਿਸਰ, ਕੋਇਤ, ਲਿਬਨਾਨ, ਟਰਕੀ ਤੇ ਕੁਝ ਹੋਰ ਛੋਟੀਆਂ ਛੋਟੀਆਂ ਕੰਟਰੀਆਂ ਵੀ ਇਸ ਕਿੱਤੇ ਵਿਚ ਸ਼ਾਮਲ ਹਨ। ਜਿਨ੍ਹਾਂ ਦੀ ਬੋਲੀ ਅਰਬੀ ਹੈ, ਭਾਵੇਂ ਇਸ ਦੇਸ਼ ਵਿਚ ਬੜੀਆਂ ਮਹਾਨ ਆਤਮਾਵਾਂ ਨੇ ਜਨਮ ਲੈ ਕੇ ਲੋਕ-ਸਮਾਜ ਦੀ ਬੇਹਤਰੀਨ ਅਗਵਾਹੀ ਕੀਤੀ ਸੀ ਅਤੇ ਹੈ ਵੀ; ਪਰੰਤੂ, ਜਿਥੋਂ ਤਕ ਜ਼ਬਾਨ ਦਾ ਤਅਲੁੱਕ ਹੈ, ਉਸ ਦੀ ਅਪੂਰਨਤਾ ਨੂੰ ਪੂਰਨ ਤੇ ਕਾਮਯਾਬ ਬਣਾਉਣ ਵਿਚ ਸਫਲ ਨਾ ਹੋਏ।

ਪਾਠਕ-ਜਨਾਂ ਦੀ ਗਿਆਤ ਵਾਸਤੇ ਕੁਝ ਕੁ ਉਦਾਹਰਣਾਂ ਅਸੀਂ ਪੇਸ਼ ਕਰਦੇ ਹਾਂ ਕਿ ਜ਼ਬਾਨ ਦੀ ਭਾਵੇਂ ਗਰੈਮਰ, ਜਿਸ ਨੂੰ ਆਪਣੀ ਬੋਲੀ ਵਿਚ ਅਸੀਂ ਵਿਆਕਰਣ ਕਹਿੰਦੇ ਹਾਂ, ਨਿਹਾਇਤ ਹੀ ਸੰਘਣੀ ਤੇ ਵਿਸ਼ੇਸ਼ ਅਸਥਾਨ ਰੱਖਦੀ ਹੈ ਮਗਰ ਇੰਨੀ ਖ਼ੂਬਸੂਰਤੀ ਹੋਣ ਦੇ ਬਾਵਜੂਦ ਸੰਸਾਰ ਦੀਆਂ ਬਹੁਤ ਜ਼ਬਾਨਾਂ ਨਾਲ ਟਰਾਂਸਲੇਸ਼ਨ, ਤਰਜਮਾ, ਉਲਥਾ ਕਰਨ ਸਮੇਂ ਅਰਬੀ ਜ਼ਬਾਨ ਆਪਣੀ ਕਮਜ਼ੋਰੀ ਨੂੰ ਕਤੱਈ-ਚਿਤ ਢਕ ਨਹੀਂ ਸਕਦੀ। ਉਦਾਹਰਣ ਵਜੋਂ ਜੇ ਕਦੀ ਅਸੀਂ ਅਰਬੀ ਦੇ ਮਹਾਨ ਆਲਮ ਨੂੰ ਇਹ ਕਹੀਏ ਕਿ ਕ੍ਰਿਪਾ ਕਰ ਕੇ "ਚਿੜੀਆਂ ਚੜੂੰ ਚੜੂੰ ਕਰ ਰਹੀ ਹੈਂ" ਇਹ ਲਿਖ ਦਿਉ ਤਾਂ ਉਹ ਕਤੱਈ ਚਿਤ ਉਸ ਲਈ ਇਹ ਲਿਖਣਾ ਅਸੰਭਵ ਤੇ ਨਾ-ਮੁਮਕਿਨ ਹੋਵੇਗਾ। ਕਿਉਂ ਜੋ "ੜਾੜਾ" ਲਫ਼ਜ਼ ਤੇ ਕੁਝ ਹੋਰ ਅੱਖਰ ਅਰਬੀ ਜ਼ਬਾਨ ਵਿਚ ਹੈ ਹੀ ਨਹੀਂ ਇਸ ਲਈ ਇਹ ਕਹਿਣਾ ਮੁਨਾਸਿਬ ਹੋਵੇਗਾ ਕਿ ਇਸ ਬੋਲੀ ਅੰਦਰ ਵੀ ਅਧੂਰਤਾ ਬਹੁਸੰਮਤੀ ਨਾਲ ਪ੍ਰਵੇਸ਼ ਕਰਦੀ ਹੈ। ਇਲਾਵਾ ਇਸ ਦੇ "ਗਗਾ" ਸ਼ਬਦ ਵੀ ਅਰਬੀ ਜ਼ਬਾਨ ਵਿਚ ਨਹੀਂ ਪਾਇਆ ਜਾਂਦਾ।

ਹੁਣ ਅਸੀਂ ਬੜੀ ਮਿੱਠੀ ਅਤੇ ਹਰਮਨ ਇਸ ਪਿਆਰੀ ਜ਼ਬਾਨ ਫ਼ਾਰਸੀ ਦਾ ਜ਼ਿਕਰ ਕਰਦੇ ਹਾਂ। ਭਾਵੇਂ ਇਹ ਜ਼ਬਾਨ ਪਰਸ਼ੀਆਂ ਤੋਂ ਨਿਕਲ ਕੇ ਬਾਹਰ ਦੇ ਦੇਸ਼ਾਂ ਵਿਚ ਭੀ ਮਾਨ ਪ੍ਰਾਪਤ ਕਰਦੀ ਰਹੀ ਅਤੇ ਇਸ ਨਿੱਘੀ ਜ਼ਬਾਨ ਨੇ ਉਮਰ-ਏ-ਖ਼ਿਆਮ, ਮੌਲਾਨਾ ਸ਼ੀਰਾਜ਼ੀ ਜੀ, ਮੌਲਾਨਾ ਰੋਮੀ ਜੀ, ਹਾਫ਼ਿਜ਼ ਜੀ, ਕਮਾਲ ਜੀ ਅਤੇ ਸ਼ੇਖ਼ ਸ਼ਾਹਦੀ ਵਰਗੇ ਮਹਾਨ ਫ਼ਿਲਾਸਫ਼ਰ, ਲਿਖਾਰੀ, ਕਵੀ ਤੇ ਆਰਟਿਸਟ ਪੈਦਾ ਕੀਤੇ ਅਤੇ ਇਨ੍ਹਾਂ ਦੇ ਉਪਰੰਤ ਨੰਦ ਲਾਲ ਗੋਇਆ ਜੀ ਨੇ ਅਫ਼ਜ਼ਲ ਥਾਂ ਇਸ ਬੋਲੀ ਦੇ ਕਾਰਨ ਪ੍ਰਾਪਤ ਕੀਤੀ। ਮਗਰ ਫ਼ਾਰਸੀ ਜ਼ਬਾਨ ਭਾਵੇਂ ਆਪਣੇ ਨਿੱਜ ਲਈ ਸੁਥਰੀ, ਸ਼ਾਦਾਫ਼, ਮਿੱਠੀ, ਸੰਘਣੀ ਤੇ ਗੜੁੱਚ ਭਾਵਸ਼ਾਲੀ ਹੈ, ਲੇਕਿਨ ਅਰਬੀ ਜ਼ਬਾਨ ਦੀ ਤਰ੍ਹਾਂ ਇਸ ਵਿਚ ਭੀ ਉਹੀ ਖਾਮੀਆਂ ਹਨ, ਜਿਹੜੀਆਂ ਕਿ ਅਸੀਂ ਅਰਬੀ ਜ਼ਬਾਨ ਵਿਚ ਪਿਛੇ ਦੱਸ ਆਏ ਹਾਂ। ਜਿਸ ਦੇ ਕਾਰਨਾਂ ਕਰਕੇ ਇਹ ਜ਼ਬਾਨ ਸੰਸਾਰ ਦੀਆਂ ਹੋਰ ਜ਼ਬਾਨਾਂ ਨਾਲ ਸਾਂਝ ਪਾਉਣ ਤੋਂ ਅਸਮਰਥ ਰਹੀ।

ਜਿਹੜੇ ਮੇਰੇ ਵੀਰ ਜ਼ਬਾਨਾਂ ਤੇ ਭਾਸ਼ਾਵਾਂ ਨਾਲ ਹਿੱਤ ਰੱਖਦੇ ਨੇ, ਅਸੀਂ ਹੁਣ ਉਨ੍ਹਾਂ ਦੀ ਗਿਆਤ ਲਈ ਅੱਜ ਦੀ ਮੌਜੂਦਾ ਲੈਂਗੁਏਜ਼ ਅੰਗਰੇਜ਼ੀ ਵਲ ਧਿਆਨ ਲਿਜਾਣਾ ਚਾਹੁੰਦੇ ਹਾਂ। ਕਈ ਵਾਰੀ ਤੇ ਬਹੁਤ ਵਾਰੀ ਭਾਸ਼ਾਵਾਂ ਭਾਵੇਂ ਕੋਝੀਆਂ ਤੇ ਅਰੂਪ ਹੋਣ, ਮਗਰ ਸਮੇਂ ਦੀਆਂ ਹਕੂਮਤਾਂ ਉਨ੍ਹਾਂ ਦੀ ਵਰਤੋਂ ਨੂੰ ਬੜੀ ਹੀ ਵਿਸ਼ਾਲਤਾ ਨਾਲ ਸੰਸਾਰ ਵਿਚ ਪ੍ਰਵੇਸ਼ ਕਰਾਉਣ ਵਿਚ ਸਫਲਤਾ ਨੂੰ ਹਾਸਲ ਕਰਦੀਆਂ ਹਨ। ਅੱਜ ਲੰਘ ਰਹੇ ਇਸ ਜ਼ਮਾਨੇ ਵਿਚ ਅੰਗਰੇਜ਼ੀ ਜ਼ਬਾਨ ਦਾ ਇਸਤੇਮਾਲ ਯਾਨਿ ਵਰਤੋਂ ਪਚੱਤਰ ਫ਼ੀ ਸਦੀ ਸੰਸਾਰ ਵਿਚ ਜ਼ਿੰਦਗੀ ਦੇ ਹਰ ਪਹਿਲੂ ਤੋਂ ਦਿਸ ਆ ਰਹੀ ਹੈ ਅਤੇ ਇਸ ਦੀ ਵਿਸ਼ਾਲਤਾ ਨੇ ਸੰਸਾਰ ਭਰ ਦਾ ਕੋਈ ਮਜ਼ਮੂਨ, ਸਬਜੈਕਟਸ ਅਤੇ ਮੈਟਰ ਨਹੀਂ ਛੱਡਿਆ ਜਿਥੇ ਇਸ ਦੀ ਵਰਤੋਂ ਉੱਘੇ ਤੌਰ 'ਤੇ ਨਹੀਂ ਕੀਤੀ ਜਾਂਦੀ। ਇਸ ਜ਼ਬਾਨ ਦੇ ਲਿਖਾਰੀਆਂ, ਬੁਲਾਰਿਆਂ ਤੇ ਸਾਇੰਟੀਫਿਕ ਹੁਨਰਮੰਦਾਂ ਨੇ ਇਨਸਾਨਾਂ ਦੀ ਬਿਰਤੀ ਨੂੰ ਜ਼ਿੰਦਗੀ ਦੇ ਹਰ ਪਹਿਲੂ ਤੋਂ ਚੁੰਧਿਆ ਰੱਖਿਆ ਹੈ, ਜਿਸ ਦੇ ਕਾਰਨ ਇਹ ਬੋਲੀ ਸੰਸਾਰ ਭਰ ਦੇ ਮਨੁੱਖਾਂ ਨੂੰ ਪਿਆਰੀ ਲੱਗਦੀ ਹੈ। ਇਹ ਤੱਕੋ ਨਾ! ਮਹੀਨਿਆਂ ਦੇ ਸਫ਼ਰ ਨੂੰ ਹਵਾਈ ਜਹਾਜ਼ ਦੀ ਛੂੰ ਛਾਂ ਨੇ ਘੰਟਿਆਂ ਵਿਚ ਤਹਿ ਕਰ ਵਿਖਾਇਆ ਹੈ ਅਤੇ ਅਣਡਿੱਠੀਆਂ ਸ਼ਖ਼ਸੀਅਤਾਂ, ਅਣਡਿੱਠ ਥਾਂ 'ਤੇ ਆਰਟਿਸਟੀਕਲ ਡਰਾਮੇ ਖੇਲ ਰਹੀਆਂ ਹਨ, ਜਿਨ੍ਹਾਂ ਨੂੰ ਮਨੁੱਖ ਦੀ ਨਜ਼ਰ ਦੇਖ ਨਹੀਂ ਸਕਦੀ, ਜਾਣ ਨਹੀਂ ਸਕਦੀ ਤਾਹਮ ਤੁਸੀਂ ਆਪਣੇ ਕਮਰੇ ਵਿਚ ਬੈਠੇ ਟੈਲੀਵੀਜ਼ਨ ਰਾਹੀਂ ਉਨ੍ਹਾਂ ਸ਼ਖ਼ਸੀਅਤਾਂ ਦੇ ਸੁੰਦਰ ਚਾਲ-ਢਾਲ ਤੇ ਵਰਤੋਂ ਨੂੰ ਦੇਖ ਕੇ ਗਿਆਨ ਹਾਸਿਲ ਕਰਨ ਵਿਚ ਅਫ਼ਜ਼ਲ ਤੇ ਬਾਹਮ ਤਰੱਕੀ ਨੂੰ ਪਾ ਰਹੇ ਹੋ। ਇਥੇ ਹੀ ਬਸ ਨਹੀਂ, ਜਿਹੜੇ ਕੰਮ ਅੱਜ ਤੋਂ ਕੁਝ ਕੁ ਸਦੀਆਂ ਹਜ਼ਾਰਹਾ ਆਦਮੀ ਮਹੀਨਿਆਂ ਵਿਚ ਕਰਦੇ ਸਨ, ਅਜ ਉਹੀ ਕੰਮ ਕੰਪਿਊਟਰ ਰਾਹੀਂ ਇਕ ਜਾਂ ਦੋ ਆਦਮੀ ਉਤਨਾ ਹੀ ਕੰਮ ਘੰਟਿਆਂ ਵਿਚ ਕਰਦੇ ਹੋਏ ਦਿਸ ਆਉਂਦੇ ਹਨ। ਇਸ ਤੋਂ ਪਰ੍ਹੇ ਮਨੁੱਖ ਦੇਹੀ ਨੂੰ ਲੈ ਲਉ, ਇਸ ਬੋਲੀ ਦੇ ਵਕਤਿਆਂ ਤੇ ਖੋਜੀਆਂ ਨੇ ਇੰਨੀ ਕਮਾਲ ਦੀ ਸ਼ਲਾਘਾਯੋਗ ਰੀਸਰਚ ਕੀਤੀ ਹੈ ਕਿ ਕੋਝੇ ਰੂਪ ਨੂੰ ਸਰਜੀਕਲ ਮੈਥੱਡਜ਼ ਦੇ ਨਾਲ ਸੁੰਦਰ ਤੇ ਰੂਪਮਾਨ ਕਰ ਦਿਖਾਇਆ ਹੈ। ਔਲਾਦ-ਹੀਨ ਤੇ ਕੁੱਖ ਤੋਂ ਖ਼ਾਲੀ ਮਾਵਾਂ ਨੂੰ ਉਨ੍ਹਾਂ ਦੀ ਗੋਦ ਹਰਿਆਂ ਕਰਨ ਵਿਚ ਅੱਜ ਦੀ ਸਾਇੰਸ ਉੱਘਾ ਭਾਗ ਲੈ ਰਹੀ ਹੈ। ਦਿਲਾਂ ਦੇ ਰੋਗੀਆਂ ਨੂੰ ਦਿਲ ਬਖ਼ਸ਼ ਕੇ, ਦਿਮਾਗ਼-ਹੀਨਾਂ ਨੂੰ ਯਾਦ ਤੇ ਅੰਗਹੀਣਾਂ ਨੂੰ ਅੰਗਾਂ ਦੀਆਂ ਬਰਕਤਾਂ ਬਖ਼ਸ਼ ਅੱਜ ਦੀ ਸਾਇੰਸ ਸੰਸਾਰ ਭਰ ਦੇ ਸ਼ੁਕਰਾਨੇ ਦੀ ਪਾਤਰ ਹੈ। ਇਹ ਤਮਾਮ ਦੀਆਂ ਤਮਾਮ ਚੀਜ਼ਾਂ ਅਤੇ ਇਸ ਤੋਂ ਉਪਰੰਤ ਧਰਤੀ ਦੀ ਹਿੱਕ ਅੰਦਰ ਮਾਅਦਨਯਾਤ ਯਾਨਿ ਖਾਣਾਂ ਵਿਚ ਸੋਨੇ, ਚਾਂਦੀ, ਤਾਂਬਾ, ਹੀਰੇ, ਜਵਾਹਰਾਤ, ਪੁਖਰਾਜ, ਪੰਨੇ ਤੇ ਕਈ ਕਿਸਮ ਦੀਆਂ ਗੈਸਾਂ ਦੀ ਉਤਪਤੀ ਭੀ ਸਮਾਜ ਦੇ ਸਾਹਮਣੇ ਅੱਜ ਦੀ ਸਾਇੰਸ ਨੇ ਰੱਖੀ ਹੈ, ਜਿਹੜੀ ਕਿ ਹੈਰਾਨ ਕੁੰਨ ਹੈ।

ਇਹ ਤਮਾਮ ਦੇ ਤਮਾਮ ਇੰਤੇਜ਼ਾਮ ਤੇ ਪ੍ਰਬੰਧ ਵਿਚ ਅੰਗਰੇਜ਼ੀ ਜ਼ਬਾਨ ਦਾ ਹੀ ਇਕ ਨਿੱਘਰ, ਤੰਦਰੁਸਤ ਤੇ ਨਰੋਇਆ ਅੰਗ ਕੰਮ ਕਰਦਾ ਭਾਸ ਰਿਹਾ ਹੈ। ਇਹੀ ਇਕ ਵਡੇਰਾ ਕਾਰਨ ਹੈ ਕਿ ਸੰਸਾਰ ਦੀਆਂ ਵੱਖ-ਵੱਖ ਸ਼੍ਰੇਣੀਆਂ, ਵੱਖ-ਵੱਖ ਮੁਲਕਾਂ ਦੇ ਲੋਕ ਅੱਜ ਇਸ ਜ਼ਬਾਨ ਦੇ ਮੁਹਤਾਜ ਹੁੰਦੇ ਜਾ ਰਹੇ ਹਨ। ਭਾਵੇਂ ਇਹ ਜ਼ਬਾਨ ਬਹੁਤੀ ਸ਼ੁੱਧ ਤੇ ਨਿਰੋਲ ਨਹੀਂ, ਇਸ ਵਿਚ ਵੀ ਯੂਨਾਨੀ ਸਮੇਂ ਵਾਂਗ ਕਈ-ਇਕ ਜ਼ਬਾਨਾਂ ਦਾ ਸਹਿਯੋਗ ਹੈ ਅਤੇ ਇਸ ਨੂੰ ਅੱਜ ਅਸੀਂ ਗੁਲਦਸਤਾ ਜ਼ਬਾਨ ਕਹਿ ਸਕਦੇ ਹਾਂ। ਭਾਵੇਂ ਇਸ ਬੋਲੀ ਨੇ ਸੰਸਾਰ ਭਰ ਦੇ ਮਨੁੱਖਾਂ ਕੋਲੋਂ ਪਿਆਰ ਲਿਆ ਹੈ ਅਤੇ ੭੫% ਸੰਸਾਰ ਦੇ ਕੰਮਾਂ-ਕਾਰਾਂ ਵਿਚ ਬੜੀ ਕਾਮਯਾਬੀ ਨਾਲ ਕੰਮ ਕਰ ਰਹੀ ਹੈ। ਮਗਰ ਧਰਮ ਫ਼ਿਲਾਸਫ਼ੀ ਅੰਦਰ ਅਸਲ ਹੈ, ਨਾਕਾਮਯਾਬ ਹੈ, ਫਫੂਟਲੈਸ ਹੈ, ਕਿਉਂਜੋ ਇਸ ਅੰਦਰ ਵੀ ਬੋਲੀ ਦੇ ਤੌਰ 'ਤੇ ਪੂਰਨਤਾ ਨਹੀਂ ਅਤੇ ਨਾ ਹੀ ਉਲਥਾ ਕਰਨ ਲਈ ਸਹੀ ਸਮਰਥਾ ਹੈ। ਇਹ ਭੁੱਲ ਜਾਉ ਕਿ ਸੰਸਾਰ ਵਿਚ ਵਧਦੀ ਦਿਸ਼ਾ ਭਾਵੇਂ ਪ੍ਰਭਾਵਤ ਹੋਵੇ ਪਰ ਬਹੁਤਾ ਸਮਾਂ ਸੰਸਕ੍ਰਿਤ ਤੇ ਲੈਟਿਨ ਵਾਂਗ ਜ਼ਬਾਨਾਂ ਬਹੁਤੀ ਦੇਰ ਜੀਉ ਨਹੀਂ ਸਕਦੀਆਂ, ਜਦ ਤਕ ਕਿ ਉਨ੍ਹਾਂ ਵਿਚ ਮੁਕੰਮਲਤਾ ਤੇ ਪੂਰਨਤਾ ਦੀ ਸਾਂਝ ਨਾ ਹੋਵੇ। ਉਹ ਜ਼ਬਾਨ, ਜ਼ਬਾਨ ਨਹੀਂ ਜਾਂ ਅਸੀਂ ਉਸ ਨੂੰ ਅਧੂਰੀ ਆਖਾਂਗੇ, ਜਿਹੜੀ ਜ਼ਬਾਨ ਜਿਸ ਤਰ੍ਹਾਂ ਲਿਖੀ ਜਾਏ ਜਾਂ ਜਿਨ੍ਹਾਂ ਸ਼ਬਦਾਂ ਦੇ ਸਹਿਯੋਗ ਨਾਲ ਉਕਰੀ ਜਾਏ, ਉਹ ਅੱਖਰ ਅਸੀਂ ਉਂਜ ਹੀ ਨਾ ਪੜ੍ਹ ਸਕੀਏ ਜਿਵੇਂ ਕਿ ਲਿਖੇ ਗਏ ਹਨ। ਮਿਸਾਲ ਦੇ ਤੌਰ ਤੇ ਕੁਝ ਕੁ ਸ਼ਬਦ ਅਸੀਂ ਅੰਗਰੇਜ਼ੀ ਵਿਚ ਪਾਠਕ ਸੱਜਣਾਂ ਦੀ ਵਿਚਾਰ ਲਈ ਪੇਸ਼ ਕਰਦੇ ਹਾਂ:

"Knowledge, Knight, Bridge, Pneumonia, Pneumatic, Principal, Principle."

ਜੋ ਵੀ ਸ਼ਬਦ ਅਸੀਂ ਅੰਗਰੇਜ਼ੀ ਲਿੱਪੀ ਵਿਚ ਲਿਖੇ ਹਨ ਉਂਜ ਹੀ ਅਸੀਂ ਉਨ੍ਹਾਂ ਨੂੰ ਪੜ੍ਹਨ ਤੋਂ ਅਸਮਰੱਥ ਹਾਂ। ਕਈ-ਇਕ ਸ਼ਬਦ ਬੋਲਣ ਵਿਚ ਤਾਂ ਇਕੋ ਜਿਹੀ ਆਵਾਜ਼ ਰੱਖਦੇ ਹਨ, ਮਗਰ ਉਨ੍ਹਾਂ ਦੇ ਸਪੈਲਿੰਗ ਵੱਖਰੇ-ਵੱਖਰੇ ਹਨ ਤੇ ਅਰਥ ਵੀ ਵੱਖਰੇ ਵੱਖਰੇ ਹਨ। ਅਜਿਹੇ ਸ਼ਬਦ ਇਸ ਬੋਲੀ ਵਿਚ ਅਣਗਿਣਤ ਹਨ। ਇਸ ਤੋਂ ਅਸੀਂ ਇਹ ਅੰਦਾਜ਼ਾ ਭਲੀ ਪ੍ਰਕਾਰ ਲਗਾ ਸਕਦੇ ਹਾਂ ਕਿ ਇਹ ਬੋਲੀ, ਬੋਲੀ ਦੇ ਆਧਾਰ 'ਤੇ ਯਾਦ ਰੱਖਣ ਵਾਲੀ ਜ਼ਬਾਨ ਹੈ ਅਤੇ ਇਸ ਦੀ ਵਿਸ਼ਾਲਤਾ ਯਾਦ ਸ਼ਕਤੀ ਦੀ ਗ਼ੁਲਾਮ ਤੇ ਮੁਹਤਾਜ ਹੈ।

ਚੀਨੀ ਸਾਹਿਤ, ਸਭਿਅਤਾ, ਕਲਚਰ ਤੇ ਸੀਵਿਲਾਈਜ਼ੇਸ਼ਨ ਭਾਵੇਂ ਬੜੀ ਪੁਰਾਣੀ ਹੈ ਤੇ ਇਸ ਦੇ ਨਾਲ ਨਾਲ ਇਸ ਦੀ ਬੋਲੀ ਵੀ ਉਤਨੀ ਹੀ ਪੁਰਾਣੀ ਹੈ ਜਿੰਨੀ ਕੁ ਚੀਨੀ ਸਿਵਿਲਾਈਜ਼ੇਸ਼ਨ। ਮਗਰ ਜਿਥੋਂ ਤਕ ਇਸ ਜ਼ਬਾਨ ਦਾ ਸੰਬੰਧ ਹੈ ਅੱਜ ਤਕ ਇਸ ਭਾਸ਼ਾ ਦੇ ਬੋਲਣ ਵਾਲੇ ਇਹ ਫ਼ੈਸਲਾ ਨਹੀਂ ਕਰ ਸਕੇ ਕਿ ਇਸ ਦੇ ਅੱਖਰਾਂ ਦੀ ਤਾਦਾਦ ਯਾਨਿ ਨੰਬਰ ਕਿੰਨੇ ਹੋਣੇ ਚਾਹੀਦੇ ਹਨ। ਭਾਵੇਂ ਇਹ ਬੋਲੀ ਕੋਰੀਆ, ਜਾਪਾਨ ਤੇ ਕੁਝ ਹੋਰ ਆਇਰਲੈਂਡਜ਼ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਉਥੋਂ ਦੇ ਵਸਨੀਕ ਲੋਕਾਂ ਨੇ ਇਸ ਦੇ ਐਲਫਾਬਾਟਿਕਸ ਯਾਨਿ ਅੱਖਰਾਂ ਨੂੰ ਕੁਝ ਗਿਣਤੀ ਤਕ ਘਟਾ ਵਧਾ ਦਿੱਤਾ ਹੈ ਲੇਕਿਨ ਫਿਰ ਭੀ ਜਿਵੇਂ ਅੰਗਰੇਜ਼ੀ ਲਿੱਪੀ ਵਿਚ ੨੬ ਅੱਖਰ ਹਨ ਅਤੇ ਉਰਦੂ ਜ਼ਬਾਨ ਵਿਚ ੩੭, ਅਰਬੀ ਤੇ ਫ਼ਾਰਸੀ ਵਿਚ ਉਰਦੂ ਜ਼ਬਾਨ ਨਾਲੋਂ ਕੁਝ ਅੱਖਰ ਘੱਟ ਹਨ। ਤਾਹਮ ਅੱਖਰਾਂ ਦੀਆਂ ਉਪਰ ਲਿਖੀਆਂ ਬੋਲੀਆਂ ਤੇ ਅੱਖਰਾਂ ਦੀ ਗਿਣਤੀ ਵਿਚ ਇਕ ਹੱਦ ਮਹਿਦੂਦ ਹੈ। ਪਰ ਜਿਥੋਂ ਤਕ ਚਾਈਨੀਜ਼ ਜ਼ਬਾਨ ਦਾ ਤਾਅਲੁਕ ਹੈ, ਇਸ ਬਾਰੇ ਕੋਈ ਅਸੀਂ ਬੱਝਵੀਂ ਗੱਲ ਨਹੀਂ ਕਹਿ ਸਕਦੇ। ਦੂਸਰੇ ਇਹ ਬੋਲੀ ਆਵਾਜ਼ ਦੀ ਉੱਚਾਨ, ਨੀਚਾਨ, ਮੱਧਮ ਤੇ ਤੇਜ਼ੀ ਨਾਲ ਸੰਬੰਧਤ ਹੈ। ਪਾਠਕ-ਸੱਜਣਾਂ ਲਈ ਇਕ ਦੋ ਸ਼ਬਦ ਅਸੀਂ ਮਿਸਾਲ ਦੇ ਤੌਰ 'ਤੇ ਪੇਸ਼ ਕਰਦੇ ਹਾਂ। "ਮਾਂ" ਸ਼ਬਦ ਨੂੰ ਲੈ ਲਉ। ਜੇ ਇਹ ਲਫ਼ਜ਼ ਇਕੱਲਾ ਹੈ ਤਾਂ ਇਸ ਦੇ ਅਰਥ ਮਾਤਾ ਹੈ ਜੇ ਇਸ ਨੂੰ ਜ਼ਰਾ ਕੁ ਲਮਕਾ ਕੇ ਕਹੀਏ, ਇੰਜ ਕਰ ਕੇ ਮ-ਅ-ਅ-ਅ ਤਾਂ ਚਾਈਨੀਜ਼ ਜ਼ਬਾਨ ਵਿਚ ਇਸ ਦੇ ਅਰਥ ਹੋਰ ਹੋ ਜਾਣਗੇ। ਜੇ ਮਾ-ਆ-ਆ-ਆ ਆ ਤਾਂ ਇਸ ਦੇ ਅਰਥ ਹੋਰ ਹੋ ਜਾਣਗੇ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਬੋਲੀ ਦੇ ਹੋਰ ਭੀ ਕਈ ਇਕ ਅੱਖਰਾਂ ਦੇ ਅਰਥ ਆਵਾਜ਼ ਦੀ ਵਿੰਗ-ਤਰਿੰਗ ਨਾਲ ਬਦਲ ਜਾਂਦੇ ਹਨ। ਪਹਿਲੀ ਔਖਿਆਈ ਇਸ ਬੋਲੀ ਦੀ ਲਿੱਪੀ ਨੂੰ ਯਾਦ ਰੱਖਣਾ ਔਖਾ ਹੈ। ਦੂਸਰੇ ਸ਼ਬਦਾਂ ਦੇ ਅਰਥ ਆਵਾਜ਼ ਬਦਲਣ ਨਾਲ ਅਰਥਾਂ ਦੇ ਬਦਲ ਜਾਣ ਦਾ ਗਿਆਨ ਹੋਣਾ ਅਤਿ ਜ਼ਰੂਰੀ ਹੈ। ਜਿਸ ਦੇ ਕਾਰਨ ਕਰ ਕੇ ਇਸ ਜ਼ਬਾਨ ਦੀ ਸਾਂਝ ਸੰਸਾਰ ਭਰ ਦੀਆਂ ਬੋਲੀਆਂ ਨਾਲ ਨਹੀਂ ਪੈ ਸਕੀ।

ਉਪਰਲੀ ਵਿਚਾਰ ਦੇ ਮੁਤਾਬਿਕ ਅਸੀਂ ਇਸ ਜ਼ਬਾਨ ਨੂੰ ਨਾ ਹੀ ਪੂਰਨ ਕਹਿ ਸਕਦੇ ਹਾਂ ਯਾਨਿ ਕੰਪਲੀਟ ਅਤੇ ਨਾ ਹੀ ਅਧੂਰੀ ਬੋਲੀ ਕਹਿਣ ਵਿਚ ਸਾਨੂੰ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਇਸ ਲਈ ਇਸ 'ਤੇ ਇਨਸਾਫ਼ ਕਰਨਾ ਅਸੀਂ ਪਾਠਕ ਸੱਜਣਾਂ ਦੀ ਸਿਆਣਪ 'ਤੇ ਹੀ ਛੱਡਦੇ ਹਾਂ।

ਪੁਰਾਤਨ ਸਮੇਂ ਤੋਂ ਲੈ ਕੇ, ਯਾਨਿ ਲਗਭਗ ਵੀਹ ਕੁ ਹਜ਼ਾਰ ਸਾਲ ਪਹਿਲੇ ਛੋਟੀ ਛੋਟੀ ਬੋਲੀਆਂ ਦਾ ਆਗ਼ਾਜ਼ ਹੋਇਆ ਅਤੇ ਕਈ ਹਜ਼ਾਰ ਸਾਲ ਕੁਝ ਕੁ ਬੋਲੀਆਂ ਨਿਸ਼ਾਨਾਂ ਰਾਹੀਂ, ਇਸ਼ਾਰਿਆਂ ਰਾਹੀਂ ਵਰਤੋਂ ਵਿਚ ਰਹੀਆਂ ਅਤੇ ਕੁਝ ਕੁ ਬੋਲੀਆਂ ਲਿਖਤ ਵਿਚ ਵੀ ਆਈਆਂ। ਉਸ ਪੁਰਾਤਨ ਸਮੇਂ ਤੋਂ ਲੈ ਕੇ ਅੱਜ ਤਕ ਦੋ ਹਜ਼ਾਰ ਸੱਤ ਸੌ ਛਿਆਨਵੇਂ ਬੋਲੀਆਂ ਦਾ ਅਧਿਐਨ ਸੰਸਾਰ ਭਰ ਦੇ ਮਨੁੱਖੀ ਸਮਾਜ ਨੇ ਕੀਤਾ ਹੈ। ਕਹਿਣ ਤੋਂ ਭਾਵ ਕਿ ਹੁਣ ਦੇ ਲੰਘਦੇ ਸਮੇਂ ਤਕ ਦੋ ਹਜ਼ਾਰ ਸੱਤ ਸੌ ਛਿਆਨਵੇਂ ਬੋਲੀਆਂ ਯਾਨਿ ਭਾਸ਼ਾਵਾਂ ਬੋਲੀਆਂ ਜਾਂਦੀਆਂ ਰਹੀਆਂ ਹਨ। ਇਨ੍ਹਾਂ ਉਪਰ ਲਿਖੀਆਂ ਜ਼ਬਾਨਾਂ ਵਿਚੋਂ ਕਈ-ਇਕ ਬੋਲੀਆਂ ਬੁਢਾਪੇ ਦੇ ਕਾਰਨ ਅਲੋਪ ਹੋ ਗਈਆਂ ਅਤੇ ਕੁਝ ਕੁ ਜ਼ਬਾਨਾਂ ਰੈਫ਼ਰੈਂਸ ਅਤੇ ਉਦਾਹਰਣ ਦੇ ਤੌਰ 'ਤੇ ਵਰਤੀਆਂ ਜਾਂਦੀਆਂ ਹਨ।

ਕੁਝ ਸਮਾਂ ਪਹਿਲੇ ਇਨ੍ਹਾਂ ਉਪਰ ਲਿਖੀਆਂ ਜ਼ਬਾਨਾਂ ਵਿਚੋਂ ਸਤਵੰਜਾ ਬੋਲੀਆਂ ਨੂੰ ਪ੍ਰਧਾਨ ਸਮਝਿਆ ਗਿਆ। ਲੇਕਿਨ ਬੋਲੀਆਂ ਦੀ ਇਹ ਪ੍ਰਬਲਤਾ ਬਹੁਤੀ ਦੇਰ ਨਾ ਰਹਿ ਸਕੀ ਅਤੇ ਅੱਜ ਮੌਜੂਦਾ ਸਮੇਂ ਵਿਚ ਤੇਰ੍ਹਾਂ ਜ਼ਬਾਨਾਂ ਨੂੰ ਅਫ਼ਜ਼ਲ ਤੇ ਅਹਿਮ ਮੰਨਿਆ ਜਾ ਰਿਹਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਬੋਲੀਆਂ ਦੀ ਕਮਜ਼ੋਰੀ ਦੇ ਕਾਰਨ ਹੀ ਉਨ੍ਹਾਂ ਨੂੰ ਜ਼ਮਾਨੇ ਦੇ ਸਕਾਲਰਾਂ, ਖੋਜੀਆਂ ਤੇ ਬੋਲੀਆਂ ਦੇ ਮੁਤਲਾਸ਼ੀਆਂ ਨੇ ਪਛਾੜ ਦਿੱਤਾ ਤਾਕਿ ਸੰਸਾਰ ਭਰ ਦੇ ਕਾਰਜ ਚਲਾਉਣ ਵਿਚ ਸੁਖੈਨਤਾ ਪ੍ਰਾਪਤ ਹੋ ਸਕੇ।

ਅਸੀਂ ਉਨ੍ਹਾਂ ਤੇਰ੍ਹਾਂ ਜ਼ਬਾਨਾਂ ਦਾ ਜ਼ਿਕਰ ਆਪ ਦੀ ਗਿਆਤ ਲਈ ਕਿ ਉਹ ਕਿਹੜੀਆਂ ਕਿਹੜੀਆਂ ਜ਼ਬਾਨਾਂ ਸੰਸਾਰ ਦੇ ਅੰਦਰ ਮਕਬੂਲ ਹਨ, ਪ੍ਰਵਾਨ ਕੀਤੀਆਂ ਜਾ ਰਹੀਆਂ ਹਨ, ਐਕਸੈਪਟਿਡ ਹਨ। ਉਨ੍ਹਾਂ ਦਾ ਜ਼ਿਕਰ ਇੰਜ ਕਰ ਕੇ ਹੈ:

ਸੰਸਕ੍ਰਿਤ, ਪਰਸ਼ੀਅਨ, ਅਰਬੀ, ਜਰਮਨ ਲੈਂਗੁਏਜ਼, ਫਰੈਂਚ, ਸਪੈਨਿਸ਼, ਅੰਗਰੇਜ਼ੀ, ਲੈਟਿਨ, ਚਾਈਨੀਜ਼, ਰਸ਼ੀਅਨ, ਹਿੰਦੀ, ਹੀਬਰੋ, ਉਰਦੂ ਉਪਰ ਲਿਖੀਆਂ ਸਾਰੀਆਂ ਜ਼ਬਾਨਾਂ ਦੇ ਬਾਰੇ ਦੇਖੋ ਪੁਸਤਕ "All about language by MARIO PEI Page No. 53 Paragraph 2nd".

ਹੁਣ ਦੀਆਂ ਪ੍ਰਚਲਤ ਜ਼ਬਾਨਾਂ ਜਿਨ੍ਹਾਂ ਨਾਲ ਸੰਸਾਰ ਭਰ ਦੇ ਲਿਟਰੇਚਰ ਤੇ ਵਿਦਿਆ ਦਾ ਸੰਬੰਧ ਹੈ, ਉਹ ਇੰਜ ਕਰਕੇ ਹਨ ? ਪਰਸ਼ੀਅਨ ਲੈਂਗੁਏਜ਼; ਫ਼ਰੈਂਚ, ਜਰਮਨ, ਚਾਈਨੀਜ਼ ਅਤੇ ਇੰਗਲਿਸ਼।

ਅਸੀਂ ਪਹਿਲੇ ਦੱਸ ਆਏ ਹਾਂ ਕਿ ਇਹ ਸਾਰੀਆਂ ਦੀਆਂ ਸਾਰੀਆਂ ਜ਼ਬਾਨਾਂ ਸੰਸਾਰ ਭਰ ਦੀਆਂ ਜ਼ਬਾਨਾਂ ਨਾਲ ਉਲੱਥੇ ਦੀ ਸਾਂਝ ਸਹੀ ਰੂਪ ਵਿਚ ਪੇਸ਼ ਨਹੀਂ ਕਰ ਸਕਦੀਆਂ। ਜਿਵੇਂ ਪਰਸ਼ੀਅਨ ਜ਼ਬਾਨ ਵਿਚ ਉਸ ਜ਼ਬਾਨ ਦਾ ਸਕਾਲਰ "ਚਿੜੀਆਂ ਚੜ੍ਹੂੰ ਚੜ੍ਹੂੰ" ਦੀ ਅਬਾਰਤ ਨੂੰ ਨਹੀਂ ਲਿਖ ਸਕਦਾ ਇੰਜ ਹੀ "ਗੁਰੂ" ਸ਼ਬਦ ਅਰਬੀ ਵਿਚ ਨਹੀਂ ਲਿਖਿਆ ਜਾ ਸਕਦਾ। ਕਿਉਂਕਿ "ਗੱਗਾ" ਲਫ਼ਜ਼ ਹੀ ਨਹੀਂ ਹੈ।

ਹੁਣ ਅਸੀਂ ਫ਼ਰੈਂਚ ਜ਼ਬਾਨ ਨੂੰ ਲੈਂਦੇ ਹਾਂ। ਉਸ ਅੰਦਰ ਜੀਉਣਾ, ਪੀਣਾ, ਪਿਲਾਉਣਾ ਕਤੱਈ ਚਿਤ ਲਿਖਿਆ ਨਹੀਂ ਜਾ ਸਕਦਾ ਕਿਉਂਕਿ ਉਸ ਅੰਦਰ ਭੀ ਇਨ੍ਹਾਂ ਲਫ਼ਜ਼ਾਂ ਦੀ ਸੁੰਦਰਤਾ ਦੀ ਘਾਟ ਹੈ। ਅੰਗਰੇਜ਼ੀ ਨੂੰ ਲੈ ਲਓ। ਭਾਵੇਂ ਇਹ ਜ਼ਬਾਨ ਸੰਸਾਰ ਭਰ ਵਿਚ ਅਪਨਾਈ ਜਾ ਰਹੀ ਹੈ; ਪਰੰਤੂ, ਇਸ ਵਿਚ ਭੀ ਜੇ ਅਸੀਂ ਕਿਸੇ ਅੰਗਰੇਜ਼ੀ ਵਿਦਵਾਨ ਨੂੰ ਇਹ ਕਹੀਏ ਕਿ ਸੜਕ ਯਾ ਤੂੜੀ, ਬੋਹੜ ਸ਼ਬਦ ਲਿਖ ਕੇ ਦਿਖਾਏ ਤਾਂ ਉਸ ਦਾ ਜਵਾਬ ਗੂੰਗੇ ਦੀ ਚੁੱਪ ਨਾਲੋਂ ਵੀ ਲੰਮੇਰਾ ਜਾਪੇਗਾ। ਪਾਠਕਾਂ ਦੀ ਗਿਆਤ ਲਈ ਇਕ ਬੜੀ ਧਿਆਨ ਦੇਣ ਯੋਗ ਗੱਲ ਹੈ ਕਿ ਜਿੰਨੀਆਂ ਵੀ ਉਪਰ ਲਿਖੀਆਂ ਯਾ ਪਿਛੇ ਦੱਸੀਆਂ ਜ਼ਬਾਨਾਂ ਦਾ ਤਾਅਲੁੱਕ ਹੈ, ਉਨ੍ਹਾਂ ਦੇ ਐਲਫਾਬਿਟ ਯਾਨਿ ਲਿੱਪੀ ਬਨਾਉਣ ਵਾਲਿਆਂ ਦਾ ਕਿਤੇ ਭੀ ਜ਼ਿਕਰ ਨਹੀਂ ਆਉਂਦਾ। ਇਨ੍ਹਾਂ ਜ਼ਬਾਨਾਂ ਦੀ ਲਿੱਪੀ ਕਦੋਂ, ਕਿੱਥੇ ਤੇ ਕਿਸ ਸਮੇਂ, ਕਿਸ ਨੇ ਘੜੀ ਸੀ।

ਸਿੱਖ ਸਮਾਜ ਲਈ ਅੱਜ ਬੜੇ ਅਫ਼ਸੋਸ ਦੀ ਗੱਲ ਹੈ ਕਿ ਭਾਵੇਂ ਸੰਸਾਰ ਭਰ ਦੀ ਸਭਿਅਤਾ, ਸਾਹਿਤ ਤੇ ਧਰਮਾਂ ਨੇ ਸਾਨੂੰ ਇਕ ਮਜ਼੍ਹਬ ਮੰਨ ਲਿਆ ਹੈ ਅਤੇ ਮਜ਼੍ਹਬ ਦੇ ਚਿੰਨ੍ਹ ਭੀ ਪੂਰਨ ਤੌਰ 'ਤੇ ਸਿੱਖ ਸਮਾਜ ਪਾਸ ਹਨ। ਮਸਲਨ ਆਤਮਕ ਉੱਨਤੀ ਲਈ ਆਦਿ ਗੁਰੂ ਗ੍ਰੰਥ ਸਾਹਿਬ, ਕੌਮੀਅਤ ਦੇ ਤੌਰ 'ਤੇ ਕੌਮੀ ਝੰਡਾ, ਗਰੀਟਿੰਗਜ਼ ਅਤੇ ਨਾਅਰੇ ਦੇ ਸ਼ਬਦ ਭੀ ਮੌਜੂਦ ਹਨ, ਉਪਰੰਤ ਧਰਮ ਦੀ ਬੋਲੀ ਹੋਣੀ ਇਕ ਈਮਾਨ ਦੀ

ਸਰਵ-ਉੱਤਮ ਵਿਸ਼ੇਸ਼ਤਾ ਗਿਣੀ ਗਈ ਹੈ। ਬਾਵਜੂਦ ਇਸ ਦੇ ਸਾਡੀ ਮਾਂ-ਬੋਲੀ ਨੂੰ ਸੰਸਾਰ ਭਰ ਦੀਆਂ ਬੋਲੀਆਂ ਦੇ ਬਰਾਬਰ ਬੈਠਣ ਦਾ ਸਨਮਾਨ ਪ੍ਰਾਪਤ ਨਹੀਂ ਹੋਇਆ। ਹਾਲਾਂ ਕਿ ਜੋ ਪੂਰਨਤਾ ਅਤੇ ਸਹੀ ਸਰੂਪ ਇਸ ਬੋਲੀ ਨੂੰ ਪ੍ਰਾਪਤ ਹੈ ਉਹ ਮਾਣ ਅਤੇ ਡੂੰਘਾਪਨ ਸੰਸਾਰ ਭਰ ਦੇ ਕਿਸੇ ਹੋਰ ਬੋਲੀ ਨੂੰ ਪ੍ਰਾਪਤ ਨਹੀਂ। ਇੰਜ ਕਹਿਣਾ ਹੀ ਮੁਨਾਸਿਬ ਹੋਵੇਗਾ ਕਿ ਸਿੱਖ ਸਮਾਜ ਨੇ ਇਸ ਮਾਂ-ਬੋਲੀ ਦੀ ਕਸ਼ੋ-ਕੀਮਤ, ਕਦਰੋ-ਕੀਮਤ ਵੱਲ ਜਿੰਨਾ ਕੁ ਧਿਆਨ ਦੇਣਾ ਚਾਹੀਦਾ ਸੀ, ਨਹੀਂ ਦਿੱਤਾ, ਇਹ ਸਾਡੀ ਬਦਕਿਸਮਤੀ ਹੈ।

ਪਿਛਲੀਆਂ ਸਾਰੀਆਂ ਜ਼ਬਾਨਾਂ ਤੇ ਬੋਲੀਆਂ ਅਤੇ ਭਾਸ਼ਾਵਾਂ ਭਾਵੇਂ ਆਪਣੀ ਆਪਣੀ ਜਗ੍ਹਾ ਸਵੱਛ ਸਨ, ਮਿੱਠੀਆਂ ਸੀ, ਸ਼ੀਰਾਜਪਨ ਉਨ੍ਹਾਂ ਵਿਚ ਸੀ। ਲਚਕ ਤੇ ਮਟਕ ਵੀ ਕਮਾਲ ਦੀ ਸੀ। ਮਨੁੱਖ ਦੀਆਂ ਕਸਕਾਂ, ਉਦਾਸੀਆਂ ਤੇ ਕਰਵਟਾਂ ਲਿਖਣ ਵਿਚ ਭੀ ਬੇੜਾ ਡਾਢਾ ਸਵਾਦ ਲੈਂਦੀਆਂ ਰਹੀਆਂ ਹਨ। ਉਪਰੰਤ ਫ਼ਲਸਫ਼ੇ ਵਿਚ ਭੀ ਮੀਨਾਰਾ-ਉਲ-ਤੁਲਮਸੀਹ ਦੀ ਤਰ੍ਹਾਂ ਚਮਕ ਰੱਖਦੀਆਂ ਸਨ। ਪਰੰਤੂ, ਸਮੇਂ ਦੀ ਅਮੁੱਕ ਚਾਲ ਨੇ ਇਨ੍ਹਾਂ ਬੋਲੀਆਂ ਨੂੰ ਬਹੁਤੀ ਦੇਰ ਅਪਨਾਇਆ ਨਹੀਂ। ਕੁਝ ਕੁ ਬੋਲੀਆਂ ਨੂੰ ਦੋ ਹਜ਼ਾਰ ਸਾਲ ਤੇ ਕੁਝ ਜ਼ਬਾਨਾਂ ਇਸ ਤੋਂ ਲੰਮੇਰੀ ਆਯੂ ਭੋਗ ਕੇ ਬੁੱਢੀਆਂ ਹੋ ਗਈਆਂ ਅਤੇ ਉਸ ਜ਼ਮਾਨੇ ਦੇ ਮਨੁੱਖਾਂ ਨੇ ਬੋਲੀਆਂ ਤੇ ਬੁਢਾਪੇ ਦੇ ਚਿੜਚਿੜੇਪਨ ਤੋਂ ਤੰਗ ਆ ਕੇ ਇਸ ਦਾ ਜੁੱਲਾ ਲਾਹ ਸੁੱਟਿਆ। ਚੂੰਕਿ ਇਨ੍ਹਾਂ ਵਿਚ ਲੋਕ-ਬੋਲੀ ਦਾ ਪਰਸਪਰ ਪਿਆਰ ਸਦੀਵੀ ਝਲਕਾਂ ਨਹੀਂ ਸੀ ਮਾਰਦਾ। ਭਾਵੇਂ ਬੋਲੀਆਂ ਕਿੰਨੀਆਂ ਹੀ ਸੁੰਦਰ ਤੇ ਮੁਕੰਮਲ ਹੋਣ, ਜੇ ਸੰਸਾਰ ਭਰ ਦੀਆਂ ਬੋਲੀਆਂ ਨਾਲ ਚੰਗੇਰਾ ਰਿਸ਼ਤਾ ਬਣਾਉਣ ਦੀ ਤਾਕਤ ਨਾ ਰੱਖਣ, ਤਾਂ ਅਸੀਂ ਭਰੋਸੇ ਦੀ ਜ਼ਬਾਨ ਵਿਚ ਕਹਿ ਸਕਦੇ ਹਾਂ ਕਿ ਬੋਲੀਆਂ ਵਿਚ ਕਿਤੇ ਨ ਕਿਤੇ ਛੁਪਿਆ ਹੋਇਆ ਕੋਝਾ ਜਿਹਾ ਰਾਜ਼ ਹੁੰਦਾ ਹੈ। ਕਿਉਂਕਿ ਬੋਲੀਆਂ ਦੇ ਲਿਬਾਸ ਵਿਚ ਅੱਖਰਾਂ ਦੀ ਘਾਟ ਸੀ। ਐਲਾਬਿਟਸ ਮੁਕੰਮਲ ਨਹੀਂ ਸਨ, ਠੀਕ ਨਹੀਂ ਸਨ ਯਾ ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਸੰਸਾਰ ਦੀਆਂ ਵੱਖ-ਵੱਖ ਸ਼੍ਰੇਣੀਆਂ, ਵੱਖ-ਵੱਖ ਬੋਲੀਆਂ, ਵੱਖ-ਵੱਖ ਮੁਲਕਾਂ ਦੀਆਂ ਜ਼ਬਾਨਾਂ ਵੱਖ-ਵੱਖ ਧਰਮਾਂ ਦੇ ਫ਼ਲਸਫ਼ੇ, ਵੱਖਰੇ-ਵੱਖਰੇ ਰੂਹਾਨੀਅਤ ਦੇ ਗ੍ਰੰਥਾਂ ਦਾ ਟਰਾਂਸਲੇਸ਼ਨ ਤੇ ਉਲਥਾ ਸਹੀ ਸਹੀ ਨਹੀਂ ਸੀ ਹੋ ਸਕਦਾ।

ਜਿਸ ਦੇ ਕਾਰਨ ਇਹ ਸਾਰੀਆਂ ਬੋਲੀਆਂ ਹੀ ਪਰੀਸਟਾਂ, ਉਸਤਾਦਾਂ, ਮੌਲਾਣਿਆਂ ਤੇ ਬ੍ਰਾਹਮਣਾਂ ਦੀ ਹੀ ਬੋਲੀ ਰਹਿ ਗਈ। ਜਨਤਾ ਨੇ ਸਦੀਵੀ ਤੌਰ 'ਤੇ ਕਬੂਲਣ ਤੋਂ ਇਨਕਾਰ ਕਰ ਦਿੱਤਾ। ਮਿਸਾਲ ਦੇ ਤੌਰ 'ਤੇ ਜੇ ਕੋਈ ਇਕ ਮਨੁੱਖ ਸੁੰਦਰ ਹੋਵੇ, ਤੰਦਰੁਸਤ ਹੋਵੇ, ਬਲਵਾਨ ਹੋਵੇ, ਅਕਲਮੰਦ ਭੀ ਹੋਵੇ, ਚਤੁਰ ਭੀ ਸਮਝਿਆ ਜਾਵੇ, ਉਸ ਵਿਚ ਸਾਰੇ ਕਿਸਮਾਂ ਦੀ ਡੀਲ-ਡੌਲ ਭੀ ਚੰਗੇਰੀ ਹੋਵੇ, ਸ਼ੀਰੀ ਜ਼ਬਾਨ ਤੇ ਬੋਲਣ ਢੰਗ ਭੀ ਉਸ ਪਾਸ ਕਮਾਲ ਦਾ ਹੋਵੇ, ਦੂਸਰੇ ਨੂੰ ਅਪਨਾਉਣ ਸ਼ਕਤੀ ਤੇ ਮਨ-ਮੋਹਣ ਵਾਲੀਆਂ ਅਦਾਵਾਂ, ਮਟਕਾਂ; ਨਜ਼ਾਕਤ ਤੇ ਕਸਕਾਂ ਪਾਉਣ ਵਾਲੀ ਸ਼ਕਤੀ ਭੀ ਅਮੁੱਕ ਹੋਵੇ, ਇਹ ਤਮਾਮ ਸਾਰੇ ਦੇ ਸਾਰੇ ਗੁਣਾਂ ਦਾ ਉਹ ਮੁਰੱਕਬ ਤੇ ਮਖ਼ਜ਼ਨ ਭੀ ਹੋਵੇ ਤੇ ਜੇ ਕਦੀ ਉਸ ਦੀ ਉਂਗਲੀ ਦਾ ਇਕ ਪੋਟਾ ਨਾ ਹੋਵੇ ਤਾਂ ਸਾਰੀ ਡੀਲ-ਡੌਲ ਤੇ ਸਿਫ਼ਤਾਂ ਦੇ ਬਾਵਜੂਦ ਭੀ ਉਸ ਨੂੰ ਪੂਰਨ ਮਨੁੱਖ ਯਾਨਿ ਸਾਬਤ ਇਨਸਾਨ ਕਹਿਲਾਉਣ ਦਾ ਉਹ ਮੁਸਤਹਿਕ ਨਹੀਂ ਹੋ ਸਕਦਾ। ਇੰਜ ਹੀ ਸੰਸਾਰ ਭਰ ਦੀਆਂ ਬੋਲੀਆਂ ਤੇ ਜ਼ਬਾਨਾਂ ਦਾ ਤਾਅਲੁੱਕ ਹੈ।

ਅਸੀਂ ਹੁਣ ਇਸ ਗੱਲ 'ਤੇ ਵਿਚਾਰ ਪੇਸ਼ ਕਰਦੇ ਹਾਂ ਕਿ ਇਨ੍ਹਾਂ ਜ਼ਬਾਨਾਂ ਅੰਦਰ ਅਧੂਰਤਾ-ਪਨ, ਲੰਗੜਾਊ ਤੇ ਅਪਾਹਜ-ਪਨ, ਕਮਜ਼ੋਰੀ, ਇੰਨਕੰਮਪਲੀਸ਼ਨ, ਨਾ-ਮੁਕੰਮਲਤਾ, ਕੋਝਾਪਨ, ਅਪੂਰਨਤਾ ਕਿਉਂ ਰਹਿ ਗਈ, ਕਿਉਂਕਿ ਦੋ ਹਜ਼ਾਰ ਸੱਤ ਸੌ ਛਿਆਨਵੇਂ ਜ਼ਬਾਨਾਂ ਦੇ ਕਰਤਿਆਂ ਦਾ, ਬਣਾਉਣ ਵਾਲਿਆਂ ਦਾ, ਘੜਣ ਵਾਲਿਆਂ ਦਾ, ਉਲੀਕਣ ਵਾਲਿਆਂ ਦਾ ਪਤਾ ਹੀ ਨਹੀਂ ਲੱਗਦਾ। ਇੰਜ ਭਾਸਦਾ ਹੈ ਜਿਵੇਂ ਇਨ੍ਹਾਂ ਬੋਲੀਆਂ ਨੂੰ ਕਿਸੇ ਮਹਾਨ ਅਤੇ ਸ੍ਰੇਸ਼ਟ ਆਤਮਾਵਾਂ ਨੇ ਨਹੀਂ ਬਣਾਇਆ ਤੇ ਨਾ ਹੀ ਪੇਸ਼ ਕੀਤਾ। ਅਗਰ ਕੁਝ ਸਮੇਂ ਲਈ ਮੰਨ ਭੀ ਲਈਏ ਕਿ ਜ਼ਬਾਨਾਂ ਚੰਗੇਰੇ, ਕੁਲੀਨ, ਆਕਲ, ਬਾ-ਆਲੂਮ, ਬਾ-ਅਦਬ ਮਹਾਂਵਿਦਿਅਕ ਪੁਰਸ਼ ਹੀ ਬਣਾਇਆ ਕਰਦੇ ਹਨ ਤਾਂ ਇਹ ਕਹਿ ਦੇਣਾ ਅਤ-ਕਥਨੀ ਨਹੀਂ ਹੋਵੇਗਾ ਕਿ ਉਨ੍ਹਾਂ ਬੋਲੀਆਂ ਬਣਾਉਣ ਵਾਲੀ ਸ਼ਖ਼ਸੀਅਤਾਂ ਤੇ ਆਤਮਾਵਾਂ ਨੂੰ ਕਾਨੂੰਨ-ਏ-ਕੁਦਰਤ ਦੀ ਸੰਪੂਰਨਤਾ ਦਾ ਗਿਆਨ ਘੱਟ ਸੀ, ਅਧੂਰਾ ਸੀ, ਜਿਸ ਦੇ ਕਾਰਨ ਭਾਸ਼ਾਵਾਂ ਉਕਰਣ ਲਗਿਆਂ ਭੀ ਟਪਲਾ ਖਾ ਗਏ ਤੇ ਬੋਲੀਆਂ ਦੀ ਪਵਿੱਤਰਤਾ ਦੇ ਕਈ ਇਕ ਖ਼ੂਬਸੂਰਤ ਅੰਗ ਭੰਨ ਦਿੱਤੇ ਅਤੇ ਭੰਨੀ ਹੋਈ ਬੋਲੀ ਨੂੰ ਆਪਣੇ ਆਪਣੇ ਸਮਾਜ ਦੇ ਸਾਹਮਣੇ ਆ ਰੱਖਿਆ।

ਜਦੋਂ ਮਨੁੱਖ-ਸਮਾਜ ਨੂੰ ਜਾਗਰਤ ਆਈ ਤਾਂ ਅੰਗਹੀਣ ਬੋਲੀ ਨੂੰ ਮਨੁੱਖ-ਸਮਾਜ ਨੇ ਤੱਕ, ਪ੍ਰੀਸਟ-ਜ਼ਾਤੀ ਦੇ ਗਲ ਮੜ੍ਹ ਦਿੱਤਾ ਅਤੇ ਬੋਲੀਆਂ, ਭਾਸ਼ਾਵਾਂ, ਜ਼ਬਾਨਾਂ ਉਸ ਸਮੇਂ ਦੇ ਧਾਰਮਿਕ ਆਗੂਆਂ ਦੇ ਕੰਠ ਵਿਚ ਹੀ ਰਹਿ ਗਈਆਂ, ਜਿਸ ਕੰਠ ਵਿਚੋਂ ਇਹ ਬੋਲੀਆਂ ਪੈਦਾ ਹੋਈਆਂ ਸਨ। ਬੋਲੀਆਂ ਕਾਦਰ ਦੀ ਕੁਦਰਤ ਦਾ ਪੂਰਨ ਅੰਗ ਹੁੰਦੀਆਂ ਹਨ ਅਤੇ ਕੁਦਰਤ ਨੂੰ ਕਦੇ ਭੀ ਉਹ ਗੱਲ ਨਹੀਂ ਭਾਈ ਜਿਸ ਵਿਚ ਸਦੀਵੀ ਅਹਿਸਾਸ ਤੇ ਪ੍ਰਸੰਨਤਾ ਯੋਗ ਆਦਰਸ਼ ਨਾ ਹੋਣ। ਮਿਸਾਲ ਦੇ ਤੌਰ 'ਤੇ ਜਿਵੇਂ ਬਹਾਰ ਭਾਵੇਂ ਕਿੰਨੀ ਭੀ ਸੁੰਦਰ, ਖ਼ੂਬਸੂਰਤ, ਮਨਮੋਹਣੀ, ਦਿਲਚਸਪ, ਮਨੋਰੰਜਕ, ਦਿਲਰੁਬਾ ਤੇ ਖਿੱਚਾਂ ਪਾਉਣ ਵਾਲੀ ਹੋਵੇ, ਅਗਰ ਜੇ ਕਦੀ ਖਿਲੀ ਹੋਈ ਇਕ ਕਲੀ ਅੰਦਰ ਭੀ ਹੰਕਾਰ, ਮਗ਼ਰੂਰੀ ਯਾ ਹਸਿਦ ਆ ਜਾਏ ਤਾਂ ਕਾਦਰ ਦੀ ਕੁਦਰਤੀ ਤਕਸੀਮ ਅੰਦਰ ਉਸ ਗੁਲਿਸਤਾਂ ਦੇ ਗੁਲਿਸਤਾਂ ਵਿਚ ਪਤਝੜ ਪੈਦਾ ਕਰ ਖ਼ਿਜ਼ਾਂ ਦੇ ਡੇਰੇ ਆ ਲਾਉਂਦੀ ਹੈ ਇੰਜ ਹੀ ਭਾਸ਼ਾਵਾਂ ਦਾ ਹਾਲ ਹੁੰਦਾ ਹੈ। ਇਹ ਤੱਕੋ ਨਾ! ਕੁਦਰਤ ਮਾਂ ਰਾਣੀ ਨੇ ਭਾਵੇਂ ਸਤਯੁਗ ਵਿਚ ਸੱਤ ਦਾ ਪ੍ਰਵੇਸ਼ ਕਰਵਾਇਆ ਸੀ, ਲੇਕਿਨ ਜਦੋਂ ਉਸ ਯੁਗ ਦੇ ਮਨੁੱਖਾਂ ਅੰਦਰ ਕੁਝ ਕੁ ਸੱਚ ਤੇ ਸੱਤ ਨਾਲ ਵਿਤਕਰਾ ਪੈਣ ਲੱਗ ਪਿਆ ਤਾਂ ਸਤਯੁਗ ਨੂੰ ਦੁਆਪਰ ਤੇ ਦੁਆਪਰ ਨੂੰ ਤ੍ਰੇਤਾ ਤੇ ਤ੍ਰੇਤੇ ਨੂੰ ਕਲਯੁਗ ਵਿਚ ਪਲਟਾ ਦਿੱਤਾ। ਜਦੋਂ ਪ੍ਰਭੂ ਨੇ ਤੱਕਿਆ ਕਿ ਯੁੱਗਾਂ ਅੰਦਰ ਸੱਚ ਤੇ ਸੱਤ ਦੀ ਪੂਰਨਤਾ ਨੂੰ ਅਪੂਰਨਤਾ ਨਾਲ ਮਨੁੱਖ-ਸਮਾਜ ਤੋਲਣ ਲੱਗ ਪਿਆ ਹੈ। ਭਾਵੇਂ ਯੁਗਾਂ ਨੂੰ ਪਲਟਾਉਣ ਵਿਚ ਸਮਾਂ ਅਣਗਿਣਤ ਵਰ੍ਹਿਆਂ ਵਿਚ ਲੰਘਿਆ, ਬਾਵਜੂਦ ਇਸ ਗੱਲ ਦੇ ਪ੍ਰਭੂ ਦੀ ਕਿਰਤਮ ਕਾਇਨਾਤ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ ਕਿ ਸੰਸਾਰ ਕੀ ਕਹੇਗਾ, ਇਸੇ ਆਦਰਸ਼ ਵਿਚ ਪਰਮਾਤਮਾ ਦੀ ਅਡੋਲਤਾ ਭਾਸਦੀ ਹੈ।

ਅਸੀਂ ਹੁਣ ਮਾਨਯੋਗ ਪਾਠਕਾਂ ਦੀ ਗਿਆਤ ਲਈ ਪੰਜਾਬੀ ਜ਼ਬਾਨ ਦੇ ਬਾਰੇ ਕੁਝ ਕੁ ਵਿਚਾਰਾਂ ਤੇ ਖ਼ਿਆਲ ਪੇਸ਼ ਕਰਦੇ ਹਾਂ। ਜਿਥੋਂ ਤਕ ਪੰਜਾਬੀ ਜ਼ਬਾਨ ਬੋਲਣ ਦਾ ਤਾਅਲੁੱਕ ਹੈ ਇਹ ਬੜੀ ਪੁਰਾਤਨ ਜ਼ਬਾਨ ਸੀ ਤੇ ਹੈ ਭੀ। ਪਰੰਤੂ, ਪਾਠਕ ਜਨਾਂ ਨੂੰ ਇਸ ਗੱਲ ਦਾ ਭਲੀ ਪ੍ਰਕਾਰ ਪਤਾ ਹੋਣਾ ਚਾਹੀਦਾ ਹੈ ਕਿ ਉਪਰਲੀਆਂ ਸਤਰਾਂ ਵਿਚ ਅਸੀਂ ਇਸ ਜ਼ਬਾਨ ਦੇ ਬੋਲਣ ਬਾਰੇ ਇਸ ਦੀ ਪੁਰਾਤਨਤਾ ਨੂੰ ਪੇਸ਼ ਕਰ ਰਹੇ ਹਾਂ। ਸਮੇਂ ਸਮੇਂ ਸਿਰ ਇਸ ਜ਼ਬਾਨ ਨੂੰ ਪਹਿਲੇ ਪਹਿਲ ਲੰਡਿਆਂ ਦੀ ਲਿੱਪੀ ਵਿਚ ਲਿਖਿਆ ਜਾਂਦਾ ਸੀ ਅਤੇ ਇਸ ਲਿੱਪੀ ਵਿਚ ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜੇ, ਆ, ਕੰਨਾ ਵਗ਼ੈਰਾ ਕੁਝ ਭੀ ਨਹੀਂ ਹੁੰਦੇ ਸਨ। ਜੋ ਭੀ ਇਸ ਵਿਚ ਲਿਖਿਆ ਜਾਂਦਾ ਸੀ ਉਹ ਲਿਖਣ ਵਾਲਾ ਹੀ ਉਸ ਨੂੰ ਪੜ੍ਹ ਸਕਦਾ ਸੀ। ਇਸ ਗੱਲ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਬੋਲੀ ਦੀ ਲਿਖਤ ਤੇ ਪ੍ਰਬੰਧ ਗਿਣਵੇਂ ਮਿਣਵੇਂ ਹੀ ਬੰਦਿਆਂ ਪਾਸ ਸੀ। ਇਸ ਤੋਂ ਉਪਰੰਤ ਹਿੰਦੀ ਵਿਚ ਇਸ ਨੂੰ ਉਕਰਿਆ ਜਾਂਦਾ ਰਿਹਾ ਅਤੇ ਮੁਗ਼ਲੀਆ ਖ਼ਾਨਦਾਨ ਦੇ ਸਮੇਂ ਵਿਚ ਲਸ਼ਕਰੇ-ਜ਼ਬਾਨ ਜਿਸ ਨੂੰ ਉਰਦੂ ਆਖਦੇ ਹਨ, ਉਸ

ਵਿਚ ਉਕਰੀ ਜਾਂਦੀ ਰਹੀ ਹੈ। ਇਸ ਗੱਲ ਦਾ ਪਰੂਫ਼ ਵਾਰਸ ਸ਼ਾਹ ਜੀ ਦੀ ਹੀਰ ਤੇ ਕੁਝ ਕੁ ਹੋਰ ਪੁਸਤਕਾਂ ਤੋਂ ਭੀ ਮਿਲਦਾ ਹੈ। ਅਸੀਂ ਪਿਛੇ ਦੱਸ ਆਏ ਹਾਂ ਕਿ ਉਰਦੂ ਭਾਵੇਂ ਲਸ਼ਕਰੇ-ਜ਼ਬਾਨ ਹੀ ਸੀ, ਯਾਨਿ ਬਹੁਤ ਸਾਰੀਆਂ ਜ਼ਬਾਨਾਂ ਦੇ ਮੇਲ-ਜੋਲ ਨਾਲ ਇਹ ਜ਼ਬਾਨ ਬਣੀ; ਪਰੰਤੂ, ਇਸ ਵਿਚ ਭੀ ਉਹੀ ਘਾਟ ਸੀ ਜਿਹੜੀ ਫ਼ਾਰਸੀ, ਅਰਬੀ ਤੇ ਕੁਝ ਹੋਰ ਜ਼ਬਾਨਾਂ ਵਿਚ ਪਾਈ ਜਾਂਦੀ ਹੈ। ਇਸ ਦੇ ਕਾਰਨ ਬੋਲਣ ਵਾਲੀ ਪੰਜਾਬੀ ਜ਼ਬਾਨ ਨੂੰ ਸਹੀ ਰੂਪ ਨਾ ਮਿਲ ਸਕਿਆ। ਕਹਿਣ ਤੇ ਭਾਵ ਇਹ ਹੈ ਕਿ ਪੰਜਾਬੀ ਬੋਲੀ ਦੀ ਸੁਘੜਤਾ ਦੇ ਮੁਤਾਬਿਕ ਇਸ ਦੀ ਆਪਣੀ ਲਿੱਪੀ ਕੋਈ ਵੀ ਨਹੀਂ ਸੀ। ਜ਼ਮਾਨੇ ਨੇ ਕਰਵਟ ਲਈ ਤੇ ੧੫੨੬ ਬਿਕਰਮੀ ਯਾਨਿ ੧੪੬੯ ਈ. ਨੂੰ ਅੱਜ ਤੋਂ ਕੋਈ ਪੰਜ ਸੌ ਸਾਲ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਜਨਮ ਨਨਕਾਣੇ ਸਾਹਿਬ, ਜੋ ਕਿ ਪੰਜਾਬ ਵਿਚ ਅਸਥਾਨ ਹੈ, ਉਥੇ ਹੋਇਆ।

ਜਦ ਆਪ ਆਪਣੇ ਬਚਪਨ ਵਿਚ ਹੀ ਸਨ ਤਾਂ ਮਾਂ-ਬੋਲੀ ਪੰਜਾਬੀ ਦੇ ਬਾਰੇ ਸੋਚਣ ਲੱਗ ਪਏ। ਇਸ ਦੌਰਾਨ ਸੰਸਾਰ ਭਰ ਦੀਆਂ ਰੂਹਾਨੀ ਤਰੁੱਟੀਆਂ ਨੂੰ ਭੀ ਤੱਕ ਆਪ ਕਈ ਕਈ ਦਿਨ ਬੀਮਾਰਾਂ ਦੀ ਤਰ੍ਹਾਂ ਉਦਾਸ ਭੀ ਰਹੇ ਅਤੇ ਕਈ ਇਕ ਦਿਨ ਘਰ ਦਿਆਂ ਤੇ ਸਾਥੀਆਂ ਸੰਗੀਆਂ ਪਾਸੋਂ ਭੀ ਅਲੋਪ ਰਹੇ। ਚੂੰਕਿ ਸਵਾਲ ਦੋਵੇਂ ਹੀ ਬੜੇ ਗੰਭੀਰ ਅਤੇ ਸਵੈ-ਪੂਰਨਤਾ ਦੇ ਸਨ। ਕਿਉਂਕਿ ਜਦੋਂ ਤਕ ਕਿਸੇ ਭੀ ਬੋਲੀ ਦੀ ਆਪਣੀ ਭਾਸ਼ਾ ਯਾਂ ਉਸ ਦੇ ਆਪਣੇ ਢੁੱਕਵੇਂ ਅੱਖਰ ਨਹੀਂ ਹੁੰਦੇ ਤਦ ਤਕ ਤੁਸੀਂ ਉਸ ਜ਼ਬਾਨ ਨੂੰ ਸਹੀ ਰੂਪ ਵਿਚ ਨਹੀਂ ਲਿਖ ਸਕਦੇ। ਕਾਫ਼ੀ ਸਮੇਂ ਡੂੰਘੀ ਸੋਚ-ਵਿਚਾਰ ਤੋਂ ਬਾਅਦ ਅਤੇ ਦੁਨੀਆ ਦੇ ਲੰਘੇ ਹੋਏ ਤਜਰਬਿਆਂ ਦੀ ਛਾਨ-ਬੀਨ ਦੀ ਸੋਚ ਤੋਂ ਲੰਘ, ਜਦੋਂ ਪੂਜ ਬਾਬਾ ਜੀ ਨੇ ਦੇਸ਼-ਦੇਸ਼ਾਂਤਰਾਂ ਦੀ ਮਨੁੱਖਤਾ ਦੇ ਆਧਾਰ ਲਈ ਕਮਰ-ਕੱਸੇ ਕਰਨੇ ਸਨ ਤਾਂ ਮਰਦਾਨੇ ਨੂੰ ਨਾਲ ਲੈ ਪੋਥੀ ਬਗਲ ਵਿਚ ਲਟਕਾ, ਜਿਸ ਵਿਚ ਅਲੌਕਿਕ ਪ੍ਰਭੂ-ਸਿਮਰਨ ਦੀ ਬਾਣੀ ਅੰਕਿਤ ਕਰਨੀ ਸੀ, ਘਰੋਂ ਤੁਰੇ ਅਤੇ ਪਹਿਲੀ ਲਿਖਤ ਦੀ ਪੋਥੀ ਸਿੱਖ-ਸਮਾਜ ਅੰਦਰ ਪਹਿਲੀ ਸੈਂਚੀ ਦੇ ਨਾਮ ਨਾਲ ਸਨਮਾਨੀ ਜਾਂਦੀ ਹੈ। ਇਸੇ ਤਰ੍ਹਾਂ ਹੀ ਚਾਰ ਉਦਾਸੀਆਂ ਵਿਚ ਚਾਰ ਸੈਂਚੀਆਂ ਮਹਾਰਾਜ ਨੇ ਲਿਖੀਆਂ, ਜਿਹੜੀਆਂ ਕਿ ਗੁਰਮੁਖੀ ਲਿੱਪੀ ਵਿਚ ਸਨ। ਕਹਿਣ ਤੋਂ ਭਾਵ ਕਿ ਗੁਰਮੁਖੀ ਅੱਖਰਾਂ ਵਿਚ। ਇਸ ਲਈ ਇਸ ਮੁਗਾਲਤੇ ਯਾਂ ਸ਼ੱਕ ਵਿਚ ਪਾਠਕ-ਜਨ ਨਾ ਪੈਣ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਣਾਏ ਸਨ। ਇੰਜ ਸੋਚਣਾ ਯਾ ਕਹਿਣਾ ਅਤਿਕਥਨੀ ਤੇ ਮਸ਼ਕੂਕੀ ਗੱਲ ਹੋਵੇਗੀ। ਇਹ ਸਵਾਲ ਅੱਗੋਂ ਵਿਚਾਰ ਦੀ ਮੰਗ ਕਰਦਾ ਹੈ, ਇਸ ਲਈ ਕੁਝ ਇਕ ਖ਼ਿਆਲ ਅਸੀਂ ਅਗਲੇ ਚੈਪਟਰ ਵਿਚ ਪੇਸ਼ ਕਰਨ ਦੀ ਯੁਕਤੀ ਨੂੰ ਅਪਨਾਉਣ ਦਾ ਉਪਰਾਲਾ ਕਰਾਂਗੇ। ਰਾਗ ਆਸਾ ਮਹੱਲਾ ਪਹਿਲੇ ਵਿਚ ਮਹਾਰਾਜ ਨੇ ਪੱਟੀ ਲਿਖੀ।

ਹੁਣ ਅਸੀਂ ਗੁਰਮੁਖੀ ਸ਼ਬਦ ਦੇ ਵਿਚਾਰ ਕਰਦੇ ਹਾਂ। 'ਗੁਰ' ਸ਼ਬਦ ਦੇ ਅਰਥ ਮਹਾਂਪੁਰਸ਼ਾਂ ਨੇ ਅਤੇ ਗਰੈਮੇਰੀਅਨ ਨੇ ਯਾਨਿ ਵਿਆਕਰਣ ਦੀ ਸੂਝ ਰੱਖਣ ਵਾਲਿਆਂ ਨੇ ਇੰਜ ਦਰਸਾਏ ਹਨ : 'ਗੁ' ਸ਼ਬਦ ਦੇ ਅਰਥ ਹਨ ਅੰਧੇਰਾ। ਚਾਹੇ ਉਹ ਰਾਤ ਦਾ ਅੰਧੇਰਾ ਹੋਵੇ ਤੇ ਚਾਹੇ ਅਗਿਆਨਤਾ ਦਾ। ਇਹ ਦੋਵੇਂ ਅੰਧੇਰੇ ਸੰਸਾਰ ਵਿਚ ਮੰਨੇ ਪ੍ਰਮੰਨੇ ਹਨ। 'ਗੁ' ਅੱਖਰ ਦੇ ਲਫ਼ਜ਼ੀ ਮਾਇਨੇ ਅਗਿਆਨਤਾ ਦਾ ਅੰਧੇਰਾ ਹੀ ਅਨੁਭਵ ਕਰ ਸਕਦੇ ਹਾਂ। ਕਿਉਂਕਿ ਰਿਸ਼ੀਆਂ ਮੁਨੀਆਂ ਦੀ ਭਾਵੇਂ ਉਹ ਕਿਸੇ ਭੀ ਸ਼੍ਰੇਣੀ ਵਿਚੋਂ ਸਨ, ਇਸ ਦਿੱਤੇ ਗਏ ਅਰਥ ਉੱਤੇ ਉਨ੍ਹਾਂ ਸਾਰਿਆਂ ਦਾ ਸਾਂਝਾ ਖ਼ਿਆਲ ਹੈ। 'ਗੁਰ' ਸ਼ਬਦ ਦੇ ਨਾਲ ਸੰਬੰਧਤ ਰਾਰੇ ਦੇ ਅਰਥ ਹਨ ਰੌਸ਼ਨੀ। ਜਦੋਂ 'ਗੁਰ' ਸ਼ਬਦ ਇਕੱਠਾ ਕਰਦੇ ਹਾਂ ਤਾਂ ਭਾਵ ਅਰਥ ਬਣ ਜਾਂਦੇ ਹਨ ਅੰਧੇਰੇ ਵਿਚ ਰੌਸ਼ਨੀ ਪੈਦਾ ਕਰਨ ਵਾਲੀ ਯੁਗਤੀ, ਤਰੀਕਾ।

ਵੈਸੇ ਭੀ ਹਿੰਦੀ ਤੇ ਉਰਦੂ ਭਾਸ਼ਾ ਵਿਚ ਗੁਰ ਦੇ ਅਰਥ ਹਨ : ਅਸੂਲ ਦਰਸਾਉਣ ਵਾਲੀ ਵਿਉਂਤ, ਯੁਕਤੀ, ਅਸੂਲ, ਆਦਰਸ਼, ਇਖ਼ਲਾਕ, ਪ੍ਰਿੰਸੀਪਲ, ਕਾਇਦੇ-ਕਾਨੂੰਨ, ਅਟੱਲ ਰਸਤਾ, ਅਮੋਲਕ ਤੋਲਣ ਢੰਗ, ਚੰਗੇਰੇ ਫਾਰਮੂਲੇ, ਬੁਨਿਆਦੀ ਅਸੂਲ। ਜੇ ਉਪਰ ਲਿਖੇ ਸ਼ਬਦਾਂ ਨੂੰ ਇਕੱਠਾ ਕਰ ਲਈਏ ਤਾਂ ਇਸ ਦੇ ਮਾਇਨੇ "ਮੁਰੱਕਬ ਰੌਸ਼ਨੀ, ਮਖ਼ਜ਼ਨੇ ਕਿਰਨ, ਮੀਨਾਰਾ-ਏ-ਤੁਲਮਸੀਹ, ਲਾਈਟ ਹਾਊਸ, ਗਿਆਨ ਅਤੇ ਸਮਝ ਬਣ ਜਾਂਦੇ ਹਨ।"

ਹੁਣ ਅਸੀਂ ਆਪਣੀ ਸੂਝ ਲਈ 'ਮੁਖੀ' ਸ਼ਬਦ ਦੇ ਅਰਥ ਲੈਂਦੇ ਹਾਂ। ਸੂਰਜਮੁਖੀ, ਸੂਰਜ ਵਰਗੀ ਰੌਸ਼ਨੀ ਦੇਣ ਵਾਲੀ, ਅਰੁੱਕ ਤੇ ਅਮੁੱਕ, ਉਜਾਲਾ ਬਖ਼ਸ਼ਸ਼ ਕਰਨ ਵਾਲੀ, ਮੂੰਹ ਵਿਚੋਂ ਨਿਕਲੀ ਹੋਈ, ਮੂੰਹਾਂ ਤੇ ਜ਼ਬਾਨ ਰਾਹੀਂ ਬੋਲਣ ਵਾਲੀ, ਅਹਿਲੇ ਜ਼ਬਾਨ। ਮੁਖੀ ਦੇ ਅਰਥ ਹਨ ਪ੍ਰਧਾਨ, ਲੀਡਰ, ਰਾਹ ਵਿਖਾਉਣ ਵਾਲੀ ਹਸਤੀ, ਵਡੇਰਾ। ਜਿਵੇਂ ਸੁਭਾਵਕ ਅਸੀਂ ਆਖਦੇ ਹਾਂ: "ਫਲਾਣੀ ਸੰਸਥਾ ਦਾ ਫਲਾਣਾ ਮੁਖੀ ਹੈ, ਰਹਿਨੁਮਾ ਹੈ, ਨਾ ਖ਼ੁਦਾ ਹੈ, ਪੈਗ਼ੰਬਰ ਹੈ, ਸੰਸਥਾ ਨੂੰ ਚਲਾਉਣ ਵਾਲਾ, ਕਰਤਾ-ਧਰਤਾ, ਮਾਲਿਕ ਹੈ।" ਕਿਉਂਕਿ ਪਿਛਾੜੀਆਂ ਹੋਈਆਂ ਭਾਸ਼ਾਵਾਂ ਦੀ ਪੰਜਾਬੀ ਬੋਲੀ ਨੇ ਰਹਿਨੁਮਾਈ ਕਰਨੀ ਸੀ, ਇਸ ਲਈ ਇਸ ਦਾ ਉਪਜਾਊ, ਘੜਣਹਾਰ, ਉਕਰਣ ਵਾਲਾ ਕਾਰੀਗਰ ਭੀ ਪਰਮਮੁਖੀ ਹੋਣਾ ਚਾਹੀਦਾ ਸੀ। ਇਹੀ ਕਾਰਨ ਸੀ ਕਿ ਬੋਲੀ ਘੜਣਹਾਰੇ ਦਾ ਸ਼ੁਭ ਨਾਮ ਮੁੱਢ ਤੋਂ ਹੀ ਬਾਬਾ ਨਾਨਕ ਜੀ ਪੈ ਗਿਆ। ਕਿਉਂਕਿ ਬਜ਼ੁਰਗੀ ਹੀ ਤਜਰਬਿਆਂ ਦੀ ਕੇਂਦਰਤ ਅਤੇ ਗੜ੍ਹ ਹੁੰਦੀ ਹੈ।

ਸੰਸਾਰ ਵਿਚ ਜਿੰਨਾ ਕੰਮ ਚੰਗੇਰਾ ਤੇ ਉੱਤਮ ਹੋਵੇ, ਉਸ ਦਾ ਗੂੜ੍ਹ ਸਿਧਾਂਤ ਹੀ ਰੌਸ਼ਨ-ਦਿਮਾਗ ਬਣ ਸਕਦਾ ਹੈ। ਤਦ ਹੀ ਇਸ ਮਾਂ-ਬੋਲੀ ਦਾ ਨਾਂ ਗੁਰਮੁਖੀ ਰੱਖਿਆ ਗਿਆ। ਕਿਉਂਜੋ ਕਿਸੇ ਅੰਧੇਰੀ ਦੁਨੀਆ ਵਿਚ ਇਸ ਬੋਲੀ ਦੇ ਆਸਰੇ ਤੋਂ ਹੀ ਸੰਸਾਰ ਦੇ ਹਰ ਪਹਿਲੂ 'ਤੇ ਰੌਸ਼ਨੀ ਬਖ਼ਸ਼ਸ਼ ਕਰਨੀ ਸੀ। ਇਸ ਲਈ ਅੱਖਰਾਂ ਦੀ ਆਰੰਭਤਾ ਭੀ ਇਕ ਸੁਲਾਹਕੁੰਨ ਹਸਤੀ, ਰੌਸ਼ਨ ਦਿਮਾਗ਼, ਸਾਹਿਬੇ-ਜਲਾਲ, ਪੀਰਾਨੇ-ਪੀਰ, ਦਸਤਗੀਰ ਬਾਬੇ ਨਾਨਕ ਜੀ ਨੇ ਕੀਤੀ ਅਤੇ ਮਾਂ-ਬੋਲੀ ਨੂੰ ਮੁਕੰਮਲ ਬਣਾ ਸੰਸਾਰ ਭਰ ਦੀਆਂ ਜ਼ਬਾਨਾਂ ਦੀ ਰਹਿਨੁਮਾਈ ਕੀਤੀ।

ਆਪ ਜੀ ਨੇ ਚੀਨੀ ਜ਼ਬਾਨ ਵਾਂਗ ਲਾ-ਮਹਿਦੂਦ ਤੇ ਅਣਗਿਣਤ ਅੱਖਰ ਭੀ ਨਹੀਂ ਘੜੇ, ਸਗੋਂ ੩੫ ਅੱਖਰਾਂ ਵਿਚ ਸੰਸਾਰ ਦੀਆਂ ਭਾਸ਼ਾਵਾਂ ਨੂੰ ਜਿੱਤਿਆ ਅਤੇ ਇਨ੍ਹਾਂ ਪੈਂਤੀਂ ਅੱਖਰਾਂ ਵਿਚੋਂ ਪੰਜ ਅਜਿਹੇ ਅੱਖਰ ਚੁਣੇ, ਜਿਨ੍ਹਾਂ ਦੀ ਇੰਤਿਖ਼ਾਬ ਤੇ ਸੀਲੈਕਸ਼ਨ ਨੇ ਸੰਸਾਰ ਦੀਆਂ ਉਹ ਤਿੰਨ ਜ਼ਬਾਨਾਂ, ਜਿਹੜੀਆਂ ਕਿ ਸੱਜੇ ਪਾਸੇ ਤੋਂ ਲੈ ਕੇ ਖੱਬੇ ਨੂੰ ਲਿਖੀਆਂ ਜਾਂਦੀਆਂ ਹਨ, ਉਹ ਹਨ : ਉਰਦੂ, ਫ਼ਾਰਸੀ, ਅਰਬੀ। ਉਨ੍ਹਾਂ ਦੀ ਟਰਾਂਸਲੇਸ਼ਨ ਤੇ ਉੱਲਥਾ ਸਹੀ ਤੇ ਮੁਕੰਮਲ ਹੋ ਸਕਦਾ ਹੈ। ਪਾਠਕਾਂ ਦੀ ਗਿਆਤ ਲਈ ਉਹ ਇਹ ਲਫ਼ਜ਼ ਹਨ : "ਸ਼-ਖ਼-ਗ਼-ਜ਼-ਫ਼"। ਗੁਰੂ ਸਾਹਿਬ ਦੀ ਸੀਲੈਕਸ਼ਨ ਦੀ ਦਾਨਿਸ਼ਮੰਦੀ ਇੰਝ ਭਾਸਦੀ ਹੈ ਜਿਵੇਂ ਕੁੱਜੇ ਵਿਚ ਸਮੁੰਦਰ ਬੰਦ ਕਰ ਦਿੱਤਾ ਹੈ। ਇੰਜ ਕਹਿਣਾ ਅੱਤਕਥਨੀ ਨਹੀਂ ਹੋਵੇਗੀ ਕਿ "ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ" ਦੇ ਪ੍ਰਿੰਸੀਪਲ ਨੂੰ ਮਨੁੱਖੀ ਸਮਾਜ ਸਾਹਮਣੇ ਰੱਖ ਉਸ ਦੀ ਸਹੀ ਵਿਆਖਿਆ ਪੇਸ਼ ਕੀਤੀ ਹੈ। ਇਸ ਆਦਰਸ਼ ਉੱਤੇ ਇੰਜ ਕਹਿ ਲਈਏ ਕਿ ਇਹ ਇਕ ਹੀਡੋਨਿਸਟਿਕ ਸੀਕਰਿਟ ਹੈ, ਜਿਸ ਬਾਰੇ ਅਸੀਂ ਅਗਲੇ ਚੈਪਟਰ ਵਿਚ ਜ਼ਿਕਰ ਕਰਦੇ ਹਾਂ।

ਬਾਬਾ ਨਾਨਕ ਜੀ ਦੀ ਸੌਆਣੇ-ਉਮਰੀ ਵਿਚ ਇਕ ਵਾਕਿਆ ਬੜਾ ਕਮਾਲ ਦਾ ਹੈ, ਜਿਸ ਦੀ ਯਾਦ ਅਸੀਂ ਪਾਠਕ-ਜਨਾਂ ਨੂੰ ਕਰਾਉਣ ਵਿਚ ਫ਼ਖ਼ਰ ਸਮਝਦੇ ਹਾਂ। ਆਪ ਭਲੀ ਪ੍ਰਕਾਰ ਜਾਣਦੇ ਹੋ ਕਿ ਜਦ ਬਾਬਾ ਜੀ ਨੇ ਜਿਸ ਸਮੇਂ ਦੌਲਤ ਖ਼ਾਂ ਪਾਸ ਮੋਦੀ ਦੀ ਕਿਰਤ ਕਰ ਰਹੇ ਸਨ

ਤਾਂ ਕੁਝ ਸਾਲਾਂ ਬਾਅਦ ਆਪ ਜੀ ਨੂੰ ਜ਼ਰੂਰਤ ਤੋਂ ਵੱਧ ਰਾਸ਼ਨ ਤੋਲਣਾ ਪਿਆ। ਲੇਕਿਨ ਆਪ ਜਦੋਂ ਇਕ ਤੋਂ ਲੈ ਬਾਰ੍ਹਾਂ ਤਕੜੀਆਂ ਤੋਲਦੇ ਚਲੇ ਗਏ ਤਾਂ ਗਿਣਤੀ-ਮਿਣਤੀ ਵਿਚ ਕੁਝ ਫ਼ਰਕ ਨਾ ਸਮਝਿਆ। ਰੋਜ਼ਾਨਾ ਦੀ ਤਰ੍ਹਾਂ ਹੀ ਆਪਣੇ ਕਰਤਵ ਨੂੰ ਨਿਭਾਉਂਦੇ ਚਲੇ ਗਏ। ਪਰੰਤੂ, ਜਦੋਂ ਤੋਲਣ ਦੀ ਤੇਰ੍ਹਵੀਂ ਵਾਰੀ ਆਈ ਤਾਂ ਤੇਰ੍ਹਾਂ ਸ਼ਬਦ ਦੀ ਬਿੰਦੀ ਹਟਾ ਤੇਰਾ ਹੀ ਤੇਰਾ ਦੀ ਮਸਤੀ ਵਿਚ ਮਸਤ ਹੋ ਆਪਣੀਆਂ ਸਾਰੀਆਂ ਸ਼ਕਤੀਆਂ ਪ੍ਰਭੂ ਦੇ ਚਰਨਾਂ ਵਿਚ ਅਰਪਤ ਕਰ ਦਿੱਤੀਆਂ। ਆਪ ਜੀ ਨੇ ਇਕ ਨੁਕਤੇ, ਇਕ ਬਿੰਦੀ, ਇਕ ਨਿਸ਼ਾਨ ਦੀ ਮਹੱਤਤਾ ਦੀ ਫ਼ਿਲਾਸਫ਼ੀ ਨੂੰ ਸੰਸਾਰ ਦੀ ਗਿਆਤ ਵਾਸਤੇ ਪੇਸ਼ ਕੀਤਾ। ਜਿਸ ਅੰਦਰ ਹੀਡਰੋਨਿਸਟਿਕ ਸੀਕਰਿਟ ਵਿਚ ਕਾਦਰੇ-ਮੁਤਲਿਕ ਦੇ ਸਾਰੇ ਰਾਜ਼, ਸਾਰੇ ਕਰਤਵ, ਸਾਰੀਆਂ ਤਾਕਤਾਂ ਕੰਮ ਕਰ ਰਹੀਆਂ ਸਨ। ਪਰ ਜਦੋਂ ਇਹ ਨੁਕਤਾ ਪੰਜਾਂ ਲਫ਼ਜ਼ਾਂ ਯਾਨਿ 'ਸ਼ ਖ਼ ਗ਼ ਜ਼ ਫ਼' ਦੇ ਰਿਣੀ ਕਰ ਦਿੱਤਾ ਤਾਂ ਜ਼ਬਾਨਾਂ ਉੱਤੇ ਜਿਨ੍ਹਾਂ ਦਾ ਅਸੀਂ ਜ਼ਿਕਰ ਕਰ ਆਏ ਹਾਂ, ਉਨ੍ਹਾਂ ਦੇ ਲਿਖਣ ਵਿਚ ਅਮੁੱਕ ਕਾਮਯਾਬੀ ਹਾਸਿਲ ਕੀਤੀ। ਸੰਸਾਰ ਭਰ ਦੀਆਂ ਜ਼ਬਾਨਾਂ ਨੂੰ ਸਹਿਯੋਗ ਇਸ ਫ਼ਿਲੌਸਫ਼ੀਕਲ ਲਿੱਪੀ ਤੇ ਜ਼ਬਾਨ ਨੇ ਅਤਾ ਕੀਤਾ ਅਤੇ ਇਸੇ ਹੀ ਮਾਂ-ਬੋਲੀ ਗੁਰਮੁਖੀ ਨਾਲ ਕਈ ਇਕ ਹੋਰ ਜ਼ਬਾਨਾਂ ਦਾ ਵੀ ਸੁਧਾਰ ਕੀਤਾ। ਅਸੀਂ ਭਰੋਸੇ ਦੀ ਜ਼ਬਾਨ ਨਾਲ ਕਹਿ ਸਕਦੇ ਹਾਂ ਕਿ ਗੁਰਮੁਖੀ ਇਕ ਐਸੀ ਲਿੱਪੀ ਹੈ ਜਿਸ ਵਿਚ ਦੁਨੀਆਂ ਦੀ ਹਰ ਜ਼ਬਾਨ, ਹਰ ਬੋਲੀ ਦਾ ਸਹੀ ਟਰਾਂਸਲੇਸ਼ਨ ਹੋ ਸਕਦਾ ਹੈ, ਕਿਉਂ ਜੋ ਇਹ ਬੋਲੀ ਕਿਸੇ ਮੁਕੰਮਲ ਹਸਤੀ ਦੇ ਨਿਰਮਾਣ ਤੇ ਫੀਆਜ਼ੀ ਹਿਰਦੇ ਵਿਚੋਂ ਉਤਪੰਨ ਹੋਈ ਹੋਈ ਹੈ। ਇਕ ਹੋਰ ਗੱਲ ਬੜੇ ਗ਼ੌਰ ਕਰਨ ਯੋਗ ਹੈ ਕਿ ਬਿੰਦੀ ਦੇ ਤੇਰ੍ਹਾਂ ਤੋਂ ਹਟਾ ਤੇਰਾ ਹੋ ਜਾਂਦਾ ਹੈ ਅਤੇ ਜੇ ਕਿਸੇ ਬਿੰਦੀ ਨੂੰ ਨਿਸ਼ਕਾਮ ਤੇ ਨਿਰਮਾਣ ਪਦ ਦਿੱਤਾ ਜਾਵੇ ਤਾਂ ਉਲਟੀ ਲਿਖੀ ਜਾਣ ਵਾਲੀਆਂ ਜ਼ਬਾਨਾਂ ਨੂੰ ਸ਼ੁੱਧ ਲਿਖ ਆਪਣੀ ਗੋਦ ਵਿਚ ਅਸਥਾਨ ਦੇ ਦਿੰਦੀ ਹੈ। ਇਹ ਇਕ ਪੂਰਨਤਾ ਸੀ। ਇਸ ਨੂੰ ਅਸੀਂ ਬੋਲੀ ਦੀ ਸੁੰਦਰਤਾ ਆਖਦੇ ਹਾਂ। ਇਹੀ ਇਕ ਇਨਡਿਸਪੈਨਸੇਬਲ ਫ਼ਲਸਫ਼ਾ ਸੀ, ਜਿਹੜਾ ਕਿ ਬਾਬਾ ਜੀ ਦੇ ਹੱਕ ਵਿਚ ਹੀ ਆਇਆ ਹੈ। ਇਸ ਲਈ ਇਹ ਮਾਂ-ਬੋਲੀ ਮਹਾਂਪੁਰਸ਼ਾਂ ਦੀ ਬੋਲੀ ਹੈ। ਇਸ ਦਾ ਜ਼ਿਕਰ ਅਸੀਂ ਅੱਗੇ ਚਲ ਕੇ ਕਰਾਂਗੇ।

ਨਿਰਮਾਣ ਪਦ ਕਿਵੇਂ ਹੋ ਸਕਦਾ ਹੈ ? ਇਸ ਇੰਨਕਸਾਰੀ ਤੇ ਆਜ਼ਜ਼ੀ ਦਾ ਅਸੀਂ ਭੇਦ ਇੰਜ ਕਰ ਕੇ ਦਰਸਾਉਣ ਦੀ ਕੋਸ਼ਿਸ਼ ਕਰਦੇ ਹਾਂ। ਜਿਸ ਬਿੰਦੀ ਦਾ ਜ਼ਿਕਰ ਅਸੀਂ ਉਪਰ ਕਰ ਆਏ ਹਾਂ ਜੇ ਇਸੇ ਨੁਕਤੇ ਨੂੰ ਅੱਖਰਾਂ ਦੇ ਪੈਰਾਂ ਵਿਚ ਪ੍ਰਵੇਸ਼ ਕਰਾ ਦੇਈਏ ਜਿਵੇਂ ਕਿ ਅੱਕਸ਼ਰ ਸ਼ਬਦ ਹੈ ਤੇ ਜੇ ਇਹੀ ਬਿੰਦੀ 'ਸ਼' ਦੇ ਪੈਰ ਵਿਚੋਂ ਹਟਾ ਦੇਈਏ ਤਾਂ ਅਕਸਰ ਸ਼ਬਦ ਬਣ ਜਾਂਦਾ ਹੈ ਜਿਸ ਦੇ ਅਰਥ ਹਨ ਬਹੁਤ ਕਰਕੇ। ਜੇ ਇਹੀ ਬਿੰਦੀ ਲਫ਼ਜ਼ ਖੱਖੇ ਦੇ ਥੱਲੇ ਲਾਈ ਜਾਵੇ ਤਾਂ ਲਫ਼ਜ਼ ਖਾਸ ਤੋਂ ਖ਼ਾਸ ਬਣ ਜਾਂਦਾ ਹੈ ਯਾਨਿ ਖ਼ਾਸ ਨੂੰ ਗਲੇ ਵਿਚ ਬੋਲਣਾ ਪੈਂਦਾ ਹੈ ਤਾਂ ਖ਼ਾਸ ਸ਼ਬਦ ਉਰਦੂ ਤੇ ਫ਼ਾਰਸੀ ਦੀ ਮਹੱਤਤਾ ਹਾਸਿਲ ਕਰ ਲੈਂਦਾ ਹੈ। ਸ਼ੁਧ ਉਚਾਰਣ ਹੀ ਬੋਲੀਆਂ ਦੀ ਸੁੰਦਰਤਾ ਹੋਇਆ ਕਰਦੀ ਹੈ। ਅਸੀਂ ਇਹ ਪਾਠਕ-ਸੱਜਣਾਂ ਲਈ ਸਿਰਫ਼ ਉਦਾਹਰਣ ਵਜੋਂ ਹੀ ਇਕ ਖ਼ਿਆਲ ਪੇਸ਼ ਕੀਤਾ ਹੈ ਤਾਕਿ ਇਸ ਮਾਂ-ਬੋਲੀ ਦੀ ਸੁਚੱਜਤਾ ਭਰੀ ਵਿਸ਼ਾਲਤਾ ਦਾ ਅਹਿਸਾਸ ਕਰ ਸਕੀਏ।

ਪਿਛਲੇ ਲਿਖੇ ਪੰਜ ਲਫ਼ਜ਼ਾਂ 'ਤੇ ਬਿੰਦੀ ਦੀ ਵਰਤੋਂ ਲਈ ਅਸੀਂ ਭਲੀ ਪ੍ਰਕਾਰ ਦੱਸ ਆਏ ਹਾਂ ਲੇਕਿਨ ਫਿਰ ਭੀ ਦੋ ਤਿੰਨ ਸ਼ਬਦ ਅਸੀਂ ਹੋਰ ਆਪਣੀ ਜ਼ਬਾਨ ਦੀ ਦ੍ਰਿੜ੍ਹਤਾ ਵਾਸਤੇ ਪੇਸ਼ ਕਰਦੇ ਹਾਂ। ਅਸੀਂ ਇਹ ਪਹਿਲੇ ਜ਼ਿਕਰ ਕਰ ਆਏ ਹਾਂ ਕਿ ਅਰਬੀ, ਫ਼ਾਰਸੀ ਤੇ ਉਰਦੂ ਜ਼ਬਾਨ ਵਿਚ ਕਈ ਸ਼ਬਦਾਂ ਨੂੰ ਗਲੇ ਦੀ ਖਰਾਸ਼ ਨਾਲ ਬੋਲਣਾ ਪੈਂਦਾ ਹੈ। ਜਿਵੇਂ ਕਿ ਜ਼ਬਾਨ, ਖ਼ਰਾਬ, ਖ਼ਾਸ, ਗ਼ੌਰ, ਗ਼ੱਲਾ, ਗ਼ਾਇਬ, ਗ਼ਨੀਮਤ, ਗ਼ਨੀਮ ਵਗ਼ੈਰਾ ਵਗ਼ੈਰਾ। ਭਾਵੇਂ ਅਸੀਂ ਪੰਜਾਬੀ ਬੋਲੀ ਵਿਚ ਕਾਗ਼ਜ਼ ਨੂੰ ਕਾਗਦ ਲਿਖਦੇ ਹਾਂ, ਕਾਗਦ ਲਫ਼ਜ਼ ਪੰਜਾਬੀ ਦਾ ਹੈ ਤੇ ਕਾਗ਼ਜ਼ ਉਰਦੂ ਫ਼ਾਰਸੀ ਦਾ ਤੇ ਇਸ ਭਿੰਨ-ਭੇਦ ਨੂੰ ਅਗਰ ਕਿਸੇ ਨੇ ਵਿਸ਼ਾਲ ਕੀਤਾ ਹੈ ਤਾਂ ਸਿਰਫ਼ ਪੰਜਾਬੀ ਮਾਂ-ਬੋਲੀ ਨੇ ਹੀ ਕੀਤਾ ਹੈ। ਕਹਿਣ ਤੋਂ ਭਾਵ ਇਸ ਬੋਲੀ ਅੰਦਰ ਬਾਕੀ ਸੰਸਾਰ ਭਰ ਦੀਆਂ ਬੋਲੀਆਂ ਵਾਸਤੇ ਅਤੁੱਟ ਤੇ ਅਮੁੱਕ ਸਾਂਝੀਵਾਲਤਾ ਦੀ ਸੁਤੰਤਰਤਾ, ਪਾਕੀਜ਼ਗੀ, ਸ਼ਾਦਾਫ਼ੀ ਤੇ ਨਿਰਪਕਸ਼ਤਾ ਭਰਪੂਰ ਹੈ। ਇੰਜ ਕਹਿਣਾ ਅੱਤ ਕਥਨੀ ਨਹੀਂ ਹੋਵੇਗੀ ਜਿਵੇਂ ਕਿ ਪ੍ਰਭੂ ਦੀ ਦ੍ਰਿਸ਼ਟੀਕੋਨ ਵਿਚ ਕਿਸੇ ਲਈ ਭਿੰਨ-ਭੇਦ ਤੇ ਵਿਤਕਰੇ ਦਾ ਅੰਸ਼ ਬਿਲਕੁਲ ਹੀ ਨਹੀਂ ਹੁੰਦਾ, ਇੰਜ ਹੀ ਸਾਡੀ ਇਸ ਮਾਂ-ਬੋਲੀ ਵਿਚ ਮੁਸਾਵਾਤ ਤੇ ਨਿਰਵੈਰਤਾ ਹੈ। ਕਿਉਂ ? ਜੋ ਇਸ ਜ਼ਬਾਨ ਅੰਦਰ ਕਿਸੇ ਇਕ ਨਿਰਭਉ ਦੀ ਸਿਫ਼ਤ ਸਲਾਹ ਦਾ ਆਰੰਭ ਤੇ ਆਗ਼ਾਜ਼ ਜੋ ਕਰਨਾ ਸੀ। ਸੋ ਇਸ ਲਈ ਬੋਲੀ ਭੀ ਉਨੀ ਹੀ ਪਵਿੱਤਰ ਤੇ ਪਾਕ ਹੋਣੀ ਚਾਹੀਦੀ ਸੀ ਜਿੰਨੀ ਕੁ ਪਾਵਨ ਪਵਿੱਤਰ ਹਸਤੀ ਪ੍ਰਭੂ ਦੀ ਮਹਾਂਪੁਰਸ਼ਾਂ ਨੇ ਸਮੇਂ ਸਮੇਂ ਸਿਰ ਅਨੁਭਵ ਕੀਤੀ ਹੈ ਤੇ ਦਰਸਾਈ ਹੈ।

ਅਸੀਂ ਹੁਣ ਬੋਲੀ ਦੀ ਮਹੱਤਤਾ ਇੰਜ ਦਰਸਾਉਣ ਵਿਚ ਸ਼ਾਇਦ ਪਾਠਕਾਂ ਦੀ ਨਜ਼ਰ ਵਿਚ ਸਫਲਤਾ ਹਾਸਲ ਕਰ ਸਕੀਏ। ਮਿਸਾਲ ਵਜੋਂ ਜਿਵੇਂ ਕਿ ਮੋਤੀ, ਜਵਾਹਰਾਤ, ਲਾਲ, ਪੰਨੇ, ਨੀਲਮ, ਹਕੀਕ, ਪੁਖਰਾਜ, ਯਾਕੂਤ ਤੇ ਅਨਮੋਲ ਹੀਰਿਆਂ ਨੂੰ ਮਖ਼ਮਲ ਤੇ ਖੀਨ ਖਾਬ ਦੇ ਬਸਤਰ ਵਿਚ ਰੱਖ ਚਾਂਦੀ ਜਾਂ ਸੋਨੇ ਦੀ ਥਾਲੀ ਵਿਚ ਪਾ ਸੌਦਾਗਰਾਂ ਅੱਗੇ ਪੇਸ਼ ਕਰਨ ਸਮੇਂ ਜੌਹਰੀ ਆਪਣੇ ਹੁਨਰ ਦੀ ਕਦਰ ਸਮਝਦਾ ਹੈ ਤੇ ਦੂਸਰੇ ਪਾਸੇ ਬੇ-ਨਜ਼ੀਰ ਤੇ ਲਾਸਾਨੀ ਕੀਮਤ ਰੱਖਣ ਵਾਲੇ ਪੱਥਰਾਂ ਨੂੰ ਮੁਆਇਨਾ ਤੇ ਪਰਖਣ ਵਾਲੀ ਅੱਖ ਅੱਗੇ ਪੇਸ਼ ਕਰ ਇਹ ਦਰਸਾਉਂਦਾ ਹੈ ਕਿ ਪੇਸ਼ ਕੀਤੇ ਗਏ ਜਵਾਹਰਾਤ ਇਸ ਤੋਂ ਵੀ ਕਿਤੇ ਹੋਰ ਜ਼ਿਆਦਾ ਕਦਰੋ-ਕੀਮਤ ਦੇ ਹੱਕਦਾਰ ਹਨ। ਇੰਜ ਕੀਤਿਆਂ ਜੌਹਰੀ ਦੇ ਗੁਣਾਂ ਦਾ ਮਾਣ ਤੇ ਅਹਿਸਾਸ ਹੁੰਦਾ ਹੈ। ਕਿਉਂਕਿ ਇੰਜ ਕਰਨ ਨਾਲ ਹੀ ਉਸ ਦੀ ਵਿਦਵਤਾ ਦਾ ਅੰਦਾਜ਼ਾ ਲੱਗ ਸਕਦਾ ਹੈ ਕਿ ਜੌਹਰੀ ਬਜ਼ਾਤੇ ਖ਼ੁਦ ਹੀਰਿਆਂ ਦੀ ਪਰਖ ਕਿਥੋਂ ਤੱਕ ਰੱਖਦਾ ਹੈ। ਬਾ-ਈਨ ਇੰਜ ਹੀ ਕਾਦਰੇ ਮੁਤਲਿਕ ਪ੍ਰਭੂ ਜੋ ਇਹ ਸਾਰੇ ਕੀਮਤੀ ਸ਼ੈਆਂ ਨੂੰ ਪੈਦਾ ਕਰਨ ਵਾਲਾ ਹੈ ਤਾਂ ਉਸ ਦੀ ਸ਼ੋਭਾ ਭੀ ਕਿਸੇ ਨੇਕ ਬੁਲੰਦ ਤੇ ਸਰਵ ਸਾਂਝੀ ਪਿਆਰ ਵਾਲੀ ਬੋਲੀ ਵਿਚ ਹੋਣਾ ਹੀ ਉਚਿਤ ਤੇ ਮਾਕੂਲ ਸੀ। ਤਦੇ ਹੀ ਉਸ ਅਮੀਮੁੱਲ ਅਹਿਮਾਨ, ਬੋਲੀ ਘੜਣ ਵਾਲੇ ਬਾਬਾ ਜੀ ਨੇ ਜ਼ਬਾਨ ਨੂੰ ਚਿਤਰਣ ਲੱਗਿਆਂ ਕਿਸੇ ਭੀ ਪੱਖੋਂ ਪੰਜਾਬੀ ਲਿੱਪੀ ਨੂੰ ਅਧੂਰਾ ਨਹੀਂ ਰਹਿਣ ਦਿੱਤਾ। ਪੂਰਨਤਾ ਹੀ ਬੋਲੀ ਦੀ ਮਧੁਰਤਾ ਆਖੀ ਜਾਂਦੀ ਹੈ। ਜੋ ਸਿੱਖ ਸਮਾਜ ਦੇ ਹਿੱਸੇ ਆਈ ਹੈ। ਇਕ ਗੱਲ ਇਥੇ ਹੋਰ ਭੀ ਦਰਸਾਉਣ ਯੋਗ ਹੈ, ਬਕੌਲੇ ਸ਼ਾਇਰ ਫ਼ੁਰਮਾਇਆ ਹੈ :

ਨਾਮੀਂ ਬਗ਼ੈਰ ਮੁਸ਼ੱਕਤ ਕੇ ਕੋਈ ਬੱਸ਼ਰ ਨਹੀਂ ਹੂਆ।
ਸੌ ਬਾਰ ਹਕੀਕ ਕਟਾ, ਤਬ ਨਗੀਂ ਹੂਆ॥

ਕਵੀ ਜੀ ਦਾ ਫ਼ੁਰਮਾਨ ਹੈ ਕਿ ਜਿਵੇਂ ਬਗ਼ੈਰ ਮਿਹਨਤ ਤੇ ਮੁਸ਼ੱਕਤ ਦੇ ਕੋਈ ਭੀ ਇਨਸਾਨ ਨਾਮਨਾ ਪੈਦਾ ਨਹੀਂ ਕਰ ਸਕਦਾ, ਮਸ਼ਹੂਰੋ-ਮਾਰੂਫ਼ ਨਹੀਂ ਹੋ ਸਕਦਾ, ਅਫ਼ਜ਼ਲ ਇੱਜ਼ਤ ਤੇ ਮਕਬੂਲ ਨਹੀਂ ਹੋ ਸਕਦਾ, ਕਿਸੇ ਭੀ ਜ਼ਿੰਦਗੀ ਦੇ ਖੇਤਰ ਵਿਚ ਬਿਨਾਂ ਚੰਗੇਰੀ ਮਿਹਨਤ, ਮੁਸ਼ੱਕਤ ਤੇ ਘਾਲ ਤੋਂ ਬਗ਼ੈਰ ਇੱਜ਼ਤ ਦਾ ਹੱਕਦਾਰ ਨਹੀਂ ਬਣ ਸਕਦਾ। ਜਿਵੇਂ ਕਿ ਇਕ ਹੀਰੇ ਨੂੰ ਪਾਉਣ ਵਾਸਤੇ ਜੰਗਲ, ਪਹਾੜਾਂ ਨੂੰ ਗਾਹ ਕੁਦਰਤ ਦੀ ਹਿੱਕ ਵਿਚ ਛੁਪੇ ਹੋਏ, ਉਸ ਪੱਥਰ ਨੂੰ ਲੱਭਣਾ ਪੈਂਦਾ ਹੈ, ਜਿਸ ਦੇ ਜਿਗਰ ਤੇ ਅੰਦਰਲੀ ਤਹਿ ਵਿਚ ਹਕੀਕ ਲੁੱਕ ਬੈਠਾ ਸੰਸਾਰ ਭਰ ਦੀ ਕਦਰੋ-ਕੀਮਤ,

ਚਮਕ ਤੇ ਦਮਕ, ਸੁੰਦਰਤਾ ਤੇ ਰਮਣੀਕ ਕਿਰਨਾਂ ਨੂੰ ਰਾਜ਼ ਬਣਾਈ ਮਨੁੱਖ ਅੱਖ ਤੋਂ ਬਹੁਤ ਉਹਲੇ ਹੋ ਪਰਦਾਦਾਰੀ ਵਿਚ ਬੈਠਾ ਰਹਿੰਦਾ ਹੈ, ਮਗਰ ਜੌਹਰੀ ਦੀ ਪਾਰਖੂ ਅੱਖ ਉਸ ਹੀਰੇ ਦੇ ਗੁਣਾਂ ਨੂੰ ਮਿਹਨਤ ਦੁਆਰਾ ਸੰਸਾਰ ਸਾਹਮਣੇ ਲਿਆਉਣ ਲਈ ਕੀ ਕੁਝ ਨਹੀਂ ਕਰਦੀ, ਉਸ ਵੱਲ ਅਸੀਂ ਆਪਣੇ ਪਿਆਰੇ ਪਾਠਕਾਂ ਦੇ ਧਿਆਨ ਦੀ ਮੰਗ ਕਰਦੇ ਹਾਂ।

ਲਉ ਸੁਣੋ! ਪੱਥਰ ਖ਼ਰੀਦ ਜਿਸ ਦੀ ਤਹਿ ਵਿਚ ਹੀਰਾ ਛੁਪਿਆ ਹੋਇਆ ਹੁੰਦਾ ਹੈ, ਉਸ ਦੇ ਵੱਡੇ ਵੱਡੇ ਹਥੌੜਿਆਂ ਨਾਲ ਟੁਕੜੇ ਕੀਤੇ ਜਾਂਦੇ ਹਨ। ਤੇਜ਼ ਤਰਾਰ ਛੈਣੀਆਂ ਨਾਲ ਪੱਥਰ ਦੀਆਂ ਪੱਚਰਾਂ ਤੇ ਛਿਲ ਲਾਹ ਉਸ ਮੁਕਾਮ 'ਤੇ ਪੁੱਜੀਦਾ ਹੈ ਜਿਥੇ ਹੀਰਾ ਮੂੰਹ ਵਿਚ ਪਾਈ ਆਪਣੀ ਨਿੱਘੀ ਗੋਦ ਵਿਚ ਚਮਕਾਂ ਦੇ ਖ਼ਜ਼ਾਨੇ ਨੂੰ ਗਲਵਕੜੀ ਪਾਈ ਬੈਠਾ ਹੁੰਦਾ ਹੈ। ਨਾ ਜਾਣੇ ਗਲਵਕੜੀ ਦਾ ਸਮਾਂ ਕਿੰਨਾ ਕੁ ਸੀ, ਸ਼ਾਇਦ ਵਰ੍ਹਿਆਂ ਦੀ ਗੱਲ ਹੋਵੇ, ਤਾਹਮ ਸਦੀਆਂ ਦੀ ਗਲਵਕੜੀ ਦੀ ਬੁੱਕਲ ਖੋਲ੍ਹ ਕਾਰੀਗਰ ਦੇ ਹੱਥਾਂ ਨਾਲ ਫਿਰ ਤਰਾਸ਼ਿਆ ਗਿਆ। ਖਰਾਦ 'ਤੇ ਚੜ੍ਹ ਅਣਗਿਣਤ ਚੱਕਰ ਖਾਧੇ। ਕਦੀ ਸੂਤਰੀ ਨਾਲ ਤੇ ਕਦੀ ਰੇਸ਼ਮੀ ਤਾਰਾਂ ਨਾਲ ਸਰੀਰ ਨੂੰ ਘੰਟਿਆਂ ਬੱਧੀ ਰਗੜਿਆਂ, ਧੂੰਆਂ ਨਿਕਲਿਆ, ਰੇਸ਼ਮੀ ਸੂਤਰੀ ਦੀ ਰਗੜ ਨਾਲ ਜਿਉਂ ਹੀ ਕਿਰਨਾਂ ਦਾ ਪ੍ਰਕਾਸ਼ ਹੋਇਆ, ਹੀਰੇ ਦੇ ਜਿਸਮ 'ਤੇ ਅੱਗ ਬਰਸਣ ਲੱਗੀ। ਕਾਰੀਗਰ ਦੀਆਂ ਅੱਖਾਂ ਭੀ ਚੁੰਧਿਆ ਗਈਆਂ। ਇਸ ਵਾਤਾਵਰਣ ਨੂੰ ਸ਼ਾਂਤ ਕਰਨ ਲਈ ਦੁੱਧ ਸੁੱਟ ਉਸ ਨੂੰ ਠੰਢਾ ਕਰ ਕੇ ਫਿਰ ਚਰੱਖੜੀ 'ਤੇ ਚੜ੍ਹਾ ਖ਼ੂਬ ਤਰ੍ਹਾਂ ਤਰ੍ਹਾਂ ਦੀਆਂ ਵਿਧੀਆਂ ਨਾਲ ਮਾਂਜਿਆ ਗਿਆ, ਬੱਖੀਆਂ ਘੜੀਆਂ ਗਈਆਂ, ਪਹਿਲੂ ਤਰਾਸ਼ੇ ਗਏ, ਸੀਨੇ ਵਿਚ ਕਈ ਵਾਰੀ ਸੁਰਾਖ਼ ਭੀ ਕਰਾਉਣੇ ਪਏ ਤਾਂ ਜਾ ਕੇ ਕਿਸੇ ਦੇ ਤਾਜ ਵਿਚ ਲੱਗਣ ਯੋਗ ਹੋਇਆ ਅਤੇ ਜਿਗਰ ਦੇ ਸੁਰਾਖਾਂ ਵਿਚੋਂ ਰੇਸ਼ਮੀ ਧਾਗੇ ਨੇ ਧੂਹ ਪਾਈ ਤਾਂ ਫਿਰ ਜਾ ਕੇ ਕਿਸੇ ਪਟਰਾਣੀ ਦੇ ਗਲ ਦਾ ਸ਼ਿੰਗਾਰ ਬਣਿਆ। ਤੱਕੋ ਨਾ, ਕਿੰਨੀਆਂ ਮੁਸੀਬਤਾਂ ਵਿਚੋਂ ਲੰਘ ਨਗੀਨਾ ਬਣਦਾ ਹੈ, ਫਿਰ ਕਿਤੇ ਲੱਖਾਂ ਕਰੋੜਾਂ ਅਸ਼ਰਫ਼ੀਆਂ ਨਾਲ ਉਸ ਦੀ ਤੁਲਤਾ ਹੁੰਦੀ ਹੈ, ਫਿਰ ਜਾ ਕੇ ਕਿਤੇ ਅਲਾਹੀ ਕਦਰ ਦਾ ਹੱਕਦਾਰ ਬਣਦਾ ਹੈ। ਇਥੇ ਹੀ ਬੱਸ ਨਹੀਂ ਫਿਰ ਜਾ ਕੇ ਨਗੀਨੇ ਦੀ ਹਿਫ਼ਾਜ਼ਤ ਲਈ ਮਖ਼ਮਲੀ ਲਿਬਾਸਾਂ ਨਾਲ ਜ਼ੇਬਤਨ ਸੰਦੂਕੜੀਆਂ ਬਣਵਾ ਅਨੋਖੀ ਕਲਾ ਦੇ ਜਿੰਦਰਿਆਂ ਨੂੰ ਪਹਿਰੇਦਾਰ ਬਣਾ, ਉਮਰਾਂ-ਬੱਧੀ ਇਨਸ਼ੋਰੈਂਸ ਕੀਤੀ ਜਾਂਦੀ ਹੈ। ਉਸ ਦੀ ਦੇਖਭਾਲ ਲਈ। ਸਲਤਨਤਾਂ ਹੀਰੇ ਨੂੰ ਪਾਉਣ ਲਈ ਕਈ ਵਾਰੀ ਤੇ ਬਹੁਤ ਵਾਰੀ ਮਨੁੱਖਾਂ ਦਾ ਨਾ-ਹੱਕ ਖ਼ੂਨ ਕਰਵਾ ਬੈਠਦੀਆਂ ਹਨ ਅਤੇ ਹਜ਼ਾਰਾਂ ਵਾਂਗੀ ਹੀਰੇ ਦੀ ਦਰਸ਼ਨ ਭੇਟ ਦਿੰਦਿਆਂ ਮਨੁੱਖ ਥੱਕ ਭੀ ਜਾਂਦਾ ਹੈ। ਤੱਕੋ ਨਾ, ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਕੋਹਿਨੂਰ ਹੀਰਾ ਜਿਹੜਾ ਕਿ ਅੱਜ ਇੰਗਲੈਂਡ ਦੀ ਧਰਤੀ ਦਾ ਸ਼ਿੰਗਾਰ ਹੀ ਨਹੀਂ, ਸਗੋਂ ਅੰਗਰੇਜ਼ਾਂ ਦੀ ਗੌਰਵਤਾ ਤੇ ਮਾਣ ਭੀ ਹੈ ਅਤੇ ਕਰੋੜ-ਹਾ ਲੋਕ ਉਸ ਨੂੰ ਤੱਕਣ ਵਾਸਤੇ ਦਰਸ਼ਨ ਭੇਟ ਟਿਕਟ ਦੇ ਰੂਪ ਵਿਚ ਪੇਸ਼ ਕਰਦੇ ਹਨ ਅਤੇ ਇਹ ਸਿਲਸਿਲਾ ਮਾਲਕਾਂ ਲਈ ਇਕ ਅਮੁੱਕ ਜਿਹੀ ਆਮਦਨ ਬਣ ਬੈਠਾ ਹੈ।

ਇਹ ਸਾਰੀ ਦੀ ਸਾਰੀ ਵਿਚਾਰ ਇਸ ਲਈ ਅੰਕਿਤ ਕੀਤੀ ਹੈ ਕਿ ਇਸ ਮਾਂ-ਬੋਲੀ ਨੂੰ ਨੇਸਤੋ-ਨਾਬੂਦ ਤੇ ਮਲੀਆ ਮੇਟ ਕਰਨ ਵਾਸਤੇ ਪਹਿਲੇ ਜਹਾਂਗੀਰ ਨੇ ਤਹੱਈਆ ਕੀਤਾ ਤੇ ਇਸ ਬੋਲੀ ਦੇ ਪਰਮ ਲਿਖਾਰੀ ਦੇ ਕੋਮਲ ਸਰੀਰ ਦੇ ਇਕ ਇਕ ਅੰਗ ਨੂੰ ਕਦੇ ਅੱਗ ਵਿਚ ਪਾ ਸਾੜਿਆ ਗਿਆ ਅਤੇ ਕਦੀ ਉਬਲਦੀ ਦੇਗ਼ ਦੇ ਦਹਾਨੇ ਵਿਚ ਉਬਾਲ ਪੂਜਣ ਯੋਗ ਤਨ ਦੀ ਖਲੜੀ ਤੋਂ ਲਹੂ ਚੂਸਿਆ ਗਿਆ। ਤਾਹਮ ਤਸੱਲੀ ਨਾ ਹੋਈ ਤੇ ਫਿਰ ਗਲੇ ਹੋਏ ਸਰੀਰ ਦੇ ਜ਼ਖ਼ਮਾਂ ਤੇ ਅੰਗਾਂ ਅਤੇ ਛਾਲਿਆਂ ਤੇ ਟਿੱਬੇ ਟੋਇਆਂ ਨੂੰ ਤੱਤੀ ਰੇਤ ਨਾਲ ਭਰਣ ਦਾ ਉਪਰਾਲਾ ਕੀਤਾ। ਸੰਸਾਰ ਦੀ ਹਿਕਮਤ ਇਹ ਦਰਸਾਉਂਦੀ ਹੈ ਕਿ ਜ਼ਖ਼ਮ ਉੱਤੇਂ ਤੱਤੀ ਰੇਤ ਦੀ ਤਪਸ਼ ਲੂਣ ਦੀ ਪੀੜਾ ਨਾਲੋਂ ਭੀ ਕਿਤੇ ਜ਼ਿਆਦਾ ਤੇਜ਼ ਸੀ, ਲੇਕਿਨ ਇਹ ਅਜਰ ਦੁੱਖ ਸਹਿਆ; ਪਰੰਤੂ, ਮਾਂ-ਬੋਲੀ ਤੇ ਉਸ ਦੀ ਪਵਿੱਤਰਤਾ ਨੂੰ ਦਾਗ਼ ਨਹੀਂ ਲੱਗਣ ਦਿੱਤਾ, ਕਿਉਂ ? ਜੋ ਇਹ ਬੋਲੀ ਕਿਸੇ ਭੀ ਕੋਹਿਨੂਰ ਹੀਰੇ ਤੋਂ ਘੱਟ ਮੁਕੰਮਲ ਨਹੀਂ ਸੀ।

ਪੰਜਾਬੀ ਮਾਂ-ਬੋਲੀ ਦੀ ਵਿਦਵਤਾ, ਲਾਸਾਨੀ ਢੰਗ, ਬੇਨਜ਼ੀਰ-ਫ਼ਜ਼ੀਲਤ, ਆਹਮ-ਅਰੂਜ ਤੱਕ ਕੇ ਇਸ ਬੋਲੀ ਨੂੰ ਖ਼ਤਮ ਕਰਨ ਲਈ ਜੋ ਹੀਲੇ ਤੇ ਵਸੀਲੇ ਔਰੰਗਜ਼ੇਬ ਸ਼ਹਿਨਸ਼ਾਹ ਨੇ ਅਪਨਾਏ ਸਨ, ਉਹ ਸੰਸਾਰ ਦੀ ਹਿਸਟੋਰੀਕਲ ਅੱਖ ਤੋਂ ਕਦੇ ਵੀ ਆਰੂਪ ਨਹੀਂ ਹੋ ਸਕਦੇ। ਔਰੰਗਜ਼ੇਬ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਅਜਿਹੇ ਜ਼ੁਲਮ ਢਾਏ ਕਿ ਸਰੋਤੇ ਅੱਜ ਭੀ ਉਸ ਦੇ ਵਰਤਾਉ ਸੁਣ ਕੇ ਉਨ੍ਹਾਂ ਦਾ ਕਲੇਜਾ ਮੂੰਹ ਨੂੰ ਆ ਜਾਂਦਾ ਹੈ ਅਤੇ ਦਰਦ ਨਾਲ ਲਬਰੇਜ਼ ਹੋ ਅੱਖਾਂ ਸਿਜ ਜਾਂਦੀਆਂ ਹਨ, ਆਹਵਾਂ ਦੀਆਂ ਕਸਕਾਂ ਨਾਲ ਜ਼ਬਾਨ 'ਤੇ ਮੋਹਰੇ-ਖ਼ਾਮੋਸ਼ੀ ਯਾਨਿ ਚੁੱਪ ਦੇ ਤਾਲੇ ਲੱਗ ਜਾਂਦੇ ਹਨ ਅਤੇ ਜੋ ਭੀ ਤਸੀਹੇ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਦਿੱਤੇ ਉਸ ਦਾ ਬਿਆਨ ਪੁਰਾਤਨ ਹਿਸਟਰੀ ਤੋਂ ਲੈ ਕੇ ਯਾਂ ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਅਜਿਹੇ ਤਸੀਹਿਆਂ ਦੀ ਉਦਾਹਰਣ ਸੰਸਾਰ-ਭਰ ਦੀ ਹਿਸਟਰੀ ਵਿਚ ਨਹੀਂ ਮਿਲਦੀ। ਬਗ਼ੈਰ ਕਿਸੇ ਜ਼ੁਲਮ ਤੋਂ ਆਪ ਜੀ ਦਾ ਮੁਬਾਰਿਕ ਸਿਰ ਤਹਿ ਤੇਗ ਕਰ ਦਿੱਤਾ। ਫਿਰ ਭੀ ਤਸੱਲੀ ਨਾ ਹੋਈ ਅਤੇ ਆਪ ਜੀ ਦੇ ਨੰਨ੍ਹੇ ਮੁੰਨ੍ਹੇ ਪੋਤਰਿਆਂ ਨੂੰ ਤੀਰਾਂ ਨਾਲ ਛਿਦਾ, ਨੀਂਹਾਂ ਵਿਚ ਚਿਣਾੱ ਮੌਤ ਰਾਣੀ ਦੇ ਹਵਾਲੇ ਕਰ ਦਿੱਤਾ ਅਤੇ ਜਿਹੜੀਆਂ ਹਸਤੀਆਂ ਗੁਰੂ ਸਾਹਿਬ ਜੀ ਦੇ ਮਿਸ਼ਨ 'ਤੇ ਪੈਰਵੀ ਕਰਦੀਆਂ ਸਨ, ਉਨ੍ਹਾਂ ਦੇ ਬੰਦ ਬੰਦ ਕਟਵਾ ਜ਼ੁਲਮ ਕੀਤਾ, ਉਸ ਵਕਤ ਦੇ ਮਹਾਨ ਲਿਖਾਰੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਵਜ਼ੀਰ ਗ੍ਰੰਥੀ ਭਾਈ ਮਨੀ ਸਿੰਘ ਜੀ ਦਾ ਰੋਮ ਰੋਮ ਨਿਚਵਾਇਆ ਤੇ ਖਿਚਵਾਇਆ ਗਿਆ। ਇਹ ਸਾਰੇ ਤਸੀਹੇ ਕਿਸ ਲਈ ਸਨ ਕਿ ਨਾ ਹੀ ਇਸ ਧਰਮ ਦੇ ਪੈਰੋਕਾਰ ਰਹਿਣ ਅਤੇ ਨਾ ਹੀ ਧਰਮ ਦੀ ਬੋਲੀ ਨਾਲ ਲਿਖੀ ਗਈ ਇਲਾਹੀ ਬਾਣੀ, ਯਾਨਿ ਪ੍ਰਭੂ ਸਿਫ਼ਤ-ਸਲਾਹ ਦੀ ਅਲੌਕਿਕ ਰੂਹਾਨੀ ਲਾਇਬ੍ਰੇਰੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਰਹਿਣਾ ਲੋੜੀਂਦਾ ਹੈ। ਪਾਠਕ ਜਨੋ! ਇਸ ਜ਼ਬਾਨ ਦੀ ਸੰਭਾਲ ਲਈ ਅਤੇ ਸੰਸਾਰ ਭਰ ਦੇ ਮਨੁੱਖ ਮਾਤਰ ਦੀ ਈਮਾਨਤ ਜਾਣਦੇ ਹੋਏ ਇਹ ਬੋਲੀ ਕਿਸੇ ਅਮੋਲਕ ਹੀਰੇ ਦੀ ਕਾਢ ਨਾਲੋਂ ਭੀ ਇਸ ਦੀ ਸੰਭਾਲਣਾ ਵਾਸਤੇ ਘਣੇ ਦੁੱਖ ਸਹਿਣੇ ਪਏ ਹਨ। ਇਸ ਵਾਸਤੇ ਇਸ ਦੀ ਕਦਰੋ-ਕੀਮਤ, ਇਸ ਦੇ ਮਾਨ-ਪ੍ਰਮਾਣ, ਇਸ ਦੀ ਆਬਰੂ ਤੇ ਇੱਜ਼ਤ ਦਾ ਸਾਨੂੰ ਜ਼ਿਆਦਾ ਤੋਂ ਜ਼ਿਆਦਾ ਖ਼ਿਆਲ ਰੱਖਣਾ ਹੀ ਇਸ ਦੀ ਸਹੀ ਦਰਸ਼ਨ ਭੇਟ ਹੈ। ਐਸਾ ਕੀਤਿਆਂ ਹੀ ਕੌਮਾਂ ਦਾ ਇਤਿਹਾਸ, ਕਲਚਰ, ਆਰਟ, ਇਖ਼ਲਾਕ, ਕਾਵਿ-ਰਚਨਾਵਾਂ, ਹੌਸਲੇ ਤੇ ਇਨਸਾਨੀਅਤ, ਪਵਿੱਤਰਤਾ ਤੇ ਸਬਰ, ਸੁਤੰਤਰਤਾ ਤੇ ਪਾਕੀਜ਼ਗੀ, ਤਰੱਕੀ ਤੇ ਰੂਹਾਨੀਅਤ ਜੀਊਂਦੀ ਰਹਿ ਸਕਦੀ ਹੈ।

ਧਰਮ ਉਪਰ ਲਿਖੀਆਂ ਦਾਸਤਾਨਾਂ, ਕਥਾਵਾਂ, ਵਿਆਖਿਆ ਤੇ ਆਦਰਸ਼ ਦਾ ਹੀ ਸਹੀ ਰੂਪ ਕਰ ਜਾਣਿਆ ਹੈ। ਮੁਕੰਮਲ ਕੌਮ, ਮੁਕੰਮਲ ਧਰਮ, ਮੁਕੰਮਲ ਆਦਰਸ਼, ਮੁਕੰਮਲ ਹਿਰਦੇ, ਮੁਕੰਮਲ ਦਿਲ, ਮੁਕੰਮਲ ਸੇਵਾ-ਭਾਵ, ਮੁਕੰਮਲ ਇਖ਼ਲਾਕ, ਮੁਕੰਮਲ ਆਚਰਣ, ਮੁਕੰਮਲ ਜੀਵਨ, ਮੁਕੰਮਲ ਪਿਆਰ, ਮੁਕੰਮਲ ਭਗਤੀ, ਮੁਕੰਮਲ ਸ਼ਾਂਤੀ, ਮੁਕੰਮਲ ਸਬਰੋ ਇਕਰਾਰ, ਮੁਕੰਮਲ ਨਾਜ਼ਾਤ, ਮੁਕੰਮਲ ਮੁਕਤੀ, ਮੁਕੰਮਲ ਆਬੇਹਿਯਾਤ, ਮੁਕੰਮਲ ਤਹੱਮਲ ਮਜਾਜ਼ੀ, ਮੁਕੰਮਲ ਪ੍ਰਭੂ ਦਰਸ਼ਨ, ਮੁਕੰਮਲ ਜ਼ਬਾਨ ਰਾਹੀਂ ਹੀ ਪ੍ਰਾਪਤ ਹੋ ਸਕਦੇ ਹਨ।

ਸੰਸਾਰ-ਭਰ ਦੇ ਜ਼ਬਾਨਦਾਨਾਂ ਯਾਨਿ ਜਿਨ੍ਹਾਂ ਨੇ ਬੋਲੀਆਂ ਦੀ ਖੋਜ ਕੀਤੀ ਹੈ, ਉਨ੍ਹਾਂ ਸਾਰਿਆਂ ਦੀ ਹੀ ਸਾਂਝੀ ਰਾਏ ਹੈ ਕਿ ਦੁਨੀਆ-ਭਰ

ਦੀਆਂ ਜ਼ਬਾਨਾਂ ਤੇ ਬੋਲੀਆਂ ਦੇ ਬਣਨ ਵਿਚ ਕੋਈ ਇਕ ਮਿਲੀਅਨ ਯਾਨਿ ਦੱਸ ਲੱਖ ਸਾਲ ਲੱਗੇ ਜਾਪਦੇ ਹਨ। ਅਸੀਂ ਇਸ ਗੱਲ ਦੀ ਪਰੋੜ੍ਹਤਾ ਪਿਛੇ ਦਿੱਤੀ ਹੋਈ ਇਕ ਪੁਸਤਕ ਦੇ ਹਵਾਲੇ ਨਾਲ ਦਰਜ ਕਰ ਚੁਕੇ ਹਾਂ। ਕੀ ਇਹ ਹੈਰਾਨਕੁੰਨ ਕਰਿਸ਼ਮਾ ਤੇ ਕਰਾਮਾਤ ਨਹੀਂ ਕਿ ਗੁਰੂ ਸਾਹਿਬ ਗ਼ਰੀਬ-ਉੱਲ-ਨਵਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਝ ਸਾਲਾਂ ਵਿਚ ਹੀ ਨਹੀਂ, ਬਲਕਿ ਘੜੀਆਂ, ਪਲਾਂ ਤੇ ਦਿਨਾਂ ਵਿਚ ਕਰ ਦਿਖਾਇਆ ਹੈ। ਇਹ ਇਕ ਬੜੇ ਆਲਮ ਦੀ ਗੱਲ ਹੈ ਕਿ ਇਹ ਇਕ ਇਨਡਿਸਪੈਨਸਿਬਲ ਬੋਲੀ ਨੂੰ ਮਹਾਰਾਜ ਨੇ ਘੜਿਆ। ਇਹ ਕਹਿਣਾ ਅੱਤਕਥਨੀ ਨਹੀਂ ਹੋਵੇਗੀ ਕਿ ਬਾਬਾ ਜੀ ਦੀ ਆਤਮਾ ਧੁਰੋਂ ਹੀ ਪ੍ਰਭੂ ਵਰਸਾਈ ਹੋਈ ਸੀ। ਇਹੀ ਕਾਰਨ ਸੀ ਕਿ ਯੁਗਾਂ-ਯੁਗਾਤਰਾਂ ਦਾ ਕੰਮ ਦਿਨਾਂ ਅੰਦਰ ਹੀ ਪੂਰਨਤਾ ਤਕ ਪਹੁੰਚਾ ਦਿੱਤਾ ਗਿਆ। ਇਹ ਮਾਂ-ਬੋਲੀ ਦੂਸਰੀਆਂ ਜ਼ਬਾਨਾਂ ਦੇ ਮੁਕਾਬਲੇ ਵਿਚ ਕਮਾਲ ਦੀ ਬੋਲੀ ਹੈ। ਅਜਿੱਤ ਹੈ, ਸਦੀਵੀ ਬੋਲੀ ਹੈ ਤੇ ਸੰਸਾਰ ਅੰਦਰ ਇਕ ਵਾਹਿਦ ਆਦਰਸ਼ਕ ਨਮੂਨਾ ਹੈ, ਜੋ ਸਿੱਖ-ਧਰਮ ਦੇ ਹਿੱਸੇ ਆਇਆ ਅਤੇ ਕੌਮ ਨੂੰ ਇਸ ਦਾ ਫ਼ਖ਼ਰ ਹਾਸਿਲ ਹੋਣਾ ਚਾਹੀਦਾ ਹੈ।

ਪਾਠਕ-ਜਨ ਇਸ ਗੱਲ 'ਤੇ ਹੀ ਨਾ ਨਿਰਭਰ ਰਹਿਣ ਕਿ ਇਸ ਗੁਰਮੁਖੀ ਜ਼ਬਾਨ ਅੰਦਰ ਸਿਰਫ਼ ਉਰਦੂ, ਫ਼ਾਰਸੀ ਅਤੇ ਅਰਬੀ ਹੀ ਸ਼ੁੱਧ ਲਿਖੀ ਜਾ ਸਕਦੀ ਹੈ, ਅਸੀਂ ਇਸ ਗੱਲ 'ਤੇ ਭੀ ਧਿਆਨ ਦਿਵਾਉਣਾ ਚਾਹੁੰਦੇ ਹਾਂ ਕਿ ਸੰਸਾਰ-ਭਰ ਦੀਆਂ ਜ਼ਬਾਨਾਂ ਦੀ ਲਿੱਪੀ ਨਾਲੋਂ ਇਸ ਦੇ ਪੈਂਤੀ ਅੱਖਰਾਂ ਵਿਚ ਇਕ ਹੋਰ ਬੜੀ ਵਿਸ਼ਾਲਤਾ ਹੈ ਜੋ ਕਿ ਹੋਰ ਕਿਸੇ ਜ਼ਬਾਨ ਦੇ ਹਿੱਸੇ ਨਹੀਂ ਆਈ, ਉਹ ਇਹ ਕਿ ਇਸ ਅੰਦਰ ਙੰਙਾ, ਞੰਞਾ, ਨਾਣਾ ਅਤੇ ੜਾੜਾ (ਙ, ਞ, ਣ, ੜ) ਛਿਆਤਾ ਦੇ ਅਰਥ ਸੰਸਕ੍ਰਿਤ ਵਿਚ ਹਨ ਜਾਨਣਾ। ਙਣੀ ਦੇ ਅਰਥ ਹਨ: ਗਿਣੀ ਮਿਣੀ ਗੱਲ। ਞਾਕੇ ਦੇ ਅਰਥ ਹਨ ਸਮਰਥ। ਞਾਣੋ ਦੇ ਅਰਥ ਹਨ: ਸਮਝੋ। ਞੰਞਣਾ ਦੇ ਅਰਥ ਸਿੰਧੀ ਬੋਲੀ ਵਿਚ ਹਨ ਜਾਣਾ। ਇਸ ਦੇ ਇਲਾਵਾ ਙੰਙਾ ਲਫ਼ਜ਼ ਈਸਟ ਅਫ਼ਰੀਕਾ ਦੇ ਟਰਾਈਬਜ਼ ਜਿਹੜੇ ਜੰਗਲਾਂ ਵਿਚ ਰਹਿੰਦੇ ਹਨ, ਜਿਨ੍ਹਾਂ ਦੀ ਬੋਲੀ ਸੁਹੇਲੀ ਬੋਲੀ ਨਾਲ ਮਿਲਦੀ ਜੁਲਦੀ ਹੈ, ਉਸ ਵਿਚ ਙੰਸਾ ਸ਼ਬਦ ਤੇ ਇਸ ਦੇ ਨਾਲ ਮਿਲਦੇ-ਜੁਲਦੇ ਉਨ੍ਹਾਂ ਦੀ ਭਾਸ਼ਾ ਵਿਚ ਅਕਸਰ ਬੋਲੇ ਜਾਂਦੇ ਹਨ। ਕਹਿਣ ਤੋਂ ਭਾਵ ਹੈ ਕਿ ਬਾਬਾ ਜੀ ਨੇ ਜੰਗਲੀ ਬੰਦਿਆਂ ਦੀ ਬੋਲੀ ਨੂੰ ਭੀ ਉਤਨਾ ਹੀ ਪਿਆਰ ਕੀਤਾ ਜਿੰਨਾ ਕਿ ਪ੍ਰਚਲਤ ਜ਼ਬਾਨਾਂ ਨੂੰ ਸਨਮਾਨਿਆ ਹੈ।

## ਇਸ਼ਟ, ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰਮੁਖੀ ਤੇ ਪੰਜਾਬੀ ਲਿੱਪੀ

ਆਰਥਿਕ ਪਹਿਲੂ ਤੇ ਭਾਵੇਂ ਸਮਾਜਿਕ, ਧਾਰਮਿਕ ਤੇ ਚਾਹੇ ਰੂਹਾਨੀਅਤ ਦਾ ਪਹਿਲੂ ਹੀ ਕਿਉਂ ਨਾ ਹੋਵੇ, ਮਨੁੱਖ ਸਮਾਜ ਅੰਦਰ ਉਪਰ ਲਿਖੇ ਅਫ਼ਜ਼ਲ, ਅਹਿਮ ਤੇ ਚੰਗਿਆਂ ਕੰਮਾਂ ਲਈ ਤਲਬ, ਖਿੱਚ, ਉਤਸ਼ਾਹ, ਚਾਅ, ਮਲਹਾਰ, ਸ਼ੌਕ, ਜ਼ੌਕ ਆਮ ਤੌਰ 'ਤੇ ਘਣਾ ਹੁੰਦਾ ਹੈ ਤੇ ਜ਼ਮਾਨੇ ਦੇ ਹਰ ਵਰਤਮਾਨ ਸਮੇਂ ਵਿਚ ਸਾਧਾਰਣ ਮਨੁੱਖ ਤੋਂ ਲੈ ਕੇ ਆਰਟਿਸਟ, ਕਾਰੀਗਰਾਂ, ਲਿਖਾਰੀਆਂ, ਸਾਧੂਆਂ, ਮਹੰਤਾਂ, ਫ਼ਿਲਾਸਫ਼ਰਾਂ ਅਤੇ ਪੈਗ਼ੰਬਰ ਹਸਤੀਆਂ ਉਚੇਰੀਆਂ ਮੰਜ਼ਿਲਾਂ ਤੇ ਆਦਰਸ਼ਾਂ ਵਲ ਤਾਂਘਦੀਆਂ ਦਿਸ ਆਉਂਦੀਆਂ ਹਨ, ਲੇਕਿਨ ਜਿੰਨੀ ਉਤਸ਼ਾਹ ਤੇ ਤਾਂਘ ਅਤੇ ਚਾਅ ਹੁੰਦਾ ਹੈ, ਉਤਨੀ ਕਾਮਯਾਬੀ ਤੇ ਸਫਲਤਾ ਨਹੀਂ ਹੁੰਦੀ ਦਿਸ ਆਉਂਦੀ ਹੈ। ਜਦੋਂ ਤੋਂ ਜ਼ਮਾਨੇ ਨੇ ਪਹਿਲੂ ਬਦਲੇ, ਯਾਨਿ ਸਤਯੁੱਗ ਤੋਂ ਲੰਘ ਦੁਆਪਰ, ਤਰੇਤਾ ਅਤੇ ਕਲਯੁਗ ਤੱਕ ਮਨੁੱਖ ਉੱਚਿਆਂ ਨਿਸ਼ਾਨਿਆਂ ਵਲ ਤੁਰੇ ਜਾਂਦੇ ਤਾਂ ਜਮਾਤਾਂ ਦੀਆਂ ਜਮਾਤਾਂ ਅਤੇ ਟੋਲਿਆਂ ਦੇ ਟੋਲੇ ਸਮੇਂ ਸਮੇਂ ਸਿਰ ਦਿਸ ਆਉਣਗੇ। ਪਰੰਤੂ, ਮੰਜ਼ਿਲੇ-ਮਕਸੂਦ 'ਤੇ ਥੋੜੇ ਹੀ ਪੁੱਜਦੇ ਹਨ। ਬਿਹਾਰੀ ਕਵੀ ਜੀ ਨੇ ਇਸੇ ਗੱਲ ਨੂੰ ਤੱਕ ਕੇ ਕਿੰਨੀ ਖ਼ੂਬਸੂਰਤ ਉਦਾਹਰਣ ਮਨੁੱਖ ਸਮਾਜ ਦੀ ਬਹਿਬੂਦੀ ਤੇ ਬਿਹਤਰੀ ਲਈ ਪੇਸ਼ ਕੀਤੀ ਹੈ। ਆਪ ਫ਼ੁਰਮਾਉਂਦੇ ਹਨ:

ਆਸ਼ਿਕ ਆਸ਼ਿਕ ਸਭ ਕੋਈ ਆਖੇ, ਸਿਰ ਟੇਢੀ ਪਗੜੀ ਧਰ ਕੇ।
ਪਰ ਪੰਧ ਮਹਾਲ ਇਸ਼ਕ ਦੇ ਡਾਢੇ, ਬਹੁ ਮੁੜ ਆਏ ਡਰ ਕੇ।

ਕਵੀ ਜੀ ਦਾ ਫ਼ੁਰਮਾਨ ਹੈ ਕਿ ਸਿਰ ਉੱਤੇ ਸ਼ਾਨਦਾਰ ਪੱਗਾਂ ਤਾਂ ਰੱਖ ਲਈਆਂ, ਪਗੜੀ ਤੋਂ ਮੁਰਾਦ ਹੈ ਕਿ ਤਖੱਯਲ ਤੇ ਦਿਮਾਗ਼ ਵਿਚ ਬੜਾ ਉਚੇਰਾ ਖ਼ਿਆਲ ਘੜ ਲਿਆ, ਯਾਨਿ ਆਸ਼ਿਕ ਨਾਂ 'ਤੇ ਸਾਰਿਆਂ ਨੇ ਹੀ ਰੱਖ ਲਏ; ਪਰੰਤੂ, ਪ੍ਰੇਮ ਪੰਧ ਦੇ ਕਠਿਨ ਪੈਂਡੇ ਨੂੰ ਸਰ ਕੋਈ ਕੋਈ ਹੀ ਕਰ ਸਕਿਆ ਹੈ। ਬਹੁਤ ਸਾਰੇ ਅੱਧ ਰਾਹ ਵਿਚੋਂ ਹੀ ਮੁੜ ਆਏ ਹਨ। ਤੱਕੋ ਨਾ! ਹਜ਼ਰਤ ਇਬਰਾਹੀਮ ਸਾਹਿਬ ਨੂੰ ਹੱਜ਼ਰਤ ਜ਼ਰਦੱਸ਼ਤ ਤੇ ਹਜ਼ਰਤ ਮਨਸੂਰ ਵਾਂਗ "ਅਨਲ ਹੱਕ" ਤਾਂ ਕਹਿਣਾ ਬੜਾ ਸੌਖਾ ਸੀ ਤੇ ਆਸਾਨ ਭੀ, ਲੇਕਿਨ ਸੂਲੀ 'ਤੇ ਲਟਕਣਾ ਸੌਖੀ ਗੱਲ ਨਹੀਂ ਸੀ। ਇੰਜ ਹੀ ਜੀਵਨ ਵਿਚ ਭਾਵੇਂ ਆਦਰਸ਼ ਮਨੁੱਖ ਦਾ ਆਰਥਿਕ, ਸਮਾਜਿਕ, ਧਾਰਮਿਕ ਤੇ ਪਰਮਾਰਥਕ ਕੰਮ ਹੀ ਕਿਉਂ ਨਾ ਹੋਵੇ, ਚਾਹੇ ਖ਼ਿਆਲ ਕਿੰਨੇ ਹੀ ਪਵਿੱਤਰ, ਉਚੇਰੇ ਤੇ ਸਰਵ ਗੁਣਾਂ ਵਾਲੇ ਕਿਉਂ ਨਾ ਹੋਣ, ਇਨ੍ਹਾਂ ਵਾਸਤੇ ਸ਼ੌਕ ਦੀ ਮਸਤੀ ਚਾਅ, ਮਲਹਾਰ ਅਤੇ ਰੁਚੀ ਤਾਂ ਬਹੁਤ ਹੁੰਦੀ ਹੈ ਮਗਰ ਕਾਮਯਾਬੀ, ਸਫਲਤਾ ਉਤਨੀ ਨਹੀਂ ਹੁੰਦੀ ਜਿੰਨੀ ਕੁ ਸਮਾਜ ਮਨੁੱਖ ਦੀਆਂ ਆਤਮਾਵਾਂ ਨੂੰ ਲਗਨ, ਜ਼ੌਕ ਤੇ ਜਨੂੰਨ ਹੁੰਦਾ ਹੈ।

ਜੇ ਅਸੀਂ ਇਸ ਵਿਸ਼ੇ 'ਤੇ ਵਿਚਾਰ ਕਰੀਏ ਤੇ ਬੜੇ ਹੀ ਗ਼ੌਰ ਨਾਲ ਛਾਣ-ਬੀਨ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਸਾਡੇ ਚਾਅ, ਮਲਹਾਰ, ਸ਼ੌਕ, ਲਗਨ ਤਾਂ ਭਾਵੇਂ ਮੁਨਾਸਿਬ ਤੇ ਜਾਇਜ਼ ਹੀ ਸਨ ਅਤੇ ਉਤਸ਼ਾਹ ਭੀ ਭਾਵੇਂ ਵਾਜਬੀ ਤੇ ਮਾਕੂਲ ਹੀ ਸਨ, ਪਰ ਸਾਡੇ ਕੰਮ ਦੇ ਢੰਗ ਅਤੇ ਤਰੀਕੇ ਵਿਚ ਇਕ ਨੁਕਸ ਜ਼ਰੂਰ ਹੈ ਤੇ ਉਹ ਇਹ ਜੋ ਅਸੀਂ ਕੰਮ ਦੀ ਕਾਮਯਾਬੀ ਤੇ ਕਾਰਜ ਦੀ ਸਫਲਤਾ ਵਲ ਤਾਂ ਅਤਿਅੰਤ ਰੁਚੀ ਰੱਖਦੇ ਹਾਂ, ਮਗਰ ਸਫਲਤਾ ਦੇ ਢੰਗ, ਤਰੀਕੇ ਅਤੇ ਸਾਧਨਾਂ ਵਲ ਸਾਡੀ ਤਵੱਜੋਂ ਬੜੀ ਘੱਟ ਹੁੰਦੀ ਹੈ। ਅਸੀਂ ਕੰਮ ਦੀ ਪੂਰਤੀ ਲਈ ਖ਼ਿਆਲ ਘੱਟ ਤੋਂ ਘੱਟ ਦਿੰਦੇ ਹਾਂ। ਸਾਡੇ ਜੀਵਨ ਦੀ ਇਹ ਤਰੁੱਟੀ ਜੋ ਅਸੀਂ ਆਪਣੀ ਲਗਨ ਤੇ ਆਦਰਸ਼ ਦੀ ਪ੍ਰਾਪਤੀ ਦੇ ਖ਼ਿਆਲੀ ਨਸ਼ੇ ਵਿਚ ਇਤਨੇ ਮਸਤ, ਮਸਰੂਫ਼, ਗਲਤਾਨ ਤੇ ਮਗਨ ਹੋ ਜਾਂਦੇ ਹਾਂ ਕਿ ਉਹ ਸਾਡੀ ਸੋਚਣ ਸ਼ਕਤੀ ਤੇ ਅਕਾਸ਼ 'ਤੇ ਘਟਾ ਵਾਂਗ ਛਾ ਜਾਂਦਾ ਹੈ ਤੇ ਅਸੀਂ ਉਸ ਅਨਹੋਣੀ ਧੁੰਦ ਵਿਚ ਕੰਮ ਕਰਨ ਦੇ ਸਾਧਨਾਂ ਵਲੋਂ ਉੱਕ ਜਾਂਦੇ ਹਾਂ। ਜਦੋਂ ਵੀ ਕਦੀ ਨਾ ਕਾਮਯਾਬੀ, ਅਸਫਲਤਾ ਦਿਸ ਆਉਂਦੀ ਹੈ ਅਤੇ ਮਾਯੂਸੀ, ਪਰੇਸ਼ਾਨੀ, ਪਸ਼ੇਮਾਨੀ, ਆਲਮ, ਨਿਰਾਸਤਾ ਸਾਡੇ ਸਾਹਮਣੇ ਆ ਪ੍ਰਵੇਸ਼ ਕਰਦੀ ਹੈ। ਜੇ ਕਦੀਂ ਅਸੀਂ ਛਾਨ-ਬੀਨ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਅਸੀਂ ਬਹੁਤੀ ਵਾਰੀ ਸ਼ੁੱਧ ਤਰੀਕਿਆਂ, ਲੋੜੀਂਦੀ ਕਿਰਤ ਤੇ ਸਾਧਨਾਂ ਵਲ ਉਹ ਜ਼ਰੂਰੀ ਧਿਆਨ ਅਤੇ ਤਵੱਜੋਂ ਨਹੀਂ ਦੇ ਸਕੇ ਜਿਹੜੀ ਕਿ ਦੇਣੀ ਅਤਿ ਜ਼ਰੂਰੀ ਸੀ ਯਾਂ ਸਾਨੂੰ ਦੇਣੀ ਚਾਹੀਦੀ ਸੀ।

ਮਿਸਾਲ ਦੇ ਤੌਰ 'ਤੇ ਅਸੀਂ ਇਕ ਬੂਟੇ ਦਾ ਫਲ ਲੈਣ ਲਈ ਜੇ ਪਨੀਰੀ ਦੀ ਹੀ ਖੋਜ ਕਰੀਏ, ਪਰ ਉਸ ਧਰਤੀ ਵਲ ਗਹੁ ਹੀ ਨਾ ਕਰੀਏ, ਧਿਆਨ ਉੱਕਾ ਹੀ ਨਾ ਦੇ ਸਕੀਏ, ਜਿਥੇ ਬਗ਼ੀਚਾ ਲਗਾਉਣਾ ਹੈ, ਤਾਂ ਨਿਸਚੇ ਹੀ ਅਸੀਂ ਸਾਰੀ ਭੱਜ ਦੌੜ ਅਤੇ ਜਦੋ-ਜਹਿਦ ਦੇ ਬਾਵਜੂਦ

ਭੀ ਮਨ-ਭਾਉਂਦੇ ਫਲ ਦੀ ਪ੍ਰਾਪਤੀ ਨਹੀਂ ਕਰ ਸਕਾਂਗੇ। ਇਸ ਲਈ ਕਾਰਜ ਭਾਵੇਂ ਕਿਸੇ ਭੀ ਕਿਸਮ ਦਾ ਕਿਉਂ ਨਾ ਹੋਵੇ, ਸਾਧਨਾਂ ਵਲ ਧਿਆਨ ਦੇਣਾ ਅਤਿਅੰਤ ਲੋੜਵੰਦ ਗੱਲ ਹੈ। ਜੇ ਕਦੀ ਕਿਰਤ ਤੇ ਸਾਧਨ ਦਰੁਸਤ ਹੋਣ ਤਾਂ ਫਲ ਅਤੇ ਨਤੀਜਾ ਸੁਤੇ ਹੀ ਠੀਕ ਤੇ ਦਰੁਸਤ ਨਿਕਲੇਗਾ। ਸੰਸਾਰ ਦੀ ਮਰਯਾਦਾ ਕਾਰਨ-ਕਾਰਜ ਦੇ ਨਿਯਮ ਵਿਚ ਚਲ ਰਹੀ ਹੈ।

ਸੋ, ਕਾਰਜ ਦਾ ਤਵੱਜੋਂ ਨਾਲ ਸਹੀ ਤੌਰ 'ਤੇ ਸਰ-ਅੰਜਾਮ ਦੇਣਾ ਹੀ ਕਾਰਜ ਨੂੰ ਸਿਰੇ ਚੜ੍ਹਾਉਣਾ ਹੈ। ਜੇ ਅਸੀਂ ਕਾਰਨਾਂ ਵਲ ਪੂਰਨ ਗਹੁ ਨਹੀਂ ਕਰਦੇ ਤਾਂ ਕਾਰਜ ਦੀ ਸਫਲਤਾ ਦੀ ਆਸ ਯਾਂ ਉਮੀਦ ਕਦੀ ਨਹੀਂ ਹੋ ਸਕਦੀ। ਸੋ, ਮੁਕਦੀ ਗੱਲ ਜੀਵਨ ਦਾ ਇਹ ਮੰਨਿਆ ਪ੍ਰਮੰਨਿਆ ਅਸੂਲ ਹੈ ਕਿ ਸਫਲਤਾ ਲਈ ਸਾਧਨਾਂ ਵਲ ਧਿਆਨ ਦੇਣ ਦੀ ਲੋੜ ਜ਼ਰੂਰੀ ਹੈ।

ਉਪਰ ਲਿਖੀ ਵਿਚਾਰ ਦੇ ਮਗਰੋਂ ਸਾਨੂੰ ਇਹ ਵੀ ਮੰਨਣਾ ਪਵੇਗਾ ਕਿ ਜਦ ਕਾਰਜ ਦੀ ਸਿੱਧੀ ਲਈ ਸਾਨੂੰ ਸਾਧਨਾਂ ਵਲ ਧਿਆਨ ਦੇਣ ਦੀ ਲੋੜ ਹੈ ਤਾਂ ਜਿਤਨਾ ਕਾਰਜ ਵਡੇਰਾ, ਉੱਤਮ ਤੇ ਉਚੇਰਾ ਹੋਵੇਗਾ ਅਤੇ ਅਫ਼ਜ਼ਲ ਹੁੰਦਾ ਜਾਵੇਗਾ, ਉਤਨੀ ਹੀ ਸਾਧਨਾਂ ਵਲ ਰੁਚੀ ਭੀ ਵਧੇਰੇ ਦੇਣੀ ਪਵੇਗੀ।

ਸੰਸਾਰ ਦੇ ਆਰਥਿਕ, ਸਮਾਜਿਕ ਧਾਰਮਿਕ ਕਾਰਜਾਂ ਵਿਚੋਂ ਪ੍ਰਮਾਰਥਿਕ ਯਾਨਿ ਰੂਹਾਨੀਅਤ ਦਾ ਕਾਰਜ ਇਕ ਬਹੁਤ ਉਚੇਰਾ ਕਾਰਜ ਹੈ। ਬਹੁਤ ਉਚੇਰਾ ਕਿਹਾ ਭੀ ਸ਼ਾਇਦ ਠੀਕ ਤੇ ਦਰੁਸਤ ਨਾ ਹੋਵੇ, ਇਸ ਲਈ ਇਸ ਨੂੰ ਸਰਵ ਸ੍ਰੇਸ਼ਟ ਸਰਵੋਤਮ, ਅਹਿਮ ਤੇ ਅਫ਼ਜ਼ਲ ਕਹਿਣਾ ਹੀ ਮੁਨਾਸਿਬ ਹੋਵੇਗਾ, ਕਿਉਂਜੋ ਆਰਥਿਕ, ਸਮਾਜਿਕ ਅਤੇ ਧਰਮ ਦੀਆਂ ਦਿਸ਼ਾਵਾਂ ਜ਼ਮਾਨੇ ਤੇ ਸਮੇਂ ਦੀ ਚਾਲ ਨਾਲ ਕਰਵਟਾਂ ਲੈਂਦੇ ਹਨ ਤੇ ਇਨ੍ਹਾਂ ਦੇ ਅਸੂਲ, ਖਰੜੇ, ਕਰਤਵ, ਵਿਧਾਨ ਅਤੇ ਕਾਨਸਟੀਚਿਊਸ਼ਨਜ਼ ਭੀ ਬਦਲਦੀਆਂ ਰਹਿੰਦੀਆਂ ਹਨ, ਲੇਕਿਨ ਜਿਥੋਂ ਤਕ ਪ੍ਰਮਾਰਥ ਆਤਮਾ ਤੇ ਪਰਮਾਤਮਾ ਦਾ ਅਤੁੱਟ ਤੇ ਅਮੁੱਕ ਸੰਬੰਧ ਹੈ, ਇਸ ਲਈ ਇਸ ਵਿਚ ਕਦੇ ਭੀ ਤਬਦੀਲੀ ਆ ਹੀ ਨਹੀਂ ਸਕਦੀ। ਜਿਸ ਦੇ ਕਾਰਨ ਪ੍ਰਮਾਰਥ ਦੇ ਅਸੂਲ ਧੁਰੋਂ ਹੀ ਅਟੱਲ ਹਨ। ਇਨ੍ਹਾਂ ਹੀ ਸਰਵ ਸ੍ਰੇਸ਼ਟ ਕਾਰਨਾਂ ਕਰਕੇ ਸੰਸਾਰ ਭਰ ਦੇ ਸਾਰੇ ਦੇ ਸਾਰੇ ਮਹਾਂਪੁਰਸ਼ਾਂ ਨੇ ਰੂਹਾਨੀਅਤ ਤੇ ਆਦਰਸ਼ ਨੂੰ ਅਨੰਤ ਗੁਣਾਂ ਦਾ ਖ਼ਜ਼ਾਨਾ ਦੱਸਿਆ ਹੈ ਅਤੇ "ਸਰਵੋਤਮ" ਯਾਨਿ ਸਰਵ ਗੁਣਾਂ ਨਾਲੋਂ ਉੱਤਮ ਤੇ ਅਫ਼ਜ਼ਲ ਕਰ ਜਾਣਿਆ ਹੈ।

ਜਦੋਂ ਅਸੀਂ ਪ੍ਰਮਾਰਥ ਨੂੰ ਸਾਰੇ ਗੁਣਾਂ ਨਾਲੋਂ ਉਚੇਰਾ, ਵਡੇਰਾ, ਪਵਿੱਤਰ ਤੇ ਉੱਤਮ ਜਾਣ ਲਿਆ ਤਾਂ ਇਸ ਦੀ ਵਿਆਖਿਆ ਲਈ ਭੀ ਕਿਸੇ ਮੁਕੰਮਲ ਤੇ ਪੂਰਨ ਬੋਲੀ ਦੇ ਸਾਧਨ ਹੀ ਕਰਤੇ ਦੀ ਕਿਰਤ ਦਰਸਾਉਣ ਲਈ ਯਾ ਮਨੁੱਖ ਸਮਾਜ ਨੂੰ ਵਿਸਤਾਰ ਪੂਰਵਕ ਸਮਝਾਉਣ ਲਈ ਸਾਧਨ ਭੀ ਉਚੇਰੇ ਹੋਣੇ ਅਤਿ ਜ਼ਰੂਰੀ ਹਨ। ਜਿਸ ਕਰਕੇ ਪੂਰਨ ਬੋਲੀ ਦੀ ਸੰਪੂਰਨਤਾ ਨੂੰ ਮਹਾਨ ਆਤਮਾ ਨੇ ਭੀ ਪੂਰਨ ਰੂਪ ਦੇ ਪ੍ਰਭੂ ਪਰਮਾਤਮਾ ਦੀ ਸੰਪੂਰਨਤਾ ਦੀ ਹੋਂਦ ਨੂੰ ਦਰਸਾਉਣ ਵਿਚ ਉੱਘਾ ਭਾਗ ਲੈਣ ਦੀ ਹੱਕਦਾਰ ਬਣਾਇਆ, ਜਿਸ ਦੇ ਕਾਰਨ ਇਸ ਮਾਂ-ਬੋਲੀ ਪੰਜਾਬੀ ਲਿੱਪੀ ਨੂੰ ਗੁਰਮੁਖੀ ਦਾ ਖ਼ਿਤਾਬ ਮਿਲਿਆ। ਕਿਉਂ ਜੋ ਇਹ ਜ਼ਬਾਨ ਸਾਂਝੀਵਾਲਤਾ ਤੇ ਉੱਚ ਦੇ ਪੀਰਾਨੇ-ਪੀਰ, ਦਸਤਗੀਰ ਬਾਬਾ ਨਾਨਕ ਜੀ ਦੇ ਮੁੱਖ ਤੋਂ ਉਚਾਰਣ ਹੋਈ ਸੀ, ਜਿਸ ਮਨੁੱਖ ਨੂੰ, ਜਿਸ ਆਤਮਾ ਨੂੰ, ਜਿਸ ਹਸਤੀ ਨੂੰ, ਜਿਸ ਦੇਹੀ ਨੂੰ ਸੰਸਾਰ-ਭਰ ਨੇ ਗੁਰਮੁਖ ਜਾਣ ਸਜਦਾ ਕੀਤਾ ਅਤੇ ਹਰ ਧਰਮ ਉੱਤੇ ਇਹਤਕਾਦ ਰੱਖਣ ਵਾਲੇ ਸਰ ਨਗੂੰ ਹੋ ਸਜਦਾ ਕਰਦੇ ਰਹੇ।

ਸ਼ਾਇਦ ਪਾਠਕ-ਜਨਾਂ ਨੂੰ ਮਾਂ-ਬੋਲੀ ਦੀ ਉਪਰ ਕੀਤੀ ਹੋਈ ਕੁਝ ਜ਼ਰੂਰਤ ਤੋਂ ਜ਼ਿਆਦਾ ਭਾਸਦੀ ਹੋਵੇ, ਲੇਕਿਨ ਅਸੀਂ ਪਿਛੇ ਇਕ ਵਡੇਰੇ ਅਸੂਲ ਦੀ ਗੱਲ ਦੱਸ ਆਏ ਹਾਂ, ਜਿਹੜਾ ਕਿ ਅਸੂਲ, ਆਦਰਸ਼ ਸੰਸਾਰ-ਭਰ ਵਿਚ ਮੰਨਿਆ ਪ੍ਰਮੰਨਿਆ ਅਤੇ ਔਥੀਨੀਟਿਕੇਟਿਡ ਹੈ ਕਿ ਜਿੰਨਾ ਵਡੇਰਾ ਕਾਰਜ ਹੋਵੇਗਾ ਉਸ ਦੇ ਸਾਧਨ ਭੀ ਬੁਲੰਦ ਅਤੇ ਵਡੇਰੇ ਹੋਣੇ ਹੀ ਅਤਿ ਜ਼ਰੂਰੀ ਹਨ। ਇਸ ਲਈ ਇਸ ਵਿਚ ਟਪਲਾ ਖਾਣ ਦੀ ਗੁੰਜਾਇਸ਼ ਨਹੀਂ ਅਤੇ ਨਾ ਹੀ ਕਿਸੇ ਭੀ ਕਿਸਮ ਦੇ ਸ਼ੱਕ ਦੀ ਜਗ੍ਹਾ ਬਾਕੀ ਰਹਿ ਜਾਂਦੀ ਹੈ। ਉਦਾਹਰਣ ਦੇ ਤੌਰ 'ਤੇ ਜੇ ਅਸੀਂ ਹਿਮਾਲਿਆ ਦੀ ਚੋਟੀ 'ਤੇ ਚੜ੍ਹ ਸੰਸਾਰ ਭਰ ਦੇ ਅਲੌਕਿਕ ਅਤੇ ਮਨੋਰੰਜਕ ਨਜ਼ਾਰੇ ਤੱਕਣਾ ਚਾਹੁੰਦੇ ਹਾਂ, ਤਾਂ ਚੋਟੀ 'ਤੇ ਪੁੱਜਣ ਲਈ ਅਤਿਅੰਤ ਕਠਿਨ ਸਾਧਨਾਂ ਦੀ ਲੋੜ ਹੈ, ਕਿਉਂਜੋ ਮੰਜ਼ਿਲੇ-ਮਕਸੂਦ 'ਤੇ ਪੁੱਜਣ ਲਈ ਸਰਦੀ ਦਾ ਮੁਕਾਬਲਾ ਕਰਨਾ ਪਵੇਗਾ, ਸੌਣ ਬਹਿਣ ਲਈ ਮਕਾਨ ਭੀ ਨਹੀਂ ਹੋਣਗੇ, ਰਸਤੇ ਵਿਚ ਔਖੀਆਂ ਤੇ ਬਿਖਮ ਘਾਟੀਆਂ ਭੀ ਹੋਣਗੀਆਂ, ਉਜਾੜ ਅਤੇ ਬੀਆਬਾਨ ਜੰਗਲਾਂ ਦੇ ਭਿਆਨਕ ਦ੍ਰਿਸ਼ ਭੀ ਸਹਿਣ ਕਰਨੇ ਪੈਣਗੇ, ਦੁੱਖ ਸੁਖ ਲਈ ਡਾਕਟਰ ਹਕੀਮ ਭੀ ਨਹੀਂ ਮਿਲ ਸਕਦੇ, ਰਾਹ ਜਾਨਣ ਤੇ ਪੁੱਛਣ ਲਈ ਨਾ ਆਦਮੀ ਤੇ ਨਾ ਆਦਮੀ ਦੀ ਜ਼ਾਤ ਹੋਵੇਗੀ। ਤੱਕੋ ਨਾ ਕਿੰਨੀਆਂ ਗੱਲਾਂ ਵਿਚ ਪਹਿਲੇ ਇੰਤਜ਼ਾਮਾਤ ਦਾ ਪੂਰਨ ਹੋਣਾ ਬੜਾ ਜ਼ਰੂਰੀ ਹੈ ਫਿਰ ਕਿਤੇ ਜਾ ਕੇ ਪਰਬਤ ਦੀ ਚੋਟੀ ਦਾ ਮਨ-ਭਾਉਂਦਾ ਰੰਗ ਮਾਣਿਆ ਜਾ ਸਕਦਾ ਹੈ।

ਬਾ-ਈਨ ਇੰਜ ਹੀ ਪ੍ਰਭੂ ਪਰਮਾਤਮਾ ਉੱਚੇ ਤੋਂ ਉੱਚਾ ਭਗਵੰਤ ਹੈ ਅਤੇ ਉਸ ਦੇ ਦਰਸ਼ਨ ਪ੍ਰਾਪਤ ਕਰ ਕੇ ਹਰ ਚੀਜ਼ ਪੂਰਨ ਤੇ ਮੁਕੰਮਲ ਚਾਹੀਦੀ ਹੈ। ਇੰਤਜ਼ਾਮਾਤ ਅਤੇ ਸਾਧਨਾਂ ਵਿਚ ਭੀ ਕਮਾਲੀਅਤ ਹਾਸਿਲ ਕਰਨ ਦੀ ਲੋੜ ਹੈ, ਤਦ ਕਿਤੇ ਜਾ ਕੇ ਸਰਵ-ਵਿਆਪੀ ਪੂਰਨ ਆਤਮਾ ਪ੍ਰਭੂ ਪ੍ਰਮੇਸ਼ਰ ਦੇ ਦੀਦਾਰ ਹੋ ਸਕਦੇ ਹਨ। ਇਸ ਲਈ ਬੋਲੀ ਦੀ ਸੁਤੰਤਰਤਾ, ਪਵਿੱਤਰਤਾ, ਸੁੰਦਰਤਾ, ਸਾਂਝੀਵਾਲਤਾ, ਪੂਰਨਤਾ ਅਤੇ ਉਸ ਵਿਚ ਸਰਵ ਗੁਣ ਹੋਣੇ ਬੜੇ ਹੀ ਜ਼ਰੂਰੀ ਹਨ। ਉਪਰੰਤ ਇਸ ਦੇ ਬੋਲੀ ਦੀ ਵਿਸ਼ੇਸ਼ਤਾ ਵਿਚ ਮਿਲਵਰਤਨ ਦੀ ਨਿੱਘੀ ਤੇ ਗੜੁੱਚ ਸਾਂਝ ਹੋਵੇ ਅਤੇ ਫਿਰ ਜ਼ਮਾਨੇ ਭਰ ਦੀਆਂ ਬੋਲੀਆਂ ਨਾਲ ਘੁਲਵਾਂ-ਮਿਲਵਾਂ ਪਿਆਰ ਪਾਉਣ ਦੀ ਅਤੁੱਟ ਸ਼ਕਤੀ ਹੋਵੇ ਤਦ ਜਾ ਕੇ ਕਿਤੇ ਮੁਕੰਮਲ ਜ਼ਬਾਨ ਕਹਿਲਾਉਣ ਦਾ ਬੋਲੀ ਨੂੰ ਹੱਕ ਪ੍ਰਾਪਤ ਹੋ ਸਕਦਾ ਹੈ।

ਅਸੀਂ ਪਾਠਕ ਸੱਜਣਾਂ ਦਾ ਯੋਗ ਧਿਆਨ ਮਾਂ-ਬੋਲੀ ਦੀ ਪਵਿੱਤਰ ਸੁੰਦਰਤਾ ਤੇ ਉਸ ਦੀ ਉੱਚ ਕੋਟੀ ਦੀ ਸਹਿਯੋਗ ਸਨਮਾਨਤਾ ਵਲ ਲੈ ਜਾਣਾ ਚਾਹੁੰਦੇ ਹਾਂ ਅਤੇ ਗੁਰੂ ਬਾਬੇ ਨਾਨਕ ਜੀ ਦੇ ਫ਼ਿਆਜ਼ੀ ਤੇ ਅਮੁੱਕ ਪਿਆਰ ਦਾ ਜ਼ਿਕਰ ਇੰਜ ਪੇਸ਼ ਕਰਦੇ ਹਾਂ ਕਿ ਜਦੋਂ ਆਪ ਜੀ ਨੇ ਬੋਲੀ ਦੇ ਅੱਖਰਾਂ ਦੀ ਬਣਤਰ ਗੁੰਦ ਲਈ, ਲਫ਼ਜ਼ਾਂ ਦੀ ਸੂਰਤੋ-ਸ਼ਕਲ ਬਣਾ ਲਈ, ਹਰ-ਇਕ ਕਿਸਮ ਦੇ ਸ਼ਿੰਗਾਰ ਬੋਲੀ ਨੂੰ ਦੇ ਦਿੱਤੇ ਤਾਂ ਬੋਲੀ ਦੇ ਨਾਲ ਨਾਲ ਗਿਣਤੀ ਦੇ ਅੱਖਰ ਹੋਣੇ ਭੀ ਅਤਿਅੰਤ ਜ਼ਰੂਰੀ ਸਨ। ਆਪ ਜੀ ਨੇ ਉਹ ਵੀ ਅੱਖਰ ਐਸੇ ਵਜਦ ਅਤੇ ਪਿਆਰ ਵਿਚ ਆ ਕੇ ਘੜੇ, ਤਰਾਸ਼ੇ ਅਤੇ ਬਣਾਏ ਕਿ ਜਿਸ ਦੀ ਮਿਸਾਲ ਸੰਸਾਰ-ਭਰ ਦੀਆਂ ਹੋਰ ਜ਼ਬਾਨਾਂ ਵਿਚ ਨਹੀਂ ਮਿਲਦੀ। ਅਸੀਂ ਰੋਜ਼-ਮੱਰਰਾ ਮਨੁੱਖ ਸਮਾਜ ਵਿਚ ਤੱਕਦੇ ਹਾਂ ਕਿ ਜਦੋਂ ਭੀ ਕੋਈ ਮਨੁੱਖ ਅੱਛੀ ਗੱਲ ਜਾਂ ਚੰਗੇ ਕੰਮ ਵਿਚ ਕਾਮਯਾਬ ਹੋ ਜਾਂਦਾ ਹੈ ਤਾਂ ਉਹ ਆਪਣੇ ਘਰ ਦਿਆਂ, ਦੋਸਤਾਂ, ਮਿੱਤਰਾਂ, ਹਮਨਸ਼ੀਨਾਂ ਤੇ ਰਿਸ਼ਤੇਦਾਰਾਂ, ਹਮਜੋਲੀਆਂ ਤੇ ਨਿਕਟ ਵਰਤੀਆਂ ਪਾਸੋਂ ਆਪਣੀ ਕਾਮਯਾਬੀ ਨੂੰ ਦਰਸਾ ਸ਼ਲਾਘਾ ਦਾ ਪਾਤਰ ਬਣਨਾ ਲੋੜਦਾ ਹੈ। ਮਿਸਾਲ ਦੇ ਤੌਰ 'ਤੇ ਜਿਵੇਂ ਕੋਈ ਸੱਜਣ ਦੁਕਾਨ ਤੋਂ ਜਾ ਪੈਨ ਖ਼ਰੀਦਦਾ ਹੈ ਅਤੇ ਖ਼ਰੀਦਣ ਵਾਲੇ ਦੀ ਇਹ ਤੀਬਰ ਇੱਛਾ ਹੁੰਦੀ ਹੈ ਕਿ ਉਹ ਇਸ ਨਾਲ ਪਹਿਲੇ ਕੁਝ ਲਿਖ ਕੇ ਦੇਖੇ। ਦੂਸਰੇ ਪਾਸੇ ਦੁਕਾਨਦਾਰ ਦੀ ਭੀ ਇਹ ਇਕ ਘਣੀ ਇੱਛਾ ਹੁੰਦੀ ਹੈ ਕਿ ਉਸ ਦੀ ਦੁਕਾਨ

ਤੋਂ ਗਾਹਕ ਵਾਪਿਸ ਖ਼ਾਲੀ ਨਾ ਜਾਵੇ। ਦੁਕਾਨਦਾਰ ਸ਼ੀਘਰ ਹੀ ਕਾਗ਼ਜ਼ ਕੱਢ ਮੇਜ਼ 'ਤੇ ਰੱਖ, ਪੈਨ ਵਿਚ ਸਿਆਹੀ ਭਰ ਉਤਾਵਲਾ ਹੋ ਆਖਦਾ ਹੈ, ਇਹ ਲਉ ਜ਼ਰਾ ਕੁ ਲਿਖ ਕੇ ਤੱਕੋ ਨਾ! ਜਿਉਂ ਹੀ ਕਲਮ ਖ਼ਰੀਦ ਕਰਨ ਵਾਲੇ ਦੇ ਹੱਥ ਵਿਚ ਕਲਮ ਆਉਂਦੀ ਹੈ, ਉਹ ਝਟ ਕਾਨੀ ਫੜ ਪਹਿਲੇ ਆਪਣਾ ਨਾਮ ਲਿਖ ਕੇ ਕਾਗ਼ਜ਼ 'ਤੇ ਤਸੱਲੀ ਕਰਦਾ ਹੈ ਅਤੇ ਕਲਮ ਦੀ ਖ਼ੂਬਸੂਰਤੀ ਨੂੰ ਆਪਣੇ ਪਿਆਰੇ ਨਾਂ ਦੇ ਨਾਲ ਤੁਲਤਾ ਦਿੰਦਾ ਹੈ। ਬਾਕੀ ਇਬਾਰਤ ਭਾਵੇਂ ਫਿਰ ਲਿਖੇ; ਪਰੰਤੂ ਕਾਨੀ ਖ਼ਰੀਦਣ ਵਾਲੇ ਨੂੰ ਸਭ ਤੋਂ ਅਜ਼ੀਜ਼, ਪਿਆਰਾ, ਸੁਭਾਇਮਾਨ, ਸੁੰਦਰ ਤੇ ਦਿਲਚਸਪ ਆਪਣਾ ਹੀ ਨਾਂ ਭਾਸਦਾ ਹੈ।

ਬਾ-ਈਨ ਇੰਜ ਹੀ ਜਦੋਂ ਦਾਤਾਰ ਬਾਬਾ ਨਾਨਕ ਦੇਵ ਜੀ ਆਪਣੀ ਬੋਲੀ ਦੀ ਪ੍ਰੀਖਿਆ ਲੈਣ ਲੱਗੇ ਤਾਂ ਪਹਿਲੇ ਪਹਿਲ ਆਪਣੀ ਕਾਨੀ ਰਾਹੀਂ ਘਰਦਿਆਂ ਨੂੰ ਚਿੱਠੀਆਂ ਨਹੀਂ ਲਿਖੀਆਂ। ਬਹੁਮੁੱਲਾ ਤੇ ਅਨੂਪ ਪਿਆਰ ਕਰਨ ਵਾਲੀ ਭੈਣ ਬੇਬੇ ਨਾਨਕੀ ਜੀ ਦੀ ਸੁੱਖ ਸਾਂਦ ਕਿਸੇ ਕਾਗ਼ਜ਼ 'ਤੇ ਨਹੀਂ ਉਕਰੀ। ਤਨੋਂ, ਮਨੋਂ ਤੇ ਧਨੋ ਪੂਜਣ ਵਾਲੇ ਰਾਏ ਬੁਲਾਰ ਜੀ ਨੂੰ ਲਿਖ ਸੁਨੇਹਾ ਨਹੀਂ ਘੱਲਿਆ। ਹਮਦਰਦ ਜੈ ਰਾਮ ਜੀ ਨੂੰ ਕਸਕਾਂ ਭਰੇ ਸੁਨੇਹੇ ਨਹੀਂ ਉਲੀਕੇ। ਮਾਂ ਸੁਲੱਖਣੀ ਦੀ ਪਵਿੱਤਰਤਾ ਦਾ ਜ਼ਿਕਰ ਅੱਖਰਾਂ ਰਾਹੀਂ ਨਹੀਂ ਕੀਤਾ। ਬਾਬਾ ਜੀ ਦੇ ਜੀਵਨ ਦੀ ਸਾਰੀ ਯਾਤਰਾ ਵਿਚ ਉਪਰ ਲਿਖੀਆਂ ਵਿਚਾਰਾਂ ਦਾ ਜ਼ਿਕਰ ਉੱਕਾ ਹੀ ਨਹੀਂ ਦਿਸਦਾ। ਪੂਜਨੀਕ ਬਾਬੇ ਕਾਲੂ ਜੀ ਜੋ ਉਸ ਸਮੇਂ ਦੇ ਸਨਮਾਨ ਯੋਗ ਤੇ ਅਕਾਲ ਹਸਤੀ ਸਨ, ਉਨ੍ਹਾਂ ਨੂੰ ਆਪਣੇ ਵਿਛੜਨ ਦਾ ਉਲਾਂਭਾ ਲਿਖ ਕੇ ਨਹੀਂ ਭੇਜਿਆ। ਗ਼ਰੀਬ ਨਿਵਾਜ਼ ਬਾਬਾ ਜੀ ਨੇ ਭਾਈ ਲਾਲੋ ਜੀ ਨੂੰ ਭੀ ਆਪਣੇ ਸਫ਼ਰਨਾਮੇ ਦੀਆਂ ਤਕਲੀਫ਼ਾਂ ਦਾ ਅਧਿਐਨ ਨਹੀਂ ਕਰਾਇਆ ਅਤੇ ਸਾਰੇ ਭਾਈਬੰਧਾਂ ਨਾਲੋਂ, ਸਾਰੇ ਹਮਦਰਦਾਂ ਨਾਲੋਂ, ਸਾਰੇ ਜਿਗਰ ਦੇ ਰਿਸ਼ਤਿਆਂ ਨਾਲੋਂ, ਸਾਰੇ ਬਚਪਨ ਦੇ ਹਮਜੋਲੀਆਂ ਨਾਲੋਂ ਸਭ ਤੋਂ ਪਹਿਲਾਂ ਇਸ ਬੋਲੀ ਵਿਚ ਆਪਣੀ ਕਾਨੀ ਰਾਹੀਂ ਜ਼ਿਕਰ ਆਰੰਭਿਆ ਤੇ ਆਰੰਭਿਆ ਭੀ ਕਿਦਾਂ ਇਕ ਪ੍ਰਭੂ ਦਾ, ਇਕ ਸਰਬ ਵਿਆਪਕ ਦਾ, ਇਕ ਪਰਮਾਤਮਾ ਦਾ, ਇਕ ਸਰਵ-ਸ਼ਕਤੀਮਾਨ ਦਾ, ਇਕ ਕਾਦਰੋ-ਮੁਤਲਿਕ ਦਾ, ਇਕ ਰੱਬ-ਉਲ-ਆਲ-ਅਮੀਨ ਦਾ, ਇਕ ਕਰਤਾ ਪੁਰਖ ਦਾ, ਇਕ ਸਿਰਜਣਹਾਰ ਦਾ, ਇਕ ਰਾਜ਼ਕ ਰਹੀਮ ਦਾ, ਇਕ ਰੋਜ਼ੀ ਰਹਿੰਦੇ ਦਾ, ਇਕ ਨਿਰਵੈਰ ਦਾ ਬਾਬੇ ਜੀ ਨੇ ਇਕ ਏਕਾ ਪਾ ਪ੍ਰਭੂ ਦੀ ਈਮੈਕੁਲੇਟਿਡ ਅਤੇ ਇਨਡਿਸਪੈਨਸੀਬਲ ਹੋਂਦ ਦਾ ਪ੍ਰਗਟਾਵਾ ਕੀਤਾ ਹੋਵੇਗਾ। ਇੰਜ ਕਰਨ ਨਾਲ ਬਾਬੇ ਜੀ ਦਾ ਪਿਆਰ ਉਸ ਬਹਿਰੇ-ਕਰਮ ਦਾਤਾਰ ਨਾਲ ਕਿੰਨਾ ਕੁ ਗੜੁੱਚ, ਸੰਘਣਾ ਤੇ ਅਥਾਹ ਪਿਆਰ ਹੋਵੇਗਾ, ਕਿੰਨੀ ਕੁ ਮਸਤੀ ਹੋਵੇਗੀ, ਜਦੋਂ ਆਪਣੇ ਮਹਿਬੂਬ ਕਲਮ ਰਾਹੀਂ ਗਿਣਤੀ ਦੇ ਪਹਿਲੇ ਸ਼ਬਦ ਦਾ ਅਰਗ ਪਰੀਪੂਰਣ ਪਰਮਾਤਮਾ ਦੇ ਉੱਤਮ ਕਦਮਾਂ ਵਿਚ ਰੱਖ ਅਨੂਪ ਆਦਰਸ਼ ਸੰਸਾਰ ਸਾਹਮਣੇ ਪੇਸ਼ ਕੀਤਾ ਹੋਵੇਗਾ। ਕਿੰਨੇ ਅਲਮ ਦੀ ਗੱਲ ਹੈ ਕਿ ਪ੍ਰਭੂ ਦੇ ਮੁਬਾਰਿਕ ਤੇ ਪੂਜ ਕਦਮਾਂ ਵਾਸਤੇ ਬੋਲੀ ਦੀ ਪਹਿਲੀ ਵਰਤੋਂ ਪਹਿਲੇ ਅੱਖਰ ਨਾਲ ਕੀਤੀ ਹੋਵੇਗੀ। ਨਾ ਜਾਣੇ ਬਾਬਾ ਜੀ ਨੂੰ ਕਿੰਨਾ ਕੁ ਆਨੰਦ, ਕਿਸ ਕਿਸਮ ਦੀ ਵਜਦ, ਕਿੰਨਾ ਕੁ ਸਰੂਰ, ਕਿੰਨੀ ਕੁ ਅਮੁੱਕ ਮਸਤੀ ਹੋਵੇਗੀ, ਕਿੰਨਾ ਕੁ ਚਾਅ ਹੋਵੇਗਾ, ਕਿੰਨੀ ਕੁ ਤਸੱਲੀ ਹੋਵੇਗੀ, ਕਿੰਨੀ ਕੁ ਸ਼ਾਂਤੀ ਪ੍ਰਾਪਤ ਹੋਈ ਹੋਵੇਗੀ, ਇਸ ਗੱਲ ਨੂੰ ਉਹੀ ਪਾ ਸਕਦਾ ਹੈ ਅਤੇ ਅੰਦਾਜ਼ਾ ਲਗਾ ਸਕਦਾ ਹੈ, ਜਿਸ ਪਾਸ ਆਪਣਾ ਨਾਮ ਲਿਖਣ ਵਾਂਗ ਅਤੁੱਟ ਪਿਆਰ ਹੋ ਸਕਦਾ ਹੈ।

ਕਰਮ ਬਖ਼ਸ਼ ਬਾਬਾ ਨਾਨਕ ਜੀ ਨੇ ਸਵੱਛ ਬੋਲੀ ਨੂੰ ਨਿਰਮਲ ਕਰਨ ਵਾਸਤੇ ਪਹਿਲੇ ਪਹਿਲ ਇਬਤਦਾ ਵਿਚ ਗਿਣਤੀ ਦੇ ਅੱਖਰ ਦਾ ਦਾਮਨ ਪਕੜਿਆ ਅਤੇ ਇੰਜ "੦" ਜ਼ੀਰੋ ਪਾ, ਜ਼ੀਰੋ ਦੇ ਸੱਜੇ ਪਾਸੇ ਲਕੀਰ ਖਿੱਚ ਇਕ ਅਜਿਹਾ ਸਿੰਬਲ ਬਣਾ, ਮਨੁੱਖ ਸਮਾਜ ਦੇ ਸਾਹਮਣੇ ਪੇਸ਼ ਕੀਤਾ, ਜੋ ਕਿ ਗੀਤਾ ਦੇ ਲਿਖਾਰੀ ਸੋਲ੍ਹਾਂ ਕਲਾਂ ਸੰਪੂਰਨ ਸ੍ਰੀ ਕ੍ਰਿਸ਼ਨ ਮਹਾਰਾਜ ਦੇ ਹਿੱਸੇ ਨਹੀਂ ਸੀ ਆਇਆ, ਜਦ ਕਿ ਉਨ੍ਹਾਂ ਨੇ ਓਅਮ ਨੂੰ ਉਲੀਕਿਆ ਸੀ। ਅਸੀਂ ਹੁਣ ਪਾਠਕਾਂ ਦੀ ਰੁਚੀ ਸਾਇੰਟੀਫਿਕੇਟ ਅਤੇ ਜੀਉਮੈਟਰੀ ਤੇ ਪ੍ਰਿੰਸੀਪਲ ਵਲ ਲੈ ਜਾਣਾ ਚਾਹੁੰਦੇ ਹਾਂ। ਜਿਵੇਂ ਜ਼ੀਰੋ ਦਾ ਆਦਿ ਅੰਤ ਦਰਸਾਇਆ ਨਹੀਂ ਜਾ ਸਕਦਾ, ਇੰਜ ਹੀ ਬਾਬਾ ਜੀ ਨੇ ਸਰਵ-ਸ਼ਕਤੀਮਾਨ ਪ੍ਰਭੂ, ਜਿਸ ਦਾ ਆਦਿ ਅੰਤ ਜਾਨਣ ਤੋਂ ਸਾਰੇ ਸੰਸਾਰ ਦੇ ਮਨੁੱਖ ਮਾਤਰ ਦੇ ਫ਼ਲਸਫ਼ੇ ਜਦੋਂ ਤੋਂ ਸੰਸਾਰ ਪੈਦਾ ਹੋਇਆ, ਅੱਜ ਤੀਕ ਜਾਨਣ ਤੋਂ ਅਸਮਰਥ ਹੈ ਅਤੇ ਆਉਣ ਵਾਲੇ ਅਮੁੱਕ ਸਮੇਂ ਅੰਦਰ ਭੀ ਜਾਨਣਾ ਅਸੰਭਵ ਹੈ। ਇਸੇ ਪ੍ਰਿੰਸੀਪਲ ਨੂੰ ਮੁੱਖ ਰੱਖ ਕੇ ਬਾਬਾ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਮਾਤਰ ਨੂੰ ਸਮਝਾਉਣ ਵਾਸਤੇ ਰੱਬ ਦੀ ਅਤੁੱਟਤਾ ਨੂੰ ਜ਼ੀਰੋ ਨਾਲ ਉਸ ਦੀ ਹੋਂਦ ਦੀ ਵਿਆਖਿਆ ਕਰ ਮਨੁੱਖ ਮਾਤਰ ਨੂੰ ਇਹ ਦਰਸਾਇਆ ਤੇ ਸਮਝਾ ਦਿੱਤਾ ਕਿ ਜਿਵੇਂ ਜ਼ੀਰੋ ਦਾ ਨਾ ਕੋਈ ਆਦਿ ਹੈ, ਨਾ ਅੰਤ ਹੈ ਨਾ ਆਗ਼ਾਜ਼ ਹੈ ਨਾ ਇਬਤਦਾ ਹੈ, ਨਾ ਇੰਤਹਾ ਹੈ ਅਤੇ ਨਾ ਹੀ ਕੋਈ ਜ਼ੀਰੋ ਦੀ ਇਬਤਦਾ ਤੇ ਇੰਤਹਾ ਦੱਸ ਹੀ ਸਕਦਾ ਹੈ ਅਤੇ ਨਾ ਹੀ ਕਿਸੇ ਭੀ ਵਿਧੀ ਦੁਆਰਾ ਆਗ਼ਾਜ਼ ਤੇ ਮਹਿਸ਼ਰ ਜਿਸ ਨੂੰ ਅਸੀਂ ਕਿਆਮਤ ਕਹਿੰਦੇ ਹਾਂ, ਦਰਸਾਈ ਜਾ ਸਕਦੀ ਹੈ। ਇੰਜ ਹੀ ਪ੍ਰਭੂ ਬੇਅੰਤ ਹੈ, ਆਦਿ ਅੰਤ ਤੋਂ ਰਹਿਤ ਹੈ। ਮਗਰ ਇਹ ਖ਼ਿਆਲ ਰਹਿਣਾ ਚਾਹੀਦਾ ਹੈ ਕਿ ਕਾਇਨਾਤ ਦੀ ਕੁਦਰਤ ਤੇ ਬ੍ਰਹਿਮੰਡ ਬਨਾਉਣ ਵਾਲਾ ਜ਼ਰੂਰ ਕੋਈ ਨਾ ਕੋਈ ਲਾ-ਮਹਿਦੂਦ, ਬੇ-ਮਿਸਾਲ, ਬੇ-ਨਜ਼ੀਰ, ਵਾਹਿਦ, ਲਾਸਾਨੀ ਤੇ ਅਨੂਪ ਹੋਵੇਗਾ। ਇਸ ਲਈ ਉਸ ਦੀ ਹੋਂਦ ਨੂੰ ਜ਼ੀਰੋ 'ਤੇ ਹੀ ਖ਼ਤਮ ਨਹੀਂ ਕੀਤਾ, ਸਗੋਂ ਉਸ ਦੀ ਬਹਿਰੇ-ਕਰਮ ਅਮੁੱਕ ਤਾਕਤ ਨੂੰ ਜ਼ੀਰੋ ਦੇ ਸੱਜੇ ਪਾਸੇ ਇਕ ਲਕੀਰ ਖਿੱਚ "੧" ਏਕਾ ਬਣਾ ਸੰਸਾਰ ਭਰ ਦੇ ਵਿਗਿਆਨਕ, ਫ਼ਿਲਾਸਫ਼ਰ, ਮਾਥੌਲੋਜੀਅਨ, ਜੀਉਮੈਟੇਰੀਅਨ ਨੂੰ ਇਹ ਦਰਸਾ ਦਿੱਤਾ ਕਿ ਪ੍ਰਭੂ ਪਰਮਾਤਮਾ ਇਬਤਦਾ ਤੇ ਇੰਤਹਾ ਦੀ ਜ਼ੀਰੋ ਥੀਊਰੀ ਤੋਂ ਭੀ ਬਾਹਰ ਹੈ, ਉਸ 'ਤੇ ਕਿਸੇ ਕਿਸਮ ਦਾ ਬੰਧਨ ਨਹੀਂ, ਉਹ ਸੰਸਾਰ ਦੀ ਹਰ ਕਿਸਮ ਦੀ ਜਕੜ ਤੋਂ ਬਾਹਰ ਹੈ, ਤੱਕਣ ਦੀ ਸ਼ਕਤੀ ਰੱਖਦਾ ਹੈ ਅਤੇ ਉਹ 'ਦੁਕਾਲੰ ਪ੍ਰਣਾਸੀ' ਹੈ, 'ਦਿਆਲੰ ਸਰੂਪੇ' ਹੈ। ਇਹ ਸੀ ਬਾਬੇ ਜੀ ਦੀ ਵਿਸ਼ਾਲਤਾ ਭਰਪੂਰ ਵਿਸ਼ੇਸ਼ਤਾ, ਜਿਸ ਦਾ ਅਸੀਂ ਜ਼ਿਕਰ ਕਰ ਆਏ ਹਾਂ। ਅਸੀਂ ਹੁਣ ਪਾਠਕ ਸੱਜਣਾਂ ਲਈ ਉਦਾਹਰਣ ਪੇਸ਼ ਕਰਦੇ ਹਾਂ ਤਾਕਿ ਸ਼ੀਰਾਜ਼ੀ ਫਿਆਜ਼ੁੱਲ ਕਰੀਮ ਬਾਬੇ ਜੀ ਦੀ ਗੌਰਵਤਾ ਦਾ ਅੰਦਾਜ਼ਾ ਅਸੀਂ ਠੀਕ ਅਨੁਭਵ ਕਰ ਸਕੀਏ। ਇਹ ਤੱਕੋ ਨਾ। ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਓਅਮ ਸ਼ਬਦ ਰੱਬ ਦੀ ਉਸਤਤੀ ਵਾਸਤੇ ਗੀਤਾ ਵਿਚ ਉਲੀਕਿਆ ਸੀ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕਿੰਨੇ ਓਅਮ ਹਨ, ਕਿੰਨੇ ਰੱਬ ਹਨ, ਕਿੰਨੇ ਕੁ ਪ੍ਰਭੂ ਹੋ ਸਕਦੇ ਹਨ, ਇਸ ਦਾ ਅੰਦਾਜ਼ਾ ਕਰਨਾ ਕਠਿਨ ਹੈ। ਜੇ ਓਅਮ ਸ਼ਬਦ ਤੋਂ ਪਹਿਲੇ ਏਕਾ ਲਾ ਦਿਓ ਤਾਂ ਇਕ ਰੱਬ ਹੋ ਗਿਆ, ਜੇ ਦੋ ਨੰਬਰ ਲਾ ਦਿਓ ਤਾਂ ਦੋ ਪ੍ਰਭੂ ਹੋ ਗਏ। ਗਰਜ਼ੇ ਕਿ ਜਿੰਨੇ ਨੰਬਰ ਵਧਦੇ ਜਾਣਗੇ ਉਤਨੇ ਹੀ ਰੱਬ ਹੋ ਜਾਣਗੇ। ਇਹੀ ਇਕ ਅਧੂਰਾ ਕਾਰਨ ਸੀ ਕਿ ਗੀਤਾ ਜਿਹੀ ਪਵਿੱਤਰ ਸ਼ਬਦਾਂ ਦਾ ਖ਼ਜ਼ਾਨਾ ਸੰਸਥਾ ਦੇ ਬਾਵਜੂਦ ਭੀ ਹਿੰਦੂ-ਧਰਮ ਅੰਦਰ ਕਈ-ਇਕ ਕਿਸਮ ਦੇ ਰੱਬ ਨਾਜ਼ਿਲ ਹੋ ਗਏ। ਦੇਵੀ ਦੇਵਤੇ ਸਮਾਜ ਵਿਚ ਦਾਖ਼ਲ ਹੋ ਗਏ। ਗੀਤਾ ਨੂੰ ਮੰਨਣ ਵਾਲੀ ਮਨੁੱਖ ਸਮਾਜ ਨੇ ਹਰ ਪ੍ਰਭਾਵਸ਼ਾਲੀ ਤਾਕਤ ਨੂੰ ਰੱਬ ਮੰਨਣਾ ਆਰੰਭ ਦਿੱਤਾ। ਕਿਸੇ ਸ਼ੇਸ਼ਨਾਗ ਦੀ ਪੂਜਾ ਕਰ ਮਨ ਨੂੰ ਤਸੱਲੀ ਦੇਣ ਦੇ ਸਾਧਨ ਆਰੰਭੇ, ਕਿਤੇ ਚੰਦਰਮਾ, ਸੂਰਜ, ਮੌਸਮਾਂ ਦੇ ਫਲਾਂ ਨੂੰ ਪਰਮਾਤਮਾ ਦੀ ਤੁਲਤਾ ਦੇਣੀ ਸ਼ੁਰੂ ਕਰ ਦਿੱਤੀ। ਦੁਆਪਰ ਤੋਂ ਲੈ ਕੇ ਇਕ ਅਜਿਹਾ ਵਹਿਮ ਮਨੁੱਖ ਸਮਾਜ ਵਿਚ ਆ ਦਾਖ਼ਲ ਹੋਇਆ, ਜਿਸ ਵਹਿਮ ਤੇ ਸ਼ੱਕ ਨੂੰ ਕੱਢਣ ਲਈ ਪੁਰਾਣੇ ਰਿਸ਼ੀ ਮੁਨੀਆਂ ਤੇ ਮਹਾਤਮਾ ਬੁੱਧ ਜੀ ਨੇ ਉਮਰਾਂ ਗਾਲ ਦਿੱਤੀਆਂ ਅਤੇ ਮੌਜੂਦਾ ਜ਼ਮਾਨੇ ਅੰਦਰ ਸਵਾਮੀ ਵਿਵੇਕਾਨੰਦ, ਸੁਤੰਤਰਤਾ ਨੰਦ, ਸ਼ਿਵਾ ਨੰਦਾ

ਜੀ ਵਰਗੀਆਂ ਹਸਤੀਆਂ ਨੂੰ ਭੀ ਉਮਰਾਂ ਗਾਲਣੀਆਂ ਪਈਆਂ, ਸਿਰਫ਼ ਇਕ ਛੋਟੀ ਜਿਹੀ ਭੁੱਲ ਦੇ ਕਾਰਨ ਹਜ਼ਾਰਾਂ ਪੁਸਤਕਾਂ ਲਿਖ ਸਮਾਜ ਸਾਹਮਣੇ ਰੱਖੀਆਂ ਅਤੇ ਅਣਗਿਣਤ ਦੇਸ਼ਾਂ ਅੰਦਰ ਬੇ-ਹਿਸਾਬ ਲੈਕਚਰਾਂ ਦੀ ਤੌਗਿਆਨੀ ਭੀ ਪੈਦਾ ਕੀਤੀ; ਪਰੰਤੂ, ਹਜ਼ਾਰਹਾ ਸਾਲ ਤੋਂ ਪਿਆ ਹੋਇਆ ਸ਼ੱਕ ਅਤੇ ਧਰਮ ਦਾ ਅਪਾਹਜ-ਪਨ ਹੁਣ ਤਕ ਦੂਰ ਨਹੀਂ ਹੋ ਸਕਿਆ ਅਤੇ ਨਾ ਹੀ ਆਉਣ ਵਾਲੇ ਸਮੇਂ ਵਿਚ ਕਿਸੇ ਕਿਸਮ ਦੀ ਗੁੰਜਾਇਸ਼ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਉਪਰ ਲਿਖੀ ਵਿਚਾਰ ਇਕ ਅਜਿਹੀ ਸਪਸ਼ਟਤਾ ਨੂੰ ਪੇਸ਼ ਕਰਦੀ ਹੈ ਜਿਸ ਤੋਂ ਅਸੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦੂਰ- ਅੰਦੇਸ਼ੀ ਤੇ ਦਿਬਜ-ਦ੍ਰਿਸ਼ਟੀ ਦਾ ਸੁਖੈਨ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਮਹਾਰਾਜ ਜੀ ਨੇ ਪ੍ਰਭੂ ਦੀ ਹੋਂਦ ਨੂੰ ਪ੍ਰਗਟਾਉਣ ਵਾਸਤੇ ਕਿੰਨਾ ਬੇ-ਮਿਸਾਲ ਮਨੁੱਖ ਮਾਤਰ 'ਤੇ ਅਹਿਸਾਨ ਕੀਤਾ ਹੈ। ਇਲਾਵਾ ਇਸ ਦੇ ਆਪ ਜੀ ਨੇ ਇਕ ਅਜਿਹੇ ਸੁਤੰਤਰ ਧਰਮ ਦੀ ਨੀਂਹ ਰੱਖਣੀ ਸੀ ਤਾਂਕਿ ਮਨੁੱਖ ਸਮਾਜ ਯੁੱਗਾਂ ਭਰ ਦੇ ਪਏ ਹੋਏ ਟਪਲਿਆਂ ਦਾ ਸ਼ਿਕਾਰ ਨਾ ਹੋ ਜਾਏ। ਇਸ ਲਈ ਬਣਨ ਵਾਲੇ ਧਰਮ ਨੂੰ ਇਹ ਸਮਝਾਉਣਾ ਅਤਿ ਜ਼ਰੂਰੀ ਸੀ ਕਿ ਸ੍ਰਿਸ਼ਟੀ ਦਾ ਰਚਨਹਾਰ ਇਕ ਹੈ। ਇਹੀ ਵਜ੍ਹਾ ਸੀ ਕਿ ਆਪ ਜੀ ਨੇ ਗਿਣਤੀ ਵਿਚੋਂ ਭੀ ਪਹਿਲਾ ਅੱਖਰ ਲੈ ਅਤੇ ਬੋਲੀ ਵਿਚੋਂ ਭੀ ਅੱਵਲ ਅੱਖਰ ਲੈ ਆਪ ਜੀ ਨੇ ਇਕ ਓਅੰਕਾਰ "੧ਓ" ਲਿਖ ਅਨੰਤ ਗੁਣਾਂ ਦੇ ਦਾਤੇ ਨੂੰ ਸ਼ਰਧਾਂਜਲੀ ਪੇਸ਼ ਕੀਤੀ ਤੇ ਸਨਮਾਨਿਆ। ਹੁਣ ਅਸੀਂ ਊੜੇ ਅਕਸ਼ਰ ਦੀ ਬਣਾਵਟ ਦਾ ਜ਼ਿਕਰ ਪਾਠਕ ਜਨਾਂ ਦੀ ਸੇਵਾ ਵਿਚ ਪੇਸ਼ ਕਰਨ ਦਾ ਉਪਰਾਲਾ ਕਰਦੇ ਹਾਂ।

ਮਿਸਾਲ ਦੇ ਤੌਰ 'ਤੇ ਸੰਸਾਰ ਭਰ ਦੀ ਹਰ ਸ਼ੈ ਦੀ ਕੋਈ ਨਾ ਕੋਈ ਬਣਾਵਟ ਹੁੰਦੀ ਹੈ, ਉਸ ਦਾ ਕੋਈ ਨਾ ਕੋਈ ਸਿੰਬਲ ਹੁੰਦਾ ਹੈ, ਨਮੂਨਾ ਯਾ ਨਿਸ਼ਾਨ ਹੈ, ਹਰ ਚੀਜ਼ ਦਾ ਕੋਈ ਨਾ ਕੋਈ ਚਿੰਨ੍ਹ ਹੈ, ਕੋਈ ਨਾ ਕੋਈ ਮੁਕਾਬਲਾ ਹੁੰਦਾ ਹੈ, ਸ਼ਕਲ ਹੁੰਦੀ ਹੈ, ਚਿੱਤਰ ਹੁੰਦਾ ਹੈ, ਜਿਸ ਤੋਂ ਮਨੁੱਖ ਗਿਆਨ ਹਾਸਿਲ ਕਰਦਾ ਹੈ ਅਤੇ ਆਪਣੀ ਵਾਕਫ਼ੀਅਤ ਅਤੇ ਯਾਦਦਾਸ਼ਤ ਵਿਚ ਉੱਨਤੀ ਕਰਦਾ ਦਿਸ ਆਉਂਦਾ ਹੈ। ਕਿਸੇ ਭੀ ਅਨਜਾਣ ਤੋਂ ਅਨਜਾਣ ਪੁਰਸ਼ ਨੂੰ ਇਹ ਪੁੱਛੀਏ ਕਿ "ਔਰਤ ਕਿਸ ਨੂੰ ਆਖਦੇ ਹਨ ?" ਤਾਂ ਫ਼ੌਰਨ ਹੀ ਉੱਤਰ ਵਿਚ ਔਰਤ ਦੇ ਚਿੰਨ੍ਹ ਦਰਸਾ ਯਾ ਆਦਮੀ ਨਾਲ ਉਸ ਦਾ ਵੱਖਰਾ-ਪਨ ਪੇਸ਼ ਕਰ ਉੱਤਰ ਵਿਚ, ਜਵਾਬ ਵਿਚ ਔਰਤ ਦੀ ਹੋਂਦ ਦਾ ਗਿਆਨ ਪੇਸ਼ ਕਰ ਦੇਵੇਗਾ। ਇਹੀ ਵਿਧੀ ਦਰੱਖ਼ਤਾਂ ਵਿਚ ਕੰਮ ਕਰ ਰਹੀ ਹੈ, ਪਸ਼ੂ, ਪੰਛੀ ਤੇ ਧਰਤੀ ਦੀਆਂ ਅਣਗਿਣਤ ਆਤਮਾਵਾਂ ਚਾਹੇ ਉਹ ਕਿਸੇ ਭੀ ਰੂਪ ਵਿਚ ਹਨ, ਉਨ੍ਹਾਂ ਦੀ ਜਾਣ-ਪਛਾਣ ਲਈ ਉਨ੍ਹਾਂ ਦੇ ਲੱਛਣ ਦੱਸ, ਉਨ੍ਹਾਂ ਦੇ ਬਣਾਵਟ ਵਾਸਤੇ ਅਲੰਕਾਰ ਮੌਜੂਦ ਕੀਤੇ ਜਾਂਦੇ ਹਨ।

ਜਿਵੇਂ ਪਸ਼ੂ, ਪੰਛੀਆਂ, ਦਰੱਖ਼ਤਾਂ, ਧਰਤੀ ਦੇ ਅੰਦਰ ਵਾਸੀਆਂ ਦੀ ਪਹਿਚਾਨ ਆਪਣੇ ਵੱਖਰ-ਵੱਖਰੇ ਚਿੰਨ੍ਹ ਤੋਂ ਹੀ ਹੋ ਸਕਦੀ ਹੈ, ਇੰਜ ਹੀ ਬੋਲੀਆਂ ਦੀ ਲਿੱਪੀ, ਉਨ੍ਹਾਂ ਦੇ ਅੱਖਰਾਂ ਦੀ ਜਾਣ-ਪਛਾਣ ਭੀ ਅਕਸ਼ਰਾਂ ਦੇ ਨਿਸ਼ਾਨ, ਚਿੰਨ੍ਹ ਤੇ ਚਿੱਤਰ ਤੋਂ ਹੀ ਜਾਣੀ ਜਾ ਸਕਦੀ ਹੈ ਅਤੇ ਬੋਲੀਆਂ ਦੇ ਸਿੰਬਲ ਅਤੇ ਬਨਾਵਟ ਜਾਣਨ ਤੋਂ ਹੀ ਮਨੁੱਖ ਲਾਭ ਉਠਾਉਂਦਾ ਹੈ। ਕਈ ਵਾਰੀ ਜਦੋਂ ਸਾਨੂੰ ਸ਼ਬਦ ਯਾਨਿ ਅਕਸ਼ਰ ਦੇ ਚਿੰਨ੍ਹ, ਚਿਤਰ ਭੁੱਲ ਜਾਂਦੇ ਹਨ ਤਾਂ ਸ਼ਬਦ ਦੇ ਜੋੜਨ ਅੰਦਰ ਭੁਲੇਖਾ ਪੈ ਜਾਣਾ ਕੋਈ ਵਡੇਰੀ ਗੱਲ ਨਹੀਂ। ਬਹੁਤ ਵਾਰੀ ਤੇ ਅਕਸ਼ਰ ਕਈ ਵਾਰੀ ਇਕ ਦੂਸਰੇ ਨੂੰ ਅਸੀਂ ਆਖ ਦਿੰਦੇ ਹਾਂ ਕਿ ਫਲਾਣੇ ਬੰਦੇ ਦੇ ਸਪੈਲਿੰਗ ਠੀਕ ਨਹੀਂ ਹਨ, ਹੀਜ਼ੇ ਗ਼ਲਤ ਹਨ, ਯਾ ਸ਼ਬਦਾਂ ਦੇ ਜੋੜ ਗ਼ਲਤ ਹਨ। ਇਸ ਤੋਂ ਇਹ ਸਾਫ਼ ਜ਼ਾਹਿਰ ਹੁੰਦਾ ਹੈ ਕਿ ਹਰ ਅੱਖਰ ਦੀ ਆਪਣੀ ਸ਼ਖ਼ਸੀਅਤ ਹੈ, ਉਸ ਦੇ ਆਪਣੇ ਲੱਛਣ ਹਨ, ਆਪਣੇ ਨਿਸ਼ਾਨ ਤੇ ਆਪਣੀ ਸ਼ਕਲ ਹੈ, ਆਪਣਾ ਰੁਖ ਤੇ ਆਪਣੀ ਆਵਾਜ਼ ਹੈ, ਆਪਣੀ ਹੋਂਦ ਤੇ ਆਪਣੀ ਅਨੂਪਤਾ ਹੈ, ਆਪਣੀ ਸਦਾਕਤ ਤੇ ਆਪਣਾ ਵੱਖਰਾ-ਪਨ ਹੈ, ਆਪਣੀ ਸੁੰਦਰਤਾ ਤੇ ਉਸ ਦਾ ਆਪਣਾ ਫਰੇਬ ਹੈ, ਆਪਣਾ ਉਸ ਦਾ ਪ੍ਰਗਟਾਵਾ ਤੇ ਆਪਣਾ ਉਸ ਦਾ ਪ੍ਰਭਾਵ ਭੀ ਹੋਣਾ ਜ਼ਰੂਰੀ ਹੈ। ਉਸ ਦੀ ਆਪਣੀ ਅਕਸਰੱਈਅਤ ਤੇ ਆਪਣਾ ਅਸਰ ਹੈ। ਜਦੋਂ ਇਸ ਖ਼ਿਆਲ ਨਾਲ ਅਸੀਂ ਸੰਤੁਸ਼ਟ ਹੋ ਜਾਂਦੇ ਹਾਂ ਤਾਂ ਸੁਖੈਨ ਹੀ ਬੋਲੀ ਦੀ ਪੂਰਨਤਾ ਅਤੇ ਉਸ ਦੇ ਸਿੰਬੋਲੀਕਲ ਪ੍ਰਭਾਵ ਸਮਝਣ ਵਿਚ ਕਦੇ ਭੀ ਟਪਲਾ ਨਹੀਂ ਖਾ ਸਕਦੇ।

ਹੁਣ ਅਸੀਂ ਪਾਠਕ-ਜਨਾਂ ਦਾ ਸ਼ੁਭ ਖ਼ਿਆਲ ਪੰਜਾਬੀ ਬੋਲੀ ਦੀ ਲਿੱਪੀ ਵਲ ਤੇ ਉਸ ਦੇ ਪਹਿਲੇ ਅੱਖਰ ਦੇ ਸਿੰਬਲ-ਇਜ਼ਮ ਯਾਨਿ ਉਸ ਦੀ ਸ਼ਕਲੋ-ਸ਼ਭਾ, ਨਿਸ਼ਾਨ, ਚਿਤਰ ਤੇ ਬਣਾਵਟ ਵਲ ਧਿਆਨ ਲੈ ਜਾਂਦੇ ਹਾਂ। ਜਦੋਂ ਅਸੀਂ ਕਿਸੇ ਪਹਾੜ ਦੀ ਚੋਟੀ 'ਤੇ ਖੜੇ ਹੁੰਦੇ ਹਾਂ ਤਾਂ ਅਕਾਸ਼ ਸਾਨੂੰ ਬਹੁਤ ਵਡੇਰਾ ਲੱਗਦਾ ਹੈ। ਵਡੇਰਾ ਕਹਿਣ ਨਾਲ ਵੀ ਕੁਝ ਤਸੱਲੀ ਨਹੀਂ ਜਾਪਦੀ, ਇੰਜ ਕਹਿ ਦੇਣਾ ਮੁਨਾਸਿਬ ਹੋਵੇਗਾ ਕਿ ਆਕਾਸ਼ ਲਾ-ਮਹਿਦੂਦ ਅਤੇ ਉਸ ਦਾ ਵਿਕਾਸ ਅਮੁੱਕ ਦਿਸ ਆਉਂਦਾ ਹੈ ਅਤੇ ਜੇ ਯਕਦਮ ਦੂਸਰੇ ਪਾਸੇ ਪਹਾੜ ਦੇ ਪੈਰਾਂ ਵਲ ਯਾਨਿ ਖੱਡ ਵਲ ਤੱਕੀਏ, ਤਾਂ ਜਿਸ ਖੱਡ ਰਾਹੀਂ ਚੜ੍ਹ ਕੇ ਆਏ ਸਾਂ, ਉਹ ਬੜੀ ਛੋਟੀ, ਡੂੰਘੀ ਤੇ ਗਹਿਰੀ ਜਾਪਦੀ ਹੈ ਚੂੰਕਿ ਵੇਖਣ ਸ਼ਕਤੀ ਦੀ ਦੌੜ ਹੀ ਇੰਜ ਕਰ ਕੇ ਕਰਤੇ ਨੇ ਬਖ਼ਸ਼ਸ਼ ਕੀਤੀ ਹੈ। ਐਸਾ ਕਿਉਂ ਹੈ ? ਕਿਉਂਕਿ ਅਕਾਸ਼ ਵਲ ਤੱਕਣ ਲੱਗਿਆਂ ਨਜ਼ਰ ਨੂੰ ਕਿਸੇ ਕਿਸਮ ਦੇ ਅੜਚਣ ਤੇ ਭੀ ਔਖਿਆਈ ਦਾ ਸਾਹਮਣਾ ਨਹੀਂ ਕਰਨਾ ਪੈਂਦਾ; ਪਰੰਤੂ, ਪਹਾੜ ਦੇ ਇਬਤਦਾ ਹਿੱਸੇ ਨੂੰ ਯਾਨਿ ਉਸ ਦੇ ਪੈਰਾਂ ਨੂੰ ਵੇਖਣ ਲਈ ਪਰਬਤ ਦੀ ਉੱਚਾਨ, ਨੀਚਾਨ 'ਤੇ ਕਈ ਕਿਸਮ ਦੇ ਟੇਢੇ ਹਿੱਸਿਆਂ ਵਿਚੋਂ ਨਜ਼ਰ ਨੂੰ ਗੁਜ਼ਾਰਨਾ ਪੈਂਦਾ ਹੈ ਅਤੇ ਨਜ਼ਰ ਦਾ ਕੰਮ ਹੈ ਕਿ ਹੇਠਾਂ ਨੂੰ ਦੇਖਣ ਲਈ ਉਸ ਦਾ ਬੱਝਵਾਂ ਆਕਾਰ ਬਣ ਜਾਂਦਾ ਹੈ। ਜਦੋਂ ਇਸ ਗੱਲ ਨੂੰ ਅਸੀਂ ਪ੍ਰਤੀਤ ਕਰ ਲੈਂਦੇ ਹਾਂ ਤਾਂ ਸਾਨੂੰ ਅਗਲੀ ਵਿਚਾਰ ਸਮਝਣ ਵਿਚ ਟਪਲਾ ਨਹੀਂ ਲੱਗੇਗਾ। ਇਹ ਉਦਾਹਰਣ ਤੇ ਮਿਸਾਲ ਇਸ ਲਈ ਆਪ ਜੀ ਦੀ ਨਜ਼ਰਸਾਨੀ ਲਈ ਪੇਸ਼ ਕਰ ਰਹੇ ਹਾਂ ਤਾਂਕਿ "ੳ"—ਊੜੇ ਅਕਸ਼ਰ ਦੇ ਚਿੰਨ੍ਹ ਤੇ ਇਸ ਦੀ ਫ਼ਿਲਾਸਫ਼ੀ ਨੂੰ ਚੰਗੀ ਤਰ੍ਹਾਂ ਸਮਝ ਸਕੀਏ।

ਜੇ ਅਸੀਂ ਊੜੇ ਅੱਖਰ ਨੂੰ ਤਿੰਨ ਹਿੱਸਿਆਂ ਵਿਚ ਤਕਸੀਮ ਕਰ ਲਈਏ ਤਾਂ ਇਸ ਦੀ ਬਣਾਵਟ ਵਿਚ ਜੋ ਫ਼ਲਸਫ਼ਾ ਯੂਨੀਵਰਸਿਟੀ ਦਾ ਛਪਿਆ ਹੋਇਆ ਹੈ, ਉਸ ਦਾ ਗਿਆਨ ਸਮਝਣ ਵਿਚ ਸਾਨੂੰ ਅਤਿਅੰਤ ਖ਼ੁਸ਼ੀ ਪ੍ਰਾਪਤ ਹੋਵੇਗੀ ਅਤੇ ਇਹ ਗਿਆਨ ਨਿਹਾਇਤ ਆਲਮਗੀਰ ਅਤੇ ਮਿਹਰਬਾਨ ਅਤੇ ਅਲੌਕਿਕ ਆਦਰਸ਼ ਵਲ ਦਿਲਚਸਪੀ ਪੇਸ਼ ਕਰਦਾ ਹੈ। ਲਉ ਹੁਣ ਅਸੀਂ ਇਸ ਵਲ ਆਪ ਜੀ ਦੀ ਲਾਸਾਨੀ ਨਜ਼ਰਸਾਨੀ ਦੀ ਮੰਗ ਕਰਦੇ ਹਾਂ। ਇਹ ਲਫ਼ਜ਼ ਇੰਜ ਕਰ ਕੇ ਆਪਣੀ ਅਕੀਦਤ ਆਪ ਹੀ ਰੱਖਦਾ ਹੈ, ਪੇਸ਼-ਏ-ਨਜ਼ਰ ਹੈ :

ਇਹ ਤੱਕੋ ਨਾ, ਨੰਬਰ ਇਕ ਦਾ ਆਕਾਰ ਨੰਬਰ ੨ ਨਾਲੋਂ ਵੱਡਾ ਹੈ ਅਤੇ ਨੰਬਰ ਦੋ, ਤਿੰਨ ਨਾਲੋਂ ਵਡੇਰਾ ਹੈ। ਜੇ ਅਸੀਂ ਧਰਤੀ ਨੂੰ ਯਾਨਿ
ੳ —੧ ਵਿਸ਼ਵ-ਵਿਆਪੀ ਸੰਸਾਰ ਨੂੰ ਤਿੰਨ ਹਿੱਸਿਆਂ ਵਿਚ ਤਕਸੀਮ ਕਰ ਦੇਈਏ ਤਾਂ ਜਿਸ ਧਰਤੀ 'ਤੇ ਅਸੀਂ ਨਿਵਾਸ ਕਰਦੇ ਹਾਂ, ਨੰਬਰ
—੨ ਦੋ ਇੰਤਖ਼ਾਬ ਵਿਚ ਆਉਂਦੀ ਹੈ, ਤਾਂ ਧਰਤੀ 'ਤੇ ਖੜੇ ਹੋ ਉਪਰ ਆਕਾਸ਼ ਨੰਬਰ ੧ ਵਡੇਰਾ ਪ੍ਰਤੀਤ ਹੋ ਰਿਹਾ ਹੈ ਤੇ ਜੇ ਧਰਤੀ
—੩ 'ਤੇ ਖਲੋ ਪਾਤਾਲ ਦੀ ਨੀਵਾਨ ਵਲ ਦੇਖੀਏ ਤਾਂ ਉਸ ਅੰਦਰ ਨੰਬਰ ੩ ਦੇ ਹਿੱਸੇ ਵਿਚ ਡੂੰਘਾਪਨ ਦਿਸ ਆਉਂਦਾ ਹੈ। ਇਹ ਦਰਸਾਉਂਦਾ
ਹੈ ਕਿ ਧਰਤੀ 'ਤੇ ਖੜੇ ਹੋ ਸਾਰਾ ਵਿਸ਼ਵ ਸੰਸਾਰ ਇਸ ਊੜੇ ਦੇ ਸਿੰਬਲ ਵਾਂਗ ਹੀ ਹੈ। ਫਿਆਜ਼ੀ, ਸ਼ਾਹੋਂ ਮੇਂ ਸ਼ਾਹ ਗੌਹਰ ਬਾਬੇ ਨਾਨਕ ਦੇਵ

ਜੀ ਨੇ ਜਿਸ ਸਮੇਂ ਆਪਣੀ ਦਿਬਜ-ਦ੍ਰਿਸ਼ਟੀ ਨਾਲ ਪੰਜਾਬੀ ਬੋਲੀ ਦੇ ਅੱਖਰ ਘੜੇ ਤੇ ਤਰਾਸ਼ੇ ਹੋਣਗੇ ਅਤੇ ਅੱਖਰਾਂ ਦੇ ਚਿੰਨ੍ਹਾਂ ਤੇ ਬਣਾਵਟ ਦਾ ਫ਼ਲਸਫ਼ਾ ਸੰਸਾਰ ਵਿਚ ਪੇਸ਼ ਕਰਨ ਸਮੇਂ ਆਉਣ ਵਾਲੀ ਸਾਇੰਟਿਫਿਕੇਟ ਥਿਊਰੀ ਨੂੰ ਭੀ ਦਿਲੋਂ ਭੁਲਾਇਆ ਨਹੀਂ ਤੇ ਨਾ ਹੀ ਨਜ਼ਰ ਅੰਦਾਜ਼ ਕੀਤਾ। ਇਸੇ ਹੀ ਫ਼ਲਸਫ਼ੇ ਨੂੰ ਮੁੱਖ ਰੱਖ ਕੇ ਬਹਿਰੇ-ਕਰਮ ਬਾਬਾ ਜੀ ਨੇ ਇਸ ਆਦੇਸ਼ ਨੂੰ ਮੁਖ਼ਾਤਿਬ ਰੱਖ ਜਦੋਂ ਆਪ ਜੀ ਦੀ ਨਿਆਜ਼ੁੱਲ-ਕਰਮ ਨੇ "ੴ" ਇਕ ਓਅੰਕਾਰ ਦੀ ਰਚਨਾ ਘੜੀ, ਜਿਹੜੀ ਕਿ ਮਨੁੱਖ ਨੂੰ ਇਹ ਇਸ਼ਾਰਾ ਕਰਦੀ ਹੈ ਕਿ ਧਰਤੀ ਅਤੇ ਪਾਤਾਲ ਅਣਗਿਣਤ ਹਨ ਅਤੇ ਜਿਸ ਧਰਤੀ 'ਤੇ ਐ ਮਨੁੱਖ! ਤੂੰ ਖੜਾ ਹੈਂ, ਇਸ ਨੂੰ ਹੀ ਸਾਰਾ ਸੰਸਾਰ ਨਾ ਮੰਨ ਬੈਠੀਂ, ਜੇ ਛੋਟਾ ਜਿਹਾ ਜੀਵ ਹੋਣ ਦੇ ਕਾਰਨ ਧਰਤੀ ਦੀ ਵਿਸ਼ਾਲ ਹਿੱਕ 'ਤੇ ਖਲੋ ਉਪਰ ਦਾ ਖਿਲਾਉ ਆਕਾਸ਼ ਦੀ ਬੁਲੰਦੀ ਤੇ ਉਸ ਦੀ ਅਨੰਤਤਾ ਨੂੰ ਤੱਕ ਸਕਦਾ ਹੈ ਕਿਉਂਕਿ ਉਪਰ ਦੇਖਣ ਵਿਚ ਦ੍ਰਿਸ਼ਟੀਕੋਨ ਨੂੰ ਨਾ ਤੇ ਕੋਈ ਰੁਕਾਵਟ ਪੈ ਸਕਦੀ ਹੈ ਤੇ ਨਾ ਹੀ ਅੜਚਣ ਦੀ ਸੰਭਾਵਨਾ ਹੈ, ਤਾਂ ਪਾਤਾਲ ਤੋਂ ਇਨਕਾਰ ਭੀ ਨਾ ਕਰੀਂ, ਭਾਵੇਂ ਉਹ ਦਿਸ ਨਹੀਂ ਆਉਂਦਾ ਕਿਉਂਕਿ ਇਸ ਵਿਸ਼ਾਲ ਧਰਤੀ 'ਤੇ ਤੇਰਾ ਕੱਦੋ ਨਮਾ, ਤੇਰੀ ਡੀਲ ਡੌਲ ਇੰਜ ਕਰ ਕੇ ਹੈ ਜਿਵੇਂ ਕਿਸੇ ਵਡੇਰੇ ਮਟਕੇ 'ਤੇ ਕੀੜੀ ਦੇ ਰੂਪ ਵਾਂਗ। ਇਸ ਲਈ ਪਾਤਾਲ ਨੂੰ ਦੇਖਣ ਲਈ ਧਰਤੀ ਦੀ ਛਾਤੀ 'ਚੋਂ ਬਾਹਰ ਹੋਣਾ ਪਵੇਗਾ, ਪਾਤਾਲ ਦੀ ਗਹਿਰਾਈ, ਡੂੰਘਾਈ ਤੇ ਉਸ ਦੇ ਅਨੰਤ ਗੁਣ ਜਾਣਨ ਵਾਸਤੇ, ਉਨ੍ਹਾਂ ਗੁਣਾਂ ਦੀ ਪ੍ਰਾਪਤੀ, ਗਿਆਨ ਤੇ ਆਤਮਕ ਦੀ ਅਨੁਭਵਤਾ ਨਾਲ ਹੀ ਹਾਸਿਲ ਹੋ ਸਕਦੀ ਹੈ। ਇਹੀ ਇਕ ਆਲਮਗੀਰ ਫ਼ਲਸਫ਼ਾ ਸੀ ਕਿ ਮਹਾਰਾਜ ਨੇ ਜਪੁਜੀ ਵਿਚ ਲੱਖ ਪਾਤਾਲਾਂ ਤੇ ਲੱਖ ਆਕਾਸ਼ਾਂ ਦਾ ਜ਼ਿਕਰ ਕੀਤਾ ਹੈ ਅਤੇ ਅੱਜ ਦੀ ਮੌਜੂਦਾ ਸਾਇੰਸ ਇਹ ਦੱਸਦੀ ਹੈ ਕਿ ਸਾਡੇ ਉਪਰ ਆਸ-ਪਾਸ ਅਤੇ ਇਸ ਧਰਤੀ ਦੇ ਥੱਲੇ ਬੇਅੰਤ ਗੈਲੇਕਸੀਜ਼ ਮੌਜੂਦ ਹਨ। ਕਈ ਕਿਸਮ ਦੀਆਂ ਧਰਤੀਆਂ ਦਾ ਉਪਰ ਥੱਲੇ ਆਸ-ਪਾਸ ਚਹੁੰ ਕੁੰਟਾਂ ਵਿਚ ਇਕੱਠ ਮੌਜੂਦ ਹੈ। ਅੱਗੇ ਚਲ ਕੇ ਬਾਬਾ ਜੀ ਨੇ ਇਕ ਓਅੰਕਾਰ ਦੀ ਵਿਆਖਿਆ ਨਿਹਾਇਤ ਖ਼ੂਬਸੂਰਤੀ ਨਾਲ ਸੰਸਾਰ ਦੇ ਸਾਹਮਣੇ ਅਨੂਪ ਤੇ ਵਿਗਿਆਨਕ ਢੰਗ ਨਾਲ ਰੱਖੀ ਹੈ। ਉਸ ਦਾ ਜ਼ਿਕਰ ਅਸੀਂ ਅਗਲੇ ਚੈਪਟਰ ਵਿਚ ਪੇਸ਼ ਕਰਦੇ ਹਾਂ।

ਇਕ ਓਅੰਕਾਰ ਦੀ ਬਣਾਵਟ ਵਿਚ ਹੀ ਕਰਨਹਾਰ ਬਾਬਾ ਜੀ ਦੀ ਆਲਮਗੀਰ ਤੇ ਅਟੁੱਟ ਵਿਸ਼ਾਲਤਾ ਦਾ ਜ਼ਿਕਰ ਅਸੀਂ ਉਪਰਲੇ ਅਧਿਆਇ ਵਿਚ ਕਰ ਆਏ ਹਾਂ। ਕਰਮ-ਨਿਵਾਜ਼ ਗੁਰੂ ਸਾਹਿਬ ਜੀ ਦੀ ਵਿਦਵਤਾ ਵਲ ਤੱਕ ਬਦੋਬਦੀ ਆਪ ਜੀ ਦੇ ਮੁਬਾਰਕ ਕਦਮਾਂ ਉੱਤੇ ਸਿਜਦਾ ਕਰਨ ਨੂੰ ਮਨ ਦੀਆਂ ਤੀਬਰ ਇੱਛਾਵਾਂ ਮਨੁੱਖ ਨੂੰ ਪ੍ਰੇਰਦੀਆਂ ਹਨ ਅਤੇ ਇੰਜ ਭਾਸਦਾ ਹੈ, ਜਿਵੇਂ ਅਸੀਂ ਪ੍ਰਸੰਨਤਾ ਦੇ ਦਰਿਆਏ-ਰਹਿਮਤ ਵਿਚ ਮਸਤੀ ਪੂਰਵਕ ਗੋਤੇਜ਼ਨ ਹਾਂ। ਜ਼ਰਾ ਕੁ ਜੇ ਅਸੀਂ ਗ਼ੌਰ ਨਾਲ ਤੱਕੀਏ ਤਾਂ:

"ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥"

ਸਿੱਖ ਸਮਾਜ ਅੰਦਰ ਇਸ ਜਪੁਜੀ ਦੀ ਪਹਿਲੀ ਪਉੜੀ ਨੂੰ ਮੂਲ ਮੰਤਰ ਕਹਿ ਕੇ ਸਤਿਕਾਰਿਆ ਜਾਂਦਾ ਹੈ। ਅਸੀਂ ਹੁਣ ਇਸ ਮੰਤਰ ਦੇ ਕੁਝ ਕੁ ਵਿਚਾਰ ਪੇਸ਼ ਕਰਦੇ ਹਾਂ।

ਸੰਸਾਰ ਭਰ ਦੇ ਵਿਗਿਆਨਕ ਧਰਮ ਕਰਤੇ ਪ੍ਰਭੂ ਨੂੰ 'ਸਤਿ ਚਿਤੁ ਆਨੰਦ' ਆਖਦੇ ਹਨ। 'ਸਤਿ ਚਿਤੁ ਆਨੰਦ' ਤਿੰਨ ਸ਼ਬਦ ਹਨ ਮਗਰ ਮਹਾਰਾਜ ਨੇ ਬੀਜ ਮੰਤਰ ਲਿਖਣ ਸਮੇਂ ਅਫ਼ਜ਼ਲ ਤੇ ਆਲਮਗੀਰ ਪ੍ਰਭੂ-ਪਰਮਾਤਮਾ ਦੀ ਅਪਾਰਤਾ ਦੱਸੀ ਹੈ। ਮਿਸਾਲ ਦੇ ਤੌਰ 'ਤੇ ਜਿਵੇਂ ਇਕ ਬੋਹੜ ਦਾ ਬੀਜ ਜਿਸ ਦਾ ਆਕਾਰ ਖ਼ਸਖ਼ਾਸ ਯਾਂ ਰਾਈ ਦੇ ਦਾਣੇ ਜਿੰਨਾ ਹੁੰਦਾ ਹੈ; ਪਰੰਤੂ, ਇੰਨੇ ਵੱਡੇ ਬੋਹੜ ਦੀ ਹੋਂਦ ਉਸ ਛੋਟੇ ਜਿਹੇ ਬੀਜ ਵਿਚ ਛੁਪੀ ਹੋਈ ਹੁੰਦੀ ਹੈ। ਸਿਰਫ਼ ਬੋਹੜ ਦੀ ਹੋਂਦ ਹੀ ਨਹੀਂ, ਬਲਕਿ ਬੇਅੰਤ-ਲਾ ਤਾਦਾਦ, ਲਾ-ਮਹਿਦੂਦ, ਇੰਤਹਾ, ਆਗਾਧਿ ਤੇ ਅਣਗਿਣਤ ਬੋਹੜ ਪੈਦਾ ਕਰਨ ਦੀ ਸ਼ਕਤੀ ਹੁੰਦੀ ਹੈ ਅਤੇ ਬੇਅੰਤ ਬ੍ਰਿਛ ਅਜਿਹੇ ਉਪਜ ਸਕਦੇ ਹਨ। ਇੰਜ ਹੀ ਜੋ ਪ੍ਰਾਣੀ ਇਸ ਬੀਜ ਮੰਤਰ ਨੂੰ ਸਮਝ ਪੱਲੇ ਬੰਨ੍ਹ ਲਵੇਗਾ ਉਹੀ ਪ੍ਰਭੂ-ਪਰਮਾਤਮਾ ਦੀ ਅਨੰਤਤਾ ਨੂੰ ਅਨੁਭਵ ਕਰ ਸਕਦਾ ਹੈ।

ਪਾਠਕ-ਸੱਜਣਾਂ ਦਾ ਖ਼ਿਆਲ ਅਸੀਂ ਉਪਰ ਲਿਖੀ ਵਿਚਾਰ ਵਲ ਲੈ ਜਾਣਾ ਚਾਹੁੰਦੇ ਹਾਂ। ਜੇ ਅਸੀਂ ਪੀਰਾਨੇ-ਪੀਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਫ਼ਲਸਫ਼ੇ ਤੇ ਐਪਟ-ਅਟੈਨਸ਼ਨ ਯਾਨਿ ਨਾ ਟੁੱਟਣ ਵਾਲਾ ਧਿਆਨ ਪੇਸ਼ ਕਰੀਏ ਤਾਂ ਅਸੀਂ ਜ਼ਿੰਦਗੀ ਵਿਚ ਕਦੀ ਭੀ ਇਸ ਫ਼ਲਸਫ਼ੇ 'ਤੇ ਟਪਲਾ ਨਹੀਂ ਖਾ ਸਕਦੇ।

ਇਹ ਤੱਕੋ ਨਾ, "ੴ ਸਤਿਨਾਮੁ" ਸ਼ਬਦ ਦੇ ਜਦੋਂ ਅਸੀਂ ਚਿੱਤਰ ਨੂੰ ਗ਼ੌਰ ਨਾਲ ਤੱਕਦੇ ਹਾਂ ਤਾਂ ਓ ਅੰਗ ਦੇ ਉੱਤੇ ਜਿਹੜੀ ਕਾਰ ਹੈ, ਅੱਧੇ ਮੂਨ ਵਰਗੀ ਲਕੀਰ ਹੈ। ਉਹ ਸਤਿ-ਨਾਮੁ ਉੱਤੇ ਘਟਦੀ ਹੈ, ਖ਼ਤਮ ਹੁੰਦੀ ਦਿਸ ਆਉਂਦੀ ਹੈ ਅਤੇ ਇਹ ਲਾਈਨ ਇਸ ਗੱਲ ਦਾ ਪ੍ਰਗਟਾਵਾ ਪੇਸ਼ ਕਰਦੀ ਹੈ, ਇੰਡੀਕੇਟ ਕਰਦੀ ਹੈ ਕਿ ਪ੍ਰਭੂ ਪਰਮਾਤਮਾ ਦਾ ਨਾਮ ਸਤਿ ਹੈ, ਇੰਨਡਿਸਪੈਨਸਿਬਲ ਹੈ, ਇਮਮੈਕਿਉਲੇਟਿਡ ਹੈ, ਅਨੰਤ ਹੈ ਅਤੇ ਸਤਿ ਹੀ ਸਦੀਵੀ ਰਹਿਣ ਵਾਲੀ ਸ਼ਕਤੀ ਹੋ ਸਕਦੀ ਹੈ। ਸਤਿ ਚਿਤੁ ਆਨੰਦ ਦੀ ਸਿਥਰਤਾ ਉਸ ਵਿਚ ਪਾਈ ਜਾ ਸਕਦੀ ਹੈ। ਉਪਰਲੀ ਲਿਖੀ ਓਅੰਕਾਰ ਦੀ ਕਾਰ ਨੇ ਮਨੁੱਖ ਸਮਾਜ ਦੀ ਵਿਸ਼ਵਾਸਤੀ ਤੇ ਅਕੀਦਤ ਦੀ ਸਹੀ ਹੱਦ ਦਰਸਾਉਣ ਵਿਚ ਉੱਘਾ ਭਾਗ ਲਿਆ ਹੈ। ਇਕ ਪਰਮਾਤਮਾ ਦੇ ਸਤਿ ਹੋਣ ਨੂੰ ਨਿਰਭਰ ਕਰ ਦਿੱਤਾ ਹੈ ਅਤੇ ਹੋਰ ਦੇਵੀ ਦੇਵਤਿਆਂ 'ਤੇ ਯਕੀਨ ਨਾ ਲਿਆਉਣ ਦੀ ਬੰਦਿਸ਼ ਪਾ ਦਿੱਤੀ ਹੈ।

ਹੁਣ ਸਵਾਲ ਪੈਦਾ ਹੁੰਦਾ ਕਿ ਹੈ ਇਸ ਇਕ ਓਅੰਕਾਰ ਦਾ ਚਿਤਰ ਜਿਹੜਾ ਸਤਿਨਾਮੁ ਸ਼ਬਦ ਨੂੰ ਇੰਡੀਕੇਟ ਕਰਦਾ ਹੈ, ਉਸ ਕਾਰ ਦਾ ਸਿੰਬਲਇਜ਼ਮ, ਚਿਤਰ, ਨਿਸ਼ਾਨ ਕਿਥੋਂ ਪੈਦਾ ਹੋਇਆ? ਅਸੀਂ ਆਪ ਜੀ ਦੀ ਗਿਆਤ ਲਈ ਪਿਛੇ ਦੱਸ ਆਏ ਹਾਂ ਕਿ ਏਕੇ ਦੇ ਅੱਖਰ ਨੂੰ ਜਦੋਂ ਜ਼ੀਰੋ ਤੋਂ ਸ਼ੁਰੂ ਕਰ ਉਸ ਦੇ ਸੱਜੇ ਪਾਸੇ ਲਕੀਰ ਖਿੱਚ ਕੇ ਇਹ ਦਰਸਾਇਆ ਗਿਆ ਅਤੇ ਉਹ ਲਕੀਰ ਇਸ ਅਨੂਪ ਆਦਰਸ਼ ਦਾ ਪ੍ਰਗਟਾਵਾ ਕਰਦੀ ਹੈ ਕਿ ਪ੍ਰਭੂ ਪਰਮਾਤਮਾ "ਦੁਕਾਲੰ ਪ੍ਰਨਾਸੀ, ਦਿਆਲੰ ਸਰੂਪੇ" ਹੈ, ਤਾਂ ਅਵੱਸ਼ ਹੀ ਉਸ ਦੀ ਹੋਂਦ ਆਦਿ ਅੰਤ ਤੋਂ ਬਾਹਰ ਹੋਵੇਗੀ। ਇਹੀ ਕਾਰਨ ਸੀ ਕਿ ਮਾਲਕ ਨੂੰ ਕਰਤਾ ਪੁਰਖ ਜਾਣਦੇ ਹੋਏ ਬਹਿਰੇ-ਨਿਆਸ ਬਾਬਾ ਜੀ ਨੇ ਜ਼ੀਰੋ ਦੇ ਆਵਾਗੌਣ ਤੋਂ ਭੀ ਦਾਤਾਰ ਦੀ ਹੋਂਦ ਨੂੰ ਲਕੀਰ ਖਿੱਚ ਬਾਹਰ ਦਰਸਾਇਆ ਅਤੇ ਕਾਦਰੇ-ਮੁਤਲਿਕ ਨੂੰ ਸੰਸਾਰ ਦੇ ਮਾਲਕ ਹੋਣ ਦਾ ਮਾਨ ਸਮਝਾਉਣ ਵਿਚ ਗਿਣਤੀ ਦੇ ਅੱਖਰ ਵਿਚੋਂ ਹੀ ਸੰਸਾਰ ਵਿਚ ਮੰਨਿਆ ਪ੍ਰਮੰਨਿਆ ਆਲਮਗੀਰ ਫ਼ਲਸਫ਼ਾ ਪੇਸ਼ ਕੀਤਾ ਹੈ। ਅਕਾਲ ਮੂਰਤਿ ਹੀ ਸਦੀਵੀ ਮਾਲਕ ਹੋ ਸਕਦੀ ਹੈ, ਜੇ ਕਦੀ ਉਹ ਆਵਾਗੌਣ ਦੇ ਚੱਕਰ ਵਿਚ ਨਾ ਹੀ ਪਵੇ ਤਦ ਉਸ ਮਾਲਕ ਦੀ ਹੋਂਦ ਜ਼ਰੂਰੀ ਹੈ ਕਿ ਉਹ ਕਿਸੇ ਭੀ ਚੱਕਰ ਦੇ ਤਹਿਤ ਤੇ ਅਧੀਨ ਨਹੀਂ ਹੋਣੀ ਚਾਹੀਦੀ। ਇਹੀ ਇਕ ਅਟੱਲ ਕਾਰਨ ਸੀ ਕਿ ਗੁਰੂ ਸਾਹਿਬ ਜੀ ਨੇ ਪ੍ਰਭੂ ਨੂੰ ਹਾਜ਼ਿਰ ਨਾਜ਼ਿਰ ਤੇ ਸਦੀਵੀ ਹੋਣ ਦਾ ਨਿਸ਼ਚਾ ਦਿਵਾਉਣ ਵਾਸਤੇ ਜ਼ੀਰੋ ਦੇ ਚੱਕਰ ਤੋਂ ਲਕੀਰ ਖਿੱਚ ਯਾਨਿ ਕਾਰ ਬਣਾ ਕਰਤਾ ਪੁਰਖ, ਕਾਰਕੁੰਨ ਦੇ ਮਾਲਿਕ ਕਰਨੇਹਾਰ ਨੂੰ ਦਰਸਾ ਉਸ ਦਾ ਨਾਮ ਸਤਿਨਾਮੁ ਰੱਖ ਦਿੱਤਾ ਅਤੇ ਅਕਾਲ ਮੂਰਤਿ ਦੀ ਵਿਆਖਿਆ ਸਦੀਵੀ ਕਰਾਰ ਦੇ ਮਨੁੱਖ ਸਮਾਜ ਦੇ ਭਰੋਸੇ ਨੂੰ ਮੁੜ ਇਕ ਹੋਂਦ ਨਾਲ ਜੋੜ ਦਿੱਤਾ। ਇਹ ਸੀ ਅਟੁੱਟ,

ਅਮੁੱਲ, ਅਮੁੱਕ, ਅਨੂਪ ਤੇ ਲਾਸਾਨੀ ਪ੍ਰਮਾਣ, ਜਿਹੜਾ ਕਿ ਫਿਆ-ਜ਼ੁੱਲ-ਫਿਆਜ਼ ਬਾਬੇ ਨਾਨਕ ਜੀ ਨੇ ਸੰਸਾਰ ਦੇ ਵੇਦ ਸ਼ਾਸਤਰਾਂ, ਗਰੰਥਾਂ, ਅੰਜੀਲਾਂ ਅਤੇ ਉਪ ਰੂਹਾਨੀ ਪੁਸਤਕਾਂ ਨੂੰ ਆਪਣੀ ਸੁਘੜ ਕ੍ਰਿਪਾ ਦੁਆਰਾ ਆਦਰਸ਼ ਬਖ਼ਸ਼ਿਸ਼ ਕੀਤਾ।

ਅਸੀਂ ਹੁਣ ਇਕ ਅਗੰਮੀ ਰਾਜ਼ ਨੂੰ ਅਤੇ ਅਲਾਹੀ ਭੇਦ ਨੂੰ ਦਰਸ਼ਕਾਂ ਦੇ ਸਾਹਮਣੇ ਪੇਸ਼ ਕਰਦੇ ਹਾਂ ਕਿ ਜਿਵੇਂ ਜ਼ੀਰੋ ਸ਼ਬਦ ਤੋਂ ਇਕ ਲਕੀਰ ਖਿੱਚ ਪ੍ਰਭੂ ਪਰਮਾਤਮਾ ਨੂੰ ਜ਼ੀਰੋ ਬਣਾਉਣ ਦਾ ਭੀ ਮਾਲਕ ਤੇ ਆਕਾ ਦਰਸਾਇਆ ਹੈ ਅਤੇ ਜਦੋਂ ਉੜੇ ਦੇ ਸਿੰਬਲ, ਚਿੱਤਰ ਤੇ ਨਿਸ਼ਾਨ ਨੂੰ ਬ੍ਰਹਿਮੰਡ ਦਾ ਚਿਤਰ ਬਣਾ ਮਨੁੱਖ ਸਮਾਜ ਦੇ ਸਾਹਮਣੇ ਪੇਸ਼ ਕੀਤਾ ਤਾਂ ਉਸ ਸਮੇਂ ਭੀ ਗ਼ਰੀਬ-ਉਲ-ਨਿਵਾਜ਼ ਤੇ ਰਹਿਮਤ-ਉਲ-ਸਨਾ ਬਾਬਾ ਜੀ ਨੇ ਪਰਮਾਤਮਾ ਨੂੰ ਅਬਿਨਾਸ਼ੀ ਦਰਸਾਉਣ ਵਾਸਤੇ ਉਸ ਬ੍ਰਹਿਮੰਡ ਦੇ ਰਚਤਾ ਨੂੰ ਫਿਰ ਭੀ ਕਰਤਾ ਪੁਰਖ ਬੜੀ ਖ਼ੂਬਸੂਰਤੀ ਨਾਲ ਦਰਸਾਇਆ ਅਤੇ ਉੜੇ ਲਫ਼ਜ਼ ਦਾ ਮੂੰਹ ਖੁੱਲ੍ਹਾ ਰੱਖ ਕਾਰ ਖਿੱਚ ਕੇ ਸਤਿਨਾਮੁ ਸ਼ਬਦ 'ਤੇ ਪੂਰਨ ਕਰਦਿਆਂ ਹੋਇਆਂ ਸੰਸਾਰ ਨੂੰ ਬੇ-ਨਜ਼ੀਰ ਗਿਆਨ ਪੇਸ਼ ਕੀਤਾ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਇਕ ਓਅੰਕਾਰ ਦੀ ਲਕੀਰ ਕਿਥੋਂ ਆਈ? ਜੇ ਅਸੀਂ ਜ਼ਰਾ ਕੁ ਗ਼ੌਰ ਕਰ ਕੇ ਤੱਕੀਏ ਤਾਂ ਇਹ ਉਹੀ ਲਕੀਰ ਹੈ, ਜਿਹੜੀ ਗਿਣਤੀ ਦੇ ਅੱਖਰ ਜ਼ੀਰੋ ਤੋਂ ਸ਼ੁਰੂ ਕਰ ਪ੍ਰਭੂ ਦੀ ਹਸਤੀ ਨੂੰ ਪਾਰਬ੍ਰਹਮ ਦਰਸਾਉਂਦੀ ਹੈ। ਉਹੀ ਲਕੀਰ ਚੁੱਕ ਇਕ ਓਅੰਕਾਰ ਨੂੰ ਪੇਸ਼ ਕਰ ਇਸ ਗੱਲ ਦਾ ਪ੍ਰਗਟਾਵਾ ਕੀਤਾ ਹੈ ਕਿ ਜੇ ਪਰੀਪੂਰਣ ਪਰਮਾਤਮਾ ਗਿਣਤੀ ਦੀਆਂ ਹੱਦਾਂ ਵਿਚ ਨਹੀਂ ਤਾਂ ਉਹ ਸ਼ਬਦਾਂ ਦੇ ਭੀ ਅਧੀਨ ਨਹੀਂ ਹੋ ਸਕਦਾ। ਢੁਕਦੀ ਗੱਲ ਇਹ ਹੈ ਕਿ ਨਾ ਉਸ ਦੀ ਹੋਂਦ ਗਿਣਤੀ ਦੇ ਅਧੀਨ ਹੈ ਅਤੇ ਨਾ ਹੀ ਸ਼ਬਦਾਂ ਦੀ ਮੁਹਤਾਜ ਹੋ ਸਕਦੀ ਹੈ।

ਆਉ ਜ਼ਰਾ ਮੂਲ ਮੰਤਰ ਤੇ ਬੀਜ ਮੰਤਰ ਵਲ ਝਾਤੀ ਮਾਰੀਏ। ਹੁਣ ਅਸੀਂ ਆਪਣੀ ਗਿਆਤ ਲਈ ਮੂਲ ਮੰਤਰ ਵਲ ਇਸ਼ਾਰਾ ਕਰਦੇ ਹਾਂ। ਇਹ ਮੂਲ ਮੰਤਰ:

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਬੀਜ ਮੰਤਰ ਦੀ ਆਰੰਭਤਾ ਜਪੁ....." ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਹੁਣ ਅਸੀਂ ਮੂਲ ਮੰਤਰ ਅਤੇ ਬੀਜ ਮੰਤਰ ਦੀ ਵਿਚਾਰ ਅਤੇ ਉਸ ਦੀ ਤਹਿ ਵਿਚ ਜੋ ਭੀ ਗੰਭੀਰ ਰਾਜ਼ ਦਰਦੇ ਦਿਲੋਂ ਕੇ ਚਾਰਾਗਾਰ ਬਾਬਾ ਜੀ ਨੇ ਸੰਸਾਰ ਦੀ ਬਹਿਬੂਦੀ ਤੇ ਬਿਹਤਰੀ ਲਈ ਪੇਸ਼ ਕੀਤਾ ਹੈ, ਆਉ ਉਸ 'ਤੇ ਜ਼ਰਾ ਨਜ਼ਰਸਾਨੀ ਕਰ ਅਨੰਤ ਗੁਣਾਂ ਦੇ ਭੰਡਾਰੇ ਨੂੰ ਸਜਦਾ ਕਰ ਤੱਕੀਏ। ਹੁਣ ਅਸੀਂ ਬਾਬਾ ਜੀ ਦੀ ਮਹਾਨ ਸੁਘੜਤਾ ਨੂੰ ਵਿਗਿਆਨਕ, ਸਾਇੰਟੀਫਿਕੇਟ, ਵਿਦਿਅਕ ਅਤੇ ਲਿਟਰੇਚਰ, ਲੌਜਿਕ ਅਤੇ ਨਿਆਇ-ਸ਼ਾਸਤਰ ਦੀ ਦਲੀਲ ਨਾਲ ਵਿਚਾਰ ਪੇਸ਼ ਕਰਦੇ ਹਾਂ।

ਮੂਲ ਮੰਤਰ ਇਕ ਓਅੰ ਤੋਂ ਆਰੰਭ ਹੁੰਦਾ ਹੈ ਅਤੇ ਆਰੰਭ ਭੀ ਕਿਵੇਂ ਹੁੰਦਾ ਹੈ, "ਸਤਿਨਾਮੁ" ਤੋਂ। ਜਿਸ ਦਾ ਨਾਮ ਸਤਿ ਹੈ, ਉਹ ਸਤਿ ਚਿਤੁ ਤੇ ਅਨੰਦ ਗੁਣਾਂ ਦਾ ਮਾਲਿਕ ਹੋਣਾ ਉਸ ਦੇ ਸਹਿਜ ਗੁਣਾਂ ਵਿਚੋਂ ਇਕ ਸਰਵ-ਉੱਤਮ ਗੁਣ ਹੈ। ਉਹ ਕਰਨਹਾਰ ਭੀ ਹੈ। ਚੂੰਕਿ ਪ੍ਰਭੂ ਇਬਤਦਾ ਤੇ ਇੰਤਿਹਾ ਯਾਨਿ ਆਦਿ ਅੰਤ ਤੋਂ ਉਪਰ ਹੈ, ਇਸ ਲਈ ਉਹ ਮਾਲਕ ਹੈ। ਇਹੀ ਵਜ੍ਹਾ ਹੈ ਕਿ ਬ੍ਰਹਿਮੰਡ ਦਾ ਮਾਲਕ ਹੋਣ ਦੀ ਹੈਸੀਅਤ ਵਿਚ ਉਸ ਨੂੰ ਕਿਸੇ ਦਾ ਗ਼ਮ ਨਹੀਂ, ਕਿਸੇ ਦਾ ਡਰ ਨਹੀਂ, ਕਿਸੇ ਦੀ ਤ੍ਰਿਸ਼ਨਾ ਨਹੀਂ ਅਤੇ ਭਉ ਭੀ ਨਹੀਂ। ਜਦੋਂ ਉਸ ਨੂੰ ਨਾ ਡਰ ਹੈ, ਨਾ ਕਿਸੇ ਦਾ ਭੈ ਹੈ ਤਾਂ ਅਵੱਸ਼ ਹੀ ਨਿਰਵੈਰ ਹੋਣਾ ਲੋੜੀਦਾ ਹੈ ਅਤੇ ਨਿਰਵੈਰਤਾ ਹੀ ਉਸ ਦੀ ਖ਼ਾਦਿਮਾ ਹੈ, ਦਾਸੀ ਹੈ। ਕਿਉਂਕਿ ਨਿਰਵੈਰਤਾ ਵਿਚੋਂ ਹੀ ਨਿਡਰਤਾ ਅਤੇ ਅਭੈ ਪਦ ਦੀ ਪ੍ਰਾਪਤੀ ਹੋ ਸਕਦੀ ਹੈ। ਜਦੋਂ ਕੋਈ ਭੀ ਅਭੈ ਹੈ, ਨਿਡਰ ਹੈ, ਨਿਰਮਲ ਹੈ, ਨਿਰਵੈਰ ਹੈ ਤਾਂ ਫਿਰ ਉਸ ਨੂੰ ਜੂਨਾਂ ਵਿਚ ਆਉਣ ਦੀ ਆਵਸ਼ਕਤਾ ਹੀ ਨਹੀਂ ਰਹਿੰਦੀ ਤਾਂ ਬਗ਼ੈਰ ਕਿਸੇ ਹੀਲੋ ਹੁੱਜਤ ਦੇ ਇਤਫ਼ਾਕ ਰਾਏ ਰੱਖ ਅਵੱਸ਼ ਹੀ ਅਸੀਂ ਉਸ ਨੂੰ ਅਕਾਲ ਮੂਰਤਿ ਕਹਿ ਕੇ ਉਸ ਦੀ ਪੂਜਾ ਤੇ ਪ੍ਰਸਤਸ਼ ਕਰਾਂਗੇ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਉਹ ਅਕਾਲ ਮੂਰਤਿ ਹੈ, ਉਹ ਅਜੂਨੀ ਸੈਭੰ ਹੋਣਾ ਉਸ ਦਾ ਇਕ ਅਨੂਪ ਸਿਫ਼ਤ ਬਣ ਜਾਂਦੀ ਹੈ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਅਜਿਹੀ ਸ਼ਕਤੀ ਅਤੇ ਉਸ 'ਤੇ ਕ੍ਰਿਪਾ ਕਿਥੋਂ ਹੋਈ? ਉੱਤਰ: ਗੁਰ ਪ੍ਰਸਾਦਿ ਤੋਂ। ਉਦੋਂ ਜਦੋਂ ਗੁਰ ਯਾਨਿ ਇਕ ਅਸੂਲ ਦੀ ਸਾਂਝੀਵਾਲਤਾ ਆ ਗਈ। ਅਸੂਲ ਹੀ ਮਿਹਰਬਾਨ ਹੋ ਆਪ ਹੀ ਕ੍ਰਿਪਾ ਦਾ ਪਾਤਰ ਬਣ ਬੈਠਾ। ਜਿਵੇਂ ਕਿ ਦੁੱਧ ਵਿਚ ਮੱਖਣ ਦਾ ਪ੍ਰਵੇਸ਼ ਸੀ, ਇੰਜ ਹੀ ਅਘਿਰਣ ਗੁਰ ਨੇ ਮਿਹਰ ਅਣਗਿਣਤ ਗੁਣਾਂ ਦੀ ਬਖ਼ਸ਼ਸ ਮੱਖਣ ਵਾਂਗ ਪੈਦਾ ਹੋ ਗਈ ਅਤੇ ਸਰਵ ਵਿਆਪਕ ਸਤਿ ਚਿਤੁ ਅਨੰਦ ਅਕਾਲ ਮੂਰਤਿ ਹੋ ਸਦੀਵੀ ਸਰਵ ਗੁਣਾਂ ਦੇ ਦਾਤੇ ਬਣ ਪ੍ਰਭੂ ਅਖਵਾਇਆ।

ਅੱਗੇ ਚਲ ਕੇ ਜਪੁ ਲਫ਼ਜ਼ ਨੂੰ ਵੱਖਰਾ ਕਰ ਬਿਸਰਾਮ ਦਿੱਤਾ ਤੇ ਸ਼ੁਰੂ ਵਿਚ ਕੀ ਹੋਇਆ, ਜੁਗਾਦਿ ਸਚੁ। ਮਕਸਦ ਜ਼ਮਾਨਿਆਂ ਦੀ ਹੋਂਦ ਤੋਂ ਪਹਿਲੇ ਭੀ ਹਾਜ਼ਿਰ ਨਾਜ਼ਿਰ ਸੀ, ਮੌਜੂਦ ਸੀ ਅਤੇ ਲੰਘ ਰਹੇ ਸਮੇਂ ਵਿਚ ਭੀ ਮੌਜੂਦ ਹੈ। ਜਮੀਮੁੱਲ-ਮੀਨਾਕਬ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ, ਜਿਵੇਂ ਜੁੱਗਾਂ-ਜੁਗਾਂਤਰਾਂ ਤੇ ਹੁਣ ਭੀ ਮੌਜੂਦ ਹੈ, ਪ੍ਰਭੂ ਦੀ ਅਮੁੱਕ ਸ਼ਕਤੀ ਤਾਂ ਆਪ ਜੀ ਨੇ ਫ਼ੁਰਮਾਇਆ ਕਿ ਮੈਂ ਭਰੋਸਾ ਤੇ ਵਿਸ਼ਵਾਸ ਦਿਲਾਂਦਾ ਹਾਂ ਕਿ ਆਉਣ ਵਾਲੇ ਸਮੇਂ ਭੀ ਉਹੀ ਏਕਾ ਜੋਤ ਸਰੂਪ ਬ੍ਰਹਿਮੰਡ ਦਾ ਮਾਲਕ ਇਕ ਪ੍ਰਭੂ ਹੋਵੇਗਾ।

ਪਿੱਛੇ ਅਸੀਂ ਆਦਿ ਜੁਗਾਦਿ ਹੈ ਭੀ ਦੀ ਪਉੜੀ ਵਿਚ ਹਾਜ਼ਿਰ ਨਾਜ਼ਿਰ ਦੀ ਉਚਿਤਤਾ ਦਾ ਜ਼ਿਕਰ ਕਰ ਆਏ ਹਾਂ। ਇਸ ਦੇ ਉਪਰੰਤ ਇਕ ਬਹੁਤ ਹੀ ਧਿਆਨ ਦੇਣ ਯੋਗ ਫ਼ਲਸਫ਼ਾ ਹੈ, ਜਿਹੜਾ ਕਿ ਸਾਡੇ ਸਾਹਮਣੇ ਇਕ ਡੂੰਘੀ ਵਿਚਾਰ ਕਰਨ ਲਈ ਸਵਾਲ ਪੇਸ਼ ਕਰ ਰਿਹਾ ਹੈ। ਉਹ ਇਹ ਕਿ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਰਚਿਤ ਬਾਣੀਆਂ ਹਨ, ਉਹ ਭਾਵੇਂ ਕਿਸੇ ਭੀ ਭਗਤ ਤੇ ਮਹਾਂਪੁਰਸ਼, ਸੂਫ਼ੀ ਤੇ ਫ਼ਕੀਰ-ਜਨਾਂ ਨਾਲ ਸੰਬੰਧਤ ਹਨ, ਉਹ ਕਿਸੇ ਨਾ ਕਿਸੇ ਰਾਗ ਨਾਲ ਆਰੰਭ ਕੀਤੀਆਂ ਗਈਆਂ ਹਨ, ਯਾਂ ਇੰਜ ਕਹਿ ਲੈਣਾ ਜਾਇਜ਼, ਮਾਕੂਲ ਤੇ ਮੁਨਾਸਿਬ ਹੋਵੇਗਾ ਕਿ ਹਰ ਸ਼ਬਦ ਦੇ ਰੂਪ ਦਾ ਕੇਂਦਰਤ ਹੀ ਰਾਗ ਹੈ, ਜਿਸ ਨੂੰ ਕਿ ਅਸੀਂ ਇਲਮ-ਏ-ਮੌਸੀਕੀ ਕਹਿੰਦੇ ਹਾਂ। ਇੰਜ ਕਹਿਣਾ ਭੀ ਗੌਰਵ ਦੀ ਗੱਲ ਜਾਪਦੀ ਹੈ ਕਿ ਅਪਰ ਅਪਾਰ ਦੀ ਮਹਿਮਾ ਦਰਸਾਉਣ ਵਿਚ ਸ਼ਬਦ ਹੀ ਸੱਚਾ ਤੇ ਸੁੱਚਾ ਤੇ ਹਕੀਕਤ ਦਰਸਾਉਣ ਵਿਚ ਭਾਗ ਪ੍ਰਾਪਤ ਕਰ ਸਕਦਾ ਹੈ। ਉਪਰੰਤ ਇੰਜ ਕਹਿਣਾ, ਆਖਣਾ ਯਾਂ ਦਰਸਾਉਣਾ ਭੀ ਸਹੀ ਤੇ ਦਰੁਸਤ ਅਤੇ ਮੁਨਾਸਿਬ ਹੋਵੇਗਾ ਕਿ "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ" ਇਸ ਸਪਸ਼ਟਤਾ ਦੀ ਉਗਾਹੀ ਭਰਦੇ ਹਨ। ਕਹਿਣ ਤੋਂ ਭਾਵ ਇਹ ਹੈ ਕਿ ਰਾਗ ਤੇ ਸ਼ਬਦ ਦੋਵੇਂ ਹੀ ਅਭੇਦਤਾ ਦੇ ਪੁੰਜ ਹਨ, ਇੰਟਰਲੀਵਡ ਹਨ, ਇੰਟਰਲਿੰਕਡ ਹਨ ਯਾਨਿ ਅਵਿੱਛੜ ਪਦਵੀ ਦੇ ਆਪ ਹੀ ਮਾਲਿਕ ਹਨ।

ਮਿਸਾਲ ਦੇ ਤੌਰ 'ਤੇ ਹੀਰਾ ਇਕ ਕੀਮਤੀ ਤੇ ਹੋਰ ਸੰਸਾਰ ਦੇ ਉੱਤਮ, ਅਫ਼ਜ਼ਲ ਤੇ ਲਾਸਾਨੀ ਪੱਥਰਾਂ ਵਿਚੋਂ ਵੱਡਾ ਵਡੇਰਾ ਗਿਣਿਆ ਤੇ ਮਿਥਿਆ ਗਿਆ ਹੈ। ਜੇ ਅਸੀਂ ਹੀਰੇ ਜਿਹੇ ਅਮੋਲ ਤੇ ਅਮੁੱਲ ਪੱਥਰ ਦੀ ਪ੍ਰਦਰਸ਼ਨੀ ਕਰੀਏ ਤਾਂ ਮਨੁੱਖ ਹੀਰੇ ਦੇ ਜਿਸ ਪਹਿਲੂ 'ਤੇ ਭੀ ਜਾ ਖੜ੍ਹਾ ਹੋਏ, ਉਸ ਨੂੰ ਉਸ ਵਿਚੋਂ ਕਿਰਨਾਂ ਫੁਟਦੀਆਂ ਦਿਸ ਆਉਣਗੀਆਂ। ਹੁਣ ਇਹ ਇਕ ਸਵਾਲ ਪੈਦਾ ਹੁੰਦਾ ਹੈ ਕਿ ਇਸ ਅਲੌਕਿਕ ਦ੍ਰਿਸ਼ ਨੂੰ ਤੱਕ ਕੇ ਕੋਈ ਇਕ ਭਰੋਸੇ ਦੀ ਜ਼ਬਾਨ ਨਾਲ ਕਹਿ ਸਕਦਾ ਹੈ ਕਿ ਹੀਰੇ ਵਿਚੋਂ ਨਿਕਲੀਆਂ ਹੋਈਆਂ ਕਿਰਨਾਂ ਹੀਰੇ ਦਾ ਰੂਪ ਦਰਸਾ ਰਹੀਆਂ ਹਨ

ਯਾ ਸ਼ੁਆਵਾਂ ਹੀ ਹੀਰੇ ਦੀ ਹੋਂਦ ਨੂੰ ਪ੍ਰਗਟ ਕਰ ਰਹੀਆਂ ਹਨ ਯਾਂ ਹੀਰਾ ਸ਼ੁਆਵਾਂ ਤੇ ਕਿਰਣਾਂ ਦਾ ਉਪਜਾਊ ਹੈ। ਇਹ ਭਿੰਨ-ਭੇਦ ਦਰਸਾਉਣਾ ਅਤਿਅੰਤ ਕਠਿਨ ਹੈ, ਮੁਸ਼ਕਿਲ ਹੈ, ਪਾਚੀਦਾ ਹੈ, ਔਖਾ ਹੈ, ਨਾ-ਮੁਮਕਿਨ ਹੈ, ਅਸੰਭਵ ਹੈ, ਅਲੰਕਾਰ-ਹੀਣ ਗੱਲ ਹੈ। ਹੀਰੇ ਨੂੰ ਕਿਰਣ ਤੇ ਕਿਰਣ ਨੂੰ ਹੀਰੇ ਤੋਂ ਸੰਸਾਰ ਭਰ ਦੀ ਕਿਸੇ ਭੀ ਕਿਰਤ ਤੇ ਵਿਧੀ ਨਾਲ ਅਲਹਿਦਾ ਅਲਹਿਦਾ ਕੀਤਾ ਨਹੀਂ ਜਾ ਸਕਦਾ। ਜਿਵੇਂ ਕਿਰਣ ਹੀਰੇ ਦੀ ਹੋਂਦ ਨੂੰ ਦਰਸਾਉਂਦੀ ਹੈ ਅਤੇ ਹੀਰਾ ਕਿਰਣ ਰਾਹੀਂ ਪਹਿਚਾਨਿਆ ਜਾਂਦਾ ਹੈ, ਇੰਜ ਹੀ ਸ਼ਬਦ ਅਤੇ ਰਾਗ ਦਾ ਰਿਸ਼ਤਾ ਹੈ, ਸੰਬੰਧ ਹੈ। ਜੇ ਅਸੀਂ ਸ਼ਬਦ ਨੂੰ ਅਨਮੋਲ ਹੀਰੇ ਨਾਲ ਤਸ਼ਬੀਹ ਦਿੰਦੇ ਹਾਂ ਤਾਂ ਰਾਗ ਉਸ ਦੀਆਂ ਕਿਰਣਾਂ ਹਨ। ਜੇ ਰਾਗ ਪਹਿਲਾ ਸ਼ਬਦ ਸੀ ਤਾਂ ਸ਼ਬਦ ਹੀ ਰਾਗ ਹੋ ਸਕਦਾ ਹੈ। ਇਸ ਲਈ ਇਸ ਭਿੰਨ-ਭੇਦ ਨੂੰ ਇਲਮ ਦੀ ਕਸਵੱਟੀ 'ਤੇ ਦਰਸਾਇਆ ਨਹੀਂ ਜਾ ਸਕਦਾ, ਪਰੰਤੂ, ਅਨੁਭਵ ਪ੍ਰਕਾਸ਼ ਰਾਹੀਂ ਇਸ ਫ਼ਲਸਫ਼ੇ ਦਾ ਅਹਿਸਾਸ ਕੀਤਾ ਜਾ ਸਕਦਾ ਹੈ। ਜਿਵੇਂ ਕਿ ਜਾਪ ਸਾਹਿਬ ਦੇ ਆਰੰਭ ਵਿਚ ਬਹਿਰ-ਗੁੱਲ-ਕਰਮ ਫ਼ਿਆਜ਼ੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਰਸਾਇਆ ਹੈ ਕਿ 'ਅਚਲ ਮੂਰਤਿ ਅਨੁਭਉ ਪ੍ਰਕਾਸ਼' ਹੀ ਸਹਾਇਤਾ ਕਰ ਸਕਦਾ ਹੈ।

ਉਪਰਲੀ ਵਿਚਾਰ ਸਾਨੂੰ ਰਾਗ ਤੇ ਸ਼ਬਦ ਦੀ ਅਭੇਦਤਾ ਦਾ ਗਿਆਨ ਬਖ਼ਸ਼ਿਸ਼ ਕਰਦੀ ਹੈ ਤਾਂ ਸਵਾਲ ਉਤਪੰਨ ਹੁੰਦਾ ਹੈ ਕਿ ਬਾਬੇ ਨਾਨਕ ਜੀ ਨੇ ਆਪਣੀ ਹਰ ਉਚਾਰੀ ਬਾਣੀ ਨੂੰ ਕਿਸੇ ਨਾ ਕਿਸੇ ਰਾਗ ਨਾਲ ਇਬਤਦਾ ਤੇ ਆਰੰਭ ਕੀਤਾ ਹੈ ਤਾਂ ਫਿਰ ਮੂਲਮੰਤਰ ਨੂੰ ਕਿਸੇ ਰਾਗ ਨਾਲ ਸ਼ਸ਼ੋਭਤ ਕਿਉਂ ਨਹੀਂ ਕੀਤਾ, ਬੜਾ ਅਹਿਮ ਤੇ ਗੰਭੀਰ ਸਵਾਲ ਹੈ।

ਜ਼ਰਾ ਗ਼ੌਰ ਕਰਕੇ ਤੱਕੀਏ ਤਾਂ ਇਕ ਓਅੰਕਾਰ ਸਤਿਨਾਮੁ ਦੀ ਪਉੜੀ ਦੇ ਆਰੰਭ ਵਿਚ ਕਿਸੇ ਵੀ ਰਾਗ ਦਾ ਜ਼ਿਕਰ ਨਹੀਂ ਆਉਂਦਾ। ਹੁਣ ਅਸੀਂ ਇਸ ਸਵਾਲ ਦੀ ਵਿਲੱਖਣਤਾ ਨੂੰ ਇੰਜ ਹੀ ਅਨੁਭਵ ਕਰ ਸਕਦੇ ਹਾਂ ਕਿ (ਇਕ ਓਅੰਕਾਰ ਸ਼ਬਦ) ਯਾਨਿ ਸ਼ਬਦ ਤੇ ਰਾਗ ਦਾ ਅਥਾਹ ਕੇਂਦਰਿਤ ਇਕ ਪ੍ਰਭੂ ਨੂੰ ਹੀ ਮੰਨਿਆ ਗਿਆ ਹੈ ਅਤੇ ਇਸ ਦੇ ਅਮੁੱਕ ਸੋਮੇ ਵਿਚੋਂ ਬ੍ਰਹਿਮੰਡ ਦੀ ਉਤਪਤੀ ਹੋਣੀ ਸੀ ਯਾ ਹੋਈ ਤੇ ਜੇ ਇਸ ਕੇਂਦਰ ਦੀ ਬੇਅੰਤਤਾ ਨੂੰ ਕਿਸੇ ਖ਼ਾਸ ਸ਼ਬਦ ਯਾਂ ਰਾਗ ਨਾਲ ਸੰਬੋਧਤ ਯਾ ਆਰੰਭ ਕੀਤਾ ਜਾਂਦਾ, ਸ਼ੁਰੂ ਕੀਤਾ ਜਾਂਦਾ ਤਾਂ ਸੁਤੇ ਸਿਧ ਹੀ ਇੰਤਹਾ ਤੇ ਬੇਅੰਤ ਗੁਣਾਂ ਦੇ ਮਾਲਿਕ ਨੂੰ ਇਕ ਗੁਣ ਦੇ ਅਧੀਨ ਹੋਣਾ ਪੈਣਾ ਸੀ। ਇੰਜ ਕਰਨ ਨਾਲ ਬੇਅੰਤ ਗੁਣਾਂ ਦੇ ਕਰਤਾ ਨੂੰ ਇਕ ਗੁਣ ਦਾ ਹੀ ਮਾਲਕ ਮਿਥਿਆ ਜਾਣਾ ਚਾਹੀਦਾ ਸੀ। ਜੇ ਬਾਕੀ ਬੇਅੰਤ ਗੁਣਾਂ ਦੇ ਸਾਹਮਣੇ ਕੋਈ ਭੀ ਹਸਤੀ ਇਕ ਗੁਣ ਨੂੰ ਅਪਣਾ ਲਵੇ ਤੇ ਦੂਸਰਿਆਂ ਗੁਣਾਂ ਨੂੰ ਛੱਡ ਅਪਣਾਏ ਹੋਏ ਗੁਣ ਨੂੰ ਹੀ ਉੱਤਮ ਪਦਵੀ ਦੇ ਦੇਵੇ ਤਾਂ ਉਹ ਪਰੀਪੂਰਣ ਪਰਮਾਤਮਾ ਕਦੇ ਭੀ ਸਮਦਰਸ਼ੀ ਨਹੀਂ ਹੋ ਸਕਦਾ। ਜਦੋਂ ਕਿ ਉਹ ਗੁਣਾਂ ਵਿਚ ਦਰਜੇ ਤੇ ਗਰੇਡਜ਼ ਦੇ ਵਿਤਕਰਿਆਂ ਨੂੰ ਪਾਇਆ ਜਾਵੇ ਤਾਂ ਪਾਉਣ ਵਾਲਾ ਕਦੇ ਭੀ ਨਿਰਭਉ ਤੇ ਨਿਰਵੈਰ ਨਹੀਂ ਅਖਵਾ ਸਕਦਾ। ਕਿਸੇ ਵਜ੍ਹਾ ਕਰ ਕੇ ਛੋਟਾ ਤੇ ਅਮਕੀ ਵਜ੍ਹਾ ਕਰ ਕੇ ਫਲਾਣਾ ਗੁਣ ਵੱਡਾ ਹੈ ਤਾਂ ਇੰਜ ਕਰਨ ਵਾਲਾ ਕਦੇ ਭੀ ਨਿਰਭਉ ਨਹੀਂ ਹੋ ਸਕਦਾ। ਇਹ ਹੀ ਖ਼ਾਸ-ਉਲ-ਖ਼ਾਸ ਤੇ ਨਿਰਲੇਪ ਵਜ੍ਹਾ ਸੀ ਜਿਸ ਦੇ ਕਾਰਨ ਨੂੰ ਮੁੱਖ ਰੱਖ ਕੇ ਬੇਅੰਤ ਸ਼ਕਤੀਆਂ ਰੱਖਣ ਵਾਲੇ ਪ੍ਰਭੂ ਨੂੰ ਕਿਸੇ ਇਕ ਰਾਗ ਨਾਲ ਉਲੀਕਿਆ ਨਹੀਂ ਗਿਆ, ਆਰੰਭਿਆ ਨਹੀਂ ਗਿਆ। ਉਸ ਦੀ ਇਬਤਦਾ ਨਹੀਂ ਕੀਤੀ ਗਈ, ਤਾਂਹੀਓਂ ਮੂਲ ਮੰਤਰ ਨੂੰ ਕਿਸੇ ਭੀ ਰਾਗ ਨਾਲ ਆਰੰਭਣਾ ਉਚਿਤ ਤੇ ਯੋਗ ਨਹੀਂ ਸੀ। ਜੇ ਪ੍ਰਭੂ ਪਰਮੇਸ਼ੁਰ ਨੂੰ ਇਕ ਗੁਣ ਨਾਲ ਉਲੀਕਿਆ ਜਾਂਦਾ ਤਾਂ ਫਿਰ ਬੇਅੰਤ ਗੁਣ ਦਰਸਾਉਣ ਦੀ ਲੋੜ ਹੀ ਨਹੀਂ ਸੀ ਪੈਣੀ। ਇੰਜ ਕਰਨ ਨਾਲ ਤਾਂ ਸੰਸਾਰ ਮਰਯਾਦਾ ਦੀ ਵਿਗਿਆਨਕ ਦਿਸ਼ਾ ਖ਼ਤਮ ਹੋ ਜਾਣੀ ਸੀ। ਨਾ ਗਿਆਨ ਦੀ ਲੋੜ ਸੀ, ਨਾ ਵਿਚਾਰਵਾਨਾਂ ਦੀ ਜ਼ਰੂਰਤ ਪੈਣੀ ਸੀ ਅਤੇ ਨਾ ਹੀ ਵਿਦਿਆ ਦੀ। ਸੰਸਾਰ ਭਰ ਦੀਆਂ ਸਿਆਣਪਾਂ ਲਈ ਕੋਈ ਥਾਂ ਨਹੀਂ ਸੀ ਦਿਸਣੀ। ਫਿਰ ਤਾਂ ਪ੍ਰਭੂ ਦੀ ਹੋਂਦ ਵਿਚ ਫਾਰਮੂਲੇ ਵਿਚੋਂ ਲੱਭ ਹਰ ਇਕ ਨੇ ਰੱਬ ਬਣ ਜਾਣਾ ਸੀ। ਤੱਕੋ ਨਾ! ਵੱਖ ਵੱਖ ਦੇਵੀ, ਵੱਖ ਵੱਖ ਦੇਵਤਿਆਂ, ਵੱਖ ਵੱਖ ਪੀਰਾਂ, ਵੱਖ ਵੱਖ ਫ਼ਕੀਰਾਂ, ਵੱਖ ਵੱਖ ਸ਼ਕਤੀਆਂ ਨੂੰ ਵੱਖਰੀ ਵੱਖਰੀ ਇਕ ਇਕ ਤਾਕਤ ਯਾਂ ਗੁਣ ਵਾਂਗ ਮੰਨ ਲੈਣ ਨਾਲ ਸੰਸਾਰ ਦੀ ਮਨੁੱਖ ਸਮਾਜ ਅੰਦਰ ਕਿੰਨੇ ਰੱਬ ਬਣੇ ਬੈਠੇ ਦਿਸ ਆਉਂਦੇ ਹਨ। ਕਿੰਨੀ ਅਸ਼ਾਂਤੀ ਕਿੰਨੀ ਕੁ ਮਨੁੱਖ ਮਾਤਰ ਦੇ ਧਰਮ, ਇਸ਼ਟਾਂ ਤੇ ਸ਼੍ਰੇਣੀਆਂ ਅੰਦਰ ਖਿੱਚੋਤਾਣ ਹੈ। ਇਸ ਦਾ ਇਹੀ ਇਕ ਵਾਹਦ ਕਾਰਨ ਹੈ ਕਿ ਆਪਣੇ ਆਪਣੇ ਇਸ਼ਟ ਨੂੰ ਇਕ ਗੁਣ ਦੇ ਅਧੀਨ ਸਮਝ ਪ੍ਰਸਤਸ਼ ਕਰਨ ਨਾਲ ਬੇਅੰਤਤਾ ਦੇ ਕੇਂਦਰਤ ਪ੍ਰਭੂ ਪਾਸੋਂ ਦੂਰ ਹੋ ਗਏ ਅਤੇ ਸੰਸਾਰ ਭਰ ਦੇ ਮਨੁੱਖ ਸਮਾਜ ਨੂੰ ਕਲੇਸ਼-ਆਤਰ ਕਰ ਦਿੱਤਾ। ਮੁਖ਼ਤਸਿਰ ਇੰਜ ਇਨ੍ਹਾਂ ਭੁਲੇਖਿਆਂ ਨੂੰ ਦੂਰ ਕਰਦੇ ਹਾਂ ਤੇ ਇਕ ਪ੍ਰਭੂ ਕਿਸੇ ਭੀ ਰਾਗ ਨਾਲ ਦਰਸਾ ਕੇ ਉਸ ਦੀ ਸਹੀ ਫ਼ਿਲਾਸਫ਼ੀ ਨੂੰ ਕੋਈ ਭੀ ਮਨੁੱਖ ਸੰਸਾਰ ਵਿਚ ਠੀਕ ਨਹੀਂ ਦਰਸਾ ਸਕਦਾ ਸੀ। ਕਿਉਂ ਜੋ ਪ੍ਰਭੂ ਰਾਗ ਦੇ ਅਧੀਨ ਨਹੀਂ ਹੋ ਸਕਦਾ ਬਲਕਿ ਰਾਗ ਤੇ ਸ਼ਬਦ ਦਾ ਕੇਂਦਰ ਹੋ ਸਕਦਾ ਹੈ। ਇਹੋ ਇਕ ਅਮੋਲਕ ਵਜ੍ਹਾ ਸੀ ਕਿ ਬਾਬਾ ਜੀ ਨੇ ਮੂਲ ਮੰਤਰ ਵਿਚ ਰੱਬ ਦੀ ਹੋਂਦ ਨੂੰ ਕਿਸੇ ਭੀ ਰਾਗ ਦਾ ਮੁਹਤਾਜ ਨਹੀਂ ਕੀਤਾ। ਕਿਉਂ ਜੋ ਮੁਹਤਾਜ ਕਦੇ ਭੀ ਮਾਲਿਕ ਕਹਿਲਾਉਣ ਦਾ ਹੱਕ ਨਹੀਂ ਰੱਖਦਾ।

ਕਮਾਲ ਦੀ ਗੱਲ ਤਾਂ ਇਹ ਹੈ ਕਿ ਸੰਸਾਰ ਦੇ ਲੰਘੇ ਹੋਏ ਅਤੇ ਲੰਘ ਰਹੇ ਅਤੇ ਆਉਣ ਵਾਲੇ ਸਮੇਂ ਦੇ ਜਗਿਆਸੂਆਂ, ਭਗਤਾਂ, ਮੁਰੀਦਾਂ, ਰੂਹਾਨੀ, ਫ਼ਕੀਰਾਂ, ਖੋਜੀ ਫ਼ਿਲਾਸਫ਼ਰਾਂ, ਰਹਿਨੁਮਾਵਾਂ, ਸੂਫ਼ੀਆਂ, ਅਵਤਾਰਾਂ ਅਤੇ ਲਿਖਾਰੀਆਂ ਦੀ ਬੇ-ਮਿਸਾਲ ਅਗਵਾਈ ਕਿੰਨੇ ਸੁਚੱਜੇ ਅਤੇ ਮੋਹਿਤਕਿਦ, ਪਾਕੀਜ਼ਾ ਢੰਗ ਨਾਲ ਸੰਸਾਰ ਦੇ ਸਾਹਮਣੇ ਰੱਖੀ। ਇਸ ਮੂਲ-ਮੰਤਰ ਲਿਖਣ ਦੇ ਬਾਅਦ ਸ਼ਹਿਨਸ਼ਾਹ ਗੁਰੂ ਬਾਬੇ ਨਾਨਕ ਜੀ ਨੇ ਆਪਣੇ ਨਾਂ ਦੀ ਮੋਹਰ ਨਹੀਂ ਲਗਾਈ। ਜਿਵੇਂ ਕਿ ਪਿਛਲੇ ਓਅਮ ਸ਼ਬਦ ਦੇ ਗਿਆਨ ਵਿਚ ਇਕ ਏਕਾ ਲਾ ਵਾਹਦ ਤੇ ਤਨਕੀਦ ਕੀਤਾ ਕਿ ਪ੍ਰਮੇਸ਼ੁਰ ਦੀ ਇਕ ਹਸਤੀ ਹੈ ਅਤੇ ਇਕ ਹੋਂਦ ਦਰਸਾਈ ਤਾਕਿ ਆਉਣ ਵਾਲੀ ਭਵਿੱਖ ਅੰਦਰ ਹਰ ਹਸਤੀ ਲਈ ਇਸ ਇਕ ਓਅੰਕਾਰ ਦੀ ਕਥਾ ਵਿਚਾਰ ਅਤੇ ਫ਼ਿਲਾਸਫ਼ੀ ਲਈ ਖੁੱਲ੍ਹ ਛੱਡ ਗਏ। ਜੇ ਕਦੇ ਗੁਰ ਪ੍ਰਸਾਦ ਦੇ ਬਾਅਦ ਬਾਬਾ ਜੀ ਆਪਣੇ ਨਾਮ ਦੀ ਮੋਹਰ ਲਾ ਦਿੰਦੇ ਤਾਂ ਭਾਵ ਨਿਕਲ ਸਕਦਾ ਸੀ ਕਿ ਮੇਰੀ ਵਿਚਾਰ ਯਾਨਿ ਗੁਰੂ ਨਾਨਕ ਦੇਵ ਜੀ ਦੀ ਵਿਚਾਰ, ਰੱਬ ਦੀ ਵਿਚਾਰ ਹੈ ਅਤੇ ਇਸ ਤੋਂ ਉੱਤਮ ਅਤੇ ਪ੍ਰਭਾਵਸ਼ਾਲੀ ਹੋਰ ਕੋਈ ਗਿਆਨ ਤੇ ਵਿਚਾਰ ਨਹੀਂ ਹੋ ਸਕਦੇ। ਇੰਜ ਕਰਨ ਨਾਲ ਗੁਰੂ ਸਾਹਿਬ ਵਿਚ ਹੰਕਾਰ ਦਾ ਅੰਸ਼ ਪਾਇਆ ਜਾ ਸਕਦਾ ਸੀ; ਪਰੰਤੂ, ਜਿਵੇਂ ਆਪ ਜੀ ਦੇ ਹੋਰ ਸਾਰੇ ਸ਼ਬਦ ਹੀ ਆਪ ਜੀ ਦੇ ਪੂਜ ਨਾਮ ਨਾਲ ਅੰਤ ਵਿਚ ਸ਼ਿੰਗਾਰੇ ਜਾਂਦੇ ਹਨ, ਮੂਲ ਮੰਤਰ ਭੀ ਇੰਜ ਹੀ ਸੁਸ਼ੋਭਿਤ ਕੀਤਾ ਜਾ ਸਕਦਾ ਸੀ; ਪਰੰਤੂ, ਇੰਜ ਕਰਨ ਨਾਲ ਉਹ ਆਜਜ਼ੀ, ਇੰਨਕਸਾਰੀ ਨਿਰਮਾਣਤਾ, ਲਾਚਾਰੀ, ਇਜ਼ਦ, ਹਲੀਮਗੀ, ਤਸਲੀਮੋਂ ਰਜ਼ਾ ਅਤੇ ਗ਼ਰੀਬੀ ਗੁਰੂ ਸਾਹਿਬ ਜੀ ਦੀ ਖ਼ਤਮ ਹੋ ਜਾਣੀ ਸੀ। ਇਹੀ ਵਜ੍ਹਾ ਸੀ ਜਿਸ ਦੇ ਕਾਰਨ ਆਪ ਜਗਤ ਭਰ ਦੇ ਧਰਮਾਂ ਦੇ ਮਹਿਬੂਬ ਰਹੇ ਹਨ ਅਤੇ ਹਰ ਇਸ਼ਟ, ਧਰਮ ਤੇ ਈਮਾਨ ਵਰਗੇ ਲੋਗਾਂ ਨੇ ਆਪ ਜੀ ਨੂੰ ਪਿਆਰਿਆ ਭੀ ਹੈ ਤੇ ਸਤਿਕਾਰਿਆ ਭੀ। ਕਿਉਂ ਜੋ 'ਗਰੀਬੀ ਗਦਾ ਹਮਾਰੀ' ਦੇ ਪੁੰਜ ਜੁ ਸਨ।

ਹੀਰਾ ਭਾਵੇਂ ਅਨਮੋਲ ਰਤਨ ਤੇ ਅਮੋਲਕ ਸ਼ੈਅ ਹੈ; ਪਰੰਤੂ, ਆਪਣੀਆਂ ਸਿਫ਼ਤਾਂ ਆਪ ਨਹੀਂ ਕਰ ਸਕਦਾ। ਚੂੰਕਿ ਹੀਰੇ ਦੀ ਜ਼ਬਾਨ ਨਹੀਂ, ਉਸ ਦੇ ਹੱਥ ਪੈਰ ਤੇ ਅੰਗ ਨਹੀਂ ਕਿ ਇਸ਼ਾਰਿਆਂ ਨਾਲ ਆਪਣੀ ਜ਼ਾਤ ਦੀ ਹੋਂਦ ਨੂੰ ਦਰਸਾ ਸਕੇ। ਇਸ ਲਈ ਉਸ ਦੀਆਂ ਕੀਮਤਾਂ, ਸਿਫ਼ਤਾਂ ਬਿਆਨਣ ਲਈ ਕਿਸੇ ਚੰਗੇਰੇ ਗੌਹਰ-ਸ਼ਨਾਸ਼ ਤੇ ਜੌਹਰੀ ਦੀ ਜ਼ਰੂਰਤ ਹੈ ਤੇ ਜੌਹਰੀ ਨੂੰ ਇਹ ਸਭ ਕੁਝ ਜਾਨਣ ਤੇ ਪਹਿਚਾਨਣ ਲਈ ਕਈ ਵਰ੍ਹੇ ਪੜ੍ਹਨਾ ਪੈਂਦਾ ਹੈ ਅਤੇ ਉਸਤਾਦਾਂ ਦੀਆਂ ਖ਼ਿਦਮਤਾਂ ਕਰ ਉਸ ਗੁਣ ਦੀ ਚੋਟੀ 'ਤੇ ਪੁੱਜਦਾ ਹੈ ਜਿਥੇ ਅੱਪੜ ਕੇ ਹੀਰੇ ਦੇ ਗਰੇਡ, ਦਰਜੇ, ਕੈਰੇਟਸ ਤੇ ਉਸ ਦੀਆਂ ਸ਼ਕਲੋ-ਸੂਬਾ ਦੇ ਮੁਤਾਬਿਕ ਉਸ ਦੀਆਂ ਉਪਜਾਊ ਕਿਰਣਾਂ ਰਾਹੀਂ ਉਸ ਦੀ ਸ਼ਨਾਖ਼ਤ ਕਰਨ ਲਈ ਉਮਰਾਂ ਗਾਲੀਆਂ ਹੁੰਦੀਆਂ ਹਨ, ਤਾਂ ਜਾ ਕੇ ਕਿਤੇ ਜੌਹਰੀ ਨੂੰ ਹੀਰੇ ਦੀ ਸਿਫ਼ਤ ਤੇ ਸਲਾਹ ਦਾ ਗਿਆਨ ਪ੍ਰਾਪਤ ਹੁੰਦਾ ਹੈ, ਜਿਹੜਾ ਕਿ ਅਤਿ ਜ਼ਰੂਰੀ ਹੈ। ਅਕਾਲ ਪੁਰਖ ਭੀ ਬਾ-ਈਨ ਇਕ ਹੀਰੇ ਦੀ ਤਰ੍ਹਾਂ ਹੈ। ਉਸ ਦੇ ਗਰੇਡ, ਦਰਜੇ ਇੱਜ਼ਤ ਤੇ ਪਦਵੀ ਦਾ ਗਿਆਨ ਹੋਣਾ ਭੀ ਅਤਿ ਜ਼ਰੂਰੀ ਸੀ। ਉਹ ਗ਼ਰੀਬ ਨਿਵਾਜ਼ ਬਾਬਾ ਜੀ ਜਦੋਂ ਪ੍ਰਭੂ ਦੀ ਹਮਦੋਸ਼ਨਾ ਯਾਨਿ ਸਿਫ਼ਤਾਂ ਦੀ ਇਬਤਦਾ ਤੇ ਆਗਾਜ਼ ਨੂੰ ਆਰੰਭਣ ਲੱਗੇ ਤਾਂ ਆਪ ਜੀ ਨੇ ਆਦਿ ਸਚੁ ਜੁਗਾਦਿ ਤੇ ਹੈ ਭੀ ਨਾਲ ਉਸ ਪ੍ਰਭੂ ਦੀ ਉੱਚਤਾ ਤੇ ਵੱਡਤਾ ਦੇ ਦਰਜੇ ਬਿਆਨ ਕਰ ਬਾਬਾ ਜੀ ਨੇ ਨਮਸਕਾਰ 'ਨਾਨਕ ਹੋਸੀ ਭੀ ਸਚੁ' ਨਾਲ ਕਰਦੇ ਹੋਏ ਵਾਹਿਗੁਰੂ ਦੇ ਅਨੰਤ ਗੁਣ ਤੇ ਬੇਅੰਤਤਾ ਨੂੰ ਸ਼ਿੰਗਾਰਿਆ।

ਜਦੋਂ ਆਪ ਜੀ ਨੂੰ ਉਪਰਲੀ ਪਉੜੀ ਨੇ ਤਸਕੀਨ ਦਿੱਤਾ ਤਾਂ ਉਪਰਲੀ ਵਿਚਾਰ ਦੀ ਪ੍ਰੋੜ੍ਹਤਾ ਤੇ ਵਿਆਖਿਆ ਜਪੁਜੀ ਵਿਚ ਕਿੰਨੀ ਵਾਰੀ ਤੇ ਕਈ ਵਾਰੀ ਖ਼ੂਬਸੂਰਤੀ ਨਾਲ ਇੰਜ ਬਿਆਨੀ ਹੈ:

ਆਪ ਜੀ ਹੁਕਮ ਦੀ ਪਉੜੀ ਵਿਚ ਉਸ ਪ੍ਰਭੂ ਦੀ ਹੁਕਮੀ ਰਜ਼ਾ ਅੰਦਰ ਹੀ ਮਨੁੱਖ ਨੂੰ ਚੱਲਣ ਦੀ ਤਾਕੀਦ ਕਰਦੇ ਹਨ ਤਾਕਿ ਹਉਮੈ ਦੇ ਰੋਗ ਕੱਟੇ ਜਾਣ। ਚੂੰਕਿ ਹਉਮੈ ਇਕ ਦੀਰਘ ਰੋਗ ਹੈ, ਇਸ ਦਾ ਸਹੀ ਇਲਾਜ ਉਸ ਪ੍ਰਭੂ ਦੀ 'ਹੁਕਮਿ ਰਜਾਈ' ਚਲਣ ਵਿਚ ਹੀ ਮੌਜੂਦ ਹੈ। ਜਿਸ ਦੀ ਪ੍ਰੋੜ੍ਹਤਾ ਆਪ ਜੀ ਨੇ ਦਰਸਾਈ ਹੈ।

ਹੁਣ ਅਸੀਂ ਗਾਵੈ ਦੀ ਪੌੜੀ ਵਿਚ ਭਾਵੇਂ ਮਨੁੱਖ ਸਾਰੇ ਗੁਣਾਂ ਦਾ ਮਾਲਕ ਹੀ ਕਿਉਂ ਨਾ ਹੋ ਜਾਵੇ ਅਤੇ ਸ੍ਰੀ ਰਾਵਣ ਜੀ ਮਹਾਰਾਜ ਵਾਂਗ ਮੌਤ ਨੂੰ ਆਪਣੇ ਵੱਸ ਕਰ ਭਿਆਨਕ ਕਾਲ ਨੂੰ ਆਪਣੇ ਪਲੰਘ ਦੇ ਪਾਵੇ ਨਾਲ ਹੀ ਕਿਉਂ ਨਾ ਬੰਨ੍ਹ ਲੈਣ ਦੀ ਸ਼ਕਤੀ ਰੱਖਦਾ ਹੋਵੇ; ਪਰੰਤੂ, ਗਾ ਸੁਣ ਤੇ ਕੀਰਤਨ ਰਾਹੀਂ ਜੋ ਪਰਮਾਤਮਾ ਦਾ ਭਉ ਰੱਖਣਾ ਸੀ, ਨਹੀਂ ਰੱਖਿਆ। ਅੰਤ ਵਿਚ ਮੌਤ ਦੇ ਸਿੰਘਾਸਨ ਉੱਤੇ ਹੀ ਰਾਵਣ ਜੀ ਨੂੰ ਬਿਰਾਜਣਾ ਪਿਆ।

ਹੁਣ ਅਸੀਂ ਸੁਣਿਐ ਦੀ ਪੌੜੀ ਵਿਚ ਜੋ ਫ਼ੁਰਮਾਨ ਆਇਆ ਹੈ, ਉਸ ਤੇ ਨਜ਼ਰਸਾਨੀ ਕਰਦੇ ਹਾਂ। ਭਾਵੇਂ ਉਸ ਪ੍ਰਭੂ ਦੀ ਸਿਫ਼ਤ-ਸਲਾਹ ਅੰਦਰ ਧਰਤੀ, ਆਕਾਸ਼, ਪਾਤਾਲ ਤੇ ਬ੍ਰਹਿਮੰਡ ਦਾ ਜ਼ਿਕਰ ਕੀਤਾ ਹੈ, ਇਸ ਦੇ ਉਪਰੰਤ ਬਾਬਾ ਜੀ ਫ਼ੁਰਮਾਉਂਦੇ ਹਨ ਕਿ ਨਾਨਕ ਤੇ ਭਗਤਾਂ ਨੂੰ ਸਦਾ ਹੀ ਆਨੰਦ ਅਤੇ ਪ੍ਰਭੂ ਦੇ ਮਹਾਂ ਚਾਨਣ ਦੀ ਲੋੜ ਹੈ। ਕਿਉਂਕਿ ਆਤਮਕ ਭਿਖਾਰੀ ਆਤਮਕ ਸਵਾਦ ਦੀ ਭਿਕਸ਼ਾ ਕਿਸੇ ਮਹਾਂ ਆਨੰਦ ਦੇ ਕੇਂਦਰਤ (ਮਾਲਿਕ) ਕੋਲੋਂ ਹੀ ਹਾਸਿਲ ਕਰ ਸਕਦਾ ਹੈ।

ਜਿਥੇ ਕਿਥੇ ਮੰਨੇ ਕੀ ਗਤਿ ਦਾ ਜ਼ਿਕਰ ਆਪ ਜੀ ਨੇ ਉਲੀਕਿਆ ਹੈ, ਉਥੇ ਇਹ ਲਿਖਣ ਤੋਂ ਕੁਤਾਹੀ ਨਹੀਂ ਕੀਤੀ। ਆਪਣੇ ਆਪ ਨੂੰ ਦਰਸਾਉਣ ਵੇਲੇ ਅਤੇ ਇਕ ਲਾਸਾਨੀ ਖ਼ਿਆਲ ਪੇਸ਼ ਕੀਤਾ ਹੈ ਕਿ ਉਸ ਪ੍ਰਭੂ ਦੀ ਦਰਸ-ਗਾਹ ਅਤੇ ਚੌਖਟ 'ਤੇ ਅਸੰਖਾਂ ਹੀ ਨਾਨਕ ਵਰਗੇ ਪ੍ਰਭੂ ਦੇ ਗੁਣ ਗਾਈ ਚਲੇ ਜਾਂਦੇ ਹਨ। ਤਾਹਮ 'ਅੰਤੁ ਨ ਸਿਫਤੀ ਕਹਣਿ ਨ ਅੰਤੁ' ਪਾਸੋਂ ਉਸ ਦੀ ਨਜ਼ਰ ਸਵੱਲੀ ਦੀ ਦਾਤ ਮੰਗਦੇ ਹੋਏ ਫ਼ੁਰਮਾਉਂਦੇ ਹਨ ਕਿ ਮੈਂ 'ਅਮੁਲ ਗੁਣ ਅਮੁਲ ਵਾਪਾਰ' ਕਹਿ ਕਹਿ ਕੇ ਥੱਕ ਗਿਆ ਹਾਂ। ਹੇ ਦਾਤਾਰ! ਤੂੰ ਆਪਣਾ ਆਦਿ ਅੰਤ ਇਬਤਦਾ ਤੇ ਆਗਾਜ਼ ਅਤੇ ਇੰਤਿਹਾ ਦੀ ਗਤਿ ਮਿਤ ਆਪ ਹੀ ਜਾਣਦਾ ਹੈਂ। ਹੇ ਵਾਹਿਗੁਰੂ! ਨਾਨਕ ਆਪਣੀ ਤੁੱਛ ਬੁੱਧੀ ਅਨੁਸਾਰ ਇਹ ਗੱਲ ਸੱਚ ਕਹਿ ਰਿਹਾ ਹੈ। ਇਸ ਅਰਜ਼ੋਈ ਨੂੰ ਪਰਵਾਣੋ! ਕਿਉਂ ?

"ਸੋ ਦਰੁ ਕੇਹਾ ਸੋ ਘਰੁ ਕੇਹਾ," ਇਹ ਦਰਸਾਉਣਾ ਮੇਰੀ ਮਸਤਾਨੀ ਬੁੱਧੀ ਦੀ ਮਸਤੀ ਤੋਂ ਬਹੁਤ ਉਚੇਰੀ ਗੱਲ ਹੈ, ਕਿਉਂਜੋ ਪ੍ਰਭੂ ਤੇਰੇ ਗੁਣ ਹਵਾ, ਪਾਣੀ, ਬਸੰਤਰ, ਦੇਵੀ, ਦੇਵਤੇ, ਬ੍ਰਹਮਾ, ਇੰਦਰ, ਸੂਰਮੇ, ਬਹਾਦਰ, ਵਿਗਿਆਨੀ, ਰਿਖੀਸ਼ੁਰ, ਵੇਦਾਂ ਦੇ ਲਿਖਾਰੀ, ਸੁੰਦਰ ਮਹਾਂਬਲੀ, ਸੂਰੇ, ਪੰਡਿਤ, ਫ਼ਿਲਾਸਫ਼ਰ ਅਤੇ ਬ੍ਰਹਿਮੰਡ ਦੀ ਹਰ ਸ਼ੈਅ ਤੇਰੀਆਂ ਹੀ ਅਮੁੱਕ ਸਿਫ਼ਤਾਂ ਦੇ ਗਾਇਨ ਵਿਚ ਮਗਨ ਹਨ। ਭਗਤ, ਫ਼ਕੀਰ, ਪੀਰ, ਦਰਵੇਸ਼, ਸੰਤ, ਮਹਾਤਮਾ ਭੀ ਤੇਰੀਆਂ ਹੀ ਉਪਮਾਵਾਂ ਦੇ ਰਸ ਵਿਚ ਭਿੱਜ ਰਹੇ ਹਨ। ਹੋਰ ਕਿੰਨੇ ਕੁ ਐ ਪ੍ਰਭੂ! ਆਪ ਜੀ ਨੂੰ ਪੂਜਦੇ ਹਨ ਤੇ ਧਿਆਉਂਦੇ ਹਨ, ਪਤਾ ਨਹੀਂ। ਅੰਤ ਵਿਚ ਆਪ ਗ਼ਰੀਬੀ ਵਿਚ ਆ ਫ਼ੁਰਮਾਉਂਦੇ ਹਨ ਐ ਦਾਤਾ! ਨਾਨਕ ਵਿਚਾਰਾ ਕਿਹੜੇ ਕਿਹੜੇ ਗੁਣ ਆਪ ਜੀ ਦੇ ਕਹਿ ਸਕਦਾ ਹੈ। ਇਹ ਆਪ ਜੀ ਦਾ ਨਿਗੁਣਾ ਗ਼ਰੀਬ ਆਪ ਦੇ ਦਵਾਰੇ ਢਹਿ ਪਿਆ ਹੈ ਅਤੇ ਜੋਦੜੀ ਕਰਦਾ ਹੈ ਕਿ ਹਰਿ ਆਪ ਹੀ ਮੇਲਣ ਦੀ ਕ੍ਰਿਪਾ ਦ੍ਰਿਸ਼ਟੀ ਨਾ-ਚੀਜ਼ 'ਤੇ ਕਰੋ। ਪਾਠਕ ਜਨੋ! ਅਜਿਹੀ ਹਲੀਮ ਅਜ਼ੀਜ਼-ਉਲ-ਅਜ਼ੀਜ਼ ਨਿਰਮਾਣ ਭਰਪੂਰ ਸ਼ਰਧਾਂਜਲੀ ਅੱਜ ਤਕ ਕਿਸੇ ਭੀ ਪਵਿੱਤਰ ਗਰੰਥ ਵਿਚ ਕਿਸੇ ਭੀ ਪਰਮਾਤਮਾ ਨੂੰ ਪੇਸ਼ ਨਹੀਂ ਕੀਤੀ, ਜੋ ਕਿ ਗੁਰੂ ਸਾਹਿਬ ਨੇ ਸੰਸਾਰ 'ਤੇ ਉਪਕਾਰ ਕਰਨ ਸਮੇਂ ਸ਼ਰਧਾਂਜਲੀ ਦਾ ਅਰਘ ਦੇਣ ਦੀ ਜਾਚ ਜਪੁ ਜੀ ਵਿਚ ਫ਼ੁਰਮਾਈ ਹੈ।

## ਦਸ ਗੁਰੂ ਨਾਨਕ ਤੇ ਇਕ ਜੋਤ (ਸਵਰੂਪ)

ਪਾਠਕਾਂ ਦੀ ਝਾਤ ਅਸੀਂ ਹੁਣ ਜਮੀਂ-ਮੁਲ-ਮੀਨਾਕਬ ਸੁੰਦਰਤਾ ਦੇ ਪੁੰਜ ਗੁਰੂ ਨਾਨਕ ਸਾਹਿਬ ਜੀ ਦੇ ਅਲੌਕਿਕ, ਬੇ-ਨਜ਼ੀਰ, ਅਨੋਖੇ ਤੇ ਲਾਸਾਨੀ ਗੁਣਾਂ ਵਲ ਲੈ ਜਾਣਾ ਚਾਹੁੰਦੇ ਹਾਂ। ਅਸੀਂ ਪਿਛੇ ਇਹ ਭੀ ਦੱਸ ਆਏ ਹਾਂ ਕਿ ਬੁਨਿਆਦੀ ਅਸੂਲ ਪੂਰਣ, ਸਵੱਛ, ਪਵਿੱਤਰ, ਸੁਤੰਤਰ ਤੇ ਸਦੀਵੀ ਤਾਕਤ ਤੇ ਗੁਣਾਂ ਵਾਲੇ ਹੋਣੇ ਅਤਿ ਜ਼ਰੂਰੀ ਹਨ, ਤਦ ਹੀ ਧਰਮ ਦਾ ਵਿਸ਼ਵਾਸ, ਭਰੋਸਾ, ਇਹਤਮਾਦ, ਇਤਆਦ ਅਤੇ ਉਸ ਦੀ ਕਾਇਆਂ ਯਾਨਿ ਧਰਮ ਦੀ ਮਜ਼ਬੂਤੀ ਹਮੇਸ਼ਾ ਰਹਿਣ ਵਾਲੀ ਬਣ ਸਕਦੀ ਹੈ।

ਹੁਣ ਅਸੀਂ ਰੂਹਾਨੀਅਤ ਦੀ ਵਿਲੱਖਣਤਾ ਤੇ ਵਿਸ਼ੇਸ਼ਤਾ ਨੂੰ ਦੋ ਹਿੱਸਿਆਂ ਵਿਚ ਵੰਡਦੇ ਹਾਂ। ਪਹਿਲਾ ਕੁਦਰਤੇ-ਕਾਇਨਾਤ ਤੇ ਦੂਸਰੇ ਨੂੰ ਉਸ ਦੇ ਉਪਜਾਊ ਮਾਲਿਕ ਦੀ ਬਿਅੰਤਤਾ ਦਾ ਜ਼ਿਕਰ ਕਰਦੇ ਹਾਂ। ਮਿਸਾਲ ਦੇ ਤੌਰ 'ਤੇ ਜਿਵੇਂ ਮਹਿਲ ਨੂੰ ਬਣਾਉਣ ਤੋਂ ਪਹਿਲਾਂ ਤਖ਼ੱਈਯਲ ਯਾਨਿ ਖ਼ਿਆਲ ਹੁੰਦਾ ਹੈ, ਫਿਰ ਜ਼ਮੀਨ ਦੀ ਤਲਾਸ਼, ਨਕਸ਼ੇ ਵਗ਼ੈਰਾ ਤੇ ਉਪਰੰਤ ਇੱਟਾਂ ਤੇ ਬੁਨਿਆਦ ਦੀ ਪੁਖਤਿਆਈ ਦੇ ਗੁਣਾਂ ਦੇ ਸਾਧਨ

ਤੇ ਮੰਜ਼ਿਲ ਦੀ ਲੰਬਾਈ ਤੇ ਚੌੜਾਈ, ਉਸ ਦੀ ਬੁਲੰਦੀ ਬਾਰੇ ਸੋਚ ਸਮਝ ਗਿਣਤੀ-ਮਿਣਤੀ ਕਰ ਲਈ ਜਾਂਦੀ ਹੈ, ਤਾਕਿ ਮਹਿਲ ਦੀ ਪੂਰਣਤਾ ਵਿਚ ਅੜਚਣ ਤੇ ਵਿਘਨ ਨਾ ਪੈ ਸਕੇ। ਇਸੇ ਵਿਚ ਹੀ ਕਾਰੀਗਰ ਦੀ ਸੁਘੜਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਹੁਣ ਉਹ ਦੋਵੇਂ ਹਿੱਸੇ ਕਿਹੜੇ ਹਨ, ਉਨ੍ਹਾਂ 'ਤੇ ਨਜ਼ਰਸਾਨੀ ਕਰੀਏ। ਹੋਰਨਾਂ ਧਰਮਾਂ ਵਿਚ ਯਾਂ ਉਨ੍ਹਾਂ ਦੇ ਅਵਤਾਰਾਂ ਵਿਚ ਅਜਿਹੀ ਗੂੜ੍ਹ ਗਿਆਨ ਦੀ ਗੱਲ ਹਿੱਸੇ ਨਹੀਂ ਆਈ। ਭਾਵੇਂ ਇਹ ਗੱਲ ਕਰਤਾ ਦੀ ਕਿਰਤਮ ਵਿਚ ਸੁੰਦਰ ਹੋਵੇ ਯਾਂ ਕੋਝੀ, ਸਾਨੂੰ ਇਸ 'ਤੇ ਟੀਕਾ-ਟਿੱਪਣੀ ਕਰਨ ਦਾ ਕੋਈ ਹੱਕ ਨਹੀਂ, ਲੇਕਿਨ ਕਿਸੇ ਖ਼ਿਆਲ ਦਾ ਮੁਕਾਬਲਾ ਕਰਨਾ ਭੀ ਥਿਆਲੋਜੀਅਨ ਨੇ ਯਾਨਿ ਰੂਹਾਨੀਅਤ ਦੇ ਫ਼ਿਲਾਸਫ਼ਰਾਂ ਨੇ ਬੁਰਾ ਨਹੀਂ ਮੰਨਿਆ। ਕਿਉਂਜੋ ਫ਼ਿਲਾਸਫ਼ੀ ਇਹ ਦਰਸਾਉਂਦੀ ਹੈ ਕਿ ਫੇਲਿਯਰਜ਼ ਆਰ ਪਿਲਰ ਆਫ਼ ਸਕਸੈਸ, ਢੱਠਣ ਵਾਲੇ ਹੀ ਢਾਉਣ ਵਾਲੇ ਦੇ ਆਰਟ ਤੇ ਦਾਅਵਾ ਨੂੰ ਪੁਖਤਾ ਕਰਨ ਵਿਚ ਸਹਾਇਤਾ ਕਰਦੇ ਹਨ। ਆਉ ਹੁਣ ਇਸ 'ਤੇ ਝਾਤੀ ਮਾਰੀਏ ਕਿ ਸਿੱਖ ਧਰਮ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਗੁਰੂ ਗ੍ਰੰਥ ਸਾਹਿਬ ਕਿਵੇਂ ਹਨ ਅਤੇ ਇਸ ਦਾ ਆਰੰਭ ਮੂਲ-ਮੰਤਰ ਅਤੇ ਬੀਜ-ਮੰਤਰ ਨਾਲ ਕਿਉਂ ਹੋਇਆ? ਇਸ 'ਤੇ ਵਿਚਾਰ ਪੇਸ਼ ਹੈ:

ਮੂਲ ਮੰਤਰ ਕਿਸ ਨੂੰ ਅਸੀਂ ਆਖਦੇ ਹਾਂ ਯਾਂ ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਮੰਨਿਆ ਪ੍ਰਮੰਨਿਆ ਤੇ ਮਕਬੂਲ ਆਦਰਸ਼ ਹੈ ਕਿ ਕੁਦਰਤ ਦੀ ਹਰ ਚੀਜ਼, ਹਰ ਸ਼ੈਅ ਦਾ ਕੋਈ ਨਾ ਕੋਈ ਸੈਂਟਰ ਹੈ ਅਤੇ ਉਸ ਕੇਂਦਰਤ ਸ਼ਕਤੀ ਨੂੰ ਹੀ ਮੂਲ ਆਖਿਆ ਜਾਂਦਾ ਹੈ। ਇਸ ਬਾਰੇ ਗੁਰੂ ਨਾਨਕ ਸਾਹਿਬ ਜੀ ਨੇ ਪ੍ਰਭੂ ਦੀ ਸਿਫ਼ਤੋ-ਸਲਾਹ ਨੂੰ ਕੇਂਦਰਤ ਯਾਨਿ ਮੂਲ-ਮੰਤਰ ਤੋਂ ਆਰੰਭਿਆ ਹੈ। ਉਹ ਸੈਂਟਰ, ਉਹ ਕੇਂਦਰ ਕੀ ਸੀ। ਉਸ ਦੀ ਸ਼ੁਰੂਆਤ:

"ੴ" ਤੋਂ ਆਰੰਭ ਕਰ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਤਕ ਦਰਸਾਈ ਹੈ। ਇਸ ਨੂੰ ਮੂਲ-ਮੰਤਰ ਮੰਨਿਆ ਗਿਆ ਹੈ। ਇਸ ਦੀ ਵਿਆਖਿਆ ਬਾਬਾ ਜੀ ਨੇ ਇੰਜ ਕਰ ਕੇ ਕੀਤੀ ਹੈ ਕਿ ਪ੍ਰਭੂ ਇਕ ਹੈ। ਜਿਸ ਪਰਮਾਤਮਾ ਨੇ ਬ੍ਰਹਿਮੰਡ ਦੀ ਉਤਪਤੀ ਰਚਾਈ ਹੈ ਅਤੇ ਦਰਸਾਇਆ ਹੈ ਕਿ ਉਸ ਦਾ ਨਾਂ ਤੇ ਕਰਤਵ ਕੀ ਹਨ ਅਤੇ ਇਸ ਦੀ ਤਾਕੀਦ ਅਤੇ ਸੋਲਹਾ ਪ੍ਰੋੜ੍ਹਤਾ ਆਪ ਜੀ ਨੇ ਮਾਰੂ ਸੋਲਹਾ ਮਹੱਲਾ ਪਹਿਲੇ ਵਿਚ ਫ਼ੁਰਮਾਇਆ ਹੈ:

ਮੂਲੁ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ॥੫॥ *(ਪੰਨਾ ੧੦੪੦)*

ਇਸ ਸ਼ਬਦ ਰਾਹੀਂ ਮਹਾਰਾਜ ਮੂਲ-ਮੰਤਰ ਦੇ ਫ਼ਲਸਫ਼ੇ ਨੂੰ ਦਰਸਾਉਂਦੇ ਹਨ।

ਜਦੋਂ ਅਸੀਂ ਉਸ ਦੇ ਇਕ ਹੋਣ ਦੇ ਸਵਾਲ ਨੂੰ ਅਨੁਭਵ ਕਰ ਲੈਂਦੇ ਹਾਂ ਯਾਂ ਇਸ ਗੱਲ 'ਤੇ ਸਾਡਾ ਭਰੋਸਾ ਬਣ ਜਾਂਦਾ ਹੈ ਕਿ ਰਾਜ਼ਕ ਰਹੀਮ ਇਕ ਹੈ ਤਾਂ ਅਵੱਸ਼ ਹੀ ਉਸ ਦੀ ਬਣਾਈ ਹੋਈ ਕਾਇਨਾਤ ਦਾ ਸਵਰੂਪ ਤੱਕ ਕੇ ਪ੍ਰਭੂ ਦੇ ਬਾਕੀ ਗੁਣ ਜਾਨਣ ਵਲ ਮਨ ਦੇ ਉਤਸ਼ਾਹ, ਉਸ ਦੇ ਅਕਾਲ ਮੂਰਤਿ ਹੋਣ ਦੀ ਅਵਸਥਾ ਨੂੰ ਜਾਨਣ ਲਈ ਚਾਅ ਅਤੇ ਆਤਮਾ ਵਿਚ ਕਸਕਾਂ ਪੈਦਾ ਹੋ ਜਾਂਦੀਆਂ ਹਨ। ਇਸੇ ਦੂਸਰੀ ਇੱਛਾ ਦਾ ਨਾਂ ਹੀ ਯਾਨਿ ਪ੍ਰਭੂ ਦੀ ਦੂਸਰੀ ਰਹਿਤ ਬਹਿਤ ਨੂੰ ਬੀਜ ਮੰਤਰ ਕਹਿ ਕੇ ਪੁਕਾਰਿਆ ਹੈ। ਦੂਸਰੇ ਸ਼ਬਦਾਂ ਵਿਚ ਮੂਲ ਮੰਤਰ ਨੂੰ ਬੀਜ ਮੰਤਰ ਨਾਲ ਜੋੜ ਉਸ ਪ੍ਰਭੂ ਦੀ ਰਹਿਮਤ ਭਰੇ ਗੁਣਾਂ ਨੂੰ ਵਿਸ਼ਾਲ ਤੇ ਵਸੀਹ ਕਰਨ ਵਿਚ ਪੂਰਨ ਯੋਗ ਗੁਣ ਆ ਸੰਸਾਰ ਸਾਹਮਣੇ ਖੜਾ ਕੀਤਾ ਹੈ। ਇਕ ਬੀਜ ਦੀ ਅਵਸਥਾ ਇੰਜ ਹੀ ਦਰਸਾਈ ਜਾ ਸਕਦੀ ਹੈ ਜਿਵੇਂ ਕਿ ਇਕ ਬੋਹੜ ਦੀ ਗੋਲ੍ਹ ਵਿਚ ਬੇਅੰਤ ਬੋਹੜ ਪੈਦਾ ਕਰਨ ਦੀ ਸ਼ਕਤੀ ਮੌਜੂਦ ਹੁੰਦੀ ਹੈ। ਬੀਜ ਮੰਤਰ ਇਕ ਸ਼ਕਤੀ ਹੈ, ਜਿਸ ਦੇ ਰਾਹੀਂ ਪ੍ਰਭੂ ਦੀ ਪ੍ਰਬਲਤਾ ਅਤੇ ਅਨੰਤ ਗੁਣ ਦਰਸਾਏ ਜਾ ਸਕਦੇ ਹਨ।

ਮਿਸਾਲ ਦੇ ਤੌਰ 'ਤੇ ਜਿਵੇਂ ਜ਼ਮੀਨ ਹੋਵੇ ਅਤੇ ਉਪਜਾਊ ਗੁਣ ਭੀ ਉਸ ਵਿਚ ਹੋਣ, ਪਾਣੀ-ਧਾਨੀ ਦੇਣ ਦੇ ਪ੍ਰਬੰਧ ਭੀ ਹੋਣ, ਲੇਕਿਨ ਜੇ ਉਸ ਵਿਚ ਉਗਾਉਣ ਵਾਸਤੇ ਬੀਜ ਹੀ ਨਹੀਂ ਤਾਂ ਜ਼ਮੀਨ ਦੇ ਗੁਣ ਕਿਸੇ ਹੱਦ ਅੰਦਰ ਹੀ ਬੰਦ ਰਹਿ ਜਾਣ ਦਾ ਅੰਦੇਸ਼ਾ ਹੈ। ਇਸ ਲਈ ਬੀਜ-ਮੰਤਰ ਮਹਾਰਾਜ ਜੀ ਨੇ 'ਜਪੁ' ਸ਼ਬਦ ਤੇ ਬਿਸਰਾਮ ਦੇ ਕੇ ਬੀਜ-ਮੰਤਰ ਰਾਹੀਂ ਆਦਿ ਸਚੁ-ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਬਾਬਾ ਜੀ ਫ਼ੁਰਮਾਉਂਦੇ ਹਨ, ਹੋਸੀ, ਰਹੇਗਾ ਭੀ ਯੁਗਾਂ-ਯੁਗਾਂਤਰਾਂ ਤਕ ਇੰਜ ਹੀ, ਜਿਵੇਂ ਇਸ ਦੀ ਅਪਾਰ ਲੀਲ੍ਹਾ ਪਹਿਲੇ ਭੀ ਸੀ, ਹੁਣ ਭੀ ਹੈ ਅਤੇ ਅਗਾਂਹ ਨੂੰ ਭੀ ਇੰਜ ਹੀ ਅਤੁੱਟ ਉਸ ਪ੍ਰਭੂ ਦੀ ਹਾਜ਼ਰੀ ਮੌਜੂਦ ਹੋਵੇਗੀ। ਇਹ ਫ਼ੁਰਮਾ ਕੇ ਬਾਬਾ ਜੀ ਨੇ ਅਕਾਲ ਮੂਰਤਿ ਹੋਣ ਦੇ ਵਿਸ਼ਵਾਸ ਨੂੰ ਪੱਕਿਆਂ ਤੇ ਸਦੀਵੀ ਕਰ ਕੇ ਹਕੀਕਤ ਦੀ ਪੁਸ਼ਾਕ ਪਹਿਨਾ ਸੰਸਾਰ ਵਿਚ ਅਤੇ ਅੱਜ ਦੀ ਮਨੁੱਖਤਾ ਤੇ ਆਉਣ ਵਾਲੇ ਯੁਗਾਂ ਨੂੰ ਇਕ ਸਰਵ-ਉੱਤਮ ਤੇ ਸ੍ਰੇਸ਼ਟ ਫ਼ਲਸਫ਼ਾ ਤੇ ਗਿਆਨ ਬਖ਼ਸ਼ਿਸ਼ ਕੀਤਾ। ਬੀਜ ਦੇ ਅਰਥ ਹਨ: ਤੁੱਖਮ, ਮੂਲ ਕਾਰਨ, ਜੜ੍ਹ, ਮੂਲ, ਮੁਢਲਾ, ਉਹ ਬੀਜ ਜਾਂ ਤੁੱਖਮ ਜਿਹੜਾ ਬੀਜਣ ਬਾਅਦ ਕਦੀ ਸੜ ਸਕਦਾ ਹੀ ਨਹੀਂ। ਹਮੇਸ਼ਾਂ ਹਰਿਆ ਭਰਿਆ ਰਹਿੰਦਾ ਹੈ। ਉਸ ਵਿਚ ਅਮੁੱਕ ਉਪਜਣ ਸ਼ਕਤੀ ਹੁੰਦੀ ਹੈ ਕਿਉਂਕਿ ਉਸ ਬੀਜ ਦਾ ਤਾਅਲੁੱਕ ਸੰਬੰਧ ਜੋ "ਆਦਿ ਸਚੁ ਜੁਗਾਦਿ ਸਚੁ" ਵਾਲੇ ਨਾਲ ਹੋਇਆ। ਭਗਤ ਬੇਣੀ ਜੀ ਰਾਮਕਲੀ ਰਾਗ ਵਿਚ ਫ਼ੁਰਮਾਨ ਕਰਦੇ ਹਨ:

ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥ *(ਪੰਨਾ ੯੭੪)*

ਚੂੰਕਿ ਕਿਸੇ ਕੰਮ ਨੂੰ ਕਰਨ ਦਾ ਅਸਲ ਢੰਗ ਤਾਂ ਇਹੀ ਹੈ ਕਿ ਬੀਜ ਦੀ ਹੋਂਦ ਨੂੰ ਨਾਸ਼ ਨਾ ਹੋਣ ਦੇਵੇ। ਸਿੱਖ ਸਿਧਾਂਤ ਯਾਨੀ ਬਾਬੇ ਜੀ ਦੇ ਫ਼ਲਸਫ਼ੇ ਦੇ ਮੁਤਾਬਿਕ "ੴ" ਮੰਤਰ ਦਾ ਸਹੀ ਬੀਜ ਓਅੰਕਾਰ ਹੈ। ਸੋਰਠਿ ਮਹਲਾ ਦੂਜੇ ਵਿਚ ਫ਼ੁਰਮਾਨ ਕੀਤਾ ਹੈ ਕਿ "ਸੋਰਠਿ ਬੀਜਾ ਗਾਵੀਐ" ਇਹ ਤੁਕ ਇਹ ਦਰਸਾਉਂਦੀ ਹੈ, ਇਸ ਦਾ ਭਾਵ ਅਰਥ ਇਹ ਹੈ ਕਿ ਸੰਸਾਰ ਦੇ ਸਰਬਤ ਗਿਆਨਾਂ ਦੀ ਰੌਸ਼ਨੀ ੴ 'ਚੋਂ ਹੀ ਉਤਪੰਨ ਹੋਈ ਹੈ। ਚਾਹੇ ਮੁਆਮਲਾ ਆਰਥਿਕ ਹੈ, ਸਮਾਜਿਕ, ਪੁਲੀਟੀਕਲ, ਰਾਜ ਵਿਗਿਆਨਕ ਯਾਨੀ ਰਾਜਨੀਤੀ, ਰਾਜ-ਕਾਜ ਦੀ ਵਿਦਿਆ, ਚਤੁਰਾਈ, ਹਿਕਮਤ, ਸਿਆਣਪ, ਵਿਚਾਰ, ਖ਼ਿਆਲ, ਪਾਲਿਸੀ-ਢੰਗ ਅਤੇ ਚਾਹੇ ਰੂਹਾਨੀਅਤ; ਪ੍ਰੰਤੂ, ਸਭ ਦਾ ਜਨਮ-ਦਾਤਾ ਇਕ ਓਅੰਕਾਰ ਦੇ ਬੀਜ ਵਿਚੋਂ ਹੀ ਉਤਪੰਨ ਹੁੰਦਾ ਦਿਸ ਆਉਂਦਾ ਹੈ। ਜਦ ਬਾਬਾ ਜੀ ਨੇ 'ਆਦਿ ਸਚੁ' ਦੀ ਪੌੜੀ ਵਿਚ ਅੰਕਿਤ ਕੀਤਾ ਹੈ। ਇਹ ਖ਼ਿਆਲ ਹਿੰਦੂ ਫ਼ਲਸਫ਼ੇ ਯਾਨੀ 'ਸਤਿ ਚਿਤ ਅਨੰਦ' ਦੀ ਦਿੱਤੀ ਹੋਈ ਡੈਫੀਨੀਸ਼ਨ ਨਾਲੋਂ ਬਾਬਾ ਜੀ ਦਾ ਖ਼ਿਆਲ ਆਲਮਗੀਰ ਤੇ ਪੂਜਨੀਕ ਗਿਆਨ ਹੈ। ਉਪਰਲੇ ਤਿੰਨ ਸ਼ਬਦ ਭਾਵੇਂ ਸ਼ਲਾਘਾ ਯੋਗ ਹਨ; ਪਰੰਤੂ, ਸਵਾਲ ਪੈਦਾ ਹੁੰਦਾ ਹੈ ਸਤਿ ਕਦੋਂ ਸੀ? 'ਚਿਤ' ਦਾ ਸਮਾਂ ਕੀ ਸੀ? 'ਆਨੰਦ' ਕਿੰਨਾ ਕੁ ਚਿਰ ਰਹਿ ਸਕਦਾ ਹੈ? ਇਹ ਫ਼ਲਸਫ਼ਾ ਇੰਜ ਭਾਸਦਾ ਹੈ ਕਿ ਸੰਸਾਰ ਦੀ ਉਤਪਤੀ ਦੇ ਕਿਸੇ ਐਸੇ ਜ਼ਮਾਨੇ ਵਿਚ ਕਿਹਾ ਗਿਆ ਜਿਵੇਂ ਕਹਿਣ ਵਾਲੇ ਦੀ ਆਪਣੀ ਮਸਤੀ ਹੁੰਦੀ ਹੈ। ਇਸ 'ਸਤਿ ਚਿਤ ਅਨੰਦ' ਦੀ ਇਬਤਦਾ ਤੇ ਇੰਤਹਾ ਦਾ ਕੋਈ ਇਸ਼ਾਰਾ ਨਾ ਮਿਲਣ ਤੇ ਉਸ ਅਕਾਲ ਪੁਰਖ ਦੀ ਮਹਿਮਾ ਦਰਸਾਉਣ ਲਗਿਆਂ ਅਧੂਰਾ-ਪਨ ਭਾਸਦਾ ਹੈ। ਇੰਝ ਹੀ ਕੁਝ ਇਸ਼ਾਰੇ ਇਸਲਾਮ ਧਰਮ ਵਿਚ ਮੁਕੱਦਸ ਕੁਰਾਨੇ-ਮਜ਼ੀਦ ਵਿਚ ਜ਼ਿਕਰ ਅਸਥਾਪਿਤ ਹੈ। ਉਸ ਦਾ ਜ਼ਿਕਰ ਅਸੀਂ ਅਗਲੇ ਚੈਪਟਰ ਵਿਚ ਪੇਸ਼ ਕਰਦੇ ਹਾਂ।

ਇਸ ਮੂਲ-ਮੰਤਰ ਤੇ ਬੀਜ-ਮੰਤਰ ਦੀ ਤਸ਼ਰੀਹ, ਵਾਕਫ਼ੀਅਤ ਅਤੇ ਇਸ ਦੀ ਐਕਸਪਲੈਨੇਸ਼ਨ ਸੋਲ੍ਹਾਂ ਭਗਤਾਂ, ਯਾਰ੍ਹਾਂ ਉੱਚ ਕੋਟੀ ਦੇ ਕਵੀ ਅਤੇ ਸਾਧਕ ਦਿਲ ਅਤੇ ਆਤਮਾ ਦੇ ਮਾਲਿਕ ਭੱਟ, ਦੋ ਆਤਮਾਵਾਂ ਸੱਤਾ ਤੇ ਬਲਵੰਡਾ ਜੀ ਨੇ ਗੁਰੂ ਸਾਹਿਬਾਨ ਦੇ ਇਲਾਵਾ ਮੰਤਰਾਂ ਦੀ ਵਿਸਥਾਰ ਪੂਰਵਕ ਵਿਆਖਿਆ ਕਈ ਵਾਰੀ ਤੇ ਕਿੰਨੀ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੋਈ ਸ਼ਸ਼ੋਭਤ ਹੈ।

ਗੁਰੂ ਸਾਹਿਬਾਨ ਦੀ ਵਿਦਵਤਾ ਵਿਸ਼ੇਸ਼ ਕਰ ਕੇ ਇਹ ਸੀ ਕਿ ਜੋ ਸ਼ਬਦ ਭੀ ਜਿਸ ਮਨੁੱਖ ਦੇ ਪਹਿਲੂ ਤੇ ਆਸ਼ਾ ਨੂੰ ਅਨੁਭਵ ਕਰ ਕੇ ਲਿਖਿਆ ਗਿਆ ਯਾਂ ਇੰਜ ਕਹਿਣਾ ਭੀ ਮੁਨਾਸਿਬ ਹੋਵੇਗਾ ਕਿ ਜਿਸ ਕਿਸੇ ਆਤਮਾ ਨੇ ਭੀ ਅਮੋਲਕ ਮਸਤੀ ਤੇ ਵਜਦ ਵਿਚ ਆ ਰੱਬ ਦੀ ਹਮਦੋਸ਼ਨਾ ਅੰਦਰ ਜੋ ਕੁਝ ਭੀ ਆਲਾਪਿਆ ਗਿਆ, ਉਨ੍ਹਾਂ ਸਾਰੀਆਂ ਦੀਆਂ ਸਾਰੀਆਂ ਹਸਤੀਆਂ ਦੇ ਸਾਰੇ ਦੇ ਸਾਰੇ ਸ਼ਬਦ ਹੀ ਬਾਬੇ ਨਾਨਕ ਦੇਵ ਜੀ ਨੂੰ ਨਜ਼ਰਾਨੇ ਦੇ ਤੌਰ 'ਤੇ ਭੇਟ ਕੀਤੇ ਗਏ ਹਨ ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇੰਜ ਕਿਵੇਂ ਹੋਇਆ ? ਜਿਵੇਂ ਬੋਹੜ ਦੇ ਇਕ ਬੀਜ ਵਿਚੋਂ ਹਜ਼ਾਰ-ਹਾ ਟਾਹਣੀਆਂ ਪੈਦਾ ਹੋ ਲੱਖਾਂ ਹੀ ਗੋਲ੍ਹਾਂ ਪੈਦਾ ਕਰ ਕਰੋੜਾਂ ਹੀ ਬੀਜ ਉਪਜਾਈ ਚਲੀਆਂ ਜਾਂਦੀਆਂ ਹਨ. ਅਮੁੱਕ ਸਮੇਂ ਲਈ ਜੇ ਅਸੀਂ ਗਹੁ ਕਰ ਕੇ ਤੱਕੀਏ ਤਾਂ ਹੈ ਤੇ ਉਸ ਇਕੋ ਪਹਿਲੇ ਬੀਜ ਦੀ ਹੀ ਅਤੁੱਟ, ਅਰੁੱਕ ਤੇ ਅਮੁੱਕ ਬਰਕਤ। ਬਾ-ਈਨ ਇੰਜ ਹੀ ਭਾਵੇਂ ਕਿਸੇ ਗੁਰੂ ਜੀ ਦੇ ਹਿਰਦੇ ਵਿਚੋਂ ਸ਼ਬਦ ਉਤਪੰਨ ਹੋਇਆ; ਪਰੰਤੂ, ਸਾਰੇ ਦੇ ਸਾਰੇ ਹੀ ਹੈ ਤਾਂ ਮੂਲ-ਮੰਤਰ ਅਤੇ ਬੀਜ-ਮੰਤਰ ਦੇ ਅਧੀਨ ਹੀ। ਭਰੋਸੇ ਦੀ ਜ਼ਬਾਨ ਨਾਲ ਕਿਹਾ ਜਾ ਸਕਦਾ ਹੈ ਕਿ ਮੂਲ-ਮੰਤਰ ਅਤੇ ਬੀਜ-ਮੰਤਰ ਜੇਡੀ ਆਲਮਗੀਰ ਅਤੇ ਅਥੇਨਟਿਕ ਵਡੇਰੀ ਗੱਲ ਹੋਰ ਕੱਥ ਹੀ ਨਹੀਂ ਸਕਿਆ ਅਤੇ ਨਾ ਹੀ ਆਉਣ ਵਾਲੇ ਸਮੇਂ ਵਿਚ ਅਜਿਹੀ ਕਥਨੀ ਕੋਈ ਕੱਥ ਸਕਦਾ ਹੈ ਤੇ ਨਾ ਹੀ ਕੋਈ ਇਸ ਸਰਵੋਤਮ ਮੂਲ-ਮੰਤਰ ਨੂੰ ਤੇ ਬੀਜ-ਮੰਤਰ ਨੂੰ ਅਬੂਰ ਕਰ ਸਕਦਾ ਹੈ। ਕਹਿਣ ਤੋਂ ਭਾਵ ਇਹ ਹੈ ਕਿ ਇਸ ਤੋਂ ਉੱਚਾ ਖ਼ਿਆਲ ਕੋਈ ਹੋ ਨਹੀਂ ਸਕਦਾ ਤਾਂ ਅਵੱਸ਼ ਹੀ ਇਸ ਮਾਣ-ਪਰਿਮਾਣ, ਇੱਜ਼ਤ-ਉ-ਅਕੀਦਤ ਤੇ ਵਡਿਆਈ ਦਾ ਪਾਤਰ ਤੇ ਹੱਕਦਾਰ ਉੱਚੀ ਤੇ ਸੁੱਚੀ ਆਤਮਾ ਤੇ ਵਡੇਰੀ ਹਸਤੀ ਹੀ ਹੋ ਸਕਦੀ ਹੈ। ਉਹ ਕੌਣ ਹੈ ? ਮਾਹਿ-ਰੁਲ-ਜਬੀਂ, ਰਹਿਮਤ-ਉਲ-ਸਨਾ ਬਾਬਾ ਜੀ ਹੀ ਹੋ ਸਕਦੇ ਹਨ।

ਜਦੋਂ ਵੱਖ-ਵੱਖ ਸਮਿਆਂ 'ਤੇ ਵੱਖ-ਵੱਖ ਗੁਰੂ ਸਾਹਿਬਾਂ ਨੇ ਬਾਣੀ ਉਚਾਰੀ ਅਤੇ ਉਸ ਨੂੰ ਲਿਖਤ ਰੂਪ ਦਿੱਤਾ ਤਾਂ ਸ਼ਬਦ ਦੇ ਅੰਤ ਵਿਚ ਗੁਰੂ ਨਾਨਕ ਦੇਵ ਜੀ ਨੂੰ ਹੀ ਮਾਣ ਪੇਸ਼ ਕੀਤਾ ਗਿਆ। ਕਹਿਣ ਤੋਂ ਭਾਵ ਕਿ ਹਰ ਸ਼ਬਦ ਦੀ ਪੁਸ਼ਟੀ ਗੁਰੂ ਬਾਬੇ ਨਾਨਕ ਜੀ ਦੇ ਤਖ਼ੁੱਲਸ ਨਾਲ ਹੀ ਸੰਪੂਰਨ ਹੁੰਦੀ ਰਹੀ, ਤਾਂ ਮਤਲਬ ਸਪਸ਼ਟ ਹੋਇਆ ਕਿ ਸਾਰੇ ਦੇ ਸਾਰੇ ਸ਼ਬਦ ਮੂਲ-ਮੰਤਰ ਅਤੇ ਬੀਜ-ਮੰਤਰ ਦੀ ਪ੍ਰਸਤਸ਼ ਕਰ ਰਹੇ ਹਨ, ਯਾਂ ਇੰਜ ਕਹਿਣਾ ਸ਼ੋਭਾ ਦੇਵੇਗਾ ਕਿ ਸਾਰੇ ਦੇ ਸਾਰੇ ਗੁਰੂ ਸਾਹਿਬਾਨ ਜੀ ਬਾਬੇ ਨਾਨਕ ਜੀ ਦੀ ਘੋਲੀ ਘੋਲ ਕਮਾ ਰਹੇ ਸਨ। ਇਹੀ ਇਕ ਵਾਹਦ ਕਾਰਨ ਹੈ ਕਿ ਸਾਰੀਆਂ ਪਾਤਸ਼ਾਹੀਆਂ ਨੂੰ ਬਾਬੇ ਜੀ ਦਾ ਰੂਪ ਆਖ ਆਤਮਾ ਵਿਚ ਅਲੌਕਿਕ ਜਿਹੀ ਠੰਢ ਪੈਂਦੀ ਹੈ। ਮਿਸਾਲ ਦੇ ਤੌਰ 'ਤੇ ਕਿਸੇ ਭੀ ਦਰੱਖ਼ਤ ਦੀਆਂ ਟਾਹਣੀਆਂ ਪੂਰਬ ਪੱਛਮ ਅਤੇ ਚਾਹੇ ਉੱਤਰ ਦੱਖਣ ਵਲ ਕਿਉਂ ਨਾ ਹੋਣ; ਪਰੰਤੂ, ਅਖ਼ੀਰ ਰਿਸ਼ਤਾ ਤਾਂ ਉਸ ਦਾ ਮੁੱਢ ਤੇ ਜੜ੍ਹਾਂ ਨਾਲ ਹੀ ਮੰਨਿਆ ਜਾਂਦਾ ਹੈ। ਦੂਜਾ ਪ੍ਰਮਾਣ ਇਹ ਹੈ ਕਿ ਜੇ ਮੁੱਢ ਯਾਨਿ ਆਗਾਜ਼ ਦੀ ਇਬਤਦਾ ਵਿਚ ਬਾਬੇ ਜੀ ਨੇ ਬਾਣੀ ਨੂੰ ਕਾਵਿ-ਰਚਨਾ ਵਿਚ ਉਚਾਰਿਆ ਹੈ ਤਾਂ ਬਾਕੀ ਪਾਤਸ਼ਾਹੀਆਂ ਨੇ ਭੀ ਬਾਣੀ ਨੂੰ ਉਹੀ ਰੂਪ ਰੇਖਾ ਦਿੱਤੀ ਹੈ। ਉਪਰੰਤ ਕਮਾਲ ਦੀ ਗੱਲ ਤਾਂ ਇਹ ਹੈ ਕਿ ਸਾਰੀ ਦੀ ਸਾਰੀ ਬਾਣੀ ਰਾਗਾਂ ਵਿਚ ਲਿਖੀ, ਇਸ ਕਰ ਕੇ ਰਾਗ ਦੁਆਰਾ ਭੀ ਸਾਰੀਆਂ ਦੀਆਂ ਸਾਰੀਆਂ ਆਤਮਾਵਾਂ 'ਤੇ ਉਹੀ ਗੂੜ੍ਹਾ ਰੰਗ ਸੀ, ਜਿਸ ਰੰਗ ਵਿਚ ਬਾਬੇ ਜੀ ਦੀ ਪਵਿੱਤਰ ਆਤਮਾ ਪ੍ਰਭੂ ਦੇ ਅਲਾਹੀ ਰੰਗ ਵਿਚ ਰੰਗੀ ਹੋਈ ਸੀ ਅਤੇ ਉਹ ਆਤਮਾ ਮਹਾਨ, ਉੱਤਮ ਤੇ ਸਰਵੋਤਮ ਆਤਮਾ ਗਿਣੀ ਗਈ ਹੈ, ਜਿਸ ਨੂੰ ਰੰਗਣ ਵਿਚ ਰਾਗ ਦਾ ਨਜ਼ਰਾਨਾ ਪ੍ਰਭੂ ਨੇ ਬਖ਼ਸ਼ਿਆ ਹੋਵੇ। ਜਦੋਂ ਸਾਰੀਆਂ ਪਵਿੱਤਰ ਆਤਮਾ ਇਕੋ ਹੀ ਫ਼ਲਸਫ਼ੇ ਦੇ ਭਾਂਡੇ ਵਿਚ ਪਾ ਇਕੋ ਹੀ ਅਲਾਹੀ ਬਾਣੀ ਦੀ ਰੰਗਤ ਨਾਲ ਰੰਗੇ ਗਏ ਹੋਣ ਤਾਂ ਪਹਿਚਾਨਣਾ ਅਤਿਅੰਤ ਹੀ ਮੁਸ਼ਕਿਲ ਨਹੀਂ, ਸਗੋਂ ਅਸੰਭਵ ਹੋ ਜਾਣਾ ਭੀ ਕੋਈ ਅਤਿ ਕਥਨੀ ਨਹੀਂ ਸੀ। ਇਹੀ ਇਕ ਆਲਮਗੀਰ ਕਾਰਨ ਸੀ ਕਿ ਸਾਰੀਆਂ ਆਤਮਾਂ ਨੂੰ ਨਾਨਕ ਕਹਿ ਕੇ ਸਨਮਾਨਣਾ ਹੀ ਸਿੱਖ ਧਰਮ ਦੇ ਪਾਂਧੀਆਂ ਨੂੰ ਬਣ ਆਇਆ ਹੈ।

ਇਸ ਗੱਲ ਦੀ ਪੂਰਤੀ ਲਈ ਮਿਸਾਲ ਦੇ ਤੌਰ 'ਤੇ ਜਿਵੇਂ ਰੰਗ-ਸਾਜ਼ ਲਲਾਰੀ ਤੁਹਾਡੀ ਮੇਰੀ ਤੇ ਕਿਸੇ ਤੀਸਰੇ ਦੀ ਸਫ਼ੈਦ ਪਗੜੀ ਨੂੰ ਇਕੋ ਹੀ ਮਟਕੇ ਵਿਚ ਪਾ ਰੰਗ ਦੇਵੇ ਅਤੇ ਮਲਮਲ ਦਾ ਬਰ ਤੇ ਲੰਬਾਈ ਵੀ ਇਕੋ ਜਿਹੀ ਹੋਵੇ, ਕਪੜਾ ਭੀ ਇਕੋ ਹੀ ਜਿਣਸ ਵਿਚੋਂ ਹੋਵੇ ਤਾਂ ਰੰਗਣ ਤੋਂ ਬਾਅਦ ਆਪਣੀ ਆਪਣੀ ਪਗੜੀ ਦੀ ਪਹਿਚਾਣ ਕਰਨੀ ਨਾ-ਮੁਮਕਿਨ ਹੋ ਜਾਵੇਗੀ। ਇੰਜ ਹੀ ਆਤਮਾ ਤੇ ਸਰੀਰ ਕਰ ਕੇ ਮਨੁੱਖ ਇਕ ਨੂਰ ਤੇ ਇਕ ਪ੍ਰਭੂ ਦੀ ਹੋਂਦ ਵਿਚੋਂ ਹਨ। ਉਪਰੰਤ ਖ਼ਿਆਲਾਤ ਦੀ ਰੂਹਾਨੀ ਰੰਗ ਭੀ ਇਕੋ ਹੀ ਸੀ, ਇਕੋ ਜਿਹੀ ਦਲੀਲ, ਇਕੋ ਜਿਹਾ ਆਦਰਸ਼, ਇਕੋ ਜਿਹੀ ਆਤਮਕ ਉਡਾਰੀ, ਇਕੋ ਜਿਹੀਆਂ ਪ੍ਰਭੂ ਦੀਆਂ ਸਿਫ਼ਤਾਂ, ਇਕੋ ਪਰਮਾਤਮਾ 'ਤੇ ਭਰੋਸਾ, ਇਕੋ ਹੀ ਇਹਤਕਾਦ ਦੀ ਮੰਜ਼ਿਲ, ਇਕੋ ਜਿਹੀ ਤਨਕੀਦ, ਇਕੋ ਦੇ ਦਰ ਦੇ ਮਾਂਗਤ, ਇਕੋ ਹੀ ਦਰਸਗਾਹ ਦੇ ਭਿਖਾਰੀ, ਇਕੋ ਹੀ ਗ਼ਰੀਬੀ ਦੀ ਖ਼ੈਰਾਤ ਦੇ ਚਾਹਵਾਨ ਸਨ ਤਾਂ ਬਾਕੀ ਫਿਰ ਕੀ ਰਹਿ ਗਿਆ ਕਿ "ਜਿਉ ਜਲ ਮਹਿ ਜਲੁ ਆਇ ਖਟਾਨਾ" ਦੇ ਮਹਾਂਵਾਕ ਅਨੁਸਾਰ ਇਕ ਮਿਕ, ਇਕ ਜੋਤ ਤੇ ਇਕ ਆਤਮਾ ਹੋਣ ਵਿਚ ਕੋਈ ਭੀ ਪਰਦਾ ਦਿਸ ਨਹੀਂ ਆਉਂਦਾ ਹੈ।

ਇਕ ਹੋਰ ਉਦਾਹਰਣ ਦੇ ਤੌਰ 'ਤੇ ਪਾਠਕ-ਜਨਾਂ ਨਾਲ ਵਿਚਾਰ ਵਟਾਂਦਰਾ ਕਰਦੇ ਹਾਂ। ਜਿਵੇਂ ਦੀਪਕ ਉਜਿਆਰੇ ਹੁੰਦੇ ਹਨ ਤਾਂ ਦੀਵਿਆਂ ਵਿਚ ਰੌਸ਼ਨੀ ਕਰਨ ਲਈ ਇਕੋ ਹੀ ਜੋਤ ਪ੍ਰਕਾਸ਼ ਕਰ ਰਹੀ ਹੁੰਦੀ ਹੈ ਤੇ ਹਰ ਦੀਪਕ ਇਕੋ ਜਿਹਾ ਹੀ ਕੰਮ ਕਰ ਰਿਹਾ ਹੁੰਦਾ ਹੈ। ਕੀ ਸਾਨੂੰ ਇਹ ਹੱਕ ਹਾਸਿਲ ਹੈ ? ਇਹ ਕਹਿ ਸਕੀਏ ਕਿ ਫਲਾਣੇ ਦੀਵੇ ਵਿਚ ਅੰਧੇਰਾ ਰੌਸ਼ਨੀ ਕਰ ਰਿਹਾ ਹੈ। ਅਜਿਹਾ ਕਦੀ ਨਹੀਂ ਹੋ ਸਕਦਾ। ਅੰਧੇਰਾ ਅੰਧੇਰਾ ਹੈ, ਪਰੰਤੂ, ਜਦੋਂ ਭੀ ਰੌਸ਼ਨੀ ਹੋਵੇਗੀ ਤਾਂ ਅਗਨੀ ਦੀ ਜੋਤ ਨਾਲ ਹੀ ਹੋਵੇਗੀ। ਚਾਹੇ ਉਹ ਇਕ ਦੀਪਕ ਹੋਵੇ ਤੇ ਚਾਹੇ ਇਕ ਦੀਪਕ ਨਾਲ ਸੰਸਾਰ ਭਰ ਦੇ ਦੀਵੇ ਜਲਾ ਰੌਸ਼ਨੀ ਕਰ ਲਈਏ। ਜੋਤ ਕਰ ਕੇ ਸਾਰੇ ਦੇ ਸਾਰੇ ਇਕ ਹੀ ਹਨ। ਭਾਵੇਂ ਇਤਫ਼ਾਕ ਨਾਲ ਦੀਵੇ ਵੱਖ-ਵੱਖ ਘੁਮਿਆਰਾਂ ਦੇ ਘਰਾਂ ਵਿਚ ਬਣੇ ਹੋਣ, ਵੱਖ-ਵੱਖ ਸਮਿਆਂ ਵਿਚ, ਵੱਖ-ਵੱਖ ਥਾਵਾਂ ਤੇ ਪਰੰਤੂ, ਪ੍ਰਕਾਸ਼ ਸਮੇਂ ਸਭ ਦੇ ਵਿਚ ਇਕੋ ਜਿਹੀ ਹੀ ਰੌਸ਼ਨੀ ਹੁੰਦੀ ਹੈ ਅਤੇ ਇਕੋ ਜਿਹਾ ਹੀ ਕੰਮ ਕਰਦੇ ਹਨ। ਉਹ ਕੰਮ ਕੀ ਹੈ ? ਅੰਧੇਰੇ ਨੂੰ ਦੂਰ ਕਰਨਾ। ਇਸ ਲਈ ਜੋਤ ਕਰ ਕੇ ਸਭ ਦਾ ਇਕ ਹੀ ਰੂਪ ਹੈ। ਇਸ ਉਦਾਹਰਣ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਸ਼ਬਦ ਦੀ ਵਿਆਖਿਆ ਅਸੀਂ ਪਿਛੇ ਕਰ.ਆਏ ਹਾਂ ਕਿ ਅੰਧੇਰੇ ਵਿਚ ਰੌਸ਼ਨੀ ਕਰਨੀ ਗੁਰ ਸ਼ਬਦ ਦਾ ਕਰਤਵ ਹੈ। ਇਸ ਲਈ ਕਿਉਂਕਿ ਸਾਰੇ ਮਹਾਰਾਜ ਸਾਹਿਬਾਨ ਨੇ ਸੰਸਾਰ ਭਰ ਦੇ ਅਧਰਮੀ ਅੰਧੇਰੇ ਨੂੰ ਦੂਰ ਕਰ ਧਰਮ ਦਾ ਰਾਹ ਜੋਤ ਰਾਹੀਂ ਪ੍ਰਗਟਾਇਆ ਸੀ। ਇਸ ਲਈ ਸਾਰੇ ਦੇ ਸਾਰੇ ਗੁਰੂ ਸਾਹਿਬ ਇਕ ਹੀ ਜੋਤ ਸਨ।

## ਧਰਮ ਫ਼ਿਲਾਸਫ਼ੀ ਇਕ ਜੋਤ ਤੇ ਸ਼ਬਦ

ਸਿੱਖ ਧਰਮ ਵਿਚ ਇਕ ਇਹ ਗੱਲ ਬੜੀ ਪ੍ਰਚਲਿਤ ਹੈ ਕਿ ਬਾਬੇ ਨਾਨਕ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਜੀ ਤਕ ਯਾਨਿ ਦਸੇ ਗੁਰੂ ਸਾਹਿਬਾਨ ਇਕੋ ਜਿਹੀ ਜੋਤ ਸਨ। ਕਹਿਣ ਤੋਂ ਭਾਵ ਕਿ ਦਸੇ ਦੇ ਦਸੇ ਆਤਮਾ ਹੀ ਫ਼ਿਆਜ਼ੀ ਗੁਰੂ ਨਾਨਕ ਜੀ ਹੀ ਸਨ?

ਕਈ ਵਾਰੀ ਤੇ ਬਹੁਤ ਵਾਰੀ ਕੁਝ ਕੁ ਮੇਰੇ ਜੈਸੇ ਮਨਚਲੇ ਸਿੱਖ ਅਤੇ ਬਾਹਰਲੀਆਂ ਸ਼੍ਰੇਣੀਆਂ ਦੇ ਸ਼ਰਧਾਲੂ ਧਰਮਾਂ ਦੇ ਲੋਕ ਸਵਾਲ ਪੈਦਾ ਕਰਦੇ ਹਨ ਕਿ ਸਾਰੇ ਗੁਰੂ ਸਾਹਿਬ ਵੱਖ-ਵੱਖ ਕੁਨਬਿਆਂ ਵਿਚ ਪੈਦਾ ਹੋਏ ਸਨ, ਵੱਖ-ਵੱਖ ਉਨ੍ਹਾਂ ਦੀਆਂ ਸਮੇਂ ਦੇ ਮੁਤਾਬਕ ਰਸਮਾਂ ਤੇ ਜ਼ਾਤਾਂ-ਪਾਤਾਂ ਸਨ, ਵੱਖ-ਵੱਖ ਕੁਨਬਿਆਂ ਤੇ ਸ਼੍ਰੇਣੀਆਂ ਅਤੇ ਵੱਖ-ਵੱਖ ਇਸ਼ਟਾਂ ਦੇ ਪੁਜਾਰੀ ਸਨ। ਵੱਖਰੇ-ਵੱਖਰੇ ਸ਼ਹਿਰਾਂ ਅਤੇ ਧਰਤੀਆਂ ਵਿਚ ਪੈਦਾ ਹੋਏ, ਵੱਖਰੇ-ਵੱਖਰੇ ਸਮੇਂ ਵਿਚ। ਉਪਰੰਤ, ਇਸ ਗੱਲ ਦੇ ਕਿ ਕਈ ਇਕ ਗੁਰੂ ਸਾਹਿਬ ਇਕ ਦੂਸਰੀ ਹਸਤੀ ਤੋਂ ਅਨਜਾਣੂ ਤੇ ਅਣਡਿੱਠ ਸਨ। ਫਿਰ ਇਕ ਜੋਤ ਕਿਵੇਂ ਹੋ ਸਕਦੇ ਸਨ?

ਸਵਾਲ ਅਤਿਅੰਤ ਵਜੂਹਾਤ ਨਾਲ ਭਰਪੂਰ ਹੈ। ਰੀਜਨਾਂ ਨਾਲ ਗੁੰਦਿਆ ਪਿਆ ਹੈ। ਮਗਰ ਯਕੀਨ ਜਾਣੋ ਕਿ ਅਜਿਹੇ ਸਵਾਲਾਤ ਪੈਦਾ ਹੁੰਦੇ ਹੀ ਅਗਿਆਨਤਾ ਵਿਚੋਂ ਹਨ। ਅਵਿਦਿਆ ਦੀ ਕੁੱਖ ਵਿਚ ਹੀ ਅਜਿਹੇ ਸੰਕਲਪ ਪੈਦਾ ਹੁੰਦੇ ਹਨ। ਜਦੋਂ ਸੰਸਾਰ ਭਰ ਦੀਆਂ ਸੁਘੜ ਆਤਮਾਂ ਇਸ ਗੱਲ 'ਤੇ ਮੁਤਫ਼ਿਕ ਰਾਏ ਰੱਖਦੀਆਂ ਹਨ ਕਿ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ *(ਪੰਨਾ ੧੩੪੯)*

ਤਾਂ ਇਕ ਜੋਤ ਹੋਣ ਦੀ ਪੂਰਤੀ ਲਈ ਇਸ ਨਾਲੋਂ ਹੋਰ ਸਵੱਛ ਪ੍ਰਮਾਣ ਕੀ ਹੋ ਸਕਦਾ ਹੈ।

ਦੂਸਰਾ ਪਰੂਫ਼ ਤੇ ਸਬੂਤ ਇੰਜ ਕਰ ਕੇ ਹੈ ਕਿ ਜਦੋਂ ਕੁਝ ਸਰੀਰ ਯਾਂ ਕੁਝ ਮਨੁੱਖ ਕਿਸੇ ਇਸ਼ਟ ਯਾਂ ਧਰਮ ਨੂੰ ਆਪਣਾ ਬਣਾ ਲੈਂਦੇ ਹਨ ਤਾਂ ਉਨ੍ਹਾਂ ਮਨੁੱਖਾਂ ਦੀਆਂ ਸ਼ਕਲਾਂ ਭਾਵੇਂ ਵੱਖ-ਵੱਖ ਹੋਣ ਵੱਖਰੀ-ਵੱਖਰੀ ਜਗ੍ਹਾ ਵੱਸਦੇ ਹੋਣ, ਅਲਹਿਦਾ ਅਲਹਿਦਾ ਬੋਲੀ ਬੋਲਦੇ ਹੋਣ, ਵੱਖਰੇ-ਵੱਖਰੇ ਮੁਲਕਾਂ ਦੇ ਹੋਣ, ਖਾਣ ਪੀਣ, ਰਹਿਣ-ਸਹਿਣ, ਤਰਜ਼ੇ-ਤਮੱਦਨ, ਉਠਣਾ-ਬੈਠਣਾ, ਸੈਲੀਕਾ ਤੇ ਤਹਿਜ਼ੀਬ ਅਤੇ ਪਹਿਰਾਵਾ ਭੀ ਅਲਹਿਦਾ ਅਲਹਿਦਾ ਹੋਵੇ, ਪਰੰਤੂ, ਜਦੋਂ ਉਹ ਕਿਸੇ ਇਕ ਧਰਮ ਦੇ ਸ਼ਰਧਾਲੂ ਬਣ ਜਾਂਦੇ ਹਨ ਤਾਂ ਉਸ ਇਸ਼ਟ ਦੇ ਅਪਣਾਏ ਹੋਏ ਦੇ ਕਾਰਨ ਕਰ ਕੇ ਉਹ ਸਾਰੇ ਦੇ ਸਾਰੇ ਹੀ ਇਕ ਧਰਮ ਦੀ ਮਰਯਾਦਾ ਨੂੰ ਮੰਨ ਉਸ 'ਤੇ ਆਪਣੇ ਭਰੋਸੇ ਦੀ ਨੀਂਹ ਰੱਖ ਲੈਂਦੇ ਹਨ ਤਾਂ ਅਵੱਸ਼ ਹੀ ਉਨ੍ਹਾਂ ਦੇ ਇਖ਼ਲਾਕ ਤੇ ਇਸ਼ਟ ਦਾ ਰੰਗ ਇਕ ਹੀ ਹੋ ਜਾਂਦਾ ਹੈ। ਧਰਮ ਨੂੰ ਪ੍ਰਵਾਨ ਕਰਨ ਨਾਲ ਸ਼ਕਲੋ-ਸਭਾ, ਰੰਗ, ਕੱਦ, ਬੁੱਤ, ਬੋਲੀ ਅਤੇ ਮੁਲਕਾਂ ਦਾ ਇਮਤਿਆਜ਼ ਅੱਵਸ਼ ਹੀ ਖ਼ਤਮ ਹੋ ਜਾਂਦਾ ਹੈ। ਜਿਵੇਂ ਬੁੱਧ ਧਰਮ ਭਾਰਤ ਵਿਚ ਪੈਦਾ ਹੋਇਆ; ਪਰੰਤੂ, ਚੀਨ, ਜਾਪਾਨ, ਥਾਈਲੈਂਡ, ਬਰਮਾ, ਆਸਾਮ, ਸਿਆਮ, ਲੰਕਾ ਤੇ ਹੋਰ ਮੁਲਕਾਂ ਨੇ ਉਸ ਨੂੰ ਅਪਣਾ ਲਿਆ ਅਤੇ ਸਾਰੇ ਦੇ ਸਾਰੇ ਆਪਣੇ ਆਪ ਨੂੰ ਬੋਧੀ ਕਹਿਲਵਾਉਣ ਲੱਗ ਪਏ। ਦੂਜੀ ਮਿਸਾਲ ਇਸਲਾਮ ਮੱਤ ਦੀ ਲੈ ਲਉ। ਅਰਬ ਦੇਸ਼ ਵਿਚ ਇਸ ਈਮਾਨ ਦੀ ਵਿਲਾਦਤ ਹੋਈ, ਮਗਰ ਫੈਲਿਆ ਕਿਥੇ ਕਿਥੇ, ਅਫ਼ਰੀਕਾ ਦੇ ਜੰਗਲਾਂ, ਕੰਦਰਾਂ, ਪਹਾੜਾਂ ਵਿਚ। ਜਿਥੇ ਦੀ ਬੋਲੀ ਭੀ ਸੰਸਾਰ ਭਰ ਦੇ ਸਵੱਛ ਮਨੁੱਖਾਂ ਨਾਲ ਬਿਲਕੁਲ ਮਿਲਦੀ-ਜੁਲਦੀ ਨਹੀਂ। ਉਪਰੰਤ ਇਹ ਭੀ ਧਰਮ ਚੀਨ, ਜਾਪਾਨ, ਹਿੰਦੁਸਤਾਨ, ਰਸ਼ੀਆ, ਸਾਇਬੇਰੀਆ ਤੇ ਕਈ ਇਕ ਹੋਰ ਟਾਪੂਆਂ ਅੰਦਰ ਭੀ ਇਸ ਦਾ ਫੈਲਾਅ ਹੋਇਆ ਤੇ ਹੁਣ ਭੀ ਮੌਜੂਦ ਹੈ। ਕਿਰਸਟੀਐਨਟੀ ਨੂੰ ਲੈ ਲਉ ਯਾਨਿ ਈਸਾਈਆਤ ਧਰਮ ਦੀ ਸੁਆਨਿਆ ਉਮਰੀ ਵਲ ਤੱਕੋ, ਯਾਨਿ ਇਸ ਧਰਮ ਦੀ ਹਿਸਟਰੀ ਉਪਰ ਲਿਖੇ ਧਰਮਾਂ ਨਾਲੋਂ ਕਿਤੇ ਜ਼ਿਆਦਾ ਦਿਲਚਸਪ ਤੇ ਵਿਸ਼ੇਸ਼ ਕਰਕੇ ਹੈ। ਇਹ ਧਰਮ ਇਸਰਾਈਲ ਤੋਂ ਉੱਠ ਸਾਰੇ ਸੰਸਾਰ ਅੰਦਰ ਪ੍ਰਚਲਤ ਹੋਇਆ ਅਤੇ ਅੱਜ ਦੇ ਸਮੇਂ ਵਿਚ ਸਾਰੇ ਧਰਮਾਂ ਵਿਚੋਂ ਗਿਣਤੀ ਕਰ ਕੇ ਇਸ ਧਰਮ ਪਾਸ ਪ੍ਰਧਾਨਤਾ ਹੈ। ਇਨ੍ਹਾਂ ਉਪਰ ਲਿਖੀਆਂ ਵਿਚਾਰਾਂ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਭਾਵੇਂ ਮਨੁੱਖ ਸਮਾਜ ਵੱਖ-ਵੱਖ ਮੁਲਕਾਂ, ਵੱਖ-ਵੱਖ ਢੰਗਾਂ, ਵੱਖ-ਵੱਖ ਜ਼ਾਤਾਂ ਦੇ ਪ੍ਰੀਚੇ ਦੇ ਕਾਰਨ ਇਕ ਨਹੀਂ ਹੋ ਸਕਦਾ; ਪਰੰਤੂ, ਧਰਮ ਦੀ ਸਰੇਸ਼ਟਤਾ ਹੀ ਮਨੁੱਖ ਸਮਾਜ ਨੂੰ ਇਕ ਕਰ ਦਿੰਦੀ ਹੈ। ਇਹ ਇਕ ਮੰਨਿਆ ਪ੍ਰਮੰਨਿਆ ਅਸੂਲ ਸੰਸਾਰ ਦੀ ਮਰਯਾਦਾ ਵਿਚ ਧਰਮਾਂ ਵਾਸਤੇ ਕੰਮ ਕਰ ਰਿਹਾ ਹੈ।

ਉਪਰ ਲਿਖੇ ਧਰਮਾਂ ਨਾਲੋਂ ਸਿਖ-ਧਰਮ ਦੀ ਵਿਸ਼ੇਸ਼ਤਾ ਵਿਚ ਹੋਰ ਭੀ ਇਕ ਚੰਗੀ ਬੁਲੰਦੀ, ਮੁਸਤਕਿਲ ਮਜ਼ਾਜੀ, ਇਹਤਕਾਦ, ਇਸਤਕਲਾਲ, ਸਬਰ ਤੇ ਭਰੋਸੇ ਯੋਗ ਹਕੀਕਤ ਅਤੇ ਸਚਾਈ ਪਾਈ ਜਾਂਦੀ ਹੈ ਕਿ ਦਸ ਗੁਰੂ ਸਾਹਿਬਾਨ ਇਕ ਰੂਪ ਸਨ ਅਤੇ ਇਕ ਹੀ ਜੋਤ ਸਨ। ਪਿਛਲੀ ਲਿਖੀ ਧਰਮਾਂ ਦੀ ਗਿਣਤੀ ਭਾਵੇਂ ਸਿੱਖ-ਧਰਮ ਨਾਲੋਂ ਕਿੰਨੀ ਵਡੇਰੀ ਹੋਵੇ; ਪਰੰਤੂ, ਉਸ ਅੰਦਰ ਉਹ ਮਜ਼ਬੂਤੀ, ਪੁਖਤਾਪਨ ਠੋਸ ਤੇ ਨਿੱਗਰ ਗੱਲ ਨਹੀਂ ਪਾਈ ਜਾਂਦੀ, ਜੋ ਸਿੱਖ ਗੁਰੂ ਸਾਹਿਬਾਨ ਜੀ ਦਾ ਬੋਲੀ ਦੇ ਆਧਾਰ 'ਤੇ ਰਾਗ ਦੇ ਮੁਤਾਬਿਕ ਕਾਵਿ ਰਚਨਾ ਦੀ ਸਾਂਝ ਕਰ ਕੇ ਇਕ ਰੂਪ ਹੋਣ ਦੀ ਹਕੀਕਤ ਮਿਲਦੀ ਹੈ। ਪਹਿਲੇ ਬੋਲੀ ਨੂੰ ਹੀ ਲੈ ਲਉ। ਦਸਾਂ ਹੀ ਪਵਿੱਤਰ ਹਸਤੀਆਂ ਦੀ ਮਾਂ-ਬੋਲੀ ਪੰਜਾਬੀ ਸੀ ਤੇ ਸਾਰੇ ਹੀ ਗੁਰੂ ਸਾਹਿਬਾਂ ਦੀ ਹਰ ਵਿਚਾਰਧਾਰਾ ਪੰਜਾਬੀ ਲਿੱਪੀ ਵਿਚ ਹੀ ਉਕਰੀ ਗਈ, ਤੇ ਪੰਜਾਬੀ ਲਿੱਪੀ ਦੇ ਕਰਤਾ ਬਾਬਾ ਜੀ ਸਨ। ਸੋ, ਪਹਿਲਾਂ ਤਾਂ ਬੋਲੀ ਦੀ ਸਾਂਝ ਬਾਬੇ ਜੀ ਨਾਲ ਦ੍ਰਿੜ੍ਹ ਕੀਤੀ, ਫਿਰ ਕਾਵਿ ਰਚਨਾ ਨਾਲ, ਤੀਸਰੇ ਸੰਗੀਤ ਦੀ ਵਰਤੋਂ ਕਰ ਇਕ ਪ੍ਰਭੂ ਦੇ ਸ਼ਿਸ਼ ਹੋਣ ਦਾ ਵਿਸ਼ਵਾਸ ਸੰਸਾਰ ਸਾਹਮਣੇ ਰੱਖਿਆ। ਇਹ ਇਕ ਅਲੌਕਿਕ ਅਸੂਲ ਸਨ। ਜਿਨ੍ਹਾਂ ਦੀ ਬਿਨਾ ਤੇ ਅਤੇ ਕਾਰਣ ਮੁਖ ਰਖ ਕੇ ਭਰੋਸੇ ਦੀ ਜ਼ਬਾਨ ਵਿਚ ਕਿਹਾ ਜਾ ਸਕਦਾ ਹੈ ਕਿ ਸਾਰੇ ਗੁਰੂ ਸਾਹਿਬਾਨ ਨੂੰ ਇਕ ਜੋਤ ਕਿਹਾ ਜਾਣਾ ਹੀ ਭਰੋਸੇ ਯੋਗ ਗੱਲ ਹੈ। ਜਦੋਂ ਅਸੀਂ ਲੌਜਿਕ ਦੀ ਨਜ਼ਰ ਨਾਲ ਤੱਕਦੇ ਹਾਂ ਤਾਂ ਇਸ ਵਿਚ ਅਟੱਲ ਸਚਾਈ ਭੀ ਮੌਜੂਦ ਪਾਈ ਜਾਂਦੀ ਹੈ। ਉਪਰਲੇ ਪ੍ਰਾਚੀਨ ਧਰਮ ਫੈਲਾਉਣ ਲਈ ਜ਼ਰੂਰੀ ਹੈ ਕਿ ਵੱਖ-ਵੱਖ ਦੇਸ਼ਾਂ ਵਿਚ, ਵੱਖ-ਵੱਖ ਜ਼ਬਾਨਾਂ ਅੰਦਰ ਧਰਮ ਦੇ ਲੀਡਰ ਤੇ ਰਹਿਨਮਾ ਪੈਦਾ ਹੋਏ ਹੋਣਗੇ ਅਤੇ ਉਨ੍ਹਾਂ ਦੇ ਅਸੂਲਾਂ ਦੀ ਭੀ ਮੁਠ ਭੇੜ ਹੋਈ ਹੋਵੇਗੀ। ਲੇਕਿਨ ਇਹ ਅਸੀਂ ਯਕੀਨ ਨਾਲ ਕਹਿ ਸਕਦੇ ਹਾਂ ਕਿ ਸਿੱਖ-ਧਰਮ ਅੰਦਰ "ਚੈਰਿਟੀ ਬੀਗਿਨਜ਼ ਐਟ ਹੋਮ" ਦੇ ਪ੍ਰਿੰਸੀਪਲ ਮੁਤਾਬਕ ਪੈਦਾ ਹੋਈ।

ਪਿਛਲੀ ਲਿਖੀ ਵਿਚਾਰ ਨੂੰ ਜੇ ਅਸੀਂ ਕਦੀ ਮਾਕੂਲ ਤੇ ਮੌਜੂੰ ਉਦਾਹਰਣ ਦੀ ਇਨਸਾਫ਼ ਵਾਲੀ ਤੱਕੜੀ 'ਤੇ ਤੋਲੀਏ ਤੇ ਉਲੀਕ ਦੇਈਏ ਕਿ ਜੇ ਘਰ ਦੀ ਬੁਨਿਆਦ ਹਰ ਪਹਿਲੂ ਤੋਂ ਪੱਕੀ ਹੋਵੇ, ਤਾਂ ਧਰਮ ਫ਼ਿਲਾਸਫ਼ੀ ਭੀ ਅਤਿਅੰਤ ਗੰਭੀਰ ਤੇ ਅਤੁੱਟ ਹੋਵੇਗੀ। ਧਰਮਾਂ ਦੀ ਪੁਰਾਣੀ ਹਿਸਟਰੀ ਵਲ ਜੇ ਅਸੀਂ ਗਹੁ ਕਰ ਕੇ ਤੱਕਦੇ ਹਾਂ ਤਾਂ ਦੁਨੀਆ ਦੇ ਬਹੁਤ ਸਾਰੇ ਇਸ਼ਟ ਤੇ ਈਮਾਨ ਅਤੇ ਧਰਮ ਅਨਪੜ੍ਹ ਬੰਦਿਆਂ ਤੋਂ ਬਣੇ ਦਿਸ ਆਉਂਦੇ ਹਨ। ਲੇਕਿਨ ਸਿੱਖ ਧਰਮ ਹੀ ਇਕ ਅਜਿਹਾ ਇਸ਼ਟ ਹੈ ਜੋ ਕੁਦਰਤ ਦੀ ਅਪਾਰ ਕ੍ਰਿਪਾ ਦਾ ਸਦਕਾ ਸ਼ਬਦ ਯਾਨਿ ਰਾਗ ਤੋਂ ਅਰੰਭ ਹੋ ਕਾਵਿ ਰਚਨਾ ਵਿਚ ਆ ਬਿਰਾਜਿਆ ਦਿਸ ਆਉਂਦਾ ਹੈ। ਇਕ ਖ਼ਾਸ ਕਰ ਕੇ ਨੋਟ ਕਰਨ ਵਾਲੀ ਗੱਲ ਹੈ ਕਿ ਹਰ ਗੁਰੂ ਸਾਹਿਬ

ਨੇ ਇਕੋ ਜਿਹੇ ਹੀ ਵਾਹਦਤ ਦੇ ਗੀਤ ਗਾਏ, ਨਗ਼ਮੇ ਅਲਾਪੇ, ਉਸ ਪ੍ਰਭੂ-ਪਰਮਾਤਮਾ ਤੇ ਖ਼ੁਦਾਵੰਦ ਆਲਾ ਦੀ ਹਮਦੋਸ਼ਨਾ ਯਾਨਿ ਉਸ ਦੀ ਉਸਤਤੀ ਵਿਚ ਗਾਏ ਅਤੇ ਸੰਸਾਰ ਨੂੰ ਸੁਣਾਏ ਹਨ। ਇਸ ਲਈ ਭੀ ਗੁਰੂ ਸਾਹਿਬਾਂ ਨੂੰ ਇਕ ਰੂਪ ਕਹਿਣਾ ਬਣ ਆਉਂਦਾ ਹੈ। ਕਿਉਂ ? ਜੋ ਇਕ ਕੁਦਰਤ ਯਾਨਿ ਯੂਨੀਵਰਸ ਦੇ ਵੱਖ-ਵੱਖ ਅੰਗਾਂ ਨੂੰ ਸਜਾਉਣ ਦੇ ਆਰ੍ਹੇ ਹੀ ਸਾਰੀਆਂ ਦੀਆਂ ਸਾਰੀਆਂ ਆਤਮਾਵਾਂ ਜੁਟੀਆਂ ਰਹੀਆਂ। ਕਿਸੇ ਪ੍ਰਮੁੱਖ ਆਦਰਸ਼ ਨੂੰ ਸਾਹਮਣੇ ਰੱਖ ਕੇ ਭੀ ਸਾਨੂੰ ਹੱਕ ਹਾਸਿਲ ਹੁੰਦਾ ਹੈ ਕਿ ਆਪ ਜੀ ਨੂੰ ਇਕ ਜੋਤ, ਇਕ ਰੂਪ, ਇਕ ਇਖ਼ਲਾਕ ਦੇ ਬਾਨੀ ਕਿਹਾ ਜਾਏ। ਚੂੰਕਿ ਆਪ ਜੀ ਇਕੋ ਪ੍ਰਭੂ, ਇਕੋ ਈਸ਼੍ਵਰ, ਇਕੋ ਪਰਮਾਤਮਾ ਇਕੋ ਰਾਜ਼ਕ ਰਹੀਮ, ਇਕੋ ਅੱਲਹ, ਇਕੋ ਖ਼ੁਦਾ ਅਤੇ ਇਕੋ ਹੀ ਓਅੰਕਾਰ ਦੀ ਰਚਨਾ ਦਾ ਵਿਸਥਾਰ ਕਰਨ ਵਾਸਤੇ ਇਕ ਆਦਰਸ਼ ਵਿਚ ਹੀ ਲੀਨ ਹੋ ਗਏ। ਇਸ ਲਈ ਇਹ ਸਾਰੀਆਂ ਆਤਮਾਂ ਹੀ ਇਕ ਰੂਪ ਹਨ।

ਇਕ ਹੋਰ ਬੜੀ ਅਹਿਮ ਵਿਚਾਰ ਸੰਗਤ ਤੇ ਸੰਸਾਰ ਦੀ ਅਮੁੱਕ ਸਮਾਜ ਸਾਹਮਣੇ ਰੱਖਦੇ ਹੁਾਂ। ਪਿਛਲੇ ਕਿਸੇ ਇਕ ਚੈਪਟਰ ਵਿਚ ਇਸ਼ਾਰਾ ਕੀਤਾ ਸੀ ਕਿ ਗ਼ਰੀਬ ਨਿਵਾਜ਼ ਬਾਬੇ ਨਾਨਕ ਜੀ ਨੇ ਰਬਾਬ ਫੜ ਧਰਮ ਦੀ ਨੀਂਹ ਯਾਨਿ ਬੁਨਿਆਦ, ਫ਼ਾਊਂਡੇਸ਼ਨ, ਰਾਗ ਦੀ ਮਧੁਰ ਸੁਰ ਨਾਲ ਰੱਖੀ ਸੀ। ਹਜ਼ਾਰਾਂ ਸਾਲ ਪਿਛਲੀ ਮਨੁੱਖ ਮਾਤਰ ਦੀ ਹਿਸਟਰੀ ਅਸੀਂ ਤੱਕਦੇ ਹਾਂ ਤਾਂ ਸਾਨੂੰ ਪਤਾ ਚਲਦਾ ਹੈ ਕਿ ਮਨੁੱਖ ਕਮਾਲ ਦਾ ਹੁਕਮਰਾਨ ਹੋਇਆ ਹੈ। ਮਗਰ ਯਾਦ ਰਹੇ ਕਿ ਕੋਈ ਭੀ ਸਲਤਨਤ, ਕੋਈ ਭੀ ਹਕੂਮਤ ਕਿਸੇ ਸਰ ਜ਼ਮੀਨ ਦੀ ਭੀ ਸ਼ਹਿਨਸ਼ਾਹੀ, ਕਿਸੇ ਤਰ੍ਹਾਂ ਦੀਆਂ ਭੀ ਬਾਦਸ਼ਾਹੀਆਂ, ਰਾਜਧਾਨੀਆਂ, ਬਗ਼ੈਰ ਤਲਵਾਰ ਗੋਲੀਆਂ, ਬਾਰੂਦਾਂ ਦੀ ਵਰਤੋਂ ਬਗ਼ੈਰ ਨਹੀਂ ਬਣ ਸਕੀਆਂ ਅਤੇ ਇਹ ਅਜ਼ਮੂਦਾ ਗੱਲ ਅੱਜ ਭੀ ਅਸੀਂ ਆਪਣੇ ਸਾਹਮਣੇ ਤੱਕ ਰਹੇ ਹਾਂ। ਜਦੋਂ ਮਨੁੱਖ ਆਪਣੀ ਮਨ ਮੰਨੀ ਰਿਆਸਤਾਂ, ਜਾਇਦਾਦਾਂ, ਦੌਲਤ ਤੇ ਖ਼ਜ਼ਾਨੇ ਬਣਾ ਲੈਂਦਾ ਹੈ ਤਾਂ ਇਸ ਇਕੱਠੀ ਕੀਤੀ ਹੋਈ ਦੌਲਤ ਵਿਚੋਂ ਐਸ਼ੋ-ਇਸ਼ਰਤ ਕਰ ਸ਼ਰੀਰਕ ਅਤੇ ਆਤਮਕ ਸੁਖ ਲੋੜੀਂਦਾ ਹੈ। ਜਦੋਂ ਇਹ ਤੀਬਰ ਇੱਛਾ ਪੂਰਣ ਹੁੰਦੀ ਨਹੀਂ ਦਿਸ ਆਉਂਦੀ ਤਾਂ ਫਿਰ ਕਾਵਿ-ਰਚਨਾ ਦਾ ਦਾਮਨ ਫੜ ਰਾਗ ਦੀ ਕਸਵੱਟੀ ਤੇ ਪਰਖ ਕਿਤੇ ਗਰਬਾ ਨਾਚ ਕਰਵਾ, ਘੁੰਗਰੂਆਂ ਦੀ ਛਣਕਾਰ ਨਾਲ ਦਿਲ ਬਹਿਲਾਉਣਾ ਪਸੰਦ ਕਰਦਾ ਹੈ ਅਤੇ ਕਈ ਵਾਰੀ ਸਾਰੰਗੀ ਦੀਆਂ ਨਸਾਂ ਖਿੱਚ ਨਰਤਕੀਆਂ ਤੇ ਵੇਸਵਾਵਾਂ ਦੇ ਹੁਨਰ-ਫ਼ਰੇਬ ਨੂੰ ਗ਼ਜ਼ਲਾਂ ਰਾਹੀਂ ਸੁਣ ਤੇ ਤੱਕ ਤਸੱਲੀ ਲੱਭਦਾ ਦਿਸ ਆਉਂਦਾ ਹੈ। ਲੇਕਿਨ ਜਦੋਂ ਪਾਪੀ ਮਨ, ਜਿਸ ਨੇ ਹਜ਼ਾਰਾਂ ਮਨੁੱਖਾਂ ਦੇ ਕੁਸ਼ਤੋ ਖ਼ੂਨ ਕੀਤੇ ਹੁੰਦੇ ਹਨ, ਯਤੀਮਾਂ ਦੀਆਂ ਆਹਵਾਂ ਅਣਗਿਣਤ ਕੰਨਾਂ ਵਿਚ ਗੂੰਜਦੀਆਂ ਹਨ, ਉਨ੍ਹਾਂ ਦੇ ਸਿਸਕਦੇ ਹੋਏ ਬੁਲ੍ਹਾਂ ਤੋਂ ਮੰਗੀਆਂ ਹੋਈਆਂ ਰਹਿਮ ਦੀ ਆਵਾਜ਼ ਦਿਮਾਗ਼ ਦੇ ਸਕੂਨ-ਏ-ਦਰਿਆ ਵਿਚ ਹੜ ਤੇ ਛੱਲਾਂ ਲਿਆ ਤੁਗ਼ਿਆਨੀ ਦੀ ਸ਼ਾਂ-ਸ਼ੂੰ ਨਾਲ ਨੰਨ੍ਹੇ ਮੁੰਨਿਆਂ ਦੀਆਂ ਚੀਕਾਂ ਗੂੰਜਦੀਆਂ ਹਨ ਅਤੇ ਮਾਸੂਮ ਬੱਚਿਆਂ ਦੀਆਂ ਪੁਕਾਰਾਂ ਬਿਰਹਾ ਤਰੁੱਠੇ ਪਪੀਹੇ ਦੀ ਤਰ੍ਹਾਂ ਮਾਂ ਮਾਂ ਕਰਦੀਆਂ ਦਿਮਾਗ਼ ਅਤੇ ਆਤਮਾ ਅੰਦਰ ਕਰਬਲਾ ਤੇ ਸ਼ੋਰ ਦਾ ਹੰਗਾਮਾ ਕਰ ਦਿੰਦੀਆਂ ਹਨ। ਮਾਰੇ ਗਏ, ਲੁੱਟੇ ਗਏ, ਫੜ ਲਓ, ਬਚਾ ਦਿਓ, ਰਖ ਲਓ, ਨਾ ਮਾਰੋ, ਸਭ ਕੁਝ ਲੈ ਲਓ; ਪ੍ਰੰਤੂ ਜਾਨ ਬਖ਼ਸ਼ੀ ਕਰ ਦਿਓ। ਮਾਂ ਦੀ ਮਮਤਾ ਟੀਸਦੀ ਹੈ, ਪੁਕਾਰਦੀ ਹੈ ਅਤੇ ਕਹਿੰਦੀ ਹੈ ਮੇਰੇ ਪੁੱਤਰ, ਮੇਰੇ ਲਖਤੇ ਜਿਗਰ, ਦੁੱਧ ਪੀਂਦੇ, ਥਣੀਂ ਲੱਗੇ ਬੱਚੇ ਦਾ ਕੀਮਾ ਨਾ ਕਰਿਆ ਜੇ। ਭਗਵਾਨ ਦਾ ਵਾਸਤਾ ਜੇ, ਈਸ਼ਵਰ ਦੀ ਕਸਮ ਹੈ ਤੁਹਾਨੂੰ ਅੱਲਾ ਦੀ ਮਾਰ ਪਾਸੋਂ ਬਚੋ, ਖ਼ੁਦਾ ਦੇ ਕਹਿਰ ਪਾਸੋਂ ਡਰੋ। ਇਹ ਨਾ ਕਰਿਓ, ਔਹ ਜ਼ੁਲਮ ਨਾ ਢਾਹਿਓ, ਜਦੋਂ ਹੁਕਮਰਾਨ ਦੀ ਖੋਪੜੀ ਵਿਚ ਅਜਿਹੀਆਂ ਦੁਖਦਾਇਕ ਪੀੜਾਂ ਭਰਪੂਰ ਤੇ ਡਰਾਉਣੀਆਂ ਆਵਾਜ਼ਾਂ ਤੇ ਤੁਗ਼ਿਆਨੀ ਹੜ ਆਉਂਦੇ ਹਨ ਅਤੇ ਪਾਪੀ ਆਤਮਾ ਜਦੋਂ ਮਨ ਦੇ ਭੈੜੇ ਸੰਕਲਪਾਂ ਦਾ ਮੁਕਾਬਲਾ ਨਹੀਂ ਕਰ ਸਕਦਾ, ਅੱਗੇ ਹਾਰ ਹੀ ਹਾਰ ਦਿਸ ਆਉਂਦੀ ਹੈ ਤਾਂ ਫਿਰ ਉਸ ਬੇ-ਬਸੀ ਤੋਂ ਬਿਚਾਰਗੀ ਨੂੰ ਵੱਸ ਵਿਚ ਕਰਨ ਲਈ ਤਰ੍ਹਾਂ ਤਰ੍ਹਾਂ ਦੇ ਨਸ਼ਿਆਂ ਦਾ ਅਧਿਐਨ ਕਰਨਾ ਸ਼ੁਰੂ ਕਰ ਦਿੰਦਾ ਹੈ ਅਤੇ ਮਸਨੂਹੀ ਮਸਤੀ ਵਿਚ ਆ ਇਲਮੀ ਮੌਸੀਕਾਰ ਤੇ ਸਾਜ਼ਿੰਦਿਆਂ ਤੇ ਰੋਹਬ ਜਮਾ ਭਾਵੇਂ ਉਹ ਦੌਲਤਦਾਰ ਹੋਵੇ ਤੇ ਭਾਵੇਂ ਬੋਲੀ ਨੂੰ ਉੱਚੇ ਕਰ ਡਰਾਉਣੀ ਆਵਾਜ਼ ਦਾ ਹੋਵੇ। ਜਦੋਂ ਇੰਜ ਕਰਿਆਂ ਭੀ ਤਸੱਲੀ ਨਹੀਂ ਹੁੰਦੀ ਤਾਂ ਨਰਤਕੀਆਂ ਨੂੰ ਅੱਧ-ਨੰਗੇਜ਼ ਕਰ ਦਰੋਪਤੀ ਵਾਂਗ ਸੁਰਾਂ ਵਿਚੋਂ ਅਸੁਰ ਰੂਹ ਤੇ ਆਤਮਾ ਲਈ ਸੁਰ ਹੋਣਾ ਲੱਭਦੇ ਹਨ; ਪ੍ਰੰਤੂ, ਇਹ ਨਹੀਂ ਜਾਣਦੇ ਕਿ ਮਨੁੱਖ ਨੂੰ ਕਤਲ ਕਰਨ ਦਾ ਓਨਾਂ ਪਾਪ ਨਹੀਂ, ਜਿੰਨਾਂ ਕੁ ਕਾਦਰੇ-ਮੁਤਲਿਕ ਦੀ ਵਡਮੁੱਲੀ ਦਾਤ ਰਾਗ ਦੀ ਬੇਹੁਰਮਤੀ, ਬੇ-ਅਦਬੀ ਤੇ ਅਪਮਾਨ ਕਰਨ ਵਿਚ ਹੈ। ਗ਼ਰਜ਼ ਇਹ ਕਿ ਜੀਅ ਵਿਚ ਤਾਂ ਇਹ ਸੀ ਕਿ ਸੰਸਾਰ ਭਰ ਦੇ ਸਾਰੇ ਦੇ ਸਾਰੇ ਭੋਗ ਐਸ਼ੋ-ਇਸ਼ਰਤ ਖ਼ਤਮ ਕਰ ਦੇਣੇ ਹਨ; ਪ੍ਰੰਤੂ ਕੁਦਰਤ ਦੀ ਅਮੁਕ ਤਾਕਤਾਂ ਦਾ ਸਾਹਮਣਾ ਤੇ ਮੁਕਾਬਲਾ ਕੌਣ ਕਰ ਸਕਦਾ ਹੈ। ਅੰਤ ਹੋਇਆ ਕੀ, ਭੋਗਾਂ ਨੇ ਭੋਗੀ ਨੂੰ ਖ਼ਤਮ ਕਰ ਦਿੱਤਾ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਭੋਗੀ ਦਾ ਸਹੀ ਕਾਤਲ ਕੌਣ ਸੀ ? ਜੇ ਧਿਆਨ ਨਾਲ ਤੱਕੀਏ ਤਾਂ ਭਰੋਸੇ ਦੀ ਜ਼ਬਾਨ ਨਾਲ ਅਸੀਂ ਕਹਿ ਸਕਦੇ ਹਾਂ ਕਿ ਕੁਦਰਤ ਮਾਂ ਰਾਣੀ ਨੇ ਸ਼ਬਦ ਤੇ ਰਾਗ ਦੀ ਹੁਰਮਤੀ, ਬੇ-ਇੱਜ਼ਤੀ ਨੂੰ ਬਰਦਾਸ਼ਤ ਨਾ ਕੀਤਾ, ਜਿਸ ਦੇ ਕਾਰਨ ਭੋਗ ਨੇ ਭੋਗੀ ਨੂੰ ਖ਼ਤਮ ਕਰਨਾ ਹੀ ਕੁਦਰਤ ਦੀ ਤਸੱਲੀ ਸਮਝੀ। ਸਾਦੇ ਅੱਖਰਾਂ ਵਿਚ ਕੌਮਾਂ, ਹਕੂਮਤਾਂ, ਸਲਤਨਤਾਂ, ਬਾਦਸ਼ਾਹੀਆਂ, ਤਲਵਾਰ ਤੇ ਬਹਾਦਰੀ ਨਾਲ ਬਣਦੀਆਂ ਦਿਸ ਆਉਂਦੀਆਂ ਹਨ ਤੇ ਅੰਤ ਰਾਗ ਵਰਗੀ ਪਵਿੱਤਰ ਵਸਤੂ ਦੀ ਗ਼ਲਤ ਵਰਤੋਂ ਲੈ ਡੁੱਬਦੀ ਹੈ। ਔਹ ਤੱਕੋ ਨਾ! ਮੁਹੰਮਦ ਸ਼ਾਹ ਰੰਗੀਲੇ ਨੂੰ ਵਾਜਿਦ ਅਲੀ ਸ਼ਾਹ ਲਖਨਊ ਵਾਲੇ ਨੂੰ, ਹਲਾਕੂ ਤੇ ਚੰਗੇਜ਼ ਖਾਂ ਵਲ ਭੀ ਝਾਤੀ ਮਾਰੋ ਤੇ ਕਈ ਸਮਰਾਟ ਭੀ ਇਸ ਚੱਕੀ ਦੇ ਚੱਕਰ ਤੋਂ ਪਰ੍ਹੇ ਨਹੀਂ ਹੋ ਸਕੇ ਯਾਨਿ ਬਚ ਨਹੀਂ ਸਕੇ। ਔਹ ਵੇਖੋ! ਨਮਰੂਦ ਦੀ ਕਚਹਿਰੀ ਤੇ ਦਰਬਾਰ ਨੂੰ। ਸ਼ਹਿਨਸ਼ਾਹ ਫਰਾਉਣ ਦੇ ਹਰਮ ਤੇ ਸਾਰੰਗੀ ਦੀਆਂ ਧੁਨਾਂ ਨੂੰ। ਸ਼ਹਿਨਸ਼ਾਹ ਫਰਾਊਨ ਦੇ ਹਰਮ ਤੇ ਸਾਰੰਗੀ ਦੀਆਂ ਧੁਨਾਂ ਹਾਲੀ ਭੀ ਮਿਸਰ ਤੇ ਈਜਿਪਟ ਦੀਆਂ ਦੀਵਾਰਾਂ ਵਿਚ ਜਕੜੀਆਂ ਪਈਆਂ ਜੇ। ਇਹ ਉਪਰ ਲਿਖੇ ਤਮਾਮ ਵਾਕਿਆਤ ਨੂੰ ਹਸਦ ਵਸ ਆਏ ਡਾਕਟਰ ਸਰ ਮੁਹੰਮਦ ਇਕਬਾਲ ਸਾਹਿਬ ਨੇ ਆਪਣੀ ਉਮਤ ਇਸਲਾਮ ਨੂੰ ਉਨ੍ਹਾਂ ਦੀ ਬੇਹਿਤਰੀ ਤੇ ਬਹਿਬੂਦੀ, ਤਰੱਕੀ ਤੇ ਤਨੱਜ਼ਲੀ ਦਰਸਾਉਣ ਦੇ ਰਾਜ਼ ਨੂੰ ਨਿਹਾਇਤ ਹੀ ਸੁੰਦਰ ਢੰਗ ਨਾਲ ਜ਼ਰਬੇ ਕੌਲੀਮ ਨਾਮੀ ਦੀਵਾਨ ਵਿਚ ਦਰਸਾਇਆ ਹੈ।

ਫ਼ੁਰਮਾਨ ਹੈ: "ਐ ਮੁਸਲਮਾਨੋ! ਧਿਆਨ ਨਾਲ ਆਪਣੀ ਕਿਸਮਤ ਦੇ ਮੌਬਾਦਾ ਰਾਜ਼ ਦੀ ਗੱਲ ਸੁਣ ਲਉ।"

ਬਕੌਲੇ ਡਾ: ਇਕਬਾਲ ਸਾਹਿਬ!

"ਆ ਤੁਝ ਕੋ ਮੈਂ ਬਤਾਊਂ ਤਕਦੀਰ-ਏ-ਉਮਮ ਕਿਆ ਹੈ
ਤੇਗ਼ੋ ਸਨਾਨੇ ਅਵਲ, ਚੰਗੋਰ ਰਬਾਬ ਆਖ਼ਿਰ॥"

ਉਮਮ ਦੇ ਮਾਹਣੇ ਹਨ ਐ ਮੁਸਲਮਾਨੋ! (ਆਪ ਦਰਸਾਉਂਦੇ ਹਨ ਕਿ) ਤੁਸੀਂ ਸੰਸਾਰ ਭਰ ਵਿਚ ਫੈਲੇ ਹੋ। ਧਰਮ ਪ੍ਰਚਾਰਿਆ ਹੈ, ਹਕੂਮਤਾਂ ਬਣਾਈਆਂ ਹਨ। ਪਰ ਪਤਾ ਜੇ ਕਾਹਦੇ ਨਾਲ ਬਣਾਈਆਂ ਹਨ ? ਮੈਂ ਦੱਸਦਾ ਹਾਂ ਕਿ ਸਲਤਨਤਾਂ ਤੇਗ਼ ਤਲਵਾਰਾਂ ਤੇ ਨੇਜ਼ਿਆਂ ਦੇ ਤਿੱਖੇ ਭਾਲਿਆਂ ਨਾਲ ਕੌਮਾਂ ਤੇ ਧਰਮਾਂ ਦੀਆਂ ਤਕਦੀਰਾਂ ਘੜੀਆਂ ਜਾਂਦੀਆਂ ਹਨ, ਮਗਰ ਮੁਸਤੇਗ਼ਰਕ ਕਿਵੇਂ ਹੋਈਆਂ, ਕਿਸ ਤਰ੍ਹਾਂ ਡੁੱਬੀਆਂ, ਜਦੋਂ ਕਿ ਤਲਵਾਰ

ਤੇ ਤੇਗ਼ ਫੜਣ ਵਾਲੇ ਹੱਥਾਂ ਵਿਚ ਸਾਰੰਗੀ ਤੇ ਉਂਗਲੀਆਂ ਰਬਾਬ ਦੀਆਂ ਤਾਰਾਂ 'ਤੇ ਨੱਚਣ ਲੱਗ ਪੈਂਦੀਆਂ ਹਨ ਅਤੇ "ਗੁਰਦੇਵ ਮਾਤਾ" "ਜਿਤੁ ਜੰਮੈ ਰਾਜਾਨੁ" ਯਾਨਿ ਆਪਣੀ ਜਨਮ ਦਾਤਾ ਦੀ ਅੰਸ਼ ਨੂੰ ਮਰਜ਼ੀ ਮੁਤਾਬਿਕ ਅੱਧ ਨੰਗੇਜ਼ ਕਰਾ, ਬੰਨ੍ਹ ਘੁੰਗਰੂ, ਪੂਜਣ ਵਾਲੀ ਦੇਹ ਨੂੰ ਅੱਖਾਂ ਦੀ ਤ੍ਰਿਪਤੀ ਲਈ ਸ਼ਿੰਗਾਰ ਬਣਾ ਮਨ ਦੀ ਦਿਲਚਸਪੀ ਤੇ ਦਿਮਾਗ਼ ਲਈ ਮਨੋਰੰਜਕ ਦਾ ਸਮਾਨ ਬਣਾ ਲਿਆ ਜਾਂਦਾ ਹੈ। ਆਪ ਅਤੇ ਆਪਣੇ ਕਲਪਦੇ ਮਨ ਲਈ ਤਾਂ ਤਸੱਲੀ ਢੂੰਡਦਾ ਹੀ ਸਾਂ, ਬਲਕਿ ਤਮਾਸ਼ਬੀਨਾਂ ਪਾਸੋਂ ਭੀ ਇਸਤ੍ਰੀ ਦੀ ਬੇਹੁਰਮਤੀ ਕਰਾ ਮਸਨੂਹੀ ਹਾਸਿਆਂ ਦੇ ਕਹਿ ਕਹੇ ਮਾਰਦਾ ਰਿਹਾ ਹਾਂ। ਇਹ ਸਨ ਸਾਰੀ ਬਰਬਾਦੀ ਦੇ ਰਾਜ਼। ਇਕਬਾਲ ਸਾਹਿਬ ਨੇ ਸੰਸਾਰ ਸਾਹਮਣੇ ਇਹ ਸਾਬਿਤ ਕਰਨ ਦੀ ਕੋਸ਼ਿਸ ਕੀਤੀ ਹੈ ਕਿ ਤਲਵਾਰ, ਸਮਾਜ, ਧਰਮ, ਸੁਸਾਇਟੀ, ਸ਼ਹਿਨਸ਼ਾਹ ਬਣਾਉਂਦੀ ਹੈ, ਪੈਦਾ ਕਰਦੀ ਹੈ ਅਤੇ ਰਾਗ ਉਪਰ ਲਿਖੀਆਂ ਤਾਕਤਾਂ ਨੂੰ ਨੇਸਤੋ ਨਾਬੂਦ ਕਰਦੀ ਹੈ, ਢਾਹ ਦਿੰਦੀ ਹੈ, ਬਰਬਾਦ ਕਰ ਦਿੰਦੀ ਹੈ, ਤਬਾਹ ਕਰ ਦਿੰਦੀ ਹੈ, ਖ਼ਤਮ ਕਰ ਦਿੰਦੀ ਹੈ।

ਹੁਣ ਅਸੀਂ ਪਾਠਕ ਜਨਾਂ ਦਾ ਧਿਆਨ ਗ਼ਰੀਬ-ਉਲ-ਨਿਵਾਜ਼ ਬਾਬੇ ਨਾਨਕ ਜੀ ਦੀ ਵਿਦਵਤਾ ਤੇ ਦੂਰ ਅੰਦੇਸ਼ੀ ਵਲ ਲੈ ਜਾਣਾ ਚਾਹੁੰਦੇ ਹਾਂ। ਆਪ ਜੀ ਨੇ ਆਪਣੀ ਦਿਬਜ-ਦ੍ਰਿਸ਼ਟੀ ਦੁਆਰਾ ਪਿਛਲੇ ਲੰਘੇ ਹੋਏ ਜ਼ਮਾਨੇ ਦਾ ਮੁਤਾਲਿਆ ਕੀਤਾ ਅਤੇ ਮੁਲਕਾਂ ਦੀਆਂ ਕੌਮਾਂ ਦੀ ਤਰੱਕੀ ਤੇ ਬਰਬਾਦੀ ਦੇ ਰਾਜ਼ ਜਾਣ ਹੱਥ ਵਿਚ ਰਬਾਬ ਫੜ ਮਰਦਾਨੇ ਨੂੰ ਨਾਲ ਲੈ ਸਭ ਤੋਂ ਪਹਿਲਾਂ ਉਜੜੀਆਂ ਹੋਈਆਂ ਕੌਮਾਂ ਦੇ ਪੰਡਿਤਾਂ ਤੇ ਮੌਲਾਣਿਆਂ ਪਾਸ ਪੁੱਜੇ ਅਤੇ ਕਹਿ ਸੁਣਾਇਆ ਕਿ ਕੁਦਰਤ ਦੀ ਅਮੋਲਕ ਦਾਤ ਨਾਲ ਵਿਰੋਧ ਕਰਨਾ ਧਰਮ ਨਾਲ ਜ਼ਿਆਦਤੀ ਕਰਨੀ ਹੈ। ਮਨੁੱਖ ਜ਼ਾਤੀ ਨਾਲ ਧੱਕਾ ਕਰਨਾ ਹੈ, ਆਤਮਾ ਦੇ ਸਵਾਦ ਨੂੰ ਕੁਚਲਣਾ ਹੈ, ਪ੍ਰਭੂ ਦੇ ਅਨੰਤ ਗੁਣਾਂ ਤੋਂ ਘਿਰਣਾ ਕਰਨੀ ਹੈ। ਇਨ੍ਹਾਂ ਸਵਾਲਾਂ ਦੀ ਵਿਆਖਿਆ ਗੁਰੂ ਸਾਹਿਬ ਨੇ ਸੰਸਾਰ ਵਿਚ ਪੇਸ਼ ਕੀਤੀ, ਜਿਸ ਦਾ ਜ਼ਿਕਰ ਹੁਣ ਅਸੀਂ ਅਗਲੀਆਂ ਚੰਦ ਸਤਰਾਂ ਉਲੀਕ ਕੇ ਕਰਦੇ ਹਾਂ।

ਪੁਰਾਣੇ ਸਮੇਂ ਤੋਂ ਲੈ ਕੇ ਅੱਜ ਤਕ ਦੇ ਸਮੇਂ ਤਕ ਜਿਸ ਨੂੰ ਅਸੀਂ ਸਾਇੰਸ ਦਾ ਯੁਗ ਮੰਨਦੇ ਹਾਂ, ਬੜਾ ਅੱਛਾ ਜ਼ਮਾਨਾ ਹੈ। ਮਨੁੱਖ ਦੇ ਸੁੱਖਾਂ ਦੇ ਸਾਧਨ ਬੇਅੰਤ ਹਨ। ਹੈਰਾਨ ਕਰਨ ਵਾਲੀਆਂ ਸ਼ਕਤੀਆਂ ਬੜੀ ਤੇਜ਼ੀ ਨਾਲ ਕੰਮ ਕਰਦੀਆਂ ਦਿਸ ਆਉਂਦੀਆਂ ਹਨ। ਜਿਹੜੇ ਕਲ ਮਨੁੱਖ ਸਮਾਜ ਲਈ ਸੁਪਨੇ ਸਨ, ਉਹ ਗੱਲਾਂ ਅੱਜ ਪ੍ਰਤੱਖ ਰੂਪ ਵਿਚ ਵਿਸ਼ੇਸ਼ਤਾ ਹਾਸਿਲ ਕਰ ਰਹੀਆਂ ਹਨ। ਜਿਹੜੀਆਂ ਸੇਵਾਵਾਂ ਕਲ੍ਹ ਅਧੂਰੀਆਂ ਭਾਸਦੀਆਂ ਸਨ ਯਾ ਜਿਨ੍ਹਾਂ ਚੀਜ਼ਾਂ ਦੇ ਰਾਜ਼ ਨਹੀਂ ਸੀ ਲੱਭਦੇ, ਉਨ੍ਹਾਂ ਨੂੰ ਅਜਮਾਉਣ ਦੇ ਆਲ੍ਹੇ ਸਾਇੰਸ ਦੀ ਕਾਢ ਨੇ ਸੰਸਾਰ ਸਾਹਮਣੇ ਪੇਸ਼ ਕੀਤੇ ਹਨ। ਅੱਜ ਮਨੁੱਖ ਆਪਣੇ ਆਪ ਵਿਚ ਗੰਭੀਰ ਤੇ ਫ਼ਖ਼ਰ ਸਮਝਦਾ ਹੈ। ਬਾਵਜੂਦ ਇਤਨਾ ਗਿਆਨ ਹੋਣ ਦੇ ਫਿਰ ਭੀ ਅੱਜ ਸਾਇੰਸਦਾਨ ਤੋਂ ਟੱਪ ਉਸ ਮਨੁੱਖ ਨੂੰ ਸਿਆਣਾ, ਸੂਝਦਾਰ, ਕਾਬਿਲ ਤੇ ਅਕਲਮੰਦ ਸਮਝਿਆ ਜਾਂਦਾ ਹੈ ਜੋ ਆਉਣ ਵਾਲੇ ਸਮੇਂ ਦੇ ਵਾਕਿਆਤ ਲਈ ਭਵਿੱਖਬਾਣੀ ਕਹਿ ਸਕੇ, ਯਾਨਿ ਪਰਡਿਕਟਿਵ ਮਾਈਂਡਿਡ ਹੋਵੇ, ਪਰਡਿਕਸ਼ਨ ਕਰ ਸਕੇ।

ਅੱਜ ਦੇ ਮੌਜੂਦਾ ਸਮੇਂ ਅੰਦਰ ਉਨ੍ਹਾਂ ਵਿਅਕਤੀਆਂ ਦੇ ਉੱਘੇ ਨਾਂ ਸਤਿਕਾਰ ਨਾਲ ਲਏ ਜਾਂਦੇ ਹਨ। ਜਿਨ੍ਹਾਂ ਨੇ ਭਵਿੱਖ ਬਾਰੇ ਅੱਜ ਤੋਂ ਸੈਂਕੜੇ ਤੇ ਹਜ਼ਾਰਾਂ ਸਾਲ ਪਹਿਲੇ ਮਨੁੱਖ ਸਮਾਜ ਨੂੰ ਗਿਆਨ ਤੇ ਜਾਗਰਤੀ ਪੇਸ਼ ਕੀਤੀ। ਅਸੀਂ ਉਨ੍ਹਾਂ ਕੁਝ ਕੁ ਹਸਤੀਆਂ ਦੇ ਨਾਮ ਪਾਠਕ ਸੱਜਣਾਂ ਦੀ ਯਾਦਹਾਨੀ ਤੇ ਗਿਆਤ ਲਈ ਪੇਸ਼ ਕਰਦੇ ਹਾਂ।

ਮਹਾਨ ਹਸਤੀ ਪਲਾਟੂ ਜੀ ਹੋਏ ਹਨ, ਜਿਨ੍ਹਾਂ ਨੂੰ ਅਸੀਂ ਆਪਣੀ ਬੋਲੀ ਵਿਚ ਅਫ਼ਲਾਤੂਨ ਕਹਿ ਕੇ ਪੁਕਾਰਦੇ ਹਾਂ। ਉਸ ਤੋਂ ਉਪਰੰਤ ਐਰਿਸਟੋਟਲ, ਸੁਕਰਾਤ (ਸੋਕਰਾਟੀਜ਼) ਜ਼ਰਦਸਤ ਅਤੇ ਹਜ਼ਰਤ ਮਨਸੂਰ ਜੀ ਅਤੇ ਇਨ੍ਹਾਂ ਦੇ ਉਪਰੰਤ ਪਿਛਲੱਗ ਵਿਚ ਬਾਬੇ ਨਾਨਕ ਜੀ ਦੀ ਵਾਰੀ ਆਉਂਦੀ ਹੈ। ਭਾਵੇਂ ਸੰਸਾਰ ਦੇ ਅੰਦਰ ਉਪਰ ਲਿਖੀਆਂ ਹਸਤੀਆਂ ਨੇ ਆਪਣੇ ਜ਼ਮਾਨੇ ਵਿਚ ਕਈ ਕਿਸਮ ਦੀਆਂ ਪ੍ਰਡਿਕਸ਼ਨਾਂ ਕੀਤੀਆਂ ਹੋਣਗੀਆਂ, ਪਰੰਤੂ ਬਾਬਾ ਜੀ ਨੂੰ ਅਸੀਂ ਸਾਰਿਆਂ ਨਾਲੋਂ ਉੱਤਮ ਗਿਣਦੇ ਹਾਂ ਅਤੇ ਅਵਤਾਰ ਪਦ ਨਾਲ ਆਪ ਜੀ ਦੀ ਅਮੁੱਕ ਸਿਆਣਪ ਨੂੰ ਸ਼ਿੰਗਾਰਨ ਵਿਚ ਸਤਿਕਾਰ ਦੇ ਭਾਵਾਂ ਦਾ ਪ੍ਰਗਟਾਵਾ ਕਰ ਸਕਦੇ ਹਾਂ ਅਤੇ ਕਰਦੇ ਰਹਾਂਗੇ ਭੀ। ਪਾਠਕ-ਜਨ ਸ਼ਾਇਦ ਇਹ ਦੋ ਉਪਰਲੀਆਂ ਸਤਰਾਂ ਨੂੰ ਪੜ੍ਹ ਦਾਸ ਨੂੰ ਹਸਦ ਤੇ ਸ਼ਰੀਕਤ ਦਾ ਖ਼ਿਤਾਬ ਬਖ਼ਸ਼ਸ਼ ਕਰਨ, ਲੇਕਿਨ ਖ਼ਾਕਸਾਰ ਜੋ ਭੀ ਉਲੀਕ ਰਿਹਾ ਹੈ, ਉਸ ਅੰਦਰ ਜ਼ਰਾ ਭਰ ਭੀ ਅਤ ਕਥਨੀ ਦੀ ਭਾਸ ਦਿਖਾਈ ਨਹੀਂ ਹੋਣੀ ਚਾਹੀਦੀ ਹੈ। ਲਉ, ਹੁਣ ਸੁਣੋ ਕਿ ਪਲਾਟੂ ਦਾ ਉਸਤਾਦ ਸੀ ਜਿਸ ਪਾਸੋਂ ਉਹ ਵਿਦਿਆ ਹਾਸਿਲ ਕਰਦੇ ਰਹੇ ਤੇ ਆਪ ਐਰਿਸਟੋਟਲ ਦੇ ਗੁਰੂ ਸਨ। ਇੰਜ ਹੀ ਜ਼ਰਦਸਤ ਜੀ, ਸੁਕਰਾਤ ਜੀ, ਹਜ਼ਰਤ ਮਨਸੂਰ ਜੀ ਭੀ ਵੀਹ ਵੀਹ ਸਾਲ ਲਗਾਤਾਰ ਪੜ੍ਹ ਕੇ ਵਿਦਿਆ ਪ੍ਰਾਪਤ ਕਰ ਅਖ਼ੀਰ ਉਮਰ ਵਿਚ ਅਗਰ ਕਿਸੇ ਕਿਸਮ ਦੀ ਭੀ ਭਵਿੱਖ ਬਾਣੀ ਲਿਖੀ ਜਾਂ ਉਚਾਰੀ, ਤਾਂ ਇਹ ਕੋਈ ਬਹੁਤੇ ਮਾਣ ਦੀ ਗੱਲ ਨਹੀਂ ਸੀ। ਲੇਕਿਨ ਇਸ ਦੇ ਉਲਟ ਬਾਬਾ ਜੀ ਨੇ ਸਮੇਂ ਦੇ ਮੌਲਵੀਂ ਨੂੰ ਪੜ੍ਹਾ ਹਕੀਕਤ ਦਾ ਰਾਹ ਦਿਖਾਇਆ ਤੇ ਪੰਡਿਤ ਨੂੰ ਧਰਮ ਦਾ ਫ਼ਲਸਫ਼ਾ ਦੱਸ "ਦਇਆ ਕਪਾਹ, ਸੰਤੋਖੁ, ਸੂਤੁ" ਦੀ ਪੱਟੀ ਪੇਸ਼ ਕਰ ਗਿਆਨ ਦਿੱਤਾ ਹੋਵੇ ਅਤੇ ਪੰਡਿਤ ਭੀ ਉਹ ਜਿਹੜੇ ਸਤਯੁਗ ਜ਼ਮਾਨੇ ਤੋਂ ਹੀ ਆਪਣੇ ਆਪ ਨੂੰ ਬ੍ਰਹਮ ਗਿਆਨੀ ਸਮਝਦੇ ਰਹੇ ਹੋਣ ਤੇ ਫਿਰ ਬਾਬਾ ਜੀ ਦੀ ਫ਼ਿਲਾਸਫ਼ੀ ਨੂੰ ਉੱਤਮ ਕਰ ਜਾਣਿਆ ਹੋਵੇ ਤਾਂ ਅਵੱਸ਼ ਹੀ ਬਾਬਾ ਜੀ ਸਰਬ ਉੱਤਮ ਹਸਤੀ ਸਨ, ਚੰਗੇਰੇ ਸਾਇੰਸਦਾਨ, ਗਿਆਨੀ ਤੇ ਅਵਤਾਰ ਗਿਣੇ ਜਾਣੇ ਚਾਹੀਦੇ ਹਨ। ਇਹੀ ਇਕ ਵਾਹਦ ਕਾਰਨ ਸੀ ਕਿ ਆਪ ਦੀ ਅਨੰਤ ਸਿਆਣਪ ਤੇ ਬਚਪਨ ਵਿਚ ਹੀ ਬਾਬੇ ਜੀ ਦਾ ਖ਼ਿਤਾਬ ਹਾਸਿਲ ਕੀਤਾ ਅਤੇ ਸੰਸਾਰ ਭਰ ਦੇ ਵੱਖਰੇ ਵੱਖਰੇ ਧਰਮਾਂ ਦੇ ਸਿਆਣਿਆਂ, ਪੀਰਾਂ ਤੇ ਮੁਰੀਦਾਂ ਨੇ ਆਪ ਜੀ ਨੂੰ ਖ਼ੁਦਾ ਰੂਪ ਸਮਝਿਆ। ਇਹ ਇਕ ਫ਼ਖ਼ਰ ਦੀ ਗੱਲ ਹੈ।

ਹੁਣ ਅਸੀਂ ਇਸ ਅਧਿਆਇ ਵਿਚ ਬਾਬਾ ਜੀ ਦੀ ਲੌਜਿਕਲ ਅਤੇ ਸਾਇੰਟੀਫਿਕ ਪ੍ਰਡਿਕਸ਼ਨ ਅਤੇ ਪੇਸ਼ੀਨਗੋਈ ਦਾ ਜ਼ਿਕਰ ਕਰਦੇ ਹਾਂ। ਅੱਜ ਇਸ ਚੱਲ ਰਹੇ ਯੁਗ ਵਿਚ ਜਿਥੇ ਕਿ ਮੌਜੂਦਾ ਸਾਇੰਸ ਪਾਸ ਸੰਸਾਰ ਭਰ ਦੇ ਕੰਮਾਂਕਾਰਾਂ ਦੀ ਪ੍ਰਧਾਨਗੀ ਹੈ, ਉਸ ਵਿਚ ਆਮ ਇਕ ਪ੍ਰਚਲਿਤ ਮਿਸਾਲ ਯਾਨਿ ਉਦਾਹਰਣ ਆਪ ਪਾਠਕ ਸੱਜਣਾਂ ਲਈ ਪੇਸ਼ ਕਰਦੇ ਹਾਂ:

ਐ ਤੱਕੋ ਨਾ, ਅੱਜ ਦੇ ਮੌਜੂਦਾ ਸਮੇਂ ਵਿਚ ਜੇ ਕਿਸੇ ਇਕ ਗਲੀ ਮੁਹੱਲੇ ਵਿਚ ਪਲੇਗ ਯਾਂ ਹੈਜ਼ੇ ਵਰਗੀ ਬੀਮਾਰੀ ਪੈ ਜਾਂਦੀ ਹੈ, ਜਿਸ ਬੀਮਾਰੀ ਦਾ ਅਖ਼ੀਰ ਸਿਆਣਿਆਂ ਨੇ ਮੌਤ ਕਰ ਕੇ ਦਰਸਾਈ ਹੈ ਅਤੇ ਇਹ ਬੀਮਾਰੀਆਂ ਪ੍ਰਗਟਾਵਾ ਭੀ ਇੰਜ ਹੀ ਪੇਸ਼ ਕਰਦੀਆਂ ਹਨ। ਭਾਵੇਂ ਇਸ ਦੇ ਨਤੀਜੇ ਬੜੇ ਦੁਖਦਾਈ ਤੇ ਭਿਆਨਕ ਹਨ। ਪਰੰਤੂ, ਅੱਜ ਦੇ ਵਿਗਿਆਨਕ ਮੈਡੀਕਲ ਸਾਇੰਸ ਤੇ ਸਿਆਣੇ ਮਨੁੱਖ ਇਸ ਪਈ ਹੋਈ ਬੀਮਾਰੀ ਦੇ ਗਲੀਆਂ, ਕੂਚਿਆਂ, ਮੁਹੱਲਿਆਂ ਅਤੇ ਬਾਕੀ ਸ਼ਹਿਰ ਦੇ ਅਣਗਿਣਤ ਬਾਜ਼ਾਰਾਂ, ਘਰਾਂ ਦੇ ਵਾਸੀਆਂ ਦੀ ਬੱਚਤ ਲਈ, ਬੀਮਾਰੀ ਦੇ ਵਿਰੁੱਧ ਟੀਕੇ ਯਾਨਿ ਇਨਜੈਕਸ਼ਨ ਲਗਾ ਮਨੁੱਖਾਂ ਨੂੰ ਮੌਤ ਦੇ ਘਾਟ ਤੋਂ ਬਚਾ ਲੈਂਦੇ ਹਨ ਅਤੇ ਇਹ ਸਾਰੇ ਕੰਮ ਆਉਣ ਵਾਲੇ ਸਮੇਂ ਦੀ ਪੇਸ਼ਗੀ ਵਿਚ ਹੀ ਹੁੰਦੇ ਦਿਸ ਆ ਰਹੇ ਹਨ। ਐ ਵੇਖੋ ਨਾ, ਪੋਲੀਓ ਦੀ ਬੀਮਾਰੀ, ਜਿਸ ਦੇ ਕਾਰਨ ਮਨੁੱਖ ਦੀਆਂ ਲੱਤਾਂ ਹਮੇਸ਼ਾਂ ਲਈ ਕੰਮ ਕਰਨ ਦੇ ਯੋਗ ਨਹੀਂ ਰਹਿੰਦੀਆਂ ਅਤੇ ਬੀਮਾਰੀ ਭੀ ਅਣਡਿੱਠ ਹੈ, ਲੇਕਿਨ ਬਚਪਨ ਵਿਚ ਹੀ ਉਸ ਦੀ ਰੋਕਥਾਮ ਕਰ ਜਵਾਨੀ ਤੇ ਬੁਢਾਪੇ ਨੂੰ ਸੁੰਦਰ ਬਣਾਇਆ

ਜਾਂਦਾ ਹੈ। ਇਹ ਇਕ ਹਿਕਮਤ ਯਾਨਿ ਡਾਕਟਰੀ ਹੁਨਰਾਂ ਵਿਚ ਮੈਡੀਕਲ ਕਰਤਵ ਦੀ ਦਿਲਚਸਪ, ਸੁਘੜ ਤੇ ਸਿਆਣਪ-ਪਨ ਦੀ ਹੈਰਾਨਕੁੰਨ ਹੱਦ ਹੈ।

ਉਪਰਲੀ ਵਿਚਾਰ ਤੋਂ ਜਦੋਂ ਸਾਨੂੰ ਇਹ ਵਿਸ਼ਵਾਸ ਹੋ ਜਾਂਦਾ ਹੈ ਕਿ ਸਿਆਣਪ ਦਾ ਤਰਾਜ਼ੂ ਭਵਿੱਖ ਦਰਸਾਉਣ ਵਿਚ ਹੀ ਇਕ ਰਾਜ਼ ਬਣ ਕੇ ਬਿਰਾਜਿਆ ਹੋਇਆ ਹੈ ਤਾਂ ਬਾਬੇ ਨਾਨਕ ਜੀ ਦੀ ਰਬਾਬ ਰਾਹੀਂ ਰਾਗ ਵਿਚੋਂ ਕੌਮ ਦੀ ਪੈਦਾਇਸ਼ ਕਰ ਆਉਣ ਵਾਲੀਆਂ ਕਲਯੁਗੀ ਘਟਨਾਵਾਂ ਤੇ ਚਮਤਕਾਰਾਂ ਵਿਚੋਂ ਬਚਾ ਸਿੱਖ-ਧਰਮ ਨੂੰ ਹਮੇਸ਼ਾ ਸਦੀਵੀ ਰੱਖ ਲੈਣਾ ਇਕ ਧੁਰੋਂ ਹੀ ਅਟੱਲ ਯੁਕਤੀ ਦਿਸ ਆਉਂਦੀ ਹੈ। ਜਿਹੜੀ ਕਿ ਸੰਸਾਰ ਅੰਦਰ ਸਤਯੁਗ ਤੋਂ ਲੈ ਕੇ ਕਲਯੁਗ ਤੋਂ ਉਤਾਂਹ ਟੱਪ ਅਮੁੱਲ ਹੈ, ਲਾਸਾਨੀ ਤੇ ਬੇਨਜ਼ੀਰ ਦਿਸ ਆਉਂਦੀ ਹੈ।

ਬਾਬਾ ਜੀ ਨੇ ਜਦੋਂ ਧਰਮਾਂ ਤੇ ਕੌਮਾਂ ਦੀ ਜਾਗਰਤ ਹਾਸਿਲ ਕਰਨ ਤੋਂ ਬਾਅਦ ਕੌਮ, ਧਰਮ ਤੇ ਮਨੁੱਖ ਦੀ ਮੌਤ ਸੰਗੀਤ ਦੀ ਹਾਲਤ ਵਰਤੋਂ ਕਰ ਕੇ ਹੁੰਦੀ ਤੱਕੀ ਤਾਂ ਅੱਵਲ ਇਬਤਦਾ, ਆਗ਼ਾਜ਼ ਯਾਨਿ ਆਰੰਭ ਵਿਚ ਹੀ ਰਾਗ ਦੀਆਂ ਤਰਬਾਂ ਨੂੰ ਰੂਹਾਨੀ ਸ਼ਬਦਾਂ ਦੀ ਧੁਨੀ 'ਤੇ ਚਾੜ੍ਹ ਪ੍ਰਭੂ ਦੇ ਸ਼ਿਸ਼ ਬਣਾ ਪਰਮਾਤਮਾ ਦੀ ਗਲੀ ਦੇ ਮਾਂਗਤ ਬਣਾ, ਉਸ ਦੇ ਦਰ ਦੇ ਭਿਖਾਰੀ, ਸ਼ਿਖਸ਼ਾ ਦੇਸ਼ ਪ੍ਰਦੇਸ਼ ਜਾ ਕੇ ਦੇਣੀ ਆਰੰਭ ਦਿੱਤੀ। ਉਸੇ ਸ਼ਿਖਸ਼ਾ ਵਿਚੋਂ ਸ਼ਿਖਸ਼ਾ ਲੈਣ ਵਾਲੇ ਨੂੰ ਸਿੱਖ ਕਿਹਾ ਗਿਆ। ਕਹਿਣ ਤੋਂ ਭਾਵ ਇਹ ਸੀ ਕਿ ਜੇ ਸਿੱਖ-ਧਰਮ ਅੰਦਰ ਬਾਦਸ਼ਾਹਤ ਭੀ ਆ ਜਾਏ ਤਾਂ ਮੁਹੰਮਦ ਸ਼ਾਹ ਰੰਗੀਲੇ ਤੇ ਵਾਜਿਦ ਅਲੀ ਲਖਨਊ ਵਾਲੇ ਵਾਂਗ ਜਿਵੇਂ ਰਾਗ ਦੀ ਗ਼ਲਤ ਵਰਤੋਂ ਨੇ ਉਨ੍ਹਾਂ ਸ਼ਾਹਾਂ ਨੂੰ ਖ਼ਤਮ ਕਰ ਦਿੱਤਾ, ਬਰਬਾਦ ਹੋ ਗਏ ਤਾਂ ਬਾਈਨ ਹੀ ਜੇ ਦਿਲ ਦੀ ਪ੍ਰੇਸ਼ਾਨੀ ਤੇ ਦਿਮਾਗ਼ ਦੇ ਸਕੂਨ ਦੀ ਇੱਛਾ ਸਿੱਖ ਬਾਦਸ਼ਾਹ ਨੂੰ ਪ੍ਰਗਟ ਹੋ ਜਾਏ ਤਾਂ ਉਸ ਨੂੰ ਬਾਬਾ ਜੀ ਨੇ ਹਿਦਾਇਤ ਕੀਤੀ ਸੀ ਕਿ ਆਪਣੇ ਦਰਬਾਰ ਵਿਚ ਸਤਿਕਾਰ ਨਾਲ ਬਿਠਾ ਰਬਾਬੀ ਪਾਸੋਂ ਧੁਨ ਸੁਣੇ ਤੇ ਸੁਣੇ ਭੀ ਕਿਹੜੀ ਕਿ ਹੇ ਦਾਤਾਰ!

"ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥ *(ਪੰਨਾ ੭੫੭)*

ਦੀ ਰਜ਼ਾ ਨੂੰ ਨਮਸਕਾਰਿਆ। ਇਹ ਸੀ ਭਵਿੱਖ ਵਾਸਤੇ ਕਰਮ ਨਿਵਾਜ਼ੀ, ਤਾਕਿ ਰਾਗ ਵਿਚੋਂ ਪੈਦਾ ਹੋਈ ਹੋਈ ਕੌਮ ਕਦੇ ਭੀ ਤਬਾਹ ਨਾ ਹੋ ਸਕੇ। ਜੇ ਰਾਗ ਅਲਾਪੇ ਤਾਂ ਪ੍ਰਭੂ ਦੀ ਸਿਫ਼ਤੋ-ਸਲਾਹ ਤੇ ਉਸ ਦੀ ਰਹਿਮਤ ਦੇ ਗੁਣ ਗਾਇਨ ਕੀਤੇ ਜਾਣ। ਇਹ ਸੀ ਕੌਮ ਦੀ ਬੁਨਿਆਦੀ ਇੱਟ ਜਿਹੜੀ ਕਿ ਬਾਬਾ ਜੀ ਨੇ ਰਾਗ ਵਿਚ ਰੱਖੀ। ਕਹਿਣ ਤੋਂ ਭਾਵ ਕਿ ਸਿੱਖ ਧਰਮ ਨੂੰ ਰਾਗ ਵਿਚੋਂ ਹੀ ਪੈਦਾ ਕੀਤਾ ਤੇ ਫਿਰ ਇਸ ਦੇ ਖ਼ਤਮ ਹੋਣ ਦੀ ਗੱਲ ਹੀ ਨਹੀਂ ਬਣਦੀ। ਕਿਉਂਕਿ ਰਾਗ ਪ੍ਰਭੂ ਹੈ, ਪ੍ਰਭੂ ਸ਼ਬਦ ਹੈ, ਸ਼ਬਦ ਹੀ ਰਾਗ ਹੈ, ਰਾਗ ਸਦੀਵੀ ਹੈ, ਫਿਰ ਤਾਂ ਸਦੀਵੀ ਵਿਚੋਂ ਬਣਿਆ ਹੋਇਆ ਅੰਸ਼ ਸਿੱਖ ਸੀ ਤਾਂ ਫਿਰ ਨਾ ਹੀ ਸਦੀਵੀ ਪਰਮਾਤਮਾ ਦਾ ਖ਼ਾਤਮਾ ਹੋ ਸਕਦਾ ਹੈ ਅਤੇ ਨਾ ਹੀ ਸਿੱਖ-ਧਰਮ ਦਾ, ਭਾਵੇਂ ਡਾਕਟਰ ਇਕਬਾਲ ਨੇ ਗੁਰੂ ਸਾਹਿਬ ਦੀ ਆਗਮਨ ਦੇ ਪੰਜ ਸੌ ਸਾਲ ਪਿਛੋਂ ਇਹ ਗੱਲ ਕਹੀ ਸੀ ਅਤੇ ਕਹੀ ਭੀ ਸਿਰਫ਼ ਇਸਲਾਮ ਮੱਤ ਦੇ ਅਭਿਲਾਸ਼ੀਆਂ ਵਾਸਤੇ, ਲੇਕਿਨ ਗੁਰੂ ਸਾਹਿਬ ਨੇ ਡਾ. ਇਕਬਾਲ ਦੀ ਕਹਿਣੀ ਵਿਚ ਇਕ ਲਾਸਾਨੀ ਤਗੱਯਰੋ ਇਨਕਲਾਬ ਯਾਨਿ ਤਬਦੀਲੀ ਲਿਆ, ਸੰਸਾਰ ਵਿਚ ਮੁਸੱਮਮ, ਮੁਸਤਕਿਲ ਤੇ ਪੱਕਾ ਧਰਮ ਬਣਾ ਸੰਸਾਰ ਭਰ ਦੀ ਸਾਇੰਸ ਦੀ ਰਹਿਨੁਮਾਈ ਕੀਤੀ ਅਤੇ ਗੁਰੂ ਬਾਬਾ ਜੀ ਨੇ ਜਗਤ ਨੂੰ ਅਨੰਤ, ਅਮੁੱਕ ਤੇ ਸਦੀਵੀ ਰਹਿਣ ਵਾਲੇ ਆਦਰਸ਼ਕ ਧਰਮ ਦੀ ਗਿਆਤ ਬਖ਼ਸ਼ਿਸ਼ ਕੀਤੀ।

ਇਕਬਾਲ ਸਾਹਿਬ ਨੇ ਤਾਂ ਤੇਗ ਨੂੰ ਪਹਿਲੇ ਲੈ ਕੇ ਚੰਗੇ ਰਬਾਬ ਨੂੰ ਪਿਛੇ ਰੱਖ ਇਸਲਾਮ ਦੀ ਉੱਨਤੀ ਤੇ ਬਦਕਿਸਮਤੀ ਨੂੰ ਦਰਸਾਇਆ ਹੈ। ਜਿਹੜਾ ਅੱਜ ਗ਼ਲਤ ਸਾਬਤ ਹੋ ਰਿਹਾ ਹੈ, ਮਹਾਰਾਜ ਨੇ ਆਦਿ ਦੀ ਗੱਲ ਪਹਿਲੇ ਰੱਖ ਯਾਨਿ ਚੰਗੇ ਰਬਾਬ ਨੂੰ ਇਬਤਦਾ ਵਿਚ ਮਾਣ ਦੇ, ਤੇਗ ਤੇ ਤਲਵਾਰ ਦਸਮ ਜਾਮੇ ਅੰਦਰ ਦਸਤੇ-ਮੁਬਾਰਿਕ ਵਿਚ ਲਿਆਂਦੀ ਗਈ ਤੇ ਸਿੱਖ ਤੋਂ ਸਿੰਘ ਬਣਾ ਮਨੁੱਖਤਾ ਨੂੰ ਧਰਮ ਦਰਸਾਇਆ, ਚੂੰਕਿ ਨੌਵੀਂ ਪਾਤਸ਼ਾਹੀ ਤਕ ਸ਼ਬਦ ਰਾਹੀਂ ਰਾਗ ਦੀ ਤਾਕਤ ਯਾਂ ਇੰਜ ਕਹਿ ਲਉ ਕਿ ਰਾਗ ਦੀ ਰਾਹੀਂ ਸ਼ਬਦ ਤੇ ਸ਼ਬਦ ਰਾਹੀਂ ਬਾਣੀ ਦੀ ਅਮੁੱਕ ਤਾਕਤ ਮਨੁੱਖ ਵਿਚ ਪਰਿਵਰਤਨ ਕਰ ਰਹੀ ਸੀ। ਸਿਰਫ਼ ਉਸ ਰੂਹਾਨੀ ਛੁਪੀ ਹੋਈ ਤਾਕਤ ਦਾ ਪ੍ਰਗਟਾਵਾ ਬਾਹਰ ਕਰਨਾ ਸੀ ਤੇ ਹੋਇਆ ਭੀ ਕਿਵੇਂ ਕਿ ਇਹ ਇਕ ਸਰੀਰ ਸਵਾ ਲੱਖ ਨਾਲ ਲੜਿਆ। ਕਿਉਂ ਜੋ ਪ੍ਰਭੂ ਦੇ ਆਲਮਗੀਰ ਤੇ ਅਲਮਸਤ ਰਾਗ ਦੀ ਮਸਤੀ ਦਾ ਜੋਸ਼ ਪ੍ਰਭੂ ਜਿੱਡਾ ਹੀ ਪ੍ਰਭਾਵਤ ਹੋ ਸੰਸਾਰ ਦੇ ਸਾਹਮਣੇ ਆਇਆ। ਇਸ ਲਈ ਕਿ ਸੂਰਜ ਦੀ ਤਾਕਤ ਪੌਣ ਪਾਣੀ ਦੀ ਬਰਕਤ, "ਮਾਤਾ ਧਰਤਿ ਮਹਤੁ" ਉਪਜਾਊ ਜੋਸ਼ ਤੇ ਤਾਕਤ ਜੋ ਹੱਕ-ਉਲ-ਕੁੰਨ ਸ਼ਬਦ ਯਾਨਿ ਇਕ ਓਅੰ ਵਿਚ ਛੁਪਿਆ ਹੋਇਆ ਇਹ ਰਾਜ਼ ਸੀ। ਇਸ ਅੰਦਰ ਇਕ ਇਤਫ਼ਾਕ ਅਤੇ ਯੂਨਿਟੀ ਦੀ ਪ੍ਰਧਾਨਤਾ ਇਸੇ ਲਈ ਸੀ, ਜਿਸ ਦੇ ਕਾਰਨ ਸਿੱਖ ਅਜਿੱਤ ਰਿਹਾ ਤੇ ਸਿੰਘ ਦਾ ਖ਼ਿਤਾਬ ਦੇ ਇਸ ਨੂੰ ਅਨੋਖਾ ਸ਼ਿੰਗਾਰ ਗ਼ਰੀਬ ਨਿਵਾਜ਼, ਆਲਮੇ-ਦੋਜਹਾਂ ਦਸਵੇਂ ਗੁਰੂ ਨਾਨਕ ਜੀ ਨੇ ਇਨਾਇਤ ਕੀਤਾ। ਇਹ ਗੁਣ ਕਿਥੋਂ ਆਏ, ਇਹ ਉਸ ਰਬਾਬ ਵਿਚੋਂ ਜਿਹੜੀ ਬਾਬੇ ਜੀ ਨੇ ਆਪਣੇ ਹਸਤ-ਕਮਲਾਂ ਵਿਚ ਪਕੜੀ, ਜਿਸ ਰਬਾਬ ਵਿਚ ਰੱਬਆਬ ਸ਼ਬਦ ਦੀ ਸ਼ਕਲ ਵਿਚ ਮੌਜੂਦ ਸੀ।

ਅਸੀਂ ਪਿਛਲੇ ਚੈਪਟਰ ਅੰਦਰ ਰੱਬ-ਆਬ ਸ਼ਬਦ ਵੱਲ ਇਸ਼ਾਰਾ ਕਰ ਆਏ ਹਾਂ। ਇਹ ਸਾਜ਼ ਬਾਬੇ ਗੁਰੂ ਨਾਨਕ ਜੀ ਦੇ ਦਸਤੇ-ਮੁਬਾਰਿਕ ਤੋਂ ਲੰਘ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਪਾਸ ਆਇਆ। ਸ੍ਰੀ ਜੀਉ ਰਬਾਬ ਨਾਲ ਕੀਰਤਨ ਕਰਿਆ ਕਰਦੇ ਸਨ। ਇਹ ਉਹੀ ਰਬਾਬ ਹੈ ਜਿਸ ਰਾਹੀਂ ਬਾਬੇ ਨਾਨਕ ਜੀ ਦੀਆਂ ਸੈਂਚੀਆਂ ਬਾਬੇ ਮੋਹਨ ਜੀ ਦੇ ਦਰ 'ਤੇ ਪੁੱਜ ਇਲਾਹੀ ਕੀਰਤਨ ਕਰ ਹਾਸਿਲ ਕੀਤੀਆਂ ਗਈਆਂ ਸਨ। ਬਾਬੇ ਮੋਹਨ ਜੀ ਵਰਗੇ ਤਪੀਸ਼ੁਰ ਸਿੱਖ ਸਮਾਜ ਵਿਚ ਬੜੇ ਹੀ ਘੱਟ ਹੋਏ ਹਨ ਯਾਂ ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਹੋਏ ਹੀ ਨਹੀਂ। ਜਦੋਂ ਸੈਂਚੀਆਂ ਲੈਣ ਵਾਸਤੇ ਭਾਈ ਗੁਰਦਾਸ ਜੀ ਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਨੂੰ ਗੋਇੰਦਵਾਲ ਸਾਹਿਬ ਪੰਜਵੀਂ ਪਾਤਸ਼ਾਹੀ ਨੇ ਘੱਲਿਆ ਤਾਂ ਇਨ੍ਹਾਂ ਦੋ ਆਤਮਕ ਗੁਸਾਈਆਂ ਨੇ ਬਾਬੇ ਮੋਹਨ ਜੀ ਅੱਗੇ ਮਿੰਨਤ, ਸਮਾਜਿਤ, ਤਰਲੇ ਅਤੇ ਸਿਸਕੀਆਂ ਤੇ ਲਿਲ੍ਹੜੀਆਂ ਭਰ ਜੋਦੜੀ ਕੀਤੀ, ਲੇਕਿਨ ਬਾਬਾ ਮੋਹਨ ਜੀ ਨੇ ਜ਼ਰਾ ਵੀ ਇਨ੍ਹਾਂ ਦੀ ਬੇ-ਕਸੀ 'ਤੇ ਪ੍ਰਵਾਹ ਨਾ ਕੀਤੀ ਅਤੇ ਬਾਬਾ ਮੋਹਨ ਜੀ ਨੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਸੱਖਣੇ ਹੱਥੀਂ ਵਾਪਿਸ ਅੰਮ੍ਰਿਤਸਰ ਮੋੜ ਦਿੱਤਾ ਤੇ ਸੈਂਚੀਆਂ ਦੇਣ ਤੋਂ ਇਨਕਾਰ ਹੀ ਨਹੀਂ ਸੀ ਕੀਤਾ, ਬਲਕਿ ਗੁਰੂ ਸਾਹਿਬ ਦੇ ਬ੍ਰਹਮ ਆਤਮਾ ਨੂੰ ਪਛਾੜਿਆ ਵੀ ਸੀ। ਤਾਂ ਸ੍ਰੀ ਜੀਉ ਸਾਰੇ ਵਾਕਿਆਤ ਨੂੰ ਸੁਣ ਕੇ ਖ਼ੁਦ ਕੁਝ ਕੁ ਸਿੱਖਾਂ ਨਾਲ ਗੋਇੰਦਵਾਲ ਸਾਹਿਬ ਪੁੱਜੇ। ਬਣ ਮਰਦਾਨਾ, ਰਬਾਬ ਰਾਹੀਂ ਕੀਤਰਨ ਕਰ, ਬਾਬਾ ਮੋਹਨ ਜੀ ਪਾਸੋਂ ਸੈਂਚੀਆਂ ਲਈਆਂ ਸਨ ਤਾਂ ਸੈਂਚੀਆਂ ਲੈਣ ਸਮੇਂ ਬਾਬਾ ਮੋਹਨ ਜੀ ਨੇ ਕਿਹਾ ਸੀ ਕਿ ਤਪੱਸਿਆ ਤਾਂ ਹਰ ਤਰ੍ਹਾਂ ਦੇ ਬਲ ਬਖ਼ਸ਼ਦੀ ਹੈ; ਪਰੰਤੂ, ਸੰਗੀਤ ਬਿਨਾਂ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ ਤਾਂ ਬਾਬਾ ਮੋਹਨ ਜੀ ਨੇ ਫ਼ੁਰਮਾਇਆ :

"ਐ ਅਰਜਨ! ਸੈਂਚੀਆਂ ਤਾਂ ਮੈਂ ਦੇ ਦਿੰਦਾ ਹਾਂ, ਵਾਰਨੇ ਕਰਦਾ ਹਾਂ ਕਿ ਜੇ ਇਹ ਰਬਾਬ ਮੈਨੂੰ ਸੈਂਚੀਆਂ ਦੇ ਇਵਜ਼ਾਨੇ ਵਿਚ ਦੇ ਦੇਵੇਂ ਤਾਂ।"

ਬਾਬਾ ਮੋਹਨ ਜੀ ਗੁਰੂ ਸਾਹਿਬ ਦੇ ਮਾਮਾ ਜੀ ਸਨ ਤਾਂ ਮਹਾਰਾਜ ਨੇ ਬੜੇ ਸਨਮਾਨ ਤੇ ਅਦਬ ਨਾਲ ਪੁੱਛਿਆ :

"ਬਾਬਾ ਜੀ! ਇਸ ਛੋਟੇ ਜਿਹੇ ਸਾਜ਼ ਪਿਛੇ ਬਾਣੀ ਵਰਗਾ ਅਥਾਹ ਸਮੁੰਦਰ ਕਿਉਂ ਬਖ਼ਸ਼ਿਸ਼ ਕਰਨ 'ਤੇ ਤੁਲੇ ਹੋ?" ਤਾਂ ਮੋਹਨ ਜੀ ਨੇ ਉੱਤਰ ਦਿੱਤਾ ਕਿ "ਤਪੱਸਿਆ ਕਰ ਤਪੀਸ਼ੁਰ ਤਾਂ ਮੈਂ ਬਣ ਸਕਦਾ ਹਾਂ; ਪਰੰਤੂ, ਗੁਰੂ ਨਾਨਕ ਜੀ ਦਾ ਪਿਆਰ ਪ੍ਰਾਪਤ ਨਹੀਂ ਹੋ ਸਕਦਾ। ਮੇਰੇ ਲਾਡਲੇ ਅਰਜਨ, ਹਾਲੇ ਕੱਲ੍ਹ ਦੀ ਗੱਲ ਹੈ ਕਿ ਮੈਂ ਦੋ ਵਿਅਕਤੀਆਂ ਇਸ ਦਰ ਤੋਂ ਮੋੜ ਦਿੱਤੀਆਂ ਸਨ ਤੇ ਆਖਿਆ ਸੀ ਕਿ ਸੈਂਚੀਆਂ ਮੇਰੇ ਪ੍ਰਾਨ ਅਧਾਰ ਹਨ। ਮੇਰੀ ਜਾਨ ਤੇ ਇਸ਼ਟ ਹਨ ਤਾਂ ਦੱਸੋ ਖਾਂ ਕਿ ਕੋਈ ਆਪਣੀ ਮਰਜ਼ੀ ਨਾਲ ਆਪਣੇ ਪ੍ਰਾਨ ਅਧਾਰ ਆਪਣੀ ਹੱਥੀਂ ਆਪ ਦੇ ਸਕਦਾ ਹੈ? ਲੇਕਿਨ ਅੱਜ ਮੈਂ ਆਪਣੇ ਪ੍ਰਾਨ ਅਧਾਰ ਆਪ ਆਪਣੇ ਸਿਰ 'ਤੇ ਚੁੱਕ ਲੈ ਆਇਆ ਹਾਂ। ਇਹ ਲੈ ਲਉ, ਮੇਰੇ ਪ੍ਰਾਨਾਂ ਦੀ ਆਹੂਤੀ ਤੇ ਦੇ ਦਿਉ ਬਾਬਾ ਨਾਨਕ ਜੀ ਦੀ ਰਬਾਬ। ਮੈਨੂੰ ਕੀ ਪਤਾ ਸੀ ਕਿ ਬਾਬਾ ਜੀ ਗ਼ਰੀਬ ਨਿਵਾਜ਼ ਮਰਦਾਨੇ ਦੇ ਇੰਨੇ ਨਾਜ਼ ਕਿਉਂ ਉਠਾਇਆ ਕਰਦੇ ਸਨ। ਇਹ ਅੱਜ ਪਤਾ ਲੱਗਾ ਹੈ। ਇਸ ਲਈ ਕਿ ਮਰਦਾਨਾ ਜੀ ਸੰਗੀਤ ਕਲਾਕਾਰ ਸਨ, ਤਪੀਸ਼ੁਰ ਨਹੀਂ ਸਨ। ਇਸ ਲਈ ਅੱਜ ਤੋਂ ਮੋਹਨ ਤਪੀਸ਼ੁਰ, ਮਰਦਾਨਾ ਬਣਨਾ ਚਾਹੁੰਦਾ ਹੈ ਤਾਕਿ ਬਾਬੇ ਨਾਨਕ ਜੀ ਦਾ ਪਿਆਰ ਮਰਦਾਨੇ ਵਾਂਗਰ ਮੈਂ ਵੀ ਲੈ ਸਕਾਂ ਅਤੇ ਉਨ੍ਹਾਂ ਦੇ ਚਰਨਾਂ ਵਿਚ ਪ੍ਰਵਾਨ ਹੋ ਸੰਗੀਤ ਤੇ ਸ਼ਬਦ ਦੀ ਅਰਾਧਨਾ ਨਾਲ ਪ੍ਰਭੂ ਦੇ ਗੁਣ ਗਾ ਉਸ ਬ੍ਰਹਿਮੰਡ ਦੇ ਮਾਲਿਕ ਦੇ ਚਰਨਾਂ ਵਿਚ ਸਮਾ ਜਾਵਾਂ। ਇਸੇ ਵਿਚ ਹੀ ਸੰਸਾਰ ਭਰ ਦੀਆਂ ਮੁਕਤੀਆਂ, ਯੁਗਤੀਆਂ ਤੇ ਖ਼ੁਸ਼ੀਆਂ ਮੌਜੂਦ ਹਨ, ਜਿਹੜੀਆਂ ਮੈਂ ਰਬਾਬ ਰਾਹੀਂ ਕੀਰਤਨ ਕਰ ਹਾਸਿਲ ਕਰਨਾ ਚਾਹੁੰਦਾ ਹਾਂ।"

ਇਹੋ ਰਬਾਬ ਸੀ ਜਿਸ ਨਾਲ ਸਾਹਿਬੇ-ਕਮਾਲ, ਬਹਿਰੇ-ਕਰਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਰਤਨ ਕਰ ਫ਼ਿਆਜ਼ੁਲ ਹਸਤੀ ਨਾਚੀਜ਼ ਹਸਤੀਆਂ ਨੂੰ 'ਖਾਲਸਾ ਮੇਰੋ ਰੂਪ' ਦਾ ਖ਼ਿਤਾਬ ਬਖ਼ਸ਼ਿਸ਼ ਕਰਿਆ ਕਰਦੇ ਸਨ। ਇਸੇ ਰਬਾਬ ਦੀ ਅੰਸ਼ ਉਹ ਰਬਾਬ ਸੀ, ਜੋ ਬਾਬਾ ਦੀਪ ਸਿੰਘ ਜੀ ਜਿੱਥੇ ਸਵਾ ਮਣ ਪੱਕੇ ਦਾ ਜ਼ਰਾ-ਬਖ਼ਤ ਪਹਿਨਿਆ ਕਰਦੇ ਸਨ, ਲੜਾਈ ਦੇ ਸਮੇਂ, ਉਥੇ ਆਪਣੇ ਸੀਨੇ ਨਾਲੋਂ ਰਬਾਬ ਨੂੰ ਵੀ ਅਲੱਗ ਨਹੀਂ ਸੀ ਕਰਦੇ। ਸਮੇਂ ਦੇ ਬੇਰਹਿਮ ਤੇ ਸਖ਼ਤ ਹੱਥਾਂ ਨੇ ਆਪ ਜੀ ਦਾ ਸਿਰ ਤਾਂ ਭਾਵੇਂ ਧੜ ਨਾਲੋਂ ਅਲੱਗ ਕਰ ਦਿੱਤਾ, ਪਰੰਤੂ, ਕੀਰਤਨ ਤੇ ਰਬਾਬ ਰਾਹੀਂ ਇਕੱਠੇ ਕੀਤੇ ਹੋਏ ਬਲ ਨੇ ਕੀਤੀ ਹੋਈ ਪ੍ਰਤਿਗਿਆ ਵਿਚ ਆਪ ਜੀ ਨੂੰ ਸਾਬਿਤ ਕਦਮ ਤੇ ਨਿਪੁੰਨ ਕੀਤਾ। ਇਹ ਸੀ ਕੀਰਤਨ ਦੀ ਪ੍ਰਭਤਾ ਦਾ ਬਲ, ਜੋ ਮੌਤ ਦੇ ਟਿਕਾਉ ਨਾਲੋਂ ਭੀ ਕਿਤੇ ਜ਼ਿਆਦਾ ਬਲਵਾਨ ਹੋ ਸੰਸਾਰ ਵਿਚ ਦਿਸਿਆ।

ਪਿਛਲੇ ਕੁਝ ਚੈਪਟਰਾਂ ਵਿਚ ਅਸੀਂ ਪਾਠਕ ਸੱਜਣਾਂ ਲਈ ਰਬਾਬ, ਸੰਗੀਤ, ਕੀਰਤਨ ਦੇ ਗੁਣਾਂ ਦੇ ਪ੍ਰਭਾਵ ਵਲ ਝਾਤ ਪਵਾਈ ਸੀ। ਹੁਣ ਅਸੀਂ ਆਪ ਜੀ ਦੀ ਤਵੱਜੋਂ ਗੁਰੂ ਸਾਹਿਬਾਨ ਦੀ ਰਚੀ ਹੋਈ ਬਾਣੀ ਜੋ ਰਾਗਾਂ ਵਿਚ ਹੈ ਉਸ 'ਤੇ ਕੁਝ ਵਿਸਥਾਰ ਪੂਰਵਕ ਉਲੀਕਣਾਂ ਚਾਹੁੰਦੇ ਹਾਂ ਕਿ ਉਹ ਬਾਣੀ ਰਾਗਾਂ ਵਿਚ ਕਿਉਂ ਲਿਖੀ ਗਈ? ਹੁਣ ਅਸੀਂ ਇਸ ਸਵਾਲ 'ਤੇ ਵਿਚਾਰ ਵਟਾਂਦਰਾ ਕਰਦੇ ਹਾਂ, ਕਿ ਵੇਦਾਂ ਦੇ ਮੁਤਾਬਿਕ ਸੰਸਾਰ ਵਿਚ ਛੇ ਰਾਗ ਅਫ਼ਜ਼ਲ ਤੇ ਉੱਤਮ ਗਿਣੇ ਗਏ ਹਨ। ਉਹ ਸਾਰੇ ਦੇ ਸਾਰੇ ਇੰਜ ਕਰਕੇ ਹਨ: ਭੈਰੋ, ਮਾਲਕੌਂਸ, ਹਿੰਡੋਲ, ਦੀਪਕ, ਮੇਘ ਰਾਗ, ਸ੍ਰੀ ਰਾਗ। ਇਹ ਹਨ ਜਿਹੜੇ ਰਾਗਾਂ ਵਿਚੋਂ ਅਹਿਮ, ਅਫ਼ਜ਼ਲ ਤੇ ਉੱਤਮ ਇੱਜ਼ਤ ਦੇ ਭਾਗੀ ਹਨ। ਵੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੩੧ ਰਾਗ ਅੰਕਤ ਹਨ, ਯਾਨਿ ੩੧ ਰਾਗਾਂ ਵਿਚ ਬਾਣੀ ਨੂੰ ਸ਼ਿੰਗਾਰਿਆ ਹੈ। ਭਾਵੇਂ ਸੰਸਾਰ ਵਿਚ ਸਾਰੇ ਰਾਗ ਲਗਭਗ ੨੫੦ ਦੇ ਕਰੀਬ ਹਨ ਅਤੇ ਰਾਗ ਰਾਗਨੀਆਂ ਅਣਗਿਣਤ ਪਾਈਆਂ ਜਾਂਦੀਆਂ ਹਨ।

ਹੁਣ ਅਸੀਂ ਰਾਗ ਤੇ ਮੌਜੂਦਾ ਸਾਇੰਸ ਵਲ ਜਾਂ ਇੰਜ ਕਹਿਣਾ ਦਰੁਸਤ ਹੋਵੇਗਾ ਕਿ ਸਾਇੰਸ ਰਾਗ ਦੀ ਅਵਸਥਾ ਨੂੰ ਕਿਵੇਂ ਦਰਸਾਉਂਦੀ ਹੈ। ਇਸ ਹਕੀਕਤ ਵਲ ਤਵੱਜੋਂ ਲੈ ਜਾਣਾ ਚਾਹੁੰਦੇ ਹਾਂ। ਮੌਜੂਦਾ ਜ਼ਮਾਨੇ ਵਿਚ ਸਾਇੰਟੀਫਿਕ ਕਾਢਾਂ ਇਸ ਸਿੱਟੇ 'ਤੇ ਪੁੱਜੀਆਂ ਹਨ ਕਿ ਕਾਇਨਾਤ ਦੀ ਕੁਦਰਤੀ ਤਕਸੀਮ ਅੰਦਰ ਖ਼ਿਜ਼ਾਂ, ਬਹਾਰ, ਫਲ, ਪੱਤੇ, ਨਿਖਾਰ, ਗੁਲਿਸਤਾਨਾਂ ਦਾ ਰੂਪ ਰੰਗ; ਮੁਕਦੀ ਗੱਲ ਸਾਰੀ ਦੀ ਸਾਰੀ ਪ੍ਰਕਿਰਤੀ ਵਿਚ ਸੰਗੀਤ ਹੀ ਕੰਮ ਕਰ ਰਿਹਾ ਹੈ ਅਤੇ ਕੁਦਰਤ ਦੇ ਨਿਜ਼ਾਮ ਵਿਚ ਸੰਗੀਤ ਦੀ ਦਾਤ ਮਨੁੱਖ ਨੂੰ ਹੀ ਨਹੀਂ, ਬਲਕਿ ਕਿਤੇ ਅੰਧਲੀਪ (ਬੁਲਬੁਲ) ਦੇ ਗਾਣਿਆਂ ਵਾਸਤੇ ਮਨੁੱਖ ਉਤਾਵਲਾ ਪਿਆ ਦਿਸ ਆਉਂਦਾ ਹੈ ਤੇ ਕਿਤੇ ਬੁਲਬੁਲ ਦੇ ਨਗ਼ਮਿਆਂ ਨੂੰ ਸੁਣਨ ਦੀ ਤੀਬਰ ਇੱਛਾ ਰੱਖ ਦੀਵਾਨਾਂ ਦੇ ਦੀਵਾਨ ਲਿਖਣ ਵਿਚ ਰੁਝਿਆ ਹੋਇਆ ਦਿਸ ਆਵੇਗਾ ਤੇ ਬਹੁਤ ਵਾਰੀ ਪਪੀਹੇ ਦੀ ਧੁਨ ਨੂੰ ਗ੍ਰੰਥਾਂ ਸ਼ਾਸਤਰਾਂ ਵਿਚ ਮਹਾਂ ਪੁਰਸ਼ਾਂ ਨੇ ਉਲੀਕ ਕੇ ਇਸ ਗੱਲ ਦੀ ਉਗਾਹੀ ਦਿੱਤੀ ਹੈ ਕਿ ਸੰਗੀਤ ਖਿਲਾ ਜ਼ੱਰੇ ਤੋਂ ਲੈ ਕੇ ਪਹਾੜ ਦੀ ਚੋਟੀ ਤਕ, ਫੁੱਲ ਅਤੇ ਭੌਰਿਆਂ ਦਾ ਰਿਸ਼ਤਾ ਭੀ ਸੰਗੀਤ ਦੀ ਉਗਾਹੀ ਦੇ ਸਾਹ ਭਰਦੇ ਹਨ। ਜਿਹੜੇ ਕੁਦਰਤ ਦੇ ਨਾਲ ਪਿਆਰ ਕਰਦੇ ਹਨ ਉਨ੍ਹਾਂ ਨੂੰ ਬਗ਼ੀਚਿਆਂ ਅੰਦਰ ਕਿਤੇ ਭੌਰਾ ਭੂੰ ਭੂੰ ਦੀ ਧੁਨੀ ਨਾਲ ਕਿਸੇ ਇਕ ਫੁੱਲ ਤੋਂ ਉੱਠ ਦੂਸਰੀ ਟਾਹਣੀ 'ਤੇ ਜਾ ਬੈਠਦਾ ਹੈ। ਇਕ ਕਲੀ ਦਾ ਸੁਨੇਹਾ ਦੂਸਰੇ ਫੁੱਲ ਕੋਲ ਪਹੁੰਚਾ, ਕਲੀ ਤੋਂ ਕਲੀਆਂ ਤੇ ਕਲੀਆਂ ਤੋਂ ਫੁੱਲ ਬਣਾਉਣ ਵਿਚ ਰੁਝਿਆ ਦਿਸ ਆਵੇਗਾ। ਉਸ ਦੀ ਇਸ ਧੁਨੀ ਦੇ ਵਿਚ ਫੁੱਲਾਂ ਨੂੰ ਵਧਾਉਣ ਅੰਦਰ ਰਾਗ ਰਾਹੀਂ ਸੰਜੋਗ ਦੇ ਰਾਜ਼ ਛਿਪੇ ਦਿਸ ਆਉਂਦੇ ਹਨ। ਇੰਜ ਕਰਨ ਦੇ ਨਾਲ ਬਗ਼ੀਚਿਆਂ ਵਿਚ ਫੁੱਲਾਂ ਰਾਹੀਂ ਖੇੜਾ ਤੇ ਬਹਾਰ ਆ ਜਾਂਦੀ ਹੈ ਅਤੇ ਕਿਤੇ ਹਵਾ ਰਾਣੀ ਸ਼ੂੰ ਸ਼ਾਂ ਦੇ ਗੀਤ ਗਾ ਇਕ ਦੂਸਰੇ ਬ੍ਰਿਛ (ਦਰੱਖ਼ਤ) ਨੂੰ ਭੋਗੀ ਬਣਾ ਫਲ ਆਰੰਭ ਕਰ ਦਿੰਦੀ ਹੈ। ਜਿਥੇ ਕਿਤੇ ਬਗ਼ੀਚੇ ਤੇ ਗੁਲਿਸਤਾਨਾਂ ਵਿਚ ਸੋਕੇ ਦੀ ਬੀਮਾਰੀ ਪੈ ਜਾਏ, ਉਥੇ ਗਾਣਿਆਂ ਦੇ ਰਿਕਾਰਡਜ਼ ਬਜਾ ਬਜਾ ਕੇ ਅੱਜ ਦੀ ਮੌਜੂਦਾ ਸਾਇੰਸ ਨੇ ਕੁਦਰਤ ਰਾਣੀ ਦੀ ਤਜਰਬਾ ਗਾਹਾਂ ਵਿਚ ਤਜਰਬਾ ਕੀਤਾ ਹੈ ਕਿ ਸੁੱਕੇ ਦਰੱਖ਼ਤ, ਬਗ਼ੀਚੇ, ਹਰੇ ਘਾਹ ਹੋ ਜਾਂਦੇ ਹਨ ਉਹਨਾਂ 'ਤੇ ਨਿਖਾਰ ਆ ਜਾਂਦਾ ਹੈ, ਖੇੜਾ ਪੈਦਾ ਹੋ ਜਾਂਦਾ ਹੈ ਅਤੇ ਇਹ ਸਾਬਿਤ ਕਰ ਦਿੱਤਾ ਹੈ ਕਿ ਜਿਨ੍ਹਾਂ ਬਾਗ਼ਾਂ ਤੇ ਫੁਲਵਾੜੀਆਂ ਪਾਸ ਸੰਗੀਤ ਕਲਾ ਦੀ ਮਧੁਰ ਆਵਾਜ਼ ਗੂੰਜਦੀ ਰਹੇ, ਉੱਥੇ ਫਲ ਫੁੱਲ ਚੰਗੇਰੇ ਤੇ ਤੰਦਰੁਸਤ ਹੁੰਦੇ ਹਨ। ਬੋਟਨਿਸਟਸ ਜਿਨ੍ਹਾਂ ਨੂੰ ਅਸੀਂ ਜੜ੍ਹੀ ਬੂਟੀਆਂ ਤੇ ਪੌਦਿਆਂ ਦੇ ਵਿਗਿਆਨਕ ਆਖਦੇ ਹਾਂ, ਇਹ ਉਨ੍ਹਾਂ ਦੀ ਖੋਜ ਹੈ ਅਤੇ ਬੜਾ ਸ਼ਲਾਘਾ ਯੋਗ ਹੁਨਰ ਸੰਸਾਰ ਸਾਹਮਣੇ ਉਨ੍ਹਾਂ ਰੱਖਿਆ ਹੈ ਤੇ ਇਹ ਭੀ ਦਰਸਾਇਆ ਹੈ ਕਿ ਬੂਟਿਆਂ, ਫਲਾਂ ਫੁੱਲਾਂ ਦੀਆਂ ਕਈ ਬੀਮਾਰੀਆਂ, ਜਿਹੜੀਆਂ ਦਵਾਈਆਂ ਨਾਲ ਦੂਰ ਹੋਣੀਆਂ ਨਾ-ਮੁਮਕਿਨ ਹਨ, ਉਹ ਸੰਗੀਤ ਰਾਹੀਂ ਨੇਸਤੋ—ਨਾਬੂਦ ਹੋ ਜਾਂਦੀਆਂ ਹਨ।

ਆਪ ਜੀ ਦੀ ਗਿਆਤ ਲਈ ਥੋੜੇ ਸਮੇਂ ਦੀ ਲੰਘੀ ਹੋਈ ਵਿਥਿਆ ਦਾ ਜ਼ਿਕਰ ਅਸੀਂ ਕਰਦੇ ਹਾਂ। ਜਦੋਂ ਅਸੀਂ ਰਾਜੇ ਸਲਵਾਨ, ਲੂਣਾ ਤੇ ਪੂਰਨ ਭਗਤ ਦਾ ਕਿੱਸਾ ਤੱਕਦੇ ਹਾਂ ਅਤੇ ਜਦ ਤਕ ਸੰਸਾਰ ਵਿਚ ਮਤਰੇਈ ਮਾਂ ਤੇ ਸੁੰਦਰਤਾ ਸ਼ਬਦ ਜੀਉਂਦੇ ਰਹਿਣਗੇ, ਤਦ ਤਕ ਇਹ ਉਪਰਲੀ ਵਾਰਦਾਤ ਭੁੱਲ ਨਹੀਂ ਸਕਦੀ। ਪੂਰਨ ਘਰੋਂ ਨਿਕਲ ਸਾਧ ਬਣ ਇਕ ਐਸੇ ਮਹਾਤਮਾ ਦਾ ਸ਼ਿਸ਼ ਹੋ ਗਿਆ, ਜਿਹੜੇ ਕਿ ਸੰਗੀਤ ਨਾਲ ਮਸ ਰੱਖਦੇ ਸਨ। ਉਸ ਦਾ ਅਸਰ ਪੂਰਨ 'ਤੇ ਭੀ ਹੋਇਆ। ਘਰ ਛੱਡਣ ਦੇ ਸਮੇਂ ਤੋਂ ਜਿਹੜਾ ਬਾਗ਼ ਪੂਰਨ ਦੇ ਨਾਂ 'ਤੇ ਸੀ, ਸੁੱਕਣਾ ਸ਼ੁਰੂ ਹੋ ਗਿਆ ਤੇ ਦੂਸਰੇ ਪਾਸੇ ਪੂਰਨ ਦੇ ਮਾਤਾ ਪਿਤਾ ਵਿਰਲਾਪ 'ਤੇ ਰੋ ਰੋ ਕੇ ਅੰਨ੍ਹੇ ਹੋ ਗਏ। ਜਦੋਂ ਪੂਰਨ ਭਗਤ ਨੂੰ ਆਪਣੇ ਮਾਤਾ ਪਿਤਾ ਦੀ ਦਸ਼ਾ ਦਾ ਪਤਾ ਲੱਗਾ ਤਾਂ ਵਾਪਿਸ ਮੁੜ ਆਇਆ ਅਤੇ ਆਪਣੇ ਬਾਗ਼ ਵਿਚ ਆ ਡੇਰਾ ਲਾਇਆ। ਗੁਨ-ਗੁਨਾਂਦੇ ਨੇ ਬਾਗ਼ ਨੂੰ ਪਾਣੀ ਦੇ ਅਤੇ ਗੋਡੀ ਕਰਦੇ ਰਹਿਣਾ। ਇੰਜ ਕਰਨ ਨਾਲ ਬਾਗ਼ ਹਰਿਆ ਹੋ ਗਿਆ। ਇਸ ਦੀ ਸ਼ੁਹਰਤ ਸਾਰੇ ਸ਼ਹਿਰਾਂ ਵਿਚ ਫੈਲ ਗਈ। ਇਸ ਦੇ ਨਾਲ ਨਾਲ ਹੀ

ਪੂਰਨ ਜੋ ਜਵਾਨੀ ਵਿਚੋਂ ਲੰਘ ਅਧਖੜ ਹੋ ਚੁੱਕਾ ਸੀ, ਪਹਿਚਾਨਣ ਦੀਆਂ ਹੱਦਾਂ ਤੋਂ ਬਾਹਰ ਸੀ। ਬਾਗ਼ ਦੀ ਹਰਿਆਵਲ ਦੇ ਨਾਲ ਨਾਲ ਬਾਗ਼ਬਾਨ ਦਾ ਚਰਚਾ ਹੋਣਾ ਭੀ ਜ਼ਰੂਰੀ ਸੀ। ਸੋ, ਉਸ ਦੀ ਇਹ ਸੋ ਸੁਣ ਅੰਨ੍ਹੇ ਮਾਤਾ ਪਿਤਾ ਅੱਖਾਂ ਦੇ ਸੋਕੇ ਨੂੰ ਹਰਿਆਂ ਕਰਨ ਦੀ ਤਲਾਸ਼ ਵਿਚ ਹਮੇਸ਼ਾਂ ਹੀ ਰਹਿੰਦੇ ਸਨ। ਬਾਗ਼ ਵਿਚ ਆਏ ਸੁਣ ਪੁੱਤਰ ਦੀਆਂ ਆਵਾਜ਼ਾਂ ਮਾਂ ਦੀ ਹਿੱਕ ਵਿਚ ਪਿਆਰ ਦੀ ਤੁਗ਼ਿਆਨੀ ਨੇ ਮਮਤਾ ਦੇ ਹੜ ਚਲਾ ਦਿੱਤੇ ਅਤੇ ਪੁੱਤਰ ਨੇ ਮਾਂ ਸ਼ਬਦ ਨੂੰ ਇੰਨੀ ਵਡੇਰੀ ਹੇਕ ਵਿਚ ਅਲਾਪਿਆ ਕਿ ਮਾਂ ਬਾਪ ਦੀਆਂ ਅੱਖਾਂ ਵਿਚ ਮੁੜ ਜੋਤ ਆ ਬਿਰਾਜੀ। ਇਹ ਕੀ ਸੀ ? ਸੰਗੀਤ ਦਾ ਜਾਦੂ ਸੀ। ਮਾਂ ਸ਼ਬਦ ਇਕ ਕੇਂਦਰਤ ਸ਼ਬਦ ਦੀ ਧੁਰੀ ਸੀ। ਮਮਤਾ ਦੀ ਕੱਸਕ ਸੀ ਤੇ ਸਾਰੇ ਰਾਗਾਂ ਦਾ ਹਿਰਦਾ ਮਾਂ ਦਾ ਹਿਰਦਾ ਹੁੰਦਾ ਹੈ। ਇਸੇ ਲਈ ਬਾਨੀ ਵਿਚ "ਗੁਰਦੇਵ ਮਾਤਾ, ਗੁਰਦੇਵ ਪਿਤਾ" ਸਨਮਾਨਿਆ ਗਿਆ ਹੈ।

ਅਸੀਂ ਪਿਛੇ ਸਾਇੰਸ ਦੇ ਹਵਾਲੇ ਬਾਅਦ ਸਾਖੀ ਪ੍ਰਮਾਣ ਭੀ ਪੇਸ਼ ਕਰ ਆਏ ਹਾਂ ਅਤੇ ਸ਼ਾਮ ਵੇਦ ਵਿਚ ਫ਼ੁਰਮਾਇਆ ਹੈ ਕਿ ਸ੍ਰੀਰਾਗ ਨਾਲ ਤਪਦਿਕ ਵਰਗੀਆਂ ਭੈੜੀਆਂ ਬੀਮਾਰੀਆਂ ਸੁਣਨ ਨਾਲ ਦੂਰ ਹੋ ਜਾਂਦੀਆਂ ਹਨ ਅਤੇ ਪਿਛਲੇ ਸਮੇਂ ਵਿਚ ਇਸ ਬੀਮਾਰੀ ਦਾ ਇਲਾਜ ਸ੍ਰੀ ਰਾਗ ਨਾਲ ਮਹਾਤਮਾ ਜਨ ਕਰਿਆ ਕਰਦੇ ਸਨ। ਬਸੰਤ ਰਾਗ ਸੋਕਿਆਂ ਦੀ ਬੀਮਾਰੀ ਤੇ ਬਨਾਂ ਦੇ ਮੁਰਝਾਣ ਖੇੜਾ ਪੈਦਾ ਕਰ ਦਿੰਦਾ ਸੀ ਅਤੇ ਇਸੇ ਹੀ ਰਾਗ ਨਾਲ ਔਲਾਦ ਦੀ ਥੁੜ ਭੀ ਪੂਰਨ ਹੁੰਦੀ ਦੱਸੀ ਹੈ। ਸਰੀਰ ਵਿਚ ਮੌਲਿਕ ਸ਼ਕਤੀ ਪੈਦਾ ਭੀ ਕਰਦਾ ਹੈ ਤੇ ਨਵੀਨਤਾ ਦਿੰਦਾ ਹੈ।

ਹਿੰਡੋਲ ਰਾਗ ਦੇ ਬਾਰੇ ਕਥਨ ਹੈ ਕਿ ਇਸ ਰਾਗ ਨਾਲ ਫਲ, ਬੂਟੇ ਤੇ ਦਰੱਖ਼ਤਾਂ ਦੇ ਕਈ-ਇਕ ਰੋਗ ਦੂਰ ਹੋ ਜਾਂਦੇ ਹਨ ਅਤੇ ਬ੍ਰਿਛਾਂ ਨੂੰ ਚੰਗੇਰੀ ਤਾਕਤ ਬਖ਼ਸ਼ਿਸ਼ ਕਰਦਾ ਹੈ। ਗੁਜਰੀ ਰਾਗ ਦੇ ਬਾਰੇ ਸ਼ਾਮਵੇਦ ਵਿਚ ਦਰਸਾਇਆ ਹੈ ਕਿ ਟੇਢੀਆਂ ਜੂਨਾਂ ਯਾਨਿ ਸਪ ਸਲੂਪੀ ਦਰਿੰਦੇ, ਚਾਰ ਪੈਰਾਂ ਵਾਲੇ ਜਾਨਵਰ ਨਾਲ ਸੰਬੰਧਤ ਹੈ। ਕਹਿੰਦੇ ਹਨ ਕਿ ਅਕਬਰ ਸ਼ਹਿਨਸ਼ਾਹ ਦੇ ਸਮੇਂ ਬੈਜੂ ਬਾਵਰੇ ਨੇ ਹਿੰਡੋਲ ਨੂੰ ਗਾਇਨ ਕਰ ਕੇ ਹਿਰਨ ਪਾਸ ਸੱਦ ਕੇ ਗਲ ਦਾ ਹਾਰ ਉਸ ਨੂੰ ਪਹਿਨਾ ਦਿੱਤਾ ਸੀ, ਫਿਰ ਅਜਿਹੀ ਤਾਨ ਲਗਾਈ ਕਿ ਜਾਨਵਰ ਆਪਣੇ ਆਪਣੇ ਅਸਥਾਨਾਂ 'ਤੇ ਨੱਸ ਗਏ। ਜਦੋਂ ਤਾਨਸੈਨ ਨੂੰ ਕਿਹਾ ਕਿ ਜੇ ਤੂੰ ਆਪਣੇ ਆਪ 'ਤੇ ਮਾਣ ਕਰਦਾ ਹੈਂ ਤਾਂ ਮੇਰਾ ਹਾਰ ਹਿਰਨ ਦੇ ਗਲ ਵਿਚ ਪਾਏ ਹੋਏ ਨੂੰ ਵਾਪਿਸ ਮੰਗਵਾ ਦੇ। ਕਹਿੰਦੇ ਹਨ ਕਿ ਤਾਨਸੈਨ ਸ਼ੁਧ ਰਾਗ ਨਾ ਗਾ ਸਕਿਆ, ਜਿਸ ਦੇ ਕਾਰਨ ਹਿਰਨ ਦੇ ਗਲ ਵਿਚ ਪਿਆ ਹੋਇਆ ਹਾਰ ਵਾਪਿਸ ਨਹੀਂ ਆਇਆ।

ਹੁਣ ਅਸੀਂ ਮਾਲ ਕੌਂਸ ਰਾਗ ਦਾ ਜ਼ਿਕਰ ਕਰਦੇ ਹਾਂ, ਜਿਸ ਨਾਲ ਪੱਥਰ ਪਿਘਲ ਜਾਂਦੇ ਹਨ। ਗ਼ਰੀਬ ਨਿਵਾਜ਼ ਬਾਬੇ ਨਾਨਕ ਜੀ ਨੇ ਇਸ ਰਾਗ ਦੀ ਇਕ ਧੁਨੀ ਆਲਾਪ ਪੰਜੇ ਸਾਹਿਬ ਜੋ ਕਿ ਅੱਜ ਕਲ੍ਹ ਪਾਕਿਸਤਾਨ ਵਿਚ ਗੁਰਦੁਆਰਾ ਹੈ, ਉਸ ਅਸਥਾਨ ਵਿਚ ਇਸ ਦਾ ਪ੍ਰਮਾਣ ਸਦੀਵੀ ਪੇਸ਼ ਕੀਤਾ ਹੈ। ਇਸ ਵਿਚ ਕੋਈ ਅਤਕਥਨੀ ਨਹੀਂ। ਭਾਵੇਂ ਦੀਪਕ ਰਾਗ ਵੀ ਵਡੇਰੇ ਰਾਗਾਂ ਵਿਚੋਂ ਹੈ, ਇਹ ਰਾਗ ਅੱਗ ਪੈਦਾ ਕਰਦਾ ਹੈ, ਦੀਵੇ ਜਲਾ ਦਿੰਦਾ ਹੈ, ਭਸਮ ਕਰਨ ਦੀ ਤਾਕਤ ਰੱਖਦਾ ਹੈ। ਇਸ ਲਈ ਇਸ ਰਾਗ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਅਸਥਾਨ ਪ੍ਰਾਪਤ ਨਹੀਂ। ਕਿਉਂਜੋ ਸਤਿ, ਚਿਤੁ, ਆਨੰਦ ਦੀ ਪ੍ਰਾਪਤੀ ਲਈ ਕਰੋਧ ਪੂਰਵਕ ਰਾਗ ਦਾ ਕੋਈ ਕੰਮ ਨਹੀਂ। ਇਸ ਲਈ "ਜੋ ਤੁਧੁ ਭਾਵੈ ਨਾਨਕਾ ਸਾਈ ਭਲੀ ਗਲ" ਚੰਗੀ ਵਿਚ ਹੀ ਉਸ ਪ੍ਰਭੂ ਦੇ ਹੁਕਮ ਦੀ ਪਾਲਣਾ ਹੈ, ਜੋ ਗੁਰੂ ਸਾਹਿਬਾਨ ਨੇ ਪ੍ਰਵਾਨ ਕੀਤੀ। ਅਸੀਂ ਉਪਰਲੀ ਲਿਖਤ ਵਿਚ ਰਾਗਾਂ ਦੇ ਵਿਸ਼ੇਸ਼ ਗੁਣ ਦੱਸ ਆਏ ਹਾਂ, ਜੋ ਕਿ ਲੰਘੇ ਹੋਏ ਸਮੇਂ ਵਿਚ ਸੰਸਾਰ ਨੇ ਕਬੂਲ ਕੀਤੇ ਸਨ ਅਤੇ ਅੱਜ ਦਾ ਵਿਗਿਆਨਕ ਯਾਨਿ ਸਾਇੰਟਫਿਕ ਮਨੁੱਖ ਇਸ ਹਕੀਕਤ ਨੂੰ ਮੰਨਣ ਤੋਂ ਇਨਕਾਰ ਨਹੀਂ ਕਰਦਾ ਅਤੇ ਭਰੋਸੇ ਯੋਗ ਗੱਲ ਹੈ ਕਿ ਆਉਣ ਵਾਲੀ ਜਨਤਾ ਵੀ ਪ੍ਰਵਾਨ ਕਰਦੀ ਰਹੇਗੀ।

ਚੂੰਕਿ ਸੰਸਾਰ ਦੀਆਂ ਚੀਜ਼ਾਂ ਤੇ ਸ਼ੈਆਂ ਮਨੁੱਖ ਦੇ ਸੁਖ ਲਈ ਕੁਦਰਤੇ-ਕਾਨੂੰਨ ਨੇ ਪੈਦਾ ਕੀਤੀਆਂ ਹਨ, ਲੇਕਿਨ ਮਨੁੱਖ ਸੰਸਾਰ ਵਿਚ ਪੈਰ ਰੱਖਦੇ ਸਾਰ ਹੀ ਆਪਣੇ ਆਪ ਹੀ ਮੁਖਤਿਆਰ ਬਣ ਬੈਠਦਾ ਹੈ। ਜਨਮ ਤੋਂ ਹੀ ਮੈਂ ਮੈਂ ਦੀ ਧੁਨੀ ਦੇ ਅਧੀਨ ਹੋ ਇਸ ਦਾ ਅਸਰ ਕਬੂਲਦਾ ਹੈ, ਜਿਵੇਂ ਕਿ ਤਨ ਥੱਕ ਜਾਣ ਦੇ ਨਾਲ ਮਨ ਵੀ ਸੁਸਤ ਹੋ ਜਾਂਦਾ ਹੈ ਤੇ ਮਨ ਜਿਸ ਨੂੰ ਦਿਮਾਗ਼ੀ ਸਤਹ ਨਾਲ ਸੰਬੰਧਿਤ ਕਰ ਦਿੰਦੇ ਹਾਂ ਤਾਂ ਮਨ ਦੇ ਥੱਕ ਜਾਣ ਨਾਲ ਸਰੀਰ 'ਤੇ ਵੀ ਆਲਸ ਆ ਬਿਰਾਜਦਾ ਹੈ। ਸੋ, ਮੁਕਦੀ ਗੱਲ, ਮਨ ਆਤਮਾ ਤੇ ਸਰੀਰ ਦਾ ਕੁਝ ਅਜਿਹਾ ਤਾਅਲੁੱਕ ਹੈ ਕਿ ਸਾਧਾਰਣ ਸਮਝ ਵਾਲਾ ਇਨਸਾਨ ਇਸ ਰਿਸ਼ਤੇ ਨੂੰ ਨਿਖੇੜ ਨਹੀਂ ਸਕਦਾ। ਇਨ੍ਹਾਂ ਦੋਨਾਂ ਵਸਤੂਆਂ ਨੂੰ ਵੱਖਰਾ ਵੱਖਰਾ ਰੱਖਣ ਲਈ ਜੁਗਾਂ ਜੁਗਾਂਤਰਾਂ ਦੀ ਤਪੱਸਿਆ ਸਾਧਨੀ ਪੈਂਦੀ ਹੈ। ਫਿਰ ਕਿਤੇ ਮਨ ਕਾਬੂ ਆਉਂਦਾ ਹੈ। ਕਿੱਸਾ ਕੋਤਾ ਇਥੇ ਸਮਾਪਿਤ ਹੁੰਦਾ ਹੈ ਕਿ ਕਿਤੇ ਮਨ ਦੀ ਦੌੜ ਭੱਜ ਤੇ ਕਿਤੇ ਸਰੀਰ ਦੀ ਕਰਮ ਕਾਂਡੀ ਕਸਰਤ ਇਕ ਦੂਸਰੇ ਨੂੰ ਚੂਰ ਕਰੀ ਰੱਖਦੀ ਹੈ। ਇਸ ਲਈ ਸਾਵਧਾਨ ਸਰੀਰ ਲਈ ਮਨ ਵੀ ਚੇਤਨ ਤੇ ਸਰੀਰ ਵੀ ਅਰੋਗ ਰਹਿਣਾ ਬੜਾ ਹੀ ਜ਼ਰੂਰੀ ਹੈ। ਕਿਉਂ ਜੋ ? ਅਡੋਲ ਆਤਮਾ ਹੀ 'ਅਚੱਲ ਮੂਰਤਿ ਦੇ ਅਨੁਭਵੀ ਪ੍ਰਕਾਸ਼' ਨੂੰ ਗ੍ਰਹਿਣ ਕਰ ਸਕਦੀ ਹੈ। ਇਹੀ ਕਾਰਨ ਸੀ ਜਿਸ ਨੂੰ ਮੁੱਖ ਰੱਖਦੇ ਹੋਏ ਮਹਾਰਾਜ ਸਾਹਿਬਾਨ ਨੇ ਜਿਥੇ ਧਰਮ ਸਿਖਸ਼ਾ, ਪ੍ਰਭੂ ਮਿਲਾਪ, ਪਰਮ ਆਨੰਦ ਦੀ ਪ੍ਰਾਪਤੀ ਲਈ ਬਾਣੀ ਰਚੀ, ਉਥੇ ਨਾਲ ਨਾਲ ਹੀ ਮਨ ਤੇ ਸਰੀਰ ਦਾ ਇਲਾਜ, ਬਸੰਤ ਰਾਗ ਗਾਇਨ ਕਰਵਾ ਸਰੀਰ ਨੂੰ ਮੌਲਿਕ ਸ਼ਕਤੀ ਬਖ਼ਸ਼ ਜਿਸ ਨਾਲ ਮਨ 'ਤੇ ਖੇੜਾ ਤੇ ਖ਼ੁਸ਼ਹਾਲੀ ਆ ਜਾਂਦੀ ਹੈ। ਐ ਮੇਰੇ ਸਿੱਖ ! ਕੀਰਤਨ ਰਾਹੀਂ ਆਪਣੇ ਆਪ ਨੂੰ ਤੰਦਰੁਸਤ ਰੱਖ ਅਤੇ ਇਸ ਦੇ ਨਾਲ ਹੀ ਬਾਣੀ ਦਾ ਅਧਿਐਨ ਕਰ ਪ੍ਰਭੂ ਦੀ ਨਜ਼ਦੀਕੀ ਹਾਸਿਲ ਹੋਵੇਗੀ। ਜੇ ਇਤਫ਼ਾਕ ਨਾਲ ਮਨ ਸਰੀਰ 'ਤੇ ਭਾਰੂ ਹੋ ਜਾਏ ਤਾਂ ਸ੍ਰੀ ਰਾਗ ਅੰਦਰ ਬਾਣੀ ਆਲਾਪ ਜਿਸ ਨਾਲ ਮਨ ਨੂੰ ਸਵੱਛ ਤਾਕਤ ਮਿਲਦੀ ਹੈ ਤਾਂ ਸਰੀਰ ਆਪੇ ਹੀ ਨਰੋਇਆ ਭਾਸਣ ਲੱਗ ਪਵੇਗਾ ਅਤੇ ਪ੍ਰਭੂ ਪ੍ਰਾਪਤੀ ਬਾਣੀ ਉਚਾਰਣ ਨਾਲ ਕੀਤੀ ਸਿਫ਼ਤ-ਸਾਲਾਹ ਸਤਿ ਚਿਤ ਵਿਚ ਆਨੰਦਤਾ ਤੇ ਅਡੋਲਤਾ ਪੈਦਾ ਕਰ ਦੇਵੇਗੀ।

ਉਪਰਲੀ ਵਿਚਾਰ ਲਿਖਣ ਤੋਂ ਭਾਵ ਇਹ ਹੈ ਕਿ ਜਿੱਥੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸਰੀਰ ਦੀ ਚੇਤਨਤਾ ਤੇ ਚੇਤੰਨੀ ਲਈ ਇਲਾਜ ਹੈ, ਉਥੇ ਮਨ ਦੇ ਟਿਕਾਉ ਦੇ ਭੀ ਸਾਧਨ ਮੌਜੂਦ ਹਨ। ਜਿਵੇਂ ਅਸੀਂ ਪਿੱਛੇ ਦਸ ਆਏ ਹਾਂ ਕਿ ਕਿਰਨ ਹੀਰੇ ਨਾਲੋਂ ਵੱਖ ਨਹੀਂ ਕੀਤੀ ਜਾ ਸਕਦੀ ਅਤੇ ਹੀਰਾ ਕਿਰਨ ਦਾ ਇਕ ਮਿਕ ਰੂਪ ਹੈ, ਇੰਜ ਹੀ ਬਾਣੀ ਹੈ। ਜਦੋਂ ਪੜ੍ਹਨ ਨਾਲ ਮਨ ਟਿਕ ਗਿਆ ਤਾਂ ਫਿਰ ਕੀ ਹੋਇਆ 'ਮਨਿ ਜੀਤੈ ਜਗੁ ਜੀਤੁ' ਤੇ ਜਦੋਂ ਜਗ ਜਿੱਤਿਆ ਜਾ ਸਕਦਾ ਹੈ ਤਾਂ ਜਗਤ ਦਾ ਮਾਲਕ ਕੌਣ ਹੈ, ਉਹ ਪ੍ਰਭੂ ਤਾਂ ਫਿਰ ਕੀ ਹੋਇਆ ਕਿ ਪੜ੍ਹਨ ਲਿਖਣ ਤੇ ਗਾਉਣ ਨਾਲ ਦੋਏ ਤੇ ਇਕ ਰੂਪ ਹੋ ਜਾਣਾ ਅਸੰਭਵ ਸੀ। ਇਸ ਨਾਲੋਂ ਵੱਡੀ ਦਾਤ ਹੋਰ ਕੀ ਹੋ ਸਕਦੀ ਹੈ। ਇਸ ਉਪਰ ਲਿਖੀ ਹਕੀਕਤ ਦੇ ਬਾਅਦ ਸਾਨੂੰ ਹੱਕ ਹਾਸਿਲ ਹੈ ਕਿ ਜਦੋਂ ਦਾ ਸੰਸਾਰ ਹੋਂਦ ਵਿਚ ਆਇਆ, ਅਜਿਹਾ ਬੇ-ਨਜ਼ੀਰ, ਲਾਸਾਨੀ ਬੇ-ਮਿਸਾਲ, ਅਨੰਤ ਗੁਣਾਂ ਭਰਪੂਰ ਗ੍ਰੰਥ ਸੰਸਾਰ ਭਰ ਦੇ ਕਿਸੇ ਭੀ ਧਰਮ ਯਾਂ ਇਸ਼ਟ ਨੂੰ ਪ੍ਰਾਪਤ ਨਹੀਂ ਹੋਇਆ। ਸਿੱਖ-ਸਮਾਜ ਅਤੇ ਇਸ ਸਮਾਜ ਦਾ ਸੰਸਾਰ ਜਿੰਨਾ ਭੀ ਗੌਰਵ ਤੇ ਇਸ ਗੱਲ 'ਤੇ ਮਾਣ ਕਰ ਸਕੇ, ਉਹ ਮੁਨਾਸਿਬ ਤੇ ਜਾਇਜ਼ ਹੋਵੇਗਾ। ਇਹੀ ਇਕ ਅਫ਼ਜ਼ਲ ਕਾਰਨ ਸੀ ਕਿ ਸਤਿਗੁਰਾਂ ਨੇ ਬਾਣੀ ਨੂੰ ਰਾਗਾਂ ਵਿਚ ਅੰਕਿਤ ਕੀਤਾ ਹੈ।

# "ਪਦਵੀ" ਆਦਿ ਗੁਰੂ ਗ੍ਰੰਥ ਸਾਹਿਬ ਜੀ 'ਤੇ ਵਿਸ਼ਲੇਸ਼ਣ

ਅਸੀਂ ਪਿਛਲੇ ਦੋ ਸਿਰਲੇਖਾਂ ਅੰਦਰ ਪੰਜਾਬੀ ਲਿੱਪੀ ਯਾਨਿ ਮਾਂ ਬੋਲੀ ਦੀ ਸਥਿਰਤਾ, ਸਧਾਰਣਤਾ, ਨਿਰਮਾਣ-ਪਦ, ਸਰਬ-ਸਾਂਝੀ ਗੜ੍ਹੱਚਤਾ ਅਤੇ ਉਸ ਦੀ ਵਿਸ਼ਾਲਤਾ, ਸ਼ੁੱਧਤਾ, ਪੂਰਣਤਾ ਦੀ ਖ਼ੂਬਸੂਰਤੀ ਦਾ ਜ਼ਿਕਰ ਕਰ ਆਏ ਹਾਂ ਅਤੇ ਦੂਸਰੇ ਮੁੱਖ ਬੰਧ ਵਿਚ ਜੋ ਮਾਨ ਇਸ ਬੋਲੀ ਨੂੰ ਤੇ ਜਿਸ ਢੰਗ ਨਾਲ ਗੁਰੂ ਨਾਨਕ ਸਾਹਿਬ ਨੇ ਪੇਸ਼ ਕੀਤਾ, ਉਸ ਦਾ ਜ਼ਿਕਰ ਕਰਦੇ ਹੋਏ ਗੁਰਮੁਖੀ ਅੱਖਰਾਂ ਦੇ ਚਿੰਨ੍ਹਾਂ ਯਾਨਿ ਨਿਸ਼ਾਨ, ਚਿੱਤਰ ਤੇ ਸਿੰਬਲਇਜ਼ਮ 'ਤੇ ਵੀ ਇਸ਼ਾਰੇ ਮਾਤਰ ਕੁਝ ਇਕ ਖ਼ਿਆਲ ਪੇਸ਼ ਕਰਨ ਦੇ ਸਾਧਨ ਉਕਰੇ ਸਨ। ਜਿਸ ਤੋਂ ਬੋਲੀ ਦੇ ਘਣੇ ਨਿੱਘ, ਇਸ ਦੀ ਵਿਸ਼ਾਲਤਾ, ਇਸ ਦੀ ਖ਼ੂਬਸੂਰਤੀ, ਅਨੁਭਵਤਾ ਪਾਠਕ ਜਨ ਖ਼ੁਦ ਹੀ ਕਰ ਸਕਦੇ ਹਨ। ਇਹ ਗੱਲ ਵੱਖਰੀ ਤੇ ਅਲਹਿਦਾ ਹੈ ਕਿ ਅਸੀਂ ਇਸ ਜ਼ਬਾਨ ਦੀ ਵਜ਼ਾਹਤ ਤੇ ਇਸ ਦੇ ਨਰੋਏ ਪਨ ਦੀ ਤਾਰੀਫ਼ ਤੇ ਸ਼ਲਾਘਾ ਸੰਸਾਰ ਭਰ ਦੀਆਂ ਜ਼ਬਾਨਾਂ ਤੇ ਬੋਲੀਆਂ ਪਾਸੋਂ ਨਹੀਂ ਕਰਾ ਸਕੇ ਜਾਂ ਉਹ ਇੱਜ਼ਤ ਤੇ ਮਾਣ ਦੀ ਹੱਕਦਾਰ ਨਾ ਬਣਾ ਸਕੇ, ਜਿਸ ਪਦਵੀ ਤੇ ਵਿਲੱਖਣਤਾ ਦੀ ਇਹ ਮਾਂ ਬੋਲੀ ਹੱਕਦਾਰ ਸੀ। ਸ਼ਾਇਦ ਇੰਜ ਕਹਿਣਾ ਵੀ ਮੁਨਾਸਿਬ ਹੋਵੇਗਾ ਕਿ ਇਹ ਸਿੱਖ ਧਰਮੀਆਂ ਜਾਂ ਇਸ ਮਾਂ ਬੋਲੀ ਦੇ ਵਰਤਾਵਿਆਂ ਨੇ ਇਸ ਪਾਸੇ ਗ਼ੌਰ ਹੀ ਨਹੀਂ ਕੀਤਾ, ਉਤਨਾ ਕਿ ਜਿੰਨਾ ਕਿ ਜ਼ਬਾਨ ਧਿਆਨ ਦੇਣ ਦੇ ਯੋਗ ਸੀ। ਵਰਨਾ ਪੰਜ ਸੌ ਸਾਲਾਂ ਦੇ ਵਿਚ ਵਿਚ ਇਹ ਜ਼ਬਾਨ ਬਾਕੀ ਸੰਸਾਰ ਦੀਆਂ ਬੋਲੀਆਂ ਦੀ ਸਿਰਮੌਰ ਤੇ ਸਿਰਤਾਜ ਹੁੰਦੀ।

ਇਸ ਬੋਲੀ ਵਿਚ ਲਿਖੇ ਗਏ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਭਾਵੇਂ ਪਿਆਰ ਤੇ ਅੰਧ-ਵਿਸ਼ਵਾਸ ਦੀ ਧੁਨੀ ਤੇ ਕਿਸੇ ਅਲਾਹੀ ਵਜਦ ਵਿਚ ਆ ਸਿੱਖ ਸ਼ਰਧਾਲੂਆਂ ਨੇ "ਆਦਿ"—ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਪਦਵੀ ਦੇਣ ਲੱਗਿਆਂ, ਸਾਹਿਬੇ-ਰਹਿਮਤ, ਬਹਿਰੇ-ਕਰਮ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਨਕਲ ਤਾਂ ਕਰ ਲਈ; ਪਰੰਤੂ ਉਹ ਸਤਿਕਾਰ, ਉਹ ਮਾਣ, ਉਹ ਇੱਜ਼ਤ, ਉਹ ਗੜ੍ਹੱਚਤਾ, ਉਹ ਪਦਵੀ, ਉਹ ਭਰੋਸਾ, ਉਹ ਸਦਕਾ, ਉਹ ਇਤਫ਼ਾਕ ਰਾਏ ਤੇ ਨਿੱਘ ਨਹੀਂ ਦੇ ਸਕੇ ਜੋ ਕਿ ਇਲਾਹੀ ਬਖ਼ਸ਼ਿੰਦ ਹਸਤੀ ਅਹਿਲੇ-ਇਕਬਾਲ, ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦਿੱਤਾ।

ਸਾਡੇ ਪਾਸੋਂ ਅਜਿਹੀ ਖ਼ਾਮੀ ਤੇ ਊਣਤਾਈ ਕਿਉਂ ਹੋਈ ? ਗੋਇਆ ਜੀ ਦੇ ਫ਼ੁਰਮਾਨ ਦੇ ਮੁਤਾਬਿਕ ਕੀਮਤੇ-ਯਾਕੂਤ-ਨਾਦਾਰਦ ਵਾਲੀ ਗੱਲ ਸਾਡੇ ਪੱਲੇ ਵਿਚ ਰਹੀ। ਕਹਿਣ ਤੋਂ ਭਾਵ ਕਿ ਅਸੀਂ ਇਸ ਬੇ-ਮਿਸਾਲ ਬੋਲੀ ਤੇ ਬਾਣੀ ਪਹਿਚਾਨਣ ਵਾਲੀ ਅੱਖ ਨਹੀਂ ਰੱਖਦੇ।

ਜਦੋਂ ਅਸੀਂ ਫ਼ਿਆਜ਼ੀ ਕਲਗੀਧਰ ਜੀ ਦੀ ਮੁਰੱਵਤ ਭਰਪੂਰ ਸ਼ਖ਼ਸੀਅਤ ਨੂੰ ਗ਼ੌਰ ਨਾਲ ਤੱਕਦੇ ਹਾਂ ਅਤੇ ਆਪ ਜੀ ਦੀ ਜ਼ਬਾਨੋ-ਮੁਬਾਰਿਕ ਨੇ ਸਿਖਾਵਤ ਦਾ ਦਾਮਨ ਫੜ ਇਹ ਫ਼ੁਰਮਾਇਆ ਸੀ ਕਿ "ਗੁਰੂ ਗ੍ਰੰਥ ਜੀ ਮਾਨੀਏ, ਪ੍ਰਗਟ ਗੁਰਾਂ ਕੀ ਦੇਹਿ" ਉਚਾਰਦੇ ਹੋਏ ਦਮਦਮੇ ਸਾਹਿਬ ਪਹਿਲੀ ਵਾਰੀ ਪਹਿਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉਤਸਵ ਨੂੰ ਸ਼ਿੰਗਾਰਦੇ ਹੋਏ ਕਦਮਾਂ ਵਿਚ ਖੜੋ ਸਰ-ਨਗੂੰ ਹੋ ਸਿਜਦੇ ਵਿਚ ਲੀਨ ਰਹੇ ਅਤੇ ਕਾਫ਼ੀ ਸਮਾਂ ਡੰਡਉਤ ਵਿਚ ਲੰਘ ਗਿਆ ਤਾਂ ਹਜ਼ੂਰੀਏ ਸਿੱਖਾਂ ਨੂੰ ਅਜੀਬ ਅਸਚਰਜਤਾ ਦਾ ਸਾਹਮਣਾ ਕਰਨਾ ਪਿਆ ਤਾਂ ਕਲਗੀਧਰ ਪਿਤਾ ਜੀ "ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ" ਵਾਲੇ ਮੁਬਾਰਕ ਪੂਜਣ ਯੋਗ ਹਸਤੀ ਨੇ ਫ਼ੁਰਮਾਇਆ ਕਿ ਇਹ ਬਾਣੀ ਦਾ ਬੋਹਿਥ ਗੁਰੂ ਗ੍ਰੰਥ ਸਾਹਿਬ ਗੁਰਾਂ ਦੀ ਅਮੋਲਕ ਦੇਹ ਹੈ। ਮੈਂ ਅੱਜ ਇਕ ਬਾਬੇ ਗੁਰੂ ਨਾਨਕ ਜੀ ਨੂੰ ਸਿਜਦਾ ਨਹੀਂ ਕੀਤਾ; ਪਰੰਤੂ ਜਿਸ ਉੱਤੇ ਭੀ ਖ਼ੁਦਾ-ਸਾਜ਼ ਬਾਬੇ ਨਾਨਕ ਜੀ ਦੀ ਨਜ਼ਰੇ-ਇਨਾਇਤ ਹੋ ਗਈ ਸੀ, ਉਸ ਨੂੰ ਅੱਲਾਹ ਬਣਾ ਕੇ ਰੱਖ ਦਿੱਤਾ ਅਤੇ ਕਈ ਅੱਲ੍ਹਾ ਲੋਕਾਂ ਨੂੰ ਖ਼ੁਦਾ ਬਣਾ ਦਿੱਤਾ ਤੇ ਫਿਰ ਸਾਰਿਆਂ ਨੂੰ ਇਕ ਨੂਰ ਕਰ ਗੁਰੂ ਗ੍ਰੰਥ ਸਾਹਿਬ ਵਿਚ ਮਾਣ ਪੇਸ਼ ਕੀਤਾ। ਅੱਜ ਅਸੀਂ ਉਸ ਖ਼ੁਦਾਵੰਦ ਕਰੀਮ ਪ੍ਰਭੂ ਦੇ ਦਰਸ਼ਨ ਆਪਣੇ ਬਜ਼ੁਰਗ ਪੂਜਣ ਯੋਗ ਗੁਰੂਆਂ ਦੇ ਨਿਰਮਲ ਤੇ ਨਿਰਮਾਣ ਦਿਲਾਂ ਦੇ ਰਸਤੇ ਹੁੰਦੇ ਹੋਏ ਭਗਤਾਂ ਦੇ ਹਿਰਦਿਆਂ ਦੀ ਪਵਿੱਤਰਤਾ ਰਾਹੀਂ ਅਕਾਲ ਪੁਰਖ ਦੀ ਅਮੁੱਕ ਮਹਿਮਾ ਤੇ ਅਤੁੱਟ ਬਖ਼ਸ਼ਿਸ਼ਾਂ ਦੇ ਦੀਦਾਰ ਕਰ ਰਹੇ ਸਾਂ। ਇਸ ਲਈ 'ਡੰਡਉਤ ਬੰਦਨ ਅਨਿਕ ਬਾਰ' ਦੇ ਹੜ ਵਿਚ ਮੁਸਤਗਰਕ ਯਾਨਿ ਡੁੱਬੇ ਪਏ ਸਾਂ। ਇਹ ਕਾਰਨ ਸੀ ਕਿ ਸਾਰਿਆਂ ਦੀ ਆਸ਼ੀਰਵਾਦ ਦੇ ਪਾਤਰ ਬਣ ਸਕਣ। ਸੰਗਤ ਵਿਚ ਇਹ ਅਦਬ ਦੀ ਗੱਲ ਸੁਣ ਸਨਾਟਾ ਛਾ ਗਿਆ। ਤਾਂ ਸ੍ਰੀ ਜੀਉ ਨੇ ਇਸੇ ਡੰਡਉਤ ਦੀ ਪ੍ਰੋੜ੍ਹਤਾ ਇੰਜ ਕਰ ਕੇ ਅਰਸ਼ਾਦ ਫ਼ੁਰਮਾਈ "ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ।" ਉਸ ਸਮੇਂ ਮੁਅੱਜ਼ਮ ਗੁਰੂ ਕਲਗੀਧਰ ਮੁਮਤਾਜ਼-ਉਲ-ਰਹਿਨੁਮਾ, ਮਜ਼ਮੂਆਂ-ਏ-ਸਖੁਨ, ਨਵਾਜ਼, ਮਖ਼ਜ਼ਨੇ-ਸ਼ਫ਼ਕਤ ਜੀ ਨੇ ਰੱਬ ਜਿੱਡਾ ਖ਼ਿਤਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਉੱਤਮ ਮਾਣ ਵਜੋਂ ਸ਼ਰਧਾਂਜਲੀ ਪੇਸ਼ ਕੀਤੀ ਸੀ। ਆਉ ਹੁਣ ਅਸੀਂ ਇਸ ਆਦਿ ਅਤੇ ਅੰਤਿ ਸ਼ਬਦ ਉੱਤੇ ਵਿਚਾਰ ਵਟਾਂਦਰਾ ਕਰਦੇ ਹਾਂ ਅਤੇ ਇਹ ਜਾਣਨ ਦੀ ਕੋਸ਼ਿਸ਼ ਕਰੀਏ ਕਿ ਗੁਰੂ ਗ੍ਰੰਥ ਸਾਹਿਬ ਦੀ ਪਾਵਨ-ਦੇਹ ਪ੍ਰਭੂ ਰੂਪ ਕਿਵੇਂ ਹੋ ਸਕਦੀ ਹੈ ?

ਪਹਿਲੇ ਆਪ ਜੀ ਦੇ ਸਾਹਮਣੇ ਅਸੀਂ ਪ੍ਰਭੂ ਪ੍ਰਮੇਸ਼ੁਰ ਦੇ ਗੁਣਾਂ ਦਾ ਅਧਿਐਨ ਯਾਨਿ ਜ਼ਿਕਰ ਕਰਦੇ ਹਾਂ ਅਤੇ ਸੰਸਾਰ ਦੀ ਹੋਂਦ ਦੇ ਸਮੇਂ ਤੋਂ ਹੀ ਭਗਤ, ਰਿਸ਼ੀ, ਮੁਨੀ, ਅਵਤਾਰ, ਪੈਗ਼ੰਬਰ, ਰਹਿਨੁਮਾ ਤੇ ਸਮੇਂ ਸਮੇਂ ਦੇ ਖੋਜੀਆਂ, ਕਵੀਆਂ, ਗਿਆਨੀਆਂ, ਸਕਾਲਰਾਂ ਤੇ ਫ਼ਿਲਾਸਫ਼ਰਾਂ ਨੇ ਉਸ ਪਰੀਪੂਰਣ ਪਰਮਾਤਮਾ ਦੀ ਹਮਦੋਸ਼ਨਾ ਵਿਚ ਕਈ ਇਕ ਗੁਣ ਚਿਤਰੇ ਹਨ ਅਤੇ ਜੋ ਭੀ ਅਨੁਭਵਤਾ ਉਪਰ ਲਿਖੀਆਂ ਆਤਮਾਵਾਂ ਨੇ ਪ੍ਰਵਾਣ ਕੀਤੀਆਂ ਹਨ, ਜਿਸ ਨੂੰ ਸੰਸਾਰ ਭਰ ਦੀ ਮਨੁੱਖਤਾ ਨੇ ਸਰਵ ਸੰਮਤੀ ਨਾਲ ਕਬੂਲ ਕੀਤਾ ਹੈ, ਅਸੀਂ ਉਸ ਦਾ ਜ਼ਿਕਰ ਕਰਦੇ ਹਾਂ। ਸਰਵ ਵਿਆਪੀ ਪਰਮਾਤਮਾ ਦੇ ਚਿੰਨ੍ਹ ਇੰਜ ਕਰ ਕੇ ਦਰਸਾਏ ਹਨ। ਕਿਸੇ ਮਹਾਂਪੁਰਸ਼ ਨੇ ਖ਼ੁਦਾ ਕਹਿ ਕੇ ਨਮਸਕਾਰਿਆ ਹੈ ਤੇ ਪੁੱਛ ਗਿੱਛ ਕਰਨ 'ਤੇ ਕਿ ਪ੍ਰਭੂ ਨੂੰ ਖ਼ੁਦਾ ਕਿਉਂ ਕਰ ਕਿਹਾ ਜਾਂਦਾ ਹੈ ਤਾਂ ਉੱਤਰ ਸੀ ਕਿ ਉਹ ਅਣਡਿੱਠ ਹਸਤੀ ਗ਼ਾਇਬੀ ਤਾਕਤ ਖ਼ੁਦੀ ਤੋਂ ਪਾਕ ਸਾਫ਼ ਹੈ ਯਾਨਿ ਉਸ ਨੂੰ ਸ਼ਰੀਕਤ ਨਹੀਂ। ਇਸ ਲਈ ਕਿ ਉਸ ਦਾ ਕੋਈ ਸ਼ਰੀਕ ਨਹੀਂ। ਇਕੱਲਾ ਤੇ ਵਾਹਦ ਹੈ। ਇਸ ਲਈ ਖ਼ੁਦਾ ਹੈ।

ਸਮੇਂ ਦੇ ਮਹਾਤਮਾਵਾਂ ਨੇ ਉਸ ਨੂੰ ਭੰਡਾਰੀ ਕਹਿ ਉਸ ਦੀ ਪ੍ਰਸਤਸ਼ ਕੀਤੀ ਤੇ ਦਰਸਾਇਆ ਕਿ ਉਸ ਦੀ ਪੈਦਾ ਕੀਤੀ ਹਰ ਸ਼ੈਅ, ਹਰ ਜਿਨਸ ਵਿਚ ਅਮੁੱਕ ਬਰਕਤਾਂ ਹਨ। ਮਿਸਾਲ ਦੇ ਤੌਰ 'ਤੇ ਧਰਤੀ ਨੂੰ ਤੱਕ ਲਉ, ਅਣਗਿਣਤ ਸਮੇਂ ਤੋਂ ਉਪਜਾਈ ਤੁਰੀ ਜਾਂਦੀ ਹੈ। ਆਪਣੇ ਆਦਿ ਤੋਂ ਲੈ ਕੇ, ਅੰਤ ਦਾ ਪਤਾ ਨਹੀਂ। ਕਿਸੇ ਮਹਾਂ ਪੁਰਸ਼ ਨੇ ਪਰਮਾਤਮਾ ਨਾਮ ਰੱਖ ਉਸ ਦੀ ਪੂਜਾ ਕੀਤੀ ਤੇ ਸੰਸਾਰ ਨੂੰ ਜਣਾਇਆ ਹੈ ਕਿ ਉਹ ਪਰਮ ਆਤਮਾ ਹੈ। ਪਰਮ ਦੇ ਅਰਥ ਇੰਜ ਕਰਕੇ ਹਨ, ਵਡੇਰੀ ਆਤਮਾ, ਸ਼ਕਤੀਵਾਨ ਆਤਮਾ ਭੀ ਆਖਦੇ ਹਨ ਯਾਂ ਆਤਮਾ ਰੂਹ ਨੂੰ ਕਹਿ ਲਉ।

ਕਿਉਂਕਿ ਜਿਵੇਂ ਦੁਨੀਆ ਭਰ ਦੇ ਸਰਬ ਨਦੀ ਨਾਲੇ, ਦਰਿਆ, ਸਮੁੰਦਰ ਵਿਚ ਹੀ ਜਾ ਸਮਾਉਂਦੇ ਹਨ, ਇੰਜ ਹੀ ਨਾ ਦਿਸਣ ਵਾਲੇ ਕੀੜੇ ਤੋਂ ਲੈ ਕੇ ਹਾਥੀ ਤਕ ਆਪਣੀ ਆਪਣੀ ਆਯੂ ਬਿਤਾ ਮਹਾਂਕਾਲ ਵੱਸ ਹੋ ਆਤਮਾ ਵਿਚ ਸਮਾ ਜਾਂਦੇ ਹਨ। ਇਸ ਲਈ ਉਹ ਪਰਮ ਆਤਮਾ

ਹੀ ਹੋ ਸਕਦੀ ਹੈ ਜੋ ਸਾਰੀਆਂ ਆਤਮਾਵਾਂ ਨੂੰ ਆਪਣੇ ਵਿਚ ਲੀਨ ਕਰਨ ਦੀ ਸਮਰਥਾ ਰੱਖਦੀ ਹੈ।

ਕਿਸੇ ਅਲਾਹੀ ਮਸਤੀ ਵਿਚ ਆ ਮਹਾਂਪੁਰਸ਼ ਅਵਤਾਰ, ਮਾਲਿਕ ਨੂੰ ਪ੍ਰਭੂ ਆਖ ਪੂਜਾ ਵਿਚ ਜੁੱਟ ਗਏ। ਇਕ ਦਿਨ ਲਈ ਹੀ ਨਹੀਂ, ਹਫਤਿਆਂ, ਸਾਲਾਂ ਦਾ ਜ਼ਿਕਰ ਕਰਨਾ ਸ਼ੋਭਾ ਨਹੀਂ ਦਿੰਦਾ। ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਅਣਗਿਣਤ ਸਦੀਆਂ ਸਿਮਰਨ ਵਾਲਿਆਂ ਨੇ ਪ੍ਰਭੂ ਪ੍ਰਭੂ ਕਹਿ ਕੇ ਲੰਘਾ ਦਿੱਤੀਆਂ ਤੇ ਜਦ ਕਦੀ ਵੀ ਉਸ ਦੇ ਅਮੁੱਲ ਪ੍ਰਕਾਸ਼ ਦੀ ਚਿਣਗ ਸੁਹਿਰਦ ਹਿਰਦਿਆਂ ਵਿਚ ਫੁੱਟੀ ਤਾਂ ਅਨੁਭਵ ਹੋਏ ਪ੍ਰਕਾਸ਼ ਦਾ ਪ੍ਰਗਟਾਵਾ ਇਨ੍ਹਾਂ ਸ਼ਬਦਾਂ ਨਾਲ ਕਰ ਉਸ ਦੀ ਵਡਿਆਈ ਦੇ ਪਾਤਰ ਬਣੇ। ਸ਼ਬਦ ਭਾਵੇਂ ਇਕ ਸੀ; ਪਰੰਤੂ, ਉਸ ਦੀ ਵਿਲੱਖਣਤਾ ਵਿਚ ਕਮਾਲ ਦਾ ਫ਼ਲਸਫ਼ਾ ਪਾਇਆ ਜਾਂਦਾ ਹੈ। ਜਿਵੇਂ ਬੋਹੜ ਦੇ ਛੋਟੇ ਜਿਹੇ ਬੀਜ ਅੰਦਰ ਅਮੁੱਕ ਸ਼ਕਤੀ ਛੁਪੀ ਹੋਈ ਹੁੰਦੀ ਹੈ, ਇੰਜ ਹੀ ਪ੍ਰਭੂ ਸ਼ਬਦ ਅੰਦਰ ਉਮਾਹ ਤੇ ਅਣਗਿਣਤ ਰਾਜ਼ ਇਸ ਦੀ ਹਿੱਕ ਵਿਚ ਬਿਰਾਜਮਾਨ ਹਨ।

ਪ੍ਰਭੂ ਸ਼ਬਦ ਦੀ ਰੌਸ਼ਨੀ ਵਿਚ ਇਸ ਦੇ ਗੁਣਾਂ ਵਲ ਝਾਤ ਮਾਰਦੇ ਹਾਂ। ਪ੍ਰਭ ਤੋਂ ਪ੍ਰਭੂ ਸ਼ਬਦ ਬਣਿਆ। ਪ੍ਰਭੂ ਪ੍ਰਭ ਦਾ ਮਾਲਿਕ ਹੈ। ਜਿਵੇਂ ਦੁਕਾਨ ਤੋਂ ਉਸ ਦੇ ਮਾਲਿਕ ਸ਼ਬਦ ਨੂੰ ਘੜਣ ਲੱਗਿਆਂ ਦੁਕਾਨਦਾਰ ਕਹਿਣਾ ਸ਼ੁਧ ਬਣ ਆਇਆ ਹੈ, ਇੰਜ ਹੀ ਪ੍ਰਭ ਇਕ ਅਨਮੋਲ ਤਾਕਤ ਹੈ, ਉਸ ਦੇ ਮਾਲਿਕ ਨੂੰ ਪ੍ਰਭੂ ਆਖਦੇ ਹਾਂ ਅਤੇ ਪ੍ਰਭੂ ਮਾਲਿਕ ਉਹ ਹੈ, ਜਿਹੜਾ ਡਰ ਅਤੇ ਭੈ ਤੋਂ ਰਹਿਤ ਹੋਵੇ। ਇਸ ਫ਼ਲਸਫ਼ੇ ਦੀ ਪੂਰਤੀ ਲਈ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਕਿੰਨਾ ਸੋਹਣਾ ਪ੍ਰੋੜ੍ਹਤਾ ਭਰਪੂਰ ਪ੍ਰਮਾਣ ਸੰਸਾਰ ਦੇ ਸਾਹਮਣੇ ਰੱਖਿਆ ਹੈ। ਨੌਂਵੀਂ ਪਾਤਸ਼ਾਹੀ ਦੇ ਸਲੋਕਾਂ ਵਿਚ ਇੰਜ ਕਰਕੇ ਇਸ ਅਲੰਕਾਰ ਨੂੰ ਅੰਕਤ ਕੀਤਾ ਹੈ। ਆਪ ਜੀ ਨੇ ਫ਼ੁਰਮਾਇਆ ਹੈ:

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥

ਮੁੱਕਦੀ ਗੱਲ ਮਨ 'ਤੇ ਜਿੱਤ ਉਹੀ ਪਾ ਸਕਦਾ ਹੈ ਜੋ ਭੈ ਭੀਤ ਨਾ ਹੋਵੇ ਤੇ ਨਾ ਹੀ ਕਿਸੇ ਨੂੰ ਭੈ ਦੇ ਸਕੇ। ਇਸੇ ਬਹਿਰ ਵਿਚ ਇਸੇ ਤਰ੍ਹਾਂ ਨਾਲ ਸ਼ਬਦਾਂ ਦੀ ਇਬਤਦਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੁਹਰਾਈ ਹੈ। ਆਪ ਜੀ ਨੇ ਮਾਰੂ ਮਹਲੇ ਪੰਜ ਵਿਚ ਫ਼ੁਰਮਾਨ ਕੀਤਾ ਹੈ।

"ਪ੍ਰਭਿ ਆਏ ਸਰਨਾ ਭਉ ਨਹੀ ਕਰਨਾ॥"

ਇਥੇ ਪ੍ਰਭੂ ਸ਼ਬਦ ਦੀ ਵਿਆਖਿਆ ਸਪਸ਼ਟ ਹੁੰਦੀ ਹੈ। ਮਗਰ ਜੋ ਸਮੇਂ ਸਮੇਂ ਸਿਰ ਹੋਰ ਮਹਾਂ ਪੁਰਸ਼ਾਂ ਨੇ ਇਸ ਪ੍ਰਭੂ ਸ਼ਬਦ ਦੇ ਅਰਥ ਸੰਸਾਰ ਭਰ ਦੀ ਮਨੁੱਖਤਾ ਦੀ ਗਿਆਤ ਵਾਸਤੇ ਪੇਸ਼ ਕੀਤੇ ਹਨ, ਉਨ੍ਹਾਂ ਦਾ ਜ਼ਿਕਰ ਪਾਠਕ ਸੱਜਣਾਂ ਨੂੰ ਅਗਲੇ ਚੈਪਟਰ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗੇ ਤਾਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਮਹੱਤਤਾ ਨੂੰ ਸਮਝਣ ਵਿਚ ਟਪਲਾ ਨਾ ਲਗ ਜਾਏ।

ਪ੍ਰਭੂ, ਪ੍ਰਕਾਸ਼ ਰੱਖਣ ਵਾਲੇ ਨੂੰ ਆਖਦੇ ਹਨ। ਪ੍ਰਭੂ ਪ੍ਰਾਕਰਮ ਬਲ ਹੈ। ਅਮੁੱਕ ਤਾਕਤ ਦਾ ਮਾਲਿਕ ਹੈ। ਪ੍ਰਭੂ ਅਣਮੁੱਕ ਵਡਿਆਈਆਂ ਦਾ ਸਰਦਾਰ ਹੈ। ਅਤੁੱਟ ਉਸ ਦਾ ਪ੍ਰਭਾਉ ਤੇ ਅਸਰ ਰੱਖਣ ਦੀ ਉਸ ਵਿਚ ਤਾਕਤ ਹੈ, ਸ਼ੋਭਾ ਦਾ ਧਨੀ ਹੈ, ਪੂਰਨਤਾ ਦਾ ਪੁੰਜ ਹੈ, ਬੇਅੰਤ ਸਿਫ਼ਤਾਂ ਦਾ ਘਰ ਪ੍ਰਭਾਕਾਲ ਹੈ, ਯਾਨਿ ਸਾਰੇ ਸਮਿਆਂ ਦਾ ਆਦਿ ਤੋਂ ਲੈ ਅੰਤ ਤਕ ਦਾ ਜਾਣਨਹਾਰ ਹੈ। ਅਕੱਥ ਉਸ ਦੀ ਲੀਲ੍ਹਾ ਹੈ, ਬ੍ਰਹਿਮੰਡ ਦਾ ਉਹ ਚਾਨਣ ਹੈ, ਪਤਵਾਰ ਹੈ, ਸ਼ਕਤ ਹੈ, ਸੁਆਰਥੀ ਹੈ, ਅਭੇਦ ਹੈ, ਉਸ ਵਿਚ ਅਭਿੰਨਤਾ ਹੈ, ਅਜਾਪ ਹੈ, ਫਿਰ ਜਾਪ ਹੈ, ਪ੍ਰਮਾਰਥੀਆ ਹੈ, ਪ੍ਰਮ-ਮਦ ਹੈ, ਸਵਰੂਪ ਹੈ, ਫਿਰ ਇਕ ਰੂਪ ਹੈ, ਅਭਰਮ ਹੈ, ਮਤਭੇਦ ਤੋਂ ਰਹਿਤ ਹੈ, ਕਰਤਾਰ ਹੈ, ਅਨੰਤ ਹੈ, ਅਗਾਧਿ ਹੈ ਨਿਰੀਕਸ਼ ਹੈ, ਨਿਰਦੋਸ਼ ਹੈ, ਸੱਤ ਹੈ, ਅਨੰਦ ਹੈ, ਚਿਤ ਹੈ, ਅੰਤ- ਵਿਚ ਨਿਰਵੈਰ ਹੈ।

ਕਿਸੇ ਭੀ ਵਿਅਕਤੀ ਵਿਚ ਇਕ ਗੁਣ ਵਿਸ਼ੇਸ਼ ਕਰ ਕੇ ਹੋ ਜਾਏ ਤਾਂ ਉਸ ਵਿਸ਼ੇਸ਼ਤਾ ਦੇ ਅਧੀਨ ਹੋ ਮਗ਼ਰੂਰ, ਮਾਨਵਰ ਤੇ ਹੰਕਾਰੀ ਹੋ ਜਾਂਦਾ ਹੈ। ਇਹ ਗੱਲ ਅਕਸਰ ਕਰ ਕੇ ਮਨੁੱਖ ਤੇ ਮਹਾਂਪੁਰਸ਼ਾਂ ਵਿਚ ਭੀ ਪਾਈ ਜਾਂਦੀ ਹੈ। ਮਿਸਾਲ ਦੇ ਤੌਰ 'ਤੇ ਸ੍ਰੀ ਰਾਵਣ ਜੀ ਮਹਾਰਾਜ ਚਾਰ ਵੇਦਾਂ ਦੇ ਬਕਤਾ ਸਨ; ਪਰੰਤੂ, ਕਾਲ ਨੂੰ ਕਹਿੰਦੇ ਹਨ, ਯਾਨਿ ਮੌਤ ਆਪ ਜੀ ਦੇ ਪਲੰਘ ਦੇ ਪਾਵੇ ਨਾਲ ਬੰਨ੍ਹੀ ਹੋਈ ਸੀ। ਵੇਦਾਂ ਦੇ ਬਕਤਾ ਹੋਣ ਦੀ ਹੈਸੀਅਤ ਵਿਚ ਇਸ ਗੱਲ ਦਾ ਹੰਕਾਰ ਆ ਗਿਆ ਕਿ ਮੈਂ ਆਪਣੇ ਗਿਆਨ ਤੇ ਤਪੱਸਿਆ ਰਾਹੀਂ ਜਨਮ ਮਰਨ ਤੋਂ ਰਹਿਤ ਹਾਂ।

ਪਰੰਤੂ, ਦੇਵ ਨੇਤ ਨਾਲ ਕੁਝ ਕਾਰਨਾਂ ਦੇ ਵੱਸ ਅਧੀਨ ਹੋ ਉਸ ਸਮੇਂ ਦੀ ਸੁੰਦਰ ਸੀਤਾ ਨੂੰ ਚੁੱਕ ਕਾਮ ਵੱਸ ਆ ਨਾਸ਼ ਹੋ ਗਿਆ। ਕ੍ਰਿਸ਼ਨ ਮਹਾਰਾਜ ਦੀ ਹਸਤੀ ਨੂੰ ਤੱਕ ਲਉ, ਆਪ ਜੀ ਨੂੰ ਵਿਦਿਆ ਤੇ ਸ਼ਬਦਾਵਲੀ 'ਤੇ ਵਿਸ਼ੇਸ਼ ਮਾਣ ਸੀ। ਯੁੱਧ ਸਮੇਂ ਅਸਸ-ਥਾਵਾਂ ਮ੍ਰਿਤੂ, "ਨਰੋ ਵਾ ਕੁੰਚਰੋ" ਇਹ ਕਹਿੰਦੇ ਸਾਰੇ ਢੋਲ ਢਮੱਕਿਆਂ ਦੀ ਆਵਾਜ਼ ਨਾਲ ਜਿੱਤ ਪ੍ਰਾਪਤ ਕਰਨੀ ਚਾਹੀ, ਲੇਕਿਨ ਜਦੋਂ ਅਸੀਂ ਫਿਲਾਸਫੀਕਲ ਪੁਆਇੰਟ ਔਫ ਵੀਊ ਨਾਲ ਤੱਕਦੇ ਹਾਂ ਤਾ ਇੰਜ ਕਰਨ ਵਿਚ ਹਾਰ ਹੀ ਹਾਰ ਦਿਸ ਆਉਂਦੀ ਹੈ, ਕਿਉਂ ਜੋ ਆਪ ਜੀ ਨੇ ਸੰਸਾਰ ਅੰਦਰ ਝੂਠ ਦੀ ਬਾਰੀਕੀ ਦਾ ਪ੍ਰਚਾਰ ਕਰ, ਜਿਸ ਦੇ ਕਾਰਨ ਅੱਜ ਸੰਸਾਰ ਦੀਆਂ ਤਾਕਤਾਂ ਸ਼ਬਦਾਂ ਦੀ ਹੇਰਾ-ਫੇਰੀ ਨਾਲ ਮਨੁੱਖ ਸਮਾਜ ਵਿਚ ਇਨਸਾਨੀਅਤ ਨੂੰ ਕੁਚਲਦੀਆਂ ਨਜ਼ਰ ਆ ਰਹੀਆਂ ਹਨ।

ਪਰੰਤੂ, ਪ੍ਰਭੂ ਵਿਚ ਅਨੰਤ ਗੁਣਾਂ ਦੀ ਵਿਸ਼ੇਸ਼ਤਾ ਦੇ ਬਾਵਜੂਦ ਵੀ ਉਹ ਨਿਰਵੈਰ ਹੈ, ਇਸ ਦੇ ਬਾਰੇ ਅਸੀਂ ਅਗਲੇ ਅਧਿਆਇ ਵਿਚ ਆਪ ਜੀ ਦੀ ਨਜ਼ਰਸਾਨੀ ਕਰਾਉਂਦੇ ਹਾਂ। ਪ੍ਰਭੂ ਦੇ ਇਕ ਚਿੰਨ੍ਹ ਨੂੰ ਹੀ ਲੈ ਲਉ। ਇਹ ਤੱਕੋ ਨਾ! ਸੂਰਜ ਦੇਵਤੇ ਵੱਲ, ਉਹ ਵੀ ਮਹਾਂਕਾਲ ਦੇ ਹੁਕਮ ਵਾਸਤੇ ਅਤੁੱਟ, ਅਧੀਨ ਦਿਸ ਆਉਂਦਾ ਹੈ। ਰਾਤ ਦਿਨ ਦੀ ਚਕਰੀ ਕਿਰਤਮ ਵਿਚ ਕਿਵੇਂ ਮੁਹਤਾਜ ਹੈ ਅਤੇ ਰੁਝਿਆ ਰਹਿੰਦਾ ਹੈ। ਇੰਜ ਭਾਸਦਾ ਹੈ ਜਿਵੇਂ ਕਰਤਾ ਨੇ ਉਸ ਨੂੰ ਕਿਰਤ ਬਖ਼ਸ਼ਣ ਲੱਗਿਆਂ ਕਿਰਤਾਂ ਦੇ ਕਰਮ ਨੂੰ ਅਤੁੱਟ ਤੇ ਅਮੁੱਕ ਹੁਕਮ ਇਕੋ ਹੀ ਵਾਰੀ ਦੇ ਰੱਖਿਆ ਹੋਵੇ। ਪਰਮਾਤਮਾ ਦੇ ਹੁਕਮ ਦੀ ਸਦੀਵੀ ਆਗਿਆ ਦਾ ਪਾਲਣ ਕਰੀ ਤੁਰਿਆ ਜਾਂਦਾ ਹੈ। ਤੱਕੋ ਨਾ! ਉਦੇ ਹੋਣ ਦੇ ਸਮੇਂ ਜਦੋਂ ਸੰਸਾਰ ਭਰ ਦੇ ਵਰਜਈ ਬਾਦਸ਼ਾਹਾਂ, ਰਾਜਿਆਂ, ਮਹਾਰਾਜਿਆਂ, ਅਵਤਾਰਾਂ ਅਤੇ ਪੈਗੰਬਰਾਂ ਦੇ ਨੰਨ੍ਹੇ ਮੁੰਨ੍ਹੇ ਸਾਹਿਬਜ਼ਾਦਿਆਂ ਨੂੰ ਆਪਣੀਆਂ ਕਿਰਨਾਂ ਦਾ ਨਿੱਘ ਦਿੰਦਾ ਹੈ ਤਾਂ ਗ਼ਰੀਬਾਂ ਦੀਆਂ ਝੁਗੀਆਂ ਦੇ ਵਿਲਲਾ ਰਹੇ ਬੱਚਿਆਂ ਨੂੰ ਵੀ ਆਪਣੀ ਸ਼ੁਆਵਾਂ ਤੇ ਅਨਮੋਲ ਕਿਰਨਾਂ ਦੀ ਰੌਸ਼ਨੀ ਨਾਲ ਜਾਗਰਿਤ ਵਾਸਤੇ ਨਿੱਘਾ ਸੰਦੇਸ਼ ਅਮੁੱਲੀ ਤਰੀਕੇ ਨਾਲ ਦਈ ਤੁਰਿਆ ਜਾਂਦਾ ਹੈ। ਜੇ ਹੰਸਾਂ, ਕੋਇਲਾਂ, ਬਾਜ਼ਾਂ, ਮੋਰਾਂ, ਸੁਰਖਾਬਾਂ ਵਰਗੇ ਪਰਿੰਦਿਆਂ ਨੂੰ ਆਪਣੀ ਰੌਸ਼ਨੀ ਤੇ ਉਜਾਲੇ ਵਿਚ ਉਡਾਨ ਦੀ ਤਾਕਤ ਬਖ਼ਸ਼ਦਾ ਹੈ। ਇਲਾਵਾ ਇਸ ਦੇ ਗੰਦਗੀ ਦੇ ਕਿਰਮ ਤੇ ਕੀੜਿਆਂ ਨੂੰ ਵੀ ਚਿਤ ਵਿਚੋਂ ਨਹੀਂ ਭੁਲਾਉਂਦਾ। ਜੇ ਦਰਖ਼ਤ ਫਲ, ਫੁੱਲਾਂ ਵਲ ਨਜ਼ਰ ਮਾਰੀਏ ਉਨ੍ਹਾਂ ਨੂੰ ਵੀ ਰੰਗਤ, ਮਿਠਾਸ ਦੇ ਨਾਲ ਭਰਪੂਰ ਕਰਕੇ ਪਾਲਦਾ ਹੈ, ਤਾਂ ਕੌੜੇ ਰੇਠੇ, ਗਲੋ ਤੇ ਹੋਰ ਜ਼ਹਿਰ ਭਰੀਆਂ ਬੂਟੀਆਂ ਨਾਲ ਵੀ ਮਤਰੇਈ ਮਾਂ ਵਰਗਾ ਸਲੂਕ ਨਹੀਂ ਕਰਦਾ। ਸੂਰਜ ਦੀ ਵਿਸ਼ੇਸ਼ਤਾ ਤੇ ਬੁਲੰਦੀ ਦੇ ਗੁਣਾਂ ਦੀ ਇਕ ਅਧਾਰਤਾ ਦੀ ਝਲਕ ਪੇਸ਼ ਕੀਤੀ ਹੈ।

ਸੰਸਾਰ ਦੀ ਸਭਿਅਤਾ ਦੇ ਪੁਰਾਣੇ ਇਤਿਹਾਸ ਵਿਚ ਹਜ਼ਰਤ ਸੁਕਰਾਤ ਜੀ ਦਾ ਜ਼ਿਕਰ ਆਉਂਦਾ ਹੈ। ਜਿਸ ਹਸਤੀ ਨੂੰ ਸੰਕਰਾਟੀਜ਼ ਕਹਿ ਕੇ ਸੰਸਾਰ ਇੱਜ਼ਤ ਦੀ ਨਿਗਾਹ ਨਾਲ ਤੱਕਦਾ ਹੈ। ਆਪ ਜੀ ਦਾ ਜ਼ਿਕਰ ਆਉਂਦਾ ਹੈ ਕਿ ਆਪ ਜੀ ਦੀ ਸਿਆਣਪ ਤੇ ਵਿਦਵਤਾ ਦਾ ਚਰਚਾ ਉਸ ਸਮੇਂ ਸਾਰੇ ਸੰਸਾਰ ਵਿਚ ਸੀ। ਆਪ ਜੀ ਨੂੰ ਯੋਗ ਮਾਣ ਨਾਲ ਸਨਮਾਨਿਆ ਜਾਂਦਾ ਸੀ। ਕਿਉਂਜੋ ਉਹ ਉਸ ਸਮੇਂ ਦੇ ਦਾਰਸ਼ਨਿਕ ਫ਼ਲਸਫ਼ੇ ਦੇ ਬੜੇ ਹੀ ਮਾਹਿਰ ਸਨ ਅਤੇ ਉਸ ਸਮੇਂ ਦੇ ਲੋਕ ਅਜਿਹੀਆਂ ਆਤਮਾਵਾਂ ਦੀ ਬੜੀ ਕਦਰ ਕਰਿਆ ਕਰਦੇ ਸਨ। ਸੁਕਰਾਤ ਜੀ ਉਸ ਜ਼ਮਾਨੇ ਦੇ ਉਚ ਕੋਟੀ ਦੇ ਵਿਦਵਾਨ ਤੇ ਫ਼ਿਲਾਸਫ਼ਰ ਸਨ। ਉਨ੍ਹਾਂ ਦੀ ਯੋਗ ਸਿਆਣਪ ਨੂੰ ਤੱਕ ਉਸ ਸਮੇਂ ਦੇ ਸ਼ਹਿਨਸ਼ਾਹ ਅਜਿਹੀਆਂ ਗਿਆਨਵਾਨ ਹਸਤੀਆਂ ਨੂੰ ਦੇਵਤਿਆਂ ਵਾਂਗ ਪੂਜਿਆ ਕਰਦੇ ਸਨ। ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਯੂਨਾਨ ਦੇ ਬਾਦਸ਼ਾਹ ਨੇ ਸੁਕਰਾਤ ਜੀ ਨੂੰ ਪ੍ਰੇਰਿਆ ਅਤੇ ਯੁੱਧ ਦੇ ਸਮੇਂ ਉਨ੍ਹਾਂ ਨੂੰ ਰਣ-ਭੂਮੀ ਵਿਚ ਲੈ ਗਏ। ਭਾਵੇਂ ਯੁੱਧ ਵਿਚ ਸ਼ੋਰੋ-ਗੁਲ, ਮਾਰ-ਧਾੜ, ਵਾਜੇ-ਗਾਜੇ ਤੇ ਤੂਤਣੀਆਂ ਦਾ ਬੜਾ ਹੰਗਾਮਾ ਰਹਿੰਦਾ ਸੀ; ਪਰੰਤੂ, ਸੁਕਰਾਤ ਜੀ ਯੁੱਧ ਸਮੇਂ ਵੀ ਇਕਾਂਤ ਅਸਥਾਨ 'ਤੇ ਬੈਠੇ ਰਹਿਣਾ ਪਸੰਦ ਕਰਦੇ ਸਨ। ਜਦੋਂ ਸੂਰਜ ਨਿਕਲਣਾ ਤਾਂ ਧੁੱਪੇ ਬੈਠ ਜਾਣਾ ਤੇ ਕੁਦਰਤ ਦੀ ਇਸ ਬਖ਼ਸ਼ੀ ਹੋਈ ਨਿਆਮਤ ਦਾ ਬੜਾ ਹੀ ਨਿੱਘਾ ਸਵਾਦ ਲੈਣਾ ਤੇ ਸੂਰਜ ਗ਼ਰੂਬ ਹੋਣ 'ਤੇ ਫਿਰ ਆਪਣੀ ਕੁਟੀਆ ਵਿਚ ਜਾ ਬਿਰਾਜਣਾ।

ਦੇਵਨੇਤ ਨਾਲ ਇਕ ਦਿਨ ਕੁਝ ਅਜਿਹੇ ਸਬੱਬ ਬਣੇ ਕਿ ਯੂਨਾਨ ਦੇ ਬਾਦਸ਼ਾਹ ਫਿਰਦੇ ਫਿਰਾਉਂਦੇ ਸੁਕਰਾਤ ਜੀ ਦੇ ਅਸਥਾਨ ਵੱਲ ਆ ਨਿਕਲੇ। ਜਿਥੇ ਸੁਕਰਾਤ ਜੀ ਬੈਠੇ ਹੋਏ ਸਨ, ਬਾਦਸ਼ਾਹ ਤੇ ਸੁਕਰਾਤ ਜੀ ਦੇ ਦਰਮਿਆਨ ਹੇਠ ਲਿਖੀ ਗੱਲ ਬਾਤ ਹੋਈ :

ਬਾਦਸ਼ਾਹ :—ਤੁਸੀਂ ਕਦੀ ਮੇਰੇ ਕੋਲ ਕਿਉਂ ਨਹੀਂ ਆਉਂਦੇ, ਸਦਾ ਇਕਾਂਤ ਵਿਚ ਹੀ ਇਕੱਲੇ ਬੈਠੇ ਰਹਿੰਦੇ ਹੋ ?

ਸੁਕਰਾਤ :—ਜੀ, ਮੈਨੂੰ ਫ਼ੁਰਸਤ ਨਹੀਂ ਹੁੰਦੀ।

ਬਾਦਸ਼ਾਹ :—ਵਿਹਲ ਕਿਉਂ ਨਹੀਂ ਹੁੰਦੀ ? ਤੁਸੀਂ ਰਾਤ ਦਿਨ ਕੀ ਕਰਦੇ ਰਹਿੰਦੇ ਹੋ ?

ਸੁਕਰਾਤ :—ਮੈਂ ਉਹੀ ਉਪਰਾਲਾ ਕਰਦਾ ਰਹਿੰਦਾ ਹਾਂ, ਜਿਸ ਨਾਲ ਜੀਵਨ ਬਣਿਆ ਰਹੇ।

ਬਾਦਸ਼ਾਹ :—ਉਹ ਕਿਹੜੀ ਸ਼ੈਅ ਯਾਂ ਚੀਜ਼ ਹੈ, ਜਿਹੜੀ ਕਿ ਮੇਰੇ ਖ਼ਜ਼ਾਨੇ ਵਿਚ ਤੁਹਾਡੇ ਵਾਸਤੇ ਨਹੀਂ ?

ਸੁਕਰਾਤ :—ਜੇ ਇਹ ਗੱਲ ਹੁੰਦੀ ਤਾਂ ਤੁਸੀਂ ਹਰ ਗੱਲ ਦੇ ਦਾਨੀ ਤੇ ਦਾਤੇ ਹੁੰਦੇ ਤਾਂ ਮੈਂ ਕਦੇ ਭੀ ਆਪ ਜੀ ਦੇ ਦਰਵਾਜ਼ੇ ਦੀ ਸਰਦਲ ਨਾ ਛੱਡਦਾ।

ਬਾਦਸ਼ਾਹ :—ਗੱਲ ਨੂੰ ਪਲਟਾਉਂਦੇ ਹੋਏ ਮੈਂ ਸੁਣਿਆ ਹੈ, ਜੋ ਤੁਸੀਂ ਕਹਿੰਦੇ ਹੋ ਕਿ ਬੁੱਤ ਪੂਜਾ ਤੋਂ ਮੁਹਤਾਜੀ, ਗ਼ੁਲਾਮੀ, ਹਾਨੀ ਤੇ ਨੁਕਸਾਨ ਹੁੰਦਾ ਹੈ ?

ਸੁਕਰਾਤ :—ਇੰਜ ਤੇ ਮੈਂ ਕਦੀ ਭੀ ਨਹੀਂ ਸੋਚਿਆ, ਮੇਰੇ ਕਹਿਣ ਦਾ ਇਹ ਭਾਵ ਕਦੇ ਭੀ ਮੇਰੇ ਚਿਤ ਵਿਚ ਨਹੀਂ ਹੋ ਸਕਦਾ ਅਤੇ ਨਾ ਹੀ ਮੇਰਾ ਇੰਜ ਕਹਿਣਾ ਕਿਸੇ ਮਤਲਬ ਤੇ ਮਕਸਦ ਨੂੰ ਹੱਲ ਕਰਦਾ ਹੈ ਅਤੇ ਨਾ ਹੀ ਮੇਰੀ ਕਦੀ ਅਜਿਹੀ ਇੱਛਾ ਹੋਈ ਹੈ ਤੇ ਨਾ ਹੀ ਹੋ ਸਕਦੀ ਸੀ।

ਬਾਦਸ਼ਾਹ :—ਤੁਹਾਡਾ ਕੀ ਮਨਸ਼ਾ ਤੇ ਮਤਲਬ ਸੀ ?

ਸੁਕਰਾਤ :—ਮੇਰਾ ਮਤਲਬ ਇਹ ਸੀ ਕਿ ਸੁਕਰਾਤ ਲਈ ਬੁੱਤ ਪੂਜਾ ਨੁਕਸਾਨ ਦੇਹ ਤੇ ਹਾਨੀਕਾਰਕ ਹੋ ਸਕਦੀ ਹੈ ਅਤੇ ਜ਼ਮਾਨੇ ਦੇ ਬਾਦਸ਼ਾਹਾਂ ਲਈ ਲਾਭਦਾਇਕ ਹੁੰਦੀ ਦਿਸ ਆ ਰਹੀ ਹੈ, ਕਿਉਂਕਿ ਰਾਜਾ ਇਸ ਮਤ ਦੇ ਰਾਹੀਂ ਰਈਅਤ ਦਾ ਪ੍ਰਬੰਧ ਕਰਦਾ ਹੈ ਤੇ ਉਸ ਤੋਂ ਟੈਕਸ ਵਸੂਲ ਕਰ ਕੇ ਆਪਣੀ ਐਸ਼ੋ-ਇਸ਼ਰਤ ਲਈ ਅਤੇ ਆਰਾਮ ਵਾਸਤੇ ਮਨ ਮਰਜ਼ੀ ਨਾਲ ਖ਼ਰਚ ਕਰਦਾ ਹੈ। ਪਰ ਇਸ ਦੇ ਬਰਅਕਸ ਯਾਨਿ ਉਲਟ ਸੁਕਰਾਤ ਨੂੰ ਨਿਸਚਾ ਹੈ ਕਿ ਮੈਨੂੰ ਬੁੱਤ ਪੂਜਾ ਤੋਂ ਕੋਈ ਭੀ ਕਿਸੇ ਕਿਸਮ ਦਾ ਲਾਭ ਪ੍ਰਾਪਤ ਨਹੀਂ ਹੁੰਦਾ ਅਤੇ ਨਾ ਹੀ ਇਸ ਦੇ ਤਿਆਗ ਨਾਲ ਕਿਸੇ ਕਿਸਮ ਦੀ ਹਾਨੀ ਦਾ ਡਰ ਭਾਸਦਾ ਹੈ। ਚੂੰਕਿ ਮੈਨੂੰ ਇਕ ਅਕਾਲ ਪੁਰਖ ਦੀ ਰਹਿਮਤ 'ਤੇ ਅਤਿਅੰਤ ਭਰੋਸਾ ਹੈ ਜਿਹੜਾ ਮੇਰੀ ਪਾਲਣਾ ਪੋਸ਼ਣਾ ਤੇ ਦੇਖਭਾਲ ਕਰਦਾ ਹੈ ਅਤੇ ਚੰਗੇ ਮੰਦੇ ਕਰਮਾਂ ਦਾ ਫਲ ਦੇਣ ਦੀ ਸ਼ਕਤੀ ਰੱਖਦਾ ਹੈ।

ਬਾਦਸ਼ਾਹ :—ਕੀ ਤੁਹਾਨੂੰ ਕਿਸੇ ਹੋਰ ਸ਼ੈਅ ਦੀ ਲੋੜ ਹੈ ?

ਸੁਕਰਾਤ :—ਹਾਂ, ਹੈ।

ਬਾਦਸ਼ਾਹ :—ਉਹ ਲੋੜ ਕਾਹਦੀ ਹੈ ?

ਸੁਕਰਾਤ :—ਉਹ ਲੋੜ ਤੁਹਾਡੇ ਇਥੋਂ ਚਲੇ ਜਾਣ ਦੀ ਹੈ, ਕਿਉਂਕਿ ਤੁਹਾਡੇ ਇਥੇ ਖਲੋਣ ਨਾਲ ਕੁਦਰਤ ਦੀਆਂ ਬਖ਼ਸ਼ੀਆਂ ਬੇ-ਨਜ਼ੀਰ, ਬੇ-ਮਿਸਾਲ ਤੇ ਲਾ-ਜਵਾਬ ਦਾਤਾਂ ਵਿਚੋਂ ਜਿਹੜੀ ਸੂਰਜ ਦੀ ਧੁੱਪ ਹੈ, ਉਹ ਰੁਕਦੀ ਹੈ।

ਪਾਠਕ ਜਨੋ! ਉਪਰ ਲਿਖੀ ਸੰਵਾਦ ਯਾਨਿ ਕਥਾ ਤੋਂ ਇਹ ਅਨੁਭਵ ਕਰ ਸਕਦੇ ਹਾਂ ਕਿ ਇਸ ਮਹਾਂ ਪੁਰਸ਼ ਦੇ ਹਿਰਦੇ ਅੰਦਰ ਈਸ਼੍ਵਰ ਦਾ ਕਿਤਨਾ ਦ੍ਰਿੜ੍ਹ ਵਿਸ਼ਵਾਸ ਤੇ ਭਗਤੀ ਦਾ ਸਰੂਰ ਸੀ, ਜਿਹੜਾ ਕਿ ਇਕ ਧੁੱਪ ਜਿਹੀ ਨਿਆਮਤ ਪਾਸੋਂ ਹਾਸਿਲ ਕਰ ਰਹੇ ਸੀ ਅਤੇ ਸੰਸਾਰਕ ਭੈ ਵਲੋਂ ਕਿੰਨੇ ਨਿਡਰ ਸਨ ਅਤੇ ਕਿੰਨੀ ਖ਼ੂਬਸੂਰਤੀ ਤੇ ਆਜ਼ਾਦੀ ਨਾਲ ਆਪ ਜੀ ਨੇ ਈਸ਼੍ਵਰੀ ਦਾਤ ਦੇ ਅਨੰਤ ਭੰਡਾਰ ਵਿਚੋਂ ਇਕ ਸ਼ੈਅ ਧੁੱਪ ਨਾਲ ਇੰਨਾ ਪਿਆਰ ਦਰਸਾਇਆ ਕਿ ਵੇਲੇ ਦੇ ਸ਼ਹਿਨਸ਼ਾਹ ਨੂੰ ਉਥੋਂ ਚਲੇ ਜਾਣ ਲਈ ਆਖਣ ਲੱਗਿਆਂ ਰਤਾ ਮਾਤਰ ਵੀ ਭੈ ਚਿਤ ਵਿਚ ਨਹੀਂ ਲਿਆਂਦਾ। ਕਿਉਂ ਜੋ ਧੁੱਪ ਅੰਦਰ ਵੀ ਪ੍ਰਭੂ ਦੀ ਅਭੈ ਸ਼ਕਤੀ ਆਪ ਜੀ ਨੂੰ ਦਿਸ ਆਉਂਦੀ ਸੀ। ਇੰਜ ਹੀ ਪਾਣੀ, ਹਵਾ, ਧਰਤੀ ਦੇ ਅਨੰਤ ਗੁਣ ਹਨ, ਜਿਨ੍ਹਾਂ ਵਿਚ ਸਾਂਝੀਵਾਲਤਾ, ਮੁਸਾਵਤ, ਬਰਾਬਰੀ, ਸਮ-ਦ੍ਰਿਸ਼ਟੀ ਦੇ ਗੁਣਾਂ ਦੇ ਅਤੁੱਟ ਭੰਡਾਰ ਹਨ ਉਪਰ ਲਿਖੀ ਵਿਚਾਰ ਵਾਂਗ।

ਅਸੀਂ ਵਿਸਤਾਰ ਪੂਰਵਕ ਅਗਨੀ ਯਾਨਿ ਸੂਰਜ ਦੇ ਬਾਰੇ ਪਿਛੇ ਜ਼ਿਕਰ ਕਰ ਆਏ ਹਾਂ। ਇਸ ਲਈ ਉਪਰ ਲਿਖੇ ਸਰਬ ਉੱਤਮ ਤੱਤਾਂ ਦੇ ਬਾਰੇ ਸੰਖੇਪ ਕਰਕੇ ਹੀ ਉਨ੍ਹਾਂ ਦੇ ਗੁਣਾਂ ਦਾ ਇਸ਼ਾਰਾ ਕਰਦੇ ਹਾਂ। ਪਹਿਲੇ ਧਰਤੀ ਨੂੰ ਹੀ ਲੈ ਲਉ। ਜੇ ਇਸ ਦੀ ਹਿੱਕ 'ਤੇ ਕੇਸਰ ਵਰਗੀ ਤਾਕਤ ਭਰਪੂਰ ਸ਼ੈਅ ਪੈਦਾ ਕਰਨ ਦੀ ਸ਼ਕਤੀ ਹੈ, ਤਾਂ ਅੱਕ ਦੇ ਧਤੂਰੇ ਨੂੰ ਉਪਜਾਉਣ ਵਾਸਤੇ ਕਿਸੇ ਵੀ ਮੁਸ਼ਕਿਲ ਦਾ ਸਾਹਮਣਾ ਨਹੀਂ ਕਰਨਾ ਪੈਂਦਾ। ਜੇ ਮਨੁੱਖ ਧਰਤੀ 'ਤੇ ਫੁੱਲਾਂ ਦੇ ਗੁਲਿਸਤਾਂ ਬਣਾ ਕੇ ਸ਼ਿੰਗਾਰਦਾ ਹੈ ਤਾਂ ਧਰਤੀ ਖ਼ੁਸ਼ ਨਹੀਂ ਹੁੰਦੀ ਤੇ ਜੇ ਕਦੀ ਵਿਸ਼ਟਾ ਇਸ 'ਤੇ ਸੁੱਟਣ ਲੱਗਿਆਂ ਧਰਤੀ ਦਾ ਕਲੇਜਾ ਕਦੇ ਵੀ ਘਿਰਣਾ ਨਹੀਂ ਕਰਦਾ ਅਤੇ ਨਾ ਹੀ ਟੀਸਾਂ ਮਾਰਦੀ ਹੈ। ਗ਼ਰਜ਼ ਇਹ ਕਿ ਹਰ ਪਹਿਲੂ ਤੋਂ ਅਡੋਲਤਾ ਹੀ ਅਡੋਲਤਾ ਭਾਸਦੀ ਹੈ ਅਤੇ ਇਹ ਇਕ ਸਰਬ-ਉੱਤਮ ਤੇ ਸਰੇਸ਼ਟ ਗੁਣ ਸੂਰਜ ਵਾਂਗ ਹੀ ਇਸ ਅੰਦਰ ਹਨ। ਹੁਣ ਅਸੀਂ ਹਵਾ ਦਾ ਜ਼ਿਕਰ ਕਰਦੇ ਹਾਂ। ਜੇ ਮਨੁੱਖ ਇਸ ਸਗਲੀ ਭਿੰਨਹਾਰੀ ਤੇਰੀ ਸਿਕਦਾਰੀ ਦੇ ਮਹਾਂਵਾਕ ਵਾਂਗ ਇਸ ਨੂੰ ਅਫ਼ਜ਼ਲ ਤੇ ਵਡੇਰਾ ਮਾਲਕ ਇਸ ਬ੍ਰਹਿਮੰਡ ਵਿਚ ਸਮਝਿਆ

ਜਾਂਦਾ ਹੈ। ਇਸ ਮਨੁੱਖ ਦੇਹੀ ਨੂੰ ਦੇਵਤਿਆਂ ਨੇ ਨਮਸਕਾਰ ਕੀਤੀ ਹੈ ਤੇ ਫ਼ਰਿਸ਼ਤਿਆਂ ਨੇ ਸਜਦਾ ਕਰਾ, ਦੇਵੀ ਦੇਵਤਿਆਂ ਪਾਸੋਂ ਇਸ ਦੀ ਪੂਜਾ ਪ੍ਰਭੂ ਨੇ ਕਰਾਈ ਹੈ, ਪਰੰਤੂ, ਮਨੁੱਖ ਦੀ ਜ਼ਿੰਦਗੀ ਦੇ ਸਵਾਸਾਂ ਦੀ ਬਰਕਤ ਹਵਾ ਹੀ ਬਖ਼ਸ਼ਿਸ਼ ਕਰਦੀ ਹੈ, ਇਨਸਾਨ ਦੇ ਲਾਭਾਂ ਅੰਦਰ ਤਰੱਕੀ ਤੇ ਆਜ਼ਾਦੀ ਸਵਾਸਾਂ ਨਾਲ ਹੀ ਪੈਦਾ ਹੁੰਦੀ ਹੈ ਤਾਂ ਫਿਰ ਗ਼ੌਰ ਨਾਲ ਤੱਕੀਏ ਤਾਂ ਗੰਦਗੀ ਦੇ ਕੀੜਿਆਂ ਨੂੰ ਭੀ ਸਾਹ ਰਾਹੀਂ ਆਯੂ ਹਵਾ ਹੀ ਪੇਸ਼ ਕਰਦੀ ਹੈ, ਭਾਵ ਕਿ ਮਹਾਂਕਾਲ ਦਾ ਹੁਕਮ ਮੰਨਣ ਵਿਚ ਹੀ ਹਵਾ ਵਿਚ ਭੀ ਕਿਸੇ ਕਿਸਮ ਦੀ ਘਿਰਣਾ ਨਹੀਂ। ਇਹ ਇਕ ਇਸ ਅੰਦਰ ਅਲੌਕਿਕ ਵਿਸ਼ੇਸ਼ਤਾ ਹੈ ਅਤੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਅਮੁੱਕ ਤੇ ਉੱਘਾ ਰਾਜ਼ ਹਵਾ ਵਿਚ ਭੀ ਭਾਸਦਾ ਹੈ।

ਪਾਣੀ ਦੀ ਪਵਿੱਤਰਤਾ ਦਾ ਜ਼ਿਕਰ ਕਰਦੇ ਹਾਂ। ਤੱਕੋ ਨਾ 'ਮੂਤਿ ਪਲੀਤੀ ਕਪੜੁ ਹੋਇ' ਦੇ ਮਹਾਂਵਾਕ ਦੀ ਫ਼ਿਲਾਸਫ਼ੀ 'ਤੇ ਜੇ ਨਜ਼ਰਸਾਨੀ ਕਰ ਵੇਖੋ ਤਾਂ ਕਮਾਲ ਦੀ ਤਸੱਲੀ ਹੁੰਦੀ ਹੈ। ਜੇ ਕਦੀ ਹਰੀ ਦੇ ਮੰਦਰਾਂ ਤੇ ਪੂਜ ਸਥਾਨਾਂ ਨੂੰ ਇਸ ਨਾਲ ਧੋ ਕੇ ਪਵਿੱਤਰ ਤੇ ਸ਼ਿੰਗਾਰਿਆ ਜਾਂਦਾ ਹੈ ਤਾਂ ਅਸੰਭਵ ਹੀ ਅਜਿਹੀ ਅਨੁਭਵਤਾ ਆ ਜਾਗਦੀ ਹੈ ਤੇ ਇੰਜ ਮਹਿਸੂਸ ਹੁੰਦਾ ਹੈ ਕਿ ਮੂਤਿ ਪਲੀਤੀ ਦੇ ਸਮੇਂ ਭੀ ਪਾਣੀ ਘ੍ਰਿਣਾ ਦਾ ਪਾਤਰ ਨਹੀਂ ਬਣਦਾ। ਜੇ ਕਦੀ ਹਰਿਮੰਦਰ ਤੇ ਹਰੀ ਪਰਮਾਤਮਾ ਅਵਤਾਰਾਂ ਤੇ ਪੈਗੰਬਰਾਂ ਦੇ ਚਰਨ ਧੋ ਸਵੱਛ ਤੇ ਸੁੰਦਰ ਕਰਨ ਵੇਲੇ ਕਿਸੇ ਖ਼ੁਸ਼ੀ ਦਾ ਵੀ ਜ਼ਿਕਰ ਨਹੀਂ ਕਰਦਾ ਤਾਂ ਇੰਜ ਭਾਸਦਾ ਹੈ ਕਿ ਸਬਰ ਤੇ ਸੰਤੋਖ ਸ਼ਾਂਤੀ ਇਸਤਕਲਾਲ ਦੀਆਂ ਹੱਦਾਂ ਇਸ ਜਲ ਦੇ ਵੀ ਵਸੀ ਦਾਮਨ ਵਿਚ ਪੈਦਾਇਸ਼ ਲੈਂਦੀਆਂ ਹਨ। ਜਿਉਂ ਜਿਉਂ ਜਲ ਦੇ ਕਰਤਵਾਂ 'ਤੇ ਅਸੀਂ ਨਜ਼ਰ ਮਾਰਦੇ ਹਾਂ ਤਾਂ ਸਾਡੀ ਵਿਗਾੜੀ ਹੋਈ ਅਨੁਭਵਤਾ ਵਿਚ ਇਕ ਸਰੂਰ ਜਿਹਾ ਆ ਜਾਂਦਾ ਹੈ। ਗ਼ਰਜ਼ੇ ਕਿ ਕਾਦਰ ਦੀ ਕੁਦਰਤ ਦੀ ਵੰਡ ਵਿਚ ਹਰ ਆਈ ਸ਼ੈਅ ਕਿਸੇ ਨੂੰ ਵੀ ਤੱਕ ਲਈਏ ਤਾਂ ਉਸ ਅੰਦਰ ਇਕ ਅਜੀਬ ਇਖ਼ਲਾਕ, ਰਾਜ਼ ਤੇ ਆਦਰਸ਼ ਦਿਸ ਆਉਂਦਾ ਹੈ। ਜਿਸ ਨੂੰ ਤੱਕ ਕੇ ਮਨ ਵਿਚੋਂ ਹੈਰਾਨੀ ਦੀ ਜਵਾਲਾ ਫੁੱਟ ਪੈਂਦੀ ਹੈ ਅਤੇ ਵਾਹ ਵਾਹ ਦੇ ਸ਼ਬਦ ਨੂੰ ਸੰਪੂਰਣ ਕਰਨ ਦੀ ਖ਼ਾਤਿਰ ਯਾਨਿ ਵਾਹ ਵਾਹ ਕਾਹਦੇ ਲਈ ਕਿਉਂ ਤੇ ਕਿਸ ਦੀ ਖ਼ਾਤਿਰ ਕਰੀਏ ਤਾਂ ਸਾਡਾ ਖ਼ਿਆਲ ਸ੍ਰੀ ਗੁਰੂ ਆਦਿ ਗ੍ਰੰਥ ਸਾਹਿਬ ਵਿਚ ਚਲੇ ਜਾਂਦਾ ਹੈ, ਜਿਥੇ ਮਹਾਂਕਾਲ ਦੇ ਰਖਵਾਲੇ ਪ੍ਰਭੂ ਪ੍ਰਮੇਸ਼ਰ ਨੂੰ ਗੁਰੂ ਸ਼ਬਦ ਨਾਲ ਜੋੜ ਅੰਧੇਰੇ ਵਿਚ ਰੌਸ਼ਨ ਕਰਨ ਵਾਲੇ ਦੀ ਹੋਂਦ ਜਗਮਗਾਉਂਦੀ ਹੈ, ਅਤੇ ਅਨੰਤ ਗੁਣਾਂ ਵਾਲੇ ਪ੍ਰਭੂ ਦੀ ਮਹਿਮਾ ਨੂੰ ਦਰਸਾਇਆ ਜਾਂਦਾ ਹੈ। ਅੰਧੇਰਾ ਚਾਹੇ ਕਾਮ ਦਾ ਹੋਵੇ ਅਤੇ ਚਾਹੇ ਕਰੋਧ, ਲੋਭ, ਮੋਹ ਯਾਂ ਹੰਕਾਰ ਦਾ ਹੋਵੇ, ਉਸ ਵਿਚ ਸੱਚੀ ਜਾਗਰਿਤ ਉਦੋਂ ਹੀ ਆ ਸਕਦੀ ਹੈ, ਪ੍ਰਵੇਸ਼ ਕਰ ਸਕਦੀ ਹੈ, ਜਦੋਂ ਵਾਹਿਗੁਰੂ ਸ਼ਬਦ ਦੀ ਅਪਾਰ ਕ੍ਰਿਪਾ ਹੋਵੇ।

ਭਾਵੇਂ ਵਾਹਿਗੁਰੂ ਸ਼ਬਦ ਦੇ ਅਰਥ ਕਈ ਵਾਰੀ ਸਿੱਖ ਧਰਮ ਵਿਚ ਪ੍ਰਚਾਰਕ ਤੇ ਕਥਾਕਾਰ ਬੜੇ ਅਦਬ ਤੇ ਸਤਿਕਾਰ ਨਾਲ ਕਰਦੇ ਹੋਏ ਵਵਾ ਵੈਸ਼ਨੋ, ਹਾਹਾ ਹਰੀ, ਗਗਾ ਗੋਬਿੰਦ ਦੇ ਸੰਪਟ ਸ਼ਬਦਾਂ ਦਾ ਇਸ਼ਾਰਾ ਦੇ ਕੇ ਕਰਦੇ ਹਨ, ਜਿਹੜਾ ਅਧੂਰਾ ਜਿਹਾ ਵਿਦਿਅਕ ਤੌਰ 'ਤੇ ਜਾਪਦਾ ਹੈ। ਲੇਕਿਨ ਜੇ ਅਸੀਂ ਸਾਇੰਟੀਫਿਕ, ਦਾਰਸ਼ਨਿਕ, ਫ਼ਿਲਾਸਫ਼ੀ ਦੀ ਖੋਜ ਦੁਆਰਾ ਇਸ ਦੇ ਅਰਥ ਕਰੀਏ ਤਾਂ ਵਾਹਿਗੁਰੂ ਸ਼ਬਦ ਪ੍ਰਭੂ ਦੀ ਬੇਅੰਤਤਾ ਦੀ ਡੈਫੀਨੇਸ਼ਨ ਯਾਨਿ ਪਰਮਾਤਮਾ ਦੀ ਅਭੇਦਤਾ ਦੀ ਤਾਰੀਫ਼ ਦੀ ਸਹੀ ਵਿਆਖਿਆ ਕਰਦਾ ਦਿਸ ਆਉਂਦਾ ਹੈ। ਇਸੇ ਆਦਰਸ਼ ਨੂੰ ਮੁੱਖ ਰੱਖ ਕੇ ਸਿੱਖ ਸਮਾਜ ਅੰਦਰ ਕਥਾਕਾਰ, ਪ੍ਰਚਾਰਕ, ਲੈਕਚਰਾਰ, ਕਵੀਜਨ, ਸਮੇਂ ਸਮੇਂ ਸਿਰ ਸੰਗਤ ਨੂੰ ਚੁੱਪ ਕਰਾਉਣ ਯਾਂ ਉਸ ਵਕਤ ਇਕਾਗਰਤ ਪੈਦਾ ਕਰਨ ਵਾਸਤੇ ਉਸ ਰੱਬ ਦੀ ਉਸਤਤ ਤੇ ਮੁਖੱਫ ਸ਼ਬਦਾਂ ਰਾਹੀਂ ਪ੍ਰਭੂ ਦੇ ਉੱਚੇ ਤੇ ਅਪਾਰ ਬਿਅੰਤ ਸਵਾਮੀ ਦੀ ਵਡਿਆਈ ਨੂੰ ਬੋਲੋ ਜੀ ਵਾਹਿਗੁਰੂ ਸ਼ਬਦਾਂ ਰਾਹੀਂ ਸੰਗਤ ਨੂੰ ਪ੍ਰਭੂ ਦੀ ਤਾਕਤ ਜਾਨਣ ਲਈ ਪ੍ਰੇਰਨਾ ਕਰਦੇ ਹਨ ਅਤੇ ਉਸ ਸਰਵ-ਵਿਆਪੀ ਦੀ ਬੇ-ਅੰਤਤਾ ਦਾ ਅਹਿਸਾਸ ਦਰਸਾਉਂਦੇ ਹੋਏ ਇਹ ਅਨੁਭਵ ਕਰਾਉਣ ਦੀ ਯੁਕਤੀ ਨੂੰ ਅਪਨਾਉਂਦੇ ਹਨ ਤਾਕਿ ਮਨੁੱਖ ਸਮਾਜ ਵਿਚ ਬੈਠਾ ਹੋਇਆ ਹੰਕਾਰੀ ਮਾਦਾ ਧਰਮ ਵਿਚੋਂ ਖਾਰਜ ਹੋ ਸੰਗਤ ਵਿਚ ਬੈਠੀਆਂ ਆਤਮਾਵਾਂ ਦੇ ਅੰਦਰ ਬੇਅੰਤ ਹਸਤੀ ਵਰਗੀ ਅਡੋਲਤਾ ਆ ਨਿਵਾਸ ਕਰੇ। ਇਹੀ ਕਮਾਲ ਦਾ ਫ਼ਲਸਫ਼ਾ ਹੈ ਜੋ ਸਿੱਖ ਧਰਮ ਵਿਚ ਵਾਹਿਗੁਰੂ ਸ਼ਬਦ ਦੇ ਪ੍ਰਵੇਸ਼ ਦੀ ਗੁੜ੍ਹਤੀ ਹਰ ਪ੍ਰਾਣੀ ਦੇ ਈਮਾਨ ਵਿਚ ਪ੍ਰਕਾਸ਼ ਕਰ ਰਹੀ ਹੈ।

ਪਿਛੇ ਲਿਖੇ ਪੰਜ ਤੱਤਾਂ ਯਾਨਿ ਐਲੀਮੈਂਟ ਦੀ ਵਿਚਾਰ ਅੰਦਰ ਇਕ ਬੜਾ ਭਾਰੀ, ਅਹਿਮ, ਅਫ਼ਜ਼ਲ, ਉੱਤਮ ਤੇ ਅਨੋਖਾ ਜਿਹਾ ਸਵਾਲ ਪੈਦਾ ਹੋ ਜਾਂਦਾ ਹੈ ਕਿ ਜਦੋਂ ਸਾਰੇ ਦੇ ਸਾਰੇ ਤੱਤਾਂ ਦਾ ਯਾਂ ਬ੍ਰਹਿਮੰਡ ਦਾ ਮਾਲਿਕ, ਜਿਸ ਨੂੰ ਪ੍ਰਭੂ ਆਖਦੇ ਹਾਂ, ਕਿਸੇ ਨੇ ਅੱਜ ਤਕ ਤੱਕਿਆ ਹੀ ਨਹੀਂ ਤਾਂ ਉਸ ਨਾਲ ਕਿਵੇਂ ਤੇ ਕਿਸ ਤਰ੍ਹਾਂ ਸੰਬੰਧ ਹੋ ਸਕਦਾ ਹੈ ਅਤੇ ਇਸ ਗੱਲ ਦੀ ਪੂਰਤੀ ਲਈ ਕਿੰਜ ਤੇ ਕਿਸ ਤਰ੍ਹਾਂ ਪ੍ਰਮਾਣ ਦੇ ਤੌਰ 'ਤੇ ਸਬੂਤ ਹਾਸਿਲ ਹੋ ਸਕੇ ?

ਅਜਿਹੇ ਪ੍ਰਸ਼ਨ ਤੇ ਸਵਾਲ ਕਿਉਂ ਪੈਦਾ ਹੁੰਦੇ ਹਨ, ਪਾਠਕ ਜਨਾਂ ਦਾ ਇਸ ਵੱਲ ਧਿਆਨ ਤੇ ਉਨ੍ਹਾਂ ਦੀ ਪਵਿੱਤਰ ਰੁਚੀ ਦੀ ਮੰਗ ਕਰਦੇ ਹਾਂ, ਕਿਉਂਕਿ ਉਪਰਲਾ ਸਵਾਲ ਬੜਾ ਹੀ ਮਾਕੂਲ ਤੇ ਗੰਭੀਰ ਹੈ, ਤਾਂ ਕਿ ਸ਼ੱਕੋ ਸ਼ੁਭਾ ਸੁਭਾਅ ਅਤੇ ਸ਼ੰਕੇ ਮਿਟ ਸਕਣ। ਇਸ ਸੰਗੀਨ ਮਾਮਲੇ ਨੂੰ ਹੱਲ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੈਂਕੜੇ ਹੀ ਪ੍ਰਮਾਣ ਅੰਕਿਤ ਹਨ; ਪਰੰਤੂ, ਅਸੀਂ ਆਪ ਜੀ ਦਾ ਖ਼ਿਆਲ ਮੌਲਾਣਾ ਰੋਮੀ ਜੀ ਵੱਲ ਲੈ ਜਾਂਦੇ ਹਾਂ, ਜਿਨ੍ਹਾਂ ਨੇ ਬੜੀ ਖ਼ੂਬਸੂਰਤੀ ਨਾਲ ਇਸ ਸਵਾਲ ਦੀ ਗੁੱਥੀ ਨੂੰ ਸੁਲਝਾਇਆ ਹੈ। ਆਪ ਜੀ ਨੇ ਫ਼ੁਰਮਾਇਆ ਹੈ :

[1]ਖਿਸ਼ਤੇ ਅੱਵਲ ਖ਼ੂੰ ਨਿਹੱਦ ਮਾਮਾਰ ਕੱਜ। ਤਾ ਸੁਰੱਈਆ ਮੈ ਰਵੱਦ ਦੀਵਾਰ ਕੱਜ।

ਭਾਵ ਅਰਥ ਜੇ ਬੁਨਿਆਦ ਦੀ ਪਹਿਲੀ ਇੱਟ ਵਿੰਗੀ ਰੱਖੀ ਜਾਵੇ ਅਤੇ ਰਾਜ ਬਿਲਡਿੰਗ ਬਣਾਉਣ ਵਾਲਾ ਆਪਣੀ ਸਿਆਣਪ ਤੇ ਕਾਰਾਗਿਰੀ ਤੇ ਭਰੋਸੇ ਨਾਲ ਜੇ ਦੀਵਾਰ ਨੂੰ ਧਰੂ ਤਾਰੇ ਤਕ ਵੀ ਉਚੇਰੀ ਲੈ ਜਾਏ ਤਾਂ ਦੀਵਾਰ ਟੇਢੀ ਤੇ ਵਿੰਗੀ ਦੀ ਵਿੰਗੀ ਹੀ ਓੜਕ ਤੱਕ ਪੁੱਜੇਗੀ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਪਹਿਲੀ ਇੱਟ ਕਿਉਂ ਟੇਢੀ ਰੱਖੀ ਗਈ, ਜੋ ਕਾਰੀਗਰ ਨੂੰ ਆਪਣੀ ਕਾਰਾਗਿਰੀ ਦੀ ਸਿਆਣਪ ਦਰਸਾਉਣ ਲਈ ਕਈ ਕਿਸਮ ਦੀਆਂ ਮੁਸੀਬਤਾਂ ਸਹਿਣ ਕਰਨੀਆਂ ਪਈਆਂ ?

ਇਸ ਵਿਸ਼ੇ 'ਤੇ ਫਿਰ ਇਕ ਵਾਰੀ ਮੌਲਾਣਾ ਜੀ ਦੀ ਆਤਮਾ ਵਜਦ ਵਿਚ ਆਈ ਤੇ ਆਪ ਜੀ ਨੇ ਸਾਰੇ ਸੰਸਾਰ ਦੇ ਮਨੁੱਖ ਜਾਤੀ ਨੂੰ ਬੜੀ ਸਿਆਣਪ ਤੇ ਅਕੀਦਤ ਭਰੇ ਸ਼ਬਦਾਂ ਨਾਲ ਸੰਬੋਧਿਤ ਕੀਤਾ ਤੇ ਫ਼ੁਰਮਾਇਆ :

ਸੁਣੀ ਹਕਾਇਤ-ਏ-ਹਸਤੀ ਤੋ ਦਰਮਿਆਂ ਸੇ ਸੁਣੀ
ਨਾ ਇਬਤਦਾ ਕੀ ਖ਼ਬਰ ਹੈ, ਨਾ ਇੰਤਹਾ ਮਾਲੂਮ।

੧. *ਅਰਥ :* ਖ਼ਿਸ਼ਤ—ਇੱਟ। ਅੱਵਲ—ਪਹਿਲੀ। ਖ਼ੂੰ ਨਿਹੱਦ—ਇੰਜ ਕਰਕੇ। ਮਾਮਾਰ—ਰਾਜ। ਕੱਜ—ਕੋਝੀ। ਤਾ—ਉਥੋਂ ਤਕ। ਸੁਰੱਈਆ—ਧਰੂ ਤਾਰਾ। ਮੈ ਰਵੱਦ—ਲੈ ਜਾਏ।

ਆਪ ਫ਼ੁਰਮਾਉਂਦੇ ਹਨ ਕਿ ਮਨੁੱਖ ਦਾ ਸੁਭਾਅ ਇੰਨਾ ਕਾਹਲਾ ਪਿਆ ਹੋਇਆ ਹੈ ਕਿ ਪ੍ਰਭੂ ਦੀ ਸ਼ਕਤੀ ਦੇ ਅੰਦਾਜ਼ੇ ਲਾਉਣਾ ਲੋੜਦਾ ਹੈ। ਚਾਹੁੰਦਾ ਹੈ ਕਿ ਕਿਣ ਮਾਤਰ ਸਮੇਂ ਵਿਚ ਹੀ ਉਸ ਦੀ ਅਪਾਰਤਾ ਦੇ ਭੇਦ ਹਾਸਿਲ ਕਰ ਲਵਾਂ; ਪਰੰਤੂ, ਛੇਤੀ ਦੇ ਵੱਸ ਹੋ ਸਭ ਨੂੰ ਮੁੱਢ ਤੋਂ ਨਹੀਂ ਸ਼ੁਰੂ ਕਰਦਾ, ਜਿਥੋਂ ਕਿਤੋਂ ਕਿਸੇ ਫ਼ਕੀਰ, ਸੰਤ ਮਹਾਤਮਾ, ਔਲੀਏ ਨੇ ਆਪਣੀ ਮਰਜ਼ੀ ਦੇ ਮੁਤਾਬਿਕ ਗੱਲ ਕਰਨੀ ਆਰੰਭੀ, ਉਥੋਂ ਹੀ ਸੁਨਣੀ ਸ਼ੁਰੂ ਕਰ ਦਿੱਤੀ। ਜਿਸ ਦੇ ਕਾਰਨ ਮਨੁੱਖ ਨਾ ਤੇ ਆਰੰਭ ਦਾ ਹੀ ਜਾਣੂ ਹੁੰਦਾ ਹੈ ਤੇ ਨਾ ਹੀ ਅੰਤ ਦੀ ਵਾਕਫ਼ੀਅਤ ਹਾਸਿਲ ਕਰ ਸ਼ਾਂਤੀ ਨੂੰ ਪ੍ਰਾਪਤ ਕਰ ਸਕਦਾ ਹੈ।

ਉਪਰ ਲਿਖੀ ਵਿਚਾਰ ਦੇ ਮੁਤਾਬਿਕ ਇਸੇ ਪ੍ਰੇਸ਼ਾਨੀ ਤੇ ਘਬਰਾਹਟ ਵਿਚ ਕਦੀ ਮਨੁੱਖ ਆਸਤਿਕ ਹੋ ਰੱਬ ਦੀ ਪੂਜਾ ਵਲ ਜੁੱਟ ਪੈਂਦਾ ਹੈ ਤੇ ਜਦੋਂ ਪੂਜਾ ਢੰਗ ਉਸ ਬੁਨਿਆਦੀ ਇੱਟ ਵਾਂਗ ਕੋਝੇ ਹੋਣ, ਤਾਂ ਸਦੀਆਂ ਦੇ ਨਾਮ ਜਪ, ਭਗਤੀ ਕਰ ਆਤਮਾ ਵਿਚ ਉਸ ਦਾ ਗਿਆਨ ਸਿੱਧਾ ਤੇ ਸਹੀ ਹਾਸਿਲ ਨਾ ਕਰ ਸਕਿਆ ਤਾਂ ਪ੍ਰਭੂ ਦੀ ਹੋਂਦ ਤੋਂ ਮੁਨਕਰ ਹੋ ਨਾਸਤਕ ਬਣ ਬੈਠਾ ਤੇ ਇੰਜ ਕਰਨ ਨਾਲ ਤੇ ਅਧੂਰੇ ਗਿਆਨ ਦੀ ਸ਼ੁਰੂਆਤ ਪਾਸੋਂ ਸ਼ਰਮਸ਼ਾਰ ਹੋਣਾ ਪਿਆ ਤੇ ਸ਼ਰਮ ਪਾਸੋਂ ਖਿਝੇ ਹੋਏ ਮਨ ਨਾਲ ਸੂਰਜ ਦੀ, ਅੱਗ ਦੀ, ਧਰਤੀ ਮਾਤਾ ਦੀ, ਪੌਣ ਪਾਣੀ ਦੀ ਭਿੰਨ ਭਿੰਨ ਤਰੀਕਿਆਂ ਨਾਲ ਪੂਜਾ ਕਰਨ ਲੱਗ ਪਿਆ। ਕਦੇ ਦੇਵਤੇ ਤੇ ਅਰਗ ਚੜ੍ਹਾ ਕੇ ਕਿਤੇ ਸੂਰਜ ਨੂੰ ਪਾਣੀ ਦੇ ਤਸੱਲੀ ਲੱਭਣ ਦੇ ਉਪਰਾਲੇ ਵਿਚ ਮਘਨ ਹੋ ਜ਼ਿੰਦਗੀ ਜਿਹੀ ਅਮੋਲਕ ਸ਼ੈਅ ਨੂੰ ਮਿੱਟੀ ਦੇ ਭਾੜੇ ਅਜਾਈਂ ਹੀ ਗਵਾ ਬੈਠਾ। ਇਹ ਸਾਰੀਆਂ ਅੜਚਨਾਂ ਗਿਆਨ ਦੀ ਅਧੂਰੀ ਪ੍ਰਾਪਤੀ ਨੇ ਪੈਦਾ ਕੀਤੀਆਂ, ਜਿਸ ਦਾ ਕਾਰਨ ਇਹ ਸੀ ਕਿ ਕੋਈ ਜ਼ਿੰਦਗੀ ਦੇ ਮਜ਼ਮੂਨ ਨੂੰ ਆਰੰਭਕ ਸ਼ਰਧਾਂਜਲੀ ਪੇਸ਼ ਕਰਨ ਤੋਂ ਉਖੜ ਗਿਆ ਅਤੇ ਨਾ-ਕਾਮਯਾਬੀ ਤੇ ਅਸਫਲਤਾ ਦਾ ਮੂੰਹ ਯੁਗਾਂ ਯੁਗਾਂਤਰਾਂ ਤੋਂ ਤੱਕਣਾ ਪਿਆ। ਇਹੀ ਇਕ ਆਲਮਗੀਰ ਵਜ੍ਹਾ ਤੇ ਕਾਰਨ ਸੀ ਕਿ ਸਤਯੁਗ ਤੋਂ ਦੁਆਪਰ ਤੇ ਦੁਆਪਰ ਤਰੇਤਾ 'ਚੋਂ ਲੰਘ ਕਲਯੁਗ ਵਿਚ ਆ ਪੁੱਜੇ।

ਪਿਛਲੀ ਵਿਚਾਰ ਇਹ ਪ੍ਰਗਟਾਵਾ ਕਰਦੀ ਹੈ ਕਿ ਹਰ ਕੰਮ ਦੀ ਸਫਲਤਾ ਦਾ ਰਾਜ਼ ਉਸ ਦੇ ਮੁਢਲੇ ਤੇ ਬੁਨਿਆਦੀ ਅਸੂਲਾਂ ਦੇ ਅਧੀਨ ਹੁੰਦਾ ਹੈ। ਇਸ ਲਈ ਪਹਿਲੀ ਇੱਟ, ਪਹਿਲੀ ਨੀਂਹ, ਪਹਿਲੀ ਬੁਨਿਆਦ, ਪਹਿਲੀ ਆਰੰਭਕ ਗੱਲ, ਪਹਿਲੇ ਅਸੂਲ ਵਲ ਬਹੁਤਾ ਧਿਆਨ ਦੇਣ ਦੀ ਲੋੜ ਹੈ। ਪਹਿਲੀ ਇੱਟ ਕਿਹੜੀ ਹੈ ? ਮਨੁੱਖ ਦਾ ਖ਼ਿਆਲ ਤੇ ਖ਼ਿਆਲ ਰਾਹੀਂ ਉਪਜੀਆਂ ਹੋਈਆਂ ਇੱਛਾਵਾਂ ਅਤੇ ਇੱਛਾਵਾਂ ਦੇ ਪਿਛੇ ਛੁਪੀ ਹੋਈ ਅਨੁਭਵਤਾ ਵਿਚ ਸ਼੍ਰੋਮਣੀ ਪ੍ਰਭੂ ਦੀ ਪ੍ਰਾਪਤੀ ਦਾ ਰਾਜ਼ ਬੁਨਿਆਦੀ ਗੱਲਾਂ ਹਨ, ਜਿਨ੍ਹਾਂ ਦਾ ਖ਼ਿਆਲ ਰੱਖਣਾ ਯਾਂ ਉਨ੍ਹਾਂ ਨੂੰ ਦਰਜੇ ਵਾਰ ਸਮਝਣਾ ਅਤਿ ਜ਼ਰੂਰੀ ਹੈ। ਇਸੇ ਲਈ ਜਪੁਜੀ ਦੇ ਆਰੰਭ ਵਿਚ ਪ੍ਰਭੂ ਦੇ ਪੰਜ ਵਿਸ਼ੇਸ਼ ਲੱਛਣ ਮਹਾਰਾਜ ਨੇ ਉਲੀਕੇ ਹਨ, ਯਾਨਿ ਬੁਨਿਆਦੀ ਅਸੂਲ ਦੱਸੇ ਅਤੇ ਆਪ ਜੀ ਨੇ ਸੈਭੰ ਗੁਰ ਪ੍ਰਸਾਦਿ ਤੇ ਅੰਤ ਕੀਤਾ ਤੇ ਹਵਾ, ਪਾਣੀ ਅੱਗ, ਧਰਤੀ, ਆਕਾਸ਼ ਯਾਨਿ ਰੂਹ ਆਤਮਾ ਭੀ ਪੰਜ ਸ਼ੈਆਂ ਹਨ। ਇਨ੍ਹਾਂ ਦਾ ਕੀ ਰਿਸ਼ਤਾ ਤੇ ਸੰਬੰਧ ਹੈ। ਕੀ ਪਰਮਾਤਮਾ ਅਕਾਲ ਪੁਰਖ ਹੈ ? ਪਹਿਲੇ ਅਸੀਂ ਇਸ 'ਤੇ ਵਿਚਾਰ ਕਰਦੇ ਹਾਂ। ਤਾਕਿ ਭਰੋਸਾ ਤੇ ਵਿਸ਼ਵਾਸ ਅੰਗੀਕਾਰ ਕਰਨ ਸਮੇਂ ਕਿਸੇ ਕਿਸਮ ਦੀ ਗੱਲ ਦਾ ਟਪਲਾ ਬਾਕੀ ਨਾ ਰਹਿ ਜਾਏ ਤਾਕਿ ਸ਼ੱਕੋ ਸ਼ੁਭਾ ਯੁਗਾਂ ਦਾ ਪਲਟਾਊ ਨਾ ਬਣ ਸਕੇ। ਜਿਵੇਂ ਸ਼ੱਕ ਦੇ ਹੀ ਕਾਰਨ ਬਾਦਸ਼ਾਹੀਆਂ ਤਬਾਹ ਹੋ ਜਾਂਦੀਆਂ ਹਨ, ਬਾ-ਈਨ ਇੰਜ ਹੀ ਯੁਗ ਇਸਦੇ ਬਲ ਦੇ ਧੱਕੇ ਚੜ੍ਹ ਅਸਥਿਰ ਟਿਕਾਉ ਵਿਚ ਨਹੀਂ ਰਹਿ ਸਕਦੇ।

ਪ੍ਰਮਾਣ ਦੇ ਤੌਰ 'ਤੇ ਜਿਵੇਂ ਬਚਪਨ ਵਿਚ ਚੰਗੀ ਖ਼ੁਰਾਕ, ਮਾਂ ਬੱਚੇ ਦਾ ਭਵਿੱਖ ਤਗੜਾ ਤੇ ਮਜ਼ਬੂਤ ਕਰਨ ਲਈ ਦਿੰਦੀ ਹੈ, ਇੰਜ ਹੀ ਵੱਡੀ ਤੇ ਪੱਕੀ ਨੀਂਹ ਯਾਨਿ ਫਾਊਂਡੇਸ਼ਨ ਮਹਿਲ ਦੀ ਉਸਾਰੀ ਵਿਚ ਮਦਦ ਕਰਦੀ ਹੈ। ਚੰਗਾ ਮੁਖਬੰਧ ਕਿਸੇ ਕਿਤਾਬ ਦੇ ਚੰਗੇ ਮਜ਼ਮੂਨਾਂ ਦਾ ਪ੍ਰੀਚੈ ਕਰਦਾ ਹੈ, ਸਵੱਛ ਤੇ ਚੰਗੇ ਮਜ਼ਮੂਨ ਤੇ ਲੇਖਣੀਆਂ ਪੁਸਤਕਾਂ ਲਿਖਣ ਵਾਲੇ ਦੀ ਸਿਆਣਪ ਦਾ ਮੁਜ਼ਾਹਿਰਾ ਕਰਦੀਆਂ ਹਨ। ਚੰਗੇ ਗੁਲਿਸਤਾਂ ਦੀ ਧਰਤੀ ਅੰਦਰ ਮਾਲੀ ਦੀ ਸੁਘੜਤਾ ਦਾ ਜ਼ਿਕਰ ਛੁਪਿਆ ਹੋਇਆ ਹੁੰਦਾ ਹੈ। ਸੁੰਦਰ ਬੁੱਤ ਤਰਾਸ਼ੀ ਦੀ ਸ਼ਲਾਘਾ ਕਾਰੀਗਰ ਦੀ ਅਕਲਮੰਦੀ ਦੀ ਚਿਤਾਵਨੀ ਦਿਲਾਉਂਦੀ ਹੈ। ਵਿਗਿਆਨਕ ਸੂਝ ਬੂਝ ਅੰਦਰ ਕਿਸੇ ਨਿੱਘੇ ਸਾਇੰਟਿਸਟ ਦੀ ਸ਼ਲਾਘਾ ਤੇ ਸਿਫ਼ਤ ਲੁਕਾਈ ਬੈਠੀ ਹੁੰਦੀ ਹੈ। ਮਨੁੱਖ ਸਮਾਜ ਦੀਆਂ ਰੂਹਾਨੀ ਗੁੰਝਲਾਂ ਖੁੱਲ੍ਹੀਆਂ ਵੇਖ ਕੇ ਕਿਸੇ ਫ਼ਿਲਾਸਫ਼ਰ ਦੀ ਸੁਘੜਤਾ ਤੇ ਸਿਆਣਪ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਚੰਗੇਰੀ ਕਵਿਤਾ ਕਿਸੇ ਵਲਵਲੇ ਭਰੇ ਸਵੱਛ ਮਨ ਦੀ ਹਕੀਕਤ ਨੂੰ ਦਰਸਾਉਣ ਵਿਚ ਉਚੇਰਾ ਭਾਗ ਲੈਂਦੀ ਦਿਸ ਆਉਂਦੀ ਹੈ। ਹੈਰਾਨਕੁੰਨ ਤੇ ਕਮਾਲ ਦੀ ਬਣੀ ਹੋਈ ਤਸਵੀਰ ਕਿਸੇ ਕਾਰੀਗਰ, ਆਰਟਿਸਟ ਦੀ ਸ਼ਲਾਘਾ ਪਾਤਰ ਹੁੰਦੀ ਹੈ। ਚੰਗੇ ਪ੍ਰਚਾਰਕ ਦੀ ਸਾਦਗੀ ਉਸ ਦੇ ਪਵਿੱਤਰ ਮਨ ਦੀ ਗੜੁੱਚਤਾ ਦਾ ਅਹਿਸਾਸ ਦਿਲਾਉਂਦੀ ਹੈ। ਕਿਸੇ ਸਾਈਂ ਫ਼ਕੀਰ ਦੀ ਹਲੀਮਗੀ ਉਸ ਦੇ ਇਕ ਨੂਰ ਹੋਣ ਦੀ ਅਨੁਭਵਤਾ ਪੇਸ਼ ਕਰਦੀ ਹੈ। ਚੰਗੇ ਸੰਗਤੀ ਕਲਾਕਾਰ ਦੀ ਆਵਾਜ਼ ਅੰਦਰ ਪ੍ਰਭੂ ਦੀ ਪ੍ਰਭੁਤਾ ਦਾ ਨੇੜ ਹੁੰਦਾ ਦਿਸ ਆਉਂਦਾ ਹੈ। ਬਾ-ਈਨ ਇੰਜ ਹੀ ਕੁਦਰਤ ਦੀ ਕੁਦਰਤੀ ਤਕਸੀਮ ਵਿਚ ਹਵਾ, ਪੌਣ, ਪਾਣੀ ਤੇ ਅਕਾਸ਼ ਵਿਚ ਇਹ ਪੰਜ ਪ੍ਰਧਾਨ ਵਸਤੂਆਂ ਜਿਹੜੀਆਂ ਕਿ ਹਰ ਪਹਿਲੂ ਤੋਂ ਸੁਤੰਤਰ, ਸੁੰਦਰ, ਸਵੱਛ, ਸੰਪੂਰਨ, ਨਿਰਭਉ ਤੇ ਨਿਰਵੈਰ ਹਨ, ਤਾਂ ਅਸੀਂ ਭਰੋਸੇ ਦੀ ਜ਼ਬਾਨ ਨਾਲ ਇਹ ਕਹਿ ਸਕਦੇ ਹਾਂ ਕਿ ਇਹ ਵੀ ਕਿਸੇ ਨਿਰਵੈਰ ਮਾਲਿਕ ਦੀ ਜਾਣ-ਪਹਿਚਾਣ ਦਾ ਸਦੀਵੀ ਸੰਦੇਸ਼ ਪ੍ਰਗਟ ਕਰਦੀਆਂ ਹਨ। ਜਿਵੇਂ ਰੋਮ ਦੀਆਂ ਢੱਠੀਆਂ ਹੋਈਆਂ ਇਮਾਰਤਾਂ ਕਿਸੇ ਲੰਘੇ ਹੋਏ ਜ਼ਮਾਨਿਆਂ ਦੀ ਸ਼ਾਨ ਦਾ ਪ੍ਰਗਟਾਵਾ ਕਰਦੀਆਂ ਹਨ, ਹਾਲਾਂਕਿ ਇਨ੍ਹਾਂ ਇਮਾਰਤਾਂ ਨੂੰ ਬਣਾਉਣ ਤੇ ਸਜਾਉਣ ਵਾਲੇ ਸਾਡੇ ਲਈ ਅਣਡਿੱਠ ਹਨ। ਇੰਜ ਹੀ ਇਹ ਸੰਸਾਰ ਜੋ ਕਰੋੜਾਂ ਸਦੀਆਂ ਤੋਂ ਉਤਪੰਨ ਹੋਇਆ ਹੈ, ਇਸ ਦਾ ਕਰਤਾ-ਪੁਰਖ ਵੀ ਅਣਡਿੱਠ ਹੀ ਹੋਣਾ ਚਾਹੀਦਾ ਸੀ। ਮਿਸਾਲ ਵਜੋਂ ਜੇ ਘਰ ਵਿਚ ਇਕ ਬੜਾ ਅੱਛਾ ਟੇਬਲ ਪਿਆ ਹੋਇਆ ਹੈ ਤਾਂ ਇਸ ਦੇ ਬਣਾਉਣ ਵਾਲਾ ਜ਼ਰੂਰ ਕੋਈ ਨ ਕੋਈ ਹੈ, ਲੇਕਿਨ ਸਾਨੂੰ ਦਿਖਦਾ ਨਹੀਂ, ਸਾਡੇ ਲਈ ਅਣਡਿੱਠ ਹੈ। ਇੰਜ ਹੀ ਇਸ ਬ੍ਰਹਿਮੰਡ ਨੂੰ ਜ਼ਰੂਰ ਕੋਈ ਨਾ ਕੋਈ ਬਣਾਉਣ ਵਾਲਾ ਹੈ, ਲੇਕਿਨ ਏਡੇ ਅਮੁੱਕ ਸੰਸਾਰ ਨੂੰ ਘੜਣ ਵਾਲਾ ਅਤੁੱਟ ਤੇ ਅਮੁੱਕ ਤਾਕਤਾਂ ਦਾ ਹੀ ਮਾਲਿਕ ਹੋਣਾ ਚਾਹੀਦਾ ਸੀ ਅਤੇ ਉਸ ਦੀ ਅਨੰਤ ਸ਼ਕਤੀ ਇਸ ਸਾਰੇ ਬ੍ਰਹਿਮੰਡ ਨੂੰ ਅਮੁੱਕ ਸਮੇਂ ਤਕ ਚਲਾ ਸਕਦੀ ਹੈ, ਜਿਸ ਨੂੰ ਅਸੀਂ ਪ੍ਰਭੂ ਆਖਦੇ ਹਾਂ, ਜਿਸ ਸ਼ਬਦ ਦੀ ਵਿਆਖਿਆ ਅਸੀਂ ਪਿਛੇ ਕਰ ਆਏ ਹਾਂ।

ਹੁਣ ਅਸੀਂ ਸਾਰੀ ਵਿਚਾਰ ਦੇ ਬਾਅਦ ਇਸ ਸਿੱਟੇ 'ਤੇ ਪੁੱਜਣਾ ਹੈ ਕਿ ਇਸ ਲਿਖਤ ਦਾ ਆਦਿ ਸ਼ਬਦ ਤੇ ਆਦਿ ਦਾ ਤੁਆਲੁੱਕ ਯਾ ਸੰਬੰਧ ਗੁਰੂ ਗ੍ਰੰਥ ਸਾਹਿਬ ਨਾਲ ਕਿਵੇਂ ਬਣਾਇਆ ਹੈ ?

ਸਭ ਤੋਂ ਪਹਿਲਾਂ ਇਕ ਅੱਖਰ ਨੂੰ ਲੈ ਲਉ, ਯਾਨਿ ਗਿਣਤੀ ਦੇ ਏਕੇ ਨੂੰ (੧) ਇਹ ਸੀ ਪਹਿਲੀ ਇੱਟ ਬੁਨਿਆਦ ਵਿਚ ਸਿੱਧੀ ਰੱਖੀ ਗਈ, ਜਿਸ ਤੋਂ ਸਾਨੂੰ ਰੱਬ ਦੀ ਹਸਤੀ ਇਕ ਤੇ ਲਾਸਾਨੀ, ਲਾਜਵਾਬ ਜਾਨਣ ਲਈ ਪ੍ਰੇਰਨਾ ਮਿਲਦੀ ਹੈ, ਦੂਜੇ ਓਅੰਕਾਰ ਦੇ ਚਿੰਨ੍ਹ ਬ੍ਰਹਿਮੰਡ ਦੀ ਉਤਪਤੀ ਦਾ ਗਿਆਨ ਅਤਾ ਕਰ ਉਸ ਇਕ ਦੇ ਪੂਜਣ ਦੀ ਸਦੀਵੀ ਨਾਮ ਦੀ ਪ੍ਰੇਰਨਾ ਮਿਲਦੀ ਹੈ। ਉਪਰੰਤ, ਅਣਤੁਟ, ਅਣਮੁੱਕ ਅਤੇ ਅਣਮਿਟ ਰੱਬ

ਦੀ ਸ਼ਕਤੀ ਦਾ ਗਿਆਨ ਆਦਿ ਸਚੁ ਜੁਗਾਦਿ ਸਚੁ ਦੀ ਪਉੜੀ ਅੰਦਰ ਅੰਕਿਤ ਕੀਤਾ ਦਿਸ ਆਉਂਦਾ ਹੈ। ਇਹ ਸੀ ਸਹੀ, ਸੁੱਚੀ ਤੇ ਪਵਿੱਤਰ ਤੇ ਦਾਰਸ਼ਨਿਕ ਫ਼ਲਸਫ਼ੇ ਦੀ ਨੀਂਹ ਦੀ ਪਹਿਲੀ ਇੱਟ, ਜੋ ਬਾਬੇ ਨਾਨਕ ਜੀ ਨੇ ਸੁੰਦਰ ਜ਼ਬਾਨਦਾਨੀ ਨਾਲ ਸੁੰਦਰ ਪ੍ਰਿੰਸੀਪਲ ਦੁਆਰਾ ਰੱਖੀ ਤੇ ਉਪਰੰਤ ਪ੍ਰਭੂ ਪਰਮੇਸ਼ੁਰ ਦੇ ਅਤੁੱਟ ਭੰਡਾਰਿਆਂ ਦੇ ਗਿਆਨ ਲਈ ਮਹਿਲ ਨੂੰ ਉਸਾਰਿਆ। ਜੇ ਬੁਨਿਆਦ ਮਜ਼ਬੂਤ ਪੁਖਤਾ ਤੇ ਉਸ ਵਿਚ ਉੱਚ ਚੋਟੀ ਦਾ ਫ਼ਲਸਫ਼ਾ ਗਿਆਨ ਤੇ ਹਕੀਕਤ ਹੋਵੇ ਤਾਂ ਸੁਧੇ ਸਿਧ ਹੀ ਰੂਹਾਨੀ ਮਹਿਲ ਦੀ ਉਸਾਰੀ ਨਿਰਮੋਲ, ਵਿਲੱਖਣ ਤੇ ਚਾਤਰਿਕ ਸ਼ਬਦਾਂ ਨਾਲ ਭਰਪੂਰ ਹੋਵੇਗੀ। ਇਸ ਦੇ ਬਾਰੇ ਵਿਚਾਰ ਅਸੀਂ ਅਗਲੇ ਪੈਰਾਗਰਾਫ਼ ਵਿਚ ਕਰਦੇ ਹਾਂ।

ਅਸੀਂ ਪਿਛੇ ਪ੍ਰਭੂ ਦੇ ਚਿੰਨ੍ਹ ਤੇ ਸਿੰਬਲਇਜ਼ਮ ਦੇ ਬਾਰੇ ਦੱਸ ਆਏ ਹਾਂ। ਪਰੰਤੂ, ਯਾਦ ਨੂੰ ਫਿਰ ਸੰਭਾਲਣ ਲਈ ਕੁਝ ਚਿੰਨ੍ਹਾਂ ਨੂੰ ਇਥੇ ਪੇਸ਼ ਕਰਦੇ ਹਾਂ ਤੇ ਦੁਹਰਾਉਂਦੇ ਹਾਂ। ਇਹ ਮੰਨਿਆ ਪ੍ਰਮੰਨਿਆ ਭਰੋਸਾ ਬਣ ਗਿਆ ਹੈ ਕਿ ਪਰਮਾਤਮਾ ਸਰਵ-ਵਿਆਪਕ ਹੈ, ਰੱਬ, ਖ਼ੁਦਾ, ਈਸ਼ਵਰ, ਅੱਲ੍ਹਾ, ਸਰਵ-ਸ਼ਕਤੀਮਾਨ ਹੈ, ਵਾਹਿਗੁਰੂ ਸਰਵ ਕਲਾ ਸਮਰਥ ਹੈ, ਚਿਤੁ ਹੈ, ਆਨੰਦ ਹੈ, ਸਰਵ ਪ੍ਰਿਤਪਾਲਕ ਹੈ, ਈਸ਼ੁਰ ਹੈ, ਬਾ-ਈਸ਼ੁਰ ਹੈ, ਇਕ ਈਸ਼ੁਰ ਹੈ। ਮੁਕਦੀ ਗੱਲ ਕਿ ਉਹ ਅਨੰਤ ਵਿਸ਼ੇਸ਼ ਲੱਛਣਾਂ ਦਾ ਮਾਲਿਕ, ਕਾਦਰੇ ਮੁਤਲਿਕ ਨੂੰ ਅਨੰਤ ਨਾਵਾਂ ਨਾਲ ਸਮੇਂ ਸਮੇਂ ਅੰਦਰ ਆਏ ਪੁਜਾਰੀਆਂ, ਫ਼ਕੀਰਾਂ, ਭਗਤਾਂ, ਮੁਰੀਦਾਂ, ਸੰਤਾਂ, ਮਹਾਤਮਾਂ ਨੇ ਸਰਬ-ਸ਼ਕਤੀਮਾਨ ਜਾਣ ਕੇ ਦਾਤੇ ਦਾ ਸਿਮਰਨ ਕੀਤਾ, ਕਿਉਂ ਜੋ ਉਹ ਰਹਿਮ ਦਾ ਪੁੰਜ ਹੈ, ਸ਼ਫ਼ਕਤਾਂ ਦਾ ਕੇਂਦਰ ਹੈ, ਅਪਨਾਇਆਤ ਦਾ ਚਸ਼ਮਾ ਹੈ, ਰਹਿਮਤਾਂ ਦਾ ਭੰਡਾਰੀ ਹੈ, ਪਿਆਰ ਦਾ ਪੁੰਜ ਹੈ, ਦਰਦ ਦਾ ਬਹਿਰੇ-ਕਰਮ ਹੈ, ਬਰਕਤਾਂ ਦਾ ਦਾਤਾ ਹੈ, ਭਗਤਾਂ ਦਾ ਰਖਵਾਲਾ ਹੈ ਤੇ ਉਪਰੰਤ ਸਰਬ-ਸਾਂਝੀਵਾਲ ਹੈ, ਵਾਹਦਤ ਦਾ ਨੂਰ ਹੈ, ਮੁਸਾਵਤੇ ਸਰੂਰ ਹੈ; ਸਮ-ਦਰਸ਼ੀ ਦਾ ਉਹ ਅਮੁੱਕ ਭੰਡਾਰ ਹੈ।

ਸਮਦਰਸ਼ੀ ਸ਼ਬਦ ਦੇ ਅਧਾਰ 'ਤੇ ਹੀ ਸੂਰਜ, ਪੌਣ, ਪਾਣੀ, ਧਰਤੀ, ਅਕਾਸ਼ ਨੂੰ ਆਪਣੀ ਆਪਣੀ ਡਿਊਟੀਜ਼ ਤੇ ਕਾਰਜਾਂ ਨੂੰ ਸਿਰੇ ਚੜ੍ਹਾਉਣ ਦੀਆਂ ਅਤੁੱਟ ਬਰਕਤਾਂ ਕਾਦਿਰ ਨੇ ਬਖ਼ਸ਼ੀਆਂ ਹਨ ਤੇ ਇਹ ਪੰਜ ਬਰਦੇ, ਗੋਲੇ, ਸੇਵਾਦਾਰ ਆਦਿ ਤੋਂ ਲੈ ਅੰਤ ਅਤੇ ਅੰਤ ਤੋਂ ਲੈ ਆਦਿ ਤਕ ਹੁਕਮ ਦੀ ਪ੍ਰਵਾਨਗੀ ਅੰਦਰ ਸਮੁੱਚੇ ਤੌਰ 'ਤੇ ਜੁੱਟੇ ਹੋਏ ਹਨ। ਜ਼ੀਰੋ ਵਾਂਗ ਹੀ ਨਾ ਇਨ੍ਹਾਂ ਦੀ ਸੇਵਾ ਦੇ ਆਗਾਜ਼ ਦਾ ਪਤਾ ਲੱਗਦਾ ਹੈ ਅਤੇ ਇੰਤਹਾ ਲਾਪਤਾ ਹੈ। ਤਦ ਹੀ ਤਾਂ ਬਾਣੀ ਵਿਚ ਫ਼ੁਰਮਾਨ ਆਉਂਦਾ ਹੈ ਕਿ "ਕੋਹ ਕਰੋੜੀ ਚਲਤ ਨ ਅੰਤੁ" ਅੰਤ ਉਹ ਲਗਨ ਹੈ, ਉਹ ਮਸਤੀ ਹੈ, ਉਹ ਜਨੂੰਨ ਹੈ, ਉਹ ਜ਼ੌਕ ਹੈ, ਉਹ ਕੱਸਕ ਹੈ, ਉਹ ਬਿਰਹਾ ਹੈ, ਜਿਸ ਦੇ ਖ਼ਾਤਮੇ ਦਾ ਕਿਸੇ ਨੂੰ ਪਤਾ ਹੀ ਨਹੀਂ। ਆਮ ਤੌਰ 'ਤੇ ਕਿਸੇ ਦੀ ਮਸਤੀ, ਦੀਵਾਨਗੀ, ਜਨੂੰਨ, ਜ਼ੌਕ-ਓ-ਸ਼ੌਕ ਤੇ ਅਮੁੱਕ ਲਗਨ ਨੂੰ ਤੱਕ ਕੇ ਕਹਿ ਦੇਈਦਾ ਹੈ ਕਿ ਫਲਾਣਾ ਸੱਜਣ ਤੇ ਆਪਣੇ ਕੰਮ ਦੀ ਕਾਮਯਾਬੀ ਤੇ ਸਫਲਤਾ ਦੀ ਪੂਰਨਤਾ ਲਈ ਅੰਧਾ-ਧੁੰਦ ਆਪਾ ਗਵਾ ਰਾਤ ਦਿਨ ਮਗਨ ਹੋ ਆਪਣੀ ਮੰਜ਼ਿਲੇ ਮਕਸੂਦ 'ਤੇ ਪੁੱਜਣ ਦੀ ਇਲਾਹੀ ਰੰਗਤ ਵਿਚ ਰਹਿੰਦਾ ਹੈ। ਇੰਜ ਹੀ ਉਪਰ ਲਿਖੇ ਹੋਏ ਤੱਤ ਹੁਕਮ ਦੀ ਪ੍ਰਵਾਨਗੀ ਦੀ ਧੁਨ ਵਿਚ ਈ ਪਹਿਰੇ, ਪਲ, ਘੜੀਆਂ, ਸਾਲ ਜੁਗੋ ਜੁਗ 'ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ'॥ (੪੭੧) ਦੇ ਅਧੀਨ ਉਸ ਮਾਲਕ ਸ੍ਰਿਸ਼ਟੀ ਦੇ ਰਚਨਹਾਰ ਦੇ ਦਰਸ਼ਨਾਂ ਦੀ ਤਾਂਘ ਵਿਚ ਲੱਗ ਆਦਿ ਅੰਤ ਨੂੰ ਭੁਲ ਗਏ ਅਤੇ ਸਰਬ-ਸ੍ਰੇਸ਼ਟਤਾ ਦੇ ਪਾਂਧੀ ਬਣ ਹੁਕਮ ਦੀ ਮਸਤੀ ਵਿਚ ਮਸਤ ਹਨ।

ਸਰਬ ਗੁਣਾਂ ਦੀ ਪ੍ਰਧਾਨਤਾ ਸਮਦਰਸ਼ੀ ਗੁਣਾਂ ਵਾਲੇ ਨੂੰ ਹੀ ਮਿਲ ਸਕਦੀ ਹੈ ਅਤੇ ਉਪਰਲੀ ਵਿਚਾਰ ਅੰਦਰ ਸਰਬ ਸਮਦਰਸ਼ੀ ਗੁਣਾਂ ਬਾਰੇ ਇਸ਼ਾਰੇ ਅੰਕਤ ਕੀਤੇ ਹਨ। ਸਮਦਰਸ਼ੀ ਉਹ ਹੈ, ਜਿਸ ਅੰਦਰ ਸਾਂਝੀਵਾਲਤਾ ਹੋਵੇ ਇਕੁਐਲਟੀ ਦਾ ਭੰਡਾਰੀ ਹੀ ਸਰਬ-ਉੱਤਮ ਸਮ-ਦਰਸ਼ੀ ਹੋ ਸਕਦਾ ਹੈ ਅਤੇ ਅਜਿਹੇ ਗੁਣਾਂ ਦਾ ਮਾਲਿਕ ਹੀ ਸਰਬੋਤਮ ਸਿਫ਼ਤਾਂ ਦਾ ਭੰਡਾਰੀ ਅਤੇ ਮਾਲਕ ਪ੍ਰਭੂ ਹੀ ਹੈ, ਜਿਹੜਾ 'ਆਦਿ ਸਚੁ ਜੁਗਾਦਿ ਸਚੁ' ਤੇ ਸਦੀਵੀ ਸਚ ਕਹਿਲਾਉਣ ਦਾ ਹੱਕਦਾਰ ਹੈ। ਬਾ-ਈਨ ਹੀ ਹੁਣ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੱਬ ਵਾਂਗ ਉਪਾਸ਼ਨਾ ਕਰਦੇ ਹਾਂ, ਪੂਜਦੇ ਹਾਂ, ਨਮਸਕਾਰ ਕਰਦੇ ਹਾਂ, ਸੰਭਾਲਨਾ ਕਰਦੇ ਹਾਂ ਅਤੇ ਅਜਿਹੀ ਕਦਰ ਕਰਨ ਵਿਚ ਹੀ ਰੂਹਾਨੀਅਤ ਅਤੇ ਧਰਮ ਦੀ ਮਸਤੀ ਅਨੁਭਵ ਹੁੰਦੀ ਹੈ। ਗ਼ਰਜ਼ੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਭੂ ਰੂਪ ਜਾਣ ਮੰਨਤਾ ਵਿਚ ਜੁਟੇ ਰਹਿੰਦੇ ਹਾਂ। ਆਉ ਹੁਣ ਇਸ ਅਣਖੁੱਲ੍ਹੇ ਵਿਸ਼ੇ ਦੀ ਫ਼ਿਲਾਸਫ਼ੀ 'ਤੇ ਵਿਚਾਰ ਕਰ ਇਸ ਦੇ ਪਵਿੱਤਰ, ਸੁਤੰਤਰ, ਸੁਅੱਛ, ਅਣਗਿਣਤ, ਅਣਮੁੱਕ, ਦਾਰਸ਼ਨਿਕ ਤੇ ਰੂਹਾਨੀ ਗਿਆਨ ਦੀ ਅਮੋਲ ਰੌਸ਼ਨੀ ਸਦੀਵੀ ਬਲ ਬਖ਼ਸ਼ਣ ਵਾਲੀ ਆਦਰਸ਼ਕ ਸੰਗੀਤ ਦੀ ਲੈਅ ਨੂੰ ਅਨੁਭਵ ਕਰ ਮਾਲਿਕ ਦੀ ਸੁਰ ਨਾਲ ਸੁਰ ਹੋ ਮੁਕਤੀ ਦਾ ਰੂਪ ਵਾਂਗ ਦਾਰਮੱਲ ਅਮੁੱਕ ਅਨੰਦ ਦੀ ਪ੍ਰਾਪਤੀ 'ਚੋਂ ਪ੍ਰਭੂ ਦਰਪਣ ਰਾਹੀਂ ਆਪਣੀ ਆਤਮਾ ਨੂੰ ਟੁੰਬੀਏ।

ਹੁਣ ਅਸੀਂ ਬੀਜ ਮੰਤਰ ਦੇ ਬਾਦ, ਆਉ ਪਿਛਲੇ ਲੰਘੇ ਮਹਾਤਮਾਂ, ਪੈਗੰਬਰਾਂ, ਅਵਤਾਰਾਂ, ਦਾਰਸ਼ਨਿਕਾਂ, ਫ਼ਿਲਾਸਫ਼ਰਾਂ ਤੇ ਉੱਘੇ ਖ਼ਿਆਲ ਤੇ ਨਜ਼ਰਸਾਨੀ ਕਰੀਏ ਕਿ ਕੀ ਹਿੰਦੂ, ਮੁਸਲਮਾਨ, ਈਸਾਈ ਤੇ ਹੋਰ ਅਫ਼ਜ਼ਲ ਧਰਮਾਂ ਦੇ ਗਿਆਨੀ ਸਾਰੇ ਦੇ ਸਾਰੇ ਹੀ ਇਸ ਗੱਲ 'ਤੇ ਸਹਿਮਤ ਹਨ ਯਾਨਿ ਸਾਰਿਆਂ ਧਰਮਾਂ ਦੀ ਇਕੋ ਹੀ ਰਾਏ ਹੈ ਕਿ ਬ੍ਰਹਿਮੰਡ ਦੀ ਉਤਪਤੀ ਸ਼ਬਦ ਤੇ ਸ਼ਬਦ ਵਿਚ ਬਿਰਾਜਮਾਨ ਅਵਾਜ਼ ਨਾਲ ਹੀ ਹੋਈ ਹੈ। ਕਿਸੇ ਧਰਮ ਤੇ ਇਸ ਨੂੰ ਕੁਰਾਨੇ-ਮਜ਼ੀਦ ਦੀ ਪਵਿੱਤਰ ਬਾਣੀ ਵਿਚ ਹੱਕ-ਉਲ-ਕੁੰਨ ਕਹਿ ਕੇ ਸਤਿਕਾਰਿਆ ਤੇ ਵੇਦਾਂਤੀਆਂ ਤੇ ਅਵਤਾਰਾਂ ਨੇ ਓਅਮ ਦੀ ਧੁਨੀ ਦਰਸਾ ਬ੍ਰਹਿਮੰਡ ਦੀ ਉਤਪਤੀ ਦਾ ਪ੍ਰਚਾਰ ਕਰ ਪ੍ਰਭੂ ਦੀ ਹੋਂਦ ਦਾ ਪਤਾ ਦਿੱਤਾ। ਈਸਾਈਅਤ ਨੇ ਵੀ ਆਪਣੀ ਬਾਈਬਲ ਵਿਚ ਮੁਬਾਰਕ ਸ਼ਬਦਾਂ ਨੂੰ ਸਾਜ਼ਾਂ ਦੀ ਧੁਨੀਆਂ ਵਿਚ ਗਾ ਪ੍ਰਭੂ ਦੀ ਸੁਰ ਨਾਲ ਸੁਰ ਮਿਲਾ, ਜ਼ਿੰਦਗੀ ਦੇ ਵਜਦ ਨੂੰ ਮੁਕਤੀ ਦਾ ਰਾਹ ਦਰਸਾਇਆ ਹੈ। ਇਥੇ ਹੀ ਬਸ ਨਹੀਂ, ਬਲਕਿ ਲੰਘੇ ਸਮੇਂ ਵਿਚ ਸੈਂਕੜੇ ਮਣਾਂ ਦਾ ਟੱਲ ਗਿਰਜੇ ਦੀ ਟੀਸੀ 'ਤੇ ਬੰਨ੍ਹ ਇਸ ਗੱਲ ਦਾ ਪ੍ਰਗਟਾਵਾ ਕਰਦਾ ਹੈ ਕਿ ਸ਼ਬਦ ਤੋਂ ਹੀ ਬ੍ਰਹਿਮੰਡ ਦੇ ਉਪਜਾਊ ਨੂੰ ਘੰਟਿਆਂ ਦੀ ਸੁਰ ਨਾਲ ਹੀ ਰੀਝਾਣਾ ਉਚਿਤ ਹੈ। ਉਸ ਦੀ ਰਹਿਮਤ ਦੇ ਪਾਤਰ ਬਣਨਾ ਹੈ। ਕਿਉਂ ਜੋ ਘੰਟੇ ਦੀ ਆਵਾਜ਼ ਹੀ ਖ਼ਲਕਤ ਨੂੰ ਪ੍ਰੇਰਨਾ ਕਰ ਪ੍ਰਭੂ ਦੇ ਦੁਆਰੇ ਲਿਆ ਖੜਾ ਕਰਦੀ ਹੈ ਤੇ ਉਸ ਦੇ ਦਰ ਦੇ ਦਰਸ਼ਨ ਹੀ ਪ੍ਰਭੂ ਦੇ ਦਰਸ਼ਨ ਹਨ। 'ਖਾਲਿਕੁ ਖਲਕ ਖਲਕ ਮਹਿ ਖਾਲਿਕੁ' ਨੂੰ ਤੱਕਣਾ ਹੀ ਬ੍ਰਹਿਮੰਡ ਦੇ ਕਰਤਾ ਨੂੰ ਤੱਕਣ ਦੇ ਬਰਾਬਰ ਹੈ।

ਇਥੋਂ ਤਕ ਕਿ ਦੇਵੀ ਦੇਵਤਿਆਂ ਦੇ ਪੂਜ ਅਸਥਾਨਾਂ, ਜਿਨ੍ਹਾਂ ਨੂੰ ਸੰਸਾਰ ਵਿਚ ਮੰਦਰ ਕਿਹਾ ਜਾਂਦਾ ਹੈ, ਉਨ੍ਹਾਂ ਅੰਦਰ ਭੀ ਘੜਿਆਲ, ਘੰਟੇ ਛੈਣੇ ਤੇ ਟੱਲੀਆਂ ਦਾ ਪ੍ਰਕਾਸ਼ ਇਹ ਉਗਾਹੀ ਦਿੰਦਾ ਹੈ ਕਿ ਸਮੇਂ ਵਿਚੋਂ ਲੰਘੇ ਹੋਏ ਦੇਵੀ ਦੇਵਤਿਆਂ ਨੇ ਭੀ ਸ਼ਬਦ ਤੇ ਰਾਗ ਦੁਆਰਾ ਹੀ ਮੁਕਤੀ ਹਾਸਿਲ ਕੀਤੀ ਹੋਵੇਗੀ। ਇਸ ਲਈ ਪੁਜਾਰੀਆਂ ਨੂੰ ਭੀ ਉਹੋ ਕੁਝ ਹੀ ਕਰਨਾ ਪਿਆ, ਜੋ ਉਨ੍ਹਾਂ ਦੇ ਵੱਡੇ ਵਡੇਰੇ ਕਰਦੇ ਰਹੇ ਸਨ ਤੇ ਇਸ ਸੱਚਾਈ ਨੂੰ ਹਜ਼ਾਰਾਂ ਸਾਲਾਂ ਤੋਂ ਲੋਕ ਭੁਲਾ ਨਹੀਂ ਸਕੇ। ਕਿਉਂ ਜੋ ਇਹ ਹਕੀਕਤ ਅਭੁੱਲ ਹੈ। ਕਹਿਣ ਤੋਂ ਭਾਵ ਸਪਸ਼ਟ ਹੁੰਦਾ ਹੈ ਕਿ ਸਾਰੇ ਦੇ ਸਾਰੇ ਪੁਰਾਣੇ ਪੁਰਾਤਨ ਅਤੇ ਮੌਜੂਦਾ ਜ਼ਮਾਨੇ ਦੇ ਉੱਘੇ ਧਰਮ ਸ਼ਬਦ ਤੇ ਆਵਾਜ਼ ਨਾਲ ਸਹਿਮਤ ਹਨ। ਜਿਸ ਆਵਾਜ਼ ਨੂੰ ਸ਼ਾਮਵੇਦ ਵਿਚ ਰਾਗ ਕਹਿ ਕੇ ਸਨਮਾਨਿਆ ਹੈ।

ਬਾਬੇ ਨਾਨਕ ਜੀ ਨੇ ਭੀ ਇਸ ਸ਼ਬਦ ਯਾਨਿ ਆਵਾਜ਼, ਜਿਸ ਦਾ ਮਰਕਜ਼, ਕੇਂਦਰ ਰਾਗ ਹੈ, ਇਸ ਅਟੱਲ ਸਚਾਈ ਤੋਂ ਇਨਕਾਰ ਨਹੀਂ ਕੀਤਾ। ਆਪ ਜੀ ਨੇ ਜਪੁ ਜੀ ਸਾਹਿਬ ਦੀ ਸੋਲ੍ਹਵੀਂ ਪਉੜੀ ਵਿਚ ਫ਼ੁਰਮਾਇਆ ਹੈ :

"ਕੀਤਾ ਪਸਾਉ ਏਕੋ ਕਵਾਉ ਤਿਸ ਤੇ ਹੋਏ ਲਖ ਦਰੀਆਉ" ਭਾਵ ਅਰਥ ਕਿ ਪ੍ਰਭੂ ਪਰਮਾਤਮਾ ਨੇ ਕਵਾਉ ਯਾਨਿ ਇਕ ਵਾਰੀ ਕਿਹਾ ਤੇ ਜੋ ਕੁਝ ਭੀ ਕਿਹਾ, ਉਹ ਜ਼ਰੂਰੀ ਹੈ ਕਿ ਆਵਾਜ਼ ਦੇ ਆਧਾਰ 'ਤੇ ਹੀ ਕਿਹਾ ਜਾਣਾ ਚਾਹੀਦਾ ਸੀ ਤੇ ਆਵਾਜ਼ ਦੀ ਪੂਰਤੀ ਜ਼ਰੂਰੀ ਹੈ ਕਿ ਸ਼ਬਦ ਦੀ ਮੁਹਤਾਜ ਹੋਵੇਗੀ। ਇਸ ਲਈ ਮਹਾਰਾਜ ਨੇ ਭੀ ਸ਼ਬਦ ਔਰ ਆਵਾਜ਼ ਤੋਂ ਬ੍ਰਹਿਮੰਡ ਦੀ ਉਤਪਤੀ ਦਾ ਇਨਕਾਰ ਨਹੀਂ ਕੀਤਾ ਅਤੇ ਇਸ ਵਾਹਦਤ ਦੇ ਗੀਤ ਨੂੰ ਆਪਣੀ ਜ਼ਿੰਦਗੀ ਦੇ ਪਹਿਲੇ ਹਿੱਸੇ ਅੰਦਰ ਰਬਾਬ ਬਣਵਾ ਰਬਾਬੀ ਨੂੰ ਨਾਲ ਲੈ ਦੇਸ਼ਾਂ ਦੇਸ਼ਾਂਤਰਾਂ ਵਿਚ ਇਸ ਪ੍ਰਿੰਸੀਪਲ ਦਾ ਪ੍ਰਚਾਰ ਕੀਤਾ ਅਤੇ ਆਪਣੀ ਦੂਸਰੀ ਬਾਣੀ ਆਸਾ ਜੀ ਦੀ ਵਾਰ ਨੂੰ ਆਸਾ ਰਾਗ ਵਿਚ ਉਚਾਰਿਆ ਕਿਉਂ ਜੋ ਆਸਾ ਦੀ ਵਾਰ ਨੂੰ ਉਮੀਦਾਂ, ਆਸ਼ਾਵਾਂ ਅਤੇ ਗਿਆਨ ਦੀ ਕੇਂਦਰ ਬਣਾਉਣਾ ਸੀ। ਇਹੀ ਇਕ ਵਾਹਦ ਕਾਰਨ ਸੀ ਕਿ ਉਮਾਹ ਭਰੇ ਰਾਗ ਆਸਾ ਵਿਚ ਇਸ ਨੂੰ ਗਾਇਨ ਕੀਤਾ ਗਿਆ। ਚੂੰਕਿ ਪ੍ਰਭੂ ਦੀ ਹੋਂਦ ਦਾ ਗਿਆਨ ਬ੍ਰਹਿਮੰਡ ਦੀ ਰਚਨਾ ਤੋਂ ਹੋਇਆ ਤੇ ਬ੍ਰਹਿਮੰਡ ਦੀ ਉਤਪਤੀ ਰਾਗ ਤੋਂ ਬਣੀ। ਰਾਗ ਸ਼ਬਦ ਦੇ ਅਧੀਨ ਸੀ। ਕਹਿਣ ਤੋਂ ਮਕਸਦ ਇਹ ਹਾਜ਼ਿਰ ਹੁੰਦਾ ਹੈ ਕਿ ਜੇ ਬ੍ਰਹਿਮੰਡ ਦੇ ਆਦਿ ਯਾਨਿ ਸ਼ੁਰੂਆਤ ਇਬਤਦਾ ਦਾ ਨਹੀਂ ਪਤਾ ਤਾਂ ਫਿਰ ਇਸ ਨੂੰ ਰਚਨਹਾਰੇ ਦੇ ਆਗ਼ਾਜ਼ ਯਾਨਿ ਆਰੰਭ ਦਾ ਪਤਾ ਭੀ ਕਦੇ ਚਿਤ ਨਹੀਂ ਹੋ ਸਕਦਾ ਤਾਂ ਦੋਵੇਂ ਸ਼ੈਆਂ ਰਾਗ ਦੇ ਚਿੰਨ੍ਹ ਦੇ ਅਧੀਨ ਹਨ, ਤਾਂ ਮਕਸਦ ਇਹ ਹੋਇਆ ਕਿ ਰਾਗ ਹੀ ਪ੍ਰਭੂ ਹੈ। ਇਸ ਲਈ ਕਿ ਬ੍ਰਹਿਮੰਡ ਦੀ ਰਚਨਾ ਤੋਂ ਹੀ ਰਚਨਹਾਰੇ ਦਾ ਪਤਾ ਲੱਗਦਾ ਹੈ ਤਾਂ ਅਵੱਸ਼ ਹੀ ਇਹ ਮੰਨਣਾ ਪਵੇਗਾ ਕਿ ਮੁੱਢ ਵਿਚ ਆਵਾਜ਼ ਹੀ ਕੰਮ ਕਰ ਰਹੀ ਹੈ ਤਾਂ ਸਪਸ਼ਟ ਹੋ ਗਿਆ ਕਿ ਸੰਗੀਤ ਹੀ ਪ੍ਰਭੂ ਦਾ ਸਰਬ ਉੱਤਮ ਨਿਸ਼ਾਨ ਤੇ ਚਿੰਨ੍ਹ ਹੈ, ਤਾਂ ਇਹ ਵੀ ਮੰਨਣਾ ਪਵੇਗਾ ਕਿ ਆਵਾਜ਼ ਦਾ ਆਦਿ ਅੰਤ ਨਹੀਂ।

ਤਾਹਮ ਸਿੱਖ ਧਰਮ ਨੂੰ ਇਹ ਹੱਕ ਹਾਸਿਲ ਹੋ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਗੁਰੂ ਹਨ, ਕਿਉਂਕਿ ਆਦਿ ਅੰਤ ਤਕ ਸ਼ਬਦ ਯਾਨਿ ਆਵਾਜ਼ ਜਿਸ ਨੂੰ ਸੰਸਾਰ ਰਾਗ ਕਹਿੰਦਾ ਹੈ, ਰਾਗ ਜਨਮ ਮਰਨ ਤੋਂ ਰਹਿਤ ਹੈ ਅਤੇ ਰਾਗ ਅੰਦਰ ਹੀ ਗੁਰੂ ਬਾਬੇ ਨਾਨਕ ਜੀ ਨੇ ਬਾਣੀ ਦੀ ਰਚਿਤ ਨੂੰ ਅਪਣਾਇਆ। ਜੇ ਇਸੇ ਅਸੂਲ ਦੇ ਮੁਤਾਬਿਕ ਯਾਨਿ ਉਪਰਲੀ ਵਿਚਾਰ ਦੇ ਅਨੁਕੂਲ ਬ੍ਰਹਿਮੰਡ ਤੇ ਪ੍ਰਭੂ ਦਾ ਆਦਿ ਅੰਤ ਨਹੀਂ, ਸਦੀਵੀ ਹੈ ਤਾਂ ਬਾਣੀ ਅਤੇ ਰਾਗ ਭੀ ਸਦੀਵੀ ਹਨ। ਤਾਂ ਫਿਰ ਹੱਕ ਹਾਸਿਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿਣਾ ਹੀ ਵਾਜਬ ਤੇ ਮੁਨਾਸਿਬ ਹਕੀਕਤ ਹੋਵੇਗੀ। ਚੂੰਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਉਹੀ ਗੁਣ, ਉਹੀ ਲੱਛਣ, ਉਹੀ ਚਿਤਰ, ਉਹੀ ਕਿਰਤ, ਉਹੀ ਆਦਰਸ਼ ਪਾਏ ਜਾਂਦੇ ਹਨ, ਜੋ ਕਿ ਬ੍ਰਹਿਮੰਡ ਬਣਾਉਣ ਸਮੇਂ ਪ੍ਰਭੂ ਨੇ ਵਰਤੇ, ਯਾਨਿ ਸ਼ਬਦ ਤੇ ਆਵਾਜ਼ ਨਾਲ ਸੰਸਾਰ ਦੀ ਇਬਤਦਾ ਕੀਤੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭੀ ਆਰੰਭ ਉਂਜ ਹੀ ਕੀਤਾ ਗਿਆ। ਇਸ ਲਈ ਪ੍ਰਭੂ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਣ ਅਭੇਦ ਹੋ ਗਏ, ਜਿਸ ਦੇ ਕਾਰਨ ਆਦਿ ਗੁਰੂ ਦੀ ਪਦਵੀ ਯਾਨਿ ਪ੍ਰਭੂ ਦੀ ਪਦਵੀ ਗੁਰੂ ਗ੍ਰੰਥ ਜੀ ਨੂੰ ਬਖ਼ਸ਼ਿਸ਼ ਹੋਈ ਅਤੇ ਇਸ ਅਸਮਰਥ ਖ਼ਿਤਾਬ ਨਾਲ ਮਹਾਰਾਜ ਨੂੰ ਸਨਮਾਨਿਆ ਜਾਂਦਾ ਹੈ।

ਚਾਰੇ ਵੇਦਾਂ ਅੰਦਰ ਭਾਵੇਂ ਦੁਨੀਆ ਦੇ ਹਰ ਇਕ ਤੱਤ ਤੇ ਸ਼ੈਅ ਲਈ ਸਾਇੰਟੀਫਿਕ ਗਿਆਨ ਦਾ ਭੰਡਾਰ ਹੋਵੇ; ਪਰੰਤੂ, ਵੇਦਾਂ ਦੇ ਲਿਖਾਰੀਆਂ ਤੇ ਪੂਜਣ ਵਾਲਿਆਂ ਅੰਦਰ ਸਮਦਰਸ਼ੀ ਗਿਆਨ ਦਾ ਉੱਕਾ ਹੀ ਝਲਕਾਰਾ ਭੀ ਨਹੀਂ ਭਾਸਦਾ। ਇਸ ਦੇ ਜਾਣਨਹਾਰਾਂ ਨੇ ਹੀ ਵੇਦਾਂ ਨੂੰ ਪੜ੍ਹ ਲਿਖ, ਵਿਚਾਰ ਕਰ ਸਮਝਣ ਦੇ ਉਪਰੰਤ ਚਾਰ ਵਰਣ ਮਨੁੱਖ ਜਾਤੀ ਵਿਚ ਬਣਾ ਦਿੱਤੇ ਅਤੇ ਆਉਣ ਵਾਲੇ ਸਮੇਂ ਅੰਦਰ ਧਰਮਾਂ ਦੀਆਂ ਹਦ-ਬੰਦੀਆਂ ਕਾਇਮ ਕਰ ਦਿੱਤੀਆਂ। ਅਗਰ ਵਿਗਿਆਨਕ ਦ੍ਰਿਸ਼ਟੀਕੋਨ ਨਾਲ ਤੱਕਿਆ ਜਾਏ ਤਾਂ ਫ਼ਿਲਾਸਫ਼ੀ ਨੂੰ ਹੱਕ ਹਾਸਿਲ ਹੈ ਇਹ ਕਹਿਣ ਦਾ ਕਿ ਪਾਪ ਤੇ ਕੁਕਰਮਾਂ ਨੂੰ ਜਨਮ ਹੀ ਵੇਦਾਂ ਦੇ ਮੰਨਣ ਵਾਲਿਆਂ ਨੇ ਸੰਸਾਰ ਵਿਚ ਪੇਸ਼ ਕੀਤਾ ਹੈ। ਭਾਵੇਂ ਵੇਦਾਂ ਦੇ ਪੁਜਾਰੀ ਪ੍ਰਭੂ ਦੇ ਪੰਜ ਤੱਤਾਂ ਨੂੰ ਉੱਤਮ ਪਦਵੀ ਦਿੰਦੇ ਰਹੇ ਅਤੇ ਦਿੰਦੇ ਚਲੇ ਜਾਣਗੇ ਭੀ, ਫਿਰ ਇਹ ਭੀ ਮੰਨਦੇ ਹਨ ਕਿ ਉਪਰ ਲਿਖੇ ਤੱਤ ਮਨੁੱਖ ਦੇ ਹਿਰਦੇ ਵਿਚ ਆਪਣੀ ਅਮੁੱਕ ਖ਼ਿਦਮਤ ਰਾਹੀਂ ਸੇਵਾ ਕਰ ਰਹੇ ਹਨ ਅਤੇ ਪ੍ਰਭੂ ਦੇ ਮਾਰਗ ਦਾ ਅਧਿਐਨ ਕਰਾਉਂਦੇ ਹਨ। ਲੇਕਿਨ ਹਜ਼ਾਰਾਂ ਸਾਲਾਂ ਤੋਂ ਖ਼ਿਦਮਤ ਕਰਦੇ ਤੁਰੇ ਆ ਰਹੇ ਮਨੁੱਖਾਂ ਦੀ ਇਕ ਸ਼੍ਰੇਣੀ ਨੂੰ ਸ਼ੂਦਰ ਤੇ ਵੈਸ਼ ਬਣਾ ਕੁਦਰਤ ਦੀ ਸਾਂਝੀ ਵਾਲਤਾ ਤੋਂ ਮੁਨਕਰ ਹੋਣ ਦਾ ਭੀ ਸਬੂਤ ਦਿੰਦੇ ਹਨ। ਮਕਸਦ ਇਹ ਹੈ ਕਿ ਪੰਜ ਤੱਤਾਂ ਦੀ ਪਵਿੱਤਰਤਾ ਨੂੰ ਵੇਦਾਂਤੀ ਸ਼ੱਕ ਦੀ ਨਜ਼ਰ ਨਾਲ ਤੱਕਦਾ ਹੈ। ਹੁਣ ਪਾਠਕ ਜਨ ਹੀ ਇਸ ਗੱਲ ਦਾ ਅੰਦਾਜ਼ਾ ਲਗਾ ਲੈਣ ਕਿ ਵੇਦਾਂ ਦੇ ਪਾਠ ਪੂਜਾ ਅਤੇ ਗ੍ਰਹਿਣ ਕਰਨ ਨਾਲ ਕਿੰਨਾ ਕੁ ਸਮਦਰਸ਼ੀ-ਪਨ ਦੇ ਅਧਿਕਾਰੀ ਹੋ ਸਕਦੇ ਹਨ।

ਅਸੀਂ ਇਸ ਗੱਲ ਉੱਤੇ ਵਿਚਾਰ ਅੱਗੇ ਆਉਣ ਵਾਲੇ ਚੈਪਟਰਾਂ ਤੇ ਕਾਂਡ ਵਿਚ ਕਰਾਂਗੇ ਕਿ ਪੰਜਵੀਂ ਪਾਤਸ਼ਾਹੀ ਪੰਜਵੇਂ ਗੁਰੂ ਨਾਨਕ ਕਿਵੇਂ ਸਨ ? ਹੁਣ ਅਸੀਂ ਆਪ ਜੀ ਦੀ ਗਿਆਤ ਲਈ ਉਪਰਲੇ ਅਧਿਆਇ ਦੇ ਮਜ਼ਮੂਨ ਨੂੰ ਮਸੱਲਸਰ ਜਾਰੀ ਰੱਖਦੇ ਹਾਂ। ਆਪ ਜੀ ਨੂੰ ਭਲੀ ਪ੍ਰਕਾਰ ਪਤਾ ਹੀ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਅੰਕਿਤ ਕੀਤੇ ਸ਼ਬਦਾਂ ਨੂੰ ਬਾਣੀਆ ਸਿਰ ਬਾਣੀ ਕਿਹਾ ਗਿਆ ਹੈ।

ਸਿਰਫ਼ ਇਸ ਹਕੀਕਤ ਕਰਕੇ ਕਿ ਇਸ ਦੇ ਵਿਗਿਆਨਕ ਭੰਡਾਰ ਵਿਚ ਰੱਬ ਜਿੱਡੀ ਪ੍ਰਭੂ ਵਰਗੀ ਸਮਦਰਸ਼ੀ ਤੇ ਸਾਂਝੀਵਾਲਤਾ ਮੌਜੂਦ ਹੈ। ਆਉ ਜ਼ਰਾ ਇਸ ਖ਼ਿਆਲਾਤ ਦੀ ਪੂਰਤੀ ਲਈ ਬਾਣੀ ਰਾਹੀਂ ਫ਼ਲਸਫ਼ੇ ਦਾ ਦਾਮਨ ਪਕੜ ਕੇ ਹਕੀਕਤ ਦੀ ਸ਼ਰਧਾਂਜਲੀ ਪੇਸ਼ ਕਰੀਏ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਜਿਥੇ ਮਹਾਂਪੁਰਸ਼ਾਂ, ਅਵਤਾਰਾਂ, ਪੈਗ਼ੰਬਰਾਂ, ਰਹਿਨੁਮਾਵਾਂ ਦੀ ਸ਼ਬਦਾਵਲੀ ਕਾਵਿ-ਰਚਨਾ ਦੁਆਰਾ ਅੰਕਿਤ ਕੀਤੀ ਹੈ, ਉਥੇ ਲੰਘੇ ਸਮੇਂ ਦੇ ਭਗਤਾਂ ਦੀ ਬਾਣੀ ਨੂੰ ਵੀ ਸਨਮਾਨ ਦਿੱਤਾ ਅਤੇ ਸਨਮਾਨ ਦੇਣ ਲੱਗਿਆਂ ਵਰਣਾਂ ਦੇ ਅਧਿਕਾਰ ਨੂੰ ਮੁੱਖ ਨਹੀਂ ਰੱਖਿਆ, ਬਲਕਿ ਇਸ ਬੰਧਨ ਨੂੰ ਤੋੜ ਉੱਤਮ ਪਦ ਦੇ ਰਿਣੀ ਹੋ ਭਗਤਾਂ ਨੂੰ ਵੀ ਗੁਰੂ ਨਾਨਕ ਸਾਹਿਬ ਜੀ ਦੀ ਨਿੱਘੀ ਤੇ ਵਿਗਿਆਨਕ ਗੋਦ ਵਿਚ ਲਿਆ ਬਿਠਾਇਆ। ਔ ਤੱਕੋ ਨਾ! ਕਬੀਰ ਸਾਹਿਬ ਤੇ ਫ਼ਰੀਦ ਸਾਹਿਬ ਜੀ ਆਪ ਮੁਸਲਮਾਨ ਸਨ। ਭਗਤ ਪੀਪਾ ਜੀ, ਸੈਨ ਜੀ, ਸੂਰਦਾਸ ਜੀ, ਜੈ ਦੇਵ ਜੀ, ਬੇਣੀ ਜੀ, ਭੀਖਨ ਜੀ, ਤਰਲੋਚਨ ਜੀ, ਰਾਮਾਨੰਦ ਜੀ, ਸੁੰਦਰ ਜੀ, ਨਾਮਦੇਵ ਜੀ, ਰਵਿਦਾਸ ਜੀ, ਸਧਨਾ ਜੀ, ਪਰਮਾਨੰਦ ਜੀ, ਇਹ ਸਾਰੇ ਦੇ ਸਾਰੇ ਭਗਤ ਵੱਖਰੀ ਵੱਖਰੀ ਸ਼੍ਰੇਣੀਆਂ ਦੇ ਸਨ। ਇਲਾਵਾ ਇਸ ਦੇ ਭੱਟ, ਉੱਚ ਕੋਟੀ ਦੇ ਕਵੀ ਤੇ ਵਿਦਵਾਨ ਸਨ। ਦੋ ਸੱਤਾ ਤੇ ਬਲਵੰਡਾ ਜੀ ਮਰਾਸੀ ਸਨ। ਰਵਿਦਾਸ ਜੀ ਚਮਾਰ ਸਨ, ਨਾਮਦੇਵ ਜੀ ਛੀਂਬੇ, ਸਧਨਾ ਜੀ ਕਸਾਈ, ਪਰਮਾਨੰਦ ਅਤੇ ਰਾਮਾਨੰਦ ਜੀ ਬ੍ਰਾਹਮਣ ਸਨ। ਕਹਿਣ ਤੋਂ ਭਾਵ ਇਹ ਹੈ ਕਿ ਆਦਿ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਇਸ਼ਟ ਤਿਆਰ ਕੀਤਾ, ਜਿਥੇ ਬ੍ਰਾਹਮਣ, ਖੱਤਰੀ,

ਵੈਸ਼, ਸ਼ੂਦਰ, ਡੂਮਣੇ, ਮਰਾਸੀ, ਚਮਾਰ, ਛੀਂਬੇ ਤੇ ਹੋਰ ਸ਼੍ਰੇਣੀਆਂ ਦੀਆਂ ਵੀ ਸ਼ੁਭ ਆਤਮਾ ਬਾਣੀ ਵਿਚ ਅਲੌਕਿਕ ਨਿੱਘ ਪ੍ਰਾਪਤ ਕਰ ਰਹੀਆਂ ਹਨ। ਗੱਲ ਕੀ ਹੈ, ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ ਯਾਨਿ ਹਿੰਦੂ ਸਮਾਜ ਦੀਆਂ ਜਿਹੜੀਆਂ ਵੀ ਪਛਾੜੀਆਂ ਹੋਈਆਂ ਸ਼੍ਰੇਣੀਆਂ ਸਨ, ਦੀ ਤਾਮੀਜ਼ ਦਾ ਕੋਈ ਲਿਹਾਜ ਨਹੀਂ ਰੱਖਿਆ ਗਿਆ, ਬਲਕਿ ਸਾਰਿਆਂ ਦੇ ਸਾਰਿਆਂ ਨੂੰ ਸਰਬ ਸੰਮਤੀ ਨਾਲ ਸਮਦਰਸ਼ੀ ਸਨਮਾਨ ਪੇਸ਼ ਕਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਉੱਤਮ ਪਦ ਦਾ ਸੁਭਾਗ ਪੇਸ਼ ਕੀਤਾ ਗਿਆ। ਕਿਉਂਕਿ ਇਸ ਆਦਰਸ਼ ਦੇ ਪਿਛੇ "ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ" ਦੀ ਵਿਆਖਿਆ ਜੁ ਅੰਕਿਤ ਕਰਨੀ ਸੀ। ਇਹ ਇਕ ਸ਼ੁਭ ਹਕੀਕਤ ਤੇ ਕਾਰਨ ਹੈ, ਜਿਸ ਦੀ ਵਜਹ ਕਰਕੇ ਵੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ ਹਾਸਿਲ ਹੋਈ ਹੈ ਅਤੇ ਸਿੱਖ ਧਰਮ ਲਈ ਇਹ ਇਕ ਬੜੇ ਨਾਜ਼, ਫ਼ਖ਼ਰ ਤੇ ਸ਼ੋਭਾ ਪੂਰਵਕ ਗੱਲ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਭੁਤਾ ਬਾਰੇ ਅਸੀਂ ਇਕ ਹੋਰ ਉਪਮਾ ਯੋਗ ਉਦਾਹਰਣ ਤੇ ਹਕੀਕਤ ਪਾਠਕਾਂ ਸਾਹਮਣੇ ਰੱਖਣਾ ਚਾਹੁੰਦੇ ਹਾਂ। ਗੁਰੂ ਸਾਹਿਬਾਨ ਤੋਂ ਲੈ ਕੇ ਸਾਰੇ ਦੇ ਸਾਰੇ ਭਗਤ ਹੀ ਵੱਖ ਵੱਖ ਧਰਮਾਂ, ਸ਼੍ਰੇਣੀਆਂ ਤੇ ਇਸ਼ਟਾਂ ਦੇ ਮਾਲਿਕ ਸਨ ਤੇ ਵੱਖ-ਵੱਖ ਬੋਲੀਆਂ ਦੇ ਵੀ ਅਧਿਕਾਰੀ ਹੋਣ ਦੇ ਬਾਵਜੂਦ ਭਗਤਾਂ ਦੇ ਅਲੌਕਿਕ ਸ਼ਬਦ ਵੀ ਵੱਖਰੀ ਵੱਖਰੀ ਬੋਲੀ ਦੀ ਕਾਵਿ-ਰਚਨਾ ਵਿਚ ਲਿਖੀ ਗਈ ਹੈ; ਪਰੰਤੂ, ਗੁਰਮੁਖੀ ਲਿੱਪੀ ਵਿਚ ਸਾਰੀਆਂ ਕਾਵਿ-ਰਚਨਾਵਾਂ ਨੂੰ ਅਤੇ ਸਾਰੇ ਸ਼ਬਦਾਂ ਨੂੰ ਭਗਤਾਂ ਦੀ ਰਚੀ ਹੋਈ ਬੋਲੀ ਅਨੁਸਾਰ ਹੀ ਹੂ-ਬ-ਹੂ ਉਸ ਦਾ ਟਰਾਂਸਲੇਸ਼ਨ ਤੇ ਉਲਥਾ ਕੀਤਾ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਅੰਦਰ ਸਾਰੇ ਦੇ ਸਾਰੇ ਭਗਤ-ਜਨ ਸ਼ਬਦਾਂ ਰਾਹੀਂ ਆ ਬਿਰਾਜਮਾਨ ਹੋਏ। ਇਹ ਪੰਜਾਬੀ ਜ਼ਬਾਨ ਦੀ ਇਕ ਅਲੌਕਿਕ, ਅਨੋਖੀ ਤੇ ਤੁਅੱਜਬ ਖ਼ੇਜ਼, ਹੈਰਾਨਕੁੰਨ ਵਿਦਵਤਾ ਦੀ ਖ਼ੂਬਸੂਰਤੀ ਸੀ। ਜਿਸ ਦੇ ਕਾਰਨ ਅੱਜ ਕੋਈ ਚਾਰ ਸੌ ਸਾਲ ਬੀਤੇ, ਜਦ ਕਿ ਗੁਰੂ ਗ੍ਰੰਥ ਸਾਹਿਬ ਦੀ ਦੇਹ ਦਾ ਪ੍ਰਕਾਸ਼ ਕੀਤਾ ਸੀ। ਹੁਣ ਤਕ ਕਿਸੇ ਵੀ ਧਰਮ ਦੇ ਬਾਨੀਆਂ ਨੇ ਇਹ ਨੁਕਤਾਚੀਨੀ ਨਹੀਂ ਕੀਤੀ ਤੇ ਨਾ ਹੀ ਕਰ ਸਕੇ ਕਿ ਫਲਾਨਾ ਸ਼ਬਦ ਕਬੀਰ ਸਾਹਿਬ ਜੀ ਦਾ, ਭਾਵੇਂ ਉਹ ਫ਼ਾਰਸੀ ਵਿਚ ਤੇ ਸੰਸਕ੍ਰਿਤ ਵਿਚ ਉਚਾਰੇ ਹੋਏ ਕਿਉਂ ਨਾ ਹੋਣ, ਇਹ ਹੱਕ ਹਾਸਿਲ ਨਹੀਂ ਹੋਇਆ ਕਿ ਪੰਜਾਬੀ ਲਿੱਪੀ ਵਿਚ ਫਲਾਣੇ ਫਲਾਣੇ ਸ਼ਬਦ ਦਾ ਉਲਥਾ ਗ਼ਲਤ ਹੈ। ਇਹ ਇਕ ਕਮਾਲ ਦੀ ਕਾਮਯਾਬੀ ਦੀ ਗੱਲ ਹੈ, ਬੋਲੀ ਦੀ ਪੂਰਨਤਾ ਲਈ ਉਸ ਦੀ ਤਾਰੀਫ਼ ਵਿੱਚ। ਸੋ ਜਿਥੇ ਗੁਰੂ ਸਾਹਿਬਾਨ ਨੇ ਧਰਮਾਂ ਤੇ ਸ਼੍ਰੇਣੀਆਂ ਦੀ ਤਾਮੀਜ਼ ਨੂੰ ਇਕ ਪਾਸੇ ਰੱਖ ਮਨੁੱਖ ਹੋਣ ਦੀ ਹੈਸੀਅਤ ਵਿਚ ਸਾਰਿਆਂ ਨੂੰ ਸਰਬ ਸਾਂਝੀ ਸਫ਼ 'ਤੇ ਆ ਖੜੇ ਕੀਤਾ, ਉਥੇ ਬੋਲੀਆਂ ਨਾਲ ਵੀ ਵਿਤਕਰੇ ਦੀ ਸਾਂਝ ਨਹੀਂ ਪਾਈ। ਇਸੇ ਪੂਰਨ ਵਿਲੱਖਣਤਾ ਕਰਕੇ ਹੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦਾ ਮਾਣ ਪ੍ਰਾਪਤ ਹੋਇਆ। ਕਿਉਂਜੋ ਜੋ ਗੁਣ ਪ੍ਰਭੂ ਵਿਚ ਸੰਸਾਰ ਦੇ ਸਾਰੇ ਮਹਾਂਪੁਰਸ਼ਾਂ ਨੇ ਦਰਸਾਏ ਹਨ, ਉਹ ਸਾਰੇ ਹੀ ਗੁਣ ਤੇ ਸਿਫ਼ਤਾਂ ਦੇ ਭੰਡਾਰ ਗੁਰਬਾਣੀ ਵਿਚ ਮੌਜੂਦ ਹਨ।

ਉਪਰ ਲਿਖੀ ਵਿਚਾਰ ਦੇ ਬਾਅਦ ਅਸੀਂ ਹੁਣ ਪਾਠਕਾਂ ਦਾ ਧਿਆਨ ਉੱਚ ਕੋਟੀ ਦੀ ਵਿਸ਼ੇਸ਼ਤਾ ਵੱਲ ਲੈ ਜਾਣਾ ਚਾਹੁੰਦੇ ਹਾਂ ਤਾਕਿ ਮੁਕਾਬਿਲਤਨ ਅਸੀਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਕੰਮਪੈਰਿਜ਼ਨ ਪ੍ਰਭਾਵਸ਼ਾਲੀ ਉੱਤਮਤਾ ਦਰਸਾ ਸਕੀਏ। ਭਾਵੇਂ ਚਾਰੇ ਵੇਦ ਕਾਵਿ-ਰਚਨਾ ਵਿਚ ਹੀ ਲਿਖੇ ਗਏ ਹਨ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਉਚਾਰਣ ਵੀ ਇਲਾਹੀ ਤੇ ਲਾਸਾਨੀ ਕਵਿਤਾ ਰਾਹੀਂ ਹੀ ਕੀਤਾ ਗਿਆ ਹੈ, ਲੇਕਿਨ ਇਥੇ ਇਕ ਗੱਲ ਬੜੀ ਜ਼ਰੂਰੀ ਧਿਆਨ ਯੋਗ ਹੈ ਕਿ ਵੇਦਾਂ ਦਾ ਉਚਾਰਣ ਭਾਵੇਂ ਕਵਿਤਾ ਰਾਹੀਂ ਹੀ ਕੀਤਾ ਗਿਆ ਹੈ; ਪਰੰਤੂ, ਉਸ ਕਵਿਤਾ ਨੂੰ ਰਾਗਾ ਦਾ ਸਹਿਯੋਗ ਤੇ ਪਿਆਰ ਪ੍ਰਾਪਤ ਨਹੀਂ ਹੋਇਆ। ਉਹ ਰਾਗ ਜੋ ਕਿ ਪ੍ਰਭੂ ਦੀ ਸਭ ਤੋਂ ਉੱਚੀ ਭਾਸ਼ਾ ਗਿਣੀ ਗਈ ਹੈ।

ਭਾਵੇਂ ਸ਼ਾਮਵੇਦ ਅੰਦਰ ਰਾਗ ਦੇ ਗੁਣ, ਗੁਰ ਤੇ ਅਸੂਲਾਂ ਦੇ ਅਤਿਅੰਤ ਸੁੰਦਰ ਪ੍ਰਮਾਣ ਮਿਲਦੇ ਹਨ, ਫਿਰ ਭੀ ਇਸ ਨੂੰ ਕਾਵਿ-ਰਚਨਾ ਨਾਲੋਂ ਇਕ ਵੱਖਰਾ ਜਿਹਾ ਮਜ਼ਮੂਨ ਆਖਿਆ ਗਿਆ ਹੈ। ਭਾਵੇਂ ਵੇਦਾਂ ਦੀ ਕਾਵਿ-ਰਚਨਾ ਅਧਿਐਨ ਰਾਗ ਰਾਹੀਂ ਨਹੀਂ ਕੀਤੀ, ਯਾਂ ਇੰਜ ਕਹਿਣਾ ਮੁਨਾਸਿਬ ਹੋਵੇਗਾ ਕਿ ਸਮੇਂ ਦੇ ਮਹਾਂਰਿਸ਼ੀ ਇਸ ਗੁਣ ਦੀ ਪ੍ਰਬਲਤਾ ਨੂੰ ਸਹੀ ਮਾਹਨਿਆਂ 'ਚ ਨਹੀਂ ਸੀ ਸਮਝਦੇ, ਤਾਕਿ ਇਹ ਗੱਲ ਕਹਿਣੀ ਮੁਨਾਸਿਬ ਨਹੀਂ ਹੋਵੇਗੀ ਕਿ ਇਸ ਨੁਕਤੇ ਨਿਗਾਹ ਤੋਂ ਉਨ੍ਹਾਂ ਨੇ ਸੰਸਾਰ ਨੂੰ ਬੜੀ ਇਕ ਗੰਭੀਰ ਕਮਜ਼ੋਰੀ ਦਿਖਾਈ ਹੈ। ਲੇਕਿਨ ਜਦੋਂ ਅਸੀਂ ਗੁਰੂ ਸਾਹਿਬਾਨ ਦੀ ਹਾਰਦਿਕ ਵਿਸ਼ਾਲਤਾ ਨੂੰ ਤੱਕਦੇ ਹਾਂ ਤਾਂ ਮਨ ਵਿਚ ਇਕ ਖੇੜਾ ਜਿਹਾ ਆ ਜਾਂਦਾ ਹੈ। ਆਪ ਜੀ ਦੇ ਸਮੇਂ ਤੇ ਉਸ ਤੋਂ ਪਹਿਲੇ ਗੋ ਕਿਸੇ ਭੀ ਭਗਤ ਜੀ ਨੇ ਰਾਗ ਵਿਚ ਰੂਹਾਨੀਅਤ ਦੀ ਉਗਾਹੀ ਲਈ ਬਾਣੀ ਨਹੀਂ ਉਚਾਰੀ, ਖ਼ਾਸ ਕਰ ਕੇ ਮੁਸਲਮਾਨਾਂ ਦੇ ਧਰਮ ਅੰਦਰ ਰਾਗ ਦੇ ਉਚਾਰਣ ਲਈ ਸਖ਼ਤ ਪਾਬੰਦੀ 'ਤੇ ਮਨਾਹੀ ਸੀ ਤੇ ਹੈ ਭੀ, ਤਾਂ ਸਚਾਈ ਦੇ ਤੌਰ 'ਤੇ ਭਗਤ ਕਬੀਰ ਜੀ, ਸ਼ੇਖ਼ ਫ਼ਰੀਦ ਤੇ ਭੀਖਨ ਜੀ ਦੀ ਬਾਣੀ ਅੰਦਰ ਰਾਗ ਦੀ ਤਵੱਕੋ 'ਤੇ ਆਸ ਰੱਖਣੀ ਬੜੀ ਇਕ ਸੱਖਣੀ ਤੇ ਕੋਝੀ ਗੱਲ ਭਾਸਦੀ ਹੈ; ਪਰੰਤੂ, ਕੋਮਲ ਤੇ ਵਿਸ਼ਾਲ ਹਿਰਦੇ ਪੰਜਵੇਂ ਗੁਰੂ ਨਾਨਕ (ਅਰਜਨ) ਦੇਵ ਜੀ ਨੇ ਇਸ ਗੱਲ ਦਾ ਭੀ ਇਮਤਿਆਜ਼ ਤੇ ਵਿਤਕਰਾ ਨਹੀਂ ਰੱਖਿਆ ਅਤੇ ਸ੍ਰੀ ਜੀਉ ਨੇ ਸਾਰੇ ਭਗਤਾਂ ਦੀ ਬਾਣੀ ਨੂੰ ਇਲਾਹੀ ਰਾਗ ਦੀ ਮਧੁਰਤਾ ਨਾਲ ਰੰਗ ਇਕ ਬਣਾ ਇਕ ਓਅੰਕਾਰ ਦੀ ਅਣਮੁੱਲੀ ਤਸ਼ਰੀਹ ਤੇ ਵਿਆਖਿਆ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਦਿ ਅੰਤ ਦਾ ਪਦ ਪ੍ਰਾਪਤ ਕਰਵਾ ਦਿੱਤਾ। ਇਹ ਇਕ ਬੇ-ਨਜ਼ੀਰ ਤੇ ਸ਼ਲਾਘਾ ਯੋਗ ਕਿਰਤ ਸੀ। ਕਿਉਂਜੋ "ਏਕ ਪਿਤਾ ਏਕਸ ਕੇ ਹਮ ਬਾਰਿਕ" ਦਾ ਸਬੂਤ ਸੰਸਾਰ ਭਰ ਦੇ ਵੇਦਾਂ ਸ਼ਾਸਤਰਾਂ ਤੇ ਮੁਕੱਦਸ ਗ੍ਰੰਥਾਂ ਸਾਹਮਣੇ ਰੱਖ, "ਆਦਿ ਅੰਤ ਏਕੈ ਅਵਤਾਰਾ" ਦੀ ਸ਼ਲਾਘਾ ਜੋ ਕਰਨੀ ਸੀ। ਇਹ ਸੰਸਾਰ ਦੀ ਹਰ ਇਕ ਸ਼੍ਰੇਣੀ ਤੇ ਮਹਾਰਾਜ ਦਾ ਆਤਮਕ ਅਹਿਸਾਨ ਰਹਿੰਦੀ ਦੁਨੀਆ ਤਕ ਰਹੇਗਾ। ਇਹ ਇਕ ਬੜੇ ਹੀ ਫ਼ਖ਼ਰ ਤੇ ਨਾਜ਼ ਦੀ ਗੱਲ ਸਿੱਖ ਸਮਾਜ ਦੇ ਹਿੱਸੇ ਆਈ ਹੈ।

ਸੰਸਾਰ ਦੇ ਅਣਗਿਣਤ ਧਰਮ ਹਨ; ਪਰੰਤੂ, ਧਰਮਾਂ ਵਿਚ ਕਾਣੀ ਵੰਡ ਦੇ ਕਾਰਨ ਜਿਹੜੀ ਕਿ ਵੇਦਾਂਤੀਆਂ ਨੇ ਪੈਦਾ ਕੀਤੀ ਸੀ, ਪੁਰਾਣੇ ਸਮੇਂ ਤੋਂ ਲੈ ਕੇ ਅੱਜ ਤਕ ਮਨੁੱਖ ਮਾਤਰ ਦੀ ਆਤਮਾ ਨੂੰ ਚੈਨ ਤੇ ਇਕਰਾਰ ਨਹੀਂ ਸੀ ਮਿਲਿਆ ਅਤੇ ਨਾ ਹੀ ਇਸ ਦੀ ਉਮੀਦ ਹੋ ਸਕਦੀ ਸੀ, ਸਿਵਾਏ ਸਿੱਖ ਧਰਮ ਦੇ ਅਸੂਲਾਂ ਬਗ਼ੈਰ, ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ, ਲੇਕਿਨ ਅੱਜ ਸਿੱਖ ਜਨਤਾ ਭੀ ਉਸੇ ਹੀ ਵਿਤਕਰੇ ਭਰਪੂਰ ਦੌੜ ਭੱਜ ਦੀ ਸ਼ਿਕਾਰ ਹੋ ਰਹੀ ਹੈ। ਕਾਰਨ ਭਾਵੇਂ ਆਰਥਿਕ ਤੇ ਸਮਾਜਿਕ ਭੀ ਹੋ ਸਕਦੇ ਹਨ, ਪਰ ਮੁਢਲੀ ਕਮਜ਼ੋਰੀ ਧਰਮ ਦੇ ਸਹੀ ਨਾ ਸਮਝਣ ਵਿਚ ਹੀ ਹੈ।

ਅੱਜ ਦੀ ਦੁਨੀਆ ਅੰਦਰ ਧਰਮਾਂ ਦੀਆਂ ਵਧਦੀਆਂ ਰਸਮਾਂ ਰਿਵਾਜਾਂ ਨੂੰ ਤੋੜ ਕਾਣੀ ਵੰਡ ਤੋਂ ਖਲਾਸੀ ਪਾਉਣ ਲਈ ਇਸ ਨਵੇਂ ਯੁੱਗ ਵਿਚ ਆਰੰਭ ਹੋਇਆ ਕੌਮਿਊਨਿਜ਼ਮ ਅੱਡੀਆਂ, ਪੈਰਾਂ ਦਾ ਜ਼ੋਰ ਲਾ ਰਿਹਾ ਹੈ, ਮਗਰ ਇਸ ਧਰਮ ਨੂੰ ਇਸ ਦੀ ਮਰਜ਼ੀ ਦੇ ਮੁਤਾਬਿਕ ਅੱਜ ਤਕ ਕਾਮਯਾਬੀ ਨਹੀਂ ਹੋਈ ਤੇ ਨਾ ਹੀ ਸਫਲਤਾ ਪ੍ਰਾਪਤ ਹੋ ਸਕਦੀ ਹੈ। ਭਾਵੇਂ ਅੱਜ ਦੀ ਅੱਧੀ ਦੁਨੀਆ ਤੋਂ ਜ਼ਿਆਦਾ ਆਬਾਦੀ ਆਪਣੇ ਆਪ ਨੂੰ ਕੌਮਿਊਨਿਸਟ ਕਹਿਲਾਉਂਦੀ ਹੈ, ਅਤੇ ਸੰਸਾਰ ਦੀਆਂ ਹੋਰ ਧਰਮੀ ਤਾਕਤਾਂ ਵਾਂਗ ਉਨ੍ਹਾਂ ਪਾਸ ਵੀ ਹਰ ਕਿਸਮ ਦੇ ਸਾਧਨ ਮੌਜੂਦ ਹਨ; ਪਰੰਤੂ,

ਸਾਧਨ ਭਾਵੇਂ ਜ਼ਰੂਰਤ ਤੋਂ ਜ਼ਿਆਦਾ ਉਨ੍ਹਾਂ ਪਾਸ ਹਨ; ਫਿਰ ਵੀ ਕਾਮਯਾਬੀ ਤੇ ਸਫਲਤਾ ਦੀ ਆਸ ਉਨ੍ਹਾਂ ਪਾਸ ਨਹੀਂ ਹੈ। ਸਿਰਫ਼ ਇਸ ਲਈ ਕਿ ਮਨੁੱਖ ਦੇ ਤੌਰ 'ਤੇ ਚੀਨੀ ਨੂੰ ਰਸ਼ੀਅਨ ਪਸੰਦ ਨਹੀਂ ਅਤੇ ਰਸ਼ੀਅਨ ਨੂੰ ਰੋਮਨ-ਕੈਥਾਲਿਕ ਤੇ ਅਮੈਰੀਕਨ ਨਹੀਂ ਭਾਉਂਦੇ ਅਤੇ ਹਿੰਦੀ, ਰੋਮਨ, ਫਰੈਂਚ, ਸਪੈਨਿਸ਼ ਆਦਿ ਮਨੁੱਖ ਚੰਗੇ ਨਹੀਂ ਲੱਗਦੇ। ਕਾਲਾ ਗੋਰੇ ਨੂੰ ਪਸੰਦ ਨਹੀਂ ਕਰਦਾ ਤੇ ਚਿੱਟੇ ਬੰਦੇ ਸਿਆਹ ਰੰਗ ਵਾਲੇ 'ਤੇ ਇਤਬਾਰ ਨਹੀਂ ਲਿਆਉਂਦੇ। ਭਾਵ ਜਦੋਂ ਮਨੁੱਖ ਨੂੰ ਮਨੁੱਖ ਹੀ ਨਹੀਂ ਸਮਝਿਆ ਜਾਂਦਾ, ਉਸ ਦੀ ਖ਼ੁਰਾਕ, ਪੁਸ਼ਾਕ ਤੇ ਰੰਗ ਨਾਲ ਤੁਲਤਾ ਕੀਤੀ ਜਾਂਦੀ ਹੈ ਤਾਂ ਪਾਠਕ-ਜਨ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ, ਕਿ ਕਿਵੇਂ ਇਸ ਕਾਣੀ ਵੰਡ ਤੋਂ ਖ਼ਲਾਸੀ ਪਾਈ ਜਾ ਸਕਦੀ ਹੈ। ਧਰਮ ਤੇ ਇਜ਼ਮਾਂ ਦਾ ਤਾਅਲੁੱਕ ਵਿਚਾਰ ਤੇ ਮਨ ਨਾਲ ਹੁੰਦਾ ਹੈ, ਰੰਗਾਂ ਤੇ ਬੋਲੀਆਂ 'ਤੇ ਅਧਾਰਤ ਨਹੀਂ; ਪਰੰਤੂ, ਇਸ ਸੰਗੀਨ ਮਰਜ਼ ਤੋਂ ਖ਼ਲਾਸੀ ਪਾਉਣ ਵਾਸਤੇ ਜੇ ਸਾਂਝੀਵਾਲਤਾ ਦਾ ਸਬਕ ਸਿੱਖ ਇਸ਼ਟ ਤੋਂ ਨਹੀਂ ਪ੍ਰਾਪਤ ਕਰਦੇ, ਤਦ ਤਕ ਇਸ ਨਾ-ਮੁਰਾਦ ਬੀਮਾਰੀ ਤੋਂ ਖ਼ਲਾਸੀ ਹਰਗਿਜ਼ ਪ੍ਰਾਪਤ ਨਹੀਂ ਹੋ ਸਕਦੀ। ਇਸ ਭਿਆਨਕ ਮਸਲੇ ਨੂੰ ਤੱਕ ਕੇ ਗੁਰੂ ਸਾਹਿਬਾਨ ਨੇ ਅੱਜ ਤੋਂ ਕਈ ਸੌ ਸਾਲ ਪਹਿਲੇ ਕੌਮਿਊਨਿਜ਼ਮ ਯਾਨਿ ਸਾਂਝੀਵਾਲਤਾ ਦੀ ਸਹੀ ਤੇ ਸੁੱਚੀ ਨੀਂਹ ਰੱਖੀ ਸੀ, ਜੋ ਆਰਥਿਕ ਪਹਿਲੂਆਂ ਤੋਂ ਲੈ ਕੇ ਸਮਾਜਿਕ ਅਸੂਲਾਂ ਤੋਂ ਲੰਘ ਰੂਹਾਨੀਅਤ ਦੇ ਪਲੇਟ ਫ਼ਾਰਮ 'ਤੇ ਆ ਖੜੀ ਕੀਤੀ। ਅਕਬਰ ਸ਼ਹਿਨਸ਼ਾਹ ਨੂੰ ਕੌਣ ਨਹੀਂ ਜਾਣਦਾ। ਵਕਤ ਦੇ ਹੁਕਮਰਾਨ ਤੇ ਮਜ਼ਦੂਰ ਕਮਲਿਆਂ ਨੂੰ ਇਕ ਸਫ਼ 'ਤੇ ਬਿਠਾ ਪੱਤਰ 'ਤੇ ਭੋਜਨ ਪਰੋਸ ਸ਼ੇਰ ਤੇ ਬੱਕਰੀ ਨੂੰ ਇਕ ਜਗ੍ਹਾ ਇਕੱਠਾ ਕਰ ਦੇਣਾ, ਇਕ ਬੇ-ਮਿਸਾਲ ਕਰਾਮਾਤ ਸੀ, ਜਿਸ ਨੂੰ ਅਸੀਂ ਸਾਂਝੀ ਮਨੁੱਖ ਸਮਾਜ ਦੀ ਬੁਨਿਆਦ ਕਹਿ ਸਕਦੇ ਹਾਂ। ਜੋ ਮਹਾਰਾਜ ਜੀ ਨੇ ਸੰਸਾਰ ਨੂੰ ਪੇਸ਼ ਕੀਤੀ, ਇਸ ਦਾ ਨਾਂ ਹੈ ਕੌਮਿਊਨਿਜ਼ਮ ਸਾਂਝਾ ਧਰਮ, ਸਾਂਝਾ ਸਮਾਜ, ਸਾਂਝੀ ਮਨੁੱਖਤਾ। ਅਸੀਂ ਸੰਸਾਰ ਨੂੰ ਡੰਕੇ ਦੀ ਚੋਟ ਦੇ ਇਹ ਕਹਿ ਸਕਦੇ ਹਾਂ ਕਿ ਕਿਸੇ ਕਿਸਮ ਦੇ ਧਰਮ ਦੀ ਵਿਆਖਿਆ, ਗਿਆਨ ਅਤੇ ਧਿਆਨ ਦੀ ਪ੍ਰਾਪਤੀ ਕਰਨੀ ਹੈ, ਤਾਂ ਗੁਰੂ ਸਾਹਿਬਾਨ ਦੀ ਪਵਿੱਤਰ ਕਿਰਤਮ ਵਿਚੋਂ ਹੀ ਪ੍ਰਾਪਤ ਹੋ ਸਕਦੀ ਹੈ।

ਕਿਉਂਕਿ ਆਪ ਜੀ ਨੇ ਕਾਸਟ ਤੇ ਕਰੀਡ ਦੇ ਭੁਲੇਖੇ ਚੁੱਕ ਅਵਤਾਰ ਤੇ ਭਗਤ, ਹਿੰਦੂ ਤੇ ਮੁਸਲਮਾਨ ਅਤੇ ਸਮੇਂ ਦੇ ਪੰਡਿਤ ਨੂੰ ਇਕ ਸਫ਼ 'ਤੇ ਮਾਣ ਦੇ, ਮਨੁੱਖ ਧਰਮ ਦਾ ਅਧਿਐਨ ਬਾਣੀ ਵਿਚ ਕਰ ਇਹ ਦਰਸਾਇਆ ਕਿ 'ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ' ਦਾ ਧਰਮ ਬਣਾ ਦਿੱਤਾ, ਜੋ ਕਿ ਕੌਮਿਊਨਿਜ਼ਮ ਤੇ ਹੋਰ ਹਰ ਜ਼ਾਤ-ਪਾਤ ਤੇ ਮਜ਼ਬ੍ਹਾਂ ਨਾਲੋਂ ਵਡੇਰਾ ਧਰਮ ਹੈ ਅਤੇ ਅਜਿਹਾ ਧਰਮ ਹੀ ਪ੍ਰਭੂ ਨੂੰ ਪ੍ਰਵਾਨ ਹੈ। ਇਸੇ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਦਿ ਸ਼ਬਦ ਦਾ ਖ਼ਿਤਾਬ ਪ੍ਰਾਪਤ ਹੋਇਆ, ਜਿਵੇਂ ਕਿ ਪ੍ਰਭੂ ਪਰਮਾਤਮਾ ਨੂੰ ਹਰ ਛੋਟੇ, ਵੱਡੇ, ਗ਼ਰੀਬ, ਅਮੀਰ, ਮਜ਼ਦੂਰ ਤੇ ਬਾਦਸ਼ਾਹ ਇਕੋ ਜਿਹੇ ਵਰਤਾਉ ਦੇ ਹੱਕਦਾਰ ਹਨ, ਇੰਜ ਹੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਾਰੀ ਮਨੁੱਖਤਾ ਨੂੰ ਇਕੋ ਜਿਹੇ ਹੱਕ ਬਖ਼ਸ਼ੇ ਹਨ, ਜਿਵੇਂ ਕਿ ਆਦਿ ਪ੍ਰਮੇਸ਼ਰ ਵਿਚ ਗੁਣ ਪ੍ਰਵੇਸ਼ ਕਰਦੇ ਹਨ, ਬਾਣੀ ਵਿਚ ਭੀ ਅਜਿਹੀ ਹੀ ਪੁਨੀਤ ਪਵਿੱਤਰਤਾ ਹੈ।

ਇਸ ਭੇਦ ਨੂੰ ਅਸੀਂ ਪਾਠਕ ਸੱਜਣਾਂ ਦੀ ਗਿਆਤ ਲਈ ਇੰਜ ਪੇਸ਼ ਕਰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਧਰਮ ਕਿਉਂ ਵਿਸ਼ੇਸ਼ ਕਰਕੇ ਹੈ, ਕਿਉਂਕਿ ਇਸ ਵਿਚ ਸਾਂਝੇ ਆਦਰਸ਼ ਹਨ, ਸਾਂਝੀਆਂ ਰਹਿਮਤਾਂ ਹਨ, ਸਾਂਝੇ ਵਿਚਾਰ ਹਨ, ਸਾਂਝੀਆਂ ਸਫਕਤਾਂ ਹਨ, ਸਾਂਝੀਆਂ ਅਨਾਇਆਤ ਹਨ, ਸਾਂਝੇ ਕਰਮ ਹਨ, ਸਾਂਝੇ ਦਰਦ ਹਨ, ਸਾਂਝੀਆਂ ਕੱਸਕਾਂ ਹਨ, ਸਾਂਝੀ ਬਿਰਹਾ ਹੈ, ਸਾਂਝੀਆਂ ਤੜਪਾਂ ਹਨ, ਸਾਂਝੀ ਲਗਨ ਹੈ, ਸਾਂਝੀਆਂ ਸੇਵਾਵਾਂ ਹਨ, ਸਾਂਝੀ ਨਿਰਮਾਣਤਾ ਹੈ, ਸਾਂਝੀ ਹਲੀਮਗੀ ਹੈ, ਸਾਂਝੀਆਂ ਮੁਕਤੀਆਂ ਹਨ, ਸਾਂਝੇ ਉਦੇਸ਼ ਹਨ, ਸਾਂਝੀਆਂ ਜੋਦੜੀਆਂ, ਦੁਆ ਤੇ ਅਰਦਾਸਾਂ ਹਨ, ਸਾਂਝੇ ਗਾਡੀ ਰਾਹ ਹਨ, ਸਾਂਝੇ ਪੁਰਸ਼ਾਰਥ ਤੇ ਪ੍ਰਮਾਰਥ ਹਨ, ਸਾਂਝੀ ਮਨੁੱਖਤਾ ਤੇ ਇਨਸਾਨੀਅਤ ਹੈ ਸਾਂਝੇ ਭਾਵ ਤੇ ਭਾਵਨਾਵਾਂ ਹਨ, ਸਾਂਝੀਆਂ ਸਮ-ਦਰਸ਼ੀ ਆਤਮਾਵਾਂ ਹਨ, ਸਾਂਝੀ ਗ਼ਰੀਬੀ ਤੇ ਨਿਰਮਾਣਤਾ ਹੈ। ਸਾਂਝੇ ਦੀਨ ਧਰਮ ਤੇ ਸਾਂਝੇ ਹੀ ਈਮਾਨ ਹਨ, ਸਾਂਝੇ ਵਿਸ਼ਵਾਸ ਹਨ, ਸਾਂਝੇ ਉਪਕਾਰ ਤੇ ਕਿਰਤ ਹੈ, ਸਾਂਝੇ ਇਹਤਕਾਦ ਤੇ ਭਰੋਸੇ ਹਨ, ਸਾਂਝੇ ਯਕੀਨ ਤੇ ਅਕੀਦਤ ਹੈ, ਸਾਂਝੀ ਪ੍ਰਸਤਿਸ਼ ਤੇ ਭਗਤੀ ਹੈ, ਸਾਂਝੀਆਂ ਤਪੱਸਿਆ ਤੇ ਸਾਧਨ ਹਨ, ਸਾਂਝੀਆਂ ਆਤਮਾਵਾਂ ਤੇ ਸਰੀਰ ਹਨ, ਸਾਂਝਾ ਹੀ ਅਨੁਭਵੀ ਪ੍ਰਕਾਸ਼ ਹੈ, ਜਿਸ ਦੇ ਕਾਰਨ ਸਾਂਝੇ ਹੀ ਪ੍ਰਭੂ ਇਕ ਦੀ ਸਾਂਝੀਵਾਲਤਾ ਹਾਸਿਲ ਹੈ। ਇਹੋ ਹੀ ਉੱਤਮ ਇਕ ਧਰਮ ਹੈ, ਜੋ ਬੇ-ਮਿਸਾਲ ਹੈ, ਬੇ-ਨਜ਼ੀਰ ਹੈ, ਲਾਸਾਨੀ ਹੈ ਅਤੇ ਆਲਮਗੀਰ ਹੈ ਜੋ ਕਿ ਸੰਸਾਰ ਭਰ ਦੇ ਕਿਸੇ ਗ੍ਰੰਥ ਨੂੰ ਪ੍ਰਾਪਤ ਨਹੀਂ ਹੋਇਆ, ਜੋ ਕਿ ਸਿੱਖਾਂ ਦੀ ਅਨਮੁੱਲੀ ਅਮਾਨਤ ਹੈ।

ਇਸ ਆਦਿ ਸ਼ਬਦ ਨੂੰ ਆਪਣੀ ਗਿਆਤ ਲਈ ਹੋਰ ਸੌਖਾ ਕਰਦੇ ਹਾਂ। ਕਈ ਵਾਰੀ ਤੇ ਬਹੁਤ ਵਾਰੀ ਜਦੋਂ ਘਰੇਲੂ ਗੱਲਾਂ ਆਰੰਭ ਹੁੰਦੀਆਂ ਹਨ ਤਾਂ ਅਕਸਰ ਗੱਲਾਂ 'ਚੋਂ ਗੱਲਾਂ ਤੁਰਦੀਆਂ ਹਨ ਤਾਂ ਆਖੀਦਾ ਹੈ ਕਿ ਫਲਾਣੇ ਦਾ ਪੁੱਤਰ ਹੂ-ਬ-ਹੂ ਆਪਣੇ ਪਿਤਾ ਵਰਗਾ ਹੈ। ਗੱਲ-ਬਾਤ ਦਾ ਢੰਗ ਭੀ ਉਂਜ ਹੀ ਹੈ, ਤੁਰਨਾ ਫਿਰਨਾ, ਚਾਲ, ਢਾਲ, ਖਾਣਾ ਪੀਣਾ, ਤਹਿਜ਼ੀਬ ਤੇ ਸਿਆਣਪ ਅਤੇ ਸੁਭਾਅ ਭੀ ਬੜਾ ਠਹਿਰਿਆ, ਟਿਕਿਆ ਆਪਣੇ ਪਿਉ ਵਰਗਾ ਹੀ ਹੈ। ਮਤਲਬ ਕਿ ਜਦੋਂ ਪੁੱਤਰ ਦੇ ਗੁਣ ਪਿਉ ਨਾਲ ਮਿਲਦੇ-ਜੁਲਦੇ ਹੋਣ ਤਾਂ ਅਸੀਂ ਇਕੋ ਜਿਹੇ ਗੁਣਾਂ ਦੇ ਕਾਰਨ ਪਿਉ ਨਾਲ ਤੁਲਤਾ ਦਿੰਦੇ ਹਾਂ ਯਾਂ ਤਸ਼ਬੀਹ ਪੇਸ਼ ਕਰਦੇ ਹਾਂ। ਬਾ-ਈਨ ਇਸੇ ਤਰ੍ਹਾਂ ਹੀ ਜੋ ਗੁਣ ਪ੍ਰਭੂ ਤੇ ਪ੍ਰਭੂ ਦੇ ਤੱਤਾਂ ਵਿਚ ਹਨ, ਉਹੀ ਗੁਣ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਰਾਜਮਾਨ ਹਨ। ਇਸ ਕਰਕੇ ਇਹ ਹੱਕ ਬਣਦਾ ਹੈ ਕਿ ਪ੍ਰਭੂ ਪਿਤਾ ਦੀ ਹੀ ਤਸ਼ਬੀਹ ਦੇਣੀ ਸਿੱਖ ਧਰਮ ਨੂੰ ਬਣ ਆਈ ਹੈ। ਜੋ ਆਦੀ ਪਰਮਾਤਮਾ ਵਿਚ ਸਿਫ਼ਤਾਂ ਹਨ, ਉਹੀ ਬਾਣੀ ਵਿਚ ਅੰਕਿਤ ਹਨ। ਇਸ ਲਈ ਇਹ ਬਾਣੀ ਦਾ ਸੰਗ੍ਰਹਿ ਭੀ ਆਦਿ ਸੰਗ੍ਰਹਿ ਹੀ ਹੈ, ਜਿਸ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿਣਾ ਹੀ ਯੋਗਤਾ ਪੂਰਵਕ ਗੱਲ ਭਾਸਦੀ ਹੈ।

ਅੱਜ ਦੀ ਸਾਇੰਟਫਿਕ ਦੁਨੀਆ ਅੰਦਰ ਕਿਸੇ ਧਰਮ ਦੀ ਫ਼ਿਲਾਸਫ਼ੀ ਦੀ ਗਿਲਾਨੀ ਤੋਂ ਕਿਸੇ ਹੋਰ ਧਰਮ ਦੀ ਮਹੱਤਤਾ ਦਾ ਭਰੋਸਾ ਜਾਣਿਆ ਜਾ ਸਕਦਾ ਹੈ। ਜਿਵੇਂ ਰਾਤ ਦੇ ਅੰਧੇਰੇ ਦੇ ਦੋਸ਼ ਦੇ ਕਾਰਨ ਹੀ ਦਿਨ ਦੀ ਤਾਰੀਫ਼ ਦੇ ਸ਼ਬਦ ਛੁਪੇ ਪਏ ਹੁੰਦੇ ਹਨ, ਝੂਠ ਤੇ ਔਗੁਣਾਂ ਤੋਂ ਹੀ ਸਚਾਈ ਦੇ ਗੁਣਾਂ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਉਜਾੜ ਦੀ ਭਿਆਨਕਤਾ ਅੰਦਰ ਹੀ ਗੁਲਿਸਤਾਂ ਦਾ ਫਸਾਨਾ ਬਿਰਾਜਮਾਨ ਹੁੰਦਾ ਹੈ। ਕੋਝੀ ਸੂਰਤ ਹੀ ਸੁੰਦਰਤਾ ਦੀ ਪਾਰਖੂ ਹੋ ਸਕਦੀ ਹੈ। ਹਿਮਾਲਾ ਦੀ ਬੁਲੰਦੀ ਹੀ ਧਰਤੀ ਦੀ ਪਸਤੀਆਂ ਨੂੰ ਦਰਸਾ ਸਕਦੀ ਹੈ। ਕੀਮਤੀ ਹੀਰਾ ਹੀ ਸ਼ੀਸ਼ੇ ਦੇ ਕੋਝੇ-ਪਨ ਨੂੰ ਪ੍ਰਗਟ ਕਰਨ ਦੀ ਤਾਕਤ ਰੱਖਦਾ ਹੈ। ਇੰਜ ਹੀ ਧਰਮ ਫ਼ਲਸਫ਼ੇ ਦੀ ਬੰਦਿਸ਼ ਵਿਚ ਰਹਿਣ ਵਾਲੇ ਹੀ ਈਮਾਨ ਦੀ ਵਿਸ਼ਾਲਤਾ ਨੂੰ ਪ੍ਰੇਰ ਸਕਦੇ ਹਨ।

ਆਉ ਜ਼ਰਾ ਤੁਲਸੀ ਦਾਸ ਜੀ ਵੱਲ ਨਜ਼ਰ ਮਾਰੀਏ, ਆਪ ਉੱਚ ਕੋਟੀ ਦੇ ਕਵੀ, ਲਿਖਾਰੀ, ਫ਼ਿਲਾਸਫ਼ਰ ਤੇ ਰਮਾਇਣ ਦੇ ਉਕਿਰਤ ਸਨ, ਯਾਨਿ ਲਿਖਣ ਵਾਲੇ ਸਨ। ਰਮਾਇਣ ਵਿਚ ਵੀ ਸ੍ਰੀ ਰਾਮ ਚੰਦਰ ਜੀ ਦੀ ਸਿਫ਼ਤ ਕਰਨ ਵਿਚ ਪਰਮਾਤਮਾ ਨਾਲੋਂ ਕਿਤੇ ਉਚੇਰਾ ਦਰਜਾ ਦੇ ਪ੍ਰਭੂ ਜਾਣ ਕੇ ਸਨਮਾਨਿਆ ਹੈ ਅਤੇ ਆਪ ਜੀ ਨੇ ਇਕ ਕਾਵਿ-ਰਚਨਾ ਦੇ ਬੰਦ ਅੰਦਰ ਬੜਾ ਹੀ ਇਕ ਨਿਰਵੈਰ ਤੇ ਕਮਾਲ ਦਾ ਸ਼ਬਦ ਉਲੀਕਿਆ

ਹੈ। ਆਪ ਫ਼ੁਰਮਾਉਂਦੇ ਹਨ :

ਉਤਮ ਔਰ ਚੰਡਾਲ ਘਰਿ ਇਕ ਦੀਪਕ ਉਜਿਆਰ।
ਮਤੇ ਪਤੰਗ ਜਰਤ ਹੈ ਸਭੀ ਇਕ ਸਾਰ।

ਭਾਵ ਆਪ ਨੇ ਫ਼ੁਰਮਾਇਆ ਹੈ ਭਾਵੇਂ ਦੀਵਾ ਸ਼ਹਿਨਸ਼ਾਹ ਦੇ ਘਰ ਬਲਦਾ ਹੋਵੇ ਤਾਂ ਭਾਵੇਂ ਗ਼ਰੀਬ ਚੰਡਾਲ ਦੀ ਝੁੱਗੀ ਵਿਚ; ਪਰੰਤੂ, ਰੌਸ਼ਨੀ ਦੇ ਆਸ਼ਿਕ ਵਿਤਕਰਾ ਭੁੱਲ ਦੋਨੋਂ ਦੀਪਕਾਂ 'ਤੇ ਜਾ ਜਾਨ ਕੁਰਬਾਨ ਕਰ ਦਿੰਦੇ ਹਨ। ਕਹਿਣ ਦਾ ਮਕਸਦ ਇਹ ਸੀ ਕਿ ਰੂਹਾਨੀਅਤ ਦਾ ਗਿਆਨ ਤੇ ਰੌਸ਼ਨੀ ਚਾਹੇ ਚਮਾਰ ਦੀ ਆਤਮਾ ਜਾਂ ਧਨਵਾਨ ਦੇ ਵਿਦਿਅਕ ਭਰਪੂਰ ਰੂਹ ਵਿਚ ਹੋਵੇ, ਉਨ੍ਹਾਂ ਦੋਵਾਂ ਦਾ ਦਰਜਾ ਇਕੋ ਜਿਹਾ ਹੈ। ਇਕੋ ਜਿਹੇ ਸਨਮਾਨ ਦੇ ਹੱਕਦਾਰ ਹਨ, ਇਕੋ ਜਿਹੀ ਇੱਜ਼ਤ ਦੇਣੀ ਚਾਹੀਦੀ ਹੈ, ਇਕੋ ਜਿਹੀ ਭਾਵਨਾ ਨਾਲ ਸਤਿਕਾਰਨਾ ਚਾਹੀਦਾ ਹੈ।

ਇਕ ਵਾਰੀ ਦਾ ਜ਼ਿਕਰ ਹੈ ਕਿ ਤੁਲਸੀ ਜੀ ਆਪਣੇ ਘਰ ਤੋਂ ਕਸਾਰ ਦਾ ਪ੍ਰਸ਼ਾਦ ਬਣਾ ਪੱਲੇ ਬੰਨ੍ਹ ਕਾਸ਼ੀ ਪ੍ਰਭੂ ਦਰਸ਼ਨਾਂ ਲਈ ਗਏ ਅਤੇ ਇਕਾਦਸ਼ੀ ਦੇ ਇਸ਼ਨਾਨ ਦਾ ਫਲ ਵੀ ਚਿੱਤ ਵਿਚ ਸੀ। ਮੇਲੇ ਦੀ ਭੀੜ ਦੇ ਕਾਰਨ ਇਕ ਮੰਦਿਰ ਵਿਚ ਦਾਖ਼ਿਲ ਹੋ ਕੇ ਤੱਕਦੇ ਹਨ ਕਿ ਉਥੇ ਕ੍ਰਿਸ਼ਨ ਮਹਾਰਾਜ ਜੀ ਦੀ ਮੂਰਤੀ ਰੱਖੀ ਹੋਈ ਸੀ। ਵਾਪਿਸ ਪਰਤ ਦੂਸਰੇ ਤੀਸਰੇ ਤੇ ਚੌਥੇ ਮੰਦਿਰ ਵਿਚ ਦਾਖਿਲ ਹੋਣ 'ਤੇ ਕੀ ਤੱਕਦੇ ਹਨ ਕਿ ਹਰ ਜਗ੍ਹਾ ਕ੍ਰਿਸ਼ਨ ਭਗਵਾਨ ਦੀ ਹੀ ਮੂਰਤੀ ਸੀ। ਤੰਗ ਆ ਪੰਜਵੀਂ ਵਾਰੀ ਜਮਨਾ ਤੱਟ ਤੋਂ ਪਾਰ ਹੋ ਇਕ ਮੰਦਰ ਤੱਕਿਆ, ਉਥੇ ਪੁੱਜੇ ਤਾਂ ਮੰਦਰ ਅੰਦਰ ਧੂਫ ਜਲ ਰਹੇ ਸਨ, ਸੁਗੰਧੀਆਂ ਫੈਲੀਆਂ ਹੋਈਆਂ ਸੀ, ਖ਼ੂਬ ਪਾਣੀ ਨਾਲੋਂ ਸਾਫ਼ ਸੁਥਰਾ ਅਸਥਾਨ ਸੀ। ਗ਼ਰੀਬ ਪੁਜਾਰੀ ਦੀਆਂ ਅੱਖਾਂ ਯਾਤਰੂ ਵਲ ਲੱਗ ਪੱਥਰਾ ਗਈਆਂ ਸਨ, ਕਿਉਂ ਜੋ ਉਸ ਨੂੰ ਆਸ ਸੀ ਕਿ ਅੱਜ ਕੁਝ ਪੇਟ ਭਰ ਪ੍ਰਸ਼ਾਦ ਦੀ ਦੱਛਣਾ ਭਗਵਾਨ ਦੇ ਚਰਨਾਂ 'ਤੇ ਚੜ੍ਹੇਗੀ ਤੇ ਮੇਰੀ ਭੁੱਖ ਦੀ ਵੀ ਕਲਿਆਣ ਹੋ ਜਾਵੇਗੀ। ਜਦੋਂ ਤੁਲਸੀ ਦਾਸ ਜੀ ਮੰਦਰ ਦੇ ਅੰਦਰ ਪੁੱਜੇ ਤਾਂ ਉਥੇ ਵੀ ਸ੍ਰੀ ਮੁਰਲੀਧਰ ਜੀ ਦੀ ਮੂਰਤੀ ਤਕ ਪਰਤਣ ਲਗੇ ਤਾਂ ਲਿਲੜੀਆਂ ਪਾ ਸਿਸਕਦੇ ਹੋਏ ਲਾਲਚੀ ਪੁਜਾਰੀ ਨੇ ਕਿਹਾ "ਮਹਾਰਾਜ ਅਸਥਾਨ ਧੋ ਧਾ ਕੇ ਪਵਿੱਤਰ ਕੀਤਾ ਹੈ, ਧੂਫ਼ ਦੀ ਸੁਗੰਧੀ ਫੁੱਲਾਂ ਦੀ ਵਾਸ਼ਨਾ ਨਾਲ ਮਿਲ ਮਨ ਨੂੰ ਤ੍ਰਿਪਤ ਕਰਦੀ ਹੈ। ਆਉ, ਆਉ, ਪਧਾਰੋ ਅਤੇ ਇੱਛਾ ਪੂਰਵਕ ਪ੍ਰਸ਼ਾਦ ਸ਼ਾਮ ਘਣੱਈਆ ਜੀ ਦੇ ਚਰਨਾਂ 'ਤੇ ਰੱਖ ਨਮਸਕਾਰ ਕਰ, ਮਨੋ-ਕਾਮਨਾਵਾਂ ਪੂਰਨ ਕਰ ਰਹਿਮਤਾਂ ਨਾਲ ਝੋਲੀ ਭਰ ਲਉ।" ਪਰੰਤੂ, ਤੁਲਸੀ ਦਾਸ ਜੀ ਪੈਰ ਛੇਤੀ ਛੇਤੀ ਬਾਹਰ ਨੂੰ ਹੀ ਲੈ ਆ ਰਹੇ ਸਨ। ਬ-ਜ਼ਿੱਦ ਪੁਜਾਰੀ ਨੇ ਬਾਰ-ਬਾਰ ਭਗਤ ਦੇ ਮੁੜ ਜਾਣ ਦੇ ਕਾਰਨ ਦੀ ਪੁੱਛ-ਗਿੱਛ ਕੀਤੀ। ਤਾਂ ਤੁਲਸੀ ਦਾਸ ਜੀ ਨੇ ਦੋਹਿਰਾ ਪੜ੍ਹ ਸੁਣਾਇਆ। ਫ਼ੁਰਮਾਉਣ ਲੱਗੇ :

ਕੈਸੀ ਉੱਤਮ ਛਬਿ-ਬਣੀ, ਭਲੇ ਬਿਰਾਜੇ ਨਾਥ।
ਪਰ— ਤੁਲਸੀ ਮਸਤਕਿ ਤੌ ਨਿਵੈ ਜੋ ਧਨੁਸ਼ ਬਾਨ ਹੋਏ ਹਾਥ।

ਪਿਛੇ ਉੱਤਮ ਔਰ ਚੰਡਾਲ ਦੀ ਕਵਿਤਾ ਲਿਖ ਦੋਹਾਂ ਆਤਮਾ ਨੂੰ ਇਕ ਸਨਮਾਨ ਦੇ ਪਾਤਰ ਬਣਾਇਆ; ਪਰੰਤੂ, ਜਦੋਂ ਆਪਣੀ ਵਾਰੀ ਆਈ ਤਾਂ ਆਖਿਆ ਸੁ ਕਿ ਭਾਵੇਂ ਘਣਸ਼ਾਮ ਸੁੰਦਰ ਹਨ, ਅੱਛੀ ਚਮਕ ਦਮਕ ਵੀ ਹੈ, ਮਗਰ ਮੈਂ ਤਾਂ ਧਨੁਸ਼ ਬਾਨ ਹੱਥ ਫੜਨ ਵਾਲੇ ਰਾਮ ਦੇ ਚਰਨਾਂ ਵਿਚ ਹੀ ਕਸਾਰ ਰੱਖ ਡੰਡਉਤ ਕਰਾਂਗਾ। ਤੁਲਸੀ ਦਾਸ ਜੀ ਇਹ ਭੁੱਲ ਹੀ ਗਏ ਕਿ ਸ੍ਰੀ ਰਾਮ ਚੰਦਰ ਜੀ ਨਾਲੋਂ ਦੋ ਕਲਾਂ, ਦੋ ਗੁਣ, ਦੋ ਸਿਫ਼ਤਾਂ ਕ੍ਰਿਸ਼ਨ ਮਹਾਰਾਜ ਵਿਚ ਜ਼ਿਆਦਾ ਸਨ। ਸਾਡਾ ਕਹਿਣ ਤੋਂ ਭਾਵ ਇਹ ਹੈ ਕਿ ਗਿਆਨਵਾਨ ਮਨੁੱਖ ਦੀ ਇਹ ਦਿਸ਼ਾ ਸੀ ਉਸ ਸਮੇਂ ਤਾਂ ਅਨਪੜ੍ਹ ਗਿਆਨੀ ਦੇ ਭਰੋਸੇ ਦਾ ਅੰਦਾਜ਼ਾ ਪਾਠਕ-ਜਨ ਆਪ ਖ਼ੁਦ ਹੀ ਲਾ ਸਕਦੇ ਹਨ।

ਕਹਿਣ ਤੋਂ ਭਾਵ ਅਸੀਂ ਇਹ ਸਪਸ਼ਟ ਕਰਨਾ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਦੇ ਮਹਾਂ ਪੁਰਸ਼ ਬਹੁਤ ਸੰਸਾਰ 'ਤੇ ਹੋਏ ਹਨ, ਜੋ ਉਨ੍ਹਾਂ ਨੇ ਆਪਣੇ ਦਸਤੇ-ਮੁਬਾਰਿਕ ਨਾਲ ਲਿਖਿਆ ਹੈ, ਉਸ 'ਤੇ ਅਮਲ ਕਰਨਾ ਤੇ ਦਰਕਨਾਰ ਰਿਹਾ, ਆਪਣੇ ਲਿਖੇ ਨੂੰ ਆਪ ਹੀ ਕਟਾਕਸ਼ ਕਰਦੇ ਦਿਸ ਆਉਂਦੇ ਹਨ। ਇਸੇ ਮੁਕਾਬਲੇ 'ਤੇ ਜੇ ਗੁਰੂ ਸਾਹਿਬ ਜੀ ਨੇ ਕਿਸੇ ਵੀ ਆਦਰਸ਼ਕ ਗੱਲ ਨੂੰ ਲਿਖਿਆ ਹੈ, ਮਿਸਾਲ ਵਜੋਂ 'ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ' ਦੇ ਮਹਾਵਾਕ ਅਨੁਸਾਰ ਆਪ ਜੀ ਨੇ ਅਮਲ ਕਰ ਦਿਖਾਇਆ, ਤਾਕਿ ਆਉਣ ਵਾਲੀ ਜਨਤਾ ਜੁਗਾਂ ਜੁਗਾਂਤਰ ਤੁਲਸੀ ਦਾਸ ਜੀ ਦੇ ਮਨ ਵਾਂਗ ਗੁਰਬਾਣੀ ਵਿਚ ਕੋਝ ਨਾ ਤੱਕ ਸਕੇ। ਇਹ ਸੀ ਸ਼ੁਭ ਕਿਰਤ, ਜੋ ਕਿ ਆਦਿ ਪਦ ਲੈਣ ਵਿਚ ਕੰਮ ਕਰ ਰਹੀ ਸੀ।

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਬਾਣੀ ਦੀ ਵਿਲੱਖਣਤਾ ਅਤੇ ਵਿਗਿਆਨਕ ਫ਼ਿਲਾਸਫ਼ੀ

ਪ੍ਰਮਾਰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਬੰਧ ਵਿਚ ਜੋ ਭੀ ਸਿਧਾਂਤਕ ਤੌਰ 'ਤੇ ਅਸੀਂ ਪਾਠਕ ਸੱਜਣਾਂ ਵਾਸਤੇ ਲਿਖ ਆਏ ਹਾਂ, ਉਸ ਨੂੰ ਗਾਥਾ ਕਹਿ ਲਉ, ਮੁਖ ਬੰਧ ਜਾਣ ਲਉ, ਆਰੰਭਕ ਸ਼ਬਦ ਅਨੁਭਵ ਕਰ ਲਉ, ਤਮਹੀਦ ਮਹਿਸੂਸ ਕਰ ਲਉ, ਹਾਕਾਇਆਤ ਜਾਣ ਲਉ, ਵਚਨਾਰੰਭ ਅਨੁਭਵ ਕਰ ਲਉ, ਆਗ਼ਾਜ਼ ਯਾ ਭੂਮਿਕਾ ਮੰਨ ਲਉ ਯਾ ਫ਼ਿਲਾਸਫ਼ੀ ਦਾ ਕੇਂਦਰਤ ਮਾਨ ਆਖ ਲਉ, ਇਹ ਸਭ ਕੁਝ ਅਸੀਂ ਪਾਠਕ ਸੱਜਣਾਂ ਦੀ ਆਪਣੀ ਆਪਣੀ ਗਿਆਤ ਮੁਤਾਬਿਕ ਉਨ੍ਹਾਂ ਦੀ ਆਪਣੀ ਆਪਣੀ ਮਰਜ਼ੀ ਦੀ ਸੋਝ ਉੱਤੇ ਛੱਡਦੇ ਹਾਂ ਅਤੇ ਇਹ ਪਾਠਕ ਸੱਜਣਾਂ ਦੀ ਆਪਣੀ ਆਪਣੀ ਆਜ਼ਾਦ ਰਾਏ ਹੋਵੇਗੀ ਕਿ ਉਹ ਆਪਣੀ ਆਪਣੀ ਦਾਨਿਸ਼-ਮੰਦੀ ਦੇ ਮੁਤਾਬਿਕ ਜਿਵੇਂ ਭੀ ਵਿਚਾਰ ਨੂੰ ਪ੍ਰਵਾਨ ਕਰਨਾ ਚਾਹੁੰਦੇ ਹਨ; ਕਰਨ।

ਪ੍ਰਮਾਰਥ ਦੇ ਵਿਸ਼ੇ 'ਤੇ ਸੈਂਕੜੇ ਲਿਖਤਾਂ ਤੇ ਹਜ਼ਾਰਾਂ ਗ੍ਰੰਥ ਸੰਸਾਰ ਵਿਚ ਮੌਜੂਦ ਹਨ; ਪਰੰਤੂ ਹਰ ਲੇਖਣੀ ਅੰਦਰ ਆਗ਼ਾਜ਼ ਤੇ ਆਰੰਭਿਕ ਕਮਜ਼ੋਰੀ ਦਿਸ ਆਉਂਦੀ ਹੈ। ਮਹਾਂਵਾਕ ਅਨੁਸਾਰ:

"ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥ *(ਪੰਨਾ ੬੦੪)*

ਦੇ ਅਧੀਨ ਹੀ ਸੰਸਾਰ ਅੰਦਰ ਨਿਯਮ ਤੇ ਦਰਜੇ ਵਰਤੋਂ ਵਿਚ ਆ ਰਹੇ ਹਨ। ਕਿਉਂਕਿ ਬ੍ਰਹਿਮੰਡ ਦਾ ਪਸਰਿਆ ਹੋਇਆ ਪਸਾਰਾ ਮਹਾਂਕਾਲ ਦੇ ਹੱਥ ਵਿਚ ਹੈ, ਸੋ ਜਿੰਨੀ ਜਿੰਨੀ ਜਿਸ ਨੂੰ ਸ਼ੋਭਾ ਦਾ ਪਾਤਰ ਜਿੰਨਾ ਕੁ ਬਖ਼ਸ਼ਣਾ ਹੈ, ਇਹ ਸਭੋ ਕੁਝ ਕਾਦਰੇ-ਮੁਤਲਿਕ ਦੀ ਕੁਦਰਤੀ ਤਕਸੀਮ ਦਾ ਹੀ ਇਕ ਅਨੋਖਾ ਜਿਹਾ ਚਮਤਕਾਰ ਹੈ। ਇਸ ਲਈ ਫਲਾਣੇ ਧਰਮ ਦਾ ਅਵਤਾਰ ਚੰਗੇਰਾ ਤੇ ਫਲਾਣੇ ਇਸ਼ਟ ਦਾ ਪੈਗ਼ੰਬਰ ਕੋਝਾ ਹੈ, ਇਹ ਸਿੱਖ ਧਰਮ ਦੇ ਪਾਰਖੂਆਂ ਨੂੰ ਕਹਿਣਾ ਯੋਗ ਨਹੀਂ ਬਣ ਆਇਆ। ਉਪਰ ਲਿਖੇ ਮਹਾਂਵਾਕ ਅਨੁਸਾਰ ਕਿਉਂਕਿ ਇਹ ਕਹਿਣਾ ਅਮਕਾ ਛੋਟਾ ਹੈ ਤੇ ਫਲਾਣਾ ਇਸ ਕਰ ਕੇ ਮੰਦਾ ਹੈ, ਇੰਜ ਕਹਿਣ ਨਾਲ ਹੰਕਾਰ ਤੇ ਨਫ਼ਰਤ ਵਿਚ ਖਿਚਾਉ ਪੈਦਾ ਹੋ ਜਾਂਦਾ ਹੈ ਅਤੇ ਦੂਸਰੇ ਸ਼ਬਦਾਂ ਵਿਚ ਬਾਣੀ ਦੇ ਮਹਾਂਵਾਕ ਦਾ ਅਦਬ ਕੋਝਾ ਭਾਸਣ ਲੱਗ ਪਵੇਗਾ। ਮਗਰ ਜਿਵੇਂ ਜਿਵੇਂ ਸਾਡੇ ਸਾਹਮਣੇ ਸਮੁੰਦਰ ਦਾ ਖਿਲਾਉ ਬੇ-ਸ਼ੁਮਾਰ ਦਿਸ ਆਉਂਦਾ ਹੈ, ਇਸ ਦੇ ਪਾਣੀ ਦੀ ਅਥਾਹ ਗਤ ਹੈ, ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ, ਲਾ-ਮਹਿਦੂਦ ਹੈ, ਅਤੁਲ ਹੈ; ਪ੍ਰੰਤੂ, ਇਸਦੇ ਹਰ ਕਿਨਾਰੇ 'ਤੇ ਸੁੱਚੇ ਮੋਤੀ ਤੇ ਹੋਰ ਅਣਗਿਣਤ ਪਦਾਰਥ ਨਹੀਂ ਪਾਏ ਜਾਂਦੇ। ਇਸ ਦੀ ਵੰਡ ਵਿਚ ਭੀ ਪ੍ਰਭੂ ਦੀ ਆਪਣੀ ਰਜ਼ਾ ਦਾ ਰਾਜ਼ ਹੈ। ਇੰਜ ਹੀ ਗ੍ਰੰਥ ਤੇ ਭਾਵੇਂ ਸੰਸਾਰ ਵਿਚ ਬੇਅੰਤ ਹੋਣਗੇ, ਲਿਖਤਾਂ ਭੀ ਅਥਾਹ ਹੋਣਗੀਆਂ, ਮਗਰ ਜੋ ਵਿਲੱਖਣਤਾ ਤੇ ਫ਼ਿਲਾਸਫ਼ੀ ਦੇ ਸੁੱਚੇ ਤੇ ਸੱਚੇ ਨਿੱਗਰ ਮੋਤੀ ਵਿਚਾਰ ਦੇ ਇਸ ਦੀ ਪ੍ਰਮਾਰਥੀ ਆਨੰਦਮਈ ਬਾਣੀ ਦੀ ਹਿੱਕ ਵਿਚੋਂ ਪ੍ਰਾਪਤ ਹੋ ਸਕਦੇ ਹਨ, ਉਹ ਹੋਰ ਲੇਖਣੀਆਂ ਵਿਚ ਨਹੀਂ ਪਾਏ ਜਾਂਦੇ। ਕਿਉਂਕਿ ਹੋਰਨਾਂ ਲਿਖਤਾਂ ਅੰਦਰ ਕੁਦਰਤ ਮਾਂ ਦੀ ਕੁੱਖ ਵਿਚੋਂ ਰਾਗ ਐਸਾ ਅਨਮੁੱਲਾ ਪਦਾਰਥ ਉਨ੍ਹਾਂ ਨੂੰ ਹਾਸਿਲ ਨਹੀਂ ਹੋ ਸਕਿਆ। ਰਾਗ ਤੇ ਸੰਗੀਤ ਦਾ ਸੰਬੰਧ ਭੀ ਕਾਵਿ-ਰਚਨਾਵਾਂ ਨਾਲ ਇੰਜ ਕਰ ਕੇ ਹੈ ਜਿਵੇਂ ਸੋਨੇ 'ਤੇ ਸੁਹਾਗੇ ਨਾਲ ਜ਼ੇਵਰ ਨੂੰ ਮਾਣ ਪ੍ਰਾਪਤ ਹੁੰਦਾ ਹੈ। ਸੋਨਾ ਭਾਵੇਂ ਚੰਗੀ ਖਾਣ ਵਿਚੋਂ ਪੈਦਾ ਹੋਇਆ ਹੋਵੇ ਅਤੇ ਸ਼ੁੱਧ ਭੀ ਹੋਵੇ, ਉਪਰੰਤ ਕਿਸੇ ਚੰਗੇਰੇ ਕਾਰੀਗਰ ਦੇ ਹੱਥ ਚੜ੍ਹ ਜ਼ੇਵਰ ਭੀ ਅਤਿਅੰਤ ਸੁੰਦਰ ਘੜੇ ਗਏ ਹੋਣ, ਤਾਹਮ ਉਸ ਦੀ ਛਬਿ, ਚਮਕ, ਦਮਕ, ਚਿਲਕਣਾ ਪਨ, ਸੁਹਾਗੇ ਦੇ ਅਧੀਨ ਹੀ ਹੁੰਦਾ ਹੈ। ਇੰਜ ਹੀ ਕਾਵਿ-ਰਚਨਾ ਦੀ ਗੱਲ ਹੈ। ਰਚਨਾ ਭਾਵੇਂ ਸੁੰਦਰ ਹੋਵੇ, ਭਾਵਾਂ ਨਾਲ ਗੜੁੱਚ ਹੋਵੇ, ਗਿਆਨ ਨਾਲ ਗੁੰਦੀ ਹੋਈ ਹੋਵੇ, ਉਸ ਵਿਚ ਮਟਕ ਤੇ ਚਾਲ ਭੀ ਅਨੋਖੀ ਭਾਸਦੀ ਹੋਵੇ, ਫ਼ਲਸਫ਼ੇ ਦੇ ਫੁੱਲਾਂ ਦੀ ਫੁਲਵਾੜੀ ਦੀ ਸੁਗੰਧ ਭੀ ਮਨ-ਭਾਉਂਦੀ ਹੋਵੇ, ਸੱਚਾਈ ਤੇ ਹਕੀਕਤ ਨੂੰ ਟੁੰਬਣ ਲੱਗਿਆਂ ਇਨਸਾਫ਼ ਦੀ ਤੱਕੜੀ 'ਤੇ ਭੀ ਤੁਲ ਸਕਦੀ ਹੋਵੇ; ਪਰੰਤੂ ਉਹ ਸਰੂਰ, ਮਸਤੀ, ਵਜਦ, ਹੁਲਾਰਾ ਤੇ ਆਨੰਦ ਪ੍ਰਾਪਤ ਨਹੀਂ ਹੋ ਸਕਦਾ, ਜੋ ਸੰਗੀਤ ਦੀਆਂ ਅਣਥੱਕ ਤਰਬਾਂ 'ਤੇ ਚੜ੍ਹ ਮਨੁੱਖ ਸਮਾਜ ਨੂੰ ਹਾਸਿਲ ਹੁੰਦੀਆਂ ਦਿਸ ਆ ਰਹੀਆਂ ਹਨ। ਇਹ ਸੁਭਾਗ ਬਾਣੀ ਦੀ ਕਾਵਿ-ਰਚਨਾ ਨੂੰ ਪ੍ਰਾਪਤ ਹੋਇਆ ਹੈ। ਇਹ ਸਾਰਾ ਕੁਝ ਬਾਬੇ ਨਾਨਕ ਜੀ ਦੀ ਬਖ਼ਸ਼ੀ ਹੋਈ ਸੰਗੀਤ ਦੀ ਵਿਲੱਖਣਤਾ ਦਾ ਹੀ ਫਲ ਸਰੂਪ ਹੈ।

ਜਿਵੇਂ ਸਮੁੰਦਰ ਦੀ ਤਹਿ ਵਿਚ ਸੁੱਚੇ ਮੋਤੀ, ਹੀਰੇ, ਜਵਾਹਰਾਤ, ਪੁਖਰਾਜ, ਪੰਨੇ, ਲਾਲ, ਯਾਕੂਤ ਜਿਹੇ ਕੀਮਤੀ ਪਦਾਰਥ ਮੌਜੂਦ ਹੁੰਦੇ ਹਨ, ਇੰਜ ਹੀ ਪ੍ਰਮਾਰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦੇਹ ਵਿਚ ਹੀਡੋਨਿਸਟਿਕ ਸੀਕਰਟ ਹਨ, ਭੇਦ ਹਨ, ਇਲਾਹੀ ਰਾਜ਼ ਹਨ। ਅਸੀਂ ਇਤਫ਼ਾਕ ਰਾਏ ਤੇ ਭਰੋਸੇ ਦੀ ਜ਼ਬਾਨ ਨਾਲ ਕਹਿ ਸਕਦੇ ਹਾਂ ਕਿ ਇਸ ਦੀ ਅਲੌਕਿਕ ਤੇ ਮਧੁਰ ਬਾਣੀ ਵਿਚ ਇਸ ਦੀ ਆਪਣੀ ਸੁੰਦਰ ਲਿੱਪੀ ਹੈ, ਆਪਣੀ ਪੂਰਨ ਭਾਸ਼ਾ ਹੈ, ਆਪਣੇ ਸ਼ੁੱਧ ਲੱਛਣ ਹਨ, ਆਪਣੇ ਮਨੋਹਰ ਆਦਰਸ਼ ਹਨ, ਆਪਣੇ ਅਡੋਲ ਸਿਧਾਂਤ ਹਨ, ਆਪਣੀਆਂ ਨਿਰਪੱਖ ਮਾਨਤਾਵਾਂ ਹਨ, ਆਪਣੇ ਅਟੱਲ ਅਸੂਲ ਤੇ ਆਪਣੇ ਰਾਹ ਹਨ, ਆਪਣੇ ਸਦੀਵੀ ਸੁੱਖ ਮੌਜੂਦ ਹਨ, ਆਪਣੀ ਹਕੀਕਤ ਤੇ ਆਪਣੇ ਮਕਸਦ ਹਨ, ਆਪਣੇ ਅਨਹਦੀ ਰਹੱਸ ਹਨ, ਆਪਣੀ ਮਿੱਠ-ਬੋਲੜੀ ਦੀਆਂ ਤਾੜਨਾ ਤੇ ਆਪਣੇ ਨਿੱਘੇ ਪਿਆਰ ਹਨ, ਆਪਣੇ ਰਾਜ਼, ਆਪਣੀ ਮੁਕਤੀ ਹੈ, ਆਪਣੇ ਅਡੋਲ ਛੰਦ ਤੇ ਆਪਣੀ ਗੰਭੀਰ ਕਾਵਿ-ਰਚਨਾ ਹੈ, ਆਪਣੀ ਅਨੋਖੀ ਸ਼ੈਲੀ, ਆਪਣੀ ਮਟਕ ਤੇ ਆਪਣਾ ਵਿਆਕਾਰਣ ਹੈ, ਆਪਣੇ ਹੀ ਸੁਖੈਨ ਮਤ ਤੇ ਮਨਾਹੀਆਂ ਹਨ, ਆਪਣੀ ਅਦੁੱਤੀ ਵਿਆਖਿਆ ਤੇ ਆਪਣੇ ਹੀ ਅਲੰਕਾਰ ਹਨ, ਆਪਣੀ ਵਿਗਿਆਨਕ ਸਾਇੰਸ ਤੇ ਆਪਣੀ ਹੀ ਨਿੱਜ ਫ਼ਿਲਾਸਫ਼ੀ ਹੈ, ਆਪਣਾ ਹੀ ਪੂਰਨ ਸੁਭਾਅ ਤੇ ਆਪਣੀ ਹੀ ਸ਼ੀਲਤਾ ਹੈ, ਆਪਣੀ ਹੀ ਸਚਾਈ, ਸੁਚੱਜਤਾ ਤੇ ਆਪਣੀ ਹੀ ਸੁਤੰਤਰਤਾ ਤੇ ਪਵਿੱਤਰਤਾ ਹੈ, ਆਪਣੇ ਹੀ ਸੰਕਲਪ ਤੇ ਲਾਸਾਨੀ ਗੁਰਮਤ ਹੈ। ਆਪਣੇ ਹੀ ਸੋਹਲੇ ਤੇ ਆਪਣੀਆਂ ਹੀ ਟਕਸਾਲਾਂ ਹਨ, ਆਪਣੀ ਹੀ ਸੁਘੜਤਾ ਤੇ ਆਪਣਾ ਹੀ ਪ੍ਰਭਾਵ ਹੈ ਅਤੇ ਆਪਣਾ ਹੀ ਸ਼ਬਦ ਤੇ ਉਸ ਦਾ ਆਪਾ ਸੰਗੀਤ ਹੈ। ਇਹ ਹਨ ਚੰਦ ਕੁ ਇਸ਼ਾਰੇ ਪ੍ਰਮਾਰਥੀ ਬਾਣੀ ਦੀ ਵਿਸ਼ਾਲਤਾ ਦੇ। ਹੁਣ ਅਸੀਂ ਇਸ ਦੀ ਫ਼ਿਲਾਸਫ਼ੀ 'ਤੇ ਝਾਤ ਮਾਰਦੇ ਹਾਂ। ਕਿਉਂ ਜੋ ਉਪਰ ਲਿਖੇ ਇਸ ਦੇ ਗੁਣਾਂ ਦੀ ਪੋਟਲੀ ਸੀ, ਜੋ ਬਿਆਨੀ ਹੈ। ਇਸ ਦੇ

ਉਮਾਹ ਗੁਣ ਤੇ ਫ਼ਿਲਾਸਫ਼ੀ ਨੂੰ ਜਾਣਨ ਲਈ ਉਮਰਾਂ ਦੀ ਲੋੜ ਹੈ। ਤਾਹਮ ਅਸੀਂ ਪੁਰਸ਼ਾਰਥ ਦਾ ਦਾਮਨ ਸਤਿਕਾਰਣ ਵਿਚ ਪ੍ਰਭੂ ਦੀ ਮਿਹਰ ਦੀ ਮੰਗ ਕਰਦੇ ਹਾਂ।

ਪ੍ਰਮਾਰਥ ਗੁਰੂ ਗ੍ਰੰਥ ਸਾਹਿਬ ਲਿਖਣ ਸਮੇਂ ਸਿਰਫ਼ ਭਾਰਤ ਵਰਸ਼ ਜਾਂ ਚੀਨ ਅਤੇ ਬੁੱਧ ਜੀ ਮਹਾਰਾਜ ਦੀ ਦਾਰਸ਼ਨਿਕ ਫ਼ਿਲਾਸਫ਼ੀ ਦਾ ਇਸ ਵਿਚ ਖ਼ਿਆਲ ਨਹੀਂ ਰੱਖਿਆ, ਬਲਕਿ ਪੱਛਮੀ ਮੌਜੂਦਾ ਸਾਇੰਸ ਤੇ ਅਗਾਂਹ-ਵਧੂ ਅੜਚਨਾਂ ਤੇ ਪਾਚੀਦਗੀਆਂ ਦਾ ਵੀ ਇਸ ਵਿਚ ਖਲਾਸਾ ਅੰਕਿਤ ਕੀਤਾ ਗਿਆ ਹੈ, ਦਰਜ ਹੈ।

ਮਹੱਤਵਪੂਰਨ ਸ਼ਬਦ ਜੋ ਬਾਣੀ ਦੇ ਸਨਮਾਨ ਵਿਚ ਉਚਾਰੇ ਗਏ ਹਨ, ਉਸ ਵੱਲ ਧਿਆਨ ਦਿੰਦੇ ਹਾਂ। ਮਹਾਂਵਾਕ ਵਿਚ ਇੰਜ ਕਰਕੇ ਫ਼ੁਰਮਾਇਆ ਹੈ: "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰਬਾਣੀ ਕਹੈ ਸੇਵਕੁ ਜਨੁ ਮਾਨੇ ਪਰਤਖਿ ਗੁਰੂ ਨਿਸਤਾਰੇ॥" ਇਸ ਸ਼ਬਦ ਅੰਦਰ ਤਿੰਨ ਵਾਰੀ ਗੁਰੂ ਸ਼ਬਦ ਆਇਆ ਹੈ। ਅੰਮ੍ਰਿਤ 'ਤੇ ਪ੍ਰਤੱਖ ਇਨ੍ਹਾਂ ਦੋ ਸ਼ਬਦਾਂ ਵਿਚ ਇਕ ਆਲਮਗੀਰ ਕਮਾਲ ਦਾ ਰਾਜ਼ ਛੁਪਿਆ ਹੋਇਆ ਦਿਸ ਆਉਂਦਾ ਹੈ। ਆਉ ਜ਼ਰਾ ਇਨ੍ਹਾਂ ਸ਼ਬਦਾਂ ਦੇ ਭਾਵ ਅਰਥਾਂ ਵਲ ਨਜ਼ਰ ਮਾਰੀਏ। ਬਾਣੀ ਜਿੰਨੀ ਤੇ ਜਿਹੜੀ ਵੀ ਹੈ, ਇਹ ਗੁਰੂ ਹੈ। ਅਸੀਂ ਪਹਿਲੇ ਵੀ ਦੱਸ ਆਏ ਹਾਂ, 'ਗੁ' ਦੇ ਅਰਥ ਹਨ ਹਨੇਰਾ ਤੇ 'ਰੂ' ਦੇ ਮਾਹਣੇ ਹਨ ਚਾਨਣਾ, ਰੌਸ਼ਨੀ, ਗਿਆਨ ਕਿਸੇ ਵੀ ਜ਼ਬਾਨ ਨੂੰ ਤੁਸੀਂ ਗ੍ਰਹਿਣ ਕਰੋ ਤਾਂ ਸੁਤੇ ਸਿੱਧ ਹੀ ਅਵਿਦਿਅਕ ਤੇ ਅਨਪੜ੍ਹ ਨਾਲੋਂ ਗਿਆਨੀ ਵਿਚ ਜਾਨਣ ਦੀ ਸ਼ਕਤੀ ਜ਼ਬਾਨ ਨਾ ਜਾਣਨ ਵਾਲੇ ਨਾਲੋਂ ਅਵੱਸ਼ ਹੀ ਜ਼ਿਆਦਾ ਹੋਵੇਗੀ। ਇਸ ਮੰਤਵ ਨੂੰ ਮੁੱਖ ਰਖ ਕੇ ਮਹਾਰਾਜ ਨੇ ਫ਼ੁਰਮਾਇਆ ਕਿ ਪ੍ਰਮਾਰਥ ਦੀ ਜ਼ਬਾਨ ਯਾਨਿ ਬਾਣੀ ਨੂੰ ਜਾਣਨ ਨਾਲ ਅੰਧੇਰੇ ਮਨ ਅੰਦਰ ਰੌਸ਼ਨੀ ਪੈਦਾ ਹੋ ਜਾਂਦੀ ਹੈ। ਇਸ ਮਹਾਨ ਫ਼ਿਲਾਸਫ਼ੀ ਨੂੰ ਮੁੱਖ ਰੱਖਦੇ ਹੋਏ ਮਹਾਰਾਜ ਸਾਹਿਬਾਨ ਨੇ ਪਹਿਲੇ ਗੁਰੂ ਸ਼ਬਦ ਦਾ ਰਿਸ਼ਤਾ ਬਾਣੀ ਨਾਲ ਜੋੜ ਅਰਥ ਗੁਰੂ ਸ਼ਬਦ ਦੇ ਅੰਧੇਰੇ ਵਿਚ ਰੌਸ਼ਨੀ ਦੇ ਵਿਆਕਰਣ ਦੇ ਮੁਤਾਬਿਕ ਕਰ ਦਿੱਤੇ। ਦੂਸਰੇ ਪਦ ਅੰਦਰ ਗੁਰੂ ਹੈ ਬਾਣੀ ਯਾਨਿ ਰੌਸ਼ਨੀ ਦਾ ਗਿਆਨ ਹੋ ਗਿਆ ਤਾਂ ਬਾਣੀ ਦੀ ਸੁਰਤ, ਉਸ ਦੀ ਤਾਕਤ, ਉਸ ਦੀ ਭਾਵਨਾ, ਉਸ ਦੇ ਜਾਣਨ ਵਿਚ ਵਾਧਾ ਹੋਣਾ ਅਵੱਸ਼ ਹੀ ਸੀ। ਇਹ ਇਕ ਮੰਨਿਆ ਪ੍ਰਮੰਨਿਆ ਅਸੂਲ ਹੈ ਕਿ ਵਿਦਿਆ ਵਿਚ ਵਿਸ਼ਾਲਤਾ ਉਦੋਂ ਹੀ ਹੁੰਦੀ ਹੈ, ਜਦੋਂ ਅਸੂਲ ਨੂੰ ਅਪਣਾਇਆ ਜਾਵੇ। ਇਥੇ 'ਗੁਰੂ' ਸ਼ਬਦ ਦੇ ਅਰਥ ਬਾਣੀ ਸ਼ਬਦ ਤੋਂ ਪਿਛੇ ਆਉਣ ਨਾਲ ਅਸੂਲਾਂ ਦੇ ਬਣਾਉਣ ਵਾਲੇ ਵੱਲ ਇਸ਼ਾਰਾ ਹੁੰਦਾ ਹੈ ਯਾਨਿ ਰੌਸ਼ਨੀ ਨੂੰ ਪੈਦਾ ਕਰਨ ਵਾਲੇ ਨੂੰ ਉਸਤਾਦ ਜਾਂ ਗੁਰੂ ਆਖਦੇ ਹਨ। ਅਸੂਲਣ ਬਗ਼ੈਰ ਕਾਇਦੇ ਔਰ ਅਸੂਲਾਂ ਦੇ ਰੌਸ਼ਨੀ ਪੈਦਾ ਨਹੀਂ ਹੋ ਸਕਦੀ। ਸੋ ਬਾਣੀ ਗੁਰੂ ਹੈ ਅਤੇ ਸ਼ਬਦ ਦੇ ਰੂਪ ਨੇ ਹੀ ਗੁਰੂ ਨੂੰ ਬਣਾਇਆ। ਉਦਾਹਰਣ ਦੇ ਤੌਰ 'ਤੇ ਜਿਵੇਂ ਸਾਬਨ, ਤੇਲ ਤੇ ਕੁਝ ਹੋਰ ਚੀਜ਼ਾਂ ਦੇ ਮਿਲਾਪ ਨਾਲ ਬਣਦਾ ਹੈ; ਪਰੰਤੂ, ਮਿਲਾਪ ਦੇ ਬਾਅਦ ਵੀ ਉਹੀ ਤੇਲ ਜਿਹੜਾ ਸਾਬਣ ਵਿਚ ਰਾਜ਼ ਦੀ ਤਰ੍ਹਾਂ ਛੁਪਿਆ ਹੋਇਆ ਹੈ, ਤੇਲ ਦੇ ਧੱਬਿਆਂ ਨੂੰ ਧੋ ਉਜਲਾ ਕਰ ਦਿੰਦਾ ਹੈ। ਬਾ-ਈਨ ਇੰਜ ਹੀ ਬਾਣੀ ਗੁਰੂ ਤੇ ਗੁਰੂ ਬਾਣੀ ਦਾ ਸੰਬੰਧ ਹੀਰੇ ਵਿਚ ਵੱਸੀ ਹੋਈ ਕਿਰਨ ਦੀ ਤਰ੍ਹਾਂ ਹੈ। ਖਲਾਸੇ ਦੇ ਤੌਰ 'ਤੇ ਬਾਣੀ ਉਸਤਾਦ ਹੈ, ਗੁਰੂ ਹੈ ਤੇ ਗੁਰੂ ਰੌਸ਼ਨੀ ਹੈ ਤੇ ਰੌਸ਼ਨੀ ਵਿਚ ਗਿਆਨ ਦੀ ਪ੍ਰਾਪਤੀ ਹੈ ਤਾਂ ਪ੍ਰਾਪਤੀ ਕਰਾਉਣ ਵਾਲੀ ਰੌਸ਼ਨੀ ਹੀ ਗੁਰੂ ਬਣ ਜਾਂਦੀ ਹੈ। ਕਿੰਨਾ ਇਕ ਅਜੀਬ ਫ਼ਲਸਫ਼ਾ ਹੈ, ਜਿਹੜਾ ਮਹਾਰਾਜ ਨੇ ਤਿੰਨ ਵਾਰੀ ਗੁਰੂ ਸ਼ਬਦ ਲਿਖ ਕੇ ਬ੍ਰਹਿਮੰਡ ਦੀ ਫ਼ਿਲਾਸਫ਼ੀ ਨੂੰ ਸੰਸਾਰ ਸਾਹਮਣੇ ਰੱਖਿਆ।

ਹੁਣ ਹੁਕਮ ਹੈ, ਜੋ ਬਾਣੀ ਕਹੇ, ਗਿਆਨ ਦੇਵੇ, ਉਸ ਨੂੰ ਕਿਵੇਂ ਜਾਣਿਆ ਜਾਵੇ। ਤੱਕੋ ਨਾ! ਕਮਰੇ ਵਿਚ ਕਿਤੇ ਮਜੀਰਾ ਸਾਜ਼ ਪਿਆ ਹੋਇਆ ਹੋਵੇ, ਕਿਸੇ ਕੋਨੇ 'ਤੇ ਰਬਾਬ ਹੋਵੇ, ਕਿਸੇ ਥਾਂ 'ਤੇ ਸਿਤਾਰ ਤੇ ਤਬਲਾ ਰੱਖਿਆ ਹੋਇਆ ਹੈ, ਕਮਰੇ ਦੀ ਕਿਸੇ ਹੋਰ ਤਰਫ਼ ਵਿਚ ਹਾਰਮੋਨੀਅਮ, ਮਿਰਦੰਗ, ਦਿਰੜ, ਰਬਾਬ, ਤਾਊਸ ਮੌਜੂਦ ਹੋਵੇ, ਵਿਚਕਾਰ ਕਮਰੇ ਅੰਦਰ ਸੁੰਦਰ ਗਲਾਸ ਤੇ ਪਕਵਾਨ ਹਾਜ਼ਰ ਹੋਣ, ਦੇਵਨੇਤ ਨਾਲ ਜੇ ਤੁਸੀਂ ਅੰਧੇਰੇ ਵਿਚ ਉਸ ਕਮਰੇ ਅੰਦਰ ਦਾਖ਼ਿਲ ਹੋਵੋ ਤਾਂ ਅਚਾਨਕ ਹੀ ਆਪ ਸਿਤਾਰ ਨੂੰ ਤੋੜ ਠੇਡਾ ਖਾ ਰਬਾਬ ਨੂੰ ਭੰਨ ਮਾਰੋਗੇ। ਪਏ ਗਲਾਸ ਫੁੱਟ ਕੇ ਆਪ ਜੀ ਦੇ ਸਰੀਰ ਨੂੰ ਖੇਦ ਪਹੁੰਚਾਣਗੇ। ਤਾਊਸ ਦੀਆਂ ਤਾਰਾਂ ਤੇ ਮਿਜ਼ਰਾਬ ਭੱਜ ਜਾਣਗੀਆਂ। ਇਹ ਸਾਰੇ ਦਾ ਸਾਰਾ ਕੁਝ ਕਿਉਂ ਹੋਇਆ ਤਾਂ ਅਸੀਂ ਕਹਾਂਗੇ ਕਿ ਇਹ ਸਭ ਅੰਧੇਰੇ ਦੇ ਦੋਸ਼ ਨੇ ਕਰਾਇਆ ਹੈ। ਇਨ੍ਹਾਂ ਸਾਰੀਆਂ ਤਕਲੀਫ਼ਾਂ ਪਾਸੋਂ ਅਸੀਂ ਆਪ ਵੀ ਬਚ ਸਕਦੇ ਸਾਂ ਅਤੇ ਸਾਰੀਆਂ ਚੀਜ਼ਾਂ ਵੀ ਮਹਿਫ਼ੂਜ਼ ਕਰ ਸਕਦੇ ਸਾਂ। ਜੇ ਇਕ ਰੌਸ਼ਨੀ ਸਾਡੇ ਪਾਸ ਹੁੰਦੀ ਤਾਂ। ਪਰੰਤੂ, ਹੋਇਆ ਕੀ ਕਿ ਅਣਹੋਣੇ ਨੁਕਸਾਨ ਨੂੰ ਬਰਦਾਸ਼ਤ ਕਰਨਾ ਪਿਆ। ਪਰ ਜਦੋਂ ਅਸੀਂ ਇਸ ਤੁੱਕ ਵਲ ਧਿਆਨ ਲਿਜਾਂਦੇ ਹਾਂ ਤਾਂ ਸਾਨੂੰ ਜਾਗਰਿਤ ਦਾ ਅਹਿਸਾਸ ਮਿਲਦਾ ਹੈ। ਉਹ ਕਿਹੜਾ ਅਹਿਸਾਸ ਹੈ, ਫ਼ੁਰਮਾਨ ਹੈ ਕਿ "ਵਿਚਿ ਬਾਣੀ ਅੰਮ੍ਰਿਤੁ ਸਾਰੇ।" ਉਹ ਅੰਮ੍ਰਿਤ ਕੀ ਸੀ, ਸਾਰੀਆਂ ਚੀਜ਼ਾਂ ਦਾ ਗਿਆਨ ਆਪਣੇ ਆਪ ਨੂੰ ਜ਼ਖ਼ਮੀ ਹੋਣ ਤੋਂ ਬਚਾਉਣਾ ਤੇ ਹਰ ਸ਼ੈਅ ਅਤੇ ਚੀਜ਼ ਦੀ ਸਹੀ ਸਲਾਮਤੀ ਨੂੰ ਬਰਕਰਾਰ ਰੱਖਣਾ, ਇਹ ਸੀ ਅਮੁੱਲ ਫਲ, ਜੋ ਰੌਸ਼ਨੀ ਯਾਨਿ ਗਿਆਨ ਨੇ ਬਖ਼ਸ਼ਿਆ। ਸੋ ਮੁਕਦੀ ਗੱਲ ਸਾਰੇ ਬ੍ਰਹਿਮੰਡ ਅੰਦਰ ਜੋ ਵੀ ਪ੍ਰਭੂ ਨੇ ਰਚਿਆ ਹੈ, ਉਸ ਦੀ ਸੂਝ ਉਦੋਂ ਹੀ ਆਉਂਦੀ ਹੈ, ਜਦੋਂ ਤੁਸੀਂ ਅਮੁੱਕ ਸ਼ਕਤੀਆਂ ਦੇ ਮਾਲਿਕ ਪਾਸੋਂ ਰਹਿਮ ਦੀ ਰੌਸ਼ਨੀ ਮੰਗਦੇ ਹੋ। ਉਹ ਰੌਸ਼ਨੀ ਉਦੋਂ ਪ੍ਰਾਪਤ ਹੁੰਦੀ ਹੈ, ਜਦੋਂ ਤੁਸੀਂ ਉਸ ਦੀ ਵਿਸ਼ਾਲਤਾ ਵਿਚ, ਉਸ ਦੇ ਦਰਿਆਏ ਰਹਿਮਤ ਅੰਦਰ ਟੁੱਬੀ ਲਾਉਂਦੇ ਹੋ। ਉਹ ਟੁੱਬੀ ਗੁਰਬਾਣੀ ਦੇ ਹੁਕਮ ਹਨ, ਸ਼ਬਦਾਂ ਦੇ ਅਤੁੱਟ ਅਸਲ ਹਨ। ਉਹ ਗੁਰੂ ਤੋਂ ਪ੍ਰਾਪਤ ਹੁੰਦੇ ਹਨ। ਜਿਸ ਗੁਰੂ ਦੇ ਅਰਥ ਹਨ, ਅਸੂਲ, ਪ੍ਰਿੰਸੀਪਲ। ਜੋ ਉੱਤਮ ਤੇ ਸਰਬ-ਉੱਤਮ ਮੰਨੇ ਗਏ ਹਨ। ਉਹ ਕਿਥੋਂ ਮਿਲਦੇ ਹਨ, ਬਾਣੀ ਦੇ ਗਿਆਨ ਤੋਂ, ਉਸ ਦੇ ਜਾਨਣ ਤੋਂ, ਉਸ ਦੀ ਸੂਝ ਤੋਂ, ਉਸ ਦੇ ਸਮਝਣ ਤੋਂ। ਜਦੋਂ ਅਸੀਂ ਮੰਨ ਲੈਂਦੇ ਹਾਂ, ਪ੍ਰਭੂ ਸਾਹਮਣੇ ਆ ਦਰਸ਼ਨ ਦਿੰਦੇ ਹਨ ਤੇ ਪ੍ਰਤੱਖ ਗੁਰੂ ਦਾ ਨਿਸਤਾਰਾ ਜਲਵਾ ਫ਼ਰੋਜ਼ ਹੁੰਦਾ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਪ੍ਰਤੱਖ ਦਰਸ਼ਨ ਕਿਵੇਂ ਹੋ ਸਕਦੇ ਹਨ? ਜਵਾਬ ਬੜਾ ਸਾਧਾਰਣ ਹੈ। ਜਿਵੇਂ ਇਕ ਰੌਸ਼ਨੀ ਹੋਣ ਦੇ ਕਾਰਨ ਰਬਾਬ, ਸਿਤਾਰ, ਤਾਊਸ, ਮਿਰਦੰਗ, ਢੋਲਕੀ, ਤਬਲੇ ਪਕਵਾਨ ਪ੍ਰਤੱਖ ਦਿਖਾਈ ਦੇਣ ਲੱਗ ਪਏ ਸਨ, ਇੰਜ ਹੀ ਗਿਆਨ ਰੂਪੀ ਲੋਅ ਦੇ ਨਾਲ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਸਭ ਦਿਖਾਈ ਦੇਣ ਲੱਗ ਪੈਂਦੇ ਹਨ ਤਾਂ ਫਿਰ ਇਸ ਸੰਸਾਰ ਵਿਚ ਹਰ ਸ਼ੈਅ ਦੀ ਕਦਰੋ-ਕੀਮਤ ਮਨੁੱਖ ਪਾ ਸਕਦਾ ਹੈ। ਜਿਵੇਂ ਕਿ ਉਜਾਲਾ ਹੋਣ ਦੇ ਕਾਰਨ ਕਮਰੇ ਦੀ ਹਰ ਚੀਜ਼ ਦੀ ਸਵੈ-ਮਾਨਤਾ ਕੀਤੀ ਗਈ। ਇੰਜ ਹੀ ਬ੍ਰਹਿਮੰਡ ਨੂੰ ਸਿਮਰਨ ਵਾਸਤੇ ਵੀ 'ਬਾਣੀ ਗੁਰੂ ਗੁਰੂ ਹੈ ਬਾਣੀ' ਦਾ ਦਾਮਨ ਸਾਨੂੰ ਪਕੜਨਾ ਚਾਹੀਦਾ ਹੈ।

ਇਕ ਹੋਰ ਸ਼ਬਦ ਦੀ ਪਾਠਕ ਸੱਜਣਾਂ ਲਈ ਗਿਆਤ ਪੇਸ਼ ਕਰਦੇ ਹਾਂ। ਫ਼ੁਰਮਾਨ ਹੈ ਕਿ 'ਚਾਤ੍ਰਿਕ ਸ਼ਬਦ ਸੁਣ ਅੱਖੀਆ ਉਘਰਿ ਗਈ,

ਭਈ ਜਲੁ ਮੀਨ ਗਤਿ ਬਿਰਹਾ ਜਗਾਇ ਹੈ।' ਚਾਤ੍ਰਿਕ ਪਪੀਹੇ ਨੂੰ ਭੀ ਆਖਦੇ ਹਨ ਤੇ ਕਿਤੇ ਕਿਤੇ ਬਾਣੀ ਅੰਦਰ ਇਸ ਛੋਟੇ ਜਿਹੇ ਜਾਨਵਰ ਨੂੰ ਬੰਬੀਹਾ ਭੀ ਆਖਿਆ ਗਿਆ ਹੈ। ਜੇ ਅਸੀਂ ਉਪਰ ਲਿਖੇ ਚਾਤ੍ਰਿਕ ਸ਼ਬਦ ਨੂੰ ਪਪੀਹਾ ਲੈ ਲਈਏ, ਤਾਂ ਭਾਵ ਹਨ, ਪਪੀਹੇ ਦੀ ਰੱਟ ਨੇ ਰੱਬ ਦੇ ਤਰਸ ਨੂੰ ਜਗਾ ਦਿੱਤਾ ਅਤੇ ਉਸ ਦੀ ਪਿਆਸ ਤ੍ਰਿਪਤੀ ਲਈ ਮੇਘੇ ਨੂੰ ਫ਼ੁਰਮਾਨ ਕਰ ਬਾਰਿਸ਼ ਰਾਹੀਂ ਉਸ ਨੰਨ੍ਹੀ ਮੁੰਨੀ ਆਤਮਾ ਦੀ ਪਿਆਸ ਬੁਝਾਈ। ਲੇਕਿਨ ਇਸ ਦੇ ਭਾਵ ਇੰਜ ਭੀ ਲਏ ਜਾ ਸਕਦੇ ਹਨ ਕਿ ਚਾਤ੍ਰਿਕ ਸ਼ਬਦ ਸੁਣ ਯਾਨਿ ਗਿਆਨ ਭਰਪੂਰ ਬਾਣੀ ਸੁਣ ਮੇਰੀਆਂ ਅੱਖੀਆਂ ਵਿਚ ਪਹਿਚਾਨਣ ਦੀ ਸ਼ਕਤੀ ਆ ਗਈ। ਜਿਸ ਸ਼ਕਤੀ ਦੇ ਸਵਾਦ ਨਾਲੋਂ ਮੈਂ ਜੁਦਾ ਹੋਣਾ ਨਹੀਂ ਸੀ ਚਾਹੁੰਦਾ; ਪਰੰਤੂ, ਮਨ ਦੀਆਂ ਢਹਿੰਦੀਆਂ ਕਲਾ ਨੇ ਪ੍ਰਭੂ ਦੇ ਚਰਨਾਂ ਤੋਂ ਵੱਖ ਹੋਣ ਦਾ ਉਪਰਾਲਾ ਕੀਤਾ ਤਾਂ ਮੇਰੇ ਦਿਲ ਦੀ ਤੜਪਣ ਇੰਜ ਹੋ ਗਈ, ਜਿਵੇਂ ਮਛਲੀ ਨੂੰ ਉਸ ਦੇ ਇਸ਼ਟ (ਪਾਣੀ)ਤੋਂ ਵੱਖ ਕਰ ਦਿੱਤਾ ਜਾਂਦਾ ਹੈ। ਇਹ ਹਨ ਬਾਣੀ ਵਿਚ ਵਿਗਿਆਨਕ, ਦਾਰਸ਼ਨਿਕ ਤੇ ਫਿਲੌਸਫੀਕਲ ਘੁੰਢੀਆਂ, ਜਿਨ੍ਹਾਂ ਨੂੰ ਸੁਖੈਨ ਦਰਸਾਉਣ ਲਈ ਸਿਧਾਂਤਕ ਟੀਕੇ ਦੀ ਜ਼ਰੂਰਤ ਅਨੁਭਵ ਕਰਦੇ ਹਾਂ ਅਤੇ ਪ੍ਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਅੱਠ ਭਾਗਾਂ ਵਿਚ ਲਿਖਿਆ ਜਾ ਰਿਹਾ ਹੈ, ਜਿਸ ਦੇ ਸੰਬੰਧ ਵਿਚ ਇਹ ਸਾਰੀ ਦੀ ਸਾਰੀ ਲਿਖਤ ਪਾਠਕਾਂ ਦੇ ਹਸਤਕਮਲਾਂ ਤੱਕ ਪਹੁੰਚਾਣ ਲਈ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ; ਮਹਾਰਾਜ ਦੀਆਂ ਬਖ਼ਸ਼ਿਸ਼ ਕੀਤੀਆਂ ਹੋਈਆਂ ਵਿਚਾਰਾਂ ਨੂੰ ਇਕੱਠਾ ਕਰ ਲਿਖਤ ਰੂਪ ਦੇਣ ਵਿਚ ਰੁਝੇ ਹੋਏ ਹਨ।

# ਹੁਣ ਅਸੀਂ ਆਪ ਜੀ ਨੂੰ ਇਸ ਪੁਰਸ਼ਾਰਥ ਤੇ ਉੱਦਮ ਅਤੇ ਇਸ ਵਿਸ਼ੇ ਦੀ ਵਾਕਫ਼ੀਅਤ ਪੇਸ਼ ਕਰਦੇ ਹਾਂ

ਅੱਠ ਕੁ ਸਾਲ ਦੀ ਗੱਲ ਹੈ ਕਿ ਗਿਆਨੀ ਮਨੀ ਸਿੰਘ ਜੀ ਦੀ ਭੇਟ ਲੰਡਨ ਅੰਦਰ ੧੯੭੨ ਦੇ ਆਰੰਭ ਵਿਚ ਹੋਈ ਜਦ ਕਿ ਆਪ ਕੈਨੇਡਾ ਦੀ ੧੩ ਸਾਲ ਦੀ ਯਾਤਰਾ ਦੇ ਬਾਦ "ਗੁਰਬਾਣੀ ਪ੍ਰਬੋਧ ਸਾਗਰ" ਨਾਮ ਦੀ ਪੁਸਤਕ ਦੇ ਸਿਲਸਿਲੇ ਵਿਚ ਪੰਜਾਬ ਆ ਰਹੇ ਸਨ। ਆਪ ਜੀ ਦਾ ਸੀਲ ਸੁਭਾਅ, ਸਹਿਨ ਸ਼ਕਤੀ ਤੇ ਗੁਰਬਾਣੀ ਦੀ ਨਿੱਘੀ ਵਿਦਵਤਾ ਦੇ ਨਾਲ ਨਾਲ ਕੀਰਤਨ ਦੀ ਵਿਯੋਗਮਈ ਧੁਨਾਂ ਦੀ ਨਿਖਰਵੀਂ ਵਿਸ਼ਾਲਤਾ ਨੂੰ ਤੱਕ ਦਸਮੇਸ਼ ਦਰਬਾਰ, ਈਸਟਹੈਮ, ਲੰਡਨ ਵਿਚ ਆਪ ਜੀ ਨੂੰ ਗੁਰੂ ਘਰ ਦੀ ਵਜ਼ੀਰੀ ਦੀ ਸੇਵਾ ਸੰਭਾਲ ਦਿੱਤੀ। ਆਪ ਲਗ-ਭਗ ਇਸ ਅਸਥਾਨ 'ਤੇ ਦੋ ਕੁ ਸਾਲ ਸੇਵਾ ਕਰਦੇ ਰਹੇ ਅਤੇ ਇਸ ਸਮੇਂ ਦੇ ਦੌਰਾਨ ਵਿਚ ਆਪ ਜੀ ਨੇ ਮਾਂ ਬੋਲੀ ਪੰਜਾਬੀ ਵਿਚ ਇਕ "ਅਨਮੋਲ ਬੋਲ" ਨਾਮ ਦੀ ਪੁਸਤਕ ਲੰਡਨ ਵਿਚ ਛਪਵਾਈ। ਇਹ ਪਹਿਲੀ ਪੁਸਤਕ ਪੰਜਾਬੀ ਯਾਨਿ ਗੁਰਮੁਖੀ ਜ਼ਬਾਨ ਵਿਚ ਸੀ, ਜੋ ਕਿ ਇੰਗਲੈਂਡ ਦੀ ਧਰਤੀ 'ਤੇ ਛਪੀ, ਜਿਸ ਦਾ ਸਿੱਖ ਸ਼੍ਰੇਣੀਆਂ ਨੂੰ ਬੜਾ ਫ਼ਖ਼ਰ ਹਾਸਿਲ ਹੈ। ਇਸ ਪੁਸਤਕ ਵਿਚ ਲਗਭਗ ਪੰਜ ਸੌ ਇਕ ਚੰਗੇ ਆਖਾਣ, ਕਹਾਵਤਾਂ, ਮਿਸਾਲਾਂ, ਇਡੀਅਮਜ਼ ਤੇ ਤੱਤ ਹਨ। ਇਹ ਪੁਸਤਕ ਹੱਥੋਂ ਹੱਥੀਂ ਹਫ਼ਤਿਆਂ ਵਿਚ ਹੀ ਖ਼ਤਮ ਹੋ ਗਈ। ਇਸ ਸਮੇਂ ਅੰਦਰ ਆਪ ਜੀ "ਗੁਰਬਾਣੀ ਪ੍ਰਬੋਧ ਸਾਗਰ" ਦੀ ਲੇਖਣੀ ਨੂੰ ਸ਼ੁੱਧ ਕਰ ਰਹੇ ਸਨ ਅਤੇ ਅਜਿਹੀਆਂ ਸੁਘੜ ਯੁਗਤੀਆਂ ਦੀ ਤਲਾਸ਼ ਵਿਚ ਸਨ ਕਿ ਸਿੱਖ ਸਮਾਜ ਦੇ ਮਨਾਂ ਨੂੰ ਇਹ ਲਿਖਤ ਪ੍ਰੇਰਨਾ ਤੇ ਸੁਧਾਰ ਕਰਨ ਵਿਚ ਇਕ ਚੰਗੇਰਾ ਕੰਮ ਕਰੇ। ਇਸ ਕਾਰਜ ਲਈ ਆਪ ਜੀ ਨੇ ਰਾਤ ਦਿਨ ਇਕ ਕਰ ਦਿੱਤਾ। "ਜਹਾਂ ਦਾਣੇ ਤਹਾਂ ਖਾਣਾ" ਦੇ ਹੁਕਮ ਮੁਤਾਬਿਕ ਆਪ ਪੰਜਾਬ ਚਲੇ ਆਏ ਤੇ ਆਪ ਜੀ ਦੀ ਅਨਹੋਣੀ ਵਿਦਵਤਾ ਦੇ ਕਾਰਨ ਆਪ ਜੀ ਨੂੰ ਸ੍ਰੀ ਹਰਿਮੰਦਰ (ਦਰਬਾਰ ਸਾਹਿਬ) ਦੇ ਗ੍ਰੰਥੀ ਨਿਯੁਕਤ ਕਰ ਲਿਆ ਗਿਆ ਅਤੇ ਆਪ ਜੀ ਦੀ ਸ਼ਖ਼ਸੀਅਤ ਨੂੰ ਸਿੰਘ ਸਾਹਿਬ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ। ਸਿੱਖ ਧਰਮ ਅਤੇ ਸਮਾਜ ਅੰਦਰ ਪ੍ਰਚਲਿਤ ਖ਼ਿਤਾਬ ਭਾਈ ਸਾਹਿਬ, ਸਰਦਾਰ ਸਾਹਿਬ ਤੇ ਗਿਆਨੀ ਸਾਹਿਬ ਮੰਨੇ ਗਏ ਹਨ। ਪਰੰਤੂ, ਸਿੰਘ ਸਾਹਿਬ ਦੀ ਪਦਵੀ ਸਾਰੇ ਖ਼ਿਤਾਬਾਂ ਨਾਲੋਂ ਉੱਤਮ ਗਿਣੀ ਗਈ ਹੈ। ਇਸ ਪਦਵੀਂ 'ਤੇ ਬਿਰਾਜਨ ਵਾਲੀਆਂ ਹਸਤੀਆਂ ਸਿੱਖ ਸਮਾਜ ਅੰਦਰ ਰੂਹਾਨੀਅਤ, ਵਿਦਾਨੀਅਤ, ਗੁਰਮਤ ਤੇ ਗੁਰਬਾਣੀ ਦੇ ਸਿਧਾਂਤਾਂ ਦੇ ਸਰਮੁਖ ਅਤੇ ਅਥਾਰਟੀ ਮੰਨੇ ਜਾਂਦੇ ਹਨ। ਆਪ ਇਸ ਪਦਵੀ ਦੇ ਯੋਗ ਸਨ, ਇਸ ਯੋਗਤਾ ਦਾ ਕਾਰਨ ਆਪ ਜੀ ਦੇ ਗਿਆਨ ਭੰਡਾਰ ਨੂੰ ਹੀ ਮੰਨਿਆ ਜਾਂਦਾ ਹੈ।

ਇਸ ਦੌਰਾਨ ਵਿਚ ਆਪ ਜੀ ਨੇ "ਗੁਰਬਾਣੀ ਪ੍ਰਬੋਧ ਸਾਗਰ" ਪੁਸਤਕ ਨੂੰ ਸਿੱਖ ਸਮਾਜ ਅੰਦਰ ਪੁਚਾਇਆ ਤਾਂ ਆਪ ਜੀ ਨੂੰ ਉੱਘੇ ਗਿਆਨ ਮਈ ਲਿਖਾਰੀਆਂ, ਕਥਾਕਾਰਾਂ, ਪ੍ਰਚਾਰਕਾਂ, ਪ੍ਰੋਫ਼ੈਸਰਾਂ ਤੇ ਉੱਚੀ ਕੋਟੀ ਦੇ ਵਿਦਵਾਨਾਂ ਪਾਸੋਂ ਸ਼ਲਾਘਾ ਪੱਤਰ ਸੈਂਕੜੇ ਦੀ ਤਾਦਾਦ ਵਿਚ ਪੁੱਜੇ ਤੇ ਇਸ ਹੌਸਲਾ ਅਫ਼ਜ਼ਾਈ ਦੇ ਕਾਰਨ ਦੂਸਰੀ ਐਡੀਸ਼ਨ ਸ਼ੀਘਰ ਹੀ ਛਪ ਕੇ ਭੀ ਖ਼ਤਮ ਹੋ ਗਈ। ਇਹ ਪੁਸਤਕ ਯੂਨੀਵਰਸਿਟੀਆਂ ਤੇ ਕਾਲਜਾਂ ਦੀਆਂ ਕਮੇਟੀਆਂ ਨੇ ਦਿਲ ਖੋਲ੍ਹ ਕੇ ਅਣਗਿਣਤ ਕਾਪੀਆਂ ਮੰਗਵਾ, ਵਿਦਿਆਰਥੀਆਂ ਨੂੰ ਪੜ੍ਹਾ ਉਨ੍ਹਾਂ ਦੇ ਗਿਆਨ ਵਿਚ ਇਕ ਅਮੋਲਕ ਸੂਝ ਵਿਚ ਵਾਧਾ ਕੀਤਾ। ਆਪ ਜੀ ਦੀ ਲਿਖਣ ਸ਼ਕਤੀ ਤੇ ਬੈਠਕੀ ਦ੍ਰਿੜ੍ਹਤਾ ਦਾ ਜ਼ਿਕਰ ਕਰਦੇ ਹਾਂ ਕਿ ਆਪ ਕਈ ਵਾਰੀ ਤੇ ਬਹੁਤ ਵਾਰੀ ਗਿਆਰਾਂ-ਗਿਆਰਾਂ ਘੰਟੇ ਲਗਾਤਾਰ ਲਿਖਣ ਵਿਚ ਰੁੱਝੇ ਰਹਿੰਦੇ ਹਨ। ੧੯੭੩ ਤੋਂ ਲੈ ਕੇ ਅੱਜ ਤਕ ਯਾਨਿ ੧੯੮੦ ਤਕ ਗੁਰਮਤ ਸਿਧਾਂਤਾਂ 'ਤੇ ਕਰੀਬਨ ੧੪ ਪੁਸਤਕਾਂ ਲਿਖੀਆਂ ਹਨ, ਜੋ ਕੈਨੇਡਾ, ਇੰਗਲੈਂਡ, ਮਲੇਸ਼ੀਆ, ਸਿੰਗਾਪੁਰ ਦੇ ਹਰ ਇਕ ਗੁਰੂ ਘਰ ਦੀਆਂ ਲਾਇਬ੍ਰੇਰੀਆਂ ਵਿਚ ਸ਼ੁਸ਼ੋਭਤ ਹਨ। ਮੰਗ ਇੰਨੀ ਹੈ ਕਿ ਕਾਗ਼ਜ਼ ਦੀ ਥੁੜ ਕਾਰਨ ਪੂਰੀ ਨਹੀਂ ਹੋ ਸਕਦੀ।

ਦਾਸ ਨੂੰ ਆਪ ਜੀ ਦੀ ਅਨਮੋਲ ਬੋਲ, ਗੁਰਬਾਣੀ ਪ੍ਰਬੋਧ ਸਾਗਰ, ਸੇਵਾ ਚਮਤਕਾਰ, ਪ੍ਰੇਮ ਪਦਾਰਥ ਪੁਸਤਕਾਂ ਦੇ ਮੁਖ ਬੰਧ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਨ੍ਹਾਂ ਪੁਸਤਕਾਂ ਵਿਚੋਂ ਜੋ ਭੀ ਗਿਆਨ ਮਈ ਪ੍ਰਕਾਸ਼ ਦੀ ਕਿਰਨ ਮੈਨੂੰ ਪ੍ਰਾਪਤ ਹੋਈ ਹੈ, ਉਹ ਪਾਠਕ ਜਨ ਇਸ ਤੁੱਛ ਜਿਹੀ ਲਿਖਤ ਤੋਂ ਅੰਦਾਜ਼ਾ ਲਗਾ ਹੀ ਸਕਦੇ ਹਨ। ਸਿੰਘ ਸਾਹਿਬ ਜੀ ਨਾਲ ਮੈਨੂੰ ਅਮਰੀਕਾ, ਕੈਨੇਡਾ, ਈਰਾਨ ਤੇ ਹੋਰ ਦੇਸ਼ਾਂ ਵਿਚ ਜਾਣ ਦਾ ਮੌਕਾ ਭੀ ਪ੍ਰਾਪਤ ਹੋਇਆ। ਮੈਂ ਇਹ ਭਰੋਸੇ ਦੀ ਜ਼ਬਾਨ ਨਾਲ ਆਖ ਸਕਦਾ ਹਾਂ ਕਿ ਮੈਨੂੰ ਹਰ ਨਵੇਂ ਸੂਰਜ ਕਿਸੇ ਨਵੀਂ ਆਤਮਕ ਗੁਥੀ ਨੂੰ ਸੁਲਝਾਉਣ ਵਾਲੀ ਗੱਲ ਆਪ ਪਾਸੋਂ ਪ੍ਰਾਪਤ ਹੋਈ। ਗਿਆਨੀ ਜੀ ਪੁਸ਼ਾਕ, ਖ਼ੁਰਾਕ, ਰਹਿਣ-ਸਹਿਣ ਵਿਚ ਅਤਿਅੰਤ ਸਾਦਾ ਦਿਲ ਤੇ ਨਿਰਪੱਖ ਹਨ।

ਪਾਠਕ ਸੱਜਣਾਂ ਦਾ ਸਿੰਘ ਸਾਹਿਬ ਜੀ ਦੀਆਂ ਪੁਸਤਕਾਂ ਵਲ ਧਿਆਨ ਲੈ ਜਾਣਾ ਚਾਹੁੰਦੇ ਹਾਂ। ਆਪ ਜੀ ਦੀ ਕਲਮ ਤੋਂ ਹੇਠ ਲਿਖੀਆਂ ਪੁਸਤਕਾਂ ਪੇਸ਼ ਹਨ:

੧. ਅਨਮੋਲ ਬੋਲ, ੨. ਮਨੀ ਮ੍ਰਿਗੇਸ਼ ਵਲਵਲੇ, ੩. ਅਨਮੋਲ ਬੋਲ (ਦੂਸਰਾ ਹਿੱਸਾ)। ੪. ਸੇਵਾ ਚਮਤਕਾਰ, ੫. ਜਨਮ ਪਦਾਰਥ, ੬. ਨਾਮ ਪਦਾਰਥ, ੭. ਪ੍ਰੇਮ ਪਦਾਰਥ, ੮. ਗਿਆਨ ਪਦਾਰਥ, ੯. ਮੁਕਤਿ ਪਦਾਰਥ, ੧੦. ਅਨਮੋਲ ਰੁਬਾਈਆਂ (ਧਾਰਮਿਕ ਵਿਸ਼ੇ 'ਤੇ), ੧੧. ਗੁਰਬਾਣੀ ਪ੍ਰਬੋਧ ਸਾਗਰ।

ਜਨਮ ਪਦਾਰਥ ਨਾਮੀ ਪੁਸਤਕ ਵਿਚ ਆਪ ਜੀ ਨੇ ੧੪ ਰਤਨਾਂ ਦੇ ਨਾਲ ਨਾਲ ੧੪ ਪਦਾਰਥ ਤੇ ਗਿਆਰ੍ਹਾਂ ਫਿਲੌਸੀਫਕਲ ਮਜ਼ਮੂਨਾਂ ਦੇ ਸਵਾਲਾਂ ਦੇ ਉੱਤਰ ਬੜੀ ਹੀ ਗੰਭੀਰ ਵਿਦਵਤਾ ਨਾਲ ਦਿੱਤੇ ਹਨ। ਨਾਮ ਪਦਾਰਥ ਪੁਸਤਕ ਵਿਚ ਵਿਗਿਆਨਕ ਤੇ ਸਿਧਾਂਤਿਕ ਤੌਰ 'ਤੇ ਪੰਜ ਮੁਢਲੇ ਤੇ ਸਰਬ-ਉੱਤਮ ਨਾਮ ਜਪਣ ਤੇ ਜਪਾਉਣ ਦੇ ਅਸੂਲ ਬੜੀ ਹੀ ਵਿਦਵਤਾ ਨਾਲ ਦਰਸਾਏ ਹਨ ਅਤੇ ਇਸੇ ਪੁਸਤਕ ਵਿਚ ੯੬ ਵੱਖ ਵੱਖ ਮਜ਼ਮੂਨਾਂ ਤੇ ਵਿਸ਼ਿਆਂ 'ਤੇ ਚਾਨਣਾ ਪਾਇਆ ਹੈ। ਪ੍ਰੇਮ ਪਦਾਰਥ ਪੁਸਤਕ ਅੰਦਰ ੩੩ ਕਿਸਮਾਂ ਦੇ ਘਰੇਲੂ, ਆਰਥਿਕ, ਸਮਾਜਿਕ ਅਤੇ ਰੂਹਾਨੀਅਤ ਦੇ ਪਿਆਰ ਵੇਰਵੇ ਅੰਕਿਤ ਕੀਤੇ ਹਨ। ਗਿਆਨ ਪਦਾਰਥ ਨਾਮੀ ਪੁਸਤਕ ਵਿਚ ੩੯ ਲੇਖ ਗਿਆਨ ਦੀ ਪ੍ਰਾਪਤੀ ਦੇ ਢੰਗ ਬਿਆਨੇ ਹਨ ਅਤੇ ਧਰਮ ਦੀ ਗਿਆਤ ਨੂੰ ਸਭ ਤੋਂ ਉੱਤਮ ਦਰਸਾਉਣ ਵਿਚ ਬੜੀਆਂ ਸੰਘਣੀਆਂ ਵਿਚਾਰਾਂ ਦਾ ਸਾਧਾਰਣ ਰੌਸ਼ਨੀ ਵਿਚ ਪ੍ਰਗਟਾਵਾ

ਕੀਤਾ ਹੈ। ਬਾਕੀ ਪੁਸਤਕਾਂ ਅੰਦਰ ਆਪ ਜੀ ਨੇ ਅਜਿਹੇ ਮਜ਼ਮੂਨਾਂ ਨੂੰ ਕਲਮ ਬੰਦ ਕੀਤਾ ਹੈ, ਜਿਹੜੇ ਮਜ਼ਮੂਨ ਸੰਸਾਰ ਦੀ ਵਿਦਿਅਕ ਹਿੱਕ ਅੰਦਰ ਸੈਂਕੜੇ ਸਾਲਾਂ ਤੋਂ ਛੁਪੇ ਹੋਏ ਸਨ।

ਉਪਰਲੀ ਵਿਚਾਰ ਲਿਖਣ ਤੋਂ ਇਹ ਭਾਵ ਹੈ ਕਿ ਆਪ ਜੀ ਨੇ ਇਹ ਸਾਰੀਆਂ ਦੀਆਂ ਸਾਰੀਆਂ ਪੁਸਤਕਾਂ ਬੜੀਆਂ ਸਰਲ ਤੇ ਸੁਖੈਨ ਬੋਲੀ ਵਿਚ ਲਿਖੀਆਂ ਹਨ। ਮੁਖ ਮੰਤਵ ਇਹ ਸੀ ਕਿ ਘੱਟ ਤੋਂ ਘੱਟ ਗੁਰਮੁਖੀ ਅੱਖਰਾਂ ਦੇ ਜਾਣੂ ਭੀ ਗੁਰਬਾਣੀ ਦੇ ਆਸ਼ਾਵਾਂ ਨੂੰ ਤੇ ਭੇਦ ਭਾਵ ਨੂੰ ਅੱਛੀ ਤਰ੍ਹਾਂ ਸਮਝ ਸਕਣ ਤਾਕਿ ਕਿਸੇ ਕਿਸਮ ਦੇ ਟਪਲੇ ਤੇ ਸ਼ੱਕ ਦੀ ਗੁੰਜਾਇਸ਼ ਨਾ ਰਹੇ। ਅਗਰ ਦੇਖਿਆ ਜਾਏ ਤਾਂ ਪੁਸਤਕ ਦਾ ਕਰਤਵ ਭੀ ਅਜਿਹਾ ਹੀ ਹੋਣਾ ਚਾਹੀਦਾ ਹੈ ਕਿ ਪਛੜੇ ਤੇ ਪਿਛਾੜੀ ਹੋਈ ਅਨਪੜ੍ਹ ਜਨਤਾ ਨੂੰ ਵਿਦਵਾਨ ਸੁਰਤ ਵਿਚ ਲਿਆਂਦਾ ਜਾਏ। ਇਹ ਸਾਰੀਆਂ ਸਿਫ਼ਤਾਂ ਆਪ ਜੀ ਦੀਆਂ ਪੁਸਤਕਾਂ ਵਿਚ ਮੌਜੂਦ ਹਨ। ਜੇ ਕਦੀ ਆਪ ਜਿਹੀ ਹਸਤੀ ਕਿਸੇ ਵਡੇਰੀ ਜਮਾਤ ਵਿਚ ਪੈਦਾ ਹੋਈ ਹੁੰਦੀ ਤਾਂ ਅਵੱਸ਼ ਹੀ ਪ੍ਰੇਮ ਪਦਾਰਥ ਤੇ ਸੇਵਾ ਚਮਤਕਾਰ ਪੁਸਤਕਾਂ ਦੀ ਲੇਖਣੀ ਆਪ ਜੀ ਨੂੰ ਉੱਘੇ ਮਾਣ ਦੇ ਪਾਤਰ ਬਣਾ ਦਿੰਦੀ। ਇਹ ਹੈ ਆਪ ਜੀ ਦੀ ਜਾਣ ਪਛਾਣ ਵਿਚ ਚੰਦ ਸਤਰਾਂ, ਜਿਹੜੀਆਂ ਆਪ ਜੀ ਦੀ ਸ਼ੁਭ ਗਿਆਤ ਲਈ ਪੇਸ਼ ਕਰਨ ਦਾ ਸੁਭਾਗ ਪ੍ਰਾਪਤ ਕਰਨ ਰਹੀਆਂ ਹਨ।

੧੯੭੭ ਨਵੰਬਰ 'ਤੇ ਦਾਸ ਤੇ ਮੇਰੀ ਧਰਮ ਪਤਨੀ ਸੁਰਿੰਦਰ ਕੌਰ ਸੋਢੀ ਆਪ ਜੀ ਨੂੰ ਮਿਲਣ ਵਾਸਤੇ ਅੰਮ੍ਰਿਤਸਰ ਆਏ। ਦੋ ਕੁ ਹਫ਼ਤੇ ਆਪ ਪਾਸ ਰਹਿਣ ਦਾ ਸਮਾਂ ਪ੍ਰਾਪਤ ਹੋਇਆ। ਉਸ ਸਮੇਂ ਅੰਦਰ ਸੁਤੇ ਸਿਧ ਵਿਚਾਰ ਹੋਈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਆਰੰਭ ਕੀਤਾ ਜਾਏ, ਸਾਦੀ ਤੇ ਸਾਧਾਰਣ ਬੋਲੀ ਵਿਚ। ਇਸ ਬਾਰੇ ਭਾਵੇਂ ਕਈ ਹੋਰ ਸੱਜਣਾਂ ਨੇ ਭੀ ਗਿਆਨੀ ਜੀ ਨੂੰ ਪ੍ਰੇਰਿਆ ਹੋਇਆ ਸੀ; ਪ੍ਰੰਤੂ, ਖ਼ਿਆਲਾਤ ਤੇ ਵਿਚਾਰ ਵਟਾਂਦਰੇ ਦੇ ਬਾਦ ਆਪ ਜੀ ਰਜ਼ਾਮੰਦ ਹੋ ਗਏ, ਤਾਂ ਆਖਣ ਲਗੇ ਕਿ ਕਾਰਜ ਤਾਂ ਮਾੜਾ ਨਹੀਂ; ਪਰ ਸਾਡੇ ਤੋਂ ਪਹਿਲੇ ਕਈ ਸੱਜਣਾਂ ਤੇ ਵਿਦਵਾਨਾਂ ਨੇ ਇਸ ਕਾਰਜ ਵਿਚ ਭਾਗ ਲਿਆ ਹੈ ਅਤੇ ਉਹ ਟੀਕੇ ਇਲਮ ਦੀ ਕਸਵੱਟੀ ਤੇ ਕਮਾਲ ਹਾਸਿਲ ਰੱਖਦੇ ਹਨ, ਲੇਕਿਨ ਆਪ ਜੀ ਦੀਆਂ ਪਹਿਲੀਆਂ ਪੁਸਤਕਾਂ ਨੇ ਇਕ ਅਜਿਹਾ ਭਰੋਸਾ ਬਣਾ ਦਿੱਤਾ ਹੋਇਆ ਸੀ ਕਿ ਆਪ ਜੀ ਦੀ ਲੇਖਣੀ ਅੰਦਰ ਅਨੁਭਵੀ ਗਿਆਨ ਦੇ ਅੰਸ਼ ਮੌਜੂਦ ਹਨ। ਆਪ ਜੀ 'ਤੇ ਦਾਤਾਰ ਦੀ ਬੜੀ ਕ੍ਰਿਪਾ ਹੈ। ਬ-ਹਰ-ਹਾਲ ਆਪ ਜੀ ਨੇ ਬੇਨਤੀ ਨੂੰ ਪ੍ਰਵਾਨ ਕੀਤਾ ਤੇ ਇਸ ਸ਼ੁਭ ਕਾਰਜ ਦੀ ਆਰੰਭਤਾ ਨੂੰ ਆਰੰਭਣ ਵਿਚ ਤਿਆਰ ਹੋ ਗਏ।

ਪਾਠਕ ਸੱਜਣਾਂ ਦੀ ਗਿਆਤ ਲਈ ਪ੍ਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਟੀਕੇ ਅੰਦਰ ਕਿਸ ਕਿਸ ਵਿਸ਼ੇਸ਼ ਲੱਛਣਾਂ ਦਾ ਖ਼ਿਆਲ ਰੱਖਿਆ ਗਿਆ ਹੈ, ਉਸ ਦਾ ਅਸੀਂ ਜ਼ਿਕਰ ਕਰਦੇ ਹਾਂ। ਇਹ ਤੇ ਪਾਠਕ ਜਨਾਂ ਨੂੰ ਭਲੀ ਪ੍ਰਕਾਰ ਪਤਾ ਹੀ ਹੈ, ਕਿ ਗੁਰੂ ਸਾਹਿਬਾਨ ਦੇ ਇਲਾਵਾ ਸੋਲ੍ਹਾਂ ਭਗਤਾਂ, ਭੱਟਾਂ ਅਤੇ ਸੱਤੇ ਬਲਵੰਡੇ ਜੀ ਦੀਆਂ ਆਤਮਕ ਉਡਾਰੀਆਂ ਵਿਚ ਗਿਆਨ ਭਰਪੂਰ ਸ਼ਬਦ ਭੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਹਨ। ਭਾਵੇਂ ਇਹ ਸਾਰੀਆਂ ਦੀਆਂ ਸਾਰੀਆਂ ਹਸਤੀਆਂ ਹੀ ਭਾਂਤ ਭਾਂਤ ਦੀ ਸ਼੍ਰੇਣੀਆਂ ਵਿਚੋਂ ਤੇ ਵੱਖ ਵੱਖ ਦੇਸ਼ਾਂ ਅਤੇ ਪ੍ਰਾਂਤਾਂ ਦੇ ਵਾਸੀ ਸਨ ਤੇ ਸੁਭਾਵਿਕ ਹੀ ਆਪ ਸਾਰੀਆਂ ਹਸਤੀਆਂ ਦੀਆਂ ਬੋਲੀਆਂ, ਭਾਸ਼ਾਵਾਂ ਤੇ ਪ੍ਰਾਂਤੀ ਜ਼ਬਾਨਾਂ ਦੀ ਵਿਲੱਖਣਤਾ ਹੋਣੀ ਭੀ ਅਤਿਅੰਤ ਜ਼ਰੂਰੀ ਸੀ। ਗੁਰੂ ਸਾਹਿਬ ਜੀ ਨੇ ਸਾਰੀਆਂ ਬੋਲੀਆਂ ਦਾ ਗੁਲਦਸਤਾ ਬਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸ ਪਹਿਲੂ ਤੋਂ ਭੀ ਸਾਂਝੀ ਮਨੁੱਖਤਾ ਨੂੰ ਇਹ ਦਰਸਾਇਆ ਅਤੇ ਬੋਲੀਆਂ ਦੇ ਆਧਾਰ 'ਤੇ ਸਰਬ ਸਾਂਝਾ ਮਾਣ ਦੇ ਪ੍ਰਭੂ ਭਾਵਨਾ ਦੀ ਖ਼ੁਸ਼ੀ ਪ੍ਰਾਪਤ ਕਰ ਸ਼੍ਰੋਮਣੀ ਗ੍ਰੰਥ ਯਾਨਿ ਆਦਿ ਗੁਰੂ ਗ੍ਰੰਥ ਦੀ ਪਦਵੀ ਨਾਲ ਸਦੀਵੀ ਸ਼ਿੰਗਾਰ ਕੇ ਅਮੁੱਕ ਰੰਗ ਵਿਚ ਰੰਗਿਆ ਅਤੇ ਕਮਾਲ ਹਾਸਿਲ ਕੀਤਾ।

ਗੁਲਦਸਤਾ ਬੋਲੀਆਂ ਤੇ ਭਾਸ਼ਾਵਾਂ ਵਿਚੋਂ ਚੰਦ ਵਸੀਹ ਜ਼ਬਾਨਾਂ ਦਾ ਜ਼ਿਕਰ ਪੇਸ਼ ਕਰਦੇ ਹਾਂ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਤੇ ਬਾਣੀ ਰਾਹੀਂ ਮਾਣ ਪ੍ਰਾਪਤ ਕਰ ਰਹੀਆਂ ਹਨ, ਉਨ੍ਹਾਂ ਸਾਰੀਆਂ ਦਾ ਜ਼ਿਕਰ ਇੰਜ ਕਰਕੇ ਹੈ। ਸੰਸਕ੍ਰਿਤ, ਪਾਲੀ, ਬ੍ਰਿਜ ਭਾਸ਼ਾ, ਹਿੰਦੀ, ਉਰਦੂ, ਅਰਬੀ, ਫ਼ਾਰਸੀ ਤੇ ਗਣਰਾਜ ਬੋਲੀ। ਅਸੀਂ ਹੁਣ ਤਿੰਨ ਭਾਸ਼ਾਵਾਂ ਦੀ ਵਿਥਿਆ 'ਤੇ ਜ਼ਰਾ ਕੁ ਝਾਤੀ ਮਾਰਦੇ ਹਾਂ, ਜਿਵੇਂ ਉਰਦੂ ਲਫ਼ਜ਼ ਦੇ ਅਰਥ ਹੀ ਲਸ਼ਕਰੇ-ਜ਼ਬਾਨ ਹੈ। ਜਿਵੇਂ ਫ਼ੌਜ ਅੰਦਰ ਵੱਖਰੇ ਵੱਖਰੇ ਇਲਾਕੇ ਦੇ ਆਦਮੀ ਭਰਤੀ ਹੁੰਦੇ ਹਨ; ਤਾਂ ਉਸ ਫ਼ੌਜ ਨੂੰ ਹਕੂਮਤਾਂ, ਸਲਤਨਤਾਂ, ਲਸ਼ਕਰ ਕਹਿ ਕੇ ਪੁਕਾਰਦੀਆਂ ਹਨ। ਇੰਜ ਹੀ ਉਰਦੂ ਜ਼ਬਾਨ ਵਿਚ ਅਰਬੀ, ਫ਼ਾਰਸੀ, ਹਿੰਦੀ ਤੇ ਪੰਜਾਬੀ ਦੀ ਮਿਲ ਵਰਤੋਂ ਕਰਕੇ ਇਸ ਦਾ ਨਾਂ ਉਰਦੂ ਜ਼ਬਾਨ ਰੱਖਿਆ ਗਿਆ। ਬ੍ਰਿਜ ਭਾਸ਼ਾ ਦੀ ਭੀ ਸੂਰਤ ਅਜਿਹੀ ਨਜ਼ਰ ਆਉਂਦੀ ਹੈ। ਇਸ ਵਿਚ, ਪਾਲੀ, ਹਿੰਦੀ ਤੇ ਸੰਸਕ੍ਰਿਤ ਭਾਸ਼ਾ ਦੀ ਅੰਸ ਹੈ। ਹਿੰਦੀ ਜ਼ਬਾਨ ਨੂੰ ਲੈ ਲਉ, ਇਸ ਅੰਦਰ ਪਾਲੀ ਤੇ ਸੰਸਕ੍ਰਿਤ ਬੋਲੀ ਨੂੰ ਮਿਲਾ ਕੇ ਜਨਤਾ ਦੀ ਬੋਲੀ ਬਣਾਇਆ ਗਿਆ ਹੈ। ਉਪਰਲੀਆਂ ਦੋ ਬੋਲੀਆਂ ਦੇ ਇਲਾਵਾ ਭਾਰਤ ਦੇ ਇਲਾਕਾਈ, ਸੂਬਾਈ ਤੇ ਪ੍ਰਾਂਤਾਂ ਦੀ ਸ਼ਬਦਾਵਲੀ ਭੀ ਹਿੰਦੀ ਵਿਚ ਦਾਖ਼ਿਲ ਹੈ। ਹੁਣ ਸਾਧਾਰਣ ਪਾਠਕ ਜਨ ਜੋ ਸਿਰਫ਼ ਪੰਜਾਬੀ ਮਾਂ-ਬੋਲੀ ਦੇ ਅਭਿਆਸੀ ਹਨ, ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅਥਾਹ ਬੋਲੀਆਂ ਦੇ ਸ਼ਬਦਾਂ ਦੇ ਅਰਥ ਜਾਣਿਆਂ ਤੇ ਸਮਝਿਆਂ ਬਗ਼ੈਰ ਬਾਣੀ ਦੀ ਸਮਝ 'ਚ ਤੇ ਗਿਆਨ 'ਚ ਪੂਰਨਤਾ ਹਾਸਿਲ ਨਹੀਂ ਹੋ ਸਕਦੀ ਸੀ। ਇਸ ਦੀਰਘ ਕਾਰਨ ਨੂੰ ਮੁੱਖ ਰੱਖਦੇ ਹੋਏ ਇਕ ਨਵੇਂ ਸੁਖੈਨ, ਸਾਧਾਰਣ ਤੇ ਸਾਦੇ ਤਰੀਕੇ ਨਾਲ ਟੀਕੇ ਲਿਖਣ ਦਾ ਉਪਰਾਲਾ ਕੀਤਾ ਗਿਆ ਹੈ।

ਵਿਦਿਅਕ ਤੌਰ 'ਤੇ ਸੰਸਾਰ ਅੰਦਰ ਹਰ ਥੋੜੇ ਬਹੁਤੇ ਪੜ੍ਹੇ ਹੋਏ ਸੱਜਣ ਨੂੰ ਇਸ ਗੱਲ ਦਾ ਜ਼ਰੂਰ ਪਤਾ ਹੈ ਕਿ ਸੰਸਾਰ ਦੀਆਂ ਹਰ ਇਕ ਭਾਸ਼ਾਵਾਂ ਅੰਦਰ ਉਨ੍ਹਾਂ ਦੀਆਂ ਉਪ-ਬੋਲੀਆਂ ਭੀ ਹੁੰਦੀਆਂ ਹਨ। ਇਸ ਲਈ ਪ੍ਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਅੰਦਰ ਇਸ ਇਕ ਅਹਿਮ ਮਸਲੇ 'ਤੇ ਵਿਚਾਰ ਵਟਾਂਦਰੇ ਕਰਦੇ ਹੋਏ ਇਸ ਨਤੀਜੇ 'ਤੇ ਪੁੱਜੇ ਹਾਂ ਕਿ ਉਪ-ਬੋਲੀਆਂ ਦੇ ਸ਼ਬਦਾਂ ਨੂੰ ਕੁਝ ਕੁ ਟੀਕਾਕਾਰਾਂ ਨੇ ਉਸ ਦੇ ਅਰਥ ਉਸੇ ਬੋਲੀ ਵਿਚ ਲਿਖੇ ਹਨ, ਜਿਸ ਉਪ ਬੋਲੀ ਨੂੰ ਸ਼ਬਦਾਂ ਦੀ ਸਾਂਝ ਪ੍ਰਾਪਤ ਸੀ। ਇਸ ਲਈ ਇਸ ਗੱਲ 'ਤੇ ਖ਼ਾਸ ਕਰਕੇ ਧਿਆਨ ਤੇ ਤਵੱਜੋਂ ਦਿੱਤੀ ਗਈ ਹੈ ਕਿ ਹਰ ਪਿਛੇ ਲਿਖੀ ਬੋਲੀਆਂ ਦੇ ਸ਼ਬਦ ਹਰ ਇਕ ਦੀ ਵਰਤੋਂ ਵਿਚ ਨਹੀਂ ਆਉਂਦੇ। ਇਸ ਲਈ ਹਰ ਵੱਖਰੀ ਵੱਖਰੀ ਬੋਲੀ ਦੇ ਸ਼ਬਦਾਂ ਵਿਚ ਅਰਥ ਸੁਖੈਨ ਕਰ ਕੇ ਪੰਜਾਬੀ ਜ਼ਬਾਨ 'ਚ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ, ਤਾਕਿ ਪਾਠਕਜਨਾਂ ਦੀ ਸੇਵਾ ਇਸ ਟੀਕੇ ਰਾਹੀਂ ਚੰਗੀ ਤਰ੍ਹਾਂ ਹੋ ਸਕੇ। ਇਸ ਦੇ ਨਾਲ ਨਾਲ ਗਰੈਮਰ ਤੇ ਵਿਆਕਰਣ ਦੀ ਪੁਖਤਿਆਈ ਦਾ ਭੀ ਖ਼ਾਸ ਤੌਰ 'ਤੇ ਖ਼ਿਆਲ ਰੱਖਿਆ ਗਿਆ ਹੈ। ਮੁਕਦੀ ਗੱਲ ਸ਼ਬਦਾਂ ਦੇ ਅਰਥ ਅਤੇ ਅਰਥਾਂ ਦੇ ਉਪ-ਅਰਥ ਉਪਰੰਤ ਅਰਥਾਂ ਦੇ ਕੀਤੇ ਅਰਥਾਂ ਨਾਲ ਬੋਲੀ ਦਾ ਕੀ ਰਿਸ਼ਤਾ ਬਣਦਾ ਹੈ ਤੇ ਕਿਵੇਂ ਬਣਦਾ ਹੈ ਅਤੇ ਇਕ ਦੂਸਰੇ ਸ਼ਬਦਾਂ ਦੇ ਮਾਹਨਿਆਂ ਦੇ ਪ੍ਰਛਾਵੇਂ ਇਕ ਦੂਜੀ ਤੁੱਕ ਤੇ ਸ਼ਬਦ 'ਤੇ ਕਿਵੇਂ ਪੈਂਦੇ ਹਨ।

ਉਪਰੰਤ ਅਰਥਾਂ ਦੀ ਅਨੁਭਵਤਾ ਹੋਰ ਦੀ ਹੋਰ ਕਿਵੇਂ ਹੋ ਜਾਂਦੀ ਹੈ ਅਤੇ ਬਾਕੀ ਭਾਸ਼ਾਵਾਂ ਵਿਚ ਉਨ੍ਹਾਂ ਮਿਲਦੇ-ਜੁਲਦੇ ਸ਼ਬਦਾਂ ਦੇ ਅੰਤ੍ਰੀਵ ਭਾਵ ਹੋਰ ਭਾਸ਼ਾਵਾਂ ਵਿਚ ਉਨ੍ਹਾਂ ਦੇ ਕੀ ਅਰਥ ਹੋ ਸਕਦੇ ਹਨ, ਇਸ ਦਾ ਭੀ ਬੜਾ ਖ਼ਿਆਲ ਰੱਖਿਆ ਗਿਆ ਹੈ। ਕਈ ਵਾਰੀ ਕਥਾਕਾਰ ਇਸ

ਗੱਲ ਨੂੰ ਬੜੇ ਖੁੱਲ੍ਹੇ ਤੌਰ 'ਤੇ ਆਖ ਦਿੰਦੇ ਹਨ ਕਿ ਇਸ ਅੱਖਰ ਦੇ ਯਾਂ ਸ਼ਬਦ ਦੇ ਅਰਥ ਇੰਜ ਕਰ ਕੇ ਭੀ ਹੋ ਸਕਦੇ ਹਨ। ਜਦੋਂ ਅਸੀਂ ਇੰਜ ਲਫ਼ਜ਼ ਨੂੰ ਇਸਤੇਮਾਲ ਕਰਦੇ ਹਾਂ, ਉਥੇ ਸ਼ੱਕ ਦੀ ਗੁੰਜਾਇਸ਼ ਪੈਦਾ ਹੋਣ ਦਾ ਡਰ ਭਾਸਣ ਲੱਗ ਜਾਂਦਾ ਹੈ। ਇਸ ਲਈ ਬਾਣੀ ਵਿਚ ਕਿਸੇ ਕਿਸਮ ਦਾ ਸ਼ੱਕੋ-ਸ਼ੁਭਾ ਤੇ ਸ਼ੰਕੇ ਰਹਿਣ ਦੇਣ ਨਾਲ ਬਾਣੀ ਦਾ ਅਪਮਾਨ ਕਰਨਾ ਹੈ। ਬਾਣੀ ਦੀ ਬੇਅਦਬੀ ਹੈ। ਲਿਖਾਰੀ ਦੀ ਸ਼ਲਾਘਾ ਨੂੰ ਇਹ ਗੱਲ ਕਮਜ਼ੋਰ ਕਰਦੀ ਹੈ। ਲਿਖਣਹਾਰ ਪ੍ਰਭੂ ਕਰਤੇ ਦਾ ਭੀ ਅਪਮਾਨ ਹੈ। ਇਸ ਲਈ ਇਸ ਵਿਸ਼ੇ ਉੱਤੇ ਜ਼ਰੂਰਤ ਤੋਂ ਭੀ ਕਿਤੇ ਜ਼ਿਆਦਾ ਕਲਮ ਨੂੰ ਮੁਹਤਾਤ, ਖ਼ਬਰਦਾਰ ਰੱਖਿਆ ਗਿਆ ਹੈ, ਤਾਕਿ ਗੁਰੂ ਸ਼ਬਦ ਦੀ ਰੌਸ਼ਨੀ ਵਿਚ ਅਸੀਂ ਬਾਣੀ ਦੀ ਸਹੀ ਵਰਤੋਂ ਨੂੰ ਸਮਝ ਸਕੀਏ।

ਉਪਰ ਲਿਖੀ ਇਹ ਸਾਰੀ ਇਹਤਿਆਤ ਦੇ ਇਲਾਵਾ ਇਸ ਗੱਲ 'ਤੇ ਭੀ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਕਿ ਜੇ ਕਦੀ ਇਕ ਭਾਵ ਦੇ ਸ਼ਬਦ ਭਾਵੇਂ ਲਿਖੇ ਤੇ ਵੱਖਰੀ ਵੱਖਰੀ ਕਲਮ ਤੋਂ ਗਏ ਹੋਣ, ਕਹਿਣ ਤੋਂ ਭਾਵ ਵੱਖਰੇ ਵੱਖਰੇ ਮਹਾਂ-ਪੁਰਸ਼ਾਂ ਤੇ ਭਗਤਾਂ ਨੇ ਉਚਾਰੇ ਹੋਣ, ਬਾਵਜੂਦ ਇਸ ਗੱਲ ਦੇ ਉਨ੍ਹਾਂ ਦੇ ਅਰਥਾਂ ਉਪਅਰਥਾਂ ਦੇ ਭਾਵ ਅਤੇ ਭਾਵਨਾ ਵਿਚ ਵੱਖਰਾ-ਪਨ ਨਹੀਂ ਹੋਣਾ ਚਾਹੀਦਾ, ਵਰਨਾ ਟੀਕਾ ਟਿੱਪਣੀ ਦੀ ਗੁੰਜਾਇਸ਼ ਪ੍ਰਗਟ ਹੋ ਜਾਣ ਦਾ ਡਰ ਹੈ। ਗ਼ਰਜ਼ੇ ਕਿ ਹਰ ਪਹਿਲੂ ਤੋਂ ਸੋਚ-ਵਿਚਾਰ ਤੇ ਪੁਸਤਕਾਂ ਦੇ ਹਵਾਲੇ ਪੜ੍ਹ ਸੁਣ ਉਪਰੰਤ ਡਿਕਸ਼ਨਰੀਆਂ, ਉਰਦੂ ਤੇ ਫ਼ਾਰਸੀ ਦੀਆਂ ਲੁਗਾਤਾਂ ਦਾ ਸਹੀ ਮੁਤਾਲਿਆ ਕਰ ਹਿੰਦੀ, ਸੰਸਕ੍ਰਿਤ, ਪਾਲੀ, ਬ੍ਰਿਜ ਭਾਸ਼ਾ ਦੇ ਕੋਸ਼ਾਂ ਦੀ ਕਾਫ਼ੀ ਤੇ ਲੰਬੀ ਰੀਸਰਚ ਕਰ ਅਤੇ ਦੇਖਭਾਲ ਦੇ ਬਾਅਦ ਇਸ ਸ਼ੁਭ ਕੰਮ ਨੂੰ ਮਹਾਰਾਜ ਜੀ ਦੇ ਅਮੁੱਕ ਤੇ ਅਤੁੱਟ ਭੰਡਾਰ ਵਿਚੋਂ ਅਰਦਾਸ ਤੇ ਜੋਦੜੀ ਰਾਹੀਂ ਉਸ ਪ੍ਰਭੂ ਦੀ ਸਫਕਤ, ਰਹਿਮ, ਸਿਖ਼ਾਵਤ ਤੇ ਮੁਰੱਵਤ ਦੀ ਦਾਤ ਮੰਗ ਇਸ ਸਿਧਾਂਤਕ ਟੀਕੇ ਨੂੰ ਆਰੰਭ ਕੀਤਾ ਸੀ। ਇਸ ਦੇ ਨਾਲ ਨਾਲ ਸੰਗਤਾਂ ਦੇ ਉਤਸ਼ਾਹ ਦੀ ਮਦਦ ਤੇ ਹੌਂਸਲੇ ਨੇ ਭੀ ਸਾਨੂੰ ਹਿੰਮਤ ਬਖ਼ਸ਼ੀ ਹੈ ਅਤੇ ਇਸ ਕਾਰਜ ਦੀ ਪੂਰਨਤਾ ਲਈ ਕੁਝ ਕੁ ਉੱਘੇ ਮਹਾਂਪੁਰਸ਼ਾਂ ਤੇ ਸੱਜਣਾਂ ਦੀਆਂ ਸ਼ੁਭ ਇੱਛਾਵਾਂ ਭੀ ਕੰਮ ਕਰ ਰਹੀਆਂ ਹਨ।

ਪਿਛੇ ਲਿਖੀਆਂ ਸਾਰੀਆਂ ਸੁਝਾਵਾਂ ਹੀ ਹੇਠ ਲਿਖੀਆਂ ਬਰਕਤਾਂ ਦੀ ਪਾਤਰ ਹੋ ਸਕਦੀਆਂ ਹਨ। ਅਸੀਂ ਬੜੇ ਭਰੋਸੇ ਨਾਲ ਇਹ ਗੱਲ ਕਹਿਣ ਵਿਚ ਫ਼ਖ਼ਰ ਹਾਸਿਲ ਕਰਦੇ ਹਾਂ ਕਿ ਗੁਰਬਾਣੀ ਸਿਰਫ਼ ਰੂਹਾਨੀਅਤ ਦੇ ਵਿਸ਼ੇ 'ਤੇ ਹੀ ਨਹੀਂ ਰਹਿਨੁਮਾਈ ਕਰਦੀ, ਸਗੋਂ ਸੰਸਾਰ ਭਰ ਦੇ ਆਰਥਿਕ, ਸਮਾਜਿਕ, ਜਮਹੂਰੀਅਤ, ਵਿਦਾਨੀਅਤ ਵਾਸਤੇ ਭੀ ਇਕ ਚੰਗੇਰਾ ਤੇ ਸ਼ੁਭ ਰਾਹ ਦਰਸਾਉਂਦੀ ਹੈ। ਕਹਿਣ ਤੋਂ ਭਾਵ ਦੁਨੀਆ ਦਾ ਕੋਈ ਵਿਸ਼ਾ ਤੇ ਮਜ਼ਮੂਨ ਐਸਾ ਨਹੀਂ, ਜੋ ਗੁਰੂ ਸਾਹਿਬਾਨ ਨੇ ਲਿਖ ਮਨੁੱਖ ਦੀ ਆਉਣ ਵਾਲੀ ਬਿਹਤਰੀ ਨੂੰ ਨਾ ਉਲੀਕਿਆ ਹੋਵੇ। ਪੂਰਨ ਗਿਆਨ ਹੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨਤਾ ਦੇ ਹੱਕਦਾਰ ਬਣਾਉਂਦਾ ਹੈ।

ਹੁਣ ਅਸੀਂ ਬਾਣੀ ਦੇ ਅਹਿਸਾਨਾਤ ਪੇਸ਼ ਕਰਦੇ ਹਾਂ ਕਿ ਬਾਣੀ ਵਿਚੋਂ ਸਾਨੂੰ ਰੋਜ਼ਾਨਾ ਜ਼ਿੰਦਗੀ ਦੀ ਸਹੀ ਵਰਤੋਂ ਕੀ ਮਿਲਦੀ ਹੈ! ਐ ਪੜ੍ਹੋ ਨਾ! ਆਸਾ ਜੀ ਦੀ ਵਾਰ ਨੂੰ, ਸਾਨੂੰ ਸ਼ੁਕਰਾਨੇ ਦੀ ਜਾਚ ਆਨੰਦ ਸਾਹਿਬ ਜੀ ਅੰਦਰ ਅੰਕਿਤ ਕੀਤੀ ਹੋਈ ਮਿਲਦੀ ਹੈ। ਉਸ ਵਿਚ ਮਾਂਗਤ ਬਣ ਮੰਗਣ ਢੰਗ ਭੀ ਦਰਸਾਇਆ ਗਿਆ ਹੈ। ਰਹਿਨੁਮਾਈ ਕਰਨ ਦੇ ਆਜਜ਼ੀ ਤੇ ਨਿਰਮਾਣ ਅਸੂਲਾਂ ਦੇ ਭੰਡਾਰ ਇਸ ਵਿਚ ਮੌਜੂਦ ਹਨ। ਸਾਮਾਜਿਕ ਪ੍ਰਿੰਸੀਪਲ ਪੱਖਾ ਫੇਰੀ ਪੀਸਣ ਪੀਸਾਂ ਦੇ ਸ਼ਬਦਾਂ ਵਿਚੋਂ ਮਿਲਦਾ ਹੈ। ਸੇਵਾ ਤੇ ਖ਼ਿਦਮਤ ਦੇ ਝਰਨੇ ਭੀ ਇਸ 'ਚੋਂ ਫੁਟ ਫੁਟ ਨਿਕਲਦੇ ਦਿਸ ਆਉਂਦੇ ਹਨ। ਮਨੁੱਖ ਮਾਤਰ ਦੇ ਸਨਮਾਨ ਹੇਠ ਨਿਵ ਨਿਵ ਲਾਗਾ ਪਾਉ ਦੇ ਅੱਖਰ ਪ੍ਰੇਰਨਾ ਕਰਦੇ ਹਨ। ਪ੍ਰਭੂ ਪਰਮਾਤਮਾ ਦੀ ਪੂਜਾ ਦੀ ਵਰਤੋਂ ਇਕ ਕਰਤੇ ਨੂੰ ਨਮਸਕਾਰ ਕਰਨ ਦਾ ਵਸੀਲਾ ਤੇ ਵਤੀਰਾ 'ਡੰਡਉਤ ਬੰਦਨ ਅਨਿਕ ਬਾਰ' ਦੀਆਂ ਤੁੱਕਾਂ ਦਰਸਾਉਂਦੀਆਂ ਹਨ। ਰਹਿਮ ਤੇ ਮਾਫ਼ ਕਰਨ ਦੀ ਜਾਚ ਜੋ ਤੈ ਮਾਰਨਿ ਮੁਕੀਆਂ, ਤਿਨ੍ਹਾਂ ਨ ਮਾਰੇ ਘੁੰਮਿ,' ਘੁੰਮਿ ਦੀ ਤੁਕਾਂ ਵਿਚ ਸ਼ਾਲਾਘਾ ਭਰਪੂਰ ਹਨ ਤੇ ਇੰਜ ਭਾਸਦਾ ਹੈ ਕਿ ਜਿਵੇਂ ਸਮੁੰਦਰ ਨੂੰ ਕੁੱਜੇ ਵਿਚ ਬੰਦ ਕੀਤਾ ਅਨੁਭਵ ਹੁੰਦਾ ਹੈ। ਦੁਖ ਸੁਖ ਸਮ ਕਰ ਜਾਣੇ ਦੀ ਵਿਆਖਿਆ ਦੀ ਤਾਕੀਦ ਬਾਰ ਬਾਰ ਬਾਣੀ ਰਾਹੀਂ ਕੀਤੀ ਗਈ ਹੈ। ਇਕ ਨੂਰ ਤੋਂ ਉਪਜੀ ਹੋਈ ਮਨੁੱਖ ਜਾਤੀ ਨੂੰ ਹਰੀ ਦੇ ਮੰਦਰ ਨਾਲ ਤਸ਼ਬੀਹ ਤੇ ਇਸ ਦੇ ਸਨਮਾਨ ਦੀ ਸ਼ਲਾਘਾ 'ਮਨੁ ਮੰਦਰੁ ਤਨੁ ਵੇਸੁ ਕਲੰਦਰੁ' ਵਿਚ ਦਰਜ ਹੈ। ਪ੍ਰਭੂ ਵੱਡੇ ਦੀ ਵਡਿਆਈ ਊਚ ਅਪਾਰ ਸਵਾਮੀ ਦੇ ਸ਼ਬਦ ਅੰਦਰ ਅਲੰਕਾਰਿਤ ਢੰਗ ਨਾਲ ਪੇਸ਼ ਕੀਤੀ ਹੈ। ਵਾਹਿਗੁਰੂ ਪਰਮਾਤਮਾ ਦੀ ਬੇਅੰਤਤਾ, ਬੁਲੰਦੀ, ਵਸੀਹ-ਪਨ, ਲਾ-ਮਹਿਦੂਦ ਅਪਾਰਤਾ, ਉਸ ਦੀ ਪਵਿੱਤਰਤਾ ਤੇ ਪਾਕੀਜ਼ਗੀ ਦਾ ਸਦੀਵੀ ਸਬੂਤ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਤੇ ਨਿਰਵੈਰ ਪਦਾਂ ਨਾਲ ਨਮਸਕਾਰਿਆ ਤੇ ਸਨਮਾਨਿਆ ਹੈ। ਇਹ ਸਾਰੀਆਂ ਦੀਆਂ ਸਾਰੀਆਂ ਵਿਥਾਵਾਂ ਦਾ ਖੁਲਾਸਾ ਕਰਨ ਦਾ ਉੱਦਮ ਸਰਬ-ਸਾਂਝੀ ਮਿਲਵਰਤਣ ਨਾਲ ਇਸ ਟੀਕੇ ਵਿਚ ਕੀਤਾ ਜਾ ਰਿਹਾ ਹੈ ਅਤੇ ਅਨੁਭਵੀ ਅਭਿਆਸ ਦੀ ਸ਼ਲਾਘਾ ਲਈ ਵਿਚਾਰਾਂ ਪ੍ਰਗਟ ਕੀਤੀਆਂ ਜਾਣਗੀਆਂ, ਜੋ ਮਹਾਂ ਪੁਰਸ਼ਾਂ ਪਾਸੋਂ ਹਾਸਿਲ ਹੋਈਆਂ ਹਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੀਆਂ ਭੂਮਿਕਾਵਾਂ ਤੇ ਰਾਜ਼ ਹਨ, ਜਿਨ੍ਹਾਂ 'ਤੇ ਬੜੀ ਖੁੱਲ੍ਹੀ ਵਿਚਾਰ ਨਾਲ ਵਿਸ਼ੇਸ਼ਣ ਕਰਨ ਦਾ ਸ਼ਲਾਘਾਯੋਗ ਯਤਨ ਕੀਤਾ ਗਿਆ ਹੈ। ਇਕ ਓਅੰਕਾਰ ਸਤਿਨਾਮੁ ਵਿਚ ਪ੍ਰਭੂ ਦੀ ਆਪਣੀ ਰਹਿਤ ਹੈ, ਆਪਣੀ ਹੀ ਬਹਿਤ ਹੈ, ਆਪਣੀ ਹੀ ਉੱਚਤਾ ਹੈ, ਆਪਣੀ ਅਲੇਪਤਾ ਹੈ, ਆਪਣੀ ਇਕਾਗਰਤਾ ਹੈ, ਆਪਣੀ ਸ਼ਕਤੀ ਹੈ, ਆਪਣੀ ਕਿਰਤ ਹੈ, ਆਪਣੀ ਅਥਾਹ ਬਿਅੰਤਤਾ ਹੈ, ਆਪਣੀ ਦਿਆਲਤਾ ਦੀ ਸ਼ਲਾਘਾ ਹੈ, ਆਪਣਾ ਉਸ ਦਾ ਕਰਮ ਹੈ, ਆਪਣਾ ਹੀ ਸੰਤੋਖ ਹੈ, ਆਪਣਾ ਇਕ ਧਰਮ ਹੈ, ਆਪਣੀ ਦਯਾ ਤੇ ਆਪਣਾ ਉਸ ਦਾ ਸਤ ਹੈ, ਆਪਣਾ ਆਪ ਹੀ ਪਸਾਰਾ ਹੈ, ਆਪਣਾ ਆਪ ਹੀ ਪ੍ਰਕਾਸ਼ ਹੈ, ਆਪ ਹੀ ਪ੍ਰਵਾਣ ਹੈ, ਆਪ ਹੀ ਉਜਿਆਰਾ ਹੈ, ਆਪਣੀਆਂ ਆਪ ਹੀ ਰਚਨਾਵਾਂ ਹਨ, ਆਪਣੀਆਂ ਆਪ ਹੀ ਵਿਚਾਰਾਂ ਹਨ, ਆਪ ਹੀ ਕਰਤਾ ਕਿਰਤ ਹੈ, ਆਪ ਹੀ ਕਥਾਵਾਂ ਹਨ, ਆਪਣੇ ਆਪ ਹੀ ਖੁਲਾਸੇ ਹਨ, ਆਪਣੇ ਆਪ ਹੀ ਪ੍ਰਮਾਣ ਹਨ, ਆਪ ਹੀ ਰਚਨਹਾਰ ਹੈ, ਆਪ ਹੀ ਅੰਗ ਹੈ, ਆਪ ਹੀ ਅਭੰਗ ਹੈ, ਆਪ ਹੀ ਆਦਿ ਹੈ, ਆਪ ਹੀ ਅੰਤ ਹੈ, ਆਪ ਹੀ ਬਾ-ਈਸ਼ੁਰ ਹੈ, ਜਗਦੀਸ਼ੁਰ ਹੈ, ਆਪ ਹੀ ਇਕ ਈਸ਼ੁਰ ਹੈ, ਆਪ ਹੀ ਅਗਾਧਿ ਹੈ, ਆਪ ਹੀ ਅੰਤ ਹੈ, ਆਪ ਹੀ ਸਤਿਨਾਮੁ ਹੈ, ਆਪ ਹੀ ਇਕ ਓਅੰਕਾਰ ਹੈ।

ਇਹ ਹਨ ਉਪਰਲੇ ਇਲਾਹੀ ਰਾਜ਼ ਤੇ ਭੇਦ ਜੋ ਗੁਰਬਾਣੀ ਦੀ ਪਾਵਨ ਤੇ ਪਵਿੱਤਰ ਗੋਦ ਵਿਚ ਬਿਰਾਜਮਾਨ ਹਨ, ਜਿਨ੍ਹਾਂ ਨੂੰ ਵਿਸਥਾਰ ਪੂਰਵਕ ਟੀਕੇ ਦਾ ਰੂਪ ਅਰਪਨ ਕੀਤਾ ਜਾ ਰਿਹਾ ਹੈ, ਤਾਕਿ ਸਿੱਖ ਧਰਮ ਤੇ ਗੁਰੂ ਗ੍ਰੰਥ ਸਾਹਿਬ ਜੀ 'ਤੇ ਸ਼ਰਧਾ ਰੱਖਣ ਵਾਲੇ ਆਪਣੇ ਇਸ਼ਟ ਰੂਪ ਦੀ ਆਲੋਚਨਾ ਸੱਚੀ ਤੇ ਸੁੱਚੀ ਕਰ ਸਕਣ ਤੇ ਜ਼ਮਾਨੇ ਦੇ ਮਨੁੱਖ ਹਿਰਦਿਆਂ ਤਕ ਬਾਣੀ ਦੀ ਅਨੁਪਤਾ ਦੀ ਸੁਤੰਤਰ ਹਕੀਕਤ ਨੂੰ ਸ਼ਾਂਤੀ ਤੇ ਫਿਲੌਸਫੀਕਲ ਆਸ਼ਿਆਂ ਨਾਲ ਪੁਜਾ ਸਕਣ।

ਅਖ਼ੀਰ ਵਿਚ ਪਾਠਕ ਸੱਜਣਾਂ ਨੂੰ ਬੜੀ ਹੀ ਨਿਮਰਤਾ ਸਹਿਤ ਜੋਦੜੀ ਪੇਸ਼ ਕਰਦੇ ਹਾਂ ਅਤੇ ਆਸ ਹੈ ਕਿ ਕਬੂਲ ਫ਼ੁਰਮਾਉਗੇ ਅੰਤ ਵਿਚ

ਸਾਨੂੰ ਸਾਰਿਆਂ ਨੂੰ ਉਹ ਕੁਝ ਕਰਨਾ ਚਾਹੀਦਾ ਹੈ, ਜੋ ਬਾਬੇ ਨਾਨਕ ਸਾਡੇ ਫ਼ਿਆਜ਼ੀ ਹਸਤੀ ਨੇ ਕੀਤਾ। ਆਪ ਜੀ ਨੇ ਦੇਸ਼ਾਂ ਦੇਸ਼ਾਂਤਰਾਂ ਅੰਦਰ ਮਾਣ ਪ੍ਰਾਪਤ ਕੀਤਾ। ਸਾਨੂੰ ਭੀ ਨਕਸ਼ੇ ਕਦਮ 'ਤੇ ਚਲਣਾ ਚਾਹੀਦਾ ਹੈ ਅਤੇ ਉਹ ਢੰਗ ਅਪਣਾਈਏ, ਜਿਹੜੇ ਗੁਰੂ ਸਾਹਿਬ ਜੀ ਨੇ ਆਪਣੀ ਵਰਤੋਂ ਵਿਚ ਪੈਦਾ ਕੀਤੇ ਸਨ। ਗੋ ਬਾਬੇ ਜੀ ਦੀ ਸ਼ਲਾਘਾ ਵਾਸਤੇ ਸਾਡੇ ਪਾਸ ਕੋਈ ਭੀ ਮੌਜੂ ਤੇ ਮਾਕੂਲ ਸ਼ਬਦ ਨਹੀਂ ਹਨ। ਕਈ ਵਾਰੀ ਤੇ ਬਹੁਤ ਵਾਰੀ ਸਾਰੇ ਦੇ ਸਾਰੇ ਸ਼ਬਦ ਪਿੱਠ ਦੇ ਜਾਂਦੇ ਹਨ। ਜੇ ਅਸੀਂ ਆਪ ਜੀ ਦੇ ਮਾਣ ਲਈ ਕੁਝ ਸ਼ਬਦ ਢੂੰਡ ਭੀ ਲਈਏ ਤਾਂ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਹਾਸੋਹੀਣੀ ਜਿਹੀ ਗੱਲ ਜਾਪਦੀ ਹੈ।

ਬਾਬਾ ਜੀ ਵਿਦਵਤਾ ਦੀ ਅਮੁੱਕਵੀਂ ਕਿਰਣ ਸਨ, ਮੁਅੱਜ਼ਮ ਲਿਖਾਰੀ, ਆਕਾ-ਏ-ਸੰਗੀਤ, ਸਿਖਾਵਤ ਦੇ ਪੁੰਜ ਸਨ। ਸਾਹਿਬ-ਏ-ਅਕਸੀਰ ਆਜਜ਼ੀ ਤੇ ਇਨਕਸਾਰੀ ਦੇ ਨਿਰਮਲ ਚਸ਼ਮੇ ਸਨ। ਆਪ ਬੜੇ ਠਹਿਰੇ, ਟਿਕੇ ਸੁਭਾਅ ਦੇ ਮਾਲਿਕ ਸਨ। ਜ਼ਿੰਦਗੀ ਵਿਚ ਕਿਸੇ ਭੀ ਕਿਸਮ ਦਾ ਸਵਾਲੀ ਆਪ ਪਾਸ ਆਇਆ ਤੇ ਪਹਿਲੇ ਉਸ ਦੇ ਸਵਾਲ ਦੀ ਤਾਰੀਫ਼ ਕਰਦੇ ਸਨ, ਉਪਰੰਤ ਨਿਹਾਇਤ ਹੀ ਖਲੂਸ ਨਾਲ ਉਸ ਦਾ ਉੱਤਰ ਇੰਜ ਤਰਾਸ਼ਦੇ ਸਨ, ਜਿਵੇਂ ਬੁੱਤਘਾੜਾ ਕਿਸੇ ਦੇਵਤੇ ਦੇ ਬੁੱਤ ਨੂੰ ਸ਼ਿੰਗਾਰਨ ਵਿਚ ਘੜਨ ਨਾਲੋਂ ਭੀ ਬਹੁਤੀ ਤਵੱਜੋਂ ਤੇ ਪਿਆਰ ਪੇਸ਼ ਕਰਦਾ ਹੈ। ਆਪ ਜੀ ਦਾ ਰਹਿਣ ਸਹਿਣ ਸਾਦਾ ਤੇ ਉਤਸ਼ਾਹਾਂ ਭਰਿਆ ਸੀ। ਮਿਲਵਰਤਣ ਵਿਚ ਪਿਆਰ ਦੇ ਸੰਦੇਸ਼ੇ ਹਰ ਵੇਲੇ ਝਲਕਾਂ ਮਾਰਦੇ ਸਨ। ਆਪ ਗ਼ਰੀਬ, ਅਨਪੜ੍ਹ ਤੇ ਅਗਿਆਨੀਆਂ ਦੀ ਕਦਰ ਕਰਦੇ ਕਰਦੇ ਆਪਣੇ ਸਾਰੇ ਗੁਣ ਉਸ ਵਿਚ ਖੋਭ ਦਿੰਦੇ ਸਨ। ਆਪਣੀ ਨਿਰਮਾਣ ਤੇ ਨਿਤਾਣੀ ਇਨਕਸਾਰੀ, ਹਲੀਮਗੀ, ਆਜਜ਼ੀ ਰਾਹੀਂ ਹਰ ਕਬੀਰੋ ਅਮੀਰ ਹਰ ਵੱਡੇ ਛੋਟੇ ਦੇ ਦਿਲਾਂ ਵਿਚ ਇੱਜ਼ਤ ਦੀ ਜਗ੍ਹਾ ਪੈਦਾ ਕਰ ਲੈਂਦੇ ਸਨ। ਪਾਠਕ ਜਨੋ, ਜੇ ਅਸੀਂ ਗੁਰੂ ਸਾਹਿਬ ਦੀ ਬਾਣੀ ਵਿਚ ਖੁਭਣਾ ਚਾਹੁੰਦੇ ਹਾਂ ਤਾਂ ਬਾਣੀ ਦਾ ਨਿੱਘ ਤੇ ਸੁਚੱਜਤਾ ਹਾਸਿਲ ਕਰਨ ਦੀ ਜੇ ਤੀਬਰ ਇੱਛਾ ਰੱਖਦੇ ਹਾਂ ਤਾਂ ਆਉ ਗੁਰੂ ਸਾਹਿਬ ਜੀ ਦੇ ਹਲੀਮ ਨਕਸ਼ੇਪਹ 'ਤੇ ਚਲ ਕੁਝ ਪੜ੍ਹ ਸੁਣ ਤੇ ਵਿਚਾਰ ਕਰ ਕੇ ਹਾਸਿਲ ਕਰ ਲਈਏ।

ਅਖ਼ੀਰ ਵਿਚ ਅਸੀਂ ਇਸ ਟੀਕੇ ਦੇ ਬਾਰੇ ਇਹ ਦਰਸਾਉਣ ਵਿਚ ਭਲਾ ਸਮਝਦੇ ਹਾਂ ਕਿ ਜੋ ਗਿਆਨ, ਸਿੰਘ ਸਾਹਿਬ ਗਿ: ਮਨੀ ਸਿੰਘ ਜੀ ਨੇ ਬਾਰ੍ਹਾਂ ਤੇਰ੍ਹਾਂ ਸਾਲਾਂ ਵਿਚ ਸਚਖੰਡਵਾਸੀ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਪਾਸੋਂ ਹਾਸਿਲ ਕੀਤਾ ਸੀ, ਯਕੀਨਨ ਉਹ ਅਨੁਭਵੀ ਗਿਆਨ ਸੀ, ਜੋ ਕਿ ਟੀਕੇ ਵਿਚ ਅੰਕਿਤ ਕੀਤਾ ਜਾ ਰਿਹਾ ਹੈ। ਆਪ ਸਾਰੇ ਭਲੀ ਪ੍ਰਕਾਰ ਜਾਣਦੇ ਹੋ ਕਿ ਆਤਮਕ ਉਡਾਰੀ ਤੇ ਇਲਮੀ ਪ੍ਰਵਾਜ਼ਗੀ ਵਿਚ ਬੜਾ ਫ਼ਰਕ ਹੈ। ਕਿਸੇ ਗੱਲ ਨੂੰ ਅਨੁਭਵ ਕਰਨਾ ਹੋਰ ਗੱਲ ਹੈ; ਪਰੰਤੂ, ਲਫ਼ਜ਼ਾਂ ਰਾਹੀਂ ਕਿਉਂ ਤੇ ਕਿਥੇ ਦਾ ਪਤਾ ਦੇਣਾ ਯਾਂ ਲੈਣਾ ਯਾਂ ਅਜਿਹੇ ਸਵਾਲ ਕਰਨੇ ਦੋ ਮੁਤਜਾਤ ਧਰਮ ਦੀ ਲੇਖਣੀ ਤੇ ਪਹਿਲੂ ਹਨ। ਇਸ ਗੱਲ ਨੂੰ ਅਸੀਂ ਇਕ ਪਾਸੇ ਰੱਖਦੇ ਹੋਏ ਗਿਆਨੀ ਜੀ ਦੀ ਵਿਦਵਤਾ ਦਾ ਜ਼ਿਕਰ ਕਰਦੇ ਹਾਂ, ਹਾਂ ਜਦੋਂ ਆਪ ਜੀ ਨੂੰ ਆਖਿਆ ਕਿ ਗਿਆਨੀ ਜੀ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਨੁਭਵ ਪ੍ਰਕਾਸ਼ ਦੀ ਮਹੱਤਤਾ ਜਾਪ ਸਾਹਿਬ ਵਿਚ ੧੭੬੦ ਸ਼ਬਦਾਂ ਰਾਹੀਂ ਫ਼ੁਰਮਾਈ ਹੈ ਤਾਕਿ ਤੁਸੀਂ ਖ਼ਾਲਸਾ ਜੀ ਪਾਸੋਂ ਹਾਸਿਲ ਕੀਤਾ ਅਨੁਭਵੀ ਗਿਆਨ ਮਨੁੱਖ ਸਮਾਜ ਲਈ ਨਹੀਂ ਉਲੀਕੋਗੇ। ਇਹ ਗੱਲ ਸੁਣਨ ਦੀ ਦੇਰ ਸੀ ਤੇ ਇੰਜ ਭਾਸਿਆ ਕਿ ਜਿਵੇਂ ਸੁੱਕੇ ਤੀਲੇ ਦੀਆਸਲਾਈ ਦੀ ਇਕ ਤੀਲੀ ਯਾਨਿ ਕਾੜ੍ਹੀ ਦਾ ਹੀ ਇੰਤਜ਼ਾਰ ਕਰ ਰਹੇ ਸਨ। ਜਿਵੇਂ ਸੁੱਕੇ ਤੀਲ੍ਹੇ ਕਰਦੇ ਹਨ, ਭਾਂਬੜ ਮਚਾਉਣ ਲਈ। ਗਿਆਨੀ ਜੀ ਨੇ ਝਟ ਬਾਰ੍ਹਾਂ ਤੇਰ੍ਹਾਂ ਸਾਲਾਂ ਦੀ ਮਿਹਨਤ ਕਰ ਲਿਖੇ ਹੋਏ ਟੀਕੇ ਦਾ ਮਸੌਦਾ ਲਿਆ ਹਾਜ਼ਿਰ ਕੀਤਾ, ਜੋ ਕਿ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦੀ ਖ਼ਿਦਮਤ ਤੋਂ ਹਾਸਿਲ ਕੀਤਾ ਹੋਇਆ ਸੀ ਅਤੇ ਫ਼ੌਰਨ ਹੀ ਫ਼ੈਸਲਾ ਕਰ ਲਿਆ ਤੇ ਟੀਕਾ ਲਿਖਣਾ ਆਰੰਭ ਕਰ ਦਿੱਤਾ। ਮੇਰੀ ਜਿਹੀ ਨਾਕਿਸ, ਹਸਤੀ ਨੂੰ ਭੀ ਇਹ ਸੁਭਾਗ ਪ੍ਰਾਪਤ ਹੋ ਰਿਹਾ ਹੈ ਕਿ ਮੈਂ ਆਪਣੀਆਂ ਤੁੱਛ ਸੇਵਾਵਾਂ ਪੇਸ਼ ਕਰ ਰਿਹਾ ਹਾਂ ਅਤੇ ਮੈਨੂੰ ਫ਼ਖ਼ਰ ਹੈ।

ਜਿਸ ਤਰ੍ਹਾਂ ਅਸੀਂ ਪਿਛੇ ਦੱਸ ਆਏ ਹਾਂ ਕਿ ਗੁਰਬਾਣੀ ਦੀਆਂ ਘੁੰਡੀਆਂ ਗੁਰਮਤ ਦੇ ਸੱਚੇ ਤੇ ਸੁੱਚੇ ਸਿਧਾਂਤਾਂ ਰਾਹੀਂ ਖੋਲ੍ਹਣ ਦੀ ਯੁਗਤੀ ਨੂੰ ਸੁਖੈਨ ਬੋਲੀ ਵਿਚ ਅਪਣਾਇਆ ਜਾ ਰਿਹਾ ਹੈ। ਜਿਸ ਦੀ ਪੂਰਣਤਾ ਤੇ ਸਫਲਤਾ ਲਈ ਸਾਨੂੰ ਅਮੁੱਲਾ ਸਹਿਯੋਗ ਆਪਣੇ ਮਿੱਤਰਾਂ ਪਾਸੋਂ ਹਾਸਿਲ ਹੋ ਰਿਹਾ ਹੈ ਅਤੇ ਆਸ ਹੈ ਕਿ ਦਾਤਾਰ ਕ੍ਰਿਪਾ ਪੂਰਵਕ ਇਸ ਮਹਾਨ ਯੱਗ ਵਿਚ ਸਫਲਤਾ ਬਖ਼ਸ਼ਣਗੇ। ਮੇਰੀਆਂ ਤੇ ਮੇਰੀ ਧਰਮ ਪਤਨੀ ਸੁਰਿੰਦਰ ਕੌਰ ਸੋਢੀ ਜੀ ਦੀਆਂ ਸਾਰੀਆਂ ਸ਼ੁੱਭ ਇੱਛਾਵਾਂ ਗਿਆਨੀ ਜੀ, ਪ੍ਰਿੰਟਰ ਸੱਜਣਾਂ, ਰੀਡਰਜ਼ ਤੇ ਸਲਾਹਕਾਰਾਂ ਨਾਲ ਪੇਸ਼ ਹਨ।

ਆਪ ਕੀ ਯਾਦ ਮੇਰੇ ਹੱਕ ਮੇਂ ਹੈ ਈਮਾਨੇ ਹੱਯਾਤ<br>
ਆਪ ਕਾ ਜ਼ਿਕਰ ਇਬਾਦਤ ਕੇ ਸਿਵਾ ਕੁਛ ਭੀ ਨਹੀਂ।

*ਸੰਗਤਾਂ ਦਾ ਨਕਸ਼ੇ ਪਾ ਤੇ ਸ਼ੁਭ ਚਿੰਤਕ*

**ਜੋਗਿੰਦਰ ਸਿੰਘ ਸੋਢੀ ਲੈਕਚਰਰਜ਼ ਔਨ ਡਿਵੀਨਿਟੀ**
*ਰਾਬਿੰਦਰਾ ਹਾਊਸ, 98 ਰੋਜ਼ਮੈਰੀ ਐਵੀਨਿਊ ਹਾਊਂਸਲੋ ਵੈਸਟ, ਮਿਡਲ ਸੈਕਸ*
*ਲੰਡਨ-ਟੀ-ਡਬਲੀਊ 4-7 ਜੇ.ਜੀ.ਯੂ.ਕੇ.*

# ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਪਰਮ ਪਵਿੱਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਉਪਰੋਕਤ ਮੂਲ ਮੰਤ੍ਰ ਲਿਖਿਆ ਹੈ। ਵੱਖ ਵੱਖ ਧਰਮਾਂ ਅਤੇ ਮੱਤਾਂ ਦੇ ਮੰਤ੍ਰ ਉਨ੍ਹਾਂ ਧਰਮਾਂ ਅਤੇ ਸੰਪ੍ਰਦਾਵਾਂ ਦੇ ਪ੍ਰਮੁਖ ਸਿਧਾਂਤਾਂ ਦਾ ਨਿਰੂਪਨ ਕਰਦੇ ਹਨ, ਜਿਵੇਂ ਕਿ: ਜੈਨੀਆਂ ਦਾ **'ਅਹਿੰਸਾ ਪਰਮੋ ਧਰਮੋ'** ਮੁਸਲਮਾਨਾਂ ਦਾ **'ਲਾਇਲਾਹ ਇਲਲਹਾਹ'** ਅਤੇ ਹਿੰਦੂਆਂ ਦਾ ਗਾਇਤ੍ਰੀ ਮੰਤ੍ਰ **'ਓ ਭੂਰਭਵਹ ਸਵਹੰ ਤਤ ਸਵੀਤਰ ਵਰੇ ਨਿਅਮ ਭਰਗੋ ਦੇਵਸਯ ਧੀ ਮਹੀ ਦਯੋਯਨਹ ਪ੍ਰਚੋਦਯਾਤ'**। ਇਵੇਂ ਹੀ ਗੁਰਮਤਿ ਦਾ ਮੂਲ ਮੰਤ੍ਰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੰਗਲ ਦੇ ਰੂਪ ਵਿਚ ਵੱਖ ਵੱਖ ਥਾਵਾਂ 'ਤੇ ਆਪਣੇ ਭਿੰਨ ਭਿੰਨ ਰੂਪਾਂ ਵਿਚ ਅੰਕਿਤ ਕੀਤਾ ਗਿਆ ਹੈ ਅਤੇ ਇਸ ਵਿਚ ਇਕ ਪ੍ਰਮੇਸ਼ਰ ਦੇ ਗੁਣਾਂ ਦਾ ਵਰਣਨ ਹੈ। ਇਸਨੂੰ ਅਸੀਂ ਸਿੱਖੀ ਸਿਧਾਂਤ ਦਾ ਲਖਾਇਕ ਭੀ ਕਹਿ ਸਕਦੇ ਹਾਂ। ਇਸੇ ਨੇ ਸਿੱਖ ਸੁਭਾਅ ਤੇ ਸਭਿਆਚਾਰ ਨੂੰ ਸਾਜਿਆ ਅਤੇ ਸਾਦਕ ਸਿੱਖਾਂ ਨੂੰ ਵਿਲੱਖਣਤਾ ਤੇ ਕੌਮੀਅਤ ਪ੍ਰਦਾਨ ਕੀਤੀ। ਸਿੱਖੀ ਦੇ ਪੁਰਾਤਨ ਇਤਿਹਾਸ ਵਿਚ ਇਸੇ ਮੂਲ ਮੰਤ੍ਰ ਦੀ ਹੀ ਇਕ ਆਤਮਾ ਧੜਕਦੀ ਹੈ, ਇਸ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਦਾ ਅਤਿ ਸੂਖਮ, ਸਰਲ ਅਤੇ ਭਾਵ ਪੂਰਤ ਵਰਣਨ ਹੈ। ਅਤੇ ਜੇ ਇਸ ਤਰ੍ਹਾਂ ਭੀ ਕਿਹਾ ਜਾਵੇ ਕਿ ਜਪੁਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਇਸੇ ਹੀ ਮੰਗਲਾਚਰਣ ਅਥਵਾ ਮੂਲ ਮੰਤ੍ਰ ਦੀ ਵਿਆਖਿਆ ਤੇ ਸਿਫ਼ਤੋ ਸਲਾਹ ਹੈ, ਤਾਂ ਇਹ ਕੋਈ ਅਨੁੱਚਤ ਵਾਰਤਾ ਨਹੀਂ ਹੋਵੇਗੀ।

ਭਾਈ ਮਨੀ ਸਿੰਘ ਜੀ, ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਦੇ ਹੋਏ ਮੰਗਲ ਦੀ ਵਿਆਖਿਆ ਇਉਂ ਕਰਦੇ ਹਨ:

ਨਾਮੁ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਂਵਦਾ ਹੈ, ਕੋਈ ਸ਼ਿਵਾਂ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ, ਗੁਰੂ ਦੇ ਸਿੱਖ ਸਤਿਨਾਮੁ ਨੂੰ ਅਰਾਧਦੇ ਹੈਨ, ਜਿਸ ਕਰਕੇ ਸਭ ਵਿਘਨ ਨਾਸ ਹੁੰਦੇ ਹਨ, ਤਾਂ ਤੇ ਸਤਿਨਾਮੁ ਦਾ ਮੰਗਲਾਚਾਰ ਆਦਿ ਰਖਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਮੰਗਲ ਸੰਖੇਪ ਜਾਂ ਸੰਪੂਰਨ ਰੂਪ ਵਿਚ ੫੬੮ ਵੇਰ ਵਰਤਿਆ ਗਿਆ ਹੈ, ਇਨ੍ਹਾਂ ਮੰਗਲਾਂ ਦੇ ਭਿੰਨ ਭਿੰਨ ਪੰਜ ਰੂਪ ਪੜ੍ਹਨ ਵਿਚ ਆਉਂਦੇ ਹਨ, ਇਨ੍ਹਾਂ ਦੀ ਗਿਣਤੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

**੧. ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਇਹ ਮੰਗਲ ਸੰਪੂਰਨ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੩੩ ਵੇਰ ਆਇਆ ਹੈ।

**੨. ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥**

ਇਹ ਮੰਗਲ ੯ ਵੇਰ ਅੰਕਤ ਹੈ।

**੩. ੧ੴ ਸਤਿ ਨਾਮੁ ਗੁਰ ਪ੍ਰਸਾਦਿ ॥**

ਇਹ ਮੰਗਲ ਕੇਵਲ ੨ ਵੇਰ ਹੈ।

**੪. ੧ੴ ਸਤਿਗੁਰ ਪ੍ਰਸਾਦਿ ॥**

ਇਹ ਮੰਗਲ ੫੨੪ ਵੇਰ ਲਿਖਿਆ ਗਿਆ ਹੈ।

**੫. ੧ੴ**

ਇਸ ਮੰਗਲ ਨੂੰ ਸਤਿਗੁਰੂ ਜੀ ਨੇ ਕੇਵਲ ਇਕੋ ਵਾਰ ਹੀ ਲਿਖਿਆ ਹੈ, ਇਹ ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੫੩ ਉਤੇ **'ਪੜ੍ਹ ਪੁਸਤਕ ਸੰਧਿਆ ਬਾਦੰ'** ਸਲੋਕ ਤੋਂ ਬਾਅਦ 'ਤੇ ਆਇਆ ਹੈ। ਇਹ ਮੰਗਲ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਤੇ ਸ਼ਬਦਾਰਥ ਦੀ ਪਹਿਲੀ ਐਡੀਸ਼ਨ ਵਿਚ ਹੀ ਲਿਖਿਆ ਮਿਲਦਾ ਹੈ।

ਇਸ **੧ੴ** ਦੇ ਸੰਖੇਪ ਮੰਗਲ ਦੀ ਵਰਤੋਂ ਸ੍ਰੀ ਦਸਮ ਗ੍ਰੰਥ ਵਿਚ ਵੀ ਕੀਤੀ ਗਈ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੇ ਵੀ ਗੁਰਮਤਿ ਮਾਰਤੰਡ ਦੇ ਪੰਨਾ ੫੯੪ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਮੰਗਲਾਂ ਨੂੰ ਪੰਜ ਪ੍ਰਕਾਰ ਦਾ ਹੀ ਦਸਿਆ ਹੈ।

ਸ੍ਰੀ ਦਸਮ ਗ੍ਰੰਥ ਵਿਚ ਸਤ ਪ੍ਰਕਾਰ ਦਾ ਮੰਗਲ ਪੜ੍ਹਨ ਵਿਚ ਆਇਆ ਹੈ।

ਭਾਈ ਬਿਧੀ ਚੰਦ ਜੀ ਵਾਲੀ ਹੱਥ ਲਿਖਤ ਬੀੜ ਵਿਚ ਕੇਵਲ ਦੋ ਪ੍ਰਕਾਰ ਦੇ ਹੀ ਮੰਗਲ ਹਨ, ਪੂਰਾ ਤੇ ੧ੴ ਸਤਿਗੁਰ ਪ੍ਰਸਾਦਿ ॥

ਜਿਵੇਂ ਮੂਲ ਮੰਤ੍ਰ ਜਪੁਜੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁੱਢ ਹੈ, ਇਸੇ ਤਰ੍ਹਾਂ **੧ੴ ਸਤਿ ਨਾਮੁ** ਵੀ ਮੂਲ ਮੰਤ੍ਰ ਦਾ ਮੁੱਢ ਹੈ। ਇਨ੍ਹਾਂ ਦਾ ਅਸਥਾਨ ਵੀ ਮੂਲ ਮੰਤ੍ਰ ਵਿਚ ਉਸੇ ਤਰ੍ਹਾਂ ਵਿਸ਼ੇਸ਼ ਹੈ, ਜਿਵੇਂ ਮੂਲ ਮੰਤ੍ਰ ਦਾ ਬਾਕੀ ਗੁਰਬਾਣੀ ਵਿਚ ਅੰਕਤ ਹੋਇਆ ਵੇਖੀਦਾ ਹੈ। ਹੁਣ ਪਹਿਲੋਂ ਅਸੀਂ **੧. ੴ.** ਅਤੇ **ਸਤਿ.** ਦੀ ਜ਼ਰਾ ਵਿਸਥਾਰ ਸਹਿਤ ਵੱਖ ਵੱਖ ਵੀਚਾਰ ਕਰਦੇ ਹਾਂ।

**'੧'** (ਇਕ ਏਕਾ): ਅੰਕ ਇਕ ਨੂੰ ਏਥੇ ਅਕਾਲ ਪੁਰਖ ਦਾ ਵਾਚਕ ਵਰਤਿਆ ਗਿਆ ਹੈ, ਇਹ ਸੰਖਿਆ ਦੇ ਰੂਪ ਵਿਚ ਨਹੀਂ। ਸਤਿਗੁਰੂ ਜੀ ਨੇ ਬੜੇ ਸਪਸ਼ਟ ਸ਼ਬਦਾਂ ਵਿਚ ਫ਼ੁਰਮਾਇਆ ਹੈ:

ਸਾਹਿਬੁ ਮੇਰਾ ਏਕੋ ਹੈ॥
ਏਕੋ ਹੈ ਭਾਈ ਏਕੋ ਹੈ॥ *(ਆਸਾ ਮ: ੧)*

ਗੁਰਬਾਣੀ ਦੀ ਖੋਜ ਕਰਨ ਤੋਂ ਸਾਨੂੰ ਇਸ ਭਾਵ ਦੀ ਸੂਝ ਪੈਂਦੀ ਹੈ, ਕਿ ਅਕਾਸ਼ਾਂ, ਪਤਾਲਾਂ, ਧਰਤੀਆਂ, ਖੰਡਾਂ, ਸੂਰਜਾਂ, ਮੰਡਲਾਂ ਤੇ ਬ੍ਰਹਮੰਡਾਂ ਦਾ ਇਹ ਸਾਰਾ ਪਸਾਰਾ 'ਇੱਕ' ਤੋਂ ਹੈ, ਅਤੇ ਮਾਲਾ ਦੇ ਧਾਗੇ ਵਾਂਗ ਇਸ ਸਾਰੇ ਪਸਾਰੇ ਦੇ ਸਮੂੰਹ ਮਣਕਿਆਂ ਵਿਚ ਇਕ ਓਹੀ (ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ) ਸੂਤਰ ਧਾਰੀ ਹੈ।

ਭਾਈ ਵੀਰ ਸਿੰਘ ਜੀ ਇਸ ਏਕੇ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ:

ਇਸ ਇਕ ਦਾ ਅਰਥ ਗੁਰੂ ਜੀ ਨੇ ਆਪ ਇਉਂ ਕੀਤਾ ਹੈ:

ਏਕਮ ਏਕੰਕਾਰੁ ਨਿਰਾਲਾ॥
ਅਮਰੁ ਅਜੋਨੀ ਜਾਤਿ ਨ ਜਾਲਾ॥ *(ਬਿਲਾਵਲੁ ਮ: ੧)*

***ਅਰਥ ਭਾਵ :*** ਏਕਮ ਥਿਤ ਦੁਆਰਾ ਉਪਦੇਸ਼ ਕਰਦੇ ਹਨ, ਕਿ ਅਕਾਲ ਪੁਰਖ (ਜੋ ਹੈ ਸੋ) ਇਕ ਹੈ। ਸਭ ਤੋਂ ਅਲਿਪਤ ਹੈ। ਉਹ ਮ੍ਰਿਤੂ ਤੇ ਜਨਮ ਤੋਂ ਰਹਿਤ ਹੈ, ਉਸ ਦੀ ਜਾਤ ਕਿਸਮ ਨਹੀਂ ਹੈ।

ਗੁਰੂ ਕਲਗੀਧਰ ਦਾ ਵੀ ਇਸ ਪ੍ਰਥਾਇ ਫ਼ੁਰਮਾਨ ਹੈ:

ਪ੍ਰਣਵੋ ਆਦਿ ਏਕੰਕਾਰਾ॥
ਜਲ ਥਲ ਮਹੀਅਲ ਕੀਓ ਪਸਾਰਾ॥
ਆਦਿ ਪੁਰਖ ਅਦ੍ਵੈ ਅਬਿਨਾਸੀ॥
ਲੋਕ ਚਤਰ ਦਸ ਜੋਤ ਪ੍ਰਕਾਸੀ॥ *(ਦਸਮ ਗ੍ਰੰਥ)*

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮੂਲ ਮੰਤ੍ਰ ਦੇ ਮੁੱਢ ਵਿਚ ਰਖੇ **'੧'** ਇਕ ਦੀ ਵਿਆਖਿਆ ਵਿਚ ਗੁਰਮਤਿ ਦੇ ਇਸ ਅਦੁਤੀ ਸਿਧਾਂਤ ਨੂੰ ਹੋਰ ਵੀ ਉਜਾਗਰ ਕਰਦੇ ਹਨ, ਕਿ 'ਅਨੇਕਤਾ' ਅਥਵਾ ਸ੍ਰਿਸ਼ਟੀ ਦਾ ਮੂਲ **'੦'** ਸ਼ੂਨ ਜਾਂ ਅਣਹੋਂਦ ਨਹੀਂ ਸਗੋਂ ਹੋਂਦ ਹੈ, ਜਿਸ ਨੂੰ **'੧'** ਲਿਖ ਕੇ ਪ੍ਰਗਟ ਕੀਤਾ ਗਿਆ ਹੈ। ਇਹ ਆਦਿ ਪੁਰਖ ਵੀ ਹੈ, ਅਤੇ ਅਦ੍ਵੈ ਤੇ ਅਬਿਨਾਸੀ ਵੀ ਹੈ।

ਇਹ ਇਕ **'੧'** ਵਾਂਗ ਮਿਥਿਆ ਹੋਇਆ ਨਹੀਂ ਹੈ, ਇਹ ਚੇਤਨ ਹੈ, ਇਹ ਜਿੰਦ, ਗਿਆਨ, ਸ਼ਕਤੀ, ਅਨੁਭਵ, ਆਦਿ ਦਾ ਕੇਂਦਰ ਹੈ। ਇਹ ਜਾਗ੍ਰਤ, ਸੁਪਨ, ਸਖੋਵਤ, ਆਦਿ ਦਾ ਵੀ ਆਸਰਾ ਰੂਪ ਹੈ। ਜਿਵੇਂ ਗਿਣਤੀ ਵਿਚ ਅਨੇਕਾਂ ਹੋ ਕੇ ਵੀ ਏਕੇ ਦੀ ਇਕਾਈ ਨਹੀਂ ਟੁੱਟਦੀ, ਜਿਵੇਂ ਅਨੇਕਾਂ ਹਰਫ਼ਾਂ ਵਿਚ ਹੁੰਦੀ ਹੋਈ 'ਅਲਫ਼' ਫਿਰ ਵੀ ਇਕੱਲੀ ਰਹਿੰਦੀ ਹੈ, ਜਿਵੇਂ 'ਐੜਾ' ਅੱਖਰ, ਵਖਰਾ ਹੁੰਦਾ ਹੋਇਆ ਭੀ ਸਾਰੇ ਅੱਖਰਾਂ ਵਿਚ ਭੀ ਹੈ, ਇਹੋ ਜਿਹਾ ਉਹ ਇਕ ਅਕੱਲਾ ਆਪੇ ਹੀ ਹੈ।

ਗੁਰਮਤਿ ਨੇ ਸਾਨੂੰ ਇਸੇ ਇਕ ਦੀ ਚਿਤਾਵਨੀ ਦਿੱਤੀ ਹੈ, ਅਤੇ ਦ੍ਰਿੜ੍ਹ ਵੀ ਕਰਵਾਇਆ ਹੈ, ਕਿ ਇਸੇ ਇਕ ਦਾ ਜਾਪ ਕਰੋ, ਸਿਫ਼ਤ ਸਿਮਰਨ ਵੀ ਇਸ ਇਕ ਦਾ ਹੀ ਕਰੋ, ਇਕ ਇਸੇ ਦਾ ਮਨ ਵਿਚ ਤਸੱਵਰ ਰੱਖੋ, ਇਸ ਇਕ ਦੇ ਗੁਣ ਅਨੇਕਾਂ ਹਨ, ਪਰ ਗੁਣਾਂ ਵਾਲਾ ਉਹ ਗੁਣੀ ਇਕ ਹੈ; ਉਸ ਗੁਣੀ ਦੇ ਗੁਣ ਗਾਉਣ ਵੇਲੇ ਅੰਤਰ ਆਤਮੇ ਉਸ ਇਕ ਗੁਣੀ ਦਾ ਹੀ ਖ਼ਿਆਲ ਰੱਖੋ, ਮਨ ਅਤੇ ਤਨ ਵਿਚ ਇਕ ਉਸ ਪ੍ਰਭੂ ਨੂੰ ਹੀ ਯਾਦ ਰੱਖੋ, ਕਿਉਂਕਿ ਵਿਸ਼ਵ ਦੀ ਜਾਗ੍ਰਤ ਵਿਚ ਵੀ, ਉਹ ਇਕ ਹੈ, ਵਿਸ਼ਵ ਦੇ ਸੁਪਨ ਵਿਚ ਵੀ ਉਹ ਇਕ ਹੈ, ਅਤੇ ਵਿਸ਼ਵ ਦੀ ਸਖੋਵਤ ਵਿਚ ਭੀ ਇਕੋ ਹੈ, ਤਿੰਨਾਂ ਕਾਲਾਂ ਵਿਚ ਭੀ ਉਹੋ ਇਕ ਹੈ।

ਉਹ ਮੇਰਾ ਇਕ ਸਾਹਿਬ ਸਭ ਤੋਂ ਨਿਰਾਲਾ ਹੈ, ਉਸਦਾ ਕੋਈ ਭੀ ਸੁਜਾਤੀ ਨਹੀਂ ਹੈ, ਉਹ ਕਿਸੇ ਸ਼ਰੇਣੀ ਵਿਚੋਂ ਇਕ ਨਹੀਂ ਹੈ, ਉਸਦਾ ਕੋਈ ਵਿਜਾਤੀ ਭੀ ਨਹੀਂ ਹੈ, ਉਸ ਤੋਂ ਉਲਟੀ ਕੋਈ ਸ਼ਰੇਣੀ ਭੀ ਨਹੀਂ ਹੈ। ਉਹ ਸ੍ਵੈਗਤ ਭੀ ਨਹੀਂ ਹੈ, ਹਰ ਜੀਵ ਦੇ ਅੰਗ ਤੇ ਉਪਅੰਗ ਹੁੰਦੇ ਹਨ। ਸਰੀਰ ਅੰਗਾਂ ਤੋਂ ਬਣਦਾ ਹੈ, ਪਰ ਮੇਰਾ ਪ੍ਰਭੂ ਇਕ ਹੈ, ਉਹ ਵਖਰੇ ਵਖਰੇ ਅੰਗਾਂ ਤੋਂ ਮਿਲ ਕੇ ਨਹੀਂ ਬਣਿਆ, ਉਹ ਅਮਰ ਹੈ, ਅਜੋਨੀ ਹੈ ਤੇ ਉਹ ਦੇਸ, ਕਾਲ ਤੇ ਵਸਤੂ ਦੀ ਫਾਹੀ ਵਿਚ ਨਹੀਂ ਆਉਂਦਾ।

ਏਕਮ ਏਕੰਕਾਰੁ ਨਿਰਾਲਾ॥
ਅਮਰੁ ਅਜੋਨੀ ਜਾਤਿ ਨ ਜਾਲਾ॥

ਉਹ ਇਕ ਹੈ ਉਸ ਵਰਗਾ ਕੋਈ ਹੋਰ ਨਹੀਂ ਹੈ, ਉਹ ਇਕ ਹੈ, ਪਰ ਸਾਰਿਆਂ ਵਿਚ ਵਿਆਪਕ ਹੈ। (ਏਕੰਕਾਰ ਅਵਰ ਨਹੀ ਦੂਜਾ, ਨਾਨਕ ਏਕ ਸਮਾਈ) ਉਹ ਏਕੰਕਾਰ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

ਇਹੋ 'ਇਕ' ਅੰਕ ਹੈ, ਜੋ ਗੁਰੂ ਜੀ ਨੇ ਆਪਣੇ ਅਕਾਲ ਪੁਰਖ ਦਾ ਵਾਚਕ ਵਰਤਿਆ ਹੈ, ਜਿਸ ਅਕਾਲ ਪੁਰਖ ਦਾ ਕਿ ਚਿੰਤਨ, ਧਿਆਨ ਪ੍ਰੇਮ ਆਦਿ ਜਪੁ ਸਾਹਿਬ ਵਿਚ ਦਸਣਾ ਹੈ, ਇਥੇ ਉਸਨੂੰ (੧) ਕਰਕੇ ਦਸਦੇ ਹਨ। ਇਹ '੧' ਆਪ ਜੀ ਨੇ ਜਪੁਜੀ ਸਾਹਿਬ ਦੇ ਮੁੱਢ ਵਿਚ 'ਸੰਖਯਾ ਵਾਚਕ ਵਿਸ਼ੇਸ਼ਣ' ਕਰਕੇ ਨਹੀਂ ਵਰਤਿਆ ਪਰ ਸੰਗਿਆ ਕਰਕੇ ਵਰਤਿਆ ਹੈ, ਜੈਸੇ ਕਿ: (ਇਸ ਏਕੇ ਕਾ ਜਾਣੈ ਭੇਉ) ਰਾਮਕਲੀ ਮ: ੧—ਓਅੰਕਾਰ ੮। ਇਸ ਵਿਚ ਏਕਾ ਵਿਸ਼ੇਸ਼ਣ ਨਹੀਂ ਸੰਗਿਆ ਹੈ; ਜੋ ਉਸਦੇ ਸਰੂਪ ਦਾ ਲਖਾਇਕ ਉਸਦਾ ਨਾਮ ਹੈ, ਇਸਦਾ ਅਰਥ ਗੁਰੂ ਜੀ ਨੇ ਆਪ ਇਉਂ ਕੀਤਾ ਹੈ:

ਏਕਮ ਏਕੰਕਾਰੁ ਨਿਰਾਲਾ॥
ਅਮਰੁ ਅਜੋਨੀ ਜਾਤਿ ਨ ਜਾਲਾ॥

ਅਗਮ ਅਗੋਚਰ ਰੂਪ ਨ ਰੇਖਿਆ। ਭਾਵ ਹੈ ਕਿ ਉਹ ਅਕਾਲ ਪੁਰਖ ਹੈ, ਸਭ ਤੋਂ ਅਲਿਪਤ ਹੈ, ਇਹ ਮਿਰਤੂ ਤੇ ਜਨਮ ਤੋਂ ਰਹਿਤ ਹੈ, ਉਸਦੀ ਕੋਈ ਜਾਤ ਕਿਸਮ ਨਹੀਂ ਹੈ। ਮਨ ਬੁਧੀ ਦੀ ਪਹੁੰਚ ਤੋਂ ਪਰੇ ਹੈ, ਇੰਦ੍ਰੀਆਂ ਤੋਂ ਅਲਖ ਹੈ, ਉਸਦਾ ਰੂਪ ਕੋਈ ਨਹੀਂ, ਚਿੰਨ੍ਹ ਵੀ ਕੋਈ ਨਹੀਂ ਹੈ।

ਇਸ ਲਈ ਇਕ ਦੇ ਉਪਾਸ਼ਕ ਗੁਰੂ ਨਾਨਕ ਦੇਵ ਜੀ ਨੇ ਸਾਰੇ ਸੰਸਾਰ ਲਈ ਸਾਂਝਾ ਉਪਦੇਸ਼ ਦਿਤਾ ਕਿ ਐ ਰੱਬ ਦੇ ਬੰਦਿਓ! ਹੁਣ ਦੇਹੁਰੇ, ਇਸ਼ਟ ਦੇਵ, ਰੀਤਾਂ, ਰਸਮਾਂ, ਜਾਤਾਂ, ਪਾਤਾਂ, ਰੋਟੀ, ਪਾਣੀ, ਤੁਰਨ, ਫਿਰਨ ਵਾਲੇ ਰਸਤੇ, ਸੰਗਤਾਂ ਤੇ ਪੰਗਤਾਂ ਅਡੋ ਅੱਡ ਨਹੀਂ ਹੋਣਗੀਆਂ, ਇਸ ਤਰ੍ਹਾਂ ਦਾ ਸਾਰੀ ਖਲਕਤ ਨੂੰ ਇਕ ਏਕੇ ਦੁਆਰਾ ਏਕਤਾ ਦਾ ਸੱਚਾ ਮਾਰਗ ਦਰਸਾਇਆ ਹੈ।

**ੴ**: ਅਰੰਭ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਸ ਨਿਰੰਕਾਰ ਨੂੰ '੧' ਲਿਖ ਕੇ ਇਹ ਜਣਾਇਆ ਹੈ, ਕਿ ਉਹ 'ਅਪਰੰਪਰ ਪਾਰਬ੍ਰਹਮ

ਹੈ' ਅਰਥਾਤ ਪਰੇ ਤੋਂ ਪਰੇ ਹੈ ਅਤੇ ਨਿਜ ਸਰੂਪ ਨਿਜ ਥਾਂਇ ਵਿਚ ਸਥਿਤ ਹੈ। ਗੁਰੂ ਫ਼ੁਰਮਾਨ ਹੈ:

ਸਾਚਾ ਨਿਰੰਕਾਰੁ ਨਿਜ ਥਾਇ॥ *(ਸ੍ਰੀਰਾਗੁ ਮ: ੧-੨)*

ਫਿਰ ਉਸੇ ਨਿਰੰਕਾਰ ਨੂੰ ਜਲਾਂ ਥਲਾਂ ਤੇ ਘਟ ਘਟ ਵਿਚ ਵਸਦਾ ਦਸਿਆ, ਅਰਥਾਤ ਉਹ ਜੋ ਪਰੇ ਤੋਂ ਪਰੇ ਸੀ ਓਹੀ ਹਰ ਥਾਂ ਵਿਆਪਕ ਹੈ। ਇਸ ਓਅੰਕਾਰ ਨੂੰ: ਬ੍ਰਹਮ, ਨਿਰਗੁਣ, ਸਭ ਦਾ ਮੁੱਢ, ਸਭ ਦਾ ਸੋਮਾ, ਸਭ ਦਾ ਬੀਜ ਰੂਪ, ਵਿਆਪਕ, ਰਖਿਆ ਕਰਨ ਵਾਲਾ, ਜੋ ਸਾਰੇ ਸੰਸਾਰ ਨੂੰ ਹੋਂਦ ਵਿਚ ਲਿਆਉਣ ਵਾਲਾ ਹੈ। ਜਿਸਦੇ ਇਕ ਚਿਤ ਹੋ ਕੇ ਉਚਾਰਣ ਨਾਲ ਰਖਿਆ ਹੁੰਦੀ ਹੈ। ਜੋ ਸੁਆਸਾਂ ਨੂੰ ਦਸਮੇਂ ਦੁਆਰ ਤਕ ਲੈ ਜਾਂਦਾ ਹੈ, ਜੋ ਆਪਣੇ ਪਿਆਰਿਆਂ ਨੂੰ ਪਰਵਾਨ ਕਰ ਲੈਂਦਾ ਹੈ, ਉਹ ਓਅੰਕਾਰ ਹੈ। ਹੁਣ ਉਸ ਨਿਰੰਕਾਰ ਨੂੰ ਅਪਰੰਪਾਰ ਲਖ ਕੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਸ ਨੂੰ ਲਖਾਉਣ ਲਈ ਇਕ ਅੱਖਰ ਲਿਆ 'ੳ' ਤੇ ਇਸਨੂੰ ਆਪਣੇ '੧' ਏਕੇ ਨਾਲ ਲਾ ਦਿੱਤਾ। ਭਾਈ ਗੁਰਦਾਸ ਜੀ ਇਸੇ ਸਿਧਾਂਤ ਨੂੰ ਅੰਕਤ ਕਰਦੇ ਹਨ:

ਏਕਾ ਏਕੰਕਾਰੁ ਲਿਖਿ ਦੇਖਾਲਿਆ॥
ਊੜਾ ਓਅੰਕਾਰੁ ਪਾਸਿ ਬਹਾਲਿਆ॥ *(ਭਾ: ਗੁ: ਵਾ: ੩-੧੫)*

ਸਿਆਣੇ ਲੋਕ ਦੋ ਪ੍ਰਕਾਰ ਦੇ ਅੱਖਰ ਮੰਨਦੇ ਹਨ: ਸ੍ਵਰ ਤੇ ਵਯੰਜਨ। ੳ, ਅ, ੲ, ਇਹ ਤਿੰਨੇ ਅੱਖਰ ਸ੍ਵਰ ਹਨ, ਅਤੇ 'ਕ' ਤੋਂ ਲੈ ਕੇ ਬਾਕੀ ਦੇ ਸਾਰੇ ਅੱਖਰ ਵਯੰਜਨ ਮੰਨੇ ਜਾਂਦੇ ਹਨ। ਵਯੰਜਨ ਆਪੇ ਨਹੀਂ ਬੋਲਦੇ, ਉਨ੍ਹਾਂ ਵਿਚ ਸੁਰ ਦੀ ਅਵਾਜ਼ ਲੁਪਤ ਹੋਵੇ ਤਾਂ ਉਹ ਬੋਲਦੇ ਹਨ, ਸੋ ਸੁਰ ਅੱਖਰ ਵਯੰਜਨ ਤੋਂ ਸ਼ਰੋਮਣੀ ਹੋਏ। ਆਪਣੀ ਵਰਣ ਮਾਲਾ ਵਿਚ ਗੁਰੂ ਜੀ ਨੇ (ੳ) ਅੱਖਰ ਨੂੰ ਪਹਿਲਾ ਥਾਂ ਦਿੱਤਾ ਹੈ। ਭਾਵ ਸੁਰਾਂ ਵਿਚੋਂ (ੳ) ਨੂੰ ਸ਼ਰੋਮਣੀ ਸ੍ਵਰ ਥਾਪਿਆ ਹੈ। ਸਿਆਣੇ ਇਸਦਾ ਭਾਵ ਇਉਂ ਭੀ ਅਨੁਭਵ ਕਰਦੇ ਹਨ ਕਿ ਜੋ ਸ਼ਬਦ ਆਦਿ ਪੁਰਖ ਨੇ ਰਚਨਾ ਕਰਨ ਸਮੇਂ ਏਕਾ ਉਚਾਰਨ ਕੀਤਾ ਉਸਦੀ ਅਵਾਜ਼ 'ੳ' ਵਰਗੀ ਸੀ।

ਯਥਾ: ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ। ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ (੨੬-੨) ਜਿਵੇਂ '੧' ਪਾਰਬ੍ਰਹਮ ਦਾ ਲਖਾਇਕ ਹੈ, ਤਿਵੇਂ 'ੳ' ਸ਼ਬਦ ਬ੍ਰਹਮ ਦਾ ਲਖਾਇਕ ਵੀ ਹੋਵੇ।

'ੳ' ਗੁਰੂ ਨਾਨਕ ਦੇਵ ਜੀ ਨੇ ਇਸ ਸੰਸਕ੍ਰਿਤ ਦੇ ਸ਼ਬਦ 'ਓਮ' ਨੂੰ ਇਹ 'ੳ' ਦਾ ਰੂਪ ਦਿਤਾ ਹੈ। 'ਗੁਰ ਸ਼ਬਦ ਰਤਨਾਕਰ' ਵਿਚ 'ਓਮ' ਦਾ ਮੂਲ 'ਅਵ' ਧਾਤੂ ਮੰਨਿਆ ਹੈ। ਇਸਦਾ ਅਰਥ ਹੈ—ਰਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ, ਆਦਿ 'ਓਅੰ' ਸ਼ਬਦ ਸਾਰਿਆਂ ਦੀ ਰਖਿਆ ਕਰਨ ਵਾਲੇ ਨਿਰੰਕਾਰ ਦਾ ਬੋਧਕ ਵੀ ਮੰਨਿਆ ਜਾਂਦਾ ਹੈ।

ਓਅੰਕਾਰ ਸ਼ਬਦ ਦਾ ਅਰਥ ਹੈ—'ਓਅੰ ਧੁਨ' ਸੰਸਕ੍ਰਿਤ ਦੇ ਵਿਦਵਾਨਾਂ ਨੇ ੳ, ਅ, ਮ, ਤਿੰਨ ਅੱਖਰਾਂ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਮੰਨ ਕੇ 'ਓਮ' ਨੂੰ ਤਿੰਨ ਦੇਵਤਿਆਂ ਦੇ ਰੂਪ ਕਲਪੇ ਹਨ, ਪ੍ਰੰਤੂ ਗੁਰਮਤਿ ਵਿਚ 'ਓਅੰ' ਦੇ ਆਦਿ ਵਿਚ ਇਕ '੧' ਅੰਗ ਲਿਖ ਕੇ ਸਿਧ ਕੀਤਾ ਹੈ, ਕਿ ਕਰਤਾਰ ਇੱਕ ਹੈ, ਇਸ ਇਕ ਨੂੰ ਤਿੰਨ ਦੇਵਤਿਆਂ ਦੇ ਰੂਪ ਵਿਚ ਭਿੰਨ ਭਿੰਨ ਵੰਡਣਾ ਗੁਰਮਤਿ ਅਨੁਕੂਲ ਨਹੀਂ।

ਏਕਾ ਏਕੰਕਾਰੁ ਲਿਖਿ ਦੇਖਾਲਿਆ॥
ਊੜਾ ਓਅੰਕਾਰੁ ਪਾਸਿ ਬਹਾਲਿਆ॥ *(ਭਾਈ ਗੁਰਦਾਸ ਜੀ)*

ਇਸ ਤੋਂ ਛੁੱਟ 'ਓਮ' ਦੇ ਅਰਥ ਹਾਂ, ਅਛਾ ਜਾਂ ਤਥਾ ਅਸਤੂ, (ਐਸਾ ਹੀ ਹੋਵੇ) ਵੀ ਕੀਤੇ ਜਾਂਦੇ ਹਨ। 'ਓਮ' ਉਸ ਪਵਿਤ੍ਰ ਹਸਤੀ ਦਾ ਲਖਾਇਕ ਵੀ ਮੰਨਿਆ ਜਾਂਦਾ ਹੈ, ਜੋ ਸਦਾ ਹੀ ਇਕ ਰਸ ਰਵ੍ਹੇ।

ਇਸੇ ਲਈ ਇਸਦਾ 'ੳ' ਰੂਪ ਬਣਾ ਕੇ, ਉਸ ਨਿਰੰਕਾਰ ਤੇ ਅਗਮ ਏਕੰਕਾਰ ਨੂੰ ਸਰਵ ਵਿਆਪੀ ਅਤੇ ਸਾਰੀ ਰਚਨਾ ਦਾ ਮੁੱਢ ਮੂਲ ਅਤੇ ਫਿਰ ਸਾਰੇ ਪਸਾਰੇ ਵਿਚ ਵਿਆਪਕ 'ਕੁਦਰਤਿ ਵਸਿਆ' ਦੇ ਮਹਾਂ ਵਾਕ ਅਨੁਸਾਰ ਕਰਤਾ ਦਸਣ ਲਈ '੧' ਦੇ ਨਾਲ ਲਾ ਦਿੱਤਾ।

ਇਸੇ ਭਾਵ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਅੰਕਿਤ ਕਰਿਆ ਹੈ:

ਗੁਰਮੁਖਿ ਏਕੰਕਾਰ ਆਪਿ ਉਪਾਇਆ॥
ਓਅੰਕਾਰਿ ਅਕਾਰੁ ਪਰਗਟੀ ਆਇਆ॥
ਪੰਜ ਤਤ ਵਿਸਤਾਰੁ ਚਲਤੁ ਰਚਾਇਆ॥
ਖਾਣੀ ਬਾਣੀ ਚਾਰਿ, ਜਗਤੁ ਉਪਾਇਆ॥ *(ਵਾਰ ੧੯-੧)*

ਇਹ 'ੳ' ਅੱਖਰ ਸੰਸਾਰ ਨੂੰ ਰਚਨਹਾਰ ਅਕਾਲ ਪੁਰਖ ਦਾ ਲਖਾਇਕ ਹੈ। ਇਸ ਖ਼ਿਆਲ ਨੂੰ ਗੁਰੂ ਨਾਨਕ ਪਾਤਸ਼ਾਹ ਆਪਣੀ ਬਾਣੀ ਅੰਦਰ ਇਉਂ ਫ਼ੁਰਮਾਨ ਕਰਦੇ ਹਨ:

**੧. ਓਅੰਕਾਰਿ ਬ੍ਰਹਮਾ ਉਤਪਤਿ॥**
**੨. ਓਅੰਕਾਰੁ ਕੀਆ ਜਿਨਿ ਚਿਤਿ॥**
**੩. ਓਅੰਕਾਰਿ ਸੈਲ ਜੁਗ ਭਏ॥**
**੪. ਓਅੰਕਾਰਿ ਬੇਦ ਨਿਰਮਏ॥**
**੫. ਓਅੰਕਾਰਿ ਸਬਦਿ ਉਧਰੇ॥**
**੬. ਓਅੰਕਾਰਿ ਗੁਰਮੁਖਿ ਤਰੇ॥**
**੭. ਓਨਮ ਅਖਰ ਸੁਣਹੁ ਬੀਚਾਰੁ॥**
**੮. ਓਨਮ ਅਖਰੁ ਤ੍ਰਿਭਵਣ ਸਾਰੁ॥੧॥**

***ਅਰਥ:*** ੧. ਓਅੰਕਾਰ ਤੋਂ ਬ੍ਰਹਮਾ ਦੀ ਉਤਪਤਿ ਹੋਈ। ੨. ਓਅੰਕਾਰ ਉਹ ਹੈ, ਜਿਸਨੇ ਚੇਤਨਾ ਰਚੀ, ਭਾਵ ਚੇਤਨ ਸ੍ਰਿਸ਼ਟੀ ਰਚੀ। ੩. ਓਅੰਕਾਰ ਤੋਂ 'ਸੈਲ'—ਦੇਸ ਤੇ 'ਜੁਗ' ਕਾਲ ਰਚੇ ਗਏ, ਭਾਵ ਜੜ ਸ੍ਰਿਸ਼ਟੀ ਰਚੀ ਗਈ। ੪. ਓਅੰਕਾਰ ਤੋਂ ਬੇਦ ਰਚੇ ਗਏ। ੫. ਓਅੰਕਾਰ ਤੋਂ ਸ਼ਬਦ ਦੁਆਰਾ, ਭਾਵ ਸਿਮਰਨ ਕਰਕੇ 'ਜੀਵ' ਉਧਰ ਗਏ। ੬. ਓਅੰਕਾਰ ਨੂੰ 'ਲਖਯ' ਲਖਣੇ ਕਰਕੇ ਗੁਰਮੁਖ ਭਵ ਸਾਗਰ ਨੂੰ, ਤਰ ਗਏ। ੭. ਅ+ਖਰ—ਨ ਖਰਨੇ ਵਾਲਾ ਅਰਥਾਤ ਨਾਸ ਰਹਿਤ 'ਪਰਮਾਤਮਾ' ਜੋ 'ੳ' ਦਾ ਲਖਯ ਹੈ, ਉਹ ਨਮਸਕਾਰ ਜੋਗ ਹੈ, ਉਸਦਾ ਵੀਚਾਰ ਸੁਣ: ੮. ਜੋ ਅ+ਖਰ ਨਾਸ ਰਹਿਤ ਪਰਮਾਤਮਾ ਹੈ, ਜੋ ਤਿੰਨਾਂ ਭਵਨਾਂ ਦਾ ਸਾਰ ਹੈ, ਤੇ ਤ੍ਰੈ ਭਵਨ ਉਸਦਾ

ਕੀਤਾ ਪਸਾਰਾ ਹੈ, ਉਹ, 'ਓ' ਦਾ ਲਖਯ ਹੈ ਤੇ ਨਮਸਕਾਰ ਯੋਗ ਹੈ।

ਉਪਰ ਲਿਖੀਆਂ ਪੰਗਤੀਆਂ ਵਿਚ ਸਤਿਗੁਰੂ ਜੀ ਨੇ 'ਓ' ਦਾ ਉਚਾਰਣ ਆਪ ਹੀ 'ਓਅੰਕਾਰ' ਉਚਾਰਣ ਕਰਨ ਦਾ ਸੰਕੇਤ ਬੰਨ੍ਹ ਦਿਤਾ ਹੈ, ਜੋ ਗੁਰਮਤਿ ਵਿਚ ਪਰੰਪਰਾ ਤੋਂ ਹੀ ਪ੍ਰਮਾਣੀਕ ਚਲਾ ਆਉਂਦਾ ਹੈ। 'ਕਾਰ' ਪਦ ਲੱਗਣ ਨਾਲ 'ਓਂ' ਦਾ ਅਰਥ 'ਕੇਵਲ ਓ' ਹੋ ਗਿਆ।

ਤੀਸਰੇ ਸਤਿਗੁਰੂ ਜੀ ਨੇ ਭੀ ਓਅੰਕਾਰ ਨੂੰ 'ਕਰਤਾ ਪੁਰਖ' ਦਾ ਲਖਾਯਕ ਦਸਿਆ ਹੈ:

ਓਅੰਕਾਰਿ ਸਭ ਸ੍ਰਿਸਟਿ ਉਪਾਈ॥ *(ਮਾਰੂ ਮ: ੩ ਸੋਲਹੇ, ੧੯-੨)*

ਚੌਥੇ ਸਤਿਗੁਰਾਂ ਵੀ ਇਸੇ ਸਿਧਾਂਤ ਨੂੰ ਫ਼ੁਰਮਾਇਆ ਹੈ:

ਓਅੰਕਾਰਿ ਏਕੋ ਰਵਿ ਰਹਿਆ
ਸਭੁ ਏਕਸ ਮਾਹਿ ਸਮਾਵੈਗੋ॥ *(ਕਾਨੜਾ ਮ: ੪, ਅਸਟਪਦੀ ੪)*

ਪੰਜਵੇਂ ਸਤਿਗੁਰਾਂ ਭੀ ਇਹੋ ਸਿਧਾਂਤ ਅੰਕਤ ਕੀਤਾ ਹੈ:

ਓਅੰਕਾਰਿ ਉਤਪਾਤੀ॥
ਕੀਆ ਦਿਨਸੁ ਸਭ ਰਾਤੀ॥ *(ਮਾਰੂ ਮ: ੫-੧੭)*

ਦਸਮੇਂ ਪਾਤਸ਼ਾਹ ਵੀ ਇਸੇ ਭਾਵ ਨੂੰ ਦ੍ਰਿੜ੍ਹ ਕਰਵਾਂਦੇ ਹਨ:

ਓਅੰਕਾਰ ਆਦਿ॥ ਕਥਨੀ ਅਨਾਦਿ॥
ਪੁਨਾ—ਓਅੰ ਆਦਿ ਰੂਪੇ॥ ਅਨਾਦੀ ਸਰੂਪੈ॥ *(ਜਾਪੁ ਸਾਹਿਬ)*

ਪੁਨਾ—ਪ੍ਰਿਥਮ ਕਾਲ ਜਬ ਕੀਆ ਪਸਾਰਾ॥
ਓਅੰਕਾਰ ਤੇ ਸ੍ਰਿਸਟਿ ਉਪਾਰਾ॥ *(ਬਚਿੱਤ੍ਰ ਨਾਟਕ)*

ਕਬੀਰ ਸਾਹਿਬ ਜੀ ਕਿਸੇ ਪਾਂਧੇ ਪ੍ਰਥਾਇ ਬਾਵਨ ਅਖਰੀ ਬਾਣੀ ਉਚਾਰਨ ਕਰਦੇ ਹੋਏ ਫ਼ੁਰਮਾਂਦੇ ਹਨ:

ਓਅੰਕਾਰ ਆਦਿ ਮੈ ਜਾਨਾ॥
ਲਿਖਿ ਅਰੁ ਮੇਟੈ ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥
ਸੋਈ ਲਖਿ ਮੇਟਣਾ ਨ ਹੋਈ॥੬॥

ਕਬੀਰ ਸਾਹਿਬ ਜੀ ਦਾ ਵੀ ਏਹੋ ਭਾਵ ਹੈ ਕਿ ਓਅੰਕਾਰ ਤਾਂ ਸਭ ਦੀ ਆਦਿ ਹੈ, ਉਸਨੂੰ ਤਾਂ ਮੈਂ ਜਾਣ ਲਿਆ ਹੈ। ਪਰ ਹੇ ਪੰਡਤ ਜੀ! ਜਿਸ ਓਅੰਕਾਰ ਨੂੰ ਤੂੰ ਮੁੰਡੇ ਪੜ੍ਹਾਉਣ ਸਮੇਂ ਪਟੀ ਉਤੇ ਲਿਖ ਕੇ ਫਿਰ ਮੇਸ ਦੇਂਦਾ ਹੈ, ਉਸ ਨੂੰ ਰਸਮੀ ਤੇ ਬਿਵਹਾਰਕ ਲਿਖਾਂ ਪੜ੍ਹੀ ਦੇ ਨਾਲ ਲਾ ਦਿੱਤਾ ਹੈ।

ਓਅੰ ਨੂੰ ਮੈਂ ਨਹੀਂ ਮੰਨਦਾ, ਕਿ ਉਹ 'ਓ' ਦਾ ਭੀ ਲਖਯ ਰੂਪ ਹੈ। ਪਰ ਜੇ ਕੋਈ ਉਸ ਓਅੰਕਾਰ ਦੇ ਲਖ ਨੂੰ ਲਖ ਲਵੇ, ਉਸ (ਲਖਯ) ਨੂੰ ਲਖ ਲਏ ਫਿਰ ਕਦੀ ਉਸਦਾ ਮੇਸਣਾ ਨਹੀਂ ਹੁੰਦਾ।

ਭਾਈ ਗੁਰਦਾਸ ਜੀ ਲਿਖਦੇ ਹਨ:

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ॥
ਹੋਆ ਏਕੰਕਾਰੁ ਆਪੁ ਉਪਾਇਆ॥
ਓਅੰਕਾਰਿ ਅਕਾਰੁ ਚਲਿਤੁ ਰਚਾਇਆ॥ *(ਵਾਰ ੨੨-੧)*

ਪੁਨਾ—ਏਕੰਕਾਰੁ ਇਕਾਂਗ ਲਿਖਿ,
ਊੜਾ ਓਅੰਕਾਰੁ ਲਿਖਾਇਆ॥ *(ਵਾਰ ੩੯-੧)*

ਓਅੰਕਾਰ ਅਕਾਰੁ ਕਰਿ,
ਤ੍ਰੈ ਗੁਣ ਪੰਜ ਤਤ ਉਪਜਾਇਆ॥ *(ਵਾਰ ੩੯-੧੩)*

ਭਾਈ ਗੁਰਦਾਸ ਦੀਆਂ ਉਪ੍ਰੋਕਤ ਪੰਗਤੀਆਂ ਦਾ ਭਾਵ ਹੈ: ਜੋ ਨਿਰਆਕਾਰ ਅਲਖ ਪ੍ਰਭੂ ਸੀ ਉਸ਼ਨੇ 'ਏਕੰਕਾਰ' ਹੋ ਕੇ ਆਪ ਨੂੰ ਉਪਾਇਆ ਤੇ '੧' ਦੇ ਅੰਗ ਵਿਚ ਲਿਖਿਆ ਤੇ ਫੇਰ ਓਅੰਕਾਰ ਦਾ ਚਰਿਤ੍ਰ ਰਚਿਆ, ਜਿਸ ਤੋਂ ਅਕਾਰ ਵਾਲੀ ਸ੍ਰਿਸ਼ਟੀ ਤ੍ਰੈ ਗੁਣਾਂ ਵਾਲੀ ਤੇ ਪੰਜ ਤਤਾਂ ਵਾਲੀ ਰਚੀ ਗਈ।

ਫਿਰ ਅਗੇ ਭਾਈ ਸਾਹਿਬ ਜੀ ਓਅੰਕਾਰ ਨੂੰ ਉਸਦਾ ਅਕਾਰ ਦਸਦੇ ਹਨ:

ਓਅੰਕਾਰੁ ਅਕਾਰੁ ਸੁ ਤਿਸੇ॥
ਪੁਨਾ— ਨਿਰੰਕਾਰੁ ਆਕਾਰੁ ਹੋਇ,
ਏਕੰਕਾਰੁ ਅਪਾਰੁ ਸਦਾਇਆ॥
ਏਕੰਕਾਰਹੁ ਸਬਦ ਧੁਨਿ,
ਓਅੰਕਾਰਿ ਅਕਾਰੁ ਬਣਾਇਆ॥ *(ਵਾਰ ੨੬-੨)*

ਪੁਨਾ— ਓਅੰਕਾਰੁ ਅਕਾਰੁ ਕਰਿ,
ਇਕੁ ਕਵਾਉ ਪਸਾਉ ਕਰਾਇਆ॥ *(ਵਾਰ ੩੯-੨)*

ਪੁਨਾ— ਓਅੰਕਾਰਿ ਅਕਾਰੁ ਕਰਿ,
ਪਉਣੁ ਪਾਣੀ ਬੈਸੰਤਰੁ ਧਾਰੇ॥ *(ਵਾਰ ੪-੧)*

ਭਾਈ ਸਾਹਿਬ ਦੀਆਂ ਉਪਰੋਕਤ ਪੰਗਤੀਆਂ ਦਾ ਭਾਵ ਹੈ ਕਿ: ਇਕ ਨਿਰੰਕਾਰ ਨੇ ਸਾਰੇ ਸੰਸਾਰ ਨੂੰ ਇਕ ਓਅੰਕਾਰ ਦੁਆਰਾ ਉਤਪੰਨ ਕੀਤਾ ਹੈ। ਇਸ ਸਾਰੇ ਵਿਸ਼ਵ, ਦ੍ਰਿਸ਼ਯ, ਅਦ੍ਰਿਸ਼ਯ ਜੜ ਚੇਤਨ ਦੇ ਪਸਾਰੇ ਨੂੰ ਪਸਰ ਕੇ, ਉਹ ਸਾਰ ਰੂਪ ਫਿਰ ਇਕ ਦਾ ਇਕ ਹੈ। ਸੋ, ਗੁਰੂ ਨਾਨਕ ਪਾਤਸ਼ਾਹ ਜੀ ਨੇ 'ਓਂ' ਦੇ ਪਹਿਲੇ '੧' ਰਖਕੇ ਇਸਦਾ ਆਪਣਾ ਸੰਪੂਰਨ ਰੂਪ '੧ਓਂ' ਲਿਖਿਆ ਹੈ ਤੇ ਉਚਾਰਨ ਏਕੋਂਕਾਰ ਦਾ ਸੰਕੇਤ ਸਥਾਪਨ ਕੀਤਾ ਹੈ। ਜੋ ਸਿੱਖ ਜਗਤ ਵਿਚ ਬੀਜ ਮੰਤਰ ਜਾਣਿਆ ਗਿਆ ਅਤੇ ਮੂਲ ਮੰਤਰ ਦੇ ਮੁੱਢ ਵਿਚ ਹੋਣ ਕਰਕੇ ਆਪਣੇ ਆਪ ਹੀ ਜਪਿਆ ਜਾਣ ਲੱਗਾ। ਸੋ, ਇਸ ਤਰ੍ਹਾਂ '੧' ਮੂਲ ਅੰਕ ਦੁਆਰਾ ਅਤੇ 'ਓ' ਸ਼ਰੋਮਣੀ ਤੇ ਸ੍ਵਰ ਅੱਖਰ ਦੁਆਰਾ ਨਿਰੰਕਾਰ ਦਾ ਅਪਰੰਪਰ, ਵਿਆਪਕ ਸਰੂਪ ਬੰਨ੍ਹ, ਇਹ ਦਰਸਾਇਆ ਕਿ ਉਹ ਕਰਤਾਰ ਇਕ ਰੂਪ ਹੈ, ਉਸਦੇ ਭਿੰਨ ਭਿੰਨ ਤ੍ਰੈ ਰੂਪ ਨਹੀਂ ਹਨ। ਹੁਣ ਅਗਲੇ ਪਦਾਂ ਦੁਆਰੇ ਵੀ ਉਸੇ ਇਕੋ ਸਦਾ ਥਿਰ ਰਹਿਣ ਵਾਲੀ ਹਸਤੀ ਨੂੰ ਜਣਾਉਂਦੇ, ਲਖਾਉਂਦੇ ਹਨ।

**ਸਤਿ**: ਹੁਣ '੧ਓਂ' ਤੋਂ ਅਗਲਾ ਪਹਿਲਾ ਪਦ ਮੂਲ ਮੰਤ੍ਰ ਵਿਚ 'ਸਤਿ' ਅੰਕਤ ਕਰਦੇ ਹਨ, ਅਸਲ ਵਿਚ ਜਦੋਂ ਅਸੀਂ 'ਸਤਿ' ਪਦ ਨੂੰ ਗਹੁ ਨਾਲ ਵੀਚਾਰਾਂਗੇ ਤਾਂ ਇਹ ਵੀ ਸਾਨੂੰ ਇਕ '੧' ਏਕੇ ਦਾ ਹੀ ਟੀਕਾ, ਅਥਵਾ ਅਕਾਲ ਪੁਰਖ ਦਾ ਹੀ ਦੂਜਾ ਨਾਂ ਪ੍ਰਗਟ ਹੋਵੇਗਾ। ਸਤਿਗੁਰੂ ਜੀ ਮੂਲ ਮੰਤ੍ਰ ਉਚਾਰਨ ਉਪ੍ਰੰਤ, ਜਦੋਂ ਵੀ ਅਕਾਲ ਪੁਰਖ ਦੀ ਵਿਆਖਿਆ ਕਰਦੇ, ਤਾਂ ਉਸ ਵਿਚ 'ਸਤਿ' ਯਾ 'ਸਚ' ਸ਼ਬਦ ਦੀ ਹੀ ਵਧੇਰੇ ਵਰਤੋਂ ਕਰਦੇ ਹਨ। '੧' ਦਾ ਅਰਥ ਹੈ ਇਕ, ਜੋ ਸੰਪੂਰਨ ਵਿਸ਼ਵ ਦੀ ਮੂਲ ਸ਼ਕਤੀ ਹੈ, ਅਰਥਾਤ ਜੋ ਸਦਾ ਅਬਦਲ

ਹੈ, ਕਦੇ ਵੀ ਦੁਤੀਆ ਨਹੀਂ। ਅਤੇ 'ਸਤਿ' ਪਦ ਦਾ ਅਰਥ ਹੈ: ਤ੍ਰੈਕਾਲ ਅਸਾਧ ਰੂਪ, ਜੋ ਸਦਾ ਥਿਰ ਹੈ। ਅਗੇ ਚਲ ਕੇ ਆਂਦਿ ਸਚੁ ਜੁਗਾਦਿ ਸਚੁ ਹੈ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਆਖ ਕੇ ਗੁਰੂ ਨਾਨਕ ਪਾਤਸ਼ਾਹ ਜੀ ਨੇ 'ਸਤਿ' ਪਦ ਦਾ ਭਾਵ ਆਪ ਹੀ ਖੋਲ੍ਹ ਦਿੱਤਾ ਹੈ।

'ਸਤਿ' ਜੋ ਤਿੰਨਾਂ ਕਾਲਾਂ, ਭੂਤ, ਭਵਿੱਖ ਤੇ ਵਰਤਮਾਨ ਵਿਚ ਅਖੰਡ ਹੈ, ਸਮਾਂ ਖਣਿਕ ਦੇ ਟੁਕੜਿਆਂ ਵਿਚ ਹੈ, ਅਤੇ ਸਭ ਪਦਾਰਥਾਂ ਦੇ ਟੁਕੜੇ ਟੁਕੜੇ ਕਰਕੇ ਉਨ੍ਹਾਂ ਦਾ ਅੰਤ ਕਰ ਦੇਂਦਾ ਹੈ, 'ਸਤਿ' ਕਾਲ ਦੀ ਤਿਖੀ ਧਾਰਾ ਦਾ ਸ਼ਿਕਾਰ ਨਹੀਂ ਹੈ, 'ਸਤਿ' ਕਾਲ ਤੋਂ ਬਹੁਤ ਸੂਖਮ ਵੀ ਹੈ, ਅਤੇ ਉਸਦੀ ਮਾਰ ਤੋਂ ਵੀ ਦੂਰ ਹੈ, ਦੇਸ, ਕਾਲ ਤੇ ਵਸਤੂ ਦੇ ਘੇਰੇ ਤੋਂ ਪਰੇ ਹੈ। ਜਾਂ ਇਉਂ ਕਹਿ ਦੇਣਾ ਵੀ ਠੀਕ ਹੀ ਹੋਵੇਗਾ ਕਿ ਸਤਿ ਸਰੂਪ ਹਸਤੀ ਉਹੋ ਹੈ ਜੋ ਸਤਿਗੁਰੂ ਜੀ ਨੇ '੧ਓ' ਦੁਆਰਾ ਲਖਾਈ ਹੈ।

**'ਨਾਮੁ'** : 'ਸਤਿ' ਆਖਕੇ ਆਪ ਜੀ ਅਗੇ 'ਨਾਮੁ' ਸ਼ਬਦ ਅੰਕਤ ਕਰਦੇ ਹਨ, ਕਿ ਜਿਵੇਂ ਆਪ 'ਸਤਿ' ਹੈ, ਤਿਵੇਂ ਉਸਦਾ 'ਨਾਮੁ' ਭੀ 'ਸਤਿ' ਹੈ, ਇਹ ਅਰਥ ਸਤਿਗੁਰੂ ਜੀ ਆਪ ਹੀ ਕਰਦੇ ਹਨ:

ਸਾਚਾ ਸਾਹਿਬੁ ਸਾਚੁ ਨਾਇ॥

**ਨਾਮੁ** : ਇਸ ਦਾ ਸੰਸਕ੍ਰਿਤ ਰੂਪ ਹੈ 'ਨਾਮਨ੍'। ਧਾਤੂ ਹੈ 'ਮ੍ਨਾ'—ਯਾਦ ਰਖਣਾ। ਯਾਦ ਕਰਨਾ। ਇਸ ਪਦ ਨੂੰ 'ਣਮ੍' ਧਾਤੂ ਤੋਂ ਬਣਦਾ ਵੀ ਮੰਨਦੇ ਹਨ। ਣਮ੍—(੧) ਝੁਕਣਾ। (੨) ਸੰਬੋਧਿਤ ਕਰਨਾ। 'ਨਾਮਨ੍' ਤੋਂ ਪ੍ਰਾਕ੍ਰਿਤ ਤੇ ਪੰਜਾਬੀ ਰੂਪ ਹੈ ਨਾਮ। ਇਸ ਦਾ ਅਰਥ ਹੈ ਜਿਸ ਪਦ ਕਰਕੇ ਕਿਸੇ ਨੂੰ ਹੋਰਨਾਂ ਤੋਂ ਵਿਸ਼ੇਸ਼ਤਾ ਦੇ ਕੇ ਸਦਿਆ ਜਾਏ। ਯਾ ਆਪਣੇ ਆਪ ਨੂੰ ਉਸ ਨਾਲ ਸੰਬੰਧਿਤ ਕਰਨੇ ਹਿਤ ਉਸ ਨੂੰ ਸੰਬੋਧਿਤ ਕੀਤਾ ਜਾਏ ਉਹ ਨਾਮ ਹੈ।

ਕਿਸੇ ਵਸਤੂ ਦਾ ਵਾਚਕ ਪਦ ਜੋ ਅਰਥ ਦਾ ਲਖਾਯਕ ਹੋਵੇ, ਯਥਾ:

ਮਾਇਆ ਨਾਮੁ ਗਰਭ ਜੋਨਿ ਕਾ
ਤਿਹ ਤਜਿ ਦਰਸਨੁ ਪਾਵਉ॥ *(ਧਨਾਸਰੀ ਨਾਮਦੇਵ)*

ਗੁਰਬਾਣੀ ਵਿਚ ਇਸੇ ਨਾਮ ਪਦ ਨੂੰ ਨਾਉ, ਨਾਵ, ਨਾਇ, ਰੂਪਾਂ ਵਿਚ ਵੀ ਲਿਖਿਆ ਹੈ। ਗੁਰਬਾਣੀ ਵਿਚ ਇਸ ਪਦ ਨੂੰ ਵਿਸ਼ੇਸ਼ ਕਰਕੇ ਪ੍ਰਮੇਸ਼੍ਵਰ ਦੇ ਨਾਮਾਂ ਲਈ ਹੀ ਵਰਤਿਆ ਹੈ। ਇਹ 'ਨਾਮ' ਨਿਰਾ ਸੰਗਯਾ ਮਾਤ੍ਰ ਨਹੀਂ, ਨਾਮੁ ਜਪੁ ਹੈ, ਨਾਮੁ ਸਿਮਰਨ ਹੈ, ਨਾਮੁ ਲਿਵ ਹੈ।

**ਸਤਿਨਾਮੁ** : ਪਿਛੇ ਅਸੀਂ 'ਸਤਿ' ਤੇ 'ਨਾਮੁ' ਦੀ ਵਖ ਵਖ ਵੀਚਾਰ ਕਰ ਆਏ ਹਾਂ, ਪਰ ਗੁਰਬਾਣੀ ਵਿਚ ਇਸ ਸਤਿਨਾਮ ਪਦ ਨੂੰ ਵਖਰਾ ਲਿਖ ਕੇ ਜਪਣ ਦੀ ਆਗਿਆ ਵੀ ਆਈ ਹੈ।

ਯਥਾ—ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
*(ਧਨਾਸਰੀ ਮ: ੪-੧੨)*

ਭਾਈ ਗੁਰਦਾਸ ਜੀ ਵੀ ਇਸੇ ਭਾਵ ਨੂੰ ਲਿਖਦੇ ਹਨ:

ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ,
ਨਾਨਕ ਦੇਉ ਜਪਾਇਆ॥ *(ਵਾਰ ੨੪-੧)*

ਪ੍ਰਮੇਸ਼ਰ ਦੇ ਦੋ ਪ੍ਰਕਾਰ ਦੇ ਨਾਮ ਮੰਨੇ ਗਏ ਹਨ: ਇਕ ਜਾਤੀ ਤੇ ਦੂਜੇ ਸਫਾਤੀ ਜਾਂ ਕ੍ਰਿਤਮ ਨਾਮ। ਗੁਣ ਜਾਂ ਕਿਸੇ ਕਰਮ ਕਰਕੇ ਪਏ ਨਾਵਾਂ ਨੂੰ ਕਿਰਤਮ ਜਾਂ ਕਰਮ ਨਾਮ ਕਰਕੇ ਦਸਿਆ ਗਿਆ ਹੈ। ਉਦਾਹਰਣ ਵਜੋਂ ਰਹੀਮ, ਕਰੀਮ, ਅਨੀਲ, ਅਗੰਮ, ਅਗੋਚਰ, ਅਭੰਜ, ਅਰੂਪ, ਪ੍ਰਤਿਪਾਲ, ਗਹਿਰ, ਗੰਭੀਰ ਅਤੇ ਬਖ਼ਸ਼ਿੰਦ ਆਦਿ ਇਹ ਸਭ ਕਰਮ ਨਾਮ ਮੰਨੇ ਜਾਂਦੇ ਹਨ। ਇਸ ਤੋਂ ਸੁਭਾਵਕ ਹੀ ਇਹ ਭਾਵ ਵੀ ਨਿਕਲਦਾ ਹੈ, ਜਿਥੇ ਉਸ ਵਾਹਿਗੁਰੂ ਦਾ ਕਿਰਤਮ ਨਾਮ ਹੈ, ਉਥੇ ਉਸ ਦਾ ਅਕਰਮ ਜਾਂ ਅਕਿਰਤਮ ਨਾਮ ਵੀ ਜ਼ਰੂਰੀ ਹੋਵੇਗਾ। ਇਸੇ ਅਕਿਰਤਮ ਨਾਮ ਨੂੰ ਉਸਦਾ ਜ਼ਾਤੀ ਨਾਮ ਕਿਹਾ ਜਾ ਸਕਦਾ ਹੈ। ਸਤਿਗੁਰੂ ਜੀ ਨੇ ਪ੍ਰਮੇਸ਼ਰ ਦੇ ਜ਼ਾਤੀ ਨਾਮ ਹੋਣ ਦਾ ਰੁਤਬਾ ਵੀ ਬਾਣੀ ਅੰਦਰ ਸਤਿਨਾਮੁ ਨੂੰ ਹੀ ਫ਼ੁਰਮਾਇਆ ਹੈ:

ਕਿਰਤਮ ਨਾਮ ਕਥੇ ਤੇਰੇ ਜਿਹਬਾ॥
ਸਤਿਨਾਮੁ ਤੇਰਾ ਪਰਾ ਪੂਰਬਲਾ॥

ਭਾਵ—ਹੈ ਸਭ ਤੋਂ ਸਰੇਸ਼ਟ ਅਤੇ ਮੁਢਲਾ। ਨਾਮ, ਨਾਮੀ—ਵਾਹਿਗੁਰੂ ਜੀ ਦਾ ਹੋਣ ਕਰਕੇ ਉਸੇ ਨਾਲ ਅਭੇਦ ਹੈ, ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਪੁਸਤਕ (ਗਰਬ ਗੰਜਨੀ) ਵਿਚ ਲਿਖਦੇ ਹਨ: ਨਾਮ ਅਤੇ ਨਾਮੀ ਅਗਿਆਨ ਕਰਕੇ ਦੋਏ ਰੂਪ ਹੋ ਕਰ ਫੁਰਤੇ ਹੈਂ। ਗਿਆਨ ਭਏ ਤੇ ਨਾਮੁ ਨਾਮੀ ਏਕ ਹੋਏ ਜਾਤੇ ਹੈਂ।

ਡਾਕਟਰ ਭਾਈ ਵੀਰ ਸਿੰਘ ਜੀ ਦੇ ਅਨੁਸਾਰ—ਗੁਰਬਾਣੀ ਅਨੁਸਾਰ ਨਾਮੁ ਇਕ ਵਿਦਿਆ ਹੈ, ਜੋ ਜਗਯਾਸੂ ਸ੍ਰੀ ਈਸ਼੍ਵਰ ਪ੍ਰਾਪਤੀ ਦੀ ਅਕਾਂਗਿਆ ਤੋਂ ਲੈ ਕੇ, ਜਪ ਤੋਂ ਅਰੰਭ ਹੋ ਕੇ, ਸਾਂਈਂ-ਮਿਲਾਪ ਤੱਕ ਲੈ ਜਾਂਦੀ ਹੈ। (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ)

ਡਾਕਟਰ ਭਾਈ ਜੋਧ ਸਿੰਘ ਜੀ ਗੁਰਮਤਿ ਨਿਰਣਯ ਵਿਚ ਲਿਖਦੇ ਹਨ—ਨਾਮੁ ਪਦ ਇਕ ਸਰਵ ਵਿਆਪਕ ਸ਼ਕਤੀ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ.....ਨਾਮੁ ਦਾ ਸਿਮਰਨ ਨਿਰੰਕਾਰ ਦੀ ਪੂਜਾ ਹੈ, ਗੁਰਵਾਕ ਹਨ:

(ੳ) ਨਾਮ ਕੇ ਧਾਰੇ ਸਗਲੇ ਜੰਤ॥
ਨਾਮ ਕੇ ਧਾਰੇ ਖੰਡ ਬ੍ਰਹਮੰਡ॥ *(ਗਉੜੀ ਸੁਖਮਨੀ ਮ: ੫)*

(ਅ) ਬਿਨੁ ਨਾਵੈ ਹੋਰ ਪੂਜ ਨ ਹੋਵੀ,
ਭਰਮਿ ਭੁਲੀ ਲੋਕਾਈ॥ *(ਰਾਮਕਲੀ ਮ: ੩)*

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ 'ਸਤਿਨਾਮੁ' ਦੀ ਵਿਆਖਿਆ ਕਰਦੇ ਲਿਖਦੇ ਹਨ: ਸਤਿ (ਸਤਜ) ਇਹ ਨਾਮ ਅਥਵਾ ਸਤਜ ਹੈ ਜਿਸ ਅਕਾਲ ਪੁਰਖ ਦਾ ਨਾਮੁ, ਉਹ ਸਿੱਖਾਂ ਦਾ ਉਪਾਸਜ ਦੇਵ ਹੈ, ਇਸ ਭਾਵ ਅਨੁਸਾਰ ਸਤਿਨਾਮੁ ਦਾ ਉਪਦੇਸ਼ ਹੈ। ਚਿੰਤਨ ਤੇ ਜਪ ਸਮੇਂ, 'ਸਤਿਨਾਮ' ਸ਼ਬਦ ਦਾ ਅਭਿਆਸ ਨਹੀਂ ਹੁੰਦਾ, ਕੇਵਲ 'ਸਤਿ' ਦਾ ਹੋਇਆ ਕਰਦਾ ਹੈ। ਨਾਮੁ ਸ਼ਬਦ ਇੰਦਤਾ (ਅਪਣਤ) ਬੋਧਕ ਹੈ, ਜਿਵੇਂ ਹਰਿ-ਨਾਮ, ਰਾਮ ਨਾਮ ਆਦਿਕ ਵਿਚ ਨਾਮੁ ਸ਼ਬਦ ਵੇਖੀਦਾ ਹੈ। (ਗੁਰਮਤਿ ਮਾਰਤੰਡ)

ਸ੍ਰੀ ਕਲਗੀਧਰ ਪਾਤਸ਼ਾਹ ਵੀ ਜਾਪੁ ਸਾਹਿਬ ਵਿਚ, ਜਿਥੇ ਵਾਹਿਗੁਰੂ ਜੀ ਦੇ ਹੋਰ ਅਨੇਕਾਂ ਕਰਮ ਨਾਮ ਉਚਾਰਦੇ ਹਨ, ਉਥੇ

ਉਸਨੂੰ ਜਾਤੀ (ਅਕਰਮ) ਨਾਮ ਦੇਣ ਵੇਲੇ 'ਸਦਾ ਸੱਚ ਦਾ ਨੰਦ' ਕਰਕੇ ਸਨਮਾਨਦੇ ਹਨ।

ਸੰਸਾਰ ਵਿਚ ਸਾਰੇ ਹੀ ਆਸਤਕ ਮਤਾਂ ਦੇ ਸੰਚਾਲਕਾਂ ਤੇ ਸਿਆਣੇ ਦਾਨਿਆਂ ਲੋਕਾਂ ਦਾ ਅਕਾਲ ਪੁਰਖ ਬਾਰੇ ਹੋਰ ਕਿਸੇ ਨੁਕਤੇ ਉਤੇ ਤਾਂ ਭਾਵੇਂ ਬੇਸ਼ੱਕ ਮਤਭੇਦ ਹੋਵੇਗਾ, ਪਰੰਤੂ ਇਸ ਗੱਲ ਉਤੇ ਸਾਰਿਆਂ ਦਨਾ ਪੁਰਸ਼ਾਂ ਦਾ ਇਕੋ ਹੀ ਵੀਚਾਰ ਹੈ ਕਿ ਉਹ ਸਤਿ ਹੈ, ਅਥਵਾ ਹੋਂਦ ਵਾਲਾ ਹੈ। ਜਿਸਨੂੰ ਗੁਰੂ ਨਾਨਕ ਪਾਤਸ਼ਾਹ ਨੇ ਜਗਤ ਜਲੰਦੇ ਦੀ ਸਦੀਵੀ ਅਗਵਾਈ ਲਈ ਉਨ੍ਹਾਂ ੧ੳ ਦੇ ਨਾਲ ਲਗਵਾ ਹੀ ਅੰਕਤ ਕਰ ਦਿੱਤਾ ਹੈ। ਅਜ ਦੇ ਵਰਤਮਾਨ ਸਮੇਂ ਦਾ ਵਿਗਿਆਨੀ ਭਾਵੇਂ ਅਕਾਸ਼ ਦੀਆਂ ਸਿਖਰਾਂ ਨੂੰ ਛੂਹ ਰਿਹਾ ਹੈ, ਭਾਵੇਂ ਚੰਦ 'ਤੇ ਵੀ ਪੁੱਜ ਚੁੱਕਾ ਹੈ, ਇਹ ਚਾਹੇ ਸ਼ੁਕਰ ਤੇ, ਚਾਹੇ ਇਕ ਖਰਬ ਬ੍ਰਹਮੰਡਾਂ (ਜਿਸ ਬ੍ਰਹਮੰਡ ਦਾ ਸਾਡਾ ਸੂਰਜ ਮੰਡਲ ਹਿੱਸਾ ਹੈ, ਉਸ ਵਿਚ ਇਕ ਅਰਬ ਪੰਜਾਹ ਕਰੋੜ ਦੇ ਲਗਪਗ ਸੂਰਜ ਮੰਡਲ ਹਨ) ਦੀ ਥਾਂ ਹੋਰ ਖਰਬਾਂ ਬ੍ਰਹਮੰਡਾਂ ਦਾ ਥਹੁ ਪਤਾ ਵੀ ਲਾ ਲਵੇ, ਫਿਰ ਵੀ ਉਸਨੂੰ ਸ਼ਾਂਤੀ ਨਹੀਂ ਆਵੇਗੀ, ਸ਼ਾਂਤੀ ਤਾਂ ਉਸਨੂੰ ਕੇਵਲ ਨਿਰੰਕਾਰੀ ਸਤਿਗੁਰੂ ਜੀ ਦੇ ਬਖ਼ਸ਼ੇ ਹੋਏ ੧ੴ ਸਤਿਨਾਮੁ......ਮੂਲ ਮੰਤ੍ਰ, ਤੇ ਇਸ ਦੀ ਵਿਆਖਿਆ—ਗੁਰਬਾਣੀ ਵਿਚ ਦਰਸਾਈਆਂ ਅਮਰ ਸਚਾਈਆਂ ਨੂੰ ਸਮਝਣ ਤੇ ਅੰਤਰ ਆਤਮੇ ਅਪਨਾਉਣ ਨਾਲ ਹੀ ਪ੍ਰਾਪਤ ਹੋਵੇਗੀ। ਸੋ, ਸਦੀਵੀ ਅਨੰਦ—(ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ) ਇਸ ਦਾ ਸਹੀ ਭੇਦ ਸਮਝਣ ਵਿਚ ਹੀ ਮਿਲ ਸਕੇਗਾ। ਅਜਿਹੀ ਮਨ ਦੀ ਅਵਸਥਾ ਗੁਰੂ ਨਾਨਕ ਪਾਤਸ਼ਾਹ ਦੇ '੧ੴ ਸਤਿਨਾਮੁ' ਨਾਲ ਜੁੜਿਆਂ ਹੀ ਪ੍ਰਾਪਤ ਹੁੰਦੀ ਹੈ। ਇਹ 'ਸਤਿਨਾਮੁ' ਸਤਿ ਅਤੇ ਨਾਮ ਦਾ ਸੰਗਮ ਹੈ, ਨਿਰੰਕਾਰ ਤੇ ਨਿਰਗੁਣ ਦੀ ਸੰਧੀ ਹੈ। ਇਹ ਨਾਮ ਰੱਬ ਦਾ ਨਿਜੀ ਨਾਮ ਹੈ, ਇਹ ਅਭਿਆਸੀ ਦਾ ਨਿਸ਼ਾਨਾ ਹੈ।

ਨਿਰੰਕਾਰੀ ਤੇ ਉਪਕਾਰੀ ਸਤਿਗੁਰਾਂ ਦਾ ਇਹ ਸਾਰੇ ਅਸ਼ਾਂਤ ਵਿਸ਼ਵ ਨੂੰ ਸ਼ਾਂਤ ਕਰਨ ਲਈ ਸਾਂਝਾ ਉਪਦੇਸ਼ ਹੈ।

ਯਥਾ—ਜਪਹੁ ਤ ਏਕੋ ਨਾਮਾ॥
ਅਵਰਿ ਨਿਰਾਫਲ ਕਾਮਾ॥

**ਕਰਤਾ**—ਸੰਸਕ੍ਰਿਤ ਕਰਤ੍ਰੀ—ਕਰਨੇ ਵਾਲਾ, ਸਾਜਣੇ ਵਾਲਾ, ਰਚਨੇ ਵਾਲਾ। 'ਕਰਤਾਰ' ਪਦ ਵੀ ਦੇਸ ਦੀਆਂ ਬੋਲੀਆਂ ਵਿਚ ਇਸੇ ਦਾ ਰੂਪ ਮੰਨਿਆ ਜਾਂਦਾ ਹੈ। ਕਰਨਹਾਰ, ਰਚਨਹਾਰ ਦੇ ਅਰਥਾਂ ਵਿਚ ਇਹ ਗੁਰਬਾਣੀ ਅੰਦਰ ਆਇਆ ਹੈ:

ਜਾ ਤੂੰ ਕਰਣਹਾਰੁ ਕਰਤਾਰੁ॥ *(ਆਸਾ ਮਹਲਾ ੧-੩)*

ਗੁਰਬਾਣੀ ਅੰਦਰ 'ਕਰਤਾ' ਸ਼ਬਦ ਅਕਾਲ ਪੁਰਖ ਦਾ ਵਾਚਕ ਹੈ ਜੋ ਅਨੇਕਾਂ ਥਾਵਾਂ 'ਤੇ ਵਿਦਮਾਨ ਹੈ।

ਜਥਾ—(ੳ) ਕਰਤਾ ਆਪਿ ਅਭੁਲੁ ਹੈ॥ *(ਮਾਝ ਵਾਰ ਮ: ੧-੧੬)*

(ਅ) ਕਰਤਾ ਤੂੰ ਸਭਨਾ ਕਾ ਸੋਈ॥ *(ਆਸਾ ਮਹਲਾ ੧-੩੯)*

ਸੰਸਾਰ ਦੀ ਰਚਨਾ ਰਚਨ ਕਰਕੇ ਨਿਰੰਕਾਰ ਦਾ ਨਾਮ 'ਕਰਤਾ' ਪਿਆ ਹੈ।

'ਕਰਤਾ' ਦੋ ਪ੍ਰਕਾਰ ਦੇ ਮੰਨੇ ਹਨ:

੧. ਜੋ ਕਿਸੇ ਪਦਾਰਥ ਤੋਂ ਲੈ ਕੇ ਕੁਛ ਬਣਾਉਣ, ਜਿਵੇਂ ਘੁਮਿਆਰ ਮਿੱਟੀ ਤੋਂ ਘੜਾ ਬਣਾ ਦੇਂਦਾ ਹੈ।

੨. ਉਹ ਜੋ ਆਪਣੇ ਆਪ ਤੋਂ ਕੁਝ ਬਣਾ ਦੇਣ, ਜਿਵੇਂ ਡੌਰਾ, ਮਕੜੀ ਤੇ ਕਣਾ—ਆਪਣੇ ਆਪ ਤੋਂ ਜਾਲਾ ਬਣਾ ਲੈਂਦਾ ਹੈ। ਜਿਵੇਂ ਸੁਪਨਾਵੀ ਮਨੁੱਖ ਆਪਣੇ ਆਪ ਤੋਂ ਰਚਨਾ ਰਚ ਲੈਂਦਾ ਹੈ।

ਅਕਾਲ ਪੁਰਖ ਇਸ ਤੋਂ ਦੂਸਰੀ ਤਰ੍ਹਾਂ ਦਾ 'ਕਰਤਾ' ਹੈ। ਇਸ ਵਿਚ ਇਤਨਾ ਫ਼ਰਕ ਹੈ ਕਿ ਡੌਰਾ ਜਾਣੀ ਕਣਾ ਪਦਾਰਥ ਆਪਣੇ ਸਰੀਰ ਤੋਂ ਬਣਾਉਂਦਾ ਹੈ, ਪਰ ਅਕਾਲ ਪੁਰਖ ਆਪਣੀ ਆਤਮ ਸਤਾ ਮਾਤ੍ਰ ਤੋਂ, ਆਪਣੇ ਹੁਕਮ ਮਾਤ੍ਰ ਨਾਲ, ਜਾਂ ਵਾਕ ਕਰਨੇ ਨਾਲ, ਇਹ ਸਮੂੰਹ ਦ੍ਰਿਸ਼ਯ, ਅਦ੍ਰਿਸ਼ਯ ਦਿਸਣ ਵਾਲਾ, ਨ ਦਿਸਣ ਵਾਲਾ ਸੰਸਾਰ ਰਚ ਦੇਂਦਾ ਹੈ।

ਕੀਤਾ ਪਸਾਉ ਏਕੋ ਕਵਾਉ॥ *(ਜਪੁਜੀ ੧੬)*

ਹੁਕਮੀ ਹੋਵਨਿ ਆਕਾਰ॥ *(ਜਪੁਜੀ ੨)*

**ਕਰਤਾ**—ਵਿਦਵਾਨਾਂ ਨੇ ਦੋ ਪ੍ਰਕਾਰ ਦੇ ਕਰਤਾ ਇਸ ਤਰ੍ਹਾਂ ਵੀ ਮੰਨੇ ਹਨ।

(੧) ਇਕ ਉਹ ਕਰਤਾ ਹਨ, ਜਿਨ੍ਹਾਂ ਦਾ ਕ੍ਰਿਤ ਕਰਕੇ ਉਸ ਕੀਤੀ ਰਚਨਾ ਨਾਲ ਕੋਈ ਵੀ ਦਖ਼ਲ ਨਹੀਂ ਰਹਿ ਜਾਂਦਾ, ਜਿਵੇਂ ਇਕ ਰਾਜ ਮਕਾਨ ਦੀ ਉਸਾਰੀ ਤਾਂ ਕਰਦਾ ਹੈ, ਪਰ ਉਸ ਉਸਰੇ ਘਰ ਨਾਲ ਉਸਦਾ ਕੋਈ ਦਖ਼ਲ ਤੇ ਸੰਬੰਧ ਨਹੀਂ ਰਹਿੰਦਾ।

(੨) ਦੂਜੇ ਉਹ ਕਰਤੇ ਹਨ ਜੋ ਆਪਣੀ ਕੀਤੀ ਕ੍ਰਿਤ ਵਿਚ ਸਦਾ ਹੀ ਰਹਿੰਦੇ ਹਨ:

ਜਿਵੇਂ ਡੌਰੇ ਕੰਣੇ ਦਾ ਆਪਣੀ ਰਚੀ ਕ੍ਰਿਤ ਜਾਲੇ ਅੰਦਰ ਸਦਾ ਹੀ ਨਿਵਾਸ ਹੁੰਦਾ ਹੈ। ਸੋ, ਗੁਰਮਤਿ ਨੇ ਕਰਤਾਰ ਨੂੰ ਦੂਜੀ ਤਰ੍ਹਾਂ ਦਾ ਕਰਤਾ ਦੱਸਣ ਲਈ 'ਕਾਦਿਰੁ' ਕਰਤਾ ਕਿਹਾ ਹੈ, ਜਿਵੇਂ ਗੁਰੂ ਫ਼ੁਰਮਾਨ ਹੈ:

ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ
ਪਾਕੀ ਨਾਈ ਪਾਕੁ॥ *(ਵਾਰ ਆਸਾ ਮ: ੧-੩)*

ਪੁਨਾ— ਨਾਨਕ ਜੰਤ ਉਪਾਇ ਕੈ, ਸੰਮਾਲੇ ਸਭਨਾਹ॥ *(ਵਾਰ ਆਸਾ ਮ: ੧-੮)*

ਉਹ ਸਾਰੇ ਸੰਸਾਰ ਦਾ ਰਚਨਹਾਰ ਤੇ ਕਾਦਰ ਹੋਣ ਕਰਕੇ, ਉਸਦਾ ਇਹ ਬਿਰਦ ਵੀ ਹੋ ਜਾਂਦਾ ਹੈ ਕਿ ਉਹ ਸਾਰੇ ਵਿਸ਼ਵ ਦੀ ਪਾਲਣਾ ਵੀ ਕਰਦਾ ਰਵੇ, ਇਸ ਲਈ ਗੁਰੂ ਜੀ ਨੇ ਕਾਦਰ ਕਰਤਾ ਦੇ ਨਾਲ ਹੀ ਉਸਨੂੰ ਦਾਤਾ ਕਰਤਾ ਵੀ ਫ਼ੁਰਮਾਇਆ ਹੈ:

ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ *(ਵਾਰ ਆਸਾ ਮ: ੧-੧)*

ਉਹ ਸਾਰੇ ਵਿਸ਼ਵ ਦਾ ਕਰਤਾ ਹੈ, ਜੋ ਜਨਮ, ਪਾਲਣ ਤੇ ਮਾਰਨ ਦਾ ਕਰਤਾ ਹੈ, ਜੋ ਅਦੁਤੀ ਵਸਤੂਆਂ ਦਾ ਕਰਤਾ ਹੈ, ਜੋ ਕੁਦਰਤ ਦਾ ਕਾਦਰ ਹੈ, ਉਹ ਆਪ ਹੀ ਉਤਪਤ ਕਰਦਾ ਹੈ, ਆਪ ਹੀ ਪ੍ਰਲੌਆਂ ਕਰਦਾ ਹੈ, ਉਹ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ, ਉਹ ਕਰਤਾ ਜੋ ਸਾਰੇ ਵਿਸ਼ਵ ਤੋਂ ਨਿਰਲੇਪ ਹੈ, ਇਤਿਆਦਿ ਉਸ ਕਰਤੇ ਵਿਚ

ਅਨੇਕਾਂ ਹੀ ਗੁਣ ਪਾਏ ਜਾਂਦੇ ਹਨ।

ਮੂਲ ਮੰਤ੍ਰ ਦੇ ਆਦਿ ਵਿਚ ੧ੴ ਲਿਖ ਕੇ ਦਸਿਆ ਸੀ ਕਿ ਉਹ ਕਰਤਾ ਸਾਰੇ ਵਿਸ਼ਵ ਨੂੰ ਰਚ ਕੇ ਵੀ ਸਦਾ ਇਕ ਹੈ, ਉਹ ਗੁਰਬਾਣੀ ਦੀ ਪੰਗਤੀ (ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ) ਵਿਚ ਸਪਸ਼ਟ ਹੋ ਜਾਂਦਾ ਹੈ ਕਿ ਉਹ ਏਕੰਕਾਰ ਕਰਤਾ ਹੋ ਕੇ ਵੀ ਅਤੇ ਉਹ ਕਾਦਰ ਰਹਿ ਕੇ ਭੀ ਲਿਪਾਏਮਾਨ ਨਹੀਂ, ਉਹ ਦ੍ਵੈਤ ਵਿਚ ਦ੍ਵੈਤ ਨਹੀਂ, ਸਾਰਿਆਂ ਵਿਚ ਵਿਆਪਕ ਹੁੰਦਾ ਹੋਇਆ ਵੀ ਉਹ ਕਰਤਾ ਇਕ ਦਾ ਇਕੋ ਹੀ ਹੈ:

ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥

**ਪੁਰਖੁ**—ਸੰਸਕ੍ਰਿਤ—ਪੁਰਖ, ਪੁਰ+ਖ—ਜੋ ਪੁਰ ਵਿਚ ਜਾਂ ਪੁਰ ਪੁਰ ਵਿਚ ਸੈਨ ਕਰ ਰਿਹਾ ਹੈ, ਭਾਵ ਜੋ ਸਰਵ ਥਾਂ ਵਿਆਪਕ ਹੈ। ਜੇਕਰ ਪੁਰ ਦਾ ਭਾਵ ਸਰੀਰ ਲਿਆ ਜਾਵੇ ਤਾਂ ਸਰੀਰ ਵਿਚ ਨਿਵਾਸ ਕਰਨੇ ਵਾਲਾ ਅਰਥਾਤ ਜੀਵਾਤਮਾ। ਇਸ ਤੋਂ ਪੁਰਖੁ ਦਾ ਅਰਥ—ਮਨੁੱਖ ਵੀ ਬਣ ਗਿਆ। ਹਰ ਇਕ ਪੁਰੀ ਵਿਚ ਜੋ ਨਿਵਾਸ ਕਰਦਾ ਹੈ, ਯਾ ਜਗਤ ਰੂਪ ਪੁਰੀ ਵਿਚ ਜੋ ਨਿਵਾਸੀ ਹੈ, ਜਾਂ ਵਿਆਪਕ ਹੈ, ਤਾਂ ਇਸਦਾ ਅਰਥ ਈਸ਼ਵਰ ਹੋ ਗਿਆ। ਇਸ ਤੋਂ ਇਹ ਸਪਸ਼ਟ ਹੋਇਆ ਕਿ ਇਹ ਪਦ ਦੋਹਾਂ ਅਰਥਾਂ ਵਿਚ ਵਰਤਿਆ ਗਿਆ ਹੈ। ਗੁਰਬਾਣੀ ਵਿਚ ਵੀ ਇਸ 'ਪੁਰਖ' ਪਦ ਨੂੰ ਦੋਹਾਂ ਅਰਥਾਂ ਵਿਚ ਅੰਕਤ ਕੀਤਾ ਹੈ:

੧. ਮਨੁੱਖ ਅਰਥਾਂ ਵਿਚ ਆਇਆ ਹੈ:

ਪੁਰਖਾਂ ਬਿਰਖਾਂ ਤੀਰਥਾਂ......॥ *(ਵਾਰ ਆਸਾ ਮ: ੧-੮)*

੨. ਨਰ ਅਰਥਾਂ ਵਿਚ ਆਇਆ ਹੈ:

ਬਿਨੁ ਪਿਰ ਪੁਰਖੁ ਨ ਜਾਣਈ॥ *(ਸ੍ਰੀਰਾਗੁ ਮ: ੧, ਅਸਟ: ੨)*

੩. ਪ੍ਰਮੇਸ਼ਰ ਦੇ ਅਰਥਾਂ ਵਿਚ ਲਿਖਿਆ ਹੈ:

ਕਰਤੈ ਪੁਰਖਿ ਤਾਲੁ ਦਿਵਾਇਆ॥ *(ਸੋਰਠਿ ਮ: ੫-੬੨੫)*

ਰਿਗਵੇਦ ਦੀ ਪੁਰਖੁ ਸੂਕ੍ਤ ਵਿਚ ਜੋ ਕੁਛ ਲਿਖਿਆ ਹੈ ਉਸਦਾ ਭਾਵ ਇਹ ਹੈ—ਪੁਰਖੁ—ਈਸ਼ਵਰ, ਜਿਸ ਤੋਂ ਦ੍ਰਿਸ਼ਯ ਅਦ੍ਰਿਸ਼ਯ ਦੀ ਰਚਨਾ ਹੋਈ ਹੈ।

ਸਾਂਖ ਦਰਸ਼ਨ ਵਿਚ ਇਸ 'ਪੁਰਖੁ' ਪਦ ਨੂੰ ਜੀਵਾਤਮਾ, ਜਾਂ ਰੂਹ ਦੇ ਅਰਥਾਂ ਵਿਚ ਵਰਤਿਆ ਹੈ ਅਤੇ ਪੁਰਖੁ ਵੀ ਅਨੇਕ ਮੰਨੇ ਹਨ।

ਯੋਗ ਸ਼ਾਸਤ੍ਰ ਨੇ ਇਸ ਸਾਂਖ ਵਾਂਙੂ ਪੁਰਖ ਤਾਂ ਅਨੇਕ ਮੰਨੇ ਹਨ, ਪਰ ਇਕ ਪੁਰਖੁ ਵਿਸ਼ੇਸ਼ ਮੰਨਿਆ ਹੈ। ਇਸਨੂੰ ਈਸ਼ਵਰ ਆਖਿਆ ਹੈ। ਪਰ ਇਸ ਪੁਰਖ ਵਿਸ਼ੇਸ਼ ਨੂੰ ਕਰਤਾ ਨਹੀਂ ਮੰਨਿਆ।

ਮਹਾਨ ਕੋਸ਼ ਵਿਚ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ 'ਪੁਰਖੁ' ਪਦ ਦਾ ਨਿਰਣਾ ਇਸ ਤਰ੍ਹਾਂ ਅੰਕਤ ਕਰਦੇ ਹਨ।

'ਪੁਰਖੁ' ਸੰਸਕ੍ਰਿਤ, ਪੁਰਸ਼, ਸੰਗਿਆ—

੧. ਮਨੁੱਖ, ਆਦਮੀ, ਜੋ ਪੁਰ (ਦੇਹ) ਵਿਚ ਸੌਂਦਾ (ਨਿਵਾਸ ਕਰਦਾ ਹੈ) ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ। *(ਕਬੀਰ)*

੨. ਪਤੀ—ਭਰਤਾ, ਜਿਉ ਪੁਰਖੈ ਘਰਿ ਭਗਤੀ ਨਾਰਿ ਹੈ। *(ਸਲੋਕ ਮ: ੩)*

੩. ਪੂਰਣ ਰੂਪ ਕਰਤਾਰ, ਸਰਵ ਵਿਆਪੀ, ਪਾਰਬ੍ਰਹਮ 'ਸਤਿ ਨਾਮੁ ਕਰਤਾ ਪੁਰਖੁ' *(ਜਪੁ)*

੪. ਜੀਵਾਤਮਾ, ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ॥ *(ਸੋਰਠਿ ਮਹਲਾ ੪)*

੫. ਸੂਰਜ

੬. ਪਾਰਾ।

੭. ਨਰ, ਪੁਰੁਖਤ੍ ਦੇ ਲਛਣਾਂ ਵਾਲਾ, ਬਿਨੁ ਪਿਰ ਪੁਰਖੁ ਨ ਜਾਣਈ॥ *(ਸ੍ਰੀਰਾਗੁ ਮ: ੧, ਅਸਟ: ੨)*

੮. ਸਾਂਖਯ ਮਤ ਅਨੁਸਾਰ ਪ੍ਰਕ੍ਰਿਤਿ ਤੋਂ ਭਿੰਨ ਇਕ ਪਦਾਰਥ, ਜੋ ਇਕ ਰਸ ਰਹਿਣ ਵਾਲਾ, ਅਕਰਤਾ ਅਤੇ ਅਸੰਗ ਹੈ।

੯. ਰਿਗਵੇਦ ਅਨੁਸਾਰ ਈਸ਼ਵਰ, ਜੋ ਜਗਤ ਰਚਨਾ ਕਰਦਾ ਹੈ, ਰਿਗਵੇਦ ਦੇ ਪੁਰਖੁ ਸੁਕਤ, ਵਿਚ ਲਿਖਿਆ ਹੈ ਕਿ ਇਸਦੇ (੧੦੦੦) ਇਕ ਹਜ਼ਾਰ ਸਿਰ, ਇਕ ਹਜ਼ਾਰ ਅੱਖਾਂ ਅਤੇ ਇਕ ਹਜ਼ਾਰ ਪੈਰ ਹਨ। ਸਾਰੀ ਪ੍ਰਿਥਵੀ ਦੇ ਚੁਫੇਰੇ ਲਪੇਟਣ ਪਰ ਇਹ ਦਸ ਉਂਗਲ ਵਧ ਰਿਹਾ ਸੀ, ਇਸ ਸਾਰੀ ਪ੍ਰਿਥਵੀ 'ਤੇ ਜੋ ਕੁਝ ਹੋ ਚੁਕਾ ਹੈ, ਅਤੇ ਜੋ ਕੁਝ ਅਗੋਂ ਹੋਵੇਗਾ, ਉਹ ਸਭ ਪੁਰਖੁ ਹੀ ਹੈ, ਸਾਰੀ ਉਤਪਤੀ ਇਸਦਾ ਚੌਥਾ ਹਿੱਸਾ ਹੈ, ਅਤੇ ਇਸਦੇ ਤਿੰਨ ਹਿੱਸੇ ਉਹ ਚੀਜ਼ਾਂ ਹਨ, ਜਿਹੜੀਆਂ ਕਿ ਅਕਾਸ਼ ਵਿਚ ਹਨ ਅਤੇ ਅਮਰ ਹਨ, ਜਦ ਇਹ ਪੁਰਖ ਖੜਾ ਹੋਇਆ ਤਾਂ ਇਸਦਾ ਚੌਥਾ ਹਿੱਸਾ ਅਕਾਸ਼ ਤੋਂ ਭੀ ਉੱਪਰ ਲੰਘ ਗਿਆ, ਜਦ ਦੇਵਤਿਆਂ ਨੇ 'ਪੁਰਸ਼ ਯਗਯ' ਕੀਤਾ ਤਦ ਬਸੰਤ ਰੁੱਤ ਦਾ ਘੀ, ਗ੍ਰੀਖਮ ਦੀਆਂ ਲਕੜਾਂ ਹੋਈਆਂ ਅਤੇ ਸ਼ਿਸ਼ਿਰ ਦਾ ਹਵਨ ਕੀਤਾ ਤਾਂ ਇਸ ਯਗਯ ਵਿਚੋਂ ਵੇਦ ਅਤੇ ਪਸ਼ੂ, ਪੰਛੀ, ਉਪਜੇ, ਜਦੋਂ ਦੇਵਤਿਆਂ ਨੇ ਪੁਰਸ਼ ਦੀ ਵੰਡ ਕੀਤੀ ਤਾਂ ਇਸ ਦਾ ਮੁਖ ਬ੍ਰਾਹਮਣ, ਭੁਜਾ ਛਤ੍ਰੀ, ਪੱਟ ਵੈਸ਼ਯ ਅਤੇ ਪੈਰ ਸ਼ੂਦਰ ਬਣੇ, ਇਸ ਦੇ ਮਨ ਵਿਚੋਂ ਪ੍ਰਾਤਹਕਾਲ ਦਾ ਸਮਾਂ, ਅੱਖਾਂ ਵਿਚੋਂ ਸੂਰਜ, ਮੂੰਹ ਵਿਚੋਂ ਇੰਦਰ ਅਤੇ ਅਗਨਿ, ਸ੍ਵਾਸ ਵਿਚੋਂ ਵਾਯੂ, ਸਿਰ ਵਿਚੋਂ ਅਕਾਸ਼, ਪੈਰਾਂ ਵਿਚੋਂ ਧਰਤੀ ਅਤੇ ਕੰਨਾਂ ਵਿਚੋਂ ਚਾਰ ਦਿਸ਼ਾ ਪ੍ਰਗਟ ਹੋਈਆਂ,

ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ। *(ਸੁਖਮਨੀ)*

ਵਿਆਕਰਣ ਅਨੁਸਾਰ ਉਤਮ, ਮਧਮ ਅਤੇ ਅਨਯ ਪੁਰਖ, ਜੈਸੇ 'ਮੈਂ ਤੈਨੂੰ ਅਨੇਕ ਵਾਰ ਸਮਝਾਇਆ ਹੈ ਕਿ ਤੂੰ ਕਦੇ ਉਸ ਦੀ ਸੰਗਤਿ ਨ ਕਰੀਂ' ਇਸ ਵਾਕਯ ਵਿਚ, ਮੈਂ ਉਤਮ ਪੁਰਖੁ ਹੈ, ਤੂੰ ਮੱਧਮ ਪੁਰਖੁ ਹੈ, ਉਸ ਅਨਯ ਪੁਰਖ ਹੈ।

ਉਹ 'ਪੁਰਖੁ' ਆਦਿ ਰਹਿਤ ਹੈ, ਪਰੇ ਤੋਂ ਪਰੇ ਹੈ, ਅਤੇ ਉਹ ਆਪ ਸਭ ਦਾ ਆਦਿ ਹੈ, ਕਰਣ ਕਾਰਣ ਹੈ ਤੇ ਕਰਤਾਰ ਹੈ, ਉਹ ਉਤਪਤੀ ਅਤੇ ਸੰਘਾਰ ਕਰਦਾ ਹੈ, ਵਿਆਪਕ ਹੈ, ਉਹ 'ਪੁਰਖੁ' ਮਾਇਆ ਰਹਿਤ ਪਰਮਾਤਮਾ ਸਿਰਜਨਹਾਰ ਹੈ।

ਸੋ, ਇਹ 'ਪੁਰਖੁ' ਪਦ ਅਕਾਲ, ਆਦਿ, ਨਿਰੰਜਨ, ਪਰਮ ਅਤੇ ਹੋਰ ਐਸੇ ਵਿਸ਼ੇਸ਼ਣਾਂ ਨਾਲ ਮਿਲ ਕੇ ਚਰਾਚਰ ਵਿਚ ਵਿਆਪਕ ਪ੍ਰਭੂ

ਦੇ ਅਰਥ ਦੇਂਦਾ ਹੋਇਆ ਵੀ, ਅਪਰੰਪਰ ਹੈ, ਫਿਰ ਕਰਤਾ ਹੈ, ਕਾਰਣ ਹੈ।

ਮੂਲ ਮੰਤ੍ਰ ਵਿਚ ਗੁਰੂ ਨਾਨਕ ਪਾਤਸ਼ਾਹ ਨੇ 'ਕਰਤਾ' ਦੇ ਪਿਛੋਂ 'ਪੁਰਖੁ' ਪਦ ਅੰਕਤ ਕੀਤਾ ਹੈ, ਕਰਤਾਰ ਰਚਨਹਾਰ ਹੈ, ਜੋ ਰਚ ਕੇ ਰਾਜ ਮਿਸਤ੍ਰੀ ਵਾਂਙੂ ਅਲੱਗ ਨਹੀਂ ਜਾ ਬੈਠਦਾ ਉਹ 'ਪੁਰਖੁ' ਹੈ ਕਰਤਾ ਹੋ ਕੇ ਉਹ ਆਪਣੀ ਕ੍ਰਿਤ ਕੀਤੀ ਸ੍ਰਿਸ਼ਟੀ ਵਿਚ ਵਿਆਪਕ ਹੈ 'ਪੁਰਖੁ' ਦਾ ਅਰਥ ਬਲਵਾਨ ਭੀ ਹੈ, ਉਦਮੀ ਅਤੇ ਉਤਸ਼ਾਹੀ ਭੀ, ਪੂਰਨ ਵੀ ਮੰਨਿਆ ਜਾਂਦਾ ਹੈ, ਸੋ ਐਸੇ ਪੂਰਨ ਪੁਰਖ ਦੀ ਸੇਵਨਾ ਕਰਨ ਵਾਲਾ ਭੀ ਉਸ ਪੁਰਖੁ ਦਾ ਸਰੂਪ ਹੀ ਬਣ ਜਾਂਦਾ ਹੈ।

**ਨਿਰਭਉ**—ਸੰਸਕ੍ਰਿਤ, ਭੈ—ਡਰ। ਪ੍ਰਾਕ੍ਰਿਤ, ਭਉ। ਪੰਜਾਬੀ ਵਿਚ ਭੈ, ਭਉ ਦੋਨੋਂ ਹੀ ਸ਼ਬਦ ਵਰਤੇ ਜਾਂਦੇ ਹਨ। ਨਿਰ—ਰਹਿਤ, ਵਿਹੂਣਾ, ਬਿਨਾਂ। ਨਿਰਭਉ—ਬਿਨਾਂ ਡਰ ਤੋਂ। ਬੇ-ਡਰ—ਬੇ-ਖੌਫ਼। ਗੁਰਬਾਣੀ ਅੰਦਰ ਭੈ ਅਤੇ ਭਉ ਦੋਏ ਪਦ ਵਰਤੇ ਗਏ ਹਨ। ਸਾਰੀ ਸ੍ਰਿਸ਼ਟੀ ਡਰ ਵਿਚ ਹੈ, ਇਕ ਡਰ ਤੋਂ ਬਿਨਾਂ ਕਰਤਾ ਹੀ ਹੈ। ਸੋ, ਡਰ ਤੋਂ ਰਹਿਤ ਕਹਿ ਕੇ ਵੀ ਸਤਿਗੁਰੂ ਜੀ ਦਾ ਭਾਵ ਉਸ ਨਿਰੰਕਾਰ ਨੂੰ ਹੀ ਜਣਾਉਣਾ ਹੈ। ਬਾਣੀ ਅੰਦਰ ਅਨੇਕਾਂ ਥਾਵਾਂ ਪਰ ਜ਼ਿਕਰ ਆਇਆ ਹੈ ਕਿ ਉਹ ਨਿਡਰ, ਹੈ, ਨਿਰਅੰਕਸ ਹੈ, ਤਾੜਨਾ ਤੋਂ ਉੱਚਾ ਹੈ, ਉਹ ਸ਼ੁਧ ਚੇਤਨ ਹੈ, ਡਰ ਪਾਪ ਤੋਂ ਪੈਦਾ ਹੁੰਦਾ ਹੈ, ਉਹ ਨਿਸ-ਪਾਪ ਹੈ। ਹੇਠਾਂ ਧਰਤੀਆਂ, ਉਪਰ ਅਕਾਸ, ਗ੍ਰੈਹ ਤੇ ਨਛੱਤਰ ਇਹ ਸਾਰੇ ਹੀ ਡਰ ਦੇ ਘੇਰੇ ਵਿਚ ਹਨ, ਚਉਰਾਸੀ ਸਿਧ, ਲਛਮੀ, ਧਰਮ ਰਾਜਾ ਤੇ ਇੰਦਰ ਭੀ ਡਰ ਦੇ ਘੇਰੇ ਵਿਚ ਹਨ, ਭਾਵ ਸਾਰਾ ਵਿਸ਼ਵ ਹੀ ਡਰ ਵਿਚ ਹੈ, ਸਾਰੀ ਸ੍ਰਿਸ਼ਟੀ ਦੇ ਮੱਥੇ ਉਪਰ ਡਰ ਦਾ ਲੇਖ ਲਿਖਿਆ ਹੋਇਆ ਹੈ, ਬਸ ਇਕ ਨਿਰੰਕਾਰ ਹੀ ਨਿਰਭਉ ਹੈ, ਇਸੇ ਭਾਵ ਨੂੰ ਹੀ ਕਈ ਥਾਵਾਂ 'ਤੇ ਬਾਣੀ ਵਿਚ ਅੰਕਤ ਕੀਤਾ ਗਿਆ ਹੈ।

ਸਗਲ ਸਮਗ੍ਰੀ ਡਰਹਿ ਬਿਆਪੀ,
ਬਿਨੁ ਡਰ ਕਰਣੈਹਾਰਾ॥ *(ਮਾਰੂ ਮ: ੫-੧)*

**ਨਿਰਵੈਰੁ**—ਸੰਸਕ੍ਰਿਤ, ਨਿਰ+ਵੈਰ। ਦ੍ਵੈਸ਼ ਤੋਂ ਰਹਿਤ। ਦ੍ਵੈਸ਼ ਦੁਸ਼ਮਣੀ ਤੋਂ ਸੱਖਣਾ। ਗੁਰੂ ਨਾਨਕ ਦੇਵ ਜੀ ਨੇ ਨਿਰਵੈਰ ਪਦ ਇਸ ਲਈ ਵਰਤਿਆ ਹੈ, ਕਿ ਦੁਨੀਆਂ ਅੰਦਰ ਅਨੇਕਾਂ ਹੀ ਮਤ ਹਨ, ਜਿਨ੍ਹਾਂ ਵਿਚ ਦੇਵੀ ਦੇਵਤਿਆਂ ਨੂੰ ਹੀ ਪ੍ਰਮੇਸ਼ਰ ਕਰਕੇ ਮੰਨਿਆ ਜਾਂਦਾ ਹੈ, ਪਰ ਉਹ ਸਾਰੇ ਹੀ ਕਰਤਾਰ ਦੇ ਕੀਤੇ ਹੋਏ ਸਨ। ਉਨ੍ਹਾਂ ਵਿਚ ਕਈ ਵਡੇ ਵਡੇ ਗੁਣ ਹੁੰਦਿਆਂ ਵੀ, ਕਈਆਂ ਛੋਟਿਆਂ ਨਾਲ ਗੁਸਾ, ਆਪਣੇ ਬਰਾਬਰ ਦਿਆਂ ਨਾਲ ਈਰਖਾ ਸੀ ਅਤੇ ਆਪ ਤੋਂ ਵਡਿਆਂ ਨਾਲੋਂ ਉਨ੍ਹਾਂ ਨੂੰ ਭੈ ਬਿਆਪਦਾ ਰਿਹਾ ਹੈ। ਸੋ ਕਰਤਾ ਪੁਰਖ ਸਭ ਤੋਂ ਵੱਡਾ ਹੈ, ਉਸ ਤੋਂ ਵੱਡਾ ਕੋਈ ਹੈ ਹੀ ਨਹੀਂ, ਉਹ ਨਿਰਭਉ ਹੈ। ਉਸਦੀ ਸਮਤਾ ਰਖਣ ਵਾਲਾ ਵੀ ਕੋਈ ਨਹੀਂ, ਇਸ ਕਰਕੇ ਉਸਨੂੰ ਕਿਸੇ ਨਾਲ ਈਰਖਾ, ਦ੍ਵੈਸ਼, ਵੈਰ ਨਹੀਂ, ਛੋਟਿਆਂ ਪਰ ਉਸਦੀ ਸਦਾ ਹੀ ਦਿਆਲਤਾ ਹੈ। ਸੋ, ਉਸਦਾ ਕਿਸੇ ਵੀ ਨਾਲ ਗ਼ੁਸਾ ਨਹੀਂ, ਇਹ ਸਾਰੇ ਦੇ ਸਾਰੇ ਜੀਵ ਅਲਪੱਗ ਹਨ, ਉਹ ਪ੍ਰਭੂ ਸਰਬੱਗ ਹੈ, ਕੋਈ ਵੀ ਅਲਪੱਗ ਜੀਵ ਉਸਦੀ ਸਰਬੱਗਤਾ ਦੀ ਸਰਵ ਸ਼ਕਤੀ ਮਾਨਤਾ ਨੂੰ ਪੁਜ ਨਹੀਂ ਸਕਦਾ, ਭਾਵ ਹੈ ਨਾ ਕੋਈ ਉਸ ਜੈਸਾ ਹੋਰ ਹੈ, ਨਾ ਹੀ ਹੋ ਸਕਦਾ ਹੈ, ਬਾਣੀ ਵਿਚ ਫ਼ੁਰਮਾਨ ਆਇਆ ਹੈ:

ਦੂਸਰ ਹੋਆ ਨਾ ਕੋ ਹੋਈ॥ *(ਸੂਹੀ ਮ: ੫)*

ਸੋ, ਇਸ ਲਈ ਉਹ ਇਕ ਪ੍ਰਮੇਸ਼ਰ ਹੀ ਹੈ ਜਿਸ ਨੂੰ ਨਿਰਵੈਰ ਕਿਹਾ ਜਾ ਸਕਦਾ ਹੈ।

**ਅਕਾਲ ਮੂਰਤਿ**—ਅ—ਨਹੀਂ। ਕਾਲ—ਸਮਾਂ, ਮੌਤ, ਅੰਤ। ਅਕਾਲ—ਕਾਲ ਰਹਿਤ ਹੈ। ਮੂਰਤਿ—ਵਜੂਦ, ਸਰੂਪ, ਹੋਂਦ, ਹਸਤੀ। ਉਹ ਹੋਂਦ ਜੋ ਕਾਲ ਦੀ ਪਕੜ ਵਿਚ ਨਹੀਂ, ਭਾਵ ਜਿਸਦਾ ਕਾਲ ਵਿਨਾਸ ਨਹੀਂ ਕਰ ਸਕਦਾ, ਗੁਰੂ ਨਾਨਕ ਪਾਤਸ਼ਾਹ ਜੀ ਦਾ ਬਾਣੀ ਵਿਚ ਫ਼ੁਰਮਾਨ ਆਇਆ ਹੈ:

ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥
*(ਮਾਰੂ ਮ: ੧—ਸੋਲਹਾ ੧੮)*

ਇਸੇ ਭਾਵ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਵੀ ਪ੍ਰਗਟਾਇਆ ਹੈ:

ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥
*(ਮਾਰੂ ਮ: ੫—ਸੋਲਹਾ ੧੧)*

ਗੁਰੂ ਕਲਗੀਧਰ ਪਾਤਸ਼ਾਹ ਨੇ ਵੀ ਇਸੇ ਭਾਵ ਨੂੰ ਅੰਕਤ ਕਰਿਆ ਹੈ:

ਕਾਲ ਰਹਿਤ ਅਨਕਾਲ ਸਰੂਪਾ॥ *(ਅਕਾਲ ਉਸਤਤਿ)*

ਭਾਵ ਜੋ ਕਾਲ ਤੋਂ ਬਿਨਾਂ ਹੈ, ਪਰ ਉਸਦਾ ਸਰੂਪ ਕਾਲ ਤੋਂ ਪਰੇ ਹੈ ਉਹ ਅਕਾਲ ਹੈ।

ਜਿਸਦਾ ਆਦਿ ਮੰਨਿਆ ਜਾਵੇ ਉਸਦਾ ਅੰਤ ਭੀ ਮੰਨਣਾ ਪਵੇਗਾ। ਸੋ, ਗੁਰੂ ਜੀ ਨੇ ਇਸਨੂੰ ਅਨਾਦਿ ਆਖਿਆ ਹੈ ਉਸਦਾ ਅੰਤ ਨਹੀਂ, ਇਸ ਲਈ, ਜਿਸਦਾ ਨ ਆਦਿ ਹੈ, ਨ ਅੰਤ ਹੈ, ਉਹ ਦੋਹਾਂ ਸਿਰਿਆਂ ਤੋਂ ਕਾਲ ਸੁਤੰਤਰ ਮੰਨਿਆ ਜਾਵੇਗਾ, ਉਹ ਸਭ ਦਾ ਆਦਿ ਹੈ, ਸਾਰੇ ਉਸੇ ਤੋਂ ਹੀ ਉਤਪੰਨ ਹੋਏ ਹਨ, ਉਹ ਸਭ ਪੈਦੇ ਹੋਇਆਂ ਦੇ ਸਿਰ ਪਰ ਕਾਲ ਹੈ—ਹੁਕਮ ਹੈ:

ਜੋ ਉਪਜੈ ਸੋ ਕਾਲਿ ਸੰਘਾਰਿਆ॥ *(ਗਉੜੀ ਮ: ੧-੧੪)*

ਜਗਤ ਵਿਚ ਭਾਵੇਂ ਉਹ ਮਹਾਨ ਵਿਅਕਤੀਆਂ ਵੀ ਕਿਉਂ ਨ ਹੋਣ ਉਨ੍ਹਾਂ ਨੂੰ 'ਅਕਾਲ' ਨਹੀਂ ਮੰਨਿਆ ਗਿਆ ਉਹ ਸਭ ਕਾਲ ਦੇ ਵਸ ਹਨ। ਗੁਰੂ ਫ਼ੁਰਮਾਨ ਹੈ:

ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥ *(ਗਉੜੀ ਮ: ੧-੧੪)*

ਸੋ, '੧ਓ ਸਤਿ ਨਾਮੁ ਕਰਤਾ ਪੁਰਖੁ' ਤੋਂ ਬਿਨਾਂ ਅਕਾਲ ਮੂਰਤਿ ਕੋਈ ਵੀ ਨਹੀਂ, ਇਸ 'ਅਕਾਲ ਮੂਰਤਿ' ਲਿਖਣ ਤੋਂ ਭਾਵ ਗੁਰੂ ਜੀ ਦਾ ਇਕ ਇਹ ਵੀ ਪ੍ਰਗਟ ਹੁੰਦਾ ਹੈ ਕਿ ਰੱਬੀ ਮਾਰਗ 'ਤੇ ਟੁਰਨ ਵਾਲੇ ਸਾਧਕਾਂ ਨੂੰ ਕਿਸੇ ਵੀ ਮੂਰਤ ਦਾ ਪੁਜਾਰੀ ਨਹੀਂ ਹੋਣਾ ਚਾਹੀਦਾ, ਉਹ ਮੂਰਤਾਂ ਭਾਵੇਂ ਕਿਸੇ ਕਾਗ਼ਜ਼, ਕਪੜੇ ਯਾ ਕੰਧ ਪਰ ਚਿਤ੍ਰੀਆਂ ਹੋਣ, ਜਾਂ ਪੱਥਰਾਂ ਪਰ ਉਕਰੀਆਂ ਹੋਣ, ਜਾਂ ਕਿਸੇ ਧਾਤੂਆਂ ਵਿਚ ਢਾਲੀਆਂ ਹੋਣ, ਜਾਂ ਕਿਸੇ ਮਾਤਾ ਦੇ ਉਦਰ ਤੋਂ ਉਪਜੀਆਂ ਚਮਤਕਾਰੀ, ਸੂਰਤਾਂ ਮੂਰਤਾਂ ਭਾਵੇਂ ਕਿਤਨੀਆਂ ਵੱਡੀਆਂ ਤੋਂ ਵੱਡੀਆਂ, ਉੱਚੀਆਂ ਤੋਂ ਉੱਚੀਆਂ ਵੀ ਕਿਉਂ ਨਾ ਹੋਣ, ਉਹ ਸਭ ਇਸ ਮੂਲ ਮੰਤ੍ਰ ਦੇ

ਪ੍ਰਗਟਾਉਣ ਨਾਲ ਹੀ ਵਰਜਤ ਹੋ ਗਈਆਂ ਹਨ।

ਅਕਾਲ ਮੂਰਤਿ ਦਾ ਅਰਥ—ਮੌਤ ਰਹਿਤ ਹਸਤੀ ਵੀ ਕਰਦੇ ਹਨ ਅਰਥਾਤ ਜੋ ਕਦੇ ਮੌਤ ਜਾਂ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦੀ। 'ਅਕਾਲ' ਪਦ ਵਰਤ ਕੇ, ਉਸ ਦੇ ਨਾਲ 'ਮੂਰਤਿ' ਸ਼ਬਦ ਹਜ਼ੂਰ ਨੇ ਇਸ ਲਈ ਵਰਤਿਆ ਹੈ, ਕਿ ਉਹ ਅਕਾਲ ਹੋਣੇ ਕਰਕੇ 'ਅਣਹੋਂਦ' ਨਹੀਂ ਹੋ ਜਾਂਦਾ। ਕਈ ਕਾਲ (ਸਮਾਂ) ਭਾਵ ਸਮੇਂ ਨੂੰ ਹੀ ਨਿੱਤ ਮੰਨਦੇ ਹਨ, ਕਲਗੀਧਰ ਗੁਰੂ ਜੀ ਨੇ ਏਸੇ ਕਰਕੇ ਲਿਖਿਆ ਹੈ:

ਕਾਲ ਰਹਿਤ ਅਨਕਾਲ ਸਰੂਪਾ॥

ਕਿ ਉਹ ਕਾਲ ਤੋਂ ਰਹਿਤ ਅਕਾਲ ਹੈ, ਪਰ ਸਰੂਪ ਹੈ, ਹਸਤੀ ਹੈ, ਹੋਂਦ ਹੈ। ਸੋ, 'ਅਕਾਲ ਮੂਰਤਿ' ਪਦ ਦਾ ਏਹੋ ਭਾਵ ਹੈ, ਕਿ ਹੈ ਉਹ ਕਾਲ ਰਹਿਤ, ਪਰ ਹੈ ਹੋਂਦ, ਅਰਥਾਤ ਹਸਤੀ ਹੈ।

**ਅਜੂਨੀ**—ਸੰਸਕ੍ਰਿਤ—ਅਯੋਨਿ, ਜਿਸਦਾ ਜੋਨਿ, ਕਾਰਣ ਨਹੀਂ। ਜੋ ਪੈਦਾ ਨਹੀਂ ਹੋਇਆ। ਅਜੂਨੀ। ਅ+ਜੋਨਿ—ਜਿਸਦੀ ਹੋਂਦ ਦਾ ਕੋਈ ਵੀ ਕਾਰਨ ਨਹੀਂ। ਸੋ, ਜਿਸਦੀ ਹੋਂਦ ਦਾ ਕਾਰਨ ਹੀ ਕੋਈ ਨਹੀਂ; ਉਹ ਅਕਾਰਣ ਹੈ। ਜੋ ਜੂਨ, ਜਨਮ ਮਰਨ ਤੋਂ ਰਹਿਤ ਹੈ। ਉਹ ਪ੍ਰਮੇਸ਼ਰ ਦੇ ਵਜੂਦ ਦਾ ਕਾਰਨ ਕੋਈ ਨਹੀਂ ਉਹ ਤਾਂ ਆਪ ਹੀ ਕਾਰਣ ਦਾ ਕਾਰਨ ਹੈ, ਜੋ ਕਦੀ ਉਸਦਾ ਭੀ ਕੋਈ ਕਾਰਣ ਹੋਵੇ, ਤਾਂ ਫਿਰ ਤਾਂ ਉਹ ਵੀ ਪ੍ਰਨਾਮੀ ਹੋ ਜਾਵੇ, ਉਹ ਸਦਾ ਸਤਿ ਹੈ, ਇਸ ਕਰਕੇ ਉਹ ਪ੍ਰਨਾਮੀ ਨਹੀਂ, ਉਸ ਪ੍ਰਮੇਸ਼ਰ ਦਾ ਕਾਰਣ ਕੋਈ ਨਹੀਂ, ਉਹ ਸਭਨਾਂ ਕਾਰਨਾਂ ਦਾ ਕਾਰਨ ਆਪ ਹੀ ਹੈ:

ਤੁਮ੍ ਸਮਰਥਾ ਕਾਰਨ ਕਰਨ॥ *(ਬਿਲਾਵਲੁ ਮ: ੫-੧੧੮)*

ਜੋ ਸਭ ਦਾ ਕਾਰਣ ਹੈ ਉਹ ਕਿਸੇ ਦਾ ਕਾਰਜ ਭੀ ਨਹੀਂ ਹੋ ਸਕਦਾ।

'ਅਜੋਨੀ' ਦਾ ਅਰਥ ਜਨਮ ਰਹਿਤ ਵੀ ਹੈ। ਜਿਸ ਦੀ ਹੋਂਦ ਦਾ ਕਾਰਣ ਕੋਈ ਵੀ ਨਹੀਂ ਉਹ ਜਨਮ ਵਿਚ ਕਿਵੇਂ ਆ ਸਕਦਾ ਹੈ, ਇਸ ਲਈ ਉਹ ਜਨਮ ਜੋਨ ਤੋਂ ਸੁਤੰਤ੍ਰ ਹੈ। ਸੋ, ਜੋ ਜਨਮ ਤੋਂ ਰਹਿਤ ਹੈ ਉਹ ਮਰਨ ਤੋਂ ਭੀ ਰਹਿਤ ਮੰਨਿਆ ਜਾਵੇਗਾ। ਹੁਕਮ ਹੈ:

ਜਨਮ ਮਰਣ ਤੇ ਰਹਤ ਨਾਰਾਇਣ॥ *(ਭੈਰਉ ਮ: ੫)*

ਭੂਤਕਾਲ ਵਿਚ ਜੋ ਵੀ ਜਨਮ ਜੋਨਿ ਵਿਚ ਆਏ, ਉਹ ਆਪ ਕਾਰਣ ਕਰਨ ਨਹੀਂ ਸਨ, ਫਿਰ ਉਨ੍ਹਾਂ ਨੂੰ ਕਰਤਾਰ ਮੰਨਿਆ ਜਾਂਦਾ ਸੀ। ਦਸਮ ਸਤਿਗੁਰੂ ਜੀ ਦਾ ਵਾਕ ਹੈ:

ਬਿਨ ਕਰਤਾਰ ਨ ਕਿਰਤਮ ਮਾਨੋ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹਿ ਪ੍ਰਮੇਸਰ ਜਾਨੋ॥
*(ਕਲਿ: ਪਾ: ੧੦)*

**ਸੈਭੰ**—ਸੰਸਕ੍ਰਿਤ—ਸ੍ਵਯੰਭਵ, ਸ੍ਵਯੰਭੂ ਵਿ—ਆਪਣੇ ਆਪ ਹੋਣ ਵਾਲਾ, ਜੋ ਕਿਸੇ ਤੋਂ ਨਹੀਂ ਬਣਿਆ। ੨. ਪੰਡਤ ਸਾਧੂ ਸਿੰਘ ਜੀ ਨੇ ਗੁਰੂ ਗ੍ਰੰਥ ਪ੍ਰਦੀਪ ਵਿਚ 'ਸੈਭੰ' ਦਾ ਅਰਥ ਕੀਤਾ ਹੈ—ਜੋ ਅੰਤਹ ਕਰਣ ਵਿਚ 'ਭੰ' (ਪ੍ਰਕਾਸ਼) ਰੂਪ ਹੈ। ਉਹ ਆਪਣੇ ਆਪ ਹੀ ਪ੍ਰਕਾਸ਼ ਰੂਪ ਹੈ, ਅਰਥਾਤ ਜੋਤੀ ਸਰੂਪ ਹੈ, ਪਰ ਆਪਣੇ ਆਪ। ਕੋਈ ਹੋਰ ਪ੍ਰਕਾਸ਼ ਉਸ ਨੂੰ ਪ੍ਰਕਾਸ਼ਨੇ ਵਾਲਾ ਨਹੀਂ ਹੈ, ਸਗੋਂ ਉਹ ਸਭ ਨੂੰ ਪ੍ਰਕਾਸ਼ਨੇ ਵਾਲਾ ਆਪ ਹੈ।

ਸਭ ਮਹਿ ਜੋਤਿ ਜੋਤਿ ਹੈ ਸੋਇ॥ *(ਧਨਾਸਰੀ ਮ: ੧ ਆਰਤੀ)*

ਗੁਰੂ ਨਾਨਕ ਮਹਾਰਾਜ ਜੀ ਦਾ ਪ੍ਰਮੇਸ਼ਰ ਨੂੰ ਜੋਤਿ ਸਰੂਪ, ਪ੍ਰਕਾਸ਼ ਸਰੂਪ, ਸੈਭੰ, ਕਹਿਣ ਤੋਂ ਇਹ ਭਾਵ ਹੈ ਕਿ ਉਹ ਚੇਤਨ ਹੈ, ਅਤੇ ਉਸ ਦੀ ਚੇਤਨਤਾ ਆਪਣੇ ਆਪ ਹੈ। ਪਿਛੇ 'ਸਤਿ' ਪਦ ਲਿਖਕੇ ਉਸਦੀ ਹੋਂਦ ਆਪਣੇ ਆਪ ਉਸ ਦਾ ਸਰੂਪ ਦੱਸਿਆ ਸੀ, ਇਥੇ 'ਸੈਭੰ' ਆਖ ਕੇ ਉਸਦੀ 'ਚੇਤਨਤਾ' ਉਸਦੀ ਸੁਤੇ ਸਿੱਧ ਹੀ ਆਪਣੀ ਦੱਸੀ ਹੈ, ਜੋ ਕਿਸੇ ਹੋਰ 'ਤੇ ਅਧਾਰਤ ਨਹੀਂ। ਉਹ ਸਚਾ ਆਪ ਹੀ ਜੋਤ ਸਰੂਪ ਹੈ,

ਯਥਾ—ਆਪੇ ਜੋਤਿ ਸਰੂਪੀ ਬਾਲਾ॥ *(ਪੰਨਾ ੧੦੨੧)*

ਗੁਰੂ ਕਲਗੀਧਰ ਪਾਤਸ਼ਾਹ ਨੇ ਵੀ ਉਸਨੂੰ 'ਅਨਭਉ ਪ੍ਰਕਾਸ਼' ਕਹਿ ਕੇ ਉਸ ਨੂੰ 'ਸ੍ਵਯੰ ਪ੍ਰਕਾਸ਼' ਜਾਂ 'ਸਤਹਂ ਪ੍ਰਕਾਸ਼' ਦਸਿਆ ਹੈ। ਫਿਰ ਫ਼ੁਰਮਾਇਆ ਹੈ ਕਿ ਉਹੋ ਜੋਤਿ ਸਾਰੇ ਤ੍ਰਿਭਵਣ ਨੂੰ ਪ੍ਰਕਾਸ਼ ਰਹੀ ਹੈ—ਕਲਗੀਧਰ ਦਾ ਫ਼ੁਰਮਾਨ ਹੈ:

ਜ਼ਿਮੀਂ ਅਸਮਾਨ ਕੇ ਬਿਖੇ,
ਸਮਸਤ ਏਕ ਜੋਤਿ ਹੈ॥ *(ਗਿਆਨ ਪ੍ਰਬੋਧ)*

ਭਾਈ ਗੁਰਦਾਸ ਜੀ ਨੇ ਵੀ ਇਸ ਦਾ ਅਰਥ 'ਜੋਤਿ ਉਜਾਲਿਆ' ਕੀਤਾ ਹੈ। ਭਾਵ ਹੈ ਉਹ ਸਾਰੇ ਵਿਸ਼ਵ ਨੂੰ ਉਜਾਲਾ ਕਰਨ ਵਾਲੀ ਜੋਤਿ ਹੈ।

ਜੋਤੀ ਜੋਤਿ ਰਲੀ, ਸੰਪੂਰਨੁ ਥੀਆ ਰਾਮ॥ *(ਬਿਲਾਵਲੁ ਮ: ੫-੨)*

ਇਸ ਦਾ ਇਹ ਭਾਵ ਹੈ ਕਿ ਪਰਮਾਤਮਾ ਵਿਚ ਆਤਮਾ ਜਾ ਰਲੇਗੀ ਅਰਥਾਤ 'ਸੁਤੇ ਪ੍ਰਕਾਸ਼' ਦੇ ਉਪਾਸ਼ਕ ਉਸਦੇ ਇਸ ਸਰੂਪ ਦੀ ਲੱਖਤਾ ਲਈ ਅਭਿਆਸ ਕਰਦੇ ਹੋਏ ਉਸ ਨੂੰ ਪ੍ਰਾਪਤ ਹੋ ਜਾਣਗੇ। ਇਸ ਲਈ ਮੂਲ ਮੰਤ੍ਰ ਵਿਚ ਗੁਰੂ ਸਾਹਿਬ ਜੀ ਨੇ 'ਸੈਭੰ' ਪਦ ਰਖਿਆ ਤਾਕਿ ਅਭਿਆਸੀ ਉਸ ਆਪਣੇ ਆਪ ਸੁਤੇ ਪ੍ਰਕਾਸ਼ ਨੂੰ ਮੂਲ ਮੰਤਰ ਦਾ ਲਖਸ਼ ਸਮਝਣ।

**ਗੁਰ**—ਸੰਸਕ੍ਰਿਤ, ਸੰਗਯਾ, ਇਹ ਸ਼ਬਦ ਗ੍ਰਿ, ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ, ਨਿਗਲਣਾ ਅਤੇ ਸਮਝਾਉਣਾ, ਜੋ ਅਭਿਮਾਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤੱਤ੍ਵ ਗਿਆਨ ਸਮਝਾਉਂਦਾ ਹੈ, ਉਹ ਗੁਰੂ ਹੈ, ਗੁਰਬਾਣੀ ਵਿਚ ਗੁਰ, ਗੁਰੁ ਅਤੇ 'ਗੁਰੂ' ਸ਼ਬਦ ਇਕ ਹੀ ਅਰਥ ਵਿਚ ਆਏ ਹਨ।

ਯਥਾ—ਗੁਰ ਅਪੁਨੇ ਬਲਿਹਾਰੀ॥ *(ਸੋਰਠਿ ਮ: ੫)*

ਸੁਖ ਸਾਗਰੁ ਗੁਰੁ ਪਾਇਆ॥ *(ਸੋਰਠਿ ਮ: ੫)*

ਅਪਨਾ ਗੁਰੂ ਧਿਆਏ॥ *(ਸੋਰਠਿ ਮ: ੫)*

ਧਰਮਉਪਦੇਸ਼ਟਾ, ਧਾਰਮਿਕ ਸਿਖਿਆ ਦੇਣ ਵਾਲਾ ਅਚਾਰਯ। ਮਤ ਦਾ ਅਚਾਰਯ, ਕਿਸੇ ਮਤ ਦੇ ਚਲਾਉਣ ਵਾਲਾ। ਪੂਜਯ, ਵਡਾ, ਪ੍ਰਧਾਨ, ਗੁ—ਅੰਧਕਾਰ, ਰ—ਪ੍ਰਕਾਸ਼। ਭਾਵ ਅਗਿਆਨ ਦੇ ਅੰਧੇਰੇ ਨੂੰ ਗਿਆਨ ਪ੍ਰਕਾਸ਼ ਨਾਲ ਦੂਰ ਕਰਨ ਵਾਲਾ ਇਤਿਆਦਿ। ਹੋਰ ਵੀ ਵਿਦਵਾਨਾਂ ਨੇ 'ਗੁਰ' ਸ਼ਬਦ ਦੇ ਅਰਥ ਕੀਤੇ ਹਨ।

**ਪ੍ਰਸਾਦਿ**—ਸੰਸਕ੍ਰਿਤ: ਪ੍ਰਸਾਦ—੧. ਪ੍ਰਸੰਨਤਾ, ੨. ਕ੍ਰਿਪਾਲਤਾ। ਮੇਹਰ, ਕ੍ਰਿਪਾ ਮੇਹਰ, ਅਨੰਦ ਸਰੂਪ ਹੈ।

ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

ਮੂਲ ਮੰਤ੍ਰ ਕੇਵਲ 'ਗੁਰ ਪ੍ਰਸਾਦਿ' ਤਕ ਹੈ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੇ ਆਦਿ ਵਿਚ ਜਦ ਮੂਲ ਮੰਤ੍ਰ ਦੁਹਰਾਇਆ ਹੈ, ਤਾਂ ਪਾਠ ਇਥੋਂ ਤਕ ਹੀ ਅੰਕਤ ਕੀਤਾ ਗਿਆ ਹੈ। ਅਗਲਾ ਸਲੋਕ 'ਆਦਿ ਸਚੁ'.....ਵਾਲਾ ਵੱਖਰਾ ਹੈ। ਇਸਦੀ ਪੜਚੋਲ ਕਰਦਿਆਂ ਅਗੇ ਇਹ ਸਬੂਤ ਮਿਲਦਾ ਹੈ ਕਿ ਪੰਜਵੇਂ ਪਾਤਸ਼ਾਹ ਜੀ ਨੇ ਇਹ ਸਲੋਕ ਸਤਾਰ੍ਹਵੀਂ ਅਸਟਪਦੀ ਦਾ ਸੁਖਮਨੀ ਵਿਚ ਸਲੋਕ ਲਿਖ ਕੇ ਅਸਟਪਦੀ ਦੇ ਆਦਿ ਵਿਚ ਰਖਿਆ ਹੈ। ਇਥੇ ਜਪੁਜੀ ਦੇ ਮੁੱਢ ਵਿਚ ਵੀ 'ਹੋਸੀ ਭੀ ਸਚੁ' ਦੇ ਮਗਰੋਂ ਅੰਕ ੧—ਦਿਤਾ ਹੈ। ਸੋ, ਇਹ ਅੰਕ (੧) ਸਲੋਕ ਦਾ ਹੈ, ਅਤੇ ਮਗਰੋਂ, ਚਲੀ ਪਉੜੀ 'ਸੋਚੈ ਸੋਚਿ ਨ ਹੋਵਈ'....ਦਾ ਅੰਕ 'ਨਾਨਕ ਲਿਖਿਆ ਨਾਲਿ'॥ ਤੇ ਜਾ ਕੇ ਫੇਰ (੧) ਦਿਤਾ ਹੈ ਇਹ ਅੰਕ ਪਉੜੀਆਂ ਦੀ ਗਿਣਤੀ ਦਾ ੩੮ ਤਕ ਗਿਆ ਹੈ। ਦੇਖੋ.....ਨਦਰਿ ਨਿਹਾਲ ਦੇ ਪਿਛੋਂ ਅੰਕ ੩੮ ਹੀ ਦਿਤਾ ਹੈ।

ਇਸ ਤੋਂ ਮਗਰੋਂ ਸਲੋਕ ਹੈ—ਪਵਣੁ ਗੁਰੂ.....ਉਸਦਾ ਅੰਕ ਫਿਰ '੧' ਹੈ ਸੋ ਭਾਵ ਇਹ ਨਿਕਲਿਆ ਕਿ ਜਪੁ ਵਿਚ ੩੮ ਤਾਂ ਪਉੜੀਆਂ ਹਨ ਅਤੇ ਆਦਿ ਅੰਤ ਇਕ ਇਕ ਸਲੋਕ ਹੈ। ਅੰਤਲੇ ਸਲੋਕ ਦੇ ਸਿਰ ਪਰ 'ਸਲੋਕ' ਪਦ ਲਿਖਿਆ ਹੈ ਹੀ, ਪਰ ਪਹਿਲੇ ਸਲੋਕ 'ਤੇ ਲਿਖਿਆ ਨਹੀਂ, ਪਰ ਇਹ ਸੁਖਮਨੀ ਨੇ ਦਸ ਦਿਤਾ ਹੈ ਕਿ ਉਥੇ ਉਸਨੂੰ ਸਲੋਕ ਲਿਖਿਆ ਹੈ। ਸੋ, ਦੋ ਸਲੋਕ ਤੇ ੩੮ ਪਉੜੀਆਂ (੪੦) ਤੇ ਮੂਲ ਮੰਤ੍ਰ ਦੀ ਗਿਣਤੀ ਹੈ।

**ਜਪੁ**—ਗੁਰ ਪ੍ਰਸਾਦਿ ਤੋਂ ਅਗੇ 'ਜਪੁ' ਪਦ ਲਿਖਿਆ ਹੈ। ਜਿਸਦਾ ਭਾਵ ਹੈ ਕਿ ਹੁਣ 'ਜਪੁਜੀ' ਨਾਮੇ ਬਾਣੀ ਦਾ ਅਰੰਭ ਹੋਇਆ ਹੈ, ਅਰਥਾਤ ਇਸ ਬਾਣੀ ਦਾ ਨਾਮ 'ਜਪੁ' ਹੈ।

ਸੰਸਕ੍ਰਿਤ—ਜਪ੍—ਬੋਲਣਾ, ਮਨ ਵਿਚ ਕਹਿਣਾ, ਅਜਿਹਾ ਬੋਲਣਾ ਜੋ ਸੁਣੇ ਨਾ। ਸੰਸਕ੍ਰਿਤ ਗ੍ਰੰਥਾਂ ਵਿਚ ਜਪ ਤਿੰਨ ਤਰ੍ਹਾਂ ਦਾ ਮੰਨਿਆ ਗਿਆ ਹੈ।

**੧. ਵਾਚਿਕ**—ਜੋ ਸਪਸ਼ਟ ਅੱਖਰਾਂ ਵਿਚ ਕੀਤਾ ਜਾਵੇ, ਜਿਸ ਨੂੰ ਸੁਣ ਕੇ ਸਰੋਤਾ ਅਰਥ ਸਮਝ ਸਕੇ।

**੨. ਅਪਾਂਸ਼ੂ**—ਜੋ ਹੋਠਾਂ ਅੰਦਰ ਬਹੁਤ ਧੀਮੀਂ ਅਵਾਜ਼ ਨਾਲ ਕੀਤਾ ਜਾਵੇ, ਜਿਸ ਨੂੰ ਬਹੁਤਾ ਨੇੜੇ ਬੈਠਣ ਵਾਲਾ ਭੀ ਨਾ ਸਮਝ ਸਕੇ।

**੩. ਮਾਨਸ**—ਜੋ ਮਨ ਦੇ ਚਿੰਤਨ ਤੋਂ ਕੀਤਾ ਜਾਵੇ। ਤੰਤ੍ਰ ਸ਼ਾਸਤ੍ਰ ਅਨੁਸਾਰ ਮੰਤਰਾਂ ਦੇ ਜਪ ਦੀ ਗਿਣਤੀ, ਭਿੰਨ ਭਿੰਨ ਸਮਗ੍ਰੀ ਅਤੇ ਜੁਦੇ ਜੁਦੇ ਫਲ ਅਨੇਕ ਜਾਪਕਾਂ ਨੇ ਲਿਖੇ ਹਨ। ਉਹ ਮੰਤ੍ਰ ਅਥਵਾ ਵਾਕ ਜਿਸਦਾ ਜਪ ਕੀਤਾ ਜਾਵੇ।

**ਜਪੁ**—ਨਾਮ ਗੁਰਬਾਣੀ ਜੋ ਸਿੱਖਾਂ ਦੇ ਨਿਤਨੇਮ ਦਾ ਮੂਲ ਹੈ, ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ ਹੈ।

**ਜਪੁ ਜੀ**—'ਜਪੁ' ਨਾਮਕ ਬਾਣੀ ਨਾਲ 'ਜੀ' ਸ਼ਬਦ ਸਨਮਾਨ ਬੋਧਕ ਲਾਇਆ ਜਾਂਦਾ ਹੈ।

**ਜਪੁ ਨੀਸਾਣੁ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਵਿਚ ਇਹ 'ਜਪੁ' ਬਾਣੀ ਦਾ ਵਿਸ਼ੇਸ਼ਣ ਹੈ, ਨਿਸਾਨ ਰੂਪ ਜਪੁ।

ਕਈ ਦਾਨੇ ਵਿਦਵਾਨ ਜੋ 'ਜਪੁ' ਦਾ ਅਰਥ 'ਜਪ ਕਰੋ' ਕਰਦੇ ਹਨ ਉਨ੍ਹਾਂ ਨੂੰ ਵੀ ਅਭੁਲ ਹੀ ਸਮਝਣਾ ਯੋਗ ਹੈ, ਕਿਉਂਕਿ ਬਾਣੀ ਦਾ ਨਾਮ 'ਜਪੁ' ਰਖਣਾ ਭੀ ਇਸੇ ਭਾਵ ਨੂੰ ਸਿੱਧ ਕਰਦਾ ਹੈ, ਕਿ ਇਹ ਮੂਲ ਮੰਤ੍ਰ ਤੋਂ ਅਗਲੀ ਬਾਣੀ 'ਜਪੁ ਕਰਨੇ ਲਈ ਹੈ। ਨਹੀਂ ਤਾਂ ਇਸ ਦਾ ਨਾਮ ਵੀ ਬਾਕੀ ਦੀਆਂ ਬਾਣੀਆਂ ਵਾਂਙੂ ਹੋਰ ਵਿਸ਼ੇਸ਼ਣ ਪਦ ਵਾਲਾ ਰਖਿਆ ਜਾਂਦਾ। ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਦਸੋਂ ਹੀ ਪਾਤਸ਼ਾਹੀਆਂ ਇਸ ਦਾ ਪਾਠ ਰੋਜ਼ ਹੀ ਕਰਦੀਆਂ ਰਹੀਆਂ, ਸਿੱਖਾਂ ਦੇ ਨਿਤਨੇਮ ਵਿਚ ਇਹ ਸਵੇਰ ਦਾ ਪਾਠ ਜਪੁਜੀ ਦਾ ਹੁਣ ਤਕ ਜਾਰੀ ਹੈ, ਅਤੇ ਅੰਮ੍ਰਿਤ ਤਿਆਰ ਕਰਨ ਸਮੇਂ ਪਹਿਲਾ ਪਾਠ ਇਸੇ ਦਾ ਹੀ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਵੀ ਇਹੋ ਪਤਾ ਦਿੱਤਾ ਹੈ:

ਸੋਦਰੁ ਆਰਤੀ ਗਾਵੀਐ,
ਅੰਮ੍ਰਿਤ ਵੇਲੇ ਜਾਪੁ ਉਚਾਰਾ॥ *(ਵਾਰ ੧-੩੮)*

ਰਹਿਤਨਾਮਿਆਂ ਵਿਚ ਵੀ ਇਸ ਬਾਣੀ ਦੇ ਪਾਠ ਦੀ ਤਾਕੀਦ ਕੀਤੀ ਹੈ:

ਬਿਨ ਜਪ ਪੜੇ ਪ੍ਰਸਾਦੁ ਜੁ ਪਾਵੈ॥
ਬਿਨ ਰਹਿਰਾਸ ਸਮਾ ਜੋ ਖੋਵੈ॥
ਕੀਰਤਨ ਪੜੇ ਬਿਨਾ ਜੋ ਸੋਵੈ॥.....
ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ॥ *(ਤਨਖਾਹਨਾਮਾ)*

ਵਾਹਿਗੁਰੂ ਪੁਨ ਮੰਤ੍ਰ ਸੁ ਜਾਪ॥
ਕਰ ਇਸਨਾਨ ਪੜੇ ਜਪ ਜਾਪ॥
ਸੰਧਜਾ ਸਮੇ ਸੁਨੇ ਰਹਿਰਾਸ॥
ਕੀਰਤਨ ਕਥਾ ਸੁਨੈ ਹਰਿ ਯਾਸ॥
ਇਨ ਪੈ ਨੇਮ ਜੋ ਏਕ ਕਰਾਇ॥
ਸੋ ਸਿਖ ਅਮਰ ਪੁਰੀ ਮਹਿੰ ਜਾਇ॥ *(ਰਹਿਤਨਾਮਾ)*

ਜਪ ਕਰਨ ਦਾ ਭਾਵ ਇਸ ਤਰ੍ਹਾਂ ਦਾ ਰਟਨ ਕਰਨ ਮਾਤ੍ਰ ਨਹੀਂ, ਜਿਸ ਤਰ੍ਹਾਂ ਕਿ ਕਿਸੇ ਮਸ਼ੀਨ ਵਿਚੋਂ ਕੋਈ ਆਵਾਜ਼ ਹੁੰਦੀ ਹੈ। ਮਸ਼ੀਨ ਤਾਂ ਨਿਰਜਿੰਦ ਹੈ, ਜਪਣ ਵਾਲਾ ਸਜਿੰਦ ਹੈ। ਸੋ, ਜਪਣ ਵਾਲੇ ਦਾ ਧਿਆਨ 'ਜਪ' ਕਰਦਿਆਂ ਜਪ ਜਿਸ ਨੂੰ ਜਣਾਉਂਦਾ ਹੈ ਉਸ ਵਲ ਸੁਤੇ ਹੀ ਜਾਣਾ ਹੈ, ਉਹ ਧਿਆਨ ਭਾਵੇਂ ਥੋੜਾ ਜਾਵੇ, ਚਾਹੇ ਬਹੁਤਾ। ਇਹ ਜਪ ਦਾ ਪ੍ਰਯੋਜਨ ਹੈ ਕਿ ਜਪ ਨਾਲ ਖ਼ਿਆਲ ਮੁੜ ਮੁੜ ਜਪੇ ਜਾਣ ਵਾਲੇ ਵਲ ਮੋੜਾ ਖਾਵੇ, (ਧਾਵਤ ਵਰਜਿ ਰਹਾਏ) ਦੀ ਆਗਿਆ ਅਨੁਸਾਰ ਜੇ ਮਨ ਦੌੜੇ ਤਾਂ ਉਸਨੂੰ ਵਰਜ ਵਰਜ ਕੇ ਜਪ ਦੇ ਸਿਧਾਂਤ ਵਲ ਮੋੜੇ। ਫੇਰ ਜਿਸ 'ਤੇ ਮਨ ਬਾਰ ਬਾਰ ਜੁੜੇਗਾ ਉਸ ਨਾਲ ਖਿੱਚ ਹੋ ਜਾਏਗੀ। ਏਹੋ ਹੀ ਖਿੱਚ ਹੈ ਜੋ ਸਾਂਈ ਜੀ ਨਾਲ ਮਿਲਾਪ ਕਰਾਏਗੀ।

ਆਦਿ ਸਚੁ, ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਇਸ ਸਲੋਕ ਵਿਚ ਸਤਿਗੁਰੂ ਜੀ ਨੇ ਸਤਿ ਪਦ ਦੀ ਵਿਆਖਿਆ ਹੀ ਕੀਤੀ ਹੈ। ਭਾਵ ਹੈ ਕਿ ਉਹ ਅਕਾਲ ਪੁਰਖ ਆਦਿ ਵਿਚ ਵੀ ਸਚੁ ਸੀ, ਜੁਗਾਂ ਦੇ ਆਦਿ ਵਿਚ ਵੀ ਸਚੁ ਸੀ, ਹੁਣ ਭੀ ਸਚੁ ਹੈ, ਤੇ 'ਅਗੋਂ ਨੂੰ' ਭੀ ਸਚੁ ਹੋਵੇਗਾ, ਗੁਰੂ ਨਾਨਕ ਦੇਵ ਜੀ ਇਹ ਕੁਛ ਵਰਣਨ ਕਰਦੇ ਹਨ।੧।

ਗੁਰਦੇਵ ਇਸ ਸਲੋਕ ਅੰਦਰ ਜੁਗਾਦਿ (ਜੁਗ+ਆਦਿ—ਭਾਵ ਜਦੋਂ ਜੁਗ ਸ਼ੁਰੂ ਹੋਏ) ਇਸ ਤੋਂ ਮੁਰਾਦ ਹੈ ਭੂਤ ਕਾਲ ਦੀ ਜਦ 'ਸਮਾਂ' ਸਮਝੋ ਹੋਇਆ, 'ਹੈ' ਤੋਂ ਭਾਵ ਵਰਤਮਾਨ ਕਾਲ ਦਾ ਹੈ ਤੇ 'ਹੋਸੀ' ਤੋਂ ਭਾਵ ਹੈ ਭਵਿਖਤ ਕਾਲ ਦਾ। ਤਿੰਨਾਂ ਕਾਲਾਂ ਵਿਚ ਉਹ ਸਤਿ ਹੈ, ਉਸ ਦੀ ਕਾਲ ਕਰਕੇ ਸਤਤਾ ਬਦਲਦੀ ਨਹੀਂ। ਇਸੇ ਕਰਕੇ ਗੁਰੂ ਕਲਗੀਧਰ ਜੀ ਨੇ ਫ਼ੁਰਮਾਇਆ ਹੈ :

ਕਾਲ ਰਹਿਤ ਅਨਕਾਲ ਸਰੂਪਾ॥ *(ਅਕਾਲ ਉਸਤਤਿ)*

(ਆਦਿ ਸਚੁ) ਜਦੋਂ ਜਗਤ ਦੀ ਰਚਨਾ ਨਹੀਂ ਸੀ ਰਚੀ। ਨ ਧਰਤੀ, ਨ ਪਉਣ, ਨ ਪਾਣੀ ਰਚਿਆ ਸੀ, ਉਦੋਂ ਜਗਤ ਦੇ ਆਦਿ ਵਿਚ ਵੀ ਸਚੁ ਸਰੂਪ ਸੀ। (ਜੁਗਾਦਿ ਸਚੁ) ਜਦੋਂ ਸਤਿਜੁਗ, ਤ੍ਰੇਤਾ, ਦੁਆਪੁਰਿ, ਕਲਿਜੁਗ ਆਦਿ ਜੁਗਾਂ ਦੀ ਮਰਯਾਦਾ ਰਚੀ ਸੀ, ਉਦੋਂ ਇਨ੍ਹਾਂ ਦੇ ਆਦਿ ਵਿਚ ਵੀ ਸਚ ਸਰੂਪ ਸੀ (ਹੈ ਭੀ ਸਚੁ) ਹੁਣ ਵਰਤਮਾਨ ਸਮੇਂ ਵਿਚ ਵੀ ਸਚ ਸਰੂਪ ਹੈ।

(ਨਾਨਕ ਹੋਸੀ ਭੀ ਸਚੁ) ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ, ਉਹ ਪ੍ਰਮੇਸ਼ਰ ਅਗੇ ਨੂੰ ਭੀ ਜਦੋਂ ਜੁਗਾਂ ਦੀ ਮਰਯਾਦਾ ਤੋੜ ਕੇ ਜਗਤ ਦੀ ਪਰਲੋ ਹੋਵੇਗੀ। ਉਸ ਵੇਲੇ ਵੀ ਸਚ ਸਰੂਪ ਹੋਵੇਗਾ।

ਜਿਵੇਂ ਨਦੀ ਦੇ ਪ੍ਰਵਾਹ ਤੋਂ ਪਹਿਲੇ ਵੀ ਧਰਤੀ ਸੀ, ਪ੍ਰਵਾਹ ਸਮੇਂ ਭੀ ਹੈ, ਨਦੀ ਦਾ ਪ੍ਰਵਾਹ ਅਗੇ ਚਲੇ ਜਾਣ ਤੋਂ ਫਿਰ ਵੀ ਧਰਤੀ ਉਸੀ ਤਰ੍ਹਾਂ ਰਵ੍ਹੇਗੀ।

ਭੂਤ, ਭਵਿੱਖ, ਵਰਤਮਾਨ, ਕਾਲ ਦੀਆਂ ਤ੍ਰੈਹਾਂ ਹੀ ਵੰਡਾਂ ਵਿਚ ਓਹੀ ਕੇਵਲ ਸਤਿ ਸਰੂਪ ਹੈ, ਅਰਥਾਤ ਉਹ ਅਬਦਲ ਹਸਤੀ ਹੈ, ਤੇ ਕਾਲ ਦੀ ਇਸ ਵੰਡ ਤੋਂ ਉਪਰ ਯਾ ਪਰੇ ਹੈ, ਉਹ ਅਨਕਾਲ ਸਰੂਪ ਹੈ, ਪਰ ਸਰਵ ਦਾ ਆਦਿ ਉਹ ਆਪ ਹੈ, ਉਸ ਦਾ ਆਦਿ ਕੋਈ ਨਹੀਂ, ਜਗਤ ਦੀ ਉਤਪਤੀ, ਸਥਿਤੀ ਤੇ ਪ੍ਰਲਯ, ਤਿੰਨਾਂ ਹਾਲਤਾਂ ਵਿਚ ਵੀ ਉਹ ਸਤਯ ਹੈ।

ਕਈ ਪੁਰਾਤਨ ਸੰਪ੍ਰਦਾਵਾਂ ਦੇ ਦਾਨੇ ਵਿਦਵਾਨਾਂ ਨੇ ਇਸ ਮੂਲ ਮੰਤ੍ਰ ਨੂੰ ਸੁਮੇਰ ਪ੍ਰਬਤ ਪਰ ਹੋਈ ਸਿੱਧਾਂ ਨਾਲ ਗੋਸ਼ਟੀ ਸਮੇਂ ਉਨ੍ਹਾਂ ਵਲੋਂ ਕੀਤੇ ਗਏ ਪ੍ਰਸ਼ਨ ਦੇ ਉੱਤਰਾਂ ਦਾ ਭਾਵ ਵੀ ਲਿਖਿਆ ਹੈ।

ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੋ! ਅਸੀਂ ਇਹ ਤਾਂ ਨਿਹਚੇ ਕਰ ਲਿਆ ਹੈ ਕਿ ਆਪ ਜੀ ਦਾ ਮੰਤ੍ਰ ਅਰਥਾਂ ਸਹਿਤ ਹੈ, ਨਿਰਾਰਥ ਨਹੀਂ, ਪਰ ਆਪ ਜੀ ਦੇ ਇਸ ਮੰਤ੍ਰ ਵਿਚ ਅਤੀ ਬਿਆਪਤੀ ਅਤੇ ਗੌਰਵਤਾ ਆਦਿ ਦੋਸ਼ ਪ੍ਰਤੀਤ ਹੁੰਦੇ ਹਨ।

ਚਾਰ ਤਰ੍ਹਾਂ ਦੇ ਦੋਸ਼ ਮੰਨੇ ਗਏ ਹਨ :

੧. **ਅਤੀ ਬਿਆਪਤੀ ਦੋਸ਼** : ਲਖ ਵਿਰਤਤ੍ਵੇਸਤਿ ਅਲਖ ਵਿਰਤਤ੍ਵੰ ਅਤੀ ਵਿਆਪਤੀ ਤ੍ਵੰ॥

**ਅਰਥ** : ਜੋ ਲਖ ਵਿਚ ਵਰਤ ਕੇ ਅਲਖ ਵਿਚ ਵੀ ਵਰਤ ਜਾਵੇ ਉਸ ਨੂੰ ਅਤੀ ਬਿਆਪਤੀ ਦੋਸ਼ ਕਿਹਾ ਜਾਂਦਾ ਹੈ।

ਜਿਵੇਂ ਕਿ—(ਸਿੰਗੁਤ੍ਵੰ ਗੋਅਤ੍ਵੰ) ਭਾਵ ਸਿੰਗਾਂ ਵਾਲੀ ਗਊ ਹੈ, ਸਿੰਗਾਂ ਵਾਲੇ ਤਾਂ ਹੋਰ ਪਸ਼ੂ ਵੀ ਹੁੰਦੇ ਹਨ, ਜਿਸ ਤਰ੍ਹਾਂ ਕਿ ਬਲਦ, ਮਹਿੰ, ਬਕਰੀ ਆਦਿਕ ਉਨ੍ਹਾਂ ਵਿਚ ਵੀ ਇਹ ਲਖਣ ਘਟ ਗਿਆ। ਭਾਵ ਹੈ ਜੋ ਆਪਣੀ ਅਸਲੀਅਤ ਨੂੰ ਭੀ ਜਣਾ ਜਾਵੇ ਅਤੇ ਦੂਸਰੇ ਦਾ ਵੀ ਰੂਪ ਦਿਖਾ ਜਾਵੇ ਉਸਦਾ ਨਾਮ ਅਤੀ ਬਿਆਪਤੀ ਦੋਸ਼ ਹੈ।

੨. **ਅਬਿਆਪਛੀ ਲਛਣ** : ਲਖਈਕ ਦੇਸ ਵਰਤਤ੍ਵੰ—'ਅਬਿਆਪਤੀ' ਜੋ ਲਖ ਕੇ ਏਕ ਦੇਸ ਮੇਂ ਵਰਤੇ ਸੋ ਅਬਿਆਪਤੀ ਕਹੀਏ।

ਜਿਵੇਂ ਕਿ—(ਕਪਲੱਤ੍ਵੰ ਗੋਅਤ੍ਵੰ) ਕਪਲਾ ਗਊ ਹੈ।

੩. **ਅਸੰਭਵ ਦੋਸ਼ ਲਖਣ** : "ਲਖ੍ਯ ਮਾਤ੍ਰ ਅਵਰਤਤ੍ਵੰ ਅਸੰਭਵਤ੍ਵੰ" ਜੋ ਲਖ੍ਯ ਮਾਤ੍ਰ ਵਿਚ ਵਰਤੇ ਹੀ ਨਾ, ਸੋ ਅਸੰਭਵ ਕਹੀਏ।

ਯਥਾ—ਏਕ ਸੁਫੱਤ੍ਵੰ ਗੋਅਤ੍ਵੰ।

ਏਕ ਸੁੰਮ ਵਾਲੀ ਗਊ ਹੋਵੇ ਹੈ। ਸੋ ਹੁੰਦੀ ਨਹੀਂ ਹੈ।

੪. **ਗੌਰਵਤਾ ਦੋਸ਼** : ਸ੍ਵਲਪ ਵਰਣਪਦ ਅਰਥ ਸਿਧੇ ਅਧਕ ਪਦ ਵਰਨ ਪ੍ਰਵੇਸ਼ਣਮ੍ ਗੌਰਵਤਾ। ਜੋ ਅਰਥ ਥੋੜੇ ਪਦ ਕਹਿਣ ਨਾਲ ਸਿੱਧ ਹੋ ਸਕਦਾ ਹੋਵੇ ਉਸ ਨੂੰ ਬਹੁਤ ਪਦ ਉਚਾਰ ਕੇ ਸਿੱਧ ਕਰਨਾ ਇਹ ਗੌਰਵਤਾ ਦੋਸ਼ ਹੈ।

ਸਿੱਧਾਂ ਵਲੋਂ ਪ੍ਰਸ਼ਨ ਕੀਤਾ ਗਿਆ ਕਿ ਹੇ ਗ਼ਰੀਬ ਨਿਵਾਜ ਜੀਓ! ਆਪ ਜੀ '੧ਓ' ਇਕ ਅਦ੍ਵੈਤ ਸਰੂਪ, ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ 'ਸਤਿ' ਸਚਾ ਸਰੂਪ ਹੈ, ਇਹੀ ਬ੍ਰਹਮ ਦਾ ਵਾਚਕ ਕਾਫ਼ੀ ਸੀ ਕੇਵਲ ਇਤਨਾ ਹੀ ਕਹਿ ਦੇਂਦੇ। ਨਾਮ ਸ਼ਬਦ ਕਹਿਣ ਦੀ ਕੀ ਲੋੜ ਸੀ ? ਕਿਉਂਕਿ ਇਸ ੧ਓ ਸਤਿ ਕਹਿਣ ਨਾਲ ਹੀ ਬ੍ਰਹਮ ਦਾ ਗਿਆਨ ਹੋ ਜਾਣਾ ਸੀ। ਤਾਂ ਆਪ ਜੀ ਵਲੋਂ ਉੱਤਰ ਸੀ ਕਿ ਜੇ ਉਸ '੧ਓ' ਨੂੰ ਕੇਵਲ ਸਤਿ ਹੀ ਕਹਿ ਦੇਂਦੇ ਤਾਂ ਨਿਆਇਕ ਮਤ ਵਾਲਿਆਂ ਨੇ ਸਤਿ ਅਕਾਸ਼ ਨੂੰ ਮੰਨਿਆ ਹੈ। ਸੋ, ਨਿਆਇਕ ਦੇ ਮਤ ਅਨੁਸਾਰ ਇਹ ਲਖਣ ਅਕਾਸ਼ ਵਿਚ ਜਾ ਘਟਣਾ ਸੀ, ਜਾਂ ਉਹ ਜਾਤੀ ਨੂੰ ਭੀ ਸੱਤ ਮੰਨਦੇ ਹਨ, ਉਸ ਵਿਚ ਵੀ ਘਟਾਇਆ ਜਾ ਸਕਦਾ ਸੀ ਇਸੇ ਲਈ ਨਾਮੁ ਸ਼ਬਦ ਕਿਹਾ ਹੈ ਕਿ ਉਹ ਪਰਮਾਤਮਾ ਸਤਿ ਹੈ ਅਤੇ ਨਾਮ—ਪ੍ਰਸਿੱਧ ਹੈ, ਕਿਉਂਕਿ ਨਿਆਇਕ ਮਤ ਵਾਲਿਆਂ ਨੇ ਅਕਾਸ਼ ਤੇ ਜਾਤੀ ਨੂੰ ਸੱਤ ਤਾਂ ਮੰਨਿਆ ਹੈ, ਪ੍ਰੰਤੂ ਇਹ ਪ੍ਰਸਿੱਧ ਨਹੀਂ ਭਾਵ ਆਮ ਲੋਕ ਇਸ ਨਿਆਇਕਾਂ ਦੇ ਮਤ ਨਾਲ ਸਹਿਮਤ ਨਹੀਂ ਉਹ ਪ੍ਰਮੇਸ਼ਰ 'ਨਾਮ' ਪ੍ਰਸਿੱਧ ਹੈ ਇਸੇ ਕਰਕੇ ਨਾਮ ਸ਼ਬਦ ਵਰਤਿਆ ਹੈ, ਜੇਕਰ 'ਨਾਮੁ' ਪਦ ਨ ਵਰਤਿਆ ਜਾਂਦਾ ਤਾਂ '੧ਓ ਸਤਿ' ਬ੍ਰਹਮ ਦਾ ਲਖਣ ਨਹੀਂ ਸੀ ਹੋ ਸਕਣਾ, ਨਿਆਇਕਾਂ ਨੇ ਜੋ ਅਕਾਸ਼ ਤੇ ਜਾਤੀ ਨੂੰ ਸੱਤ ਮੰਨਿਆ ਹੈ ਉਸੇ ਦਾ ਲਖਣ ਹੋ ਜਾਣਾ ਸੀ, ਇਸ ਕਰਕੇ ਬ੍ਰਹਮ ਦਾ ਲਖਣ ਕਰਨ ਵਾਸਤੇ ਅਸੀਂ '੧ਓ ਸਤਿਨਾਮੁ' ਕਿਹਾ ਹੈ। ਜੋ ੧ਓ ਪ੍ਰਮੇਸ਼ਰ ਹੈ ਉਸ ਦਾ ਨਾਮ ਭੀ ਸੱਤ ਹੈ, ਉਹ ਆਪ ਭੀ ਸਤਿ ਹੈ। ਮਾਇਆ ਦੇ ਨਾਮ ਤੇ ਰੂਪ ਸਭ ਝੂਠ

ਹਨ। ਕੇਵਲ ਪ੍ਰਮੇਸ਼ਰ ਦਾ ਨਾਮ ਅਤੇ ਸਰੂਪ ਸਚਾ ਹੈ, ਇਸ ਕਰਕੇ ਅਸੀਂ ਸਰੂਪ ਲਖਣ ਕਹਿ ਦਿਤੇ ਹਨ।

ਫਿਰ ਪ੍ਰਸ਼ਨ ਕੀਤਾ ਕਿ 'ਨਾਮੁ' ਸ਼ਬਦ ਹੀ ਕਹਿ ਦੇਂਦੇ 'ਕਰਤਾ' ਕਿਉਂ ਕਿਹਾ, ਤਾਂ ਹਜ਼ੂਰ ਦਾ ਉੱਤਰ ਸੀ ਕਿ 'ਕਰਤਾ' ਸ਼ਬਦ ਇਸ ਲਈ ਵਰਤਿਆ ਹੈ ਕਿ ਨਾਮ ਤਾਂ ਸਾਰੇ ਦੇਹ ਧਾਰੀਆਂ ਦੇ ਵਖੋ ਵੱਖਰੇ ਹਨ, ਕਿਸੇ ਦਾ ਕੋਈ ਨਾਮ ਹੈ ਕਿਸੇ ਦਾ ਕੋਈ, ਇਸ ਕਰਕੇ ਭਿੰਨ ਭਿੰਨ ਨਾਮਾਂ ਤੋਂ ਲੋਕਾਂ ਦੀ ਕਲਪਨਾ ਹੋ ਜਾਣੀ ਸੀ, ਇਸ ਵਿਚ ਭਿੰਨ ਭਿੰਨ ਸਾਰੇ ਜੀਵਾਂ ਦਾ ਲਖਣ ਹੋ ਜਾਣਾ ਸੀ, ਸਾਡਾ ਪ੍ਰਯੋਜਨ ਹੈ ਬ੍ਰਹਮ ਦਾ ਲਖਣ ਕਰਨਾ, ਇਸ ਕਰਕੇ ਕਰਤਾ ਸ਼ਬਦ ਕਿਹਾ ਹੈ, ਦੁਨੀਆ ਦੇ ਜੀਵਾਂ ਦੇ ਭਿੰਨ ਭਿੰਨ ਨਾਮ ਤਾਂ ਹਨ, ਪਰ ਕਰਤਾ ਕੋਈ ਨਹੀਂ, ਸੋ ਕਰਤਾ ਇਕ ਪ੍ਰਮੇਸ਼ਰ ਹੀ ਹੈ ਜੋ ਸਾਰੇ ਨਾਮ ਰੂਪ ਪਰਪੰਚ ਨੂੰ ਰਚਨ ਵਾਲਾ ਹੈ, ਇਸ ਲਈ ਅਸੀਂ ਕਰਤਾ ਸ਼ਬਦ ਦੀ ਵਰਤੋਂ ਕੀਤੀ ਹੈ।

ਫਿਰ ਪ੍ਰਸ਼ਨ ਕੀਤਾ ਕਿ 'ਕਰਤਾ' ਹੀ ਕਹਿ ਦੇਂਦੇ ਇਸੇ ਨਾਲ ਹੀ ਉਸ ਪ੍ਰਮੇਸ਼ਰ ਦਾ ਬੋਧ ਹੋ ਜਾਣਾ ਸੀ, ਤਾਂ 'ਪੁਰਖ' ਸ਼ਬਦ ਕਹਿਣ ਦੀ ਕੀ ਲੋੜ ਸੀ ? ਤਾਂ ਉੱਤਰ ਫ਼ੁਰਮਾਇਆ ਕਿ 'ਪੁਰਖੁ' ਸ਼ਬਦ ਇਸ ਲਈ ਵਰਤਿਆ ਹੈ ਕਿਉਂਕਿ ਘੁਮਿਆਰ ਘੜੇ ਦਾ ਅਤੇ ਜੁਲਾਹਾ ਬਸਤਰ ਦਾ, ਲੁਹਾਰ ਸ਼ਸਤ੍ਰ ਦਾ ਕਰਤਾ ਮੰਨਿਆ ਹੈ, ਇਸ ਤਰ੍ਹਾਂ ਇਹ ਜੀਵ ਕਰਤੇ ਬਣ ਜਾਣੇ ਸੀ, ਇਨ੍ਹਾਂ ਪਰ ਹੀ ਸਾਰਿਆਂ ਦੀ ਨਿਗ੍ਹਾ ਆ ਜਾਣੀ ਸੀ।

ਕਰਤੇ ਦੋ ਤਰ੍ਹਾਂ ਦੇ ਹਨ : ਇਕ ਤਾਂ ਕਿਸੇ ਪਦਾਰਥ ਨੂੰ ਲੈ ਕੇ ਉਸ ਨੂੰ ਬਣਾਉਣ ਵਾਲਾ, ਜਿਵੇਂ ਸੂਤ ਤੋਂ ਕਪੜਾ, ਸੋਨੇ ਤੋਂ ਗਹਿਣਾ, ਲੋਹੇ ਤੋਂ ਸ਼ਸਤਰ।

ਦੂਜਾ ਜੋ ਆਪਣੇ ਆਪ ਤੋਂ ਕੁਝ ਬਣਾਵੇ, ਜਿਵੇਂ ਸੁਪਨਾਵੀ ਜੀਵ ਅਨੇਕਾਂ ਤਰ੍ਹਾਂ ਦੀ ਰਚਨਾ ਸੁਪਨੇ ਵਿਚ ਰਚਦਾ ਹੈ, ਮਕੜੀ ਜਾਲਾ ਆਪਣੇ ਆਪ ਤੋਂ ਬਣਾਉਂਦੀ ਹੈ। ਉਸਦਾ ਸੂਖਮ ਸਰੀਰ ਨਮਿਤ ਕਾਰਨ ਤੇ ਸਥੂਲ ਸਰੀਰ ਉਪਾਦਾਨ ਕਾਰਨ ਹੁੰਦਾ ਹੈ, ਇਸ ਤਰ੍ਹਾਂ ਅਭਿੰਨ, ਨਮਿੱਤ ਉਪਾਦਾਨ ਕਾਰਣ ਹੋਣੇ ਕਰਕੇ—

ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥
*(ਪੰਨਾ ੪੭੫)*

ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥ *(ਪੰਨਾ ੪੬੩)*

ਮਕੜੀ ਤੇ ਪ੍ਰਮੇਸ਼ਰ ਦਾ ਇਤਨਾ ਹੀ ਫ਼ਰਕ ਹੈ ਕਿ ਉਹ ਮਕੜੀ ਆਪਣੇ ਸਰੀਰ ਤੋਂ ਜਾਲਾ ਬਣਾਉਂਦੀ ਹੈ। ਅਕਾਲ ਪੁਰਖੁ ਆਪਣੀ ਸਤਾ ਨਾਲ, ਫੁਰਨੇ ਨਾਲ, ਵਾਕ ਜਾਂ ਹੁਕਮ ਨਾਲ ਰਚ ਦੇਂਦਾ ਹੈ। ਆਪਣੀ ਰਚਨਾ ਵਿਚ 'ਪੁਰਖੁ' ਪੂਰਨ ਮਿਲਿਆ ਹੋਇਆ ਹੈ ਇਸ ਕਰਕੇ ਪੁਰਖੁ ਸ਼ਬਦ ਕਿਹਾ ਹੈ। ਪਰ ਬਾਕੀ ਦੇ ਕਰਤੇ ਤਾਂ ਮੰਨੇ ਹਨ, ਜਿਵੇਂ ਮਕੜੀ, ਸੁਪਨਾਵੀ ਜੀਵ, ਲੁਹਾਰ, ਜੁਲਾਹਾ ਤੇ ਘੁਮਿਆਰ। ਪਰ ਉਹ ਆਪਣੇ ਕਾਰਜਾਂ ਵਿਚ ਪੂਰਨ ਵਿਆਪਕ ਨਹੀਂ ਹਨ। ਸੋ ਇਨ੍ਹਾਂ ਕਰਤਿਆਂ ਪਰ ਸਾਰਿਆਂ ਦੀ ਨਿਗਾਹ ਆ ਜਾਣੀ ਸੀ। ਅਸੀਂ ਲਖਣ ਕਰਨਾ ਸੀ ਬ੍ਰਹਮ ਦਾ ਇਸ ਕੈਰਕੇ 'ਕਰਤਾ' ਪਦ ਦੇ ਅਗੇ 'ਪੁਰਖੁ' ਸ਼ਬਦ ਵਰਤਿਆ ਹੈ।

**ਪ੍ਰਸ਼ਨ** : ਫਿਰ ਆਪ 'ਪੁਰਖੁ' ਸ਼ਬਦ ਹੀ ਵਰਤ ਲੈਂਦੇ, 'ਨਿਰਭਉ' ਸ਼ਬਦ ਕਿਸ ਲਈ ਕਿਹਾ ?

**ਉੱਤਰ** : ਜੇ ਅਸੀਂ ਕੇਵਲ 'ਪੁਰਖੁ' ਸ਼ਬਦ ਹੀ ਕਹਿ ਦੇਂਦੇ, ਤਾਂ ਪੁਰਖ ਸਾਖੀਆਂ ਨੇ ਜੀਵ ਨੂੰ ਵੀ ਮੰਨਿਆ ਹੈ 'ਅਸੰਗਿਓਹੰ ਪੁਰਖਾ' ਸੁਰਤੀ ਦੁਆਰਾ ਪੁਰਖ ਮੰਨਦੇ ਹਨ। ਇਹ ੨੪ ਤਤ ਵਾਦੀ ਹਨ।

ਇਹਨਾਂ ਦੇ ੨੪ ਤਣ ਇਹ ਹਨ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਸੂਖਮ ਤਤ, ਪੰਜ ਸਥੂਲ ਤਤ, ਇਕ ਮਨ, ਤ੍ਰਿਧਾ ਹੰਕਾਰ, ਮਹੀ ਤਤ ਅਤੇ ਪ੍ਰਧਾਨ।

ਪੰਜਵਾਂ ਪੁਰਖ ਅਸੰਗ ਮੰਨਦੇ ਹਨ, ਅਤੇ ਪੁਰਖ ਨੂੰ ਕਿਸੇ ਦਾ ਕਰਤਾ ਤੇ ਕਿਸੇ ਦਾ ਕਾਰਜ ਨਹੀਂ ਮੰਨਦੇ। ਇਸ ਕਰਕੇ ਉਸ ਸਾਖੀਆਂ ਦੇ ਪੁਰਖ ਦਾ ਲਖਣ ਹੋ ਜਾਣਾ ਸੀ, ਜੋ ਕਿ ਅਤਯੰਤ ਹੀ ਅਲਪੱਗ ਹੈ। ਸੋ ਸਾਡਾ ਭਾਵ ਹੈ ਬ੍ਰਹਮ ਦਾ ਲਖਣ ਕਰਨਾ ਇਸ ਕਰਕੇ ਹੀ 'ਨਿਰਭਉ' ਸ਼ਬਦ ਕਿਹਾ ਹੈ। ਕਿਉਂਕਿ ਜਦੋਂ ਬ੍ਰਹਮੰਡ ਨੂੰ ਹਿਰਨ ਗਰਬ ਭਖਣ ਕਰਦਾ ਹੈ, ਤਾਂ ਲਿਖਿਆ ਹੈ ਕਿ ਉਸ ਵੇਲੇ ਸਾਖੀਆਂ ਦੇ ਪੁਰਖ ਦੀਆਂ ਡਰਦੇ ਮਾਰੇ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਇਸ ਕਰਕੇ ਉਹ ਨਿਰਭਉ ਨਹੀਂ ਹੋ ਸਕਦਾ। ਸੋ, ਇਸ ਲਈ ਨਿਰਭਉ ਤਾਂ ਕੇਵਲ ਅਕਾਲ ਪੁਰਖੁ ਹੀ ਹੈ।

'ਪੁਰਖ' ਨਰ ਜਾਂ ਮਰਦ ਨੂੰ ਵੀ ਕਿਹਾ ਜਾਂਦਾ ਹੈ, ਪਰ ਇਹਨਾਂ ਨੂੰ ਕਾਲ ਦਾ ਭੈ ਹੈ ਜੇ ਨਿਰਭਉ ਨ ਕਹਿੰਦੇ ਤਾਂ ਇਨ੍ਹਾਂ ਦਾ ਲਖਣ ਹੋ ਜਾਣਾ ਸੀ, ਇਸ ਲਈ ਬ੍ਰਹਮ ਹੀ ਨਿਰਭਉ ਹੈ ਜਿਸ ਕਰਕੇ ਇਹ ਪਦ ਏਥੇ ਉਚਾਰਿਆ ਹੈ। ਤਾਂ ਫਿਰ ਪ੍ਰਸ਼ਨ ਕੀਤਾ ਕਿ 'ਨਿਰਭਉ' ਸ਼ਬਦ ਹੀ ਕਹਿ ਦੇਂਦੇ ਇਸੇ ਦੁਆਰਾ ਬ੍ਰਹਮ ਦਾ ਬੋਧ ਹੋ ਜਾਇਆ ਕਰਦਾ, 'ਨਿਰਵੈਰੁ' ਸ਼ਬਦ ਕਿਸ ਲਈ ਵਰਤਿਆ ਹੈ ?

ਤਾਂ ਆਪ ਜੀ ਵਲੋਂ ਉੱਤਰ ਆਇਆ ਕਿ ਨਿਰਵੈਰੁ ਸ਼ਬਦ ਇਸ ਕਰਕੇ ਕਿਹਾ ਹੈ ਕਿਉਂਕਿ 'ਨਿਰਭਉ' ਤਾਂ ਰਾਵਣ, ਮਹਿਰਾਵਣ, ਸੁਆਸ ਬੀਰਜ, ਹਰਨਾਖਸ਼ ਆਦਿ ਐਹੋ ਜਿਹੇ ਆਕੜ ਵਾਲੇ ਉਹ ਵੀ ਨਿਰਭਉ ਸਨ ਜੋ ਆਪਣਾ ਹੀ ਨਾਮ ਜਪਾਉਂਦੇ ਸਨ, ਪਰ ਉਹ ਨਿਰਵੈਰ ਨਹੀਂ ਸਨ। ਉਨ੍ਹਾਂ ਦਾ ਲੋਕਾਂ ਨਾਲ ਵੈਰ ਸੀ। ਅਸੀਂ ਕਰਨਾ ਸੀ ਬ੍ਰਹਮ ਦਾ ਲਖਨ, ਇਸ ਕਰਕੇ 'ਨਿਰਵੈਰ' ਸ਼ਬਦ ਵਰਤਿਆ ਹੈ। ਕਿਉਂਕਿ ਪ੍ਰਮੇਸ਼ਰ ਨਿਰਭਉ ਭੀ ਹੈ ਅਤੇ ਨਿਰਵੈਰ ਵੀ ਹੈ। ਉਸ ਨਿਰਵੈਰ ਪ੍ਰਮੇਸ਼ਰ ਦਾ ਕਿਸੇ ਨਾਲ ਵੈਰੁ ਨਹੀਂ।

ਤਾਂ ਫਿਰ ਹਜ਼ੂਰ ਨਿਰਵੈਰੁ ਸ਼ਬਦ ਹੀ ਕਹਿ ਦੇਂਦੇ, ਅਕਾਲ ਸ਼ਬਦ ਕਿਉਂ ਕਿਹਾ ਹੈ ?

ਤਾਂ ਸਤਿਗੁਰੂ ਜੀ ਨੇ ਉੱਤਰ ਦੇਂਦਿਆਂ ਫ਼ੁਰਮਾਨ ਕਰਿਆ ਕਿ ਅਸੀਂ ਅਕਾਲ ਪਦ ਇਸ ਲਈ ਵਰਤਿਆ ਹੈ, ਕਿਉਂਕਿ ਸੰਤ ਮਹਾਤਮਾ ਕਿਸੇ ਵੀ ਨਾਲ ਵੈਰ ਨਹੀਂ ਕਰਦੇ, ਇਸ ਕਰਕੇ ਨਿਰਵੈਰ ਤਾਂ ਉਹ ਹੀ ਹਨ।

ਸੰਤ ਕਰੈ ਨਹ ਵੈਰ ਕਹੂੰ ਸਭਕੇ ਹਿਤ ਮਹ ਵਰਤੈ ਅਤਿ ਹੀ॥
*(ਸ: ਕੁ:)*

ਪਰ ਉਹ ਅਕਾਲ ਨਹੀਂ ਹਨ, ਉਨ੍ਹਾਂ ਦੇ ਸਰੀਰ ਨੂੰ ਕਾਲ ਭੱਖਣ ਕਰ ਲੈਂਦਾ ਹੈ। ਪ੍ਰਮੇਸ਼ਰ ਦਾ ਸਰੂਪ ਕਾਲ ਤੋਂ ਰਹਿਤ ਹੈ। ਜਿਸ ਨੂੰ ਕਾਲ ਭਖਣ ਨਹੀਂ ਕਰ ਸਕਦਾ ਉਹੀ ਅਕਾਲ ਹੈ। ਜੇ ਅਕਾਲ ਪਦ ਨ ਕਹਿੰਦੇ ਤਾਂ ਸੰਤਾਂ ਦਾ ਲਖਣ ਹੋ ਜਾਣਾ ਸੀ, ਪਰ ਅਸੀਂ ਕਰ ਰਹੇ ਸੀ ਬ੍ਰਹਮ ਦਾ ਲਖਣ, ਇਸ ਕਰਕੇ ਅਸੀਂ ਅਕਾਲ ਸ਼ਬਦ ਵਰਤਿਆ ਹੈ।

ਪ੍ਰ: ਫਿਰ ਅਕਾਲ ਸ਼ਬਦ ਹੀ ਕਹਿ ਦੇਂਦੇ, ਮੂਰਤਿ ਸ਼ਬਦ ਕਿਉਂ ਕਿਹਾ ਗਿਆ ਹੈ ?

ਉ: ਮੂਰਤਿ ਸ਼ਬਦ ਇਸ ਲਈ ਕਿਹਾ ਹੈ, ਕਿਉਂਕਿ ਕਾਲ ਤਾਂ ਭੂਤ, ਭਵਿੱਖਤ, ਵਰਤਮਾਨ ਸਦਾ ਹੀ ਬਣਿਆ ਰਹਿੰਦਾ ਹੈ, ਕਾਲਵਾਦੀ ਵਿਸ਼ੇਖਕ ਕਾਲ ਨੂੰ ਹੀ ਅਕਾਲ ਮੰਨਦੇ ਹਨ। ਜੇ ਮੂਰਤਿ ਸ਼ਬਦ ਨ ਕਹਿੰਦੇ ਤਾਂ ਫਿਰ ਕਾਲ ਦਾ ਲਖਣ ਹੋ ਜਾਣਾ ਸੀ। ਪਰ ਕਾਲ ਅਮੂਰਤਿ ਨਹੀਂ, ਮੂਰਤੀਮਾਨ ਪਦਾਰਥ ਹੈ। ਮਿੰਟ, ਸੈਕਿੰਟ, ਘੰਟੇ, ਦਿਨ, ਮਹੀਨੇ, ਵਰ੍ਹਾ ਆਦਿ ਇਹ ਮੂਰਤਿ ਬਣੀ ਰਹਿੰਦੀ ਹੈ। ਪਰ ਬ੍ਰਹਮ ਅਮੂਰਤਿ ਹੈ, ਭਾਵ ਮੂਰਤੀ ਤੋਂ ਰਹਿਤ ਹੈ। ਇਸ ਕਰਕੇ ਇਕ ਬ੍ਰਹਮ ਦਾ ਲਖਣ ਕਰਨ ਵਾਸਤੇ 'ਮੂਰਤਿ' ਸ਼ਬਦ ਕਿਹਾ ਹੈ।

ਪ੍ਰ: ਫਿਰ ਹਜ਼ੂਰ ਆਪ 'ਅਕਾਲ ਮੂਰਤਿ' ਹੀ ਕਹਿ ਦੇਂਦੇ, ਅਜੂਨੀ ਕਿਸ ਲਈ ਕਿਹਾ ?

ਉ: ਆਇਆ ਕਿ 'ਅਜੂਨੀ' ਇਸ ਕਰਕੇ ਕਿਹਾ ਹੈ ਕਿਉਂਕਿ ਪ੍ਰਮਾਣੂ ਭੀ ਅਮੂਰਤਿ ਹਨ। ਜੋ ਇਹਨਾਂ ਅੱਖਾਂ ਨਾਲ ਦਿਸਦੇ ਨਹੀਂ, ਜੋਗੀ ਧਿਆਨ ਨਾਲ ਦੇਖਦੇ ਹਨ। ਪਰ ਉਹ ਅਜੂਨੀ ਨਹੀਂ ਹੋ ਸਕਦੇ, ਕਿਉਂਕਿ ਉਹ ਨਿਆਇਕਾਂ ਦੇ ਮਤ ਅਨੁਸਾਰ ਦੋ ਜੁੜ ਕੇ ਦੁਗਣਾ, ਤਿੰਨ ਜੁੜ ਕੇ ਤਿਗੁਣਾ ਇਸ ਤਰ੍ਹਾਂ ਰਲ ਕੇ ਸ੍ਰਿਸ਼ਟੀ ਨੂੰ ਪੈਦਾ ਕਰਦੇ ਹਨ। ਇਸ ਕਰਕੇ ਉਹ ਅਜਨਮੇ ਨਹੀਂ ਹਨ ਭਾਵੇਂ ਉਹ ਸੂਖਮ ਬੇਸ਼ੱਕ ਹਨ। ਸੋ, ਜੇ 'ਅਜੂਨੀ' ਨ ਕਹਿੰਦੇ ਤਾਂ ਲੋਕਾਂ ਦੀ ਸੁਰਤਿ ਪ੍ਰਮਾਣੂਆਂ ਵਲ ਚਲੀ ਜਾਣੀ ਸੀ ਇਸੀ ਕਰਕੇ ਮੂਰਤਿ ਦੇ ਨਾਲ ਅਜੂਨੀ ਪਦ ਵਰਤਿਆ ਹੈ।

ਤਾਂ ਫਿਰ ਅਜੂਨੀ ਹੀ ਕਹਿ ਦੇਂਦੇ ਸੈਭੰ ਕਿਸ ਕਾਰਨ ਕਰਕੇ ਵਰਤਿਆ ਗਿਆ ਹੈ ?

ਤਾਂ ਆਪ ਜੀ ਵਲੋਂ ਉਤਰ ਆਇਆ ਕਿ ਅਜਨਮੀ ਤਾਂ ਮਾਇਆ ਨੂੰ ਭੀ ਕਿਹਾ ਜਾਂਦਾ ਹੈ, ਇਹ ਪਤਾ ਹੀ ਨਹੀਂ ਕਿਥੋਂ ਤੇ ਕਦੋਂ ਜੰਮੀ ਹੈ। ਸੋ, ਅਸੀਂ ਕਹਿਣਾ ਸੀ ਬ੍ਰਹਮ ਦਾ ਲਖਣ, ਪਰ ਹੋ ਜਾਣਾ ਸੀ ਮਾਇਆ ਦਾ, ਇਸ ਕਰਕੇ 'ਸੈਭੰ' ਸ਼ਬਦ ਵਰਤਿਆ ਹੈ, ਮਾਇਆ ਸੁਤੇ ਪ੍ਰਕਾਸ਼ ਨਹੀਂ, ਪਰਤੇ ਪ੍ਰਕਾਸ਼ ਹੈ। ਇਸ ਕਰਕੇ 'ਸੈਭੰ' ਸੁਤੇ ਪ੍ਰਕਾਸ਼ ਕਹਿ ਕੇ ਬ੍ਰਹਮ ਦਾ ਲਖਣ ਕੀਤਾ ਗਿਆ ਹੈ।

ਫਿਰ ਮਹਾਰਾਜ ਜੀ 'ਸੈਭੰ' ਕਹਿ ਦਿੰਦੇ ਗੁਰ ਕਿਉਂ ਕਿਹਾ ਹੈ ? ਹਜ਼ੂਰ ਫ਼ੁਰਮਾਇਆ, ਕਿ ਗੁਰ ਇਸ ਕਰਕੇ ਕਿਹਾ ਹੈ ਕਿਉਂਕਿ ਸੁਤੇ ਪ੍ਰਕਾਸ਼ ਤਾਂ ਲੋਕਾਂ ਨੇ, ਸੂਰਜ, ਚੰਦ੍ਰਮਾ, ਬਿਜਲੀ, ਤਾਰੇ ਆਦਿਕਾਂ ਨੂੰ ਭੀ ਮੰਨਿਆ ਹੈ, ਇਨ੍ਹਾਂ ਵਿਚ ਤੇਲ, ਬਤੀ ਆਦਿ ਨਹੀਂ ਪਾਉਣਾ ਪੈਂਦਾ, ਆਪੇ ਹੀ ਪ੍ਰਕਾਸ਼ੇ ਜਾਂਦੇ ਹਨ। ਪਰ ਇਨ੍ਹਾਂ ਨੂੰ ਅੱਖਾਂ ਵੇਖਦੀਆਂ ਹਨ, ਪਰ ਅੱਖਾਂ ਵਿਚ ਵੇਖਣ ਵਾਲੀ ਜੋਤਿ ਉਸ ਚੇਤਨ ਸਰੂਪ ਬ੍ਰਹਮ ਦੀ ਹੈ।

ਸੋ, ਅੱਖਾਂ ਦਾ ਪ੍ਰਕਾਸ਼ਕ, ਅੱਖਾਂ ਵਿਚ ਵੇਖਣ ਵਾਲਾ ਜੋਤੀ ਸਰੂਪ ਹੈ, ਇਸ ਲਈ ਚੰਦ, ਸੂਰਜਾਦਿ ਸੁਤੇ ਪ੍ਰਕਾਸ਼ ਨਹੀਂ। ਇਹ ਪਰਤੇ ਪ੍ਰਕਾਸ਼ ਹਨ। ਇਹ ਪਰਲੋ ਦੇ ਸਮੇਂ "ਛੋਛੀ ਨਲੀ ਤੰਤੁ ਨਹੀ ਨਿਕਸੈ" ਕਹਿੰਦੇ ਹਨ ਕਿ ਇਹ ਕਾਲੇ ਤਵੇ ਦੇ ਸਮਾਨ ਹੋ ਜਾਂਦੇ ਹਨ। ਸੋ, ਇਹ ਬ੍ਰਹਮ ਦੀ ਸਤਾ ਕਰਕੇ ਪ੍ਰਕਾਸ਼ ਰਹੇ ਹਨ।

ਯਥਾ— ਸਭ ਮਹਿ ਜੋਤਿ ਜੋਤਿ ਹੈ ਸੋਇ॥<br>
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ *(ਪੰਨਾ ੧੩)*

(ਗੁਰ) ਚੇਤਨ ਸਰੂਪ ਨਹੀਂ ਹੋ ਸਕਦੇ, ਇਸ ਕਰਕੇ ਬ੍ਰਹਮ ਦਾ ਲਖਣ ਕਰਨ ਲਈ 'ਗੁਰ' ਸ਼ਬਦ ਕਿਹਾ ਹੈ (ਗੁਰ) ਚੇਤਨ ਹੀ ਹੈ ਇਕੋ ਇਕ ਸੰਸਾਰ ਵਿਚ, ਹੋਰ ਕੋਈ ਵੀ ਨਹੀਂ ਹੈ।

ਹਜ਼ੂਰ ਫਿਰ ਆਪ ਗੁਰ ਹੀ ਕਹਿ ਦੇਂਦੇ 'ਪ੍ਰਸਾਦਿ' ਕਿਸ ਲਈ ਕਿਹਾ ਹੈ ?

ਤਦ ਹਜ਼ੂਰ ਫ਼ੁਰਮਾਇਆ ਕਿ 'ਗੁਰ' ਤਾਂ ਵਡੇ ਦਾ ਨਾਮ ਵੀ ਹੈ ਸੋ ਵੱਡੇ ਤਾਂ ਸੁਮੇਰ ਪਰਬਤ ਤੇ ਬ੍ਰਹਮੰਡ ਵੀ ਮੰਨੇ ਹਨ। ਪਰ ਉਹ 'ਪ੍ਰਸਾਦਿ' ਅਨੰਦ ਸਰੂਪ ਨਹੀਂ ਹਨ। ਕ੍ਰਿਪਾਲੂ ਨਹੀਂ ਹਨ, ਇਸ ਕਰਕੇ ਅਸੀਂ ਬ੍ਰਹਮ ਦਾ ਲਖਣ ਕਰਨ ਲਈ ਉਸ ਪ੍ਰਮੇਸ਼ਰ ਨੂੰ 'ਪ੍ਰਸਾਦਿ' ਸ਼ਬਦ ਵਰਤਿਆ ਹੈ। ਤਾਂ ਫਿਰ ਮਹਾਰਾਜ ਜੀ, ਕੇਵਲ ਪ੍ਰਸਾਦਿ ਹੀ ਕਹਿ ਦੇਂਦੇ ੧ (ਇਕ) ਕਿਉਂ ਕਿਹਾ ? ਉੱਤਰ, ਆਇਆ ਅਨੰਦ ਤਾਂ ਲੋਕਾਂ ਨੇ (ਭੋਗਾਨੰਦ) ਭੋਗਾਂ ਨੂੰ ਭੋਗਣ ਵਿਚ ਵੀ ਮੰਨਿਆ ਹੈ। ਜੋ ਕਟੋਰੇ ਦੇ ਪਾਣੀ ਵਾਂਗ ਡੁਲ੍ਹ ਜਾਂਦਾ ਹੈ। ਜੂਠਾ ਹੋ ਜਾਂਦਾ ਹੈ, ਤੱਤਾ ਤੇ ਠੰਡਾ ਹੋ ਜਾਂਦਾ ਹੈ, ਅਤੇ ਜੋਗੀਆਂ ਨੇ (ਜੋਗਾਨੰਦ) ਮਿੱਠੀ ਕਫ ਨੂੰ ਗ੍ਰਹਣ ਕਰਨ ਵਿਚ ਅਨੰਦ ਮੰਨਿਆ ਹੈ। ਜੋ ਜੋਗਾਨੰਦ ਬਰਸਾਤੀ ਨਾਲੇ ਦੀ ਤਰ੍ਹਾਂ ਹੈ ਜਿੰਨਾ ਚਿਰ ਬ੍ਰਿਤੀ ਇਕਾਗਰ ਕਰਨ, ਅਨੰਦ ਰਹਿੰਦਾ ਹੈ, ਫਿਰ ਹਟ ਜਾਂਦਾ ਹੈ। ਪਰ ਉਹ ਬ੍ਰਹਮ ਹੈ ਹੀ 'ਪ੍ਰਸਾਦਿ' ਅਨੰਦ ਸਰੂਪ, ਸਮੁੰਦਰ ਦੇ ਪਾਣੀ ਦੀ ਤਰ੍ਹਾਂ। ਨ ਡੁਲ੍ਹਦਾ, ਨ ਮੁਕਦਾ, ਨ ਸੁਕਦਾ, ਨ ਤੱਤਾ, ਨ ਠੰਡਾ ਅਤੇ ਨਾ ਹੀ ਜੂਠਾ ਹੁੰਦਾ ਹੈ, ਉਹ ਸਦਾ ਇਕ ਰਸ ਹੈ। ਇਸ ਕਰਕੇ ਉਸਨੂੰ ਇਕ ਕਿਹਾ ਹੈ, ਅਤੇ ਜੋਗਾਨੰਦ, ਭੋਗਾਨੰਦ ਆਦਿਕ ਬਹੁਤ ਹਨ, ਇਕ ਨਹੀਂ। ਪਰ ਉਹ ਬ੍ਰਹਮ ਇਕ ਹੀ ਹੈ, ਇਸ ਲਈ ਇਕ '੧' ਸ਼ਬਦ ਵਰਤਿਆ ਹੈ।

ਤਾਂ ਫਿਰ ਇਕ ਹੀ ਕਹਿ ਦੇਂਦੇ। ੴ ਕਿਉਂ ਕਿਹਾ ਹੈ ? ਸਤਿਗੁਰਾਂ ਹੁਕਮ ਕੀਤਾ ਕਿ ਹੇ ਭਾਈ! ਇਕ ਤਾਂ ਮਾਇਆ ਵੀ ਹੈ, ਪਰ ਮਾਇਆ ਜੜ੍ਹ ਹੈ, ਉਹ ਬ੍ਰਹਮ ਸਾਰਿਆਂ ਦਾ ਪ੍ਰਕਾਸ਼ਕ ਹੈ, ਇਸੇ ਕਰਕੇ ਉਸ ਬ੍ਰਹਮ ਨੂੰ '੧ਓ' ਕਿਹਾ ਹੈ, ਤਾਂਕਿ ਕੇਵਲ ਉਸੇ ਬ੍ਰਹਮ ਦਾ ਹੀ ਲਖਣ ਹੋ ਸਕੇ।

ਤਾਂ ਫਿਰ ਮਹਾਰਾਜ ਜੀ '੧ਓ' ਕਹਿ ਦੇਂਦੇ ਸਤਿ ਕਹਿਣ ਦੀ ਕੀ ਲੋੜ ਸੀ ? ਹੇ ਸਿੱਧੋ! ਤ੍ਰੈ ਕਾਲ ਅਬਾਧ ਹੋਣ ਕਰਕੇ ਸਤਿ ਕਿਹਾ

ਹੈ। ਇਸ ਤਰ੍ਹਾਂ ਅਤੀ ਬਿਆਪਤੀ ਦੋਸ਼ ਨਵਿਰਤ ਕਰਕੇ ਬ੍ਰਹਮ ਦਾ ਲਖਣ ਕੀਤਾ ਹੈ।

ਸ. ਰਣਜੀਤ ਸਿੰਘ ਜੀ 'ਖੜਗ' ਨੇ ਇਸ ਮੂਲ ਮੰਤ੍ਰ ਦੇ ਭਿੰਨ ਭਿੰਨ ਚੌਦਾਂ ਸ਼ਬਦ ਮੰਨ ਕੇ ਚੌਦਾਂ ਰਤਨਾਂ ਦੀ ਗਿਣਤੀ ਦਰਸਾਈ ਹੈ। ਰਾਮਕਲੀ ਦੀ ਵਾਰ ਦੇ ਕਰਤਿਆਂ, ਰਾਇ ਬਲਵੰਡਿ ਤਥਾ ਸਤੈ ਡੂਮਿ ਨੇ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਰਿੜਕ ਕੇ 'ਚੌਦਾਂ ਰਤਨ' ਕੱਢਣ ਦਾ ਜ਼ਿਕਰ ਕਰਦਿਆਂ ਲਿਖਿਆ ਹੈ:

ਮਾਧਾਣਾ ਪਰਬਤੁ ਕਰਿ
ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ
ਕਰਿ ਆਵਾ ਗਉਣੁ ਚਿਲਕਿਓਨੁ ॥ *(ਪੰਨਾ ੯੬੭)*

ਰਤਨ ਲਾਲ ਜਾ ਕਾ ਕਛੂ ਨ ਮੋਲ ॥
ਭਰੇ ਭੰਡਾਰ ਅਖੁਟ ਅਤੋਲ ॥

ਅਨੁਸਾਰ ਗੁਰੂ ਨਾਨਕ ਬਾਣੀ ਲਖੂਖਾਂ ਰਤਨਾਂ ਦਾ ਖ਼ਜ਼ਾਨਾ ਹੈ, ਜਿਨ੍ਹਾਂ ਵਿਚੋਂ ਚੌਦਾਂ ਰਤਨ-ਮੂਲ ਮੰਤ੍ਰ ਦੇ ਤੇਰਾਂ ਸ਼ਬਦ ਅਤੇ ਇਕ ਅੰਕੜਾ ਭੀ ਹੋ ਸਕਦੇ ਹਨ:

(੧) ੧ (੨) **ੳ** (੩) **ਸਤਿ** (੪) **ਨਾਮੁ** (੫) **ਕਰਤਾ** (੬) **ਪੁਰਖੁ** (੭) **ਨਿਰਭਉ** (੮) **ਨਿਰਵੈਰੁ** (੯) **ਅਕਾਲ** (੧੦) **ਮੂਰਤਿ** (੧੧) **ਅਜੂਨੀ** (੧੨) **ਸੈਭੰ** (੧੩) **ਗੁਰ** (੧੪) **ਪ੍ਰਸਾਦਿ ॥**

ਇਸ ਮੂਲ ਮੰਤ੍ਰ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਸ ਪਾਰਬ੍ਰਹਮ ਦਾ ਸਰੂਪ ਵਰਣਨ ਕੀਤਾ ਹੈ ਕਿ ਉਹ ਵਾਹਿਗੁਰੂ ਇਕ ਹੈ, ਜਿਸਦਾ ਨਾਮ ਹੋਂਦ ਵਾਲਾ ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਬਿਨਾਂ ਹੈ, ਜਿਸ ਦਾ ਸਰੂਪ ਕਾਲ ਤੋਂ ਪਰੇ ਹੈ, ਜੋ ਜੂਨੀ ਤੋਂ ਪੈਦਾ ਨਹੀਂ ਹੁੰਦਾ, ਸੁਤੇ ਪ੍ਰਕਾਸ਼ ਹੈ, ਭਾਵ ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ, ਇਸ ਤਰ੍ਹਾਂ ਦਾ ਵਾਹਿਗੁਰੂ ਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

•

## ਜਪੁ ਜੀ ਸਾਹਿਬ ਸਟੀਕ

ਪ੍ਰ: ਉਸ ਪਾਰਬ੍ਰਹਮ ਦਾ ਸਰੂਪ ਕੀ ਹੈ?

ਉ: **੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

***ਅਰਥ*** : ਵਾਹਿਗੁਰੂ ਇਕ ਹੈ, ਜਿਸਦਾ ਨਾਮ ਹੋਂਦ ਵਾਲਾ ਹੈ, ਜੋ ਸ੍ਰਿਸ਼ਟੀ ਦਾ ਰਚਨਹਾਰ ਹੈ, ਜੋ ਸਭ ਵਿਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਬਿਨਾਂ ਹੈ, ਜਿਸਦਾ ਸਰੂਪ ਕਾਲ ਤੋਂ ਪਰੇ ਹੈ, ਜੋ ਜੂਨੀ ਤੋਂ ਪੈਦਾ ਨਹੀਂ ਹੁੰਦਾ ਅਤੇ ਉਹ ਸੁਤੇ ਪ੍ਰਕਾਸ਼ ਹੈ, ਭਾਵ ਜਿਸਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ, ਇਸ ਤਰ੍ਹਾਂ ਦਾ ਵਾਹਿਗੁਰੂ ਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

**'ਜਪੁ'**—ਇਹ ਬਾਣੀ ਦਾ ਨਾਮ ਹੈ। ਜੋ ਮੁੜ ਮੁੜ ਜਪਣ ਲਈ ਰਚੀ ਗਈ ਹੈ।

ਪ੍ਰ: ਜੋ ਇਹ ਜਪੁ ਨਾਮ ਬਾਣੀ ਦਾ ਹੈ, ਇਹ ਕਿਥੋਂ ਸਿੱਧ ਹੁੰਦਾ ਹੈ, ਕੀ ਕੋਈ ਇਸ ਦੀ ਸਿੱਧੀ ਲਈ ਪੁਰਾਤਨ ਮਸਾਲ ਹੈ?

ਉ: ਹਾਂ ਹੈ, ਇਕ ਪੁਰਾਤਨ ਜਪੁ ਦੇ ਟੀਕੇ ਵਾਲੀ ਸਾਖੀ ਵਿਚ, ਜੋ ਸੰਨ ੧੭੦੧ ਵਿਚ ਨਕਲ ਕੀਤੀ ਗਈ—ਲਿਖਿਆ ਹੈ, ਕਿ ਜਪੁਜੀ ਆਦਿ ਸਚੁ ਵਾਲੇ ਸਲੋਕ ਤੋਂ ਸ਼ੁਰੂ ਹੁੰਦਾ ਹੈ, ਇਹੁ ਸਲੋਕ ਮੁਢ ਬਾਬੇ ਨਾਨਕ ਜਪਦੇ ਰਖਿਆ। ਇਸੇ ਸਾਖੀ ਵਿਚ ਅਗੇ ਜਾ ਕੇ ਲਿਖਿਆ ਹੈ, ਸਤਿ ਨਾਮੁ ਕਰਤਾ ਪੁਰਖੁ....ਗੁਰ ਪ੍ਰਸਾਦਿ। ਆਗੇ ਜਪ ਚਲਿਆ। (ਸ਼ਬਦਾਰਥ)

ਪ੍ਰ: ਕੀ ਉਹ ਪਾਰਬ੍ਰਹਮ ਨਿਰੰਕਾਰ ਆਪਣੀ ਬਣਾਈ ਸੰਸਾਰਕ ਰਚਨਾ ਵਾਂਗ ਆਪ ਵੀ ਘਟਦਾ ਵਧਦਾ ਰਹਿੰਦਾ ਹੈ?

ਉ: ਨਹੀਂ।

**ਆਦਿ ਸਚੁ ਜੁਗਾਦਿ ਸਚੁ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥**

***ਅਰਥ*** : ਉਹ ਰਚਨਹਾਰ ਪ੍ਰਮੇਸ਼ਰ, ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲੋਂ ਭੀ ਸਚੁ ਸੀ। ਜੁਗਾਂ ਦੇ ਆਦਿ ਸਤਯੁਗ ਵਿਚ ਭੀ ਸਚੁ ਸੀ ਅਤੇ ਹੁਣ ਭੀ ਸਚੁ ਹੈ, ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਕਿ ਉਹ ਅਗੇ ਨੂੰ ਭੀ ਸਚੁ ਹੀ ਰਹੇਗਾ। ਭਾਵ ਤਿੰਨਾਂ ਸਮਿਆਂ 'ਭੂਤ, ਭਵਿਖ ਤੇ ਵਰਤਮਾਨ' ਵਿਚ ਇਕ ਰਸ ਹੀ ਰਹਿੰਦਾ ਹੈ। "ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ"।੧।

ਪ੍ਰ: ਕਈ ਸੋਧੀ ਲੋਕ ਜ਼ਰੂਰਤ ਤੋਂ ਵਧੇਰੇ ਸਰੀਰਕ ਸੁੱਚਮਤਾ ਵਿਚ ਵਕਤ ਜ਼ਾਇਆ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੇ ਮਨ ਦੀ ਸ਼ੁਧੀ ਦੁਆਰਾ ਰੱਬ ਪ੍ਰਾਪਤੀ ਦਾ ਭੀ ਕੁਝ ਲਾਭ ਪ੍ਰਾਪਤ ਹੁੰਦਾ ਹੈ? (ਉੱਕਾ ਹੀ ਨਹੀਂ)

ਉ: **ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**

***ਪਦ ਅਰਥ*** : ਸੋਚੈ—ਸੁੱਚ, ਸੁੱਚਮ, ਪਵਿਤ੍ਰਤਾ ਕਰਨ ਨਾਲ, ਭਾਵ ਲੋੜ ਤੋਂ ਵਧ ਜਲ ਮਿਟੀ ਨਾਲ ਸੁੱਚਮਤਾ ਕਰਦੇ ਰਹਿਣਾ, ਜਾਂ ਸੋਚੈ, ਵੀਚਾਰ, ਭਾਵ ਮਾਨਸਕ ਵੀਚਾਰ ਹੀ ਕਰਦੇ ਰਹਿਣਾ।

***ਅਰਥ*** : (ਬਾਹਰਲੀਆਂ ਸੁੱਚਮਤਾਈਆਂ) ਅਰਥਾਤ ਕੇਵਲ ਸਰੀਰਕ ਸੁੱਚਤਾ ਰੱਖਣ ਨਾਲ ਮਨ ਦੀ ਪਵਿਤ੍ਰਤਾ ਨਹੀਂ ਹੋ ਸਕਦੀ ਭਾਵੇਂ ਕੋਈ ਇਕ ਵਾਰ ਕੀ, ਲੱਖਾਂ ਹੀ ਵਾਰ ਪਿਆ ਸੁੱਚਮਤਾ ਰਖੇ, ਕਿਉਂਕਿ ਸਰੀਰ ਨਾਲੋਂ ਤਾਂ ਵਧੇਰੇ ਮੈਲਾਂ ਮਨ ਵਿਚ ਹੀ ਹੁੰਦੀਆਂ ਹਨ।

ਜਿਵੇਂ ਕਿ : ਰਾਗ ਦ੍ਵੈਸ਼ ਦੀ ਮੈਲ, ਈਰਖਾ ਸਾੜੇ ਦੀ ਮੈਲ, ਮੇਰ ਤੇਰ ਦੀ ਮੈਲ, ਧਨ ਅਤੇ ਜੋਬਨ ਦਾ ਹੰਕਾਰ, ਵਿਦਿਆ ਅਤੇ ਸੁੰਦਰਤਾ ਦਾ ਅਭਿਮਾਨ, ਪਦਵੀ ਤੇ ਤਾਕਤ ਦਾ ਹੰਕਾਰ, ਇਤਿਆਦਿ ਹੋਰ ਵੀ ਅਜਿਹਾ ਕੂੜਾ ਕਰਕਟ ਸਭ ਮਨ ਦੇ ਅੰਦਰ ਹੀ ਭਰਿਆ ਪਿਆ ਹੈ, ਜਿਸ ਨੂੰ ਕੇਵਲ ਸਰੀਰਕ ਸੁੱਚਮਤਾਈ ਦੂਰ ਨਹੀਂ ਕਰ ਸਕਦੀ। ਗੁਰੂ ਫ਼ੁਰਮਾਨ ਹੈ :

੧. ਅਨਿਕ ਜਲਾ ਜੇ ਧੋਵੈ ਦੇਹੀ॥
ਮੈਲੁ ਨ ਉਤਰੈ ਸੁਧੁ ਨ ਤੇਹੀ॥ *(ਪੰਨਾ ੨੦੦)*

੨. ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥ *(ਪੰਨਾ ੭੮੯)*

੩. ਲਉਕੀ ਅਠਸਠਿ ਤੀਰਥ ਨ੍ਹਾਈ॥
ਕਉਰਾਪਨ ਤਊ ਨ ਜਾਈ॥ *(ਪੰਨਾ ੬੫੬)*

ਪ੍ਰ: ਕਈ ਲੋਕ ਬੇ-ਕਾਬੂ ਹੋਏ ਮਨ ਨੂੰ ਕਾਬੂ ਕਰਨ ਲਈ ਚੁੱਪ ਸਾਧ ਕੇ ਬੈਠ ਜਾਂਦੇ ਹਨ। ਕੀ, ਇਸ ਤਰ੍ਹਾਂ ਮੋਨ ਧਾਰਨ ਨਾਲ ਉਨ੍ਹਾਂ ਦੇ ਮਨ ਨੂੰ ਸਥਿਰਤਾ ਆ ਜਾਂਦੀ ਹੈ?

ਉ: ਬਿਲਕੁਲ ਨਹੀਂ।

**ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥**

***ਪਦ ਅਰਥ*** : ਚੁਪੈ—ਚੁਪ ਕਰਨ ਨਾਲ; ਭਾਵ ਮੋਨੀ ਹੋ ਕੇ ਬੈਠਣ ਨਾਲ। ਲਿਵ ਤਾਰ—ਇਕ ਤਾਰ, ਤੇਲ ਧਾਰਾ ਵਾਂਗ, ਬਝਵੀਂ ਇਕ ਰਸ।

***ਅਰਥ*** : ਹੇ ਭਾਈ! ਚੁੱਪ ਰਹਿਣ ਨਾਲ ਮਨ ਵਿਚ ਵਗ ਰਹੇ ਕੂੜੇ ਵੇਗ ਵਲੋਂ, 'ਚੁੱਪ' ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ, ਭਾਵੇਂ ਕੋਈ ਸਾਰੀ ਉਮਰ ਹੀ ਮੋਨ ਧਾਰੀ ਰਖੇ, ਇਸ ਤਰ੍ਹਾਂ ਮੋਨੀ ਚੁਪ ਧਾਰੀ ਬੈਠਣ ਨਾਲ ਸੱਚ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਮੋਨ ਵੀ ਤਾਂ ਇਕ ਤਰ੍ਹਾਂ ਦਾ ਤਪ ਹੈ, ਸੋ ਤਪਾਂ ਬਾਰੇ ਗੁਰਵਾਕ ਹੈ :

ਤਪੇ ਤਪੀਸਰ ਡੋਲੈ ਚੀਤ॥ *(ਪੰਨਾ ੮੭੨)*

ਭਾਵ ਹੈ ਤਪੀਏ ਦਾ ਬਾਹਰੋਂ ਸਰੀਰ ਤਾਂ ਭਾਵੇਂ ਟਿਕਾਉ ਵਿਚ ਟਿਕ ਸਕੇ ਪਰ ਅੰਦਰ ਉਸ ਦਾ ਸਦਾ ਹੀ ਡੋਲਦਾ ਅਤੇ ਭਟਕਦਾ ਰਹਿੰਦਾ ਹੈ, ਜਿਵੇਂ ਕਿ ਬਗਲੇ ਅਤੇ ਬਿੱਲੀ ਦੇ ਅੱਖਾਂ ਬੰਦ ਕਰਕੇ ਬੈਠਣ ਸਮੇਂ, ਪੇਟ ਪੂਰਤੀ ਹਿਤ, ਉਨ੍ਹਾਂ ਦਾ ਮਨ ਹਰ ਦਮ ਡੋਲਦਾ ਹੀ ਰਹਿੰਦਾ ਹੈ। ਇਸੀ ਤਰ੍ਹਾਂ ਮੋਨ ਸਾਧ ਕੇ ਬੈਠਣ ਵਾਲੇ ਤਪੀਏ ਦਾ ਮਨ ਅੰਦਰੋਂ ਚੁੱਪ ਨਹੀਂ ਹੋਇਆ ਕਰਦਾ, ਕਿਉਂਕਿ ਉਸ ਦੇ ਅੰਦਰ ਹੰਗਤਾ ਦੇ ਪ੍ਰਭਾਵ ਕਰਕੇ ਸੰਕਲਪਾਂ ਤੇ ਵਿਕਲਪਾਂ ਦੀ ਧਾਰਾ ਰੁਕਦੀ ਹੀ ਨਹੀਂ ਅਤੇ ਸਰੀਰ ਤ੍ਰਿਗੁਣੀ ਹੈ, ਜਿਸ ਕਰਕੇ ਸਰੀਰਕ ਲੋੜਾਂ ਵੀ ਚੁੱਪ ਨਹੀਂ ਹੁੰਦੀਆਂ, ਇਸ ਲਈ ਉਸਦੇ ਅੰਤਰ ਆਤਮਾ ਵਿਚ

ਹਿਲਾਉ, ਡੁਲਾਉ, ਖਿੰਡਾਉ ਸਦਾ ਬਣਿਆ ਹੀ ਰਹਿੰਦਾ ਹੈ। ਜਿਵੇਂ ਕਿ ਗੁਰ ਵਾਕ ਹੈ :

੧. ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥ *(ਪੰਨਾ ੧੦੦੩)*

੨. ਠਗ ਦਿਸਟਿ ਬਗਾ ਲਿਵ ਲਾਗਾ॥ *(ਪੰਨਾ ੧੩੫੧)*

੩. ਉਦਕ ਮਾਹਿ ਜੈਸੇ ਬਗੁ ਧਿਆਨ ਮਾਡੈ॥ *(ਪੰਨਾ ੪੮੫)*

੪. ਬੋਲੈ ਨਾਹੀ ਹੋਇ ਬੈਠਾ ਮੋਨੀ॥
ਅੰਤਰਿ ਕਲਪ ਭਵਾਈਐ ਜੋਨੀ॥ *(ਪੰਨਾ ੧੩੪੮)*

ਭਾਵ ਹੈ ਕਿ ਇਹ ਬਾਹਰਲਾ ਮੋਨ ਵੀ ਬਾਹਰਲੇ ਸਰੀਰਕ ਇਸ਼ਨਾਨ ਵਾਂਗ ਹੈ, ਕੇਵਲ ਨ ਬੋਲਣ ਨਾਲ ਮਨ ਦਾ ਟਿਕਾਉ ਨਹੀਂ ਹੋ ਸਕਦਾ, ਜਿਵੇਂ ਕਿ ਬਾਹਰੋਂ ਖੁੱਡ ਕੁੱਟਣ ਨਾਲ ਅੰਦਰ ਬੈਠਾ ਸੱਪ ਨਹੀਂ ਮਰ ਸਕਦਾ। ਜੇ ਨ ਬੋਲਣ ਨਾਲ ਹੀ ਕੋਈ ਭਗਤ ਬਣ ਸਕਦਾ ਹੈ, ਫਿਰ ਤਾਂ ਸਾਰੇ ਗੁੰਗੇ ਹੀ ਭਗਤ ਬਣ ਗਏ ਹੁੰਦੇ, ਪਰ ਅਜ ਤਕ ਕੋਈ ਭੀ ਗੁੰਗਾ ਭਗਤ ਨਹੀਂ ਬਣ ਸਕਿਆ। ਇਸੇ ਲਈ ਗੁਰਮਤਿ ਨੇ ਬਾਹਰਲੇ ਮੋਨ ਨੂੰ ਤਿਆਗਣ ਦੀ ਹਦਾਇਤ ਕੀਤੀ ਹੈ।

ਹਾਂ, ਜੇ ਕਦੀ ਗੁਰਮਤਿ ਅਨੁਕੂਲ ਮੋਨ ਧਾਰਨ ਕੀਤਾ ਜਾਏ ਤਾਂ ਲਾਭ ਅਵੱਸ਼ ਹੋ ਸਕਦਾ ਹੈ। ਉਹ ਮੋਨ ਹੈ ਫਿਕੇ ਬਚਨ ਨ ਬੋਲਣ ਦਾ, ਵਾਦ ਵਿਵਾਦ ਵਲੋਂ ਮੋਨ, ਜਲਪਾ, ਵਿਤੰਡਾ ਆਦਿ ਵਲੋਂ ਮੋਨ ਧਾਰਨ ਕਰਨਾ, ਬਕਬਾਦ ਨ ਕਰਨ ਦਾ ਮੋਨ, ਇਤਿਆਦਿ ਮੋਨ ਧਾਰਨ ਕੀਤੇ ਲਾਭਦਾਇਕ ਅਤੇ ਮਨ ਵਿਚ ਸ਼ਾਂਤੀ ਉਤਪੰਨ ਕਰਨ ਦੇ ਸਾਧਨ ਬਣ ਸਕਦੇ ਹਨ।

ਪ੍ਰ: ਕਈ ਲੋਕ ਵਧੇਰੇ ਵਰਤ ਰੱਖ ਰੱਖ, ਭਾਵ ਭੁਖੇ ਰਹਿ ਰਹਿ ਮਨ ਨੂੰ ਕੂੜੇ ਪਦਾਰਥਾਂ ਦੀ ਤ੍ਰਿਸ਼ਨਾ ਵਲੋਂ ਤ੍ਰਿਪਤ ਕਰਨ ਦਾ ਹੱਠ ਕਰਦੇ ਹਨ, ਕੀ, ਇਸ ਤਰ੍ਹਾਂ ਉਨ੍ਹਾਂ ਦੇ ਮਨ ਨੂੰ ਤ੍ਰਿਪਤੀ ਹੋ ਜਾਂਦੀ ਹੈ ?

ਉ: ਨਹੀਂ।

## ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥

***ਪਦ ਅਰਥ :*** ਭੁਖਿਆ—ਬ੍ਰਤ ਧਾਰਨ ਨਾਲ। ਭੁਖ—ਪਦਾਰਥਾਂ ਦੀ ਤ੍ਰਿਸ਼ਨਾ। ਪੁਰੀਆਂ—ਚੌਦਾਂ ਪੁਰੀਆਂ ਦੇ ਪਦਾਰਥਕ ਭਾਰ।

***ਅਰਥ :*** ਹੇ ਭਾਈ! ਬ੍ਰਤ ਧਾਰਨ ਕਰਕੇ, ਭਾਵ ਭੁਖਿਆਂ ਰਹਿਣ ਨਾਲ ਕੂੜੇ ਪਦਾਰਥਾਂ ਦੀ ਤ੍ਰਿਸ਼ਨਾ ਕਦੀ ਵੀ ਤ੍ਰਿਪਤ ਨਹੀਂ ਹੁੰਦੀ, ਭਾਵੇਂ ਬ੍ਰਤਾਂ ਦੇ ਪ੍ਰਭਾਵ ਨਾਲ ਚੌਦਾਂ ਹੀ ਪੁਰੀਆਂ ਦੇ ਪਦਾਰਥ ਵੀ ਕਿਉਂ ਨ ਪ੍ਰਾਪਤ ਹੋ ਜਾਣ। ਇਸ ਤਰ੍ਹਾਂ ਵੀ ਮਨੁੱਖ ਦੇ ਅੰਦਰ ਹੰਗਤਾ ਬਣੀ ਰਹਿੰਦੀ ਹੈ, ਅਤੇ ਸਚਿਆਰ ਨਹੀਂ ਬਣ ਸਕੀਦਾ ਕਿਉਂਕਿ ਪਦਾਰਥ ਜਿਤਨੇ ਵੀ ਵਧੇਰੇ ਪ੍ਰਾਪਤ ਹੋਣਗੇ, ਉਤਨੀ ਹੀ ਵੱਧ ਤ੍ਰਿਸ਼ਨਾ ਵਧੇਗੀ। ਇਸ ਲਈ ਤ੍ਰਿਸ਼ਨਾ ਤਾਂ ਤਿਆਗ ਕਰਨ ਨਾਲ ਹੀ ਨਵਿਰਤ ਹੋ ਸਕੇਗੀ। ਜਦੋਂ ਵੱਖ ਵੱਖ ਇੰਦ੍ਰਿਆਂ ਨੂੰ ਤਕੀਦਾ ਹੈ, ਤਾਂ ਵੇਖਣ ਵਿਚ ਆਉਂਦਾ ਹੈ, ਕਿ ਅੱਖਾਂ ਵੇਖ ਵੇਖ ਕੇ ਨਹੀਂ ਰਜਦੀਆਂ, ਅੰਤ ਨੂੰ ਵੇਖਦੀਆਂ ਵੇਖਦੀਆਂ ਹੀ ਖੀਣ ਹੋ ਜਾਂਦੀਆਂ ਹਨ, ਕੰਨ ਸੁਣ ਕੇ ਨਹੀਂ ਰੱਜਦੇ, ਆਖ਼ਰ ਸੁਣਦੇ ਸੁਣਦੇ ਬੋਲੇ ਹੋ ਜਾਂਦੇ ਹਨ। ਭਾਵ ਹੈ ਇਨ੍ਹਾਂ ਪੰਜਾਂ ਗਿਆਨ ਇੰਦ੍ਰਿਆਂ ਵਿਚੋਂ ਰੱਜਦਾ ਕੋਈ ਭੀ ਨਹੀਂ। ਇਸਦੇ ਤਿਆਗ ਕਰਾਉਣ ਦਾ ਤਰੀਕਾ, ਗੁਰਬਾਣੀ ਅੰਦਰ ਆਇਆ ਹੈ :

ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥ *(ਪੰਨਾ ੧੪੨)*

ਪੁਨਾ—ਸਾਚੁ ਨਾਮੁ ਅਧਾਰੁ ਮੇਰਾ
ਜਿਨਿ ਭੁਖਾ ਸਭਿ ਗਵਾਈਆ॥ *(ਪੰਨਾ ੯੧੭)*

ਪ੍ਰ: ਕਈ ਸ਼ਾਸਤ੍ਰਾਂ ਦੀ ਸਿਆਣਪ ਨਾਲ ਲੋਕਾਂ ਨੂੰ ਕਾਬੂ ਕਰ ਲੈਂਦੇ ਹਨ, ਕੀ ਦੁਨਿਆਵੀ ਚਾਤ੍ਰਤਾ ਨਾਲ ਮਨ ਨੂੰ ਵਸ ਨਹੀਂ ਕਰ ਸਕੀਦਾ ?

ਉ: ਨਹੀਂ।

## ਸਹਸ ਸਿਆਣਪਾ ਲਖ ਹੋਹਿ
## ਤ ਇਕ ਨ ਚਲੈ ਨਾਲਿ॥

***ਪਦ ਅਰਥ :*** ਸਿਆਣਪਾ—ਬੁਧੀ ਦਾ ਚਮਤਕਾਰ।

***ਅਰਥ :*** ਬੁਧੀ ਦੀਆਂ ਚਤੁਰਾਈਆਂ ਅਤੇ ਸਿਆਣਪਾਂ ਭਾਵੇਂ ਕਿਸੇ ਮਨੁੱਖ ਪਾਸ ਹਜ਼ਾਰਾਂ ਹੀ ਨਹੀਂ ਲੱਖਾਂ ਵੀ ਕਿਉਂ ਨ ਹੋਣ, ਇਹ ਸਭੇ ਹਉਮੈਂ ਦੇ ਆਸਰਤ ਹੋਣ ਕਰਕੇ, ਉਸ ਸਾਂਈ ਸਚੇ ਦੇ ਦੇਸ ਤਕ ਇਕ ਵੀ ਨਾਲ ਨਹੀਂ ਚਲਦੀ, ਭਾਵ ਹੈ ਕਿ ਇਹ ਸਭੇ ਸਿਆਣਪਾਂ ਕੇਵਲ ਮਨ ਦੇ ਚਮਤਕਾਰ ਹਨ, ਪਰ ਵਾਹਿਗੁਰੂ ਨਿਰੰਕਾਰ ਅਗਮ ਅਗੋਚਰ ਹੈ, ਬੁਧੀ, ਮਨ ਦੀ ਗੰਮਤਾ ਤੋਂ ਪਰੇ ਹੈ, ਇਸ ਲਈ ਭਾਵੇਂ ਅਨਗਿਣਤ ਉੱਚ ਕੋਟੀ ਦੀਆਂ ਪੁਸਤਕਾਂ ਵਿਚੋਂ ਬੇਅੰਤ ਗਿਆਨ ਪ੍ਰਾਪਤ ਕੀਤਾ ਹੋਵੇ, ਆਪਣੇ ਤਜਰਬੇ ਨਾਲ ਸੰਸਾਰਕ ਅਨੁਭਵ ਵੀ ਪ੍ਰਾਪਤ ਕਰ ਲਿਆ ਹੋਵੇ, ਸਿਆਣੇ ਲੋਕਾਂ ਦੀਆਂ ਸਿਆਣਪ ਭਰੀਆਂ ਕਹਾਣੀਆਂ ਸੁਣ ਕੇ ਭੀ ਯਾਦ ਕੀਤੀਆਂ ਹੋਣ, ਪਰ ਇਨ੍ਹਾਂ ਵਿਚੋਂ ਰੱਬ ਦੇ ਰਾਹ ਵਿਚ ਕੋਈ ਵੀ ਸਿਆਣਪ ਕੰਮ ਨਹੀਂ ਆਉਂਦੀ, ਜਦੋਂ ਮਨ ਜਾਂ ਹੋਣੀ ਵਾਰ ਕਰਦੀ ਹੈ, ਤਾਂ ਸਾਰੀਆਂ ਸਿਆਣਪਾਂ ਕਫੂਰ ਵਾਂਗ ਉਡ ਜਾਂਦੀਆਂ ਹਨ, ਜਮ ਮਾਰਗ ਵਿਚ ਇਹ ਚਤੁਰਾਈਆਂ ਅਤੇ ਸਿਆਣਪਾਂ ਬਿਲਕੁਲ ਹਮ-ਸਫ਼ਰ ਨਹੀਂ ਬਣਦੀਆਂ, ਇਸ ਲਈ ਹਜ਼ੂਰ ਦਾ ਬਾਣੀ ਵਿਚ ਫ਼ੁਰਮਾਨ ਆਇਆ ਹੈ :

ਸਹਸ ਸਿਆਣਪ ਨਹ ਮਿਲੇ ਮੇਰੀ ਜਿੰਦੁੜੀਏ
ਜਨ ਨਾਨਕ ਗੁਰਮੁਖਿ ਜਾਤਾ ਰਾਮ॥ *(ਪੰਨਾ ੫੪੧)*

ਪੁਨਾ—ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥ *(ਪੰਨਾ ੬੪੧)*

ਪੁਨਾ—ਹਿਕਮਤਿ ਹੁਕਮਿ ਨ ਪਾਇਆ ਜਾਇ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ॥ *(ਪੰਨਾ ੬੬੧)*

ਪ੍ਰ: ਤਾਂ ਹੁਣ ਸੁਤੇ ਹੀ ਪ੍ਰਸ਼ਨ ਹੁੰਦਾ ਹੈ ਕਿ ਜੋ ਪਰਮਾਤਮਾ ਮਨ ਬੁਧੀ ਦੇ ਅਦਿਸ਼ੇ ਹੈ ਅਤੇ ਉਸਨੂੰ ਸੋਚ, ਮੋਨ, ਬ੍ਰਤ ਅਤੇ ਸਿਆਣਪ ਆਦਿ ਯਤਨਾਂ ਨਾਲ ਨਹੀਂ ਪਾਇਆ ਜਾ ਸਕਦਾ, ਤਾਂ ਫਿਰ ਦਸੋ :

## ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥

***ਪਦ ਅਰਥ :*** ਪਾਲਿ—ਕੰਧ, ਵੱਟ, ਬੰਧ, ਸੀਮਾਂ, ਹੱਦ, ਪੁਲ

ਮਹਾਨ ਕੋਸ਼ ਵਿਚ ਹੋਰ ਵੀ ਕਈ ਅਰਥ ਦਿਤੇ ਹਨ।

***ਅਰਥ :*** ਇਹ ਕੂੜ ਦੀ ਵੱਟ ਪੜਦਾ ਕਿਵੇਂ ਟੁੱਟੇ ਅਤੇ ਸਤਿ ਸਰੂਪ ਦੀ ਲਖਤਾ ਕਰਕੇ ਕਿਵੇਂ ਸਚਿਆਰ ਹੋ ਸਕੀਏ ?

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

***ਅਰਥ :*** ਸਚਿਆਰ ਦੀ ਪ੍ਰਾਪਤੀ ਦਾ ਇਹੋ ਇਕ ਸੱਚਾ ਰਾਹ ਹੈ, ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ! ਕਿ ਹੇ ਭਾਈ ! ਪ੍ਰਮੇਸ਼ਰ ਦੇ ਰਾਹ ਪਰ ਟੁਰਨਾ ਕਰ, ਜੋ ਹੁਕਮ ਉਸਨੇ ਜੀਵ ਦੇ ਨਾਲ ਹੀ ਲਿਖ ਦਿੱਤਾ ਹੈ, ਭਾਵ ਹੈ ਉਸਦੇ ਭਾਣੇ ਵਿਚ ਟੁਰਦਾ ਰਹੁ, ਜੋ ਵੀ ਤੇਰੀ ਪਰਾਰਬਧ ਵਿਚ ਹੈ, ਉਹ ਤੇਰੇ ਨਾਲ ਲਿਖਿਆ ਹੋਇਆ ਹੈ, ਉਸੇ ਪਰ ਸੰਤੁਸ਼ਟ ਰਹੋ, ਸ਼ੁਕਰ ਕਰਕੇ ਉਸੇ ਮੁਤਾਬਕ ਟੁਰੋ, ਸ਼ਿਕਾਇਤ ਨ ਕਰੋ, ਜਦੋਂ ਇਉਂ ਭਾਣੇ ਪਰ ਸ਼ਾਕਰ ਹੋ ਗਏ, ਤਾਂ ਸਮਝੋ ਸਚਿਆਰ ਹੋ ਜਾਓਗੇ।੧।

***ਭਾਵਾਰਥ :*** ਸੰਸਾਰ ਵਿਚ ਆਦਿ ਤੋਂ ਹੀ ਰੱਬੀ ਮਾਰਗ ਪਰ ਟੁਰਨ ਵਾਲੇ ਸਾਦਕਾਂ ਨੇ ਗਿਆਨ ਪ੍ਰਾਪਤੀ ਦੇ ਇਕ ਨਹੀਂ ਅਨੇਕਾਂ ਸਾਧਨ ਅਪਨਾ ਰਖੇ ਹਨ, ਅਤੇ ਹਰ ਬੰਦਾ ਹੀ ਆਪੋ ਆਪਣੇ ਸਾਧਨਾਂ ਰਾਹੀਂ, ਰੱਬੀ ਗਿਆਨ ਪ੍ਰਾਪਤੀ ਦਾ ਦਾਅਵਾ ਕਰਦਾ ਸੀ ਅਤੇ ਹੁਣ ਵੀ ਕਰੀ ਬੈਠਾ ਹੈ।

ਸਾਰੇ ਜਗਤ ਵਿਚ ਫੋਕਟ ਕਰਮਕਾਂਡ ਦੀ ਭਰਮਾਰ ਤਾਂ ਆਦਿ ਤੋਂ ਹੀ ਚਲੀ ਆ ਰਹੀ ਹੈ, ਪਰ ਗੁਰੂ ਨਾਨਕ ਦੇਵ ਜੀ ਨੇ ਜੋ ਉਸ ਆਪਣੇ ਅਵਤਾਰ ਧਾਰਨ ਸਮੇਂ ਵਧੇਰੇ ਪਰਚਲਤ ਸਾਧਨ ਤਕੇ, ਉਹ ਹੇਠ ਲਿਖੇ ਚਾਰ ਸਾਧਨ ਸਨ :

(੧) ਸਰੀਰਕ ਪਵਿਤ੍ਰਤਾ।
(੨) ਬਾਨੀ ਦੀ ਮੋਨਤਾ।
(੩) ਬ੍ਰਤ ਆਦਿ ਰਖਣੇ।
(੪) ਸ਼ਾਸਤ੍ਰਾਂ ਦੀ ਸਿਆਣਪ।

ਇਨ੍ਹਾਂ ਚੌਹਾਂ ਸਾਧਨਾਂ ਨੂੰ ਰੱਬ ਦੀ ਪ੍ਰਾਪਤੀ ਵਿਚ ਬਿਘਨਕਾਰੀ ਦਸਿਆ ਤੇ ਡੰਕੇ ਦੀ ਅਵਾਜ਼ ਰਾਹੀਂ ਆਖਿਆ ਕਿ ਐ ਦੁਨੀਆ ਦੇ ਲੋਕੋ ! ਇਨ੍ਹਾਂ ਉਪਰੋਕਤ ਦਸੇ ਚੌਹਾਂ ਸਾਧਨਾਂ ਦੁਆਰਾ ਸਤਿ ਸਰੂਪ ਦੀ ਪ੍ਰਾਪਤੀ ਨਹੀਂ ਹੋ ਸਕਦੀ, ਭਾਵੇਂ ਕੋਈ ਜਲ ਜਾਂ ਮਿਟੀ ਆਦਿ ਨਾਲ ਸਰੀਰ ਨੂੰ ਪਵਿਤਰ ਕਰਦਾ ਰਵ੍ਹੇ ਜਾਂ ਮਾਨਸਕ ਸੋਚ ਕਰਨ ਨਾਲ। ਭਾਵ ਹੈ ਮਾਨਸਕ ਵੀਚਾਰ ਮਾਤਰ ਨਾਲ ਭੀ ਕੋਈ ਸਤਿ ਦੀ ਪ੍ਰਾਪਤੀ ਨ ਹੋ ਸਕੇਗੀ, ਮੋਨ ਧਾਰਨ ਨਾਲ ਵੀ ਗਿਆਨ ਪ੍ਰਾਪਤ ਨ ਹੋ ਸਕੇਗਾ, ਜੇਕਰ ਉਸ ਦਾ ਮੋਨ ਬਿੱਲੇ ਜਾਂ ਬਗਲੇ ਵਾਂਗ ਸ਼ਿਕਾਰ ਲਈ ਹੀ ਜੁੜ ਬੈਠਣਾ ਹੈ। ਭੁਖਿਆਂ ਰਹਿਣ ਨਾਲ, ਭਾਵ ਬਰਤ ਰਖਣ ਨਾਲ, ਮਨ ਦੀ ਵਾਸ਼ਨਾ ਦੀ ਭੁੱਖ ਦੂਰ ਨਹੀਂ ਹੁੰਦੀ। ਬੁਧੀ ਦੀਆਂ ਲੱਖਾਂ ਸਿਆਣਪਾਂ ਵੀ ਮਨ ਨੂੰ ਅਸ਼ਾਂਤ ਰੱਖਣ ਦਾ ਹੀ ਕਾਰਣ ਬਣੀਆਂ ਰਹਿੰਦੀਆਂ ਹਨ। ਇਸੇ ਲਈ ਸਤਿਗੁਰ ਜੀ, ਸਤਿ ਦੀ ਪ੍ਰਾਪਤੀ ਦਾ ਸਹੀ ਸਾਧਨ ਉਸ ਪ੍ਰਭੂ ਦੇ ਹੁਕਮ ਮੰਨਣ ਨੂੰ ਹੀ ਉਚਾਰਨ ਕਰਦੇ ਹਨ। ਉਹ ਹੁਕਮ ਹੈ ਜਿਸ ਬਾਰੇ ਬਾਣੀ ਵਿਚ ਜ਼ਿਕਰ ਆਇਆ ਹੈ :

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥
*(ਪੰਨਾ ੭੨)*

**ਪ੍ਰ:** ਆਪ ਜੀ ਨੇ ਪਿਛਲੀ ਪਹਿਲੀ ਪਉੜੀ ਅੰਦਰ ਹੁਕਮ ਦਾ ਜ਼ਿਕਰ ਕੀਤਾ ਹੈ, ਇਸ ਤੋਂ ਸੁਤੇ ਹੀ ਪ੍ਰਸ਼ਨ ਹੁੰਦਾ ਹੈ, ਕਿ ਉਹ ਹੁਕਮ ਕੀ ਵਸਤੂ ਹੈ ?

**ਉ: ੧. ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**
**੨. ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**
**੩. ਹੁਕਮੀ ਉਤਮੁ ਨੀਚੁ**
**ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
**੪. ਇਕਨਾ ਹੁਕਮੀ ਬਖਸੀਸ**
**ਇਕਿ ਹੁਕਮੀ ਸਦਾ ਭਵਾਈਅਹਿ ॥**
**੫. ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**੬. ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

***ਪਦ ਅਰਥ :*** ਹੁਕਮੀ—ਹੁਕਮ ਕਰਨ ਵਾਲਾ, ਆਪਣੀ ਮਰਜ਼ੀ ਜੋ ਦੂਸਰੇ ਨੂੰ ਮਨਾਈ ਜਾਇ। ਆਕਾਰ—ਪਸ਼ੂ, ਮਨੁੱਖ ਆਦਿ ਦੀਆਂ ਸੂਰਤਾਂ। ਜੀਅ—ਜਾਨ ਵਾਲਾ ਜੀਵ। ਬਖਸੀਸ—ਬਖ਼ਸ਼ਸ਼ ਦਾਤ। ਹੁਕਮੈ—ਹੁਕਮ ਦੇ, ਆਗਿਆ ਦੇ।

***ਅਰਥ :***

੧. ਹੇ ਭਾਈ ! ਉਸਦੇ ਹੁਕਮ ਨਾਲ ਹੀ ਸਾਰੇ ਆਕਾਰ, ਅਰਥਾਤ ਦਿਸਣ ਤੇ ਨਾ ਦਿਸਣ ਵਾਲੀਆਂ, ਜਗਤ ਦੀਆਂ ਤਮਾਮ ਸੂਰਤਾਂ ਰਚੀਆਂ ਜਾਂਦੀਆਂ ਹਨ ਪਰ ਤਾਂ ਭੀ ਉਸਦਾ ਸਾਰਾ ਹੁਕਮ ਕਿਹਾ ਨਹੀਂ ਜਾ ਸਕਦਾ।

੨. ਫਿਰ ਇਸ ਜਗਤ ਵਿਚ ਰਚੇ ਪਦਾਰਥਾਂ ਨੂੰ ਭੋਗਣ ਵਾਲੇ ਜੀਵ ਵੀ ਉਸਦੇ ਹੁਕਮ ਵਿਚ ਹੀ ਰਚੇ ਜਾਂਦੇ ਹਨ, ਹੁਕਮ ਕਰਕੇ ਇਨ੍ਹਾਂ ਜੀਵਾਂ ਨੂੰ ਵਡਿਆਈ ਮਿਲਦੀ ਹੈ।

**ਪ੍ਰ:** ਕੀ ਮਨੁੱਖ ਨੀਵਿਆਂ ਤੋਂ ਉੱਤਮ ਆਪਣੇ ਉੱਦਮ ਨਾਲ ਨਹੀਂ ਬਣ ਸਕਦਾ ?

**ਉ:੩.** ਨਹੀਂ, ਉਸ ਹੁਕਮੀ ਦੇ ਹੁਕਮ ਵਿਚ ਹੀ ਇਨ੍ਹਾਂ ਮਨੁੱਖਾਂ ਵਿਚ ਉੱਤਮ ਅਤੇ ਨੀਚ ਵੇਖੀਦੇ ਹਨ, ਹੁਕਮ ਵਿਚ ਹੀ ਲਿਖੇ ਲੇਖਾਂ ਅਨੁਸਾਰ ਦੁਖ ਅਤੇ ਸੁਖ ਪਾਈਦਾ ਹੈ।

**ਪ੍ਰ:** ਇਕਨਾ ਕੋਲ ਬੇਅੰਤ ਬਖ਼ਸ਼ਸ਼ਾਂ ਹਨ, ਇਕ ਜਨਮ ਮਰਨ ਦੇ ਚੱਕਰ ਵਿਚ ਹੀ ਭਵਾਏ ਜਾਂਦੇ ਹਨ, ਇਹ ਕਿਉਂ ਹੈ ?

**ਉ:੪.** ਇਹ ਭੀ ਉਸਦੇ ਹੁਕਮ ਵਿਚ ਹੀ ਹੈ, ਭਾਵ ਇਕਨਾ ਨੂੰ ਉਸਦੇ ਹੁਕਮ ਵਿਚ ਬਖ਼ਸ਼ਸ਼ਾਂ ਪ੍ਰਾਪਤ ਹੁੰਦੀਆਂ ਹਨ ਅਤੇ ਇਕ ਹੁਕਮੀ ਦੇ ਹੁਕਮ ਵਿਚ ਜਨਮ ਮਰਨ ਦੇ ਚੱਕਰ ਵਿਚ ਭਵਾਏ ਜਾਂਦੇ ਹਨ।

**ਪ੍ਰ:** ਕੀ, ਬ੍ਰਹਮਾ ਆਦਿ ਦੇਵਤੇ ਭੀ ਹੁਕਮ ਵਿਚ ਹਨ ?

**ਉ:੫.** ਹਾਂ, ਹੇ ਭਾਈ ! ਬ੍ਰਹਮਾ ਤੋਂ ਲੈ ਕੇ ਕੀੜੀ ਪ੍ਰਯੰਤ, ਸਭੇ ਉਸ ਹੁਕਮੀ ਦੇ ਹੁਕਮ ਅੰਦਰ ਹਨ, ਹੁਕਮ ਤੋਂ ਬਾਹਰ ਤਾਂ ਕੋਈ ਭੀ ਨਹੀਂ ਹੈ।

**ਪ੍ਰ:** ਜੇ ਸਭ ਕੁਝ ਹੈ ਹੀ ਹੁਕਮ ਵਿਚ, ਤਾਂ ਫਿਰ ਇਸ ਜੀਵ ਦੇ ਅੰਦਰੋਂ, ਮੈਂ ਕਰਦਾ ਹਾਂ, ਮੈਂ ਕਰਾਂਗਾ, ਇਹ ਹੰਗਤਾ ਮਮਤਾ ਕਿਵੇਂ ਛੁਟੇਗੀ ?

**ਉ**:੬. ਇਸਦੇ ਛੁਟਣ ਦਾ ਇਕੋ ਹੀ ਸਾਧਨ ਹੈ ਕਿ ਜਦ ਕੋਈ ਜਗਯਾਸੂ ਉਸਦੇ ਹੁਕਮ ਨੂੰ ਹੀ ਸਹੀ ਰੂਪ ਵਿਚ ਸਮਝ ਲਵੇ, ਤਾਂ ਫਿਰ ਕੋਈ ਵੀ ਕਿਸੇ ਪ੍ਰਕਾਰ ਦੇ ਹਉਮੈਂ ਹੰਕਾਰ ਦੇ ਬਚਨ ਨਹੀਂ ਕਹੇਗਾ, ਭਾਵ ਹੈ, ਉਸਦੀ ਅੰਦਰੋਂ ਹਉਮੈਂ ਟੁੱਟ ਜਾਏਗੀ, ਜਦ ਕਿਸੇ ਦੇ ਅੰਦਰੋਂ ਹਉਮੈਂ ਮਿਟ ਜਾਵੇ ਤਾਂ ਫਿਰ ਉਹ ਜੋ ਭੀ ਕੁਝ ਵਰਤ ਰਿਹਾ ਹੈ, ਉਹ ਸਭ ਨੂੰ ਅਕਾਲ ਪੁਰਖ ਦੀ ਆਗਿਆ ਹੀ ਮੰਨੇਗਾ, ਕਿਉਂਕਿ ਇਹ ਸਾਡੇ ਅੰਦਰ ਇਕ ਹਉਮੈਂ ਹੀ ਕੂੜ ਦੀ (ਪਾਲਿ) ਵੱਟ ਹੈ, ਜੋ ਸਾਨੂੰ ਸਚ ਦੀ ਪ੍ਰਾਪਤੀ ਨਹੀਂ ਹੋਣ ਦੇਂਦੀ, ਬੱਸ, ਜਦ ਹਉਮੈਂ ਟੁੱਟੀ ਤਾਂ ਝੱਟ ਹੀ ਸਚਿਆਰ ਬਣ ਗਏ।੨।

***ਭਾਵਾਰਥ :*** ਜਦੋਂ ਅਸੀਂ ਵਿਚਾਰ ਕਰਦੇ ਹਾਂ, ਤਾਂ ਸਾਨੂੰ ਸਭ ਤੋਂ ਵੱਡੀ ਸ਼ਕਤੀ, ਤਾਕਤ ਇਕ ਹੁਕਮ ਹੀ ਅਨੁਭਵ ਹੁੰਦਾ ਹੈ, ਇਹ ਸਾਰੀ ਉਤਪਤੀ ਹੁਕਮ ਦੀ ਲੁਕਣ-ਮੀਟੀ ਦੀ ਖੇਡ ਹੈ, ਹੁਕਮ ਸ਼ਕਤੀ ਤੇ ਚੇਤਨਾ ਦਾ ਸੋਮਾ ਹੈ, ਉਹ ਪੈਦਾ ਕਰਦਾ ਹੈ, ਪਾਲਦਾ ਹੈ ਅਤੇ ਸੰਘਾਰਦਾ ਹੈ।

ਜਦੋਂ ਅਸੀਂ ਆਪਣੇ ਚੁਤਰਫੇ ਨਜ਼ਰ ਮਾਰੀਏ ਤਾਂ ਕਿਸੇ ਨੂੰ ਅਮੀਰ, ਕਿਸੇ ਨੂੰ ਗ਼ਰੀਬ, ਕਿਸੇ ਨੂੰ ਮਾਲਕ ਤੇ ਕਿਸੇ ਨੂੰ ਨੌਕਰ, ਕੋਈ ਬਲਵਾਨ ਹੈ ਅਤੇ ਕੋਈ ਕਮਜ਼ੋਰ, ਜੇ ਕਿਸੇ ਨੂੰ ਮੂਰਖ ਵੇਖਾਂਗੇ ਤਾਂ ਉਸਦੇ ਮੁਕਾਬਲੇ ਵਿਚ ਦੂਜਾ ਅਤਿ ਸਿਆਣਾ ਹੈ, ਜਦ ਕੋਈ ਚੋਰ ਦਿਸਦਾ ਹੈ, ਤਾਂ ਦੂਜਾ ਸ਼ਾਂਤ ਚਿਤ ਸਾਧੂ ਵੇਖੀਦਾਂ ਹੈ, ਜੇ ਇਕ ਬੰਦਾ ਕਰੋਧੀ ਹੈ ਤੇ ਦੂਜਾ ਸ਼ਾਂਤ ਚਿਤ ਵੇਖਣ ਵਿਚ ਆਉਂਦਾ ਹੈ, ਇਸ ਤੋਂ ਆਦਿ ਹੋਰ ਭੀ ਅਸੀਂ ਅਨੇਕ ਤਰ੍ਹਾਂ ਦੀ ਭਿੰਨਤਾ ਵੇਖਦੇ ਹਾਂ, ਪਰ, ਇਹ ਘਾਟ ਵਾਧ ਤਕ, ਸਾਡੇ ਮਨਾਂ ਵਿਚ ਸੁਭਾਵਕ ਹੀ, ਸੁਆਲ ਉੱਠ ਖਲੋਂਦਾ ਹੈ ਕਿ ਇਹ ਭਿੰਨ ਭੇਦ ਕਿਉਂ ਹੈ, ਜਦੋਂ ਅਸੀਂ ਇਸ ਸੰਸੇ ਦੀ ਨਵਿਰਤੀ ਲਈ ਰੱਬੀ ਮਾਰਗ ਪਰ ਤੁਰਨ ਵਾਲਿਆਂ ਨੂੰ ਪੁੱਛਦੇ ਹਾਂ; ਤਾਂ ਉਨ੍ਹਾਂ ਵਲੋਂ, ਗੁਰਬਾਣੀ ਦੇ ਆਸ਼ੇ ਨੂੰ ਮੁਖ ਰਖਦਿਆਂ ਇਹੋ ਹੀ ਉੱਤਰ ਮਿਲਦਾ ਹੈ, ਕਿ ਇਹ ਮੇਰੇ ਉਸ ਕਰਤੇ ਪ੍ਰਭੂ ਦਾ ਅਸਚਰਜ ਤਮਾਸ਼ਾ ਰਚਿਆ ਹੋਇਆ ਹੈ, ਉਸ ਨੇ ਇਕ ਵਿਅਕਤੀ ਦੂਜੇ ਤੋਂ ਭਿੰਨ ਬਣਾਈ ਹੈ, ਭਾਵ ਹਰ ਵਿਅਕਤੀ ਵਿਚ ਵਖਰਾਪਨ ਉਸ ਰਚਨਹਾਰ ਨੇ ਆਪ ਹੀ ਪਾਇਆ ਹੈ, ਇਹ ਹੈ ਕੇਵਲ ਰੱਬ ਵਿਚ ਵਾਸੀਆਂ ਦਾ ਖ਼ਿਆਲ।

ਪਰ ਵਿਗਿਆਨੀਆਂ ਦਾ ਵੀਚਾਰ ਇਸ ਤੋਂ ਭਿੰਨ ਹੈ, ਉਹ ਕਹਿੰਦੇ ਹਨ ਕਿ ਜਨਮ ਮਰਨ ਹੀ ਕੇਵਲ ਉਸ ਕਰਤਾਰ ਦੇ ਵਸ ਵਿਚ ਹੈ, ਬਾਕੀ ਦੀ ਕ੍ਰਿਤ ਵਿਚ ਮਨੁੱਖ ਸੁਤੰਤਰ ਹੈ, ਉਹ ਕਹਿੰਦੇ ਹਨ, ਉਪਰ ਕਹੇ ਫ਼ਰਕਾਂ ਦਾ ਜ਼ੁੰਮੇਵਾਰ ਮਨੁੱਖ ਆਪ ਹੈ, ਜਾਂ ਉਸਦੇ ਮਾਪੇ ਕਹੇ ਜਾ ਸਕਦੇ ਹਨ, ਜਾਂ ਸਮਾਜ ਦੀ ਬੇ-ਇਨਸਾਫ਼ੀ ਜਾਂ ਸਰਕਾਰੀ ਕਾਣੀ ਵੰਡ ਦਾ ਨਤੀਜਾ ਕਿਹਾ ਜਾ ਸਕਦਾ ਹੈ। ਇਹਨਾਂ ਖ਼ਿਆਲਾਂ ਦੀ ਤਾਂ ਭਾਵੇਂ ਭਿੰਨਤਾ ਵੇਖੀ ਸੁਣੀ ਜਾਂਦੀ ਹੈ ਪਰ ਉਹ ਇਸ ਇਕ ਖ਼ਿਆਲ ਨਾਲ ਸਾਰੇ ਹੀ ਸਹਿਮਤ ਹਨ, ਕਿ ਇਸ ਜੀਵ ਦਾ ਜਨਮ ਮਰਨ ਇਸ ਦੇ ਅਧੀਨ ਨਹੀਂ ਹੈ, ਇਹ ਕਿਸੇ ਅਗੰਮੀ ਤਾਕਤ ਦਾ ਘਲਿਆ ਜਗਤ ਵਿਚ ਆਉਂਦਾ ਹੈ ਅਤੇ ਉਸ ਦੇ ਸੱਦੇ ਨਾਲ ਉਠ ਤੁਰਦਾ ਹੈ, ਅਸੀਂ ਇਸ ਗੱਲ ਨੂੰ ਤਾਂ ਪ੍ਰਵਾਣ ਕਰ ਲਿਆ, ਕਿ ਅਸੀਂ ਉਸਦੀ ਇੱਛਾ ਅਨੁਸਾਰ ਜਨਮ ਲਿਆ ਹੈ ਪਰ ਅਸੀਂ ਇਸ ਜਨਮ ਨਾਲ ਹੋਰ ਅਨੇਕਾਂ ਗੱਲਾਂ ਦਾ ਸੰਜੋਗ ਹੈ, ਉਨ੍ਹਾਂ ਵਲ ਕਦੀ ਧਿਆਨ ਹੀ ਨਹੀਂ ਦਿਤਾ।

ਜਦ ਕੋਈ ਸਾਨੂੰ ਇਹ ਸੁਆਲ ਪੁਛੇ ਕਿ ਦਸੋ ਹਰ ਇਕ ਜੀਵ ਨੂੰ ਉਸ ਦੀ ਇੱਛਾ ਮੁਤਾਬਕ, ਹਿੰਦੂ, ਸਿੱਖ ਤੇ ਮੁਸਲਮਾਨ ਜਾਂ ਹੋਰ ਅਨੇਕਾਂ ਮਜ਼ਹਬ ਹਨ, ਇਹਨਾਂ ਵਿਚ ਪੈਦਾ ਕੀਤਾ ਗਿਆ ਹੈ ? ਜਾਂ ਕਿਸੇ ਅਮੀਰ ਜਾਂ ਗ਼ਰੀਬ ਦੇ ਘਰ ਅਸੀਂ ਆਪਣੀ ਸੁਤੰਤ੍ਰਤਾ ਨਾਲ ਜਨਮ ਲਿਆ ਹੈ। ਕੀ ਹਰ ਮਨੁੱਖ ਇਸ ਭਾਰਤ ਦੇਸ ਜਾਂ ਇਸ ਤੋਂ ਭਿੰਨ ਚੀਨ, ਜਪਾਨ, ਇਰਾਨ, ਅਮਰੀਕਾ, ਅਫ਼ਰੀਕਾ ਵਿਚ ਆਪਣੀ ਮਰਜ਼ੀ ਮੁਤਾਬਕ ਪੈਦਾ ਹੁੰਦਾ ਹੈ, ਕੀ, ਅਤਿ ਗਰਮ ਜਾਂ ਅਤਿ ਸਰਦ ਇਲਾਕਿਆਂ ਵਿਚ ਜੀਵ ਆਪਣੀ ਆਜ਼ਾਦੀ ਨਾਲ ਆਇਆ ਹੈ। ਇਥੇ ਹੀ ਬਸ ਨਹੀਂ ਕੀ, ਦਸੋ ਮਾਪਿਆਂ ਦੀ ਚੋਣ ਅਸੀਂ ਆਪ ਕੀਤੀ ਹੈ, ਭਾਵ ਹੈ ਜਿਨ੍ਹਾਂ ਮਾਂ ਪਿਉ ਦੇ ਘਰ ਅਸੀਂ ਜਨਮ ਲਿਆ ਹੈ, ਕੀ ਇਹ ਸਾਨੂੰ ਸਾਡੀ ਮਰਜ਼ੀ ਅਨੁਸਾਰ ਮਿਲੇ ਹਨ। ਕੀ ਜਿਤਨੇ ਭੀ ਸਾਡੇ ਸਾਰੇ ਸਾਕ ਸਬੰਧੀ ਹਨ, ਇਹਨਾਂ ਦੀ ਚੋਣ ਵਿਚ ਕੋਈ ਸਾਡਾ ਹੱਥ ਹੈ ? ਜੇ ਕਦੀ ਸਾਡਾ ਇਸ ਚੋਣ ਵਿਚ ਹੱਥ ਹੁੰਦਾ ਤਾਂ ਅਸੀਂ ਐਸੀ ਗ਼ਲਤੀ ਕਿਉਂ ਕਰਦੇ ਕਿ ਕਈਆਂ ਚਾਚਿਆਂ ਤਾਇਆਂ, ਭੈਣ ਭਰਾਵਾਂ 'ਤੇ ਆਪਣੀ ਜਾਨ ਕੁਰਬਾਨ ਕਰਦੇ ਹਾਂ, ਕਈ ਨਜ਼ਦੀਕੀ ਸੰਬੰਧੀ ਸਾਨੂੰ ਦੁਸ਼ਮਣਾਂ ਤੋਂ ਭੀ ਦੁਖਦਾਈ ਪ੍ਰਤੀਤ ਹੁੰਦੇ ਹਨ। ਕੀ ਦਸੋ ਅਸੀਂ ਇਨ੍ਹਾਂ ਚਾਚਿਆਂ ਤਾਇਆਂ, ਭੈਣ ਭਰਾਵਾਂ ਨੂੰ ਆਪਣੀ ਮਰਜ਼ੀ ਮੁਤਾਬਕ ਬਦਲ ਸਕਦੇ ਹਾਂ। ਜੇ ਨਹੀਂ ਬਦਲ ਸਕਦੇ ਤਾਂ ਦਸੋ ਸਾਡੇ ਵਸ ਵਿਚ ਕੀ ਹੋਇਆ ? ਤਾਂ ਫਿਰ ਸਾਨੂੰ ਮੰਨਣਾ ਹੀ ਪਵੇਗਾ, ਕਿ ਇਹ ਸਭ ਕੁਝ ਉਸ ਹੁਕਮੀ ਦੇ ਹੁਕਮ ਵਿਚ ਕਾਰ ਚਲ ਰਹੀ ਹੈ।

ਫਿਰ ਥੋੜ੍ਹਾ ਇਸ ਤੋਂ ਅਗੇ ਹੋਰ ਸੋਚੀਏ, ਕਿ ਦੋ ਸਕੇ ਭਰਾ, ਇਕੋ ਹੀ ਮਾਂ ਦੇ ਪੇਟੋਂ ਜਨਮ ਲਿਆ, ਇਕ ਹੀ ਮਕਾਨ ਵਿਚ ਉਨ੍ਹਾਂ ਦੀ ਪਰਵਰਸ਼ ਹੋਈ, ਇਕੋ ਪੰਗਤ ਵਿਚ ਬੈਠ ਖਾਣਾ ਪੀਣਾ ਕੀਤਾ, ਇਕੋ ਪਿਤਾ ਦੀ ਛਤਰ ਛਾਇਆ ਹੇਠ ਪਲੇ, ਇਕੋ ਸਕੂਲ ਵਿਚ ਇਕੋ ਮਾਸਟਰ ਤੋਂ ਵਿਦਿਆ ਪੜ੍ਹੀ, ਇਹ ਇਤਨੀ ਇਕ ਦੂਜੇ ਦੀ ਨੇੜਤਾ ਨੇ ਇਨ੍ਹਾਂ ਦੇ ਸੁਭਾਵਾਂ ਨੂੰ ਇਕ ਨਹੀਂ ਹੋਣ ਦਿੱਤਾ। ਇਸ ਤੋਂ ਸਾਬਤ ਹੁੰਦਾ ਹੈ ਕਿ ਮਨੁੱਖ ਦੀ ਉਸਾਰੀ ਵਿਚ ਨਿਰਾ ਪੁਰਾ ਕਿਸੇ ਬੰਦੇ ਦਾ ਜਾਂ ਉਸ ਦੇ ਮਾਂ ਪਿਉ ਦਾ ਜਾਂ ਸੰਬੰਧੀਆਂ ਦਾ, ਖਾਣ ਪੀਣ ਜਾਂ ਕਿਸੇ ਅਧਿਆਪਕ ਦਾ ਹੱਥ ਨਹੀਂ, ਉਹ ਕਿਸੇ ਹੋਰ ਦਾ ਹੱਥ ਹੈ, ਉਸੇ ਨੂੰ ਅਸੀਂ ਕਰਤਾਰ ਦਾ ਹੁਕਮ ਕਹਿ ਸਕਦੇ ਹਾਂ।

ਇਸ ਤੋਂ ਅਗੇ ਹੋਰ ਵੀ ਤੱਕੋ, ਇਹ ਸਰੀਰ ਪੰਜ ਭੂਤਕ ਹੈ, ਭਾਵ ਸਾਰਿਆਂ ਦੇ ਸਰੀਰ ਹਵਾ, ਪਾਣੀ, ਧਰਤੀ, ਅਗਨੀ ਤੇ ਅਕਾਸ਼ ਦੇ ਕਾਰਜ ਹਨ, ਜਦ ਕਿ ਹਰ ਬੰਦੇ ਨੂੰ ਪੰਜੇ ਤੱਤਾਂ ਦੀ ਰਚਨਾ ਮੰਨਦੇ ਹਾਂ ਕਿਸੇ ਵਿਚ ਵੀ ਦੋ ਜਾਂ ਤਿੰਨ ਤੱਤ ਨਹੀਂ, ਫਿਰ ਇਹਨਾਂ ਹੀ ਵਿਚੋਂ ਕਿਸੇ ਦਾ ਕ੍ਰੋਧੀ ਹੋਣਾ, ਕਿਸੇ ਦਾ ਸ਼ਾਂਤ ਸੁਭਾਅ ਹੋਣਾ ਕਿਉਂ ਹੈ ? ਇਸ ਰਾਜ਼ ਨੂੰ ਅਸੀਂ ਤੱਤਾਂ ਦੇ ਖੋਜੀਆਂ ਦੁਆਰਾ ਅਨੁਭਵ ਕਰ ਸਕਾਂਗੇ ਉਨ੍ਹਾਂ ਵਿਗਿਆਨਕਾਂ ਦੀ ਖੋਜ ਨੇ ਸਾਬਤ ਕੀਤਾ ਹੈ, ਕਿ ਜਿਸ ਵਿਚ ਪਾਣੀ ਦੀ ਮਾਤ੍ਰਾ ਵਧੇਰੇ ਹੋਵੇ ਉਸ ਵਿਚ ਵਧੇਰੇ ਸ਼ਾਂਤ ਸੁਭਾ ਹੋਇਆ ਕਰਦਾ ਹੈ। ਜਿਸ ਵਿਚ ਅਗਨੀ ਦੀ ਮਾਤ੍ਰਾ ਵਧੀਕ ਹੋਵੇ ਉਹ ਕ੍ਰੋਧੀ ਹੋਇਆ ਕਰਦਾ ਹੈ। ਜਿਸ ਵਿਚ ਧਰਤੀ ਦੀ ਮਾਤ੍ਰਾ

ਵਧੀਕ ਹੋਵੇ ਉਹ ਮੋਟੀ ਬੁਧੀ ਵਾਲਾ ਅਤੇ ਜਿਸ ਵਿਚ ਅਕਾਸ਼ ਦੀ ਮਾਤ੍ਰਾ ਜ਼ਿਆਦਾ ਹੋਵੇ, ਉਹ ਬਹੁਤ ਬੁਧੀਵਾਨ ਹੁੰਦਾ ਹੈ। ਭਾਵ ਕਿ ਮੂਰਖ ਜਾਂ ਸਿਆਣਾ ਹੋਣਾ, ਕ੍ਰੋਧੀ ਜਾਂ ਸ਼ਾਂਤ ਸੁਭਾਅ ਹੋਣਾ ਇਹ ਜੀਵ ਦੇ ਆਪਣੇ ਵਸ ਨਹੀਂ, ਇਹ ਸਭ ਉਸ ਹੁਕਮੀ ਦੇ ਹੁਕਮ ਵਿਚ ਬਣੀ ਸਰੀਰਕ ਬਣਤਰ ਦੇ ਅਧੀਨ ਹੈ। ਹੁਣ ਜਦੋਂ ਅਸੀਂ ਇਹ ਸੋਚੀਏ ਕਿ ਇਹ ਤੱਤਾਂ ਦੀ ਵਾਧ ਘਾਟ ਦਾ ਕੌਣ ਕਾਰਣ ਹੈ ?

ਆਓ ! ਜ਼ਰਾ ਪੰਜ ਭੂਤਕ ਸਰੀਰਾਂ ਦੀ ਰਚਨਾ ਤੋਂ ਭਿੰਨ ਹੋਰ ਜੀਵਾਂ ਦੀ ਬਨਾਵਟ ਵਲ ਵੀ ਝਾਤ ਮਾਰ ਲਈਏ। ਔਹ ਤੱਕੋ ਸਾਡੇ ਸਾਹਮਣੇ ਇਕ ਸਰ-ਸਬਜ਼ ਬਾਗ਼ ਵਿਚ ਅਨੇਕਾਂ ਬੂਟਿਆਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਕੌੜੇ, ਮਿੱਠੇ, ਤੁਰਸ਼, ਫਲ ਜਾਂ ਛੋਟੇ ਵੱਡੇ ਕੰਡੇ ਜਾਂ ਭਿੰਨ ਭਿੰਨ ਸੁਗੰਧੀ ਵਾਲੇ ਫੁਲ—ਕੀ ਉਨ੍ਹਾਂ ਬ੍ਰਿਛਾਂ ਦੀ ਆਪਣੀ ਇੱਛਾ ਮੁਤਾਬਕ ਲਗਦੇ ਹਨ ? ਕੀ, ਅਰੰਭ ਵਿਚ ਗਊਆਂ, ਮੱਝਾਂ, ਭੇਡਾਂ, ਬੱਕਰੀਆਂ, ਊਠਾਂ ਤੇ ਘੋੜਿਆਂ ਨੇ ਜਦੋਂ ਘਾਹ ਚਰਨਾ ਅਰੰਭ ਦਿੱਤਾ, ਕੀ ਇਹ ਉਨ੍ਹਾਂ ਦੀ ਆਪਣੀ ਹੀ ਮਰਜ਼ੀ ਸੀ। ਸ਼ੇਰ, ਚੀਤੇ, ਬਘਿਆੜ ਆਦਿ ਮਾਸਾਹਾਰੀ ਜਾਨਵਰਾਂ ਨੇ ਕੀ ਆਪਣੀ ਮਰਜ਼ੀ ਅਨੁਸਾਰ ਹੀ ਮਾਸ ਖਾਣਾ ਅਰੰਭ ਦਿੱਤਾ ਹੋਇਆ ਹੈ ? ਕੀ ਇਹ ਮਾਸਾਹਾਰੀ ਅਤੇ ਘਾਸਹਾਰੀ ਪਸ਼ੂਆਂ ਨੇ ਆਪੋ ਆਪਣੇ ਦੰਦਾਂ ਤੇ ਪੈਰਾਂ ਦੀ ਬਨਾਵਟ ਵਿਚ ਫ਼ਰਕ ਆਪਣੇ ਆਪ ਹੀ ਪਾ ਲਿਆ ਹੈ ?

ਫਿਰ ਹੋਰ ਦਸੋ, ਡੱਡੂ ਤੇ ਮੱਛੀ ਇਕੋ ਪਾਣੀ ਵਿਚ ਵੱਸਦੇ ਹਨ, ਡੱਡੂ ਪਾਣੀ ਤੋਂ ਬਾਹਰ ਆ ਧਰਤੀ ਉਪਰ ਵੀ ਟਪੂਸੀਆਂ ਮਾਰ ਸਕਦਾ ਹੈ, ਪਰ ਮੱਛੀ ਇਸ ਤਰ੍ਹਾਂ ਕਿਉਂ ਨਹੀਂ ਕਰ ਸਕਦੀ ? ਉਸਦੀ, ਪਾਣੀ ਤੋਂ ਵੱਖਰਾ ਹੋ, ਝੱਟ ਹੀ ਮੌਤ ਕਿਉਂ ਹੋ ਜਾਂਦੀ ਹੈ ? ਫਿਰ ਹੋਰ ਤੱਕੋ, ਖੰਭਾਂ ਵਾਲੇ ਪੰਛੀ ਕੂੰਜਾਂ ਆਦਿਕ ਅਕਾਸ਼ ਵਿਚ ਦੂਰ ਦੂਰ ਤਕ ਉਡਾਰੀਆਂ ਮਾਰਦੇ ਹਨ, ਔਹ ਧਰਤੀ 'ਤੇ ਚੋਗਾ ਚੁਗਣ ਵਾਲਾ ਕੁੱਕੜ ਕਿਉਂ ਨਹੀਂ ਅਕਾਸ਼ ਵਿਚ ਉਡਾਰੀਆਂ ਮਾਰ ਸਕਦਾ ? ਫਿਰ ਹੋਰ ਇਹ ਦਸੋ ਜੇ ਇਕ ਮੁਰਗਾਈ ਪਾਣੀ ਵਿਚ ਤਾਰੀਆਂ ਤਰ ਸਕਦੀ ਹੈ, ਤਾਂ ਇਕ ਕਬੂਤਰ ਕਿਉਂ ਨਹੀਂ ਤਰ ਸਕਦਾ ?

ਇਥੇ ਹੀ ਬਸ ਨਹੀਂ, ਔਹ ਤੱਕੋ, ਸਾਡੇ ਸਾਹਮਣੇ ਧਰਤੀ ਦੇ ਬਹੁਤ ਸਾਰੇ ਹਿਸੇ ਵਿਚ ਛੋਟੇ ਵੱਡੇ, ਪਹਾੜ, ਮੈਦਾਨ, ਝੀਲਾਂ, ਸਮੁੰਦਰ, ਜੰਗਲ, ਬੇਲੇ, ਮਾਰੂਥਲ ਆਦਿ ਇਹ ਸਾਰੇ ਹੀ ਕਿਸਨੇ ਬਣਾਏ ਹੋਏ ਹਨ ? ਇਹ ਸੂਰਜ, ਚੰਦਰਮਾ, ਚੰਨ, ਸਿਤਾਰੇ ਧਰਤੀ ਆਦਿ ਨੂੰ ਗਰਦਸ਼ ਵਿਚ ਕੌਣ ਰੱਖ ਰਿਹਾ ਹੈ ? ਗਰਮੀ ਦੀ ਰੁਤ ਬਦਲਨ ਸਾਰ ਹੀ ਝੱਟ ਬਰਸਾਤ ਆ ਜਾਂਦੀ ਹੈ, ਦੱਸੋ ਇਸ ਬਰਸਾਤੀ ਦਿਨਾਂ ਵਿਚ ਸਾਡੇ ਤਕਦਿਆਂ ਤਕਦਿਆਂ ਖ਼ੁਸ਼ਕ ਥਲਾਂ ਨੂੰ ਜਲਾਂ ਵਿਚ ਕੌਣ ਬਦਲ ਦੇਂਦਾ ਹੈ ? ਅਤੇ ਜਦੋਂ ਔੜ ਦੇ ਦਿਨ ਆਉਂਦੇ ਹਨ ਤਾਂ ਉਨ੍ਹਾਂ ਦਿਨਾਂ ਵਿਚ ਨਦੀਆਂ ਅੰਦਰ ਟਿਬੇ ਦਿਖਾਉਣ ਵਾਲਾ ਕੌਣ ਹੈ ? ਇਸ ਤਰ੍ਹਾਂ ਹੋਰ ਵੀ ਅਨੇਕਾਂ ਮਿਸਾਲਾਂ ਸਾਡੇ ਸਾਹਮਣੇ ਆਉਂਦੀਆਂ ਹਨ, ਜਿਨ੍ਹਾਂ ਨੂੰ ਕਲਮ-ਬੰਦ ਨਹੀਂ ਕੀਤਾ ਜਾ ਸਕਦਾ ਅੰਤ ਇਸ ਸੁਸ਼ਮਾ ਦੇ ਵੇਗ ਨੂੰ ਪੂਰਨ ਤੌਰ ਪਰ ਛੋਹਿਆ ਵੀ ਨਹੀਂ ਜਾ ਸਕਦਾ, ਇਹ ਅਸੀਂ ਨਮੂਨੇ ਮਾਤ੍ਰ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਹੈ। ਇਹ ਉਪਰ ਲਿਖਿਆ ਸਾਡਾ ਉਸ ਹੁਕਮੀ ਦੇ ਹੁਕਮ ਨੂੰ ਜਣਾਉਣ ਦਾ ਇਕ ਨਿਮਾਣਾ ਜਿਹਾ ਜਤਨ ਹੈ, ਭਾਵ ਇਹ ਸਭ ਕੁਝ ਉਸ ਹੁਕਮੀ ਦੇ ਹੁਕਮ ਵਿਚ ਹੋ ਰਿਹਾ ਹੈ। ਇਸੇ ਭਾਵ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਬੜੇ ਸੁੰਦਰ ਸ਼ਬਦਾਂ ਵਿਚ ਅੰਕਤ ਕਰਦੇ ਹਨ।

ਇਹ ਹਰ ਤਰ੍ਹਾਂ ਦੇ ਛੋਟੇ ਵਡੇ ਜੀਵ, ਇਹ ਚੰਗੇ ਮਾੜੇ ਬੰਦੇ, ਸਾਰੇ ਹੀ ਉਸ ਹੁਕਮੀ ਦੇ ਹੁਕਮ ਅਨੁਸਾਰ ਹੀ ਜਗਤ ਅੰਦਰ ਹੋਂਦ ਵਿਚ ਆਉਂਦੇ ਹਨ, ਉਸ ਦੇ ਹੁਕਮ ਵਿਚ ਕਿਸੇ ਨੂੰ ਮਾਨ ਤੇ ਕਿਸੇ ਨੂੰ ਅਪਮਾਨ ਮਿਲਦਾ ਹੈ, ਉਸਦੇ ਹੁਕਮ ਵਿਚ ਹੀ ਕੋਈ ਸੇਵਕ ਹੈ, ਕੋਈ ਸੇਵਾ ਕਰਾਉਣ ਵਾਲਾ ਹੈ, ਹੇ ਭਾਈ ! ਇਹ ਸਭ ਕੁਝ ਹੀ ਉਸਦੇ ਹੁਕਮ ਵਿਚ ਹੋ ਰਿਹਾ ਹੈ।

ਪਰ ਜਿਹੜੇ ਬੰਦੇ ਇਸ ਹੁਕਮੀ ਦੇ ਹੁਕਮ ਨੂੰ, ਇਸ ਭੇਦ ਨੂੰ ਸਮਝ ਲੈਂਦੇ ਹਨ, ਉਹ ਆਪਣੀ ਅਮੀਰੀ, ਉੱਚ ਪਦਵੀ, ਆਪਣੇ ਬਲ ਦਾ, ਆਪਣੀ ਵਿਦਿਆ ਦਾ ਅਭਿਮਾਨ ਨਹੀਂ ਕਰਦੇ ਅਤੇ ਆਪ ਤੋਂ ਨੀਵਿਆਂ ਦਾ ਨਿਰਾਦਰ ਨਹੀਂ ਕਰਦੇ, ਭਾਵ ਹੈ ਉਹ ਇਸ ਰਾਜ਼ਕ ਦੀ ਰਚਨਾ ਨੂੰ ਕਦੇ ਭੀ ਘਿਰਣਾ ਦੀ ਨਜ਼ਰ ਨਾਲ ਨਹੀਂ ਤੱਕਦੇ। ਬਸ ਜਦੋਂ ਕੋਈ ਉਸਦੇ ਹੁਕਮ ਨੂੰ ਬੁਝ ਲੈਂਦਾ ਹੈ, ਫਿਰ ਉਹ ਕਦੀ ਭੀ ਹਉਂ ਹਉਂ ਤੇ ਮੈਂ ਮੈਂ ਨਹੀਂ ਕਰੇਗਾ।

**੧. ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**
**੨. ਗਾਵੈ ਕੋ ਦਾਤਿ ਜਾਣੈ ਨੀਸਾਣੁ ॥**
**੩. ਗਾਵੈ ਕੋ ਗੁਣ ਵਡਿਆਈਆ ਚਾਰ ॥**
**੪. ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**
**੫. ਗਾਵੈ ਕੋ ਸਾਜਿ ਕਰੇ ਤਨੁ ਖੇਹ ॥**
**੬. ਗਾਵੈ ਕੋ ਜੀਅ ਲੈ ਫਿਰਿ ਦੇਹ ॥**
**੭. ਗਾਵੈ ਕੋ ਜਾਪੈ ਦਿਸੈ ਦੂਰਿ ॥**
**੮. ਗਾਵੈ ਕੋ ਵੇਖੈ ਹਾਦਰਾ ਹਦੂਰਿ ॥**
**੯. ਕਥਨਾ ਕਥੀ ਨ ਆਵੈ ਤੋਟਿ ॥**
**੧੦. ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥**
**੧੧. ਦੇਦਾ ਦੇ ਲੈਦੇ ਥਕਿ ਪਾਹਿ ॥**
**੧੨. ਜੁਗਾ ਜੁਗੰਤਰਿ ਖਾਹੀ ਖਾਹਿ ॥**
**੧੩. ਹੁਕਮੀ ਹੁਕਮੁ ਚਲਾਏ ਰਾਹੁ ॥**
**੧੪. ਨਾਨਕ ਵਿਗਸੈ ਵੇਪਰਵਾਹੁ ॥੩॥**

***ਪਦ ਅਰਥ :*** ਕੋ—ਕੋਈ ਮਨੁੱਖ। ਤਾਣੁ—ਬਲ, ਪ੍ਰਾਕ੍ਰਮ, ਅਕਾਲ ਪੁਰਖ ਦੀ ਤਾਕਤ, ਰਖਯਾ। ਕਿਸੈ—ਜਿਸ ਕਿਸੇ ਮਨੁੱਖ ਨੂੰ। ਨੀਸਾਣੁ—ਪ੍ਰਗਟ। ਦਾਤਿ—ਦਾਤਾਂ। ਜਾਣੈ—ਜਾਣਦਾ ਹੈ। ਚਾਰ—ਚਾਰੇ ਵੇਦ, ਸੁੰਦਰ, ਸੋਹਣੀਆਂ। ਵਿਦਿਆ—ਵਿਦਿਆ ਦੁਆਰਾ। ਵਿਖਮੁ—ਕਠਨ, ਔਖਾ। ਵੀਚਾਰੁ—ਗਿਆਨ ਜਾਂ ਸਮ ਤੇ ਆਮ ਵੀਚਾਰ। ਸਾਜਿ—ਪੈਦਾ ਕਰਕੇ, ਸਾਜਕੇ। ਤਨੁ—ਸਰੀਰ ਨੂੰ। ਖੇਹ—ਸੁਆਹ। ਜੀਅ—ਜਿੰਦ, ਜੀਵਾਤਮਾ। ਲੈ—ਲੈਂਦਾ ਹੈ। ਦੇਹ—ਦੇਂਦਾ ਹੈ। ਹਾਦਰਾ ਹਦੂਰਿ—ਹਾਜ਼ਰ ਨਾਜ਼ਰ, ਪ੍ਰਗਟ। ਜਾਪੈ—ਜਾਪਦਾ ਹੈ, ਪ੍ਰਤੀਤ ਹੁੰਦਾ ਹੈ। ਕਥਨਾ—ਕਹਿਣਾ, ਬਿਆਨ ਕਰਨਾ। ਕਥੀ—ਕਹੀ, ਆਖੀ। ਤੋਟਿ—ਅੰਤ। ਕੋਟਿ—ਕਰੋੜਾਂ ਜੀਵਾਂ ਨੇ। ਦੇਦਾ—ਦੇਣ ਵਾਲਾ, ਦਾਤਾਰ ਰੱਬ। ਦੇ—ਸਦਾ ਦੇਂਦਾ ਹੈ, ਦੇ ਰਿਹਾ ਹੈ। ਲੈਦੇ—ਲੈਣ ਵਾਲੇ ਜੀਵ। ਥਕਿ ਪਾਹਿ—ਥੱਕ ਪੈਂਦੇ ਹਨ, ਭਾਵ ਮਰ ਜਾਂਦੇ

ਹਨ। ਜੁਗਾ ਜੁਗੰਤਰਿ—ਜੁਗ ਜੁਗ ਵਿਚ, ਸਾਰੇ ਜੁਗਾਂ ਵਿਚ ਹੀ, ਸਦਾ ਤੋਂ ਹੀ। ਖਾਹੀ ਖਾਹਿ—ਪਦਾਰਥਾਂ ਨੂੰ ਖਾਂਦੇ ਹਨ, ਖਾਂਦੇ ਹੀ ਖਾਂਦੇ ਹਨ, ਵਰਤਦੇ ਚਲੇ ਆ ਰਹੇ ਹਨ। ਹੁਕਮੀ—ਹੁਕਮ ਦਾ ਮਾਲਕ ਅਕਾਲ ਪੁਰਖ। ਚਲਾਏ ਰਾਹੁ—ਸੰਸਾਰ ਦੀ ਕਾਰ। ਵਿਗਸੈ—ਵਿਕਾਸ, ਚਮਕਣਾ, ਪ੍ਰਕਾਸ਼, ਖੇੜਾ, ਅਨੰਦ, ਖ਼ੁਸ਼ੀ। ਵੇਪਰਵਾਹੁ—ਬੇ-ਫ਼ਿਕਰ, ਚਿੰਤਾ-ਰਹਿਤ।

### *ਅਰਥ :*

ਪ੍ਰ: ਜਿਸਦਾ ਹੁਕਮ ਐਸਾ ਹੈ, ਉਸਦਾ ਬਲ ਕਿਤਨਾ ਕੁ ਹੈ, ਕਿਉਂਕਿ ਹੁਕਮ ਤਾਂ ਜੋਰ ਤਥਾ ਬਲ ਨਾਲ ਹੀ ਚਲਿਆ ਕਰਦਾ ਹੈ ?

ਉ:੧. ਹੇ ਭਾਈ! ਉਸਦੇ ਸੰਪੂਰਨ ਬਲ ਨੂੰ ਕੌਣ ਗਾ ਸਕਦਾ ਹੈ, ਕਿਉਂਕਿ ਜੇ ਕਿਸੇ ਵਿਚ ਉਸ ਐਡੇ ਵੱਡੇ ਬਲੀ ਨੂੰ ਗਾਉਣ ਜੋਗ ਬਲ ਹੋਵੇ ਤਦ ਹੀ ਗਾ ਸਕਦਾ ਹੈ, (ਪਰ ਇਤਨਾ ਵੱਡਾ ਤਾਂ ਬਲ ਕਿਸੇ ਵਿਚ ਹੈ ਹੀ ਨਹੀਂ)।

ਪ੍ਰ: ਤਾਂ ਕੀ ਫਿਰ ਉਸਦੇ ਬਲ ਨੂੰ ਕੋਈ ਗਾਉਂਦਾ ਹੀ ਨਹੀਂ।

ਉ:੨. ਗਾਉਣ ਵਾਲੇ ਸਾਰੇ ਨਹੀਂ, ਪਰ, ਜਿਸ ਉਤੇ ਉਸ ਪ੍ਰਭੂ ਦੀ ਬਖ਼ਸ਼ਸ਼ ਹੈ ਉਹ ਕੋਈ ਉਸਦੀਆਂ ਦਿੱਤੀਆਂ ਦਾਤਾਂ ਨੂੰ ਗਾਉਂਦਾ ਹੈ, ਕਿਉਂਕਿ ਇਨ੍ਹਾਂ ਦਾਤਾਂ ਨੂੰ ਉਹ ਰੱਬ ਦੀ ਰਹਿਮਤ ਦਾ ਨਿਸ਼ਾਨ ਸਮਝਦਾ ਹੈ।

੩. ਕੋਈ ਬੰਦਾ ਉਸਦੇ ਗੁਣਾਂ ਤੇ ਵਡਿਆਈਆਂ ਦੀ ਸੁੰਦਰਤਾਈ ਨੂੰ ਗਾਇਨ ਕਰਦਾ ਹੈ। ਜਾਂ ਚਾਰ ਵੇਦ ਭੀ ਗਾਇਨ ਕਰਦੇ ਹਨ। ਪਰ ਤਾਂ ਭੀ ਉਹ ਵੇਦ ਉਸਦਾ ਅੰਤ ਨਹੀਂ ਪਾ ਸਕਦੇ।

ਪ੍ਰ: ਕੋਈ ਹੋਰ ਵੀ ਗਾਉਂਦਾ ਹੈ ?

ਉ:੪. ਹਾਂ, ਕਈ ਮਨੁੱਖ ਐਸੇ ਹਨ, ਜੋ ਕਿ ਵਿਦਿਆ ਦੇ ਬਲ ਨਾਲ ਅਕਾਲ ਪੁਰਖ ਦੇ ਕਠਨ ਗਿਆਨ ਨੂੰ ਗਾਉਂਦੇ ਹਨ। ਭਾਵ ਹੈ ਸ਼ਾਸਤ੍ਰ ਆਦਿਕ ਦੁਆਰਾ, ਆਤਮਕ ਫ਼ਿਲਾਸਫ਼ੀ ਦੇ ਔਖੇ ਵਿਸ਼ਿਆਂ ਦੇ ਵੀਚਾਰ ਕਰਦੇ ਹਨ।

ਪ੍ਰ: ਹੋਰ ਕੌਣ ਗਾਉਂਦਾ ਹੈ ?

ਉ:੫. ਕੋਈ ਇਉਂ ਭੀ ਗਾਉਂਦਾ ਹੈ, ਕਿ ਦੇਖੋ ਭਾਈ! ਉਹ ਪ੍ਰਭੂ ਕੈਸਾ ਸੁਤੰਤ੍ਰ ਤੇ ਸਮਰੱਥ ਹੈ। ਪਹਿਲੋਂ ਉਹ ਸਰੀਰਾਂ ਨੂੰ ਬਣਾਉਂਦਾ ਹੈ, ਬਣਾ ਕੇ ਫਿਰ ਸੁਆਹ ਕਰ ਦੇਂਦਾ ਹੈ, (ਭਾਵ ਹੈ ਉਹ ਆਪਣੇ ਚੁਤਰਫੇ ਤੱਕਦਾ ਹੈ, ਕਿ ਨਿਤਾ ਪ੍ਰਤੀ ਅਣਗਿਣਤ ਜੀਵ ਜੰਮਦੇ ਤੇ ਮਰਦੇ ਹਨ, ਤਥਾ ਸੰਸਾਰ ਦੀਆਂ ਵਸਤਾਂ ਨੂੰ ਬਣਦੀਆਂ ਤੇ ਢਠਦੀਆਂ ਤਕ ਉਸ ਪ੍ਰਭੂ ਦੀ ਉਸਤਤ ਕਰਦਾ ਹੈ।)

ਪ੍ਰ: ਕੋਈ ਹੋਰ ਭੀ ਗਾਉਣ ਵਾਲਾ ਹੈ ?

ਉ:੬. ਹਾਂ, ਕੋਈ ਇਸ ਤਰ੍ਹਾਂ ਅਨੁਭਵ ਕਰਕੇ ਉਸ ਦੇ ਜਸ ਨੂੰ ਗਾਉਂਦਾ ਹੈ ਕਿ ਹੇ ਭਾਈ! ਤੱਕੋ ਉਹ ਹਰੀ ਇਸ ਸਰੀਰ ਵਿਚੋਂ ਜੀਵ ਕਲਾ ਨਿਕਾਲ ਕੇ ਫਿਰ ਕਿਸੇ ਹੋਰ ਸਰੀਰ ਵਿਚ ਪਾ ਦੇਂਦਾ ਹੈ।

ਪ੍ਰ: ਕਿਉਂ ਜੀ, ਕੋਈ ਹੋਰ ਭੀ ਗਾਉਣ ਵਾਲਾ ਹੈ ?

ਉ: ੭. ਹਾਂ ਹੈ, ਕੋਈ ਉਸਨੂੰ ਇਉਂ ਦਸ ਕੇ ਗਾਉਂਦਾ ਹੈ, ਕਿ ਹੇ ਭਾਈ! ਉਹ ਹਰੀ ਜਾਣਿਆਂ ਤਾਂ ਜਾਂਦਾ ਹੈ, ਪਰ ਉਸਦੀ ਪ੍ਰਾਪਤੀ ਬਹੁਤ ਦੂਰ ਦਿਸਦੀ ਹੈ, ਅਰਥਾਤ ਉਸਦੀ ਗਿਆਨ ਰਾਹੀਂ ਹੋਂਦ ਦਾ ਪਤਾ ਤਾਂ ਲਗ ਜਾਂਦਾ ਹੈ, ਪਰ ਉਸਨੂੰ ਪ੍ਰਤੱਖ ਦੇਖਣਾ ਬੜਾ ਹੀ ਮੁਸ਼ਕਲ ਹੈ।

ਪ੍ਰ: ਹੋਰ ਗਾਉਣ ਵਾਲਾ ਕੌਣ ਹੈ ?

ਉ: ੮. ਕੋਈ ਇਉਂ ਆਖ ਕੇ ਗਾਉਂਦਾ ਹੈ ਕਿ ਨਹੀਂ, ਉਹ ਨੇੜੇ ਹੈ, ਸਭਨਾਂ ਥਾਵਾਂ ਵਿਚ ਉਹ ਹਾਜ਼ਰ ਨਾਜ਼ਰ ਹੈ, ਸਭ ਨੂੰ ਉਹ ਵੇਖ ਰਿਹਾ ਹੈ, ਕਿਉਂਕਿ ਭਗਤ ਭਗਤੀ ਭਾਵ, ਗਿਆਨ ਨਾਲ ਉਸਨੂੰ ਅਨੁਭਵ ਕਰਕੇ ਤੱਕ ਰਿਹਾ ਹੁੰਦਾ ਹੈ।

ਪ੍ਰ: ਜਦ ਉਸ ਦੀ ਕਥਾ ਨੂੰ ਬੇ-ਅੰਤ ਲੋਕ ਕਥ ਰਹੇ ਹਨ, ਤਾਂ ਫਿਰ ਕੀ ਉਸਦੀ ਕਥਾ ਮੁੱਕ ਗਈ ਹੋਵੇਗੀ ?

ਉ: ੯. ਕਈ ਕਥਨ ਵਾਲਿਆਂ ਨੇ ਕਥਿਆ ਹੈ, ਪਰ ਤਾਂ ਭੀ ਉਸਦੀ ਕਥਾ ਦਾ ਕੋਈ ਅੰਤ ਨਹੀਂ ਪਾ ਸਕਿਆ।

ਪ੍ਰ: ਕਿਉਂ ਜੀ, ਜੇ ਕਦੀ ਸਾਰੇ ਹੀ ਕਥਾ ਕਰਨ ਵਾਲੇ ਇਕੱਠੇ ਹੋ ਕੇ ਉਸਨੂੰ ਕਥਨ ਕਰਨ ਤਾਂ ਫਿਰ ਤਾਂ ਕਥਿਆ ਹੀ ਨਹੀਂ ਜਾ ਸਕਦਾ ਹੈ ?

ਉ:੧੦. ਉੱਕਾ ਹੀ ਨਹੀਂ, ਕਿਉਂਕਿ ਜਿਤਨੇ ਭੀ ਸਿਮ੍ਰਤੀਆਂ, ਪੁਰਾਣ, ਸ਼ਾਸਤ੍ਰਾਂ ਦੇ ਵੇਤਾ ਹੋ ਗੁਜ਼ਰੇ ਹਨ, ਉਨ੍ਹਾਂ ਇਕ, ਦੋ, ਚਾਰ ਨਹੀਂ, ਸਗੋਂ ਕਰੋੜਾਂ ਕਥਨਹਾਰਿਆਂ ਨੇ, ਕਰੋੜਾਂ ਵਾਰ ਕਥੀਆਂ, ਕਰੋੜਾਂ ਵਾਰ ਕਹੀਆਂ। ਪਰ, ਤਾਂ ਭੀ ਉਸਦੀ ਕਥਾ ਦਾ ਕੋਈ ਅੰਤ ਨਹੀਂ ਪਾ ਸਕਿਆ। ਗੱਲ ਕੀ, ਉਸਦੀ ਉਸਤਤੀ ਨੂੰ ਕਰੋੜਾਂ ਹੀ ਬੰਦੇ, ਕਰੋੜਾਂ ਹੀ ਢੰਗਾਂ ਨਾਲ ਆਪਣੀ ਸਾਰੀ ਆਯੂ ਪ੍ਰਯੰਤ ਬਾਰ ਬਾਰ ਕਰੋੜਾਂ ਵਾਰੀ ਕਥ ਚੁਕੇ ਹਨ ਪਰ, ਉਸਦੀ ਬੇ-ਅੰਤ ਕਥਾ ਦਾ ਕੋਈ ਅੱਜ ਤਕ ਅੰਤ ਨਹੀਂ ਪਾ ਸਕਿਆ ਅਤੇ ਨਾ ਹੀ ਅਗੇ ਨੂੰ ਕੋਈ ਪਾ ਸਕੇਗਾ।

ਪ੍ਰ: ਕਿਉਂ ਜੀ, ਅਜਿਹੀ ਬੇ-ਅੰਤ ਕਥਾ ਦੇ ਮਾਲਕ ਪ੍ਰਭੂ ਵਿਚ ਕੋਈ ਹੋਰ ਭੀ ਵਿਸ਼ੇਸ਼ਤਾ ਹੈ ?

ਉ:੧੧. ਹਾਂ, ਇਕ ਨਹੀਂ, ਬੇ-ਅੰਤ ਵਿਸ਼ੇਸ਼ਤਾਂ ਹਨ। ਕੋਈ ਦੱਸੋ ? ਉਹ ਬਹੁਤ ਵੱਡਾ ਦਾਤਾ ਹੈ, ਐਸੀ ਬੇ-ਅੰਤ ਕਥਾ ਵਾਲਾ ਦਾਤਾ ਅਜਿਹਾ ਹੈ ਕਿ ਉਹ ਸਦਾ ਹੀ ਜੀਵਾਂ ਨੂੰ ਦਾਤਾਂ ਦੇਂਦਾ ਰਹਿੰਦਾ ਹੈ, ਦਾਤਾਂ ਲੈਣ ਵਾਲੇ ਜੀਵ ਆਖ਼ਰ ਥੱਕ ਜਾਂਦੇ ਹਨ, ਭਾਵ ਉਨ੍ਹਾਂ ਜੀਵਾਂ ਦੇ ਇੰਦਰੇ ਪਦਾਰਥਾਂ ਨੂੰ ਭੋਗਦੇ ਭੋਗਦੇ ਬੁਢੇ ਹੋ ਜਾਂਦੇ ਹਨ, ਅੰਤ ਨੂੰ ਉਹ ਜੀਵ ਆਪ ਵੀ ਮੁੱਕ ਜਾਂਦੇ ਹਨ, ਮਰ ਜਾਂਦੇ ਹਨ। ਪਰ ਉਸ ਦਾਤੇ ਦੇ ਪਦਾਰਥ ਉਸੇ ਤਰ੍ਹਾਂ ਅਮੁੱਕ ਬਣੇ ਰਹਿੰਦੇ ਹਨ। ਉਹ ਆਪ ਭੀ ਦੇਂਦਾ ਥੱਕਦਾ ਨਹੀਂ।

ਪ੍ਰ: ਕਿਉਂ ਜੀ, ਸਾਰੇ ਜਗਤ ਭਰ ਦੇ ਜੀਵ, ਜੋ ਪਦਾਰਥਾਂ ਨੂੰ ਦਿਨੇ ਰਾਤ ਖਾਈ ਤੁਰੇ ਜਾਂਦੇ ਹਨ, ਆਖ਼ਰ ਨੂੰ ਤਾਂ ਪਦਾਰਥ ਮੁੱਕ ਹੀ ਜਾਣਗੇ ?

ਉ:੧੨. ਨਹੀਂ, ਦੇਖੋ ਭਾਈ! ਉਹ ਅਕਾਲ ਪੁਰਖ ਜੁਗਾਂ ਜੁਗਾਂ ਤੋਂ

ਜੀਵਾਂ ਨੂੰ ਦਾਤਾਂ ਵੰਡੀ ਜਾ ਰਿਹਾ ਹੈ, ਅਤੇ ਬੇ-ਅੰਤ ਜੀਵ ਖਾਂਦੇ ਆ ਰਹੇ ਹਨ, ਪਰ ਅੱਜ ਤਕ ਉਸ ਦਿਆਂ ਭੰਡਾਰਿਆਂ ਵਿਚੋਂ ਦਾਤਾਂ ਉਸੀ ਤਰ੍ਹਾਂ ਨਿਕਲਦੀਆਂ ਚਲੀਆਂ ਆਉਂਦੀਆਂ ਹਨ, ਭਾਵ ਨਾ ਅੱਜ ਤਕ ਮੁਕੀਆਂ, ਅਤੇ ਨਾ ਹੀ ਮੁੱਕਣ ਦੀ ਕੋਈ ਆਸ ਹੀ ਕਰ ਸਕਦਾ ਹੈ।

**ਪ੍ਰ:** ਕਿਉਂ ਜੀ, ਅਸੀਂ ਸੰਸਾਰਕ ਠੇਕੇਦਾਰਾਂ ਵਲ ਤੱਕਦੇ ਹਾਂ, ਕਿ ਉਨ੍ਹਾਂ ਨੂੰ ਛੋਟੀਆਂ ਛੋਟੀਆਂ ਫੈਕਟਰੀਆਂ, ਕੰਪਨੀਆਂ ਅਤੇ ਕਾਰਖਾਨਿਆਂ ਦੇ ਚਲਾਉਣ ਲਈ, ਵਡੇ ਵਡੇ ਦਫ਼ਤਰਾਂ ਵਿਚ ਹਜ਼ਾਰਾਂ ਬੰਦੇ ਕਾਰੋਬਾਰ ਚਲਾਉਣ ਲਈ ਰੱਖਣੇ ਪੈਂਦੇ ਹਨ, ਪਰ ਇਸ ਅਥਾਹ ਸੰਸਾਰ ਦੇ ਕਾਰੋਬਾਰ ਚਲਾਉਣ ਲਈ ਤਾਂ ਰੱਬ ਨੂੰ ਬਹੁਤ ਬੰਦਿਆਂ ਦੀ ਲੋੜ ਪੈਂਦੀ ਹੋਵੇਗੀ ?

**ਉ:** ੧੩. ਨਹੀਂ; ਹੇ ਭਾਈ ! ਸੰਸਾਰਕ ਜੀਵ ਅਲਪੱਗ ਹਨ, ਇਨ੍ਹਾਂ ਦੀ ਸ਼ਕਤੀ ਕਿਸੇ ਹੱਦ ਵਿਚ ਹੈ, ਪਰ ਉਹ (ਹੁਕਮੀ) ਅਕਾਲ ਪੁਰਖ ਸਰਵੱਗ ਤੇ ਸ਼ਕਤੀ ਦਾ ਅਮੁੱਕ ਭੰਡਾਰ ਹੈ, ਉਸਨੂੰ ਕਿਸੇ ਦੀ ਮਦਦ ਦੀ ਲੋੜ ਹੀ ਨਹੀਂ ਪੈਂਦੀ, ਉਹ ਪ੍ਰਭੂ ਇਸ ਸਾਰੀ ਮਰਯਾਦਾ ਨੂੰ, ਭਾਵ ਜਗਤ ਦੇ ਇਸ ਸਾਰੇ ਕਾਰੋਬਾਰ ਨੂੰ ਉਹ ਇਕ ਆਪਣੇ ਹੁਕਮ ਨਾਲ ਹੀ ਠੀਕ ਰਾਹ 'ਤੇ ਚਲਾ ਰਿਹਾ ਹੈ, ਉਸਨੇ ਆਪਣੇ ਹੁਕਮ ਵਿਚ ਸਾਰੇ ਪਉਣ, ਪਾਣੀ, ਅਗਨੀ, ਧਰਤੀ, ਅਕਾਸ਼ ਅਤੇ ਸੂਰਜ, ਚੰਦ੍ਰਮਾ ਆਦਿ ਨੂੰ ਅਜਿਹਾ ਬੰਨ੍ਹ ਰੱਖਿਆ ਹੈ ਕਿ ਕੋਈ ਵੀ ਇਕ ਅੱਖ ਦੇ ਪਲਕਾਰੇ ਮਾਤ੍ਰ ਗ਼ੈਰ ਹਾਜ਼ਰ ਹੋਣ ਦੀ ਭੁਲ ਨਹੀਂ ਕਰ ਸਕਦਾ। ਯਾਦ ਰਹੇ, ਜੇ ਕਦੀ ਉਸਦਾ ਹੁਕਮ ਕਮਜ਼ੋਰ ਹੋਵੇ, ਤਾਂ ਇਕ ਖਿਣ ਵਿਚ ਹੀ ਬੇ-ਤਰਤੀਬੀ ਰਾਹੀਂ ਸੰਸਾਰ ਵਿਚ ਪਰਲੋ ਆ ਸਕਦੀ ਹੈ, ਭਾਵ ਸੂਰਜ ਦੀ ਇਕ ਮਿੰਟ ਭਰ ਦੀ ਗ਼ਲਤੀ ਕੀਤੀ ਹੋਈ ਜਗਤ ਵਿਚ ਹਾ ਹਾ ਕਾਰ ਮਚਾ ਸਕਦੀ ਹੈ।

**ਪ੍ਰ:** ਕਿਉਂ ਜੀ, ਜੇ ਉਹ ਇਸ ਏਡੇ ਵੱਡੇ ਜਗਤ ਦੇ ਕਾਰੋਬਾਰ ਨੂੰ ਇਕੱਲਾ ਹੀ ਚਲਾ ਰਿਹਾ ਹੈ, ਤਾਂ ਫਿਰ ਉਸਨੂੰ ਸਾਰੇ ਜੀਵ ਜੰਤਾਂ ਨੂੰ ਰੋਜ਼ੀ ਪਹੁੰਚਾਉਣ ਦੀ ਹਰ ਵਕਤ ਚਿੰਤਾ ਘਬਰਾਹਟ ਤਾਂ ਰਹਿੰਦੀ ਹੋਵੇਗੀ ?

**ਉ:** ੧੪. ਬਿਲਕੁਲ ਨਹੀਂ—ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਜੀ ਕਿ ਹੇ ਭਾਈ ! ਉਹ ਨਿਰੰਕਾਰ ਸਦਾ ਹੀ ਵੇਪਰਵਾਹ ਹੈ ਤੇ ਪਰਸੰਨ ਹੈ, ਉਹ ਇਸ ਵਿਚ ਲਿਪਾਏਮਾਨ ਨਹੀਂ ਹੁੰਦਾ, ਉਹ ਭਾਵੇਂ ਸਭ ਨੂੰ ਰੋਜ਼ੀ ਤਾਂ ਦੇਂਦਾ ਹੈ, ਪਰ ਉਸਨੂੰ ਕੋਈ ਚਿੰਤਾ ਅਤੇ ਘਬਰਾਹਟ ਨਹੀਂ, ਉਹ ਸਦਾ ਖਿੜਿਆ ਹੋਇਆ ਹੈ, ਉਸਨੂੰ ਏਡੇ ਵੱਡੇ ਪਸਾਰੇ ਵਿਚ ਖਚਤ ਨਹੀਂ ਹੋਣਾ ਪੈਂਦਾ, ਕਿਉਂਕਿ ਉਸਦੀ ਇਕ ਹੁਕਮ ਰੂਪੀ ਸੱਤਾ ਹੀ ਸਾਰੇ ਸੰਸਾਰ ਭਰ ਦੇ ਵਿਹਾਰ ਨੂੰ ਨਿਭਾਈ ਜਾ ਰਹੀ ਹੈ।੩।

***ਭਾਵਾਰਥ :*** ਉਹ ਪ੍ਰਮੇਸ਼ਰ ਇਕ ਹੈ, ਉਸਦੇ ਅਨੇਕਾਂ ਹੀ ਪੱਖ ਹਨ, ਉਹ ਬਲੀਆਂ ਦਾ ਮਹਾਂਬਲੀ ਹੈ, ਉਹ ਕਮਜ਼ੋਰਾਂ ਦੀ ਰੱਖਿਆ ਕਰਦਾ ਹੈ, ਸਤਿਗੁਰੂ ਜੀ ਨੇ ਇਸ ਪਉੜੀ ਅੰਦਰ ਕਈ ਉਸਦਾ ਜਸ ਗਾਉਣ ਵਾਲੇ ਦਸੇ ਹਨ। ਜੋ ਉਸ ਪ੍ਰਭੂ ਦੇ ਇਕ ਇਕ ਗੁਣ ਨੂੰ ਲੈ ਕੇ ਉਸਦੇ ਗੁਣ ਗਾਉਂਦੇ ਹਨ। ਪਿਛਲੀ ਦੂਸਰੀ ਪਉੜੀ ਵਿਚ ਕਿਹਾ ਸੀ ਕਿ ਜਿਸ ਪੁਰਸ਼ ਨੂੰ ਇਹ ਗਿਆਨ ਹੋ ਜਾਵੇ ਕਿ ਹਰ ਕਰਮ ਦਾ ਅਸਲ ਕਰਤਾ ਉਹ ਕਰਤਾਰ ਹੈ, ਉਹ ਫਿਰ 'ਮੈਂ, ਮੈਂ' ਨਹੀਂ ਕਰਦਾ।

ਦੁਨੀਆ ਵਿਚ ਹੰਕਾਰੀਆਂ ਦੀਆਂ ਤਿੰਨ ਮੁਖ ਸ਼ਰੇਣੀਆਂ ਮੰਨੀਆਂ ਹਨ।

(੧) ਬਲਵਾਨ।
(੨) ਧਨਵਾਨ।
(੩) ਅਤੇ ਵਿਦਵਾਨ।

ਭਾਵ ਬਹੁਤ ਡੀਂਗਾਂ ਮਾਰਨ ਵਾਲੇ ਅਕਸਰ ਇਹ ਤਿੰਨ ਪ੍ਰਕਾਰ ਦੇ ਲੋਕ ਹੁੰਦੇ ਹਨ, ਪਰ ਹਜ਼ੂਰ ਦਸ ਰਹੇ ਹਨ, ਕਿ ਇਹ ਲੋਕ ਵੀ ਤਦ ਤਕ ਹੀ ਫੜਾਂ ਮਾਰਦੇ ਹਨ, ਜਦ ਤਕ ਇਹ ਲੋਕ ਅਗਿਆਨਤਾ ਦੇ ਅੰਧੇਰੇ ਵਿਚ ਡੁਬੇ ਹੋਏ ਹਨ। ਜਦ ਇਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ, ਕਿ ਜੀਵ ਦੇ ਆਪਣੇ ਵਸ ਵਿਚ ਕੁਝ ਭੀ ਨਹੀਂ, ਇਹ ਤਾਂ ਇਕ ਕਾਠ ਦੀ ਪੁਤਲੀ ਤੇ ਕਾਗ਼ਜ਼ ਦੀ ਗੁੱਡੀ ਵਾਂਗ ਬਿਲਕੁਲ ਨਿਤਾਣਾ ਹੈ। ਇਸਨੂੰ ਨਚਾਣ ਵਾਲਾ, ਇਸਨੂੰ ਅਕਾਸ਼ ਵਿਚ ਉਡਾਣ ਵਾਲਾ, ਇਸ ਵਿਚੋਂ ਤਰ੍ਹਾਂ ਤਰ੍ਹਾਂ ਦੀਆਂ ਅਵਾਜ਼ਾਂ ਕੱਢਣ ਵਾਲਾ ਤਾਂ ਉਸਦਾ ਮਾਲਕ ਹੈ, ਤਾਂ ਉਸਦੀ ਸਾਰੀ ਮੈਂ, ਮੇਰੀ ਮਿਟ ਜਾਂਦੀ ਹੈ, ਜਦੋਂ ਹਉਮੈਂ ਮਿਟੀ ਤਾਂ ਫਿਰ ਇਕ ਬਲੀ ਆਪਣਾ ਬਲ ਵੇਖ ਕੇ ਆਕੜਨ ਦੀ ਥਾਂ, ਬਲ ਦੇ ਸੋਮੇ ਵਾਹਿਗੁਰੂ ਜੀ ਦੇ ਗੁਣ ਗਾਉਣ ਲਗ ਪੈਂਦਾ ਹੈ। ਇਕ ਧਨੀ ਆਪਣੇ ਮਹਲ, ਮਾੜੀਆਂ, ਹਾਥੀ, ਘੋੜਿਆਂ, ਧੀਆਂ, ਪੁਤ੍ਰਾਂ, ਨੌਕਰਾਂ, ਚਾਕਰਾਂ ਨੂੰ ਦੇਖ ਕੇ ਹੰਕਾਰ ਕਰਨ ਦੀ ਥਾਂ, ਇਨ੍ਹਾਂ ਦਾਤਾਂ ਨੂੰ ਪ੍ਰਭੂ ਦੀ ਦਾਤ ਸਮਝ ਕੇ ਉਸ ਦਾਤੇ ਦੀ ਉਸਤਤ ਕਰਨੀ ਸ਼ੁਰੂ ਕਰ ਦੇਂਦਾ ਹੈ। ਇਕ ਵਿਦਵਾਨ ਆਪਣੀ ਵਿਦਵਤਾ ਦਾ ਮਾਣ ਕਰਨ ਦੀ ਥਾਂ ਆਪਣਾ ਸਮਾਂ ਉਸ ਪ੍ਰਭੂ ਦੇ ਗੁਣ, ਉਸਦੀਆਂ ਚੰਗਿਆਈਆਂ ਵਰਣਨ ਕਰਨ ਵਿਚ ਬਿਤਾਉਂਦਾ ਹੈ।

ਸਾਰੰਸ਼ ਹੈ, ਕਿ ਉਸ ਹੁਕਮੀ ਦੇ ਹੁਕਮ ਨੂੰ ਪਛਾਨਣ ਵਾਲੇ ਆਪਣੇ ਇਰਦ ਗਿਰਦ ਹੋ ਰਹੀਆਂ ਘਟਨਾਵਾਂ, ਹਰ ਝਖੜ, ਹਨੇਰੀ, ਮੀਂਹ, ਭੁਚਾਲ, ਲੜਾਈ, ਝਗੜੇ, ਨੇਕੀ ਬਦੀ ਵਿਚ ਉਸ ਪ੍ਰਭੂ ਦਾ ਹੁਕਮ ਵਰਤ ਰਿਹਾ ਹੀ ਤੱਕਦੇ ਹਨ, ਅਤੇ ਉਸੇ ਪ੍ਰਭੂ ਨੂੰ ਗੁਪਤ ਰੂਪ ਵਿਚ ਅਲੁਪਤ ਹੋਇਆ ਅਨੁਭਵ ਕਰਦੇ ਹਨ। ਹਰ ਕਰਮ ਦਾ ਉਸਨੂੰ ਕਰਤਾ ਦੇਖ ਕੇ ਆਪੋ ਆਪਣੀ ਸਮਝ ਅਨੁਸਾਰ, ਹਰਤਾ, ਕਰਤਾ, ਭਰਤਾ, ਦਿਆਲੂ, ਕ੍ਰਿਪਾਲੂ, ਬਖ਼ਸ਼ਿੰਦ, ਦੀਨਾ ਨਾਥ, ਭਗਤ ਵਛਲ ਅਨੁਭਵ ਕਰਦੇ ਹਨ।

ਫਿਰ ਉਹ ਇੱਡਾ ਵੱਡਾ ਮਹਾਨ ਦਾਤਾ ਹੈ, ਉਸਦੇ ਭੰਡਾਰੇ ਇਡੇ ਵੱਡੇ ਹਨ, ਕਿ ਆਦਿ ਕਾਲ ਤੋਂ ਹੀ ਕਰੋੜਾਂ ਜੀਵ ਉਸ ਪ੍ਰਭੂ ਦੀਆਂ ਦਾਤਾਂ ਨੂੰ ਭੋਗਦੇ ਭੋਗਦੇ ਆਖ਼ਰ ਮਰ ਮੁੱਕ ਜਾਂਦੇ ਹਨ। ਪਰ ਉਹ ਦਾਤਾਂ ਦੇਂਦਾ ਨਹੀਂ ਥਕਿਆ, ਉਹ ਇਸ ਵਰਤਮਾਨ ਸਮੇਂ ਵਿਚ ਵੀ ਸਾਰੇ ਜਗਤ ਦੇ ਜੀਵਾਂ ਨੂੰ ਰਿਜ਼ਕ ਦੇ ਰਿਹਾ ਹੈ, ਅਰਥਾਤ ਜਗਤ ਦਾ ਕਾਰੋਬਾਰ ਚਲਾ ਰਿਹਾ ਹੈ। ਪਰ ਉਹ ਦਾਤਾ ਅਸਾਂ ਸੰਸਾਰੀਆਂ ਵਾਂਗ, ਇਸ ਸੰਸਾਰ ਕਾਰ ਵਿਚ ਖੱਚਤ ਨਹੀਂ, ਅਤੇ ਨਾ ਹੀ ਉਸਨੂੰ ਇਹ ਸੰਸਾਰ ਦੀ ਕਾਰ ਆਪਣੇ ਹੱਥੀਂ ਕਰਨੀ ਪੈਂਦੀ ਹੈ। ਸਗੋਂ ਉਸਨੇ ਜੀਵਾਂ ਨੂੰ ਤਥਾ ਚੰਦ, ਸੂਰਜ, ਹਵਾ ਤੇ ਪਾਣੀ ਆਦਿ ਨੂੰ ਆਪਣੇ

ਹੁਕਮ ਵਿਚ ਅਜਿਹਾ ਕਾਬੂ ਕਰ ਰਖਿਆ ਹੈ, ਕਿ ਸਭੇ ਆਪਣੇ ਆਪਣੇ ਰਾਹ 'ਤੇ ਚੱਲੀ ਜਾ ਰਹੇ ਹਨ ਅਤੇ ਉਹ ਨਿਚਿੰਤ ਹੋ ਕੇ ਉਨ੍ਹਾਂ ਸਭਨਾਂ ਨੂੰ ਆਪਣੇ ਰਸਤੇ ਪੁਰ ਚਲਦੇ ਵੇਖ ਕੇ ਪ੍ਰਸੰਨ ਹੋ ਰਿਹਾ ਹੈ। ਇਹ ਸਾਰੀ ਮਰਯਾਦਾ ਨੂੰ ਹੁਕਮੀ ਪ੍ਰਮੇਸ਼ਰ ਦਾ ਹੁਕਮ ਚਲਾ ਰਿਹਾ ਹੈ, ਉਹ ਆਪ ਨਿਰਲੇਪ ਹੈ।

**੧. ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**
**੨. ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥**
**੩. ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**੪. ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**
**੫. ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**੬. ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**੭. ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

***ਪਦ ਅਰਥ :*** ਸਾਚਾ—ਸਦਾ ਥਿਰ ਰਹਿਣ ਵਾਲਾ। ਨਾਇ—ਨਾਮ, ਹੁਕਮ, ਨਿਆਇ, ਇਨਸਾਫ਼, ਨੀਯਮ, ਸੰਸਾਰ ਦੀ ਕਾਰ ਨੂੰ ਚਲਾਉਣ ਵਾਲਾ। ਭਾਖਿਆ—ਬੋਲੀ। ਭਾਉ—ਪ੍ਰੇਮ ਮੁਰਾਦ, ਮਨੋਰਥ, ਮਤਲਬ। ਅਪਾਰੁ—ਪਾਰ ਤੋਂ ਰਹਿਤ, ਬੇਅੰਤ। ਆਖਹਿ— ਅਸੀਂ ਆਖਦੇ ਹਾਂ। ਮੰਗਹਿ—ਅਸੀਂ ਮੰਗਦੇ ਹਾਂ। ਦੇਹਿ ਦੇਹਿ—ਹੇ ਹਰੀ! ਸਾਨੂੰ ਦੇਹ, ਸਾਡੇ 'ਤੇ ਬਖ਼ਸ਼ਸ਼ ਕਰ। ਕਿ—ਕੀ (ਚੀਜ਼)। ਅਗੈ—ਰੱਬ ਦੇ ਅਗੇ ਰਖੀਏ। ਜਿਤੁ—ਜਿਸ ਦਾ ਸਦਕਾ। ਦਿਸੈ— ਦਿਸ ਪਏ। ਦਰਬਾਰੁ—ਸਰੂਪ। ਮੁਹੌ—ਮੂੰਹ ਤੋਂ। ਕਿ ਬੋਲਣੁ—ਕਿਹੜਾ ਬਚਨ। ਜਿਤੁ ਸੁਣਿ—ਜਿਸ ਦੁਆਰਾ ਸੁਣ ਕੇ। ਧਰੇ—ਕਰੇ। ਅੰਮ੍ਰਿਤ ਵੇਲਾ—ਰਾਤ ਦਾ ਪਿਛਲਾ ਪਹਿਰ, ਸੂਰਜ ਚੜ੍ਹਨ ਤੋਂ ਕੁਝ ਸਮਾਂ ਪਹਿਲੇ। ਵਡਿਆਈ ਵੀਚਾਰੁ—ਵਡਿਆਈਆਂ ਦੀ ਵੀਚਾਰ। ਕਰਮੀ—ਕਰਮਾਂ ਅਨੁਸਾਰ, ਪ੍ਰਭੂ ਦੀ ਮੇਹਰ ਅਨੁਸਾਰ। ਕਪੜਾ—ਸਰੀਰ। ਨਦਰੀ—ਰੱਬ ਦੀ ਮੇਹਰ ਦੀ ਨਜ਼ਰ ਨਾਲ। ਮੋਖੁ—ਮੁਕਤੀ, ਭਾਵ ਹੈ ਕੂੜ ਤੋਂ ਖ਼ਲਾਸੀ। ਏਵੈ—ਇਸ ਤਰ੍ਹਾਂ। ਜਾਣੀਐ—ਜਾਣ ਲਈਦਾ ਹੈ, ਅਨੁਭਵ ਕਰ ਲਈਦਾ ਹੈ। ਸਭੁ—ਸਭ ਥਾਂਈ। ਸਚਿਆਰੁ—ਸਤਿ ਸਰੂਪ ਪ੍ਰਮੇਸ਼ਰ।

***ਅਰਥ :***

ਪ੍ਰ: ਜਿਸ ਹੁਕਮੀ ਪ੍ਰਮੇਸ਼ਰ ਦਾ ਆਪ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸਦਾ ਸਰੂਪ ਦਸੋ, ਉਸਦਾ ਨਾਮ ਜਾਂ ਨਿਆਉਂ ਬਿਆਨ ਕਰੋ, ਉਸਦੀ ਬੋਲੀ ਤੋਂ ਜਾਣੂੰ ਕਰਾਓ ਅਤੇ ਉਸਦੀ ਸਾਹਿਬੀ ਦਾ ਜ਼ਿਕਰ ਵੀ ਕਰੋ ?

ਉ:੧. ਉਹ ਅਕਾਲ ਪੁਰਖ ਆਪ ਸੱਚਾ, ਸਦਾ ਥਿਰ ਰਹਿਣ ਵਾਲਾ ਹੈ, ਉਸਦੀ ਸਾਹਿਬੀ ਭੀ ਸੱਚੀ ਹੈ, ਉਸਦਾ ਨਾਮ ਜਾਂ ਨਿਆਉਂ ਜਗਤ ਦੇ ਕਾਰ ਵਿਹਾਰ ਚਲਾਉਣ ਦਾ ਨਿਯਮ ਭੀ ਸੱਚਾ ਹੈ ਭਾਵ ਅਟੱਲ ਹੈ, ਜਾਂ ਦੋਸ਼ ਰਹਿਤ ਹੈ, ਉਸਦੀ ਬੋਲੀ ਭੀ ਕੋਈ ਇਕ ਨਹੀਂ, ਕਿਉਂਕਿ ਉਸ ਅਪਾਰ ਪ੍ਰਭੂ ਨੂੰ ਬੇਅੰਤ ਜੀਵ ਵੱਖ ਵੱਖ ਬੋਲੀਆਂ ਵਿਚ ਪਿਆਰ ਨਾਲ ਪੁਕਾਰਦੇ ਜਾਂ ਯਾਦ ਕਰਦੇ ਹਨ। ਜਾਂ ਇਸ ਤਰ੍ਹਾਂ ਜਾਣੋ, ਭਗਤ ਲੋਕ ਉਸ ਪ੍ਰਮੇਸ਼ਰ ਦੀਆਂ ਪ੍ਰੇਮ ਸਹਿਤ ਸਿਫ਼ਤਾਂ ਕਰਦੇ ਹਨ, ਉਨ੍ਹਾਂ ਨੂੰ (ਭਾਉ) ਗਿਆਨ ਪ੍ਰਾਪਤ ਹੁੰਦਾ ਹੈ। ਜਾਂ ਉਸਦੀ ਬੋਲੀ ਪ੍ਰੇਮ ਹੈ, ਜਿਸ ਦੁਆਰਾ ਉਸ ਪ੍ਰਭੂ ਨਾਲ ਭਗਤ ਜਨ ਪਰਸਪਰ ਬਚਨ ਕਰਦੇ ਹਨ। ਗੱਲਾਂ ਕਰਦੇ ਹਨ।

ਪ੍ਰ: ਕੀ ਉਹ ਕਿਸੇ ਨੂੰ ਕੁਝ ਦੇਂਦਾ ਭੀ ਹੈ ?

ਉ:੨. ਹਾਂ, ਬਹੁਤ ਕੁਝ ਦੇ ਰਿਹਾ ਹੈ, ਅਸੀਂ ਜੀਵ ਉਸ ਪਾਸੋਂ ਦਿਨੇ ਰਾਤ ਦਾਤਾਂ ਮੰਗਦੇ ਹਾਂ ਅਤੇ ਆਖਦੇ ਹਾਂ, ਹੇ ਪ੍ਰਭੂ — ਸਾਨੂੰ ਦਾਤਾਂ ਦੇਹ, ਉਹ ਦਾਤਾਰ ਬਖ਼ਸ਼ਸ਼ਾਂ ਕਰਦਾ ਹੀ ਰਹਿੰਦਾ ਹੈ।

ਪ੍ਰ: ਕਿਉਂ ਜੀ, ਜਦ ਉਹ ਸਾਰੀਆਂ ਦਾਤਾਂ ਆਪ ਹੀ ਦੇਂਦਾ ਹੈ, ਫਿਰ ਦਸੋ ਸਾਡਾ ਤਾਂ ਆਪਣਾ ਕੁਝ ਭੀ ਨਹੀਂ ਸਭੋ ਕੁਝ ਉਸੇ ਪ੍ਰਭੂ ਦੀ ਦਾਤ ਹੈ।

ਉ:੩. ਤਾਂ ਫਿਰ ਅਸੀਂ ਉਸ ਅਕਾਲ ਪੁਰਖ ਦੇ ਅਗੇ ਭੇਟ (ਨਜ਼ਰਾਨਾ) ਕੇਹੜੀ ਵਸਤੂ ਰਖੀਏ, ਜਿਸ ਦੁਆਰਾ ਸਾਨੂੰ ਉਸਦਾ ਦਰਬਾਰ, ਭਾਵ ਸਰੂਪ ਦਾ ਦਰਸ਼ਨ ਹੋ ਸਕੇ। ਜਦੋਂ ਉਸ ਦਾ ਸਾਨੂੰ ਦਰਬਾਰ ਦਿਸ ਪਵੇ।

ਪ੍ਰ:੪. ਜਦ ਉਹ ਸਾਨੂੰ ਦਰਸ਼ਨ ਦੇਣ ਦੀ ਬਖ਼ਸ਼ਸ਼ ਕਰੇ, ਤਾਂ ਅਸੀਂ ਮੂੰਹੋਂ ਬਚਨ ਕਿਹੋ ਜਿਹੇ ਬੋਲੀਏ, ਤਾਂ ਕਿ ਉਹ ਉਨ੍ਹਾਂ ਬਚਨਾਂ ਨੂੰ ਸੁਣ ਕੇ ਸਾਨੂੰ ਪਿਆਰ ਕਰੇ ?

ਉ:੫. ਇਹਨਾਂ ਪ੍ਰਸ਼ਨਾਂ ਦਾ ਉੱਤਰ ਸਤਿਗੁਰੂ ਜੀ ਫ਼ੁਰਮਾਉਂਦੇ ਹਨ : ਹੇ ਭਾਈ! ਉਸ ਪ੍ਰਭੂ ਦੀਆਂ ਬਖ਼ਸ਼ੀਆਂ ਬੇ-ਅੰਤ ਦਾਤਾਂ ਵਿਚੋਂ ਅੱਠ ਪਹਿਰ ਦਾ ਸਮਾਂ ਸਮਝੋ ਇਕ ਅਮੋਲਕ ਦਾਤ ਹੈ, ਇਨ੍ਹਾਂ ਅੱਠਾਂ ਪਹਿਰਾਂ ਵਿਚੋਂ ਅੰਮ੍ਰਿਤ ਵੇਲੇ (ਸੂਰਜ ਚੜ੍ਹਨ ਤੋਂ ਇਕ ਪਹਿਰ ਪਹਿਲੋਂ) ਉੱਠ ਕੇ ਅੰਮ੍ਰਿਤ ਵੇਲਾ ਉਸਦੀ ਭੇਟਾ ਰਖੀਏ, ਭਾਵ ਉਸਦਾ ਸਚਾ ਨਾਮ ਸਿਮਰੀਏ, ਅਤੇ ਉਸ ਪ੍ਰਭੂ ਦੀਆਂ ਵਡਿਆਈਆਂ ਦੀ ਵੀਚਾਰ ਕਰਦੇ ਰਹੀਏ, ਇਹ ਉਸ ਲਈ ਸੱਚੀ ਭੇਟਾ ਹੈ, ਇਸ ਸੱਚੀ ਭੇਟਾ ਨਾਲ ਸਾਡੇ ਉਤੇ ਉਸਦੀ ਪੂਰਨ ਮੇਹਰ ਹੋਵੇਗੀ।

ਪ੍ਰ: ਕਿਉਂ ਜੀ, ਜੋ ਲੋਕ ਮੁਕਤਿ ਹੋਣ ਲਈ ਸਕਾਮ ਕਰਮ ਕਰਦੇ ਹਨ ਕੀ ਉਨ੍ਹਾਂ ਨੂੰ ਮੁਕਤੀ ਨਾ ਮਿਲ ਸਕੇਗੀ ?

ਉ:੬. ਨਹੀਂ, ਹੇ ਮਿੱਤਰ ਜਨੋਂ! ਇਹ ਨਿਹਚਿਤ ਬਾਤ ਹੈ ਕਿ ਜੋ ਲੋਕ ਸਕਾਮ ਕਰਮ ਕਰਦੇ ਹਨ, ਉਨ੍ਹਾਂ ਨੂੰ ਤਾਂ ਕੇਵਲ ਸਰੀਰ ਰੂਪੀ ਕਪੜਾ ਹੀ ਮਿਲਦਾ ਹੈ, ਮੁਕਤੀ ਨਹੀਂ ਮਿਲ ਸਕਦੀ, ਮੁਕਤੀ ਦਾ ਦਰਵਾਜ਼ਾ ਤਾਂ ਉਸਦੀ ਮੇਹਰ ਭਰੀ ਦ੍ਰਿਸ਼ਟੀ ਨਾਲ ਤੱਕਿਆਂ ਹੀ ਖੁਲ੍ਹਦਾ ਹੈ, ਭਾਵ ਗਿਆਨ ਪ੍ਰਾਪਤੀ ਉਸ ਸਾਈਂ ਦੀ ਮੇਹਰ ਦਾ ਹੀ ਸਦਕਾ ਹੈ। ਇਸ ਲਈ ਮੇਹਰ ਪ੍ਰਾਪਤ ਕਰਨ ਵਾਸਤੇ ਉਸਦੇ ਗੁਣਾਂ, ਵਡਿਆਈਆਂ ਦੀ ਵੀਚਾਰ ਰਾਹੀਂ ਨਿਸ਼ਕਾਮ ਸਿਮਰਨ ਕਰਨਾ ਚਾਹੀਦਾ ਹੈ।

ਪ੍ਰ: ਹਜ਼ੂਰ! ਫਿਰ ਦਸੋ, ਕਿ ਗਿਆਨ ਪ੍ਰਾਪਤੀ ਹੋਣ ਪਿਛੋਂ ਕੀ ਅਨੁਭਵ ਹੁੰਦਾ ਹੈ ?

ਉ:੭. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ, ਹੇ ਮਿੱਤਰ ਜਨੋਂ! ਫਿਰ ਇਸ ਤਰ੍ਹਾਂ ਅਨੁਭਵ ਪ੍ਰਕਾਸ਼ ਹੁੰਦਾ ਹੈ, ਭਾਵ ਇਉਂ ਦਿਬ ਦ੍ਰਿਸ਼ਟੀ ਜਾਗ ਆਉਂਦੀ ਹੈ ਕਿ ਉਹ ਪ੍ਰਮੇਸ਼ਰ ਸਤਿ ਸਰੂਪ

ਅੰਦਰ ਬਾਹਰ ਸਾਰੇ ਪਾਸੇ ਇਕ ਆਪੇ ਹੀ ਆਪ ਹੈ। (ਬਸ ਇਹੋ ਇਕ ਬਿਧੀ ਸਚਿਆਰ ਸਰੂਪ ਨੂੰ ਜਾਣਨ ਦੀ ਹੈ)।੪।

***ਭਾਵਾਰਥ :*** ਜਦੋਂ ਅਸੀਂ ਕਿਸੇ ਸੰਸਾਰਕ ਬੰਦੇ ਨੂੰ ਆਪਣੇ ਵਸ ਕਰਨਾ ਚਾਹੁੰਦੇ ਹਾਂ, ਤਾਂ ਉਸ ਲਈ ਅਸੀਂ ਦੋ ਢੰਗ ਵਰਤਦੇ ਹਾਂ। ਪਹਿਲਾ ਢੰਗ ਹੈ, ਅਸੀਂ ਉਸਦੇ ਅਗੇ ਕੋਈ ਤੋਹਫ਼ਾ, ਨਜ਼ਰਾਨਾ, ਭੇਟਾ, ਡਾਲੀ ਜਾਂ ਰਿਸ਼ਵਤ ਰਖਦੇ ਹਾਂ। ਦੂਜਾ ਢੰਗ ਹੈ, ਜ਼ਬਾਨ ਦੀ ਮਿਠਤ, ਜਾਂ ਆਪਣੇ ਸ਼ੁਭ ਗੁਣ। ਇਹ ਸਾਡੇ ਆਮ ਦੇਖਣ ਵਿਚ ਆਉਂਦਾ ਹੈ ਕਿ ਇਕ ਨਵੀਂ ਵਿਆਹੀ ਲੜਕੀ ਜਦੋਂ ਉਹ ਸਹੁਰੇ ਘਰ ਜਾਂਦੀ ਹੈ, ਤਾਂ ਉਹ ਇਨ੍ਹਾਂ ਦੋਹਾਂ ਢੰਗਾਂ ਨੂੰ ਵਰਤ ਕੇ ਆਪਣੇ ਪਤੀ ਨੂੰ ਵੱਸ ਕਰਨ ਵਿਚ ਸਫਲ ਹੁੰਦੀ ਹੈ। ਪਹਿਲੋਂ ਉਹ ਆਪਣੇ ਪੇਕੇ ਘਰੋਂ ਜੋ ਦਾਜ ਦੇ ਰੂਪ ਵਿਚ ਅਨੇਕਾਂ ਪ੍ਰਕਾਰ ਦੀਆਂ ਸੁਗਾਤਾਂ ਲਿਆਈ ਹੁੰਦੀ ਹੈ, ਉਹ ਨਜ਼ਰਾਨੇ ਵਜੋਂ ਪਤੀ ਅਗੇ ਰੱਖ, ਉਸਦੇ ਮਨ ਨੂੰ ਪਰੇਰਦੀ ਹੈ। ਫਿਰ ਉਹ ਆਪਣੇ ਅੰਦਰ ਜੋ ਮਾਪਿਆਂ ਦੀ ਸ਼ੁਭ ਸਿਖਿਆ ਦਾ ਸਦਕਾ ਗੁਣ ਗ੍ਰਹਿਣ ਕਰੇ ਹਨ, ਉਨ੍ਹਾਂ ਰਾਹੀਂ (ਜੋ ਕਿ ਪਹਿਲੇ ਦਿਨ ਉਸਦੀ ਬੋਲ ਚਾਲ ਤੋਂ, ਜ਼ਬਾਨ ਦੀ ਮਿਠਾਸ ਦੁਆਰਾ ਪ੍ਰਗਟ ਹੁੰਦੇ ਹਨ) ਉਨ੍ਹਾਂ ਦੁਆਰਾ ਪਤੀ ਉਪਰ ਜਾਦੂ ਧੂੜਿਆ ਕਰਦੀ ਹੈ।

ਜਦ ਅਸੀਂ ਤੋਹਫ਼ੇ ਤੇ ਨਜ਼ਰਾਨੇ ਦੇ ਢੰਗ ਵਲ ਨਜ਼ਰ ਮਾਰੀਏ ਤਾਂ ਇਸ ਵਿਚ ਅਸੀਂ ਉਸ ਵੇਲੇ ਸਫਲ ਹੋ ਸਕਦੇ ਹਾਂ, ਜਦ ਦੂਸਰਾ ਆਦਮੀ ਸਾਡੇ ਨਾਲੋਂ ਅਤਿ ਗ਼ਰੀਬ ਹੋਵੇ, ਪਰ ਜੇ ਕਦੀ ਦੂਸਰਾ ਵਿਅਕਤੀ ਵੱਡਾ ਅਫ਼ਸਰ, ਜਾਂ ਬਹੁਤਾ ਧਨਪਤੀ ਹੈ, ਜਿਸਦੇ ਪਾਸ ਹਰ ਸ਼ੈ ਮੌਜੂਦ ਹੈ, ਤਾਂ ਨਜ਼ਰਾਨਾ ਲੈ ਜਾਣ ਵਾਲੇ ਨੂੰ ਸਮਝ ਹੀ ਨਹੀਂ ਪੈਂਦੀ ਕਿ ਮੈਂ ਕੇਹੜੀ ਵਸਤੂ ਇਸਨੂੰ ਭੇਟ ਕਰਾਂ ਕਿਉਂਕਿ ਇਸ ਪਾਸ ਤਾਂ ਹਰ ਚੀਜ਼ ਦੇ ਪਹਿਲੋਂ ਹੀ ਭੰਡਾਰੇ ਭਰੇ ਹੋਏ ਹਨ। ਪਹਿਲੀ ਸੋਚ ਉਸਦੇ ਅੰਦਰ ਇਹੋ ਹੀ ਉਪਜਦੀ ਹੈ ਕਿ ਮੈਂ ਕੇਹੜੀ ਚੀਜ਼ ਲੈ ਕੇ ਜਾਵਾਂ।

ਇਸੀ ਤਰ੍ਹਾਂ ਜਦ ਅਸੀਂ ਇਕ ਮੰਗਤੇ ਦੀ ਤਰ੍ਹਾਂ ਵੀਚਾਰ ਕਰਕੇ ਵੇਖੀਏ ਤਾਂ ਸਾਨੂੰ ਇਉਂ ਹੀ ਸਮਝ ਪਵੇਗੀ, ਕਿ ਮੈਂ ਆਪਣੇ ਮਾਲਕ ਦੀ ਭੇਟਾ ਕੀ ਵਸਤੂ ਲੈ ਜਾਵਾਂ ਕਿਉਂਕਿ ਜੋ ਵੀ ਕੁਝ ਮੇਰੇ ਪਾਸ ਹੈ, ਇਹ ਸਭ ਵਸਤੂਆਂ ਮੇਰੇ ਦਾਤਾਰ ਨੇ ਹੀ ਮੈਨੂੰ ਦਿੱਤੀਆਂ ਹਨ ਇਨ੍ਹਾਂ ਵਿਚ ਤਾਂ ਮੇਰਾ ਕੁਝ ਭੀ ਨਹੀਂ, ਫਿਰ ਮੈਂ ਦਾਤੇ ਨੂੰ ਭੇਟਾ ਕੀ ਦੇਵਾਂ, ਭਾਵ ਸੋਚ ਕਰਨ ਤੋਂ ਇਹੋ ਪ੍ਰਤੀਤ ਹੋਵੇਗਾ, ਕਿ ਉਸ ਦਾਤੇ ਦੀਆਂ ਦਿੱਤੀਆਂ ਹੋਈਆਂ ਚੀਜ਼ਾਂ ਵਿਚੋਂ ਇਕ ਚੀਜ਼ ਉਸਨੂੰ ਕਿਵੇਂ ਅਰਪਨ ਕਰਾਂ। ਇਸੇ ਭਾਵ ਨੂੰ ਸਪਸ਼ਟ ਕਰਦਿਆਂ ਭਗਤ ਨਾਮਦੇਵ ਜੀ ਉਚਾਰਨ ਕਰਦੇ ਹਨ ਕਿ (ਤੇਰਾ ਕੀਆ ਤੁਝਹਿ ਕਿਆ ਅਰਪਉ) ਇਸੇ ਪ੍ਰਸ਼ਨ ਦੀ ਨਵਿਰਤੀ ਲਈ ਸਤਿਗੁਰੂ ਜੀ ਇਹ ਉਪਦੇਸ਼ ਕਰਦੇ ਹਨ, ਕਿ ਹੇ ਭਾਈ! ਉਹ ਅਟੱਲ ਪ੍ਰਮੇਸ਼ਰ ਇਸ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਸਾਰੀ ਸ੍ਰਿਸ਼ਟੀ ਦਾ ਕਾਰ ਵਿਹਾਰ ਉਸਦੇ ਹੁਕਮ ਵਿਚ ਚੱਲ ਰਿਹਾ ਹੈ, ਅਤੇ ਸਾਰੇ ਜੀਵ ਜੰਤ ਆਪੋ ਆਪਣੀ ਬੁਧਿ ਅਨੁਸਾਰ ਉਸਦੇ ਗੁਣ ਗਾ ਰਹੇ ਹਨ। ਅਤੇ ਦਿਨੇ ਰਾਤ ਉਸ ਪ੍ਰਭੂ ਤੋਂ, ਤਰ੍ਹਾਂ ਤਰ੍ਹਾਂ ਦੇ ਪਦਾਰਥ ਮੰਗਦੇ ਹਨ। ਉਹ ਦਾਤਾ ਸਭ ਨੂੰ ਜੁਗਾਂ ਜੁਗਾਂ ਤੋਂ ਦੇਂਦਾ ਚਲਾ ਆ ਰਿਹਾ ਹੈ।

ਜਦ ਉਸ ਵੇਪ੍ਰਵਾਹ ਪ੍ਰਭੂ ਦੀਆਂ ਸਾਰੀਆਂ ਹੀ ਵਸਤੂਆਂ ਦਿੱਤੀਆਂ ਹੋਈਆਂ ਹਨ, ਤਾਂ ਅਸੀਂ ਉਸਦੇ ਅਗੇ ਇਕ ਅਰਦਾਸ ਹੀ ਕਰ ਸਕਦੇ ਹਾਂ, ਕਿ ਹੇ ਦਾਤਾਰ! ਇਹ ਤੇਰਾ ਦਿਤਾ ਅੰਮ੍ਰਿਤ ਵੇਲਾ ਅਤੇ ਮਨੁੱਖਾ ਜਨਮ, ਬਚਪਨ, ਜੁਆਨੀ, ਬੁਢੇਪਾ, ਸੁਰਤਿ, ਬੁਧੀ, ਲਗਨ, ਉੱਦਮ, ਨਿਰਮਾਣਤਾ ਆਦਿ ਗੁਣਾਂ ਨੂੰ ਹੀ ਤੇਰੀ ਭੇਟਾ ਕਰਦੇ ਹਾਂ, ਕਿਉਂਕਿ ਤਨ, ਮਨ, ਧਨ, ਜੋ ਵੀ ਸਾਡੇ ਪਾਸ ਹੈ, ਇਹ ਤਾਂ ਸਾਡਾ ਹੈ ਹੀ ਨਹੀਂ, ਸਭ ਉਸ ਦਾਤੇ ਦਾ ਹੈ। ਇਸੇ ਭਾਵ ਨੂੰ ਹਜ਼ੂਰ ਸਪਸ਼ਟ ਕਰਦੇ ਹਨ, ਕਿ ਐ ਜਗਿਆਸੂ! ਉਹ ਪ੍ਰਭੂ ਕਿਸੇ ਭੇਟਾ ਨਾਲ ਵਸ ਨਹੀਂ ਆਉਂਦਾ, ਉਸ ਨੂੰ ਵਸ ਕਰਨ ਦਾ ਤਾਂ ਸਭ ਤੋਂ ਵਧੀਆ ਢੰਗ ਹੈ ਕਿ ਅੰਮ੍ਰਿਤ ਵੇਲੇ ਉਠ ਕੇ ਉਸ ਪ੍ਰਭੂ ਦੀ ਸਿਫ਼ਤ ਸਲਾਹ ਕੀਤੀ ਜਾਵੇ।

ਜਦੋਂ ਵੀ ਕਦੀ ਨਾਮ ਅਭਿਆਸੀ ਨਾਮ ਦਾ ਸਿਮਰਨ ਕਰੇ, ਤਾਂ ਉਸ ਵੇਲੇ ਨਾਮੀ ਦੀਆਂ ਵਡਿਆਈਆਂ, ਦਾਤਾਂ, ਰਚਨਾਵਾਂ ਅਤੇ ਵਿਸਥਾਰ ਨੂੰ ਵੀ ਸਦਾ ਮਨ ਦੇ ਪਰਦੇ ਉਪਰ ਫ਼ਿਲਮ ਵਾਂਗ ਬਾਰ ਬਾਰ ਲਿਆਉਣਾ ਚਾਹੀਦਾ ਹੈ, ਕਿਉਂਕਿ ਨਾਮ ਤੇ ਨਾਮੀ ਦੇ ਵਿਸਥਾਰ ਵਿਚ ਉਸ ਪ੍ਰਭੂ ਦਾ ਦਰਬਾਰ ਗੁਪੰਤ ਹੈ, ਜੋ ਇਸ ਅਭਿਆਸ ਰਾਹੀਂ, ਸਹਿਜੇ ਸਹਿਜੇ ਦਿਸਣ ਲਗ ਪੈਂਦਾ ਹੈ।

ਉਹ ਰਾਜਾ ਸੱਚਾ ਹੈ, ਉਸਦਾ ਰਾਜ, ਤਖ਼ਤ, ਸਚਾ ਹੈ, ਉਸਦਾ ਇਨਸਾਫ਼, ਪਰੇਮ, ਦਰਬਾਰ ਆਦਿ ਇਹ ਸਭੇ ਕੁਝ ਸਚ ਹੈ, ਉਸਦੇ ਅਗੇ ਸਾਰੇ ਹੀ ਮੰਗਤੇ ਸ਼ਰਧਾ ਸਹਿਤ ਹੋ, ਝੋਲੀਆਂ ਅੱਡੀ ਖਲੋਤੇ ਮੰਗ ਰਹੇ ਹਨ। ਕੋਈ ਨਾਮ, ਕੋਈ ਪਰੇਮ, ਕੋਈ ਭਰੋਸਾ, ਕੋਈ ਸਿਦਕ, ਕੋਈ ਸੰਗਤ, ਸੇਵਾ ਆਦਿ ਅਨੇਕਾਂ ਮੰਗਾਂ ਮੰਗਦੇ ਹਨ। ਕਈ ਅਰਜ਼ੋਈ ਕਰਦੇ ਹਨ ਕਿ ਹੇ ਦਾਤਾ! ਤੂੰ ਪਰੇਮ ਦਾ ਕਪੜਾ ਬਖ਼ਸ਼ਿਆ ਹੈ, ਤੂੰ ਆਪਣੀ ਸਿਫ਼ਤ ਸਲਾਹ ਕਰਨ ਦਾ ਕੱਜਣ ਦਿੱਤਾ ਹੈ, ਸਰੀਰ ਰੂਪੀ ਚੋਲਾ ਬਖ਼ਸ਼ਸ਼ ਕਰਿਆ ਹੈ, ਹੇ ਕਰਤਾਰ! ਜਿਥੇ ਇੰਨੀਆਂ ਵਸਤੂਆਂ ਬਖ਼ਸ਼ਸ਼ ਕੀਤੀਆਂ ਹਨ, ਉਥੇ ਦਾਤਾ ਜੀ ਹੋਰ ਵੀ ਤਰੁਠੋ ਇਨ੍ਹਾਂ ਸਰੀਰ ਦੇ ਚੱਕਰਾਂ ਵਲੋਂ ਖਲਾਸੀ ਕਰੋ ਜੀ, ਕਿਉਂਕਿ ਹੇ ਗੁਰਦੇਵ! ਮੈਂ ਆਪਣੇ ਕਰਮਾਂ ਕਰਕੇ ਕੁਝ ਭੀ ਨਹੀਂ ਕਰ ਸਕਦਾ, ਇਸ ਚੁਰਾਸੀ ਦੇ ਚੱਕਰ ਤੋਂ ਆਪ ਦੀ ਮੇਹਰ ਨਾਲ ਹੀ ਛੁਟਕਾਰਾ ਹੋ ਸਕਦਾ ਹੈ।

ਇਸ ਤਰ੍ਹਾਂ ਦੀਆਂ ਅਰਜ਼ੋਈਆਂ ਸੁਣ ਕੇ ਉਹ ਕਰਤਾਰ ਅਨੰਤ ਨਾਮ, ਪਰੇਮ, ਭਰੋਸਾ, ਸਿਦਕ, ਸਿਫ਼ਤ ਸਲਾਹ ਤੇ ਮੁਕਤੀਆਂ ਨਾਲ ਸਭ ਦੀਆਂ ਝੋਲੀਆਂ ਭਰੀ ਜਾਂਦਾ ਹੈ।

ਅੰਤ ਵਿਚ ਗੁਰੂ ਪਾਤਸ਼ਾਹ ਜੀ ਕਹਿੰਦੇ ਹਨ, ਕਿ ਜੀਵ ਨੂੰ ਸੰਸਾਰ ਵਿਚ ਮੁੜ ਮੁੜ ਪੈਦਾ ਕਰਨ ਵਾਲੀ ਚੀਜ਼ ਕੇਵਲ ਇਕ ਭਾਵਨਾ ਹੈ, ਅਸੀਂ ਜੋ ਵੀ ਯੱਗ, ਤਪ, ਪਾਠ ਪੂਜਾ ਜਾਂ ਦਾਨ ਪੁੰਨ ਕਰਦੇ ਹਾਂ, ਇਹ ਸਭ ਅਸੀਂ ਕਿਸੇ ਕਾਮਨਾ ਨੂੰ ਮੁਖ ਰੱਖ ਕੇ ਕਰਦੇ ਹਾਂ, ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਸ਼ੁਭ ਕਰਮਾਂ ਦਾ ਫਲ ਸਾਨੂੰ ਮਿਲੇ। ਸੋ, ਸਾਡੀ ਮੰਗ ਅਨੁਸਾਰ ਉਹ ਪ੍ਰਭੂ ਸਾਨੂੰ ਇਹ ਸਰੀਰ ਰੂਪੀ ਕਪੜਾ ਦੇ ਕੇ ਮੁੜ ਸੰਸਾਰ ਵਿਚ ਭੇਜ ਦੇਂਦਾ ਹੈ। ਜੇ ਕੋਈ ਦਾਨ ਪੁੰਨ, ਜਗ ਅਤੇ ਮਾਇਆ ਆਦਿ ਭੇਟਾ ਪੇਸ਼ ਕਰਕੇ ਮੁਕਤਿ ਹੋਣ ਦਾ ਦਾਅਵਾ ਬੰਨ੍ਹ ਰਖੇ ਤਾਂ ਉਸ ਮਨੁੱਖ ਨੂੰ ਅਤਿਅੰਤ ਭੁਲੇਖਾ ਹੈ, ਕਿਉਂਕਿ ਦਾਨ ਪੁੰਨ ਆਦਿ ਕਰਮਾਂ ਨਾਲ ਜੀਵ ਦੀ ਪ੍ਰਭੂ ਨਾਲੋਂ ਪਈ ਵਿੱਥ ਮਿਟ

ਨਹੀਂ ਸਕਦੀ। ਪਰ ਜੇ ਅਸੀਂ ਮੁਕਤੀ ਚਾਹੁੰਦੇ ਹਾਂ ਤਾਂ ਸਾਨੂੰ ਉਸ ਪ੍ਰਭੂ ਦਾ ਨਿਸ਼ਕਾਮ ਹੋ, ਨਿਰਬਾਣ ਕੀਰਤਨ ਕਰਨਾ ਚਾਹੀਦਾ ਹੈ। ਅਰਥਾਤ ਕਾਮਨਾਵਾਂ-ਰਹਿਤ, ਹੋ ਕੇਵਲ ਉਸਦੇ ਮਿਲਾਪ ਦੀ ਇੱਛਾ ਰੱਖ ਉਸਦੇ ਗੁਣ ਗਾਇਨ ਕਰਨੇ ਚਾਹੀਦੇ ਹਨ। ਜਿਸਦਾ ਸਦਕਾ ਦਾਤਾ ਤੇ ਮੰਗਤੇ ਦੀ ਵਿੱਥ ਦੂਰ ਹੋ ਜਾਂਦੀ ਹੈ, ਬਸ ਉਸਨੂੰ ਹੁਣ ਚਾਰੇ ਤਰਫ਼ ਉਸੇ ਸਚਿਆਰ ਦਾ ਪਸਾਰਾ ਨਜ਼ਰੀਂ ਆਉਣ ਲੱਗ ਪੈਂਦਾ ਹੈ।

ਪਿਛਲੀਆਂ ਚੌਹਾਂ ਪਉੜੀਆਂ ਵਿਚ ਹਜ਼ੂਰ ਨੇ ਗਿਆਰਾਂ ਵਿਸ਼ਿਆਂ ਨੂੰ ਅੰਕਤ ਕੀਤਾ ਹੈ। ਉਸ ਅਕਾਲ ਪੁਰਖ ਦਾ ਸਰੂਪ, ਅਤੇ ਉਸਦੀ ਪ੍ਰਾਪਤੀ ਵਿਚ ਰੁਕਾਵਟ ਪਾਉਣ ਵਾਲੀ ਕੂੜ ਦੀ ਕੰਧ ਦਸੀ ਹੈ। ਕੂੜ ਦੀ ਕੰਧ ਹੈ ਹਉਮੈਂ, ਉਸਦੇ ਤੋੜਨ ਦਾ ਉਪਰਾਲਾ ਹੈ, ਉਸ ਪ੍ਰਭੂ ਦੇ ਹੁਕਮ ਵਿਚ ਟੁਰੇ ਰਹਿਣਾ, ਅਗੇ ਹੁਕਮ ਦੀ ਬੂਝ ਦਸੀ, ਫਿਰ ਹੁਕਮ ਦੇ ਮਾਲਕ ਹੁਕਮੀ ਦੀ ਸੋਝੀ ਬਿਆਨ ਕੀਤੀ ਹੈ, ਅਗੇ ਦਸਿਆ ਹੈ ਕਿ ਉਹ ਹੁਕਮੀ ਦਾਤਾਰ ਹੈ, ਅਤੇ ਅਕੱਥ ਹੈ, ਉਹ ਆਪਣੇ ਹੁਕਮ ਨਾਲ ਸਾਰੇ ਵਿਸ਼ਵ ਦੀ ਮਰਯਾਦਾ ਟੋਰਦਾ ਹੈ, ਅਤੇ ਆਪ ਉਹ ਸਚ ਸਰੂਪ ਨਿਰਲੇਪ ਹੈ, ਹੁਕਮੀ ਉਹ ਆਪ ਸਚਾ ਸਾਹਿਬ ਹੈ ਤੇ ਉਸਦਾ ਨਾਮ ਭੀ ਸਚਾ ਹੈ, 'ਸਚਾ ਨਾਮ' ਅਤੇ ਉਸਦੀ 'ਸਿਫ਼ਤ ਸਲਾਹ' ਹੀ ਉਸ ਵਲ ਟੁਰਨ ਦੇ ਦੋ ਰਾਹ ਦਸੇ ਹਨ, ਉਸ ਪ੍ਰਭੂ ਦਾ ਸਚਾ ਪਿਆਰ ਹੀ ਉਸਦੀ ਮੇਹਰ ਦ੍ਰਿਸ਼ਟੀ ਕਰਵਾਉਣ ਦਾ ਸਹੀ ਮਾਰਗ ਹੈ, ਇਸੇ ਮਾਰਗ ਦੁਆਰੇ ਮੋਖ ਦੁਆਰ ਪਰ ਪੁਜ ਕੇ ਉਸਦੇ ਦਰਬਾਰ ਪਹੁੰਚੀਦਾ ਹੈ, ਬੱਸ ਇਸ ਤਰ੍ਹਾਂ ਸਚਿਆਰ ਬਣ ਜਾਈਦਾ ਹੈ।

**੧. ਥਾਪਿਆ ਨ ਜਾਇ ਕੀਤਾ ਨ ਹੋਇ ॥**
**੨. ਆਪੇ ਆਪਿ ਨਿਰੰਜਨੁ ਸੋਇ ॥**
**੩. ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**
**੪. ਨਾਨਕ ਗਾਵੀਐ ਗੁਣੀ ਨਿਧਾਨੁ ॥**
**੫. ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**੬. ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**
**੭. ਗੁਰਮੁਖਿ ਨਾਦੰ ਗੁਰਮੁਖਿ ਵੇਦੰ**
**ਗੁਰਮੁਖਿ ਰਹਿਆ ਸਮਾਈ ॥**
**੮. ਗੁਰੁ ਈਸਰੁ ਗੁਰੁ ਗੋਰਖੁ ਬਰਮਾ**
**ਗੁਰੁ ਪਾਰਬਤੀ ਮਾਈ ॥**
**੯. ਜੇ ਹਉ ਜਾਣਾ ਆਖਾ ਨਾਹੀ**
**ਕਹਣਾ ਕਥਨੁ ਨ ਜਾਈ ॥**
**੧੦. ਗੁਰਾ ਇਕ ਦੇਹਿ ਬੁਝਾਈ ॥**
**੧੧. ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ ॥੫॥**

***ਪਦ ਅਰਥ :*** ਥਾਪਿਆ—ਸਥਾਪਨ ਕਰਨਾ, ਕਿਸੇ ਪਦਵੀ 'ਤੇ ਕਾਇਮ ਕਰਨਾ, ਨੀਅਤ ਕਰਨਾ। ਕੀਤਾ—ਬਣਾਇਆ, ਘੜਿਆ, ਰਚਿਆ। ਆਪੇ ਆਪਿ—ਆਪ ਹੀ ਆਪ। ਨਿਰੰਜਨੁ—ਮਾਇਆ, ਕਾਲਖ ਤੋਂ ਰਹਿਤ। ਜਿਨਿ—ਜਿਸ ਪੁਰਸ਼ ਨੇ। ਗੁਣੀ ਨਿਧਾਨੁ—ਗੁਣਾਂ ਦੇ ਖ਼ਜ਼ਾਨੇ ਨੂੰ। ਭਾਉ—ਪਿਆਰ। ਪਰਹਰਿ—ਦੂਰ ਕਰਕੇ। ਘਰਿ—ਹਿਰਦੇ ਵਿਚ। ਗੁਰਮੁਖਿ—ਗੁਰੂ ਵੱਲ ਮੂੰਹ ਕੀਤਿਆਂ, ਗੁਰੂ ਉਪਦੇਸ਼ ਨੂੰ ਸੁਣਿਆਂ। ਨਾਦੰ—ਅਵਾਜ਼, ਬਾਣੀ। ਵੇਦੰ—ਗਿਆਨ। ਰਹਿਆ ਸਮਾਈ—ਸਮਾ ਰਿਹਾ ਹੈ। ਈਸਰੁ—ਸ਼ਿਵ। ਗੋਰਖੁ—ਧਰਤੀ ਦੀ ਰਖਿਆ ਜਾਂ ਪਾਲਨਾ ਵਾਲਾ ਵਿਸ਼ਨੂੰ। ਬਰਮਾ—ਬ੍ਰਹਮਾ। ਪਾਰਬਤੀ—ਦੁਰਗਾ। ਮਾ—ਲਛਮੀ। ਈ—ਸਰਸ੍ਵਤੀ। ਹਉ—ਹਉਂ, ਮੈਂ।

***ਅਰਥ :***

ਪ੍ਰ: ਕਿਉਂ ਜੀ, ਜਿਵੇਂ ਕਿਸੇ ਮਹੰਤ ਨੂੰ ਗੱਦੀ 'ਤੇ ਅਸਥਾਪਨ ਕਰੀਦਾ ਹੈ, ਉਸ ਰੱਬ ਨੂੰ ਭੀ ਅਰੰਭ ਵਿਚ ਇਸੀ ਤਰ੍ਹਾਂ ਅਸਥਾਪਨ ਕੀਤਾ ਗਿਆ ਹੈ ?

ਉ:੧. ਨਹੀਂ; ਹੇ ਭਾਈ! ਉਹ ਪ੍ਰਭੂ ਕਿਸੇ ਮਹੰਤ ਵਾਂਗ ਗੱਦੀ 'ਤੇ ਅਸਥਾਪੇ ਜਾਣ ਵਾਲਾ ਨਹੀਂ, ਨਾ ਉਸਨੂੰ ਰਚਿਆ ਜਾ ਸਕਦਾ ਹੈ, ਅਤੇ ਨਾ ਹੀ ਉਹ ਘੜਿਆ ਜਾਣ ਵਾਲਾ ਹੈ, ਕਿਉਂਕਿ ਏਡੀ ਵੱਡੀ ਸ਼ਕਤੀ ਕਲਪਣਾ ਨਾਲ ਅਸਥਾਪਨ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਉਹ ਕਲਪਣਾ ਨਾਲ ਰਚੀ ਜਾਂ ਘੜੀ ਜਾ ਸਕਦੀ ਹੈ। ਭਾਵ ਹੈ ਉਹ ਅਸਥਾਪਨ ਨਹੀਂ ਕੀਤਾ ਗਿਆ, ਇਸ ਕਰਕੇ ਉਹ ਨਾਦੀ ਵੀ ਨਹੀਂ ਹੈ ਅਤੇ ਕਿਸੇ ਦਾ ਉਹ ਉਤਪੰਨ ਵੀ ਕੀਤਾ ਹੋਇਆ ਨਹੀਂ, ਜਿਸ ਕਰਕੇ ਉਹ ਬਿੰਦੀ ਭੀ ਨਹੀਂ ਹੈ।

ਪ੍ਰ: ਫਿਰ ਦਸੋ ਉਸਨੂੰ ਸਮਝਿਆ ਕੀ ਜਾਵੇ ?

ਉ:੨. ਇਸ ਤਰ੍ਹਾਂ ਸਮਝੋ ਕਿ ਉਹ ਮਾਇਆ ਕਾਲਖ ਤੋਂ ਰਹਿਤ ਹੈ, ਉਸ ਵਿਚ ਮਾਇਆ ਅਰਥਾਤ ਲੱਕੜ, ਮਿੱਟੀ, ਸੋਨਾ, ਚਾਂਦੀ ਜਾਂ ਜਲ ਵਾਯੂ ਆਦਿਕ ਪਦਾਰਥਾਂ ਦਾ ਅੰਸ ਨਹੀਂ; ਉਹ ਅਕਾਲ ਪੁਰਖ ਆਪੇ ਹੀ ਆਪ ਹੈ, ਆਪਣੇ ਆਪ ਵਿਚ ਸੰਪੂਰਨ ਹੈ।

ਪ੍ਰ: ਕੀ ਉਸਦੀ ਸੇਵਾ ਕੀਤਿਆਂ ਵੀ ਕੁਝ ਪ੍ਰਾਪਤ ਹੁੰਦਾ ਹੈ ?

ਉ:੩. ਹਾਂ, ਹੇ ਭਾਈ ਜਿਸ ਕਿਸੇ ਮਨੁੱਖ ਨੇ ਵੀ ਉਸਨੂੰ ਸੇਵਿਆ, ਭਾਵ ਅਰਾਧਿਆ ਹੈ, ਉਸ ਨੂੰ ਇਸ ਲੋਕ ਅਤੇ ਪ੍ਰਲੋਕ ਵਿਚ ਮਾਣ ਪ੍ਰਾਪਤ ਹੁੰਦਾ ਹੈ, ਅਰਥਾਤ ਉਹ ਹਰ ਥਾਂ ਹੀ ਸਨਮਾਨਿਆ ਜਾਇਆ ਕਰਦੇ ਹਨ।

੪. ਇਸ ਲਈ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਐਸਾ ਨਿਹਚਾ ਕਰਕੇ ਉਸ (ਗੁਣੀ ਨਿਧਾਨੁ) ਗੁਣਾਂ ਦੇ ਖ਼ਜ਼ਾਨੇ ਅਕਾਲ ਪੁਰਖ ਦੇ ਗੁਣਾਂ ਨੂੰ ਸਦਾ ਹੀ ਗਾਉਂਦੇ ਰਹਿਣਾ ਚਾਹੀਦਾ ਹੈ।

ਪ੍ਰ: ਗ਼ਰੀਬ ਨਿਵਾਜ਼ ਇਹ ਤਾਂ ਦਸੋ, ਕਿ ਉਸਦੀ ਸੇਵਾ ਕਿਵੇਂ ਕਰੀਏ ?

ਉ:੫. ਬਸ ਉਸਦੀ ਸੇਵਾ ਇਹੋ ਹੈ, ਕਿ ਉਸਦਾ ਜਸ ਆਪ ਗਾਵੀਏ (ਜਦ ਕੋਈ ਦੂਜਾ ਗਾ ਰਿਹਾ ਹੋਵੇ) ਤਾਂ ਸਾਵਧਾਨ ਹੋ ਕੇ ਸੁਣਨ ਲਗ ਜਾਵੀਏ। ਪਰ ਯਾਦ ਰਹੇ, ਇਹ ਗੱਲ ਜ਼ਰੂਰੀ ਹੈ ਕਿ ਆਪ ਗਾਉਣ ਅਤੇ ਸੁਣਨ ਵੇਲੇ ਮਨ ਅੰਦਰ ਸ਼ਰਧਾ ਅਤੇ ਪਰੇਮ ਅਵੱਸ਼ ਹੋਵੇ, ਇਉਂ ਵਿਸ਼ਵਾਸ ਕਰੋ ਕਿ ਉਸ

ਦੀ ਅਸਲ ਸੇਵਾ, ਉਸਦਾ ਪਰੇਮ ਸਹਿਤ ਜਸ ਗਾਇਨ ਕਰਨਾ ਹੀ ਹੈ।

ਪ੍ਰ: ਪਰੇਮ ਸਹਿਤ ਜਸ ਗਾਇਨ ਕੀਤਾ, ਕੀ ਫਲ ਦੇਂਦਾ ਹੈ ?

ਉ: ੬. ਹੇ ਵੀਰ ਜੀ ! ਜਦੋਂ ਮਨ ਅੰਦਰ ਪਰੇਮ ਪੈਦਾ ਹੋ ਗਿਆ ਤਾਂ ਪੂਰਨ ਯਕੀਨ ਕਰ ਲੈ ਜਿਹੜਾ ਬੰਦਾ ਇਸ ਤਰ੍ਹਾਂ ਕਰਦਾ ਹੈ, ਉਹ ਆਪਣੇ ਸਾਰੇ ਦੁਖਾਂ ਨੂੰ ਦੂਰ ਕਰਕੇ, ਸੁਖ ਨੂੰ ਆਪਣੇ ਹਿਰਦੇ ਅੰਦਰ ਵਸਾ ਲੈਂਦਾ ਹੈ, ਅਰਥਾਤ ਉਸਦੇ ਸਾਰੇ ਹੀ ਦੁਖ ਦੂਰ ਹੋ ਜਾਂਦੇ ਹਨ, ਉਸਦੇ ਹਿਰਦੇ ਵਿਚ ਸਦਾ ਲਈ ਸੁਖਾਂ ਦਾ ਨਿਵਾਸ ਹੋ ਜਾਂਦਾ ਹੈ। ਭਾਵ ਹੈ, ਜੇ ਉਸਨੂੰ ਦੁਖ ਆਉਂਦੇ ਭੀ ਹਨ, ਤਾਂ ਅਨੁਭਵ ਨਹੀਂ ਹੋਣਗੇ। ਕਿਉਂਕਿ ਪਰੇਮ ਮਨੁੱਖ ਨੂੰ ਆਪਣੇ ਆਤਮਕ ਘਰ ਵਿਚ ਲੈ ਜਾਂਦਾ ਹੈ ਜੋ ਕਿ ਸਦਾ ਹੀ ਸੁਖ ਸਰੂਪ ਹੈ, ਜੇ ਕਦੇ ਕੋਈ ਸੁਖ ਦੇ ਘਰ ਵਿਚ ਵਸ ਜਾਏ, ਤਾਂ ਫਿਰ ਉਸਨੂੰ ਬਾਹਰ ਵੀ ਸੁਖ ਅਨੁਭਵ ਹੁੰਦਾ ਹੈ।

ਪ੍ਰ: ਕੀ, ਤੁਸੀਂ ਨਿਰੰਜਨ ਤੋਂ ਨੀਵੇਂ, ਈਸ਼ਰ, ਸ਼ਿਵ, ਬ੍ਰਹਮਾ, ਵਿਸ਼ਨੂੰ ਆਦਿ ਸਕਤੇ ਅਤੇ ਪਾਰਬਤੀ, ਲਛਮੀ, ਸਰਸਵਤੀ ਆਦਿ ਸ਼ਕਤੀਆਂ ਹਨ, ਇਨ੍ਹਾਂ ਨੂੰ ਨਹੀਂ ਮੰਨਦੇ, ਜਿਨ੍ਹਾਂ ਦਾ ਕਿ ਸਰਗੁਣ ਸਰੂਪ ਹੋਣੇ ਕਰਕੇ ਧਿਆਨ ਧਾਰਿਆ ਜਾ ਸਕਦਾ ਹੈ ?

ਉ: ੭. ਹੇ ਭਾਈ ! ਗੁਰੂ ਹੀ ਮੇਰਾ ਸ਼ਿਵ ਹੈ, ਗੁਰੂ ਹੀ ਮੇਰਾ ਵਿਸ਼ਨੂੰ ਹੈ, ਗੁਰੂ ਹੀ ਮੇਰਾ ਬ੍ਰਹਮਾ ਹੈ, ਗੁਰੂ ਹੀ ਮੇਰੀ ਪਾਰਬਤੀ ਲਛਮੀ ਤੇ ਸੁਰਸਵਤੀ ਹੈ (ਇਥੋਂ ਤਕ ਗੁਰ ਈਸਰ ਦਾ ਅਰਥ ਪਹਿਲੋਂ ਆਇਆ ਹੈ) ਅਗੇ ਗੁਰਮੁਖ ਨਾਦੰ ਦਾ ਅਰਥ ਚਲਿਆ.....

ਪ੍ਰ: ਇਨ੍ਹਾਂ ਉਪਰੋਕਤ ਦੇਵ ਦੇਵੀਆਂ ਨੂੰ ਮੰਨਣ ਤੋਂ ਨਾਦ, ਬੇਦ ਸ਼ਾਸਤ੍ਰ ਦੇ ਗਿਆਨ ਦਾ ਆਸਰਾ ਕੌਣ ਬਣੇਗਾ ?

ਉ: ੮. ਹੇ ਭਾਈ ! ਗੁਰੂ ਦਾ ਉਚਾਰਿਆ ਵਾਕ ਹੀ ਮੇਰੇ ਲਈ ਨਾਦ ਹੈ ਗੁਰੂ ਦਾ ਵਾਕ ਹੀ ਵੇਦ ਹੈ, ਕਿਉਂਕਿ ਗੁਰੂ ਵਾਕ ਵਿਚ ਨਿਰੰਜਨ ਆਪ ਹੀ ਸਮਾ ਰਿਹਾ ਹੈ, (ਗੁਰੂ ਫ਼ੁਰਮਾਨ ਹੈ):

ਗੁਰ ਮਹਿ ਆਪ ਸਮੋਇ ਸਬਦ ਵਰਤਾਇਆ॥

*(ਮਲਾਰ ਵਾਰ ਮ: ੧-੨)*

ਪ੍ਰ: ਐਸੇ ਗੁਰੂ ਦੀ ਮਹਿਮਾ ਕਥਨ ਕਰੋ ?

ਉ: ੯. ਹੇ ਭਾਈ ! ਐਸੇ ਗੁਰੂ ਦੀ ਮਹਿਮਾ ਪੂਰੀ ਨਹੀਂ ਜਾਣੀ ਜਾ ਸਕਦੀ, ਕਿਉਂਕਿ ਉਸ ਗੁਰੂ ਵਿਚ ਜਾਂ ਅਕਾਲ ਪੁਰਖ ਵਿਚ ਇਤਨੇ ਗੁਣ ਹਨ, ਇਤਨੀਆਂ ਸਿਫ਼ਤਾਂ ਹਨ। ਜੇ ਮੈਂ ਉਨ੍ਹਾਂ ਸਾਰੇ ਗੁਣਾਂ ਨੂੰ ਜਾਣਦਾ ਵੀ ਹੋਵਾਂ ਤਾਂ ਭੀ ਆਖ ਨਹੀਂ ਸਕਦਾ, ਕਿਉਂਕਿ ਉਸਦੇ ਗੁਣਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਇਸ ਲਈ ਮੇਰੀ ਤਾਂ ਉਸ ਪ੍ਰਭੂ ਅਗੇ ਇਕ ਏਹੋ ਹੀ ਅਰਦਾਸ ਹੈ, ਕਿ ਹੇ ਸਤਿਗੁਰੂ ਜੀ !

੧੦. ਮੈਨੂੰ ਤਾਂ ਇਹ ਇਕ ਗੱਲ ਹੀ ਬੁਝਾ, ਸਮਝਾ ਦਿਉ ਕਿ ?

੧੧. ਸਭਨਾਂ ਜੀਵਾਂ ਦਾ ਜੋ ਇਕੋ ਪ੍ਰਮੇਸ਼ਰ ਦਾਤਾ ਹੈ, ਉਹ ਮੈਨੂੰ ਕਦੀ ਭੁਲੇ ਹੀ ਨਾ, ਵਿਸਰੇ ਨਾ, ਮੈਂ ਉਸਨੂੰ ਸਦਾ ਹੀ ਯਾਦ ਰਖਾਂ।੫।

***ਭਾਵਾਰਥ :*** ਪਦਾਰਥਕ ਵਾਦੀ ਲੋਕਾਂ ਨੇ ਇਸ ਗੱਲ 'ਤੇ ਬੜਾ ਹੀ ਜ਼ੋਰ ਦਿੱਤਾ ਹੈ, ਕਿ ਰੱਬ ਵੀ ਇਕ ਮਨੁੱਖ ਦੇ ਦਿਮਾਗ਼ ਦੀ ਹੀ ਕਾਢ ਹੈ, ਵਾਸਤਿਕ ਵਿਚ ਰੱਬ ਕੋਈ ਸ਼ੈ ਨਹੀਂ ਹੈ। ਇਸੀ ਤਰ੍ਹਾਂ ਧਰਮ ਨੂੰ ਵੀ ਕੇਵਲ ਬੰਦੇ ਦੀ ਕਲਪਣਾ ਹੀ ਮੰਨ ਲਿਆ ਗਿਆ ਹੈ। ਬਸ ਬੰਦੇ ਨਾਲੋਂ ਉਲਟੀਆਂ ਗੱਲਾਂ ਰੱਬ ਵਿਚ ਮਿਥ ਲਈਆਂ ਗਈਆਂ ਹਨ, ਬੰਦਾ ਮਰ ਜਾਂਦਾ ਹੈ, ਤਾਂ ਰੱਬ ਦਾ ਨਾਮ ਅਮਰ ਰੱਖ ਦਿੱਤਾ। ਬੰਦੇ ਦੀ ਬੁਧੀ ਛੋਟੀ ਹੈ, ਇਸ ਕਰਕੇ ਇਸਨੂੰ ਅਲਪੱਗ ਮੰਨ ਲਿਆ ਅਤੇ ਰੱਬ ਨੂੰ ਸਰਵੱਗ ਮੰਨ ਲਿਆ ਗਿਆ ਆਦਿ।

ਜਗਤ ਦੀ ਹਰ ਚੀਜ਼, ਜੀਵ ਜੰਤ, ਹਰ ਚੱਲ ਤੇ ਅਚੱਲ ਵਸਤੂ ਕਿਸੇ ਨਾ ਕਿਸੇ ਤਨ, ਜਾਂ ਕਿਸੇ ਮਾਇਕ ਪਦਾਰਥ ਦੀ ਬਣੀ ਹੋਈ ਹੈ, ਅਰਥਾਤ, ਅੱਗ, ਪਾਣੀ, ਧਰਤੀ, ਹਵਾ ਅਤੇ ਅਕਾਸ਼ ਦੇ ਮੇਲ ਤੋਂ ਬਣੇ ਹੋਏ ਮਨੁੱਖ ਦੇ ਹੱਥਾਂ ਦੀ ਬਣੀ ਹੋਈ ਹੈ, ਇਸ ਲਈ ਉਹ ਮਾਇਆ ਦੇ ਗੁਣਾਂ ਜਾਂ ਦੋਸ਼ਾਂ ਤੋਂ ਬਚੀ ਹੋਈ ਨਹੀਂ। ਪਹਿਲੋਂ ਤਾਂ ਜਦੋਂ ਅਸੀਂ ਵੀਚਾਰ ਦ੍ਰਿਸ਼ਟੀ ਨਾਲ ਤੱਕਾਂਗੇ ਤਾਂ ਸਾਨੂੰ ਸੰਸਾਰ ਦਾ ਹਰ ਪਦਾਰਥ ਨਸ਼ਟ ਹੁੰਦਾ ਨਜ਼ਰ ਆਵੇਗਾ, ਅਸੀਂ ਆਪਣੇ ਸਾਹਮਣੇ ਪਈ ਇਕ ਲੱਕੜ ਨੂੰ ਹੀ ਵੇਖ ਲਈਏ, ਜਾਂ ਤਾਂ ਉਹ ਸੜ ਜਾਏਗੀ, ਜਾਂ ਉਸਨੂੰ ਮਿੱਟੀ ਖਾ ਜਾਂਦੀ ਹੈ, ਜਾਂ ਫਿਰ ਉਸਨੂੰ ਘੁਣ ਲਗ ਜਾਂਦਾ ਹੈ। ਜੇ ਅਸੀਂ ਇਕ ਆਪਣੇ ਸਾਮ੍ਹਣੇ ਬਹੁਤ ਵੱਡੇ ਲੋਹੇ ਦੇ ਅੰਬਾਰ ਨੂੰ ਤੱਕਦੇ ਹਾਂ ਤਾਂ ਉਹ ਭੀ ਜੰਗਾਲ ਦਾ ਸ਼ਿਕਾਰ ਹੋ, ਖ਼ਤਮ ਹੋ ਜਾਂਦਾ ਹੈ। ਇਥੇ ਹੀ ਬੱਸ ਨਹੀਂ, ਪੱਥਰਾਂ ਦੇ ਬਣੇ ਹੋਏ ਪਥਰੀਲੇ ਵੱਡੇ ਵੱਡੇ ਕਿਲ੍ਹੇ ਜੋ ਕਿ ਸੀਮਿੰਟ ਨਾਲ ਜੜੇ ਹੁੰਦੇ ਹਨ, ਇਹ ਭੀ ਸਮਾਂ ਪਾ ਕੇ ਸਮੇਂ ਦੀ ਮਾਰ ਤੋਂ ਨਹੀਂ ਬਚ ਸਕਦੇ। ਦੂਸਰੇ, ਇਹ ਸਾਰੀਆਂ ਹੀ ਚੀਜ਼ਾਂ ਕਿਸੇ ਨ ਕਿਸੇ ਮਨੁੱਖ ਦੇ ਹੱਥਾਂ ਦੀਆਂ ਬਣੀਆਂ ਹੋਈਆਂ ਹਨ, ਜੋ ਕਿ ਮਨੁੱਖ ਸਦਾ ਹੀ ਭੁਲਣਹਾਰ ਹੈ। ਇਸੀ ਵਜ੍ਹਾ ਕਰਕੇ ਇਨ੍ਹਾਂ ਵਿਚ ਕੋਈ ਨ ਕੋਈ ਨੁਕਸ ਅਵੱਸ਼ ਹੀ ਰਹਿ ਜਾਇਆ ਕਰਦਾ ਹੈ। ਪਰ, ਮੇਰਾ ਉਹ ਰਚਨਹਾਰ ਕਰਤਾਰ ਨਾ ਹੀ ਕਿਸੇ ਮਾਇਕ ਪਦਾਰਥ ਤੋਂ ਬਣਿਆ ਹੈ ਅਤੇ ਉਹ ਨਾ ਹੀ ਕਿਸੇ ਮਨੁੱਖ ਦੀ ਕਿਰਤ ਹੈ, ਇਸੇ ਲਈ ਉਸ ਵਿਚ ਮਾਇਆ ਦੇ ਕਿਸੇ ਵੀ ਦੋਸ਼ ਜਾਂ ਗੁਣ ਦੀ ਲੇਸ ਨਹੀਂ ਪਾਈ ਜਾਂਦੀ। ਉਹ ਮਾਇਆ ਦੇ ਰਜੋ, ਤਮੋ ਅਤੇ ਸਤੋ ਗੁਣ, ਤ੍ਰੈ ਤੋਂ ਹੀ ਅਸੰਗ ਹੈ, ਇਸੇ ਕਾਰਣ ਤਾਂ ਉਸ ਪ੍ਰਮੇਸ਼ਰ ਨੂੰ ਨਿਰੰਜਨ ਕਿਹਾ ਜਾਂਦਾ ਹੈ।

ਇਹ ਨਿਰੰਜਨ ਸ਼ਬਦ ਇਸ ਗੱਲ ਦਾ ਬੋਧਕ ਹੈ, ਕਿ ਉਹ ਪ੍ਰਮੇਸ਼ਰ ਨਾ ਕਿਸੇ ਮਾਇਕ ਪਦਾਰਥਾਂ ਤੋਂ ਬਣਿਆ ਹੈ ਅਤੇ ਨਾ ਹੀ ਉਸਦੇ ਰਚਨ ਵਿਚ ਕਿਸੇ ਭੁਲਣਹਾਰ ਸੰਸਾਰੀ ਜੀਵ ਦਾ ਹੀ ਹੱਥ ਹੈ, ਇਸੇ ਭਾਵ ਨੂੰ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਇਸ ਪਉੜੀ ਅੰਦਰ ਸਪਸ਼ਟ ਕੀਤਾ ਹੈ ਕਿ ਹੇ ਭਾਈ ! ਉਹ ਰੱਬ ਕੋਈ ਕਲਪੀ ਹੋਈ ਸ਼ੈ ਨਹੀਂ ਹੈ, ਉਹ ਸੱਚਮੁੱਚ ਦੀ ਹੋਂਦ ਵਾਲਾ ਹੈ, ਜਿਸ ਜਿਸ ਨੇ ਭੀ ਉਸ ਸੱਚੇ ਰੱਬ ਨੂੰ ਸਾਰਿਆਂ ਵਿਚ ਪਰੀਪੂਰਨ ਜਾਣ ਕੇ ਸੇਵਾ ਕੀਤੀ ਹੈ ਉਨ੍ਹਾਂ ਨੂੰ ਉਸਦਾ ਅਨੁਭਵ ਵੀ ਹੋਇਆ ਹੈ, ਉਨ੍ਹਾਂ ਦੇ ਹੀ ਸਾਰੇ ਦੁਖ ਦੂਰ ਹੋ ਜਾਂਦੇ ਹਨ, ਉਨ੍ਹਾਂ ਦੀ ਆਤਮਾ ਵਿਚ ਸੰਪੂਰਨ ਸੁਖ ਤੇ ਅਨੰਦ ਹੋਇਆ ਕਰਦਾ ਹੈ। ਉਹ ਉਸਦੀ ਅਨੁਭਵਤਾ ਕਰਕੇ ਹੱਸਦੇ ਹੱਸਦੇ ਪੁੱਠੀਆਂ ਖੱਲਾਂ ਲੁਹਾ ਸਕਦੇ ਹਨ, ਉਹ ਸੂਲੀਆਂ ਉਤੇ ਚੜ੍ਹ ਕੇ ਵੀ ਹੱਸ ਸਕਦੇ ਹਨ। ਇਤਨੇ ਉੱਚੇ ਨਿਸ਼ਾਨੇ ਪਰ ਕਲਪਣਾ ਨਹੀਂ ਪਹੁੰਚਾ

ਸਕਦੀ, ਇਤਨਾ ਕੁਝ ਕਲਪਤ ਰੱਬ ਦੇ ਆਸਰੇ ਨਹੀਂ ਕੀਤਾ ਜਾ ਸਕਦਾ, ਇਸ ਲਈ ਰੱਬ ਦੀ ਹੋਂਦ ਹੈ, ਜਿਸ ਹੋਂਦ ਨੂੰ ਕੇਵਲ ਉਸਦੇ ਪਿਆਰੇ ਹੀ ਅਨੁਭਵ ਕਰ ਸਕਦੇ ਹਨ। ਉਨ੍ਹਾਂ ਪਿਆਰਿਆਂ ਨੂੰ ਉਸ ਸ੍ਵੈ-ਪ੍ਰਕਾਸ਼ ਵਿਚ ਨਜ਼ਰ ਆਇਆ ਹੈ ਕਿ ਉਹ ਗੁਣਾਂ ਦਾ ਸਾਗਰ ਹੈ, ਗੁਣਾਂ ਦਾਂ ਖ਼ਜ਼ਾਨਾ ਜਾਂ ਭੰਡਾਰ ਹੈ। ਇਸ ਲਈ ਜੇ ਅਸੀਂ ਇਸ ਦੁਖ ਰੂਪ ਸੰਸਾਰ ਵਿਚ ਸਦਾ ਸੁਖ ਪ੍ਰਾਪਤ ਕਰਨਾ ਚਾਹੁੰਦੇ ਹਾਂ, ਜੇ ਅਸੀਂ ਦੁਖਾਂ ਤੋਂ ਹਮੇਸ਼ਾਂ ਲਈ ਖ਼ਲਾਸੀ ਪਾਉਣਾ ਚਾਹੁੰਦੇ ਹਾਂ, ਜੇ ਅਸੀਂ ਮਾਨ ਵਡਿਆਈ ਹਾਸਲ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਉਸ ਪ੍ਰਭੂ ਦੇ ਗੁਣ ਗਾਉਣੇ ਅਥਵਾ ਸੁਣਨੇ ਚਾਹੀਦੇ ਹਨ। ਅਤੇ ਸੰਸਾਰਕ ਕੂੜੇ ਪਿਆਰ ਦਾ ਤਿਆਗ ਕਰਕੇ ਉਸ ਸੱਚੇ ਮਾਲਕ ਨਾਲ ਹੀ ਸੱਚਾ ਪਿਆਰ ਪਾਉਣਾ ਚਾਹੀਦਾ ਹੈ।

ਫਿਰ ਅਗੇ ਦੱਸਦੇ ਹਨ ਕਿ ਉਹ ਪ੍ਰਭੂ ਇਕ ਪੂਰਨ ਪੁਰਸ਼ ਦੇ, ਇਕ ਪੂਰਨ ਗੁਰੂ ਦੇ ਹਿਰਦੇ ਵਿਚ ਉਸਦੇ ਰੋਮ ਰੋਮ ਵਿਚ, ਉਸਦੀ ਰਸਨਾ ਵਿਚ ਵਸਿਆ ਹੁੰਦਾ ਹੈ। ਇਸ ਲਈ ਉਸਦੇ ਮੁਖੋਂ ਨਿਕਲਿਆ ਹਰ ਸ਼ਬਦ ਰੱਬੀ ਨਾਦ, ਰੱਬੀ ਅਵਾਜ਼, ਰੱਬੀ ਸੰਗੀਤ ਹੁੰਦਾ ਹੈ, ਰੱਬੀ ਗਿਆਨ ਹੁੰਦਾ ਹੈ, ਉਸ ਵਿਚ ਸਾਰੇ ਦੈਵੀ ਗੁਣ ਪਾਏ ਜਾਂਦੇ ਹਨ।

ਇਸੇ ਲਈ ਗੁਰੂ ਨਾਨਕ ਪਾਤਸ਼ਾਹ ਜੀ ਕਹਿੰਦੇ ਹਨ, ਕਿ ਗੁਰੂ ਵਿਚ ਇਤਨੇ ਗੁਣ ਹਨ, ਜੋ ਕਿ ਸਾਡੀ ਸਮਝ ਤੋਂ ਪਰੇ ਹਨ, ਜੇ ਅਸੀਂ ਉਨ੍ਹਾਂ ਗੁਣਾਂ ਦੇ ਗਿਆਤਾ ਭੀ ਹੋ ਜਾਵੀਏ ਤਾਂ ਭੀ ਅਸੀਂ ਉਨ੍ਹਾਂ ਦਾ ਸੰਪੂਰਨ ਵਰਣਨ ਨਹੀਂ ਕਰ ਸਕਦੇ। ਉਸ ਐਸੇ ਮਹਾਨ ਸ਼ਕਤੀਆਂ ਦੇ ਮਾਲਕ ਪ੍ਰਭੂ ਨੇ ਮੈਨੂੰ ਅੰਤ ਵਿਚ ਏਹੋ ਗੱਲ ਸਮਝਾ ਦਿੱਤੀ ਹੈ ਕਿ ਸਾਰਿਆਂ ਜੀਵਾਂ ਦਾ ਪਾਲਣਹਾਰ ਜੋ ਪ੍ਰਮੇਸ਼ਰ ਹੈ ਉਹ ਮੈਨੂੰ ਭੁਲਣਾ ਨਹੀਂ ਚਾਹੀਦਾ।

**੧. ਤੀਰਥਿ ਨਾਵਾ ਜੇ ਤਿਸੁ ਭਾਵਾ**
**ਵਿਣੁ ਭਾਣੇ ਕਿ ਨਾਇ ਕਰੀ॥**
**੨. ਜੇਤੀ ਸਿਰਠਿ ਉਪਾਈ ਵੇਖਾ**
**ਵਿਣੁ ਕਰਮਾ ਕਿ ਮਿਲੈ ਲਈ॥**
**੩. ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ॥**
**੪. ਗੁਰਾ ਇਕ ਦੇਹਿ ਬੁਝਾਈ॥**
**੫. ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ॥੬॥**

***ਪਦ ਅਰਥ :*** ਤੀਰਥਿ—ਤੀਰਥਾਂ ਉਤੇ। ਨਾਵਾ—ਮੈਂ ਇਸ਼ਨਾਨ ਕਰਾਂ। ਤਿਸੁ—ਤਿਸ ਰੱਬ ਨੂੰ। ਭਾਵਾ—(ਭਾਵਾਂ) ਮੈਂ ਚੰਗਾ ਲੱਗਾਂ। ਵਿਣੁ ਭਾਣੇ—ਰੱਬ ਨੂੰ ਚੰਗਾ ਲਗਣ ਤੋਂ ਬਿਨਾ, ਭਾਵ ਹੈ ਜੇ ਰੱਬ ਦੀ ਨਜ਼ਰ ਵਿਚ ਕਬੂਲ ਨ ਹੋਇਆ। ਕਿ ਨਾਇ ਕਰੀ—ਨ੍ਹਾ ਕੇ ਕੀ ਕਰਾਂ। ਜੇਤੀ—ਜਿਤਨੀ। ਸਿਰਠਿ—ਸ੍ਰਿਸ਼ਟੀ, ਦੁਨੀਆ। ਉਪਾਈ—ਪੈਦਾ ਕੀਤੀ ਹੋਈ। ਵੇਖਾ—ਮੈਂ ਵੇਖਦਾ ਹਾਂ। ਵਿਣੁ ਕਰਮਾ—ਪ੍ਰਭੂ ਦੀ ਮੇਹਰ ਤੋਂ ਬਿਨਾ ਜਾਂ ਭਾਗਾਂ ਤੋਂ ਬਿਨਾ। ਮਤਿ ਵਿਚਿ—ਮਨੁੱਖ ਦੀ ਬੁੱਧੀ ਦੇ ਅੰਦਰ ਹੀ। ਇਕ ਸਿਖ—ਇਕ ਸਿਖਿਆ। ਸੁਣੀ—ਸੁਣੀਏ, ਸੁਣੀ ਜਾਏ। ਰਤਨ—ਬਹੁ-ਮੁਲੇ ਕੀਮਤੀ ਪੱਥਰ। ਜਵਾਹਰ—ਕੀਮਤੀ ਪੱਥਰ। ਮਾਣਿਕ—ਲ਼ਾਲ ਰੰਗ ਦਾ ਇਕ ਤਰ੍ਹਾਂ ਦਾ ਪੱਥਰ।

***ਅਰਥ :***

ਪ੍ਰ: ਕੀ ਗੁਰਮਤਿ ਅਨੁਸਾਰ ਤੀਰਥਾਂ ਵਿਚ ਇਸ਼ਨਾਨ ਕਰਨ ਨਾਲ ਮੁਕਤੀ ਮਿਲ ਸਕਦੀ ਹੈ ਕਿ ਨਹੀਂ, ਜਾਂ ਤੁਸੀਂ ਤੀਰਥ ਪਰਸਨ ਲਈ ਕਦੀ ਜਾਂਦੇ ਹੋ?

ਉ:੧. ਨਹੀਂ, ਹੇ ਭਾਈ! ਮੈਂ ਤੀਰਥਾਂ, (ਦਰਿਆਵਾਂ, ਜਾਂ ਹੋਰ ਪਾਣੀਆਂ ਦੇ ਕਿਨਾਰੇ ਜਿਥੇ ਲੋਕਾਂ ਨੇ ਇਸ਼ਨਾਨ ਕਰਨ ਨਾਲ ਪਾਪ ਮਿਟ ਜਾਣੇ ਦਾ ਖ਼ਿਆਲ ਕਲਪਿਆ ਹੋਇਆ ਹੈ) ਤੇ ਜਾ ਕੇ ਤਾਂ ਨ੍ਹਾਵਾਂ ਜੇ ਮੇਰਾ ਨ੍ਹਾਉਣਾ ਉਸ ਰੱਬ ਨੂੰ ਚੰਗਾ ਲਗੇ ਅਤੇ ਮੈਨੂੰ ਪੂਰਨ ਯਕੀਨ ਹੋ ਜਾਵੇ ਕਿ ਮੈਂ ਉਸ ਪ੍ਰਭੂ ਨੂੰ ਚੰਗਾ ਲਗਾਂਗਾ, ਬਿਨਾਂ ਉਸ ਪ੍ਰਭੂ ਨੂੰ ਭਾਏ ਜਾਣ ਤੋਂ ਦਸੋ ਮੈਂ ਨ੍ਹਾ ਕੇ ਕੀ ਕਰਾਂਗਾ ਭਾਵ ਹੈ, ਜੇ ਉਸਨੂੰ ਭਾ ਜਾਣਾ ਸ਼ਰਤੀਆ ਗੱਲ ਨਹੀਂ, ਤਾਂ ਨ੍ਹਾ ਕੇ ਕੀ ਲੈਣਾ ਹੈ, ਇਸ ਲਈ ਗੁਰਮਤਿ ਦਾ ਫ਼ੈਸਲਾ ਹੈ ਕਿ ਕੇਵਲ ਤੀਰਥ ਇਸ਼ਨਾਨ ਹੀ ਪ੍ਰਭੂ ਪ੍ਰਸੰਨਤਾ ਦਾ ਸਾਧਨ ਨਹੀਂ ਹੈ।

ਪ੍ਰ: ਕੀ ਤੀਰਥ ਇਸ਼ਨਾਨ ਕਰਨ ਵਾਲੇ ਉੱਦਮੀਆਂ ਨੂੰ ਕੁਝ ਨਹੀਂ ਮਿਲ ਸਕੇਗਾ?

ਉ:੨. ਨਹੀਂ, ਕਿਉਂਕਿ ਹੇ ਭਾਈ! ਜਿਤਨੀ ਕਰਤਾ ਪੁਰਖ ਦੀ ਪੈਦਾ ਕੀਤੀ ਸਾਰੀ ਰਚਨਾ ਮੈਂ ਵੇਖਦਾ ਹਾਂ, ਉਸ ਵਿਚ ਕਿਸੇ ਨੂੰ ਭੀ ਕਰਮਾਂ (ਭਾਗਾਂ) ਬਿਨਾਂ ਕੀ ਮਿਲਦਾ ਹੈ? ਭਾਵ ਕੁਝ ਭੀ ਨਹੀਂ, ਜੇ ਮਿਲਦਾ ਹੈ ਤਾਂ ਕੋਈ ਲੈ ਲਵੇ, ਅਰਥਾਤ ਲੈ ਕੇ ਦਿਖਾਵੇ, ਭਾਵ ਹੈ ਆਪਣੇ ਲੈਣ ਦੇ ਜ਼ੋਰ ਨਾਲ ਕੁਝ ਭੀ ਨਹੀਂ ਲਭਦਾ।

ਪ੍ਰ: ਕਿਉਂ ਜੀ, ਤੁਸੀਂ ਕਹਿੰਦੇ ਹੋ ਕਿ ਬਿਨਾਂ ਕਰਮਾਂ; ਜ਼ੋਰ ਨਾਲ ਕਿਸੇ ਨੂੰ ਕੁਝ ਭੀ ਨਹੀਂ ਮਿਲਦਾ, ਪਰ ਅਸੀਂ ਤਾਂ ਵੇਖਦੇ ਹਾਂ ਕਿ ਜ਼ੋਰਾਵਰ ਜ਼ੋਰ ਨਾਲ ਕਮਜ਼ੋਰਾਂ ਤੋਂ ਬਹੁਤ ਕੁਝ ਖੋਹ ਲੈਂਦੇ ਹਨ?

ਉ:੩. ਹੇ ਭਾਈ! ਜੋ ਅਜਿਹੇ ਧਕੇਸ਼ਾਹੀ ਕਰਨ ਵਾਲੇ ਲੋਕ ਹਨ ਅਸੀਂ ਉਨ੍ਹਾਂ ਨੂੰ ਦਸਦੇ ਹਾਂ ਕਿ:
ਉਨ੍ਹਾਂ ਦੀ, ਭਾਵ ਹਰ ਜੀਵ ਦੀ ਬੁਧੀ ਵਿਚ ਰਤਨ ਜਵਾਹਰ ਤੇ ਮਾਣਕ ਭਰੇ ਪਏ ਹਨ, ਜੇ ਜ਼ੋਰ ਨਾਲ ਲੈ ਸਕਦੇ ਹਨ ਤਾਂ ਲੈ ਲੈਣ, ਪਰ ਅਸੀਂ ਕਹਿੰਦੇ ਹਾਂ ਕਿ ਆਪਣੇ ਜ਼ੋਰ ਨਾਲ ਨਹੀਂ ਮਿਲਦੇ, ਫਿਰ ਆਪ ਹੀ ਦਸੋ, ਤਾਂ ਆਪ ਜੀ ਉੱਤਰ ਦੇਂਦੇ ਹਨ ਕਿ ਹੇ ਭਾਈ! ਜੇ ਸਤਿਗੁਰੂ ਜੀ ਦੀ ਇਕ ਸਿਖਿਆ ਸੁਣ ਲਈ ਜਾਏ, ਤਾਂ ਮਨੁੱਖ ਦੀ ਬੁਧੀ ਦੇ ਅੰਦਰ ਰਤਨ ਜਵਾਹਰ ਤੇ ਮੋਤੀ ਉਪਜ ਪੈਂਦੇ ਹਨ, ਭਾਵ ਪਰਮਾਤਮਾ ਦੇ ਗੁਣ (ਰਤਨ) ਭਾਵ ਵੈਰਾਗ। (ਜਵਾਹਰ) ਵਿਵੇਕ। (ਮਾਣਿਕ) ਨਿੰਮ੍ਰਤਾ ਆਦਿ ਪੈਦਾ ਹੋ ਜਾਂਦੇ ਹਨ। ਸ਼ਰਤ ਇਹ ਹੈ ਕਿ ਸਿਖਿਆ ਨੂੰ ਸੁਣ ਕੇ ਧਾਰਨ ਕਰ ਲਏ, ਬਸ ਉਸਦੀ ਬੁਧੀ ਰੌਸ਼ਨ ਹੋ ਆਉਂਦੀ ਹੈ।

ਪ੍ਰ: ਤਾਂ ਫਿਰ ਦਸੋ ਤੁਹਾਡਾ ਆਪਣਾ ਕੀ ਨਿਹਚਾ ਹੈ?

ਉ:੪. ਮੇਰੀ ਤਾਂ ਸਤਿਗੁਰੂ ਅਗੇ ਏਹੋ ਇਕ ਅਰਦਾਸ ਹੈ ਕਿ ਹੇ ਸਤਿਗੁਰੂ ਜੀ! ਮੈਨੂੰ ਕ੍ਰਿਪਾ ਕਰਕੇ ਇਹ ਇਕੋ ਗੱਲ ਸਮਝਾ ਦੇਹੁ ਕਿ:

੫. ਸਾਰੇ ਹੀ ਜੀਵਾਂ ਦਾ ਇਕੋ ਹੀ ਦਾਤਾ ਹੈ, ਉਹ ਮੈਨੂੰ ਕਦੇ ਵੀ ਵਿਸਰ ਨ ਜਾਵੇ, ਸਦਾ ਹੀ ਸਵਾਸ ਸਵਾਸ ਯਾਦ ਰਵ੍ਹੇ।੬।

***ਭਾਵਾਰਥ :*** ਇਸ ਪਉੜੀ ਦੇ ਅਰੰਭ ਵਿਚ ਜੋ ਹਜ਼ੂਰ ਨੇ ਤੀਰਥ ਸ਼ਬਦ ਵਰਤਿਆ ਹੈ ਇਸ ਤੋਂ ਮੁਰਾਦ ਕੇਵਲ ਤੀਰਥ ਹੀ ਨਹੀਂ ਜਾਨਣਾ ਸਗੋਂ ਸਾਰੇ ਹੀ ਕਰਮ-ਕਾਂਡ ਜਾਨਣੇ। ਕਰਮ ਮਾਰਗ ਵਿਚ ਤੇ ਜੋਗੀਆਂ ਵਿਚ ਤੀਰਥ ਇਸ਼ਨਾਨ ਇਕ ਬਹੁਤ ਵੱਡਾ ਕਰਮ ਮੰਨਿਆ ਗਿਆ ਹੈ, ਜਿਵੇਂ ਕਿ ਲੋਹਾਰੀਪਾ ਨੇ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਕਿਹਾ ਸੀ :

ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥
*(ਪੰਨਾ ੬੩੯)*

ਗੁਰੂ ਜੀ ਦਾ ਮਾਰਗ, ਕਰਮ ਮਾਰਗ ਨਹੀਂ, ਅਤੇ ਨਾ ਹੀ ਹੱਠ ਜੋਗ ਹੈ, ਪਰ ਪਰੇਮ ਮਾਰਗ ਹੈ, ਜਿਸਦਾ ਪਿਛੇ ਹੁਣ ਤਕ ਉਪਦੇਸ਼ ਕਰੀ ਆ ਰਹੇ ਹਨ।

ਜਦੋਂ ਅਸੀਂ ਸੰਸਾਰ ਭਰ ਦੇ ਵੱਖ ਵੱਖ ਧਰਮਾਂ ਦੇ ਤੀਰਥਾਂ, ਧਾਰਮਿਕ ਅਸਥਾਨਾਂ ਦੇ ਇਤਿਹਾਸ ਨੂੰ ਪੜ੍ਹਦੇ ਹਾਂ ਤਾਂ ਸਾਨੂੰ ਪਤਾ ਲਗਦਾ ਹੈ ਕਿ ਇਨ੍ਹਾਂ ਪਵਿਤ੍ਰ ਅਸਥਾਨਾਂ ਦੀ ਮਹੱਤਤਾ ਦਾ ਕਾਰਨ ਕੇਵਲ ਏਹੋ ਹੀ ਨਹੀਂ, ਕਿ ਇਹ ਅਸਥਾਨ ਕਿਸੇ ਨਦੀ, ਜਾਂ ਸਾਗਰ ਦੇ ਕੰਢੇ ਉਪਰ ਹਨ, ਅਸਲ ਕਾਰਣ ਸੋਚਣ ਤੋਂ ਪਤਾ ਲਗੇਗਾ ਕਿ ਇਨ੍ਹਾਂ ਥਾਵਾਂ ਉਪਰ ਕਿਸੇ ਮਹਾਨ ਰਿਸ਼ੀ, ਮੁਨੀ, ਦੇਵੀ ਦੇਵਤੇ, ਪੀਰ, ਪੈਗੰਬਰ, ਅਥਵਾ ਗੁਰੂ ਅਵਤਾਰ ਨੇ ਆਪਣੇ ਪਵਿੱਤਰ ਚਰਨ ਪਾਏ ਹਨ, ਪ੍ਰਭੂ ਦਾ ਸਿਮਰਨ ਕੀਤਾ ਹੈ, ਜਾਂ ਕੋਈ ਅਦਭੁਤ ਲੀਲ੍ਹਾ ਰਚਾਈ ਹੁੰਦੀ ਹੈ, ਜਾਂ ਉਥੇ ਬੈਠ ਕੇ ਆਪਣੇ ਧਰਮ ਦੇ ਪੈਰੋਕਾਰਾਂ, ਸ਼ਿਸ਼ਾਂ, ਚੇਲਿਆਂ ਜਾਂ ਮੁਰੀਦਾਂ ਨੂੰ ਆਪਣੇ ਪਵਿਤਰ ਉਪਦੇਸ਼ ਰਾਹੀਂ ਨਿਹਾਲ ਕੀਤਾ ਹੁੰਦਾ ਹੈ। ਹਾਂ, ਇਹ ਇਕ ਗੱਲ ਵੱਖਰੀ ਹੈ ਕਿ ਉਨ੍ਹਾਂ ਮਹਾਂ ਪੁਰਸ਼ਾਂ ਨੇ ਆਪਣੀ ਲੋੜ ਨੂੰ, ਜਾਂ ਆਏ ਗਏ ਜਗਿਆਸੂਆਂ ਦੀ ਸਹੂਲਤ ਨੂੰ ਮੁਖ ਰਖਦਿਆਂ, ਕਿਸੇ ਨਦੀ ਸਮੁੰਦਰ ਜਾਂ ਕਿਸੇ ਪਹਾੜ ਦੀ ਰਮਣੀਕ ਚੋਟੀ ਨੂੰ ਚੁਣ ਲਿਆ ਹੋਵੇ। ਜੇ ਕਿਸੇ ਨਦੀ ਦੇ ਕਿਨਾਰੇ ਉਪਰ ਹੋਣ ਨਾਲ ਹੀ ਤੀਰਥ ਸਿੱਧ ਹੁੰਦਾ ਹੈ ਤਾਂ ਫਿਰ ਗੰਗਾ, ਜਮਨਾ, ਸਰਸਵਤੀ ਦੇ ਕਿਨਾਰੇ ਵਸਣ ਵਾਲੇ ਸਾਰੇ ਦੇ ਸਾਰੇ ਸ਼ਹਿਰ ਜਾਂ ਪਿੰਡ ਤੀਰਥ ਹੁੰਦੇ, ਪਰ ਇਹ ਗੱਲ ਹੈ ਨਹੀਂ।

ਦੂਸਰੇ ਇਹ ਤੀਰਥ ਤਦ ਤਕ ਹੀ ਪਵਿੱਤਰ ਮੰਨੇ ਜਾ ਸਕਦੇ ਹਨ ਜਦ ਤਕ ਕਿ ਇਨ੍ਹਾਂ ਥਾਵਾਂ ਉਪਰ ਪੂਰਨ ਪੁਰਖ, ਬ੍ਰਹਮ ਗਿਆਨੀਆਂ ਦਾ ਨਿਵਾਸ ਹੈ ਅਤੇ ਇਨ੍ਹਾਂ ਤੀਰਥਾਂ ਪਰ ਜਾਣਾ ਤਦ ਤਕ ਹੀ ਲਾਭਦਾਇਕ ਹੈ, ਜਦ ਤਕ ਸਾਨੂੰ ਇਨ੍ਹਾਂ ਥਾਵਾਂ ਤੋਂ ਆਤਮਕ ਉੱਨਤੀ ਦੇ ਗੁਣ ਅਤੇ ਰੌਸ਼ਨੀ ਮਿਲਦੀ ਹੈ, ਜਾਂ ਆਤਮ ਗਿਆਨ ਮਿਲਦਾ ਹੈ। ਪਰ ਅੱਜ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਅਸਥਾਨਾਂ ਉਪਰ, ਪ੍ਰਮੇਸ਼ਰ ਦੀ ਬੰਦਗੀ ਦੇ ਥਾਂ, ਹੋਰਨਾਂ ਆਮ ਸ਼ਹਿਰਾਂ ਵਾਂਗ ਹੀ ਖੁਲ੍ਹੀਆਂ ਹੇਰਾ-ਫੇਰੀਆਂ ਹੋ ਰਹੀਆਂ ਹਨ, ਅਤੇ ਠੱਗੀਆਂ ਹੋ ਰਹੀਆਂ ਹਨ ਅਤੇ ਮਾਸ ਸ਼ਰਾਬ ਦਾ ਖੁਲ੍ਹਾ ਡੁਲ੍ਹਾ ਸੇਵਨ ਹੋ ਰਿਹਾ ਹੈ। ਜਿਥੇ ਇਹ ਤੀਰਥ ਪਹਿਲੋਂ ਆਤਮਕ ਉੱਨਤੀ ਦੇ ਸਾਧਨ ਸਨ, ਉਥੇ ਅੱਜ ਅਸੀਂ ਇਨ੍ਹਾਂ ਨੂੰ ਖਾਣ ਪੀਣ, ਸੈਰ ਸਪਾਟੇ ਜਾਂ ਛੁਟੀਆਂ ਗੁਜ਼ਾਰਨ ਦੇ ਅੱਡੇ ਬਣਾ ਲਿਆ ਹੈ। ਇਹੋ ਕਾਰਨ ਹੈ ਕਿ ਜੋ ਅਸਲ ਭਜਨਾਨੰਦੀ ਮਹਾਤਮਾ ਹਨ, ਉਹ ਇਨ੍ਹਾਂ ਥਾਵਾਂ ਨੂੰ ਛੱਡ ਗਏ ਹਨ, ਹੁਣ ਪੁਰਾਣੇ ਸਮੇਂ ਦੀ ਜੇ ਕੋਈ ਨਿਸ਼ਾਨੀ ਰਹਿ ਗਈ ਹੈ, ਤਾਂ ਉਹ ਕੇਵਲ ਇਕ ਨਦੀ ਦਾ ਕਿਨਾਰਾ ਹੀ ਹੈ, ਸਾਧੂ ਜਨ ਇਥੋਂ ਅਲੋਪ ਹੋ ਗਏ ਹੀ ਜਾਪਦੇ ਹਨ।

ਯਾਦ ਰਹੇ, ਜਿਸ ਥਾਂ ਸਤਿਸੰਗ ਨਾ ਹੋਵੇ, ਜਿਥੋਂ ਸਾਨੂੰ ਕੋਈ ਰੌਸ਼ਨੀ ਨ ਮਿਲ ਸਕਦੀ ਹੋਵੇ, ਉਸ ਥਾਂ ਨੂੰ ਤੀਰਥ ਆਖਣਾ ਵੀ ਇਕ ਵਡੇਰੀ ਭੁੱਲ ਹੈ। ਜਿਸ ਨਦੀ ਦੇ ਕਿਨਾਰਿਆਂ 'ਤੇ ਅਠਖੇਲੀਆਂ ਕੀਤੀਆਂ ਜਾਣ, ਜਿਸ ਦੇ ਕਿਨਾਰੇ ਉਤੇ ਬੈਠ ਕੇ ਰੰਗ ਰਲੀਆਂ ਮਨਾਈਆਂ ਜਾਣ, ਦਸੋ, ਉਸ ਨਦੀ ਦਾ ਪਾਣੀ ਸਾਡੇ ਮਨ ਦੀ ਮੈਲ ਨੂੰ ਕਿਵੇਂ ਦੂਰ ਕਰ ਸਕਦਾ ਹੈ, ਉਹ ਤਾਂ ਸਾਡੇ ਤਨ ਨੂੰ ਭੀ ਸੁਧ ਨਹੀਂ ਕਰ ਸਕਦਾ।

ਸਤਿਗੁਰੂ ਜੀ ਤਾਂ ਆਪਣੀ ਪਵਿੱਤਰ ਬਾਣੀ ਵਿਚ ਪੁਕਾਰ ਪੁਕਾਰ ਕੇ ਕਹਿ ਰਹੇ ਹਨ, ਕਿ ਐ ਦੁਨੀਆ ਦੇ ਲੋਕੋ! (ਸਾਚਾ ਨਾਵਣ ਗੁਰ ਕੀ ਸੇਵਾ) ਹੈ। ਇਸ ਲਈ ਗੁਰੂ ਨਾਨਕ ਪਾਤਸ਼ਾਹ ਸਾਨੂੰ ਇਸ ਪਉੜੀ ਵਿਚ ਉਪਦੇਸ਼ ਦੇ ਰਹੇ ਹਨ, ਕਿ ਹੇ ਮਿੱਤਰ ਜਨੋ! ਤੁਸੀਂ ਮੈਨੂੰ ਤੀਰਥ ਇਸ਼ਨਾਨ ਲਈ ਕਿਉਂ ਕਹਿ ਰਹੇ ਹੋ, ਕਿਉਂਕਿ ਮੈਂ ਕਿਸੇ ਤੀਰਥ ਪਰ ਜਾ ਕੇ ਇਸ਼ਨਾਨ ਕਰਨ ਦੀ ਖੇਚਲ ਤਾਂ ਤਾਹੀਂ ਕਰਾਂ, ਜੇ ਉਸ ਮੇਰੇ ਪ੍ਰਭੂ ਨੂੰ ਮੇਰਾ ਅਜਿਹਾ ਕਰਨਾ ਚੰਗਾ ਲਗਦਾ ਹੋਵੇ। ਇਸ ਲਈ ਹੇ ਵੀਰ ਜੀ! ਮੇਰਾ ਉਹ ਪ੍ਰਭੂ ਕੇਵਲ ਸਰੀਰਕ ਸਫ਼ਾਈ ਨਾਲ ਹੀ ਪ੍ਰਸੰਨ ਨਹੀਂ ਹੁੰਦਾ, ਉਸਦੇ ਦਰ ਵਿਚ ਸਵੱਛ ਮਨਾਂ ਵਾਲੇ ਹੀ ਕਬੂਲੇ ਜਾਂਦੇ ਹਨ। ਇਸ ਲਈ ਹੇ ਭਾਈਓ! ਮੈਂ ਤਾਂ ਸੰਸਾਰ ਵਿਚ ਜਿਤਨੇ ਵੀ ਜੀਵ ਪੈਦਾ ਹੋਏ ਵੇਖਦਾ ਹਾਂ ਇਨ੍ਹਾਂ ਵਿਚੋਂ ਕੀ ਹਿੰਦੂ, ਕੀ ਮੁਸਲਮਾਨ, ਸ਼ੁਭ ਅਮਲਾਂ ਬਾਝੋਂ ਕੋਈ ਵੀ ਉਸ ਪ੍ਰਭੂ ਨੂੰ ਨਹੀਂ ਪਾ ਸਕਦਾ। ਮੈਨੂੰ ਤਾਂ ਮੇਰੇ ਗੁਰੂ ਨੇ ਸੋਝੀ ਦੇ ਦਿੱਤੀ ਹੈ ਕਿ ਸਭਨਾਂ ਜੀਵਾਂ ਨੂੰ ਪਾਲਣ ਵਾਲਾ, ਰਿਜ਼ਕ ਦੇਣ ਵਾਲਾ ਇਕੋ ਪ੍ਰਮੇਸ਼ਰ ਹੈ, ਉਸਨੂੰ ਹਰ ਸੁਖ ਦੁਖ ਵਿਚ ਯਾਦ ਰਖਣਾ ਚਾਹੀਦਾ ਹੈ ਉਸਨੂੰ ਕਦੇ ਵੀ ਵਿਸਾਰਨਾ ਨਹੀਂ ਚਾਹੀਦਾ।

**੧. ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**
**੨. ਨਵਾ ਖੰਡਾ ਵਿਚਿ ਜਾਣੀਐ**
**ਨਾਲਿ ਚਲੈ ਸਭੁ ਕੋਇ॥**
**੩. ਚੰਗਾ ਨਾਉ ਰਖਾਇ ਕੈ**
**ਜਸੁ ਕੀਰਤਿ ਜਗਿ ਲੇਇ॥**
**੪. ਜੇ ਤਿਸੁ ਨਦਰਿ ਨ ਆਵਈ**
**ਤ ਵਾਤ ਨ ਪੁਛੈ ਕੇ॥**
**੫. ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**
**੬. ਨਾਨਕ ਨਿਰਗੁਣਿ ਗੁਣੁ ਕਰੇ**
**ਗੁਣਵੰਤਿਆ ਗੁਣੁ ਦੇ॥**
**੭. ਤੇਹਾ ਕੋਇ ਨ ਸੁਝਈ**
**ਜਿ ਤਿਸੁ ਗੁਣੁ ਕੋਇ ਕਰੇ॥੭॥**

***ਪਦ ਅਰਥ :*** ਜੁਗ ਚਾਰੇ—ਚਾਰ ਜੁਗਾਂ ਜਿਤਨੀ। ਆਰਜਾ—

ਰੁਤਬਾ, ਜਾਂ ਖ਼ਿਤਾਬ। ਜਗਿ—ਜਗਤ ਵਿਚ। ਲੇਇ—ਖੱਟ ਲਵੇ। ਨਦਰਿ—ਨਜ਼ਰ ਵਿਚ। ਨ ਆਵਈ—ਨਹੀਂ ਆਉਂਦਾ। ਤ—ਤਾਂ। ਵਾਤ—ਖ਼ਬਰ, ਸੁਰਤ। ਕੇ—ਕੋਈ। ਕੀਟੁ—ਕੀੜਾ। ਦੋਸੁ ਧਰੇ—ਦੋਸ਼ ਲਾ ਦੇਂਦਾ ਹੈ। ਨਿਰਗੁਣਿ—ਗੁਣਹੀਣ ਬੰਦੇ ਵਿਚ। ਗੁਣਵੰਤਿਆ—ਗੁਣੀ ਪੁਰਸ਼ਾਂ ਨੂੰ। ਤੇਹਾ—ਏਹੋ ਜਿਹਾ। ਨ ਸੁਝਈ— ਨਜ਼ਰ ਨਹੀਂ ਆਉਂਦਾ। ਤਿਸੁ—ਉਸ ਨਿਰਗੁਣ ਨੂੰ।

***ਅਰਥ :***

ਪ੍ਰ: ਖੋਜ ਕਰਨ ਤੋਂ ਸਾਨੂੰ ਮਨੁੱਖ ਦੀਆਂ ਵੱਡੀਆਂ ਸੱਤ ਵਿਸ਼ੇਸ਼ਤਾਈਆਂ ਮਿਲ ਸਕਦੀਆਂ ਹਨ।
(੧) ਲੰਮੇਰੀ ਉਮਰ।
(੨) ਜਾਂ ਹੋਰ ਵੀ ਵੱਡੀ ਤੋਂ ਭੀ ਵੱਡੀ।
(੩) ਸਾਰੀ ਦੁਨੀਆ ਵਿਚ ਮਸ਼ਹੂਰੀ।
(੪) ਸਾਰਿਆਂ ਲੋਕਾਂ ਦਾ ਪਿਛੇ ਟੁਰਨਾ ਭਾਵ ਆਗਿਆ ਪਾਲਕ ਹੋ ਜਾਣਾ।
(੫) ਚੰਗਾ ਰੁਤਬਾ ਪ੍ਰਾਪਤ ਹੋਣਾ।
(੬) ਸਨਮੁਖ ਜਸ ਹੋਣਾ।
(੭) ਪਿਛੋਂ ਵੀ ਕੀਰਤੀ ਹੋਣੀ।

ਇਹ ਸਾਰੀਆਂ ਹੀ ਸਿਫ਼ਤਾਂ ਕਿਸੇ ਇਕ ਆਦਮੀ ਵਿਚ ਬਹੁਤ ਘਟ ਨਜ਼ਰ ਆਉਂਦੀਆਂ ਹਨ। ਕਿਉਂ ਜੀ, ਇਹ ਦਸੋ, ਜੇ ਕੋਈ ਬੰਦਾ ਇਨ੍ਹਾਂ ਸਾਰੀਆਂ ਹੀ ਵਡਿਆਈਆਂ ਦਾ ਮਾਲਕ ਹੋਵੇ, ਕੀ ਉਹ ਰੱਬੀ ਦਰਬਾਰ ਵਿਚ ਭੀ ਸਤਿਕਾਰਿਆ ਜਾਵੇਗਾ ?

ਉ:੧. ਬਿਲਕੁਲ ਨਹੀਂ। ਹੇ ਭਾਈ ! ਸੁਣੋ ਜੁਗ ਚਾਰ ਮੰਨੇ ਗਏ ਹਨ :
ਸਤਿਯੁਗ—ਸਤਾਰ੍ਹਾਂ ਲੱਖ ਅਠਾਈ ਹਜ਼ਾਰ ਵਰ੍ਹੇ ਦਾ।
ਤ੍ਰੇਤਾ—ਬਾਰ੍ਹਾਂ ਲੱਖ ਛਿਆਨਵੇਂ ਹਜ਼ਾਰ ਵਰ੍ਹੇ ਦਾ।
ਦੁਆਪੁਰ—ਅੱਠ ਲੱਖ ਚੌਹਠ ਹਜ਼ਾਰ ਵਰ੍ਹੇ ਦਾ।
ਕਲਿਜੁਗ—ਚਾਰ ਲੱਖ ਬੱਤੀ ਹਜ਼ਾਰ ਵਰ੍ਹੇ ਦਾ।
ਜੇ ਕਿਸੇ ਮਨੁੱਖ ਦੀ ਹੱਠ ਯੋਗ ਸਾਧਨਾ ਰਾਹੀਂ, ਜਾਂ ਕਿਸੇ ਹੋਰ ਅਭਿਆਸ ਦੁਆਰਾ ਚਾਰ ਜੁਗਾਂ ਜਿਤਨੀ ਲੰਮੀ ਉਮਰ ਹੋ ਜਾਏ,ਇਥੇ ਹੀ ਬਸ ਨਹੀਂ, ਇਸ ਤੋਂ ਵੀ ਦਸ ਗੁਣਾਂ ਭਾਵ ਚਾਲੀ ਜੁਗਾਂ ਦੀ ਆਯੂ ਵੀ ਹੋ ਜਾਵੇ।

੨. ਪਰਾਚੀਨ ਵਿਦਵਾਨਾਂ ਨੇ ਪ੍ਰਿਥਵੀ ਨੂੰ ਨੌਂ ਹਿੱਸਿਆਂ ਵਿਚ ਵੰਡਿਆ ਹੈ :
ਕੁਰੁ, ਹਿਰੰਨਮਯ, ਇਲਾਵਰਤ, ਕੇਤਮਾਲ, ਹਰਿਵਰਸ, ਰੰਮਯਕ, ਕਿਪੁਰਸ਼, ਭਦ੍ਰ ਅਤੇ ਭਾਰਤ। ਭਾਵ ਹੈ ਜੇ ਬੰਦਾ ਆਪਣੀ ਇਤਨੀ ਲੰਮੀ ਉਮਰ ਦਾ ਸਦਕਾ ਆਪਣੇ ਬਲ ਬੁਧਿ ਜਾਂ ਧਨ ਦਾ ਸਦਕਾ ਉਸ ਸਾਰੇ ਸੰਸਾਰ ਵਿਚ ਇਤਨਾ ਪ੍ਰਸਿੱਧ ਹੋ ਜਾਵੇ, ਕਿ ਉਹ ਜਿਥੋਂ ਭੀ ਲੰਘੇ ਉਸਦਾ ਸਤਿਕਾਰ ਕਰਨ ਲਈ ਹਰ ਬੰਦਾ ਉਸਦੇ ਨਾਲ ਹੀ ਉੱਠ ਤੁਰੇ। ਅਰਥਾਤ, ਉਸਦੇ ਆਦਰ ਲਈ ਪਿਛੇ ਪਿਛੇ ਜਾਵੇ।

੩. ਜੇ ਕਦੀ ਬੰਦਾ ਆਪਣੀ ਬਲ, ਬੁਧੀ, ਜਾਂ ਧਨ ਦੇ ਰਾਹੀਂ ਆਪਣਾ ਨਾਮ ਵੀ ਚੰਗਾ ਆਲਮਗੀਰ, ਲੋਕਪਾਲ, ਦਸਤਗੀਰ, ਮਹਾਂਬੀਰ, ਜਾਂ ਵਿਦਿਆ ਮਾਰਤੰਡ, ਸਹੰਸਰ ਦਾਨੀ, ਆਦਿ ਹੋਰ ਭੀ ਉਚੇ ਖ਼ਿਤਾਬ ਪ੍ਰਾਪਤ ਕਰਕੇ ਵਡਿਆਈ ਹਾਸਲ ਕਰ ਲਵੇ, ਅਤੇ ਜਗਤ ਦੇ ਸਾਰੇ ਲੋਕੀਂ ਉਸਦੇ ਸਾਹਮਣੇ ਵੀ ਜਸ ਕਰਨ ਅਤੇ ਉਸਦੀ ਪਿਛੋਂ ਵੀ ਕੀਰਤੀ ਕਰਨ। ਇਹ ਸਭੋ ਕੁਝ ਹੁੰਦਿਆਂ ਜੇ ਅਜਿਹਾ ਬੰਦਾ :

੪. ਉਸ ਵਾਹਿਗੁਰੂ ਦੀ ਨਜ਼ਰ ਹੇਠ ਨਾ ਆਵੇਗਾ, ਜੇ ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਵਿਚ ਨਹੀਂ ਆਉਂਦਾ, ਤਾਂ ਯ਼ਾਦ ਰੱਖੋ, ਉਸ ਬੰਦੇ ਨੂੰ ਰੱਬੀ ਦਰਬਾਰ ਵਿਚ ਗਿਆਂ ਸਤਿਕਾਰ ਤਾਂ ਕੀ ਮਿਲਦਾ ਹੈ, ਉਸਦੀ ਤਾਂ ਕੋਈ ਬਾਤ ਭੀ ਨਹੀਂ ਪੁਛੇਗਾ, ਭਾਵ ਉਹ ਰੱਬ ਦੇ ਦਰਬਾਰ ਵਿਚ ਇਕੱਲਾ ਹੈ।

ਪ੍ਰ: ਕਿਉਂ ਜੀ ! ਜੇ ਉਸਨੂੰ ਸਤਿਕਾਰਿਆ ਨਹੀਂ ਜਾਵੇਗਾ, ਤਾਂ ਉਹ ਦੋਸ਼ੀ ਭੀ ਨਹੀਂ ਕਿਹਾ ਜਾ ਸਕਦਾ, ਕੀ ਤੁਹਾਡੀ ਦ੍ਰਿਸ਼ਟੀ ਵਿਚ ਉਹ ਦੋਸ਼ੀ ਮੰਨਿਆ ਜਾਵੇਗਾ ?

ਉ:੫. ਹਾਂ, ਜ਼ਰੂਰ। ਹੇ ਭਾਈ ! ਉਹ ਪ੍ਰਮੇਸ਼ਰ ਬੜਾ ਇਨਸਾਫ਼ ਪਸੰਦ ਹੈ, ਉਹ ਕਿਸੇ ਨਿਰਦੋਸ਼ ਨੂੰ ਦੋਸ਼ ਨਹੀਂ ਲਾਉਂਦਾ।

ਪ੍ਰ: ਕਿਉਂ ਜੀ, ਉਹ ਰੱਬ ਅਜਿਹੇ ਸੰਸਾਰ ਵਿਚ ਮਾਨਨੀਕ ਪੁਰਸ਼ ਵਿਚ ਕੀ ਦੋਸ਼ ਠਹਿਰਾਏਗਾ ?

ਉ: ਹੇ ਮਿੱਤਰੋ ! ਜੋ ਉਸਨੇ ਉਸ ਏਡੇ ਵੱਡੇ ਉਪਕਾਰੀ ਪ੍ਰਮੇਸ਼ਰ ਨੂੰ ਭੁਲਾਇਆ ਹੈ, ਉਸਦੇ ਉਪਕਾਰਾਂ ਨੂੰ ਭੁਲਾਉਣ ਦਾ ਜੋ ਉਸਨੇ ਦੋਸ਼ ਕਮਾਇਆ ਹੈ, ਇਹੋ ਵੱਡਾ ਦੋਸ਼, (ਗੁਨਾਹ) ਉਸਦੇ ਜ਼ਿੰਮੇ ਲਾ ਕੇ ਉਸਨੂੰ ਦੋਸ਼ੀ ਠਹਿਰਾਇਆ ਜਾਵੇਗਾ, ਅਤੇ ਉਸਨੂੰ ਕੀੜਿਆਂ ਵਿਚ ਇਕ ਕੀੜਾ ਕੀਤਾ ਜਾਵੇਗਾ ਭਾਵ ਉਸਨੂੰ ਨੀਵੀਆਂ ਤੇ ਟੇਢੀਆਂ ਜੂਨਾਂ ਪ੍ਰਾਪਤ ਹੋਣਗੀਆਂ।

ਪ੍ਰ: ਕਿਉਂ ਜੀ, ਰੱਬੀ ਦਰਬਾਰ ਵਿਚ ਪੁੱਜ ਜੋ ਮਨੁੱਖ ਦੋਸ਼ੀ ਹੋਣ ਵਾਲਾ ਹੈ, ਕੀ ਉਸਦੇ ਨਿਰਦੋਸ਼ ਹੋਣ ਲਈ ਭੀ ਕੋਈ ਮਾਰਗ ਹੈ ?

ਉ:੬. ਹਾਂ ! ਜ਼ਰੂਰ ਹੈ। ਉਹ ਹੈ ਅਰਦਾਸ, ਜਦੋਂ ਪ੍ਰਭੂ ਅੱਗੇ ਪ੍ਰਾਰਥਨਾ ਕੀਤੀ ਜਾਵੇ, ਤਾਂ ਉਹ ਦਿਆਲੂ ਹੈ, ਅਰਦਾਸ ਦਾ ਸਦਕਾ ਜਗਿਆਸੂ ਦੇ ਅੰਦਰੋਂ ਔਗੁਣਾਂ ਨੂੰ ਮਿਟਾ ਕੇ ਉਸ ਨਿਰਗੁਣ ਮਨੁੱਖ ਵਿਚ ਵੀ ਗੁਣ ਭਰ ਦੇਂਦਾ ਹੈ, ਜਿਨ੍ਹਾਂ ਗੁਣਾਂ ਦਾ ਸਦਕਾ ਮਨੁੱਖ ਰੱਬੀ ਦਰਬਾਰ ਵਿਚ ਨਿਰਦੋਸ਼ ਸਾਬਤ ਹੁੰਦਾ ਹੈ। ਕਿਉਂ ਜੀ, ਜੋ ਨਿਰਗੁਣ ਹਨ, ਉਨ੍ਹਾਂ ਨੂੰ ਤਾਂ ਨਿਰਦੋਸ਼ ਹੋਣ ਲਈ ਅਰਦਾਸ ਕਰਨ ਦੀ ਲੋੜ ਹੈ ਕਿ ਗੁਣਵਾਨ ਨੂੰ ਭੀ ਲੋੜ ਹੈ ਕਿ ਨਹੀਂ :
ਜ਼ਰੂਰ ਹੈ ਕਿਉਂਕਿ ਅਰਦਾਸ ਸਖਣਾ ਗੁਣਾਂ ਦਾ ਅਭਿਮਾਨੀ ਹੋ ਜਾਵੇਗਾ, ਨਿਰਅਭਿਮਾਨ ਹੋ ਜੋਦੜੀ ਕਰਨ ਨਾਲ ਉਹ ਪ੍ਰਭੂ ਉਸ ਗੁਣਵਾਨ ਨੂੰ ਹੋਰ ਗੁਣ ਬਖ਼ਸ਼ਦਾ ਰਵੇਗਾ।

ਪ੍ਰ: ਕਿਉਂ ਜੀ, ਜੋ ਸਾਰਿਆਂ ਨੂੰ ਗੁਣ ਬਖ਼ਸ਼ਦਾ ਹੈ, ਕੋਈ ਉਸਨੂੰ ਭੀ ਤਾਂ ਗੁਣ ਬਖ਼ਸ਼ਸ਼ ਕਰਦਾ ਹੋਵੇਗਾ ?

ਉ:੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਹੇ ਮਿੱਤਰੋ ! ਸੰਸਾਰ ਵਿਚ ਐਸਾ ਕੋਈ ਸਾਨੂੰ ਤਾਂ ਨਜ਼ਰ ਨਹੀਂ ਆਉਂਦਾ, ਜੋ ਉਸ ਪ੍ਰਮੇਸ਼ਰ ਨੂੰ ਭੀ ਗੁਣ ਦੇਵੇ, ਭਾਵ ਉਸਦੇ ਕੀਤੇ ਉਪਕਾਰਾਂ ਦਾ ਬਦਲਾ ਦੇ ਸਕੇ। ਜਾਂ ਅਜੇਹਾ ਭੀ ਮੈਨੂੰ ਕੋਈ ਨਹੀਂ ਦਿਸਦਾ ਜੋ ਐਸੇ ਨਿਰਗੁਣਾਂ ਨੂੰ ਗੁਣ ਦੇਂਦਾ ਹੋਵੇ।੭।

***ਭਾਵਾਰਥ :*** ਇਸ ਪਉੜੀ ਅੰਦਰ ਹਜ਼ੂਰ ਹੱਠ ਜੋਗ ਸਾਧਨਾ ਦੁਆਰਾ ਪ੍ਰਾਪਤ ਕੀਤੀ ਹੋਈ ਲੰਮੀ ਉਮਰ ਦਾ ਜ਼ਿਕਰ ਕਰਦੇ ਹੋਏ, ਇਹ ਸਿਧਾਂਤ ਬਿਆਨਦੇ ਹਨ ਕਿ ਹੇ ਭਾਈਓ! ਲੰਮੀ ਉਮਰ ਕੋਈ ਮਨੁੱਖੀ ਜੀਵਨ ਦਾ ਸਹੀ ਨਿਸ਼ਾਨਾ ਨਹੀਂ। ਵੇਖੋ! ਫੁਲ ਨਾਲੋਂ ਕੰਡੇ ਦੀ ਉਮਰ ਲੰਮੇਰੀ ਹੁੰਦੀ ਹੈ। ਲੋਕਾਂ ਕੋਲੋਂ ਵਧੇਰੇ ਖ਼ਿਤਾਬ ਪ੍ਰਾਪਤ ਕਰ ਲੈਣੇ ਵੀ ਕੋਈ ਵੱਡੀ ਵਿਸ਼ੇਸ਼ਤਾ ਨਹੀਂ। ਅੱਜ ਦਾ ਰਾਜਾ ਕਲ ਨੂੰ ਕੈਦੀ ਹੋਇਆ ਵੇਖੀਦਾ ਹੈ। ਜੋ ਅੱਜ ਲੋਕ ਫੁੱਲਾਂ ਦੀ ਵਰਖਾ ਕਰਦੇ ਹਨ, ਕਲ ਨੂੰ ਉਹ ਇੱਟਾਂ ਦੀ ਵਾਛੜ ਕਰਨ ਵਿਚ ਵੀ ਕੋਈ ਦਰੇਗ਼ ਨਹੀਂ ਕਰਦੇ, ਵਧੇਰੇ ਲੋਕਾਂ ਨੂੰ ਮਗਰ ਲਾ ਲੈਣਾ ਵੀ ਕੋਈ ਵੱਡੀ ਵਡਿਆਈ ਨਹੀਂ ਹੈ। ਭਾਵ ਹੈ ਜੇ ਉਸ ਉਪਰ ਪ੍ਰਭੂ ਦੀ ਦਇਆ ਦ੍ਰਿਸ਼ਟੀ ਨਹੀਂ ਹੋਈ, ਤਾਂ ਉਪਰੋਕਤ ਹੋਈਆਂ ਪ੍ਰਾਪਤੀਆਂ ਦਾ ਕੋਈ ਲਾਭ ਨਹੀਂ ਹੈ। ਮਨੁੱਖ ਦਾ ਅਸਲ ਨਿਸ਼ਾਨਾ ਹੈ, ਪ੍ਰਭੂ ਪ੍ਰਾਪਤੀ ਅਤੇ ਉਸ ਪ੍ਰਮੇਸ਼ਰ ਦੀ ਨਦਰ ਦ੍ਰਿਸ਼ਟੀ।

ਇਸੇ ਖ਼ਿਆਲ ਨੂੰ ਮੁਖ ਰੱਖ ਕੇ ਗੁਰੂ ਨਾਨਕ ਪਾਤਸ਼ਾਹ ਜੀ ਬੜੇ ਸੋਹਣੇ ਢੰਗ ਨਾਲ ਆਪਣੇ ਮਨ ਨੂੰ ਸੰਬੋਧਨ ਕਰਕੇ ਕਹਿੰਦੇ ਹਨ ਕਿ (ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ॥) ਇਸੇ ਗੱਲ ਨੂੰ ਹੋਰ ਵੀ ਪਕੇਰਾ ਕਰਨ ਲਈ ਇਸੇ ਸਤਵੀਂ ਪਉੜੀ ਵਿਚ ਫ਼ੁਰਮਾਂਦੇ ਹਨ ਕਿ ਐ ਮਿੱਤਰਾ! ਜੇ ਤੂੰ ਯੋਗ ਅਭਿਆਸ ਰਾਹੀਂ, ਅਥਵਾ ਅਰੋਗਤਾ ਦੇ ਨੇਮਾਂ ਉੱਪਰ ਚੱਲ ਕੇ ਜਾਂ ਕਿਸੇ ਦਵਾਈ ਦਾ ਸੇਵੰਨ ਕਰਕੇ ਆਪਣੀ ਆਯੂ ਲੰਮੇਰੀ ਕਰਨ ਵਿਚ ਵੀ ਸਫਲ ਹੋ ਜਾਵੇਂ ਅਤੇ ਫਿਰ ਆਪਣੇ ਬਲ ਬੁੱਧੀ ਜਾਂ ਧਨ ਦੇ ਸਦਕੇ ਕੋਈ ਦਾਨ, ਪੁੰਨ, ਸਮਾਜ ਸੇਵਾ ਆਦਿ ਚੰਗੇ ਚੰਗੇ ਕੰਮ ਕਰਕੇ, ਉੱਚੇ ਮੁਰਾਤਬੇ ਉਪਰ ਪੁੱਜ ਜਾਵੇਂ, ਲੋਕ ਤੈਨੂੰ ਚੰਗੇ ਚੰਗੇ ਨਾਵਾਂ ਨਾਲ ਸਤਿਕਾਰਨ ਲਗ ਪੈਣ, ਤਾਂ ਇਹ ਸਾਰਾ ਕੁਝ ਰੱਬੀ ਦਰਗਾਹੇ ਕਬੂਲਿਆ ਨਹੀਂ ਜਾਵੇਗਾ।

ਹੇ ਸਜਣਾ! ਜਦ ਤੂੰ ਜਗਤ ਵਿਚ ਆਇਆ ਸੀ ਤਾਂ ਤੂੰ ਬਿਲਕੁਲ ਗੁਣਾਂ ਤੋਂ ਸਖਣਾ ਸੀ, ਇਹ ਜੋ ਗੁਣ ਤੂੰ ਅੱਜ ਆਪਣੇ ਵਿਚ ਵੇਖ ਰਿਹਾ ਹੈਂ, ਇਹ ਸਭ ਉਸੇ ਨਿਰੰਕਾਰ ਦੇ ਦਿਤੇ ਹੋਏ ਹਨ। ਉਹ ਦਾਤਾ ਦਿਆਲੂ ਹੈ, ਉਹ ਹਰ ਗੁਣਹੀਣ ਨੂੰ ਗੁਣ ਦੇਂਦਾ ਹੈ। ਅਤੇ ਜੇ ਗੁਣਵਾਨ ਬੰਦਾ ਉਸਨੂੰ ਨ ਵਿਸਾਰੇ ਤਾਂ ਉਹ ਪ੍ਰਸੰਨ ਹੋ ਉਸਨੂੰ ਹੋਰ ਗੁਣ ਬਖ਼ਸ਼ਦਾ ਹੈ। ਇਸ ਲਈ ਹੇ ਭਾਈ! ਸਾਰੇ ਸੰਸਾਰ ਵਿਚ ਉਸ ਵਰਗਾ ਕੋਈ ਭੀ ਦਾਤਾ ਨਹੀਂ ਜਿਹੜਾ ਗੁਣਹੀਣ ਨੂੰ ਗੁਣੀ ਬਣਾਂਦਾ ਹੋਵੇ।

**੧. ਸੁਣਿਐ ਸਿਧ ਪੀਰ ਸੁਰਿ ਨਾਥ॥**
**੨. ਸੁਣਿਐ ਧਰਤਿ ਧਵਲ ਆਕਾਸ॥**
**੩. ਸੁਣਿਐ ਦੀਪ ਲੋਅ ਪਾਤਾਲ॥**
**੪. ਸੁਣਿਐ ਪੋਹਿ ਨ ਸਕੈ ਕਾਲੁ॥**
**੫. ਨਾਨਕ ਭਗਤਾ ਸਦਾ ਵਿਗਾਸੁ॥**
**੬. ਸੁਣਿਐ ਦੂਖ ਪਾਪ ਕਾ ਨਾਸੁ॥੮॥**

***ਪਦ ਅਰਥ :*** ਸੁਣਿਐ—ਸੁਣਨ ਨਾਲ, ਸੁਣਨੇ ਕਰਕੇ। ਸਿਧ—ਸਿੱਧੀ ਨੂੰ ਪ੍ਰਾਪਤ ਕਰਨ ਵਾਲਾ। ਪੀਰ—ਮੁਸਲਮਾਨਾਂ ਵਿਚ ਕਰਾਮਾਤੀ ਆਦਮੀ। ਸੁਰਿ—ਦੇਵਤੇ। ਨਾਥ—ਜੋਗੀਆਂ ਦਾ ਵਡੇਰਾ। ਧਰਤਿ—ਪ੍ਰਿਥਵੀ। ਧਵਲ—ਬਲਦ, ਧਰਤੀ ਦਾ ਆਸਰਾ। ਆਕਾਸੁ—ਅਸਮਾਨ। ਦੀਪ—ਧਰਤੀ ਦੀ ਵੰਡ ਦੇ ਸਤ ਦੀਪ। ਲੋਅ—ਲੋਕ, ਸੂਰਜ, ਲੋਕ, ਚੰਦਰ ਲੋਕ ਆਦਿ। ਪੋਹਿ ਨ ਸਕੈ—ਪੋਹ ਨਹੀਂ ਸਕਦਾ, ਅਸਰ ਨਹੀਂ ਪਾ ਸਕਦਾ, ਭੈ ਨਹੀਂ ਦੇ ਸਕਦਾ, ਪਰਭਾਵ ਨਹੀਂ ਪਾ ਸਕਦਾ। ਵਿਗਾਸੁ—ਖਿੜਾਉ, ਉਮਾਹ, ਖ਼ੁਸ਼ੀ, ਖੇੜਾ।

***ਅਰਥ :***

ਪ੍ਰ: ਪ੍ਰਭੂ ਦੇ ਨਾਮ ਸਰਵਣ ਕਰਨ ਦਾ ਕੀ ਮਹਾਤਮ ਹੈ?

ਉ:੧. ਸਰਵਣ ਦਾ ਮਹਾਤਮ ਦੋ ਰੂਪਾਂ ਵਿਚ ਮਿਲਦਾ ਹੈ, ਇਕ ਹੈ ਸਕਾਮ ਸਰਵਣ ਕਰਨਾ, ਦੂਜਾ ਹੈ ਨਿਸਕਾਮ। ਜੋ ਸਾਧਾਰਨ ਮਨੁੱਖ ਕਾਮਨਾ ਸਹਿਤ, ਭਾਵ ਇਹ ਇੱਛਾ ਰੱਖ ਕੇ ਪ੍ਰਭੂ ਦੇ ਨਾਮ ਨੂੰ ਸਰਵਣ ਕਰਦਾ ਹੈ ਕਿ ਮੈਨੂੰ ਸਿੱਧ, ਪੀਰ, ਦੇਵਤੇ ਜਾਂ ਨਾਥਾਂ ਦੀਆਂ ਪਦਵੀਆਂ ਪ੍ਰਾਪਤ ਹੋ ਜਾਣ, ਉਨ੍ਹਾਂ ਸਕਾਮੀਆਂ ਨੂੰ ਇਹ ਪਦਵੀਆਂ ਪ੍ਰਾਪਤ ਹੋਈਆਂ, ਜਾਂ ਹੁੰਦੀਆਂ ਹਨ, ਜਾਂ ਹੁੰਦੀਆਂ ਰਹਿਣਗੀਆਂ।

੨. ਇਸ ਧਰਤੀ ਦੇ ਹੇਠਲੇ ਤੇ ਉਪਰਲੇ ਅਕਾਸ਼ਾਂ ਵਿਚ ਰਹਿਣ ਵਾਲੇ ਵਡੱਕੇ ਸੁਣਨ ਨਾਲ ਹੀ ਬਣੇ ਹਨ।

੩. ਦੀਪਾਂ, ਲੋਆਂ ਤੇ ਪਤਾਲਾਂ ਦੇ ਵਾਸੀ ਇਹ ਸਾਰੇ ਨਾਮ ਸਰਵਣ ਕਰਨ ਨਾਲ ਹੀ ਵੱਡੇ ਬਣੇ ਹੋਏ ਹਨ।

ਪ੍ਰ: ਕਿਉਂ ਜੀ, ਨਾਮ ਦਾ ਸਰਵਣ ਕੇਵਲ ਇਨ੍ਹਾਂ ਉਚ ਪਦਵੀਆਂ ਦਾ ਹੀ ਦਾਤਾ ਹੈ, ਜਾਂ ਕਿ ਇਸ ਤੋਂ ਅਗੇ ਕੋਈ ਹੋਰ ਵੀ ਸ਼ਕਤੀ ਰਖਦਾ ਹੈ?

ਉ:੪. ਹੇ ਭਾਈ! ਇਹ ਅਸੀਂ ਸਕਾਮੀਆਂ ਦੀ ਅਵਸਥਾ ਦਾ ਜ਼ਿਕਰ ਕੀਤਾ ਹੈ, ਪਰ ਜੋ ਨਿਸ਼ਕਾਮ ਹੋ, ਉਸ ਪ੍ਰਭੂ ਦਾ ਨਾਮ ਸਿਮਰਨ ਕਰਦਾ ਹੈ, ਉਸਨੂੰ ਤ੍ਾਂ ਕਾਲ ਭੀ ਪੋਹ ਨਹੀਂ ਸਕਦਾ, ਭਾਵ ਕਾਲ ਉਸਦੇ ਨੇੜੇ ਨਹੀਂ ਆਉਂਦਾ।

ਪ੍ਰ: ਜੋ ਨਾਮ ਸਰਵਣ ਦੀ ਬਰਕਤ ਨਾਲ ਕਾਲ ਤੋਂ ਰਹਿਤ ਹੋ ਗਏ ਹਨ, ਫਿਰ ਉਨ੍ਹਾਂ ਦੀ ਨਿਸ਼ਾਨੀ ਕੀ ਹੈ?

ਉ:੫. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਜਿਨ੍ਹਾਂ ਭਗਤਾਂ ਨੇ ਐਸੇ ਪ੍ਰਭੂ ਦੇ ਨਾਮ ਨੂੰ ਮਨ ਕਰਕੇ ਪਰੇਮ ਸਹਿਤ ਸਰਵਣ ਕੀਤਾ ਹੈ, ਉਨ੍ਹਾਂ ਨੂੰ ਸੰਸਾਰ ਵਿਚ ਸਦਾ ਹੀ ਖੇੜਾ, ਖ਼ੁਸ਼ੀਆਂ ਹਨ।

੬. ਉਹ ਇਸ ਲਈ ਕਿ ਪ੍ਰਮੇਸ਼ਰ ਦਾ ਨਾਮ ਸਰਵਣ ਕਰਨ ਨਾਲ ਉਨ੍ਹਾਂ ਦੇ ਸਾਰੇ ਹੀ ਪਾਪ ਤੇ ਦੁਖ ਸਦਾ ਲਈ ਨਾਸ਼ ਹੋ ਜਾਂਦੇ ਹਨ।੮।

***ਭਾਵਾਰਥ :*** ਸਾਰੰਸ਼ ਹੈ ਕਿ ਉਸ ਪ੍ਰਭੂ ਦੇ ਨਾਮ ਸੁਣਨ ਵਿਚ ਇਤਨੀ ਸ਼ਕਤੀ ਹੈ ਕਿ ਇਕ ਸਾਧਾਰਣ ਮਨੁੱਖ ਇਤਨੀ ਤਰੱਕੀ ਕਰਦਾ ਹੈ, ਉਹ ਸਿੱਧ, ਪੀਰ, ਦੇਵਤਾ ਆਦਿ ਪਦਵੀਆਂ ਪ੍ਰਾਪਤ ਕਰ ਲੈਂਦਾ ਹੈ, ਅਤੇ ਉਸਨੂੰ ਸਾਰੇ ਹੀ ਬ੍ਰਹਿਮੰਡ ਦੀ ਸੋਝੀ ਹੋ ਜਾਂਦੀ ਹੈ, ਉਸਨੂੰ ਇਹ ਪਤਾ ਲੱਗ ਜਾਂਦਾ ਹੈ ਕਿ ਇਹ ਧਰਤੀ, ਅਕਾਸ਼, ਪਾਤਾਲ ਆਦਿ ਉਸ ਪ੍ਰਭੂ ਦੇ ਹੀ ਰਚੇ ਹੋਏ ਹਨ, ਜਾਂ ਉਸਦੇ ਹੁਕਮ ਜਾਂ ਉਸਦੇ ਬਣਾਏ ਹੋਏ ਨੇਮਾਂ ਦੇ ਬੱਧੇ ਖੜੇ ਹਨ, ਅਥਵਾ ਚਲ ਰਹੇ ਹਨ। ਉਸਨੂੰ ਇਹ ਵੀ ਸਰਵਣ ਕਰਨ ਨਾਲ ਹੀ ਗਿਆਨ ਹੋ ਜਾਂਦਾ

ਹੈ ਕਿ ਸੰਸਾਰ ਵਿਚ ਜੰਮਣਾ ਮਰਣਾ, ਆਉਣਾ ਜਾਣਾ ਇਹ ਇਕ ਪ੍ਰਭੂ ਦਾ ਖੇਲ ਹੈ, ਇਸੀ ਕਰਕੇ ਉਸਨੂੰ ਮੌਤ ਵੀ ਕੋਈ ਡਰਾਉਣੀ ਨਹੀਂ ਪ੍ਰਤੀਤ ਹੁੰਦੀ।

ਮਨੁੱਖ ਦੇ ਆਪਣੇ ਹੀ ਕੀਤੇ ਪਾਪਾਂ ਦਾ ਫਲ ਦੁਖ ਹੁੰਦਾ ਹੈ ਸੋ, ਦੁਖ ਵਿਚ ਸਦਾ ਹੀ ਚਿੰਤਾ ਤੇ ਉਦਾਸੀ ਰਿਹਾ ਕਰਦੀ ਹੈ, ਸੋ ਨਾਮ ਸਰਵਣ ਕਰਨ ਵਾਲੇ ਦੇ ਮਨ ਦੀ ਅਵਸਥਾ ਅਜਿਹੀ ਉੱਚੀ ਹੋ ਜਾਂਦੀ ਹੈ ਕਿ ਉਹ ਦੁਖ ਨੂੰ ਭੀ ਪ੍ਰਭੂ ਦੀ ਰਜ਼ਾ ਸਮਝ ਕੇ, ਉਸਨੂੰ ਉਸੇ ਪ੍ਰਮੇਸ਼ਰ ਦਾ ਭਾਣਾ ਸਮਝ ਕੇ ਮਿੱਠਾ ਕਰਕੇ ਮੰਨਦਾ ਹੈ, ਉਹ ਦੁਖ ਨੂੰ ਦਾਰੂ ਜਾਣ ਕੇ ਉਸ ਵਿਚ ਸੁਖੀ ਰਹਿੰਦਾ ਹੈ। ਉਸ ਕੋਲੋਂ ਫਿਰ ਕੋਈ ਭੀ ਬੁਰਾ ਕਰਮ ਨਹੀਂ ਹੁੰਦਾ, ਜਿਸਦਾ ਸਦਕਾ ਉਸਦੇ ਸਾਰੇ ਪਾਪ ਦਘਦ ਹੋ ਜਾਂਦੇ ਹਨ। ਜਦ ਪਾਪਾਂ ਦਾ ਨਾਸ਼ ਹੋਇਆ ਤਾਂ ਦੁਖ ਸਾਰੇ ਦੂਰ ਹੋ ਗਏ। ਸੋ, ਉਹ ਭਗਤ ਰੱਬ ਦੇ ਨਾਮ ਨੂੰ ਸਰਵਣ ਕਰਦਾ ਹੋਇਆ ਸਦਾ ਹੀ ਪਰੇਮ ਵਿਚ ਮਸਤ ਰਹਿੰਦਾ ਹੈ, ਉਸੇ ਨੂੰ ਹੀ ਸਦਾ ਖੇੜਾ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

**੧. ਸੁਣਿਐ ਈਸਰੁ ਬਰਮਾ ਇੰਦੁ ॥**
**੨. ਸੁਣਿਐ ਮੁਖਿ ਸਾਲਾਹਣ ਮੰਦੁ ॥**
**੩. ਸੁਣਿਐ ਜੋਗ ਜੁਗਤਿ ਤਨਿ ਭੇਦ ॥**
**੪. ਸੁਣਿਐ ਸਾਸਤ ਸਿਮ੍ਰਿਤਿ ਵੇਦ ॥**
**੫. ਨਾਨਕ ਭਗਤਾ ਸਦਾ ਵਿਗਾਸੁ ॥**
**੬. ਸੁਣਿਐ ਦੂਖ ਪਾਪ ਕਾ ਨਾਸੁ ॥੯॥**

***ਪਦ ਅਰਥ :*** ਈਸਰੁ—ਸ਼ਿਵ ਜੀ। ਬਰਮਾ—ਬ੍ਰਹਮਾ। ਇੰਦੁ—ਇੰਦ੍ਰ ਦੇਵਤਾ; ਜਾਂ ਚੰਦ੍ਰਮਾ। ਮੁਖਿ—ਮੂੰਹ ਨਾਲ, ਮੂੰਹੋਂ। ਸਾਲਾਹਣ—ਸਿਫ਼ਤਾਂ, ਵਡਿਆਈਆਂ। ਮੰਦੁ—ਭੈੜਾ ਪੁਰਸ਼। ਜੋਗ ਜੁਗਤਿ—ਜੋਗ ਦੀ ਜੁਗਤੀ, ਜੋਗ ਦੇ ਸਾਧਨ। ਤਨਿ—ਸਰੀਰ ਦੇ ਵਿਚਲੇ। ਭੇਦ—ਗੁਪਤ ਗੱਲਾਂ।

***ਅਰਥ :***

ਪ੍ਰ: ਨਾਮ ਦੇ ਉਪਦੇਸ਼ ਸਰਵਣ ਕਰਨ ਦਾ ਇਸ ਤੋਂ ਅਗੇ ਕੋਈ ਹੋਰ ਵੀ ਫਲ ਹੈ ?

ਉ:੧. ਹਾਂ ਜ਼ਰੂਰ ਸੁਣੋ, ਹੇ ਭਾਈ! ਗੁਰੂ ਦੁਆਰੇ ਪ੍ਰਮੇਸ਼ਰ ਦੇ ਨਾਮ ਸਰਵਣ ਕਰਨ ਦਾ ਹੀ ਇਹ ਮਹਾਤਮ ਹੈ ਕਿ ਇਕ ਸਾਧਾਰਣ ਮਨੁੱਖ ਸ਼ਿਵ, ਬ੍ਰਹਮਾ, ਇੰਦਰ ਜਾਂ ਚੰਦ੍ਰਮਾ ਆਦਿ ਪਦਵੀਆਂ ਨੂੰ ਪ੍ਰਾਪਤ ਕਰ ਸਕਿਆ ਹੈ, ਜਾਂ ਕਰ ਸਕੇਗਾ।

੨. ਗੁਰੂ ਦੁਆਰੇ ਨਾਮ ਦਾ ਉਪਦੇਸ਼ ਸੁਣ ਕੇ, ਇਕ ਮੰਦਾ ਪੁਰਸ਼ ਭੀ ਮੂੰਹੋਂ ਰੱਬ ਦੀਆਂ ਸਿਫ਼ਤ ਸਲਾਹਾਂ ਕਰਨ ਲੱਗ ਪੈਂਦਾ ਹੈ।

੩. ਗੁਰੂ ਦੁਆਰੇ ਨਾਮ ਦਾ ਉਪਦੇਸ਼ ਸੁਣ ਕੇ ਹੀ ਪ੍ਰਭੂ ਨਾਲ ਜੁੜਨ ਦੀ ਜੁਗਤੀ ਜਾਂ ਜਾਚ ਆ ਜਾਂਦੀ ਹੈ। ਅਤੇ ਇਕ ਸਾਧਾਰਨ ਮਨੁੱਖ, ਸਰਵਣ ਕਰਨ ਨਾਲ ਸਰੀਰ ਵਿਚ ਦੀਆਂ ਗੁਝੀਆਂ ਗੱਲਾਂ (ਭਾਵ ਹੈ ਸਰੀਰ ਦੇ ਵੱਖ ਵੱਖ ਅੰਗਾਂ ਦੇ ਸੁਭਾਓ, ਉਨ੍ਹਾਂ ਦੇ ਗੁਣ ਤੇ ਦੋਸ਼ਾਂ, ਵਿਕਾਰਾਂ ਦਾ ਪਤਾ ਲਗ ਜਾਂਦਾ ਹੈ।)

੪. ਇਹ ਸਾਰਾ ਸਰਵਣ ਕਰਨ ਦਾ ਹੀ ਮਹਾਤਮ ਹੈ ਕਿ ਇਕ ਜਨ ਸਾਧਾਰਨ ਨੂੰ ੪ ਵੇਦਾਂ, ੬ ਸ਼ਾਸਤਰਾਂ ਤੇ ੨੭ ਸਿਮ੍ਰਤੀਆਂ ਆਦਿ ਤੇ ਹੋਰ ਵਿਖਮ ਗ੍ਰੰਥਾਂ ਵਿਚ ਦਸੇ ਵਿਖਮ ਵੀਚਾਰਾਂ ਦੀ ਸੋਝੀ ਹੋ ਜਾਂਦੀ ਹੈ।

੫-੬. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਹੇ ਸਜਨ ਜਨੋ! ਗੁਰੂ ਦੇ ਉਪਦੇਸ਼ ਨੂੰ ਸਰਵਣ ਕਰਨ ਨਾਲ ਹੀ ਦੁਰਮਤਿ ਦਾ ਨਾਸ਼ ਹੋ ਜਾਂਦਾ ਹੈ, ਜਿਸ ਕਰਕੇ ਉਸ ਤੋਂ ਉਪਜੇ ਦੁਖਾਂ ਅਤੇ ਪਾਪਾਂ ਦਾ ਵੀ ਦਘਦ ਹੋ ਜਾਇਆ ਕਰਦਾ ਹੈ, ਜਿਸਦਾ ਫਲ ਭਗਤਾਂ ਦੇ ਮਨ ਵਿਚ ਸਦਾ ਹੀ ਖ਼ੁਸ਼ੀ ਦਾ ਨਿਵਾਸ ਰਹਿੰਦਾ ਹੈ।੯।

***ਭਾਵਾਰਥ :*** ਸਿਧਾਂਤ ਇਹ ਹੈ ਕਿ ਮਹਾਂ ਪੁਰਸ਼ਾਂ ਦੇ ਉਪਦੇਸ਼ ਨੂੰ ਸਰਵਣ ਕਰਨ ਨਾਲ, ਪਹਿਲੋਂ ਬੰਦਾ ਜੋ ਇਕ ਨੀਚ ਕਰਮੀ ਹੁੰਦਾ ਹੈ, ਉਹ ਸਹਿਜੇ ਸਹਿਜੇ ਚੰਗਿਆਈਆਂ ਦੇ ਧਾਰਨ ਕਰਨ ਵਾਲਾ ਹੋ ਜਾਂਦਾ ਹੈ। ਗੁਰੂ ਦਾ ਸੱਚਾ ਉਪਦੇਸ਼ ਸੁਣ ਕੇ ਠੱਗਾਂ ਤੋਂ ਸਜਣ, ਚੋਰਾਂ ਤੋਂ ਸਾਧੂ, ਰਾਖਸ਼ਾਂ ਤੋਂ ਦੇਵਤੇ ਬਣ ਗਏ, ਪ੍ਰਮੇਸ਼ਰ ਤੋਂ ਟੁੱਟੇ ਹੋਏ ਬੇ-ਮੁਖ ਗੁਰਮੁਖ ਬਣ ਗਏ। ਸਿਮਰਣ ਤੋਂ ਸਖਣੇ ਮਨੁੱਖ ਸਦਾ ਪ੍ਰਭੂ ਦੀ ਸਿਫ਼ਤ ਸਲਾਹ ਵਿਚ ਜੁੜ ਜਾਂਦੇ ਹਨ। ਸੁਣਨ ਨਾਲ ਹੀ ਸ਼ਿਵਜੀ, ਬ੍ਰਹਮਾ ਅਤੇ ਇੰਦਰ ਆਦਿ ਦੇਵਤਿਆਂ ਦੇ ਗੁਣਾਂ ਦਾ ਧਾਰਣੀ ਬਣ ਜਾਈਦਾ ਹੈ। ਇਹ ਸਰਵਣ ਦਾ ਹੀ ਮਹਾਤਮ ਹੈ ਕਿ ਮਨੁੱਖ ਨੂੰ ਪ੍ਰਭੂ ਪ੍ਰਾਪਤੀ ਦੀ ਸੋਝੀ ਆ ਜਾਂਦੀ ਹੈ ਅਤੇ ਇਹ ਭੀ ਗਿਆਨ ਹਾਸਲ ਹੋ ਜਾਂਦਾ ਹੈ ਕਿ ਉਹ ਇਕ ਨਿਰੰਕਾਰ ਹੀ ਸਾਰੇ ਜਗਤ ਦਾ ਪਾਲਕ, ਪੈਦਾ ਕਰਨ ਵਾਲਾ ਅਤੇ ਸੰਘਾਰ ਕਰਤਾ ਭੀ ਉਹ ਆਪ ਹੀ ਹੈ।

ਗੁਰੂ ਉਪਦੇਸ਼ ਨੂੰ ਸੁਣਦਿਆਂ ਹੀ, ਜੋਗ ਦੀਆਂ ਅਸਟਾਂਗ ਜੁਗਤੀਆਂ, ਤਨ ਅੰਦਰਲੀਆਂ ਨਾੜੀਆਂ ਜੋ ਖੱਟ ਚੱਕ੍ਰ ਹੈ, ਇਨ੍ਹਾਂ ਸਭ ਦੇ ਭੇਦ ਨੂੰ ਜਾਣ ਲਈਦਾ ਹੈ। ਗੁਰੂ ਦੇ ਉਪਦੇਸ਼ ਨੂੰ ਸੁਣਿਆਂ ਹੀ ਸਾਨੂੰ ਵੇਦਾਂ, ਸ਼ਾਸਤਰਾਂ ਜਾਂ ਹੋਰ ਅਨੇਕਾਂ ਧਾਰਮਿਕ ਪੁਸਤਕਾਂ ਵਿਚ ਅਨਮੋਲ ਰਤਨ ਸਰੀਖੇ ਸ਼ੁਭ ਗੁਣਾਂ ਦਾ ਗਿਆਨ ਹੁੰਦਾ ਹੈ। ਕਿਸੇ ਚੰਗੇ ਬੰਦੇ ਦੀ ਪਹਿਚਾਣ, ਵੱਖ ਵੱਖ ਕਰਮਾਂ ਦੇ ਫਲਾਂ ਦੀ ਗਿਆਤ ਸਾਨੂੰ ਸੁਣ ਕੇ ਹੀ ਹੋਇਆ ਕਰਦੀ ਹੈ। ਭਾਵ ਗੁਰੂ ਉਪਦੇਸ਼ ਸੁਣਨ ਨਾਲ ਸਾਡੀ ਬੁਧੀ ਨਿਰਮਲ ਹੁੰਦੀ ਹੈ ਅਤੇ ਬੰਦਾ ਵਿਕਾਰਾਂ ਦਾ ਪ੍ਰੀ-ਤਿਆਗ ਕਰ ਦੇਂਦਾ ਹੈ। ਉਸੇ ਦਾ ਜੀਵਨ ਸਦਾ ਲਈ ਸੁਖਦਾਈ ਬਣ ਜਾਂਦਾ ਹੈ, ਉਸਨੂੰ ਫਿਰ ਸਦਾ ਹੀ ਵਿਗਾਸ, ਖੇੜਾ ਤੇ ਖ਼ੁਸ਼ੀਆਂ ਹੀ ਰਹਿੰਦੀਆਂ ਹਨ।

**੧. ਸੁਣਿਐ ਸਤੁ ਸੰਤੋਖੁ ਗਿਆਨੁ ॥**
**੨. ਸੁਣਿਐ ਅਠਸਠਿ ਕਾ ਇਸਨਾਨੁ ॥**
**੩. ਸੁਣਿਐ ਪੜਿ ਪੜਿ ਪਾਵਹਿ ਮਾਨੁ ॥**
**੪. ਸੁਣਿਐ ਲਾਗੈ ਸਹਜਿ ਧਿਆਨੁ ॥**
**੫. ਨਾਨਕ ਭਗਤਾ ਸਦਾ ਵਿਗਾਸੁ ॥**
**੬. ਸੁਣਿਆ ਦੂਖ ਪਾਪ ਕਾ ਨਾਸੁ ॥੧੦॥**

***ਪਦ ਅਰਥ :*** ਸਤੁ—ਤੱਤ, ਸਾਰ, ਸੱਚ ਅਥਵਾ ਦਾਨ। ਅਠਸਠਿ—ਅੱਠ ਤੇ ਸੱਠ (੬੮)। ਪਾਵਹਿ—(ਪਾਵਹਿੰ) ਪਾਉਂਦੇ

ਹਨ। ਸਹਜਿ—ਸਹਿਜ ਅਵਸਥਾ ਵਿਚ, ਟਿਕਾਓ ਵਿਚ, ਅਡੋਲਤਾ ਵਿਚ। ਧਿਆਨੁ—ਸੁਰਤਿ।

**ਅਰਥ :**

ਪ੍ਰ: ਕਿਉਂ ਜੀ, ਸਰਵਣ ਕਰਨ ਦਾ ਕੋਈ ਹੋਰ ਵੀ ਮਹਾਤਮ ਹੈ ?

ਉ:੧. ਹਾਂ ਹੈ, ਹੇ ਭਾਈ ! ਗੁਰੂ ਦੇ ਸ਼ਬਦ ਸੁਣਨ ਨਾਲ ਸੱਚ, ਸੰਤੋਖ, ਦਇਆ, ਧਰਮ, ਨਿੰਮ੍ਰਤਾ ਆਦਿ ਸ਼ੁਭ ਗੁਣਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਇਨ੍ਹਾਂ ਗੁਣਾਂ ਦਾ ਜੋ ਧਾਰਨੀ ਹੋ ਜਾਂਦਾ ਹੈ, ਉਸ ਬੰਦੇ ਦੀ ਮਤਿ ਭੀ ਨਿਰਮਲ ਹੋ ਜਾਂਦੀ ਹੈ।

ਪ੍ਰ: ਕੀ ਇਨ੍ਹਾਂ ਗੁਣਾਂ ਦੇ ਧਾਰਨੀ ਨੂੰ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਨ ਦੀ ਲੋੜ ਨਹੀਂ ?

ਉ:੨. ਉੱਕਾ ਹੀ ਨਹੀਂ, ਕਿਉਂਕਿ ਜਿਸਨੇ ਉਸ ਪ੍ਰਭੂ ਦਾ ਨਾਮ ਸਰਵਣ ਕਰ ਲਿਆ। ਉਸਨੂੰ ਕਿਸੇ ਭੀ ਤੀਰਥ ਵਿਚ ਇਸ਼ਨਾਨ ਕਰਨ ਦੀ ਜ਼ਰੂਰਤ ਨਹੀਂ ਰਹਿ ਜਾਂਦੀ, ਕਿਉਂਕਿ ਤੀਰਥ ਭੀ ਤਾਂ ਨਾਮ ਚਿੰਤਨ ਕਰਨ ਵਾਲਿਆਂ ਦੀ ਯਾਦ ਵਿਚ ਹੀ ਬਣੇ ਹੋਏ ਹਨ। ਭਾਵ ਅਠਾਹਠ ਤੀਰਥਾਂ ਦੇ ਇਸ਼ਨਾਨ, ਨਾਮ ਸਰਵਣ ਤੇ ਜਪਣ ਵਿਚ ਹੀ ਆ ਜਾਂਦੇ ਹਨ।

ਪ੍ਰ: ਕਿਉਂ ਜੀ, ਮਾਣ ਤੇ ਸਤਿਕਾਰ ਦੇ ਇੱਛਾਵਾਨਾਂ ਨੂੰ ਤਾਂ ਵਿਦਿਆ ਹੀ ਪੜ੍ਹਨੀ ਜ਼ਰੂਰੀ ਹੈ ?

ਉ:੩. ਕੋਈ ਜ਼ਰੂਰੀ ਨਹੀਂ, ਜੋ ਕਿਸੇ ਮਨੁੱਖ ਨੂੰ ਵਿਦਿਆ ਪੜ੍ਹ ਪੜ੍ਹ ਕੇ ਮਾਣ ਅਤੇ ਸਤਿਕਾਰ ਪ੍ਰਾਪਤ ਹੋਣਾ ਹੈ, ਉਹ ਭਗਤ ਜਨਾਂ ਨੂੰ ਗੁਰੂ ਦੁਆਰੇ ਨਾਮ ਦਾ ਸਰਵਣ ਕਰਕੇ ਚਿੰਤਨ ਕਰਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ। ਭਾਵ ਹੈ ਭਗਤ ਦੀ ਰਹਿਣੀ, ਬਹਿਣੀ, ਸਹਿਣੀ ਅਤੇ ਉਸਦੀ ਕਥਨੀ, ਕਰਨੀ ਇਤਨੀ ਪਵਿਤ੍ਰ ਹੋ ਜਾਂਦੀ ਹੈ, ਕਿ ਉਸਨੂੰ ਹਰ ਥਾਂ ਤੋਂ ਹੀ ਮਾਣ ਤੇ ਸਤਿਕਾਰ ਪ੍ਰਾਪਤ ਹੁੰਦਾ ਹੈ।

ਪ੍ਰ: ਕੀ, ਗੁਰੂ ਉਪਦੇਸ਼ ਸੁਣਨ ਵਾਲੇ ਨੂੰ, ਧਿਆਨ ਲਾਉਣ ਲਈ ਕੋਈ ਜਤਨ ਨਹੀਂ ਕਰਨਾ ਪੈਂਦਾ ?

ਉ:੪. ਨਹੀਂ, ਕਿਉਂਕਿ ਜੋ ਨਿਸਕਾਮੀ ਹੋ, ਗੁਰੂ ਉਪਦੇਸ਼ ਨੂੰ, ਸਰਵਣ ਕਰਦਾ ਹੈ, ਉਸਦਾ (ਸਹਜਿ) ਆਤਮਾ ਵਿਚ ਸੁਭਾਵਕ ਹੀ ਧਿਆਨ ਲਗ ਜਾਂਦਾ ਹੈ, ਭਾਵ ਉਸ ਦਾ ਮਨ ਭਟਕਣਾ ਵਲੋਂ ਹਟ, ਸਦਾ ਬਿਰਤਾ ਵਿਚ ਟਿਕ ਜਾਂਦਾ ਹੈ।

੫. ਇਸ ਲਈ ਗੁਰੂ ਨਾਨਕ ਦੇਵ ਜੀ, ਕਹਿੰਦੇ ਹਨ ਕਿ ਹੇ ਭਾਈ ! ਭਗਤ ਜਨਾਂ ਨੂੰ ਸਦਾ ਹੀ ਖਿੜਾਉ, ਖ਼ੁਸ਼ੀ, ਪ੍ਰਸੰਨਤਾ ਰਹਿੰਦੀ ਹੈ। ਕਿਉਂਕਿ :

੬. ਗੁਰੂ ਦਾ ਉਪਦੇਸ਼ ਸੁਣਨ ਨਾਲ ਉਨ੍ਹਾਂ ਦੀ ਦੁਰਮਤਿ ਨਾਸ ਹੋ ਜਾਂਦੀ ਹੈ, ਜਿਸਦਾ ਸਦਕਾ ਉਨ੍ਹਾਂ ਦੇ ਸਾਰੇ ਦੁਖ ਅਤੇ ਕਲੇਸ਼ ਸਦਾ ਲਈ ਮਿਟ ਜਾਂਦੇ ਹਨ।੧੦।

***ਭਾਵਾਰਥ :*** ਮਹਾਂਪੁਰਸ਼ਾਂ ਦੇ ਮਹਾਨ ਭਾਵ ਪੂਰਤ ਉਪਦੇਸ਼ ਦੇ ਸ਼ਬਦ ਸੁਣਨ ਨਾਲ, ਬੰਦੇ ਨੂੰ ਬੁਰੇ ਭਲੇ, ਨੇਕੀ ਬਦੀ, ਪਾਪ ਪੁੰਨ, ਵੈਰੀ ਮਿੱਤ੍ਰ ਦਾ ਗਿਆਨ ਹੋ ਜਾਂਦਾ ਹੈ, ਉਸ ਦੇ ਅੰਦਰ ਚੰਗਿਆਈਆਂ ਲਈ ਪਿਆਰ ਤੇ ਬਦੀਆਂ ਲਈ ਨਫ਼ਰਤ ਹੋ ਜਾਇਆ ਕਰਦੀ ਹੈ। ਗੱਲ ਕੀ ਸੱਚਾ ਗੁਰੂ ਆਪਣੇ ਉਪਦੇਸ਼ ਰੂਪੀ ਹੱਥ ਦੁਆਰੇ ਉਸ ਦੀਆਂ ਬੁਰਿਆਈਆਂ ਨੂੰ ਉਸਦੇ ਅੰਦਰੋਂ ਕੱਢ ਦਿੰਦਾ ਹੈ। ਉਸਦੇ ਅੰਦਰ ਸਤਿ, ਸੰਤੋਖ, ਦਇਆ, ਖਿਮਾਂ, ਨਿੰਮ੍ਰਤਾ ਆਦਿ ਸ਼ੁਭ ਗੁਣਾਂ ਦਾ ਨਿਵਾਸ ਕਰਵਾ ਦੇਂਦਾ ਹੈ ਉਸਦੇ ਮਨ ਨੂੰ ਲਗੀ ਜਨਮ ਜਨਮਾਂਤਰਾਂ ਦੀ ਮੈਲ ਸਾਰੀ ਧੋਪੀ ਜਾਂਦੀ ਹੈ, ਉਹ ਸ਼ੁਧ ਤੇ ਪਵਿਤ੍ਰ ਹੋ ਜਾਂਦਾ ਹੈ, ਇਸੇ ਦਾ ਸਦਕਾ ਉਸਨੂੰ ਜਗਤ ਵਿਚ ਮਾਣ ਅਤੇ ਵਡਿਆਈ ਮਿਲਦੀ ਹੈ। ਇਸ ਦਾ ਮਨ ਜੋ ਪਹਿਲਾਂ ਤਰ੍ਹਾਂ ਤਰ੍ਹਾਂ ਦੇ ਮਾਇਕੀ ਪਦਾਰਥਾਂ ਨੂੰ ਵੇਖ ਕੇ ਡੋਲਦਾ ਸੀ, ਇਸ ਨੂੰ ਕਦੀ ਇਕ ਖਿਨ ਮਾਤਰ ਵੀ ਟਿਕ ਕੇ ਨਹੀਂ ਸੀ ਬਹਿਣ ਦੇਂਦਾ। ਹੁਣ ਉਸਨੂੰ ਜਦੋਂ ਇਹ ਸੂਝ ਪੈ ਜਾਂਦੀ ਹੈ ਕਿ ਇਹੋ ਪਦਾਰਥਾਂ ਦੇ ਭੋਗ ਹਨ, ਜਿਨ੍ਹਾਂ ਤੋਂ ਅੱਗੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸਾਰੇ ਰੋਗ ਪੈਦਾ ਹੁੰਦੇ ਹਨ, ਇਹੋ ਹੀ ਸਾਰੇ ਦੁਖਾਂ ਦੀ ਖਾਨ ਹਨ। ਤਾਂ ਫਿਰ ਇਸਦਾ ਮਨ ਹੁਣ ਇਨ੍ਹਾਂ ਲਈ ਲਲਚਾਉਂਦਾ ਨਹੀਂ, ਇਸ ਦੀ ਬ੍ਰਿਤੀ ਹੁਣ ਇਤਨੀ ਉੱਚੀ ਹੋ ਜਾਂਦੀ ਹੈ, ਕਿ ਸਹਿਜ ਅਵਸਥਾ ਵਿਚ ਪੁੱਜ ਜਾਂਦੀ ਹੈ। ਬਸ, ਇਸਦਾ ਹੁਣ ਕੇਵਲ ਪਿਆਰ ਪ੍ਰਭੂ ਨਾਲ ਹੀ ਪੈ ਜਾਂਦਾ ਹੈ। ਸਮੁੱਚਾ ਭਾਵ ਹੈ ਕਿ ਨਾਮ ਦਾ ਚਿੰਤਨ ਕਰਦਿਆਂ ਕਰਦਿਆਂ ਮਨ ਵਿਸ਼ਾਲ ਹੋ ਜਾਂਦਾ ਹੈ। ਲੋੜਵੰਦਾਂ ਦੀ ਸੇਵਾ ਅਤੇ ਸੰਤੋਖੀ ਜੀਵਨ ਬਣ ਜਾਂਦਾ ਹੈ, ਨਾਮ ਵਿਚ ਲਿਵਲੀਨਤਾ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ, ਉਸਨੂੰ ਜਗਤ ਦੇ ਕਿਸੇ ਵੀ ਮਾਣ ਆਦਰ ਦੀ ਪ੍ਰਵਾਹ ਨਹੀਂ ਰਹਿ ਜਾਂਦੀ ਉਸਦਾ ਮਨ ਸਦਾ ਹੀ ਅਡੋਲਤਾ ਵਿਚ ਮਗਨ ਰਹਿੰਦਾ ਹੈ।

**੧. ਸੁਣਿਐ ਸਰਾ ਗੁਣਾ ਕੇ ਗਾਹ ॥**
**੨. ਸੁਣਿਐ ਸੇਖ ਪੀਰ ਪਾਤਿਸਾਹ ॥**
**੩. ਸੁਣਿਐ ਅੰਧੇ ਪਾਵਹਿ ਰਾਹੁ ॥**
**੪. ਸੁਣਿਐ ਹਾਥ ਹੋਵੈ ਅਸਗਾਹੁ ॥**
**੫. ਨਾਨਕ ਭਗਤਾ ਸਦਾ ਵਿਗਾਸੁ ॥**
**੬. ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

***ਪਦ ਅਰਥ :*** ਸਰਾ ਗੁਣਾ ਕੇ—ਗੁਣਾਂ ਦੇ ਸਰੋਵਰਾਂ ਦੇ, ਬੇਅੰਤ ਗੁਣਾਂ ਦੇ, ਸਰਵ ਗੁਣਾਂ ਦੇ। ਗਾਹੁ—ਗਾਹੁਣ ਵਾਲੇ, ਸੂਝ ਵਾਲੇ, ਵਾਕਫ਼ੀ ਵਾਲੇ, ਗਿਆਤਾ ਜਾਂ ਜਾਣੂ। ਰਾਹੁ—ਰਸਤਾ। ਅਸਗਾਹੁ—ਡੂੰਘਾ ਸਮੁੰਦਰ, ਸੰਸਾਰ ਜਾਂ ਅਪਹੁੰਚ ਪ੍ਰਭੂ।

**ਅਰਥ :**

ਪ੍ਰ: ਨਾਮ ਸਰਵਣ ਕਰਨ ਦਾ ਕੋਈ ਹੋਰ ਵੀ ਮਹਾਤਮ ਕਹੋ ?

ਉ:੧. ਨਾਮ ਸੁਣਨ ਨਾਲ ਪ੍ਰਭੂ ਜੋ ਗੁਣਾਂ ਦਾ ਸਰੋਵਰ ਹੈ, ਉਸਦੀ ਸੂਝ ਬੂਝ ਵਾਲਾ ਹੋ ਜਾਈਦਾ ਹੈ।

੨. ਨਾਮ ਦੇ ਸੁਣਨ ਨਾਲ ਹੀ ਸ਼ੇਖ, ਪੀਰ, ਪਾਤਸ਼ਾਹ ਬਣ ਗਏ ਹਨ ਅਤੇ ਬਣ ਜਾਈਦਾ ਹੈ।

੩. ਨਾਮ ਦਾ ਸਰਵਣ ਕਰਕੇ ਹੀ ਅੰਨ੍ਹੇ (ਅਗਿਆਨੀ) ਗਿਆਨਹੀਣ ਲੋਕ ਗਿਆਨ ਦਾ ਸ਼ੁਭ ਮਾਰਗ ਪਾ ਲੈਂਦੇ ਹਨ। ਭਾਵ ਭੁਲੇ ਜੀਵ ਸਿਧੇ ਰਾਹ ਤੁਰ ਪੈਂਦੇ ਹਨ।

੪. ਨਾਮ ਦਾ ਸਰਵਣ ਕਰਨ ਨਾਲ ਅਸਗਾਹ ਸਾਗਰ ਭੀ ਹੱਥ ਭਰ ਹੋ ਜਾਂਦਾ ਹੈ। ਭਾਵ ਸੰਸਾਰ ਸਾਗਰ ਦਾ ਗੋਰਖ ਧੰਦਾ ਸੁਲਝ ਜਾਂਦਾ ਹੈ।

੫. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ, ਭਗਤਾਂ ਨੂੰ ਸਦਾ ਹੀ ਖੇੜਾ ਹੈ।

੬. ਕਿਉਂਕਿ ਨਾਮ ਦੇ ਸਰਵਣ ਕਰਨ ਦਾ ਸਦਕਾ ਉਨ੍ਹਾਂ ਦੇ ਦੁਖਾਂ ਕਲੇਸ਼ਾਂ ਦਾ ਸਦਾ ਲਈ ਨਾਸ਼ ਹੋ ਜਾਂਦਾ ਹੈ।੧੧।

***ਭਾਵਾਰਥ :*** ਸਤਿਗੁਰੂ ਜੀ ਇਕ ਮਹਾਨ ਪੂਰਨ ਪੁਰਸ਼ ਹਨ, ਉਹ ਰਤਨਾਂ ਨਾਲ ਭਰੇ ਸਾਗਰ ਜਾਂ ਅਮੋਲਕ ਰਤਨਾਂ ਦੀ ਖਾਣ ਹਨ, ਇਹ ਕੌਣ ਨਹੀਂ ਜਾਣਦਾ ਕਿ ਜਿਸ ਬੰਦੇ ਦੀ ਜੈਸੀ ਵੀ ਸੰਗਤ ਹੋਵੇ, ਉਸ ਉਪਰ ਵੈਸਾ ਹੀ ਅਸਰ ਹੋ ਜਾਇਆ ਕਰਦਾ ਹੈ। ਭਾਵ ਹੈ ਉਹ ਬੰਦਾ ਜੈਸਾ ਉਪਦੇਸ਼ ਸੁਣਦਾ ਹੈ, ਉਹ ਉਹੋ ਜਿਹਾ ਹੀ ਹੋ ਜਾਂਦਾ ਹੈ। ਜਿਵੇਂ ਕਿਸੇ ਵੈਦ ਦੀ ਸੰਗਤ ਕਰਨ ਵਾਲਾ ਵੈਦ ਬਣ ਜਾਂਦਾ ਹੈ, ਕਿਸੇ ਰਾਗੀ ਦੀ ਸੰਗਤ ਕਰਨ ਨਾਲ ਰਾਗੀ ਬਣ ਜਾਇਆ ਕਰਦਾ ਹੈ। ਤਿਵੇਂ ਜਦ ਕੋਈ ਬੰਦਾ ਕਿਸੇ ਗੁਣਾਂ ਦੇ ਸਾਗਰ ਗੁਰੂ ਦਾ ਉਪਦੇਸ਼ ਸੁਣਦਾ ਹੈ, ਉਹ ਭੀ ਗੁਣਾਂ ਦਾ ਸਰ, ਗੁਣਾਂ ਦਾ ਸਰੋਵਰ ਭਾਵ ਉਹ ਬੇ-ਅੰਤ ਗੁਣਾਂ ਦਾ ਖ਼ਜ਼ਾਨਾ ਬਣ ਜਾਂਦਾ ਹੈ। ਇਨ੍ਹਾਂ ਹੀ ਸ਼ੁਭ ਗੁਣਾਂ ਦਾ ਸਦਕਾ ਉਹ ਸਚਾ ਧਨੀ ਹੋ ਜਾਇਆ ਕਰਦਾ ਹੈ, ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੋ ਜਾਂਦਾ ਹੈ, ਉਹ ਉਚੇ ਤੇ ਸੁਚੇ ਮਹਾਂ ਪੁਰਸ਼ਾਂ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ। ਉਸ ਨੂੰ ਲੋਕੀ ਸਿੱਧ, ਪੀਰ, ਸ਼ੇਖ, ਮਹਾਤਮਾ ਤੇ ਸੁਆਮੀ ਆਦਿ ਸ਼ੁਭ ਨਾਮਾਂ ਨਾਲ ਪੁਕਾਰਿਆ ਕਰਦੇ ਹਨ।

ਪਰਉਪਕਾਰੀ ਸਤਿਗੁਰੂ ਦਾ ਪਵਿੱਤਰ ਉਪਦੇਸ਼ ਵੀ ਜੀਵ ਨੂੰ ਸੰਸਾਰ ਸਾਗਰ, ਜਾਂ ਭਿਆਨਕ ਜੰਗਲ ਦੇ ਵਿਸ਼ੇ ਵਿਕਾਰਾਂ ਦੇ ਟੋਏ ਟਿਬਿਆਂ ਵਿਚ ਡਿਗੇ ਹੋਏ ਨੂੰ, ਜਾਂ ਅਸਲੀ ਮਾਰਗ ਤੋਂ ਘੁਥੇ ਹੋਏ ਜੀਵ ਨੂੰ ਗੁਰੂ ਗਿਆਨ ਦਾ ਚਾਨਣ ਦਿਖਾ ਕੇ ਇਸੇ ਤਰ੍ਹਾਂ ਹੀ ਬਚਾਉਂਦਾ ਹੈ, ਜਿਵੇਂ ਕਿ ਇਕ ਅੰਧਾ ਕਿਸੇ ਉਪਕਾਰੀ ਦੀ ਆਵਾਜ਼ ਨੂੰ ਸੁਣ ਕੇ ਇਕ ਪਾਸੇ ਹੋ ਜਾਂਦਾ ਹੈ ਅਤੇ ਆਪਣੀ ਸੋਟੀ ਦੀ ਅਵਾਜ਼ ਦੇ ਸਹਾਰੇ, ਜੋ ਕਿ ਉਸਨੂੰ ਕਦਮ ਕਦਮ ਤੋਂ ਰਸਤੇ ਦੀਆਂ ਰੁਕਾਵਟਾਂ ਦਾ ਗਿਆਨ ਦੇਂਦੀ ਹੈ। ਸਹਿਜੇ ਸਹਿਜੇ ਚਲਦਾ ਹੋਇਆ ਟਿਕਾਣੇ ਪੁੱਜ ਜਾਂਦਾ ਹੈ।

ਜਿਵੇਂ ਸੰਸਾਰ ਦੀਆਂ ਅਪਹੁੰਚ ਥਾਵਾਂ, ਜਿਸ ਤਰ੍ਹਾਂ ਕਿ ਹਿਮਾਲਿਆ ਪਹਾੜ ਦੀਆਂ ਉੱਚੀਆਂ ਚੋਟੀਆਂ ਦੇ ਨਜ਼ਾਰਿਆਂ, ਸਮੁੰਦਰ ਦੀ ਤਹਿ ਥਲੇ ਛਿਪੇ ਹੋਏ ਅਨਮੋਲ ਰਤਨਾਂ, ਉਤ੍ਰੀ ਧ੍ਰੁਵ (ਜਿਥੇ ਛੇ ਮਹੀਨੇ ਦਿਨ ਅਤੇ ਛੇ ਮਹੀਨੇ ਰਾਤ ਹੁੰਦੀ ਹੈ) ਦੇ ਜੀਵਾਂ ਜੰਤੂਆਂ ਦਾ ਹਾਲ, ਅਥਵਾ ਚੰਦ੍ਰਮਾਂ ਅਤੇ ਹੋਰ ਗ੍ਰਹਿਆਂ ਦੀ ਬਾਬਤ ਜੋ ਕੁਝ ਭੀ ਅਸੀਂ ਜਾਣਦੇ ਹਾਂ, ਅਸਾਂ ਸਾਰਿਆਂ ਨੇ ਸੁਣ ਕੇ ਹੀ ਹਾਸਲ ਕੀਤਾ ਹੈ। ਪਰ ਉਥੇ ਜਾ ਕੇ ਇਨ੍ਹਾਂ ਥਾਵਾਂ ਨੂੰ ਵੇਖਣ ਵਾਲੇ ਗਿਣਤੀ ਦੇ ਹੀ ਬੰਦੇ ਹਨ। ਜਿਵੇਂ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਸਾਨੂੰ ਉਸ ਅਪਹੁੰਚ ਪ੍ਰਭੂ ਦਾ ਜਾਂ ਉਸਦੀ ਅਦਭੁਤ ਲੀਲ੍ਹਾ ਦਾ ਥਹੁ ਪਤਾ ਲਗਦਾ ਹੈ।

ਇਸੇ ਲਈ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ:

ਕਿ ਹੇ ਸਜਣੋ ! ਜੇ ਕਦੀ ਤੁਸੀਂ ਗੁਣਾਂ ਦੇ ਸਾਗਰ ਬਣਨਾ ਚਾਹੁੰਦੇ ਹੋ, ਜੇ ਤੁਸੀਂ ਅਧਿਆਤਮਕ ਪਦਵੀ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ, ਜੇ ਤੁਸੀਂ ਇਸ ਸੰਸਾਰ ਰੂਪੀ ਭਿਆਨਕ ਜੰਗਲ ਵਿਚੋਂ ਗੁਰਮੁਖ ਗਾਡੀ ਮਾਰਗ ਪਰ ਚਲਣਾ ਚਾਹੁੰਦੇ ਹੋ, ਤਾਂ ਗੁਰੂ ਦਾ ਉਪਦੇਸ਼ ਸਹੀ ਸਰੋਤੇ ਬਣ ਕੇ ਸਰਵਣ ਕਰੋ। ਕਿਉਂਕਿ ਜਿਉਂ ਜਿਉਂ ਸੁਣ ਕੇ ਸੁਰਤ ਨਾਮ ਵਿਚ ਜੁੜਦੀ ਹੈ, ਤਿਉਂ ਤਿਉਂ ਮਨੁੱਖ ਰੱਬੀ ਗੁਣਾਂ ਦੇ ਸਾਗਰ ਵਿਚ ਚੁੱਭੀ ਲਾਉਂਦਾ ਹੈ, ਇਹ ਸੰਸਾਰ ਅਥਾਹ ਸਮੁੰਦਰ ਹੈ, ਜਿਥੇ ਰੱਬ ਨਾਲੋਂ ਵਿਛੜਿਆ ਜੀਵ ਅੰਨ੍ਹਿਆਂ ਵਾਂਗ ਹੱਥ ਪੈਰ ਮਾਰਦਾ ਹੈ, ਪਰ ਨਾਮ ਨੂੰ ਸੁਣਨ ਵਾਲਾ ਜੀਵ ਆਪਣੇ ਜੀਵਨ ਦਾ ਸਹੀ ਮਾਰਗ ਲੱਭ ਲੈਂਦਾ ਹੈ।

ਅਗੇ ਚਾਰ ਪਉੜੀਆਂ ਵਿਚ ਮੰਨਣ ਦੀ ਮਹਿਮਾ ਵਰਣਨ ਕਰਦੇ ਹਨ।

**੧. ਮੰਨੇ ਕੀ ਗਤਿ ਕਹੀ ਨ ਜਾਇ ॥**
**੨. ਜੇ ਕੋ ਕਹੈ ਪਿਛੈ ਪਛੁਤਾਇ ॥**
**੩. ਕਾਗਦਿ ਕਲਮ ਨ ਲਿਖਣਹਾਰੁ ॥**
**੪. ਮੰਨੇ ਕਾ ਬਹਿ ਕਰਨਿ ਵੀਚਾਰੁ ॥**
**੫. ਐਸਾ ਨਾਮੁ ਨਿਰੰਜਨੁ ਹੋਇ ॥**
**੬. ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥**

***ਪਦ ਅਰਥ :*** ਮੰਨੇ ਕੀ—ਮੰਨਣ ਵਾਲੇ ਦੀ, ਯਕੀਨ ਕਰ ਲੈਣ ਵਾਲੇ ਦੀ। ਗਤਿ—ਹਾਲਤ, ਅਵਸਥਾ, ਪਹੁੰਚ, ਪ੍ਰਾਪਤੀ, ਫਲ, ਚਾਲ ਆਦਿ। ਕਹੈ—ਦਸੇ, ਬਿਆਨ ਕਰੇ। ਕਾਗਦਿ—ਕਾਗ਼ਜ਼ ਉਪਰ। ਕਲਮ—ਲਿਖਣ। ਐਸਾ—ਅਜਿਹਾ, ਇੱਡਾ, ਉੱਚਾ। ਨਿਰੰਜਨੁ—ਮਾਇਆ ਤੋਂ ਰਹਿਤ। ਮੰਨਿ ਜਾਣੈ—ਮੰਨਣ ਕਰਨਾ ਜਾਣੇ। ਮਨਿ—ਮਨ ਵਿਚ।

***ਅਰਥ :***

**ਪ੍ਰ:** ਕਿਉਂ ਜੀ, ਸਰਵਣ ਕਰਨ ਵਾਲੇ ਨੂੰ ਕੁਝ ਹੋਰ ਕਰਨ ਦੀ ਤਾਂ ਲੋੜ ਨਹੀਂ ਰਹਿ ਜਾਂਦੀ ?

**ਉ:੧.** ਹੇ ਭਾਈ ! ਨ ਸੁਣਨ ਵਾਲੇ ਨਾਲੋਂ ਤਾਂ ਸੁਣਨ ਵਾਲਾ ਕਈ ਦਰਜੇ ਉੱਚਾ ਹੈ, ਪਰ, ਸਰਵਣ ਕਰਨ ਵਾਲੇ ਦੀ ਅਗਲੀ ਮੰਜ਼ਿਲ ਹੈ ਮੰਨਣ ਕਰਨਾ, ਜਿਨ੍ਹਾਂ ਨੇ ਪ੍ਰਮੇਸ਼ਰ ਦੇ ਨਾਮ ਨੂੰ ਸੁਣ ਕੇ ਮਨ ਵਿਚ ਮੰਨਣ ਕਰ ਲਿਆ ਹੈ, ਉਸਦੀ (ਗਤਿ) ਪ੍ਰਾਪਤੀ, ਅਵਸਥਾ ਕਿਤਨੀ ਕੁ ਉੱਚੀ ਹੈ, ਇਹ ਕਹੀ ਨਹੀਂ ਜਾ ਸਕਦੀ। ਭਾਵ ਹੈ ਜੋ ਮੰਨਣ ਕਰਨ ਨਾਲ ਆਤਮਕ ਉੱਨਤੀ ਵਿਚ ਵਾਧਾ ਹੁੰਦਾ ਹੈ ਉਹ ਕਹਿਣ ਤੋਂ ਪਰੇ ਹੈ।

**ਪ੍ਰ:** ਹਜ਼ੂਰ ! ਅਸੀਂ ਤਾਂ ਵੇਖਦੇ ਹਾਂ, ਕਿ ਅਜੇਹਾ ਕੋਈ ਭੀ ਸੰਸਾਰ ਅੰਦਰ ਵਿਸ਼ਾ ਨਹੀਂ ਜਿਸਨੂੰ ਵਿਦਵਾਨਾਂ ਨੇ ਨਾ ਕਿਹਾ ਹੋਵੇ। ਸੋ, ਇਸ ਮੰਨਣ ਬਾਰੇ ਭੀ ਜ਼ਰੂਰ ਹੀ ਕਿਹਾ ਜਾ ਸਕਦਾ ਹੈ ?

**ਉ:੨.** ਹੇ ਭਾਈ ! ਸਾਡਾ ਇਹ ਭਾਵ ਨਹੀਂ ਕਿ ਕੋਈ ਕਹਿ ਨਹੀਂ ਸਕਦਾ, ਸਾਡਾ ਭਾਵ ਹੈ, ਕਿ ਕਹਿ ਤਾਂ ਸਕੇਗਾ, ਪਰ ਕਹਿਣ ਵਾਲੇ ਨੂੰ ਅੰਤ ਵਿਚ ਪਛੋਤਾਪ ਕਰਨਾ ਪਵੇਗਾ, ਕਿ ਮੈਂ ਸੰਪੂਰਨ ਨਹੀਂ ਕਹਿ ਸਕਿਆ ਮੇਰੇ ਕੋਲੋਂ ਬਹੁਤ ਹੀ ਘੱਟ ਕਿਹਾ ਗਿਆ ਹੈ, ਕਿਉਂਕਿ ਉਹ ਮਨ ਬਾਣੀ ਤੋਂ ਅਵਿਸ਼ੇ ਹੈ, ਇਸ ਲਈ ਉਹ ਆਪਣੀ ਅਸਫਲਤਾ ਨੂੰ ਵੇਖ ਜ਼ਰੂਰ ਪਛਤਾਵੇਗਾ।

ਪ੍ਰ: ਕਿਉਂ ਜੀ, ਜਦ ਕਿਸੇ ਗੱਲ ਨੂੰ ਇਕ ਜ਼ੁਬਾਨ ਤੋਂ ਨਾ ਕਿਹਾ ਜਾ ਸਕੇ ਤਾਂ ਉਸਨੂੰ ਬਹੁਤੇ ਲਿਖਾਰੀ 'ਕੱਠੇ ਹੋ, ਵਧੇਰੇ ਕਲਮਾਂ ਲੈ ਬਹੁਤਿਆਂ ਕਾਗ਼ਜ਼ਾਂ ਪਰ ਤਾਂ ਲਿਖ ਹੀ ਸਕਦੇ ਹਨ ?

ਉ:੩. ਨਹੀਂ, ਇਸ ਵਿਚ ਭੀ ਅਸਫਲਤਾ ਹੀ ਰਹੇਗੀ, ਕਿਉਂਕਿ ਨਾ ਹੀ ਤਾਂ ਇਤਨੇ ਲਿਖਾਰੀ ਹਨ, ਨਾ ਹੀ ਇਤਨੀਆਂ ਵਧੇਰੇ ਕਲਮਾਂ ਹਨ, ਅਤੇ ਨਾ ਹੀ ਇਤਨਾ ਬਹੁਤਾ ਕਾਗ਼ਜ਼ ਹੀ ਮਿਲ ਸਕਦਾ ਹੈ, ਭਾਵ ਹੈ ਅੱਜ ਤਕ ਸੰਸਾਰ ਵਿਚ ਕੋਈ ਭੀ ਅਜੇਹਾ ਲਿਖਾਰੀ ਨਹੀਂ ਹੋਇਆ ਜੋ ਆਪਣੀ ਕਲਮ ਨਾਲ ਮੰਨਣ ਵਾਲਿਆਂ ਦੀ ਆਤਮਿਕ ਉੱਨਤੀ ਨੂੰ ਕਾਗ਼ਜ਼ ਪਰ ਲਿਖ ਸਕਿਆ ਹੋਵੇ।

ਪ੍ਰ: ਹੇ ਅੰਤਰਜਾਮੀ ਸਤਿਗੁਰੋ! ਜੇ ਲਿਖਣ ਵਿਚ ਨਹੀਂ ਆ ਸਕਦਾ, ਤਾਂ ਫਿਰ ਬਹੁਤੇ ਵਿਦਵਾਨ 'ਕੱਠੇ ਬੈਠ ਕੇ ਤਾਂ ਉਸਦੀ ਸੰਪੂਰਨ ਵੀਚਾਰ ਕਰ ਹੀ ਸਕਦੇ ਹਨ ?

ਉ:੪. ਨਹੀਂ, ਇਹ ਭੀ ਗੱਲ ਮੰਨਣ ਵਿਚ ਨਹੀਂ ਆਉਣ ਵਾਲੀ, ਕਿਉਂਕਿ ਜੇ ਬਹੁਤ ਸਾਰੇ ਦਾਨੇ ਵਿਦਵਾਨ ਇਕੱਠੇ ਮਿਲ ਬੈਠ ਕੇ ਵੀ ਉਸ ਮੰਨਣ ਵਾਲੇ ਨੂੰ, ਪ੍ਰਾਪਤ ਹੋਈਆਂ ਬਰਕਤਾਂ ਬਾਰੇ ਆਪੋ ਆਪਣੀਆਂ ਵੀਚਾਰਾਂ ਪੇਸ਼ ਕਰਨ, ਤਾਂ ਭੀ ਉਨ੍ਹਾਂ ਦੀਆਂ ਵੀਚਾਰਾਂ ਇਸੀ ਤਰ੍ਹਾਂ ਹੀ ਅਸਫਲ ਸਮਝੀਆਂ ਜਾਣਗੀਆਂ, ਜਿਵੇਂ ਕਿ ਅਨਗਿਣਤ ਪੰਛੀਆਂ ਦੀਆਂ ਡਾਰਾਂ ਅਕਾਸ਼ 'ਤੇ ਅੰਤ ਲੈਣ ਲਈ ਉੱਚੀਆਂ ਉੱਚੀਆਂ ਉਡਾਰੀਆਂ ਲਾਉਂਦੀਆਂ ਭੀ ਨਿਸਫਲ ਵੇਖੀਦੀਆਂ ਹਨ।

ਪ੍ਰ: ਹਜ਼ੂਰ! ਫਿਰ ਇਸ ਬਾਰੇ ਆਪ ਜੀ ਦਾ ਪਵਿੱਤਰ ਵੀਚਾਰ ਕੀ ਹੈ ?

ਉ:੫. ਹੇ ਭਾਈ! ਉਹ ਨਿਰੰਕਾਰ ਪ੍ਰਭੂ, ਨਿਰਵਿਕਾਰ ਹੈ, ਉਸ ਵਿਚ ਰੰਚਕ ਮਾਤ੍ਰ ਭੀ ਮਾਇਆ ਦੀ ਕਾਲਖ ਨਹੀਂ, ਉਹ ਬਹੁਤ ਉੱਚਾ ਹੈ, ਉਸ ਦੀ ਆਗਿਆ ਦਾ ਪਾਲਣ ਕਰਨ ਵਾਲਾ ਵੀ ਅਕਹਿ ਅਵਸਥਾ ਦਾ ਮਾਲਕ ਹੋ ਜਾਂਦਾ ਹੈ, ਇਸ ਲਈ, ਉਸ ਦੀ ਆਗਿਆ ਮੰਨਣ ਵਾਲੇ ਦੀ ਮਹਿਮਾ ਭੀ ਕਲਮ-ਬੰਦ ਨਹੀਂ ਕੀਤੀ ਜਾ ਸਕਦੀ।

ਪ੍ਰ: ਕਿਉਂ ਜੀ, ਇਹ ਸੋਝੀ ਸਾਰਿਆਂ ਨੂੰ ਕਿਉਂ ਨਹੀਂ ਆ ਜਾਂਦੀ ?

ਉ:੬. ਹੇ ਭਾਈ! ਇਹ ਗੱਲ ਕਿਸੇ ਦੇ ਵੱਸ ਦੀ ਨਹੀਂ, ਇਹ ਸੂਝ ਬੂਝ ਉਸੇ ਨੂੰ ਹੀ ਆ ਸਕਦੀ ਹੈ, ਜੇ ਕੋਈ ਸ਼ਰਧਾਵਾਨ ਮਨ ਵਿਚ ਪੂਰਨ ਯਕੀਨ ਰਖ ਕੇ ਉਸ ਨਿਰੰਕਾਰ ਦੀ ਹੋਂਦ ਨੂੰ ਮੰਨਦਾ ਹੋਵੇ।੧੨।

***ਭਾਵਾਰਥ :*** ਜਦ ਸਾਡਾ ਕੋਈ ਪਿਆਰਾ ਦੋਸਤ ਸਾਥੋਂ ਵਿਛੜ ਜਾਵੇ ਤਾਂ ਸਾਨੂੰ ਉਸ ਦੀ ਕਦਰ ਤਦ ਹੀ ਹੋਇਆ ਕਰਦੀ ਹੈ। ਕਿਉਂਕਿ ਉਸ ਦੇ ਵਿਜੋਗ ਨਾਲ ਹੀ ਸਾਨੂੰ ਉਸ ਦੇ ਸੰਜੋਗ ਦੁਆਰਾ ਮਿਲ ਰਹੇ ਸੁਖਾਂ ਦਾ ਅਭਾਵ ਹੋ ਜਾਂਦਾ ਹੈ। ਜਿਵੇਂ ਮੱਛੀ ਨੂੰ ਪਾਣੀ ਦੀ ਅਣਹੋਂਦ ਤੋਂ ਹੀ ਉਸ ਪਾਣੀ ਦੀ ਕਦਰ ਦਾ ਗਿਆਨ ਹੁੰਦਾ ਹੈ। ਇਸੀ ਤਰ੍ਹਾਂ ਜੋ ਹੁਕਮ ਮੰਨਣ ਵਾਲਾ ਹੈ, ਭਾਵ ਹੈ ਜੋ ਸਾਨੂੰ ਹੁਕਮ ਦੀ ਪਾਲਣਾ ਕਰਨ ਨਾਲ ਲਾਭ ਮਿਲਦਾ ਹੈ, ਉਸ ਦਾ ਅਨੁਮਾਨ ਅਸੀਂ ਉਸੀ ਵੇਲੇ ਲਾ ਸਕਿਆ ਕਰਦੇ ਹਾਂ, ਜਦੋਂ ਕਿ ਅਸੀਂ ਹੁਕਮ ਦੇ ਨਾ ਪਾਲਣਾ ਕਰਨ ਤੋਂ ਨੁਕਸਾਨ ਉਠਾਉਂਦੇ ਹਾਂ।

ਜਾਂ ਇਸ ਤਰ੍ਹਾਂ ਸਮਝੋ ਕਿ ਅਸੀਂ ਹਰ ਰੋਜ਼, ਰਸਤਿਆਂ, ਸੜਕਾਂ ਉੱਪਰ ਕੋਈ ਨ ਕੋਈ ਦੁਖਦਾਈ ਹੋਣ ਵਾਲੀ ਦੁਰਘਟਨਾ, ਤੱਕਦੇ ਜਾਂ ਸੁਣਦੇ ਹਾਂ। ਕਦੀ ਸੋਚਿਆ ਹੈ ਕਿ ਇਹ ਦੁਖ ਰੂਪ ਘਟਨਾਵਾਂ ਕਿਉਂ ਵਾਪਰਿਆ ਕਰਦੀਆਂ ਹਨ ? ਵੀਚਾਰਨ ਤੋਂ ਸਮਝ ਪੈਂਦੀ ਹੈ, ਕਿ ਕਿਸੇ ਸੜਕ ਪੁਰ ਚੱਲਣ ਵਾਲੇ ਮੁਸਾਫ਼ਰ ਨੇ ਸੜਕ ਦੇ ਉਪਰ ਚੱਲਣ ਦੇ ਕਿਸੇ ਨਿਯਮ ਨੂੰ ਭੰਗ ਕੀਤਾ ਹੈ ਜਾਂ ਕਿਸੇ ਡਰਾਇਵਰ ਨੇ ਕਾਰ, ਬੱਸ ਆਦਿ ਚਲਾਉਣ ਦੇ ਕਾਨੂੰਨ ਨੂੰ ਭੰਗ ਕੀਤਾ ਹੁੰਦਾ ਹੈ।

ਇਸ ਤੋਂ ਅਗੇ ਜਦ ਹੋਰ ਭੀ ਵੀਚਾਰ ਕਰੀਏ, ਕਿ ਰਸਤੇ ਵਿਚ ਟੁਰੀਆਂ ਜਾਣ ਵਾਲੀਆਂ ਲੜਕੀਆਂ, ਭੈਣਾਂ ਦੇ ਗਹਿਣੇ ਲੁੱਟਣ ਵਾਲੇ ਜਾਂ ਉਨ੍ਹਾਂ ਦੀ ਬੇ-ਪਤੀ ਕਰਨ ਵਾਲੇ ਜਾਂ ਫਸਾਦੀ ਲੋਕ ਅੱਗਾਂ ਲਾਉਣ ਵਾਲੇ ਜਾਂ ਕਮਜ਼ੋਰ ਰਾਹੀਆਂ ਨੂੰ ਛੁਰੇ ਮਾਰਨ ਵਾਲੇ ਕੌਣ ਹੁੰਦੇ ਹਨ ? ਉਹ ਲੋਕ ਓਹੀ ਹੋਇਆ ਕਰਦੇ ਹਨ ਜਿਹੜੇ ਲੋਕ ਸਰਕਾਰੀ ਹਦਾਇਤਾਂ ਦੀ ਪ੍ਰਵਾਹ ਨਹੀਂ ਕਰਦੇ। ਇਹੋ ਜਿਹੇ ਬੰਦੇ ਭਾਵੇਂ ਬਹੁਤ ਹੀ ਘੱਟ ਹੋਇਆ ਕਰਦੇ ਹਨ। ਪਰ ਫਿਰ ਭੀ ਇਹ ਹਜ਼ਾਰਾਂ ਲੋਕਾਂ ਦੀਆਂ ਜਾਨਾਂ ਦੇ ਘਾਤਕ ਅਤੇ ਲੱਖਾਂ ਕਰੋੜਾਂ ਦੀ ਸੰਪਤੀ ਦੀ ਤਬਾਹੀ ਕਰਨ ਦਾ ਕਾਰਣ ਬਣੇ ਰਹਿੰਦੇ ਹਨ। ਕਰੋੜਾਂ ਬੰਦਿਆਂ ਦੇ ਮਨ ਦੀ ਸ਼ਾਂਤੀ ਨੂੰ ਭੰਗ ਕਰਨ ਦਾ ਅਪਰਾਧ ਕਮਾਉਂਦੇ ਹਨ। ਪਰ, ਜੇ ਕਦੀ ਸੰਸਾਰ ਭਰ ਦੇ ਬੰਦੇ ਹੀ ਆਪ-ਹੁਦਰੇ, ਬੇ-ਵਸੇ, ਬੇ-ਕਾਬੂ ਹੋ ਜਾਂਦੇ ਅਤੇ ਕੋਈ ਭੀ ਗੌਰਮਿੰਟ ਦੇ ਲਾਅ ਦੀ ਪਰਵਾਹ ਨ ਕਰਦਾ ਤਾਂ ਦਸੋ, ਕੀ ਕਿਸੇ ਦੀ ਇੱਜ਼ਤ, ਪੱਤ, ਸੰਪਤੀ ਬਚ ਸਕਦੀ ਸੀ ? ਕੀ ਕੋਈ ਵਕਤ ਦੇ ਵਕਤ ਰਸਤਿਆਂ ਪਰ ਚਲ ਸਕਦਾ ਸੀ ? ਕੀ ਕੋਈ ਭੀ ਬੰਦਾ ਰਾਤ ਭਰ ਸੁਖ, ਸ਼ਾਂਤੀ, ਚੈਨ ਨਾਲ ਸੌਂ ਸਕਦਾ ਸੀ ? ਉੱਕਾ ਹੀ ਨਹੀਂ। ਸੋ, ਜਗਤ ਵਿਚ ਜੋ ਸਾਨੂੰ ਖ਼ੁਸ਼ਹਾਲੀ, ਚਹਿਲ, ਪਹਿਲ, ਗਹਿਮਾ ਗਹਿਮ, ਦਿਸ ਰਹੀ ਹੈ, ਇਸ ਦਾ ਮੂਲ ਕਾਰਨ ਸਰਕਾਰ ਦੇ ਹੁਕਮ ਦੀ ਪਾਲਣਾ ਕਰਨਾ ਹੈ। ਸੋ, ਅਸੀਂ ਆਪ ਹੀ ਸੋਚੀਏ ਕਿ ਜੇਕਰ ਇਕ ਦੁਨਿਆਵੀ ਸਰਕਾਰ ਦੇ ਹੁਕਮ ਦੀ ਪਾਲਣਾ ਕਰਨ ਵਿਚ ਜੋ ਲਾਭ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਤਾਂ ਫਿਰ ਦੱਸੋ ਜੋ (ਰੱਬੀ) ਸੱਚੀ ਸਰਕਾਰ ਹੈ, ਉਸਦੇ ਹੁਕਮ ਦੀ ਪਾਲਣਾ ਕਰਨ ਨਾਲ ਜੋ ਭੀ ਲਾਭਾਂ ਦੀ ਪ੍ਰਾਪਤੀ ਹੋਵੇਗੀ ਉਸਨੂੰ ਕਿਵੇਂ ਇਕ ਕਲਮ-ਬੰਦ ਕੀਤਾ ਜਾ ਸਕਦਾ ਹੈ।

ਇਸੇ ਤਰ੍ਹਾਂ ਕੁਦਰਤ ਦੇ ਬੰਨ੍ਹੇ ਹੋਏ ਨਿਯਮਾਂ ਵਲ ਨਜ਼ਰ ਮਾਰੀਏ, ਜਦੋਂ ਪਟਰੌਲ ਤੇ ਅੱਗ ਦੋਵੇਂ ਹੀ, ਕੁਦਰਤੀ ਕਾਨੂੰਨ ਨੂੰ ਭੰਗ ਕਰਦੇ ਹੋਏ ਪਰਸਪਰ ਮਿਲ ਜਾਂਦੇ ਹਨ, ਤਾਂ ਉਨ੍ਹਾਂ ਦੇ ਆਪ-ਹੁਦਰੇ ਹੋ ਜਾਣ ਦਾ ਅਜਿਹਾ ਭਿਆਨਕ ਦ੍ਰਿਸ਼ ਦੇਖਣਾ ਪੈਂਦਾ ਹੈ, ਜੋ ਕਿ ਵੱਡੇ ਵੱਡੇ ਕਸਬੇ ਤੇ ਵੱਡੇ ਵੱਡੇ ਸ਼ਹਿਰਾਂ ਦੀ ਤਬਾਹੀ ਦਾ ਕਾਰਣ ਬਣ ਜਾਂਦੇ ਹਨ। ਪਰ ਜਦੋਂ ਇਹ ਦੋਵੇਂ ਹੀ ਬੰਦੇ ਦੇ ਹੁਕਮ ਅਧੀਨ ਹੋ ਟੁਰਦੇ ਹਨ, ਤਾਂ ਫਿਰ ਉਹ ਜਿੰਨਾ ਕੁਝ ਸਵਾਰ ਰਹੇ ਹਨ, ਉਸਦਾ ਕੋਈ ਅੰਦਾਜ਼ਾ ਲਾ ਸਕਦਾ ਹੈ ? ਕੋਈ ਨਹੀਂ।

ਇਥੇ ਹੀ ਬੱਸ ਨਹੀਂ, ਹੋਰ ਤੱਕੋ ਜੇ ਕਦੀ ਸੂਰਜ, ਪਾਣੀ, ਪਵਣ, ਧਰਤੀ, ਬੱਦਲ ਆਦਿਕ ਆਪਣੇ ਮਾਲਕ ਰਚਨਹਾਰ ਕਰਤਾਰ ਦੇ ਹੁਕਮ ਦੀ ਪਾਲਣਾ ਕਰਨੀ ਛੱਡ ਦੇਣ। ਅਰਥਾਤ ਸੂਰਜ ਆਪਣੇ

ਨੀਅਤ ਵਕਤ ਚੜ੍ਹਨਾ ਛਡ ਦੇਵੇ, ਅੱਗ ਦੀ ਵਰਸ਼ਾ ਹੀ ਕਰਨ ਲਗ ਜਾਵੇ ਜਾਂ ਆਪਣੀ ਇੱਛਾ ਅਨੁਸਾਰ ਬਿਲਕੁਲ ਠੰਡਾ ਹੀ ਹੋ ਜਾਵੇ। ਜੇ ਕਦੀ ਬੱਦਲ ਨਿੱਕੀ ਨਿੱਕੀ ਬੂੰਦਾਂ ਵਰਸਾਉਣ ਦੀ ਥਾਂ ਸਾਰੇ ਦਾ ਸਾਰਾ ਪਾਣੀ ਇਕੋ ਵਾਰ, ਉਲੱਦ ਦੇਵੇ। ਹੋਰ ਵੀਚਾਰੀਏ, ਕਿ ਜੇ ਕਦੀ ਪਾਣੀ ਆਪਣੇ ਵਗਣ ਦੇ ਵੇਗ ਨੂੰ ਛੱਡ ਬੈਠੇ, ਅਰਥਾਤ ਇਹ ਭੀ ਇਸ ਧਰਤੀ ਦੇ ਟੁਕੜੇ ਵਾਂਗੂ ਇਕੱਠਾ ਹੋ ਜਾਵੇ। ਜੇ ਕਦੀ ਇਹ ਸਾਰੀ ਧਰਤੀ ਸੁਤੰਤਰ ਹੋ, ਆਪਣੇ ਵਿਚੋਂ ਸਾਰੀ ਦੀ ਸਾਰੀ ਬਨਾਸਪਤੀ ਉਪਜਾਉਣ ਵਲੋਂ ਇਨਕਾਰ ਕਰ ਦੇਵੇ, ਤਾਂ ਤੁਸੀਂ ਆਪ ਹੀ ਸੋਚੋ ਕਿ, ਕੀ ਇਸ ਸਾਰੀ ਦੁਨੀਆ ਦਾ ਨਕਸ਼ਾ ਜੋ ਅਸੀਂ ਤੱਕਦੇ ਹਾਂ, ਇਸੇ ਸ਼ਕਲ ਵਿਚ ਹੋਵੇ ? ਕੀ ਇਸਦਾ ਕੋਈ ਅੰਦਾਜ਼ਾ ਲੱਗ ਸਕਦਾ ਹੈ ? ਕੋਈ ਨਹੀਂ। ਸੋ ਪਿਛੇ ਲਿਖੀਆਂ ਚੰਦ ਸਤਰਾਂ ਤੋਂ ਇਹ ਸਾਬਤ ਹੋ ਚੁੱਕਾ ਹੈ ਕਿ ਇਹ ਸਾਰੇ ਬੰਦੇ ਜਾਂ ਰੱਬੀ ਸ਼ਕਤੀਆਂ ਜੇ ਕਦੀ ਹੁਕਮ ਦੀ ਪਾਲਣਾ ਕਰਨੀ ਛੱਡ ਦੇਣ ਤਾਂ ਇਹ ਦਿਸ ਰਿਹਾ ਸਾਰਾ ਢਾਂਚਾ ਹੀ ਕੋਈ ਹੋਰ ਸ਼ਕਲ ਧਾਰਨ ਕਰ ਲਵੇ, ਅਰਥਾਤ, ਸਾਰੀ ਦੁਨੀਆ ਦਾ ਹੁਲੀਆ ਹੀ ਬਦਲ ਜਾਵੇ।

ਹੁਣ ਅੰਤ ਵਿਚ ਅਸੀਂ ਆਗਿਆ ਪਾਲਕਾਂ ਵਲ ਭੀ ਜ਼ਰਾ ਨਜ਼ਰ ਮਾਰੀਏ, ਸੰਸਾਰ ਦੇ ਹਰ ਧਰਮ ਵਿਚੋਂ ਇਕ ਨਹੀਂ ਅਨੇਕਾਂ ਹੀ ਅਜਿਹੀਆਂ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ, ਕਿ ਜਿਨ੍ਹਾਂ ਜਿਨ੍ਹਾਂ ਨੇ ਵੱਡਿਆਂ ਦੀ ਆਗਿਆ ਦਾ ਪਾਲਣ ਕਰਦਿਆਂ ਉਹ ਭਾਵੇਂ ਗ਼ਰੀਬ ਘਰਾਣਿਆਂ ਵਿਚੋਂ ਪੈਦਾ ਹੋਏ ਸਨ, ਪਰ ਤਾਂ ਭੀ ਉਨ੍ਹਾਂ ਬੜੀਆਂ ਉੱਚ ਪਦਵੀਆਂ ਹਾਸਲ ਕੀਤੀਆਂ ਹਨ। ਪੁਰਾਤਨ ਹਿਸਟਰੀ ਪੜ੍ਹਨ ਤੋਂ ਅਸੀਂ ਭਲੀ ਪ੍ਰਕਾਰ ਇਸ ਸਿਧਾਂਤ ਤੋਂ ਜਾਣੂ ਹੋ ਸਕਦੇ ਹਾਂ, ਕਿ ਸ੍ਰੀ ਰਾਮ ਚੰਦਰ ਜੀ ਨੂੰ ਇਸੇ ਲਈ ਸਤਿਕਾਰਿਆ ਜਾਂਦਾ ਹੈ ਕਿ ਆਪ ਜੀ ਆਗਿਆ ਪਾਲਕ ਹੋਏ। ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਬਣਾਉਣ ਵਾਲੀ ਖ਼ੂਬੀ ਭੀ ਇਕ ਗੁਰੂ ਨਾਨਕ ਪਾਤਸ਼ਾਹ ਜੀ ਦੀ ਆਗਿਆ ਦਾ ਪਾਲਣ ਕਰਨਾ ਸੀ। ਸੂਰਜ, ਚੰਦਰਮਾ, ਪਾਣੀ, ਹਵਾ, ਅੱਗ ਧਰਤੀ ਅਤੇ ਇੰਦਰ ਆਦਿ ਅਨੇਕਾਂ ਦੇਵਤਿਆਂ ਦੀ ਲੋਕੀਂ ਇਸੇ ਲਈ ਪੂਜਾ ਕਰਦੇ ਹਨ, ਕਿ ਇਹ ਸਾਰੇ ਦੇ ਸਾਰੇ ਆਪਣੇ ਰਚਨਹਾਰ ਪ੍ਰਭੂ ਦੇ ਹੁਕਮ ਦੀ ਪਾਲਣਾ ਕਰਦੇ ਹੋਏ, ਜਗਤ ਦੇ ਜੀਵਾਂ ਦੀ ਸੰਭਾਲ ਕਰਦੇ ਆ ਰਹੇ ਹਨ।

ਇਸੇ ਲਈ ਤਾਂ ਸਤਿਗੁਰੂ ਜੀ ਇਸ ਬਾਰ੍ਹਵੀਂ ਪਉੜੀ ਵਿਚ ਅੰਕਤ ਕਰਦੇ ਹਨ, ਕਿ ਹੇ ਸਜਣੋ ! ਵਾਹਿਗੁਰੂ ਦੇ ਹੁਕਮ ਵਿਚ ਚੱਲਣ ਵਾਲਿਆਂ ਦੀ ਉੱਚ ਅਵਸਥਾ ਨੂੰ ਕਲਮ-ਬੰਦ ਨਹੀਂ ਕੀਤਾ ਜਾ ਸਕਦਾ, ਅਰਥਾਤ ਹੁਕਮ ਵਿਚ ਚਲਣ ਨਾਲ ਜੋ ਵੀ ਲਾਭ ਪ੍ਰਾਪਤ ਹੁੰਦਾ ਹੈ ਉਸਨੂੰ ਕਥਨ ਹੀ ਨਹੀਂ ਕੀਤਾ ਜਾ ਸਕਦਾ।

ਉਹ ਰਚਨਹਾਰ ਕਰਤਾਰ ਮਾਇਆ ਦੇ ਪ੍ਰਭਾਵ ਤੋਂ ਉੱਚਾ ਹੈ, ਉਸ ਨਿਰੰਕਾਰ ਦੇ ਨਾਮ ਵਿਚ ਸੁਰਤਿ ਜੋੜ ਕੇ ਜਿਸ ਮਨੁੱਖ ਦੇ ਮਨ ਦੀ ਲਗਨ ਉਸ ਪ੍ਰਭੂ ਦੇ ਚਰਨਾਂ ਵਿਚ ਜੁੜ ਜਾਂਦੀ ਹੈ, ਉਸ ਦੀ ਆਤਮਾ ਵੀ ਮਾਇਆ ਦੀ ਮਾਰ ਤੋਂ ਉਚੇਰੀ ਹੋ ਜਾਂਦੀ ਹੈ। ਸੋ, ਜਿਸ ਮਨੁੱਖ ਦੀ ਪ੍ਰਭੂ ਨਾਲ ਲਗਨ ਲਗ ਜਾਏ, ਉਸਦੀ ਆਤਮਕ ਉੱਚਤਾ ਨ ਕੋਈ ਬਿਆਨ ਕਰ ਸਕਦਾ ਹੈ ਅਤੇ ਨਾ ਹੀ ਕੋਈ ਲਿਖ ਹੀ ਸਕਦਾ ਹੈ।

**੧. ਮੰਨੈ ਸੁਰਤਿ ਹੋਵੈ ਮਨਿ ਬੁਧਿ ॥**
**੨. ਮੰਨੈ ਸਗਲ ਭਵਣ ਕੀ ਸੁਧਿ ॥**
**੩. ਮੰਨੈ ਮੁਹਿ ਚੋਟਾ ਨਾ ਖਾਇ ॥**
**੪. ਮੰਨੈ ਜਮ ਕੈ ਸਾਥਿ ਨ ਜਾਇ ॥**
**੫. ਐਸਾ ਨਾਮੁ ਨਿਰੰਜਨੁ ਹੋਇ ॥**
**੬. ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

***ਪਦ ਅਰਥ :*** ਮੰਨੈ—ਮੰਨਣ ਕਰਕੇ, ਜੇ ਮੰਨ ਲਈਏ, ਜੇ ਮਨ ਪਤੀਜ ਜਾਏ। ਸੁਰਤਿ—ਉੱਚੀ ਸੁਰਤਿ ਹੋ ਜਾਂਦੀ ਹੈ, ਚੇਤਨਾ, ਜਾਗ੍ਰਤੀ। ਮਨਿ—ਮਨ ਵਿਚ। ਬੁਧਿ—ਵਿਵੇਕ ਵੀਚਾਰ ਦੀ ਸ਼ਕਤੀ। ਸੁਧਿ—ਖ਼ਬਰ, ਸੋਝੀ। ਮੁਹਿ—ਮੂੰਹ ਉਤੇ। ਚੋਟਾ—ਸੱਟਾਂ। ਜਮ ਕੈ ਸਾਥਿ—ਜਮਾਂ ਦੇ ਨਾਲ।

***ਅਰਥ :***

ਪ੍ਰ: ਜੋ ਮੰਨਣ ਕਰਨ ਵਾਲਾ ਹੈ, ਉਸ ਅੰਦਰ ਹੋਰ ਕੀ ਸ਼ਕਤੀ ਆ ਜਾਂਦੀ ਹੈ ?

**ਉ:** ੧. ਜੋ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨਣ ਕਰਨ ਵਾਲਾ ਹੈ, ਉਸਦੀ ਬੁਧੀ ਅਤੇ ਮਨ ਨਿਰਮਲ ਹੋ ਜਾਂਦੇ ਹਨ, ਉਸਦੀ ਸੁਰਤਿ ਉੱਚੀ ਹੋ ਜਾਂਦੀ ਹੈ ਅਤੇ ਮਨ ਵਿਚ ਵੀ ਜਾਗ੍ਰਤੀ ਆ ਜਾਂਦੀ ਹੈ। ਭਾਵ ਹੈ ਮਾਇਆ ਵਿਚ ਸੁੱਤਾ ਮਨ ਜਾਗ ਉਠਦਾ ਹੈ।

੨. ਮੰਨਣ ਕਰਨ ਵਾਲੇ ਨੂੰ ਸਾਰੇ ਹੀ ਭਵਨਾਂ, ਭਾਵ ਚੌਦ੍ਹਾਂ ਹੀ ਲੋਕਾਂ ਦੀ ਸੂਝ ਹੋ ਆਉਂਦੀ ਹੈ, ਭਾਵ ਸੁਤੇ ਗਿਆਨ ਪ੍ਰਾਪਤੀ ਦੀ ਬੁਧੀ ਪ੍ਰਕਾਸ਼ ਹੋ ਆਉਂਦੀ ਹੈ ਅਤੇ ਉਹ ਹਰ ਥਾਂ ਪ੍ਰਭੂ ਨੂੰ ਵਿਆਪਕ ਵੇਖਦਾ ਹੈ।

੩. ਗੁਰੂ ਦੇ ਉਪਦੇਸ਼ ਨੂੰ ਮੰਨਣ ਵਾਲਾ ਭਰਮ ਭੁਲੇਖਿਆਂ ਤੋਂ ਬਚੇ ਰਹਿਣ ਕਰਕੇ ਅਰਥਾਤ ਕਿਸੇ ਵੀ ਕਿਸਮ ਦੇ ਗੁਨਾਹ ਨਾ ਕਰਨ ਕਾਰਣ ਮੂੰਹ ਪਰ ਜਮਾਂ ਦੀਆਂ ਚੋਟਾਂ, ਸੱਟਾਂ ਨਹੀਂ ਖਾਂਦਾ, ਕਾਮਾਦਿਕ ਸੱਟਾਂ ਨਹੀਂ ਮਾਰਦੇ।

੪. ਗੁਰੂ ਦੇ ਉਪਦੇਸ਼ ਨੂੰ ਮੰਨਣ ਵਾਲੇ ਦਾ ਜਮਾਂ ਨਾਲ ਵਾਹ ਨਹੀਂ ਪੈਂਦਾ, ਭਾਵ ਉਹ ਜਨਮ ਮਰਨ ਦੇ ਗੇੜ ਤੋਂ ਬਚ ਜਾਂਦਾ ਹੈ।

੫. ਉਹ ਨਿਰਵਿਕਾਰ ਪ੍ਰਭੂ ਬਹੁਤ ਉੱਚਾ ਹੈ, ਉਸਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ।

੬. ਪਰ ਇਹ ਸੋਝੀ ਕਿਸੇ ਨੂੰ ਤਾਂ ਹੀ ਹੋ ਸਕਦੀ ਹੈ, ਜੇ ਕੋਈ ਮਨ ਵਿਚ ਪੂਰਨ ਭਰੋਸਾ ਰੱਖ ਕੇ ਉਸਦੇ ਹੁਕਮ ਦੀ ਪਾਲਣਾ ਕਰਦਾ ਰਵੇ।੧੩।

***ਭਾਵਾਰਥ :*** ਇਕ ਪੂਰਨ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨਣ ਕਰਨ ਵਾਲਾ ਉਹ ਬਿਲਕੁਲ ਅੰਧ-ਵਿਸ਼ਵਾਸੀ ਨਹੀਂ ਰਹਿੰਦਾ। ਉਸ ਨੂੰ ਸ਼ੁਭ-ਅਸ਼ੁਭ, ਚੰਗੇ-ਮਾੜੇ ਦਾ ਨਿਰਣਾ ਕਰਨ ਦੀ ਸੂਝ ਹੋ ਜਾਂਦੀ ਹੈ, ਉਸ ਵਿਚ ਜਾਗ੍ਰਤੀ ਆ ਜਾਂਦੀ ਹੈ ਅਤੇ ਇਸ ਤਰ੍ਹਾਂ ਚਲਦਿਆਂ

ਚਲਦਿਆਂ ਉਸਨੂੰ ਸਾਰੇ ਹੀ ਸੰਸਾਰ ਦੀ ਸੋਝੀ ਹੋ ਜਾਂਦੀ ਹੈ। ਉਸ ਨੂੰ ਪਤਾ ਲਗ ਜਾਂਦਾ ਹੈ ਕਿ ਆਦਮੀ ਜਨਮ ਮਰਨ ਦੇ ਗੇੜ ਵਿਚ ਕਿਉਂ ਪੈਂਦਾ ਹੈ, ਤਰ੍ਹਾਂ ਤਰ੍ਹਾਂ ਦੇ ਦੁੱਖਾਂ ਦਾ ਕਾਰਨ ਕੀ ਹੈ, ਅਥਵਾ ਇਸ ਜਗਤ ਦੇ ਕਾਰ ਵਿਵਹਾਰ ਕੌਣ ਚਲਾ ਰਿਹਾ ਹੈ।

ਅਸੀਂ ਸਕੂਲਾਂ ਵਿਚ ਆਮ ਵੇਖਦੇ ਹਾਂ, ਕਿ ਮਾਰ ਉਸੇ ਹੀ ਵਿਦਿਆਰਥੀ ਨੂੰ ਪੈਂਦੀ ਹੈ ਜੋ ਮਾਸਟਰ ਦੀ ਸਿਖਿਆ ਪਰ ਨਹੀਂ ਚਲਦਾ ਜਾਂ ਉਸਤਾਦ ਦੇ ਹੁਕਮ ਦੀ ਪਾਲਣਾ ਨਹੀਂ ਕਰਦਾ। ਪੁਲੀਸ ਉਸੇ ਬੰਦੇ ਨੂੰ ਫੜ ਕੇ ਲੈ ਜਾਂਦੀ ਹੈ, ਜੋ ਸਰਕਾਰ ਦੇ ਹੁਕਮ ਦੀ ਉਲੰਘਣਾ ਕਰਦਾ ਹੈ ਅਤੇ ਕੈਦ ਵਿਚ ਵੀ ਉਸੇ ਨੂੰ ਸੁਟਿਆ ਜਾਂਦਾ ਹੈ, ਜੋ ਦੋਸ਼ੀ ਹੁੰਦਾ ਹੈ। ਜਿਵੇਂ ਇਕ ਚੰਗੇ ਸ਼ਰੀਫ਼ ਲੜਕੇ ਨੂੰ ਮਾਸਟਰ ਦਾ ਡੰਡਾ ਕੁਝ ਨਹੀਂ ਕਹਿੰਦਾ। ਕਿਸੇ ਅਛੇ ਨਗਰ ਨਿਵਾਸੀ ਨੂੰ ਪੁਲੀਸ ਦਾ ਕੋਈ ਭੈ ਨਹੀਂ ਹੁੰਦਾ। ਤਿਵੇਂ ਪ੍ਰਭੂ ਦੇ ਹੁਕਮ ਅਨੁਸਾਰ ਜਾਂ ਗੁਰੂ ਦੀ ਆਗਿਆ ਪਾਲਣ ਵਾਲੇ ਨੂੰ ਜਮਾਂ ਦੇ ਨਾਲ ਬਿਲਕੁਲ ਵਾਹ ਨਹੀਂ ਪੈਂਦਾ। ਉਸ ਨੂੰ ਮੌਤ ਤੋਂ ਕੋਈ ਭੈ ਨਹੀਂ ਆਉਂਦਾ। ਉਸ ਨੂੰ ਤਾਂ ਸਗੋਂ ਪ੍ਰਭੂ ਦਾ ਮਿਲਾਪ ਕਰਵਾਉਣ ਵਾਲੀ ਇਕ ਪਿਆਰੀ ਚੀਜ਼ ਪ੍ਰਤੀਤ ਹੁੰਦੀ ਹੈ। ਪ੍ਰਭੂ ਦੇ ਹੁਕਮ ਮੰਨਣ ਵਾਲਿਆਂ ਨੂੰ ਜੰਮਣ ਮਰਣਾ ਇਕ ਉਸ ਪ੍ਰਭੂ ਦਾ ਹੁਕਮ ਦਿਸਦਾ ਹੈ। ਅਸਲ ਭਾਵ ਹੈ ਕਿ ਪ੍ਰਭੂ ਦੇ ਪਿਆਰਿਆਂ ਦੀ ਆਤਮਕ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ।

**੧. ਮੰਨੈ ਮਾਰਗਿ ਠਾਕ ਨ ਪਾਇ ॥**
**੨. ਮੰਨੈ ਪਤਿ ਸਿਉ ਪਰਗਟੁ ਜਾਇ ॥**
**੩. ਮੰਨੈ ਮਗੁ ਨ ਚਲੈ ਪੰਥੁ ॥**
**੪. ਮੰਨੈ ਧਰਮ ਸੇਤੀ ਸਨਬੰਧੁ ॥**
**੫. ਐਸਾ ਨਾਮੁ ਨਿਰੰਜਨੁ ਹੋਇ ॥**
**੬. ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥**

***ਪਦ ਅਰਥ :*** ਮਾਰਗਿ—ਮਾਰਗ ਵਿਚ, ਰਾਹ ਵਿਚ। ਠਾਕ—ਰੁਕਾਵਟ। ਪਤਿ ਸਿਉ—ਇੱਜ਼ਤ ਨਾਲ। ਪਰਗਟੁ—ਪ੍ਰਸਿੱਧ ਹੋ ਕੇ। ਮਗੁ—ਰਸਤਾ। ਪੰਥੁ—ਰਸਤਾ। ਸੇਤੀ—ਨਾਲ। ਸਨਬੰਧੁ—ਰਿਸ਼ਤਾ।

***ਅਰਥ :***

ਪ੍ਰ: ਪ੍ਰਮੇਸ਼ਰ ਪ੍ਰਾਪਤੀ ਦੇ ਮਾਰਗ ਵਿਚ ਅਨੇਕਾਂ ਹੀ ਵਿਘਨ ਤੇ ਰੋਕਾਂ ਆਇਆ ਕਰਦੀਆਂ ਹਨ, ਉਹਨਾਂ ਤੋਂ ਬਚਾਅ ਲਈ ਵੀ ਕੋਈ ਯਤਨ ਹੈ?

**ਉ:**੧. ਹਾਂ, ਗੁਰੂ ਦਾ ਹੁਕਮ ਮੰਨਣ ਨਾਲ ਬੰਦੇ ਦੀ ਜ਼ਿੰਦਗੀ ਦੇ ਸਫ਼ਰ ਵਿਚ ਜਾਂ ਰੱਬੀ ਮਾਰਗ ਅੰਦਰ ਕੋਈ ਵੀ ਰੁਕਾਵਟ ਨਹੀਂ ਆਉਂਦੀ।

ਪ੍ਰ: ਸੁਣਿਆ ਹੈ ਕਿ ਪਰਲੋਕ ਦੇ ਮਾਰਗ ਵਿਚ ਜਮ ਭੀ ਇਸ ਨੂੰ ਬੇ-ਇੱਜ਼ਤ ਕਰਦੇ ਹਨ ਕੀ, ਕੋਈ ਸਾਧਨ ਹੈ, ਕਿ ਇਹ ਪ੍ਰਲੋਕ ਘਰ ਵਿਚ ਪਤ ਸਹਿਤ ਜਾ ਸਕੇ?

**ਉ:**੨. ਹਾਂ ਹੈ, ਜੋ ਬੰਦਾ ਪ੍ਰਭੂ ਦੇ ਨਾਮ ਦਾ ਮੰਨਣ ਕਰਦਾ ਹੈ, ਉਹ ਇਸ ਲੋਕ ਵਿਚ ਭੀ ਪਤ ਆਬਰੋ ਨਾਲ ਪ੍ਰਗਟ ਹੋ ਜਾਂਦਾ ਹੈ (ਆਖ਼ਰ) ਅੰਤ ਨੂੰ ਭੀ ਸੰਸਾਰ ਯਾਤਰਾ ਕਰਕੇ ਸਤਿਕਾਰ ਨਾਲ ਪ੍ਰਲੋਕ ਨੂੰ ਜਾਂਦਾ ਹੈ। ਭਾਵ ਹੁਕਮ ਦੀ ਪਾਲਣਾ ਕਰਨ ਵਾਲੇ ਦੀ ਹਰ ਥਾਂ ਹੀ ਇੱਜ਼ਤ ਹੁੰਦੀ ਹੈ।

ਪ੍ਰ: ਦੁਨੀਆ ਵਿਚ ਵੱਖ ਵੱਖ ਅਨੇਕਾਂ ਭੇਖ ਹਨ, ਉਹ ਕਿਸ ਭੇਖ ਨੂੰ ਚੰਗਾ ਜਾਣਦਾ ਹੈ?

**ਉ:**੩. ਜੋ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਵਾਲਾ ਹੈ, ਉਹ ਦੁਨੀਆ ਦੇ ਵਖੋ ਵਖਰੇ ਮਜ਼ਹਬਾਂ ਦੇ ਦਸੇ ਰਸਤਿਆਂ 'ਤੇ ਨਹੀਂ ਟੁਰਦਾ, ਭਾਵ ਉਸਦੇ ਅੰਦਰ ਇਹ ਵਿਖੇਪਤਾ ਹੀ ਨਹੀਂ ਰਹਿੰਦੀ, ਕਿ ਇਹ ਮਜ਼ਹਬ ਚੰਗਾ ਹੈ, ਇਹ ਭੇਖ ਮੰਦਾ ਹੈ, ਅਰਥਾਤ, ਪੰਥਾਂ ਦੇ ਜੋ ਅਭਿਮਾਨੀ ਲੋਕ ਹਨ, ਮੰਨਣ ਕਰਨ ਵਾਲੇ ਉਨ੍ਹਾਂ ਦੇ (ਮਗੁ) ਰਸਤਿਆਂ ਪਰ ਨਹੀਂ ਚਲਦੇ।

ਪ੍ਰ: ਕਿਉਂ ਜੀ, ਉਨ੍ਹਾਂ ਦਾ ਕਿਸੇ ਮਜ਼ਹਬ ਨੂੰ ਨਾ ਧਾਰਨ ਕਰਨ ਦਾ ਕਾਰਨ ਕੀ ਹੈ?

**ਉ:**੪. ਕਿਉਂਕਿ, ਗੁਰੂ ਉਨ੍ਹਾਂ ਦਾ ਧਰਮ ਨਾਲ, ਅਰਥਾਤ ਪ੍ਰਭੂ ਨਾਲ ਰਿਸ਼ਤਾ ਜੋੜ ਦੇਂਦਾ ਹੈ।

੫. ਹੇ ਭਾਈ! ਅਕਾਲ ਪੁਰਖ ਜੀ ਦਾ ਨਾਮ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ।

੬. ਉਸ ਦੀ ਆਗਿਆ ਵਿਚ ਟੁਰਨ ਵਾਲਾ ਭੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ, ਪਰ ਇਹ ਸੋਝੀ ਤਾਂ ਹੀ ਹੁੰਦੀ ਹੈ, ਜਦ ਕੋਈ ਪੂਰਨ ਭਰੋਸਾ ਰਖ ਕੇ ਉਸਦੀ ਸੱਚੀ ਹੋਂਦ ਨੂੰ ਮੰਨੇ।੧੪।

***ਭਾਵਾਰਥ :*** ਸੰਸਾਰ ਵਿਚ ਕੋਈ ਵੀ ਕੰਮ ਭਾਵੇਂ ਛੋਟੇ ਤੋਂ ਛੋਟਾ ਸਾਨੂੰ ਦਿਸਦਾ ਹੈ, ਭਾਵੇਂ ਉਹ ਸੌਖਾ ਭੀ ਨਜ਼ਰ ਆਇਆ ਕਰਦਾ ਹੈ, ਪਰ ਤਾਂ ਭੀ ਹਰ ਕੰਮ ਵਿਚ ਭੇਦ ਜ਼ਰੂਰ ਹੋਇਆ ਕਰਦਾ ਹੈ, ਭਾਵ ਹੈ ਹਰ ਕੰਮ ਬਿਨਾ ਸਿਖਿਆ, ਬਿਨਾ ਉਸਤਾਦ ਧਾਰਿਆਂ ਨਹੀਂ ਆਇਆ ਕਰਦਾ।

ਰਸੋਈ ਵਿਚੋਂ ਤਿਆਰ ਹੋ ਕੇ ਆਈ ਰੋਟੀ ਕਿਸੇ ਥਾਲ ਵਿਚ ਪਰੋਸੀ, ਟੇਬਲ 'ਤੇ ਪਈ ਬੜੀ ਸੋਹਣੀ ਲਗਦੀ ਹੈ, ਪਰ ਇਸਦੇ ਤਿਆਰ ਕਰਨ ਵਿਚ ਬਹੁਤ ਸਿਆਣਪ ਵਰਤਣੀ ਪਈ ਹੈ। ਇਸੇ ਤਰ੍ਹਾਂ ਪਿੱਤਲ, ਤਾਂਬੇ ਤੇ ਸਟੀਲ ਆਦਿ ਦੇ ਬਣੇ ਅਨੇਕਾਂ ਬਰਤਨ ਸੋਹਣੇ ਲਗਦੇ ਹਨ, ਪਰ ਇਨ੍ਹਾਂ ਦੇ ਬਣਨ ਵਿਚ ਬੜੀ ਸਿਆਣਪ ਦੀ ਲੋੜ ਪਈ ਹੈ, ਬਿਨਾਂ ਸਿਆਣਪ ਤੋਂ ਕਿਸੇ ਸ਼ੈ ਨੂੰ ਬਣਾਉਣ ਵਿਚ ਸਫਲਤਾ ਨਹੀਂ ਹਾਸਲ ਹੋਇਆ ਕਰਦੀ।

ਅਸੀਂ ਤੱਕਦੇ ਹਾਂ ਕਿ ਖੇਤੀਬਾੜੀ ਦਾ ਕੰਮ ਖ਼ਾਸ ਕਰਕੇ ਇਸ ਮਸ਼ੀਨੀ ਯੁਗ ਵਿਚ ਇਕ ਸਾਧਾਰਨ ਬੰਦੇ ਨੂੰ ਬਹੁਤ ਹੀ ਅਸਾਨ ਨਜ਼ਰ ਆਉਂਦਾ ਹੈ ਅਤੇ ਲਾਹੇਵੰਦ ਭੀ ਦਿਸਦਾ ਹੈ। ਪਰ ਇਸ ਕੰਮ ਵਿਚ ਕਦੀ ਤੱਕਿਆ ਹੈ ਕਿ ਜੋ ਪੈਰ ਪੈਰ 'ਤੇ ਰੁਕਾਵਟਾਂ ਹਨ ਉਨ੍ਹਾਂ ਨੂੰ ਇਕ ਜ਼ਿਮੀਂਦਾਰ ਹੀ ਜਾਣ ਸਕਦਾ ਹੈ, ਇਸ ਧੰਦੇ ਤੋਂ ਪੂਰਨ ਲਾਭ ਓਹੀ ਪ੍ਰਾਪਤ ਕਰ ਸਕਦਾ ਹੈ ਜਿਸਨੂੰ ਬੀਜ ਦੀ ਪਹਿਚਾਣ, ਬੀਜ ਦੀ ਬਿਧੀ, ਧਰਤੀ ਦੇ ਠੀਕ ਵਤਰ ਦੀ ਸੋਝੀ, ਬੀਜਣ ਦੇ ਠੀਕ ਸਮੇਂ ਦਾ ਬੋਧ, ਫਸਲ ਨੂੰ ਲਗਣ ਵਾਲੀਆਂ ਬੀਮਾਰੀਆਂ ਦੀ ਸਮਝ ਤਥਾ ਉਨ੍ਹਾਂ ਤੋਂ ਬਚਾਣ ਦੇ ਉਪਾਅ ਆਦਿ ਸਭ ਦੀ ਸਮਝ ਹੋਵੇ। ਇਨ੍ਹਾਂ ਸਾਰੀਆਂ ਗੱਲਾਂ ਵਿਚੋਂ ਕਿਸੇ ਇਕ ਦੀ ਅਗਿਆਨਤਾ ਜਾਂ ਕੋਈ ਇਕ ਵੀ ਭੁਲ ਕੀਤੀ ਹੋਈ, ਸਾਰੀ ਮਿਹਨਤ ਪਰ ਪਾਣੀ ਫੇਰ ਸਕਦੀ ਹੈ।

ਇਸੇ ਤਰ੍ਹਾਂ ਪ੍ਰਮਾਰਥ ਦੇ ਰਸਤੇ ਵਿਚ ਥਾਂ ਥਾਂ ਠੋਕਰਾਂ ਤਥਾ

ਰੁਕਾਵਟਾਂ ਹਨ, ਪਹਿਲੋਂ ਤਾਂ ਉਹ ਗਿਆਨ-ਹੀਨ ਬੰਦੇ ਨੂੰ ਨਜ਼ਰ ਹੀ ਨਹੀਂ ਆਉਂਦੀਆਂ ਅਤੇ ਜੇ ਨਜ਼ਰ ਆ ਵੀ ਜਾਣ ਤਾਂ ਉਨ੍ਹਾਂ ਨੂੰ ਦੂਰ ਕਰਨ ਦਾ ਉਸ ਨੂੰ ਵੱਲ ਨਹੀਂ ਆਉਂਦਾ, ਇਹੋ ਕਾਰਨ ਹੈ ਕਿ ਉਹ ਕਈ ਵਾਰ ਆਪਣੀ ਵਲੋਂ ਪੁੰਨ ਕਰਦਾ ਕਰਦਾ ਪਾਪ ਹੀ ਕਰ ਬੈਠਦਾ ਹੈ। ਜਿਵੇਂ ਇਕ ਦਾਨ ਹੀ ਲੈ ਲਓ, ਜੇ ਦਾਨ ਅਸੀਂ ਕਿਸੇ ਸ਼ਰਾਬੀ, ਕਬਾਬੀ ਜਾਂ ਵਿਸ਼ਈ ਨੂੰ ਦੇਂਦੇ ਹਾਂ, ਤਾਂ ਉਹ ਕਿਵੇਂ ਫਲੀਭੂਤ ਹੋ ਸਕਦਾ ਹੈ, ਜਿਵੇਂ ਅਸੀਂ ਕਿਸੇ ਧਰਤੀ ਵਿਚ ਬੀਜ ਪਾਉਂਦੇ ਹਾਂ, ਜੇ ਉਹ ਚੰਗੀ ਨਾ ਹੋਵੇਗੀ ਤਾਂ ਉਹ ਬੀਜ ਕਿਵੇਂ ਉਗੇਗਾ ?

ਇਸੇ ਲਈ ਪੰਜਵੇਂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ, ਕਿ ਜੇਹੜਾ ਬੰਦਾ ਗੁਰੂ ਦੇ ਹੁਕਮ ਨੂੰ ਮੰਨਦਾ ਹੈ, ਉਸਦੇ ਪ੍ਰਮਾਰਥੀ ਮਾਰਗ ਵਿਚ ਕੋਈ ਰੋਕ ਨਹੀਂ ਪੈਂਦੀ, ਉਸ ਨੂੰ ਠੀਕ ਠੀਕ ਰਾਹ ਲੱਭਣ ਲਈ ਵੱਖ ਵੱਖ ਮਾਰਗਾਂ ਪਰ ਚਲ ਕੇ ਨਹੀਂ ਵੇਖਣਾ ਪੈਂਦਾ, ਉਸਦੀ ਭਟਕਣਾ ਮੁੱਕ ਜਾਂਦੀ ਹੈ। ਕਿਉਂਕਿ ਪੂਰਨ ਗੁਰੂ ਉਸਨੂੰ ਸਿੱਧੇ ਰਾਹੇ ਪਾ ਕੇ ਪ੍ਰਭੂ ਨਾਲ ਜੋੜ ਦੇਂਦਾ ਹੈ।

**੧. ਮੰਨੈ ਪਾਵਹਿ ਮੋਖੁ ਦੁਆਰੁ ॥**
**੨. ਮੰਨੈ ਪਰਵਾਰੈ ਸਾਧਾਰੁ ॥**
**੩. ਮੰਨੈ ਤਰੈ ਤਾਰੇ ਗੁਰੁ ਸਿਖ ॥**
**੪. ਮੰਨੈ ਨਾਨਕ ਭਵਹਿ ਨ ਭਿਖ ॥**
**੫. ਐਸਾ ਨਾਮੁ ਨਿਰੰਜਨੁ ਹੋਇ ॥**
**੬. ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥**

***ਪਦ ਅਰਥ :*** ਪਾਵਹਿ—(ਪਾਵੈਂ) ਪਾ ਲੈਂਦੇ ਹਨ, ਲੱਭ ਲੈਂਦੇ ਹਨ। ਮੋਖੁ ਦੁਆਰੁ—ਮੁਕਤੀ ਦਾ ਦਰਵਾਜ਼ਾ, ਕੂੜ ਤੋਂ ਖ਼ਲਾਸੀ ਪਾਉਣ ਦਾ ਰਾਹ, ਭਾਵ ਗਿਆਨ ਪ੍ਰਾਪਤੀ। ਪਰਵਾਰੈ—ਪਰਵਾਰ ਨੂੰ। ਸਾਧਾਰੁ—ਅਧਾਰ ਸਹਿਤ ਕਰਦਾ ਹੈ, ਭਾਵ ਰੱਬੀ ਟੇਕ ਦ੍ਰਿੜ੍ਹ ਕਰਵਾਉਂਦਾ ਹੈ, ਆਸਰੇ ਵਾਲਾ, ਸਾਰੇ ਪ੍ਰਵਾਰ ਨੂੰ ਉਧਾਰ ਲੈਂਦਾ ਹੈ। ਤਰੈ—ਗੁਰੂ ਆਪ ਤਰ ਜਾਂਦਾ ਹੈ। ਤਾਰੇ ਗੁਰੁ ਸਿਖ—ਸਿੱਖਾਂ ਨੂੰ ਭੀ ਸਿਖਿਆ ਦੇ ਕੇ ਤਾਰ ਲੈਂਦਾ ਹੈ। ਭਵਹਿ ਨ ਭਿਖ—ਨਹੀਂ ਭੌਂਦੇ ਭਿਖਿਆ ਲਈ ਦਰ ਦਰ, ਲੋੜਾਂ ਦੀ ਖ਼ਾਤਰ ਦਰ ਦਰ ਨਹੀਂ ਰੁਲਦੇ ਫਿਰਦੇ, ਭਾਵ ਹਰ ਇਕ ਦੀ ਮੁਥਾਜੀ ਨਹੀਂ ਕੱਢਦੇ।

***ਅਰਥ :***

ਪ੍ਰ: ਮੰਨਣ ਕਰਨ ਵਾਲਿਆਂ ਵਿਚ ਆਖ਼ਰੀ ਕਿਹੜੀ ਸਿਫ਼ਤ ਹੈ ?

ਉ: ੧. ਜੋ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨਣ ਕਰਨ ਵਾਲੇ ਹਨ, ਉਨ੍ਹਾਂ ਵਿਚ ਵੱਡੀਆਂ ਚਾਰ ਸਿਫ਼ਤਾਂ ਵੇਖੀ ਦੀਆਂ ਹਨ। ਗੁਰੂਦੁਆਰੇ ਉਪਦੇਸ਼ ਸੁਣ ਕੇ ਮੰਨਣ ਵਾਲਿਆਂ ਵਿਚ ਪਹਿਲੀ ਸਿਫ਼ਤ ਹੈ ਕਿ ਉਨ੍ਹਾਂ ਨੂੰ ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਅਰਥਾਤ ਉਨ੍ਹਾਂ ਨੂੰ ਸੰਸਾਰ ਦੇ ਬੰਧਨਾਂ ਤੋਂ ਮੁਕਤੀ ਹੋਣ ਦੀ ਜੁਗਤੀ ਦਾ ਪਤਾ ਲਗ ਜਾਂਦਾ ਹੈ।

੨. ਨਾਮ ਨੂੰ ਮੰਨਣ ਕਰਨ ਵਾਲੇ ਵਿਚ ਦੂਜੀ ਸਿਫ਼ਤ ਹੈ, ਕਿ ਉਸਦੇ ਆਪਣੇ ਉਧਰਨ ਵਿਚ ਤਾਂ ਸੰਸਾ ਹੀ ਕੋਈ ਨਹੀਂ, ਪਰ ਉਹ ਆਪਣੇ ਸਾਰੇ ਹੀ ਪ੍ਰਵਾਰ ਨੂੰ ਭੀ ਸੁਧਾਰ ਲੈਂਦਾ ਹੈ, ਆਸਰੇ ਸਹਿਤ ਕਰਦਾ ਹੈ, ਰੱਬੀ ਟੇਕ ਦ੍ਰਿੜ੍ਹ ਕਰਵਾਉਂਦਾ ਹੈ।

੩. ਤੀਜੀ ਸਿਫ਼ਤ ਹੈ, ਕਿ ਨਾਮ ਨੂੰ ਮੰਨਣ ਕਰਨ ਵਾਲਾ, ਇਕ ਮਲਾਹ ਦੀ ਨਿਆਈਂ ਹੋ ਕੇ ਆਪ ਵੀ ਭਵ ਸਾਗਰ ਤੋਂ ਪਾਰ ਉਤਰ ਜਾਂਦਾ ਹੈ, ਅਤੇ ਹੋਰਨਾਂ (ਸਿੱਖਾਂ) ਨੂੰ ਭੀ ਤਾਰ ਲੈਂਦਾ ਹੈ।

੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਚੌਥੀ ਸਿਫ਼ਤ ਉਸ ਨਾਮ ਨੂੰ ਮੰਨਣ ਵਾਲੇ ਵਿਚ ਇਹ ਹੋਇਆ ਕਰਦੀ ਹੈ ਕਿ ਉਹ ਦਰ ਦਰ ਭਿਖਿਆ ਨਹੀਂ ਮੰਗਦਾ ਫਿਰਦਾ, ਕਿਉਂਕਿ ਉਹ ਉਸ ਦਾਤੇ ਦੇ ਨੇੜੇ ਹੋ ਗਿਆ ਹੈ, ਜਿਸ ਕਰਕੇ ਉਸ ਵਿਚ ਦਾਤੇ ਵਾਲੇ ਸਾਰੇ ਹੀ ਗੁਣ ਆ ਗਏ ਹੁੰਦੇ ਹਨ। ਉਹ ਜਣੇ ਖਣੇ ਦਾ ਮੁਥਾਜ ਨਹੀਂ ਹੁੰਦਾ।

੫. ਉਹ ਨਿਰ-ਵਿਕਾਰ ਪ੍ਰਭੂ ਬਹੁਤ ਉੱਚਾ ਹੈ, ਤੇ ਨਿਰ-ਅਕਾਰ ਹੈ, ਉਸਦੀ ਆਗਿਆ ਵਿਚ ਰਹਿਣ ਵਾਲਾ ਵੀ ਉੱਚੀ ਅਵਸਥਾ ਦਾ ਮਾਲਕ ਹੋ ਜਾਂਦਾ ਹੈ।

੬. ਪਰ ਇਸ ਗੱਲ ਦੀ ਸੋਝੀ ਤਾਂ ਹੀ ਹੁੰਦੀ ਹੈ, ਜੇ ਕੋਈ ਮਨ ਵਿਚ ਪੂਰਨ ਭਰੋਸਾ ਰਖ ਕੇ ਉਸਦੀ ਹੋਂਦ ਨੂੰ ਮੰਨਣ ਵਾਲਾ ਹੋਵੇ।੧੫।

***ਭਾਵਾਰਥ :*** ਜਗਤ ਦੇ ਕਿਸੇ ਪਾਸੇ ਭੀ ਨਜ਼ਰ ਮਾਰੀਏ, ਤਾਂ ਸਾਨੂੰ ਇਸ ਵਿਚ ਵਸ ਰਿਹਾ ਹਰ ਜੀਵ ਹੀ ਮੋਹ ਮਾਇਆ ਦੇ ਜਾਲ ਵਿਚ ਜਕੜਿਆ ਹੋਇਆ ਵੇਖਣ ਵਿਚ ਆਉਂਦਾ ਹੈ, ਕਿਸੇ ਪਾਸੇ ਖ਼ੁਸ਼ੀਆਂ, ਸੁਖਾਂ ਦੀ ਬਹੁਲਤਾ ਜਾਂ ਰੌਣਕ ਮੇਲੇ ਸਾਨੂੰ ਅਜੇਹਾ ਭਰਮਾਈ ਜਾਂਦੇ ਹਨ ਕਿ ਉਹ ਨਾਮ ਮਾਤਰ ਖ਼ੁਸ਼ੀਆਂ ਸਾਨੂੰ ਉਨ੍ਹਾਂ ਆਰਾਮ-ਦਾਇਕ ਥਾਵਾਂ ਤੋਂ ਉੱਠਣ ਹੀ ਨਹੀਂ ਦੇਂਦੀਆਂ, ਕਦੇ ਗ਼ਮਾਂ ਭਰੇ ਦੁਖ, ਸਾਨੂੰ ਹਉਸਪੀਟਲਾਂ, (ਜਿਥੇ ਕਿ ਸਾਡੇ ਪਿਆਰੇ, ਜਾਨਾਂ ਦੇ ਟੁਕੜੇ, ਪਏ ਵਿਲਕਦੇ ਹਨ) ਜਾਂ ਮਰਘਟਾਂ (ਜਿਥੇ ਸਾਡੇ ਜਾਨੀ ਪਏ ਸੜੀ ਜਾ ਰਹੇ ਹਨ) ਵਿਚ ਸਾਡਾ ਮਨ ਸਾਨੂੰ ਧਰੂਈ ਲਈ ਜਾਂਦਾ ਹੈ, ਕਿਸੇ ਪਾਸੇ ਵੈਰ ਭਾਵਨਾ, ਜਾਂ ਕ੍ਰੋਧ ਦੇ ਕਰੜੇ ਸੰਗਲ ਸਾਨੂੰ ਘਸੀਟੀ ਫਿਰਦੇ ਹਨ। ਕਿਸੇ ਪਾਸੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਸਾਨੂੰ ਆਪਣੇ ਆਪਣੇ ਵਲ ਖਿੱਚੀ ਜਾ ਰਹੇ ਹਨ, ਭਾਵ ਹਰ ਜੀਵ ਇਨ੍ਹਾਂ ਦੇ ਜਾਲ ਵਿਚ ਅਜਿਹਾ ਫਸਿਆ ਹੋਇਆ ਹੈ, ਕਿ ਇਸ ਨੂੰ ਇਹਨਾਂ ਕੋਲੋਂ ਛੁਟਕਾਰਾ ਪਾਉਣ ਲਈ ਕੋਈ ਰਾਹ ਹੀ ਨਹੀਂ ਲੱਭਦਾ।

ਪਰ, ਗੁਰਮਤਿ ਦੀ ਵੀਚਾਰ ਦੁਆਰਾ ਸਾਨੂੰ ਸੂਝ ਪੈਂਦੀ ਹੈ ਕਿ ਇਹਨਾਂ ਤੋਂ ਛੁਟਕਾਰਾ ਪਾਉਣ ਲਈ ਕੇਵਲ ਇਕੋ ਉਪਾਅ ਹੈ, ਉਸ ਪ੍ਰਭੂ ਦੀ ਆਗਿਆ ਵਿਚ ਹਰ ਸੁਖ ਦੁਖ ਵਿਚ ਖਿੜੇ ਮਥੇ ਜੀਵਨ ਗੁਜ਼ਾਰਨਾ। ਹਰਖ ਤੇ ਸੋਗ, ਸੋਨਾ ਤੇ ਮਿੱਟੀ, ਅੰਮ੍ਰਿਤ ਤੇ ਬਿਖ, ਮਾਨ ਤੇ ਅਪਮਾਨ, ਰੰਕ ਅਤੇ ਰਾਓ ਨੂੰ ਇਕ ਸਮਾਨ ਜਾਨਣਾ, ਭਾਵ ਹੈ ਹਰ ਹਾਲਤ ਅੰਦਰ ਉਸ ਰਾਜ਼ਕ ਦੀ ਰਜ਼ਾ ਵਿਚ ਪ੍ਰਸੰਨ ਰਹਿਣਾ। ਪਰ ਅਫ਼ਸੋਸ ! ਗੁਰੂ ਦੇ ਪਵਿਤ੍ਰ ਉਪਦੇਸ਼ ਨੂੰ ਜਾਂ ਹੁਕਮ ਨੂੰ ਮੰਨਣਾ ਤਾਂ ਇਕ ਪਾਸੇ ਰਹਿ ਗਿਆ, ਅਸੀਂ ਤਾਂ ਅਜ ਗੁਰੂ ਨੂੰ ਜਾਂ ਗੁਰਬਾਣੀ ਨੂੰ ਸੁਣਨ ਲਈ ਭੀ ਤਿਆਰ ਨਹੀਂ। ਅਸੀਂ ਅਜ ਤੱਕ ਰਹੇ ਹਾਂ ਕਿ ਸਾਡੇ ਘਰਾਂ ਵਿਚ ਅਨੇਕਾਂ ਹੀ ਪਾਠ ਹੋ ਰਹੇ ਹਨ, ਪਰ ਸੁਣਨ ਵਾਲਾ

ਕੋਈ ਭੀ ਨਹੀਂ, ਦੀਨ ਦੁਨੀਆ ਦੇ ਮਾਲਕ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਦੀ ਹਜ਼ੂਰੀ ਵਿਚ ਕੇਵਲ ਇਕ ਮਾਇਆ ਦੀ ਲੋੜ ਪੂਰੀ ਕਰਨ ਦਾ ਅਭਿਲਾਖੀ ਇਕ ਗ਼ਰੀਬੜਾ ਜਿਹਾ ਭਾਈ ਗ੍ਰੰਥੀ ਸਾਹਿਬ ਹੀ ਹੋਇਆ ਕਰਦਾ ਹੈ। ਜਦ ਅਸੀਂ ਗੁਰਦੁਆਰਿਆਂ ਵਿਚ ਪਾਠ ਹੁੰਦੇ ਤੱਕਦੇ ਹਾਂ, ਤਾਂ ਨਾਲ ਹੀ, ਕੋਈ ਕਥਾ, ਕੀਰਤਨ ਜਾਂ ਲੈਕਚਰ ਭੀ ਜਾਰੀ ਹੈ। ਉਸ ਵੇਲੇ ਪਾਠੀ ਵੀਚਾਰਾ ਸਿਰਫ਼ ਪਾਠ ਨੂੰ ਆਪਣੇ ਮੂੰਹ ਅੰਦਰ ਹੀ ਗੁਣ-ਗੁਣਾਂਦਾ ਹੁੰਦਾ ਹੈ। ਬਸ ਉਸ ਵੀਚਾਰੇ ਪਾਠੀ ਦੀ ਸੁਰਤੀ ਦੀ ਦਸ਼ਾ ਨੂੰ ਰੱਬ ਹੀ ਜਾਣ ਸਕਦਾ ਹੈ, ਕਿ ਪਾਠ ਵਿਚ ਹੈ ਜਾਂ ਲੈਕਚਰ ਵਿਚ।

ਇਥੇ ਹੀ ਬਸ ਨਹੀਂ, ਕਿਧਰੇ ਪੰਜ ਪੰਜ, ਗਿਆਰ੍ਹਾਂ ਗਿਆਰ੍ਹਾਂ, ਇਕੀ ਇਕੀ ਜਾਂ ਪੰਝੀ ਪੰਝੀ ਅਖੰਡ ਪਾਠਾਂ ਦੀਆਂ ਲੜੀਆਂ ਚਲ ਰਹੀਆਂ ਹਨ। ਜੇ ਪੁੱਛਿਆ ਜਾਏ ਤਾਂ ਉੱਤਰ ਮਿਲਦਾ ਹੈ, ਜੀ ਇਹ ਬਾਣੀ ਦਾ ਪ੍ਰਵਾਹ ਚਲ ਰਿਹਾ ਹੈ, ਇਹ ਇਕ ਕਲਿਜੁਗ ਵਿਚ ਮਹਾਨ ਜਗ ਹੈ, ਇਹ ਹੀ ਬਾਣੀ ਰੂਪ ਅੰਮ੍ਰਿਤ ਦੀ ਇਕ ਮਹਾਨ ਛਬੀਲ ਲੱਗੀ ਹੋਈ ਹੈ। ਪਰ ਵੇਖਣ ਵਿਚ ਇਉਂ ਹੀ ਆਉਂਦਾ ਹੈ, ਉਸ ਛਬੀਲ ਦਾ ਅੰਮ੍ਰਿਤ ਜਾਂ ਤਾਂ ਐਵੇਂ ਹੀ ਰੁੜ੍ਹੀ ਜਾ ਰਿਹਾ ਹੈ ਜਾਂ ਕੇਵਲ ਇਕ ਇਕੱਲਾ ਪਾਠੀ ਹੀ ਪੀ ਰਿਹਾ ਹੁੰਦਾ ਹੈ।

ਕਿਉਂ ਜੀ, ਜੇ ਅਸੀਂ ਸੋਚ ਵੀਚਾਰ ਕੇ ਵੇਖੀਏ, ਤਾਂ ਇਹ ਸਭ ਕੁਝ ਕੀ ਅਗਿਆਨਤਾ ਦੇ ਵੱਸ ਨਹੀਂ ਹੋ ਰਿਹਾ। ਇਸ ਗੱਲ ਤੋਂ ਦਸੋ ਕੌਣ ਅਨਜਾਣ ਹੈ ਕਿ ਸਾਨੂੰ ਆਪਣੇ ਤਨ ਦੀ ਮੈਲ ਲਾਹੁਣ ਲਈ, ਆਪ ਹੀ ਇਸ਼ਨਾਨ ਕਰਨ ਦਾ ਉੱਦਮ ਕਰਨਾ ਪੈਂਦਾ ਹੈ। ਫਿਰ ਕਦੀ ਇਸ ਗੱਲ ਵੱਲ ਵੀ ਕਿਸੇ ਨੇ ਧਿਆਨ ਦਿੱਤਾ ਹੈ ਕਿ ਸਾਨੂੰ ਆਪਣੀ ਸਰੀਰਕ ਬੀਮਾਰੀ ਨੂੰ ਦੂਰ ਕਰਨ ਲਈ, ਸਾਨੂੰ ਆਪ ਹੀ ਮਿੱਠੀ ਜਾਂ ਕੌੜੀ ਦੁਆਈ ਦਾ ਸੇਵਨ ਕਰਨਾ ਪੈਂਦਾ ਹੈ, ਕੀ ਇਹ ਠੀਕ ਨਹੀਂ ਕਿ ਸਾਨੂੰ ਇਮਤਿਹਾਨ ਵਿਚ ਪਾਸ ਹੋਣ ਲਈ, ਹਰ ਕਲਾਸ ਵਿਚ ਬੈਠ ਕੇ ਆਪ ਹੀ ਪੜ੍ਹਨਾ ਸੁਣਨਾ ਪੈਂਦਾ ਹੈ। ਸਾਨੂੰ ਆਪਣੀ ਭੁਖ ਦੀ ਨਵਿਰਤੀ ਲਈ ਰੋਟੀ ਆਪ ਹੀ ਖਾਣੀ ਪੈਂਦੀ ਹੈ। ਦਸੋ ਅਸੀਂ ਕਦੀ ਕਿਸੇ ਡਾਕਟਰ ਨੂੰ ਇਹ ਕਹਿਣ ਦੀ ਜੁਰਅਤ ਕੀਤੀ ਹੈ, ਕਿ ਡਾਕਟਰ ਸਾਹਿਬ ਔਹ ਲਓ ਪੈਸੇ ਦੁਆਈ ਤੁਸੀਂ ਆਪ ਹੀ ਖਾ ਲੈਣ ਦੀ ਖੇਚਲ ਕਰ ਲੈਣੀ ਅਤੇ ਨਾ ਹੀ ਇਸ ਤਰ੍ਹਾਂ ਕਹਿਣ ਦੀ ਭੁੱਲ ਕਦੇ ਕਿਸੇ ਮਾਸਟਰ ਜੀ ਨੂੰ ਕੀਤੀ ਹੈ। ਫਿਰ ਸਾਨੂੰ ਕੋਈ ਸਿਆਣਾ ਬੰਦਾ ਪੁੱਛੇ ਕਿ ਆਤਮਕ ਖ਼ੁਰਾਕ ਲਈ ਐਸਾ ਕਿਉਂ ਹੈ ? ਤਾਂ ਸਾਡੇ ਪਾਸ ਇਸ ਦਾ ਉੱਤਰ ਉੱਕਾ ਹੀ ਨਹੀਂ ਹੋਵੇਗਾ।

ਅਸੀਂ ਪਿਛਲੇ ੨੦ ਜਾਂ ੨੫ ਸਾਲਾਂ ਤੋਂ ਵੇਖ ਹੀ ਰਹੇ ਹਾਂ, ਕਿ ਜਿੰਨਾ ਕੁ ਇਸ ਸਮੇਂ ਅੰਦਰ ਅਖੰਡ ਪਾਠਾਂ ਲਈ ਸੰਗਤਾਂ ਵਿਚ ਉਤਸ਼ਾਹ ਪੈਦਾ ਹੋਇਆ ਹੈ, ਸ਼ਾਇਦ ਹੀ ਪਿਛੇ ਕਦੀ ਹੋਇਆ ਹੋਵੇ। ਸਾਡੇ ਵੇਖਦਿਆਂ ਜਿਥੇ ਕਦੀ ਕਿਸੇ ਖ਼ਾਸ ਗੁਰਪੁਰਬ ਤੇ ਅਖੰਡ ਪਾਠ ਰਖੇ ਜਾਂਦੇ ਸਨ, ਅਜ ਹਰ ਐਤਵਾਰ, ਹਰ ਮੁਹੱਲੇ ਵਿਚ ਇਹ ਪ੍ਰਵਾਹ ਚਲ ਰਿਹਾ ਹੈ। ਪਰ ਇਸ ਪ੍ਰਵਾਹ ਦੇ ਨਾਲ ਨਾਲ (ਸਰਮੁ ਧਰਮੁ ਦੁਇ ਛਪ ਖਲੋਏ, ਕੂੜ ਫਿਰੈ ਪ੍ਰਧਾਨ ਵੇ ਲਾਲੋ) ਦੇ ਮਹਾਵਾਕ ਦੀ ਪ੍ਰਧਾਨਗੀ ਵੀ ਅਜ ਕਲ ਜਿਤਨੀ ਕਦੇ ਨਹੀਂ ਹੋਣੀ। ਇਸ ਲਈ ਸਾਡੇ ਧਾਰਮਿਕ ਆਗੂਆਂ ਨੂੰ ਇਸ ਵਧ ਰਹੀ ਪੋਪ ਲੀਲ੍ਹਾ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਨਹੀਂ ਤਾਂ ਗੁਰੂ ਦੀ ਸਹੀ ਗੁਰਮਤਿ ਸਹਿਜੇ ਸਹਿਜੇ ਅਲੋਪ ਹੋ ਜਾਣ ਦਾ ਭੈ ਹੈ।

ਸੋ, ਇਸ ਪਉੜੀ ਅੰਦਰ ਸਤਿਗੁਰੂ ਜੀ, ਗੁਰਮਤਿ ਦਾ ਸਿਧਾਂਤ ਅੰਕਤ ਕਰਦੇ ਹੋਏ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਸਰਵਣ ਕਰਕੇ ਮੰਨਣ ਕੀਤਾ ਹੈ, ਉਨ੍ਹਾਂ ਦੀ ਆਤਮਿਕ ਅਵਸਥਾ ਉਚੇਰੀ ਹੁੰਦੀ ਹੈ, ਜਿਸ ਦਾ ਸਦਕਾ ਉਸ ਨੂੰ ਸਦਾ ਹੀ ਅਬਿਨਾਸੀ ਸੁਖ ਪ੍ਰਾਪਤ ਹੁੰਦਾ ਹੈ।

**੧. ਪੰਚ ਪਰਵਾਣ ਪੰਚ ਪਰਧਾਨੁ ॥**
**੨. ਪੰਚੇ ਪਾਵਹਿ ਦਰਗਹਿ ਮਾਨੁ ॥**
**੩. ਪੰਚੇ ਸੋਹਹਿ ਦਰਿ ਰਾਜਾਨੁ ॥**
**੪. ਪੰਚਾ ਕਾ ਗੁਰੁ ਏਕੁ ਧਿਆਨੁ ॥**
**੫. ਜੇ ਕੋ ਕਹੈ ਕਰੈ ਵੀਚਾਰੁ ॥**
**੬. ਕਰਤੇ ਕੈ ਕਰਣੈ ਨਾਹੀ ਸੁਮਾਰੁ ॥**
**੭. ਧੌਲੁ ਧਰਮੁ ਦਇਆ ਕਾ ਪੂਤੁ ॥**
**੮. ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**੯. ਜੇ ਕੋ ਬੁਝੈ ਹੋਵੈ ਸਚਿਆਰੁ ॥**
**੧੦. ਧਵਲੈ ਉਪਰਿ ਕੇਤਾ ਭਾਰੁ ॥**
**੧੧. ਧਰਤੀ ਹੋਰੁ ਪਰੈ ਹੋਰੁ ਹੋਰੁ ॥**
**੧੨. ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥**
**੧੩ ਜੀਅ ਜਾਤਿ ਰੰਗਾ ਕੇ ਨਾਵ ॥**
**੧੪. ਸਭਨਾ ਲਿਖਿਆ ਵੁੜੀ ਕਲਾਮ ॥**
**੧੫. ਏਹੁ ਲੇਖਾ ਲਿਖਿ ਜਾਣੈ ਕੋਇ ॥**
**੧੬. ਲੇਖਾ ਲਿਖਿਆ ਕੇਤਾ ਹੋਇ ॥**
**੧੭. ਕੇਤਾ ਤਾਣੁ ਸੁਆਲਿਹੁ ਰੂਪੁ ॥**
**੧੮. ਕੇਤੀ ਦਾਤਿ ਜਾਣੈ ਕੌਣੁ ਕੂਤੁ ॥**
**੧੯. ਕੀਤਾ ਪਸਾਉ ਏਕੋ ਕਵਾਉ ॥**
**੨੦. ਤਿਸ ਤੇ ਹੋਏ ਲਖ ਦਰੀਆਉ ॥**
**੨੧. ਕੁਦਰਤਿ ਕਵਣ ਕਹਾ ਵੀਚਾਰੁ ॥**
**੨੨. ਵਾਰਿਆ ਨ ਜਾਵਾ ਏਕ ਵਾਰ ॥**
**੨੩. ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**੨੪. ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

***ਪਦ ਅਰਥ :*** ਪੰਚ–ਇਹ ਪੰਚ ਸ਼ਬਦ ਉਨ੍ਹਾਂ ਸੰਤਾਂ ਲਈ ਵਰਤਿਆ ਹੈ, ਜਿਨ੍ਹਾਂ ਵਿਚ ਇਹ ਪੰਜ ਗੁਣ ਹੋਣ। (ਜੋ ਪਿਛੇ ਅੱਠਾਂ ਪਉੜੀਆਂ ਵਿਚ ਅੰਕਿਤ ਕੀਤੇ ਹਨ :

੧. ਜੋ ਪ੍ਰਮੇਸ਼ਰ ਦੇ ਨਾਮ ਨੂੰ ਸੁਣਦੇ ਹਨ।
੨. ਜੋ ਸੁਣਕੇ ਮੰਨਣ ਕਰਨੇ ਵਾਲੇ ਹਨ।
੩. ਉਸਦਾ ਹੀ ਜਸ ਗਾਇਨ ਕਰਦੇ ਹਨ।
੪. ਹੁਕਮੀ ਦੀ ਰਜ਼ਾ ਵਿਚ ਸਦਾ ਹੀ ਚਲਣ ਵਾਲੇ।
੫. ਮਨ ਕਰਕੇ ਪ੍ਰਭੂ ਨਾਲ ਪਰੇਮ ਕਰਨ ਵਾਲੇ।

ਪਰਵਾਣ–ਕਬੂਲ, ਸੁਰਖਰੂ। ਪਰਧਾਨੁ–ਆਗੂ, ਵੱਡੇ। ਪੰਚੇ–ਪੰਜੇ

ਹੀ, ਸੰਤ ਜਨ ਹੀ। ਦਰਗਹਿ—ਪ੍ਰਭੂ ਦੇ ਦਰਬਾਰ ਵਿਚ। ਮਾਨੁ—ਆਦਰ, ਵਡਿਆਈ। ਸੋਹਹਿ—ਸੋਭਦੇ ਹਨ, ਸੋਹਣੇ ਲਗਦੇ ਹਨ। ਦਰਿ—ਦਰ 'ਤੇ, ਦਰਬਾਰ ਵਿਚ। ਗੁਰੁ ਏਕੁ—ਕੇਵਲ ਗੁਰੂ ਇਕੋ ਹੀ। ਧਿਆਨੁ—ਸੁਰਤਿ ਦਾ ਨਿਸ਼ਾਨਾ। ਕਰਣੈ—ਕਰਤਾਰ ਦੇ ਕੰਮਾਂ ਦਾ। ਸੁਮਾਰੁ—ਹਿਸਾਬ। ਧੌਲੁ—ਬੈਲ। ਪੂਤੁ—ਪੁੱਤਰ। ਸੂਤਿ— ਸੂਤਰ ਵਿਚ, ਠੀਕ ਮਰਯਾਦਾ ਵਿਚ। ਬੁਝੈ—ਬੁਝ ਲਵੇ। ਕੇਤਾ— ਕਿਤਨਾ। ਕਵਣੁ ਜੋਰੁ—ਕਿਹੜਾ ਸਹਾਰਾ। ਜੀਅ—ਜੀਵ ਜੰਤ। ਕੇ ਨਾਵ—ਕਈ ਨਾਵਾਂ ਦੇ। ਵੁੜੀ—ਵਗਦੀ, ਚਲਦੀ ਹੈ। ਕਲਾਮ— ਕਲਮ। ਲਿਖਿ ਜਾਣੈ—ਲਿਖਣਾ ਜਾਣਦਾ ਹੈ, ਲਿਖਣ ਦੀ ਸਮਝ ਹੈ। ਕੋਇ—ਕੋਈ, ਵਿਰਲਾ। ਲੇਖਾ—ਲਿਖਿਆ ਹੋਇਆ ਲੇਖਾ, ਜੇ ਇਹ ਲੇਖਾ ਲਿਖਿਆ ਜਾਏ। ਕੇਤਾ—ਕੇਡਾ ਵੱਡਾ ਹੋ ਜਾਏ, ਬੇ-ਅੰਤ ਹੋ ਜਾਏ। ਕੇਤਾ—ਕਿੱਡਾ ਵੱਡਾ। ਤਾਣੁ—ਬਲ। ਸੁਆਲਿਹੁ—ਸੁੰਦਰ। ਕੂਤੁ—ਮਾਪ, ਤੋਲ, ਅੰਦਾਜ਼ਾ। ਪਸਾਉ—ਪਸਾਰਾ, ਸੰਸਾਰ। ਕਵਾਉ— ਬਚਨ, ਹੁਕਮ। ਤਿਸ ਤੇ—ਉਸ ਹੁਕਮ ਤੋਂ। ਹੋਏ—ਬਣ ਗਏ। ਲਖ ਦਰੀਆਉ—ਲਖਾਂ ਦਰਿਆ। ਕੁਦਰਤਿ—ਤਾਕਤ, ਸਮਰੱਥਾ। ਕਹਾ— ਕਹਾਂ ਮੈਂ। ਵਾਰਿਆ ਨ ਜਾਵਾ—ਸਦਕੇ ਨਹੀਂ ਹੋ ਸਕਦਾ ਭਾਵ ਮੇਰੀ ਕੀ ਸ਼ਕਤੀ ਹੈ, ਪਾਂਇਆਂ ਹੈ ? ਸਾਈ ਭਲੀ ਕਾਰ—ਉਹੋ ਕਾਰ, ਉਹੋ ਕੰਮ। ਸਲਾਮਤਿ—ਥਿਰ, ਅਟੱਲ। ਨਿਰੰਕਾਰ—ਹੇ ਹਰੀ।

***ਅਰਥ :***

ਪ੍ਰ: ਕਿਉਂ ਜੀ, ਜੋ (ਪੰਚ) ਸੰਤ ਜਨ ਹਨ, ਉਨ੍ਹਾਂ ਵਿਚ ਕਿਹੜੇ ਗੁਣ ਹੋਇਆ ਕਰਦੇ ਹਨ, ਜਿਨ੍ਹਾਂ ਕਰਕੇ ਉਹ ਹਰ ਥਾਂ ਹੀ ਪਰਵਾਣ ਹੁੰਦੇ ਹਨ ?

ਉ:੧. ਹੇ ਭਾਈ! ਉਨ੍ਹਾਂ (ਪੰਚ) ਮਹਾਤਮਾ ਵਿਚ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ ਇਹ ਪੰਜੇ ਹੀ ਗੁਣ ਧਾਰਨ ਕੀਤੇ ਹੁੰਦੇ ਹਨ, ਇਸੀ ਕਰਕੇ ਉਹ ਪ੍ਰਭੂ ਦੀਆਂ ਨਜ਼ਰਾਂ ਵਿਚ ਪ੍ਰਵਾਨ ਹਨ, ਜਦ ਉਹ ਰੱਬ ਦੀਆਂ ਨਜ਼ਰਾਂ ਵਿਚ ਕਬੂਲੇ ਗਏ ਤਾਂ ਉਹ ਹਰ ਥਾਂ ਹੀ ਪ੍ਰਮਾਣੀਕ ਹਨ।

ਪ੍ਰ: ਫਿਰ ਉਨ੍ਹਾਂ ਨੂੰ ਹਰ ਥਾਂ ਪ੍ਰਧਾਨ ਕਿਉਂ ਮੰਨਿਆ ਜਾਂਦਾ ਹੈ ?

ਉ: ਉਹ ਇਸ ਲਈ ਕਿ ਉਨ੍ਹਾਂ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ ਪੰਜਾਂ ਹੀ ਵਿਸ਼ਿਆਂ ਵਲੋਂ ਆਪਣੇ ਪੰਜੇ ਗਿਆਨ ਇੰਦ੍ਰਿਆਂ (ਨਾਸਕਾ, ਨੈਨ, ਤੁਚਾ, ਰਸਨਾ, ਕੰਨਾਂ) ਨੂੰ ਰੋਕ ਰਖਿਆ ਹੈ, ਇਸੀ ਕਰਕੇ ਉਨ੍ਹਾਂ ਨੂੰ ਹਰ ਥਾਂ ਹੀ ਪ੍ਰਧਾਨ ਮੁਖੀ ਜਾਣਿਆ ਜਾਂਦਾ ਹੈ।

ਪ੍ਰ: ਕਿਉਂ ਜੀ, ਉਨ੍ਹਾਂ ਦੇ ਰੱਬੀ ਦਰਬਾਰ ਵਿਚ ਜਾਣ ਬਾਰੇ ਆਪ ਜੀ ਦਾ ਕੀ ਵੀਚਾਰ ਹੈ, ਭਾਵ ਉਨ੍ਹਾਂ ਨਾਲ ਕੀ ਵਰਤਾਰਾ ਹੋਵੇਗਾ ?

ਉ:੨. ਹੇ ਮਿੱਤਰ ਜਨੋ! ਜਦੋਂ ਉਹ (ਪੰਚ) ਸੰਤ ਜਨ ਇਸ ਪੰਜ ਭੂਤਕ ਸਰੀਰ ਨੂੰ ਛੱਡ ਕੇ ਰੱਬੀ ਦਰਬਾਰ ਵਿਚ ਪੁਜਦੇ ਹਨ, ਤਾਂ ਉੱਥੇ ਭੀ ਉਨ੍ਹਾਂ ਨੂੰ (ਆਉ ਬੈਠੁ ਆਦਰੁ ਸੁਭ ਦੇਊ॥) ਦੇ ਮਹਾਂਵਾਕ ਅਨੁਸਾਰ ਆਦਰ ਸਤਿਕਾਰ ਮਿਲਦਾ ਹੈ।

ਪ੍ਰ: ਪ੍ਰਮੇਸ਼ਰ ਦੇ ਦਰ ਵਿਚ ਗਿਆਂ ਸੰਤ ਜਨ ਸੋਭਾ ਕਿਨ੍ਹਾਂ ਗੁਣਾਂ ਦੇ ਆਸਰੇ ਪਾਇਆ ਕਰਦੇ ਹਨ ?

ਉ:੩. ਕਿਉਂਕਿ ਉਨ੍ਹਾਂ ਸੰਤ ਜਨਾਂ ਨੇ ਪੰਜੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਨੂੰ ਜਿੱਤ ਲਿਆ ਹੈ, ਜਿਸਦਾ ਸਦਕਾ ਉਹ (ਰਾਜਾਨੁ) ਪ੍ਰਮੇਸ਼ਰ ਦੇ (ਦਰਿ) ਦੁਆਰੇ ਵਿਚ ਗਏ ਸ਼ੋਭਾ ਪਾਉਂਦੇ ਹਨ। ਜਾਂ ਰਾਜ ਦਰਬਾਰਾਂ ਵਿਚ ਭੀ ਉਹ ਸੰਤ ਜਨ ਹੀ ਸੋਭਦੇ ਹਨ।

ਪ੍ਰ: ਉਹ ਮਹਾਤਮਾ ਧਿਆਨ ਕਿਸਦਾ ਲਗਾਉਂਦੇ ਹਨ ?

ਉ:੪. ਉਨ੍ਹਾਂ (ਪੰਚ) ਮਹਾਤਮਾ ਦਾ ਇਕ ਜੋ (ਗੁਰੁ) ਵੱਡਾ ਪ੍ਰਮੇਸ਼ਰ ਹੈ, ਉਸੇ ਵਿਚ ਧਿਆਨ ਲੱਗਾ ਰਹਿੰਦਾ ਹੈ, ਭਾਵ ਉਨ੍ਹਾਂ ਦੀ ਸੁਰਤਿ ਦਾ ਨਿਸ਼ਾਨਾ ਕੇਵਲ ਇਕ ਪ੍ਰਮੇਸ਼ਰ ਹੀ ਹੈ, ਗੁਰੂ ਸ਼ਬਦ ਦੁਆਰਾ ਇਕ ਪ੍ਰਮੇਸ਼ਰ ਵਿਚ ਜੁੜੇ ਰਹਿਣਾ ਉਨ੍ਹਾਂ ਦੀ ਸੁਰਤਿ ਦਾ ਅਸਲ ਨਿਸ਼ਾਨਾ ਹੈ।

ਪ੍ਰ: ਹਜ਼ੂਰ! ਆਪ ਜੀ ਨੇ ਸੰਤਾਂ ਦੇ ਗੁਣ ਕਥਨ ਕੀਤੇ ਹਨ, ਪਰ, ਜਿਸ ਨਿਰੰਕਾਰ ਵਿਚ ਉਨ੍ਹਾਂ ਮਹਾਤਮਾ ਦਾ ਸਦਾ ਹੀ ਧਿਆਨ ਲੱਗਾ ਰਹਿੰਦਾ ਹੈ, ਉਸਦੇ ਗੁਣਾਂ ਦੀ ਵਿਚਾਰ ਭੀ ਦਸੋ ? ਹੇ ਮਿੱਤਰ ਜਨੋ! ਉਸਦੇ ਗੁਣਾਂ ਦੀ ਵੀਚਾਰ ਨਹੀਂ ਕਹੀ ਜਾ ਸਕਦੀ, ਕਿਉਂ ਜੀ! ਕਈ ਸਿਆਣੇ ਵਿਦਵਾਨ ਤਾਂ ਕਹਿੰਦੇ ਹਨ ਕਿ ਅਸੀਂ ਉਸ ਦੇ ਗੁਣਾਂ ਨੂੰ ਆਪਣੀ ਵਿਦਿਆ ਦੇ ਬਲ ਨਾਲ ਕਹਿ ਸਕਦੇ ਹਾਂ ?

ਉ:੫. ਹੇ ਭਾਈਓ! ਜੇ ਕੋਈ ਵਾਹਿਗੁਰੂ ਦੇ ਗੁਣਾਂ ਨੂੰ ਕਹੇ, ਅਤੇ ਵੀਚਾਰ ਕਰੇ, ਤਾਂ ਉਸਨੂੰ ਖੋਜ ਕਰਦਿਆਂ ਕਰਦਿਆਂ ਆਖ਼ਰ ਇਉਂ ਪਤਾ ਲਗੇਗਾ ਕਿ ਜਦ :

੬. ਕਰਤੇ ਦੇ (ਕਰਣੈ) ਕੀਤੇ ਹੋਏ ਜਗਤ ਦਾ ਹੀ (ਸੁਮਾਰੁ) ਗਿਣਤੀ, ਹਿਸਾਬ ਨਹੀਂ ਆ ਸਕਦਾ, ਤਾਂ ਫਿਰ ਉਸ ਪ੍ਰਭੂ ਦੇ ਗੁਣਾਂ ਦਾ ਹਿਸਾਬ ਕੌਣ ਕਰ ਸਕਦਾ ਹੈ ? ਬੇ-ਅੰਤ ਹੈ।

ਪ੍ਰ: ਕਿਉਂ ਜੀ, ਆਪ ਕਿਸ ਤਰ੍ਹਾਂ ਕਹਿੰਦੇ ਹੋ ਕਿ ਜਗਤ ਦਾ ਹਿਸਾਬ ਹੀ ਨਹੀਂ ਲਗ ਸਕਦਾ, ਪਰ ਪੁਰਾਣਾਂ ਵਿਚ ਤਾਂ ਲਿਖਿਆ ਹੈ ਕਿ ਇਹ ਧਰਤੀ ਸਾਰੀ ਪੰਜ ਕਰੋੜ ਜੋਜਨ ਹੈ, ਅਤੇ ਇਸਨੂੰ ਇਕ ਬੈਲ ਨੇ ਚੁੱਕਿਆ ਹੋਇਆ ਹੈ, ਪੁਰਾਣਾਂ ਅਨੁਸਾਰ ਤਾਂ ਇਹ ਸਾਰਾ ਹਿਸਾਬ ਲਗ ਗਿਆ ਹੈ। ਕਿ :

ਉ:੭. ਧੌਲੇ ਬੈਲ ਨੇ ਇਸ ਸਾਰੀ ਧਰਤੀ ਨੂੰ ਚੁੱਕਿਆ ਹੋਇਆ ਹੈ, ਤਾਂ ਹਜ਼ੂਰ ਫ਼ੁਰਮਾਨ ਕਰਦੇ ਹਨ, ਕਿ ਹੇ ਭਾਈਓ! ਇਸ ਸਾਰੀ ਧਰਤੀ ਨੂੰ ਚੁੱਕਣ ਵਾਲਾ ਤਾਂ ਧਰਮ ਰੂਪੀ ਬੈਲ ਹੈ, ਜੋ ਧਰਮ ਦਇਆ ਦਾ ਪੁੱਤਰ ਹੈ।

੮. ਦੂਜਾ ਸੰਤੋਖ ਹੈ, ਜਿਸਨੇ ਜਗਤ ਨੂੰ (ਸੂਤਿ) ਮਰਯਾਦਾ ਵਿਚ (ਥਾਪਿ) ਕਾਇਮ ਕਰ ਰਖਿਆ ਹੈ, ਜੇ ਸੰਤੋਖ ਨ ਹੁੰਦਾ ਤਾਂ ਚਾਰ ਹਿਸੇ ਪਾਣੀ ਵਿਚ ਇਕ ਹਿੱਸਾ ਧਰਤੀ ਕਦੇ ਭੀ ਥਿਰ ਨ ਰਹਿ ਸਕਦੀ ਅਤੇ ਅੱਗ ਦੇ ਹੁੰਦਿਆਂ ਭੀ ਦਰਖ਼ਤਾਂ ਨੂੰ ਫਲ ਫੁਲ ਨ ਲਗਦੇ, ਜਠਰਾ ਅਗਨ ਵਿਚ ਕਦੇ ਭੀ ਬੱਚਾ ਨ ਬਚ ਸਕਦਾ, ਹੇ ਭਾਈ! ਇਹ ਸਭ ਕੁਝ ਸੰਤੋਖ ਦੇ ਆਸਰੇ ਹੀ ਥਿਰ ਹੈ।

ਪ੍ਰ: ਕਿਉਂ ਜੀ, ਆਪ ਕਹਿੰਦੇ ਹੋ ਕਿ ਧਰਮ ਹੀ ਬੈਲ ਹੈ, ਜਿਸਨੇ ਧਰਤੀ ਨੂੰ ਚੁੱਕ ਰਖਿਆ ਹੈ। ਪਰ, ਪੁਰਾਣਾਂ ਵਿਚ ਤਾਂ ਗਊ

ਦਾ ਪੁੱਤਰ ਬਲਦ ਦਸਿਆ ਹੈ, ਅਤੇ ਪੰਡਤਾਂ ਦੁਆਰੇ ਭੀ ਇਹੋ ਸੁਣੀਦਾ ਹੈ ?

**ਉ:** ੯. ਜੇ ਕੋਈ ਕਹੇ ਕਿ ਧਵਲੇ ਬੈਲ ਦੇ, ਕਛੂ ਦੇ, ਸ਼ੇਸ਼ਨਾਗ ਦੇ ਜਾਂ ਸੂਰ ਆਦਿ ਦੇ ਆਸਰੇ ਹੀ ਧਰਤੀ ਸਥਿਰ ਹੈ, ਇਸੇ ਪਰ ਸਾਰੇ ਸੰਸਾਰ ਦੀ ਰਚਨਾ ਖਲੋਤੀ ਹੈ, (ਬਸ ਇਤਨਾ ਹੀ ਅੰਤ ਹੈ) ਭਾਵ ਜੇ ਕੋਈ ਇਤਨਾ ਹੀ ਜਾਣ ਕੇ ਸਚਿਆਰ ਹੋਣਾ ਚਾਹੇ, ਤਾਂ ਫਿਰ ਅਸੀਂ ਉਸਨੂੰ ਇਹ ਪੁਛਾਂਗੇ, ਕਿ ਹੇ ਭਾਈ ! ਇਹ ਦਸੋ ਕਿ ਉਸ :

੧੦. ਧੌਲੇ ਬੈਲ ਪਰ ਕਿਤਨਾ ਕੁ ਭਾਰ ਹੈ। ਤਾਂ ਉਹ ਇਹੀ ਕਹੇਗਾ ਕਿ ਇਸ ਸਾਰੀ ਧਰਤੀ ਦਾ ਭਾਰ ਉਸ ਇਕੱਲੇ ਧੌਲੇ ਬੈਲ ਪੁਰ ਹੈ, ਤਾਂ ਅਸੀਂ ਉਸਨੂੰ ਇਹ ਪੁੱਛ ਕਰ ਸਕਦੇ ਹਾਂ, ਕਿ ਹੇ ਮਿੱਤਰਾ :

੧੧. ਇਸ ਧਰਤੀ ਦੇ ਪਰੇ ਇਕ ਹੋਰ ਧਰਤੀ ਹੋਣੀ ਚਾਹੀਦੀ ਹੈ ਜਿਸ ਉਪਰ ਕਿ ਉਹ ਧੌਲਾ ਬੈਲ ਖੜਾ ਹੋਵੇ। ਜੀ ਹਾਂ, ਉਸ ਧਰਤੀ ਦੇ ਹੇਠ ਹੋਰ ਵੀ ਧਰਤੀ ਹੈ, ਫਿਰ ਉਸ ਦੇ ਹੇਠ ਭੀ ਇਕ ਹੋਰ ਧਰਤੀ ਹੋਵੇਗੀ ਜਿਸ ਉਪਰ ਉਹ ਖੜੀ ਹੈ, ਉਸ ਤੋਂ ਅਗੇ ਅਗੇ ਟੁਰੀ ਚਲੋ, ਧਰਤੀਆਂ ਅਨੇਕਾਂ ਅਤੇ ਅਨੇਕਾਂ ਹੀ ਬੈਲ ਹੋਣਗੇ। ਪਰ ਸਜਣੋ, ਆਖ਼ਰ ਇਹ ਤਾਂ ਦਸੋ :

੧੨. ਕਿ ਉਸ ਆਖ਼ਰੀ ਧਰਤੀ ਪਰ, ਜੋ ਧੌਲੇ ਬੈਲ ਦਾ ਭਾਰ ਹੈ, ਤਿਸਦੇ (ਤਲੇ) ਹੇਠ ਕਿਸਦਾ ਜ਼ੋਰ ਮੰਨੋਗੇ, ਜਿਸ ਕਰਕੇ ਉਹ ਠਹਿਰੀ ਰਹੇ। ਸੋ, ਅੰਤ ਨੂੰ ਇਹੋ ਹੀ ਮੰਨਣਾ ਪਵੇਗਾ, ਕਿ ਪ੍ਰਮੇਸ਼ਰ ਦੀ ਸਤਾ ਦੇ ਆਸਰੇ ਹੀ ਸਾਰੀ ਪ੍ਰਿਥਵੀ ਖਲੋਤੀ ਹੈ, ਇਸ ਸਾਰੀ ਵੀਚਾਰ ਤੋਂ ਇਹੀ ਸਾਬਤ ਹੁੰਦਾ ਹੈ ਕਿ ਉਸ ਪ੍ਰਮੇਸ਼ਰ ਨੇ ਸਾਰੀ ਪ੍ਰਿਥਵੀ ਨੂੰ ਆਪਣੇ ਸੰਕਲਪ ਮਾਤ੍ਰ ਨਾਲ ਧਰਮ ਦੁਆਰੇ ਸਥਿਰ ਕਰ ਰਖਿਆ ਹੈ।

ਬਹੁਤ ਪੁਰਾਣੇ ਸਮੇਂ ਦੇ ਲੋਕ ਕਈ ਰਿਸ਼ੀ ਮੁਨੀ ਜੰਗਲਾਂ ਵਿਚ ਤਪ ਕਰਦੇ ਰਹੇ, ਜਿਨ੍ਹਾਂ ਨੇ ਉਪਨਿਸ਼ਦਾਂ ਲਿਖੀਆਂ, ਇਹ ਬਹੁਤ ਹੀ ਪੁਰਾਣੀਆਂ ਧਰਮ ਪੁਸਤਕਾਂ ਹਨ। ਕਈਆਂ ਵਿਚ ਇਹ ਵੀਚਾਰ ਕੀਤੀ ਗਈ ਹੈ ਕਿ ਜਗਤ ਕਦੋਂ ਬਣਿਆ, ਕਿਉਂ ਬਣਿਆ, ਕਿਵੇਂ ਬਣਿਆ ਇਹ ਕਿਤਨਾ ਕੁ ਵੱਡਾ ਹੈ, ਇਤਿਆਦਿਕ। ਉਹ ਰਿਸ਼ੀ ਭਗਤੀ ਕਰਨ ਗਏ, ਭਗਤੀ ਦੇ ਥਾਂ ਇਕ ਅਜਿਹੇ ਉੱਦਮ ਵਿਚ ਲਗ ਪਏ ਜੋ ਮਨੁੱਖ ਦੀ ਸਮਝ ਤੋਂ ਬਹੁਤ ਹੀ ਪਰੇ ਹੈ। ਸਤਿਗੁਰੂ ਜੀ ਨੇ ਇਨ੍ਹਾਂ ਲੋਕਾਂ ਦੀ ਇਸ ਉਕਾਈ ਨੂੰ ਅਨੁਭਵ ਕਰਦਿਆਂ ਉਪਰੋਕਤ ਪੰਗਤੀਆਂ ਦੁਆਰੇ ਇਸ਼ਾਰਾ ਕੀਤਾ ਹੈ। ਐਸੇ ਰਿਸ਼ੀਆਂ ਮੁਨੀਆਂ ਦੇ ਅਜੇਹੇ ਕੋਝੇ ਜਤਨਾਂ ਦਾ ਹੀ ਇਹ ਨਤੀਜਾ ਸੀ, ਕਿ ਆਮ ਲੋਕਾਂ ਨੇ ਇਹ ਮਿਥ ਲਿਆ ਸੀ ਕਿ ਸਾਡੀ ਇਸ ਧਰਤੀ ਨੂੰ ਕਿਸੇ ਇਕ ਬਲਦ ਨੇ ਚੁਕਿਆ ਹੋਇਆ ਹੈ, ਇਸ ਮਿਸਾਲ ਨੂੰ ਸਾਹਮਣੇ ਮੁਖ ਰੱਖ ਕੇ ਹਜ਼ੂਰ ਇਸ ਗ਼ਲਤ ਖ਼ਿਆਲ ਦੀ ਪੁਰਜ਼ੋਰ ਨਿਖੇਧੀ ਕਰਦੇ ਹੋਏ ਆਖਦੇ ਹਨ ਕਿ ਹੇ ਭਾਈ ! ਕੁਦਰਤ ਬੇ-ਅੰਤ ਹੈ ਤੇ ਇਸਦਾ ਰਚਨਹਾਰ ਭੀ ਬੇ-ਅੰਤ ਹੈ।

**ਪ੍ਰ:** ਅੱਛਾ ਜੀ, ਜੇ ਕਾਦਰ ਦਾ ਵਰਣਨ ਨਹੀਂ ਹੋ ਸਕਦਾ ਤਾਂ ਫਿਰ ਉਸਦੀ ਕੁਦਰਤ ਦਾ ਵਰਣਨ ਤਾਂ ਕਰੋ ?

**ਉ:** ੧੩. ਹੇ ਵੀਰ ਜੀ ! ਇਸ ਸੰਸਾਰ ਵਿਚ ਤੱਕੋ ਕਈ ਰੰਗਾਂ ਦੇ, ਕਈ ਰੂਪਾਂ ਦੇ, ਕਈ ਜਾਤਾਂ ਦੇ ਅਤੇ ਕਈ ਨਾਵਾਂ ਦੇ ਜੀਵ ਹਨ।

੧੪. ਸਾਰੇ ਜਗਤ ਦੇ ਜੀਵਾਂ ਦੇ ਮੱਥੇ ਪੁਰ (ਲੇਖ) ਹੁਕਮ ਦੇ ਨਿਯਮ ਵਾਲੀ (ਵੁੜੀ) ਵਗ ਰਹੀ ਕਲਮ ਨੇ ਲੇਖ ਲਿਖਿਆ ਹੈ, ਭਾਵ ਪ੍ਰਮੇਸ਼ਰ ਦੇ ਹੁਕਮ ਵਿਚ ਸਾਰੇ ਜੀਵਾਂ ਦੇ ਲੇਖ ਲਿਖੇ ਗਏ ਹਨ। ਲਗਾਤਾਰ ਹੁਕਮ ਦੀ ਕਲਮ ਚਲੀ ਜਾ ਰਹੀ ਹੈ।

**ਪ੍ਰ:** ਉਸ ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਲਿਖ ਕੇ ਸਮਝਾਓ ?

**ਉ:** ੧੫. ਹੇ ਸਜਨ ਜਨੋ ! ਪਹਿਲੋਂ ਤਾਂ ਇਹ ਲੇਖਾ ਲਿਖਣਾ ਹੀ ਕੌਣ ਜਾਣਦਾ ਹੈ ? ਜੇ ਕੋਈ ਆਪਣੀ ਸਿਆਣਪ ਦਾ ਪ੍ਰਗਟਾਵਾ ਕਰਨ ਲਈ ਉਸ ਰੱਬੀ ਕੁਦਰਤ ਦਾ ਲੇਖਾ, ਅੱਟਾ ਸੱਟਾ ਲਿਖ ਕੇ ਦਸੇ ਭੀ, ਤਾਂ ਅਸੀਂ ਉਸਨੂੰ ਇਹ ਪੁੱਛਦੇ ਹਾਂ ਕਿ :

੧੬. ਉਹ ਲੇਖਾ ਲਿਖਿਆ ਹੋਇਆ ਕਿਤਨਾ ਕੁ ਹੁੰਦਾ ਹੈ ? (ਉਹ ਨਹੀਂ ਦਸ ਸਕੇਗਾ) ਕਿਉਂਕਿ ਅਸੀਂ ਪੁਛਾਂਗੇ ਕਿ ਹੇ ਭਾਈ ! ਇਹ ਦਸ :

੧੭. ਕਿ ਉਸਦਾ (ਤਾਣੁ) ਬਲ ਕਿਤਨਾ ਹੈ ? ਉਸਦੀ (ਸੁਆਲਿਹੁ) ਸੁੰਦਰਤਾ ਕਿੰਨੀ ਹੈ ? ਅਤੇ ਉਸ ਦਾ ਰੂਪ ਕਿੰਨਾ ਹੈ ?

੧੮. ਅਤੇ ਉਸਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਕਿਤਨੀਆਂ ਹਨ ? ਹੇ ਭਾਈ ! ਇਨ੍ਹਾਂ ਸਾਰੀਆਂ ਹੀ ਗੱਲਾਂ ਨੂੰ ਜਾਣਨ ਵਾਸਤੇ ਦਸੋ ਕੌਣ (ਕੂਤੁ) ਕੁੱਵਤ ਰਖਦਾ ਹੈ, ਕੌਣ ਅੰਦਾਜ਼ਾ ਲਗਾ ਸਕਦਾ ਹੈ, (ਭਾਵ ਕੋਈ ਵੀ ਅੰਦਾਜ਼ਾ ਨਹੀਂ ਲਾ ਸਕਦਾ) ਕਿਉਂਕਿ ਕਿਸੇ ਵਿਚ ਇਤਨੀ ਤਾਕਤ ਹੀ ਨਹੀਂ ਹੈ।

**ਪ੍ਰ:** ਚੰਗਾ ਜੀ, ਜੇ ਉਸ ਰੱਬੀ ਕੁਦਰਤ ਦਾ ਵੀਚਾਰ ਨਹੀਂ ਲਿਖਿਆ ਜਾ ਸਕਦਾ ਤਾਂ ਫਿਰ ਇਹ ਤਾਂ ਜ਼ਰੂਰ ਦਸੋ, ਕਿ ਇਹ ਜਗਤ ਕਿਵੇਂ ਪੈਦਾ ਹੋਇਆ ਹੈ ?

**ਉ:** ੧੯. ਹੇ ਮਿੱਤਰਾ ! ਇਹ ਗੱਲ ਵੀ ਦਸਣ ਵਿਚ ਆਉਣ ਵਾਲੀ ਨਹੀਂ, ਪਰ, ਇਸ ਬਾਰੇ ਇਤਨਾ ਹੀ ਕਹਿ ਦੇਣਾ ਕਾਫ਼ੀ ਹੈ ਕਿ ਉਸ ਇਕੋ ਪ੍ਰਮੇਸ਼ਰ ਨੇ ਆਪਣੇ ਇਕੋ (ਕਵਾਉ) ਫੁਰਨੇ ਜਾਂ ਹੁਕਮ ਤੋਂ, ਇਹ ਜੋ ਦ੍ਰਿਸ਼ਟੀ ਵਿਚ ਆ ਰਿਹਾ ਸਾਰਾ (ਪਸਾਉ) ਪਸਾਰਾ ਹੈ, ਬਣਾ ਦਿਤਾ ਸੀ। ਭਾਵ ਅਜੇਹਾ (ਕੂਤੁ) ਕਾਛੂ, ਭਾਵ ਗਿਣਤੀ ਮਿਣਤੀ ਕਰਨ ਵਾਲਾ ਹੈ ਹੀ ਕੋਈ ਨਹੀਂ ਜੋ ਹਿਸਾਬ ਕਰ ਸਕਦਾ ਹੋਵੇ। ਹਾਂ, ਉਹ ਆਪ ਹੀ ਜਾਣਦਾ ਹੈ ਜਿਸਨੇ ਆਪਣੇ ਕੇਵਲ ਇਕੋ (ਸੰਕਲਪ) ਨਾਲ, ਅਰਥਾਤ ਇਕੋ ਫੁਰਨੇ ਨਾਲ ਕਿ ਮੈਂ ਇਕ ਤੋਂ ਅਨੇਕ ਰੂਪ ਹੋ ਜਾਵਾਂ।

੨੦. ਬਸ, ਉਸਦੇ ਇਕੋ ਹੁਕਮ ਨਾਲ (ਲੱਖਾਂ) ਬੇ-ਅੰਤ ਦਰਯਾ ਵਗ ਟੁਰੇ, ਭਾਵ ਜਗਤ ਰੂਪ ਪਰਵਾਹ ਚਲ ਪਏ, ਭਾਵ ਰਚੇ ਗਏ, ਅਰਥਾਤ ਲੱਖਾਂ ਪ੍ਰਕਾਰ ਦੇ ਜੀਵਾਂ ਵਿਚ ਜੀਵਨ ਦੀ ਰੌਂ ਚਲ ਪਈ।

ਪ੍ਰ: ਕਿਉਂ ਜੀ, ਤੁਸੀਂ ਆਪਣੀ ਤਾਕਤ ਮੁਤਾਬਕ ਕੁਝ ਤਾਂ ਕਹੋ ?

ਉ:੨੧. ਹੇ ਭਾਈਓ! ਤੁਸੀਂ ਆਪ ਹੀ ਦਸੋ ਕਿ ਮੇਰੇ ਅੰਦਰ ਇਤਨੀ ਤਾਕਤ ਕਿਥੇ ਹੈ ਕਿ ਮੈਂ ਉਸ ਕਰਤਾਰ ਦੀ ਕੁਦਰਤ ਦਾ ਵੀਚਾਰ ਕਰ ਸਕਾਂ। ਸੋ, ਭਾਵ ਹੈ ਕਿ ਮੈਥੋਂ ਉਸ ਕਰਤਾਰ ਦੀ ਅਸਚਰਜ ਲੀਲ੍ਹਾ ਬਾਰੇ ਕੁਝ ਭੀ ਨਹੀਂ ਕਹਿਆ ਜਾ ਸਕਦਾ।

ਪ੍ਰ: ਤਾਂ ਫਿਰ, ਕੁਝ ਉਸ ਨਿਰੰਕਾਰ ਬਾਰੇ ਹੀ ਕਹੋ ?

ਉ:੨੨. ਹੇ ਸਜਨੋ! ਉਸ ਰਚਨਹਾਰ ਪ੍ਰਮੇਸ਼ਰ ਦਾ ਤਾਂ ਇਕ (ਵਾਰ) ਰੋਮ ਵੀ ਵਰਣਨ ਨਹੀਂ ਕੀਤਾ ਜਾ ਸਕਦਾ, ਭਾਵ ਹੈ ਉਸ ਪ੍ਰਮੇਸ਼ਰ ਦੇ ਇਕ ਇਕ ਰੋਮ ਵਿਚ ਕੋਟਾਨ ਕੋਟ ਬ੍ਰਹਮੰਡ ਹਨ, ਇਸ ਲਈ ਮੈਂ ਤਾਂ ਉਸ ਅਕਾਲ ਪੁਰਖ ਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ, ਕਿਉਂਕਿ ਮੇਰੀ ਹਸਤੀ ਬਹੁਤ ਹੀ ਤੁੱਛ ਹੈ।

ਪ੍ਰ: ਹਜ਼ੂਰ! ਤਾਂ ਫਿਰ ਆਪ ਹੀ ਦੱਸੋ, ਤੁਸੀਂ ਕਹਿਣਾ ਕੀ ਚਾਹੁੰਦੇ ਹੋ ?

ਉ:੨੩. ਹੇ ਵੀਰ ਜੀ! ਮੈਂ ਤਾਂ ਉਸ ਨਿਰੰਕਾਰ ਦੇ ਅਸਚਰਜ ਵੱਖ ਵੱਖ ਕੌਤਕਾਂ ਨੂੰ ਵੇਖ ਕੇ ਇਹੋ ਕਹਿਣਾ ਚਾਹੁੰਦਾ ਹਾਂ, ਹੇ ਨਿਰੰਕਾਰ! ਜੋ ਭੀ ਤੈਨੂੰ ਭਾਉਂਦਾ, ਚੰਗਾ ਲਗਦਾ ਹੈ ਓਹੀ ਕੰਮ ਭਲਾ ਹੈ, ਭਾਵ ਮੈਨੂੰ ਤਾਂ ਹੇ ਕਰਤਾਰ! ਆਪਣੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਦਾਤ ਬਖ਼ਸ਼ੋ।

ਪ੍ਰ: ਕਿਉਂ ਜੀ, ਜੇ ਤੁਹਾਨੂੰ ਉਸ ਨਿਰੰਕਾਰ ਬਾਰੇ ਕੁਝ ਕਹਿਣਾ ਹੀ ਪਵੇ ਤਾਂ ਦਸੋ ਤੁਸੀਂ ਕੀ ਕਹੋਗੇ ?

ਉ:੨੪. ਬਸ, ਇਤਨਾ ਹੀ ਕਹਿ ਸਕਾਂਗੇ, ਕਿ ਹੇ ਨਿਰੰਕਾਰ! ਤੂੰ ਸਦਾ ਹੀ (ਸਲਾਮਤਿ) ਇਸਥਿਤ ਅਤੇ ਅਚੱਲ ਰੂਪ ਹੈਂ, ਅਟੱਲ ਰੂਪ ਹੈਂ।੧੬।

***ਭਾਵਾਰਥ :*** ਪੰਚ ਸ਼ਬਦ ਦਾ ਸਾਧਾਰਨ ਅਰਥ ਹੈ, ਪੈਂਚ, ਚੌਧਰੀ ਜਾਂ ਨੰਬਰਦਾਰ। ਪਰ ਇਸ ਪਉੜੀ ਵਿਚ ਜੋ ਹਜ਼ੂਰ ਨੇ ਪੰਚ ਸ਼ਬਦ ਦੀ ਵਰਤੋਂ ਕੀਤੀ ਹੈ, ਇਹ ਇਕ ਆਦਰਸ਼ਕ ਪੰਚ ਸ਼ਬਦ ਹੈ। ਇਥੇ ਆਪ ਜੀ ਨੇ ਸੰਤ ਜਨਾਂ ਜਾਂ ਗੁਰਮੁਖਾਂ ਦੇ ਲਈ ਵਰਤਿਆ ਹੈ, ਜੋ ਸਰਬੰਗੀ, ਸੰਪੂਰਨ ਸ਼ਖ਼ਸੀਅਤ ਹੈ, ਜੋ ਸਦਾ ਹੀ ਉਸ ਰਜਾਈ ਦੇ ਹੁਕਮ ਵਿਚ ਚਲਦਾ ਹੈ, ਜੋ ਸਾਰੇ ਸੰਸਾਰ ਨੂੰ ਹੁਕਮ ਦੀ ਖੇਡ ਮੰਨਦਾ ਹੈ। ਉਹ ਪੰਚ ਜੋ ਲੰਮੀ ਉਮਰ ਅਤੇ ਪ੍ਰਸਿੱਧੀ ਦੇ ਟਾਕਰੇ ਵਿਚ ਰੱਬ ਦੀ ਇਕ ਨਦਰ ਨੂੰ ਹੀ ਵੱਡੀ ਮੰਨਦਾ ਹੈ, ਰੱਬ ਦੇ ਨਾਮ ਉਪਰ ਜਿਸਦਾ ਪੂਰਨ ਵਿਸ਼ਵਾਸ ਹੈ। ਗੁਰੂ ਸਾਹਿਬ ਜੀ ਕਹਿੰਦੇ ਹਨ, ਕਿ ਇਹੋ ਜਿਹੇ ਪੰਚਾਂ ਨੂੰ ਉਸ ਪ੍ਰਭੂ ਦੇ ਦਰਬਾਰ ਵਿਚ, ਉਸੇ ਤਰ੍ਹਾਂ ਮਾਨ ਅਤੇ ਵਡਿਆਈ ਮਿਲਦੀ ਹੈ, ਜਿਵੇਂ ਕਿ ਸਰਕਾਰੇ ਦਰਬਾਰੇ ਸੰਸਾਰੀ ਪੰਚਾਂ ਦੀ ਸੋਭਾ ਹੁੰਦੀ ਹੈ।

ਇਕ ਗੱਲ ਜ਼ਰੂਰ ਹੈ, ਕਿ ਕੋਈ ਬੰਦਾ ਕਿਸੇ ਰਾਜੇ ਮਹਾਰਾਜੇ ਦੇ ਦਰਸ਼ਨ ਕਰਨ ਜਾਂ ਉਸ ਦੀਆਂ ਮਹਲ ਮਾੜੀਆਂ ਦੇਖਣ ਤੋਂ ਬਾਅਦ ਇਹ ਦਾਅਵਾ ਕਰੇ, ਕਿ ਮੈਂ ਉਸ ਰਾਜੇ ਦਾ ਹਰ ਤਰ੍ਹਾਂ ਹੀ ਭੇਤੀ ਜਾਂ ਜਾਣੂ ਹੋ ਗਿਆ ਹਾਂ, ਇਹ ਉਸ ਦੀ ਭਾਰੀ ਭੁਲ ਸਮਝੀ ਜਾਵੇਗੀ, ਕਿਉਂਕਿ ਰਾਜੇ ਤਕ ਪਹੁੰਚ ਪ੍ਰਾਪਤ ਕਰ ਲੈਣੀ ਇਕ ਵੱਖਰੀ ਗੱਲ ਹੈ ਅਤੇ ਉਸ ਦੀ ਹਰ ਗੱਲ ਤੋਂ ਜਾਣੂ ਹੋ ਜਾਣਾ ਹੋਰ ਗੱਲ ਹੈ। ਜਿਵੇਂ ਇਕ ਪੁੱਤਰ ਆਪਣੇ ਪਿਤਾ ਦੇ ਕਿਤਨਾ ਭੀ ਨਜ਼ਦੀਕ ਕਿਉਂ ਨ ਹੋ ਜਾਵੇ, ਪਰ ਉਹ ਪਿਤਾ ਦਾ ਪੂਰਾ ਭੇਤੀ ਨਹੀਂ ਹੋ ਸਕਦਾ। ਇਸੇ ਤਰ੍ਹਾਂ ਉਸ ਪ੍ਰਭੂ ਦੇ ਪਿਆਰੇ ਵੀ ਆਪਣੇ ਗੁਣਾਂ ਦਾ ਸਦਕਾ, ਪ੍ਰਭੂ ਦੇ ਦਰਬਾਰ ਵਿਚ ਉੱਚੇ ਤੋਂ ਉੱਚਾ ਦਰਜਾ ਤਾਂ ਪ੍ਰਾਪਤ ਕਰ ਸਕਦੇ ਹਨ, ਪਰ ਉਸ ਨਿਰੰਕਾਰ ਦੀ ਪੂਰਨ ਗਤੀ ਨੂੰ ਨਹੀਂ ਜਾਣ ਸਕਦੇ। ਕਿਉਂਕਿ ਬਾਣੀ ਦਾ ਫ਼ੁਰਮਾਨ ਹੈ :

ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ॥
*(ਪੰਨਾ ੫੩੭)*

ਉਸ ਪ੍ਰਭੂ ਦੀ ਕੁਦਰਤ ਜਾਂ ਕਾਰਨਾਮਿਆਂ ਦਾ ਕੋਈ ਭੀ ਅੰਤ ਨਹੀਂ ਪਾਇਆ ਜਾ ਸਕਦਾ, ਉਸ ਦੇ ਕੰਮਾਂ ਦਾ ਹਿਸਾਬ ਕਿਤਾਬ ਕਹਿਣਾ ਜਾਂ ਇਹ ਮੰਨਣਾ ਕਿ ਧਰਤੀ ਨੂੰ ਇਕ ਬੈਲ ਚੁੱਕੀ ਖਲੋਤਾ ਹੈ, ਇਹ ਕੇਵਲ ਇਕ ਆਪਣੀ ਅਗਿਆਨਤਾ ਸਿੱਧ ਕਰਨੀ ਹੈ। ਹਜ਼ੂਰ ਇਸ ਪਉੜੀ ਵਿਚ ਇਹ ਸਿੱਧ ਕਰਦੇ ਹਨ ਕਿ ਹੇ ਭਾਈਓ! ਇਹ ਬੈਲ ਜਿਸ ਦੇ ਆਸਰੇ ਧਰਤੀ ਖਲੋਤੀ ਹੈ, ਇਹ ਕੋਈ ਹੱਡ, ਮਾਸ, ਚੰਮ ਦਾ ਬੈਲ ਨਹੀਂ ਹੈ, ਸਗੋਂ ਇਹ ਧਰਮ ਰੂਪੀ ਬੈਲ ਹੈ, ਇਹ ਸਾਰੀ ਧਰਤੀ ਉਸ ਪ੍ਰਭੂ ਦੇ ਬਣਾਏ ਕਿਸੇ ਨੇਮ, ਕਿਸੇ ਅਸੂਲ ਰੂਪੀ ਬੈਲ ਦੇ ਸਹਾਰੇ ਖੜੀ ਹੈ। ਇਹ ਸੂਰਜ, ਚੰਦ; ਸਿਤਾਰੇ ਅਕਾਲ ਪੁਰਖ ਦੇ ਬਣਾਏ ਕਿਸੇ ਅਸੂਲ ਦੇ ਅਧੀਨ, ਆਪਣੀਆਂ ਆਪਣੀਆਂ ਥਾਵਾਂ 'ਤੇ ਖੜੇ ਹਨ ਜਾਂ ਨੀਅਤ ਕੀਤੇ ਰਸਤਿਆਂ ਪੁਰ ਚਲ ਰਹੇ ਹਨ।

ਇਸ ਸੰਸਾਰ ਨੂੰ ਉਸ ਵਾਹਿਗੁਰੂ ਨੇ ਸਹਿਜੇ ਸਹਿਜੇ ਨਹੀਂ ਬਣਾਇਆ, ਇਹ ਜੋ ਵੀ ਕੁਝ ਅਸੀਂ ਤਕ ਰਹੇ ਹਾਂ ਉਸ ਦੇ ਹੁਕਮ ਵਿਚ ਇਕ ਵਾਰ ਹੀ ਉਤਪੰਨ ਹੋ ਗਿਆ ਸੀ ਅਤੇ ਇਸ ਵਿਚ ਜੋ ਨੇਮ ਵਰਤ ਰਹੇ ਹਨ ਇਹ ਭੀ ਉਸ ਨਿਰੰਕਾਰ ਨੇ ਸਭ ਨਾਲ ਹੀ ਘੜ ਦਿਤੇ ਸਨ।

ਇਸੇ ਲਈ ਤਾਂ ਸਤਿਗੁਰੂ ਜੀ ਇਸ ਧਰਮ ਨੂੰ ਦਇਆ ਦਾ ਪੁੱਤਰ ਕਹਿ ਰਹੇ ਹਨ। ਪਾਣੀ ਦਾ ਨਿਵਾਣ ਵਲ ਨੂੰ ਵਗਣਾ, ਬਰਫ਼ ਦਾ ਪਹਾੜਾਂ ਉਪਰ ਪੈ ਕੇ ਹੌਲੀ ਹੌਲੀ ਢਲਨਾ ਹੋਰ ਵੀ ਅਨੇਕਾਂ ਅਸੂਲ ਅਸੀਂ ਵੇਖਦੇ ਹਾਂ, ਇਹ ਸਭ ਪ੍ਰਭੂ ਦੀ ਦਇਆ ਤੋਂ ਹੀ ਪੈਦਾ ਹੋਏ ਹਨ, ਜਿਨ੍ਹਾਂ ਦੀ ਪਾਲਣਾ ਇਹ ਸਭ ਵਸਤਾਂ ਸੰਤੋਖ ਨਾਲ ਕਰ ਰਹੀਆਂ ਹਨ।

ਜੇ ਕਦੀ ਅਸੀਂ ਸੰਸਾਰਕ ਨੁਕਤੇ ਵਲੋਂ ਭੀ ਵੇਖੀਏ ਤਾਂ ਇਸ ਸਾਰੇ ਜਗਤ ਦਾ ਚਲ ਰਿਹਾ ਕਾਰੋਬਾਰ ਵੀ ਇਹਨਾਂ ਹੀ ਤਿੰਨਾਂ ਦੇ ਅਧੀਨ ਚਲ ਰਿਹਾ ਹੈ। ਜਦ ਅਸੀਂ ਕਿਸੇ ਗ਼ਰੀਬ ਤੋਂ ਗ਼ਰੀਬ ਵੱਲ ਵੀ ਤੱਕੀਏ ਤਾਂ ਉਹ ਭਾਵੇਂ ਭੁੱਖਾ ਬੇ-ਸ਼ਕ ਮਰ ਜਾਵੇ, ਤਾਂ ਉਸ ਦੇ ਅੰਦਰ ਵਸ ਰਿਹਾ ਸੰਤੋਖ, ਉਸ ਨੂੰ ਚੋਰੀ, ਠੱਗੀ ਅਤੇ ਬੇਈਮਾਨੀ ਕਰਨ ਵਲੋਂ ਜ਼ਰੂਰ ਹੀ ਵਰਜਦਾ ਰਹਿੰਦਾ ਹੈ, ਅਰਥਾਤ ਉਸ ਨੂੰ ਅਜਿਹੇ ਉਪਦਰਵ ਨਹੀਂ ਕਰਨ ਦੇਂਦਾ। ਕਿਸੇ ਬਲਵਾਨ, ਧਨਵਾਨ

ਅਤੇ ਵਿਦਵਾਨ ਨੂੰ ਦਇਆ ਦੇ ਕਾਰਨ, ਕਿਸੇ ਕਮਜ਼ੋਰ, ਗ਼ਰੀਬ ਜਾਂ ਬੀਮਾਰ ਦੀ ਸਹਾਇਤਾ ਕਰਨਾ ਵੇਖਦੇ ਹਾਂ ਕਿ ਉਹ ਆਪਣਾ ਧਰਮ ਹੀ ਸਮਝਦਾ ਹੈ।

ਜੇ ਤੁਸੀਂ ਇਹ ਪੁਛੋ ਕਿ ਇਹ ਅਜ ਕਲ ਲੋਕ ਬਲੈਕਾਂ ਕਿਉਂ ਵਧੇਰੇ ਕਰਦੇ ਹਨ ਜਾਂ ਸ੍ਵਛ ਚੀਜ਼ਾਂ ਵਿਚ ਤਰ੍ਹਾਂ ਤਰ੍ਹਾਂ ਦੀ ਮਿਲਾਵਟ ਕਿਉਂ ਕਰਦੇ ਵੇਖੀਦੇ ਹਨ। ਅਸਲੀ ਦੁਆਈਆਂ ਵਿਚ ਖੋਟ ਕਿਉਂ ਮਿਲਾਉਂਦੇ ਹਨ, ਤਾਂ ਇਸ ਦਾ ਉੱਤਰ ਇਹੋ ਮਿਲੇਗਾ ਕਿ ਇਹ ਲੋਕ ਉਹੀ ਹਨ, ਜਿਨ੍ਹਾਂ ਦੇ ਅੰਦਰੋਂ ਸੰਤੋਖ ਨੇ ਡੇਰਾ ਕੂਚ ਕਰ ਲਿਆ ਹੈ, ਜਿਨ੍ਹਾਂ ਲੋਕਾਂ ਦੇ ਵਿਚ ਦਇਆ ਨਹੀਂ ਰਹੀ, ਉਹ ਇਹਨਾਂ ਗੁਣਾਂ ਤੋਂ ਸਖਣੇ ਹੋਣ ਕਾਰਨ ਆਪਣੇ ਧਰਮ ਨੂੰ ਭੁਲਾ ਬੈਠੇ ਹਨ।

ਸੋ, ਹਜ਼ੂਰ ਕਹਿੰਦੇ ਹਨ ਕਿ ਇਹ ਨਾਮ ਸਿਮਰਨ ਰੂਪ ਧਰਮ ਉਨ੍ਹਾਂ ਦੀ ਜ਼ਿੰਦਗੀ ਦਾ ਹੀ ਸਹਾਰਾ ਬਣਦਾ ਹੈ, ਜੋ ਆਪਣਾ ਜੀਵਨ ਸੰਤੋਖ ਵਾਲਾ ਬਤੀਤ ਕਰਦੇ ਹਨ। ਗੁਰੂ ਦੇ ਦਸੇ ਮਾਰਗ 'ਤੇ ਚੱਲਣ ਵਾਲੇ ਪਾਂਧੀ, ਪਰਮਾਤਮਾ ਤੇ ਉਸ ਦੀ ਕੁਦਰਤ ਦਾ ਅੰਤ ਲੱਭਣਾ ਇਸ ਮਨੁੱਖ ਦੀ ਜ਼ਿੰਦਗੀ ਦਾ ਉਹ ਮਨੋਰਥ ਬਣਾਉਂਦੇ ਹੀ ਨਹੀਂ।

**੧. ਅਸੰਖ ਜਪ ਅਸੰਖ ਭਾਉ ॥**
**੨. ਅਸੰਖ ਪੂਜਾ ਅਸੰਖ ਤਪ ਤਾਉ ॥**
**੩. ਅਸੰਖ ਗਰੰਥ ਮੁਖਿ ਵੇਦ ਪਾਠ ॥**
**੪. ਅਸੰਖ ਜੋਗ ਮਨਿ ਰਹਹਿ ਉਦਾਸ ॥**
**੫. ਅਸੰਖ ਭਗਤ ਗੁਣ ਗਿਆਨ ਵੀਚਾਰ ॥**
**੬. ਅਸੰਖ ਸਤੀ ਅਸੰਖ ਦਾਤਾਰ ॥**
**੭. ਅਸੰਖ ਸੂਰ ਮੁਹ ਭਖ ਸਾਰ ॥**
**੮. ਅਸੰਖ ਮੋਨਿ ਲਿਵ ਲਾਇ ਤਾਰ ॥**
**੯. ਕੁਦਰਤਿ ਕਵਣ ਕਹਾ ਵੀਚਾਰੁ ॥**
**੧੦. ਵਾਰਿਆ ਨ ਜਾਵਾ ਏਕ ਵਾਰ ॥**
**੧੧. ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**੧੨. ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

***ਪਦ ਅਰਥ :*** ਅਸੰਖ—ਜਿਨ੍ਹਾਂ ਦੀ ਗਿਣਤੀ ਨਾ ਕੀਤੀ ਜਾਏ, ਬੇ-ਅੰਤ। ਭਾਉ—ਪ੍ਰੇਮ, ਪਿਆਰ। ਤਪ ਤਾਉ—ਤਪਾਂ ਦਾ ਤਪਣਾ। ਮੁਖਿ—ਮੂੰਹ ਨਾਲ। ਜੋਗ—ਜੋਗ ਸਾਧਨ ਵਾਲੇ। ਮਨਿ—ਮਨ ਵਿਚ। ਰਹਹਿ ਉਦਾਸ—ਉਪਰਾਮ ਰਹਿੰਦੇ ਹਨ। ਸਤੀ—ਸਤਵਾਦੀ। ਸੂਰ—ਸੂਰਮੇ, ਜੋਧੇ। ਮੁਹ—ਮੂੰਹਾਂ ਉਪਰ। ਭਖ ਸਾਰ—ਸਾਰ ਭਖਣ ਵਾਲੇ, ਲੋਹੇ ਦੇ ਸ਼ਸਤ੍ਰਾਂ ਦੇ ਵਾਰ ਸਹਾਰਨ ਵਾਲੇ। ਮੋਨਿ—ਮੋਨੀ, ਚੁਪ ਰਹਿਣ ਵਾਲੇ। ਲਿਵ ਲਾਇ ਤਾਰ—ਲਿਵ ਦੀ ਤਾਰ ਲਾ ਕੇ, ਬ੍ਰਿਤੀ ਨੂੰ ਜੋੜ ਕੇ।

***ਅਰਥ :***

**ਪ੍ਰ:** ਕਿਉਂ ਜੀ, ਜੇ ਸਾਰੀ ਕੁਦਰਤ ਦਾ ਵਰਣਨ ਨਹੀਂ ਹੋ ਸਕਦਾ ਤਾਂ ਫਿਰ ਦੈਵੀ ਸੰਪਦਾ ਦੇ ਗੁਣਾਂ ਦਾ ਹੀ ਕ੍ਰਿਪਾ ਕਰਕੇ ਕਥਨ ਕਰੋ ?

**ਉ:** ੧. ਹੇ ਸਜਣਾ! ਇਸ ਅਕਾਲ ਪੁਰਖ ਦੀ ਰਚਨਾ ਵਿਚ ਇਕ ਨਹੀਂ ਅਨੇਕਾਂ ਤਰ੍ਹਾਂ ਦੇ ਜਪ ਹਨ। ਅਨਗਿਣਤ ਜੀਵ ਜਪ ਕਰਦੇ ਹਨ ਅਤੇ ਅਨਗਿਣਤ ਜੀਵ ਬੇ-ਅੰਤ ਤਰ੍ਹਾਂ ਦੇ ਜਪ ਨੂੰ (ਭਾਉ) ਪ੍ਰੇਮ ਨਾਲ ਜਪਦੇ ਹਨ।

੨. ਅਨਗਿਣਤ ਤਰ੍ਹਾਂ ਦੀ ਪੂਜਾ ਹੈ, ਬੇ-ਅੰਤ ਜੀਵ ਹੀ ਪੂਜਾ ਕਰਦੇ ਹਨ ਅਤੇ ਅਨਗਿਣਤ ਹੀ ਜੀਵ ਤਪ ਸਾਧ ਰਹੇ ਹਨ।

੩. ਜਗਤ ਵਿਚ ਅਨੇਕਾਂ ਹੀ ਲੋਕ ਅਜਿਹੇ ਹਨ, ਜੋ ਵੇਦਾਂ ਤੇ ਧਾਰਮਿਕ ਪੁਸਤਕਾਂ ਦਾ ਪਾਠ ਮੂੰਹ ਨਾਲ ਕਰਦੇ ਹਨ। ਭਾਵ ਮੂੰਹ ਜ਼ਬਾਨੀ ਹੀ ਕਰੀ ਜਾਂਦੇ ਹਨ।

੪. ਬੇ-ਅੰਤ ਹੀ ਜੀਵ ਐਸੇ ਹਨ, ਜੋ ਜੋਗ ਦੇ ਸਾਧਨਾਂ ਨੂੰ ਕਰਦੇ ਹੋਏ ਆਪਣੇ ਮਨ ਵਿਚ ਮਾਇਆ ਵਲੋਂ ਉਪਰਾਮ ਰਹਿੰਦੇ ਹਨ।

੫. ਅਕਾਲ ਪੁਰਖ ਦੀ ਰਚਨਾ ਵਿਚ ਅਨਗਿਣਤ ਹੀ ਭਗਤ ਜਨ ਹਨ, ਜੋ ਅਕਾਲ ਪੁਰਖ ਦੇ ਗੁਣਾਂ ਤੇ ਗਿਆਨ ਦੀ ਵੀਚਾਰ ਕਰਦੇ ਹਨ।

੬. ਅਨਗਿਣਤ ਹੀ ਅਜਿਹੇ ਲੋਗ ਹਨ, ਜੋ ਸਤਵਾਦੀ ਅਤੇ ਦਾਨੀ ਹਨ।

੭. ਉਸ ਅਕਾਲ ਪੁਰਖ ਦੀ ਕੁਦਰਤ ਵਿਚ ਬੇ-ਅੰਤ ਸੂਰਮੇ ਹਨ, ਜੋ ਆਪਣੇ ਮੂੰਹਾਂ ਉਤੇ ਭਾਵ ਸਨਮੁਖ ਹੋ ਕੇ ਸ਼ਸਤ੍ਰਾਂ ਦੇ ਵਾਰ ਸਹਾਰਦੇ ਹਨ।

੮. ਅਨੇਕਾਂ ਹੀ ਮੋਨੀ ਹਨ, ਜੋ ਇਕ ਰਸ ਬ੍ਰਿਤੀ ਜੋੜ ਕੇ ਬੈਠ ਰਹੇ ਹਨ।

੯. ਇਸ ਲਈ ਹੇ ਭਾਈਓ! ਮੇਰੇ ਵਿਚ ਕੀ ਤਾਕਤ ਹੈ, ਕਿ ਕਾਦਰ ਦੀ ਕੁਦਰਤ ਦਾ ਵੀਚਾਰ ਕਰ ਸਕਾਂ ?

੧੦. ਹੇ ਅਕਾਲ ਪੁਰਖ! ਮੈਂ ਤਾਂ ਨਿਰਬੁਧ ਤੇਰੇ ਉਪਰ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ। ਭਾਵ ਮੇਰੇ ਅੰਦਰ ਇਤਨੀ ਤਾਕਤ ਹੀ ਨਹੀਂ। ਇਸ ਲਈ :

੧੧. ਜੋ ਕੰਮ ਤੈਨੂੰ ਚੰਗਾ ਲਗਦਾ ਹੈ ਓਹੀ ਕੰਮ ਭਲਾ ਹੈ।

੧੨. ਹੇ ਨਿਰੰਕਾਰ! ਤੂੰ ਸਦਾ ਹੀ ਅਟੱਲ ਰਹਿਣ ਵਾਲਾ ਹੈਂ।੧੭।

***ਭਾਵਾਰਥ :*** ਇਹ ਅਸੀਂ ਆਮ ਵੇਖਦੇ ਹਾਂ ਕਿ ਜਦ ਵੀ ਕਿਸੇ ਛੋਟੇ ਜਾਂ ਵੱਡੇ ਸ਼ਹਿਰ ਵਿਚ ਮੇਲਾ ਲਗਿਆ ਕਰਦਾ ਹੈ, ਤਾਂ ਲੋਕੀਂ ਚਾਰੇ ਪਾਸਿਓਂ ਉਧਰ ਨੂੰ ਹੀ ਜਾ ਰਹੇ ਹੁੰਦੇ ਹਨ, ਇਨ੍ਹਾਂ ਵਿਚੋਂ ਜਦ ਵੀ ਕਿਸੇ ਇਕ ਨੂੰ ਪੁਛਦੇ ਹਾਂ ਤਾਂ ਉਹ ਉਸ ਇਕੋ ਹੀ ਸ਼ਹਿਰ ਦਾ ਨਾਮ ਲਿਆ ਕਰਦਾ ਹੈ, ਭਾਵ ਹੈ ਉਨ੍ਹਾਂ ਸਾਰਿਆਂ ਹੀ ਬੰਦਿਆਂ ਦਾ ਨਿਸ਼ਾਨਾ ਇਕ ਹੀ ਹੁੰਦਾ ਹੈ ਕਿ ਅਸੀਂ ਉਸੇ ਸ਼ਹਿਰ ਮੇਲੇ ਪੁਰ ਜਾਣਾ ਹੈ। ਪਰ ਇਨ੍ਹਾਂ ਸਾਰਿਆਂ ਦਾ ਰਸਤਾ ਇਕ ਨਹੀਂ ਹੋਇਆ ਕਰਦਾ, ਇਨ੍ਹਾਂ ਵਿਚੋਂ ਕੋਈ ਤਾਂ ਪੱਕੀਆਂ ਸਾਫ਼-ਸੁਥਰੀਆਂ ਸੜਕਾਂ 'ਤੇ ਟੁਰਿਆ ਜਾ ਰਿਹਾ ਹੈ ਅਤੇ ਕਈ ਲੋਕ ਪਗ-ਡੰਡੀ ਰਾਹੀਂ ਜਾ ਰਹੇ ਹੁੰਦੇ ਹਨ। ਕੋਈ ਧਰਤੀ ਰਸਤੇ, ਕੋਈ ਪਾਣੀ ਰਸਤੇ, ਕੋਈ ਹਵਾ ਰਾਹੀਂ ਪਲੇਨਾਂ 'ਤੇ ਜਾ ਰਿਹਾ ਹੈ ਅਤੇ ਇਨ੍ਹਾਂ ਸਾਰਿਆਂ ਦੇ ਜਾਣ ਦੇ ਤਰੀਕੇ ਵੀ ਇਕ ਨਹੀਂ ਵੱਖ ਵੱਖ ਹੁੰਦੇ ਹਨ। ਕਿਸੇ ਨੂੰ ਅਸੀਂ ਪੈਦਲ ਜਾਂਦਾ ਤੱਕਾਂਗੇ, ਕਿਸੇ ਨੂੰ ਊਠਾਂ, ਕਿਸੇ ਨੂੰ ਘੋੜਿਆਂ 'ਤੇ ਸਫ਼ਰ ਕਰਦਾ ਵੇਖਾਂਗੇ। ਕਈ ਗੱਡਿਆਂ, ਟਾਂਗਿਆਂ, ਮੋਟਰਾਂ, ਸਾਈਕਲਾਂ ਅਤੇ ਰੇਲ

ਗੱਡੀਆਂ ਰਾਹੀਂ ਸਫ਼ਰ ਕਰੀ ਜਾ ਰਹੇ ਹੁੰਦੇ ਹਨ। ਫਿਰ, ਜਦੋਂ ਅਸੀਂ ਇਨ੍ਹਾਂ ਸਾਰਿਆਂ ਨੂੰ ਪੁਛੀਏ ਤਾਂ ਇਨ੍ਹਾਂ ਸਭ ਦੀ ਭਾਵਨਾ ਭੀ ਇਕੋ ਨਹੀਂ ਹੋਇਆ ਕਰਦੀ। ਕਿਸੇ ਦਾ ਖ਼ਿਆਲ ਸਿਰਫ਼ ਰੌਣਕ ਮੇਲਾ ਦੇਖਣਾ ਹੀ ਹੁੰਦਾ ਹੈ, ਕਿਸੇ ਨੂੰ ਉਥੋਂ ਨਵੀਆਂ ਨਵੀਆਂ ਖਾਣ ਵਾਲੀਆਂ ਸ਼ੈਆਂ ਦਾ ਚਾਅ ਹੁੰਦਾ ਹੈ, ਕਈ ਵਪਾਰੀ ਲੋਕ ਵੱਖ ਵੱਖ ਚੀਜ਼ਾਂ ਦੇ ਖ਼ਰੀਦਾਰ ਹੁੰਦੇ ਹਨ। ਭਾਵ ਹੈ ਇਕੋ ਹੀ ਸ਼ਹਿਰ ਪੁੱਜਣ ਵਾਲਿਆਂ ਦੇ ਰਾਹ ਵੱਖਰੇ ਵੱਖਰੇ ਹਨ, ਤਰੀਕੇ ਭਿੰਨ ਭਿੰਨ ਹਨ ਅਤੇ ਸਾਰਿਆਂ ਦੀਆਂ ਭਾਵਨਾ ਭੀ ਅਲਹਿਦਾ ਅਲਹਿਦਾ ਹੁੰਦੀਆਂ ਹਨ।

ਇਸੇ ਤਰ੍ਹਾਂ ਉਹ ਪ੍ਰਮੇਸ਼ਰ ਤਾਂ ਇਕੋ ਹੀ ਹੈ, ਪਰ ਉਸ ਦੇ ਦੇਸ਼ ਪੁਜਣ ਲਈ, ਉਪਾਸ਼ਕਾਂ ਦੇ ਮਾਰਗ ਅਲੱਗ ਅਲੱਗ ਹਨ। ਜਦੋਂ ਅਸੀਂ ਸੋਚੀਏ ਕਿ ਇਹ ਇਸ ਤਰ੍ਹਾਂ ਕਿਉਂ ਹੈ ? ਤਾਂ ਸਾਨੂੰ ਇਸਦਾ ਰਾਜ਼ ਇਕ ਇਹੋ ਹੀ ਵੇਖਣ ਵਿਚ ਆਵੇਗਾ ਕਿ ਇਨ੍ਹਾਂ ਸਾਰਿਆਂ ਦੀ ਬੋਲੀ ਇਕ ਨਹੀਂ, ਇਨ੍ਹਾਂ ਦੀਆਂ ਰੁਚੀਆਂ ਅਲੱਗ ਅਲੱਗ ਹਨ, ਉਨ੍ਹਾਂ ਦੀ ਸਮਝ ਭਿੰਨ ਭਿੰਨ ਹੈ, ਉਨ੍ਹਾਂ ਸਭ ਦੀਆਂ ਭਾਵਨਾਵਾਂ ਜਾਂ ਵਿਚਾਰ ਵਖੋ ਵਖਰੇ ਹਨ। ਉਹ ਸਾਰੇ ਇਕੋ ਹੀ ਇਲਾਕੇ ਦੀ ਧਰਤੀ ਵਿਚ ਪੈਦਾ ਨਹੀਂ ਹੋਏ, ਕੋਈ ਅਰਬ ਦੇਸ਼ ਦਾ ਵਾਸੀ ਹੈ, ਜਿਥੇ ਕਈ ਕਈ ਕੋਹਾਂ ਵਿਚ ਪਾਣੀ ਹੀ ਨਹੀਂ ਮਿਲਦਾ ਅਤੇ ਕੋਈ ਭਾਰਤ ਵਰਗੇ ਸੁੰਦਰ ਸੁਹਾਵਣੇ ਦੇਸ਼ ਵਿਚ ਪੈਦਾ ਹੋਇਆ ਹੈ ਜਿਥੇ ਕਿ ਚਪੇ ਚਪੇ 'ਤੇ ਦਰਿਆ, ਨਹਿਰਾਂ, ਕਸੀਆਂ, ਚਸ਼ਮੇਂ ਪਾਣੀ ਵਗਦਾ ਵੇਖੀਦਾ ਹੈ। ਇਹੋ ਹੀ ਇਕ ਕਾਰਨ ਹੈ ਜਿਸ ਕਰਕੇ ਅਸੀਂ ਹਰ ਇਕ ਰੱਬੀ ਮਾਰਗ 'ਤੇ ਟੁਰਨ ਵਾਲਿਆਂ ਦਾ ਮਾਰਗ ਇਕ ਨਹੀਂ ਵੇਖ ਰਹੇ।

ਜਦੋਂ ਅਸੀਂ ਸਾਰੇ ਹੀ ਦੇਸ਼ ਭਰ ਅੰਦਰ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਕੋਈ ਜੋਗ ਮਾਰਗੀ, ਕੋਈ ਕਰਮ ਮਾਰਗੀ, ਕੋਈ ਗਿਆਨ ਮਾਰਗੀ ਅਤੇ ਕੋਈ ਧਿਆਨ ਮਾਰਗੀ। ਇਥੇ ਹੀ ਬਸ ਨਹੀਂ, ਅਗੋਂ ਹਰ ਇਕ ਮਾਰਗ ਦੀਆਂ ਅਨੇਕਾਂ ਹੀ ਸ਼ਾਂਖਾਂ ਵੇਖਣ ਵਿਚ ਆਉਂਦੀਆਂ ਹਨ। ਜਿਵੇਂ ਕਿ ਹਿੰਦੂਆਂ, ਸਿੱਖਾਂ, ਮੁਸਲਮਾਨਾਂ ਅਤੇ ਈਸਾਈਆਂ ਵਿਚ ਕਈ ਫ਼ਿਰਕੇ ਨਜ਼ਰ ਆਉਂਦੇ ਹਨ। ਹੋਰ ਵੇਖੀਏ, ਅਸੀਂ ਹਰ ਘਰ ਵਿਚ, ਹਰ ਬੰਦੇ ਦੇ, ਰੱਬ ਸਬੰਧੀ ਅਲੱਗ ਅਲੱਗ ਖ਼ਿਆਲ ਵੇਖਾਂਗੇ, ਅਤੇ ਹਰ ਕੋਈ ਆਪਣੀ ਆਪਣੀ ਵੀਚਾਰ ਦੁਆਰੇ, ਰੱਬ ਦੀ ਪੂਜਾ ਵੱਖ ਵੱਖ ਢੰਗਾਂ ਨਾਲ ਕਰਦਾ ਦਿਸ ਰਿਹਾ ਹੈ।

ਇਸ ਲਈ ਗੁਰੂ ਨਾਨਕ ਪਾਤਸ਼ਾਹ ਬਾਰ ਬਾਰ, ਥਾਂ ਥਾਂ ਇਹੋ ਖ਼ਿਆਲ ਅੰਕਤ ਕਰੀ ਜਾ ਰਹੇ ਹਨ, ਕਿ ਹੇ ਭਾਈਓ! ਉਸ ਕਰਤੇ ਪ੍ਰਮੇਸ਼ਰ ਦੇ ਇਸ ਪ੍ਰਪੰਚ ਵਿਚ ਪ੍ਰਭੂ ਦੀ ਅਨੇਕ ਪ੍ਰਕਾਰ ਦੀ ਲੀਲ੍ਹਾ ਦਾ ਸ਼ੁਮਾਰ ਨਹੀਂ ਹੋ ਸਕਦਾ, ਇਸ ਪਉੜੀ ਅੰਦਰ ਵੀ ਉਸ ਪ੍ਰਭੂ ਪਿਆਰਿਆਂ ਦੇ ਭਗਤ ਜਨਾਂ ਦਾ ਜ਼ਿਕਰ ਕਰਦੇ ਹਨ, ਕਿ ਇਨ੍ਹਾਂ ਦੀ ਵੀ ਕੋਈ ਸੰਖਿਆ ਨਹੀਂ, ਇਨ੍ਹਾਂ ਦਾ ਕੋਈ ਸ਼ੁਮਾਰ ਨਹੀਂ ਹੋ ਸਕਦਾ।

ਜਗਤ ਵਿਚ ਬੇ-ਸ਼ੁਮਾਰ ਜਪ ਹਨ, ਅਨੇਕਾਂ ਹੀ ਤਰ੍ਹਾਂ ਦੇ ਮੰਤ੍ਰ ਹਨ, ਜਿਨ੍ਹਾਂ ਰਾਹੀਂ ਉਸ ਰੱਬ ਨੂੰ ਚੇਤੇ ਕੀਤਾ ਜਾ ਰਿਹਾ ਹੈ, ਇਸੀ ਤਰ੍ਹਾਂ ਉਸ ਨਾਲ ਪਿਆਰ ਕਰਨ ਦੇ ਢੰਗ ਉਸਦੀ ਪੂਜਾ ਕਰਨ ਦੇ ਅਨੇਕਾਂ ਤਰੀਕੇ ਹਨ। ਕੋਈ ਉਸਨੂੰ ਹੱਥ ਜੋੜ ਕੇ ਨਮਸਕਾਰ ਕਰਦਾ ਵੇਖਿਆ ਜਾਂਦਾ ਹੈ, ਕੋਈ ਪੱਛੋ ਵਲ ਗੋਡੇ ਟੇਕ ਕੇ ਸੀਸ ਨਿਵਾਈ ਜਾਂਦਾ ਹੈ, ਕਿਸੇ ਨੂੰ ਪੂਰਬ ਤਰਫ਼ ਨੂੰ ਡੰਡਉਤ ਕਰਕੇ, ਮੱਥਾ ਟੇਕਦਾ ਵੇਖਦੇ ਹਾਂ। ਕਿਸੇ ਨੂੰ ਵੇਖਦੇ ਹਾਂ ਕਿ ਉਹ ਨੰਗੇ ਪੈਰੀਂ ਸਿਰ ਨੂੰ ਕੱਜ ਕੇ ਉਸ ਰੱਬ ਦੇ ਮੰਦਰ ਵਿਚ ਜਾਂਦਾ ਹੈ। ਕੋਈ ਜੁੱਤੀ ਪਾ ਕੇ, ਸਿਰੋਂ ਨੰਗਾ ਉਸ ਦੇ ਧਰਮ ਮੰਦਰ ਵਿਚ ਜਾਣਾ ਸਤਿਕਾਰ ਸਮਝੀ ਬੈਠਾ ਹੈ।

ਲੋਕਾਂ ਦੇ ਪ੍ਰਸਪਰ ਵੀਚਾਰ ਨਾ ਮਿਲਣ ਦਾ ਹੀ ਕਾਰਣ ਹੈ ਕਿ ਸੰਸਾਰ ਵਿਚ ਅਨੇਕਾਂ ਪੁਸਤਕਾਂ ਲਿਖੀਆਂ ਗਈਆਂ ਅਤੇ ਲਿਖੀਆਂ ਜਾ ਰਹੀਆਂ ਹਨ। ਕਈ ਜ਼ਬਾਨੀ ਪਾਠ ਕਰਨ ਵਾਲੇ ਵੇਖੀਦੇ ਹਨ, ਕਈ ਪ੍ਰਭੂ ਨਾਲ ਜੋੜਨ ਦੇ, ਸੰਸਾਰ ਦੇ ਪਦਾਰਥਾਂ ਵਲੋਂ ਹੋੜਨ ਦੇ ਅਨੇਕਾਂ ਹੀ ਸਾਧਨ ਵੇਖੇ ਜਾਂਦੇ ਹਨ। ਉਨ੍ਹਾਂ ਪਰ ਚਲਣ ਵਾਲੇ ਭੀ ਅਨਗਿਣਤ ਹਨ। ਅਨੇਕਾਂ ਹੀ ਐਸੇ ਸੂਰਬੀਰ ਬਹਾਦਰ ਜੋਧੇ ਵੇਖੀਦੇ ਹਨ, ਜੋ ਦੇਸ, ਕੌਮ, ਧਰਮ ਲਈ ਸਨਮੁਖ ਲੜ ਕੇ ਜੋਧਿਆਂ ਦੀ ਪਦਵੀ ਪ੍ਰਾਪਤ ਕਰਦੇ ਹਨ। ਅਸੰਖ ਹੀ ਐਸੇ ਬਲਵਾਨ ਵੇਖੀਦੇ ਹਨ, ਜੋ ਵਿਕਾਰਾਂ ਦਾ ਡੱਟ ਕੇ ਮੁਕਾਬਲਾ ਕਰਦੇ ਹਨ ਅਤੇ ਅੱਖਾਂ, ਨੱਕ, ਕੰਨ, ਜ਼ਬਾਨ ਆਦਿ ਦੇ ਰਸਾਂ ਵਲੋਂ ਮਨ ਨੂੰ ਰੋਕ ਕੇ ਪ੍ਰਮੇਸ਼ਰ ਵਿਚ ਲਿਵ ਲਾਈ ਰਖਦੇ ਹਨ। ਇਸੇ ਆਸ਼ੇ ਨੂੰ ਮੁਖ ਰਖਦਿਆਂ ਬਾਣੀ ਵਿਚ ਇਕ ਥਾਂ ਨਹੀਂ, ਹਜ਼ੂਰ ਸਤਿਗੁਰੂ ਜੀ ਨੇ ਅਨੇਕਾਂ ਹੀ ਮੁਖਵਾਕਾਂ ਵਿਚ ਅੰਕਤ ਕੀਤਾ ਹੈ: ਉਸਤਤਿ ਕਰਹਿ ਅਨੇਕ ਜਨ, ਅੰਤ ਨ ਪਾਰਾਵਾਰ॥ ਇਸੇ ਪੰਗਤੀ ਦਾ ਭਾਵ ਪ੍ਰਗਟਾਉਣ ਲਈ ਅਗੇ ਸਾਰੀ ਅਸਟਪਦੀ ਵਿਚ ਇਸੇ ਖ਼ਿਆਲ ਨੂੰ ਦ੍ਰਿੜ੍ਹ ਕਰਵਾਇਆ ਹੈ। ਭਾਵ ਹੈ ਕਿ ਉਸ ਪ੍ਰਭੂ ਦੀ ਸਾਰੀ ਗਿਣਤੀ ਕਰਨ ਲਗੀਏ, ਜੋ ਕਿ ਜਪ, ਤਪ, ਪੂਜਾ, ਧਾਰਮਿਕ ਪੁਸਤਕਾਂ ਦਾ ਪਾਠ, ਜੋਗ, ਸਮਾਧੀ ਆਦਿਕ ਸਾਧਨ ਕਰੀ ਚਲੇ ਆ ਰਹੇ ਹਨ, ਇਹੋ ਹੀ ਇਕ ਲੇਖਾ ਮੁੱਕਣ ਵਾਲਾ ਨਹੀਂ ਹੈ।

**੧. ਅਸੰਖ ਮੂਰਖ ਅੰਧ ਘੋਰ॥**
**੨. ਅਸੰਖ ਚੋਰ ਹਰਾਮਖੋਰ॥**
**੩. ਅਸੰਖ ਅਮਰ ਕਰਿ ਜਾਹਿ ਜੋਰ॥**
**੪. ਅਸੰਖ ਗਲਵਢ ਹਤਿਆ ਕਮਾਹਿ॥**
**੫. ਅਸੰਖ ਪਾਪੀ ਪਾਪੁ ਕਰਿ ਜਾਹਿ॥**
**੬. ਅਸੰਖ ਕੂੜਿਆਰ ਕੂੜੇ ਫਿਰਾਹਿ॥**
**੭. ਅਸੰਖ ਮਲੇਛ ਮਲੁ ਭਖਿ ਖਾਹਿ॥**
**੮. ਅਸੰਖ ਨਿੰਦਕ ਸਿਰਿ ਕਰਹਿ ਭਾਰੁ॥**
**੯. ਨਾਨਕੁ ਨੀਚੁ ਕਹੈ ਵੀਚਾਰੁ॥**
**੧੦. ਵਾਰਿਆ ਨ ਜਾਵਾ ਏਕ ਵਾਰ॥**
**੧੧. ਜੋ ਤੁਧੁ ਭਾਵੈ ਸਾਈ ਭਲੀ ਕਾਰ॥**
**੧੨. ਤੂ ਸਦਾ ਸਲਾਮਤਿ ਨਿਰੰਕਾਰ॥੧੮॥**

***ਪਦ ਅਰਥ :*** ਮੂਰਖ—ਬੇ-ਸਮਝ, ਪਰ ਉਹ ਜੋ, ਕੁਝ ਸਮਝਾਇਆਂ ਸਮਝ ਜਾਏ। ਮੂਰਖ ਅੰਧ—ਜੋ ਸਮਝਾਇਆਂ ਭੀ ਮੂਲੋਂ ਨ ਸਮਝ ਸਕੇ। ਮੂਰਖ ਅੰਧ ਘੋਰ—ਜੋ ਪਰਲੇ ਦਰਜੇ ਦਾ ਮਹਾਂ ਮੂਰਖ, ਭਾਵ ਜੋ ਸਮਝਾਇਆਂ ਉਲਟਾ ਸਿਰ ਨੂੰ ਆਵੇ। ਹਰਾਮਖੋਰ—ਪਰਾਇਆ ਮਾਲ ਖਾਣ ਵਾਲੇ। ਅਮਰ—ਹੁਕਮ, ਹਕੂਮਤ ਕਰਨੀ। ਕਰਿ ਜਾਹਿ—ਕਰ ਕੇ ਚਲੇ ਜਾਂਦੇ ਹਨ। ਜੋਰ—ਧੱਕਾ, ਜ਼ੁਲਮ। ਗਲਵਢ—ਗਲ ਵਢਣ ਵਾਲੇ, ਕਾਤਲ, ਖ਼ੂਨੀ ਆਦਮੀ। ਹਤਿਆ—ਕਤਲ ਕਰਨਾ, ਬੇ-ਦੋਸ਼ਿਆਂ ਨੂੰ ਜਾਨੋ ਮਾਰ ਦੇਣਾ। ਕਮਾਹਿ—ਕਮਾਉਂਦੇ ਹਨ, ਕਰਦੇ

ਹਨ। ਕੂੜਿਆਰ—ਝੂਠੇ। ਕੂੜੇ—ਕੂੜੇ ਕੰਮਾਂ ਵਿਚ ਲਗੇ ਫਿਰਦੇ ਹਨ, ਗਲਤਾਨ ਹਨ। ਮਲੇਛ—ਪੁਰਾਣੇ ਸਮੇਂ ਵਿਚ ਯਵਨੀ ਆਦਿ ਬਦੇਸ਼ੀਆਂ ਨੂੰ ਮਲੇਛ ਕਿਹਾ ਜਾਂਦਾ ਸੀ, ਸਦਾ ਪਾਪ ਕਰਨ ਵਾਲਾ, ਬੋਧੀ, ਮਾਸ ਭਖੀ ਸਰਵ ਅਚਾਰ ਤੋਂ ਹੀਨ ਨੂੰ ਮਲੇਛ ਕਹਿੰਦੇ ਹਨ, ਮਲੀਨ ਬੁਧੀ ਵਾਲੇ। ਖਾਹਿ—ਖਾਹਿੰ, ਖਾਂਦੇ ਹਨ। ਭਖਿ—ਭਖ ਕੇ, ਖਾ ਕੇ। ਭਖਿ ਖਾਹਿ—ਖਾ ਕੇ ਫਿਰ ਖਾਂਦੇ ਹਨ। ਸਿਰਿ—ਸਿਰ ਉਤੇ। ਕਰਹਿ ਭਾਰੁ—ਭਾਰ ਚੁਕਦੇ ਹਨ।

**ਅਰਥ :**

ਪ੍ਰ: ਕਿਉਂ ਜੀ, ਸੰਸਾਰ ਵਿਚ ਤਾਮਸੀ ਬ੍ਰਿਤੀ ਵਾਲਿਆਂ ਦੀ ਭੀ ਕੋਈ ਗਿਣਤੀ ਹੋ ਸਕਦੀ ਹੈ?

ਉ:੧. ਨਹੀਂ, ਹੇ ਭਾਈਓ! ਇਸ ਸੰਸਾਰਕ ਰੱਬੀ ਰਚਨਾ ਵਿਚ ਅਨਗਿਣਤ ਹੀ (ਅੰਧ) ਅਗਿਆਨੀ (ਘੋਰ) ਭਿਆਨਕ ਕਿਰਿਆ ਵਾਲੇ ਮੂਰਖ ਲੋਕ ਹਨ, ਜਿਨ੍ਹਾਂ ਨੂੰ ਕਾਰਣ ਤੇ ਕਾਰਜ ਦੀ ਸੋਝੀ ਹੀ ਨਹੀਂ ਹੋਇਆ ਕਰਦੀ।

੨. ਅਤੇ ਅਨਗਿਣਤ ਹੀ ਐਸੇ ਲੋਕ ਹਨ, ਜੋ ਚੋਰ ਹਨ, ਜੋ ਦੂਸਰਿਆਂ ਦੇ ਮਾਲ ਨੂੰ ਚੁਰਾ ਚੁਰਾ, ਖਾ ਰਹੇ ਹਨ, ਜਿਨ੍ਹਾਂ ਦਾ ਪੇਸ਼ਾ ਹੀ ਚੋਰੀ ਕਰਨਾ ਹੈ।

੩. ਅਨੇਕਾਂ ਹੀ ਅਜਿਹੇ ਜਾਬਰ ਲੋਕ ਹਨ, ਜੋ ਦੂਜਿਆਂ ਉਤੇ ਤਲਵਾਰ ਦੇ ਜ਼ੋਰ ਨਾਲ ਹੁਕਮ ਕਰਦੇ ਅਤੇ ਵਧੀਕੀਆਂ ਕਰਦੇ ਹੀ ਇਸ ਸੰਸਾਰ ਤੋਂ ਅੰਤ ਨੂੰ ਚਲੇ ਜਾਂਦੇ ਹਨ।

੪. ਅਨਗਿਣਤ ਹੀ ਗਲੇ ਕੱਟਣ ਵਾਲੇ ਹਤਿਆਰੇ ਹਨ, ਜੋ ਸਦਾ ਹੀ ਹਤਿਆ ਕਰਦੇ ਰਹਿੰਦੇ ਹਨ, ਖ਼ੂਨੀ ਮਨੁੱਖ ਲੋਕਾਂ ਦੇ ਗਲੇ ਵੱਢ ਰਹੇ ਹਨ।

੫. ਅਨਗਿਣਤ ਹੀ ਉਹ ਪਾਪੀ ਲੋਕ ਹਨ, ਜੋ ਜਨਮ ਤੋਂ ਲੈ ਕੇ ਮਰਣ ਤਕ ਪਾਪ ਹੀ ਕਰਦੇ ਚਲੇ ਜਾਂਦੇ ਹਨ।

੬. ਇਸ ਸੰਸਾਰ ਵਿਚ ਉਨ੍ਹਾਂ ਲੋਕਾਂ ਦੀ ਭੀ ਕੋਈ ਗਿਣਤੀ ਨਹੀਂ, ਜੋ ਝੂਠੇ ਹਨ ਅਤੇ ਹਰ ਵਕਤ ਝੂਠ ਬੋਲਣ ਵਿਚ ਹੀ ਲਗੇ ਰਹਿੰਦੇ ਹਨ।

੭. ਬੇ-ਅੰਤ ਲੋਕ ਐਸੇ ਹਨ, ਜਿਨ੍ਹਾਂ ਦੀ ਮੱਤ ਇਤਨੀ ਮਲੀਨ ਹੋ ਚੁੱਕੀ ਹੈ, ਜਿਨ੍ਹਾਂ ਨੂੰ ਖਾਣ ਪੀਣ ਦੀ ਭੀ ਸੋਝੀ ਨਹੀਂ ਰਹੀ, ਜਿਸ ਕਰਕੇ ਉਹ ਨ ਖਾਣ ਵਾਲੇ ਪਦਾਰਥ ਭੀ ਖਾਈ ਤੁਰੀ ਜਾਂਦੇ ਹਨ। ਕਈ ਮੈਲ ਦੇ (ਭਖ) ਖਾਣੇ ਵਾਲੇ ਜੀਵਾਂ ਨੂੰ ਖਾਈ ਜਾਂਦੇ ਹਨ।

੮. ਅਨਗਿਣਤ ਹੀ ਐਸੇ ਨਿੰਦਕ ਹਨ ਜੋ ਬਿਨਾਂ ਹੀ ਕਿਸੇ ਪ੍ਰਯੋਜਨ ਪਰਾਈ ਨਿੰਦਾ ਕਰਨ ਦਾ ਬੱਜਰ ਭਾਰ ਆਪਣੇ ਸਿਰ ਪਰ ਚੁਕਦੇ ਹਨ।

੯. ਕਹਿੰਦੇ ਹਨ ਗੁਰੂ ਨਾਨਕ ਜੀ, ਕਿ ਮੈਂ ਨੀਚ ਇਹ ਵੀਚਾਰ ਆਖਦਾ ਹਾਂ ਭਾਵ ਹੈ ਸਤਿਗੁਰੂ ਜੀ ਆਪਣੇ ਆਪ ਨੂੰ (ਨੀਚ) ਸ਼ਬਦ ਨਾਲ ਸੰਬੋਧਨ ਕਰਦੇ ਹਨ, ਇਹ ਗ਼ਰੀਬੀ ਭਾਵ, ਹੋਰ ਵੀ ਕਈ ਥਾਵੇਂ ਆਉਂਦਾ ਹੈ। ਜਿਵੇਂ:

(੧) ਨਾਨਕੁ ਨੀਚੁ ਕਹੈ ਬੀਚਾਰੁ॥
ਧਾਨਕ ਰੂਪਿ ਰਹਾ ਕਰਤਾਰ॥ *(ਪੰਨਾ ੨੪)*

(੨) ਨਾਨਕੁ ਨੀਚੁ ਕਹੈ ਬੇਨੰਤੀ
ਦਰਿ ਦੇਖਹੁ ਲਿਵ ਲਾਈ ਹੇ॥ *(ਪੰਨਾ ੧੦੨੨)*

(੩) ਨਾਨਕੁ ਨੀਚੁ ਕਹੈ ਲਿਵ ਲਾਇ॥ *(ਪੰਨਾ ੧੭੩)*

ਕਿ ਹੇ ਭਾਈ! ਮੈਂ ਤਾਂ ਇਕ ਤੁੱਛ ਬੁਧੀ ਦਾ ਮਾਲਕ ਹਾਂ ਅਤੇ ਵਿਚਾਰ ਕਰਦਾ ਕਰਦਾ ਆਖ਼ਰ ਇਥੇ ਆ ਪੁੱਜਾ ਹਾਂ:

੧੦. ਕਿ ਮੈਂ ਤਾਂ ਉਸ ਪ੍ਰਭੂ ਦੀ ਲੀਲ੍ਹਾ ਦੀ ਵਰਣਨ ਕਰਨ ਦੀ ਸ਼ਕਤੀ ਨਹੀਂ ਰਖਦਾ। ਮੈਂ ਤਾਂ ਉਸਦੇ ਰਚੇ ਹੋਏ ਇਕ ਰੋਮ ਦੀ ਬਨਾਵਟ ਤੋਂ ਵੀ ਬਲਿਹਾਰ ਨਹੀਂ ਜਾ ਸਕਦਾ।

੧੧. ਬਸ, ਇਕ ਇਹੋ ਗੱਲ ਕਹਿ ਸਕਦਾ ਹਾਂ ਕਿ ਜੋ ਤੈਨੂੰ ਭਾਉਂਦਾ ਹੈ, ਉਹੋ ਹੀ ਗੱਲ ਚੰਗੀ ਹੈ।

੧੨. ਹੇ ਸਦਾ ਸਲਾਮਤ ਰਹਿਣ ਵਾਲੇ ਨਿਰੰਕਾਰ! ਇਸ ਤੋਂ ਬਿਨਾਂ ਹੋਰ ਮੈਂ ਕਹਿ ਭੀ ਕੀ ਸਕਦਾ ਹਾਂ, ਕਿਉਂਕਿ ਮੇਰੇ ਅੰਦਰ ਹੋਰ ਕੁਝ ਕਹਿਣ ਦੀ ਸ਼ਕਤੀ ਨਹੀਂ।੧੮।

***ਭਾਵਾਰਥ :*** ਪਿਛੇ ਸਤਾਰ੍ਹਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਠੀਕ ਠੀਕ ਰਸਤਿਆਂ ਪੁਰ ਚਲਣ ਵਾਲੇ, ਨੇਕ ਪੁਰਸ਼ਾਂ ਤਥਾ ਧਰਮੀ ਪੁਰਸ਼ਾਂ ਦਾ ਜ਼ਿਕਰ ਕੀਤਾ ਸੀ, ਹੁਣ ਇਸ ਅਠਾਰ੍ਹਵੀਂ ਪਉੜੀ ਵਿਚ ਉਨ੍ਹਾਂ ਲੋਕਾਂ ਦਾ ਜ਼ਿਕਰ ਕਰਦੇ ਹਨ ਜੋ ਕਿ ਅਗਿਆਨਤਾ ਵਸ ਹੋ, ਕੁਰਾਹੇ ਪਏ ਹੋਏ ਗ਼ਲਤ ਰਸਤਿਆਂ ਪੁਰ ਚਲ ਰਹੇ ਸਨ।

ਮੂਰਖ ਅਸੀਂ ਉਸਨੂੰ ਕਹਿ ਸਕਦੇ ਹਾਂ ਜੋ ਆਪਣੇ ਮਾਲਕ ਦੀ ਪ੍ਰਵਾਹ ਨਹੀਂ ਕਰਦਾ ਅਤੇ ਉਸਦੇ ਹੁਕਮ ਨੂੰ ਨਹੀਂ ਪਛਾਣਦਾ ਜਾਂ ਉਸ ਮਾਲਕ ਦੇ ਹੁਕਮ ਨੂੰ ਨਹੀਂ ਮੰਨਦਾ ਜਾਂ ਉਸ ਨੂੰ ਭੀ ਮੂਰਖ ਆਖ ਸਕਦੇ ਹਾਂ ਜੋ ਬਿਨਾਂ ਕਿਸੇ ਗੁਣ ਜਾਂ ਖ਼ੂਬੀ ਦੇ ਹੰਕਾਰ ਕਰਦਾ ਹੈ ਗੁਰੂ ਫ਼ੁਰਮਾਨ ਹੈ:

ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥
*(ਪੰਨਾ ੧੦੧੫)*

ਅਥਵਾ—

ਨਾਨਕ ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤ॥
*(ਪੰਨਾ ੧੪੧੧)*

ਜਿਸ ਬੰਦੇ ਵਿਚ ਲੋਭ, ਮੋਹ, ਹੰਕਾਰ ਆਦਿ ਬੁਰਾਈਆਂ ਹਨ, ਉਹ ਭਾਵੇਂ ਕਿਤਨਾ ਭੀ ਪੜ੍ਹਿਆ ਲਿਖਿਆ ਹੈ, ਉਸਨੂੰ ਸਤਿਗੁਰੂ ਜੀ ਨੇ ਮੂਰਖ ਆਖਿਆ ਹੈ:

ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰੁ॥
*(ਪੰਨਾ ੧੪੦)*

ਅੰਧਾ ਉਹ ਹੈ ਜਿਸਨੂੰ ਆਪਣੇ ਮਾਲਕ ਦੀ ਪਹਿਚਾਣ ਨਹੀਂ ਰਹੀ, ਜੋ ਆਪਣੇ ਮਾਲਕ ਨੂੰ ਛੱਡ ਕੇ ਦੂਸਰੇ ਦੇ ਮਗਰ ਲਗ ਟੁਰਦਾ ਹੈ। ਚੋਰ ਉਸ ਪੁਰਸ਼ ਨੂੰ ਕਹਿੰਦੇ ਹਨ, ਜੋ ਪਰਾਈ ਵਸਤੂ ਨੂੰ ਚੁੱਕ ਲੈਂਦਾ ਹੈ, ਜੋ ਕਿਸੇ ਦੀ ਦਿੱਤੀ ਚੀਜ਼ ਨੂੰ ਆਪਣੀ ਜ਼ਾਹਰ ਕਰਦਾ ਹੈ, ਦੇਣ ਵਾਲੇ ਦਾ ਨਾਮ ਨਹੀਂ ਲੈਂਦਾ। ਹਰਾਮ ਖ਼ੋਰ ਉਸਨੂੰ ਆਖਦੇ ਹਨ, ਜੋ ਕਿਸੇ ਦੇ ਕੀਤੇ ਉਪਕਾਰ ਨੂੰ ਨਹੀਂ ਜਾਣਦਾ, ਉਸਦੇ ਗੁਣ ਨਹੀਂ ਗਾਉਂਦਾ, ਸਗੋਂ ਉਸਨੂੰ ਭੁਲ ਜਾਂਦਾ ਹੈ।

ਦਸੋ ਕੀ, ਅਜਿਹੇ ਪੁਰਸ਼ਾਂ ਦੀ ਗਿਣਤੀ ਹੋ ਸਕਦੀ ਹੈ? ਕੀ

ਅਸੀਂ ਉਸ ਮਾਲਕ ਤੋਂ ਮਨੁੱਕਰ ਨਹੀਂ ਹੋ ਗਏ ? ਕੀ, ਅਸੀਂ ਆਪਣੇ ਖਸਮ ਨੂੰ ਛੱਡ ਕੇ ਉਸਦੀ ਦਾਸੀ ਮਾਇਆ ਦੇ ਦਾਸ ਹੋ, ਉਸਦੇ ਮਗਰ ਨਹੀਂ ਦੌੜ ਰਹੇ ? ਕੀ ਉਸ ਦੀਆਂ ਦਾਤਾਂ ਉਪਰ ਅਸੀਂ ਆਪਣੀ ਮੋਹਰ ਨਹੀਂ ਲਗਾਈ ਬੈਠੇ ? ਇਸ ਤੋਂ ਆਦਿ ਹੋਰ ਵੀ ਸਾਡੇ ਵਿਚ ਨਿਯੂਨਤਾ ਵੇਖੀਆਂ ਜਾਂਦੀਆਂ ਹਨ, ਸੋ ਹਿਸਾਬ ਲਗਾਓ ਅਜਿਹੇ ਪੁਰਸ਼ ਦੁਨੀਆ ਵਿਚ ਕਿੰਨੇ ਹਨ, ਇਸੇ ਲਈ ਹਜ਼ੂਰ ਇਸ ਪਉੜੀ ਵਿਚ ਦਸ ਰਹੇ ਹਨ, ਕਿ ਹੇ ਭਾਈ ! ਇਸ ਸੰਸਾਰ ਵਿਚ ਵਸ ਰਹੇ ਮੂਰਖਾਂ, ਅੰਧਿਆਂ, ਚੋਰਾਂ, ਅਕ੍ਰਿਤਘਣਾਂ ਜਾਂ ਹਰਾਮ ਖ਼ੋਰਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

ਇਸੇ ਤਰ੍ਹਾਂ ਆਪਣੇ ਬਲ ਨਾਲ ਜ਼ੋਰ, ਜ਼ੁਲਮ, ਲੁਟ ਘਸੁੱਟ ਕਰਨ ਵਾਲਿਆਂ, ਗ਼ਰੀਬਾਂ ਦੇ ਗਲੇ ਕੱਟਣ ਵਾਲਿਆਂ, ਅਨੇਕਾਂ ਤਰ੍ਹਾਂ ਦੇ ਪਾਪ ਕਰਨ ਵਾਲਿਆਂ ਦਾ ਭੀ ਕੋਈ ਸ਼ੁਮਾਰ ਨਹੀਂ ਹੈ, ਇਸ ਤਰ੍ਹਾਂ ਝੂਠ ਬੋਲਣ ਵਾਲੇ, ਦੂਸਰਿਆਂ ਦੀ ਨਿੰਦਾ ਚੁਗ਼ਲੀ ਕਰਕੇ ਜਨਮ ਗੁਜ਼ਾਰ ਦੇਣ ਵਾਲੇ, ਨਾ ਖਾਣ ਜੋਗ, ਅਫ਼ੀਮ, ਸ਼ਰਾਬ ਆਦਿ ਅਖਾਜਾਂ ਨੂੰ ਖਾਣ ਵਾਲੇ ਵੀ ਅਨੰਤ ਹੀ ਹਨ।

ਇਸ ਪਉੜੀ ਦੇ ਅੰਤ ਵਿਚ ਗੁਰੂ ਨਾਨਕ ਦੇਵ ਜੀ ਨੀਚਾਂ ਦੀ ਲਿਸਟ ਅੰਦਰ ਆਪਣੇ ਨਾਮ ਨਾਲ ਵੀ ਨੀਚ ਸ਼ਬਦ ਲਗਾ ਰਹੇ ਹਨ, ਏਹੀ ਇਕ ਵੱਡੀ ਵਿਸ਼ੇਸ਼ਤਾ ਗੁਰੂ ਘਰ ਵਿਚ ਹੈ, ਜੋ ਹੋਰ ਕਿਧਰੇ ਵੀ ਦੇਖਣ ਵਿਚ ਨਹੀਂ ਆਉਂਦੀ। ਗੁਰਮਤਿ ਵਿਚ ਏਹੋ ਇਕ ਵੱਡੀ ਦਾਰੂ ਦੱਸੀ ਗਈ ਹੈ, ਜਿਸ ਨਾਲ ਸਾਡੀ ਹਉਮੈ ਟੁੱਟ ਸਕਦੀ ਹੈ, ਜਿਸ ਦਾ ਸਦਕਾ ਅਸੀਂ ਉਸ ਸੱਚੇ ਪ੍ਰਭੂ ਦੇ ਦਰਬਾਰ ਵਿਚ ਸਚਿਆਰ ਹੋ ਸਕਦੇ ਹਾਂ। ਅਖ਼ੀਰ ਵਿਚ ਹਜ਼ੂਰ ਕਥਨ ਕਰਦੇ ਹਨ, ਕਿ ਹੇ ਭਾਈਓ ! ਉਸ ਪਰਮਾਤਮਾ ਦੀ ਸਾਰੀ ਕੁਦਰਤ ਦਾ ਅੰਤ ਲੱਭਣਾ ਤਾਂ ਇਕ ਪਾਸੇ ਰਿਹਾ, ਜੇ ਕਦੀ ਤੁਸੀਂ ਜਗਤ ਦੇ ਸਿਰਫ਼ ਚੋਰ, ਧਾੜਵੀ, ਠੱਗ, ਨਿੰਦਕ ਆਦਿ ਬੰਦਿਆਂ ਦਾ ਹੀ ਹਿਸਾਬ ਲਾਉਣ ਲੱਗੋ, ਤਾਂ ਇਹਨਾਂ ਦਾ ਹੀ ਕੋਈ ਅੰਤ ਨਹੀਂ। ਜਦ ਤੋਂ ਜਗਤ ਬਣਿਆ ਹੈ, ਤਦ ਤੋਂ ਹੀ ਬੇ-ਅੰਤ ਜੀਵ ਵਿਕਾਰਾਂ ਵਿਚ ਗ੍ਰਸੇ ਚਲੇ ਆ ਰਹੇ ਹਨ।

**੧. ਅਸੰਖ ਨਾਵ ਅਸੰਖ ਥਾਵ ॥**
**੨. ਅਗੰਮ ਅਗੰਮ ਅਸੰਖ ਲੋਅ ॥**
**੩. ਅਸੰਖ ਕਹਹਿ ਸਿਰਿ ਭਾਰੁ ਹੋਇ ॥**
**੪. ਅਖਰੀ ਨਾਮੁ ਅਖਰੀ ਸਾਲਾਹ ॥**
**੫. ਅਖਰੀ ਗਿਆਨੁ ਗੀਤ ਗੁਣ ਗਾਹ ॥**
**੬. ਅਖਰੀ ਲਿਖਣੁ ਬੋਲਣੁ ਬਾਣਿ ॥**
**੭. ਅਖਰਾ ਸਿਰਿ ਸੰਜੋਗੁ ਵਖਾਣਿ ॥**
**੮. ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥**
**੯. ਜਿਵ ਫੁਰਮਾਏ ਤਿਵ ਤਿਵ ਪਾਹਿ ॥**
**੧੦. ਜੇਤਾ ਕੀਤਾ ਤੇਤਾ ਨਾਉ ॥**
**੧੧. ਵਿਣੁ ਨਾਵੈ ਨਾਹੀ ਕੋ ਥਾਉ ॥**
**੧੨. ਕੁਦਰਤਿ ਕਵਣ ਕਹਾ ਵੀਚਾਰੁ ॥**
**੧੩. ਵਾਰਿਆ ਨ ਜਾਵਾ ਏਕ ਵਾਰ ॥**
**੧੪. ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**੧੫. ਤੂ ਸਦਾ ਸਲਾਮਤਿ ਨਿਰੰਕਾਰ ॥੧੯॥**

***ਪਦ ਅਰਥ :*** ਨਾਵ—ਅਨੇਕਾਂ ਜੀਵਾਂ ਜਾਂ ਪਦਾਰਥਾਂ ਦੇ ਨਾਮ। ਥਾਵ—ਥਾਂ, ਟਿਕਾਣੇ। ਅਗੰਮ—ਜਿਸ ਥਾਂ ਕਿਸੇ ਦੀ ਪਹੁੰਚ ਨਾ ਹੋ ਸਕੇ। ਲੋਅ—ਲੋਕ, ਭਵਣ। ਅਸੰਖ ਲੋਅ—ਅਨੇਕਾਂ ਹੀ ਭਵਣ। ਕਹਹਿ—ਕਹਿੰਦੇ ਹਨ। ਸਿਰਿ—ਸਿਰ ਉਪਰ। ਭਾਰੁ ਹੋਇ—ਭਾਰ ਹੁੰਦਾ ਹੈ, ਭੁੱਲ ਹੁੰਦੀ ਹੈ। ਅਖਰੀ—ਅੱਖਰਾਂ ਰਾਹੀਂ। ਸਾਲਾਹ—ਸਿਫਤਿ। ਗੁਣ ਗਾਹ—ਗੁਣਾਂ ਦੇ ਜਾਨਣਹਾਰ, ਗੁਣਾਂ ਦੇ ਵਾਕਫ਼। ਬਾਣਿ—ਬਾਣੀ, ਬੋਲੀ। ਲਿਖਣੁ—ਲਿਖਣਾ। ਸੰਜੋਗੁ—ਮੇਲ, ਜੁੜਨਾ, ਭਾਗ। ਵਖਾਣਿ—ਵਖਾਣਿਆ ਜਾਂਦਾ ਹੈ, ਦਸਿਆ ਜਾ ਸਕਦਾ ਹੈ। ਜਿਨਿ—ਜਿਸ ਪ੍ਰਭੂ ਨੇ। ਪਾਹਿ—(ਪਾਹਿਂ) ਪਾਉਂਦੇ ਹਨ। ਜੇਤਾ—ਜਿਤਨਾ। ਕੀਤਾ—ਪੈਦਾ ਕੀਤਾ ਹੋਇਆ। ਤੇਤਾ—ਉਤਨਾ ਹੀ। ਨਾਉ—ਨਾਮ ਰੂਪ।

***ਅਰਥ :***

ਪ੍ਰ: ਕਿਉਂ ਜੀ, ਜੇ ਉਸ ਨਿਰੰਕਾਰ ਦਾ ਵੀਚਾਰ ਨਹੀਂ ਹੋ ਸਕਦਾ ਅਤੇ ਉਸਦੀ ਰਚਨਾ ਬਾਰੇ ਵੀਚਾਰ ਭੀ ਨਹੀਂ ਕੀਤੀ ਜਾ ਸਕਦੀ ਤਾਂ ਫਿਰ ਉਸਦੇ ਨਾਵਾਂ ਥਾਵਾਂ ਦਾ ਹੀ ਕੁਝ ਨਿਰਣਾ ਕਥਨ ਕਰੋ ?

ਉ:੧. ਹੇ ਭਾਈਓ ! ਅਨਗਿਣਤ ਹੀ ਉਸ ਕਰਤਾਰ ਦੇ ਨਾਮ ਹਨ, ਅਨਗਿਣਤ ਹੀ ਉਸਦੇ ਰਹਿਣ ਦੇ ਬੈਕੁੰਠ ਆਦਿ ਟਿਕਾਣੇ ਹਨ। ਜਾਂ ਉਸਦੇ ਬੇਅੰਤ ਜੀਵਾਂ ਦੇ ਬੇਅੰਤ ਨਾਮ ਹਨ ਅਤੇ ਬੇਅੰਤ ਪਦਾਰਥ ਹਨ, ਉਨ੍ਹਾਂ ਦੇ ਟਿਕਾਣੇ ਭੀ ਅਨੰਤ ਹੀ ਹਨ।

੨. ਬੇਅੰਤ ਹਨ ਲੋਕ ਜੋ ਮਨੁੱਖ ਦੀ ਪਹੁੰਚ ਤੋਂ ਪਰੇ ਹਨ, ਬੇਅੰਤ ਹਨ ਲੋਕ ਜੋ ਸਾਡੀ ਗਿਆਤ ਤੋਂ ਪਰੇ ਹਨ।

ਪ੍ਰ: ਪਰ ਆਪ ਜੀ ਇਹ ਦਸੋ ਕਿ ਤੁਸਾਂ ਇਹਨਾਂ ਸਭਨਾਂ ਚੀਜ਼ਾਂ ਨੂੰ ਅਨਗਿਣਤ ਕਿਉਂ ਕਿਹਾ ਹੈ ?

ਉ:੩. ਉਹ ਇਸ ਲਈ ਕਹੇ ਹਨ, ਕਿ ਗਿਣਤੀ ਵਾਲੇ ਸ਼ਬਦ ਨਾਲ ਆਖਿਆਂ ਸਿਰ 'ਤੇ ਭਾਰ ਚੜ੍ਹਦਾ ਹੈ, ਅਰਥਾਤ ਬੇ-ਹਿਸਾਬ ਨੂੰ ਹਿਸਾਬ ਵਾਲਾ ਕਹਿਣਾ ਤਾਂ ਕੁਦਰਤੀ ਅਸੂਲ ਦਾ ਘਾਤ ਕਰਕੇ ਸਿਰ ਉਤੇ ਭਾਰ ਚੁਕਣਾ ਹੈ, ਕਿਉਂਕਿ ਉਸ ਨਿਰੰਕਾਰੀ ਲੀਲ੍ਹਾ ਦੇ ਵਰਨਣ ਕਰਨ ਲਈ ਅਸੰਖ ਸ਼ਬਦ ਵੀ ਕਾਫ਼ੀ ਨਹੀਂ ਹੈ, ਜਾਂ ਬੇਅੰਤ ਜੀਵ ਸਿਰ ਦੇ ਭਾਰ ਹੋ ਕੇ ਭਾਵ ਕਪਾਲੀ ਆਸਣ ਲਾ ਕੇ ਉਸਦੇ ਨਾਮਾਂ ਨੂੰ ਉਚਾਰਨ ਕਰਦੇ ਹਨ।

ਪ੍ਰ. ਕਿਉਂ ਜੀ, ਐਸੇ ਕਰਤਾਰ ਦੇ ਨਾਮ ਨੂੰ ਸਾਰੇ ਹੀ ਕਿਉਂ ਨਹੀਂ ਜਪਦੇ ?

ਉ: ੪. ਜਪਣਾ ਤਾਂ ਸਾਰੇ ਹੀ ਚਾਹੁੰਦੇ ਹਨ ਪਰ (ਅਖਰੀ) ਲੇਖ ਲਿਖੇ ਅਨੁਸਾਰ ਹੀ ਨਾਮ ਜਪਿਆ ਜਾ ਸਕਦਾ ਹੈ ਅਤੇ ਚੰਗੇ ਕਰਮਾਂ ਦਾ ਸਦਕਾ ਹੀ ਉਸਦੀ ਸਿਫ਼ਤ ਸਲਾਹ ਕੀਤੀ ਜਾਂਦੀ ਹੈ।

ਪ੍ਰ: ਫਿਰ ਇਹ ਦਸੋ, ਇਹ ਗਿਆਨ ਸਭਨਾਂ ਜੀਵਾਂ ਨੂੰ ਕਿਉਂ ਨਹੀਂ ਹੋ ਜਾਂਦਾ ?

ਉ: ੫. ਸਰੇਸ਼ਟ ਨਸੀਬਾਂ ਦੁਆਰੇ ਹੀ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਉਸਦੇ ਗੁਣ ਭੀ ਚੰਗੇ ਨਸੀਬਾਂ ਨਾਲ ਹੀ ਗਾਏ ਜਾਂਦੇ ਹਨ। ਉਸਦਾ ਨਾਮ, ਉਸਦੀ ਸਲਾਹੁਤਾ, ਗਿਆਨ ਦੇ ਗੀਤ, ਗੁਣਾਂ ਦੀ ਵੀਚਾਰ, ਇਹ ਸਭ ਕੁਝ ਅੱਖਰਾਂ ਵਿਚ ਹੀ ਹੁੰਦਾ ਹੈ।

੬. ਲੇਖਾਂ ਅਨੁਸਾਰ ਹੀ ਬਾਣੀ ਦਾ ਲਿਖਣਾ ਬੋਲਣਾ ਆਉਂਦਾ ਹੈ।

ਪ੍ਰ: ਉਹ ਅੱਖਰ ਕੌਣ ਹਨ, ਜਿਨ੍ਹਾਂ ਦਾ ਆਪ ਜ਼ਿਕਰ ਕਰਦੇ ਹੋ ?

ਉ: ੭. ਉਹ ਹਨ, ਜਿਨ੍ਹਾਂ ਅੱਖਰਾਂ ਦਾ ਸਿਰ ਪਰ ਕਰਮਾਂ ਅਨੁਸਾਰ ਸੰਜੋਗ (ਵਖਾਣਿ) ਕਥਨ ਕੀਤਾ ਹੈ।

ਪ੍ਰ: ਕਿਉਂ ਜੀ, ਕੀ ਉਸ ਲਿਖਣ ਵਾਲੇ ਦੇ ਸਿਰ ਪਰ ਭੀ ਕਰਮ ਰੇਖ ਹੋਵੇਗਾ ?

ਉ: ੮. ਹੇ ਭਾਈਓ ! ਜਿਸਨੇ ਸਾਰੇ ਸੰਸਾਰ ਦੇ ਜੀਵਾਂ ਦੇ ਸਿਰ ਕਰਮਾਂ ਦੇ ਲੇਖ ਲਿਖੇ ਹਨ, ਉਸਦੇ ਸਿਰ ਪਰ ਕਿਸੇ ਨੇ ਭੀ ਲੇਖ ਨਹੀਂ ਲਿਖੇ, ਭਾਵ ਉਸ ਤੋਂ ਕਿਸੇ ਨੇ ਭੀ ਲੇਖਾ ਨਹੀਂ ਲੈਣਾ।

੯. ਜਿਸ ਤਰ੍ਹਾਂ ਉਹ ਅਕਾਲ ਪੁਰਖ ਹੁਕਮ ਕਰਦਾ ਹੈ, ਉਸੇ ਤਰ੍ਹਾਂ ਇਹ ਸਾਰੇ ਜੀਵ ਆਪਣੇ ਸੰਜੋਗ ਭੋਗਦੇ ਹਨ, ਭਾਵ ਬ੍ਰਹਮਾ ਆਦਿ ਮੁਖੀ ਦੇਵਤੇ ਵੀ ਲੇਖ ਲਿਖਣ ਵਿਚ ਸੁਤੰਤ੍ਰ ਨਹੀਂ ਹਨ।

ਪ੍ਰ: ਕਿਉਂ ਜੀ, ਜਿਵੇਂ ਕੋਈ ਹੁਕਮਰਾਨ ਵਖਰਾ ਬੈਠਾ ਸਭਨਾਂ ਪਰ ਹੁਕਮ ਕਰਦਾ ਹੈ ਇਸੇ ਤਰ੍ਹਾਂ ਰੱਬ ਵੀ ਕਿਸੇ ਇਕ ਵਖਰੀ ਥਾਂ 'ਤੇ ਬੈਠਾ ਹੈ ?

ਉ: ੧੦. ਨਹੀਂ, ਹੇ ਸਜਣੋ ! ਇਹ ਜੋ ਸਾਰਾ ਸੰਸਾਰ ਤੁਸੀਂ ਵੇਖ ਰਹੇ ਹੋ, ਇਹ ਸਭ ਉਸੇ ਪਰਮਾਤਮਾ ਦੀ ਕ੍ਰਿਤ ਹੈ, ਇਹ ਸਾਰਾ ਹੀ ਨਾਮ ਆਸਰੇ ਹੈ ਅਤੇ ਉਹ ਨਾਮੀ ਇਸ ਸਾਰੇ ਵਿਸ਼ਵ ਵਿਚ ਵਿਆਪਕ ਹੈ।

੧੧. ਉਸ ਦੇ ਨਾਮ ਤੋਂ ਬਿਨਾਂ ਤਾਂ ਕੋਈ ਭੀ ਥਾਉਂ ਨਹੀਂ, ਭਾਵ ਉਹ ਰਚਨਹਾਰ ਪ੍ਰਭੂ ਸਾਰਿਆਂ ਥਾਵਾਂ ਵਿਚ ਰਚਿਆ ਹੋਇਆ ਹੈ। (ਉਹ ਇਕ ਦੇਸੀ ਨਹੀਂ ਹੈ)।

੧੨. ਇਸ ਲਈ, ਹੇ ਭਰਾਵੋ ! ਦਸੋ ਮੇਰੇ ਵਿਚ ਕੀ ਸ਼ਕਤੀ ਹੈ, ਕਿ ਮੈਂ ਉਸ ਕਾਦਰ ਦੀ ਕੁਦਰਤ ਦੀ ਵੀਚਾਰ ਕਰ ਸਕਾਂ ?

੧੩. ਹੇ ਮੇਰੇ ਕਰਤਾਰ ! ਮੈਂ ਤਾਂ ਤੇਰੇ ਉਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ, ਭਾਵ ਹੈ ਮੇਰੇ ਵਿਚ ਸ਼ਕਤੀ ਬਹੁਤ ਹੀ ਘੱਟ ਹੈ।

੧੪. ਇਸ ਵਾਸਤੇ ਮੈਂ ਤਾਂ ਕੇਵਲ ਇਤਨਾ ਹੀ ਕਹਿ ਸਕਦਾ ਹਾਂ, ਕਿ ਹੇ ਮੇਰੇ ਮਾਲਕ ! ਜੋ ਕੰਮ ਤੈਨੂੰ ਚੰਗਾ ਲਗਦਾ ਹੈ, ਉਹੋ ਹੀ ਭਲਾ ਹੈ, ਅਰਥਾਤ ਸਾਡੇ ਜੀਵਾਂ ਲਈ ਤਾਂ ਤੇਰੀ ਰਜ਼ਾ ਵਿਚ ਰਹਿਣਾ ਹੀ ਭਲੀ ਗੱਲ ਹੈ।

੧੫. (ਕਿਉਂਕਿ ਤੂੰ ਸੁਤੰਤ੍ਰ ਹੈਂ) ਹੇ ਨਿਰੰਕਾਰ! ਤੂੰ ਸਦਾ (ਸਲਾਮਤਿ) ਇਕ ਰਸ ਸਥਿਰ ਰਹਿਣ ਵਾਲਾ ਹੈਂ।੧੯।

***ਭਾਵਾਰਥ :*** ਇਸ ਪਉੜੀ ਵਿਚ ਹਜ਼ੂਰ ਗੁਰੂ ਨਾਨਕ ਪਾਤਿਸ਼ਾਹ ਜੀ ਸਿੱਧਾ ਹੀ ਉਸ ਰਚਨਹਾਰ ਨੂੰ ਸਨਮੁਖ ਹੋ, ਉਚਾਰਨ ਕਰਦੇ ਹਨ। ਕਹਿੰਦੇ ਹਨ, ਜਿਸ ਨਿਰੰਕਾਰ ਦੇ ਰਚੇ ਹੋਏ ਅਨੇਕਾਂ ਬੰਦੇ ਹਨ, ਉਥੇ ਉਸ ਪ੍ਰਭੂ ਦੇ ਆਪਣੇ ਨਾਮ ਤੇ ਟਿਕਾਣੇ ਭੀ ਅਨੰਤ ਹਨ। ਸਤਿਗੁਰੂ, ਉਸ ਨਿਰੰਕਾਰ ਦੀ ਉਸਤਤ ਵਿਚ ਅਸੰਖ ਸ਼ਬਦ ਦੀ ਵਰਤੋਂ ਕਰਨ ਨੂੰ ਭੀ ਇਕ ਇਸ ਮਨੁੱਖ ਦੀ ਘੜੀ ਹੋਈ ਬੋਲੀ ਦੀ ਕਮਜ਼ੋਰੀ ਅਨੁਭਵ ਕਰਦੇ ਹਨ। ਇਹ ਮਨੁੱਖ ਉਸ ਕਰਤਾਰ ਦੀ ਉਸਤਤੀ ਭੀ ਉਹਨਾਂ ਅੱਖਰਾਂ ਜਾਂ ਉਸੇ ਬੋਲੀ ਵਿਚ ਕਰਨ ਦਾ ਯਤਨ ਕਰਦਾ ਹੈ, ਜਿਨ੍ਹਾਂ ਸ਼ਬਦਾਂ ਵਿਚ ਉਹ ਆਪਣੇ ਗੁਰੂ, ਬਜ਼ੁਰਗਾਂ, ਰਿਸ਼ਤੇਦਾਰਾਂ, ਅਫ਼ਸਰਾਂ ਜਾਂ ਦੁਨਿਆਵੀ ਰਾਜਿਆਂ ਦੀ ਕਰਨ ਦਾ ਆਦੀ ਹੋ ਚੁੱਕਾ ਹੈ। ਪਰ ਉਸ ਨਿਰੰਕਾਰ ਨੂੰ ਉਹਨਾਂ ਵੱਟਿਆਂ, ਮੀਟਰਾਂ, ਬਰਤਨਾਂ ਨਾਲ ਮਿਣਨਾ ਜਾਂ ਤੋਲਣਾ, ਜਿਨ੍ਹਾਂ ਨਾਲ ਸੰਸਾਰ ਦੇ ਦੂਸਰੇ ਪਦਾਰਥਾਂ ਨੂੰ, ਤੋਲਦਾ ਜਾਂ ਮਾਪਦਾ ਹੈ, ਇਹ ਇਕ ਵੱਡੀ ਭਾਰੀ ਭੁੱਲ ਮੰਨੀ ਜਾਵੇਗੀ।

ਸਾਨੂੰ ਘਟੋ ਘਟ ਇਤਨੀ ਸੂਝ ਹੋਣੀ ਤਾਂ ਲਾਜ਼ਮੀ ਹੈ, ਕਿ ਉਹ ਸੰਸਾਰ ਦੀ ਰਚਨਾ ਨੂੰ ਰਚਨਹਾਰ ਤਾਂ ਇਕ ਨਿਰ-ਅਕਾਰ ਹੈ, ਉਹ ਸੰਸਾਰ ਦੇ ਮਾਇਕੀ ਪਦਾਰਥਾਂ ਵਾਂਗੂੰ ਨਹੀਂ, ਉਸ ਨਿਰ-ਅਕਾਰ ਨੂੰ ਅਕਾਰ ਵਾਲੀਆਂ ਚੀਜ਼ਾਂ ਵਾਂਗ ਗਿਣਿਆ ਜਾਂ ਤੋਲਿਆ ਨਹੀਂ ਜਾ ਸਕਦਾ ਅਤੇ ਨਾ ਹੀ ਉਸ ਨੂੰ ਅਸੀਂ ਸੰਸਾਰਕ ਪਦਾਰਥਾਂ ਵਾਂਗੂੰ ਖ਼ਰੀਦ ਹੀ ਸਕਦੇ ਹਾਂ। ਗੁਰੂ ਫ਼ੁਰਮਾਨ ਹੈ : (ਤੋਲਿ ਨ ਤੁਲੀਐ ਮੋਲਿ ਨ ਮੁਲੀਐ) ਭਾਵ ਤੋਲਣ ਅਤੇ ਮੁਲ ਖ਼ਰੀਦਣੋਂ ਰਹਿਤ ਹੈ। ਉਹ ਉੱਚਾ ਹੈ, ਬੇਅੰਤ ਹੈ, ਗੰਭੀਰ, ਅਮੋਲ, ਅਤੋਲ ਆਦਿ ਸ਼ਬਦ ਉਸ ਪ੍ਰਭੂ ਲਈ ਵਰਤਣੇ ਇਹ ਭਾਵੇਂ ਅਸੀਂ ਉਸਦੀ ਮਹਿਮਾ ਵਿਚ ਵਰਤਦੇ ਹਾਂ, ਉਸਦੀ ਵਡਿਆਈ ਕਰਦੇ ਹਾਂ, ਜਦ ਅਸੀਂ ਵੀਚਾਰ ਕਰੀਏ ਤਾਂ ਸਾਨੂੰ ਇਹ ਸਾਰੇ ਹੀ ਸ਼ਬਦ ਉਸਦੇ ਵਡੱਪਣ ਨੂੰ ਸੀਮਤ ਕਰਦੇ ਨਜ਼ਰ ਪੈਣਗੇ। ਕਿਉਂਕਿ ਕਿਸੇ ਸੁਲਤਾਨ ਨੂੰ ਘਾਸ ਫੂਸ ਦਾ ਵਛੌਣਾ ਵਛਾ ਕੇ ਕਹਿਣਾ, ਕਿ ਆਓ ਮੀਆਂ ਜੀ ! ਇਸ ਪਰ ਬੈਠੋ, ਇਹ ਕੋਈ ਉਸਦਾ ਸਤਿਕਾਰ ਨਹੀਂ ਕਿਹਾ ਜਾ ਸਕਦਾ।

ਇਸੇ ਤਰ੍ਹਾਂ ਉਸ ਕਰਤਾਰ ਦੇ ਨਾਮ ਨਾਲ (ਅਸੰਖ) ਸ਼ਬਦ ਦੀ ਵਰਤੋਂ ਕਰਨੀ ਵੀ ਇਕ ਭਾਰੀ ਭੁਲ ਕਰਨੀ ਹੈ, ਇਸਨੂੰ ਭੀ ਅਸੀਂ ਆਪਣੀ ਬੋਲੀ ਦਾ ਦਿਵਾਲਾ-ਪਣ ਹੀ ਕਹਿ ਸਕਦੇ ਹਾਂ, ਅਸਲ ਵਿਚ ਸਾਡੀ ਬੋਲੀ ਕੋਲ ਉਸ ਪ੍ਰਮੇਸ਼ਰ ਦੀ ਉਸਤਤੀ ਕਰਨ ਲਈ ਕੋਈ ਵੀ ਢੁਕਵਾਂ ਲਫ਼ਜ਼ ਨਹੀਂ। ਜੇ ਅਸੀਂ 'ਅਸੰਖ' ਆਦਿ ਸ਼ਬਦਾਂ ਦੀ ਵਰਤੋਂ ਕਰਦੇ ਹਾਂ ਤਾਂ ਉਹ ਸਾਨੂੰ ਇਉਂ ਹੀ ਸਮਝ ਲੈਣਾ ਚਾਹੀਦਾ ਹੈ ਕਿ ਜਿਵੇਂ ਇਕ ਸ਼ਾਹੂਕਾਰ ਦਾ ਕਰਜ਼ਾਈ, ਆਪਣੇ ਸ਼ਾਹ ਨੂੰ ਪੂਰੀ ਪੂੰਜੀ ਤਾਂ ਵਾਪਸ ਮੋੜ ਨ ਸਕੇ ਅਤੇ ਹੱਥ ਜੋੜ ਕੇ ਇਸ ਤਰ੍ਹਾਂ ਬੇਨਤੀ ਕਰੇ, ਕਿ ਹੇ ਮੇਰੇ ਸ਼ਾਹ ਜੀ ! ਮੇਰੇ 'ਤੇ ਤਰਸ ਕਰੋ ਤੇ ਜੋ ਕੁਝ ਵੀ ਮੇਰੇ ਪਾਸ ਤੁੱਛ ਮਾਤ੍ਰ ਹੈ ਇਸੇ ਨੂੰ ਹੀ ਪ੍ਰਵਾਨ ਕਰ ਲਓ। ਇਸੀ ਤਰ੍ਹਾਂ ਸਾਨੂੰ ਭੀ ਸਾਡੀ ਇਸ ਕਮਜ਼ੋਰ ਜਿਹੀ ਬੋਲੀ ਵਿਚੋਂ ਜੋ ਸ਼ਬਦ ਮਿਲਦੇ ਹਨ, ਉਨ੍ਹਾਂ ਦਾ ਆਸਰਾ ਲੈ ਕੇ ਹੀ ਉਸ ਮਾਲਕ ਦੀ ਵਡਿਆਈ ਕਰਦੇ ਹਾਂ ਸਾਡੇ ਕੋਲ ਕੇਵਲ ਏਹੋ ਸ਼ਬਦ ਹਨ, ਜਿਨ੍ਹਾਂ ਰਾਹੀਂ ਅਸੀਂ ਆਪਣੇ ਵੀਚਾਰਾਂ ਦਾ ਪ੍ਰਗਟਾਵਾ ਕਰ ਸਕਦੇ ਹਾਂ।

ਸੋ, ਇਹ ਬੋਲੀਆਂ ਭੀ ਸਾਨੂੰ ਉਸ ਕਰਤਾਰ ਵਲੋਂ ਦਾਤ ਮਿਲੀ ਹੋਈ ਹੈ, ਪਰ ਇਸਦੇ ਮਿਲਣ ਦਾ ਪ੍ਰਮ ਪ੍ਰਜੋਜਨ ਉਸ ਪ੍ਰਭੂ ਦੀ ਸਿਫ਼ਤ ਸਲਾਹ ਕਰਨਾ ਹੈ। ਇਹ ਨਹੀਂ ਹੋ ਸਕਦਾ ਕਿ ਇਸ ਦੁਆਰਾ ਉਸ

ਪ੍ਰਭੂ ਦਾ ਅੰਤ ਪਾ ਸਕੀਏ। ਕੌਣ ਅੰਦਾਜ਼ਾ ਲਾ ਸਕਦਾ ਹੈ ਕਿ ਉਹ ਸੰਸਾਰ ਰਚਤਾ ਕਿਤਨਾ ਕੁ ਵੱਡਾ ਹੈ ਅਤੇ ਉਸਦੀ ਰਚਨਾ ਕਿੱਡੀ ਵੱਡੀ ਹੈ। ਇਹ ਸਾਰਾ ਸੰਸਾਰ ਉਸਦੇ ਲਿਖੇ ਹੋਏ ਕਰਮਾਂ ਦੇ ਲੇਖੇ ਅਨੁਸਾਰ ਚਲ ਰਿਹਾ ਹੈ, ਪਰ ਉਸਦਾ ਲੇਖਾ ਲਿਖਣ ਵਾਲਾ ਹੋਰ ਕੋਈ ਦੂਜਾ ਲਿਖਾਰੀ ਨਹੀਂ ਹੈ, ਉਹ ਸਾਰਿਆਂ ਹੀ ਥਾਵਾਂ ਵਿਚ ਵਿਆਪਕ ਅਤੇ ਸਾਰਿਆਂ ਲੇਖਾਂ ਤੋਂ ਉਪਰ ਹੈ।

**੧. ਭਰੀਐ ਹਥੁ ਪੈਰੁ ਤਨੁ ਦੇਹ ॥**
**੨. ਪਾਣੀ ਧੋਤੈ ਉਤਰਸੁ ਖੇਹ ॥**
**੩. ਮੂਤ ਪਲੀਤੀ ਕਪੜੁ ਹੋਇ ॥**
**੪. ਦੇ ਸਾਬੂਣੁ ਲਈਐ ਓਹੁ ਧੋਇ ॥**
**੫. ਭਰੀਐ ਮਤਿ ਪਾਪਾ ਕੈ ਸੰਗਿ ॥**
**੬. ਓਹੁ ਧੋਪੈ ਨਾਵੈ ਕੈ ਰੰਗਿ ॥**
**੭. ਪੁੰਨੀ ਪਾਪੀ ਆਖਣੁ ਨਾਹਿ ॥**
**੮. ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**
**੯. ਆਪੇ ਬੀਜਿ ਆਪੇ ਹੀ ਖਾਹੁ ॥**
**੧੦. ਨਾਨਕ ਹੁਕਮੀ ਆਵਹੁ ਜਾਹੁ ॥੨੦॥**

***ਪਦ ਅਰਥ :*** ਭਰੀਐ—ਜੇ ਭਰ ਜਾਵੇ, ਜੇ ਗੰਦਾ ਹੋ ਜਾਵੇ, ਜੇ ਮੈਲਾ ਹੋ ਜਾਵੇ। ਤਨੁ—ਸਰੀਰ। ਦੇਹ—ਸਰੀਰ। ਪਾਣੀ ਧੋਤੈ—ਪਾਣੀ ਨਾਲ ਧੋਤਿਆਂ। ਉਤਰਸੁ—ਉਤਰ ਜਾਂਦੀ ਹੈ। ਖੇਹ—ਮਿੱਟੀ, ਧੂੜ, ਮੈਲ। ਮੂਤ—ਮੂਤਰ ਨਾਲ। ਪਲੀਤੀ—ਪਲੀਤ, ਗੰਦਾ। ਕਪੜੁ—ਕਪੜਾ। ਦੇ ਸਾਬੂਣੁ—ਸਾਬਣ ਲਾ ਕੇ। ਲਈਐ—ਲਈਦਾ ਹੈ। ਓਹੁ—ਉਹ ਪਲੀਤ ਹੋਇਆ ਕਪੜਾ। ਧੋਇ—ਧੋ ਲਈਦਾ ਹੈ। ਮਤਿ—ਬੁਧੀ। ਪਾਪਾ ਕੈ ਸੰਗਿ—ਪਾਪਾਂ ਦੇ ਨਾਲ। ਓਹੁ—ਉਹ ਪਾਪ। ਧੋਪੈ—ਧੁਪਦਾ ਹੈ, ਧੋਇਆ ਜਾ ਸਕਦਾ ਹੈ। ਨਾਵੈ ਕੈ ਰੰਗਿ—ਅਕਾਲ ਪੁਰਖ ਦੇ ਨਾਂ ਦੇ ਪਰੇਮ ਨਾਲ, ਪਰੇਮ ਦੀ ਰੰਗਣ ਚਾੜ੍ਹਨ ਨਾਲ। ਆਖਣੁ—ਕਹਿਣ ਨਾਲ। ਨਾਹਿ—ਨਹੀਂ। ਕਰਿ ਕਰਿ ਕਰਣਾ—ਆਪੋ ਆਪਣੇ ਕਰਮ ਕਰ ਕੇ, ਜਿਹੋ ਜਿਹੇ ਕਰਮ ਕਰੋਗੇ। ਲਿਖਿ—ਲਿਖ ਕੇ। ਲੈ ਜਾਹੁ—ਲੈ ਜਾਓਗੇ। ਆਪੇ—ਆਪ ਹੀ। ਬੀਜਿ—ਬੀਜ ਕੇ। ਹੁਕਮੀ—ਅਕਾਲ ਪੁਰਖ ਦੇ ਹੁਕਮ ਵਿਚ। ਆਵਹੁ ਜਾਹੁ—ਆਵੋ ਤੇ ਜਾਵੋਗੇ, ਜੰਮਦੇ ਤੇ ਮਰਦੇ ਰਹੋਗੇ।

***ਅਰਥ :***

ਪ੍ਰ: ਕਿਉਂ ਜੀ, ਪਾਪਾਂ ਨਾਲ ਭਰੀ, ਮਲੀਨ ਮਤਿ ਨੂੰ ਨਿਰਮਲ ਕਿਵੇਂ ਕੀਤਾ ਜਾਏ ?

ਉ: ਨਾਮ ਦਾ ਪਰੇਮ ਸਹਿਤ ਸਿਮਰਨ ਕਰਨਾ ਚਾਹੀਦਾ ਹੈ।

ਪ੍ਰ: ਹਜ਼ੂਰ ਬਹੁਤੇ ਲੋਕਾਂ ਦਾ ਨਿਹਚਾ ਹੈ ਕਿ ਬੁਧੀ ਨੂੰ ਉੱਜਲ ਕਰਨ ਦਾ ਸਾਧਨ ਕੇਵਲ ਪੁੰਨ ਕਰਮ ਹੀ ਹਨ।

ਉ: ਹੇ ਭਾਈਓ! ਪੁੰਨ ਕਰਮਾਂ ਦਾ ਫਲ ਹੈ ਤਾਂ ਸਵਰਗ ਦੇ ਸੁਖ ਹੀ ਹਨ। ਜਿਨ੍ਹਾਂ ਸੁਖਾਂ ਦੀ ਸੀਮਤ ਹੈ, ਭਾਵ ਉਹ ਸੁਖ ਅਬਿਨਾਸੀ ਸੁਖ ਨਹੀਂ, ਨਾਸਵਾਨ ਹਨ ਅਤੇ ਨਾਹੀਂ ਇਹ ਬੁਧੀ ਨੂੰ ਨਿਰਮਲ ਹੀ ਕਰਦੇ ਹਨ।

ਪ੍ਰ: ਫਿਰ ਨਾਮ ਦੁਆਰੇ ਬੁਧੀ ਦੀ ਉੱਜਲਤਾ ਹੋਣ ਵਿਚ ਕੋਈ ਉਦਾਹਰਣ ਦਿਓ ? ਦੇਖੋ :
ਹੇ ਭਰਾਵੋ! ਸੰਸਾਰ ਵਿਚ ਹਰ ਕਾਰਜ ਦੀ ਸਿੱਧੀ ਲਈ ਸਿਆਣੇ ਸਜਨਾਂ ਨੇ (ਵਿਧਾਨ) ਅਸੂਲ ਕਾਇਮ ਕੀਤੇ ਹਨ, ਅਤੇ ਉਨ੍ਹਾਂ ਕੰਮਾਂ ਦੀ, ਉਨ੍ਹਾਂ ਨਿਯਮਾਂ ਅਨੁਸਾਰ ਹੀ ਸੁਖੈਨ ਸਫਲਤਾ ਹੋ ਸਕਿਆ ਕਰਦੀ ਹੈ। ਲਓ, ਬਹੁਤ ਨਹੀਂ ਉਨ੍ਹਾਂ ਵਿਚੋਂ ਕੇਵਲ ਦੋ ਮਿਸਾਲਾਂ ਤੁਹਾਡੇ ਸਾਹਮਣੇ ਰਖਦੇ ਹਾਂ, ਜੋ ਕਿ ਹਮੇਸ਼ਾਂ ਸਾਡੀ ਵਰਤੋਂ ਵਿਚ ਆਇਆ ਕਰਦੀਆਂ ਹਨ, ਪਹਿਲੀ ਮਿਸਾਲ ਹੈ :

ਉ:੧. ਹੇ ਵੀਰ ਜੀ! ਕੀ ਤੁਸੀਂ ਇਸ ਗੱਲ ਨੂੰ ਮੰਨਦੇ ਹੋ ਕਿ ਜਦੋਂ ਸਾਡੇ ਹੱਥ, ਪੈਰ ਜਾਂ ਸਾਰਾ ਹੀ ਸਰੀਰ ਮਿੱਟੀ ਘੱਟੇ ਨਾਲ ਮੈਲਾ, ਅਰਥਾਤ ਗੰਦਾ ਹੋ ਜਾਏ।

੨. ਤਾਂ ਪਾਣੀ ਨਾਲ ਧੋਤਿਆਂ ਉਸਦੀ ਮੈਲ ਦੂਰ ਹੋ ਜਾਂਦੀ ਹੈ, ਤੁਸੀਂ ਆਪ ਹੀ ਦਸੋ ਕਿ ਇਹ ਅਸੂਲ ਠੀਕ ਹੈ ? ਜੀ, ਹਾਂ। ਦੂਜੀ ਮਿਸਾਲ ਹੈ :

੩. ਜੇ ਕਦੀ ਕੋਈ ਕਪੜਾ ਅਚਨਚੇਤ ਹੀ ਮੂਤਰ ਨਾਲ (ਪਲੀਤ) ਗੰਦਾ ਹੋ ਜਾਏ।

੪. ਤਾਂ ਸਾਬਣ ਦੇ ਲਗਾਇਆਂ ਉਹ ਕਪੜਾ ਧੁਪ ਜਾਂਦਾ ਹੈ, ਭਾਵ ਸਵੱਛ ਹੋ ਜਾਇਆ ਕਰਦਾ ਹੈ ਕੀ ਤੁਸੀਂ ਇਸ ਨਿਯਮ ਨੂੰ ਭੀ ਸਹੀ ਮੰਨਦੇ ਹੋ ? ਜੀ ਹਾਂ।

੫. ਇਸੀ ਤਰ੍ਹਾਂ ਹੇ ਭਾਈਓ! ਜਦੋਂ ਭੈੜਿਆਂ ਦੇ ਸੰਗ ਕਰਨ ਨਾਲ ਪਾਪ ਕਰਮ ਕਰ ਕਰਕੇ ਮਤਿ ਅਤਿਅੰਤ ਮੈਲੀ ਹੋ ਜਾਏ।

੬. ਤਾਂ ਫਿਰ ਉਹ ਪਾਪਾਂ ਦੀ ਮੈਲ ਅਕਾਲ ਪੁਰਖ ਦੇ ਨਾਮ ਵਿਚ ਪਿਆਰ ਕਰਨ ਨਾਲ ਹੀ ਦੂਰ ਹੋ ਸਕਦੀ ਹੈ।

ਪ੍ਰ: ਕਿਉਂ ਜੀ, ਜਿਸ ਨਾਮ ਦੀ ਆਪ ਇਤਨੀ ਮਹੱਤਤਾ ਦਸਦੇ ਹੋ, ਉਸ ਨਾਮ ਨੂੰ ਜਪ ਕੇ ਕੋਈ ਪਵਿੱਤਰ ਭੀ ਹੋਇਆ ਹੈ ?

ਉ:੭. ਹਾਂ, ਇਕ ਨਹੀਂ ਅਨੇਕਾਂ, ਨਾਮ ਜਪ ਕੇ ਜੋ ਪਾਪੀਆਂ ਤੋਂ ਪੁੰਨੀ ਪਵਿੱਤਰ ਹੋਏ ਹਨ, ਉਹ ਸਾਰੇ (ਆਖਣੁ) ਕਹਿਣ ਵਿਚ ਨਹੀਂ ਆਉਂਦੇ, ਭਾਵ ਬੇਅੰਤ ਹੀ ਹਨ। ਜਾਂ ਇਉਂ ਸਮਝੋ ਕਿ ਕੋਈ ਬੰਦਾ ਕਹਿਣ ਨਾਲ ਹੀ ਪਾਪੀ ਤੋਂ ਪੁੰਨੀ ਨਹੀਂ ਹੋ ਸਕਦਾ, ਕਿਉਂਕਿ ਕੋਈ ਭੀ ਚੀਜ਼ ਕਹਿਣ ਨਾਲ ਹੀ ਮੰਦੀ ਤੋਂ ਚੰਗੀ ਨਹੀਂ ਹੋ ਜਾਇਆ ਕਰਦੀ। ਸਗੋਂ ਚੰਗੇ ਜਾਂ ਮੰਦੇ ਹਰ ਜੀਵ ਦੇ ਕੀਤੇ ਕਰਮ ਹੀ ਉਸ ਨੂੰ ਬਣਾਉਂਦੇ ਹਨ, ਭਾਵ ਚੰਗਾ ਕਰਮ ਕਰਨ ਨਾਲ ਚੰਗਾ ਜਾਂ ਪੁੰਨੀ ਬਣ ਜਾਂਦਾ ਹੈ ਅਤੇ ਮੰਦਾ ਕਰਨ ਨਾਲ ਮੰਦਾ ਜਾਂ ਪਾਪੀ ਬਣ ਜਾਇਆ ਕਰਦਾ ਹੈ।

ਪ੍ਰ: ਕਿਉਂ ਜੀ, ਇਸ ਜੀਵ ਨੂੰ ਦੁਖ ਕਲੇਸ਼, ਹਰਖ, ਸੋਗ ਸਦਾ ਹੀ ਵਿਆਪਦੇ ਰਹਿਣ ਦਾ ਕੀ ਕਾਰਣ ਹੈ ?

ਉ:੮. ਹੇ ਭਾਈਓ! ਅਸਲੀ ਗੱਲ ਤਾਂ ਇਹੋ ਕਹੀ ਜਾ ਸਕਦੀ ਹੈ, ਕਿ ਜੀਵ ਜਿਹੋ ਜਿਹੇ ਕਰਮ ਕਰਦਾ ਹੈ, ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉਕਰ ਕੇ ਨਾਲ ਲੈ ਜਾਂਦਾ ਹੈ, ਭਾਵ ਇਸ ਜੀਵ ਦੇ ਕਰਮਾਂ ਦਾ ਲੇਖਾ ਇਸਦੇ ਨਾਲ ਹੀ ਜਾਂਦਾ ਹੈ।

੯. ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਇਹ ਕਰਮਾਂ ਦੀ ਇਕ ਐਹੋ ਜੇਹੀ ਖੇਤੀ ਹੈ, ਇਸ ਵਿਚੋਂ ਜੋ ਵੀ ਕੋਈ ਜੈਸਾ ਕਰਮਾਂ ਰੂਪ ਬੀਜ ਬੀਜਦਾ ਹੈ, ਉਸ ਦਾ ਫਲ ਉਹੋ ਜਿਹਾ ਹੀ ਖਾਂਦਾ ਹੈ।

੧੦. ਸੋ, ਇਸ ਲਈ ਇਹ ਜੀਵ ਆਪਣੇ ਕੀਤੇ ਕਰਮਾਂ ਦਾ ਫਲ ਭੋਗਣ ਲਈ, ਉਸ ਮਾਲਕ ਦੇ ਹੁਕਮ ਵਿਚ ਸੰਸਾਰ ਅੰਦਰ ਜੰਮਦਾ ਮਰਦਾ ਅਰਥਾਤ ਸਦਾ ਹੀ ਆਉਂਦਾ ਜਾਂਦਾ ਰਹਿੰਦਾ ਹੈ।੨੦।

***ਭਾਵਾਰਥ :*** ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਵੀਹਵੀਂ ਪਉੜੀ ਵਿਚ ਪਾਪਾਂ ਨਾਲ ਭਰੀ ਬੁਧੀ ਜਾਂ ਮਤਿ ਨੂੰ ਮੁੜ ਨਿਰਮਲ ਕਰਨ ਦਾ ਉਪਾਅ ਪ੍ਰਮੇਸ਼ਰ ਦੇ ਨਾਮ ਦੀ ਪ੍ਰੀਤ ਦੱਸੀ ਹੈ। ਸੰਸਾਰ ਵਿਚ ਵਿਸ਼ੇ ਵਿਕਾਰਾਂ ਦਾ ਝੱਖੜ ਸਦਾ ਹੀ ਚਲਦਾ ਰਹਿੰਦਾ ਹੈ, ਸਾਡੇ ਪੰਜ ਗਿਆਨ ਇੰਦ੍ਰਿਆਂ ਦੇ ਪੰਜੇ ਦਰਵਾਜ਼ੇ ਖੁਲ੍ਹੇ ਰਹਿੰਦੇ ਹਨ, ਇਨ੍ਹਾਂ ਰਾਹੀਂ ਮਤਿ ਵਿਚ ਕੂੜਾ ਕਰਕਟ ਪੈਂਦਾ ਰਹਿੰਦਾ ਹੈ, ਇਹ ਸਾਡੀ ਮਤਿ ਪਾਪਾਂ ਨਾਲ ਭਰੀ ਹੋਈ ਹੈ, ਪਾਪ ਵੀ ਕੋਈ ਇਕੋ ਜਨਮ ਦੇ ਨਹੀਂ, ਜਨਮਾਂ ਜਨਮਾਤ੍ਰਾਂ ਦੇ ਹਨ, ਪ੍ਰਭੂ ਦਾ ਨਾਮ ਇਕ ਤੱਤ ਗਿਆਨ ਹੈ, ਇਹ ਨਾਮ ਜਦੋਂ ਸਾਡੀ ਮਤਿ ਵਿਚ ਪ੍ਰਵੇਸ਼ ਕਰਦਾ ਹੈ, ਤਾਂ ਇਹ ਸਾਡੇ ਅੰਦਰੋਂ ਸੰਸੇ, ਭਰਮ ਤੇ ਮਿਥਿਆ ਗਿਆਨ ਦਾ ਨਾਸ਼ ਕਰ ਦੇਂਦਾ ਹੈ। ਮਿਥਿਆ ਗਿਆਨ ਦੇ ਨਾਸ਼ ਹੋਣ ਨਾਲ, ਅਨਕੂਲਤਾ ਤੇ ਪ੍ਰਤਿਕੂਲਤਾ ਤੋਂ ਨਫ਼ਰਤ ਹੁੰਦੀ ਹੈ, ਹੁਣ ਜਦੋਂ ਨ ਕਿਸੇ ਚੀਜ਼ ਨਾਲ ਪਿਆਰ ਹੈ ਅਤੇ ਨਾ ਹੀ ਕਿਸੇ ਨਾਲ ਵੈਰ। ਫਿਰ ਪ੍ਰਵਿਰਤੀ ਆਪਣੇ ਆਪ ਹੀ ਖ਼ਤਮ ਹੋ ਜਾਂਦੀ ਹੈ।

ਸੋ, ਜਦੋਂ ਪ੍ਰਵਿਰਤੀ ਦਾ ਬੀਜ ਨਾਸ਼ ਹੋ ਗਿਆ, ਫਿਰ ਜਨਮਾਂ ਦੇ ਚੱਕਰ ਵੀ ਕਿਸੇ ਨੂੰ ਕਿਉਂ ਪੈਣਗੇ, ਜਿੰਨਾ ਚਿਰ ਮਨ ਵਿਚ ਰਾਗ ਦਵੈਸ਼ ਦੀ ਮੈਲ ਹੈ, ਸਾਰੇ ਕੰਮ ਚਲਦੇ ਹਨ, ਜਦੋਂ ਮਨ ਹੀ ਨ ਰਿਹਾ ਫਿਰ ਦੱਸੋ ਸੁਖ ਦੁਖ ਵੀ ਕਿਸ ਨੂੰ ਪ੍ਰਤੀਤ ਹੋਣਗੇ। ਇਸ ਸਮ-ਦ੍ਰਿਸ਼ਟੀ ਨੂੰ ਪ੍ਰਾਪਤ ਕਰਨ ਲਈ ਬਦੀਆਂ ਨੂੰ ਛੱਡ, ਅੰਦਰ ਨੇਕੀਆਂ ਦਾ ਸੰਗ੍ਰਹਿ ਕਰਨਾ ਪੈਂਦਾ ਹੈ। ਸੋ, ਇਸ ਪਉੜੀ ਵਿਚ ਹਜ਼ੂਰ ਨੇਕ ਬਣਨ ਦਾ ਢੰਗ ਪੂਰੀ ਤਰ੍ਹਾਂ ਸਮਝਾਉਣ ਦਾ ਯਤਨ ਕਰਦੇ ਹਨ। ਇਸ ਢੰਗ ਦੀ ਸਾਡੇ ਮਨਾਂ ਵਿਚ ਡੂੰਘੀ ਛਾਪ ਲਗਾਣ ਲਈ, ਸਾਡੀ ਵਰਤੋਂ ਵਿਚ ਆਉਣ ਵਾਲੇ ਦੋ ਉਦਾਹਰਣ ਦਿੰਦੇ ਹਨ। ਇਹ ਦੋਵੇਂ ਦਿਤੀਆਂ ਮਿਸਾਲਾਂ ਭਾਵੇਂ ਸਾਧਾਰਨ ਹੈਨ, ਪਰ ਇਨ੍ਹਾਂ ਦਾ ਇਕ ਇਕ ਸ਼ਬਦ ਬਹੁਤ ਹੀ ਡੂੰਘਾ ਭਾਵ ਰਖਦਾ ਹੈ। ਡੂੰਘੀ ਵੀਚਾਰ ਨਾਲ ਹੀ ਅਸੀਂ ਇਸ ਤੋਂ ਪੂਰਨ ਲਾਭ ਉਠਾ ਸਕਦੇ ਹਾਂ।

ਹਜ਼ੂਰ ਸਾਨੂੰ ਪਹਿਲੀ ਗੱਲ ਇਹ ਸਮਝਾਉਣ ਦਾ ਯਤਨ ਕਰਦੇ ਹਨ, ਕਿ ਹੇ ਭਾਈਓ ! ਜਿਵੇਂ ਕਿ ਵਖੋ ਵੱਖ ਬੀਮਾਰੀਆਂ ਦੀ ਦੁਆਈ ਭੀ ਅਲਹਿਦਾ ਅਲਹਿਦਾ ਹੀ ਹੁੰਦੀ ਹੈ, ਤਿਵੇਂ ਹੀ ਭਿੰਨ ਭਿੰਨ ਮੈਲਾਂ ਨੂੰ ਨਵਿਰਤ ਕਰਨ ਦਾ ਢੰਗ ਵੀ ਵਖੋ ਵੱਖ ਹੁੰਦਾ ਹੈ। ਜਦੋਂ ਅਸੀਂ ਡੂੰਘੀ ਵੀਚਾਰ ਕਰਦੇ ਹਾਂ, ਤਾਂ ਸਾਨੂੰ ਇਹ ਸੂਝ ਪੈਂਦੀ ਹੈ ਕਿ ਜੋ ਪਾਣੀ ਦੀ ਉੱਜਲਤਾ ਹੈ, ਸਾਨੂੰ ਇਸ ਤੋਂ ਇਕ ਬਹੁਤ ਵੱਡਾ ਭੁਲੇਖਾ ਪੈ ਗਿਆ ਹੈ, ਉਹ ਭੁਲੇਖਾ ਹੈ ਕਿ ਅਸੀਂ ਇਹ ਮੰਨ ਬੈਠੇ ਹਾਂ ਕਿ ਪਾਣੀ ਹਰ ਤਰ੍ਹਾਂ ਦੀ ਮੈਲ ਨੂੰ ਹੀ ਦੂਰ ਕਰ ਸਕਦਾ ਹੈ। ਇਹੀ ਇਕ ਭੁਲੇਖਾ ਸੀ ਜਿਸਨੇ ਸਾਨੂੰ ਤੀਰਥਾਂ ਪਰ ਇਸ਼ਨਾਨ ਕਰਨ ਲਈ ਭਟਕਾਉਣਾ ਸ਼ੁਰੂ ਕਰ ਦਿੱਤਾ ਹੈ। ਸੋ, ਗੁਰੂ ਜੀ ਇਸੇ ਹੀ ਭੁਲੇਖੇ ਨੂੰ ਦੂਰ ਕਰਨ ਲਈ ਫ਼ੁਰਮਾਨ ਕਰਦੇ ਹਨ, ਕਿ ਹੇ ਸੱਜਣੋ ! ਪਾਣੀ ਨਾਲ ਤਾਂ ਕੇਵਲ ਸਰੀਰਕ ਮੈਲ ਹੀ ਦੂਰ ਹੋ ਸਕਦੀ ਹੈ, ਮਨ ਦੀ ਮੈਲ ਨੂੰ ਦੂਰ ਕਰਨਾ ਤਾਂ ਕਿਧਰੇ ਰਿਹਾ ਇਹ ਪਾਣੀ ਤਾਂ ਕਪੜੇ ਦੀ ਮੈਲ ਨੂੰ ਭੀ ਦੂਰ ਨਹੀਂ ਕਰ ਸਕਦਾ। ਕਪੜੇ ਦੀ ਮੈਲ ਨੂੰ ਦੂਰ ਕਰਨ ਲਈ ਪਾਣੀ ਨਾਲ ਸਾਨੂੰ ਸਾਬਣ ਦਾ ਵਰਤਣਾ ਭੀ ਜ਼ਰੂਰੀ ਹੋਇਆ ਕਰਦਾ ਹੈ। ਭਾਵ ਕਪੜੇ ਦੀ ਸਫ਼ਾਈ ਲਈ ਕੇਵਲ ਪਾਣੀ ਹੀ ਕਾਫ਼ੀ ਨਹੀਂ, ਇਸਨੂੰ ਸਾਬਣ ਦੀ ਸਹਾਇਤਾ ਦੀ ਲੋੜ ਪੈਂਦੀ ਹੈ। ਸੋ, ਮਨ ਵਿਚ ਲੱਗੀ ਪਾਪਾਂ ਦੀ ਮੈਲ ਨੂੰ ਨਾ ਪਾਣੀ ਧੋ ਸਕਦਾ ਹੈ ਅਤੇ ਨਾ ਹੀ ਸਾਬਣ। ਸੋ, ਇਹ ਮੈਲ ਤਾਂ ਪ੍ਰਭੂ ਦੇ ਨਾਮ ਦੀ ਰੰਗਣ ਨਾਲ ਹੀ ਦੂਰ ਹੋ ਸਕਦੀ ਹੈ।

ਇਸ ਵਿਚ ਕੋਈ ਸ਼ੱਕ ਨਹੀਂ, ਕਿ ਜਦੋਂ ਸਾਡੇ ਹੱਥ, ਪੈਰ ਜਾਂ ਸਰੀਰ ਗੰਦਾ ਹੋ ਜਾਏ, ਤਾਂ ਪਾਣੀ ਨਾਲ ਧੋਤਿਆਂ ਉਸਦੀ ਮੈਲ ਨਵਿਰਤ ਹੋ ਜਾਇਆ ਕਰਦੀ ਹੈ, ਪਰ ਅਸੀਂ ਕਦੀ ਇਹ ਸੋਚਣ ਦਾ ਯਤਨ ਹੀ ਨਹੀਂ ਕੀਤਾ, ਕਿ ਇਹ ਸਾਡਾ ਸਰੀਰ ਜਾਂ ਸਰੀਰਕ ਅੰਗ ਮਲੀਨ ਕਿਵੇਂ ਹੋ ਜਾਂਦੇ ਹਨ। ਵੀਚਾਰ ਕਰਨ ਤੋਂ ਸਾਨੂੰ ਇਹੋ ਹੀ ਸਾਬਤ ਹੋਵੇਗਾ ਕਿ ਜਦ ਇਨ੍ਹਾਂ ਨਾਲ ਅਸੀਂ ਕੋਈ ਗੰਦਾ ਕਰਮ ਕਰਦੇ ਹਾਂ ਤਾਂ ਹੀ ਮੈਲੇ ਹੁੰਦੇ ਹਨ। ਫਿਰ ਇਹ ਇਹਨਾਂ ਦਾ ਗੰਦ ਭੀ 'ਪਾਣੀ ਪਾਣੀ' ਕਹਿਣ ਨਾਲ ਦੂਰ ਨਹੀਂ ਹੋ ਸਕਦਾ, ਇਸ ਗੰਦ ਦੀ ਨਵਿਰਤੀ ਤਾਂ ਹੀ ਹੋਇਆ ਕਰਦੀ ਹੈ, ਜਦ ਕਿ ਅਸੀਂ ਉਸ ਪਾਣੀ ਦੇ ਸ਼ੁਭ ਗੁਣ ਨੂੰ ਆਪਣੇ ਵਿਚ ਪਰਵੇਸ਼ ਕਰਦੇ ਹਾਂ। ਇਸੇ ਹੀ ਤਰ੍ਹਾਂ ਅਸੀਂ ਕਿਸੇ ਕਪੜੇ ਦੇ ਪਲੀਤ ਹੋ ਜਾਣ ਬਾਰੇ ਭੀ ਸੋਚ ਸਕਦੇ ਹਾਂ, ਜਿਸਦਾ ਪਲੀਤ ਪੁਣਾ ਅਸੀਂ ਸਾਬਣ ਨਾਲ ਹੀ ਨਵਿਰਤ ਕਰ ਸਕਦੇ ਹਾਂ। ਭਾਵ ਹੈ ਜਦ ਸਾਬਣ ਉਸ ਕਪੜੇ ਦੀ ਤਾਰ ਤਾਰ ਵਿਚ ਆਪਣੀ ਕੁੜੱਤਣ ਨੂੰ ਜਾਂ ਖਾਰ ਪੁਣੇ ਨੂੰ ਰਚਾ ਦੇਂਦਾ ਹੈ।

ਇਸੇ ਤਰ੍ਹਾਂ ਸਾਡੀ ਮਤਿ ਭੀ ਤਾਂ ਹੀ ਮਲੀਨ ਹੁੰਦੀ ਹੈ, ਜਦ ਕਿ ਅਸੀਂ ਕੋਈ ਬੁਰਿਆਈ ਕਰਦੇ ਹਾਂ, ਜਾਂ ਕੋਈ ਪਾਪ ਕਰਮ ਕਰਦੇ ਹਾਂ। ਸੋ, ਇਹ ਸਾਡੀ ਮਤ ਉਸ ਪ੍ਰਭੂ ਦਾ ਕੇਵਲ ਨਾਮ ਲੈਣ ਨਾਲ ਹੀ ਨਿਰਮਲ ਨਹੀਂ ਹੋ ਜਾਂਦੀ, ਜਿੰਨਾ ਚਿਰ ਉਸ ਨਾਮੀ ਦੇ ਨਾਮ ਦੀ ਰੰਗਣ ਨੂੰ ਅਸੀਂ ਆਪਣੇ ਮਨ ਨੂੰ ਨਹੀਂ ਚਾੜ੍ਹ ਲੈਂਦੇ। ਸਤਿਗੁਰੂ ਦਾ ਇਹ ਫ਼ੁਰਮਾਨ ਕਿ : (ਨਾਇ ਲਇਐ ਪਰਾਛਤ ਜਾਹਿ) ਉਚਾਰਣ ਦਾ ਏਹੀ ਭਾਵ ਹੈ, ਕਿ ਜਿਵੇਂ ਕੋਈ ਸਿਆਣਾ ਵੈਦ ਕਿਸੇ ਕਮਜ਼ੋਰ ਆਦਮੀ ਨੂੰ ਉਸ ਦੀ ਕਮਜ਼ੋਰੀ ਦੂਰ ਕਰਨ ਲਈ ਸ਼ੁਭ ਰਾਇ ਦੇਂਦਾ ਹੈ, ਕਿ ਭਾਈ ! ਤੂੰ ਇਕ ਗਾਂ ਖ਼ਰੀਦ ਲੈ, ਉਸ ਵੈਦ ਦਾ ਭਾਵ ਕੇਵਲ ਗਾਂ ਖ਼ਰੀਦਣ ਤੋਂ ਹੀ ਨਹੀਂ ਹੋਇਆ ਕਰਦਾ, ਸਗੋਂ ਉਸ ਗਾਂ ਦੇ ਦੁੱਧ ਨੂੰ ਸਰੀਰ ਦੇ ਰਗ ਰਗ ਵਿਚ ਪ੍ਰਵੇਸ਼ ਕਰਨ ਤੋਂ ਹੈ, ਅਤੇ ਨਾ ਹੀ ਕਿਸੇ ਕਮਜ਼ੋਰ ਬੰਦੇ ਦੀ ਕਮਜ਼ੋਰੀ, ਦੁਧ ਵਾਲੀ ਗਾਂ ਨੂੰ ਘਰ ਵਿਚ ਬੰਨ੍ਹਣ ਨਾਲ ਹੀ ਦੂਰ ਹੋ ਸਕਦੀ ਹੈ। ਸਾਡੇ ਇਸ ਭੁਲੇਖੇ ਦੀ ਨਵਿਰਤੀ ਵਾਸਤੇ, ਤੀਸਰੇ ਨਾਨਕ ਪਾਤਸ਼ਾਹ ਜੀ, ਬਾਣੀ ਵਿਚ ਫ਼ੁਰਮਾਨ ਕਰਦੇ ਹਨ ਕਿ ਹੇ ਭਾਈਓ :

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ॥

*(ਪੰਨਾ ੪੯੧)*

ਇਸੇ ਭਾਵ ਨੂੰ ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਪਰਗਟ ਕਰਦੇ ਹਨ :

ਖਾਂਡ ਖਾਂਡ ਕਹੇ ਜਿਹਬਾ ਨ ਸ੍ਵਾਦ ਮੀਠੋ,
ਅਗਨ ਅਗਨ ਕਹੇ ਸੀਤ ਨ ਬਿਨਾਸ ਹੈ॥

ਜਦ ਅਸੀਂ ਖ਼ੁਦ ਵੀ ਵੀਚਾਰ ਕਰੀਏ ਤਾਂ ਸਾਨੂੰ ਭੀ ਇਉਂ ਹੀ ਸਿਧਾਂਤ ਪ੍ਰਗਟ ਹੋਵੇਗਾ, ਭਾਵ ਜੇ ਕੇਵਲ ਨਾਮ ਲਿਆਂ ਹੀ ਉਧਾਰ ਹੋ ਸਕਦਾ ਹੈ, ਤਾਂ ਸੰਸਾਰ ਦੇ ਸਾਰੇ ਦੇ ਸਾਰੇ ਪੰਡਿਤ, ਪੁਜਾਰੀ, ਪਾਠੀ, ਗ੍ਰੰਥੀ, ਰਾਗੀ, ਪ੍ਰਚਾਰਕ, ਕਥਾ ਵਾਚਕ ਜਾਂ ਗ੍ਰੰਥਾਂ ਦੇ ਟੀਕਾਕਾਰ ਇਹ ਸਾਰੇ ਹੀ ਉੱਚ ਦਰਜੇ ਦੇ ਮਹਾਂ ਪੁਰਸ਼, ਪਵਿੱਤ੍ਰ ਜੀਵਨ ਦੇ ਮਾਲਕ ਹੁੰਦੇ, ਪਰ ਅਸੀਂ ਅਜਿਹਾ ਵੇਖ ਨਹੀਂ ਰਹੇ। ਅਸਾਂ ਧਾਰਮਿਕ ਪ੍ਰਚਾਰਕਾਂ ਵਿਚ ਵਧੇਰੇ ਗਿਣਤੀ ਦੇ ਕਥਾਕਾਰਾਂ ਨੇ, ਤਰ੍ਹਾਂ ਤਰ੍ਹਾਂ ਦੇ ਧਾਰਮਿਕ ਪੁਸਤਕਾਂ ਰੂਪ ਗਾਵਾਂ ਦੇ ਵੱਗ ਤਾਂ ਘਰਾਂ ਵਿਚ ਰਖੇ ਹੋਏ ਹਨ, ਪਰ ਅਸੀਂ ਲੋਕ ਆਪ ਇਹਨਾਂ ਗਾਵਾਂ ਦਾ ਦੁੱਧ ਪੀਣ ਵਾਲੇ ਬਹੁਤ ਹੀ ਘਟ ਹਾਂ। ਪਰ, ਹਾਂ ਅਸੀਂ ਧਾਰਮਿਕ ਲੋਕਾਂ ਨੇ ਦੁੱਧ ਦੀਆਂ ਡੇਰੀਆਂ ਜ਼ਰੂਰ ਹੀ ਖੋਲ੍ਹ ਰੱਖੀਆਂ ਹਨ, ਇਹਨਾਂ ਵਿਚੋਂ ਕੋਈ ਪਾਠੀ ਜਾਂ ਰਾਗੀ ਦੇ ਰੂਪ ਵਿਚ ਧਾਰਮਿਕ ਪੁਸਤਕਾਂ ਦਾ ਦੁੱਧ ਵੇਚ ਰਿਹਾ ਹੈ ਤੇ ਕੋਈ ਕਥਾ ਵਾਚਕ ਜਾਂ ਮੇਰੇ ਜਿਹਾ ਕੋਈ ਟੀਕਾਕਾਰ ਦੇ ਰੂਪ ਵਿਚ ਮੱਖਣ ਵੇਚਣ ਦੀ ਦਿਨੇ ਰਾਤ ਮੁਸ਼ੱਕਤ ਕਰੀ ਜਾਂਦਾ ਹੈ। ਏਹੋ ਇਕ ਕਾਰਣ ਹੈ, ਕਿ ਸਾਡੇ ਲੋਕਾਂ ਦੇ ਗਾਹਕ ਤਾਂ (ਸਰੋਤੇ) ਕਈ ਅਰੋਗ ਹੋ ਗਏ, ਪਰ ਆਪ ਅਸੀਂ ਅਜੇ ਤਕ ਆਤਮਿਕ ਰੋਗਾਂ ਨਾਲ ਗ੍ਰਸੇ ਹੋਏ ਹਾਂ। ਸਤਿਗੁਰੂ ਜੀ ਰਹਿਮ ਕਰਨ ਕਿ ਸਾਨੂੰ ਕ੍ਰਿਪਾ ਕਰਕੇ :

ਆਪਿ ਜਪੈ ਅਵਰਹ ਨਾਮੁ ਜਪਾਵੈ॥

ਦੀ ਅਮੋਲਕ ਦਾਤ ਬਖ਼ਸ਼ਣ। ਸੋ, ਇਹ ਨਾਮ ਅੰਮ੍ਰਿਤ ਹੈ, ਇਸਨੂੰ ਖ਼ੁਦ ਹੀ ਪੀਣਾ ਪਵੇਗਾ, ਜੋ ਪੀਵੇਗਾ ਤ੍ਰਿਪਤੀ ਉਸੇ ਨੂੰ ਹੀ ਆ ਸਕੇਗੀ।

ਆਖ਼ਰੀ ਪੰਗਤੀਆਂ ਵਿਚ ਗੁਰੂ ਜੀ, ਇਕ ਅਰੰਭ ਤੋਂ ਹੀ ਚਲਿਆ ਆ ਰਿਹਾ ਅਟੱਲ ਹੁਕਮ ਅੰਕਤ ਕਰਦੇ ਹਨ, ਕਿ ਹੇ ਭਾਈ! ਇਹ ਸਰੀਰ ਰੂਪੀ ਇਕ ਧਰਤੀ ਹੈ, ਇਸ ਵਿਚ ਜੋ ਬੰਦਾ ਕਰਮਾਂ ਰੂਪੀ ਬੀਜ ਬੀਜਦਾ ਹੈ, ਉਸ ਕਰਮ ਦਾ ਫਲ ਉਸੇ ਨੂੰ ਹੀ ਭੁਗਤਣਾ ਪੈਂਦਾ ਹੈ ਕਿਉਂਕਿ ਇਹ ਇਕ ਰੱਬੀ ਵਿਧਾਨ ਹੈ। (ਜੈਸਾ ਬੀਜੈ ਸੁ ਲੁਣੈ) ਇਹ ਕਦੀ ਭੀ ਨਹੀਂ ਹੋਇਆ, ਜਾਂ ਹੋ ਸਕੇਗਾ, ਕਿ ਕਿਸੇ ਪਿਤਾ ਦਾ ਬੀਜਿਆ ਕਰਮਾਂ ਰੂਪੀ ਬੀਜ, ਉਸਦਾ ਫਲ ਪੁੱਤਰ ਖਾਵੇ। ਭਾਵ ਹੈ ਇਹ ਕਰਮ ਫਲ ਨਾ ਖ਼ਰੀਦਿਆ ਜਾ ਸਕਦਾ ਹੈ, ਅਤੇ ਨਾਹੀਂ ਇਸਨੂੰ ਵੇਚ ਹੀ ਸਕੀਦਾ ਹੈ, (ਤੇਰੇ ਘਰ ਸਦਾ ਸਦਾ ਹੈ ਨਿਆਉਂ) ਭਾਈ ਗੁਰਦਾਸ ਜੀ ਦੇ ਕਥਨ ਮੁਤਾਬਕ ਇਸ ਦੀ ਸਹੀ ਵਰਤੋਂ ਹੁੰਦੀ ਚਲੀ ਆ ਰਹੀ ਹੈ। ਬੰਦਾ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣ ਲਈ ਇਲਾਹੀ ਹੁਕਮ ਵਿਚ ਸਦਾ ਹੀ ਸੰਸਾਰ ਅੰਦਰ ਆਉਂਦਾ ਜਾਂਦਾ ਰਹਿੰਦਾ ਹੈ।

**੧. ਤੀਰਥੁ ਤਪੁ ਦਇਆ ਦਤੁ ਦਾਨੁ॥**
**੨. ਜੇ ਕੋ ਪਾਵੈ ਤਿਲ ਕਾ ਮਾਨੁ॥**
**੩. ਸੁਣਿਆ ਮੰਨਿਆ ਮਨਿ ਕੀਤਾ ਭਾਉ॥**
**੪. ਅੰਤਰਗਤਿ ਤੀਰਥਿ ਮਲਿ ਨਾਉ॥**
**੫. ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**੬. ਵਿਣੁ ਗੁਣ ਕੀਤੇ ਭਗਤਿ ਨ ਹੋਇ॥**
**੭. ਸੁਅਸਤਿ ਆਥਿ ਬਾਣੀ ਬਰਮਾਉ॥**
**੮. ਸਤਿ ਸੁਹਾਣੁ ਸਦਾ ਮਨਿ ਚਾਉ॥**
**੯. ਕਵਣੁ ਸੁ ਵੇਲਾ ਵਖਤੁ ਕਵਣੁ**
**ਕਵਣ ਥਿਤਿ ਕਵਣੁ ਵਾਰੁ॥**
**੧੦. ਕਵਣਿ ਸਿ ਰੁਤੀ ਮਾਹੁ ਕਵਣੁ**
**ਜਿਤੁ ਹੋਆ ਆਕਾਰੁ॥**
**੧੧. ਵੇਲ ਨ ਪਾਈਆ ਪੰਡਤੀ**
**ਜਿ ਹੋਵੈ ਲੇਖੁ ਪੁਰਾਣੁ॥**
**੧੨. ਵਖਤੁ ਨ ਪਾਇਓ ਕਾਦੀਆ**
**ਜਿ ਲਿਖਨਿ ਲੇਖੁ ਕੁਰਾਣੁ॥**
**੧੩. ਥਿਤਿ ਵਾਰੁ ਨਾ ਜੋਗੀ ਜਾਣੈ**
**ਰੁਤਿ ਮਾਹੁ ਨਾ ਕੋਈ॥**
**੧੪. ਜਾ ਕਰਤਾ ਸਿਰਠੀ ਕਉ ਸਾਜੇ**
**ਆਪੇ ਜਾਣੈ ਸੋਈ॥**
**੧੫. ਕਿਵ ਕਰਿ ਆਖਾ ਕਿਵ ਸਾਲਾਹੀ**
**ਕਿਉ ਵਰਨੀ ਕਿਵ ਜਾਣਾ॥**
**੧੬. ਨਾਨਕ ਆਖਣਿ ਸਭੁ ਕੋ ਆਖੈ**
**ਇਕ ਦੂ ਇਕੁ ਸਿਆਣਾ॥**
**੧੭. ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥**
**੧੮. ਨਾਨਕ ਜੇ ਕੋ ਆਪੌ ਜਾਣੈ**
**ਅਗੈ ਗਇਆ ਨ ਸੋਹੈ॥੨੧॥**

***ਪਦ ਅਰਥ :*** ਦਤੁ—ਦਿਤਾ ਹੋਇਆ। ਜੇ ਕੋ ਪਾਵੈ—ਜੇ ਕੋਈ ਮਨੁੱਖ ਪ੍ਰਾਪਤ ਕਰੇ, ਜੇ ਕਿਸੇ ਮਨੁੱਖ ਨੂੰ ਮਿਲ ਭੀ ਜਾਏ ਤਾਂ। ਤਿਲ ਕਾ—ਤਿਲ ਮਾਤ੍ਰ, ਤਿਲ ਜਿੰਨਾ, ਰਤਾ ਮਾਤ੍ਰ। ਮਾਨੁ—ਆਦਰ, ਵਡਿਆਈ। ਸੁਣਿਆ—ਜਿਸਨੇ ਭੀ ਉਸ ਅਕਾਲ ਪੁਰਖ ਦਾ ਨਾਮ ਸੁਣ ਲਿਆ। ਮੰਨਿਆ—ਜਿਸ ਨੇ ਉਸਦੇ ਨਾਮ ਨੂੰ ਸੁਣ ਕੇ ਮਨ ਵਿਚ ਮੰਨ ਲਿਆ। ਭਾਉ—ਜਿਸਨੇ ਮਨ ਵਿਚ (ਭਾਉ) ਪ੍ਰੇਮ ਕੀਤਾ ਹੈ। ਅੰਤਰਗਤਿ—ਜੋ ਅੰਦਰ ਪ੍ਰਾਪਤ ਹੈ। ਤੀਰਥਿ—ਤੀਰਥ ਉੱਤੇ। ਮਲਿ—ਮਲ ਮਲਕੇ, ਚੰਗੀ ਤਰ੍ਹਾਂ। ਨਾਉ—ਇਸ਼ਨਾਨ ਕੀਤਾ ਹੈ। ਸਭਿ—ਸਾਰੇ। ਮੈ ਨਾਹੀ ਕੋਇ—ਮੈਂ ਕੋਈ ਨਹੀਂ ਹਾਂ, ਮੇਰੀ ਕੋਈ ਤਾਕਤ ਨਹੀਂ ਹੈ। ਵਿਣੁ ਗੁਣ ਕੀਤੇ—ਗੁਣ ਪੈਦਾ ਕਰਨ ਤੋਂ ਬਿਨਾਂ, ਭਾਵ ਜੇ ਤੂੰ ਗੁਣ ਪੈਦਾ ਨ ਕਰੇਂ, ਜੇ ਤੂੰ ਆਪਣੇ ਗੁਣ ਮੇਰੇ ਵਿਚ ਪੈਦਾ ਨ ਕਰੇਂ। ਨ ਹੋਇ—ਨਹੀਂ ਹੋ ਸਕਦੀ। ਸੁਅਸਤਿ—ਸੁੰਦਰ ਸਰੂਪ, ਕਲਿਆਣ ਸਰੂਪ। ਆਥਿ—ਹੈ, ਪੂੰਜੀ, ਮਾਇਆ। ਬਰਮਾਉ—ਬ੍ਰਹਮਾ। ਸਤਿ—ਸਦਾ ਰਹਿਣ ਵਾਲਾ। ਸੁਹਾਣੁ—ਸੁਬਹਾਨ, ਸੋਹਣਾ। ਮਨਿ

ਚਾਉ—ਮਨ ਵਿਚ ਖਿੜਾਉ। ਵੇਲਾ—ਸਮਾਂ। ਵਖਤੁ—ਸਮਾਂ, ਵਕਤ। ਥਿਤਿ—ਤ੍ਰੀਕ। ਵਾਰੁ—ਦਿਨ। ਰੁਤੀ—ਰੁਤ। ਮਾਹੁ—ਮਹੀਨਾ। ਪੰਡਤੀ—ਪੰਡਤੀਂ, ਪੰਡਤਾਂ ਨੇ। ਕਾਦੀਆ—ਕਾਜ਼ੀਆਂ ਨੇ। ਸਿਰਠੀ—ਸ੍ਰਿਸ਼ਟੀ। ਕਿਵ ਕਰਿ—ਕਿਸ ਤਰ੍ਹਾਂ। ਵਰਨੀ—ਦਸਾਂ। ਆਖਣਿ ਆਖੈ—ਆਖਣ ਨੂੰ ਆਖਦੇ ਹਨ। ਨਾਈ—ਵਡਿਆਈ। ਦੂ—ਤੋਂ।

**ਅਰਥ :**

ਪ੍ਰ: ਕਿਉਂ ਜੀ, ਤੀਰਥਾਂ ਦੀ ਯਾਤਰਾ, ਜਾਂ ਤਪਸਿਆ ਆਦਿ ਸਾਧਨ ਕਰਨ ਨਾਲ ਮੁਕਤੀ ਨਹੀਂ ਮਿਲ ਸਕਦੀ ?

ਉ: ਨਹੀਂ।

ਪ੍ਰ: ਕੀ ਤੁਹਾਡਾ ਵੀਚਾਰ ਹੈ ਉਨ੍ਹਾਂ ਤੀਰਥ ਯਾਤਰੂਆਂ ਨੂੰ ਕੁਝ ਭੀ ਨਹੀਂ ਮਿਲ ਸਕੇਗਾ।

ਉ: ਸਾਡਾ ਭਾਵ ਨ ਮਿਲਣ ਤੋਂ ਨਹੀਂ, ਮਿਲੇਗਾ ਤਾਂ ਜ਼ਰੂਰ, ਪਰ ਮੁਕਤਿ ਨਹੀਂ ਮਿਲ ਸਕਦੀ।

ਪ੍ਰ: ਕਿਉਂ ਜੀ, ਫਿਰ ਦਸੋ ਤਾਂ ਸਹੀ ਆਖ਼ਰ ਉਹਨਾਂ ਨੂੰ ਮਿਲੇਗਾ ਕੀ ?

ਉ:੧. ਹੇ ਭਾਈਓ! ਸੁਣੋ, ਤੀਰਥਾਂ ਦੀ ਯਾਤਰਾ, ਤਪਾਂ ਦੀ ਸਾਧਨਾ, ਜੀਵਾਂ 'ਤੇ ਦਇਆ ਕਰਨੀ, ਦਿਤਾ ਹੋਇਆ ਦਾਨ, ਇਨ੍ਹਾਂ ਦੀ ਬਦਲ ਵਿਚ ਮਨੁੱਖ ਨੂੰ ਮੁਕਤਿ ਤਾਂ ਨਹੀਂ ਮਿਲਦੀ

੨. ਹਾਂ, ਜੇ ਕਿਸੇ ਮਨੁੱਖ ਨੂੰ ਕੁਝ ਮਿਲਦਾ ਹੈ, ਤਾਂ ਉਹ ਹੈ ਮਾਣ, ਆਦਰ ਜਾਂ ਵਡਿਆਈ। ਪਰ ਉਹ ਮਾਨ ਵਡਿਆਈ ਭੀ ਰਤਾ ਮਾਤਰ, ਅਰਥਾਤ ਬਹੁਤ ਥੋੜੀ ਮਿਲਦੀ ਹੈ। ਲੋਕਾਂ ਵਿਚ ਥੋੜੇ ਚਿਰ ਲਈ ਉਸਨੂੰ ਤੀਰਥ ਯਾਤਰੂ, ਤਪੀਆ ਜਾਂ ਦਾਨੀ ਆਦਿ ਸ਼ਬਦਾਂ ਨਾਲ ਵਡਿਆਇਆ ਜਾਂਦਾ ਹੈ।

ਪ੍ਰ: ਹਜ਼ੂਰ! ਕਿਸੇ ਨੂੰ ਸਦਾ ਲਈ ਕਾਇਮ ਰਹਿਣ ਵਾਲਾ ਮਾਨ ਆਦਰ ਵੀ ਮਿਲ ਸਕਦਾ ਹੈ ?

ਉ:੩. ਹਾਂ ਜ਼ਰੂਰ! ਜਿਨ੍ਹਾਂ ਮਨੁੱਖਾਂ ਨੇ ਉਸ ਅਕਾਲ ਪੁਰਖ ਦੇ ਨਾਮ ਨੂੰ ਸੁਰਤੀ ਜੋੜ ਕੇ ਸੁਣਿਆ ਹੈ। ਜਿਸਦਾ ਮਨ ਨਾਮ ਵਿਚ ਪਤੀਜ ਗਿਆ ਹੈ, ਅਤੇ ਜਿਸਨੇ ਅਕਾਲ ਪੁਰਖ ਦਾ (ਭਾਉ) ਪਿਆਰ ਮਨ ਅੰਦਰ ਜਮਾਇਆ ਹੈ, ਉਸ ਨੂੰ ਸਦਾ ਹੀ ਕਾਇਮ ਰਹਿਣ ਵਾਲਾ ਮਾਨ, ਸਤਿਕ੍ਰਾਰ ਅਤੇ ਆਦਰ ਮਿਲਦਾ ਹੈ।

ਪ੍ਰ: ਕੀ, ਉਹ ਫਿਰ ਤੀਰਥਾਂ 'ਚ ਇਸ਼ਨਾਨ ਨਹੀਂ ਕਰਦੇ ?

ਉ:੪. ਹਾਂ, ਜ਼ਰੂਰ ਕਰਦੇ ਹਨ, ਪਰ ਉਹ ਇਨ੍ਹਾਂ ਬਾਹਰਲੇ ਮਲੀਨ ਤੀਰਥਾਂ ਦੇ ਇਸ਼ਨਾਨੀ ਨਹੀਂ ਰਹਿੰਦੇ, ਉਨ੍ਹਾਂ ਦਾ ਤੀਰਥ ਵੀ ਵੱਖਰਾ ਹੈ, ਭਾਵ ਉਹ ਆਪਣੇ ਅੰਦਰ ਹੀ ਜੋ (ਗਤਿ) ਪ੍ਰਾਪਤ ਨਾਮ ਰੂਪ ਤੀਰਥ ਹੈ, ਉਸੇ ਵਿਚ ਉਹ ਮਲ ਮਲ ਕੇ ਇਸ਼ਨਾਨ ਕਰਦੇ ਹਨ, ਉਹ ਨਾਮ ਵਿਚ ਜੁੜ ਕੇ ਚੰਗੀ ਤਰ੍ਹਾਂ ਆਪਣੇ ਮਨ ਦੀ ਰਾਗ ਦਵੈਸ਼ ਰੂਪ ਮੈਲ ਨੂੰ ਲਾਹ ਲੈਂਦੇ ਹਨ।

ਪ੍ਰ: ਕੀ, ਇਸ ਵਡਮੁਲੀ ਦਾਤ ਨੂੰ ਪ੍ਰਾਪਤ ਕਰਕੇ ਉਨ੍ਹਾਂ ਨੂੰ ਅਭਿਮਾਨ ਨਹੀਂ ਹੋ ਜਾਂਦਾ ?

ਉ:੫. ਉੱਕਾ ਹੀ ਨਹੀਂ, ਨਾਮ ਵਿਚ ਜੁੜੇ ਹੋਏ ਤਾਂ ਸਦਾ ਉਸ ਨਿਰੰਕਾਰ ਅਗੇ ਇਸ ਤਰ੍ਹਾਂ ਅਰਦਾਸ ਕਰਦੇ ਰਹਿੰਦੇ ਹਨ, ਕਿ ਹੇ ਪ੍ਰਭੂ! ਇਹ ਜੋ ਮੇਰੇ ਵਿਚ ਗੁਣ, ਵਡਿਆਈਆਂ ਦਿਸ ਰਹੀਆਂ ਹਨ ਇਹ ਸਭ ਤੇਰੀਆਂ ਹਨ, ਮੇਰਾ ਤਾਂ ਇਸ ਵਿਚ ਕੋਈ ਭੀ ਗੁਣ ਨਹੀਂ ਭਾਵ ਮੈਂ ਤਾਂ ਆਪਣੇ ਅੰਦਰ ਕੋਈ ਭੀ ਗੁਣ ਧਾਰਨ ਦੀ ਸਮਰਥਾ ਨਹੀਂ ਰਖਦਾ, ਉਹ ਹਰ ਸਮੇਂ ਇਸੇ ਤਰ੍ਹਾਂ ਦੀ ਨਿੰਮ੍ਰਤਾ ਦੇ ਧਾਰਨੀ ਬਣੇ ਰਹਿੰਦੇ ਹਨ।

ਪ੍ਰ: ਕਿਉਂ ਜੀ, ਜਦ ਉਹ ਅਠੇ ਪਹਿਰ ਭਗਤੀ ਕਰਨ ਵਿਚ ਜੁੜੇ ਰਹਿੰਦੇ ਹਨ, ਹੁਣ ਉਨ੍ਹਾਂ ਨੂੰ ਇਤਨੀ ਨਿੰਮਰਤਾ ਆਦਿ ਗੁਣਾਂ ਨੂੰ ਧਾਰਨ ਦੀ ਕੀ ਲੋੜ ਰਹਿ ਗਈ ?

ਉ: ੬. ਉਹ ਇਸ ਲਈ ਕਿ ਉਨ੍ਹਾਂ ਨੂੰ ਇਸ ਗੱਲ ਦਾ ਭਲੀ ਪ੍ਰਕਾਰ ਗਿਆਨ ਹੈ ਕਿ ਉਸ ਕਰਤਾਰ ਦੀ ਭਗਤੀ ਨਿੰਮਰਤਾ ਆਦਿ ਗੁਣਾਂ ਨੂੰ ਧਾਰਨ ਕੀਤੇ ਬਿਨਾਂ ਹੋ ਹੀ ਨਹੀਂ ਸਕਦੀ।

ਪ੍ਰ: ਉਸ ਕਰਤਾਰ ਦਾ ਸਰੂਪ ਕੀ ਹੈ ?

ਉ: ੭. ਉਹ ਕਰਤਾਰ (ਸੁਅਸਤਿ) ਕਲਿਆਣਕਾਰੀ (ਆਥਿ) ਹੈ, ਉਹ ਆਪ ਹੀ ਮਾਇਆ ਰੂਪ ਹੈ, ਆਪ ਹੀ ਬਾਣੀ ਰੂਪ ਹੈ, ਅਤੇ ਉਹ ਆਪ ਹੀ ਬ੍ਰਹਮਾ, ਵਿਸ਼ਨੂੰ ਆਦਿ ਸਾਰਾ ਪ੍ਰਪੰਚ ਸਰੂਪ ਹੈ, ਭਾਵ ਹੈ, ਇਸ ਸ੍ਰਿਸ਼ਟੀ ਨੂੰ ਬਣਾਣ ਵਾਲੇ, ਮਾਇਆ, ਬਾਣੀ, ਬ੍ਰਹਮਾ ਆਦਿ ਤੈਥੋਂ ਕੋਈ ਵੱਖਰੀ ਹਸਤੀ ਵਾਲੇ ਨਹੀਂ ਹਨ।

੮. ਹੇ ਕਰਤਾਰ! ਤੂੰ ਸਦਾ ਹੀ ਥਿਰ ਸਤਿ ਹੈਂ, ਸੋਹਣਾ ਹੈਂ, ਤੇਰੇ ਮਨ ਵਿਚ ਸਦਾ ਹੀ ਖਿੜਾਉ ਹੈ।

ਪ੍ਰ: ੯. ਕਿਉਂ ਜੀ, ਆਪ ਜੀ ਦਾ ਸੰਸਾਰ ਉਤਪਤੀ ਬਾਰੇ ਕੀ ਵੀਚਾਰ ਹੈ ? ਕਿ ਹਿੰਦੂਆਂ ਦੇ ਮਤ ਅਨੁਸਾਰ, ਕਿਹੜਾ ਸਮਾਂ ਸੀ ? ਮੁਸਲਮਾਨਾਂ ਦੇ ਮਤ ਅਨੁਸਾਰ, ਕਿਹੜਾ ਵਕਤ ਸੀ ? ਕਿਹੜੀ ਥਿਤ ਸੀ ? ਕਿਹੜਾ ਦਿਨ ਸੀ ?

੧੦. ਕਿਹੜੀ ਰੁਤ ਸੀ ? ਕਿਹੜਾ ਮਹੀਨਾ ਸੀ, ਜਿਸ ਸਮੇਂ ਵਿਚ ਅਤੇ ਜਿਸ ਥਾਂ 'ਤੇ ਇਸ ਸਾਰੇ ਬ੍ਰਹਮੰਡ ਦਾ ਅਕਾਰ ਬਣਿਆ ਹੈ ?

ਉ: ਹੇ ਭਾਈਓ! ਇਸ ਬਾਰੇ ਕਿਸੇ ਨੂੰ ਭੀ ਕੋਈ ਸੋਝੀ ਨਹੀਂ।

ਪ੍ਰ: ਹਜ਼ੂਰ ਤੁਸੀਂ ਕਹਿੰਦੇ ਹੋ ਕਿਸੇ ਨੂੰ ਭੀ ਇਸ ਗੱਲ ਦੀ ਸੋਝੀ ਨਹੀਂ, ਕੀ ਜਿਨ੍ਹਾਂ ਪੰਡਤ ਲੋਕਾਂ ਨੇ ਆਪਣੀ ਸਿਆਣਪ ਨਾਲ ਵੱਡੇ ਵੱਡੇ ਵਿਸਥਾਰ ਪੂਰਵਕ ਪੁਰਾਣ ਰਚੇ ਹਨ, ਉਨ੍ਹਾਂ ਨੂੰ ਤਾਂ ਇਸ ਬਾਰੇ ਜ਼ਰੂਰ ਗਿਆਨ ਹੋਵੇਗਾ।

ਉ: ਉੱਕਾ ਹੀ ਨਹੀਂ।

ਪ੍ਰ: ਕਿਉਂ ਜੀ, ਇਹ ਤੁਹਾਡਾ ਆਪਣਾ ਹੀ ਵੀਚਾਰ ਹੈ ਜਾਂ ਕਿ ਇਸ ਬਾਰੇ ਤੁਹਾਡੇ ਪਾਸ ਕੋਈ ਪੱਕਾ ਸਬੂਤ ਭੀ ਹੈ ?

ਉ: ਹਾਂ, ਬਿਲਕੁਲ ਪੱਕਾ ਸਬੂਤ ਉਨ੍ਹਾਂ ਪੰਡਤ ਲੋਕਾਂ ਦਾ ਆਪਣਾ ਹੀ ਹੈ :

੧੧. ਕਿ ਉਹ ਪੰਡਤ, ਜੋਤਸ਼ੀਆਂ ਨੂੰ ਜੋਤਸ਼ ਰਾਹੀਂ ਸ੍ਰਿਸ਼ਟੀ ਦੀ ਉਤਪਤੀ ਦਾ ਠੀਕ ਠੀਕ ਪਤਾ ਨਹੀਂ ਲਗ ਸਕਿਆ।

ਪ੍ਰ: ਹਜ਼ੂਰ ਆਪ ਜੀ ਨੇ ਇਹ ਅਨੁਮਾਨ ਕਿਵੇਂ ਲਗਾਇਆ ਹੈ ?

ਉ: ਕਿਉਂਕਿ ਠੀਕ ਸਹੀ ਪਤਾ ਗਿਣਤੀ ਦੇ ਹਿਸਾਬ ਨਾਲ ਜੋਤਸ਼ੀ ਲੋਕ ਹੀ ਲੱਭ ਸਕਦੇ ਸੀ, ਪਰ ਜੇ ਉਹ ਇਸ ਬਾਰੇ

ਕੁਝ ਸਮਝ ਸਕੇ ਹੁੰਦੇ, ਤਾਂ ਕਿਸੇ ਇਕ ਪੁਰਾਣ ਵਿਚ ਇਕੋ ਪ੍ਰਕਾਰ ਦੀ ਸੰਸਾਰ ਦੀ ਅਰੰਭ ਸੰਬੰਧੀ ਲਿਖਤ ਹੁੰਦੀ ਅਰਥਾਤ ਇਸ ਮਜ਼ਮੂਨ ਉਤੇ ਭੀ ਇਕ ਵੱਖਰਾ ਪੁਰਾਣ ਲਿਖਿਆ ਹੁੰਦਾ। ਜੋ ਦੇਖਣ ਸੁਣਨ ਵਿਚ ਨਹੀਂ ਆਇਆ। ਪਰ ਹੈਰਾਨਗੀ ਤਾਂ ਇਸ ਗੱਲ ਦੀ ਹੈ ਕਿ ਜਦੋਂ ਪੁਰਾਣਾਂ ਦੀ ਘੋਖ ਕਰੀਏ, ਤਾਂ ਪੁਰਾਣਾਂ ਦੀਆਂ ਗੱਲਾਂ ਇਕ ਦੂਜੇ ਨਾਲ ਮਿਲਦੀਆਂ ਹੀ ਕੋਈ ਨਹੀਂ, ਇਸੇ ਲਈ ਤਾਂ ਪਾਠਕ ਲੋਕ ਇਨ੍ਹਾਂ ਪੁਰਾਣਾਂ ਦੇ ਗੋਰਖ ਧੰਦੇ ਵਿਚ ਉਲਝੇ ਹੋਏ ਕਿਸੇ ਖ਼ਾਸ ਸਿਟੇ 'ਤੇ ਪੁੱਜ ਨਹੀਂ ਸਕਦੇ। ਕਿਉਂਕਿ ਪੁਰਾਣ ਦੇ ਕਿਸੇ ਇਕ ਕਾਂਡ ਵਿਚ ਜੇ ਕਿਸੇ ਕਰਮ ਕਰਨ ਦਾ ਮੰਡਨ ਹੈ, ਤਾਂ ਕਿਸੇ ਦੂਸਰੇ ਕਾਂਡ ਵਿਚ ਉਸਦਾ ਖੰਡਨ ਆ ਜਾਂਦਾ ਹੈ।

**ਪ੍ਰ:** ਹਜ਼ੂਰ! ਜੇ ਕਰ ਪੰਡਤ ਲੋਕਾਂ ਨੂੰ ਪੁਰਾਣਾਂ ਦੀਆਂ ਰਚਨਾਵਾਂ ਦੇ ਰੁਝੇਵਿਆਂ ਨੇ ਇਸ ਸੰਸਾਰਕ ਰਚਨਾ ਬਾਰੇ ਕੁਝ ਲਿਖਣ ਦਾ ਸਮਾਂ ਨਹੀਂ ਦਿੱਤਾ, ਤਾਂ ਫਿਰ ਉਸ ਸਮੇਂ ਦੇ ਕਾਜ਼ੀਆਂ ਨੂੰ ਤਾਂ ਸ੍ਰਿਸ਼ਟੀ ਦੇ ਰਚੇ ਜਾਣ ਦੇ ਵਕਤ ਦਾ ਗਿਆਨ ਜ਼ਰੂਰ ਹੋਵੇਗਾ ?

**ਉ:੧੨.** ਇਹ ਖ਼ਿਆਲ ਭੀ ਮੰਨਣ ਜੋਗ ਨਹੀਂ, ਗੁਰਮਤਿ ਦੁਆਰਾ ਤਾਂ ਇਸੇ ਤਰ੍ਹਾਂ ਸਮਝ ਸਕੀਦਾ ਹੈ ਕਿ ਕੁਰਾਣ ਅਤੇ ਹਦੀਸਾਂ ਨੂੰ ਆਪਣੀ ਲੇਖਣੀ ਨਾਲ ਲਿਖਣ ਵਾਲੇ ਕਾਜ਼ੀਆਂ ਨੂੰ ਭੀ ਸੰਸਾਰ ਦੇ ਅਰੰਭ ਦਾ ਉੱਕਾ ਹੀ ਪਤਾ ਨਹੀਂ ਲੱਗ ਸਕਿਆ।

**ਪ੍ਰ:** ਕਿਉਂ ਜੀ, ਇਹ ਤੁਹਾਡਾ ਆਪਣਾ ਹੀ ਅਨੁਮਾਨ ਹੈ ਜਾਂ ਕੋਈ ਇਸ ਬਾਰੇ ਤਸੱਲੀ ਬਖ਼ਸ਼ ਸਬੂਤ ਭੀ ਦੇ ਸਕਦੇ ਹੋ ?

**ਉ:** ਹਾਂ, ਹੇ ਭਾਈਓ! ਉਨ੍ਹਾਂ ਕੁਰਾਣ ਦੇ ਲਿਖਾਰੀ ਕਾਜ਼ੀਆਂ ਤੋਂ ਵਧੇਰੇ ਹੋਰ ਕੀ ਸਬੂਤ ਦਿਤਾ ਜਾ ਸਕਦਾ ਹੈ ਕਿ ਉਸ ਸਮੇਂ ਦੇ ਕਾਜ਼ੀਆਂ ਨੂੰ ਭੀ ਖ਼ਬਰ ਨਹੀਂ ਲਗ ਸਕੀ, ਕਿਉਂਕਿ ਜੇ ਉਨ੍ਹਾਂ ਨੂੰ ਇਸ ਬਾਰੇ ਕੋਈ ਭੀ ਖ਼ਬਰ ਹੁੰਦੀ, ਤਾਂ ਜਿਵੇਂ ਉਨ੍ਹਾਂ ਨੇ ਆਇਤਾਂ 'ਕੱਠੀਆਂ ਕਰਕੇ ਕੁਰਾਣ ਲਿਖਿਆ ਸੀ, ਤਾਂ ਕੁਰਾਣ ਦੇ ਕਿਸੇ ਹਿਸੇ ਵਿਚ, ਸੰਸਾਰ ਦੀ ਉਤਪਤੀ ਦਾ ਜ਼ਰੂਰ ਹੀ ਲੇਖ ਲਿਖ ਜਾਂਦੇ, ਪਰ ਐਸਾ ਵਿਸ਼ਾ ਕੁਰਾਣ ਵਿਚ ਹੈ ਹੀ ਕੋਈ ਨਹੀਂ।

**ਪ੍ਰ:** ਹਜ਼ੂਰ! ਸੁਣਿਆਂ ਹੈ ਕਿ ਜੋਗੀ ਲੋਕ ਤ੍ਰਿਕਾਲ ਦਰਸ਼ੀ ਹੋ ਜਾਇਆ ਕਰਦੇ ਹਨ, ਜੇ ਪੰਡਤਾਂ ਤੇ ਕਾਜ਼ੀਆਂ ਨੂੰ ਵਧੇਰੇ ਵਿਦਿਆ ਦਾ ਬਲ ਨ ਹੋਣ ਕਾਰਣ, ਇਸ ਗੱਲ ਦੀ ਸੋਝੀ ਨਹੀਂ ਹੋ ਸਕੀ, ਤਾਂ ਜੋਗੀ ਲੋਕ ਤਾਂ ਜੋਗ ਬਲ ਦੀ ਸ਼ਕਤੀ ਨਾਲ ਸ੍ਰਿਸ਼ਟੀ ਦੀ ਘਾੜਤ ਘੜ ਜਾਣੀ ਥਿੱਤ, ਵਾਰ, ਰੁਤ, ਮਹੀਨਾ, ਜ਼ਰੂਰ ਹੀ ਜਾਣ ਸਕਦੇ ਹੋਣਗੇ। ਸੋ, ਜੋਗੀ ਪਿਛਲੇ ਸਮੇਂ ਵਿਚ ਅਨੇਕਾਂ ਹੀ ਹੋ ਚੁਕੇ ਹਨ ?

**ਉ:੧੩.** ਇਹ ਖ਼ਿਆਲ ਭੀ ਇਕ ਕਲਪਤ ਰੂਪ ਹੈ, ਕਿਉਂਕਿ ਤ੍ਰਿਕਾਲ ਦਰਸ਼ੀ ਜੋਗੀ ਭੀ ਥਿਤ ਵਾਰ ਨਹੀਂ ਜਾਣ ਸਕੇ ਅਤੇ ਨਾਹੀਂ ਕੋਈ ਦੁਨੀਆ ਦਾ ਹੋਰ ਸਿਆਣਾ ਜਗਤ ਨੂੰ ਪੈਦਾ ਹੋਣ ਦੀ ਰੁੱਤ ਤੇ ਮਹੀਨਾ ਦਸ ਸਕਿਆ ਹੈ ਕਿ ਇਹ ਸਾਰਾ ਜਗਤ ਕਦੋਂ ਬਣਿਆ ਹੈ। ਸੋ, ਸੰਸਾਰ ਦੇ ਸਾਰੇ ਹੀ ਧਰਮ ਇਸ ਦੁਨੀਆ ਦੇ ਅਰੰਭ ਸੰਬੰਧੀ ਅਟਕਲ ਪਚੂ ਲਾ ਕੇ ਆਪ ਭੀ ਭੰਬਲ ਭੂਸਿਆਂ ਵਿਚ ਪਏ ਹੋਏ ਹਨ ਅਤੇ ਦੂਜਿਆਂ ਨੂੰ ਭੀ ਭੰਬਲ ਭੂਸਿਆਂ ਵਿਚ ਪਾਉਂਦੇ ਰਹਿੰਦੇ ਹਨ। ਸੋ, ਜਦ ਅਸੀਂ ਸਾਰਗ੍ਰਾਹੀ ਬ੍ਰਿਤੀ ਨਾਲ ਇਸ ਉਪਰੋਕਤ ਵਿਸ਼ੇ ਦੀ ਵੀਚਾਰ ਕਰਾਂਗੇ, ਤਾਂ ਸਾਨੂੰ ਇਹੋ ਬੋਧ ਹੋਵੇਗਾ ਕਿ ਇਸ ਮਨੁੱਖੀ ਸਮਝ ਤੋਂ ਪਰੇ ਵਾਲੀ ਖੋਜ ਦਾ ਸਾਡੇ ਮਨੁੱਖੀ ਆਚਰਣ ਬਣਨ ਨਾਲ ਕੋਈ ਭੀ ਸੰਬੰਧ ਨਹੀਂ ਹੈ।

**ਪ੍ਰ:** ਕਿਉਂ ਜੀ, ਤੁਹਾਡੇ ਕਥਨ ਮੁਤਾਬਕ ਤਾਂ ਇਹੋ ਸਿੱਧ ਹੁੰਦਾ ਹੈ, ਕਿ ਇਸ ਸੰਸਾਰਕ ਰਚਨਾ ਬਾਰੇ ਕੋਈ ਭੀ ਕੁਝ ਨਹੀਂ ਜਾਣਦਾ, ਕੀ ਇਹ ਜਗਤ ਸੁਤੰਤਰ ਆਪਣੇ ਆਪ ਪੈਦਾ ਹੋ ਗਿਆ ਸੀ ?

**ਉ:੧੪.** ਨਹੀਂ, ਹੇ ਭਾਈ! ਇਹ ਜਗਤ ਸੁਤੰਤਰ ਨਹੀਂ ਪਰਤੰਤ੍ਰ ਹੈ ਭਾਵ ਇਹ ਉਸ ਕਰਤੇ ਦੇ ਅਧੀਨ ਹੈ, ਜਿਸਨੇ ਇਸ ਨੂੰ ਰਚਿਆ ਹੈ। ਸੋ, ਜੋ ਇਸ ਸ੍ਰਿਸ਼ਟੀ ਦਾ ਕਰਤਾ ਹੈ, ਉਹੋ ਇਸਨੂੰ ਸਾਜ ਸਵਾਰ ਕੇ ਜਨਾਉਣ ਵਾਲਾ ਹੈ, ਕੇਵਲ ਇਕ ਉਸੇ ਨੇ ਇਸ ਬਾਰੇ ਜਾਣਕਾਰੀ ਦਿੱਤੀ ਹੈ ਕਿ ਸ੍ਰਿਸ਼ਟੀ ਕਿਵੇਂ ਤੇ ਕਦੋਂ ਬਣਾਈ ਹੈ।

**ਪ੍ਰ:** ਹੇ ਸ੍ਰੀ ਜੀਉ! ਜੇਕਰ ਪੰਡਤ, ਜੋਤਸ਼ੀ, ਜੋਗੀ ਜਾਂ ਹੋਰ ਅਨੇਕਾਂ ਸਿਆਣੇ ਇਸ ਸੰਸਾਰਕ ਰਚਨਾ ਬਾਰੇ ਕੁਝ ਨਹੀਂ ਆਖ ਸਕੇ, ਤਾਂ ਆਪ ਜੀ ਇਸ ਸ੍ਰਿਸ਼ਟੀ ਦੇ ਰਚਨ ਵਾਲੇ ਸੰਬੰਧੀ ਕੁਝ ਆਖੋ, ਉਸਦੀ ਵਡਿਆਈ, ਸਿਫ਼ਤ ਕੁਝ ਤਾਂ ਕਹੋ ਜੀ ?

**ਉ:੧੫.** ਹੇ ਸਜਣੋ! ਉਸ ਅਕਾਲ ਪੁਰਖ ਦੀ ਰਚਨਾ ਬਾਰੇ, ਜਾਂ ਉਸ ਨਿਰੰਕਾਰ ਸੰਬੰਧੀ ਦਸੋ, ਮੈਂ ਕਿਸ ਤਰ੍ਹਾਂ ਕੁਝ ਆਖਾਂ, ਮੈਂ ਉਸਦੀ ਸਿਫ਼ਤ ਸਲਾਹ ਕਿਸ ਤਰ੍ਹਾਂ ਕਰਾਂ, ਅਤੇ ਉਸਦੀ ਮਹਿਮਾ ਨੂੰ ਮੈਂ ਕਿਵੇਂ ਜਾਣਾਂ, ਤਥਾ ਉਸਦਾ ਕਿਵੇਂ ਵਰਣਨ ਕਰਾਂ।

**ਪ੍ਰ:** ਹਜ਼ੂਰ ਜੀ, ਜਿਥੇ ਹੋਰ ਬਹੁਤ ਲੋਕ ਆਪਣੀ ਆਪਣੀ ਸਮਝ ਮੁਤਾਬਕ ਪ੍ਰਭੂ ਬਾਰੇ ਬਹੁਤ ਕੁਝ ਆਖ ਰਹੇ ਹਨ, ਆਪ ਭੀ ਕੁਝ ਤਾਂ ਆਖੋ ?

**ਉ:੧੬.** ਹੇ ਭਾਈਓ! ਦਸੋ ਮੈਂ ਉਸ ਨਿਰੰਕਾਰ ਜਾਂ ਉਸਦੀ ਉਤਪਤੀ ਦਾ ਨਿਰਣਾ ਕਿਵੇਂ ਕਥਨ ਕਰਾਂ, ਕਿਉਂਕਿ ਮੈਂ ਅਧੂਰਾ ਹਾਂ, ਉਹ ਪ੍ਰਭੂ ਪਰੀ-ਪੂਰਨ ਸੰਪੂਰਨ ਹੈ, ਮੈਂ ਕਿਸ ਢੰਗ ਨਾਲ ਉਸ ਬਾਰੇ ਕੁਝ ਆਖਾਂ ? ਕਿਸ ਤਰ੍ਹਾਂ ਉਸ ਦੀਆਂ ਬੇਅੰਤ ਸਿਫ਼ਤਾਂ ਕਰਾਂ ? ਮੈਂ ਕਿਸ ਤਰ੍ਹਾਂ ਉਸਦਾ ਕਲਮ ਨਾਲ ਬਿਆਨ ਕਰਾਂ ? ਕਿਉਂਕਿ ਨ ਮੈਂ ਜੋਤਸ਼ੀ ਪੰਡਤ ਹਾਂ, ਨ ਮੈਂ ਕਾਇਦੇ ਕਾਨੂੰਨ ਜਾਣਨ ਵਾਲਾ ਕਾਦੀ ਹਾਂ ਅਤੇ ਨਾਹੀ ਮੈਂ ਤ੍ਰਿਕਾਲ ਦਰਸ਼ੀ ਜੋਗੀ ਹੋਣ ਦਾ ਦਮ ਭਰਦਾ ਹਾਂ। ਇਸ ਲਈ ਦਸੋ ਮੈਂ ਜਦ ਹਰ ਤਰ੍ਹਾਂ ਹੀ ਅਸਮਰਥ ਹਾਂ, ਉਸ ਕਰਤਾਰ ਬਾਰੇ ਕਿਸ ਤਰ੍ਹਾਂ ਕੁਝ ਆਖ ਸਕਦਾ ਹਾਂ। ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈਓ! ਹਰ ਜੀਵ ਆਪਣੇ ਆਪ ਨੂੰ ਦੂਜੇ ਨਾਲੋਂ ਸਿਆਣਾ ਸਮਝ ਕੇ, ਅਕਾਲ ਪੁਰਖ ਦੀ ਰਚਨਾ ਜਾਂ ਉਸ ਨਿਰੰਕਾਰ ਦੀ ਵਡਿਆਈ ਕਹਿਣ ਦਾ ਯਤਨ ਕਰਦਾ ਹੈ, ਪੂਰੀ ਤਰ੍ਹਾਂ ਦਸ ਨਹੀਂ ਸਕਦਾ, ਕਿਉਂਕਿ ਉਹ ਬੇ-ਅੰਤ ਹੈ।

ਪ੍ਰ: ਕਿਉਂ ਜੀ, ਉਸ ਨਿਰੰਕਾਰ ਬਾਰੇ ਤੁਹਾਡਾ ਕੀ ਨਿਹਚਾ ਹੈ ?

ਉ:੧੭. ਸਾਡਾ ਵਿਸ਼ਵਾਸ ਹੈ ਕਿ ਉਹ ਪ੍ਰਭੂ ਸਭ ਤੋਂ ਵੱਡਾ ਹੈ, ਸਭ ਦਾ ਮਾਲਕ ਹੈ, ਜਿਤਨਾ ਉਹ ਵੱਡਾ ਹੈ, ਉਤਨੀ ਹੀ ਉਸਦੀ (ਨਾਈ) ਵਡਿਆਈ ਭੀ ਵੱਡੀ ਹੈ। ਕਿਉਂਕਿ ਜਿਸ ਦਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ, ਭਾਵ ਉਸਦਾ ਸੰਕਲਪ ਸਦਾ ਹੀ ਸਤਿ ਹੈ।

ਪ੍ਰ: ਕਿਉਂ ਜੀ, ਕਈ ਲੋਕ ਇਹ ਦਾਅਵਾ ਕਰ ਬੈਠਦੇ ਹਨ, ਕਿ ਜੋ ਕੁਝ ਅਸੀਂ ਕਹਿ ਦਿਤਾ ਹੈ, ਇਸ ਤੋਂ ਪਰੇ ਹੋਰ ਕੁਝ ਭੀ ਨਹੀਂ ?

ਉ:੧੮. ਕਹਿੰਦੇ ਹਨ ਗੁਰੂ ਨਾਨਕ ਜੀ ਕਿ ਜੋ ਅਜਿਹਾ ਮਨੁੱਖ, (ਆਪੌ ਜਾਣੈ) ਆਪਣੇ ਆਪ ਨੂੰ ਇਉਂ ਜਾਣਦਾ ਹੈ, ਅਤੇ ਉਹ ਇਹ ਸਮਝਦਾ ਹੈ ਕਿ ਮੈਂ ਮੁਕੰਮਲ ਕਹਿ ਸਕਦਾ ਹਾਂ। ਐਸਾ ਹੰਕਾਰੀ ਅਗੇ ਪ੍ਰਲੋਕ ਵਿਚ ਜਾ ਕੇ ਸੋਭਾ ਨਹੀਂ ਪਾਵੇਗਾ, ਉਹ ਆਪਣੇ ਝੂਠ ਬੋਲਣ ਕਰਕੇ ਸ਼ਰਮਿੰਦਾ ਹੀ ਹੋਵੇਗਾ। ਭਾਵ ਹੈ ਕਿ ਕਿਸੇ ਮਨੁੱਖ ਦੇ ਬੰਦਗੀ ਕਰਨ ਦਾ ਇਹ ਸਿੱਟਾ ਨਹੀਂ ਹੋ ਸਕਦਾ ਕਿ ਉਹ ਇਹ ਦਸ ਸਕੇ ਕਿ ਜਗਤ ਕਦੋਂ ਤੇ ਕਿਉਂ ਬਣਿਆ ਹੈ ? ਇਸ ਗੱਲ ਨੂੰ ਨ ਪੰਡਤ, ਨ ਕਾਜ਼ੀ, ਨ ਜੋਗੀ ਅਰਥਾਤ ਕੋਈ ਭੀ ਇਸ ਭੇਤ ਨੂੰ ਨਹੀਂ ਪਾ ਸਕਿਆ, ਉਹ ਪ੍ਰਮੇਸ਼ਰ ਵੱਡਾ ਹੈ, ਬੇ-ਅੰਤ ਹੈ, ਉਸਦੀ ਵਡਿਆਈ ਭੀ ਬੇ-ਅੰਤ ਹੈ ਅਤੇ ਉਸਦੀ ਰਚਨਾ ਭੀ ਬੇ-ਅੰਤ ਹੈ।੨੧।

***ਭਾਵਾਰਥ :*** ਕਾਦਰ ਦੀ ਕੁਦਰਤ ਵਿਚ ਜੋ ਬਨਾਸਪਤੀ (ਦਰਖ਼ਤ) ਪੈਦਾ ਹੋਏ ਹਨ, ਇਨ੍ਹਾਂ ਨੂੰ ਲਗੇ ਫਲਾਂ ਨੂੰ ਅਸੀਂ ਤਿੰਨ ਸ਼ਕਲਾਂ ਵਿਚ ਵੇਖਿਆ ਕਰਦੇ ਹਾਂ। ਪਹਿਲੇ ਤਾਂ ਉਹ ਫਲ ਹਨ, ਜੋ ਕਿਸੇ ਦਰਖ਼ਤ ਦੀ ਟਾਹਣੀ ਨੂੰ ਹੀ ਲਗੇ ਹੋਏ, ਸੜ ਸੁਕ ਕੇ ਖ਼ਤਮ ਹੋ ਜਾਂਦੇ ਹਨ, ਉਨ੍ਹਾਂ ਦਾ ਕਿਸੇ ਨੂੰ ਭੀ ਕੋਈ ਲਾਭ ਨਹੀਂ ਹੋਇਆ ਕਰਦਾ, ਕਿਉਂਕਿ ਉਨ੍ਹਾਂ ਦਾ ਮੰਡੀ ਵਿਚ ਗਿਆਂ ਕੋਈ ਭੀ ਮੁੱਲ ਨਹੀਂ ਪਿਆ ਕਰਦਾ, ਜਿਵੇਂ ਕਿ ਸਾਡੇ ਸਾਹਮਣੇ ਪਿੱਪਲ ਜਾਂ ਬੋਹੜ ਦੀਆਂ ਗੋਲ੍ਹਾਂ ਹਨ। ਦੂਜੇ ਉਹ ਫਲ ਹਨ, ਜਿਨ੍ਹਾਂ ਦਾ ਨਾਮ-ਮਾਤ੍ਰ ਹੀ ਮੁੱਲ ਹੋਇਆ ਕਰਦਾ ਹੈ। ਤੀਜੇ ਉਹ ਫਲ, ਜੋ ਦੁਕਾਨਾਂ ਅਤੇ ਮੰਡੀਆਂ ਵਿਚ ਚੋਖੀ ਕੀਮਤ ਪਾਇਆ ਕਰਦੇ ਹਨ।

ਇਸੀ ਤਰ੍ਹਾਂ ਅਸੀਂ ਸ਼ੁਭ ਕਰਮ ਭੀ ਤਿੰਨ ਤਰ੍ਹਾਂ ਦੇ ਵੇਖ ਸਕਦੇ ਹਾਂ : ਪਹਿਲੇ ਉਹ ਕਰਮ ਹਨ, ਜਿਨ੍ਹਾਂ ਦੀ ਰੱਬੀ ਦਰਬਾਰ ਵਿਚ ਗਿਆਂ ਕੋਈ ਭੀ ਕੀਮਤ ਨਹੀਂ। ਦੂਜੇ ਤਰ੍ਹਾਂ ਦੇ ਕਰਮ ਉਹ ਹਨ, ਜਿਨ੍ਹਾਂ ਦੇ ਕੀਤਿਆਂ ਥੋੜ੍ਹੇ ਮਾਤ੍ਰ ਫਲ ਮਿਲਿਆ ਕਰਦਾ ਹੈ। ਤੀਸਰੇ ਚੰਗੇ ਕਰਮ ਉਹ ਕਹੀਦੇ ਹਨ, ਜਿਨ੍ਹਾਂ ਰਾਹੀਂ ਪ੍ਰਭੂ ਦੇ ਦਰਬਾਰ ਵਿਚ ਬੜਾ ਮਾਨ ਸਤਿਕਾਰ ਤੇ ਆਦਰ ਮਿਲਦਾ ਹੈ।

ਉਪਰੋਕਤ ਪੰਗਤੀਆਂ ਵਿਚ ਹਜ਼ੂਰ ਨੇ ਇਨ੍ਹਾਂ ਤਿੰਨੇ ਤਰ੍ਹਾਂ ਦੇ ਕਰਮਾਂ ਦਾ ਨਿਰਣਾ ਕੀਤਾ ਹੈ। ਪਹਿਲੇ ਉਹ ਲੋਕ ਹਨ, ਜਿਨ੍ਹਾਂ ਨੇ ਉਸ ਕਾਦਰ ਦੀ ਕੁਦਰਤ ਵਿਚ ਕਾਦਰ ਨੂੰ ਲਭਣਾ ਛੱਡ, ਉਸਦੀ ਲੀਲ੍ਹਾ ਨੂੰ ਵੇਖ ਕੇ ਉਸ ਦੇ ਕਾਰਣ ਨੂੰ ਲੱਭਣ ਵਿਚ ਜਾਂ ਇਉਂ ਕਹਿ ਲਵੋ ਕਿ ਉਸ ਕਾਦਰ ਦੇ ਭੇਦਾਂ ਦਾ ਅੰਤ ਪਾਉਣ ਵਿਚ ਹੀ ਆਪਣੀ ਸਾਰੀ ਉਮਰ ਗੁਜ਼ਾਰ ਦਿੱਤੀ ਹੈ, ਉਨ੍ਹਾਂ ਦਾ ਇਹ ਕਰਮ ਪਹਿਲੀ ਪ੍ਰਕਾਰ ਦਾ ਹੀ ਸਮਝ ਲੈਣਾ ਚਾਹੀਦਾ ਹੈ। ਕਿਉਂਕਿ ਪਹਿਲੋਂ ਤਾਂ ਉਹ ਉਸ ਕਰਤੇ ਦਾ ਅੰਤ ਪਾ ਹੀ ਨਹੀਂ ਸਕਦੇ, ਜਿਸ ਕਰਕੇ ਉਨ੍ਹਾਂ ਦੀ ਸਾਰੀ ਦੀ ਸਾਰੀ ਘਾਲਣਾ ਅਕਾਰਥ ਜਾਂਦੀ ਹੈ। ਜੇ ਕਦੀ ਉਹ ਲੋਕ ਉਸ ਮਾਲਕ ਸੰਬੰਧੀ ਥੋੜ੍ਹੀ ਬਹੁਤੀ ਸੂਝ ਪ੍ਰਾਪਤ ਕਰ ਭੀ ਲੈਣ ਤਾਂ ਉਹ ਸੰਸਾਰੀ ਲੋਕਾਂ ਦੀ ਨਿਗ੍ਹਾ ਵਿਚ ਬੇ-ਸ਼ੱਕ ਸਿਆਣੇ ਗਿਣੇ ਜਾਣ ਪਰ ਪ੍ਰਭੂ ਦੇ ਦਰਬਾਰ ਗਿਆਂ ਉਨ੍ਹਾਂ ਦੀ ਇਸ ਖੋਜਾ ਖਾਜੀ ਕੀਤੀ ਦਾ ਕੋਈ ਭੀ ਮੁੱਲ ਨਹੀਂ ਹੋ ਸਕੇਗਾ।

ਕਈ ਅਜਿਹੇ ਲੋਕ ਹਨ, ਜੋ ਕਿਸੇ ਸੰਸਾਰਕ ਕਾਮਨਾ ਨੂੰ ਮੁਖ ਰੱਖ ਕੇ ਦਾਨ, ਪੁੰਨ, ਵਰਤ, ਨੇਮ, ਤੀਰਥ ਯਾਤਰਾ ਅਨੇਕਾਂ ਸ਼ੁਭ ਕਰਮ ਕਰਦੇ ਹਨ, ਉਹ ਬੜੀ ਘਾਲਣਾ ਘਾਲਦੇ ਤਪਸਿਆ ਤਾਪਦੇ ਅਤੇ ਹੋਰ ਭੀ ਬੜੀਆਂ ਕੁਰਬਾਨੀਆਂ ਕਰਦੇ ਹਨ। ਪਰ ਜਦੋਂ ਇਸ ਸੰਬੰਧੀ ਸੋਚੀਏ ਤਾਂ ਇਹ ਭੀ ਸਾਨੂੰ ਇਕ ਬੜੀ ਤਿਲਕਣ ਬਾਜ਼ੀ ਦੀ ਖੇਡ ਨਜ਼ਰ ਆਵੇਗੀ, ਕਿਉਂਕਿ ਅਜੇਹੇ ਕਰਮ ਕਰਨ ਵਾਲਿਆਂ ਨੂੰ ਅਕਸਰ ਹੰਕਾਰ ਹੋ ਹੀ ਜਾਇਆ ਕਰਦਾ ਹੈ, ਜਿਸ ਹੰਕਾਰ ਦਾ ਸਦਕਾ ਉਸ ਦੀ ਕੀਤੀ ਸਾਰੀ ਦੀ ਸਾਰੀ ਮੁਸ਼ੱਕਤ ਨਿਸਫਲ ਚਲੀ ਜਾਂਦੀ ਹੈ। ਜੇ ਕਦੀ ਉਹ ਇਸ ਤਿਲਕਣ ਤੋਂ ਬਚ ਭੀ ਜਾਣ, ਤਾਂ ਉਨ੍ਹਾਂ ਬਾਰੇ ਹਜ਼ੂਰ ਫ਼ੁਰਮਾਨ ਕਰਦੇ ਹਨ, ਕਿ ਉਨ੍ਹਾਂ ਨੂੰ ਇਸ ਘਾਲਣਾ ਬਦਲੇ ਜੋ ਵੀ ਫਲ ਮਿਲਦਾ ਹੈ, ਉਹ ਵੀ ਕੋਈ ਖ਼ਾਸ ਮਹੱਤਤਾ ਨਹੀਂ ਰਖਦਾ ਅਤੇ ਨਾ ਹੀ ਇਨ੍ਹਾਂ ਕਰਮਾਂ ਰਾਹੀਂ ਸਾਡੇ ਅੰਦਰੋਂ ਹੰਗਤਾ ਮਮਤਾ ਦੀ ਮੈਲ ਹੀ ਕਟੀ ਜਾਂਦੀ ਹੈ, ਇਹ ਮੈਲ ਸਗੋਂ ਵਧੇਰੇ ਵਧਦੀ ਰਹਿੰਦੀ ਹੈ।

ਹਜ਼ੂਰ ਦਾ ਭਾਵ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਦਾਨ, ਇਸ਼ਨਾਨ ਆਦਿ ਕਰਮ ਕਰਨੇ ਮਾੜੇ ਹਨ, ਇਹ ਸਭੇ ਹੀ ਸ਼ੁਭ ਕਰਮ ਕਰਨੇ ਚੰਗੇ ਹਨ, ਪਰ ਜੇ ਇਨ੍ਹਾਂ ਦੇ ਨਾਲ ਨਾਮ ਸਿਮਰਨ ਹੋਵੇ। ਸੋ, ਨਾਮ ਦੇ ਸਹਾਇਕ ਹੋ ਕੇ ਇਹ ਸਾਰੇ ਕਰਮ ਸੁਖਦਾਈ ਹਨ, ਪਰ ਯਾਦ ਰਹੇ ਇਹ ਨਾਮ ਚਿੰਤਨ ਤੋਂ ਸਖਣੇ ਸਮੂੰਹ ਕਰਮ, ਹਉਮੈ ਦੀ ਨਵਿਰਤੀ ਅਤੇ ਸਹੀ ਸੁਖ ਦੀ ਪ੍ਰਾਪਤੀ ਦਾ ਸਾਧਨ ਨਹੀਂ ਮੰਨੇ ਜਾ ਸਕਦੇ। ਪਰ ਜੋ ਲੋਕ ਹਰ ਸਮੇਂ ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਉਸਦੇ ਭਾਣੇ ਵਿਚ ਚਲਦੇ, ਸਦਾ ਉਸਦੇ ਨਾਮ ਚਿੰਤਨ ਵਿਚ ਲਗੇ ਰਹਿੰਦੇ ਹਨ। ਉਸ ਅਭਿਆਸੀ ਦਾ ਇਸ਼ਨਾਨ ਕੀਤਾ ਉਸ ਲਈ ਸੁਖਦਾਈ ਹੈ, ਕਿਉਂਕਿ ਉਸਦਾ ਸਰੀਰ ਸਵਸਥ ਹੋ ਕੇ ਸਿਮਰਨ ਕਰਨ ਲਈ ਸਾਵਧਾਨ ਹੁੰਦਾ ਹੈ। ਇਸ ਤਰ੍ਹਾਂ ਨਾਮੀ ਨੂੰ ਦਾਨ ਭੀ ਸੁਖ ਦਾ ਸਾਧਨ ਸਾਬਤ ਹੁੰਦਾ ਹੈ, ਕਿਉਂਕਿ ਉਸ ਨੂੰ ਦਾਤ ਨਾਲੋਂ ਦਾਤਾ ਵਧੇਰੇ ਪਿਆਰਾ ਲੱਗਣ ਲਗ ਜਾਂਦਾ ਹੈ। ਉਹ ਦਾਨ ਨੂੰ ਉਸੇ ਪ੍ਰਭੂ ਦੀ ਆਗਿਆ ਸਮਝ ਕੇ, ਦਾਨ ਦੇ ਕੇ ਖ਼ੁਸ਼ ਹੁੰਦਾ ਹੈ। ਜੇ ਕਦੀ ਇਨ੍ਹਾਂ ਦਾਨ, ਇਸ਼ਨਾਨ ਆਦਿ ਕਰਮਾਂ ਨੂੰ ਇਉਂ ਭੀ ਸਮਝ ਲਿਆ ਜਾਏ, ਕਿ ਇਹ ਨਾਮ ਰੂਪ ਦਾਰੂ ਦੇ ਨਾਲ ਇਕ ਪ੍ਰਕਾਰ ਦਾ ਅਨੁਪਾਨ ਹੈ ਤਾਂ ਭੀ ਇਸ ਵਿਚ ਕੋਈ ਅਨੁੱਚਤਾ ਨਹੀਂ ਹੈ। ਪਰ, ਜੇ ਕਦੀ ਨਾਮ ਦੇ ਚਿੰਤਨ ਨਾਲ ਹਉਮੈ ਨੂੰ ਕੱਟਣ ਵਾਲੀ ਕੈਂਚੀ ਕੰਮ ਨਹੀਂ ਕਰਦੀ, ਤਾਂ ਫਿਰ ਨਾਮ ਵਿਹੂਣੇ ਦਾਨ, ਇਸ਼ਨਾਨ ਆਦਿ ਸਾਧਨ ਮਨ ਵਿਚ ਹਉਮੈਂ ਪੈਦਾ ਕਰਨ ਦਾ ਕਾਰਨ ਹਨ, ਇਨ੍ਹਾਂ ਸਾਧਨਾਂ ਦਾ ਫਲ ਕੇਵਲ ਰੰਚਕ ਮਾਤ੍ਰ ਹੈ, ਉਹ ਹੈ ਮਾਣ ਦੀ ਪ੍ਰਾਪਤੀ, ਇਸ ਨੂੰ ਆਤਮਕ ਸੁਖ ਪ੍ਰਾਪਤ ਉੱਕਾ ਹੀ ਨਹੀਂ ਹੋ ਸਕਦਾ।

ਜੋ ਸਾਦਕ ਜਨ ਆਪਣੀ ਸਾਰੀ ਆਯੂ ਉਸ ਨਿਰੰਕਾਰ ਦੀ ਸਿਫ਼ਤ ਸਲਾਹ ਵਿਚ ਗੁਜ਼ਾਰਦੇ ਹਨ ਅਤੇ ਅਜਿਹਾ ਕਰਦੇ ਭੀ ਨਿਰਮਾਨ ਹੋ, ਇਉਂ ਹੀ ਕਹਿੰਦੇ ਰਹਿੰਦੇ ਹਨ, ਕਿ ਹੇ ਦਾਤਾ! ਸਾਡੇ ਵਿਚ ਜੋ ਵੀ ਗੁਣ ਹਨ। ਇਹ ਸਭ ਆਪ ਦੀ ਦੇਣ ਹਨ, ਇਸ ਤਰ੍ਹਾਂ ਦੇ ਨਿਰਮਾਨ ਜੀਵਨ ਬਿਤਾਉਣ ਵਾਲੇ ਸਾਦਕ ਸਾਰਿਆਂ ਤੋਂ ਉੱਚੇ ਅਤੇ ਸੁੱਚੇ ਹਨ ਅਤੇ ਉਹ ਵਾਹਿਗੁਰੂ ਦੇ ਦਰਬਾਰ ਵਿਚ ਗਿਆਂ ਸਤਿਕਾਰੇ ਜਾਂਦੇ ਹਨ।

**੧. ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**੨. ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**
**੩. ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥**
**੪. ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥**
**੫. ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥**

***ਪਦ ਅਰਥ :*** ਪਾਤਾਲਾ ਪਾਤਾਲ ਲਖ—ਪਾਤਾਲਾਂ ਦੇ ਹੇਠ ਹੋਰ ਲੱਖਾਂ ਪਾਤਾਲ ਹਨ। ਆਗਾਸਾ ਆਗਾਸ—ਆਕਾਸ਼ਾਂ ਉਤੇ ਹੋਰ ਆਕਾਸ਼ ਹਨ। ਓੜਕ—ਅਖ਼ੀਰ, ਅੰਤ, ਹੱਦ-ਬੰਨਾ। ਭਾਲਿ—ਲੱਭ ਲੱਭ ਕੇ। ਕਹਨਿ—ਕਹਿੰਦੇ ਹਨ। ਇਕ ਵਾਤ—ਇਕ ਗੱਲ, ਇਕ ਜ਼ਬਾਨ ਹੋ ਕੇ। ਸਹਸ ਅਠਾਰਹ—ਅਠਾਰਾਂ ਹਜ਼ਾਰ (ਆਲਮ)। ਕਹਨਿ ਕਤੇਬਾ—ਕਤੇਬਾਂ ਆਖਦੀਆਂ ਹਨ। ਕਤੇਬਾ—ਈਸਾਈ ਮਤ ਤੇ ਇਸਲਾਮ ਮਤ ਆਦਿਕ ਦੀਆਂ ਚਾਰ ਕਿਤਾਬਾਂ : ਕੁਰਾਨ, ਅੰਜੀਲ, ਤੌਰੇਤ ਤੇ ਜੰਬੂਰ। ਅਸੁਲੂ—ਅਸੂਲਨ, ਬਿਲਕੁਲ। ਧਾਤੁ—ਮੂਲਕ ਗੱਲ, ਮੁੱਢ। ਵਿਣਾਸੁ—ਨਾਸ਼, ਲੇਖੇ ਦਾ ਅੰਤ। ਆਖੀਐ—ਆਖਿਆ ਜਾ ਰਿਹਾ ਹੈ।

***ਅਰਥ :***

**ਪ੍ਰ:** ਸਾਰੇ ਗ੍ਰੰਥਾਂ ਵਿਚ ਸਤ ਪਾਤਾਲ ਤੇ ਸਤ ਆਕਾਸ਼ ਜਾਂ ਚੌਦਾਂ ਤਬਕ ਲਿਖੇ ਹਨ, ਉਨੰਜਾ ਕਰੋੜ ਜੋਜਨ ਧਰਤੀ ਲਿਖੀ ਹੈ, ਅਤੇ ਪਹਾੜ ਆਦਿਕਾਂ ਦਾ ਭੀ ਵੀਚਾਰ ਲਿਖਿਆ ਮਿਲਦਾ ਹੈ, ਫਿਰ ਦਸੋ ਆਪ ਕਿਵੇਂ ਫ਼ੁਰਮਾਂਦੇ ਹੋ ਕਿ ਉਸਦੇ ਭੇਦ ਨੂੰ ਉਹੀ ਜਾਣਦਾ ਹੈ, ਹੋਰ ਕੋਈ ਭੀ ਨਹੀਂ ਜਾਣਦਾ?

**ਉ:**੧. ਹੇ ਸਜਣੋ! ਜਿਥੇ ਅਸੀਂ ਵਸਦੇ ਹਾਂ, ਇਸਦੇ ਹੇਠਾਂ ਇਕੋ ਹੀ ਨਹੀਂ, ਲੱਖਾਂ ਦੀ ਗਿਣਤੀ ਦੇ ਹੋਰ ਪਾਤਾਲ ਹਨ ਅਤੇ ਉਪਰ ਜੋ ਆਕਾਸ਼ ਵੇਖਦੇ ਹਾਂ, ਇਸ ਤੋਂ ਪਰੇ ਹੋਰ ਭੀ ਲੱਖਾਂ ਆਕਾਸ਼ ਹਨ, ਭਾਵ ਹੈ ਇਨ੍ਹਾਂ ਪਾਤਾਲਾਂ ਤੇ ਆਕਾਸ਼ਾਂ ਦਾ ਅੰਤ ਹੀ ਕੋਈ ਨਹੀਂ।

੨. ਸਾਰੇ ਹੀ ਵੇਦ ਇਕ ਜ਼ਬਾਨ ਹੋ ਕੇ ਇਹੋ ਗੱਲ ਕਹਿੰਦੇ ਹਨ, ਕਿ ਪਾਤਾਲਾਂ ਦਾ (ਓੜਕ) ਅੰਤ ਭਾਲਣ ਵਾਲੇ ਭੀ ਥੱਕ ਗਏ ਅਤੇ ਆਕਾਸ਼ਾਂ ਦਾ ਅੰਤ ਭਾਲਣ ਵਾਲੇ ਵੀ ਆਖ਼ਰ ਨੂੰ ਥੱਕ ਗਏ। ਪਰ ਉਸ ਪ੍ਰਭੂ ਦੀ ਅਨੰਤ ਲੀਲ੍ਹਾ ਦਾ ਅੰਤ ਨਹੀਂ ਪਾ ਸਕੇ। ਇਸ ਗੱਲ ਨੂੰ ਕੇਵਲ ਮੈਂ ਹੀ ਨਹੀਂ ਕਹਿੰਦਾ ਵੇਦ ਭੀ ਸਾਰੇ ਇਸੇ ਗੱਲ ਨਾਲ ਸਹਿਮਤ ਹੋ, ਇਹੋ ਇਕੋ ਹੀ ਗੱਲ ਕਹਿੰਦੇ ਹਨ।

੩. ਮੁਸਲਮਾਨਾਂ ਤੇ ਈਸਾਈਆਂ ਦੀਆਂ ਚਾਰੇ ਕਤੇਬਾਂ ਆਖਦੀਆਂ ਹਨ, ਕਿ ਕੁਲ ਅਠਾਰ੍ਹਾਂ ਹਜ਼ਾਰ ਅਲਮ ਹਨ, ਪਰ ਸੱਚੀ ਗੱਲ ਤਾਂ ਇਹੋ ਹੈ ਕਿ ਉਸ ਅਕਾਲ ਪੁਰਖ ਲਈ ਲੱਖਾਂ ਅਤੇ ਹਜ਼ਾਰਾਂ ਦੇ ਸ਼ਬਦ ਦੀ ਗਿਣਤੀ ਦੀ ਵਰਤੋਂ ਕਰਨੀ ਭੀ ਠੀਕ ਨਹੀਂ ਢੁੱਕਦੀ।

੪. ਉਸ ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਤਦੋਂ ਹੀ ਲਿਖ ਸਕੀਦਾ ਹੈ, ਜੇ ਲੇਖਾ ਹੋ ਹੀ ਸਕੇ, ਪਰ ਇਹ ਲੇਖਾ ਤਾਂ ਹੋ ਹੀ ਨਹੀਂ ਸਕਦਾ ਇਹ ਲੇਖਾ ਏਡਾ ਵੱਡਾ ਹੈ ਕਿ ਲੇਖਾ ਕਰਦਿਆਂ ਕਰਦਿਆਂ ਆਖ਼ਰ ਲੇਖੇ ਦਾ ਹੀ (ਵਿਣਾਸੁ) ਖ਼ਾਤਮਾ ਹੋ ਜਾਂਦਾ ਹੈ, ਭਾਵ ਗਿਣਤੀ ਦੇ ਹਿੰਦਸੇ ਹੀ ਮੁੱਕ ਜਾਂਦੇ ਹਨ। ਜਾਂ ਇਉਂ ਕਹਿ ਲਓ ਕਿ ਇਹ ਇਕ ਨਿਯਮ ਹੈ ਕਿ ਜੋ ਲੇਖੇ ਵਿਚ ਹੈ, ਉਸਦਾ ਅਵੱਸ਼ ਨਾਸ਼ ਹੋਵੇਗਾ, ਪਰ ਉਹ ਪ੍ਰਭੂ ਨਾਸ਼ ਤੋਂ ਰਹਿਤ ਹੈ, ਇਸ ਲਈ ਉਹ ਲੇਖੇ ਵਿਚ ਨਹੀਂ ਆ ਸਕਦਾ।

**ਪ੍ਰ:** ਹਜ਼ੂਰ, ਆਪ ਦਸੋ ਕਿ ਉਸ ਦੇ ਬਾਰੇ ਆਪ ਕੁਝ ਆਖਣਾ ਭੀ ਚਾਹੁੰਦੇ ਹੋ?

**ਉ:**੫. ਹਾਂ! ਜ਼ਰੂਰ ਸਤਿਗੁਰੂ ਜੀ ਆਖਦੇ ਹਨ ਕਿ ਹੇ ਭਾਈ! ਅਸੀਂ ਤਾਂ ਉਸਨੂੰ ਵੱਡਾ ਹੀ ਆਖਦੇ ਹਾਂ, ਜਿਸ ਅਕਾਲ ਪੁਰਖ ਨੂੰ ਸਾਰੇ ਜਗਤ ਵਿਚ ਸਾਰੇ ਹੀ ਵਿਦਵਾਨ ਵੱਡਾ ਆਖ ਰਹੇ ਹਨ, ਪਰ ਉਹ ਕਿੱਡਾ ਵੱਡਾ ਹੈ, ਇਸ ਗੱਲ ਨੂੰ ਉਹ ਸਿਰਜਨਹਾਰ ਆਪ ਹੀ ਜਾਣਦਾ ਹੈ। ਇਸ ਲਈ ਹੇ ਭਾਈ! ਉਸਦੇ ਅੰਤ ਪਾਉਣ ਦਾ ਖ਼ਿਆਲ ਛੱਡ ਕੇ ਉਸਨੂੰ ਬੇ-ਅੰਤ ਬੇ-ਅੰਤ ਹੀ ਕਹਿਣਾ ਬਣਦਾ ਹੈ।੨੨।

***ਭਾਵਾਰਥ :*** ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਸੰਸਾਰ ਵਿਚ ਆਗਮਨ ਤੋਂ ਪਹਿਲੋਂ ਆਉਣ ਵਾਲੇ ਖੋਜੀਆਂ ਵਿਚੋਂ ਕਿਸੇ ਨੇ ਤਿੰਨ ਲੋਕ ਅਨੁਮਾਨੇ ਅਤੇ ਕੋਈ ਸਤ ਪਾਤਾਲ ਤੇ ਸਤ ਆਕਾਸ਼ਾਂ ਦੀ ਖੋਜ ਤਕ ਪੁਜਿਆ। ਕਈ ਸਿਆਣੇ ਚੌਦਾਂ ਤਬਕਾਂ ਦੇ ਨਿਰਣੇ ਤਕ ਜਾ ਖਲੋਤੇ। ਪਰ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਸਾਰੀ ਹੱਦ-ਬੰਦੀ ਨੂੰ ਰੱਦ ਦਰਸਾ ਕੇ ਉਸ ਨਿਰੰਕਾਰ ਤੇ ਉਸਦੀ ਇਸ ਸੰਸਾਰਕ ਰਚਨਾ ਨੂੰ ਬੇ-ਅੰਤ, ਬੇ-ਹੱਦ ਅਤੇ ਅਨਗਿਣਤ ਉਚਾਰਨ ਦਾ ਨਾਹਰਾ ਲਗਾਇਆ, ਜਿਸ ਨੂੰ ਅੱਜ ਦਾ ਹਰ ਖੋਜੀ ਸਹੀ ਮੰਨਦਾ ਹੈ, ਹਜ਼ੂਰ ਤੋਂ ਪਹਿਲੋਂ ਆਉਣ ਵਾਲੇ ਖੋਜੀਆਂ ਦੀ ਖੋਜ ਉਸ ਸਮੇਂ ਵਿਚ ਉਨ੍ਹਾਂ ਲਈ ਮੁਬਾਰਕ ਹੋਵੇ, ਪਰ ਗੁਰੂ ਨਾਨਕ ਪਾਤਸ਼ਾਹ ਜੀ ਦੀ ਖੋਜ ਜੋ ਅੱਜ ਤੋਂ ਪੰਜ ਸੌ ਸਾਲਾਂ ਤੋਂ ਕੁਝ ਸਾਲ ਵਧੇਰੇ ਦੀ ਹੈ, ਉਸਦੀ ਰੌਸ਼ਨੀ ਵਿਚ ਜੋ ਅੱਜ ਦਾ ਪੜਚੋਲੀਆ ਰੀਸਰਚ ਕਰਦਾ ਹੈ, ਉਹ ਸਤਿਗੁਰੂ ਜੀ ਦੀ ਦੂਰ-ਦਰਸ਼ੀ ਦਾ ਜ਼ਰੂਰ ਕਾਇਲ ਹੈ।

ਅੱਜ ਦੇ ਸਿਆਣੇ ਵਿਦਵਾਨਾਂ ਦੀ ਲੇਖਣੀ ਨੇ ਇਸ ਸਾਡੀ ਧਰਤੀ ਨੂੰ ਇਕ ਗੇਂਦ ਵਾਂਙੂ ਗੋਲ ਸਾਬਤ ਕੀਤਾ ਹੈ ਅਤੇ ਇਸ ਦੇ ਆਲੇ ਦੁਆਲੇ ਪੁਲਾੜ ਹੈ। ਇਸ ਪੁਲਾੜ ਦਾ ਜਿਹੜਾ ਹਿੱਸਾ, ਸਾਡੇ ਉਪਰਲੇ ਪਾਸੇ ਸਾਨੂੰ ਨੀਲੀ ਛੱਤਰੀ ਵਾਂਙੂ ਛਾਇਆ ਹੋਇਆ ਨਜ਼ਰ ਆਉਂਦਾ ਹੈ, ਉਸਨੂੰ ਅਸੀਂ ਆਕਾਸ਼ ਦੇ ਨਾਮ ਨਾਲ ਪੁਕਾਰਦੇ ਹਾਂ ਅਤੇ ਇਸਦਾ ਜਿਹੜਾ ਹਿੱਸਾ ਸਾਡੀ ਧਰਤੀ ਦੇ ਦੂਜੇ ਪਾਸੇ ਅਰਥਾਤ

ਹੇਠਲੇ ਪਾਸੇ ਹੈ, ਉਸਨੂੰ ਪਾਤਾਲ ਕਿਹਾ ਜਾਂਦਾ ਹੈ, ਭਾਵੇਂ ਜੋ ਸਾਡਾ ਆਕਾਸ਼ ਹੈ, ਉਹ ਅਮਰੀਕਾ ਵਾਲਿਆਂ ਲਈ ਪਾਤਾਲ ਹੈ ਅਤੇ ਉਨ੍ਹਾਂ ਦਾ ਆਕਾਸ਼ ਸਾਡੇ ਲਈ ਪਾਤਾਲ ਹੈ।

ਫਿਰ ਇਸ ਪੁਲਾੜ ਵਿਚ ਮੰਗਲ, ਬੁਧ, ਬ੍ਰਿਹਸਪਤਿ, ਸ਼ੁਕਰ, ਸ਼ਨੀ ਆਦਿ ਗ੍ਰਹਿ ਹਨ, ਤਥਾ ਚੰਦ੍ਰਮਾ ਉਪਗ੍ਰਹਿ ਹੈ, ਤਿਵੇਂ ਇਹੋ ਜਿਹੀਆਂ ਹੋਰ ਧਰਤੀਆਂ ਹਨ ਅਤੇ ਇਨ੍ਹਾਂ ਧਰਤੀਆਂ ਦੇ, ਆਪਣੀ ਆਪਣੀ ਦ੍ਰਿਸ਼ਟੀ ਅਨੁਸਾਰ, ਆਕਾਸ਼ ਅਤੇ ਪਾਤਾਲ ਵੀ ਅਲੱਗ ਅਲੱਗ ਹਨ। ਭਾਵ ਇਹ ਕਿ ਉਸ ਸਿਰਜਨਹਾਰ ਦੀ ਸ੍ਰਿਸ਼ਟੀ (ਰਚਨਾ) ਵਿਚ ਜਿਥੇ ਧਰਤੀ ਹੋਰ ਪਰੇ ਹੋਰ ਹੋਰ ਹੈ, ਜਿਥੇ ਅਸੰਖ ਲੋਅ ਹਨ। ਜਿਥੇ ਕਰੋੜਾਂ ਬ੍ਰਹਮੰਡ ਹਨ ਉਥੇ ਆਕਾਸ਼ਾਂ ਤੇ ਪਾਤਾਲਾਂ ਦੀ ਗਿਣਤੀ ਵੀ ਉਸੇ ਹਿਸਾਬ, ਅਨੰਤ ਹੈ।

ਸੋ, ਇਨ੍ਹਾਂ ਸਭਨਾਂ ਬਾਬਤ ਜਾਣਕਾਰੀ ਪ੍ਰਾਪਤ ਕਰਨ ਲਈ, ਇਨ੍ਹਾਂ ਦਾ ਲੇਖਾ ਕਰਨ ਵਾਸਤੇ ਆਦਿ ਕਾਲ ਤੋਂ ਹੀ ਵਿਦਵਾਨ ਯਤਨ ਕਰਦੇ ਆ ਰਹੇ ਹਨ ਅਤੇ ਅੱਜ ਵੀ ਖੋਜ ਕਰ ਰਹੇ ਹਨ। ਮਨੁੱਖ ਦੀ ਪਹੁੰਚ ਹੁਣ ਚੰਦਰ ਲੋਕ ਤਕ ਪੁਜ ਗਈ ਹੈ, ਭਾਵ ਇਹ ਚੰਦਰਮਾ ਲੋਕ ਉਤੇ ਪੁਜ ਗਿਆ ਹੈ ਅਤੇ ਦੂਸਰੇ ਗ੍ਰਹਿਆਂ ਤਕ ਪੁੱਜਣ ਦਾ ਯਤਨ ਜਾਰੀ ਹੈ, ਪਰ ਇਹ ਮਨੁੱਖ ਉਸ ਦੀ ਸਾਰੀ ਲੀਲ੍ਹਾ ਦਾ ਅੰਤ ਨਹੀਂ ਪਾ ਸਕਦਾ। ਕਿਸੇ ਬੰਦੇ ਦੀ ਉਮਰ ਭਾਵੇਂ ਕਰੋੜਾਂ ਵਰ੍ਹਿਆਂ ਦੀ ਹੋ ਜਾਏ, ਉਹ ਖਾਣ, ਪੀਣ ਤੇ ਸੌਣ ਵਿਚ ਸਮਾਂ ਗਵਾਏ ਬਿਨਾਂ ਰਾਤ ਦਿਨ ਲੱਖਾਂ ਮਣ ਕਾਗ਼ਜ਼ ਉਪਰ, ਹਵਾ ਨੂੰ ਕਲਮ ਬਣਾ ਕੇ, ਉਸ ਮਾਲਕ ਦੀ ਰਚਨਾ ਦਾ ਹਿਸਾਬ ਲਿਖਣ ਦਾ ਯਤਨ ਕਰੇ ਤਾਂ ਭੀ ਉਹ ਨਹੀਂ ਲਿਖ ਸਕਦਾ ਹੈ।

ਜੋ ਭੀ ਬੰਦਾ ਉਸ ਨਿਰੰਕਾਰ ਦੀ ਰਚਨਾ ਦੇ ਲੇਖੇ ਵਿਚ ਪੈ ਜਾਂਦਾ ਹੈ, ਉਹ ਅਸਲੋਂ ਹੀ ਆਪਣੇ ਅਸਲੇ ਤੋਂ ਦੂਰ ਚਲਾ ਜਾਂਦਾ ਹੈ। ਉਸ ਲੇਖਾ ਲਿਖਣ ਵਾਲੇ ਬਾਰੇ ਤਾਂ ਅਸੀਂ ਇਸ ਤਰ੍ਹਾਂ ਦਾ ਹੀ ਵੀਚਾਰ ਕਰ ਸਕਦੇ ਹਾਂ, ਕਿ ਜਿਵੇਂ ਕੋਈ ਬੰਦਾ ਕਿਸੇ ਵੱਡੇ ਸਰਮਾਏਦਾਰ, ਧਨੀ ਆਦਮੀ ਨੂੰ ਮਿਲਣ ਗਿਆ ਤਾਂ ਉਹ ਉਸ ਧਨਾਢ ਦੇ, ਧਨ, ਦੌਲਤ, ਬਾਗ਼, ਬਗ਼ੀਚਿਆਂ, ਮਹਿਲ, ਮਾੜੀਆਂ ਅਤੇ ਹੋਰ ਸਾਰੀ ਬਿਭੂਤੀ ਦੀ ਕੀਮਤ ਦਾ ਹੀ ਅੰਦਾਜ਼ਾ ਲਾਉਣ ਲਗ ਪੈਂਦਾ ਹੈ, ਉਸ ਆਦਮੀ ਨੂੰ ਅਸੀਂ ਕਿਤਨਾ ਘਟੀਆ ਸਮਝਦਾਰ ਸਮਝਾਂਗੇ, ਜੋ ਉਸ ਸਾਰੀ ਸਮੱਗਰੀ ਦੇ ਮਾਲਕ ਨੂੰ ਮਿਲਣ ਗਿਆ, ਉਸ ਦੀਆਂ ਮਹਿਲ ਮਾੜੀਆਂ ਦੀ ਕੀਮਤ ਦਾ ਅੰਦਾਜ਼ਾ ਲਾਉਣ ਵਿਚ, ਆਪਣੇ ਸਮੇਂ ਨੂੰ ਗਵਾ ਬੈਠਦਾ ਹੈ, ਅਤੇ ਉਹ ਅੰਤ ਨੂੰ ਵੇਖਦਾ ਹੈ, ਕਿ ਉਹ ਤਾਂ ਉਸ ਸਾਰੀ ਸਮੱਗਰੀ ਦੇ ਮਾਲਕ ਨੂੰ ਮਿਲਣ ਦੇ ਮਿਥੇ ਹੋਏ ਸਮੇਂ ਨੂੰ ਹੀ ਆਪਣੇ ਹਥੋਂ ਗਵਾ ਬੈਠਾ ਹੈ।

ਜਾਂ ਇਉਂ ਸਮਝੋ, ਕਿ ਇਕ ਬੰਦਾ ਕਿਸੇ ਮੰਦਰ, ਜਾਂ ਗੁਰਦੁਆਰੇ ਵਿਚ ਆਤਮਿਕ ਸ਼ਾਂਤੀ ਪ੍ਰਾਪਤ ਕਰਨ ਦੇ ਖ਼ਿਆਲ ਨੂੰ ਮੁਖ ਰੱਖ ਕੇ ਜਾਂਦਾ ਹੈ, ਪਰ ਜੇ ਉਹ ਉਸਦੇ ਅੰਦਰ ਲਗੇ ਹੋਏ ਜਲੌਂ, ਚੰਦੋਏ, ਰੁਮਾਲਾਂ, ਠਾਕਰ ਜੀ ਦੇ ਗਹਿਣਿਆਂ ਤੇ ਸੁੰਦਰ ਪੁਸ਼ਾਕਿਆਂ ਦੀ ਸੁੰਦਰਤਾ ਉਹਨਾਂ ਦੀ ਕੀਮਤ ਦੇ ਲੇਖੇ ਵਿਚ ਫਸ ਜਾਂਦਾ ਹੈ, ਜਾਂ ਉਸ ਮੰਦਰ ਦੀ ਸੁੰਦਰ ਇਮਾਰਤ, ਉਥੋਂ ਦੀ ਚੜ੍ਹਤ, ਉਥੋਂ ਦੇ ਚੜ੍ਹ ਰਹੇ ਪ੍ਰਸਾਦਿ ਤੇ ਸੇਹਰਿਆਂ ਦਾ ਮੁੱਲ ਅੰਕਤ ਕਰਨ ਲਗ ਜਾਏ, ਸਮਝੋ ਉਹ ਆਪਣਾ ਵਿਨਾਸ ਕਰ ਬੈਠਦਾ ਹੈ, ਅਜਿਹਾ ਬੰਦਾ ਉਸ ਪਵਿਤ੍ਰ ਗੁਰੂ ਧਾਮ ਵਿਚ ਪੁਜ ਕੇ ਉਸ ਅੰਦਰ ਹੋ ਰਹੇ ਇਲਾਹੀ ਕੀਰਤਨ ਜਾਂ ਕਥਾ ਵਿਚ ਉੱਕਾ ਹੀ ਨਹੀਂ ਜੁੜ ਸਕਦਾ, ਉਹ ਬੰਦਾ ਉਸ ਥਾਂ ਗਿਆਂ, ਮਾਇਕ ਪਦਾਰਥਾਂ ਦੇ ਦਰਸ਼ਨ ਤੇ ਗਿਣਤੀ ਮਿਣਤੀ ਤਾਂ ਭਾਵੇਂ ਕਰ ਆਵੇ, ਪਰ ਉਹ ਅਸਲੀ ਆਪਣੀ ਲਾਭਦਾਇਕ ਵਸਤੂ ਆਤਮਿਕ ਅਨੰਦ ਦੀ ਜੋ ਸਾਰੀ ਖ਼ੁਰਾਕ ਹੈ ਉਸ ਤੋਂ ਉਹ ਖ਼ਾਲੀ ਰਹਿ ਜਾਂਦਾ ਹੈ।

ਇਸੇ ਲਈ ਹਜ਼ੂਰ ਇਸ ਪਉੜੀ ਵਿਚ ਫ਼ੁਰਮਾਨ ਕਰਦੇ ਹਨ, ਕਿ ਐ ਮਨੁੱਖ! ਉਸ ਅਕਾਲ ਪੁਰਖ ਦਾ, ਜਾਂ ਉਸ ਦੀ ਰਚਨਾ ਦਾ ਥਾਹ ਪਾਉਣ ਦਾ ਅਨਥਾ ਯਤਨ ਨ ਕਰ, ਯਾਦ ਰਖੀਂ ਥੱਕ ਜਾਏਂਗਾ, ਆਪਣਾ ਆਪ ਗਵਾ ਲਏਂਗਾ। ਬਸ, ਤੂੰ ਉਸ ਰਚਨਹਾਰ ਕਰਤਾਰ ਦੀ ਲੀਲ੍ਹਾ ਨੂੰ ਵੇਖ ਕੇ ਉਸ ਦੀ ਸਿਫ਼ਤ ਕਰ ਅਤੇ ਜੇ ਕੋਈ ਤੈਨੂੰ ਪੁਛੇ ਤਾਂ ਇਹੋ ਕਹੁ, ਕਿ ਉਹ ਪ੍ਰਭੂ ਅਨੰਤ ਹੈ, ਉਸ ਦੇ ਪੈਦਾ ਕੀਤੇ ਜੀਵ ਜੰਤ ਅਸੰਖ ਹਨ ਅਤੇ ਉਸ ਦੇ ਆਕਾਸ਼ ਤੇ ਪਾਤਾਲ ਭੀ ਲੱਖਾਂ ਹਨ। ਹੇ ਭਾਈਓ! ਮੈਂ ਤਾਂ ਸਿਰਫ਼ ਇਹੋ ਹੀ ਜਾਣਦਾ ਹਾਂ ਕਿ ਸਾਰੇ ਉਸ ਨੂੰ ਵੱਡਾ ਵੱਡਾ ਆਖਦੇ ਹਨ। ਸੋ, ਮੈਂ ਵੀ ਉਹਨਾਂ ਤੋਂ ਸੁਣ ਕੇ ਉਸ ਨੂੰ ਵੱਡਾ ਕਹਿੰਦਾ ਹਾਂ, ਪਰ ਉਹ ਕਿੰਨਾ ਵੱਡਾ ਹੈ, ਇਸ ਭੇਦ ਨੂੰ ਉਹ ਪ੍ਰਭੂ ਆਪ ਹੀ ਜਾਣਦਾ ਹੈ, ਜਾਂ ਜਿਸ ਕਿਸੇ ਮਹਾਂ ਪੁਰਖ ਨੇ ਨਾਮ ਸਿਮਰਣ ਦੀ ਬਰਕਤ ਨਾਲ ਉਸ ਨੂੰ ਡਿੱਠਾ ਹੈ, ਉਹ ਜਾਣ ਸਕਦਾ ਹੈ।

**੧. ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥**
**੨. ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥**
**੩. ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥**
**੪. ਕੀੜੀ ਤੁਲਿ ਨ ਹੋਵਨੀ**
**ਜੇ ਤਿਸੁ ਮਨਹੁ ਨ ਵੀਸਰਹਿ॥੨੩॥**

***ਪਦ ਅਰਥ :*** ਸਾਲਾਹੀ—ਸਲਾਹੁਣ ਜੋਗ ਪ੍ਰਮੇਸ਼ਰ। ਸਾਲਾਹਿ—ਸਲਾਹਿਆ ਹੈ, ਸਿਫ਼ਤ ਸਲਾਹ ਕਰਕੇ। ਏਤੀ—ਇਤਨੀ। ਸੁਰਤਿ ਨ ਪਾਈਆ—ਗਿਆਤ, ਸੂਝ ਨਹੀਂ ਪਾਈ। ਅਤੈ—ਅਤੇ, ਤੇ। ਵਾਹ—ਵਹਿਣ, ਵਗਣ ਵਾਲੇ ਛੋਟੇ ਨਾਲੇ। ਨਦੀਆ—ਪਾਣੀ ਦਾ ਵਡਾ ਪ੍ਰਵਾਹ। ਪਵਹਿ—ਪੈਂਦੇ ਹਨ। ਸਮੁੰਦਿ—ਸਮੁੰਦਰ ਵਿਚ। ਨ ਜਾਣੀਅਹਿ—ਨਹੀਂ ਜਾਣੇ ਜਾਂਦੇ, ਪਛਾਣੇ ਨਹੀਂ ਜਾਂਦੇ ਭਾਵ ਉਹ ਨਦੀਆਂ ਤੇ ਨਾਲੇ ਫਿਰ ਵਖਰੇ ਨਹੀਂ ਪਛਾਣੇ ਜਾਂਦੇ, ਉਹ ਵਿਚੇ ਲੀਨ ਹੋ ਜਾਂਦੇ ਹਨ, ਸਮੁੰਦਰ ਦਾ ਥਾਹ ਨਹੀਂ ਲੈ ਸਕਦੇ। ਸਮੁੰਦ ਸਾਹ—ਸਮੁੰਦਰਾਂ ਦੇ ਪਾਤਸ਼ਾਹ। ਸੁਲਤਾਨ—ਵੱਡੇ ਵੱਡੇ ਰਾਜੇ। ਗਿਰਹਾ ਸੇਤੀ—ਪਹਾੜਾਂ ਜੇਡੇ। ਤੁਲਿ—ਬਰਾਬਰ। ਨ ਹੋਵਨੀ—ਨਹੀਂ ਹੁੰਦੇ। ਤਿਸੁ ਮਨਹੁ—ਉਸ ਕੀੜੀ ਦੇ ਮਨ ਵਿਚੋਂ। ਨ ਵੀਸਰਹਿ—ਹੇ ਹਰੀ! ਜੇ ਤੂੰ ਮਨ ਵਿਚੋਂ ਨ ਵਿਸਰ ਜਾਵੇਂ।

***ਅਰਥ :***

ਪ੍ਰ: ਕਿਉਂ ਹਜ਼ੂਰ ਜੀ! ਜੇਕਰ ਵੇਦਾਂ ਸ਼ਾਸਤ੍ਰਾਂ ਨੂੰ ਉਸ ਨਿਰੰਕਾਰ ਬਾਰੇ ਕੋਈ ਸੋਝੀ ਨਹੀਂ ਆ ਸਕੀ, ਤਾਂ ਸਿਮਰਨ ਕਰਨ

ਵਾਲਿਆਂ ਨੇ ਤਾਂ ਉਸ ਦਾ ਭੇਦ ਜ਼ਰੂਰ ਹੀ ਪਾ ਲਿਆ ਹੋਵੇਗਾ ?

**ਉ:**੧. ਨਹੀਂ, ਹੇ ਮਿੱਤਰ ਜਨੋ! ਉਸ ਅਕਾਲ ਪੁਰਖ ਦੀ ਸਿਫ਼ਤ ਸਲਾਹ ਕਰਨ ਵਾਲੇ ਬੇ-ਅੰਤਾਂ ਨੇ ਹੀ ਆਖ ਆਖ ਕੇ ਸਲਾਹਿਆ ਹੈ, ਪਰ ਇਤਨੀ ਖ਼ਬਰ ਉਹਨਾਂ ਨੂੰ ਭੀ ਨਹੀਂ ਲੱਗ ਸਕੀ, ਕਿ ਉਹ ਨਿਰੰਕਾਰ ਕਿੱਡਾ ਕੁ ਵੱਡਾ ਹੈ।

**ਪ੍ਰ:** ਕਿਉਂ ਜੀ, ਆਪ ਦੇ ਕਥਨ ਤੋਂ, ਤਾਂ ਇਉਂ ਪ੍ਰਤੀਤ ਹੁੰਦਾ ਹੈ, ਕਿ ਸਿਫ਼ਤ ਸਲਾਹ ਕਰਨ ਵਾਲਿਆਂ ਨੂੰ ਕੁਝ ਭੀ ਨਹੀਂ ਮਿਲਦਾ ?

**ਉ:**੨. ਨਹੀਂ, ਐਸੀ ਗੱਲ ਨਹੀਂ, ਹੇ ਭਾਈਓ! ਉਸ ਅਕਾਲ ਪੁਰਖ ਦੀ ਸਿਫ਼ਤ ਸਲਾਹ ਕਰਨ ਵਾਲੇ ਮਨੁੱਖਾਂ ਨੂੰ ਏਨਾ ਕੁਝ ਮਿਲਦਾ ਹੈ, ਕਿ ਉਹ ਅਕਾਲ ਪੁਰਖ ਦੇ ਵਿਚ ਹੀ ਲੀਨ ਹੋ ਜਾਂਦੇ ਹਨ।

**ਪ੍ਰ:** ਜੀ ਉਹ ਕਿਵੇਂ ਲੀਨ ਹੋ ਜਾਂਦੇ ਹਨ, ਕਿਸੇ ਉਦਾਹਰਣ ਦੁਆਰੇ ਸਮਝਾਉ ?

**ਉ:** ਹੇ ਮਿੱਤਰ ਜਨੋ! ਜਿਵੇਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਜਾ ਪੈਂਦੇ ਹਨ, ਪਰ ਉਹ ਫਿਰ ਵਖਰੇ ਨਹੀਂ ਪਛਾਣੇ ਜਾਂਦੇ, ਵਿਚੇ ਹੀ ਲੀਨ ਹੋ ਜਾਂਦੇ ਹਨ, ਪਰ ਉਹ ਉਸ ਸਮੁੰਦਰ ਦੀ ਥਾਹ ਨਹੀਂ ਪਾ ਸਕਦੇ। ਇਵੇਂ ਹੀ ਸਿਮਰਨ ਕਰਨ ਵਾਲੇ ਉਸ ਸਮੁੰਦਰ ਰੂਪ ਪ੍ਰਭੂ ਦੇ ਵਿਚ ਹੀ ਅਭੇਦ ਹੋ ਜਾਂਦੇ ਹਨ, ਪਰ ਭੇਦ ਨਹੀਂ ਜਾਣ ਸਕਦੇ।

**ਪ੍ਰ:** ਕਿਉਂ ਜੀ, ਨਿਰੰਕਾਰ ਦੀ ਸਿਫ਼ਤ ਸਲਾਹ ਕਰਨ ਵਾਲਿਆਂ ਦੀ ਦ੍ਰਿਸ਼ਟੀ ਕਿਤਨੀ ਕੁ ਉਚੇਰੀ ਹੋ ਜਾਇਆ ਕਰਦੀ ਹੈ ?

**ਉ:**੩. ਹੇ ਸਜਨੋ! ਉਹਨਾਂ ਸਿਫ਼ਤ ਸਲਾਹ ਕਰਨ ਵਾਲਿਆਂ ਦੀ ਨਜ਼ਰ ਇਤਨੀ ਬੁਲੰਦੀ 'ਤੇ ਪੁਜ ਜਾਇਆ ਕਰਦੀ ਹੈ, ਕਿ ਉਹਨਾਂ ਦੇ ਸਾਹਮਣੇ ਜੇ ਕੋਈ ਸਮੁੰਦਰਾਂ ਦਾ ਪਾਤਸ਼ਾਹ ਹੋਵੇ, ਖ਼ੁਸ਼ਕੀ ਦਾ ਭੀ ਸ਼ਹਿਨਸ਼ਾਹ ਹੋਵੇ ਅਤੇ ਜਿਸ ਦੇ ਖ਼ਜ਼ਾਨਿਆਂ ਵਿਚ ਪਹਾੜਾਂ ਜੇਡੇ ਧਨ ਪਦਾਰਥਾਂ ਦੇ ਅੰਬਾਰ ਲਗੇ ਹੋਣ।

੪. ਪਰ ਉਨ੍ਹਾਂ ਦੀਆਂ ਨਜ਼ਰਾਂ ਵਿਚ ਤਾਂ ਉਹ ਇਕ ਨਿਕੀ ਜਿਹੀ ਕੀੜੀ ਦੇ ਬਰਾਬਰ ਭੀ ਨਹੀਂ ਹੁੰਦੇ। ਹਾਂ, ਉਹ ਤਾਂ ਜੇ, ਹੇ ਅਕਾਲ ਪੁਰਖ! ਉਸ ਕੀੜੀ ਦੇ ਮਨ ਵਿਚੋਂ ਤੂੰ ਨ ਕਦੇ ਵਿਸਰਦਾ ਹੋਵੇਂ, ਭਾਵ ਜਿਸ ਕੀੜੀ ਨੂੰ ਤੂੰ ਕਦੇ ਭੀ ਨਹੀਂ ਭੁਲਦਾ।੨੩।

***ਭਾਵਾਰਥ :*** ਹਜ਼ੂਰ ਗੁਰੂ ਨਾਨਕ ਪਾਤਸ਼ਾਹ ਜੀ, ਇਸਤੋਂ ਪਿਛਲੀ ਬਾਈਵੀਂ ਪਉੜੀ ਵਿਚ ਇਸ਼ਾਰਾ ਕਰ ਆਏ ਹਨ, ਕਿ ਜੋ ਵੀ ਕੋਈ ਬੰਦਾ ਇਸ ਨਿਰੰਕਾਰ ਦੀ ਵਿਸ਼ਾਲ ਸੰਸਾਰਕ ਰਚਨਾ ਦੇ ਪਦਾਰਥਾਂ ਦੀ ਖੋਜਾ ਖਾਜੀ, ਭਾਵ ਹਿਸਾਬ ਕਰਨ ਵਿਚ ਗਲਤਾਨ ਹੋ ਜਾਂਦਾ ਹੈ, ਉਹ ਉਸ ਵਿਸ਼ਵ ਦੇ ਰਚਨਹਾਰ ਕਰਤਾਰ ਨਾਲ ਮਿਲਾਪ ਨਹੀਂ ਕਰ ਸਕਦਾ, ਜਿਵੇਂ ਕਿ ਇਕ ਅਨਭੋਲ ਬੱਚਾ ਤਰ੍ਹਾਂ ਤਰ੍ਹਾਂ ਦੇ ਰੰਗ ਰੰਗੀਲੇ ਖਿਡਾਉਣਿਆਂ ਵਿਚ ਰੁੱਝਾ ਹੋਇਆ ਆਪਣੇ ਪਿਤਾ ਦੀ ਨਿਘੀ ਪਿਆਰ ਭਰੀ ਗੋਦ ਦਾ ਰਸ ਨਹੀਂ ਮਾਣ ਸਕਦਾ।

ਹਾਂ, ਇਕ ਅਨਜਾਣ ਬੰਦਾ ਜੋ ਮਾਇਕੀ ਪਦਾਰਥਾਂ ਦੇ ਪ੍ਰਭਾਵ ਹੇਠ ਦਬਿਆ ਹੋਇਆ ਹੈ ਉਹ ਤਾਂ ਭਾਵੇਂ ਆਪਣੇ ਮੁੱਢ ਰੂਪ ਪ੍ਰਮੇਸ਼ਰ ਤੋਂ ਦੂਰ ਹੋ ਜਾਵੇ, ਪਰ ਇਕ ਸੂਝਵਾਨ ਇਨ੍ਹਾਂ ਪਦਾਰਥਾਂ ਦੇ ਅਸਰ ਹੇਠ ਨਹੀਂ ਦਬ ਸਕਦਾ। ਹਾਂ, ਉਹ ਭਾਵੇਂ ਕਿਸੇ ਮਾਇਆ ਦੇ ਚਮਤਕਾਰ ਦੀ ਬੇ-ਹੋਸ਼ੀ ਵਿਚ ਥੋੜੇ ਸਮੇਂ ਲਈ ਆਪਣੇ ਪਿਆਰੇ ਨੂੰ ਭੁਲ ਜਾਵੇ, ਪਰ ਹੋਸ਼ ਆਉਂਦਿਆਂ ਹੀ ਉਹ ਸ਼ੀਘਰ ਆਪਣੇ ਪਿਆਰੇ ਮਾਲਕ ਦੀ ਭਾਲ ਵਿਚ ਟੁਰ ਪੈਂਦਾ ਹੈ। ਜਿਵੇਂ ਕਿਸੇ ਸਾਗਰ ਤੋਂ ਵਿਛੜਿਆ ਹੋਇਆ ਪਾਣੀ ਉਤਨਾ ਸਮਾਂ ਹੀ ਕਿਸੇ ਪਹਾੜ ਦੀ ਚੋਟੀ ਦੇ ਉਪਰ ਪਿਆ ਰਹਿੰਦਾ ਹੈ, ਜਦ ਤਕ ਉਹ ਪੱਥਰਾਂ ਵਿਚ ਪੱਥਰ ਰੂਪ (ਬਰਫ਼ ਦੀ ਸ਼ਕਲ) ਵਿਚ ਹੁੰਦਾ ਹੈ, ਜਦ ਤਕ ਕਿਸੇ ਮੁਰਦੇ ਵਾਂਙੂ ਉਸਦਾ ਸਰੀਰ ਠੰਡਾ ਹੋਇਆ ਹੁੰਦਾ ਹੈ। ਪਰ ਜਿਸ ਵੇਲੇ ਵੀ ਉਸਨੂੰ ਸੂਰਜ ਦੀ ਕਿਰਨ ਦਾ ਸੰਜੋਗ ਹੁੰਦਾ ਹੈ, ਤਾਂ ਫਿਰ ਉਹ ਝੱਟ ਹੀ ਜਲ ਬਣ ਕੇ ਆਪਣੇ ਸਹੀ ਰੂਪ ਵਿਚ ਆ ਜਾਂਦਾ ਹੈ ਅਤੇ ਉਸਨੂੰ ਝੱਟ ਹੀ ਆਪਣੇ ਅਸਲੇ ਦੀ ਸੋਝੀ ਹੋ ਜਾਂਦੀ ਹੈ। ਤਦ ਫਿਰ ਉਹ ਬਿਹਬਲ ਹੋ ਉਠਦਾ ਹੈ, ਉਹ ਟਿਕ ਕੇ ਨਹੀਂ ਬਹਿ ਸਕਿਆ ਕਰਦਾ।

ਉਹ ਹੁਣ ਆਪਣੇ ਸਮੁੰਦਰ ਦੀ ਖੋਜ ਵਿਚ ਦਰਿਆ ਦਾ ਰੂਪ ਧਾਰ ਕੇ ਸਹਿਜੇ ਸਹਿਜੇ ਟੁਰ ਪੈਂਦਾ ਹੈ। ਇਸਦੇ ਮਾਰਗ ਵਿਚ ਇਕ ਨਹੀਂ ਅਨੇਕਾਂ ਹੀ ਮਨ-ਮੋਹਣੇ ਨਜ਼ਾਰੇ ਆਉਂਦੇ ਹਨ, ਉਹ ਉਨ੍ਹਾਂ ਸਾਰਿਆਂ ਦ੍ਰਿਸ਼ਾਂ ਵਲ ਤੱਕਦਾ ਤਾਂ ਹੈ, ਪਰ ਬਹੁਤ ਬੇ-ਰੁਖੀ ਨਾਲ। ਉਹ ਕਿਸੇ ਵਲ ਆਪਣਾ ਪੂਰਨ ਧਿਆਨ ਹੀ ਨਹੀਂ ਦੇਂਦਾ। ਉਸਦੇ ਪਿਆਰ ਮਾਰਗ ਵਿਚ ਅਨੇਕਾਂ ਰੁਕਾਵਟਾਂ, ਵਿਘਨ ਪਾਉਂਦੀਆਂ ਹਨ, ਪਰ ਉਹ ਇਨ੍ਹਾਂ ਰੁਕਾਵਟਾਂ ਦੀ ਕੋਈ ਪ੍ਰਵਾਹ ਹੀ ਨਹੀਂ ਕਰਦਾ। ਉਸਦੇ ਅੰਤਰ ਆਤਮਾ ਵਿਚ ਕੇਵਲ ਇਕੋ ਯਾਦ, ਇਕੋ ਧੁਨ ਸਮਾਈ ਹੁੰਦੀ ਹੈ ਕਿ ਮੈਂ ਆਪਣੇ ਪਿਆਰੇ ਨੂੰ ਕਿਵੇਂ ਛੇਤੀ ਤੋਂ ਛੇਤੀ ਜਾ ਮਿਲਾਂ। ਉਹ ਉਤਨਾ ਚਿਰ ਬਿਲਕੁਲ ਅਰਾਮ ਹੀ ਨਹੀਂ ਕਰਦਾ ਜਦ ਤਕ ਕਿ ਉਹ ਉਸਨੂੰ ਪਾ ਕੇ ਉਸ ਵਿਚ ਲਿਵ-ਲੀਨ ਨਹੀਂ ਹੋ ਜਾਂਦਾ।

ਇਸੀ ਤਰ੍ਹਾਂ ਅਸੀਂ ਸਾਰੇ ਹੀ ਉਸ ਸਾਗਰ ਸਰੂਪ ਪ੍ਰਮੇਸ਼ਰ ਤੋਂ ਵਿਛੁੜੇ ਹੋਏ ਪ੍ਰਮਾਦਤਾ ਦੀ ਨੀਂਦ ਵਿਚ ਘੂਕ ਸੁਤੇ ਪਏ ਹਾਂ, ਪਰ ਜਦੋਂ ਕੋਈ ਪ੍ਰਭੂ ਪਿਆਰਾ ਉਪਕਾਰੀ ਮਲੱਕੜੇ ਜਿਹੇ ਧੀਮੀ ਵਿਰਾਗ ਭਰੀ ਆਵਾਜ਼ ਵਿਚ ਆ ਕੇ ਕਹਿੰਦਾ ਹੈ :

ਕਬੀਰ ਸੂਤਾ ਕਿਆ ਕਰਹਿ,
ਬੈਠਾ ਰਹੁ ਅਰੁ ਜਾਗੁ॥
ਜਾ ਕੇ ਸੰਗ ਤੇ ਬੀਛੁਰਾ,
ਤਾ ਹੀ ਕੇ ਸੰਗਿ ਲਾਗੁ॥੧੨੯॥ *(ਪੰਨਾ ੧੩੭੧)*

ਤਾਂ ਇਹ ਦਰਦ ਭਰੀ ਆਵਾਜ਼ ਉਸਨੂੰ ਸੁਣਦਿਆਂ ਹੀ ਹੋਸ਼ ਵਿਚ ਲੈ ਆਉਂਦੀ ਹੈ, ਸੋਚਦਾ ਹੈ, ਹੈਂ! ਮੈਂ ਉਸ ਆਪਣੇ ਪਿਆਰੇ ਸਾਗਰ ਰੂਪ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ, ਬਸ ਝੱਟ ਹੀ ਉਸਦੇ ਅੰਦਰ ਪਿਆਰੇ ਪ੍ਰਭੂ ਨੂੰ ਮਿਲਣੇ ਦੀ ਤੜਪ ਜਾਗ ਪੈਂਦੀ ਹੈ। ਉਹ ਝੱਟ ਹੀ ਉਸ ਲਈ ਬਿਹਬਲ ਹੋ ਉਠਦਾ ਹੈ। ਉਹ ਪਿਆਰੇ ਸਜਨ ਨੂੰ ਮਿਲਣ ਦੇ ਅਨੇਕਾਂ ਚਾਰੇ ਕਰਦਾ ਹੈ। ਮਾਇਆ ਉਸਦੀ ਬ੍ਰਿਤੀ ਨੂੰ ਵਿਗਾੜਨ ਲਈ ਉਸ ਉਪਰ ਅਨੇਕਾਂ ਚਮਤਕਾਰ ਦੇ ਡੋਰੇ ਸੁਟਦੀ ਹੈ। ਜਿਵੇਂ ਇਕ ਪਿਤਾ ਤੋਂ ਵਿਛੜੇ ਵਿਲਕਦੇ ਬੱਚੇ ਦਾ ਧਿਆਨ ਕਿਸੇ ਹੋਰ ਪਾਸੇ ਲਗਾਣ ਲਈ, ਉਸਨੂੰ ਤਰ੍ਹਾਂ ਤਰ੍ਹਾਂ ਦੇ ਲੋਭ ਦਿਤੇ

ਜਾਂਦੇ ਹਨ, ਪਰ ਉਹ ਪਿਤਾ-ਪਿਆਰ ਤੋਂ ਵਿਛੜਿਆ ਹੋਇਆ ਬੱਚਾ ਸਭ ਚਮਕੀਲੀਆਂ ਮਨ-ਮੋਹਣੀਆਂ ਚੀਜ਼ਾਂ ਨੂੰ ਲੱਤ ਮਾਰਦਾ ਹੈ, ਪਰ ਉਹ ਕੇਵਲ ਪਿਤਾ, ਪਿਤਾ ਦੀ ਰੱਟ ਲਾਈ ਰਖਦਾ ਹੈ। ਇਸੀ ਤਰ੍ਹਾਂ ਮਾਇਆ ਭੀ ਪ੍ਰਭੂ ਦੇ ਪਿਆਰਿਆਂ ਅਗੇ ਖਾਣ, ਪੀਣ, ਪਹਿਨਣ ਤੇ ਭੋਗਣ ਦੇ ਪਦਾਰਥ ਲੈ, ਆ ਅਗੇ ਰਖਦੀ ਹੈ। ਪਰ ਉਹ ਪ੍ਰਭੂ ਪਿਆਰ ਵਿਚ ਰੱਤਾ ਸੱਚਾ ਆਸ਼ਕ ਕਹਿੰਦਾ ਹੈ ਕਿ ਮੈਨੂੰ ਇਨ੍ਹਾਂ ਪਦਾਰਥਾਂ ਦੀ ਲੋੜ ਹੀ ਕੋਈ ਨਹੀਂ, ਮੈਂ ਤਾਂ ਕੇਵਲ ਉਸ ਪ੍ਰਭੂ ਦੀ ਸਿਫ਼ਤ ਸਲਾਹ ਹੀ ਚਾਹੁੰਦਾ ਹਾਂ।

ਇਸੇ ਲਈ ਇਸ ਪਉੜੀ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਕਹਿੰਦੇ ਹਨ ਕਿ ਪ੍ਰਭੂ ਦੇ ਪਿਆਰੇ ਉਸ ਪ੍ਰਭੂ ਦੀ ਸਿਫ਼ਤ ਵਿਚ ਹੀ ਜੁੜੇ ਰਹਿੰਦੇ ਹਨ। ਉਹ ਆਪਣੇ ਆਪ ਨੂੰ ਏਡੀ ਵੱਡੀ ਬਣਾਈ ਸ੍ਰਿਸ਼ਟੀ ਦੇ ਹਿਸਾਬ ਕਿਤਾਬ ਵਿਚ ਨਹੀਂ ਪਾਉਂਦੇ, ਕਿਉਂਕਿ ਉਨ੍ਹਾਂ ਦਾ ਨਿਸ਼ਾਨਾ ਕੇਵਲ ਇਕ ਪਿਆਰੇ ਪ੍ਰਭੂ ਵਿਚ ਅਭੇਦ ਹੋਣ ਦਾ ਹੋਇਆ ਕਰਦਾ ਹੈ। ਉਹ ਪ੍ਰਭੂ ਦੀ ਸਿਫ਼ਤ ਦੁਆਰਾ ਉਸੇ ਵਿਚ ਇਸ ਤਰ੍ਹਾਂ ਲੀਨ ਹੋਣਾ ਚਾਹੁੰਦੇ ਹਨ, ਜਿਵੇਂ ਨਦੀਆਂ ਤੇ ਨਾਲੇ ਸਾਗਰ ਵਿਚ ਲੀਨ ਹੋ ਜਾਂਦੇ ਹਨ। ਉਨ੍ਹਾਂ ਪਿਆਰਿਆਂ ਦੀਆਂ ਨਜ਼ਰਾਂ ਇਤਨੀ ਉੱਚੀ ਬੁਲੰਦੀ 'ਤੇ ਪੁੱਜੀਆਂ ਹੁੰਦੀਆਂ ਹਨ ਕਿ ਉਹ ਤੱਕਦੇ ਹਨ ਵੱਡੇ ਵੱਡੇ ਰਾਜੇ, ਜਿਨ੍ਹਾਂ ਦੇ ਪਾਸ ਪਹਾੜਾਂ ਜਿੱਡੇ ਖ਼ਜ਼ਾਨੇ ਹਨ ਪਰ ਉਹ ਪ੍ਰਭੂ ਨੂੰ ਭੁਲੀ ਬੈਠੇ ਹਨ। ਪ੍ਰਭੂ ਨੂੰ ਹਰ ਵਕਤ ਯਾਦ ਰੱਖਣ ਵਾਲੀ ਕੀੜੀ ਦੇ ਮੁਕਾਬਲੇ ਵਿਚ ਕੁਝ ਭੀ ਨਹੀਂ। ਸੈਂਕੜੇ ਮਣ ਅਨਾਜ ਖਾਣ ਵਾਲਾ ਹਾਥੀ ਜੇ ਉਹ ਮਾਲਕ ਦਾ ਸਿਮਰਨ ਨਹੀਂ ਕਰਦਾ ਤਾਂ ਉਹ ਘੱਟਾ ਮਿੱਟੀ ਉਡਾ ਕੇ ਆਪਣੀ ਉਮਰ ਨੂੰ ਬਰਬਾਦ ਕਰਦਾ ਹੈ, ਉਸ ਨਾਲੋਂ ਅੱਧੀ ਗ੍ਰਾਹੀ ਖਾਣ ਵਾਲੀ ਚਿੜੀ ਕਈ ਦਰਜੇ ਚੰਗੀ ਹੈ, ਪਰ ਜੇ ਉਹ ਆਪਣੇ ਮਾਲਕ ਦਾ ਨਾਮ ਸਿਮਰਨ ਕਰੇ। ਅੱਕ ਉਪਰ ਬਹਿ ਕੇ ਅੱਕ ਦੀਆਂ ਡਾਲੀਆਂ ਖਾਣ ਵਾਲਾ ਟਿੱਡਾ ਜੇ ਹਰਿ ਹਰਿ ਕਰੇ ਤਾਂ ਉਹ ਹੰਕਾਰੀ ਸ਼ੇਰ ਨਾਲੋਂ ਬਹੁਤ ਅੱਛਾ ਹੈ। ਇਸੇ ਲਈ ਤਾਂ ਪ੍ਰਭੂ ਪਿਆਰੇ ਉਸ ਦੇ ਪਿਆਰ ਵਿਚ ਰਚੇ ਰਹਿੰਦੇ ਹਨ, ਉਸਦੀ ਕਦੀ ਵੀ ਸਿਫ਼ਤ ਸਲਾਹ ਨਹੀਂ ਛੱਡਦੇ। ਇਹੀ ਇਕ ਕਾਰਣ ਹੈ ਕਿ ਸਤਿਗੁਰੂ ਜੀ ਨੇ ਸਾਰੇ ਗੁਣਾਂ ਤੇ ਚੰਗਿਆਈਆਂ ਦਾ ਤੱਤ ਨਿੰਮ੍ਰਤਾ ਨੂੰ ਹੀ ਉਚਾਰਨ ਕੀਤਾ ਹੈ।

**੧. ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**੨. ਅੰਤੁ ਨ ਕਰਣੈ ਦੇਣਿ ਨ ਅੰਤੁ ॥**
**੩. ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**
**੪. ਅੰਤੁ ਨ ਜਾਪੈ ਕਿਆ ਮਨਿ ਮੰਤੁ ॥**
**੫. ਅੰਤੁ ਨ ਜਾਪੈ ਕੀਤਾ ਆਕਾਰੁ ॥**
**੬. ਅੰਤੁ ਨ ਜਾਪੈ ਪਾਰਾਵਾਰੁ ॥**
**੭. ਅੰਤ ਕਾਰਣਿ ਕੇਤੇ ਬਿਲਲਾਹਿ ॥**
**੮. ਤਾ ਕੇ ਅੰਤ ਨ ਪਾਏ ਜਾਹਿ ॥**
**੯. ਏਹੁ ਅੰਤੁ ਨ ਜਾਣੈ ਕੋਇ ॥**
**੧੦. ਬਹੁਤਾ ਕਹੀਐ ਬਹੁਤਾ ਹੋਇ ॥**
**੧੧. ਵਡਾ ਸਾਹਿਬੁ ਊਚਾ ਥਾਉ ॥**
**੧੨. ਊਚੇ ਉਪਰਿ ਊਚਾ ਨਾਉ ॥**
**੧੩. ਏਵਡੁ ਊਚਾ ਹੋਵੈ ਕੋਇ ॥**
**੧੪. ਤਿਸੁ ਊਚੇ ਕਉ ਜਾਣੈ ਸੋਇ ॥**
**੧੫. ਜੇਵਡੁ ਆਪਿ ਜਾਣੈ ਆਪਿ ਆਪਿ ॥**
**੧੬. ਨਾਨਕ ਨਦਰੀ ਕਰਮੀ ਦਾਤਿ ॥੨੪॥**

***ਪਦ ਅਰਥ :*** ਸਿਫਤੀ—ਸਿਫ਼ਤਾਂ ਦਾ। ਕਹਣਿ—ਕਹਿਣ ਨਾਲ, ਦੱਸਣ ਨਾਲ। ਕਰਣੈ—ਬਣਾਈ ਹੋਈ ਕੁਦਰਤ ਦਾ, ਕੰਮਾਂ ਦਾ। ਦੇਣਿ—ਦੇਣ ਵਿਚ, ਦਾਤਾ, ਦਾਤਾਂ ਦੇਣ ਵਾਲਾ। ਵੇਖਣਿ—ਵੇਖਣ ਨਾਲ। ਸੁਣਣਿ—ਸੁਣਨ ਨਾਲ। ਮਨਿ ਮੰਤੁ—ਮਨ ਵਿਚਲੀ ਗੱਲ, ਮਨ ਦੇ ਵਿਚਦਾ ਭੇਦ। ਨ ਜਾਪੈ—ਨਹੀਂ ਜਾਪਦਾ, ਨਹੀਂ ਦਿਸਦਾ। ਕੀਤਾ—ਬਣਾਇਆ ਹੋਇਆ। ਆਕਾਰੁ—ਇਹ ਜਗਤ ਜੋ ਦਿਸ ਰਿਹਾ ਹੈ। ਪਾਰਾਵਾਰੁ—ਆਰ ਪਾਰ, ਉਰਲਾ ਤੇ ਪਰਲਾ ਕੰਢਾ। ਕਾਰਣਿ—ਵਾਸਤੇ, ਹੱਦ-ਬੰਨਾ ਲੱਭਣ ਲਈ। ਬਿਲਲਾਹਿ—ਵਿਲਕਦੇ ਹਨ, ਤਰਲੇ ਲੈਂਦੇ ਹਨ। ਜਾਹਿ—ਲਭੇ ਨਹੀਂ ਜਾ ਸਕਦੇ। ਏਹੁ ਅੰਤੁ—ਇਹ ਹੱਦ-ਬੰਨਾ। ਬਹੁਤਾ ਕਹੀਐ—ਜਿਉਂ ਜਿਉਂ ਉਸ ਅਕਾਲ ਪੁਰਖ ਨੂੰ ਵੱਡਾ ਆਖੀਏ। ਬਹੁਤਾ ਹੋਇ—ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪ੍ਰਤੀਤ ਹੋਣ ਲਗ ਪੈਂਦਾ ਹੈ। ਥਾਉ—ਅਕਾਲ ਪੁਰਖ ਦੇ ਨਿਵਾਸ ਦਾ ਟਿਕਾਣਾ। ਊਚੇ ਉਪਰਿ—ਉੱਚੇ ਤੋਂ ਉੱਚਾ, ਬਹੁਤ ਉੱਚਾ। ਨਾਉ—ਨਾਮਣਾ, ਵਡਿਆਈ। ਏਵਡੁ— ਇਤਨਾ ਵੱਡਾ। ਹੋਵੈ ਕੋਇ—ਜੇ ਕੋਈ ਮਨੁੱਖ ਹੋਵੇ। ਤਿਸੁ ਊਚੇ ਕਉ—ਉਸ ਉੱਚੇ ਅਕਾਲ ਪੁਰਖ ਨੂੰ। ਸੋਇ—ਉਹ ਮਨੁੱਖ ਹੀ। ਜੇਵਡੁ—ਜਿਤਨਾ ਵੱਡਾ। ਆਪਿ ਆਪਿ—ਆਪ ਹੀ, ਕੇਵਲ ਆਪ ਹੀ। ਨਦਰੀ—ਮੇਹਰ ਦੀ ਨਜ਼ਰ ਨਾਲ। ਕਰਮੀ—ਬਖ਼ਸ਼ਸ਼ ਨਾਲ। ਦਾਤਿ—ਦਾਤ, ਬਖ਼ਸ਼ਸ਼।

***ਅਰਥ :***

ਪ੍ਰ: ਕਿਉਂ ਜੀ, ਕਰਤਾਰ ਦੀ ਰਚਨਾ ਵਿਚ ਕਿਨ੍ਹਾਂ ਚੀਜ਼ਾਂ ਦਾ ਅੰਤ ਪਾਇਆ ਜਾ ਸਕਦਾ ਹੈ ਅਤੇ ਕਿਨ੍ਹਾਂ ਦਾ ਨਹੀਂ, ਇਸ ਦਾ ਨਿਰਣਾ ਕਥਨ ਕਰੋ ?

ਉ:੧. ਹੇ ਸਜਣੋ! ਜੇ ਕਦੀ ਵੀਚਾਰ ਕਰਕੇ ਵੇਖੀਏ ਤਾਂ ਸੰਸਾਰ ਵਿਚ ਉਸ ਕਰਤਾਰ ਨੇ ਜੋ ਭੀ ਸ਼ੈ ਰਚੀ ਹੈ ਉਸਦਾ ਕੋਈ ਅੰਤ ਨਹੀਂ ਪਾ ਸਕਦਾ। ਪਹਿਲੋਂ ਤਾਂ ਉਸ ਅਕਾਲ ਪੁਰਖ ਦੇ ਗੁਣਾਂ ਦੇ ਹੱਦ-ਬੰਨੇ ਦਾ ਅੰਤ ਨਹੀਂ, ਉਸਦੀਆਂ ਬੇਅੰਤ ਸਿਫ਼ਤਾਂ ਹਨ ਅਤੇ ਸਿਫ਼ਤਾਂ ਕਹਿਣ ਵਾਲਿਆਂ ਦਾ ਭੀ ਅੰਤ ਨਹੀਂ।

੨. ਉਸਦੇ ਕਰਤਬਾਂ (ਪ੍ਰਪੰਚ) ਦਾ ਕੋਈ ਅੰਤ ਨਹੀਂ ਅਤੇ ਉਸ ਦੀਆਂ ਦੇਣ ਵਾਲੀਆਂ ਦਾਤਾਂ ਦਾ ਭੀ ਕੋਈ ਸ਼ੁਮਾਰ ਨਹੀਂ। ਬੇ-ਅੰਤ ਦਾਤਾਂ ਬਖ਼ਸ਼ਦਾ ਹੈ।

੩. ਉਸ ਕਰਤਾਰ ਦੇ ਕੀਤੇ ਹੋਏ ਕੰਮ ਇਤਨੇ ਹਨ ਕਿ ਵੇਖਣ ਨਾਲ ਭੀ ਉਨ੍ਹਾਂ ਦਾ ਅੰਤ ਨਹੀਂ ਲੈ ਸਕੀਦਾ, ਭਾਵ ਬੰਦਾ ਵੇਖਦਾ ਵੇਖਦਾ ਥੱਕ ਜਾਂਦਾ ਹੈ ਪਰ ਉਸਦੀ ਕੁਦਰਤੀ ਲੀਲ੍ਹਾ

ਦੀ ਪ੍ਰਦਰਸ਼ਨੀ ਮੁਕਣ ਵਿਚ ਹੀ ਨਹੀਂ ਆਉਂਦੀ, ਅੰਤ ਉਸ ਵਿਚ ਇਤਨੇ ਗੁਣ ਹਨ ਕਿ ਸੁਣਨ ਨਾਲ ਭੀ ਉਨ੍ਹਾਂ ਦਾ ਪੂਰਾ ਪੂਰਾ ਗਿਆਨ ਨਹੀਂ ਪਾਇਆ ਜਾ ਸਕਦਾ।

੪. ਉਸ ਅਕਾਲ ਪੁਰਖ ਦੇ ਮਨ ਵਿਚ ਕੀ (ਮੰਤੁ) ਮੰਤ੍ਰ ਭਾਵ ਸਲਾਹ ਹੈ, ਇਹ ਭੀ ਕੁਛ ਨਹੀਂ ਕਿਹਾ ਜਾ ਸਕਦਾ।

੫. ਹੇ ਮਿੱਤਰਾ! ਉਸ ਅਕਾਲ ਪੁਰਖ ਦੇ ਰਚੇ ਹੋਏ ਇਸ ਦਿਸਦੇ ਸੰਸਾਰ ਦਾ ਵੀ ਅੰਤ ਨਹੀਂ ਪਾ ਸਕਦੇ।

੬. ਕਿਉਂਕਿ ਇਸਦੇ ਪਾਰ ਉਰਾਰ ਦਾ ਕੋਈ ਭੀ ਕੰਢਾ ਨਜ਼ਰ ਨਹੀਂ ਆਉਂਦਾ।

ਪ੍ਰ: ਕਿਉਂ ਜੀ, ਇਸ ਸਾਰੇ ਭੇਦ ਨੂੰ ਪਾਉਣ ਲਈ ਕਿਸੇ ਨੇ ਯਤਨ ਹੀ ਨਹੀਂ ਕੀਤਾ ?

ਉ: ੭. ਨਹੀਂ, ਐਸੀ ਗੱਲ ਨਹੀਂ, ਉਸ ਨਿਰੰਕਾਰ ਦਾ ਪੂਰਾ ਪੂਰਾ ਗਿਆਨ ਪ੍ਰਾਪਤ ਕਰਨ ਲਈ ਕਈ (ਰਿਸ਼ੀ, ਮੁਨੀ, ਗੁਣੀ, ਗਿਆਨੀ, ਵਿਗਿਆਨੀ) ਜਦ ਤੋਂ ਸ੍ਰਿਸ਼ਟੀ ਬਣੀ ਹੈ, ਤਦ ਤੋ ਹੀਂ ਉਸ ਦਾ ਹੱਦ-ਬੰਨਾ ਲੱਭਣ ਲਈ ਤਰਲੇ ਲੈ ਰਹੇ ਹਨ।

੮. ਪਰ ਉਸ ਅਨੰਤ ਦਾ ਜਾਂ ਉਸਦੀ ਅਨੰਤ ਲੀਲ੍ਹਾ ਦਾ ਅੱਜ ਤੱਕ ਵੀ ਕੋਈ ਭੇਦ ਨਹੀਂ ਪਾ ਸਕਿਆ।

ਪ੍ਰ: ਹਜ਼ੂਰ ਤੁਹਾਡੀ ਆਪਣੀ ਵੀਚਾਰ ਕੀ ਹੈ ?

ਉ: ੯. ਅਸੀਂ ਭੀ ਇਹੋ ਵੀਚਾਰ ਕਰਦੇ ਹਾਂ, ਕਿ ਜਿਸਦਾ ਪਿਛੇ ਕੋਈ ਰਿਖੀ ਮੁਨੀ ਅੰਤ ਨਹੀਂ ਪਾ ਸਕਿਆ, ਤਾਂ ਇਸ ਬਾਰੇ ਅਜ ਦਾ ਖੋਜੀ ਭੀ ਕੋਈ ਅੰਤ ਨੂੰ ਨਹੀਂ ਜਾਣ ਸਕੇਗਾ।

ਪ੍ਰ: ਕਿਉਂ ਜੀ ਫਿਰ ਆਪ ਜੀ ਇਸ ਦਾ ਕਾਰਣ ਕੀ ਵੀਚਾਰਦੇ ਹੋ ?

ਉ: ੧੦. ਹੇ ਭਾਈ! ਅਸੀਂ ਤਾਂ ਵੀਚਾਰ ਵੀਚਾਰ ਕੇ ਆਖ਼ਰ ਇਹੋ ਹੀ ਨਿਹਚਾ ਕੀਤਾ ਹੈ, ਕਿ ਉਸ ਅਕਾਲ ਪੁਰਖ ਦੀ ਮਹਿਮਾ ਅਗਾਧ ਹੈ, ਉਹ ਅਕਾਸ਼ ਦੀ ਤਰ੍ਹਾਂ ਅਨੰਤ ਹੈ, ਉਸਦਾ ਥਹੁ ਅੱਜ ਤਕ ਕੋਈ ਭੀ ਨਹੀਂ ਪਾ ਸਕਿਆ। ਸਗੋਂ ਉਸ ਨਿਰੰਕਾਰ ਨੂੰ ਜਿਤਨੀ ਭੀ ਸ਼ਕਤੀ ਸ਼ਾਲੀ ਦੂਰਬੀਨ ਨਾਲ ਕਿਸੇ ਨੇ ਵੇਖਿਆ ਹੈ, ਉਹ ਉਸਨੂੰ ਅਕਾਸ਼ ਵਾਂਗ ਉਤਨਾ ਹੀ ਹੋਰ ਵੱਡਾ ਨਜ਼ਰ ਆਇਆ ਅਤੇ ਜਿਤਨਾ ਭੀ ਕਿਸੇ ਨੇ ਉਸਨੂੰ ਵਰਣਨ ਕਰਨ ਦਾ ਯਤਨ ਕੀਤਾ ਹੈ, ਉਤਨੀ ਹੀ ਉਸਨੂੰ ਅਕਾਲ ਪੁਰਖ ਦੀ ਵਿਸ਼ਾਲਤਾ ਨਜ਼ਰ ਆਈ ਹੈ, ਭਾਵ ਹੈ ਕਿ ਜਿਉਂ ਜਿਉਂ ਉਸਨੂੰ ਇਉਂ ਕਿਹਾ ਜਾਏ ਕਿ ਉਹ ਵੱਡਾ ਹੈ, ਉਹ ਵੱਡਾ ਹੈ, ਤਿਉਂ ਤਿਉਂ ਉਹ ਹੋਰ ਵੱਡਾ, ਹੋਰ ਵੱਡਾ ਪ੍ਰਤੀਤ ਹੋਣ ਲੱਗ ਪੈਂਦਾ ਹੈ।

ਪ੍ਰ: ਹੇ ਅੰਤਰਜਾਮੀ ਜੀਉ! ਆਖ਼ਰ ਇਹ ਗੱਲ ਤਾਂ ਦੱਸੋ ਕਿ ਉਸ ਨਿਰੰਕਾਰ ਦੇ ਅੰਤ ਨ ਪਾਉਣ ਦਾ ਅਸਲ ਕਾਰਣ ਕੀ ਹੈ ?

ਉ: ੧੧. ਬਸ, ਇਕੋ ਇਹੀ ਕਾਰਣ ਹੈ, ਕਿ ਉਹ ਸਾਹਿਬ ਜੀ ਬਹੁਤ ਹੀ ਵੱਡਾ ਹੈ ਅਤੇ ਉਸਦਾ ਟਿਕਾਣਾ ਭੀ ਬਹੁਤ ਉੱਚਾ ਹੈ।

ਪ੍ਰ: ਫਿਰ, ਤਾਂ ਆਪ ਦੇ ਕਥਨ ਮੁਤਾਬਕ ਉਸ ਤੋਂ ਉੱਚਾ ਹੈ ਹੀ ਕੋਈ ਨਹੀਂ ?

ਉ: ੧੨. ਹਾਂ, ਹੇ ਮਿੱਤਰ ਜਨੋ! ਉਸਦੀ ਰਚੀ ਹੋਈ ਇਸ ਸੰਸਾਰਕ ਲੀਲ੍ਹਾ ਵਿਚ ਤਾਂ ਉਸ ਤੋਂ ਉੱਚਾ ਹੋਰ ਕੋਈ ਨਹੀਂ, ਪਰ ਉਸ ਤੋਂ ਉਪਰ ਉਸਦਾ ਨਾਮ ਉੱਚਾ ਜ਼ਰੂਰ ਕਿਹਾ ਜਾ ਸਕਦਾ ਹੈ।

ਪ੍ਰ: ਕਿਉਂ ਜੀ, ਉਸ ਵੱਡੇ ਨੂੰ ਨ ਜਾਣਨ ਦਾ ਭੀ ਤਾਂ ਕੋਈ ਕਾਰਣ ਹੋਵੇਗਾ ?

ਉ: ੧੩. ਹਾਂ, ਜ਼ਰੂਰ ਹੈ! ਕਿ ਹੇ ਭਰਾਵੋ! ਜੇ ਕੋਈ ਹੋਰ ਉਸ ਜੇਡਾ ਵੱਡਾ ਹੋਵੇ।

੧੪. ਉਹੀ ਉਸ ਉੱਚੇ ਅਕਾਲ ਪੁਰਖ ਨੂੰ ਸਮਝ ਸਕਦਾ ਹੈ ਕਿ ਉਹ ਕੇਡਾ ਵੱਡਾ ਹੈ, ਭਾਵ ਹੈ ਕਿ ਇਸ ਸਾਰੇ ਜਗਤ ਵਿਚ ਕੋਈ ਭੀ ਬੰਦਾ ਉਸ ਮਾਲਕ ਦੇ ਬਰਾਬਰ ਦਾ ਨਹੀਂ, ਇਸੇ ਲਈ ਉਸ ਨਿਰੰਕਾਰ ਬਾਰੇ ਪੂਰੀ ਪੂਰੀ ਜਾਣਕਾਰੀ ਭੀ ਕਿਸੇ ਨੂੰ ਨਹੀਂ ਹੋ ਸਕਦੀ।

ਪ੍ਰ: ਕਿਉਂ ਜੀ, ਉਸਦੇ ਵੱਡਾ ਹੋਣ ਬਾਰੇ ਕੋਈ ਜਾਣਦਾ ਭੀ ਹੈ ?

ਉ: ੧੫. ਨਹੀਂ, ਕਿਸੇ ਬੰਦੇ ਵਿਚ ਤਾਂ ਕੋਈ ਗੰਮਤਾ ਨਹੀਂ ਉਸ ਨੂੰ ਜਾਣ ਲੈਣ ਦੀ, ਪਰ ਉਹ ਨਿਰੰਕਾਰ ਕਿੱਡਾ ਵੱਡਾ ਹੈ, ਇਹ ਗੱਲ ਉਹ ਆਪਣੇ ਆਪ ਹੀ ਜਾਣਦਾ ਹੈ।

ਪ੍ਰ: ਹਜ਼ੂਰ! ਇਹ ਅਮੋਲਕ ਦਾਤਾਂ ਦੀ ਬਖ਼ਸ਼ਸ਼ ਕਿਸ ਵਲੋਂ ਸਮਝੀਏ ?

ਉ: ੧੬. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਹੇ ਮਿੱਤਰ ਜਨੋ! ਇਹ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ ਜੋ ਸਾਨੂੰ ਮਿਲੀਆਂ ਹੋਈਆਂ ਹਨ, ਇਹ ਸਭ ਕੁਝ ਉਸ ਅਕਾਲ ਪੁਰਖ ਦੀ ਨਜ਼ਰ ਨਾਲ, ਉਸਦੀ ਬਖ਼ਸ਼ਸ਼ ਨਾਲ ਹੀ ਮਿਲੀਆਂ ਹੋਈਆਂ ਹਨ।੨੪।

***ਭਾਵਾਰਥ :*** ਜਦ ਕਦੀ ਸਾਡੀਆਂ ਨਜ਼ਰਾਂ ਦੇ ਸਾਹਮਣੇ ਕਿਸੇ ਕਲਾਕਾਰ, ਕਾਰੀਗਰ ਜਾਂ ਇੰਜੀਨੀਅਰ ਦੀ ਨਵੀਂ ਘਾੜਤ ਘੜੀ ਹੋਈ ਨਜ਼ਰ ਆਉਂਦੀ ਹੈ, ਤਾਂ ਉਸਦੀ ਸੂਖਮ ਤੋਂ ਸੂਖਮ ਰਚਨਾ ਨੂੰ ਤੱਕ ਅਸੀਂ ਅੱਸ਼ ਅੱਸ਼ ਕਰ ਉਠਦੇ ਹਾਂ ਅਤੇ ਉਸਦੀ ਯੋਗਤਾ ਦੀ ਪ੍ਰਸੰਸਾ ਕਰਦੇ ਥੱਕਦੇ ਨਹੀਂ। ਕਿਸੇ ਸਿਆਣੇ ਦੇ ਗੁਣਾਂ ਦੀ ਜਾਣਕਾਰੀ ਕਰਨ ਲਈ ਦੋ ਹੀ ਤਰੀਕੇ ਵਰਤੇ ਜਾਇਆ ਕਰਦੇ ਹਨ:

ਇਕ ਤਰੀਕਾ ਹੈ ਕਿਸੇ ਕਲਾਕਾਰ ਦੇ ਬਣੇ ਹੋਏ ਵੱਖ ਵੱਖ ਕੰਮਾਂ ਨੂੰ ਵੇਖਣਾ।

ਦੂਜਾ ਤਰੀਕਾ ਹੈ ਕਿ ਉਸ ਬਾਰੇ ਉਨ੍ਹਾਂ ਪੁਰਸ਼ਾਂ ਦੀ ਰਾਏ ਲੈਣੀ, ਜਿਨ੍ਹਾਂ ਨੇ ਉਸ ਪਾਸੋਂ ਕੋਈ ਭੀ ਕਾਰਜ ਕਰਾਇਆ ਹੋਵੇ। ਕਹਿਣ ਤੋਂ ਭਾਵ ਹੈ ਕਿ ਕਿਸੇ ਦੀਆਂ ਸਿਫ਼ਤਾਂ ਦਾ ਗਿਆਨ ਉਸਦੇ ਕੰਮਾਂ ਨੂੰ ਖ਼ੁਦ ਵੇਖਣ ਨਾਲ, ਜਾਂ ਦੂਸਰਿਆਂ ਕੋਲੋਂ ਸੁਣਨ ਨਾਲ ਹੀ ਲਗਿਆ ਕਰਦਾ ਹੈ, ਕਿਉਂਕਿ ਕਿਰਤ ਹੀ ਤਾਂ ਇਕ ਵਸੀਲਾ ਹੈ, ਜਿਸ ਰਾਹੀਂ ਕਰਤੇ ਦੇ ਗੁਣਾਂ ਦੀ ਸੋਝੀ ਹੋਇਆ ਕਰਦੀ ਹੈ। ਉਹ ਇਸ ਲਈ ਕਿ ਹਰ ਕਰਤਾ ਆਪਣੀ ਕੀਤੀ ਕਿਰਤ ਵਿਚ ਆਪ ਹੀ ਸਮਾਇਆ ਹੁੰਦਾ ਹੈ। ਅਤੇ ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਹਰ ਕਰਤਾ ਆਪਣੀ ਕਿਰਤ ਵਿਚ ਆਪਣੇ ਆਪ ਨੂੰ ਪ੍ਰਗਟਾਉਣ ਦਾ ਯਤਨ ਕਰਦਾ ਹੈ, ਅਤੇ ਅਸੀਂ ਵੀ ਹਰ ਕਿਰਤ ਵਿਚ ਕਰਤੇ ਦਾ (ਪ੍ਰਤੀਬਿੰਬ) ਭਾਸ (ਵੇਖਿਆ) ਕਰਦੇ ਹਾਂ।

ਥੋੜ੍ਹਾ ਇਸ ਤੋਂ ਅਗੇ ਹੋਰ ਵੀਚਾਰ ਕਰੀਏ ਤਾਂ ਸਾਨੂੰ ਇਹ ਭੀ

ਪ੍ਰਤੀਤ ਹੋਵੇਗਾ ਕਿ ਹਰ ਕਿਰਤ ਲਈ, ਭਿੰਨ ਭਿੰਨ ਗੁਣਾਂ ਦੀ ਲੋੜ ਹੋਇਆ ਕਰਦੀ ਹੈ, ਜਿਵੇਂ ਕਿ : ਲੁਹਾਰ ਨੂੰ ਇਕ ਸ਼ਕਤੀ ਦੀ ਜ਼ਰੂਰਤ ਹੈ ਤੇ ਸੁਨਿਆਰੇ ਲਈ ਧੀਰਜਤਾ ਦੀ ਲੋੜ ਹੈ। ਜਦ ਵੀ ਕੋਈ ਸਿਆਣਾ ਪਾਠਕ ਕਿਸੇ ਨਾਵਲ ਨੂੰ ਪੜ੍ਹਦਾ ਹੈ, ਤਾਂ ਉਹ ਉਸ ਨਾਵਲ ਵਿਚ ਆਏ ਸਾਰੇ ਪਾਤਰਾਂ ਦੇ ਬੋਲ ਚਾਲ ਤੋਂ ਉਸ ਨਾਵਲਿਸਟ ਦੇ ਸਾਰੇ ਹੀ ਗਿਆਨ ਦਾ ਅੰਦਾਜ਼ਾ ਲਾ ਲੈਂਦਾ ਹੈ, ਕਿਉਂਕਿ ਹਰ ਨਾਵਲਕਾਰ ਹਰ ਪਾਤਰ ਦਾ ਸੁਭਾਅ ਸਹੀ ਸਹੀ ਨਹੀਂ ਉਲੀਕ ਸਕਿਆ ਕਰਦਾ।

ਇਸੇ ਤਰ੍ਹਾਂ ਸ੍ਰਿਸ਼ਟੀ ਦੇ ਰਚਤਾ ਕਰਤਾਰ ਬਾਰੇ ਜੋ ਭੀ ਸਾਨੂੰ ਸੂਝ ਪੈਂਦੀ ਹੈ, ਇਸ ਸਾਰੇ ਦੇ ਸਾਰੇ ਗਿਆਨ ਦਾ ਸੋਮਾ ਉਸ ਪ੍ਰਭੂ ਦੇ ਹੱਥਾਂ ਨਾਲ ਰਚੀ ਹੋਈ ਇਹ ਕੁਦਰਤੀ ਲੀਲ੍ਹਾ ਹੈ, ਭਾਵ ਉਸਦੇ ਬਣਾਏ ਹੋਏ ਨਿੱਕੇ ਵੱਡੇ ਜੀਵ ਜੰਤੂ ਤੇ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਹਨ। ਅਸੀਂ ਇਸ ਵਰਤਮਾਨ ਜੁਗ ਵਿਚ ਸਾਇੰਸਦਾਨਾਂ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਹੈਰਾਨ-ਕੁੰਨ ਨਵੀਆਂ ਤੋਂ ਨਵੀਆਂ ਕੱਢੀਆਂ ਕਾਢਾਂ ਤੱਕ ਚਕ੍ਰਿਤ ਹੁੰਦੇ ਹਾਂ। ਜਿਵੇਂ ਕਿ ਅਸੀਂ ਤੱਕਦੇ ਹਾਂ : ਟੈਲੀਫੂਨ, ਰੇਡੀਓ, ਟੈਲੀਵੀਜ਼ਨ, ਕਾਰਾਂ, ਸਕੂਟਰ, ਹਵਾਈ ਜਹਾਜ਼ ਅਤੇ ਕੰਪਿਊਟਰ ਆਦਿ ਵੇਖ ਕੇ ਅਚੰਭਾ ਹੁੰਦੇ ਹਾਂ (ਲੇਖਕ ਨੂੰ ਕੈਨੇਡਾ ਵਿਚ ਰਹਿੰਦਿਆਂ ਟੈਲੀਵੀਜ਼ਨ ਰਾਹੀਂ ਇਹ ਵੇਖਣ ਦਾ ਮੌਕਾ ਬਣਿਆ ਕਿ ਇਹ ਹਜ਼ਾਰਾਂ ਮੀਲਾਂ ਦੇ ਫ਼ੀ ਘੰਟੇ ਦਾ ਸਫ਼ਰ ਕਰਨ ਵਾਲੇ ਹਵਾਈ ਜਹਾਜ਼ ਕਿਵੇਂ ਅਰੰਭ ਹੋਏ ਅਤੇ ਉਨ੍ਹਾਂ ਕਲਾਕਾਰਾਂ ਦੀ ਖੋਜ ਨੇ ਅਜ ਇਤਨੀ ਤਰੱਕੀ ਕੀਤੀ ਹੈ ਕਿ ਜੋ ਇਕ ਨਿੱਕੀ ਜਿਹੀ ਸ਼ਕਲ ਦਾ ਪਲੇਨ ਕੁਝ ਕਦਮਾਂ 'ਤੇ ਜਾ ਕੇ ਹੀ ਖਲੋ ਜਾਂਦਾ ਸੀ, ਉਹ ਅੱਜ ਕੈਨੇਡਾ ਵੈਨਕੋਵਰੋਂ ਟੁਰ ਕੇ ਹਜ਼ਾਰਾਂ ਮੀਲਾਂ ਦਾ ਸਫ਼ਰ ਕਰ ਦਿੱਲੀ ਪੁੱਜ ਕੇ ਰੈਸਟ ਕਰਨ ਦੇ ਯਤਨ ਹੋ ਰਹੇ ਹਨ, ਜਿਸ ਵਿਚ ਸਫਲਤਾ ਪ੍ਰਾਪਤ ਹੋ ਜਾਣੀ ਕੋਈ ਅਸੰਭਵ ਨਹੀਂ ਪ੍ਰਤੀਤ ਹੁੰਦੀ) ਅਸੀਂ ਉਨ੍ਹਾਂ ਦੇ ਬਨਾਣ ਵਾਲਿਆਂ ਦੀ ਸੂਝ ਬੂਝ ਦੀ ਦਾਦ ਦੇਂਦੇ ਹਾਂ, ਭਾਵੇਂ ਉਸ ਇਕ ਇਕ ਕਾਢ ਵਿਚ ਕੇਵਲ ਇਕ ਦਾ ਹੀ ਹੱਥ ਨਹੀਂ, ਸਗੋਂ ਕਈਆਂ ਦਾ ਹੱਥ ਹੋਇਆ ਕਰਦਾ ਹੈ।

ਜਦ ਕਦੀ ਅਸੀਂ ਇਕ ਨਿੱਕਾ ਜਿਹਾ ਮਕਾਨ ਬਣਾਉਂਦੇ ਹਾਂ, ਤਾਂ ਸਾਨੂੰ ਉਸ ਲਈ ਮਜ਼ਦੂਰ, ਰਾਜ, ਤਰਖਾਣ, ਲੁਹਾਰ, ਇੰਜੀਨੀਅਰ, ਬਿਜਲੀ ਵਾਲੇ, ਨਲਕੇ ਨਾਲੀਆਂ ਲਗਾਉਣ ਵਾਲੇ, ਰੰਗ ਸਾਜ਼ ਅਤੇ ਸ਼ੀਸ਼ਗਰ ਆਦਿ ਕਈ ਤਰ੍ਹਾਂ ਦੇ ਕਾਰੀਗਰਾਂ ਦੀ ਲੋੜ ਪਿਆ ਕਰਦੀ ਹੈ, ਪਰ ਅਸੀਂ ਇਹ ਕਦੀ ਸੋਚਿਆ ਤਕ ਭੀ ਨਹੀਂ ਕਿ ਇਕ ਮਮੂਲੀ ਜਿਹਾ ਮਕਾਨ ਬਣਾਨ ਲਈ ਤਾਂ ਇਤਨਾ ਕੁਝ ਲੋੜੀਂਦਾ ਹੈ, ਕਿਤਨੀ ਮੁਸ਼ੱਕਤ ਤੇ ਕਿਤਨਾ ਸਮਾਂ ਖ਼ਰਚ ਹੁੰਦਾ ਹੈ, ਅਸੀਂ ਇਸ ਛੋਟੇ ਜਿਹੇ ਘਰ ਨੂੰ ਬਣਾ ਕੇ ਆਪਣੀ ਸਿਆਣਪ 'ਤੇ ਬੜਾ ਮਾਣ ਕਰਦੇ ਹਾਂ। ਕੀ ਕਦੀ ਅਸੀਂ ਆਪਣੇ ਇਸ ਸਰੀਰ ਰੂਪੀ ਘਰ ਨੂੰ ਬਨਾਣ ਵਾਲੇ ਕਾਰੀਗਰ ਵਲ ਭੀ ਝਾਤੀ ਮਾਰੀ ਹੈ ? ਕਦੀ ਨਹੀਂ। ਅਸੀਂ ਕਦੀ ਸੋਚਿਆ ਤਕ ਭੀ ਨਹੀਂ ਕਿ ਉਹ ਕਿਤਨੇ ਹੁਨਰਾਂ ਦਾ, ਕਿੰਨੀਆਂ ਸਿਫ਼ਤਾਂ ਦਾ ਮਾਲਕ ਹੋਵੇਗਾ। ਅਸੀਂ ਤੱਕਦੇ ਹਾਂ ਕਿ ਦੁਨਿਆਵੀ ਕਾਰੀਗਰ ਤਾਂ ਕੇਵਲ ਦੋ ਚਾਰ ਚੀਜ਼ਾਂ ਹੀ ਬਣਾਉਂਦੇ ਹਨ, ਪਰ ਕਦੀ ਉਸ ਅਕਾਲ ਪੁਰਖ ਦੀਆਂ ਸਿਫ਼ਤਾਂ ਦਾ ਅੰਦਾਜ਼ਾ ਲਾਉ ਜਿਸਨੇ ਕਿ ਇਕ ਨਿੱਕੀ ਜਿਹੀ ਨਿਰਬਲ ਕੀੜੀ ਤੋਂ ਲੈ ਕੇ, ਹਾਥੀ ਜੈਸੇ ਬਲਵਾਨ ਜੀਵ ਬਣਾਏ ਹਨ, ਅਤੇ ਜਿਸ ਨੇ ਘਾਹ ਦੀ ਇਕ ਤ੍ਰਿਣ ਤੋਂ ਲੈ ਕੇ ਬੋਹੜਾਂ ਵਰਗੇ ਵੱਡੇ ਵੱਡੇ ਵਿਸ਼ਾਲ ਬ੍ਰਿਛ ਪੈਦਾ ਕੀਤੇ ਹਨ। ਜਿਸਨੇ ਇਕ ਰੇਤ ਦੇ ਨਿਕੇ ਜਿਹੇ ਜ਼ੱਰੇ ਤੋਂ ਲੈ ਕੇ, ਹਿਮਾਲੀਆ ਜਿੱਡੇ ਵੱਡੇ ਪਹਾੜ ਰਚੇ ਹਨ।

ਇਥੇ ਹੀ ਬਸ ਨਹੀਂ, ਤੱਕੋ ਪੰਛੀਆਂ ਵਲ, ਇਕ ਨਿਕੀ ਜਿਹੀ ਤਿਤਲੀ ਹੈ, ਉਸ ਵਿਚ ਕੈਸੀ ਕਾਰਾਗਰੀ ਦਰਸਾਈ ਹੈ, ਅਤੇ ਮੋਰ ਦੇ ਖੰਭਾਂ ਵਲ ਕਦੀ ਨੀਝ ਨਾਲ ਤੱਕਿਆ ਹੈ ਕਿ ਉਸਦੇ ਖੰਭਾਂ ਦੀ ਸੁੰਦਰਤਾ ਨੂੰ ਬਣਾਉਣ ਲਈ ਕਿਸੇ ਕਲਾਕਾਰ ਨੇ ਕਿਤਨਾ ਕੁ ਸਮਾਂ ਖ਼ਰਚ ਕੀਤਾ ਹੋਵੇਗਾ। ਹਰ ਪੰਛੀ ਦੇ ਗਲੇ ਵਿਚ ਵੱਖ ਵੱਖ ਸੁਰਾਂ ਸੈੱਟ ਕੀਤੀਆਂ ਅਸੀਂ ਆਮ ਹੀ ਸੁਣਦੇ ਹਾਂ, ਪਰ ਕੋਇਲ ਦੇ ਗਲੇ ਵਿਚ ਮਧੁਰ ਆਵਾਜ਼ ਨੂੰ ਸੁਣ ਕੇ ਅਸੀਂ ਕਿਤਨੇ ਮੋਹਿਤ ਹੁੰਦੇ ਹਾਂ, ਕਦੀ ਸੋਚਿਆ ਹੈ ਕਿ ਇਸ ਦੇ ਗਲੇ ਦੀ ਸੁਰ ਨੂੰ, ਸੁਰ ਕਰਨ ਲਈ ਉਸ ਸਿਆਣੇ ਕਾਰੀਗਰ ਨੇ ਕਿਤਨੀ ਕੁ ਮੁਸ਼ੱਕਤ ਕੀਤੀ ਹੋਵੇਗੀ। ਸੋ, ਜੇ ਅਸੀਂ ਸੋਚੀਏ ਕਿ ਕੀ ਉਸ ਕਰਤਾਰ ਦੀ ਕੁਦਰਤ ਦੀ ਰਚੀ ਹਰ ਇਕ ਚੀਜ਼ ਦਾ ਗਿਆਨ ਅਸੀਂ ਅੱਖੀਂ ਵੇਖ ਕੇ ਪ੍ਰਾਪਤ ਕਰ ਸਕਦੇ ਹਾਂ ? ਕੀ ਜਿਤਨੇ ਭੀ ਲੋਕ ਉਸ ਦੀਆਂ ਰਚੀਆਂ, ਵੱਖ ਵੱਖ ਵਸਤੂਆਂ ਨੂੰ ਵੇਖਦੇ ਚਲੇ ਆ ਰਹੇ ਹਨ ਜਾਂ ਵੇਖ ਰਹੇ ਹਨ, ਕੀ ਇਨ੍ਹਾਂ ਦੀਆਂ ਸਿਫ਼ਤਾਂ ਦਾ ਕਿਸੇ ਨੇ ਵਰਣਨ ਕੀਤਾ ਹੈ ਜਾਂ ਕੋਈ ਕਰ ਸਕੇਗਾ ? ਉੱਕਾ ਹੀ ਨਹੀਂ। ਅਸੀਂ ਵੇਖਦੇ ਹਾਂ ਕਿ ਉਸ ਕਾਦਰ ਦੀ ਰਚੀ ਹੋਈ ਇਕ ਇਕ ਚੀਜ਼ ਉਪਰ ਵੱਡੇ ਵੱਡੇ ਗ੍ਰੰਥ ਲਿਖੇ ਜਾ ਚੁੱਕੇ ਹਨ। ਸਰੀਰ ਦੇ ਇਕ ਇਕ ਅੰਗ ਉਪਰ ਵੱਡੇ ਵੱਡੇ ਵਿਸਥਾਰ ਵਿਚ ਅਨੇਕਾਂ ਪੁਸਤਕਾਂ ਲਿਖੀਆਂ ਗਈਆਂ, ਜਿਨ੍ਹਾਂ ਨਾਲ ਲਾਇਬ੍ਰੇਰੀਆਂ ਭਰੀਆਂ ਪਈਆਂ ਹਨ। ਪਰ ਜਦੋਂ ਅਸੀਂ ਇਨ੍ਹਾਂ ਦੇ ਲੇਖਕਾਂ ਨੂੰ ਪੁਛਾਂਗੇ ਤਾਂ ਉਨ੍ਹਾਂ ਵਲੋਂ ਅਜ ਭੀ ਇਹੋ ਉੱਤਰ ਮਿਲੇਗਾ ਕਿ ਇਹ ਪੁਸਤਕਾਂ ਅਜੇ ਭੀ ਅਧੂਰੀਆਂ ਹਨ। ਚਾਰ ਵੇਦ ਤੇ ਛੇ ਸ਼ਾਸਤ੍ਰਾਂ ਦੇ ਲਿਖਾਰੀਆਂ ਨੂੰ ਭੀ ਆਖ਼ਰ ਵਿਚ ਨੇਤ, ਨੇਤ ਹੀ ਲਿਖਣਾ ਪਿਆ।

ਇਸੇ ਲਈ ਹਜ਼ੂਰ ਇਸ ਪਉੜੀ ਅੰਦਰ ਅੰਕਤ ਕਰਦੇ ਹਨ ਕਿ ਹੇ ਮਿੱਤਰੋ ! ਇਹ ਦ੍ਰਿਸ਼ਟਮਾਨ ਸੰਸਾਰ ਇਤਨਾ ਵੱਡਾ ਹੈ, ਇਸ ਵਿਚ ਉਸ ਕਰਤੇ ਦੇ ਕੰਮਾਂ ਦੀ ਇਤਨੀ ਵੱਡੀ ਪ੍ਰਦਰਸ਼ਨੀ ਦਿਸਣ ਵਿਚ ਆਉਂਦੀ ਹੈ ਕਿ ਕੋਈ ਸਿਆਣੇ ਤੋਂ ਸਿਆਣਾ ਬੰਦਾ ਭੀ ਵੇਖ ਕੇ ਅੰਤ ਨਹੀਂ ਪਾ ਸਕਦਾ। ਕੋਈ ਉਸ ਦੇ ਕਾਰਨਾਮਿਆਂ ਦਾ ਵਰਣਨ ਕਰੇ ਤਾਂ ਨਹੀਂ ਕਰ ਸਕਦਾ। ਜਦੋਂ ਅਸੀਂ ਵੇਖਦੇ ਹਾਂ ਕਿ ਉਸ ਪ੍ਰਭੂ ਦੀ ਰਚੀ ਹੋਈ ਰਚਨਾ ਦਾ ਹੀ ਅੰਤ ਨਹੀਂ ਪਾਇਆ ਜਾ ਸਕਦਾ ਤਾਂ ਫਿਰ ਉਸ ਰਚਨਹਾਰ ਦੀਆਂ ਸਿਫ਼ਤਾਂ ਨੂੰ ਭੀ ਕੋਈ ਕਿਵੇਂ ਕਹਿ ਸਕਦਾ ਹੈ। ਉਸਦਾ ਹਿਸਾਬ ਕਿਤਾਬ ਤਾਂ ਉਹੀ ਕਰ ਸਕਦਾ ਹੈ, ਜਦ ਕੋਈ ਉਸਦੀ ਸਮਾਨਤਾ ਵਾਲਾ ਹੋਵੇ। ਸੋ, ਸੰਸਾਰ ਵਿਚ ਨਾ ਹੀ ਉਸ ਜੇਡਾ ਵੱਡਾ ਕਿਸੇ ਨੇ ਹੋਣਾ ਹੈ ਅਤੇ ਨਾ ਹੀ ਕਿਸੇ ਨੇ ਉਸਦਾ ਅੰਤ ਹੀ ਪਾ ਸਕਣਾ ਹੈ। ਤਦੇ ਤਾਂ ਬਾਣੀ ਵਿਚ ਅਨੇਕਾਂ ਥਾਵਾਂ 'ਤੇ ਇਹ ਜ਼ਿਕਰ ਆਉਂਦਾ ਹੈ ਕਿ ਉਹ ਸਾਹਿਬ ਵੱਡਾ ਹੈ, ਗਹਿਰ ਗੰਭੀਰ ਹੈ, ਗੁਣਾਂ ਦਾ ਸਾਗਰ ਹੈ, ਉਸ ਦੇ ਬਾਰੇ ਕਿਸੀ ਤਰ੍ਹਾਂ ਭੀ ਸੋਚਣਾ ਬਣਦਾ ਨਹੀਂ।

**੧. ਬਹੁਤਾ ਕਰਮੁ ਲਿਖਿਆ ਨਾ ਜਾਇ॥**
**੨. ਵਡਾ ਦਾਤਾ ਤਿਲੁ ਨ ਤਮਾਇ॥**
**੩. ਕੇਤੇ ਮੰਗਹਿ ਜੋਧ ਅਪਾਰ॥**
**੪. ਕੇਤਿਆ ਗਣਤ ਨਹੀ ਵੀਚਾਰੁ॥**
**੫. ਕੇਤੇ ਖਪਿ ਤੁਟਹਿ ਵੇਕਾਰ॥**
**੬. ਕੇਤੇ ਲੈ ਲੈ ਮੁਕਰੁ ਪਾਹਿ॥**
**੭. ਕੇਤੇ ਮੂਰਖ ਖਾਹੀ ਖਾਹਿ॥**
**੮. ਕੇਤਿਆ ਦੂਖ ਭੂਖ ਸਦ ਮਾਰ॥**
**੯. ਏਹਿ ਭਿ ਦਾਤਿ ਤੇਰੀ ਦਾਤਾਰ॥**
**੧੦. ਬੰਦਿ ਖਲਾਸੀ ਭਾਣੈ ਹੋਇ॥**
**੧੧. ਹੋਰੁ ਆਖਿ ਨ ਸਕੈ ਕੋਇ॥**
**੧੨. ਜੇ ਕੋ ਖਾਇਕੁ ਆਖਣਿ ਪਾਇ॥**
**੧੩. ਓਹੁ ਜਾਣੈ ਜੇਤੀਆ ਮੁਹਿ ਖਾਇ॥**
**੧੪. ਆਪੇ ਜਾਣੈ ਆਪੇ ਦੇਇ॥**
**੧੫. ਆਖਹਿ ਸਿ ਭਿ ਕੇਈ ਕੇਇ॥**
**੧੬. ਜਿਸ ਨੋ ਬਖਸੇ ਸਿਫਤਿ ਸਾਲਾਹ॥**
**੧੭. ਨਾਨਕ ਪਾਤਿਸਾਹੀ ਪਾਤਿਸਾਹੁ॥੨੫॥**

***ਪਦ ਅਰਥ :*** ਕਰਮੁ—ਬਖ਼ਸ਼ਸ਼। ਤਿਲੁ—ਤਿਲ ਜਿਤਨੀ। ਤਮਾਇ—ਲਾਲਚ, ਤ੍ਰਿਸ਼ਨਾ। ਕੇਤੇ—ਕਿਤਨੇ ਹੀ। ਮੰਗਹਿ—ਮੰਗਦੇ ਹਨ। ਜੋਧ—ਜੋਧੇ। ਅਪਾਰ—ਅਨਗਿਣਤ। ਗਣਤ—ਗਿਣਤੀ। ਕੇਤਿਆ—ਕਈਆਂ ਦੀ। ਖਪਿ ਤੁਟਹਿ—ਖੱਪ ਖੱਪ ਕੇ ਥੱਕ (ਨਾਸ਼) ਹੋ ਜਾਂਦੇ ਹਨ। ਵੇਕਾਰ—ਵੇਕਾਰਾਂ ਵਿਚ। ਮੁਕਰੁ ਪਾਹਿ—ਮੁੱਕਰ ਜਾਂਦੇ ਹਨ। ਖਾਹੀ ਖਾਹਿ—ਹਰ ਵੇਲੇ ਖਾਂਦੇ ਹੀ ਰਹਿੰਦੇ ਹਨ। ਦੂਖ—ਦੁਖ, ਕਲੇਸ਼। ਭੂਖ—ਭੁਖ, ਭਾਵ ਖਾਣ ਵਲੋਂ ਭੀ ਤੰਗ ਹਨ। ਸਦ—ਸਦਾ। ਦਾਤਿ—ਬਖ਼ਸ਼ਸ਼। ਦਾਤਾਰ—ਦੇਣ ਵਾਲਾ, ਅਕਾਲ ਪੁਰਖ। ਬੰਦਿ—ਬੰਦੀ ਤੋਂ, ਕੈਦ ਤੋਂ, ਮਾਇਆ ਮੋਹ। ਖਲਾਸੀ—ਮੁਕਤੀ, ਛੁਟਕਾਰਾ। ਭਾਣੈ—ਅਕਾਲ ਪੁਰਖ ਦੀ ਰਜ਼ਾ ਵਿਚ। ਹੋਰੁ—ਹੋਰ ਤਰੀਕਾ, ਭਾਣੇ ਤੋਂ ਉਲਟ। ਕੋਇ—ਕੋਈ ਮਨੁੱਖ। ਖਾਇਕੁ—ਮੂਰਖ, ਕੱਚਾ ਮਨੁੱਖ। ਆਖਣਿ ਪਾਇ—ਆਖਣ ਦਾ ਯਤਨ ਕਰੇ। ਓਹੁ—ਉਹ ਮੂਰਖ ਹੀ। ਜੇਤੀਆ—ਜਿਤਨੀਆਂ। ਮੁਹਿ—ਮੂੰਹ ਉਤੇ। ਖਾਇ—ਖਾਂਦਾ ਹੈ। ਦੇਇ—ਦੇਂਦਾ ਹੈ। ਆਖਹਿ—ਆਖਦੇ ਹਨ। ਸਿ ਭਿ—ਇਹ ਗੱਲ ਵੀ। ਕੇਈ ਕੇਇ—ਕਈ ਮਨੁੱਖ।

***ਅਰਥ :***

ਪ੍ਰ: ਹਜ਼ੂਰ ਜੀਉ, ਇਹ ਤਾਂ ਦਸੋ ਕਿ ਉਸ ਅਕਾਲ ਪੁਰਖ ਦੀ ਮੇਹਰ ਦਾ ਸਦਕਾ ਕਿਹੜੀ ਕਿਹੜੀ ਬਖ਼ਸ਼ਸ਼ ਪ੍ਰਾਪਤ ਹੁੰਦੀ ਹੈ?

ਉ:੧. ਹੇ ਸਜਨੋ! ਉਸ ਪ੍ਰਮੇਸ਼ਰ ਦੀ ਬਖ਼ਸ਼ਸ਼ ਦਾ ਵੀਚਾਰ ਇਤਨਾ ਵੱਡਾ ਹੈ, ਕਿ ਉਹ ਲਿਖਣ ਵਿਚ ਨਹੀਂ ਆ ਸਕਦਾ, ਕਿਉਂਕਿ ਉਹ ਜਿਤਨਾ ਵੱਡਾ ਦਾਤਾ ਹੈ, ਉਹ ਦਾਤਾਂ ਭੀ ਉਤਨੀਆਂ ਵੱਡੀਆਂ ਹੀ ਬਖ਼ਸ਼ਸ਼ ਕਰਦਾ ਹੈ।

ਪ੍ਰ: ਕਿਉਂ ਜੀ, ਹਰ ਮਨੁੱਖ ਬਖ਼ਸ਼ਸ਼ ਕਰਨ ਸਮੇਂ ਕੋਈ ਨ ਕੋਈ ਆਪਣੀ ਗ਼ਰਜ਼ ਭੀ ਜ਼ਰੂਰ ਰਖਦਾ ਹੈ, ਕੀ ਉਸ ਦਾਤੇ ਨੂੰ ਭੀ ਦਾਤਾਂ ਵੰਡਣ ਵੇਲੇ ਕੋਈ ਆਪਣੀ ਗ਼ਰਜ਼ ਹੋਇਆ ਕਰਦੀ ਹੈ?

ਉ:੨. ਉੱਕਾ ਹੀ ਨਹੀਂ, ਹੇ ਮਿੱਤਰ ਜਨੋ! ਉਹ ਇਤਨੇ ਅਮੁੱਕ ਭੰਡਾਰਿਆਂ ਦਾ ਮਾਲਕ ਹੈ, ਉਸ ਨੂੰ ਦਾਤਾਂ ਦੇਣ ਸਮੇਂ ਕੋਈ ਭੀ ਤਿਲ ਮਾਤਰ (ਲਾਲਚ) ਨਹੀਂ, ਭਾਵ ਬੇ-ਅੰਤ ਹੀ ਦਾਤਾਂ ਦੇ ਕੇ ਉਸਦੇ ਇਵਜ਼ਾਨੇ ਵਿਚ ਉਹ ਕਿਸੇ ਕੋਲੋਂ ਕੁਝ ਭੀ ਨਹੀਂ ਚਾਹੁੰਦਾ।

ਪ੍ਰ: ਹਜ਼ੂਰ, ਉਸ ਤੋਂ ਮੰਗਣ ਵਾਲੇ ਮੰਗਤਿਆਂ ਦੀ ਕੋਈ ਗਿਣਤੀ ਭੀ ਹੈ?

ਉ:੩. ਨਹੀਂ, ਉਸ ਦੇ ਦਰ ਤੋਂ ਮੰਗਣ ਵਾਲੇ ਮੰਗਤੇ ਅਨੰਤ ਹਨ, ਅਤੇ ਉਹ ਅਨੰਤ ਤਰ੍ਹਾਂ ਦੀਆਂ ਹੀ ਦਾਤਾਂ ਮੰਗਦੇ ਹਨ, ਕਿਤਨੇ ਹੀ ਬੜੇ ਬੜੇ ਜੋਧੇ, ਸੂਰਮੇ, ਉਸ ਤੋਂ ਬਲ ਦੀ ਭਿਖਿਆ ਮੰਗਦੇ ਹਨ।

੪. ਅਤੇ ਅਨੇਕਾਂ ਹੀ ਹੋਰ, ਕਈ ਧਨ ਮੰਗਦੇ ਹਨ, ਕਈ ਬੁਧੀ ਮੰਗਦੇ ਹਨ, ਅਤੇ ਅਨੇਕਾਂ ਹੀ ਪੁੱਤਰ ਦੀ ਦਾਤ ਮੰਗਦੇ ਹਨ, ਜਿਨ੍ਹਾਂ ਦੀ ਗਿਣਤੀ ਦੀ ਕੋਈ ਵੀਚਾਰ ਹੀ ਨਹੀਂ ਹੋ ਸਕਦੀ।

੫. ਕਈ ਸੰਸਾਰੀ ਜੀਵ ਮੰਗਤੇ ਅਜਿਹੇ ਵੀ ਹਨ, ਜੋ ਪ੍ਰਮੇਸ਼ਰ ਤੋਂ ਅਨੰਤ ਹੀ ਪਦਾਰਥਾਂ ਦੀਆਂ ਦਾਤਾਂ ਲੈ ਕੇ ਵਿਕਾਰਾਂ ਵਿਚ ਹੀ ਖੱਚਤ ਹੋ ਜਾਂਦੇ ਹਨ, ਉਹ ਅੰਤ ਨੂੰ ਹੁੱਟ ਕੇ, ਹਾਰ ਜਾਂਦੇ ਹਨ, ਭਾਵ ਉਹ ਪ੍ਰਮੇਸ਼ਰ ਵਲੋਂ ਸਦਾ ਟੁੱਟੇ ਹੀ ਰਹਿੰਦੇ ਹਨ, ਆਖ਼ਰ ਵਿਕਾਰਾਂ ਵਿਚ ਹੀ ਖੱਪ ਖੱਪ ਕੇ ਨਾਸ਼ ਹੋ ਜਾਂਦੇ ਹਨ।

੬. ਬੇ-ਅੰਤ ਜੀਵ ਐਸੇ ਮੰਗਤੇ ਹਨ, ਜੋ ਅਕਾਲ ਪੁਰਖ ਪਾਸੋਂ ਅਨੇਕਾਂ ਪਦਾਰਥਾਂ ਦੀਆਂ ਦਾਤਾਂ ਪ੍ਰਾਪਤ ਕਰਕੇ ਮੁੱਕਰ ਪੈਂਦੇ ਹਨ, ਭਾਵ ਉਸ ਦਾਤੇ ਦਾ ਕਦੀ ਵੀ ਸ਼ੁਕਰਾਨਾ ਨਹੀਂ ਕਰਦੇ ਕਿ ਹੇ ਦਾਤਾ! ਇਹ ਦਾਤਾਂ ਸਾਨੂੰ ਤੂੰ ਆਪ ਦੇ ਰਿਹਾ ਹੈਂ। ਅਰਥਾਤ ਧੰਨਵਾਦ ਕਰਨ ਦੀ ਥਾਂ, ਕਹਿੰਦੇ ਹਨ ਕਿ ਤੈਂ ਸਾਨੂੰ ਕੁਝ ਦਿੱਤਾ ਹੀ ਨਹੀਂ। ਬੇਅੰਤ ਮਿਲੀਆਂ ਦਾਤਾਂ ਦੇ ਸ਼ੁਕਰ ਗੁਜ਼ਾਰ ਨਹੀਂ, ਇਕ ਦਾਤ ਨਾ ਮਿਲੀ ਦਾ ਗਿਲਾ ਜ਼ਰੂਰ ਕਰਦੇ ਹਨ।

੭. ਕਿਤਨੇ ਹੀ ਅਜਿਹੇ ਮੂਰਖ ਹਨ, ਜੋ ਉਸ ਦਾਤੇ ਤੋਂ ਪਦਾਰਥ ਲੈ ਕੇ ਖਾਈ ਜਾਂਦੇ ਹਨ, ਪਰ ਉਸ ਦਾਤਾਰ ਨੂੰ ਚੇਤੇ ਹੀ ਨਹੀਂ ਰਖਦੇ।

੮. ਕਿਤਨਿਆਂ ਜੀਵਾਂ ਨੂੰ ਦੁੱਖ ਅਤੇ ਭੁੱਖ ਦੀ ਸਦਾ ਹੀ ਮਾਰ ਰਹਿੰਦੀ ਹੈ, ਭਾਵ ਉਨ੍ਹਾਂ ਦੇ ਭਾਗਾਂ ਵਿਚ ਸਦਾ ਦੁੱਖ, ਭੁੱਖ ਤੇ ਕਲੇਸ਼ ਹੀ ਲਿਖੇ ਹੋਏ ਹਨ।

੯. ਪਰ ਫਿਰ ਭੀ ਉਹ ਨਿਰੰਕਾਰ ਦਾ ਸ਼ੁਕਰਾਨਾ ਹੀ ਕਰਦੇ ਹਨ, ਅਤੇ ਨਿਤ ਇਹੋ ਹੀ ਕਹਿੰਦੇ ਹਨ, ਕਿ ਹੇ ਦਾਤਾ! ਇਹ ਦੁੱਖ ਤੇ ਭੁੱਖ ਵੀ ਤੇਰੀ ਬਖ਼ਸ਼ਿਸ਼ ਹੈ।

ਪ੍ਰ: ਕਿਉਂ ਜੀ, ਇਸ ਸੰਸਾਰ ਦੇ ਬੰਧਨਾਂ ਤੋਂ ਛੁਟਕਾਰੇ ਲਈ ਕੋਈ ਉਪਾਅ ਭੀ ਹੈ?

ਉ:੧੦. ਹਾਂ, ਜ਼ਰੂਰ ਹੈ! ਉਹ ਹੈ (ਇਕ ਰੱਬ ਦੀ ਰਜ਼ਾ) ਭਾਵ ਹੈ, ਹੇ ਸਜਨੋ! ਇਸ ਮਾਇਆ ਦੇ ਮੋਹ ਰੂਪ ਸੰਸਾਰਕ ਬੰਧਨਾਂ ਤੋਂ ਛੁਟਕਾਰਾ, ਜੀਵਨ ਭਰ ਉਸ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਟੁਰੇ ਰਹਿਣ ਨਾਲ ਹੀ ਹੋਇਆ ਕਰਦਾ ਹੈ। ਕਿਉਂਕਿ ਸਭ ਤੋਂ ਸੁਖੈਨ ਮਾਰਗ ਇਹੋ ਹੀ ਹੈ।

ਪ੍ਰ: ਕਿਉਂ ਜੀ, ਕਈ ਲੋਕ ਘਰ ਬਾਰ ਤਿਆਗ, ਜੰਗਲਾਂ ਵਿਚ ਵਸਣ ਆਦਿ ਦੇ ਹੋਰ ਭੀ ਕਈ ਢੰਗ ਮੁਕਤ ਹੋਣ ਦੇ ਕਿਹਾ ਕਰਦੇ ਹਨ?

ਉ:੧੧. ਹੇ ਸਜਨੋ! ਉਸ ਨਿਰੰਕਾਰ ਦੀ ਰਜ਼ਾ ਵਿਚ ਰਾਜ਼ੀ ਰਹਿਣ ਤੋਂ ਬਿਨਾਂ, ਕੋਈ ਭੀ ਮਨੁੱਖ ਕੋਈ ਹੋਰ ਢੰਗ ਨਹੀਂ ਦਸ ਸਕਦਾ। ਭਾਵ ਹੈ ਕੋਈ ਭੀ ਆਦਮੀ ਉਸ ਰੱਬ ਦੀ ਰਜ਼ਾ ਵਿਚ ਟੁਰਨ ਤੋਂ ਬਿਨਾਂ ਮੋਹ ਤੋਂ ਛੁਟਕਾਰਾ ਪਾਉਣ ਦਾ ਹੋਰ ਵਸੀਲਾ ਨਹੀਂ ਦਸ ਸਕਦਾ। (ਕਿਉਂਕਿ ਹੋਰ ਕੋਈ ਭੀ ਤਰੀਕਾ ਹੈ ਨਹੀਂ) ਜੇ ਕੋਈ ਹੈ ਭੀ ਤਾਂ ਉਹ ਸਹੀ ਨਹੀਂ।

ਪ੍ਰ: ਹਜ਼ੂਰ ਜੋ ਲੋਕ ਹੋਰ ਕਈ ਸਾਧਨ ਦਸਦੇ ਭੀ ਹਨ, ਉਨ੍ਹਾਂ ਬਾਰੇ ਆਪ ਦੀ ਕੀ ਵੀਚਾਰ ਹੈ?

ਉ:੧੨. ਹੇ ਭਾਈਓ! ਗੁਰਮਤਿ ਦੀ ਵੀਚਾਰ ਮੁਤਾਬਿਕ ਉਨ੍ਹਾਂ ਨੂੰ ਮੂਰਖ ਹੀ ਕਿਹਾ ਜਾ ਸਕਦਾ ਹੈ। ਅਗਰ ਜੇ ਕੋਈ ਅਜਿਹਾ ਮੂਰਖ ਮਾਇਆ ਦੇ ਮੋਹ ਬੰਧਨਾਂ ਤੋਂ ਛੁਟਕਾਰੇ ਦਾ ਕੋਈ ਹੋਰ ਵਸੀਲਾ (ਢੰਗ) ਦਸਣ ਦਾ ਯਤਨ ਕਰਦਾ ਹੈ।

੧੩. ਤਾਂ ਫਿਰ ਉਹ ਆਪ ਹੀ ਜਾਣਦਾ ਹੈ ਕਿ ਇਸ ਮੂਰਖਤਾ ਦੇ ਕਾਰਣ ਆਪਣੇ ਮੂੰਹ ਉਤੇ ਉਸਨੂੰ ਕਿਤਨੀਆਂ ਚੋਟਾਂ ਖਾਣੀਆਂ ਪੈਂਦੀਆਂ ਹਨ। ਜਾਂ ਫਿਰ ਅਜਿਹੀ ਗ਼ਲਤ ਦਲੇਰੀ ਕਰਨ ਵਾਲੇ ਨੂੰ ਪ੍ਰਲੋਕ ਵਿਚ ਗਿਆਂ ਹੀ ਪਤਾ ਚਲੇਗਾ ਕਿ ਉਹ ਜਮਾਂ ਦੀਆਂ ਚੋਟਾਂ ਆਪਣੇ ਮੂੰਹ ਪਰ ਕਿਤਨੀਆਂ ਕੁ ਖਾਵੇਗਾ।

ਪ੍ਰ: ਕਿਉਂ ਜੀ, ਆਪ ਦੇ ਕਥਨ ਅਨੁਸਾਰ ਤਾਂ ਸਾਰੇ ਹੀ ਲੋਕ ਮੂਰਖ, ਅਕ੍ਰਿਤਘਣ ਅਤੇ ਨਾ-ਸ਼ੁਕਰੇ ਹੀ ਸਾਬਤ ਹੁੰਦੇ ਹਨ?

ਉ:੧੪. ਨਹੀਂ; ਐਸੀ ਗੱਲ ਨਹੀਂ ਹੈ, ਹੇ ਸਜਨੋ! ਸਾਰੇ ਹੀ ਲੋਕ ਐਸੇ ਮੂਰਖ ਜਾਂ ਅਕ੍ਰਿਤਘਣ ਨਹੀਂ ਹਨ, ਅਨੇਕਾਂ ਉਸ ਨਿਰੰਕਾਰ ਦੇ ਸ਼ੁਕਰ ਗੁਜ਼ਾਰ ਭੀ ਹਨ, ਜੋ ਇਹ ਗੱਲ ਭੀ ਆਖਦੇ ਹਨ, ਕਿ ਉਹ ਵਾਹਿਗੁਰੂ ਆਪੇ ਹੀ ਸਭ ਕੁਝ ਜਾਣਦਾ ਹੈ, ਕਿਉਂਕਿ ਉਹ ਅੰਤਰਜਾਮੀ ਹੈ, ਉਸਨੂੰ ਸਭਨਾਂ ਦੀਆਂ ਲੋੜਾਂ ਦਾ ਪਤਾ ਹੈ, ਉਹ ਆਪਣੇ ਆਪ ਬਿਨਾਂ ਮੰਗਿਆਂ ਹੀ ਦਾਤਾਂ ਦੇਂਦਾ ਰਹਿੰਦਾ ਹੈ।

ਪ੍ਰ: ਕਿਉਂ ਜੀ, ਇਸ ਤਰ੍ਹਾਂ ਆਖਣ ਵਾਲੇ ਬੰਦੇ ਸੰਸਾਰ ਵਿਚ ਕਿਤਨੇ ਕੁ ਹਨ?

ਉ:੧੫. ਹੇ ਮਿੱਤਰੋ! ਇਹ ਗੱਲ ਆਖਣ ਵਾਲੇ ਬੰਦੇ ਹੈਨ ਤਾਂ ਸਹੀ, ਪਰ ਅਜਿਹੇ ਬੰਦੇ ਬਹੁਤ ਘੱਟ ਹਨ, ਭਾਵ ਉਸਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਜੀਵਨ ਗੁਜ਼ਾਰਨ ਵਾਲੇ ਬੰਦੇ (ਹੈਨ ਵਿਰਲੇ ਨਾਹੀ ਘਣੇ) ਦੇ ਵਾਕ ਅਨੁਸਾਰ ਬਹੁਤ ਹੀ ਥੋੜ੍ਹੇ ਹਨ।

ਪ੍ਰ: ਹਜ਼ੂਰ ਜੀ, ਇਹ ਦਸੋ ਕਿ ਗੁਰਮਤਿ ਵਿਚ ਦੁਨੀਆ ਦਾ ਸਭ ਤੋਂ ਵੱਡਾ ਪਾਤਸ਼ਾਹ ਕੌਣ ਮੰਨਿਆ ਗਿਆ ਹੈ?

ਉ:੧੬. ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਭਰਾਵੋ! ਜਿਸ ਬੰਦੇ ਨੂੰ ਅਕਾਲ ਪੁਰਖ ਆਪਣੀ ਸਿਫ਼ਤ ਸਲਾਹ ਕਰਨ ਦੀ ਦਾਤ ਬਖ਼ਸ਼ਸ਼ ਕਰਦਾ ਹੈ।

੧੭. ਉਹ ਸਮਝੋ ਦੁਨੀਆ ਵਿਚ ਸਭ ਤੋਂ ਵੱਡਾ ਪਾਤਸ਼ਾਹਾਂ ਦਾ ਵੀ ਸ਼ਿਰੋਮਣੀ ਪਾਤਸ਼ਾਹ ਹੈ। ਕਿਉਂਕਿ ਰੱਬੀ ਸਿਫ਼ਤ ਸਲਾਹ ਹੀ ਇਕ ਸਭ ਤੋਂ ਉੱਚੀ ਦਾਤ ਹੈ।੨੫।

***ਭਾਵਾਰਥ :*** ਜਿਵੇਂ ਜਗਤ ਦੇ ਅਰੰਭ ਦਾ ਕੋਈ ਪਤਾ ਨਹੀਂ। ਜਿਵੇਂ ਸ੍ਰਿਸ਼ਟੀ ਦੇ ਵਿਸਥਾਰ ਦਾ ਕੋਈ ਗਿਆਨ ਨਹੀਂ, ਜਿਵੇਂ ਉਸ ਪ੍ਰਭੂ ਦੀਆਂ ਵਡਿਆਈਆਂ ਦਾ ਕੋਈ ਅੰਤ ਨਹੀਂ, ਇਸੇ ਤਰ੍ਹਾਂ ਉਸ ਕਰਤਾਰ ਦੀ ਕਰਮ-ਬਖ਼ਸ਼ੀ ਹੋਣ ਪਿਛੋਂ ਜੋ ਵੀ ਦਾਤਾਂ ਮਿਲਦੀਆਂ ਹਨ, ਉਨ੍ਹਾਂ ਦਾ ਵੀ ਕੋਈ ਵਰਣਨ ਨਹੀਂ ਕੀਤਾ ਜਾ ਸਕਦਾ। ਜਦ ਅਸੀਂ ਸੰਸਾਰਕ ਮਾਤਾ, ਪਿਤਾ, ਭਰਾਤਾ, ਪਤੀ-ਆਦਿ ਵੱਲ ਤੱਕਦੇ ਹਾਂ ਤਾਂ ਉਨ੍ਹਾਂ ਵਿਚ ਕੋਈ ਨ ਕੋਈ ਗ਼ਰਜ਼ ਹੁੰਦੀ ਹੈ, ਭਾਵ ਉਹ ਤਦ ਹੀ ਸਾਡੇ ਨਾਲ ਪਿਆਰ ਕਰਦੇ ਹਨ। ਜਦ ਤਕ ਉਨ੍ਹਾਂ ਨੂੰ ਆਸ ਹੁੰਦੀ ਹੈ ਕਿ ਅਸੀਂ ਕਿਸੇ ਮੁਸੀਬਤ ਸਮੇਂ ਉਨ੍ਹਾਂ ਦੀ ਸਹਾਇਤਾ ਕਰ ਸਕਾਂਗੇ। ਤੱਕੋ, ਇਕ ਗੁਰੂ ਹੈ, ਉਹ ਭੀ ਚੇਲੇ ਕੋਲੋਂ ਮੁੱਠੀ, ਚਾਪੀ ਆਦਿ ਦੀ ਆਸ ਰਖਦਾ ਹੈ। ਸੁਆਮੀ ਅਤੇ ਸੇਵਕ (ਮਾਲਕ ਤੇ ਨੌਕਰ) ਅੰਦਰ ਆਪੋ ਆਪਣੀ ਗ਼ਰਜ਼ ਕੁੱਟ ਕੁੱਟ ਕੇ ਭਰੀ ਹੁੰਦੀ ਹੈ। ਪਰ ਦਾਤੇ ਅਤੇ ਭਿਖਾਰੀ ਦਾ ਇਕ ਅਜੀਬ ਹੀ ਸਬੰਧ ਹੈ, ਦਾਤੇ ਵਿਚ ਕੋਈ ਗ਼ਰਜ਼ ਨਹੀਂ ਹੁੰਦੀ, ਉਸ ਵਿਚ ਕੋਈ ਲਾਲਚ ਨਹੀਂ ਹੁੰਦਾ ਤੇ ਨਾ ਹੀ ਭਿਖਾਰੀ ਉਸਦਾ ਕੁਝ ਸਵਾਰ ਸਕਦਾ ਹੈ।

ਪਰ, ਉਹ ਮੇਰਾ ਕਰਤਾਰ ਸੰਸਾਰੀ ਦਾਤਿਆਂ ਵਰਗਾ ਦਾਤਾ ਨਹੀਂ। ਕਿਉਂਕਿ ਸੰਸਾਰੀ ਦਾਤਿਆਂ ਦੇ ਭੰਡਾਰੇ ਵੀ ਸੀਮਿਤ ਹੁੰਦੇ ਹਨ ਅਤੇ ਉਨ੍ਹਾਂ ਦੇ ਭਿਖਾਰੀ ਭੀ ਗਿਣੇ ਮਿਥੇ ਹੀ ਹੋਇਆ ਕਰਦੇ ਹਨ। ਸੰਸਾਰੀ ਦਾਤੇ ਸਦਾ ਲਈ ਸਦਾ-ਵਰਤ ਨਹੀਂ ਲਗਾ ਸਕਦੇ ਹਨ। ਉਹ ਕੇਵਲ ਗਿਣਤੀ ਦੇ ਭੁਖਿਆਂ ਨੂੰ ਤੇ ਕਦੀ ਕਦਾਈਂ ਹੀ ਦਾਨ ਦਿਆ ਕਰਦੇ ਹਨ ਤੇ ਉਹ ਭੀ ਮੰਗਤੇ ਦੇ ਮੰਗਣ 'ਤੇ ਦੇਂਦੇ ਹਨ, ਆਪਣੇ ਆਪ ਨਹੀਂ। ਇਨ੍ਹਾਂ ਸੰਸਾਰੀ ਦਾਤਿਆਂ ਵਿਚ ਇਕ ਅਸੀਂ ਹੋਰ ਵੀ ਘਾਟ ਵੇਖਦੇ ਹਾਂ ਜਦ ਕੋਈ ਮੰਗਤਾ ਇਨ੍ਹਾਂ ਦੇ ਦਰ 'ਤੇ ਹਰ ਰੋਜ਼ ਆਉਣ ਲੱਗ ਜਾਵੇ ਤਾਂ ਉਸਨੂੰ ਇਹ ਦੁਰਕਾਰਨ ਭੀ ਲੱਗ ਪੈਂਦੇ ਹਨ। ਇਕ ਇਨ੍ਹਾਂ ਵਿਚ ਹੋਰ ਵੀ ਕਮ-ਦਿਲੀ ਵੇਖੀ ਜਾਂਦੀ ਹੈ, ਜੇ ਕੋਈ ਉਨ੍ਹਾਂ ਦੀ ਦਾਤ ਲੈ ਕੇ, ਕੋਈ ਲਾਲਚੀ ਬੰਦਾ ਝੂਠ ਬੋਲ ਦੇਵੇ ਕਿ ਮੈਨੂੰ ਕੁਝ ਭੀ ਨਹੀਂ ਮਿਲਿਆ, ਤਾਂ ਉਹ ਬੰਦਾ ਉਨ੍ਹਾਂ ਦੀ ਨਜ਼ਰ ਵਿਚੋਂ ਉੱਕਾ ਹੀ ਗਿਰ ਜਾਂਦਾ ਹੈ ਅਤੇ ਜਦ ਕੋਈ ਮੰਗਤਾ ਉਸ ਤੋਂ ਦਾਨ ਲੈ ਕੇ ਕਿਸੇ ਕੁਕਰਮ ਵਿਚ ਲਾਉਂਦਾ ਹੋਵੇ, ਜਾਂ ਉਸ ਦਾਤੇ ਦੀ ਹੀ ਬਦ-ਖੋਹੀ ਕਰੇ, ਅਜਿਹੇ ਮੰਗਤੇ ਨੂੰ ਤਾਂ ਸੰਸਾਰਕ ਦਾਤਾ ਕੋਈ ਭੀ ਮੂੰਹ ਨਹੀਂ ਲਾਉਂਦਾ। ਪਰ ਤੱਕੋ ਉਸ ਦਾਤੇ ਅਕਾਲ ਪੁਰਖ ਵਲ ਜਿਸਦੇ ਭੰਡਾਰਿਆਂ ਦਾ ਕੋਈ ਸ਼ੁਮਾਰ ਹੀ ਨਹੀਂ, ਉਹ ਵੱਡਾ ਦਾਤਾ ਸਾਰਿਆਂ ਨੂੰ ਸਦਾ ਹੀ ਦੇਂਦਾ ਹੈ। ਉਹ ਦਾਤਾ ਸੂਰਜ ਵਾਂਗੂੰ ਸਮ-ਦ੍ਰਿਸ਼ਟੀ ਰਖਦਾ ਹੈ। ਤੱਕੋ, ਜਿਵੇਂ ਸੂਰਜ ਹਰ ਅਮੀਰ ਗ਼ਰੀਬ ਨੂੰ, ਹਰ ਬੱਚੇ ਬੁੱਢੇ ਨੂੰ, ਹਰ ਵੱਡੇ ਛੋਟੇ ਨੂੰ, ਬਿਨਾਂ ਵਿਤਕਰੇ ਕਿਰਨਾਂ ਦੀ ਦਾਤ ਦੇਂਦਾ ਹੈ, ਤਿਵੇਂ ਉਹ ਮੇਰਾ ਨਿਰੰਕਾਰ ਸਭਨਾਂ ਜੀਆਂ ਜੰਤਾਂ

ਨੂੰ ਦਾਤਾਂ ਦੇ ਰਿਹਾ ਹੈ।

ਉਹ ਰਹਿਮ-ਦਿਲ ਕਰਤਾਰ ਸਾਡੀ ਅਕ੍ਰਿਤਘਣਤਾ ਦਾ ਖ਼ਿਆਲ ਨਹੀਂ ਕਰਦਾ, ਉਹ ਕੀੜੀ ਤੋਂ ਲੈ ਕੇ ਮਹਾਨ ਹਾਥੀ ਤਕ, ਹਰ ਆਸਤਕ ਤੇ ਨਾਸਤਕ ਦੀ ਪੀੜਾ ਨੂੰ ਜਾਣਦਾ ਹੈ ਤੇ ਉਨ੍ਹਾਂ ਦੀ ਪੀੜਾ ਨੂੰ ਦੂਰ ਕਰਦਾ ਹੈ ਅਤੇ ਅਣ-ਮੰਗਿਆਂ ਦਾਨ ਦੇਂਦਾ ਹੈ। ਉਹ ਅਕਾਲ ਪੁਰਖ ਮਹਾਨ ਦਾਨੀ ਹੈ। ਸਾਰੇ ਜੀਵ, ਵੱਡੇ ਵੱਡੇ ਯੋਧੇ, ਵੱਡੇ ਵੱਡੇ ਰਾਜੇ ਅਤੇ ਵੱਡੇ ਵੱਡੇ ਵਿਦਵਾਨ, ਉਸ ਦਾਤਾਰ ਦੇ ਦਰ ਉਤੇ ਭਿਖਾਰੀ ਬਣ ਕੇ ਖੜੇ ਰਹਿੰਦੇ ਹਨ। ਉਹ ਦਾਤਾ ਹਰ ਕਿਸੇ ਨੂੰ ਉਸਦੀ ਮੰਗ ਮੁਤਾਬਕ ਦਾਤ ਦਿੰਦਾ ਰਹਿੰਦਾ ਹੈ, ਉਸ ਦਾਤੇ ਵਿਚ ਕੋਈ ਭੀ ਗ਼ਰਜ਼ ਨਹੀਂ, ਅੰਤ ਉਹ ਦਾਤਾਂ ਦੇਣ ਸਮੇਂ ਕਦੀ ਇਹ ਭੀ ਖ਼ਿਆਲ ਨਹੀਂ ਕਰਦਾ ਕਿ ਉਸਦੇ ਦਰ 'ਤੇ ਖਲੋਤਾ ਭਿਖਾਰੀ ਉਸਦਾ ਸ਼ਰਧਾਲੂ ਸੇਵਕ ਹੈ, ਜਾਂ ਕਿ ਨਿੰਦਕ! ਉਹ ਮੇਰਾ ਸ਼ੁਕਰ ਗੁਜ਼ਾਰ ਹੈ ਕਿ ਅਕ੍ਰਿਤਘਣ। ਕਈ ਭੋਗਾਂ ਵਿਚ ਖੱਪ ਖੱਪ ਕੇ ਥੱਕ ਕੇ ਤਬਾਹ ਹੋ ਜਾਂਦੇ ਹਨ, ਪਰ ਉਹ ਦਾਤਾ ਆਪਣੀ ਦਾਤ ਨਹੀਂ ਬੰਦ ਕਰਦਾ, ਭਾਵ ਉਨ੍ਹਾਂ ਭੋਗੀਆਂ ਦੇ ਨਾ-ਸ਼ੁਕਰੇ ਹੋਣ ਤੋਂ ਭੀ ਉਹ ਨਾਰਾਜ਼ ਨਹੀਂ ਹੁੰਦਾ। ਕੋਈ ਉਸ ਦੀਆਂ ਦਿੱਤੀਆਂ ਦਾਤਾਂ ਤੋਂ ਹੀ ਮਨੁੱਕਰ ਹੋ ਜਾਂਦੇ ਹਨ, ਪਰ ਫਿਰ ਭੀ ਦੇਖੋ ਉਹ ਕਦੀ ਕਿਸੇ ਅਕ੍ਰਿਤਘਣ ਦੀ ਰੋਜ਼ੀ ਬੰਦ ਨਹੀਂ ਕਰਦਾ, ਇਹ ਉਸ ਵਿਚ ਕਿਤਨੀ ਵੇਪਰਵਾਹੀ ਤੇ ਨਿਰ-ਇਛਤਾ ਹੈ।

ਕਈ ਲੋਕ ਜਗਤ ਵਿਚ ਦੁਖੀ ਲੋਕਾਂ ਨੂੰ ਤਕ ਭੁਖਿਆਂ ਨੂੰ ਵੇਖ ਕੇ ਇਕ ਪ੍ਰਸ਼ਨ ਕਰਿਆ ਕਰਦੇ ਹਨ, ਕੀ ਇਹ ਦਰਦ ਰਵਾਣੇ ਲੋਕਾਂ 'ਤੇ ਰੱਬ ਦੀ ਨਾਰਾਜ਼ਗੀ ਨਹੀਂ? ਇਸ ਤੋਂ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਕਰਤਾ ਪੁਰਖ ਉਨ੍ਹਾਂ ਤੋਂ ਕੋਈ ਆਸ ਰਖਦਾ ਸੀ, ਜੋ ਉਨ੍ਹਾਂ ਨੇ ਪੂਰੀ ਨਹੀਂ ਕੀਤੀ, ਜਿਸ ਕਰਕੇ ਉਨ੍ਹਾਂ ਪਰ ਨਾਰਾਜ਼ ਹੋ ਕੇ ਉਨ੍ਹਾਂ ਨੂੰ ਦੁਖ ਦੇਂਦਾ ਹੈ। ਇਸਦਾ ਉੱਤਰ ਭੀ ਆਪ ਜੀ ਦੇਂਦੇ ਹਨ, ਕਿ ਹੇ ਭਾਈ! ਇਹ ਗੱਲ ਨਹੀਂ, ਇਹ ਤਾਂ ਉਸ ਦੀ ਮੇਹਰਬਾਨੀ ਹੈ, ਉਸ ਨੂੰ ਭੀ ਦਾਤ ਹੀ ਸਮਝੋ ਜੋ ਉਸਨੇ ਬਖ਼ਸ਼ੀ ਹੈ। ਇਸ ਨੂੰ ਦਾਤ ਇਉਂ ਹੀ ਸਮਝਣਾ ਚਾਹੀਦਾ ਹੈ ਕਿ ਇਸ ਦੁਖ ਭੁਖ ਨੇ ਉਸਨੂੰ ਕਿਸੇ ਸਮੇਂ ਭਲੇ ਪਾਸੇ ਪ੍ਰੇਰ ਲੈਣਾ ਹੈ, ਇਸ ਦੁਖ ਦੀ ਦਾਤ ਨੂੰ ਇਕ ਸੁਧਾਰ ਦਾ ਸਾਧਨ ਜਾਨਣਾ ਚਾਹੀਦਾ ਹੈ, ਇਸ ਵਿਚ ਕਰਤਾ ਪੁਰਖ ਦੀ ਕੋਈ ਭੀ ਨਾਰਾਜ਼ਗੀ ਨਹੀਂ ਹੈ।

ਫਿਰ ਭੀ ਚੰਗਾ ਬੰਦਾ ਉਸੇ ਨੂੰ ਹੀ ਮੰਨਿਆ ਜਾਵੇਗਾ, ਜੋ ਉਸ ਦਾਤੇ ਪ੍ਰਮੇਸ਼ਰ ਦਾ ਸਦਾ ਸ਼ੁਕਰ ਗੁਜ਼ਾਰ ਹੋਵੇਗਾ, ਜੋ ਕਿਸੇ ਪਦਾਰਥ ਦੇ ਕੋਲੋਂ ਖੁੱਸ ਜਾਣ 'ਤੇ ਭੀ ਖ਼ੁਸ਼ੀ ਰਹਿੰਦਾ ਹੈ, ਜਿਵੇਂ ਕਿ ਉਸ ਪਦਾਰਥ ਦੇ ਮਿਲਣ ਸਮੇਂ ਖ਼ੁਸ਼ ਹੋਇਆ ਸੀ। ਜੋ ਦੁੱਖ ਵਿਚ ਸੁੱਖ ਮਨਾਂਦਾ ਹੈ, ਹਰ ਗੱਲ ਵਿਚ ਉਸਦਾ ਭਾਣਾ ਸਮਝ ਕੇ ਉਸਨੂੰ ਮਿੱਠਾ ਜਾਣਦਾ ਹੈ ਤੇ ਹਰ ਵੇਲੇ ਉਸਦੀ ਸਿਫ਼ਤ ਸਲਾਹ ਵਿਚ ਰੱਤਾ ਰਹਿੰਦਾ ਹੈ। ਜਿਸ ਬੰਦੇ ਵਿਚ ਇਹ ਉਪਰੋਕਤ ਦੈਵੀ ਗੁਣ ਆ ਜਾਂਦੇ ਹਨ, ਉਹ ਸਭ ਤੋਂ ਵੱਡਾ ਧਨੀ ਹੈ, ਅਤੇ ਸਾਰੇ ਸੰਸਾਰ ਭਰ ਦੇ ਵੱਡੇ ਵੱਡੇ ਪਾਤਸ਼ਾਹਾਂ ਦਾ ਵੀ ਸ਼੍ਰੋਮਣੀ ਪਾਤਸ਼ਾਹ ਹੈ। ਸਾਰੰਸ਼ ਹੈ ਕਿ ਇਹ ਗੱਲ ਦਸਣੀ ਕਿ ਉਹ ਪ੍ਰਭੂ ਕੇਡਾ ਵੱਡਾ ਹੈ, ਕਿਤੇ ਰਹੀ ਉਸਦੀ ਬਖ਼ਸ਼ਸ਼ ਕਿਤਨੀ ਕੁ ਵੱਡੀ ਹੈ ਇਹੋ ਲਿਖਣ ਵਿਚ ਨਹੀਂ ਆ ਸਕਦੀ, ਸੰਸਾਰ ਵਿਚ ਜੋ ਵੀ ਸਾਨੂੰ ਵੱਡੇ ਵੱਡੇ ਨਜ਼ਰ ਆਉਂਦੇ ਹਨ, ਇਹ ਸਾਰੇ ਉਸੇ ਪ੍ਰਭੂ ਦੇ ਦਰ ਦੇ ਮੰਗਤੇ ਹਨ। ਉਹ ਦਾਤਾ ਇੱਡਾ ਵੱਡਾ ਹੈ ਕਿ ਸਾਰਿਆਂ ਮੰਗਤਿਆਂ ਨੂੰ ਬਿਨਾਂ ਹੀ ਮੰਗੇ ਦਾਤਾਂ ਬਖ਼ਸ਼ੀ ਜਾਂਦਾ ਹੈ।

**੧. ਅਮੁਲ ਗੁਣ ਅਮੁਲ ਵਾਪਾਰ ॥**
**੨. ਅਮੁਲ ਵਾਪਾਰੀਏ ਅਮੁਲ ਭੰਡਾਰ ॥**
**੩. ਅਮੁਲ ਆਵਹਿ ਅਮੁਲ ਲੈ ਜਾਹਿ ॥**
**੪. ਅਮੁਲ ਭਾਇ ਅਮੁਲਾ ਸਮਾਹਿ ॥**
**੫. ਅਮੁਲੁ ਧਰਮੁ ਅਮੁਲੁ ਦੀਬਾਣੁ ॥**
**੬. ਅਮੁਲੁ ਤੁਲੁ ਅਮੁਲੁ ਪਰਵਾਣੁ ॥**
**੭. ਅਮੁਲੁ ਬਖਸੀਸ ਅਮੁਲੁ ਨੀਸਾਣੁ ॥**
**੮. ਅਮੁਲੁ ਕਰਮੁ ਅਮੁਲੁ ਫੁਰਮਾਣੁ ॥**
**੯. ਅਮੁਲੋ ਅਮੁਲੁ ਆਖਿਆ ਨ ਜਾਇ ॥**
**੧੦. ਆਖਿ ਆਖਿ ਰਹੇ ਲਿਵ ਲਾਇ ॥**
**੧੧. ਆਖਹਿ ਵੇਦ ਪਾਠ ਪੁਰਾਣ ॥**
**੧੨. ਆਖਹਿ ਪੜੇ ਕਰਹਿ ਵਖਿਆਣ ॥**
**੧੩. ਆਖਹਿ ਬਰਮੇ ਆਖਹਿ ਇੰਦ ॥**
**੧੪. ਆਖਹਿ ਗੋਪੀ ਤੈ ਗੋਵਿੰਦ ॥**
**੧੫. ਆਖਹਿ ਈਸਰ ਆਖਹਿ ਸਿਧ ॥**
**੧੬. ਆਖਹਿ ਕੇਤੇ ਕੀਤੇ ਬੁਧ ॥**
**੧੭. ਆਖਹਿ ਦਾਨਵ ਆਖਹਿ ਦੇਵ ॥**
**੧੮. ਆਖਹਿ ਸੁਰਿ ਨਰ ਮੁਨਿ ਜਨ ਸੇਵ ॥**
**੧੯. ਕੇਤੇ ਆਖਹਿ ਆਖਣਿ ਪਾਹਿ ॥**
**੨੦. ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥**
**੨੧. ਏਤੇ ਕੀਤੇ ਹੋਰਿ ਕਰੇਹਿ ॥**
**੨੨. ਤਾ ਆਖਿ ਨ ਸਕਹਿ ਕੇਈ ਕੇਇ ॥**
**੨੩. ਜੇਵਡੁ ਭਾਵੈ ਤੇਵਡੁ ਹੋਇ ॥**
**੨੪. ਨਾਨਕ ਜਾਣੈ ਸਾਚਾ ਸੋਇ ॥**
**੨੫. ਜੇ ਕੋ ਆਖੈ ਬੋਲੁਵਿਗਾੜੁ ॥**
**੨੬. ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥**

***ਪਦ ਅਰਥ :*** ਅਮੁਲ—ਬੇ-ਮੁਲੀ ਸ਼ੈ, ਜਿਸਦਾ ਮੁਲ ਨ ਪਾਇਆ ਜਾ ਸਕੇ, ਪਰਮਾਤਮਾ। ਵਾਪਾਰੀਏ—ਵਪਾਰ ਕਰਨ ਵਾਲੇ। ਭੰਡਾਰ—ਖ਼ਜ਼ਾਨੇ। ਆਵਹਿ—ਆਉਂਦੇ ਹਨ। ਲੈ ਜਾਹਿ—ਇਹ ਸੌਦਾ ਖ਼ਰੀਦ ਕੇ ਲੈ ਜਾਂਦੇ ਹਨ। ਭਾਇ—ਪ੍ਰੇਮ। ਸਮਾਹਿ—ਸਮਾਏ ਹੋਏ ਹਨ, ਅਕਾਲ ਪੁਰਖ ਵਿਚ ਲੀਨ ਹਨ। ਧਰਮੁ—ਨੇਮ, ਕਾਨੂੰਨ। ਦੀਬਾਣੁ—ਦਰਬਾਰ, ਸਤਿਸੰਗ, ਕਚਹਿਰੀ। ਤੁਲੁ—ਤੋਲ, ਤੱਕੜੀ। ਪਰਵਾਣੁ—ਤੋਲਣ ਵਾਲਾ ਵੱਟਾ। ਬਖਸੀਸ—ਮਿਹਰ, ਕ੍ਰਿਪਾ, ਦਇਆ। ਨੀਸਾਣੁ—ਬਖ਼ਸ਼ਸ਼ ਦਾ ਨਿਸ਼ਾਨ। ਕਰਮੁ—ਬਖ਼ਸ਼ਸ਼, ਰਹਿਮਤ। ਫੁਰਮਾਣੁ—ਹੁਕਮ। ਅਮੁਲੋ ਅਮੁਲੁ—ਬਹੁਤ ਹੀ ਅਮੋਲਕ, ਅੰਦਾਜ਼ਿਆਂ ਤੋਂ ਪਰੇ। ਆਖਿ ਆਖਿ—ਕਹਿ ਕਹਿ ਕੇ। ਆਖਹਿ—ਆਖ ਰਹੇ ਹਨ, ਵਰਣਨ ਕਰਦੇ ਹਨ। ਵੇਦ ਪਾਠ—ਵੇਦਾਂ ਦੇ ਪਾਠ, ਵੇਦਾਂ ਦੇ ਮੰਤ੍ਰ।

ਪੜੇ—ਪੜ੍ਹੇ ਹੋਏ ਵਿਦਵਾਨ ਮਨੁੱਖ। ਕਰਹਿ ਵਖਿਆਣ—ਵਖਿਆਣ ਕਰਦੇ ਹਨ, ਉਪਦੇਸ਼ ਕਰਦੇ ਹਨ, ਹੋਰਨਾਂ ਨੂੰ ਸੁਣਾਉਂਦੇ ਹਨ। ਬਰਮੇ—ਕਈ ਬ੍ਰਹਮਾ। ਇੰਦ—ਇੰਦ੍ਰ ਦੇਵਤੇ। ਤੈ—ਅਤੇ, ਤੇ। ਗੋਵਿੰਦ—ਕਈ ਕ੍ਰਿਸ਼ਨ। ਈਸਰ—ਸ਼ਿਵ। ਕੇਤੇ—ਬੇਅੰਤ, ਕਈ। ਕੀਤੇ—ਪੈਦਾ ਕੀਤੇ ਹੋਏ। ਬੁਧ—ਮਹਾਤਮਾ ਬੁਧ। ਦਾਨਵ—ਦੈਂਤ। ਦੇਵ—ਦੇਵਤੇ। ਸੁਰਿ ਨਰ—ਦੇਵਤਿਆਂ ਦੇ ਸੁਭਾਅ ਵਰਗੇ ਮਨੁੱਖ। ਮੁਨਿ ਜਨ—ਮੁਨੀ ਲੋਕ। ਸੇਵ—ਸੇਵਕ। ਆਖਣਿ ਪਾਹਿ—ਆਖਣ ਦਾ ਯਤਨ ਕਰਦੇ ਹਨ। ਕਹਿ ਕਹਿ—ਆਖ ਆਖ ਕੇ, ਅਕਾਲ ਪੁਰਖ ਦਾ ਮੁੱਲ ਪਾ ਪਾ ਕੇ। ਉਠਿ ਉਠਿ ਜਾਹਿ—ਸੰਸਾਰ ਤੋਂ ਚਲੇ ਜਾ ਰਹੇ ਹਨ। ਏਤੇ ਕੀਤੇ—ਇਤਨੇ ਜੀਵ ਪੈਦਾ ਕੀਤੇ ਹੋਏ ਹਨ। ਹੋਰ ਕਰੇਹਿ—ਜੇ ਹੋਰ ਪੈਦਾ ਕਰ ਦੇਵੇ। ਤਾ—ਤਾਂ ਭੀ। ਕੇਈ ਕੇਇ—ਕੋਈ ਭੀ ਮਨੁੱਖ ਨਹੀਂ। ਜੇਵਡੁ—ਜੇਡਾ ਵੱਡਾ। ਭਾਵੈ—ਚਾਹੁੰਦਾ ਹੈ। ਤੇਵਡੁ—ਓਡਾ ਵੱਡਾ। ਸਾਚਾ ਸੋਇ—ਉਹ ਸਦਾ ਥਿਰ ਰਹਿਣ ਵਾਲਾ ਅਕਾਲ ਪੁਰਖ। ਬੋਲੁਵਿਗਾੜੁ—ਬੋਲੀ-ਬਾਜ਼, ਬੜਬੋਲਾ। ਸਿਰਿ ਗਾਵਾਰਾ ਗਾਵਾਰੁ—ਗਾਵਾਰਾਂ ਦੇ ਸਿਰ 'ਤੇ ਗਾਵਾਰ, ਮੂਰਖਾਂ ਸਿਰ ਮੂਰਖ, ਮਹਾਂ ਮੂਰਖ।

### *ਅਰਥ :*

**ਪ੍ਰ:** ਕਿਉਂ ਜੀ, ਸੰਸਾਰ ਦੇ ਹਰ ਇਕ ਪਦਾਰਥ ਦਾ ਮੁੱਲ ਸਿਆਣੇ ਲੋਕ ਆਪਣੀ ਆਪਣੀ ਬੁਧੀ ਅਨੁਸਾਰ ਪਾਇਆ ਕਰਦੇ ਹਨ, ਕੀ ਰੱਬ ਦੇ ਗੁਣਾਂ ਦਾ ਵੀ ਕੋਈ ਮੁੱਲ ਹੈ ?

**ਉ:** ੧. ਨਹੀਂ, ਹੇ ਮਿੱਤਰ ਜਨੋ! ਉਸ ਅਕਾਲ ਪੁਰਖ ਦੇ ਗੁਣ ਬੜੇ ਹੀ ਅਮੋਲਕ ਹਨ, ਉਨ੍ਹਾਂ ਦਾ ਮੁੱਲ ਕਿਸੇ ਭੀ ਸੰਸਾਰੀ ਸਿਆਣੇ ਤੋਂ ਪਾਇਆ ਨਹੀਂ ਜਾ ਸਕਦਾ ਅਤੇ ਇਨ੍ਹਾਂ ਗੁਣਾਂ ਦਾ ਵਪਾਰ ਕਰਨਾ, ਇਨ੍ਹਾਂ ਗੁਣਾਂ ਦਾ ਧਾਰਨ ਕਰਨਾ ਵੀ ਬੜਾ ਅਮੋਲਕ ਹੈ।

੨. ਅਤੇ ਜੋ ਲੋਕ ਇਨ੍ਹਾਂ ਗੁਣਾਂ ਦਾ ਵਾਪਾਰ ਕਰਦੇ ਹਨ ਅਤੇ ਜੋ ਇਨ੍ਹਾਂ ਅਮੋਲਕ ਗੁਣਾਂ ਦੇ ਅਮੋਲਕ ਖ਼ਜ਼ਾਨੇ ਨੂੰ ਪ੍ਰਾਪਤ ਕਰ ਲੈਂਦੇ ਹਨ, ਉਹ ਵੀ ਅਮੋਲਕ ਹੋ ਜਾਂਦੇ ਹਨ।

੩. ਜੋ ਲੋਕ ਇਸ ਜਗਤ ਵਿਚ ਕੇਵਲ ਇਨ੍ਹਾਂ ਗੁਣਾਂ ਦਾ ਹੀ ਵਾਪਾਰ ਕਰਨ ਲਈ ਆਉਂਦੇ ਹਨ, ਉਨ੍ਹਾਂ ਮਨੁੱਖਾਂ ਦਾ ਵੀ ਮੁੱਲ ਨਹੀਂ ਪਾਇਆ ਜਾ ਸਕਦਾ ਅਤੇ ਜੋ ਮਨੁੱਖ ਇਨ੍ਹਾਂ ਅਮੋਲਕ ਗੁਣਾਂ ਦੇ ਸੌਦੇ ਨੂੰ ਖ਼ਰੀਦ ਕੇ ਲੈ ਜਾਂਦੇ ਹਨ, ਉਹ ਭੀ ਵਡਭਾਗੀ ਹਨ।

੪. ਜਿਨ੍ਹਾਂ ਸਾਦਕ ਲੋਕਾਂ ਦੇ ਅੰਦਰ ਉਸ ਪ੍ਰਭੂ ਦਾ ਅਥਾਹ ਪ੍ਰੇਮ ਹੈ ਅਤੇ ਜੋ ਲੋਕ ਉਸ ਪ੍ਰਭੂ-ਪਿਆਰ ਦਾ ਸਦਕਾ ਸਦਾ ਉਸੇ ਵਿਚ ਲੀਨ ਰਹਿੰਦੇ ਹਨ, ਉਹ ਭੀ ਅਮੋਲਕ ਹੀ ਹਨ।

੫. ਉਸ ਅਕਾਲ ਪੁਰਖ ਦਾ ਜੋ ਅਟੱਲ ਨੀਯਮ ਤੇ ਕਾਨੂੰਨ ਹੈ, ਇਹ ਭੀ ਅਮੁੱਲ ਹੈ ਅਤੇ ਉਸਦਾ ਜੋ ਰਾਜ ਦਰਬਾਰ ਹੈ ਇਹ ਭੀ ਅਮੋਲਕ ਹੈ।

੬. ਉਸ ਅਕਾਲ ਪੁਰਖ ਦਾ ਜੋ ਜੀਵਾਂ ਦੇ ਚੰਗੇ ਮੰਦੇ ਕਰਮਾਂ ਨੂੰ ਤੋਲਣ ਵਾਲਾ (ਤੁਲੁ) ਤੱਕੜ ਅਤੇ (ਪਰਵਾਣੁ) ਵੱਟਾ ਹੈ, ਇਹ ਭੀ ਅਮੋਲਕ ਹੈ।

੭. ਉਸ ਵਾਹਿਗੁਰੂ ਦੀ ਬਖ਼ਸ਼ਸ਼ ਤੇ ਉਸ ਬਖ਼ਸ਼ਸ਼ ਦੇ ਨਿਸ਼ਾਨ ਭੀ ਅਮੋਲਕ ਹਨ।

੮. ਉਸ ਅਕਾਲ ਪੁਰਖ ਦੀ ਬਖ਼ਸ਼ਸ਼ ਤੇ ਹੁਕਮ ਵੀ ਮੁਲ ਪਾਉਣ ਤੋਂ ਪਰੇ ਹਨ, ਕਿਉਂਕਿ ਇਨ੍ਹਾਂ ਸਾਰਿਆਂ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।

੯. ਹੇ ਪਿਆਰੇ! ਉਹ ਦਾਤਾ ਅਤੀ ਅਮੋਲਕ ਹੈ, ਉਸਦਾ ਮੁੱਲ ਦਸਿਆ ਹੀ ਨਹੀਂ ਜਾ ਸਕਦਾ।

੧੦. ਜੋ ਮਨੁੱਖ ਧਿਆਨ ਨੂੰ ਜੋੜ ਜੋੜ ਕੇ ਉਸ ਅਕਾਲ ਪੁਰਖ ਦੇ ਗੁਣਾਂ ਦਾ ਅੰਦਾਜ਼ਾ ਲਾਉਂਦੇ ਹਨ, ਉਹ ਆਖ਼ਰ ਨੂੰ ਰਹਿ ਜਾਂਦੇ ਹਨ, ਉਸਦਾ ਪੂਰਨ ਅੰਦਾਜ਼ਾ ਨਹੀਂ ਲਾ ਸਕਦੇ। ਅਥਵਾ ਆਖਦੇ ਆਖਦੇ ਸੁਰਤ ਨੂੰ ਜੋੜ ਕੇ ਉਸੇ ਵਿਚ ਲੀਨ ਹੋ ਜਾਂਦੇ ਹਨ, ਉਹ ਉਸ ਬਾਰੇ ਕੁਝ ਆਖਣ ਵਲੋਂ ਰਹਿਤ ਹੋ ਜਾਇਆ ਕਰਦੇ ਹਨ। ਕਿਉਂਕਿ ਉਹ ਉਸੇ ਵਿਚ ਲੀਨ ਹੋ ਜਾਂਦੇ ਹਨ।

**ਪ੍ਰ:** ਕਿਉਂ ਜੀ, ਉਸ ਕਰਤਾਰ ਨੂੰ, ਜਾਂ ਉਸਦੇ ਗੁਣਾਂ ਨੂੰ ਅਮੋਲਕ ਕੇਵਲ ਤੁਸੀਂ ਹੀ ਆਖਦੇ ਹੋ ਜਾਂ ਕੋਈ ਹੋਰ ਭੀ ਆਖ ਰਿਹਾ ਹੈ ?

**ਉ:** ੧੧. ਹੇ ਭਾਈਓ! ਇਕ ਕੇਵਲ ਮੈਂ ਹੀ ਨਹੀਂ, ਹੋਰ ਭੀ ਸਭੇ ਆਖਦੇ ਹਨ, ਚਾਰ ਵੇਦ ਤੇ ਅਠਾਰਾਂ ਪੁਰਾਣਾਂ ਦੇ ਪਾਠਾਂ ਵਿਚ ਭੀ ਇਸੇ ਗੱਲ ਨੂੰ ਆਖਿਆ ਗਿਆ ਹੈ।

੧੨. ਇਨ੍ਹਾਂ ਨੂੰ ਪੜ੍ਹਨ ਵਾਲੇ ਤੇ ਉਨ੍ਹਾਂ ਦੇ ਵਖਿਆਣ (ਟੀਕਾ) ਕਰਨ ਵਾਲੇ ਭੀ ਸਾਰੇ ਇਸੇ ਗੱਲ ਨਾਲ ਸਹਿਮਤ ਹਨ।

੧੩-੧੪. ਕਈ ਬ੍ਰਹਮਾ, ਕਈ ਇੰਦਰ, ਗੋਪੀਆਂ ਅਤੇ ਕਈ ਕਾਨ੍ਹ ਆਦਿ ਭੀ ਇਸੇ ਭੇਦ ਨੂੰ ਦਰਸਾਉਂਦੇ ਹਨ।

੧੫. ਸ਼ਿਵ ਜੀ ਭੀ ਇਹੋ ਆਖਦਾ ਹੈ ਅਤੇ ਸਿੱਧ ਪੁਰਸ਼ ਭੀ ਇਹੋ ਕੁਝ ਆਖਦੇ ਹਨ।

੧੬. ਬੁਧ ਅਤੇ ਬੜੇ ਬੜੇ ਜੋਗੀਸ਼ਰ ਤੇ ਹੋਰ ਅਨੇਕਾਂ ਜੋ ਉਸ ਅਕਾਲ ਪੁਰਖ ਦੇ ਸਾਜੇ ਹੋਏ ਹਨ, ਇਹ ਸਾਰੇ ਇਸੇ ਗੱਲ ਬਾਰੇ ਆਖਦੇ ਹਨ।

੧੭. ਦੇਵਤੇ ਭੀ, ਦੈਂਤ ਭੀ, ਸਾਰੇ ਉਸੇ ਦੇ ਗੁਣਾਂ ਦੀ ਮਹਾਨਤਾ ਆਖਦੇ ਹਨ।

੧੮. ਦੇਵਤਾ ਸੁਭਾਅ ਵਾਲੇ ਮਨੁੱਖ, ਮੁਨੀ ਲੋਕ ਤੇ ਸੇਵਕ ਜਨ ਸਭੇ ਉਸੇ ਪ੍ਰਭੂ ਦੇ ਅਮੋਲਕ ਗੁਣਾਂ ਦਾ ਉਚਾਰਨ ਕਰਦੇ ਚਲੇ ਆ ਰਹੇ ਹਨ।

੧੯. ਬੇ-ਅੰਤ ਜੀਵ ਆਖਦੇ ਹਨ, ਕਿਤਨੇ ਹੀ ਉਸਨੂੰ ਆਖਣਾ (ਪਾਹਿ) ਚਾਹੁੰਦੇ ਹਨ।

੨੦. ਕਿਤਨੇ ਹੀ ਉਸਨੂੰ ਕਹਿੰਦੇ ਕਹਿੰਦੇ ਉਠ ਉਠ ਕੇ ਤੁਰੇ ਜਾਂਦੇ ਹਨ।

੨੧. ਜਿਤਨੇ ਜੀਵ ਪੈਦਾ ਕੀਤੇ ਹੋਏ ਹਨ, ਜੇ ਇੰਨੇ ਹੋਰ ਭੀ ਕਰ ਦੇਵੇ। ਤਾਂ :

੨੨. ਉਹ ਸਾਰੇ ਉਸਦੇ ਵੀਚਾਰ ਨੂੰ 'ਕੱਠੇ ਹੋ ਕੇ ਆਖਣ, ਤਦ ਭੀ ਉਸਦੇ ਗੁਣਾਂ ਨੂੰ ਕਿਸੇ ਪ੍ਰਕਾਰ ਕਦੇ ਭੀ ਆਖ ਨਹੀਂ ਸਕਦੇ।

੨੩. ਹੇ ਸਜਣੋ ! ਉਹ ਨਿਰੰਕਾਰ ਜਿੰਨਾ ਵੀ ਵੱਡਾ ਹੋਣਾ ਚਾਹਵੇ, ਉਤਨਾ ਵੱਡਾ ਹੋ ਜਾਂਦਾ ਹੈ, ਭਾਵ ਹੈ ਉਹ ਆਪਣੀ ਕੁਦਰਤ ਨੂੰ ਜਿਤਨਾ ਭੀ ਚਾਹੇ ਵਧਾ ਸਕਦਾ ਹੈ।

੨੪. ਉਹ ਸੱਚਾ ਸਾਹਿਬ ਆਪ ਹੀ ਜਾਣਦਾ ਹੈ ਕਿ ਉਹ ਅਕਾਲ ਪੁਰਖ ਕਿੱਡਾ ਵੱਡਾ ਹੈ।

ਪ੍ਰ: ਕਿਉਂ ਜੀ, ਜੇ ਕੋਈ ਮਨੁੱਖ ਇਹ ਆਖਦਾ ਹੋਵੇ ਕਿ ਮੈਂ ਉਸਦੇ ਅਮੋਲਕ ਗੁਣਾਂ ਨੂੰ ਜਾਣ ਲਿਆ ਹੈ ਤਾਂ ਉਸ ਬਾਰੇ ਆਪ ਜੀ ਕੀ ਕਹਿਣਾ ਚਾਹੁੰਦੇ ਹੋ ?

ਉ:੨੫. ਹੇ ਮਿੱਤਰੋ ! (ਭਲਾ) ਜੇ ਕੋਈ (ਬੋਲੁਵਿਗਾੜੁ) ਬੜਬੋਲਾ ਵਿਗੜੇ ਬਚਨ ਵਾਲਾ, ਮੂੰਹ ਫੁੱਟ ਆਦਮੀ ਇਹ ਆਖੇ ਕਿ ਮੈਂ ਪ੍ਰਮੇਸ਼ਰ ਦੇ ਅਮੋਲਕ ਗੁਣਾਂ ਦਾ ਅੰਤ ਪਾ ਲਿਆ ਹੈ।

੨੬. ਤਾਂ ਉਸਨੂੰ ਮੂਰਖਾਂ ਦਾ ਸਿਰਦਾਰ ਮਹਾਂ ਮੂਰਖ ਹੀ ਆਖਿਆ ਜਾਏਗਾ।੨੬।

***ਭਾਵਾਰਥ :*** ਸੰਸਾਰ ਵਿਚ ਜਦੋਂ ਭੀ ਅਸੀਂ ਨਜ਼ਰ ਮਾਰ ਕੇ ਤੱਕਦੇ ਹਾਂ ਤਾਂ ਸਾਨੂੰ ਵਧੇਰੇ ਮਾਇਆ ਦੇ ਉਪਾਸ਼ਕ ਲੋਕ ਹੀ ਦਿਸਣਗੇ। ਸੋ, ਮਾਇਆ ਦੇ ਸੇਵਕਾਂ ਵਿਚ ਅਸੀਂ ਇਕ ਬਹੁਤ ਵੱਡੀ ਇਹ ਕਮਜ਼ੋਰੀ ਵੇਖਾਂਗੇ ਕਿ ਉਹ ਜਦ ਵੀ ਕਿਸੇ ਦੁਨੀਆ ਦੀ ਚੀਜ਼ ਨੂੰ; ਪਦਾਰਥ ਨੂੰ, ਹਰ ਬੰਦੇ ਨੂੰ, ਹਰ ਇਕ ਬੰਦੇ ਦੇ ਗੁਣ ਨੂੰ ਮਾਪੇ ਅਤੇ ਤੋਲੇਗਾ ਤਾਂ ਉਹ ਮਾਇਆ ਦੇ ਤਰਾਜ਼ੂ ਨਾਲ ਹੀ ਤੋਲਦਾ ਹੈ। ਮਾਇਆ ਦੇ ਉਪਾਸ਼ਕ ਲਈ ਜਗਤ ਵਿਚ ਉਹ ਚੀਜ਼ ਹੀ ਵੱਡੀ ਹੈ, ਜਿਸਦੀ ਕੀਮਤ ਵਡੇਰੀ ਹੋਵੇ, ਮਾਇਆ ਦੇ ਉਪਾਸ਼ਕ ਬੰਦੇ ਲਈ ਦੁਨੀਆ ਵਿਚ ਉਹੀ ਮਨੁੱਖ ਵੱਡਾ ਹੈ ਜਿਸ ਦੇ ਕੋਲ ਧਨ ਬਹੁਤਾ ਹੈ।

ਇਸ ਗੱਲ ਵਿਚ ਤਾਂ ਸਾਨੂੰ ਕਿਸੇ ਨੂੰ ਕੋਈ ਭੁਲੇਖੇ ਦੀ ਗੁੰਜਾਇਸ਼ ਹੀ ਨਹੀਂ, ਕਿਉਂਕਿ ਅਸੀਂ ਇਹ ਸੰਸਾਰ ਵਿਚ ਆਮ ਵਰਤਾਰਾ ਵਰਤਦਾ ਹਮੇਸ਼ਾਂ ਹੀ ਤੱਕਦੇ ਹਾਂ। ਕੀ ਅਸੀਂ ਸਾਰੇ ਸੰਸਾਰੀ ਬੰਦੇ ਆਪਣੇ ਲੜਕੇ ਤੇ ਲੜਕੀ ਦਾ ਰਿਸ਼ਤਾ ਕਰਨ ਸਮੇਂ ਪਹਿਲੀ ਗੱਲ ਇਹ ਨਹੀਂ ਵੇਖਦੇ ਕਿ ਲੜਕੇ ਦੀ ਤਨਖ਼ਾਹ ਤੇ ਆਮਦਨੀ ਕਿਤਨੀ ਹੈ ? ਇਸੀ ਤਰ੍ਹਾਂ ਲੜਕੇ ਵਾਲੇ ਲੜਕੀ ਦੇ ਵਿਆਹ ਵਿਚ ਮਿਲਣ ਵਾਲੇ ਦਾਜ ਦੀ ਕੀਮਤ ਦੀ ਗਿਣਤੀ ਕਰਿਆ ਕਰਦੇ ਹਨ, ਇਹ ਸੌਦੇ-ਬਾਜ਼ੀ ਤਾਂ ਵਰਤਮਾਨ ਸਮੇਂ ਵਿਚ ਆਮ ਪ੍ਰਚਲਤ ਹੈ। ਭਾਵ ਹੈ, ਦੋਨਾਂ ਹੀ ਤਰਫ਼ੋਂ ਲੜਕੇ ਤੇ ਲੜਕੀ ਦੇ ਗੁਣਾਂ ਨੂੰ ਵੇਖ ਕੇ ਇਤਨੀ ਪ੍ਰਸੰਨਤਾ ਨਹੀਂ ਹੁੰਦੀ, ਜਿਤਨੀ ਕਿ ਉਨ੍ਹਾਂ ਰਾਹੀਂ ਮਿਲਣ ਵਾਲੀ ਮਾਇਆ ਜਾਂ ਪਦਾਰਥਾਂ ਦੀ ਖ਼ੁਸ਼ੀ ਹੁੰਦੀ ਹੈ। ਸਾਨੂੰ ਸਾਰੇ ਆਮ ਗ੍ਰਹਿਸਤੀ ਲੋਕਾਂ ਨੂੰ ਵਿਆਹਾਂ ਸ਼ਾਦੀਆਂ ਵਿਚ ਜਾਣ ਦਾ ਮੌਕਾ ਬਣਦਾ ਹੀ ਰਹਿੰਦਾ ਹੈ, ਕੀ, ਅਸੀਂ ਉਨ੍ਹਾਂ ਖ਼ੁਸ਼ੀਆਂ ਦੇ ਇਕੱਠਾਂ ਵਿਚ ਉਨ੍ਹਾਂ ਦੇ ਮਿੱਤਰਾਂ, ਦੋਸਤਾਂ, ਰਿਸ਼ਤੇਦਾਰਾਂ ਵਲੋਂ ਆਏ (ਗਿਫ਼ਟ) ਤੋਹਫ਼ਿਆਂ ਵਿਚ ਜੋ ਕਿਸੇ ਦਾ ਪਿਆਰ ਛੁਪਿਆ ਹੋਇਆ ਹੈ, ਉਸ ਪਿਆਰ ਨੂੰ ਇਕ ਪਾਸੇ ਰੱਖ ਕੇ ਇਹ ਨਹੀਂ ਤੱਕਿਆ ਜਾਂਦਾ ਕਿ ਇਨ੍ਹਾਂ ਦੀ ਕੀਮਤ ਕਿਤਨੀ ਕੁ ਹੋਵੇਗੀ ?

ਇਸੇ ਹੀ ਤਰ੍ਹਾਂ ਸਾਡਾ ਮਾਇਆ ਦੇ ਪੁਜਾਰੀਆਂ ਦਾ ਜੋ ਰੱਬ ਨਾਲ ਦਿਖਲਾਵੇ ਦਾ ਪਿਆਰ ਹੈ, ਇਹ ਭੀ ਇਕ ਤਰ੍ਹਾਂ ਦਾ ਵਾਪਾਰ ਹੀ ਹੈ, ਅਸੀਂ ਲੋਕ ਮੰਦਰਾਂ ਜਾਂ ਗੁਰਦੁਆਰਿਆਂ ਨੂੰ ਜਾਣ ਸਮੇਂ ਇਹੋ ਸੋਚਦੇ ਹਾਂ ਕਿ ਸਾਨੂੰ ਉਥੋਂ ਲਾਭ ਕੀ ਪ੍ਰਾਪਤ ਹੋਵੇਗਾ, ਜਾਂ ਇਉਂ ਭੀ ਕਹਿ ਲਵੋ ਕਿ ਅਸੀਂ ਦਰਸ਼ਨ ਕਰਨ ਨਹੀਂ, ਸਗੋਂ ਦਰਸ਼ਨ ਦੇਣ ਜਾਂਦੇ ਹਾਂ, ਇਸ ਦਾ ਸਬੂਤ ਸਾਡੇ ਆਪਣੇ ਪਾਸ ਆਪਣਾ ਹੀ ਵਧੇਰੇ ਹੈ ਕਿ ਸਾਡੀ ਤਿਆਰੀ, ਪੋਚਾ-ਪਾਚੀ, ਟੀਪ-ਟਾਪ ਵਿਚ ਹੀ ਪਾਠ, ਕੀਰਤਨ, ਕਥਾ ਦਾ ਸਾਰਾ ਹੀ ਸਮਾਂ ਗੁਜ਼ਰ ਜਾਇਆ ਕਰਦਾ ਹੈ।

ਇਸ ਪਉੜੀ ਦੇ ਪਹਿਲੇ ਹਿੱਸੇ ਵਿਚ ਉਸ ਦਾਤੇ ਨੂੰ ਅਤੇ ਉਸ ਦੀਆਂ ਦਾਤਾਂ ਨੂੰ ਅਮੋਲਕ ਬਿਆਨਿਆ ਹੈ, ਉਸਦੇ ਗੁਣ, ਉਸਦੇ ਵਪਾਰ ਕਰਨ ਵਾਲੇ ਵਪਾਰੀ ਭੀ ਅਮੋਲਕ ਹੀ ਦਰਸਾਏ ਹਨ।

ਜਦ ਅਸੀਂ ਉਸਦੀ ਇਕ ਇਕ ਦਾਤ ਵਲ ਨਜ਼ਰ ਮਾਰੀਏ ਤੇ ਉਸਦੀ ਕੀਮਤ ਪਾਉਣਾ ਚਾਹੀਏ, ਕੀ ਪਾ ਸਕਦੇ ਹਾਂ ? ਉੱਕਾ ਹੀ ਨਹੀਂ, ਸੋਚੋ ਕੀ, ਹਵਾ, ਪਾਣੀ, ਧਰਤੀ, ਅਗਨੀ, ਸੂਰਜ, ਚੰਦਰਮਾ ਆਦਿ ਅਨੇਕਾਂ ਅਮੋਲਕ ਦਾਤਾਂ ਹਨ, ਇਨ੍ਹਾਂ ਦਾ ਮੁਲ ਪਾਇਆ ਜਾ ਸਕਦਾ ਹੈ ? ਦਸੋ, ਕੀ ਸਤਿ, ਸੰਤੋਖ, ਦਇਆ, ਧਰਮ, ਵੀਚਾਰ, ਧੀਰਜਤਾ, ਨਿੰਮ੍ਰਤਾ ਆਦਿ ਸਿਫ਼ਤਾਂ ਦੀ ਕੀਮਤ ਅੰਕਤ ਕੀਤੀ ਜਾ ਸਕਦੀ ਹੈ ?

ਪਉੜੀ ਦੇ ਆਖ਼ਰੀ ਹਿੱਸੇ ਵਿਚ ਦੇਵਤੇ, ਅਵਤਾਰ, ਸਿੱਧ, ਮਨੁੱਖ, ਧਰਮ ਗ੍ਰੰਥ, ਦਾਨਵ, ਮੁਨੀ ਆਦਿ ਉਹ ਸਾਰੇ ਹੀ ਗਿਣੇ ਹਨ, ਜੋ ਪਰਮਾਤਮਾ ਨੂੰ ਕਿਸੇ ਨ ਕਿਸੇ ਰੂਪ ਵਿਚ ਗਾਂਵਦੇ ਹਨ ਅਤੇ ਉਸ ਕਾਦਰ ਦੀ ਕੁਦਰਤ ਦੇ ਵੇਰਵੇ ਦਸਦੇ ਹਨ, ਜਾਂ ਉਸ ਰਚਨਹਾਰ ਕਰਤਾਰ ਦੀਆਂ ਖ਼ੂਬੀਆਂ, ਗੁਣ ਬਿਆਨ ਕਰਦੇ ਹਨ। ਇਥੇ ਸਤਿਗੁਰ ਜੀ ਇਨ੍ਹਾਂ ਦੀਆਂ ਕਥਨੀਆਂ ਨੂੰ ਮਾੜਾ ਨਹੀਂ ਦਸ ਰਹੇ, ਪਰ ਇਨ੍ਹਾਂ ਦੀਆਂ ਕਥਨੀਆਂ ਵਿਚ ਅਪੂਰਨਤਾ ਜ਼ਰੂਰ ਦਰਸਾ ਰਹੇ ਹਨ, ਕਿ ਉਹ ਸੰਪੂਰਨ ਰੂਪ ਕਰਕੇ ਕਥਿਆ ਨਹੀਂ ਜਾ ਸਕਦਾ, ਕਿਉਂਕਿ ਉਹ ਬਹੁਤ ਵੱਡਾ ਤੇ ਅਮਿੱਤ ਹੈ। ਸੰਸਾਰ ਵਿਚ ਅਨੇਕਾਂ ਵਿਦਵਾਨ ਹੋ ਗੁਜ਼ਰੇ ਹਨ ਤੇ ਪੈਦਾ ਹੁੰਦੇ ਰਹਿਣਗੇ। ਪਰ ਨ ਅਜੇ ਤਕ ਕੋਈ ਮਨੁੱਖ ਲੇਖਾ ਕਰ ਸਕਿਆ ਹੈ ਅਤੇ ਨਾ ਹੀ ਕੋਈ ਅਗਾਹਾਂ ਨੂੰ ਕਰ ਸਕੇਗਾ ਕਿ ਉਸ ਪ੍ਰਭੂ ਵਿਚ ਕਿਤਨੀਆਂ ਕੁ ਵਡਿਆਈਆਂ ਹਨ ਅਤੇ ਉਹ ਕਿਤਨੀਆਂ ਕੁ ਬਖ਼ਸ਼ਸ਼ਾਂ ਜੀਵਾਂ ਉਪਰ ਕਰ ਰਿਹਾ ਹੈਂ। ਬੇਅੰਤ ਹਨ ਉਸਦੇ ਗੁਣ ਤੇ ਅਨਗਿਣਤ ਹਨ ਉਸ ਦੀਆਂ ਦਾਤਾਂ, ਇਸ ਭੇਦ ਨੂੰ, ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ, ਇਹ ਕਥਨ ਮਨੁੱਖ ਦੀ ਤਾਕਤ ਤੋਂ ਬਹੁਤ ਪਰ੍ਹੇ ਦਾ ਹੈ। ਅੰਤ ਵਿਚ ਹਜ਼ੂਰ ਕਹਿੰਦੇ ਹਨ ਕਿ ਉਸ ਮਨੁੱਖ ਨੂੰ ਹੋਛਾ ਜਾਣੋ, ਜੋ ਕਿ ਇਹ ਦਾਅਵਾ ਕਰਦਾ ਹੈ ਕਿ ਮੈਂ ਪ੍ਰਭੂ ਦਾ ਤੇ ਉਸ ਪ੍ਰਭੂ ਦੇ ਗੁਣਾਂ ਤੇ ਦਾਤਾਂ ਦਾ ਹੱਦ-ਬੰਨਾ ਲੱਭ ਸਕਦਾ ਹਾਂ।

**੧. ਸੋ ਦਰੁ ਕੇਹਾ ਸੋ ਘਰੁ ਕੇਹਾ**
**ਜਿਤੁ ਬਹਿ ਸਰਬ ਸਮਾਲੇ ॥**
**੨. ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**੩. ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**
**੪. ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ**
**ਗਾਵੈ ਰਾਜਾ ਧਰਮੁ ਦੁਆਰੇ ॥**
**੫. ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ**
**ਲਿਖਿ ਲਿਖਿ ਧਰਮੁ ਵੀਚਾਰੇ ॥**

**੬. ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥**
**੭. ਗਾਵਹਿ ਇੰਦ ਇਦਾਸਣਿ ਬੈਠੇ**
**ਦੇਵਤਿਆ ਦਰਿ ਨਾਲੇ ॥**
**੮. ਗਾਵਹਿ ਸਿਧ ਸਮਾਧੀ ਅੰਦਰਿ**
**ਗਾਵਨਿ ਸਾਧ ਵਿਚਾਰੇ ॥**
**੯. ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**੧੦. ਗਾਵਨਿ ਪੰਡਿਤ ਪੜਨਿ ਰਖੀਸਰ**
**ਜੁਗੁ ਜੁਗੁ ਵੇਦਾ ਨਾਲੇ ॥**
**੧੧. ਗਾਵਹਿ ਮੋਹਣੀਆ ਮਨੁ ਮੋਹਨਿ**
**ਸੁਰਗਾ ਮਛ ਪਇਆਲੇ ॥**
**੧੨. ਗਾਵਨਿ ਰਤਨ ਉਪਾਏ ਤੇਰੇ**
**ਅਠਸਠਿ ਤੀਰਥ ਨਾਲੇ ॥**
**੧੩. ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥**
**੧੪. ਗਾਵਹਿ ਖੰਡ ਮੰਡਲ ਵਰਭੰਡਾ**
**ਕਰਿ ਕਰਿ ਰਖੇ ਧਾਰੇ ॥**
**੧੫. ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**
**੧੬. ਹੋਰਿ ਕੇਤੇ ਗਾਵਨਿ**
**ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**
**੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥**
**੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**
**੧੯. ਰੰਗੀ ਰੰਗੀ ਭਾਤੀ ਕਰਿ ਕਰਿ**
**ਜਿਨਸੀ ਮਾਇਆ ਜਿਨਿ ਉਪਾਈ ॥**
**੨੦. ਕਰਿ ਕਰਿ ਵੇਖੈ ਕੀਤਾ ਆਪਣਾ**
**ਜਿਵ ਤਿਸ ਦੀ ਵਡਿਆਈ ॥**
**੨੧. ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥**
**੨੨. ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ**
**ਨਾਨਕ ਰਹਣੁ ਰਜਾਈ ॥੨੭॥**

***ਪਦ ਅਰਥ :*** ਕੇਹਾ—ਕਿਹੋ ਜਿਹਾ, ਸੋਹਣਾ, ਅਸਚਰਜ। ਦਰੁ—ਬੂਹਾ, ਦਰਵਾਜ਼ਾ। ਜਿਤੁ—ਜਿਥੇ। ਬਹਿ—ਬੈਠ ਕੇ। ਸਰਬ—ਸਾਰੇ ਜੀਵਾਂ ਦੀ। ਸਮਾਲੇ—ਸੰਭਾਲ ਕਰਦਾ ਹੈਂ। ਨਾਦ—ਅਵਾਜ਼, ਸ਼ਬਦ, ਰਾਗ। ਵਾਵਣਹਾਰੇ—ਵਜਾਵਣ ਵਾਲੇ। ਪਰੀ—ਰਾਗਣੀ। ਸਿਉ—ਸਮੇਤ, ਸਣੇ। ਕਹੀਅਨਿ—ਕਹੇ ਜਾਂਦੇ ਹਨ, ਆਖੇ ਜਾਂਦੇ ਹਨ। ਗਾਵਹਿ—ਗਾਉਂਦੇ ਹਨ। ਤੁਹਨੋ—ਤੈਨੂੰ। ਰਾਜਾ ਧਰਮੁ—ਧਰਮ ਰਾਜਾ। ਦੁਆਰੇ—ਤੇਰੇ ਦਰ 'ਤੇ। ਚਿਤੁ ਗੁਪਤੁ—ਗੁਪਤ ਚਿਤਰਾਂ ਦੇ ਲਿਖਾਰੀ ਦੇਵਤਾ, ਚਿਤ੍ਰ ਗੁਪਤ ਵਿਅਕਤੀਆਂ, ਜੋ ਜਮ ਲੋਕ ਵਿਚ ਰਹਿ ਕੇ ਸੰਸਾਰ ਦੇ ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਲੇਖਾ ਲਿਖਦੇ ਹਨ। ਪੁਰਾਤਨ ਹਿੰਦੂ ਮਤ ਦੇ ਧਰਮ ਪੁਸਤਕਾਂ ਵਿਚ ਇਹ ਖ਼ਿਆਲ ਤੁਰਿਆ ਆਉਂਦਾ ਹੈ। ਲਿਖਿ ਜਾਣਹਿ—ਜੋ ਲਿਖਣਾ ਜਾਣਦੇ ਹਨ। ਲਿਖਿ ਲਿਖਿ—ਲਿਖ ਲਿਖ ਕੇ, ਭਾਵ ਜੋ ਕੁਝ ਉਹ ਚਿਤ੍ਰ ਗੁਪਤ ਲਿਖਦੇ ਹਨ। ਬੈਸੰਤਰੁ—ਅਗਨੀ। ਈਸਰੁ—ਸ਼ਿਵਜੀ। ਇਦਾਸਣਿ—ਇੰਦਰ ਦੇ ਆਸਣ ਉਤੇ। ਬਰਮਾ—ਬ੍ਰਹਮਾ। ਦੇਵੀ—ਦੇਵੀਆਂ। ਸੋਹਨਿ—ਸੋਭਦੇ ਹਨ। ਸਵਾਰੇ—ਤੇਰੇ ਸਵਾਰੇ। ਇੰਦ—ਇੰਦਰ ਦੇਵਤੇ। ਦਰਿ—ਤੇਰੇ ਦਰਵਾਜ਼ੇ ਉੱਤੇ। ਦੇਵਤਿਆ ਨਾਲੇ—ਦੇਵਤਿਆਂ ਸਮੇਤ। ਸਿਧ—ਜੋਗੀਆਂ ਤੇ ਜੈਨੀਆਂ ਦੇ ਵੱਡੇ, ਸਿੱਧੀ ਨੂੰ ਪ੍ਰਾਪਤ ਪੁਰਸ਼। ਸਮਾਧੀ—ਸਮਾਧੀ ਵਿਚ ਜੁੜ ਕੇ। ਵਿਚਾਰੇ—ਵੀਚਾਰ ਕੇ। ਜਤੀ—ਕਾਮ ਚੇਸ਼ਟਾ ਤੋਂ ਆਪ ਨੂੰ ਬਚਾਈ ਰੱਖਣ ਵਾਲੇ। ਸਤੀ—ਦਾਨੀ, ਦਾਨ ਕਰਨ ਵਾਲੇ। ਵੀਰ ਕਰਾਰੇ—ਤਕੜੇ ਸੂਰਮੇ। ਰਖੀਸਰ—ਵੱਡੇ ਰਿਖੀ, ਮਹਾਂ ਰਿਖੀ। ਪੜਨਿ—ਪੜ੍ਹਦੇ ਹਨ। ਜੁਗੁ ਜੁਗੁ—ਹਰੇਕ ਜੁਗ ਵਿਚ, ਸਦਾ। ਵੇਦਾ ਨਾਲੇ—ਵੇਦਾਂ ਰਾਹੀਂ। ਮੋਹਣੀਆ—ਮੋਹ ਲੈਣ ਵਾਲੀਆਂ ਸੁੰਦਰ ਇਸਤ੍ਰੀਆਂ। ਮਛ—ਮਾਤ ਲੋਕ। ਪਇਆਲੇ—ਪਾਤਾਲ ਲੋਕ ਵਿਚ। ਰਤਨ—ਜਵਾਹਰਾਤ, ਜੋ ਗਿਣਤੀ ਵਿਚ ਨੌਂ ਮੰਨੇ ਗਏ ਹਨ : ਹੀਰਾ, ਪੰਨਾ, ਪੁਖਰਾਜ, ਨੀਲਮ, ਮਾਣਕ, ਲਹਸੁਨਿਯਾ, ਗੋਮੇਦ, ਗੁਲੀਆ, ਮੋਤੀ। ਦੂਜਾ—ਅਮੋਲਕ ਤੇ ਕੀਮਤੀ ਵਸਤਾਂ। ਤੀਜਾ—ਸਮੁੰਦਰ ਵਿਚੋਂ ਨਿਕਲੇ ਸਮਾਨ ਤੇ ਵਿਅੱਕਤੀਆਂ :

੧. ਧਨੰਤਰ, ੨. ਅੰਮ੍ਰਿਤ, ੩. ਉਚ ਸਰਵਾ ਘੋੜਾ। ੪. ਐਰਾਵਤ ਹਾਥੀ। ੫. ਕਾਮਧੇਨ ਗਊ। ੬. ਕਲਪ ਬ੍ਰਿਛ। ੭. ਰੰਭਾ ਅਪੱਛਰਾਂ। ੮. ਲਛਮੀ। ੯. ਕਾਲਕੂਟ। ੧੦. ਸੁਰਾ। ੧੧. ਚੰਦਰਮਾ। ੧੨. ਸੰਖ। ੧੩. ਕੌਸਤਕਮਣੀ। ੧੪. ਧਨੁਖ। ਉਪਾਏ—ਬਣਾਏ ਹੋਏ। ਅਠਸਠਿ—ਅਠਾਹਠ। ਤੀਰਥ ਨਾਲੇ—ਤੀਰਥਾਂ ਸਮੇਤ। ਜੋਧ—ਜੋਧਾ, ਰਥੀ, ਭਾਵ ਲੈਂਦੇ ਹਨ ਜੋ ੧੦ ਹਜ਼ਾਰ ਨਾਲ ਲੜ ਕੇ ਇਕੱਲਾ ਹੀ ਫ਼ਤ੍ਹੇ ਪਾਵੇ। ਮਹਾਬਲ—ਮਹਾਰਥੀ, ਭਾਵ ਜੋ ਬੇਅੰਤਾਂ ਨਾਲ ਲੜਕੇ ਫ਼ਤ੍ਹੇ ਪਾਵੇ। ਸੂਰਾ—ਅਤੇ ਰਥੀ, ਜੋ ਇਕ ਹਜ਼ਾਰ ਨਾਲ ਲੜਕੇ ਇਕੱਲਾ ਹੀ ਫ਼ਤ੍ਹੇ ਪਾਵੇ। ਖਾਣੀ ਚਾਰੇ—ਚਾਰ ਖਾਣੀਆਂ ਤੋਂ ਉਪਜੇ ਜੀਵ, ੧. ਅੰਡਿਆਂ ਤੋਂ ਉਪਜੇ ਜੀਵ, ਜੈਸੇ ਪੰਛੀ। ੨. ਜੇਰ ਤੋਂ ਪੈਦਾ ਹੋਏ, ਜੈਸੇ ਮਨੁੱਖ ਆਦਿ। ੩. ਪਸੀਨੇ ਵਿਚੋਂ ਉਪਜਣ ਵਾਲੇ, ਜੈਸੇ ਜੂੰਆਂ। ੪. ਧਰਤੀ ਵਿਚੋਂ ਪੈਦਾ ਹੋਣ ਵਾਲੇ ਦਰਖ਼ਤ। ਖੰਡ—ਬ੍ਰਹਮੰਡ ਦਾ ਟੁਕੜਾ, ਭਾਵ ਹੈ ਧਰਤੀ। ਮੰਡਲ—ਪ੍ਰਿਥਵੀ ਦਾ ਹਿੱਸਾ ਜੋ ੪੦ ਜੋਜਨ ਲੰਮਾ ੨੦ ਜੋਜਨ ਚੌੜਾ। ਖੰਡ—ਸਾਰੀ ਪ੍ਰਿਥਵੀ ਦੇ ਨੌਂ ਹਿੱਸੇ ਮੰਨੇ ਹਨ। ਵਰਭੰਡ—ਸਾਰੀ ਸ੍ਰਿਸ਼ਟੀ। ਕਰਿ ਕਰਿ—ਬਣਾ ਕੇ, ਰਚ ਕੇ। ਧਾਰੇ—ਟਿਕਾਏ ਹੋਏ। ਸੇਈ—ਓਹੀ ਜੀਵ। ਤੁਧੁ ਭਾਵਨਿ—ਜੋ ਤੈਨੂੰ ਚੰਗੇ ਲੱਗਦੇ ਹਨ। ਰਤੇ—ਰੰਗੇ ਹੋਏ, ਪ੍ਰੇਮ ਵਿਚ ਮਤੇ ਹੋਏ। ਰਸਾਲੇ—ਰਸ ਆਲਯ-ਰਸ ਦੇ ਘਰ, ਰਸੀਏ। ਹੋਰਿ ਕੇਤੇ—ਅਨੇਕਾਂ ਹੋਰ ਜੀਵ। ਮੈ ਚਿਤਿ—ਮੇਰੇ ਚਿਤ ਵਿਚ। ਨ ਆਵਨਿ—ਮੇਰੇ ਚਿਤ ਵਿਚ ਨਹੀਂ ਆਉਂਦੇ, ਮੈਥੋਂ ਗਿਣੇ ਨਹੀਂ ਜਾ ਸਕਦੇ, ਮੇਰੀ ਵਿਚਾਰ ਤੋਂ ਪਰੇ। ਕਿਆ ਵੀਚਾਰੇ—ਕੀਹ ਵੀਚਾਰ ਕਰੇ। ਨਾਈ—ਵਡਿਆਈ। ਹੋਸੀ—ਹੋਵੇਗਾ, ਥਿਰ ਰਹੇਗਾ। ਜਾਇ ਨ—ਜੰਮਦਾ ਨਹੀਂ। ਨ ਜਾਸੀ—ਨਹੀਂ ਮਰੇਗਾ। ਜਿਨਿ—ਜਿਸ ਪ੍ਰਭੂ ਨੇ। ਰਚਾਈ—ਪੈਦਾ ਕੀਤੀ ਹੈ। ਰੰਗੀ ਰੰਗੀ—ਰੰਗਾਂ ਰੰਗਾਂ ਦੀ, ਕਈ ਰੰਗਾਂ ਦੀ। ਭਾਤੀ—ਕਈ ਕਿਸਮਾਂ ਦੀ, ਜਿਨਸ ਜਿਨਸ ਦੀ, ਭਾਵ

ਕਿਸਮ ਤੋਂ ਅਗੋਂ ਇਕ ਕਿਸਮ। ਵੇਖੈ—ਸੰਭਾਲ ਕਰਦਾ ਹੈ। ਕੀਤਾ ਆਪਣਾ—ਆਪਣਾ ਰਚਿਆ ਹੋਇਆ ਜਗਤ। ਜਿਵ—ਜਿਵੇਂ। ਵਡਿਆਈ—ਰਜ਼ਾ। ਕਰਸੀ—ਕਰੇਗਾ। ਨ ਕਰਣਾ ਜਾਇ—ਨਹੀਂ ਕੀਤਾ ਜਾ ਸਕਦਾ। ਪਾਤਿਸਾਹੁ—ਤਖ਼ਤ ਦਾ ਮਾਲਕ। ਸਾਹਿਬੁ—ਪਾਤਸ਼ਾਹ। ਰਹਣੁ—ਰਹਿਣਾ। ਰਜਾਈ—ਰਜ਼ਾ ਵਿਚ।

**ਅਰਥ :**

ਪ੍ਰ: ਜਿਸ ਕਰਤਾ ਪੁਰਖ ਦਾ ਆਪ ਜੀ ਪਿਛੇ ਜ਼ਿਕਰ ਕਰਦੇ ਚਲੇ ਆ ਰਹੇ ਹੋ, ਉਸਦਾ ਦਰ ਅਤੇ ਘਰ ਦਸੋ, ਜਿਥੇ ਬੈਠ ਕੇ ਉਹ ਸਾਰੀ ਸ੍ਰਿਸ਼ਟੀ ਦੀ ਸੰਭਾਲ ਕਰਦਾ ਹੈ?

ਉ: ੧. ਪ੍ਰਮੇਸ਼ਰ ਦੇ ਸਨਮੁਖ ਹੋ, ਉਸਦੀ ਮਹਿਮਾ ਵਿਚ ਉਚਾਰਨ ਕਰਦੇ ਹਨ : ਹੇ ਕਰਤਾਰ! ਤੇਰਾ ਉਹ ਦਰ ਘਰ ਬੜਾ ਹੀ ਅਸਚਰਜ ਹੈ, ਜਿਥੇ ਬੈਠ ਕੇ ਤੂੰ ਸ੍ਰਿਸ਼ਟੀ ਦੇ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈਂ।

ਪ੍ਰ: ਕੀ ਉਸਦੀ ਮਹਿਮਾ ਆਪ ਹੀ ਕਰਦੇ ਹੋ ਜਾਂ ਕਿ ਕੋਈ ਹੋਰ ਭੀ ਕਰਦਾ ਹੈ?

ਉ: ੨. ਹੇ ਭਾਈ! ਇਕ ਨਹੀਂ, ਉਸ ਸਰਗੁਣ ਸਰੂਪ ਦੇ ਘਰ ਦੇ ਦਰਵਾਜ਼ੇ ਪਰ (ਭਾਵ ਤੇਰੀ ਰਚੀ ਹੋਈ ਇਸ ਕੁਦਰਤ ਵਿਚ) ਅਨੇਕਾਂ ਤੇ ਅਨਗਿਣਤ ਵਾਜੇ ਤੇ ਰਾਗ ਹਨ, ਅਤੇ ਬੇਅੰਤ ਹੀ ਜੀਵ ਉਨ੍ਹਾਂ ਵਾਜਿਆਂ ਨੂੰ ਵਜਾਉਣ ਵਾਲੇ ਹਨ।

੩. ਅਨੇਕਾਂ ਹੀ ਰਾਗ (ਪਰੀ) ਰਾਗਨੀਆਂ ਦੇ ਸਹਿਤ ਕਹੇ ਜਾਂਦੇ ਹਨ, ਅਤੇ ਕਿਤਨੇ ਹੀ ਜੀਵ ਜਾਂ ਗੰਧ੍ਰਵ ਉਨ੍ਹਾਂ ਰਾਗਾਂ ਨੂੰ ਗਾਉਣ ਵਾਲੇ ਹਨ।

੪. ਹੇ ਨਿਰੰਕਾਰ! (ਤੁਹਨੋ) ਤੈਨੂੰ ਪਵਣ, ਪਾਣੀ (ਬੈਸੰਤਰੁ) ਅਗਨੀ ਗਾ ਰਹੇ ਹਨ, ਅਤੇ ਧਰਮ ਰਾਜਾ ਤੇਰੇ ਦਰ 'ਤੇ ਖਲੋ ਕੇ ਤੈਨੂੰ ਵਡਿਆਈ ਜਾ ਰਿਹਾ ਹੈ।

੫. ਜੀਵਾਂ ਦੇ ਗੁਪਤ ਕੀਤੇ ਕਰਮਾਂ ਨੂੰ ਜੋ (ਚਿਤ) ਚਿਤਰੇ, ਭਾਵ ਗੁਪਤ ਲਿਪੀ ਵਿਚ ਲਿਖਦਾ ਹੋਵੇ ਉਹ ਚਿਤਰ ਗੁਪਤ ਭੀ ਤੈਨੂੰ ਗਾ ਰਿਹਾ ਹੈ, ਜਿਸਦੇ ਲੇਖੇ ਦੀ ਧਰਮ ਰਾਜਾ ਵੀਚਾਰ ਕਰਦਾ ਹੈ।

੬. ਤੈਨੂੰ ਗਾ ਰਹੇ ਹਨ। (ਈਸਰੁ) ਸ਼ਿਵ, ਬ੍ਰਹਮਾ ਅਤੇ ਇਨ੍ਹਾਂ ਦੀਆਂ ਦੇਵੀਆਂ। ਭਾਵ ਹੈ ਸ਼ਕਤੀਆਂ ਜੋ ਤੇਰੇ ਸਵਾਰੇ ਹੋਏ ਹਨ।

੭. ਇੰਦਰ ਦੇਵਤਿਆਂ ਦੇ ਸਮੂਹ ਵਿਚ ਇੰਦਰਾਸਣ 'ਤੇ ਬੈਠਾ, ਉਹ ਵੀ ਤੇਰੇ ਜਸ ਨੂੰ ਹੀ ਗਾ ਰਿਹਾ ਹੈ।

੮. ਸਿੱਧ ਲੋਕ ਸਮਾਧੀਆਂ ਵਿਚ ਇਸਥਿਤ ਹੋ ਕੇ, ਤੇਰਾ ਹੀ ਜਸ ਗਾਉਂਦੇ ਹਨ, ਅਤੇ ਜੋ ਵੀਚਾਰਵਾਨ ਸਾਧੂ ਹਨ, ਇਹ ਭੀ ਤੇਰਾ ਜਸ ਹੀ ਗਾਉਂਦੇ ਹਨ।

੯. ਅਨੇਕਾਂ ਜਤੀ ਲੋਕ, ਅਤੇ ਅਨੇਕਾਂ (ਸਤੀ) ਦਾਨੀ ਸੰਤੋਖੀ, ਅਤੇ ਅਨੇਕਾਂ ਬੀਰ ਬਹਾਦਰ ਤੇਰਾ ਜਸ ਗਾਉਂਦੇ ਹਨ।

੧੦. ਵੇਦਾਂ ਨੂੰ ਪੜ੍ਹਨ ਵਾਲੇ ਪੰਡਤ (ਹਿੰਦੂ ਧਰਮ ਅਨੁਸਾਰ ਪਰਲੋ ਤੋਂ ਪਿਛੋਂ ਜਦੋਂ ਭੀ ਜੁਗ ਅਰੰਭ ਹੁੰਦਾ ਹੈ, ਉਸਦੇ ਨਾਲ ਹੀ ਈਸਰ ਫਿਰ ਵੇਦ ਪੈਦਾ ਕਰਦਾ ਹੈ) ਇਸ ਤਰ੍ਹਾਂ ਹਰੇਕ ਜੁਗ ਵਿਚ ਅਨੇਕਾਂ ਪੰਡਤ ਅਤੇ ਪੜ੍ਹਨਹਾਰੇ ਵਿਦਿਆਰਥੀ ਅਤੇ ਇੰਦਰੀ ਜਿਤ ਰਿਖੀਸਰ, ਜੁਗਾਂ ਜੁਗਾਂ ਵਿਚ ਵੇਦਾਂ ਦੇ ਸਹਿਤ ਤੇਰਾ ਹੀ ਜਸ ਗਾਉਂਦੇ ਹਨ।

੧੧. ਮਨ ਨੂੰ ਮੋਹਤ ਕਰਨ ਵਾਲੀਆਂ ਸੁਰਗ, ਮਾਤ ਲੋਕ ਅਤੇ ਪਤਾਲ, ਇਨ੍ਹਾਂ ਤਿੰਨਾਂ ਲੋਕਾਂ ਦੀਆਂ ਇਸਤਰੀਆਂ ਤੈਨੂੰ ਗਾ ਰਹੀਆਂ ਹਨ।

੧੨. ਜੋ ਸ੍ਰਿਸ਼ਟੀ ਵਿਚ (ਰਤਨ) ਉੱਤਮ ਤੋਂ ਵੀ ਉੱਤਮ ਪਦਾਰਥ ਹਨ, ਤੇਰੇ ਪੈਦਾ ਕੀਤੇ ਹੋਏ ਤੈਨੂੰ ਗਾ ਰਹੇ ਹਨ, ਅਠਾਹਠ ਤੀਰਥ (ਨਾਲੇ) ਨਦੀਆਂ, ਭਾਵ ਇਨ੍ਹਾਂ ਦੇ ਅਭਿਮਾਨੀ ਦੇਵਤੇ, ਇਹ ਸਭੀ ਤੇਰਾ ਜਸ ਗਾਉਂਦੇ ਹਨ।

੧੩. ਗਾਉਂਦੇ ਹਨ ਤੈਨੂੰ ਜੋਧੇ, ਮਹਾਬਲ, ਸੂਰਮੇ—ਅਤੇ ਚਾਰੇ ਖਾਣੀਆਂ ਵੀ ਤੈਨੂੰ ਹੀ ਗਾਉਂਦੀਆਂ ਹਨ।

੧੪. ਬ੍ਰਹਮੰਡ ਤੇ ਉਸਦੇ ਹਿੱਸੇ ਜੋ ਤੂੰ ਥਾਂ ਪਰ ਥਾਂ ਟਿਕਾ ਕੇ ਰਖੇ ਹਨ, ਇਹ ਭੀ ਤੈਨੂੰ ਹੀ ਗਾ ਰਹੇ ਹਨ।

੧੫. ਅਸਲ ਵਿਚ ਤਾਂ, ਹੇ ਪ੍ਰਭੂ! ਤੇਰਾ ਜਸ ਓਹੀ ਗਾ ਸਕਦੇ ਹਨ ਜੋ ਤੈਨੂੰ ਚੰਗੇ ਲਗਦੇ ਹਨ, (ਤੈਨੂੰ ਚੰਗੇ ਕੌਣ ਲਗਦੇ ਹਨ) ਜੋ ਤੇਰੇ ਸਾਥ ਹੀ ਰੱਤੇ ਰਹਿੰਦੇ ਹਨ ਭਗਤ ਜਨ, ਜੋ ਪਰੇਮ ਦਾ ਘਰ ਹਨ ਅਤੇ ਜੋ ਸਦਾ ਤੇਰੇ ਹੀ ਰਸੀਏ ਰਹਿੰਦੇ ਹਨ।

੧੬. ਜੋ ਪਿਛੇ ਕਹੇ ਹਨ ਉਨ੍ਹਾਂ ਤੋਂ ਇਲਾਵਾ ਹੋਰ ਵੀ (ਕੇਤੇ) ਅਨੰਤ ਤੈਨੂੰ ਗਾਉਂਦੇ ਹਨ ਜਿਹੜੇ ਮੇਰੀ ਚਿਤਵਨੀ ਵਿਚ ਨਹੀਂ ਆਉਂਦੇ (ਕਿਉਂਕਿ ਮੇਰੀ ਬੁਧੀ ਕਮਜ਼ੋਰ ਹੈ) ਸੋ, ਮੈਂ ਤੇਰਾ ਦਾਸ ਨਾਨਕ ਉਨ੍ਹਾਂ ਸਬੰਧੀ ਕਿਆ ਵੀਚਾਰ ਦਸ ਸਕਦਾ ਹਾਂ?

੧੭. ਉਹ ਸਦਾ ਸੱਚ ਸਰੂਪ, ਸੱਚਾ ਸਾਹਿਬ ਹੈ, ਜੋ ਆਪ ਸੱਚਾ ਹੈ ਅਤੇ ਉਸਦੀ ਵਡਿਆਈ ਵੀ ਸੱਚੀ ਹੈ ਜਾਂ ਸੋਈ ਸਦਾ ਸੱਚਾ ਸਾਹਿਬ ਪਿਛੇ ਸੀ, ਸੋਈ ਸੱਚਾ ਸੱਚੀ (ਨਾਈ) ਵਡਿਆਈ ਵਾਲਾ ਹੁਣ ਹੈ।

੧੮. ਉਹ ਹੈ, ਉਹ ਹੋਵੇਗਾ ਵੀ, ਨਾਹੀ ਉਹ ਨਾਸ਼ ਹੋ ਸਕਦਾ ਹੈ ਅਤੇ ਨਾਹੀ ਨਾਸ਼ ਹੋਵੇਗਾ ਇਹ ਸਾਰੀ ਰਚਨਾ ਜਿਸਨੇ ਰਚੀ ਹੈ।

੧੯. ਹਾਂ, ਜਿਸਨੇ ਮਾਇਆ ਰਚ ਕੇ, ਫਿਰ ਰੰਗ ਰੰਗ ਦੀ, ਭਾਂਤ ਭਾਂਤ ਦੀ, ਜਿਨਸ ਜਿਨਸ ਦੀ ਵੰਡ ਕਰਕੇ ਸ੍ਰਿਸ਼ਟੀ ਪੈਦਾ ਕਰੀ ਹੈ, ਉਹ ਕਦੇ ਨਹੀਂ ਜਾਵੇਗਾ, ਜੋ ਰਚਨਾ ਹੈ ਇਹ ਚਲੀ ਜਾਵੇਗੀ।

੨੦. ਉਹ ਪੈਦਾ ਵੀ ਕਰਦਾ ਹੈ, ਉਨ੍ਹਾਂ ਨੂੰ ਪਾਲਦਾ ਅਤੇ ਸੰਭਾਲਦਾ ਵੀ ਹੈ, ਜਿਵੇਂ ਜਿਵੇਂ ਉਸਦੀ ਵਡਿਆਈ ਨੂੰ ਸੋਭਦਾ ਹੈ, ਜਾਂ ਜਿਵੇਂ ਵੀ ਉਸਦੀ ਇੱਛਾ ਹੈ।

੨੧. ਉਹ ਪ੍ਰਭੂ ਸਭ ਕੁਝ ਉਵੇਂ ਹੀ ਕਰਦਾ ਹੈ, ਜਿਵੇਂ ਉਸਨੂੰ ਚੰਗਾ ਲਗਦਾ ਹੈ ਉਸ ਉਤੇ ਹੁਕਮ ਨਹੀਂ ਕੀਤਾ ਜਾ ਸਕਦਾ ਕਿ ਉਹ ਸਾਡੀ ਮਰਜ਼ੀ ਅਨੁਸਾਰ ਕੁਝ ਕਰੇ।

੨੨. ਇਸ ਲਈ ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ, ਗੁਰੂ ਜੀ ਕਥਨ ਕਰਦੇ ਹਨ ਕਿ ਸਾਨੂੰ ਤਾਂ ਉਸਦੀ ਰਜ਼ਾ ਵਿਚ

ਹੀ ਰਹਿਣਾ ਚਾਹੀਦਾ ਹੈ। ਬਸ, ਇਸੇ ਵਿਚ ਹੀ ਸਾਡਾ ਭਲਾ ਹੈ।੨੭।

***ਭਾਵਾਰਥ :*** ਇਸ ਪਉੜੀ ਵਿਚ ਉਸ ਪ੍ਰਭੂ ਨੂੰ ਗਾਉਣ ਵਾਲਿਆਂ ਦੀਆਂ ਅਸੀਂ ਤਿੰਨ ਵੰਡਾਂ ਕਰ ਸਕਦੇ ਹਾਂ, ਇਕ ਹੈ ਦੇਵਤਾ ਪ੍ਰਕਾਰ ਦੇ ਗਾਉਣ ਵਾਲੇ, ਜੋ ਕਿ ਅਦ੍ਰਿਸ਼ਟ ਮੰਡਲਾਂ ਦੇ ਵਾਸੀ ਹਨ, ਜੋ ਸਾਡੀਆਂ ਨਜ਼ਰਾਂ ਤੋਂ ਪਰੇ ਹਨ, ਜਿਵੇਂ ਕਿ ਪਉਣ, ਪਾਣੀ, ਅਗਨੀ, ਧਰਮ ਰਾਜ, ਚਿੱਤ੍ਰ ਗੁਪਤ, ਸ਼ਿਵ, ਬ੍ਰਹਮਾ, ਦੇਵੀਆਂ, ਇੰਦ੍ਰ, ਰਾਗ, ਰਾਗਣੀਆਂ ਆਦਿ ਇਹ ਸਭ ਦਿਬ ਰਾਗ ਦੁਆਰਾ ਗਾ ਰਹੇ ਹਨ। ਦੂਜੇ ਹਨ, ਉਹ ਲੋਕ, ਜੋ ਇਸ ਧਰਤੀ ਪਰ ਪ੍ਰਮਾਰਥਕ ਮਾਰਗ 'ਤੇ ਚਲਣ ਵਾਲੇ, ਜੈਸੇ ਸਿੱਧ, ਸਾਧੂ, ਰਿਖੀ, ਇਹ ਸਭ ਆਪਣੇ ਧਿਆਨ ਰਾਹੀਂ ਗਾ ਰਹੇ ਹਨ, ਇਸ ਧਰਤੀ ਉਤੇ ਹੋਰ ਵੀ ਜਤੀ, ਸਤੀ, ਸੰਤੋਖੀ, ਪੰਡਤ, ਮਹਾਂਬਲੀ, ਜੋਧੇ, ਸੂਰਮੇ, ਸਮੁੰਦਰ ਵਿਚੋਂ ਨਿਕਲੇ ਰਤਨ, ਧਨੰਤ੍ਰ, ਆਦਿ ਅਤੇ ਤੀਰਥਾਂ ਦੇ ਅਧਯਕਸ਼, ਚਾਰੇ ਖਾਣੀਆਂ ਦੇ ਜੀਵ, ਇਹ ਸਭ ਕਰਤਾ ਪੁਰਖ ਦੇ ਹੀ ਗੁਣ ਗਾ ਰਹੇ ਹਨ। ਧਰਤੀ ਤੋਂ ਪਰੇ ਲੋਕ ਬ੍ਰਹਮੰਡ ਦੇ ਹੋਰ ਮੰਡਲਾਂ ਤੇ ਖੰਡਾਂ ਦੇ ਲੋਕ ਜਸ ਕਰਦੇ ਹਨ। ਭਾਵ ਹੈ ਉਸ ਨਿਰੰਕਾਰ ਦੇ ਦਰ ਪਰ ਸੂਖਮ, ਅਸਥੂਲ ਸ੍ਰਿਸ਼ਟੀ ਸਾਰੀ ਹੀ ਜਸ ਗਾਇਨ ਕਰਦੀ ਹੈ।

**੧. ਮੁੰਦਾ ਸੰਤੋਖੁ ਸਰਮੁ ਪਤੁ ਝੋਲੀ**
**ਧਿਆਨ ਕੀ ਕਰਹਿ ਬਿਭੂਤਿ॥**
**੨. ਖਿੰਥਾ ਕਾਲੁ ਕੁਆਰੀ ਕਾਇਆ**
**ਜੁਗਤਿ ਡੰਡਾ ਪਰਤੀਤਿ॥**
**੩. ਆਈ ਪੰਥੀ ਸਗਲ ਜਮਾਤੀ**
**ਮਨਿ ਜੀਤੈ ਜਗੁ ਜੀਤੁ॥**
**੪. ਆਦੇਸੁ ਤਿਸੈ ਆਦੇਸੁ॥**
**੫. ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ॥੨੮॥**

***ਪਦ ਅਰਥ :*** ਮੁੰਦਾ—ਮੁੰਦਰਾਂ, ਕੱਚ ਆਦਿ ਦਾ ਗੋਲ ਛੱਲਾ। ਸਰਮੁ—ਲੱਜਯਾ, ਉੱਦਮ, ਮਿਹਨਤ। ਪਤੁ—ਪਾਤ੍ਰ, ਖੱਪਰ। ਕਰਹਿ—ਕਰਦੇ ਹਾਂ। ਬਿਭੂਤਿ—ਰਾਖ, ਸੁਆਹ। ਖਿੰਥਾ—ਲੀਰਾਂ ਦੀ ਬਣੀ ਗੋਦੜੀ। ਕਾਲੁ—ਮੌਤ। ਕੁਆਰੀ ਕਾਇਆ—ਕੁਆਰਾ ਸਰੀਰ, ਵਿਸ਼ੇ ਵਿਕਾਰਾਂ ਤੋਂ ਬਚਿਆ ਹੋਇਆ ਸਰੀਰ, ਵਿਕਾਰਾਂ ਤੋਂ ਅਛੋਹ ਕਾਂਇਆਂ। ਜੁਗਤਿ—ਜੁਗਤੀ। ਪਰਤੀਤਿ—ਭਰੋਸਾ, ਯਕੀਨ, ਸ਼ਰਧਾ। ਆਈ ਪੰਥੀ—ਜੋਗੀਆਂ ਦੇ ੧੨ ਫ਼ਿਰਕਿਆਂ ਵਿਚੋਂ ਇਕ ਉੱਚਾ ਫ਼ਿਰਕਾ। ਸਗਲ ਜਮਾਤੀ—ਸਾਰੇ ਇਕ ਜਮਾਤ ਵਾਲੇ, ਬਰਾਬਰ ਦਾ ਹੋਣਾ। ਮਨਿ ਜੀਤੈ—ਮਨ ਨੂੰ ਜਿੱਤਣ ਨਾਲ। ਆਦੇਸੁ—ਨਮਸਕਾਰ। ਅਨੀਲੁ—ਜਿਸ ਵਿਚ ਨੀਲ ਆਦਿ ਰੰਗ ਨ ਹੋਵੇ, ਅਰੰਗ, ਦੋਸ਼-ਰਹਿਤ। ਅਨਾਦਿ—ਆਦਿ ਰਹਿਤ। ਅਨਾਹਤਿ—ਨਾਸ਼ ਰਹਿਤ, ਸਦਾ ਰਹਿਣ ਵਾਲਾ।

***ਅਰਥ :***

ਪ੍ਰ: ਜੋਗੀ ਨੇ ਕਿਹਾ, ਜੇ ਤੁਸੀਂ ਜੋਗ ਧਾਰਨ ਕਰ ਲਓ, ਮੁੰਦਰਾਂ, ਝੋਲੀ, ਖਿੰਥਾ, ਬਿਭੂਤਿ, ਡੰਡਾ, ਆਦਿ ਚਿੰਨ੍ਹ ਧਾਰਨ ਕਰਕੇ ਗੋਰਖ ਨੂੰ ਅਦੇਸ ਕਰੋ, ਤਾਂ ਤੁਹਾਨੂੰ ਆਈ ਪੰਥ ਦਾ ਵੱਡਾ ਮਹੰਤ ਬਣਾ ਦਿੱਤਾ ਜਾਵੇਗਾ, ਅਤੇ ਤੁਹਾਡੇ ਨਾਲ ਚੇਲੇ ਰਹਿਣਗੇ, ਰਿਧਾਂ, ਸਿਧਾਂ, ਤੁਹਾਡੀ ਸੇਵਾ ਵਿਚ ਹਾਜ਼ਰ ਰਹਿਣਗੀਆਂ ਇਸ ਤਰ੍ਹਾਂ ਤੁਸੀਂ ਸਾਰੇ ਜਗਤ ਨੂੰ ਜਿੱਤ ਲਓਗੇ ? ਤਾਂ ਆਪ ਜੀ ਦਾ ਉੱਤਰ ਸੀ ਕਿ ਹੇ ਜੋਗੀ ! ਅਸੀਂ ਤਾਂ ਪਹਿਲੋਂ ਹੀ ਜੋਗ ਧਾਰਨ ਕੀਤਾ ਹੋਇਆ ਹੈ।

ਪ੍ਰ: ਆਪ ਜੀ ਪਾਸ ਜੋਗ ਦਾ ਚਿੰਨ੍ਹ ਕੋਈ ਨਹੀਂ ?

ਉ: ਸਾਡਾ ਜੋਗ ਤੁਹਾਡੇ ਜੋਗ ਤੋਂ ਵੱਖਰਾ ਜੋਗ ਹੈ, ਅਤੇ ਉਸ ਜੋਗ ਦੇ ਚਿੰਨ੍ਹ ਭੀ ਤੁਹਾਡੇ ਨਾਲੋਂ ਵੱਖਰੇ ਹਨ।

ਪ੍ਰ: ਉਹ ਚਿੰਨ੍ਹ ਸਾਨੂੰ ਭੀ ਸਮਝਾਓ :

ਉ:੧. ਹੇ ਜੋਗੀ, ਜੋ ਰੱਬ ਵਿਚ ਜੁੜਨ ਦੇ ਚਾਹਵਾਨ ਜੋਗੀ ਹਨ, ਉਹ ਸੰਤੋਖ ਧਾਰਨ ਰੂਪ ਮੁੰਦਰਾਂ ਪਹਿਨਦੇ ਹਨ, ਇਸ ਲਈ ਅਸੀਂ ਸਦਾ ਸੰਤੋਖ ਦੀਆਂ ਮੁੰਦਰਾਂ ਪਹਿਣੀ ਰਖਦੇ ਹਾਂ। (ਸੰਤੋਖ) ਜੋ ਪਦਾਰਥ ਪ੍ਰਭੂ ਦੀ ਰਜ਼ਾ ਵਿਚ ਪ੍ਰਾਪਤ ਹੋਵੇ ਉਸੇ ਵਿਚ ਪ੍ਰਸੰਨ ਰਹਿਣਾ ਸੰਤੋਖ ਹੈ। ਖੱਪਰ ਅਤੇ ਝੋਲੀ ਦੀ ਥਾਵੇਂ ਅਸੀਂ ਵਿਕਾਰਾਂ ਵਲੋਂ ਲੱਜਾ ਧਾਰਨ ਕਰ ਰਖੀ ਹੈ ਅਤੇ ਪ੍ਰਮੇਸ਼ਰ ਵਿਚ ਹਰ ਸਮੇਂ ਧਿਆਨ ਲਾਈ ਰੱਖਣਾ, ਇਸ ਨੂੰ ਅਸੀਂ ਸੁਆਹ ਬਣਾਉਂਦੇ ਹਾਂ।

ਪ੍ਰ: ਤੁਹਾਡੇ ਕੋਲ ਗੋਦੜੀ ਤੇ ਜੋਗ ਦੀ ਜੁਗਤੀ, ਡੰਡਾ ਆਦਿ ਕੋਈ ਚਿੰਨ੍ਹ ਨਹੀਂ ?

ਉ:੨. ਹੇ ਜੋਗੀ ! ਜੋ ਹਰ ਸਮੇਂ (ਕਾਲੁ) ਮੌਤ ਨੂੰ ਯਾਦ ਰਖਣਾ ਹੈ, ਇਹ ਇਕ ਅਸੀਂ ਗੋਦੜੀ ਪਹਿਨ ਰਖੀ ਹੈ ਅਤੇ ਆਪਣੀ ਕਾਂਇਆਂ ਨੂੰ ਕੁਆਰੀ ਕੰਨਿਆਂ ਵਾਂਗ ਪਵਿਤ੍ਰ ਰਖਣਾ, ਇਸੇ ਨੂੰ ਅਸੀਂ ਜੋਗ ਦੀ ਅਸਲ ਜੁਗਤੀ ਜਾਣਦੇ ਹਾਂ, ਪ੍ਰਮੇਸ਼ਰ ਵਿਚ ਸਦਾ ਹੀ ਸਿਦਕ ਰਖਣਾ ਸਾਡਾ ਡੰਡਾ ਹੈ। ਭਾਵ ਹੈ ਪ੍ਰਭੂ ਦੇ ਪਿਆਰੇ ਸਦਾ ਵਿਸ਼ੇ-ਵਿਕਾਰਾਂ ਤੋਂ ਦੂਰ ਰਹਿੰਦੇ ਹਨ, ਹਰ ਸਮੇਂ ਮੌਤ ਨੂੰ ਚੇਤੇ ਰਖਦੇ ਹਨ ਅਤੇ ਉਨ੍ਹਾਂ ਦਾ ਅਕਾਲ ਪੁਰਖ ਵਿਚ ਪੂਰਨ ਯਕੀਨ ਹੁੰਦਾ ਹੈ।

ਪ੍ਰ: ਤੁਸੀਂ ਆਈ ਪੰਥ ਵਿਚ ਦਾਖ਼ਲ ਹੋਣ ਤੋਂ ਬਿਨਾਂ, ਵੱਡੇ ਕਿਵੇਂ ਹੋ ਸਕਦੇ ਹੋ ?

ਉ:੩. ਹੇ ਜੋਗੀ ! ਸਾਡਾ ਆਈ ਪੰਥ ਭੀ ਤੁਹਾਡੇ ਪੰਥ ਨਾਲੋਂ ਵੱਖਰਾ ਹੈ।

ਪ੍ਰ: ਉਹ ਕਿਹੜਾ ਹੈ ਜ਼ਰਾ ਸਾਨੂੰ ਭੀ ਸਮਝਾਓ :

ਉ: ਹੇ ਜੋਗੀ ! ਸਾਰਿਆਂ ਨਾਲ ਇਕ ਜਮਾਤੀ ਹੋਣਾ, ਭਾਵ ਸਾਰੇ ਰੱਬ ਦੇ ਬੰਦਿਆਂ ਨੂੰ ਇਕ ਬਰਾਬਰ ਜਾਨਣਾ, ਆਪਣੇ ਭਰਾ ਸਮਝਣਾ, ਇਹੋ ਹੀ ਸਾਡਾ ਆਈ ਪੰਥ ਹੈ। ਮਨ ਨੂੰ ਜਿੱਤ ਲੈਣਾ ਹੀ ਅਸੀਂ ਸਮਝਦੇ ਹਾਂ ਕਿ ਸਾਰੇ ਜਗਤ ਨੂੰ ਜਿੱਤ ਲੈਣਾ ਹੈ। ਇਸੇ ਲਈ ਅਸੀਂ ਸੰਸਾਰ ਨੂੰ ਜਿੱਤਣ ਦੀ ਥਾਂ ਮਨ ਨੂੰ ਜਿੱਤਣ ਦੀ ਕੋਸ਼ਿਸ਼ ਕਰਦੇ ਹਾਂ।

ਪ੍ਰ: ਕੀ ਤੁਸੀਂ ਸਾਡੇ ਵੱਡੇ ਗੋਰਖ ਨੂੰ ਨਮਸ਼ਕਾਰ ਕਰਨਾ ਚੰਗਾ ਨਹੀਂ ਸਮਝਦੇ ?

ਉ:੪. ਹੇ ਜੋਗੀ ! ਉਂਞ ਤਾਂ ਭਾਵੇਂ ਅਸੀਂ ਸਾਰਿਆਂ ਦਾ ਹੀ

ਮਾਨ-ਸਤਿਕਾਰ ਕਰਦੇ ਹਾਂ, ਪਰ ਸਾਡੀ ਨਮਸਕਾਰ ਉਸੇ ਗੋਰਖ ਨੂੰ ਹੈ, ਜੋ ਸਾਰਿਆਂ ਤੋਂ ਵੱਡਾ ਗੋਰਖ ਸਾਰੀ ਪ੍ਰਿਥਵੀ ਦਾ ਰਾਖਾ ਹੈ।

ਪ੍ਰ: ਤੁਸੀਂ ਉਸ ਆਪਣੇ ਗੋਰਖ ਦਾ ਸਰੂਪ ਬਿਆਨ ਕਰੋ?

ਉ:੫. ਹੇ ਜੋਗੀ! ਉਹ ਸਰਬ ਦਾ ਆਦਿ ਹੈ, ਮੁੱਢ ਹੈ, ਜੋ ਗਿਣਤੀ ਅਤੇ ਰੰਗ ਤੋਂ ਰਹਿਤ ਹੈ, ਜਿਸਦਾ ਕਦੇ ਭੀ ਨਾਸ਼ ਨਹੀਂ ਹੁੰਦਾ, ਜੋ ਜੁਗਾਂ ਜੁਗਾਂ ਵਿਚ ਇਕੋ ਸਰੂਪ ਹੈ।੨੮।

***ਭਾਵਾਰਥ :*** ਇਸ ਪਉੜੀ ਵਿਚ ਗੁਰੂ ਨਾਨਕ ਪਾਤਸ਼ਾਹ ਜੀ, ਜੋਗ ਦੇ ਬਾਹਰਲੇ ਅੰਗਾਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੂੰ ਪੁਰਾਤਨ ਜੋਗੀ ਪ੍ਰਧਾਨ ਅੰਗ ਮੰਨਦੇ ਸਨ। ਜਿਵੇਂ ਕਿ ਕੰਨਾਂ ਵਿਚ ਮੁੰਦਰਾਂ, ਖੱਪਰ, ਝੋਲੀ, ਬਿਭੂਤਿ, ਗੋਦੜੀ, ਜੋਗ ਦੀ ਜੁਗਤੀ ਅਤੇ ਡੰਡਾ ਆਦਿ ਚਿੰਨ੍ਹ ਹਨ, ਪਰ ਹਜ਼ੂਰ ਨੇ ਇਨ੍ਹਾਂ ਚਿੰਨ੍ਹਾਂ ਬਾਰੇ ਇਹ ਦਰਸਾਇਆ ਹੈ ਕਿ ਇਹ ਸਾਰੇ ਹੀ ਨਿਸ਼ਾਨ ਪ੍ਰਭੂ ਨਾਲੋਂ ਜੀਵ ਦੀ ਵਿੱਥ ਮਿਟਾਉਣ ਜੋਗੇ ਨਹੀਂ ਹਨ; ਹਾਂ ਇਹ ਕੇਵਲ ਕਿਸੇ ਵਿਅਕਤੀ ਨੂੰ ਸੰਸਾਰੀ ਮਨੁੱਖਾਂ ਨਾਲੋਂ ਵੱਖਰਾ ਜਣਾਉਣ ਦਾ ਸਾਧਨ ਜ਼ਰੂਰ ਹਨ।

ਇਨ੍ਹਾਂ ਦੀ ਥਾਵੇਂ ਹਜ਼ੂਰ ਨੇ ਗੁਰਮਤਿ ਦੇ ਅੰਤਰੀਵ ਉਹ (ਅੰਗ) ਸਾਧਨ ਦਸੇ ਹਨ, ਜਿਨ੍ਹਾਂ ਰਾਹੀਂ ਮਨੁੱਖ ਦੀ ਕਲਿਆਣ ਹੋ ਸਕਦੀ ਹੋਵੇ। ਉਹ ਹਨ: ਸੰਤੋਖ, ਲੱਜਿਆ, ਮੌਤ ਦੀ ਯਾਦ, ਸਰੀਰਕ ਪਵਿੱਤ੍ਰਤਾ, ਸਿਦਕ, ਭਰਾਤਰੀ ਭਾਵ, ਮਨ ਉਤੇ ਫ਼ਤ੍ਹੇ, ਹਰ ਜੁਗ ਵਿਚ ਇਕੋ ਲੱਛਣਾਂ ਵਾਲੇ ਪਰਮਾਤਮਾ ਦੀ ਸਿਫ਼ਤ-ਸਲਾਹ ਅਤੇ ਪੂਜਾ ਆਦਿ।

ਗੁਰੂ ਜੀ ਦੇ ਇਹਨਾਂ ਦਸੇ ਗੁਣਾਂ ਤੋਂ ਆਪ ਜੀ ਦਾ ਸਹੀ ਸਿਧਾਂਤ ਉਘੜ ਆਉਂਦਾ ਹੈ, ਕਿ ਪੂਜਾ ਕਰਨ ਯੋਗ ਇਕੋ ਅਕਾਲ ਪੁਰਖ ਹੈ, ਕਿਉਂਕਿ ਓਹੀ ਸਭਨਾਂ ਦਾ ਆਦਿ ਹੈ, ਮਾਇਆ ਅਤੀਤ ਹੈ, ਉਹ ਅਬਿਨਾਸ਼ੀ ਹੈ ਅਤੇ ਉਸਦਾ ਅੰਤ ਨਹੀਂ ਹੈ, ਹਰ ਜੁੱਗ ਵਿਚ ਉਹ ਇਕ ਰਸ ਰਹਿੰਦਾ ਹੈ, ਅਸੀਂ ਉਸੇ ਅਕਾਲ ਪੁਰਖ ਵਿਚ ਪ੍ਰਤੀਤ ਧਾਰਨ ਕਰਨੀ ਹੈ, ਇਹੋ ਗੁਰਮਤਿ ਦਾ ਮੁਖ ਅੰਗ ਹੈ, ਜੋ ਆਤਮ ਸਾਧਨਾਂ ਵਿਚ ਸਾਡੀ ਡੰਡੇ ਵਾਂਗ ਰਖਿਆ ਕਰਦਾ ਹੈ।

**੧. ਭੁਗਤਿ ਗਿਆਨੁ ਦਇਆ ਭੰਡਾਰਣਿ**
**ਘਟਿ ਘਟਿ ਵਾਜਹਿ ਨਾਦ॥**
**੨. ਆਪਿ ਨਾਥੁ ਨਾਥੀ ਸਭ ਜਾ ਕੀ**
**ਰਿਧਿ ਸਿਧਿ ਅਵਰਾ ਸਾਦ॥**
**੩. ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ**
**ਲੇਖੇ ਆਵਹਿ ਭਾਗ॥**
**੪. ਆਦੇਸੁ ਤਿਸੈ ਆਦੇਸੁ॥**
**੫. ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ॥੨੯॥**

***ਪਦ ਅਰਥ :*** ਭੁਗਤਿ—ਚੂਰਮਾ। ਭੰਡਾਰਣਿ—ਭੰਡਾਰਾ ਵਰਤਾਣ ਵਾਲੀ। ਘਟਿ ਘਟਿ—ਹਰ ਇਕ ਦੇ (ਘਟਿ) ਸਰੀਰ ਵਿਚ। ਵਾਜਹਿ—ਵਜ ਰਹੇ ਹਨ। ਨਾਦ—ਵਾਜੇ, ਸ਼ਬਦ, (ਜੋਗੀ ਭੰਡਾਰਾ ਖਾਣ ਵੇਲੇ ਇਕ ਨਾਦੀ ਵਜਾਂਦੇ ਹਨ, ਜੋ ਉਨ੍ਹਾਂ ਨੇ ਗਲ ਵਿਚ ਲਟਕਾਈ ਹੁੰਦੀ ਹੈ। ਆਪਿ—ਅਕਾਲ ਪੁਰਖ ਆਪ। ਨਾਥੀ—ਨਥੀ ਹੋਈ; ਵਸ ਵਿਚ ਕੀਤੀ ਹੋਈ। ਸਭ—ਸਾਰੀ ਸ੍ਰਿਸ਼ਟੀ। ਰਿਧਿ ਸਿਧਿ—ਰਿਧੀਆਂ ਤੇ ਸਿਧੀਆਂ, ਕਰਾਮਾਤੀ ਸ਼ਕਤੀਆਂ, ਰਿਧਿ ਸਿਧਿ ਦੋਹਾਂ ਦਾ ਭਾਵ ਕਰਾਮਾਤੀ ਸ਼ਕਤੀਆਂ ਤੋਂ ਹੁੰਦਾ ਹੈ।

ਜੋਗ ਮਤ ਅਨੁਸਾਰ ਅਠ ਸਿਧੀਆਂ ਇਹ ਹਨ:

੧. ਅਨਿਮਾ, ਨਿੱਕਾ ਹੋ ਜਾਣਾ।
੨. ਲਘਮਾ, ਹਲਕਾ ਹੋ ਜਾਣਾ ਹੈ।
੩. ਪ੍ਰਾਪਤੀ, ਹਰ ਚੀਜ਼ ਪ੍ਰਾਪਤ ਕਰ ਲੈਣੀ।
੪. ਪ੍ਰਾਕਾਮਯ, ਸਭ ਦੇ ਮਨ ਦੀ ਜਾਣ ਲੈਣੀ।
੫. ਮਹਮਾ, ਆਪਣੀ ਇੱਛਾ ਅਨੁਸਾਰ ਵੱਡੇ ਹੋ ਜਾਣਾ।
੬. ਈਸਤ੍ਵ, ਦੂਜੇ ਨੂੰ ਆਪਣੇ ਵਸ ਕਰ ਲੈਣਾ।
੭. ਵਸਤਾ, ਸਭ ਨੂੰ ਕਾਬੂ ਕਰ ਲੈਣਾ।
੮. ਗਰਮਾ, ਭਾਰੀ ਹੋ ਜਾਣਾ।

ਇਨ੍ਹਾਂ ਅੱਠਾਂ ਤੋਂ ਛੁੱਟ ਇਨ੍ਹਾਂ ਵਿਚ ਦਸ ਹੋਰ ਪੈ ਕੇ ਅਠਾਰਾਂ ਹੋ ਜਾਂਦੀਆਂ ਹਨ।

ਉਹ ਦਸ ਇਹ ਹਨ:

੯. ਅਨੂਰਮਿ, ਭੁਖ ਤ੍ਰੇਹ ਦਾ ਨ ਵਿਆਪਣਾ।
੧੦. ਦੂਰ ਸਰਵਣ, ਦੂਰੋਂ ਸਭ ਗੱਲ ਸੁਣ ਲੈਣੀ।
੧੧. ਦੂਰ ਦਰਸ਼ਨ, ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ।
੧੨. ਮਨੋਵੇਗ, ਮਨ ਦੀ ਚਾਲ ਬਰਾਬਰ, ਛੇਤੀ ਜਾਣਾ।
੧੩. ਕਾਮ ਰੂਪ, ਜੇਹਾ ਮਨ ਚਾਹੇ ਤੇਹਾ ਰੂਪ ਧਾਰਨ ਕਰ ਲੈਣਾ।
੧੪. ਪਰ ਕਾਂਇ ਪ੍ਰਵੇਸ਼, ਦੂਸਰੇ ਦੀ ਦੇਹੀ ਵਿਚ ਪ੍ਰਵੇਸ਼ ਕਰ ਜਾਣਾ।
੧੫. ਸੁਛੰਦ ਮ੍ਰਿਤਯੂ—ਆਪਣੀ ਇੱਛਾ ਅਨੁਸਾਰ ਮਰ ਜਾਣਾ।
੧੬. ਸੁਰ ਕਰੀੜਾ—ਦੇਵਤਿਆਂ ਨਾਲ ਮਿਲਕੇ ਖੇਲਣਾ।
੧੭. ਸੰਕਲਪ ਸਿਧਿ—ਜੋ ਵੀ ਚਿਤਵਣਾ, ਉਹ ਪੂਰਾ ਹੋ ਜਾਣਾ।
੧੮. ਅਪ੍ਰਤਿਹਤ—ਕਿਸੇ ਥਾਂ ਜਾਣ ਵਿਚ ਕੋਈ ਭੀ ਰੁਕਾਵਟ ਨ ਪਵੇ। ਬ੍ਰਹਮ ਵਿਵਰਤ ਪੁਰਾਣ ਵਿਚ ੧੮ ਸਿਧੀਆਂ ਦੱਸੀਆਂ ਹਨ।

ਪੁਰਾਣਾਂ ਵਿਚ ਕੁਝ ਹੋਰ ਸਿਧੀਆਂ ਭੀ ਮਿਲਦੀਆਂ ਹਨ। ਜਿਵੇਂ ਕਿ:

੧. ਅੰਜਨ। ੨. ਗੁਟਕਾ। ੩. ਪਾਦੂਕਾ। ੪. ਧਾਤੂ ਭੇਦ। ੫. ਬੇਤਾਲ। ੬. ਬਜਰ। ੭. ਰਸਾਇਣ। ੮. ਯੋਗਨੀ।

ਅਵਰਾ—ਹੋਰ, ਪ੍ਰਮੇਸ਼ਰ ਤੋਂ ਲਾਂਭੇ ਲੈ ਜਾਣ ਵਾਲੇ। ਸਾਦ—ਸੁਆਦ, ਚਸਕੇ। ਸੰਜੋਗੁ—ਮੇਲ, ਅਕਾਲ ਪੁਰਖ ਦੀ ਰਜ਼ਾ ਦਾ ਉਹ ਅੰਸ਼, ਜਿਸ ਨਾਲ ਜੀਵ ਮਿਲਦੇ ਹਨ, ਜਾਂ ਸੰਸਾਰ ਦੇ ਹੋਰ ਕਾਰਜ ਹੁੰਦੇ ਹਨ। ਵਿਜੋਗੁ—ਵਿਛੋੜਾ, ਅਕਾਲ ਪੁਰਖ ਦੀ ਰਜ਼ਾ ਦਾ ਉਹ ਅੰਸ਼ ਜਿਸਦੀ ਰਾਹੀਂ ਜੀਵ ਵਿਛੜਦੇ ਹਨ, ਜਾਂ ਕੋਈ ਹੋਂਦ ਵਾਲੇ ਪਦਾਰਥ ਨਾਸ਼ ਹੋ ਜਾਂਦੇ ਹਨ। ਦੁਇ—ਦੋਵੇਂ। ਕਾਰ—ਸੰਸਾਰ ਦੀ ਕਾਰ। ਚਲਾਵਹਿ—ਚਲਾ ਰਹੇ ਹਨ। ਜੋਗੀਆਂ ਵਿਚ ਭੰਡਾਰੇ ਵਾਸਤੇ ਇਕ ਮਨੁੱਖ ਰਸਦ ਲਿਆਉਣ ਵਾਲਾ ਹੁੰਦਾ ਹੈ; ਇਸਨੂੰ ਅਕਾਲ

ਪੁਰਖ ਦੀ (ਸੰਜੋਗੁ) ਰੂਪ ਸਤਾ ਸਮਝੋ। ਦੂਜਾ ਵਰਤਾਣ ਵਾਲਾ ਹੁੰਦਾ ਹੈ, ਜੋ (ਵਿਜੋਗੁ) ਸਤਾ ਹੈ। ਲੇਖੇ—ਕੀਤੇ ਕਰਮਾਂ ਦੇ ਲੇਖੇ ਅਨੁਸਾਰ। ਆਵਹਿ—ਆਉਂਦੇ ਹਨ, ਮਿਲਦੇ ਹਨ। ਭਾਗ—ਆਪੋ ਆਪਣਾ ਹਿੱਸਾ, ਛਾਂਦਾ, (ਜੋਗੀ ਭੰਡਾਰਾ ਵਰਤਾਣ ਸਮੇਂ ਹਰੇਕ ਨੂੰ ਦਰਜਾ-ਬ-ਦਰਜਾ ਛਾਂਦਾ ਦੇਈ ਜਾਂਦੇ ਹਨ, ਅਕਾਲ ਪੁਰਖ ਦੀਆਂ 'ਸੰਜੋਗੁ' 'ਵਿਜੋਗੁ' ਸਤਾ ਸਭ ਜੀਵਾਂ ਨੂੰ, ਉਨ੍ਹਾਂ ਦੇ ਕੀਤੇ ਕਰਮਾਂ ਦੇ ਲੇਖ ਅਨੁਸਾਰ ਸੁੱਖ ਦੁੱਖ ਦੇ ਛਾਂਦੇ ਵਰਤਾ ਰਹੀਆਂ ਹਨ।)

### *ਅਰਥ :*

ਪ੍ਰ: ਤੁਹਾਡਾ ਖਾਣ ਵਾਲਾ ਚੂਰਮਾ ਕਿਹੜਾ ਹੈ ?

ਉ:੧. ਭੋਜਨ ਬਣੇ ਹੋਏ ਨੂੰ ਜੋਗੀ ਲੋਕ ਭੁਗਤ ਕਹਿੰਦੇ ਹਨ, ਹੇ ਜੋਗੀ ! ਜੋ ਸਾਰਿਆਂ ਵਿਚ ਪ੍ਰਭੂ ਨੂੰ ਪਰੀ-ਪੂਰਨ ਦੇਖਣ ਰੂਪ ਗਿਆਨ ਹੋਣਾ ਹੈ, ਇਹੋ ਅਸੀਂ 'ਭੁਗਤ' ਭਾਵ ਚੂਰਮਾ ਕਰਿਆ ਹੈ, ਅਰਥਾਤ ਆਤਮ ਸੁਖ ਕਰਕੇ ਜੋ ਸਾਨੂੰ ਤ੍ਰਿਪਤੀ ਹੋਈ ਹੈ ਏਹੋ ਹੀ ਸਾਡਾ ਭੋਜਨ ਹੈ, ਜੋ ਤ੍ਰਿਸ਼ਨਾ ਰੂਪ ਭੁੱਖ ਦੀ ਨਵਿਰਤੀ ਕਰਦਾ ਹੈ, ਸਾਰਿਆਂ ਨੂੰ ਜੋ ਪ੍ਰਭੂ ਦਾ ਰੂਪ ਜਾਣ ਕੇ ਦਇਆ ਕਰਨੀ ਹੈ, ਏਹੋ ਹੀ ਅਸੀਂ ਭੰਡਾਰਨ ਬਣਾਈ ਹੈ, ਭਾਵ ਇਹ ਦਇਆ ਹੀ ਹੈ ਜੋ ਗਿਆਨ ਆਦਿ ਗੁਣਾਂ ਨੂੰ ਦੇਣ ਵਾਲੀ ਹੈ। ਹਰ ਇਕ ਜੀਵ ਦੇ ਅੰਦਰ ਜੋ ਜ਼ਿੰਦਗੀ ਦੀ ਰੌ ਚਲ ਰਹੀ ਹੈ, ਇਹੋ ਹੀ ਸਾਡਾ ਨਾਦ ਵਜ ਰਿਹਾ ਹੈ।

੨. ਹੇ ਜੋਗੀ ! ਤੁਹਾਡੇ ਨਾਥਾਂ ਦੀ ਥਾਵੇਂ, ਸਾਡਾ ਨਾਥ ਆਪ ਹੀ ਪ੍ਰਭੂ ਹੈ ਜਿਸਨੇ ਸਾਰੀ ਸ੍ਰਿਸ਼ਟੀ ਨੂੰ ਆਗਿਆ ਰੂਪ ਜਾਂ ਨਿਯਮਾਂ ਰੂਪ ਨਥਾਂ ਪਾ ਕੇ ਨਥਿਆ ਹੋਇਆ ਹੈ, ਭਾਵ ਆਪਣੇ ਅਧੀਨ ਕਰ ਰਖਿਆ ਹੈ, ਜੋਗੀਆਂ ਦੇ ਪਾਸ ਰਿਧੀਆਂ ਸਿਧੀਆਂ ਹੁੰਦੀਆਂ ਹਨ, ਪਰ ਪ੍ਰਭੂ ਦੇ ਮਾਰਗ 'ਤੇ ਟੁਰਨ ਵਾਲੇ ਰਿਧੀਆਂ ਸਿਧੀਆਂ ਨੂੰ ਪ੍ਰਭੂ ਤੋਂ ਦੂਰ ਲੈ ਜਾਵਣ ਵਾਲੇ ਸੁਆਦ ਸਮਝਦੇ ਹਨ, ਭਾਵ ਅਸਲ ਅਕਾਲ ਮੂਰਤਿ ਸੱਚਖੰਡ ਵਾਸੀ ਦੀ ਪ੍ਰਾਪਤੀ ਵਿਚ ਇਨ੍ਹਾਂ ਨੂੰ ਉਹ ਰੋਕ ਪਾਉਣ ਵਾਲੇ ਜਾਣਦੇ ਹਨ। ਇਨ੍ਹਾਂ ਦੀ ਪ੍ਰਾਪਤੀ ਲਈ ਉਹ ਆਪਣਾ ਇਹ ਅਮੋਲਕ ਜਨਮ ਨਹੀਂ ਗਵਾਉਂਦੇ। ਕਿਉਂਕਿ ਉਨ੍ਹਾਂ ਨੂੰ ਇਨ੍ਹਾਂ ਰਿਧੀਆਂ ਸਿਧੀਆਂ ਬਾਰੇ ਪੂਰਨ ਸੂਝ ਹੈ ਕਿ ਇਹ ਜੀਵ ਨੂੰ ਰੱਬ ਨਾਲ ਜੋੜਨ ਦੀ ਥਾਂ ਹਿਰਦੇ ਅੰਦਰ ਹਉਮੈਂ ਦੀ ਪਾਲ ਨੂੰ ਸਗੋਂ ਹੋਰ ਪੱਕਾ ਕਰ ਦੇਂਦੀਆਂ ਹਨ।

ਪ੍ਰ: ਇਸ ਸਾਰੇ ਸੰਸਾਰ ਦਾ ਸਾਰਾ ਕਾਰੋਬਾਰ ਚਲਾਉਣ ਵਾਲਾ ਕੌਣ ਹੈ ?

ਉ:੩. ਹੇ ਜੋਗੀ ! ਇਸ ਸਾਰੇ ਸੰਸਾਰ ਦੇ ਕਾਰੋਬਾਰ ਨੂੰ ਚਲਾਉਣ ਵਾਲੀ ਇਕੋ ਅਕਾਲ ਪੁਰਖ ਦੀ ਸ਼ਕਤੀ ਹੈ, ਜਿਸ ਸ਼ਕਤੀ ਤੋਂ ਇਕੋ ਸਮੇਂ ਸੰਜੋਗ ਅਤੇ ਵਿਜੋਗ ਉਪਜਦੇ ਹਨ, (ਭਾਵ ਪਿਛਲੇ ਸੰਜੋਗਾਂ ਕਰਕੇ ਪ੍ਰਵਾਰ ਦੇ ਸੰਬੰਧੀ ਇਥੇ ਆ ਕੇ ਇਕੱਠੇ ਹੁੰਦੇ ਹਨ ਅਤੇ ਰਜ਼ਾ ਵਿਚ ਫਿਰ ਵਿਛੜ ਵਿਛੜ ਕੇ ਆਪੋ ਆਪਣੀ ਵਾਰੀ ਇਥੋਂ ਟੁਰ ਜਾਂਦੇ ਹਨ, ਅਤੇ ਸਾਰੇ ਜੀਵਾਂ ਦੇ ਕੀਤੇ ਕਰਮਾਂ ਦੇ ਲੇਖ ਅਨੁਸਾਰ ਸੁਖ ਤੇ ਦੁੱਖ ਦੇ ਹਿੱਸੇ ਮਿਲ ਰਹੇ ਹਨ।)

੪. ਇਸ ਲਈ ਹੇ ਜੋਗੀ ! ਇਕ ਉਸੇ ਅਕਾਲ ਪੁਰਖ ਨੂੰ ਨਮਸ਼ਕਾਰ ਕਰੋ, ਮਨ ਕਰਕੇ ਅਤੇ ਤਨ ਕਰਕੇ।

੫. ਜੋ ਸਭ ਦਾ ਮੁੱਢ ਹੈ, ਜੋ ਸ਼ੁਧ ਸਰੂਪ ਹੈ, ਜਿਸਦਾ ਕੋਈ ਹੋਰ ਮੁੱਢ ਨਹੀਂ, ਜੋ ਨਾਸ਼-ਰਹਿਤ ਹੈ, ਜੋ ਸਦਾ ਹੀ ਜੁਗਾਂ ਜੁਗਾਂ ਵਿਚ ਇਕੋ ਜਿਹਾ ਰਹਿੰਦਾ ਹੈ।੨੯।

***ਭਾਵਾਰਥ :*** ਜਦ ਅਸੀਂ ਦੁਨੀਆ ਦੇ ਹਰ ਧਰਮ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਸਾਨੂੰ ਉਸ ਦੁਆਰੇ ਇਹ ਸੋਝੀ ਮਿਲਦੀ ਹੈ ਕਿ ਜਿਨ੍ਹਾਂ ਨੇ ਇਹ ਧਰਮ ਸੰਸਾਰ ਵਿਚ ਪ੍ਰਚਲਤ ਕੀਤੇ, ਉਹ ਧਰਮ ਬਾਨੀ ਬਹੁਤ ਉੱਚੇ ਤੇ ਸੁੱਚੇ ਜੀਵਨਾਂ ਵਾਲੇ ਸਨ ਅਤੇ ਉਹ ਪਰਉਪਕਾਰ ਦਾ ਸਦਾ ਹੀ ਇਰਾਦਾ ਰਖਦੇ ਸਨ, ਉਨ੍ਹਾਂ ਹਰ ਧਰਮ ਬਾਨੀਆਂ ਵਿਚ, ਸਭ ਲਈ ਪਿਆਰ ਅਤੇ ਹਮਦਰਦੀ ਸੀ, ਇਸੇ ਲਈ ਉਹ ਜਿਥੇ ਆਪ ਚੰਗੇ ਸਨ, ਉਥੇ ਉਹ ਚੰਗਿਆਈਆਂ, ਸਾਰਿਆਂ ਵਿਚ ਹੀ ਭਰਨਾ ਚਾਹੁੰਦੇ ਸਨ ਤਾਂ ਇਹ ਸਾਰਾ ਸੰਸਾਰ ਸੁਖੀਆ ਨਜ਼ਰ ਆਵੇ। ਇਸੇ ਸ਼ੁਭ ਖ਼ਿਆਲ ਦੀ ਪੂਰਤੀ ਲਈ ਉਨ੍ਹਾਂ ਨੇ ਕੁਝ ਲੋਕਾਂ ਨੂੰ ਇਕੱਤ੍ਰ ਕੀਤਾ ਅਤੇ ਹਰ ਰੋਜ਼ ਇਕੱਠੇ ਬੈਠ ਕੇ ਰੱਬ ਸੰਬੰਧੀ ਵੀਚਾਰਾਂ ਕਰਨ ਲਈ ਪ੍ਰੇਰਿਆ, ਇਹ ਪਰਮਾਰਥ-ਮਾਰਗੀਆਂ ਦੇ ਇਕੱਠ ਸਹਿਜੇ ਸਹਿਜੇ ਜਗਤ ਵਿਚ ਵੱਖ ਵੱਖ ਥਾਵਾਂ 'ਤੇ ਸਤਿਸੰਗ ਦੇ ਰੂਪ ਵਿਚ ਅਰੰਭ ਹੋ ਗਏ। ਇਹ ਧਰਮ ਦੇ ਬਾਨੀ ਤਾਂ ਆਪਣੇ ਨਿਰਪੱਖ ਸਿਧਾਂਤਾਂ ਨੂੰ ਪ੍ਰਚਾਰ ਕੇ ਅਲੋਪ ਹੋ ਗਏ। ਸੋ, ਇਹਨਾਂ ਦੇ ਬਾਅਦ ਵਿਚ ਇਹ ਇਕੱਠ ਭਿੰਨ ਭਿੰਨ ਧਰਮਾਂ ਦੇ ਨਾਮ ਨਾਲ ਪ੍ਰਸਿੱਧ ਹੋ ਗਏ, ਇਨ੍ਹਾਂ ਇਕੱਤ੍ਰ ਹੋਣ ਵਾਲੀਆਂ ਥਾਵਾਂ ਨੂੰ ਜੇਕਰ ਧਾਰਮਿਕ ਸਕੂਲ ਕਿਹਾ ਜਾਵੇ ਤਾਂ ਭੀ ਇਹ ਠੀਕ ਹੀ ਹੋਵੇਗਾ, ਕਿਉਂਕਿ ਇਨ੍ਹਾਂ ਸਾਰੀਆਂ ਥਾਵਾਂ ਵਿਚ ਹੋਣ ਵਾਲੇ ਸਤਿਸੰਗਾਂ ਦਾ ਅਸਲ ਸਿਧਾਂਤ ਕੇਵਲ ਮਨੁੱਖ ਦੇ ਅੰਦਰ ਮਨੁੱਖਤਾ ਦੇ ਸਹੀ ਆਤਮਿਕ ਗੁਣਾਂ ਦਾ ਸੰਚਾਰ ਕਰਕੇ ਉਸ ਨੂੰ ਪੂਰਨ ਮਨੁੱਖ ਬਣਾਉਣਾ ਤੇ ਬ੍ਰਹਮ-ਗਿਆਨ ਦੇਣਾ ਸੀ।

ਇਨ੍ਹਾਂ ਅਰੰਭਕ ਬਾਨੀਆਂ ਦੇ ਆਦਰਸ਼ਕ ਜੀਵਨ ਤੇ ਉਨ੍ਹਾਂ ਦੀ ਲਗਨ ਅਤੇ ਮੁਸ਼ੱਕਤ ਦਾ ਸਦਕਾ ਇਨ੍ਹਾਂ ਥਾਵਾਂ ਵਿਚ ਚੰਗੇ ਚੰਗੇ ਵਿਦਵਾਨ, ਗਿਆਨੀ, ਧਿਆਨੀ, ਗੁਣੀ, ਧਰਮੀ, ਦਾਨੀ ਪਰਉਪਕਾਰੀ ਪੈਦਾ ਹੋਏ। ਪਰ ਏਕਤਾ ਨੂੰ ਪ੍ਰਚਾਰਨ ਵਾਲੇ ਮੁੱਢਲੇ ਬਾਨੀ ਜਦੋਂ ਆਪਣਾ ਸਮਾਂ ਪੂਰਾ ਕਰਕੇ ਸੰਸਾਰ ਤੋਂ ਟੁਰ ਗਏ, ਕੁਝ ਸਮੇਂ ਪਿਛੋਂ ਜੋ ਇਨ੍ਹਾਂ ਦੀ ਥਾਵੇਂ ਆਗੂ ਨੀਅਤ ਹੋਏ, ਉਨ੍ਹਾਂ ਨੇ ਆਪੋ ਆਪਣੀ ਵਰਦੀ ਵਖਰੀ ਵਖਰੀ ਨੀਅਤ ਕਰ ਲਈ, ਇਨ੍ਹਾਂ ਵਰਤਮਾਨ ਪੈਰੋਕਾਰਾਂ ਦਾ ਆਪਣੀ ਵਰਦੀ ਨੂੰ ਵਖਰਾ ਕਰਨ ਦਾ ਮਨੋਰਥ ਕੇਵਲ ਲੋਕਾਂ ਨੂੰ ਆਪੋ ਆਪਣੇ ਧਰਮ ਵਲ ਪ੍ਰੇਰਨਾ ਸੀ, ਇਨ੍ਹਾਂ ਨਵੇਂ ਆਗੂਆਂ ਦੀ ਕਮਜ਼ੋਰੀ ਦੇ ਕਾਰਨ ਜਾਂ ਉਨ੍ਹਾਂ ਦੀ ਬੇ-ਸਮਝੀ ਦੇ ਕਾਰਨ, ਉਨ੍ਹਾਂ ਪੈਰੋਕਾਰਾਂ ਜਾਂ ਉਨ੍ਹਾਂ ਦੇ ਸੰਗੀਆਂ ਵਿਚ ਸ਼ੁਭ ਗੁਣਾਂ ਦੇ ਧਾਰਨ ਕਰਨ ਦੀ ਥਾਵੇਂ ਕੇਵਲ ਵਧੇਰੇ ਧਿਆਨ ਵਰਦੀ ਵਲ ਹੀ ਦਿਤਾ ਜਾਣ ਲੱਗਾ। ਲੋਕ ਤਾਂ ਅਗੇ ਹੀ ਚਾਹੁੰਦੇ

ਹੁੰਦੇ ਹਨ ਕਿ ਅਸੀਂ ਉਸ ਧਰਮ ਦੇ ਧਾਰਨੀ ਬਣੀਏ, ਜਿਸ ਵਿਚ ਸਾਨੂੰ ਹਰ ਪ੍ਰਕਾਰ ਦੀ ਆਜ਼ਾਦੀ ਹੋਵੇ, ਅਸੀਂ ਕੇਵਲ ਆਪੇ ਸਰੀਰਕ ਪਹਿਰਾਵੇ ਨਾਲ ਹੀ ਆਪਣੇ ਆਪ ਨੂੰ ਧਰਮੀ ਸਦਵਾਉਣ ਦੇ ਹੱਕਦਾਰ ਬਣੇ ਰਹੀਏ। ਸਹਿਜੇ ਸਹਿਜੇ ਨਤੀਜਾ ਇਹ ਹੋਇਆ ਕਿ ਇਹ ਧਰਮ, ਕੇਵਲ ਦਿਖਾਵੇ ਜਾਂ ਧਾਰਮਿਕ ਚਿੰਨ੍ਹਾਂ ਦੀ ਪ੍ਰਦਰਸ਼ਨੀ ਬਣ ਕੇ ਹੀ ਰਹਿ ਗਏ।

ਜਦੋਂ ਗੁਰੂ ਨਾਨਕ ਦੇਵ ਜੀ, ਜੋ ਕਿ ਸਾਰੇ ਸੰਸਾਰ ਦੇ ਭਲੇ ਲਈ ਆਏ ਸਨ, ਆਪ ਜੀ ਨੇ ਇਨ੍ਹਾਂ ਸਾਰੇ ਪ੍ਰਚੱਲਤ ਧਰਮਾਂ ਵਲ ਤੱਕਿਆ, ਤਾਂ ਹਜ਼ੂਰ ਨੇ ਇਨ੍ਹਾਂ ਸਾਰਿਆਂ ਧਰਮਾਂ ਵਿਚ ਕੋਈ ਨ ਕੋਈ ਕਮਜ਼ੋਰੀ ਤੱਕੀ, ਪਰਉਪਕਾਰੀ ਨਿਰੰਕਾਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ, ਉਨ੍ਹਾਂ ਆਗੂਆਂ ਤੇ ਉਨ੍ਹਾਂ ਦੇ ਚੇਲਿਆਂ ਦੀਆਂ ਕਮਜ਼ੋਰੀਆਂ ਨੂੰ ਚੰਗੀ ਤਰ੍ਹਾਂ ਅਨੁਭਵ ਕਰਨ ਲਈ ਉਨ੍ਹਾਂ ਦੀਆਂ ਬਿਖਮ ਥਾਵਾਂ 'ਤੇ ਪੁੱਜ ਪੁੱਜ ਕੇ ਉਨ੍ਹਾਂ ਦੇ ਭਰਮ ਭੁਲੇਖਿਆਂ ਨੂੰ ਦੂਰ ਕਰਨ ਅਤੇ ਪਿਆਰ ਭਰੇ ਸੰਦੇਸ਼ ਦੇਣ ਲਈ ਕਈ ਤਰ੍ਹਾਂ ਦੇ ਸਰੀਰਕ ਕਸ਼ਟ ਭੀ ਸਹਾਰੇ, ਪਰ ਉਨ੍ਹਾਂ ਨੂੰ ਨੇਕ ਸਲਾਹਾਂ ਜ਼ਰੂਰ ਜਾ ਦਿਤੀਆਂ। ਜੇ ਆਪ ਜੀ ਦਾ ਭੇਟਨ ਕਿਸੇ ਪੰਡਤ ਨਾਲ ਹੋਇਆ, ਤਾਂ ਉਸਦਾ ਭਰਮ ਦੂਰ ਕਰਨ ਲਈ, ਪਿਆਰ ਭਰੇ ਸ਼ਬਦਾਂ ਵਿਚ ਕਹਿੰਦੇ ਹਨ, ਕਿ ਹੇ ਮਿੱਤਰਾ! ਤੂੰ ਜਜਮਾਨ ਨੂੰ ਤਾਂ (ਜਨੇਊ—ਘਤੁ) ਭਾਵ ਤੂੰ ਤਾਂ ਜਨੇਊ ਪਾ ਜੇ ਤੇਰੇ ਇਸ ਜਨੇਊ ਵਿਚ ਦਇਆ, ਸੰਤੋਖ ਅਤੇ ਜਤ ਸਤ ਆਦਿ ਗੁਣ ਹਨ। ਇਸੀ ਤਰ੍ਹਾਂ ਆਪ ਕਿਸੇ ਮੁਸਲਮਾਨ ਨੂੰ ਭੀ ਕਹਿੰਦੇ ਹਨ। ਹੇ ਸਜਨਾ! (ਮੁਸਲਮਾਨ ਕਹਾਵਣੁ, ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ)। ਜੇ ਤੇਰੇ ਵਿਚ 'ਪਹਿਲਾ ਸਚੁ, ਹਲਾਲੁ ਦੁਇ, ਤੀਜੀ ਖੈਰ ਖੁਦਾਇ॥ ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥ ਅਨੁਸਾਰ ਪੰਜ ਗੁਣ ਹਨ ਤਾਂ ਬੇਸ਼ਕ 'ਕਰਣੀ ਕਲਮਾ ਆਖਿ ਕੇ ਤਾ ਮੁਸਲਮਾਣੁ ਸਦਾਇ'।

ਇਸੇ ਤਰ੍ਹਾਂ ਹੀ ਇਨ੍ਹਾਂ ਪਉੜੀਆਂ ਵਿਚ ਜੋਗੀਆਂ ਨੂੰ ਸੰਬੋਧਨ ਕਰ ਰਹੇ ਹਨ, ਕਿ ਹੇ ਜੋਗੀ ਮਿੱਤ੍ਰਾ! ਜੇ ਤੂੰ ਰੱਬ ਨਾਲ ਜੁੜਨਾ ਚਾਹੁੰਦਾ ਹੈਂ, ਤਾਂ ਤੂੰ ਇਨ੍ਹਾਂ ਮੁੰਦਰਾਂ, ਝੋਲੀ, ਡੰਡਾ ਆਦਿਕ ਸਰੀਰਕ ਚਿੰਨ੍ਹਾਂ ਦੀ ਥਾਂ, ਦਇਆ, ਸੰਤੋਖ, ਜਤ, ਸਤ ਆਦਿ ਆਤਮਿਕ ਗੁਣਾਂ ਨੂੰ ਧਾਰਨ ਕਰ। ਤੂੰ ਸਿਰਫ਼ ਆਪਣੇ ਧਰਮ ਦੇ ਧਾਰਨ ਵਾਲੇ ਨਾਲ ਪਿਆਰ ਕਰਨ ਦੀ ਥਾਂ ਸਾਰਿਆਂ ਨੂੰ ਆਪਣਾ ਜਮਾਤੀ, ਆਪਣਾ ਭਰਾ ਸਮਝ। ਇਥੇ ਸਤਿਗੁਰੂ ਜੀ ਬੜੇ ਪਿਆਰ ਸਹਿਤ ਜੋਗੀਆਂ ਨੂੰ ਰਿਧੀਆਂ ਸਿਧੀਆਂ ਵਲੋਂ ਵਰਜ ਕੇ, ਇਕ ਅਕਾਲ ਪੁਰਖ ਦੀ ਪੂਜਾ ਕਰਨ ਵਲ ਪ੍ਰੇਰਦੇ ਹਨ, ਕਿਉਂਕਿ ਰਿਧੀਆਂ ਸਿਧੀਆਂ ਦੇ ਸੁਆਦ ਵਲ ਦੌੜਨਾ ਇਨ੍ਹਾਂ ਵਿਚ ਸੱਚਾ ਅਨੰਦ ਨਹੀਂ। ਸੱਚਾ ਅਨੰਦ ਤਾਂ ਕੇਵਲ ਨਾਮ ਸਿਮਰਨ ਦੀ ਬਰਕਤ ਨਾਲ ਹੀ ਪ੍ਰਾਪਤ ਹੋਵੇਗਾ, ਸਿਮਰਨ ਦੁਆਰੇ ਹੀ ਉਸ ਪ੍ਰਭੂ ਨੂੰ ਸਭ ਥਾਵਾਂ ਵਿਚ ਵਿਆਪਕ ਵੇਖਣ ਦਾ ਗਿਆਨ ਹੁੰਦਾ ਹੈ। ਕਰਮਾਂ ਅਨੁਸਾਰ ਹਰ ਪ੍ਰਾਣੀ ਨੂੰ ਪਦਾਰਥਾਂ ਦਾ ਸੰਜੋਗ ਤੇ ਵਿਜੋਗ ਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਦੀ ਸੂਝ ਦੁਆਰਾ ਸਦਾ ਉਸੇ ਨਿਰੰਕਾਰ ਨੂੰ ਨਮਸਕਾਰ ਕਰੋ।

**੧. ਏਕਾ ਮਾਈ ਜੁਗਤਿ ਵਿਆਈ**
**ਤਿਨਿ ਚੇਲੇ ਪਰਵਾਣੁ॥**
**੨. ਇਕੁ ਸੰਸਾਰੀ ਇਕੁ ਭੰਡਾਰੀ**
**ਇਕੁ ਲਾਏ ਦੀਬਾਣੁ॥**
**੩. ਜਿਵ ਤਿਸੁ ਭਾਵੈ ਤਿਵੈ ਚਲਾਵੈ**
**ਜਿਵ ਹੋਵੈ ਫੁਰਮਾਣੁ॥**
**੪. ਓਹੁ ਵੇਖੈ ਓਨਾ ਨਦਰਿ ਨ ਆਵੈ**
**ਬਹੁਤਾ ਏਹੁ ਵਿਡਾਣੁ॥**
**੫. ਆਦੇਸੁ ਤਿਸੈ ਆਦੇਸੁ॥**
**੬. ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ॥੩੦॥**

***ਪਦ ਅਰਥ :*** ਏਕਾ—ਇਕੱਲੀ। ਮਾਈ—ਮਾਇਆ। ਜੁਗਤਿ—ਜੁਗਤੀ ਨਾਲ, ਤਰੀਕੇ ਨਾਲ। ਵਿਆਈ—ਪ੍ਰਸੂਤ ਹੋਈ। ਤਿਨਿ—ਤਿੰਨ। ਪਰਵਾਣੁ—ਪ੍ਰਸਿੱਧ। ਸੰਸਾਰੀ—ਬ੍ਰਹਮਾ, ਸੰਸਾਰ ਰਚਨ ਵਾਲਾ। ਭੰਡਾਰੀ—ਵਿਸ਼ਨੂੰ, ਜੋ ਭੰਡਾਰਾ ਦੇਣ ਵਾਲਾ ਮੰਨਿਆ ਹੈ। ਲਾਏ ਦੀਬਾਣੁ—ਦਰਬਾਰ, ਕਚਹਿਰੀ, ਭਾਵ ਦਰਬਾਰ ਲਾਉਣ ਵਾਲਾ, ਸ਼ਿਵ ਜੀ, ਕਾਰ ਵਿਹਾਰ ਚਲਾਉਣ ਵਾਲਾ। ਫੁਰਮਾਣੁ—ਹੁਕਮ। ਵਿਡਾਣੁ—ਅਸਚਰਜ ਕੌਤਕ। ਨਦਰਿ—ਨਜ਼ਰ।

***ਅਰਥ :***

ਪ੍ਰ: ਕਿਉਂ ਜੀ, ਦਸੋ ਸੰਸਾਰ ਕਿਵੇਂ ਉਤਪੰਨ ਹੋਇਆ ਹੈ?

ਉ:੧. ਹੇ ਮਿੱਤਰ ਜਨੋ! ਉਸ ਇਕ ਪਾਰਬ੍ਰਹਮ ਤੋਂ ਮਾਇਆ ਦੇ ਸੰਜੋਗ ਹੋਣ ਨਾਲ ਮਾਇਆ (ਵਿਆਈ) ਪ੍ਰਸੂਤ ਹੋਈ, ਭਾਵ ਵਿਅੰਮ ਪਿਆ, ਬੱਚੇ ਜਨਮੇ ਤ੍ਰੈ ਭਾਵ ਉਸ ਤੋਂ ਤਿੰਨ ਪੁੱਤਰ ਹੋਏ ਜੋ ਤਿੰਨ ਪ੍ਰਸਿੱਧ ਦੇਵਤੇ ਮੰਨੇ ਜਾਂਦੇ ਹਨ।

੨. ਇਨ੍ਹਾਂ ਤਿੰਨਾਂ ਨੂੰ ਸਾਰੀ ਸ੍ਰਿਸ਼ਟੀ ਰਚਨ ਦੇ ਤਿੰਨ ਕੰਮ ਸੌਂਪੇ ਗਏ, ਇਕ ਬ੍ਰਹਮਾ, ਸੰਸਾਰ ਦੀ ਉਤਪਤੀ ਕਰਨ 'ਤੇ ਲਾਇਆ ਗਿਆ, ਜਿਸ ਕਰਕੇ ਇਸਨੂੰ ਸੰਸਾਰੀ ਕਿਹਾ ਜਾਂਦਾ ਹੈ। ਦੂਸਰਾ, ਵਿਸ਼ਨੂੰ, ਸਭ ਨੂੰ ਭੋਜਨ ਅਤੇ ਛਾਦਨ ਦੇ ਕਰ ਪਾਲਣਾ ਕਰਨ ਵਾਲਾ, ਜਿਸ ਕਰਕੇ ਇਸਨੂੰ ਭੰਡਾਰੀ ਕਿਹਾ ਜਾਣ ਲੱਗਾ। ਤੀਸਰਾ ਸ਼ਿਵ ਜੀ, ਜਿਸਨੂੰ ਸੰਸਾਰ ਦੇ ਨਾਸ਼ ਕਰਨ ਦੀ ਡਿਊਟੀ ਪਰ ਲਾ ਦਿੱਤਾ ਗਿਆ, ਭਾਵ ਜੋ ਕਚਹਿਰੀ ਲਾ ਕੇ ਮਾਰਨ ਦਾ ਹੁਕਮ ਦੇਣ ਵਾਲਾ ਹੈ।

ਪ੍ਰ: ਕਿਉਂ ਜੀ, ਫਿਰ ਤਾਂ ਇਹ ਤਿੰਨੇ ਦੇਵਤੇ ਤਿੰਨ ਰੱਬ ਸਿੱਧ ਹੋ ਗਏ, ਜੋ ਸੰਸਾਰ ਨੂੰ ਪੈਦਾ, ਰੋਜ਼ੀ ਤੇ ਨਾਸ਼ ਕਰਨ ਦੀ ਸ਼ਕਤੀ ਰਖਦੇ ਹਨ?

ਉ:੩. ਨਹੀਂ, ਹੇ ਸੱਜਨ ਜੀ! ਇਹ ਗੱਲ ਨਹੀਂ, ਕਿਉਂਕਿ ਇਹ ਤਿੰਨੇ ਹੀ ਦੇਵਤੇ ਸੁਤੰਤ੍ਰ ਨਹੀਂ, ਭਾਵ ਆਪਣੀ ਮਰਜ਼ੀ ਨਾਲ ਕੋਈ ਭੀ ਕਾਰ ਨਹੀਂ ਕਰ ਸਕਦੇ, ਇਹ ਤਾਂ ਜਿਸ ਤਰ੍ਹਾਂ ਉਸ ਅਕਾਲ ਪੁਰਖ ਨੂੰ ਭਾਉਂਦਾ ਹੈ ਇਨ੍ਹਾਂ ਉਪਰੋਕਤ ਤਿੰਨਾਂ ਹੀ ਚੇਲਿਆਂ ਨੂੰ ਚਲਾਉਂਦਾ ਹੈ, ਜਿਵੇਂ ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਉਸੇ ਤਰ੍ਹਾਂ ਉਹ ਚਲਦੇ ਹਨ।

ਪ੍ਰ: ਇਹ ਤਿੰਨ ਦੇਵਤੇ, ਇਤਨੀਆਂ ਸ਼ਕਤੀਆਂ ਦੇ ਮਾਲਕ, ਉਸ ਪ੍ਰਭੂ ਨੂੰ ਵੇਖ ਤਾਂ ਸਕਦੇ ਹੋਣਗੇ?

ੳ:੪. ਹੇ ਮਿੱਤਰ ਜਨੋ! ਇਹੋ ਤਾਂ ਇਕ ਬਹੁਤ ਵੱਡੀ ਅਸਚਰਜਤਾ ਹੈ, ਕਿ ਉਹ ਅਕਾਲ ਪੁਰਖ ਆਪ ਤਾਂ ਇਨ੍ਹਾਂ ਤਿੰਨਾਂ ਹੀ ਦੇਵਤਿਆਂ ਦੇ ਬਲ ਨੂੰ ਵੇਖਦਾ ਹੈ, ਪਰ ਇਨ੍ਹਾਂ ਨੂੰ ਉਹ ਨਜ਼ਰ ਨਹੀਂ ਆਉਂਦਾ।

੫. ਇਸ ਲਈ ਹਜ਼ੂਰ ਦਾ ਸਿਧਾਂਤ ਹੈ ਕਿ ਇਨ੍ਹਾਂ ਤਿੰਨਾਂ ਹੀ ਸ਼ਕਤੀਆਂ ਤੋਂ ਉਪਰ ਅਕਾਲ ਪੁਰਖ ਹੈ, ਉਸੇ ਨੂੰ ਨਮਸਕਾਰ ਕਰੋ।

ਪ੍ਰ: ਉਹ ਕੈਸਾ ਸ਼ਕਤੀਵਾਨ ਪ੍ਰਭੂ ਹੈ?

ੳ:੬. ਉਹ ਸਭ ਦਾ ਮੁੱਢ ਹੈ, ਜੋ ਸ਼ੁਧ ਸਰੂਪ ਹੈ, ਜਿਸਦਾ ਕੋਈ ਭੀ ਮੁੱਢ ਨਹੀਂ ਲੱਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਹੀ ਇਕ ਸਮਾਨ ਰਹਿੰਦਾ ਹੈ। ਬਸ ਇਹੋ ਇਕ ਵਸੀਲਾ ਹੈ, ਜਿਸ ਦੁਆਰੇ ਉਸ ਪ੍ਰਭੂ ਨਾਲੋਂ ਪਈ ਵਿੱਥ ਦੂਰ ਹੋ ਸਕਦੀ ਹੈ।੩੦।

***ਭਾਵਾਰਥ :*** ਜਦ ਅਜ ਅਸੀਂ ਇਸ ਵਿਸ਼ਾਲ ਸੰਸਾਰ ਦੀ ਅਰੰਭਕ ਬਣਤਰ ਰਚੀ ਜਾਣ ਬਾਰੇ, ਭਿੰਨ ਭਿੰਨ ਰਿਖੀਆਂ ਮੁਨੀਆਂ ਸ਼ਾਸਤ੍ਰਕਾਰਾਂ ਦੇ ਵੱਖੋ ਵੱਖ ਖ਼ਿਆਲ ਪੜ੍ਹਦੇ ਹਾਂ, ਤਾਂ ਗਿਆਨ ਦੀ ਰੌਸ਼ਨੀ ਵਿਚ ਸਾਨੂੰ ਉਹ ਇਕ ਨਿੱਕੇ ਜਿਹੇ ਬੱਚੇ ਦੀ ਦ੍ਰਿਸ਼ਟੀ ਜਾਂ ਉਸਦੀ ਬਹੁਤ ਹੀ ਛੋਟੀ ਜਿਹੀ ਸੋਚਣੀ ਵਾਂਗੂੰ ਵੇਖਣ ਵਿਚ ਆਉਂਦੇ ਹਨ।

ਇਸ ਖ਼ਿਆਲ ਦੇ ਖੁਲਾਸੇ ਨੂੰ ਅਸੀਂ ਅਗਲੀ ਦਿੱਤੀ ਸਾਖੀ ਦੁਆਰੇ ਚੰਗੀ ਤਰ੍ਹਾਂ ਸਮਝ ਸਕਾਂਗੇ, ਜਿਵੇਂ ਇਕ ਨਿੱਕਾ ਜਿਹਾ ਬਾਲਕਾ ਇਕ ਬਹੁਤ ਵੱਡੇ ਕਾਰਖਾਨੇ ਵਿਚ ਚਲਾ ਜਾਂਦਾ ਹੈ, ਉਹ ਉਥੇ ਤਰ੍ਹਾਂ ਤਰ੍ਹਾਂ ਦਾ ਨਿੱਕਾ ਵੱਡਾ ਸਮਾਨ ਤ੍ਰਿਆਰ ਹੁੰਦਾ ਤੱਕਦਾ ਹੈ, ਉਹ ਅਭੋਲ ਬੱਚਾ ਉਸ ਕਾਰਖਾਨੇ ਵਿਚ ਜਿਤਨੇ ਭੀ ਬੰਦੇ ਕੰਮ ਕਰਦੇ ਹਨ, ਉਨ੍ਹਾਂ ਸਾਰਿਆਂ ਹੀ ਬਾਰੇ ਇਹ ਖ਼ਿਆਲ ਕਰਦਾ ਹੈ ਕਿ ਇਥੇ ਹਰ ਬੰਦਾ ਹੀ ਇਸਨੂੰ ਚਲਾਉਣ ਵਾਲਾ ਹੈ। ਪਰ ਉਹੀ ਬੱਚਾ ਜਿਸ ਵੇਲੇ ਥੋੜ੍ਹਾ ਵਡੇਰਾ ਹੁੰਦਾ ਹੈ, ਤਾਂ ਉਸਨੂੰ ਸੂਝ ਪੈਂਦੀ ਹੈ ਕਿ ਇਸਦੇ ਚਲਾਉਣ ਵਾਲੇ ਸਾਰੇ ਹੀ ਨਹੀਂ, ਸਗੋਂ ਤਿੰਨਾਂ ਵਿਭਾਗਾਂ ਦੇ ਤਿੰਨ ਹੀ ਅਫ਼ਸਰਾਂ (ਖ਼ਰੀਦ-ਵਿਭਾਗ, ਉਤਪਾਦਨ-ਵਿਭਾਗ ਅਤੇ ਵਿਕਰੀ- ਵਿਭਾਗ) ਨੂੰ ਇਸ ਕਾਰਖਾਨੇ ਦਾ ਮਾਲਕ ਸਮਝ ਬੈਠਦਾ ਹੈ। ਪਰ ਜਦ ਉਹ ਪੂਰਨ ਹੋਸ਼ ਸੰਭਾਲਦਾ ਹੈ, ਤਾਂ ਉਸਦੀ ਹੈਰਾਨੀ ਦੀ ਹੱਦ ਹੀ ਨਹੀਂ ਰਹਿ ਜਾਂਦੀ, ਜਦ ਕਿ ਉਸਨੂੰ ਇਹ ਪਤਾ ਲਗਦਾ ਹੈ ਕਿ ਇਸ ਕਾਰਖਾਨੇ ਦੇ ਮਾਲਕ ਇਸਨੂੰ ਚਲਾਉਣ ਵਾਲੇ ਤਾਂ ਇਹੋ ਤਿੰਨ ਭੀ ਨਹੀਂ, ਇਸਦਾ ਮਾਲਕ ਤਾਂ ਕੋਈ ਹੋਰ ਹੀ ਹੈ, ਜੋ ਹਰ ਸਮੇਂ ਟੈਲੀਫ਼ੋਨ ਆਦਿ ਰਾਹੀਂ ਇਨ੍ਹਾਂ ਸਾਰਿਆਂ ਵਿਭਾਗਾਂ ਨਾਲ ਜੁੜਿਆ ਰਹਿੰਦਾ ਹੈ, ਅਤੇ ਉਹ ਕਾਰਖਾਨੇ ਤੋਂ ਦੂਰ ਬੈਠਾ ਸਾਰੀ ਹੀ ਦੇਖ-ਭਾਲ ਕਰਦਾ ਹੈ।

ਇਸੀ ਤਰ੍ਹਾਂ ਇਸ ਸੰਸਾਰ ਵਿਚ ਸਾਧਾਰਨ ਬੁਧੀ ਵਾਲੇ ਲੋਕ ਤਾਂ ਇਸ ਸੰਸਾਰ ਦੇ ਹਰ ਜੀਵ ਨੂੰ ਹੀ, ਜਿਸ ਤਰ੍ਹਾਂ ਕਿ ਮਾਂ-ਬਾਪ, ਸਾਕ-ਸਬੰਧੀ ਜ਼ਿਮੀਦਾਰ, ਦੁਕਾਨਦਾਰ, ਭਾਵ ਹੋਰ ਵੀ ਇਸ ਤੋਂ ਵੱਡੀਆਂ ਚੀਜ਼ਾਂ ਜਿਵੇਂ ਕਿ ਦਰਿਆ, ਸੂਰਜ, ਚੰਦ ਆਦਿ ਸੰਸਾਰ ਦਾ ਕਾਰ-ਵਿਹਾਰ ਇਨ੍ਹਾਂ ਦੁਆਰੇ ਹੀ ਚਲਦਾ ਸਮਝਦੇ ਹਨ। ਪਰ ਕੁਝ ਇਨ੍ਹਾਂ ਤੋਂ ਵਧੇਰੇ ਸੂਝ ਰੱਖਣ ਵਾਲੇ ਲੋਕਾਂ ਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ ਸੰਸਾਰ ਵਿਚ ਤਿੰਨ ਹਸਤੀਆਂ, ਬ੍ਰਹਮਾ, ਵਿਸ਼ਨੂੰ, ਸ਼ਿਵ ਇਨ੍ਹਾਂ ਤਿੰਨ ਦੇਵਤਿਆਂ ਦੇ ਆਸਰੇ ਹੀ ਸੰਸਾਰ ਚਲਦਾ ਹੈ। ਪਰ ਜੋ ਪੂਰਨ ਸੂਝ ਰੱਖਣ ਵਾਲੇ ਬ੍ਰਹਮਵੇਤਾ ਭਗਤ ਜਨ ਹਨ, ਉਨ੍ਹਾਂ ਨੂੰ ਇਸ ਜਗਤ ਦੇ ਕਾਰ-ਵਿਹਾਰ ਚਲਾਉਣ ਵਾਲਾ ਕੇਵਲ ਇਕ ਅਕਾਲ ਪੁਰਖ ਹੀ ਨਜ਼ਰ ਆਉਂਦਾ ਹੈ।

ਉਹ ਉਨ੍ਹਾਂ ਲੋਕਾਂ ਨੂੰ (ਜੋ ਸੰਸਾਰ ਦੇ ਰਚਨ, ਪਾਲਣ ਤੇ ਸੰਘਾਰ ਕਰਨ ਵਾਲੇ, ਇਨ੍ਹਾਂ ਤਿੰਨਾਂ ਦੇਵਤਿਆਂ ਨੂੰ ਮੰਨਦੇ ਹਨ) ਕਹਿੰਦੇ ਹਨ ਕਿ ਹੇ ਭਾਈਓ! ਇਹ ਦੇਵਤੇ ਤਾਂ ਉਸੇ ਨਿਰੰਕਾਰ ਦੇ ਸਾਜੇ ਹੋਏ ਹਨ, ਇਹ ਸਾਰੇ ਦੇਵਤੇ ਉਸਦੀ ਕ੍ਰਿਤ ਹਨ, ਉਹ ਆਪਣੇ ਰਚਨਹਾਰ ਨੂੰ ਵੇਖ ਨਹੀਂ ਸਕਦੇ, ਨ ਦੇਖਣ ਤੋਂ ਭਾਵ ਹੈ ਕਿ ਉਹ ਇਨ੍ਹਾਂ ਤਿੰਨਾਂ ਦਾ ਦ੍ਰਿਸ਼ਟਮਾਨ ਨਹੀਂ ਹੁੰਦਾ, ਕਿਉਂਕਿ ਦ੍ਰਿਸ਼ਟਮਾਨ ਸਾਰੀ ਦੀ ਸਾਰੀ ਮਿਥਿਆ ਹੈ।

ਇਸਦਾ ਇਹ ਭੀ ਗ਼ਲਤ ਅਨੁਮਾਨ ਨਹੀਂ ਲਾਉਣਾ ਚਾਹੀਦਾ ਕਿ ਉਹ ਰਚਨਹਾਰ ਮਾਇਆ ਰਚ ਕੇ ਮਾਇਆ ਦੇ ਫੁਰਨੇ ਨਾਲ ਹੋਰ ਦਾ ਕੁਝ ਹੋਰ ਹੀ ਬਣ ਜਾਂਦਾ ਹੈ, ਭਾਵ ਲਿਪਾਏਮਾਨ ਜਾਂ ਵਿਕਾਰੀ ਬਣ ਜਾਂਦਾ ਹੈ। ਨਹੀਂ, ਉਹ ਸੁਧ ਸਰੂਪ ਸਦਾ ਹੀ ਅਪਰੰਪਰ ਹੈ, ਉਹ ਜਿਸ ਆਪਣੇ ਹੁਕਮ ਨਾਲ ਇਹ ਸਭ ਖੇਲ ਕਰਦਾ ਹੈ, ਉਹ ਉਸਦਾ ਹੁਕਮ ਕਹਿਣ ਵਿਚ ਨਹੀਂ ਆਉਂਦਾ। ਸੋ, ਜਿਉਂ ਜਿਉਂ ਮਨੁੱਖ ਪ੍ਰਭੂ ਦੀ ਯਾਦ ਵਿਚ ਜੁੜਦਾ ਹੈ, ਤਿਉਂ ਤਿਉਂ ਉਸਨੂੰ ਇਹ ਖ਼ਿਆਲ ਕੱਚੇ ਜਾਪਦੇ ਹਨ, ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਕੋਈ ਵੱਖਰੀਆਂ ਹਸਤੀਆਂ ਜਗਤ ਦਾ ਪ੍ਰਬੰਧ ਚਲਾ ਰਹੀਆਂ ਹਨ, ਸਿਮਰਨ ਵਾਲੇ ਨੂੰ ਯਕੀਨ ਹੈ ਕਿ ਪ੍ਰਭੂ ਆਪ ਆਪਣੀ ਰਜ਼ਾ ਵਿਚ ਆਪਣੇ ਹੁਕਮ ਅਨੁਸਾਰ ਜਗਤ ਦੀ ਕਾਰ ਚਲਾ ਰਿਹਾ ਹੈ ਉਹ ਭਾਵੇਂ ਜੀਵਾਂ ਨੂੰ ਇਨ੍ਹਾਂ ਅੱਖਾਂ ਨਾਲ ਦਿਸਦਾ ਨਹੀਂ ਹੈ।

**੧. ਆਸਣੁ ਲੋਇ ਲੋਇ ਭੰਡਾਰ ॥**
**੨. ਜੋ ਕਿਛੁ ਪਾਇਆ ਸੁ ਏਕਾ ਵਾਰ ॥**
**੩. ਕਰਿ ਕਰਿ ਵੇਖੈ ਸਿਰਜਣਹਾਰੁ ॥**
**੪. ਨਾਨਕ ਸਚੇ ਕੀ ਸਾਚੀ ਕਾਰ ॥**
**੫. ਆਦੇਸੁ ਤਿਸੈ ਆਦੇਸੁ ॥**
**੬. ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥੩੧॥**

***ਪਦ ਅਰਥ :*** ਆਸਣੁ—ਟਿਕਾਣਾ, ਬੈਠਣ ਦੀ ਥਾਂ। ਲੋਇ ਲੋਇ—ਹਰ ਲੋਕ ਵਿਚ, ਹਰ ਭਵਨ ਵਿਚ। ਏਕਾ ਵਾਰ—ਇਕੋ ਵਾਰੀ। ਕਰਿ ਕਰਿ—ਰਚ ਰਚ ਕੇ। ਸਾਚੀ—ਦੋਸ਼-ਰਹਿਤ, ਸਦਾ ਰਹਿਣ ਵਾਲੀ। ਕਾਰ—ਕੰਮ, ਰਚਨਾ।

***ਅਰਥ :***

ਪ੍ਰ: ਐਸੇ ਨਾਥ ਦਾ ਆਸਣ ਤੇ ਭੰਡਾਰਾ ਕਿਥੇ ਹੈ?

ੳ:੧. ਹੇ ਭਾਈ! ਉਸ ਪ੍ਰਮੇਸ਼ਰ ਦਾ ਆਸਣ ਤੇ ਭੰਡਾਰਾ ਨਿਰਾ ਇਕ ਵਿਸ਼ਵ ਲੋਕ ਜਾਂ ਤਿੰਨਾਂ ਹੀ ਲੋਕਾਂ ਵਿਚ ਨਹੀਂ, ਸਗੋਂ ਹਰ ਲੋਕ ਵਿਚ ਹੀ ਉਸਦੇ ਭੰਡਾਰੇ ਚਲ ਰਹੇ ਹਨ ਅਤੇ ਹਰ ਭਵਨ

ਵਿਚ ਹੀ ਉਸਦਾ ਆਸਣ ਹੈ। ਭਾਵ ਹੈ ਉਹ ਨਿਰੰਕਾਰ ਇਕ ਦੇਸੀ ਨਹੀਂ, ਸਰਵ-ਵਿਆਪੀ ਹੈ।

ਪ੍ਰ: ਉਸਨੂੰ ਪਦਾਰਥ ਰਚ ਕੇ ਭੰਡਾਰੇ ਭਰਨ ਵਿਚ ਕਿਤਨਾ ਕੁ ਸਮਾਂ ਲੱਗਾ ਹੈ?

ਉ:੨. ਉਸ ਅਕਾਲ ਪੁਰਖ ਨੇ ਜੋ ਤਰ੍ਹਾਂ ਤਰ੍ਹਾਂ ਦੇ ਪਦਾਰਥ ਰਚ ਕੇ ਭੰਡਾਰਿਆਂ ਵਿਚ ਪਾਏ ਹਨ, ਉਹ ਸਭ ਕੁਝ ਇਕੋ ਵਾਰ ਹੀ ਭੰਡਾਰਿਆਂ ਵਿਚ ਪਾ ਦਿਤਾ ਹੈ, ਭਾਵ ਉਸਦੇ ਭੰਡਾਰੇ ਸਦਾ ਹੀ ਅਖੁੱਟ ਹਨ।

੩. ਉਹ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਅਕਾਲ ਪੁਰਖ ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ ਦੀ ਸੰਭਾਲ ਕਰ ਰਿਹਾ ਹੈ, ਜਿਵੇਂ ਕਿ ਇਕ ਨਾਥਾਂ ਦੀ ਜਮਾਤ ਦਾ ਮਹੰਤ ਸਾਰਿਆਂ ਭੰਡਾਰਿਆਂ ਦੀ ਸੁਧ ਰਖਦਾ ਹੈ। ਭਾਵ ਹੈ ਕਿ ਉਹ ਇਸ ਸਾਰੇ ਸਥਾਨਾਂ ਨੂੰ ਰਚ ਕੇ ਵੱਖਰਾ ਨਹੀਂ ਹੋ ਗਿਆ, ਉਹ ਹਰ ਸਮੇਂ ਨਿਗ੍ਰਾਬਾਨੀ ਰਖਦਾ ਹੈ।

੪. ਕਹਿੰਦੇ ਹਨ, ਗੁਰੂ ਨਾਨਕ ਜੀ ਕਿ ਉਸ ਸੱਚੇ ਪੁਰਖ ਦੀ ਹਰ ਇਕ ਕਾਰ ਸੱਚੀ ਹੈ, ਕਿਉਂਕਿ ਉਹ ਆਪ ਜੋ ਸੱਚਾ ਹੈ, ਇਸ ਲਈ ਉਸਦੀ ਕਾਰ ਵੀ ਸੱਚੀ ਹੈ, ਭਾਵ ਹੈ ਜਿਸ ਤਰ੍ਹਾਂ ਉਸਨੇ ਸ੍ਰਿਸ਼ਟੀ ਰਚਨ ਸਮੇਂ ਨਿਯਮ ਅਰੰਭ ਕੀਤਾ ਹੈ, ਉਹ ਪਰਲੋ ਕਾਲ ਪ੍ਰਯੰਤ ਉਸੇ ਨਿਯਮ ਵਿਚ ਚਲਦਾ ਰਹਿੰਦਾ ਹੈ।

੫. ਇਸ ਲਈ ਇਕ ਉਸੇ ਨਮਸਕਾਰ ਕਰਨ ਜੋਗ ਨੂੰ, ਨਮਸਕਾਰ ਹੈ।

੬. ਜੋ ਸਭ ਦਾ ਮੁੱਢ ਹੈ, ਜੋ ਸ਼ੁਧ ਸਰੂਪ ਹੈ, ਜਿਸਦਾ ਕੋਈ ਵੀ ਮੁੱਢ ਨਹੀਂ ਲਭ ਸਕਦਾ, ਜੋ ਨਾਸ਼-ਰਹਿਤ ਹੈ ਅਤੇ ਜੋ ਸਦਾ ਹੀ ਇਕੋ ਜਿਹਾ ਰਹਿੰਦਾ ਹੈ।੩੧।

***ਭਾਵਾਰਥ :*** ਬਾਣੀ ਵਿਚ ਅਨੇਕਾਂ ਥਾਵਾਂ 'ਤੇ ਜ਼ਿਕਰ ਆਉਂਦਾ ਹੈ ਕਿ ਉਹ ਨਿਰੰਕਾਰ ਘਟ ਘਟ ਵਾਸੀ ਸਰਬ-ਨਿਵਾਸੀ ਹੈ, ਉਸ ਪ੍ਰਭੂ ਦਾ ਸਿੰਘਾਸਣ ਕਿਸੇ ਖ਼ਾਸ ਥਾਂ ਉਪਰ ਨਹੀਂ, ਸਗੋਂ ਉਹ ਹਰ ਜੀਵ ਦੇ ਹਿਰਦੇ ਵਿਚ ਬਨਸਪਤੀ ਦੇ ਹਰ ਪੱਤ ਵਿਚ ਬੈਠਾ ਹੈ। ਫਿਰ ਸਾਡੇ ਦੇਖਣ ਵਿਚ ਆਉਂਦਾ ਹੈ ਕਿ ਜਿਥੇ ਕਿਥੇ ਕੋਈ ਜੀਵ-ਜੰਤੂ, ਜਾਂ ਬ੍ਰਿਛ ਆਦਿ ਉਸ ਵਾਹਿਗੁਰੂ ਜੀ ਨੇ ਪੈਦਾ ਕੀਤਾ ਹੈ, ਉਸਨੂੰ ਉਸਦਾ ਅਹਾਰ ਵੀ ਉਥੋਂ ਮਿਲ ਰਿਹਾ ਹੈ। ਅਸੀਂ ਵੇਖਦੇ ਹਾਂ ਕਿ ਜਲ ਵਿਚ ਰਹਿਣ ਵਾਲੇ ਜੀਵਾਂ ਨੂੰ ਪੇਟ ਪਾਲਣ ਲਈ ਸਭ ਕੁਝ ਜਲ ਵਿਚੋਂ ਹੀ ਮਿਲਦਾ ਰਹਿੰਦਾ ਹੈ ਅਤੇ ਧਰਤੀ ਦੇ ਵਾਸੀਆਂ ਨੂੰ ਹਰ ਚੀਜ਼ ਧਰਤੀ ਤੋਂ ਹੀ ਪ੍ਰਾਪਤ ਹੁੰਦੀ ਰਹਿੰਦੀ ਹੈ। ਪਾਣੀ ਦੀ ਲੋੜ ਪੂਰੀ ਕਰਨ ਲਈ ਉਨ੍ਹਾਂ ਵਾਸਤੇ ਪਾਣੀ ਧਰਤੀ ਅੰਦਰ ਪਹਿਲੋਂ ਹੀ ਜਮ੍ਹਾਂ ਕਰ ਰਖਿਆ ਹੈ, ਜੋ ਧਰਤੀ ਵਿਚ ਖੂਹ ਪੁਟਿਆਂ ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦਾ ਹੈ। ਭਾਵ ਹੈ ਉਸ ਨਿਰੰਕਾਰ ਨੇ ਧਰਤੀ ਦੇ ਚੱਪੇ ਚੱਪੇ ਉੱਤੇ ਵੱਖ ਵੱਖ ਜੀਵਾਂ ਲਈ ਭੰਡਾਰੇ ਕਾਇਮ ਕਰ ਰਖੇ ਹਨ। ਇਹ ਭੰਡਾਰੇ ਕੇਵਲ ਇਸੇ ਧਰਤੀ ਪਰ ਨਹੀਂ ਸਗੋਂ ਪਾਤਾਲ ਲੋਕ ਆਦਿ ਸਭੇ ਲੋਕਾਂ ਵਿਚ ਹਨ। ਇਹ ਭੰਡਾਰੇ ਸ੍ਰਿਸ਼ਟੀ ਦੇ ਆਦਿ ਕਾਲ ਤੋਂ ਹੀ ਚਲੇ ਆ ਰਹੇ ਹਨ। ਇਹ ਸ੍ਰਿਸ਼ਟੀ ਦੀ ਰਚਨਾ ਦੇ ਨਾਲ ਉਸੇ ਦਿਨ ਹੀ ਸਾਜੇ ਗਏ ਸਨ। ਬਾਣੀ ਵਿਚ ਜ਼ਿਕਰ ਆਇਆ ਹੈ ਕਿ :

ਪਹਿਲੋ ਦੇ ਤੈ ਰਿਜਕੁ ਸਮਾਹਾ ॥
ਪਿਛੋ ਦੇ ਤੈ ਜੰਤੁ ਉਪਾਹਾ ॥ *(ਪੰਨਾ ੧੦੦੩)*

ਇਸ ਕਥਨ ਅਨੁਸਾਰ ਜੀਵਾਂ ਨੂੰ ਪੈਦਾ ਕਰਨ ਤੋਂ ਪਹਿਲਾਂ ਉਨ੍ਹਾਂ ਜੀਵਾਂ ਦੀਆਂ ਲੋੜਾਂ ਨੂੰ ਮੁਖ ਰੱਖ ਕੇ, ਹਰ ਪ੍ਰਕਾਰ ਦੀ ਖਾਣ ਪੀਣ, ਪਹਿਰਣ ਦੀ ਸ਼ੈ ਰਚ ਦਿੱਤੀ ਗਈ ਸੀ। ਇਹ ਗੱਲ ਇਕ ਵੱਖਰੀ ਹੈ ਕਿ ਸੰਸਾਰ ਭਰ ਦੇ ਜੀਵਾਂ ਨੂੰ ਪ੍ਰਮੇਸ਼ਰ ਦੇ ਰਚੇ ਸਾਰੇ ਪਦਾਰਥਾਂ ਦਾ ਗਿਆਨ ਸਹਿਜੇ ਸਹਿਜੇ ਹੋਇਆ ਹੋਵੇ। ਜਿਵੇਂ ਕਿ ਅਸੀਂ ਵੇਖਦੇ ਹਾਂ ਕਿ ਧਰਤੀ ਵਿਚ ਲੂਣ, ਕੋਲਾ, ਲੋਹਾ, ਪੈਟਰੋਲ ਆਦਿ ਇਕ ਨਹੀਂ ਸਗੋਂ ਅਨੇਕਾਂ ਹੀ ਪਦਾਰਥ ਅਜ ਹੀ ਹੋਂਦ ਵਿਚ ਨਹੀਂ ਆਏ, ਇਸੇ ਤਰ੍ਹਾਂ ਦਵਾਈਆਂ ਲਈ ਤਰ੍ਹਾਂ ਤਰ੍ਹਾਂ ਦੀਆਂ ਜੜੀਆਂ ਬੂਟੀਆਂ ਨਿਰੰਕਾਰ ਨੇ ਅਜ ਨਹੀਂ ਪੈਦਾ ਕੀਤੀਆਂ। ਗੱਲ ਕੀ ਜੋ ਕੁਝ ਵੀ ਮਨੁੱਖ ਜਾਂ ਹੋਰ ਜੀਵ ਇਸ ਸੰਸਾਰ ਵਿਚ ਸ਼ੈਆਂ ਵਰਤ ਰਹੇ ਹਨ, ਉਹ ਉਸ ਨਿਰੰਕਾਰ ਨੇ ਇਕੋ ਵਾਰ ਪੈਦਾ ਕਰ ਦਿਤੀਆਂ ਸਨ। ਹੁਣ ਤਾਂ ਉਹ 'ਕਰਿ ਕਰਿ ਵੇਖੈ' ਜਾਂ 'ਵੇਖੈ ਵਿਗਸੈ ਕਰਿ ਵੀਚਾਰ' ਅਨੁਸਾਰ ਆਪਣੀ ਰਚਨਾ ਨੂੰ ਵੇਖ ਰਿਹਾ ਹੈ ਅਤੇ ਪ੍ਰਸੰਨ ਹੋ ਰਿਹਾ ਹੈ। ਪਰ ਇਹ ਸਾਰੀ ਸਮਝ ਬੰਦਗੀ ਦੀ ਬਰਕਤ ਨਾਲ ਹੀ ਪੈਂਦੀ ਹੈ ਕਿ ਭਾਵੇਂ ਉਸ ਕਰਤਾਰ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਬੇ-ਅੰਤ ਹੈ, ਫਿਰ ਭੀ ਇਸਦੀ ਪਾਲਣਾ ਕਰਨ ਲਈ ਉਸਦੇ ਭੰਡਾਰੇ ਭੀ ਬੇ-ਅੰਤ ਹਨ, ਕਦੀ ਮੁੱਕ ਨਹੀਂ ਸਕਦੇ, ਪਰਮਾਤਮਾ ਦੇ ਇਸ ਪ੍ਰਬੰਧ ਦੇ ਰਾਹ ਵਿਚ ਕੋਈ ਕਿਸੇ ਪ੍ਰਕਾਰ ਦੀ ਰੋਕ ਭੀ ਨਹੀਂ ਪੈ ਸਕਦੀ। ਇਸੇ ਲਈ ਅੰਤ ਵਿਚ ਫ਼ੁਰਮਾਨ ਕਰਦੇ ਹਨ ਕਿ ਹੇ ਭਾਈਓ! ਐਸੀਆਂ ਅਨੰਤ ਖ਼ੂਬੀਆਂ ਵਾਲੇ ਮਾਲਕ ਨੂੰ ਹੀ ਸਦਾ ਨਮਸਕਾਰ ਕਰੋ।

**੧. ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**੨. ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**੩. ਏਤੁ ਰਾਹਿ ਪਤਿ ਪਵੜੀਆ**
**ਚੜੀਐ ਹੋਇ ਇਕੀਸ ॥**
**੪. ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥**
**੫. ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥**

***ਪਦ ਅਰਥ :*** ਇਕ ਦੂ—ਇਕ ਤੋਂ। ਜੀਭੌ—ਜੀਭ ਤੋਂ। ਹੋਹਿ—ਹੋ ਜਾਣ। ਵੀਸ—ਵੀਹ। ਗੇੜਾ—ਚੱਕਰ। ਆਖੀਅਹਿ—ਆਖੇ ਜਾਣ। ਜਗਦੀਸ—ਜਗਤ ਦਾ ਮਾਲਕ, ਅਕਾਲ ਪੁਰਖ। ਏਤੁ ਰਾਹਿ—ਇਸ ਰਸਤੇ ਵਿਚ, ਭਾਵ ਅਕਾਲ ਪੁਰਖ ਨੂੰ ਮਿਲਣ ਵਾਲੇ ਰਸਤੇ ਵਿਚ। ਪਤਿ—ਪਤੀ। ਪਵੜੀਆ—ਪਤੀ ਦੀਆਂ ਪਉੜੀਆਂ, ਪਤੀ ਨੂੰ ਮਿਲਣ ਵਾਸਤੇ ਜੋ ਪਉੜੀਆਂ ਹਨ। ਹੋਇ ਇਕੀਸ—ਇਕ-ਈਸ, ਇਕ ਈਸ਼ਰ ਰੂਪ ਹੋਈਦਾ ਹੈ, ਭਾਵ ਆਪਾ ਭਾਵ ਮਿਟਾ ਕੇ। ਸੁਣਿ—ਸੁਣ ਕੇ। ਕੀਟਾ—ਕੀੜਿਆਂ ਨੂੰ। ਨਦਰੀ—ਮਿਹਰ ਦੀ ਨਜ਼ਰ ਨਾਲ। ਪਾਈਐ—ਪਾਇਆ ਜਾਂਦਾ ਹੈ। ਕੂੜੈ—ਝੂਠੇ ਮਨੁੱਖਾਂ ਦੀ। ਕੂੜੀ ਠੀਸ—ਝੂਠੀਆਂ ਗੱਪਾਂ, ਗੱਪ ਮਾਰਨੀ, ਠਿਸਕ ਮਾਰਨੀ।

**ਅਰਥ :**

ਪ੍ਰ: ਜਿਸ ਨਾਥ, ਮਾਲਕ ਦਾ ਆਪ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸ ਪਾਸ ਪੁੱਜਣ ਦਾ ਰਸਤਾ ਕਿਹੜਾ ਹੈ ?

ਉ:੧. ਹੇ ਸੱਜਣ ਜਨ ! ਉਸ ਮਾਲਕ ਨੂੰ ਮਿਲਣ ਦੀ ਐਸੀ ਭਾਵਨਾ ਜਗਿਆਸੂ ਅੰਦਰ ਹੋਣੀ ਚਾਹੀਦੀ ਹੈ, ਕਿ : ਮੇਰੀ ਇਕ ਜ਼ਬਾਨ ਤੋਂ ਲੱਖ ਜਿਹਬਾ ਹੋ ਜਾਣ ਅਤੇ ਲੱਖ ਜਿਹਬਾ ਤੋਂ ਅਗੇ ਹੋ ਜਾਣ ਵੀਹ ਲੱਖ, ਉਹਨਾਂ ਨਾਲ ਮੈਂ ਫਿਰ :

੨. ਲੱਖ ਲੱਖ (ਗੇੜਾ) ਵਾਰ ਉਸ ਜਗਤ ਦੇ ਮਾਲਕ ਪ੍ਰਮੇਸ਼ਰ ਦਾ ਨਾਮ ਉਚਾਰਦਾ ਰਵ੍ਹਾਂ, ਭਾਵ ਹੈ ਕਿ ਮੈਂ ਦਿਨੇ ਰਾਤ ਉਸਦਾ ਨਾਮ ਜਪਦਾ ਹੀ ਰਵ੍ਹਾਂ।

੩. ਇਹ ਹੈ ਰਸਤਾ ਜਿਸ ਵਿਚ ਪਤੀ ਦੇ ਮਿਲਣ ਲਈ ਪਉੜੀਆਂ ਹਨ, ਜਿਸ ਰਾਹੀਂ ਚੜ੍ਹਨ ਨਾਲ ਇਸ ਜੀਵ ਦੀ ਇਕ ਈਸ਼ਰ ਨਾਲ (ਇਕ) ਏਕਤਾ ਹੋ ਜਾਂਦੀ ਹੈ।

ਪ੍ਰ: ਕਿਉਂ ਜੀ, ਆਪ ਨਾਮ ਸਿਮਰਨ ਦਾ ਮਹਾਤਮ ਕਹਿੰਦੇ ਹੋ, ਪਰ ਕਈ ਐਸੇ ਲੋਕ ਭੀ ਹਨ, ਜੋ ਕਹਿੰਦੇ ਹਨ ਕਿ ਅਸੀਂ ਤਾਂ ਆਪ ਹੀ ਬ੍ਰਹਮ ਸਰੂਪ ਹਾਂ ਤਾਂ ਨਾਮ ਕਿਸਦਾ ਜਪੀਏ ?

ਉ:੪. ਹੇ ਮਿੱਤਰ ਜਨੋ ! ਜੋ ਲੋਕ, ਪੂਰਨ ਮਹਾਤਮਾ ਦੇ, ਪ੍ਰਭੂ ਦਰ ਪੁੱਜਣ ਵਾਲੀਆਂ ਕੇਵਲ ਅਰਸ਼ੀ ਗੱਲਾਂ ਸੁਣ ਕੇ ਨਾਮ ਸਿਮਰਨ ਤੋਂ ਸਖਣੇ ਕੇਵਲ ਕਥਨੀ ਮਾਤਰ ਦੇ ਖੰਭਾਂ ਵਾਲੇ ਕੀੜੇ ਹਨ, ਉਹਨਾਂ ਨੂੰ ਭੀ ਰੀਸ ਆ ਜਾਂਦੀ ਹੈ, ਕਿ ਅਸੀਂ ਭੀ ਕੀਟ ਖੰਭਾਂ ਨਾਲ, ਗਰੁੜ ਪੰਖੀ ਦੀ ਨਿਆਈਂ, ਧੁਰ ਆਕਾਸ਼ ਵਿਚ ਪੁੱਜ ਜਾਵਾਂਗੇ ਭਾਵ ਹੈ, ਜੋ ਦੇਹ ਅਭਿਮਾਨੀ, ਵਿਸ਼ਈ, ਪਾਂਮਰ ਜੀਵ ਜਿਨ੍ਹਾਂ ਦੀ ਬ੍ਰਿਤੀ ਕੂੜੇ ਪਦਾਰਥਾਂ ਵਿਚ ਲੱਗ ਰਹੀ ਹੈ, ਉਹ ਵੀ ਬ੍ਰਹਮ ਗਿਆਨੀਆਂ ਦੀ ਰੀਸ ਕਰ ਬੈਠਣ ਕਿ ਅਸੀਂ ਭੀ ਪੂਰਨ ਬ੍ਰਹਮ ਗਿਆਨੀ ਹਾਂ ਤਾਂ :

੫. ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ, ਕਿ ਐਸੇ (ਕੂੜੇ) ਝੂਠਿਆਂ ਦੀ (ਕੂੜੀ ਠੀਸ) ਝੂਠੀ ਹੀ ਗੱਪ ਹੈ, ਭਾਵ ਹੈ ਸਹੀ ਗਿਆਨ ਦੀ ਕਰਨੀ ਬਿਨਾਂ ਕੇਵਲ ਸ਼ਾਸਤਰਾਂ ਦੀਆਂ ਗੱਲਾਂ ਚੇਤੇ ਕਰਨ ਨਾਲ ਕੋਈ ਲਾਭ ਨਹੀਂ ਹੋਵੇਗਾ। ਸੋ, ਉਸ ਪ੍ਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਤਾਂ ਕੇਵਲ ਉਸੇ ਪ੍ਰਭੂ ਦੀ ਕਰਮ ਬਖ਼ਸ਼ੀ ਨਾਲ ਹੋ ਸਕਦੀ ਹੈ। ਨਹੀਂ ਤਾਂ ਇਸ ਕੂੜੇ ਮਨੁੱਖ ਦੀ ਆਪਣੇ ਆਪ ਦੀ ਨਿਰੀ ਕੂੜੀ ਹੀ ਵਡਿਆਈ ਹੈ, ਕਿ ਮੈਂ ਸਿਮਰਨ ਕਰਦਾ ਹਾਂ।੩੨।

***ਭਾਵਾਰਥ :*** ਇਸ ਪਉੜੀ ਅੰਦਰ ਸਤਿਗੁਰੂ ਪਾਤਸ਼ਾਹ ਸਹੀ ਗੁਰੂ ਸਿਧਾਂਤ ਉਕਰਦੇ ਹਨ, ਕਿ ਕੇਵਲ ਕਥਨੀ ਮਾਤਰ ਨਾਲ ਉਸ ਪ੍ਰਭੂ ਵਿਚ ਅਭੇਦ ਨਹੀਂ ਹੋ ਸਕੀਦਾ, ਜਿੰਨਾ ਚਿਰ ਤਕ ਦੇਹ-ਅਭਿਮਾਨ ਤੋਂ ਉੱਚਾ ਨਹੀਂ ਉਠਿਆ ਜਾਂਦਾ, ਤਨ ਹੰਗਤਾ ਤੋਂ ਉੱਚਾ ਉਠਣ ਨਾਲ ਹੀ ਪ੍ਰਮੇਸ਼ਰ ਵਿਚ ਲੀਨਤਾ ਹੋ ਸਕਦੀ ਹੈ। ਸੋ, ਇਸ ਪ੍ਰਾਪਤੀ ਲਈ ਸਤਿਗੁਰੂ ਜੀ ਨੇ ਕੇਵਲ ਇਕ ਪ੍ਰੇਮ ਹੀ ਉਪਾਅ ਦਸਿਆ ਹੈ ਅਤੇ ਸਿਫ਼ਤ ਸਲਾਹ ਨਾਲ ਹੀ ਪ੍ਰੇਮ ਉਪਜਦਾ ਹੈ, ਇਹ ਇਕ ਪ੍ਰੇਮ ਦਾ ਹੀ ਰਸਤਾ ਹੈ, ਜਿਸ ਵਿਚ ਪਤੀ ਪ੍ਰਮੇਸ਼ਰ ਦੇ ਮਹੱਲ ਦੀਆਂ ਪਉੜੀਆਂ ਹਨ, ਜਿਨ੍ਹਾਂ 'ਤੇ ਚੜ੍ਹ ਕੇ ਇਕ ਈਸ਼ਰ ਤਕ ਪੁਜੀਦਾ ਹੈ।

ਪਰ, ਜੇ ਹੰਸ ਆਦਿ ਆਕਾਸ਼ ਵਿਚ ਉੱਚੇ ਉੱਡਣ ਵਾਲੇ ਪੰਛੀਆਂ ਤੋਂ ਆਕਾਸ਼ ਦੀਆਂ ਗੱਲਾਂ ਸੁਣ ਕੇ, ਮੱਛਰ ਆਦਿ ਕੀੜੇ ਰੀਸ ਕਰਨ ਕਿ ਅਸੀਂ ਭੀ ਉੱਡ ਕੇ ਉੱਚੇ ਗਗਨਾਂ ਦੀ ਸੈਰ ਕਰ ਸਕਦੇ ਹਾਂ, ਤਾਂ ਇਹ ਹੋ ਨਹੀਂ ਸਕਦਾ, ਕਿਉਂਕਿ ਕੀਟ ਉਡਾਰੀ, ਹੰਸ ਉਡਾਰੀ ਨਹੀਂ, ਉਹਨਾਂ ਦੀ ਰੀਸ ਕਰਨੀ ਬਿਅਰਥ ਹੈ, ਭਾਵ ਹੈ ਉਸ ਪ੍ਰਭੂ ਦੀ ਲਖਤਾ ਕਰਨ ਵਾਲਿਆਂ ਦੀ ਰੀਸ ਕਰਕੇ ਕੇਵਲ ਨਿਰੀ ਕਥਨੀ ਮਾਤਰ ਨਾਲ ਸਹੀ ਸਰੂਪ ਦੀ ਲਖਤਾ ਨਹੀਂ ਹੋ ਸਕਦੀ।

ਅਗਰ ਬੰਦੇ ਵਿਚ ਉਸ ਮਾਲਕ ਦੇ ਗੁਣ ਨਹੀਂ ਆਏ, ਕੋਈ ਬੰਦਾ ਬਾਹਰੋਂ ਹੀ ਉੱਜਲਾ ਹੈ, ਅੰਦਰੋਂ ਉਸੇ ਤਰ੍ਹਾਂ ਮਲੀਨ ਹੈ, ਅਗਰ ਉਸ ਦੀਆਂ ਗੱਲਾਂ ਹੀ ਚੰਗੀਆਂ ਹਨ, ਪਰ ਉਸਦਾ ਕਾਰ-ਵਿਹਾਰ ਬੁਰਾ ਹੈ ਅਤੇ ਉਹ ਕੇਵਲ ਪ੍ਰਭੂ ਪਿਆਰਿਆਂ ਦੀਆਂ ਰੀਸਾਂ ਹੀ ਕਰਦਾ ਹੈ, ਅਗਰ ਉਹ ਹੰਸ ਵਰਗੇ ਕਪੜੇ ਪਾ ਕੇ ਹੰਸ ਦੀ ਰੀਸ ਕਰਕੇ ਤਰਨ ਦੀ ਰੀਸ ਕਰਦਾ ਹੈ, ਤਾਂ ਸਹੀ ਜਾਣੋਂ ਉਸ ਦਾ ਇਹ ਦਿਖਾਵਾ ਉਸ ਨੂੰ ਜ਼ਰੂਰ ਲੈ ਡੁੱਬੇਗਾ, ਹੰਕਾਰ ਅਤੇ ਵਿਸ਼ੇ-ਵਿਕਾਰਾਂ ਦੀ ਗੰਢ ਸਿਰ 'ਤੇ ਚੁੱਕੀ ਰੱਖਣ ਵਾਲਾ ਅੰਧਾ, ਪਿਆਰੇ ਦੇ ਮਹਿਲ ਦੀ ਔਖੀ ਘਾਟੀ ਕਿਵੇਂ ਚੜ੍ਹ ਸਕਦਾ ਹੈ, ਗੁਣਾਂ ਰੂਪ ਖੰਭਾਂ ਤੋਂ ਬਿਨਾਂ ਜਿਹੜਾ ਕੀੜਾ ਆਕਾਸ਼ ਵਿਚ ਉੱਡਣ ਦੇ ਦਾਅਵੇ ਕਰਦਾ ਹੈ, ਉਸ ਨੂੰ ਤਾਂ ਮੂਰਖ ਹੀ ਆਖਿਆ ਜਾ ਸਕਦਾ ਹੈ। ਇਸ ਲਈ ਹਜ਼ੂਰ ਅੰਤ ਵਿਚ ਦਸਦੇ ਹਨ, ਕਿ ਇਕ ਈਸ਼ਰ ਦੀ ਪ੍ਰਾਪਤੀ ਤਾਂ ਕੇਵਲ ਉਸ ਦੀ ਨਜ਼ਰ ਨਾਲ ਹੀ ਹੁੰਦੀ ਹੈ। ਸੋ, ਨਦਰ ਦਾ ਪਾਤਰ ਹੋਣ ਲਈ ਉਸ ਪ੍ਰਭੂ ਦਾ ਪ੍ਰੇਮ ਹੀ ਇਕ ਸਹੀ ਸਾਧਨ ਹੈ।

**੧. ਆਖਣਿ ਜੋਰੁ ਚੁਪੈ ਨਹ ਜੋਰੁ ॥**
**੨. ਜੋਰੁ ਨ ਮੰਗਣਿ ਦੇਣਿ ਨ ਜੋਰੁ ॥**
**੩. ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥**
**੪. ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**
**੫. ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**
**੬. ਜੋਰੁ ਨ ਜੁਗਤੀ ਛੁਟੈ ਸੰਸਾਰੁ ॥**
**੭. ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥**
**੮. ਨਾਨਕ ਉਤਮੁ ਨੀਚੁ ਨ ਕੋਇ ॥੩੩॥**

***ਪਦ ਅਰਥ :*** ਆਖਣਿ—ਆਖਣ ਵਿਚ, ਬੋਲਣ ਵਿਚ। ਜੋਰੁ—ਬਲ, ਵਸ, ਤਾਕਤ। ਚੁਪੈ—ਚੁੱਪ ਰਹਿਣ ਵਿਚ। ਮੰਗਣਿ—ਮੰਗਣ ਵਿਚ। ਦੇਣਿ—ਦੇਣ ਵਿਚ। ਜੀਵਣਿ—ਜੀਵਣ ਵਿਚ। ਮਰਣਿ—ਮਰਣ ਵਿਚ। ਰਾਜਿ ਮਾਲਿ—ਰਾਜ ਮਾਲ ਵਿਚ, ਭਾਵ ਰਾਜ ਮਾਲ ਦੇ ਪ੍ਰਾਪਤ ਕਰਨ ਵਿਚ। ਸੋਰੁ—ਰੌਲਾ, ਫੂੰ-ਫਾਂ, ਹੰਕਾਰ। ਸੁਰਤੀ—ਸੁਰਤ ਵਿਚ, ਆਤਮਿਕ ਜਾਗ ਵਿਚ। ਗਿਆਨਿ—ਗਿਆਨ ਪ੍ਰਾਪਤ ਕਰਨ ਵਿਚ। ਵੀਚਾਰਿ—ਵੀਚਾਰ ਕਰਨ ਵਿਚ। ਜੁਗਤੀ—ਜੁਗਤ ਵਿਚ, ਰਹਿਤ ਵਿਚ। ਛੁਟੈ—ਮੁਕਤ ਹੁੰਦਾ ਹੈ, ਮੁੱਕ ਜਾਂਦਾ ਹੈ। ਜਿਸੁ ਹਥਿ—ਜਿਸ ਅਕਾਲ ਪੁਰਖ ਦੇ ਹੱਥ ਵਿਚ। ਕਰਿ ਵੇਖੈ—ਸ੍ਰਿਸ਼ਟੀ ਨੂੰ ਰਚ ਕੇ ਸੰਭਾਲ ਕਰ ਰਿਹਾ ਹੈ। ਸੋਇ—ਉਹੀ ਅਕਾਲ ਪੁਰਖ।

***ਅਰਥ :***

ਪ੍ਰ: ਕਿਉਂ ਜੀ, ਕੁਝ ਜੀਵ ਵੀ ਕਰ ਸਕਦਾ ਹੈ, ਜਾਂ ਕਿ ਸਭ ਕੁਝ ਕਰਤਾਰ ਦੀ ਮੇਹਰ ਨਾਲ ਹੀ ਹੁੰਦਾ ਹੈ ?

ਉ:੧. ਹੇ ਸੱਜਨ ਜੀ ! ਇਹ ਜੀਵ ਨ ਆਪਣੀ ਸ਼ਕਤੀ ਨਾਲ ਕੁਝ ਬੋਲ ਸਕਦੇ ਹਨ, ਕਿਉਂਕਿ ਜਦੋਂ ਰਸਨਾ ਬੰਦ ਹੋ ਜਾਂਦੀ ਹੈ, ਤਾਂ ਕੋਈ ਵੀ ਕੁਝ ਬੋਲ ਨਹੀਂ ਸਕਦਾ, ਅਤੇ ਚੁਪ ਰਹਿਣ ਦਾ ਵੀ ਇਸ ਜੀਵ ਵਿਚ ਬਲ ਨਹੀਂ ਹੈ, ਕਿਉਂਕਿ ਜਦੋਂ ਕਿਸੇ ਦੇ ਅੰਦਰ ਖ਼ੁਸ਼ਕੀ ਵਾਈ ਦਾ ਵਧੇਰੇ ਪ੍ਰਵੇਸ਼ ਹੋ ਜਾਵੇ, ਤਾਂ ਫਿਰ ਇਹ ਬੋਲਦਾ ਹੀ ਰਹਿੰਦਾ ਹੈ, ਚੁਪ ਕਰ ਹੀ ਨਹੀਂ ਸਕਦਾ।

ਪ੍ਰ: ਕਿਉਂ ਜੀ, ਕੁਝ ਮੰਗਣ ਸਮੇਂ ਤਾਂ ਆਦਮੀ ਆਪਣੀ ਮਰਜ਼ੀ ਨਾਲ ਮੰਗ ਸਕਦਾ ਹੈ ?

ਉ:੨. ਨਹੀਂ, ਕਿਸੇ ਤੋਂ ਕੁਝ ਮੰਗਣ ਦਾ ਵੀ ਸਾਡੇ ਅੰਦਰ ਬਲ ਨਹੀਂ ਹੈ, ਜੇ ਕੋਈ ਚਾਹੇ ਕਿ ਮੈਂ ਕਿਸੇ ਤੋਂ ਆਪਣੀ ਮਨ-ਮਰਜ਼ੀ ਅਨੁਸਾਰ ਵਸਤੂ ਮੰਗ ਕੇ ਲੈ ਆਵਾਂ, ਇਸ ਵਿਚ ਭੀ ਆਪਣਾ ਅਖ਼ਤਿਆਰ ਨਹੀਂ ਚਲਦਾ (ਕਹਿੰਦੇ ਹਨ ਕਿ ਕੁੰਭਕਰਨ ਛੇ ਮਹੀਨੇ ਜਾਗਣ ਦੇ ਮੰਗਣ ਲਗੇ ਨੇ ਸੌਣ ਦੇ ਛੇ ਮਹੀਨੇ ਮੰਗ ਲਏ ਸਨ) ਦੇਣ ਦਾ ਵੀ ਇਸ ਜੀਵ ਵਿਚ ਕੋਈ ਬਲ ਨਹੀਂ, ਕਿਉਂਕਿ ਇਹ ਜੋ ਕੁਝ ਦੇਣਾ ਚਾਹੁੰਦਾ ਹੈ, ਉਹ ਕੋਲ ਨ ਹੋਣ ਕਰਕੇ, ਦੇ ਭੀ ਨਹੀਂ ਸਕਦਾ।

੩. ਅਸੀਂ ਆਪਣੇ ਬਲ ਕਰਕੇ ਆਪਣੇ ਜੀਵਨ ਨੂੰ ਵਧੇਰੇ ਅਰਸਾ ਨਾ ਹੀ ਰਖ ਸਕਦੇ ਹਾਂ, (ਕਿਉਂਕਿ ਹਜ਼ਾਰਾਂ ਪੁਰਸ਼ ਔਸ਼ਧੀਆਂ ਕਰਦੇ ਕਰਦੇ ਹੀ ਮਰ ਜਾਂਦੇ ਹਨ) ਅਤੇ ਮਰਣ ਵਿਚ ਵੀ ਸਾਡੀ ਸਮਰਥਾ ਕੋਈ ਕੰਮ ਨਹੀਂ ਕਰਦੀ, ਕਿਉਂਕਿ ਵੇਖਣ ਵਿਚ ਆਉਂਦਾ ਹੈ ਕਿ ਕਈ ਮਰਣ ਲਈ ਨਦੀਆਂ ਵਿਚ ਛਾਲਾਂ ਮਾਰਦੇ ਹਨ, ਕਈ ਜ਼ਹਿਰਾਂ ਪੀਂਦੇ ਹਨ, ਪਰੰਤੂ ਉਹ ਫਿਰ ਭੀ ਨਹੀਂ ਮਰ ਸਕੇ।

੪. ਰਾਜ ਮਾਲ ਐਸ਼ਵਰਜ ਦੀ ਪ੍ਰਾਪਤੀ ਕਰਨ ਵਿਚ ਵੀ ਕਿਸੇ ਦਾ ਕੋਈ ਜ਼ੋਰ ਸਫਲ ਨਹੀਂ ਹੁੰਦਾ, ਇਹ ਮਨ ਵਿਚ ਉਂਝ ਹੀ ਰੌਲਾ-ਰੱਪਾ ਲਗਾ ਰਹਿੰਦਾ ਹੈ, ਭਾਵ ਇਹ ਸਭ ਮਨ ਦਾ ਹੀ ਸ਼ੋਰ-ਸ਼ਰਾਬਾ ਹੈ।

੫. ਹੇ ਵੀਰ ਜੀ ! ਆਪਣੀ ਸੁਰਤੀ ਨੂੰ ਚੰਗੇ ਪਾਸੇ ਲੈਣਾ, ਗਿਆਨ ਧਿਆਨ ਦੀ ਵੀਚਾਰ ਕਰਨਾ ਵੀ ਇਸਦੇ ਹੱਥ ਵਿਚ ਨਹੀਂ।

੬. ਜਿਸ ਜੁਗਤੀ ਨਾਲ ਅਸੀਂ ਸੰਸਾਰ ਤੋਂ ਛੁਟ ਸਕਦੇ ਹਾਂ, ਜਿਸ ਢੰਗ ਉਪਰ ਚਲਿਆਂ ਬੰਦਾ ਜਨਮ-ਮਰਨ ਤੋਂ ਛੁਟਕਾਰਾ ਪਾ ਸਕਦਾ ਹੈ ਉਸ ਢੰਗ ਉਪਰ ਚਲਣਾ ਭੀ ਮਨੁੱਖ ਦੇ ਆਪਣੇ ਹੱਥ ਵਿਚ ਨਹੀਂ ਹੈ।

੭. ਜੇ ਕਿਸੇ ਦੇ ਖ਼ਿਆਲ ਵਿਚ ਇਹ ਹੈ ਕਿ ਮੇਰੇ ਆਪਣੇ ਹੱਥ ਵਿਚ ਭੀ ਐਸਾ ਜ਼ੋਰ ਹੈ, ਉਸ ਨਾਲ ਮੈਂ ਵੀ ਕੁਝ ਕਰ ਸਕਦਾ ਹਾਂ, ਤਾਂ ਉਹ ਆਪਣੇ ਜ਼ੋਰ ਨਾਲ ਕੁਝ ਕਰਕੇ ਵੇਖ ਲਵੇ, ਉਸਨੂੰ ਅਸੀਂ ਵੇਖੀਏ ਕਿ ਉਹ ਕੀ ਕੁਝ ਕਰ ਸਕਦਾ ਹੈ।

੮. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਕਿ ਹੇ ਭਾਈ ! ਸੱਚ ਤਾਂ ਇਹੋ ਹੈ ਕਿ ਕੋਈ ਆਦਮੀ ਆਪਣੇ ਜ਼ੋਰ ਨਾਲ ਨ ਉੱਤਮ ਹੋ ਸਕਦਾ ਹੈ, ਭਾਵ ਚੰਗਾ ਬਣ ਸਕਦਾ ਹੈ, ਅਤੇ ਨਾ ਹੀ (ਨੀਚ) ਮਾੜਾ ਬਣ ਸਕਦਾ ਹੈ।੩੩।

***ਭਾਵਾਰਥ :*** ਇਸ ਪਉੜੀ ਅੰਦਰ ਜੋ ਸਤਿਗੁਰੂ ਜੀ ਨੇ ਸਿਧਾਂਤ ਉਕਰਿਆ ਹੈ, ਇਸ ਬਾਰੇ ਵਧੇਰੇ ਖ਼ੁਲਾਸਾ ਕਰਨ ਦੀ ਇਸ ਲਈ ਲੋੜ ਮਹਿਸੂਸ ਨਹੀਂ ਹੁੰਦੀ ਕਿਉਂਕਿ ਇਹ ਸਾਰੀਆਂ ਹੀ ਗੱਲਾਂ ਸਾਡੇ ਤਜਰਬੇ ਵਿਚ ਆਈਆਂ ਹੋਈਆਂ ਹਨ, ਜੋ ਸਾਡੇ ਨਿਜੀ ਤਜਰਬੇ ਵਿਚ ਨਹੀਂ ਭੀ ਆ ਸਕੀਆਂ, ਉਨ੍ਹਾਂ ਸੰਬੰਧੀ ਅਸੀਂ ਹਰ ਰੋਜ਼ ਹੀ ਪੜ੍ਹਦੇ ਜਾਂ ਸੁਣਦੇ ਰਹਿੰਦੇ ਹਾਂ। ਇਹ ਗੱਲ ਸਾਡੇ ਤਜਰਬੇ ਵਿਚ ਇਕ ਵਾਰ ਨਹੀਂ, ਸਗੋਂ ਕਈ ਵਾਰੀ ਆਈ ਹੋਵੇਗੀ ਅਤੇ ਆਉਂਦੀ ਵੀ ਰਵ੍ਹੇਗੀ, ਕਿ ਅਸੀਂ ਕਈ ਵਾਰ ਆਪਣੇ ਨਿਜੀ ਵਿਅਕਤੀ ਦੇ ਨਾਮ ਨੂੰ ਜਾਂ ਕਿਸੇ ਕੰਮ ਨੂੰ ਯਾਦ ਕਰਨ ਦਾ ਬੜਾ ਹੀ ਯਤਨ ਕਰਦੇ ਹਾਂ, ਪਰ ਉਹ ਸਾਡੇ ਚੇਤੇ ਹੀ ਨਹੀਂ ਆਇਆ ਕਰਦਾ। ਕਦੀ ਕਦਾਈਂ ਅਸੀਂ ਇਉਂ ਭੀ ਵੇਖਿਆ ਕਰਦੇ ਹਾਂ ਕਿ ਅਸੀਂ ਕਿਸੇ ਖ਼ਿਆਲ ਨੂੰ ਭੁੱਲਣ ਲਈ, ਕਿਸੇ ਇਕਾਂਤ ਅਸਥਾਨ ਵਿਚ ਚੁਪ ਧਾਰ ਕੇ ਬੈਠਣ ਦਾ ਜਾਂ ਆਪਣੇ ਮਨ ਵਿਚ ਆ ਰਹੇ ਬਾਰ ਬਾਰ ਖ਼ਿਆਲ ਨੂੰ ਭੁਲਾਉਣਾ ਚਾਹੁੰਦੇ ਹਾਂ। ਪਰ ਉਹ ਖ਼ਿਆਲ ਸਾਡੇ ਮਨ ਵਿਚੋਂ ਦੂਰ ਹੁੰਦਾ ਹੀ ਨਹੀਂ। ਸਾਡੇ ਲੱਖਾਂ ਜਤਨ ਕਰਨ ਤੋਂ ਭੀ ਸਾਡਾ ਮਨ ਚੁੱਪ ਨਹੀਂ ਕਰਦਾ, ਸਾਡੀ ਬ੍ਰਿਤੀ ਉਸ ਵਲੋਂ ਹਟਦੀ ਹੀ ਨਹੀਂ।

ਇਹ ਗੱਲ ਇਕ ਵਾਰੀ ਨਹੀਂ, ਗੁਜ਼ਰ ਚੁਕੇ ਸਮੇਂ ਵਿਚ ਸਾਡੇ ਸਾਹਮਣੇ ਕਈ ਵਾਰੀ ਆਈ ਹੋਵੇਗੀ ਕਿ ਅਨੇਕਾਂ ਵਾਰੀ ਅਸੀਂ ਲੰਮੇ ਚੌੜੇ ਪ੍ਰੋਗਰਾਮ ਬਣਾਉਂਦੇ ਰਹਿੰਦੇ ਹਾਂ, ਪਰ ਕੋਈ ਨਾ ਕੋਈ ਅਜੇਹੀ ਘਟਨਾ ਆ ਵਾਪਰਦੀ ਹੈ ਕਿ ਸਾਡੇ ਮਨ ਦੀ ਮਿਥੀ ਹੋਈ ਮਨ ਵਿਚ ਹੀ ਰਹਿ ਜਾਂਦੀ ਹੈ। ਸਗੋਂ ਕਈ ਵਾਰੀ ਅਜਿਹਾ ਵੀ ਵੇਖਣ ਵਿਚ ਆਉਂਦਾ ਹੈ ਕਿ ਸਾਨੂੰ ਉਸ ਬਿਪਤਾ ਵਿਚ ਘਿਰਨਾ ਪੈ ਜਾਂਦਾ ਹੈ, ਜੋ ਕਿ ਸਾਡੇ ਚਿਤ ਚੇਤੇ ਭੀ ਨਹੀਂ ਹੋਇਆ ਕਰਦੀ। ਕਈ ਵਾਰੀ ਅਸੀਂ ਆਪਣੇ ਹੱਸਦੇ, ਖੇਡਦੇ, ਫਿਰਦੇ, ਤੁਰਦੇ, ਤਰ੍ਹਾਂ ਤਰ੍ਹਾਂ ਦੇ ਕੇਲ ਕਰਦੇ ਮਿੱਤਰ ਬਾਰੇ ਅਚਿੰਤ ਹੀ ਸੁਣਿਆ ਕਰਦੇ ਹਾਂ, ਕਿ ਉਹ ਕਿਸੇ ਬਿਮਾਰੀ ਜਾਂ ਕਿਸੇ ਐਕਸੀਡੈਂਟ ਦਾ ਸ਼ਿਕਾਰ ਹੋ ਗਿਆ ਹੈ।

ਇਸ ਗੱਲ ਨੂੰ ਅਸੀਂ ਸਾਰੇ ਹੀ ਜਾਣਦੇ ਹਾਂ, ਕਿ ਕੋਈ ਵੀ ਭਿਖਾਰੀ ਕਿਸੇ ਦਾਤੇ ਕੋਲੋਂ ਜ਼ੋਰ ਨਾਲ ਕੁਝ ਨਹੀਂ ਲੈ ਸਕਦਾ, ਉਹ ਜੋ ਭੀ ਕੁਝ ਲੈਣਾ ਚਾਹੁੰਦਾ ਹੈ, ਉਸ ਨੂੰ ਦਾਤੇ ਅਗੇ ਜੋਦੜੀ ਤੇ ਤਰਲਾ ਹੀ ਕਰਨਾ ਪੈਂਦਾ ਹੈ। ਕੋਈ ਦਾਤਾ ਵੀ ਜੇ ਕਿਸੇ ਨੂੰ ਜ਼ੋਰ ਨਾਲ ਕੁਝ ਦੇਣਾ ਚਾਹੇ ਤਾਂ ਉਹ ਨਹੀਂ ਦੇ ਸਕਿਆ ਕਰਦਾ। ਅਸਲ ਗੱਲ ਤਾਂ ਇਹੋ ਹੈ, ਕਿ ਇਸ ਬੰਦੇ ਦੇ ਹੱਥ ਵਿਚ ਕੁਝ ਭੀ ਨਹੀਂ ਹੈ। ਮਨੁੱਖ ਜਿਸ ਧਨ ਦਾ, ਜਿਸ ਅਕਲ ਦਾ, ਜਿਸ ਜ਼ੋਰ ਦਾ, ਮਾਣ ਕਰਦਾ ਹੈ, ਉਹ ਇਸ ਦੇ ਆਪਣੇ ਅਧੀਨ ਨਹੀਂ ਹੈ, ਕੀ ਅਸੀਂ ਇਹ ਨਹੀਂ ਵੇਖਦੇ ਕਿ ਕਿਸੇ ਧਨ ਦੇ ਅਭਿਮਾਨੀ ਦੇ ਧਨ ਨੂੰ, ਇਕ ਨਿੱਕੀ ਜਿਹੀ ਅੱਗ ਦੀ ਅੰਗਿਆਰੀ ਇਕ ਪਲ ਵਿਚ ਸਾੜ ਕੇ ਸੁਆਹ ਕਰ ਦੇਂਦੀ ਹੈ। ਕਿਸੇ ਅਕਲ ਦੇ ਅਭਿਮਾਨੀ ਦੇ ਦਿਮਾਗ਼ ਦਾ ਇਕ ਨਿੱਕਾ ਜਿਹਾ ਪੁਰਜ਼ਾ ਜਦ ਢਿੱਲਾ ਹੋ ਜਾਏ ਤਾਂ ਉਸ ਦੀ ਸਾਰੀ ਹੀ ਅਕਲ ਮਾਰੀ ਜਾਂਦੀ ਹੈ। ਇਹ ਕੀ ਪਤਾ ਹੈ ਕਿ ਕਿਸੇ ਬੀਮਾਰੀ ਨੇ ਕਦੋਂ ਕਿਸੇ

ਦੇ ਬਲ, ਜ਼ੋਰ ਦਾ ਨਸ਼ਟ ਕਰ ਦੇਣਾ ਹੈ। ਹਜ਼ੂਰ ਦੀ ਬਾਣੀ ਵਿਚ ਅਸੀਂ ਥਾਂ ਥਾਂ ਪੜ੍ਹਦੇ ਹਾਂ, ਕਿ ਜੇ ਇਸ ਦਾ ਬਲ ਇਸ ਜੀਵ ਦੇ ਆਪਣੇ ਹੱਥ ਵਿਚ ਹੁੰਦਾ, ਤਾਂ ਫਿਰ ਇਹ ਦੁਨੀਆ ਦਾ ਸਭੋ ਕੁਝ ਲੈ ਲੈਂਦਾ, ਇਹ ਸਾਰੇ ਦੁਨੀਆ ਦੇ ਪਦਾਰਥ ਭੋਗ ਲੈਂਦਾ ਅਤੇ ਆਪਣੇ ਜ਼ੋਰ ਨਾਲ ਜਦ ਵੀ ਚਾਹੁੰਦਾ ਇਹਨਾਂ ਪਦਾਰਥਾਂ, ਵਿਕਾਰਾਂ ਤੇ ਬੰਧਨਾਂ ਤੋਂ ਛੁਟਕਾਰਾ ਵੀ ਪਾ ਲੈਂਦਾ ਪਰ ਅਸੀਂ ਅਜਿਹਾ ਵੇਖ ਨਹੀਂ ਰਹੇ।

ਇਸ ਮਨੁੱਖ ਦਾ ਅਜਿਹਾ ਸੁਭਾਅ ਬਣ ਚੁਕਾ ਹੈ ਕਿ ਜਦੋਂ ਇਹ ਕੋਈ ਪਦਾਰਥ ਪਾ ਲੈਂਦਾ ਹੈ, ਤਾਂ ਹੰਕਾਰ ਵਿਚ ਭਰ ਜਾਂਦਾ ਹੈ ਤੇ ਕਹਿ ਉਠਦਾ ਹੈ ਕਿ ਇਹ ਸਭ ਕੁਝ ਮੇਰੀ ਹਿੰਮਤ, ਮੇਰੀ ਅਕਲ ਤੇ ਮੇਰੀ ਦੂਰ-ਅੰਦੇਸ਼ੀ ਦਾ ਹੀ ਸਦਕਾ ਹੈ, ਪਰ ਜਦੋਂ ਉਹ ਪਦਾਰਥ ਪੁੰਨਾਂ ਦੇ ਨਸ਼ਟ ਹੋਣ ਨਾਲ ਚਲਾ ਜਾਵੇ ਤਾਂ ਬਿਲਲਾਉਣ ਲਗ ਜਾਂਦਾ ਹੈ, ਰੱਬ ਨੂੰ ਕੋਸਦਾ ਹੈ ਅਤੇ ਦੋਸ਼ ਦੇਂਦਾ ਹੈ।

ਜਦੋਂ ਕਦੀ ਸਾਰੇ ਹੀ ਦੇਸ਼ ਵਿਚ ਫਸਲ ਚੰਗੀ ਹੁੰਦੀ ਹੈ, ਤਾਂ ਸਾਰੇ ਹੀ ਦੇਸ਼-ਵਾਸੀ ਜ਼ਿਮੀਦਾਰਾਂ ਤੇ ਕਾਮਿਆਂ ਨੂੰ ਸ਼ਾਬਾਸ਼ ਦਿਆ ਕਰਦੇ ਹਨ ਅਤੇ ਖੇਤੀਬਾੜੀ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਕਾਢਾਂ ਕੱਢਣ ਵਾਲੇ ਵਿਦਵਾਨ ਸਿਆਣਿਆਂ ਦੀ ਸ਼ਲਾਘਾ ਕੀਤੀ ਜਾਂਦੀ ਹੈ। ਨਵੀਆਂ ਨਵੀਆਂ ਖਾਦਾਂ ਤਿਆਰ ਕਰਨ ਵਾਲਿਆਂ ਦਾ ਧੰਨਵਾਦ ਕੀਤਾ ਜਾਂਦਾ ਹੈ। ਪਰ ਜਿਸ ਕਰਤਾਰ ਨੇ ਸਮੇਂ ਸਿਰ ਬਾਰਸ਼ ਪਾ ਕੇ, ਸੂਰਜ ਦੀ ਗਰਮੀ ਦੇ ਕੇ ਹਰ ਤਰ੍ਹਾਂ ਦਾ ਅਨਾਜ ਪੈਦਾ ਕੀਤਾ ਹੈ, ਜਿਸ ਪ੍ਰਭੂ ਨੇ ਬਲ ਅਤੇ ਬੁਧੀ ਬਖ਼ਸ਼ੀ ਹੈ, ਉਸਦਾ ਕਦੀ ਕਿਸੇ ਨੂੰ ਚੇਤਾ ਹੀ ਨਹੀਂ ਆਉਂਦਾ। ਪਰ ਹਾਂ, ਜਦੋਂ ਵਰਖਾ ਵਧ ਘਟ ਹੋਣ ਨਾਲ ਜਾਂ ਅਨ੍ਹੇਰੀ, ਝਖੜ ਨਾਲ ਸਾਰੀ ਦੀ ਸਾਰੀ ਫਸਲ ਤਬਾਹ ਹੋ ਜਾਵੇ, ਤਾਂ ਉਸ ਵੇਲੇ ਸਾਰੇ ਲੋਕ ਰੱਬ ਨੂੰ ਬਦਨਾਮੀ ਜ਼ਰੂਰ ਦਿਆ ਕਰਦੇ ਹਨ। ਕੋਈ ਕਿਹਾ ਕਰਦਾ ਹੈ ਕਿ ਉਹ ਰੱਬ ਬੇ-ਰਹਿਮ ਹੈ, ਕੋਈ ਕਹਿੰਦਾ ਹੈ ਕਿ ਉਹ ਬੇ-ਇਨਸਾਫ਼ ਹੈ।

ਸੋ, ਇਸ ਪਉੜੀ ਅੰਦਰ ਹਜ਼ੂਰ ਇਹ ਦਰਸਾ ਰਹੇ ਹਨ, ਕਿ ਭਲੇ ਪਾਸੇ ਟੁਰਨਾ, ਜਾਂ ਕੁਰਾਹੇ ਪੈ ਜਾਣਾ ਜੀਵਾਂ ਦੇ ਆਪਣੇ ਵਸ ਦੀ ਗੱਲ ਨਹੀਂ, ਇਹ ਜਿਸ ਪ੍ਰਭੂ ਨੇ ਪੈਦਾ ਕੀਤੇ ਹਨ, ਉਹੀ ਇਨ੍ਹਾਂ ਪੁਤਲੀਆਂ ਨੂੰ ਖਿਡਾ ਰਿਹਾ ਹੈ। ਸੋ, ਜੇ ਕੋਈ ਜੀਵ ਉਸ ਪ੍ਰਭੂ ਦੀ ਸਿਫ਼ਤ ਸਲਾਹ ਕਰ ਰਿਹਾ ਹੈ ਤਾਂ ਇਹ ਪ੍ਰਭੂ ਦੀ ਆਪਣੀ ਮੇਹਰ ਹੈ ਅਤੇ ਜੇ ਕੋਈ ਇਸ ਪਾਸੇ ਵਲੋਂ ਖੁੰਝਿਆ ਹੋਇਆ ਹੈ ਤਾਂ ਭੀ ਇਹ ਉਸੇ ਮਾਲਕ ਦੀ ਰਜ਼ਾ ਹੈ, ਜੇ ਅਸੀਂ ਉਸਦੇ ਦਰ ਤੋਂ ਦਾਤਾਂ ਮੰਗਦੇ ਹਾਂ ਤਾਂ ਇਹ ਪ੍ਰੇਰਨਾ ਭੀ ਉਹ ਆਪ ਹੀ ਕਰਨ ਵਾਲਾ ਹੈ, ਅਤੇ ਉਹ ਫਿਰ ਦਾਤਾਂ ਦੇਂਦਾ ਭੀ ਆਪ ਹੀ ਹੈ। ਜੇ ਕੋਈ ਜੀਵ ਰਾਜ, ਧਨ ਦੇ ਮਦ ਵਿਚ ਮੱਤਾ ਹੋਇਆ ਹੈ, ਤਾਂ ਇਹ ਰਜ਼ਾ ਭੀ ਉਸੇ ਪ੍ਰਭੂ ਦੀ ਹੈ। ਜੇ ਕਿਸੇ ਦੀ ਸੁਰਤ ਪ੍ਰਭੂ ਚਰਨਾਂ ਵਿਚ ਜੁੜੀ ਹੋਈ ਹੈ ਤੇ ਜੀਵਨ ਜੁਗਤ ਸੁਥਰੀ ਹੈ ਤਾਂ ਇਹ ਮੇਹਰ ਭੀ ਉਸੇ ਪ੍ਰਭੂ ਦੀ ਹੈ।

**੧. ਰਾਤੀ ਰੁਤੀ ਥਿਤੀ ਵਾਰ ॥**
**੨. ਪਵਣ ਪਾਣੀ ਅਗਨੀ ਪਾਤਾਲ ॥**
**੩. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥**
**੪. ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥**
**੫. ਤਿਨ ਕੇ ਨਾਮ ਅਨੇਕ ਅਨੰਤ ॥**
**੬. ਕਰਮੀ ਕਰਮੀ ਹੋਇ ਵੀਚਾਰੁ ॥**
**੭. ਸਚਾ ਆਪਿ ਸਚਾ ਦਰਬਾਰੁ ॥**
**੮. ਤਿਥੈ ਸੋਹਨਿ ਪੰਚ ਪਰਵਾਣੁ ॥**
**੯. ਨਦਰੀ ਕਰਮਿ ਪਵੈ ਨੀਸਾਣੁ ॥**
**੧੦. ਕਚ ਪਕਾਈ ਓਥੈ ਪਾਇ ॥**
**੧੧. ਨਾਨਕ ਗਇਆ ਜਾਪੈ ਜਾਇ ॥੩੪॥**

***ਪਦ ਅਰਥ :*** ਰਾਤੀ—ਰਾਤਾਂ। ਰੁਤੀ—ਰੁਤਾਂ। ਥਿਤੀ—ਥਿੱਤਾਂ। ਵਾਰ—ਦਿਨ, ਦਿਹਾੜੇ। ਪਵਣ—ਹਵਾ, ਸਭ ਪ੍ਰਕਾਰ ਦੀ। ਪਾਤਾਲ—ਸਾਰੇ ਹੀ ਪਾਤਾਲ। ਤਿਸੁ ਵਿਚਿ—ਇਨ੍ਹਾਂ ਸਾਰਿਆਂ ਦੇ ਇਕੱਠ ਵਿਚ। ਥਾਪਿ ਰਖੀ—ਥਾਪ ਕੇ ਰਖ ਦਿੱਤੀ ਹੈ, ਰਚ ਕੇ ਟਿਕਾ ਦਿੱਤੀ ਹੈ। ਧਰਮ ਸਾਲ—ਧਰਮ ਕਮਾਣ ਦਾ ਅਸਥਾਨ। ਤਿਸੁ ਵਿਚਿ—ਉਸ ਧਰਤੀ ਉੱਤੇ। ਜੀਅ—ਜੀਵ ਜੰਤ। ਜੀਅ ਜੁਗਤਿ—ਜੀਵਾਂ ਦੀ ਜੁਗਤੀ, ਜੀਵਾਂ ਦੇ ਰਹਿਣ ਦੀ ਜੁਗਤੀ ਬਣਾ ਦਿੱਤੀ ਹੈ। ਕੇ ਰੰਗ—ਕਈ ਰੰਗਾਂ ਦੇ। ਕਰਮੀ ਕਰਮੀ—ਜੀਵਾਂ ਦੇ ਕੀਤੇ ਹੋਏ ਕਰਮਾਂ ਅਨੁਸਾਰ। ਤਿਥੈ—ਅਕਾਲ ਪੁਰਖ ਦੇ ਦਰਬਾਰ ਵਿਚ। ਸੋਹਨਿ—ਸੋਭਦੇ ਹਨ। ਪਰਵਾਣੁ—ਪ੍ਰਤੱਖ। ਨਦਰੀ—ਮੇਹਰ ਦੀ ਨਜ਼ਰ ਕਰਨ ਵਾਲਾ, ਅਕਾਲ ਪੁਰਖ। ਕਰਮਿ—ਕਰਮ ਦੁਆਰਾ, ਬਖ਼ਸ਼ਸ਼ ਨਾਲ। ਪਵੈ ਨੀਸਾਣੁ—ਨਿਸ਼ਾਨ ਪੈ ਜਾਂਦਾ ਹੈ, ਨਿਸ਼ਾਨ ਲਗ ਜਾਂਦਾ ਹੈ, ਵਡਿਆਈ ਦਾ ਚਿਹਨ ਮੱਥੇ 'ਤੇ ਚਮਕ ਪੈਂਦਾ ਹੈ। ਕਚ—ਕਚਿਆਈ। ਪਕਾਈ—ਪਕਿਆਈ। ਓਥੈ—ਅਕਾਲ ਪੁਰਖ ਦੀ ਦਰਗਾਹ ਵਿਚ। ਪਾਇ—ਪਾਈ ਜਾਂਦੀ ਹੈ, ਪਤਾ ਲਗਦਾ ਹੈ। ਗਇਆ—ਜਾ ਕੇ ਹੀ, ਅਪੜ ਕੇ ਹੀ। ਜਾਪੈ ਜਾਇ—ਜਾਣਿਆਂ ਜਾਂਦਾ ਹੈ, ਵੇਖਿਆ ਜਾਂਦਾ ਹੈ, ਖ਼ਬਰ ਪੈਂਦੀ ਹੈ।

***ਅਰਥ :***

ਪ੍ਰ: ਤੁਸੀਂ ਕਹਿੰਦੇ ਹੋ ਕਿ ਸਭੋ ਕੁਝ ਉਸ ਅਕਾਲ ਪੁਰਖ ਦੀ ਮੇਹਰ ਵਿਚ ਹੈ। ਕੀ, ਜਦੋਂ ਉਸਦੀ ਮੇਹਰ ਹੁੰਦੀ ਹੈ, ਜੀਵ ਸਿਮਰਨ ਵਿਚ ਜੁੜਦਾ ਹੈ ਤਾਂ ਕੀ ਉਸਨੂੰ ਕੁਝ ਅਨੰਦ ਭੀ ਪ੍ਰਾਪਤ ਹੁੰਦਾ ਹੈ ? ਤਾਂ ਕੀ ਉਸਨੂੰ ਪਤਾ ਲਗਦਾ ਜਾਏ ਕਿ ਮੈਂ ਵਾਹਿਗੁਰੂ ਜੀ ਦੇ ਦੇਸ਼ ਵਲ ਚਲ ਰਿਹਾ ਹਾਂ ?

ਉ: ਹੇ ਮਿੱਤਰ ਜਨ ! ਜਗਿਆਸੂ ਦਾ ਮਨ ਜਿਉਂ ਜਿਉਂ ਸਿਮਰਨ ਵਿਚ ਜੁੜਦਾ ਹੈ, ਤਿਉਂ ਤਿਉਂ ਉਸ ਦੇ ਮਨ ਦੀ ਦਸ਼ਾ ਪਲਟਦੀ ਜਾਂਦੀ ਹੈ। ਆਤਮਕ ਉੱਨਤੀ ਦੇ ਪੰਜ ਖੰਡ ਹਨ, ਭਾਵ ਪੰਜ ਅਸਥਾਨ ਹਨ, ਜਿਨ੍ਹਾਂ ਦਾ ਉਸਨੂੰ ਸਹਿਜੇ ਸਹਿਜੇ ਗਿਆਨ ਹੁੰਦਾ ਚਲਾ ਜਾਂਦਾ ਹੈ।

ਪ੍ਰ: ਉਹ ਪੰਜ ਖੰਡ ਕਿਹੜੇ ਹਨ :

ਉ: (੧) ਧਰਮ ਖੰਡ, (੨) ਗਿਆਨ ਖੰਡ, (੩) ਸਰਮ ਖੰਡ, (੪) ਕਰਮ ਖੰਡ ਅਤੇ (੫) ਸੱਚ ਖੰਡ।

ਪ੍ਰ: ਇਨ੍ਹਾਂ ਦੇ ਭਿੰਨ ਭਿੰਨ ਰੂਪ ਕਥਨ ਕਰੋ, ਤਾਕਿ ਸਮਝ ਸਕੀਏ ?

ਉ:੧-੨. ਧਰਮ ਖੰਡ—ਹੇ ਸਜਨ ਜਨੋ ! ਪ੍ਰਮਾਰਥ ਮਾਰਗੀ ਜਗਿਆਸੂ ਦੀ ਆਤਮਾ ਜਦੋਂ ਸਿਮਰਨ ਵਿਚ ਜੁੜਦੀ ਹੈ, ਤਾਂ ਉਸਨੂੰ ਇਉਂ ਪ੍ਰਤੀਤ ਹੋਣ ਲਗ ਪੈਂਦਾ ਹੈ ਕਿ ਇਹ ਸਾਰੀਆਂ ਰਾਤਾਂ, ੬ ਰੁੱਤਾਂ, ੧੫ ਥਿੱਤਾਂ, ੭ ਦਿਨ, ਹਵਾ, ਪਾਣੀ, ਅਗਨੀ, ਪਾਤਾਲਾਦਿ ਅਨੰਤ ਹੀ ਲੋਕ, ਇਹ ਸਭ ਕੁਝ ਉਸੇ ਕਰਤਾਰ ਦੀ ਰਚਨਾ ਹੈ।

੩. ਫਿਰ ਉਸਨੂੰ ਇਉਂ ਸੂਝ ਪੈਂਦੀ ਹੈ ਕਿ ਉਸ ਕਰਤਾਰ ਨੇ ਇਸ ਤਰ੍ਹਾਂ ਦੀ ਕਾਲ ਗੱਡੀ ਰਚ ਕੇ, ਇਸ ਵਿਚ ਧਰਤੀ ਨੂੰ ਧਰਮ ਕਮਾਉਣ ਦਾ ਸਥਾਨ ਬਣਾ ਕੇ, ਸਥਾਪਨ ਕਰ ਰਖਿਆ ਹੈ।

੪. ਫਿਰ ਅਗੇ ਉਸਨੂੰ ਇਉਂ ਭਾਸਦਾ ਹੈ ਕਿ ਕਰਤਾਰ ਦੀ ਇਸ ਧਰਤੀ ਉਤੇ ਕਈ ਤਰ੍ਹਾਂ ਦੇ, ਕਈ ਰੰਗਾਂ ਦੇ ਜੀਵ ਹਨ, ਕੋਈ ਮਾਸਾਹਾਰੀ, ਕੋਈ ਘਾਹ ਖਾਂਦਾ ਹੈ, ਕੋਈ ਪਾਣੀ ਵਿਚ ਰਹਿੰਦਾ ਹੈ, ਕੋਈ ਧਰਤੀ 'ਤੇ ਤੇ ਕੋਈ ਆਕਾਸ਼ਚਾਰੀ ਹੈ।

੫. ਜਿਨ੍ਹਾਂ ਦੇ ਨਾਵਾਂ ਤੇ ਗਿਣਤੀ ਦਾ ਕੋਈ ਅੰਤ ਹੀ ਨਹੀਂ ਪਾਇਆ ਜਾਂਦਾ।

ਪ੍ਰ: ਕੀ ਇਨ੍ਹਾਂ ਅਨਗਿਣਤ ਜੀਵਾਂ ਦਾ ਕੋਈ ਹਿਸਾਬ ਕਿਤਾਬ ਭੀ ਹੁੰਦਾ ਹੈ ?

ਉ:੬. ਹਾਂ, ਜ਼ਰੂਰ ਹੁੰਦਾ ਹੈ, ਹੇ ਸਜਨ ਜਨ ! ਇਨ੍ਹਾਂ ਅਨੇਕਾਂ ਨਾਵਾਂ ਤੇ ਰੰਗਾਂ ਵਾਲੇ ਜੀਵਾਂ ਦਾ ਆਪੋ ਆਪਣੇ ਕੀਤੇ ਹੋਏ ਕਰਮਾਂ ਅਨੁਸਾਰ, ਇਕ ਇਕ ਕਰਮ ਦਾ ਵੀਚਾਰ ਕੀਤਾ ਜਾਂਦਾ ਹੈ।

ਪ੍ਰ: ਕਿਉਂ ਜੀ, ਜੀਵਾਂ ਦੇ ਕਰਮਾਂ ਧਰਮਾਂ ਦਾ ਹਿਸਾਬ ਕਰਨ ਲਈ ਭੀ ਕੋਈ ਖ਼ਾਸ ਅਸਥਾਨ ਹੈ ?

ਉ:੭. ਹਾਂ, ਹੈ। ਉਹ ਹੈ ਸਚੇ ਕਰਤਾਰ ਦਾ ਸਚਾ ਦਰਬਾਰ, ਜਿਥੇ ਜੀਵਾਂ ਦੇ ਕਰਮਾਂ ਦਾ ਹਿਸਾਬ ਸਹੀ ਸਹੀ ਰਖਿਆ ਜਾਂਦਾ ਹੈ। ਜਿਸ ਵਿਚ ਕਦੇ ਉੱਕਾ ਹੀ ਉਕਾਈ ਨਹੀਂ ਹੁੰਦੀ। ਬਿਲਕੁਲ ਉਸੇ ਤਰ੍ਹਾਂ ਸਮਝੋ ਜਿਵੇਂ ਕਿ ਕਿਸੇ ਫੈਕਟਰੀ ਵਿਚ ਕੰਮ ਕਰ ਰਹੇ, ਹਰ ਇਕ ਬੰਦੇ ਦੇ ਕੰਮ ਦਾ ਹਿਸਾਬ ਕਿਤਾਬ ਠੀਕ ਠੀਕ ਰਖਿਆ ਜਾਂਦਾ ਹੈ, ਕਿਸੇ ਦੁਨਿਆਵੀ ਫੈਕਟਰੀ ਦੇ ਹਿਸਾਬੀ ਤਾਂ ਭੁਲੇਖਾ ਖਾ ਭੀ ਸਕਦੇ ਹਨ। ਪਰ ਉਸ ਸੱਚੇ ਦੇ ਦਰਬਾਰ ਦਾ ਹਿਸਾਬ ਤਾਂ ਇਸ ਤਰ੍ਹਾਂ ਦਾ ਹੈ ਕਿ ਉਥੇ :

ਖੋਟੇ ਖਰੇ ਪਰਖੀਅਨਿ
ਤਿਤੁ ਸਚੈ ਦਰਵਾਰਾ ਰਾਮ॥ *(ਪੰਨਾ ੫੭੦)*

ਪ੍ਰ: ਉਸਦੇ ਦਰਬਾਰ ਵਿਚ ਕੌਣ ਕੌਣ ਸੋਭਾ ਪਾਉਂਦੇ ਹਨ ?

ਉ:੮. ਜਿਨ੍ਹਾਂ ਦੇ ਕੰਮ ਕੀਤੇ ਪ੍ਰਵਾਣ ਹੋ ਜਾਂਦੇ ਹਨ, ਉਹ (ਪੰਚ) ਸੰਤ ਜਨ ਉਸ ਰੱਬੀ ਦਰਬਾਰ ਵਿਚ ਜਾ ਸੋਭਾ ਪਾਉਂਦੇ ਹਨ।

੯. ਉਨ੍ਹਾਂ ਦੇ ਮਸਤਕ ਉਪਰ ਵਾਹਿਗੁਰੂ ਜੀ ਦੀ ਮੇਹਰ ਦਾ ਨਿਸ਼ਾਨ ਚਮਕ ਪੈਂਦਾ ਹੈ, ਓਹੀ ਪ੍ਰਭੂ ਦੇ ਦਰਬਾਰ ਵਿਚ ਮੁਖੀਏ ਹੋ ਸੁਭਾਏਮਾਨ ਹੁੰਦੇ ਹਨ। ਇਸ ਖ਼ਿਆਲ ਦੀ ਸਪਸ਼ਟੀ ਲਈ ਅਸੀਂ ਇਉਂ ਹੀ ਸਮਝ ਸਕਦੇ ਹਾਂ ਕਿ ਜਿਵੇਂ ਕਿਸੇ ਫ਼ੌਜ ਵਿਚ ਜੋ ਜੋ ਭੀ ਸਿਪਾਹੀ ਚੰਗਾ ਕੰਮ ਕਰਕੇ ਦਿਖਾਇਆ ਕਰਦੇ ਹਨ, ਗੌਰਮਿੰਟ ਵਲੋਂ ਉਨ੍ਹਾਂ ਦੇ ਮੋਢਿਆਂ ਉਪਰ ਫੀਤੀਆਂ ਲਗਾ ਕੇ ਉਨ੍ਹਾਂ ਨੂੰ ਚੰਗੇ ਕੰਮ ਕਰਨ ਦੇ ਇਵਜ਼ਾਨੇ ਵਿਚ ਵੱਖ ਵੱਖ ਅਹੁਦੇ ਦਿਤੇ ਜਾਂਦੇ ਹਨ।

੧੦. ਇਥੇ ਸੰਸਾਰ ਵਿਚ ਕਿਸੇ ਦਾ ਵੱਡਾ ਛੋਟਾ ਅਖਵਾਣਾ ਕਿਸੇ ਅਰਥ ਨਹੀਂ ਕਿਉਂਕਿ ਇਨ੍ਹਾਂ ਦੀ ਕਚਿਆਈ (ਬੁਰਿਆਈ) ਪਕਾਈ (ਚੰਗਿਆਈ) ਉਸ ਅਕਾਲ ਪੁਰਖ ਦੇ ਦਰ ਵਿਚ ਜਾ ਕੇ ਹੀ ਸਹੀ ਸਹੀ ਸਮਝੀ ਜਾਂਦੀ ਹੈ।

੧੧. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ, ਕਿ ਉਸ ਰੱਬੀ ਸੱਚੇ ਦਰਬਾਰ ਵਿਚ ਗਿਆਂ ਹੀ ਕੱਚੇ ਪੱਕੇ, ਚੰਗੇ ਮਾੜੇ ਦੀ ਪਹਿਚਾਣ ਹੋਇਆ ਕਰਦੀ ਹੈ।੩੪।

***ਭਾਵਾਰਥ :*** ਇਸ ਪਉੜੀ ਵਿਚ, ਜਾਂ ਇਸ ਤੋਂ ਅਗਲੀਆਂ ਦੋ ਪਉੜੀਆਂ, ਭਾਵ ਇਨ੍ਹਾਂ ਤਿੰਨਾਂ ਹੀ ਪਉੜੀਆਂ ਅੰਦਰ ਉਨ੍ਹਾਂ ਆਤਮਕ ਅਵਸਥਾਂ ਦਾ ਹਜ਼ੂਰ ਨੇ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚੋਂ ਇਕ ਸਾਧਾਰਨ ਮਨੁੱਖ ਲੰਘ ਕੇ ਉਸ ਉੱਚੀ ਅਵਸਥਾ 'ਤੇ ਪਹੁੰਚਦਾ ਹੈ, ਜਿਥੇ ਜਾ ਕੇ ਉਸਨੂੰ ਸਾਰਿਆਂ ਥਾਵਾਂ 'ਤੇ ਕਰਤਾਰ, ਨਿਰੰਕਾਰ ਹੀ ਦਿਖਾਈ ਦੇਂਦਾ ਹੈ।

ਜਿਥੋਂ ਜਗਿਆਸੂ ਟੁਰਦਾ ਹੈ, ਉਸ ਪਹਿਲੀ ਅਵਸਥਾ ਦਾ ਨਾਮ ਉਨ੍ਹਾਂ ਨੇ 'ਧਰਮ ਖੰਡ' ਰਖਿਆ ਹੈ। ਇਸ ਧਰਮ ਖੰਡ ਦਾ ਧਰਮ ਕੀ ਹੈ ? ਕੇਵਲ ਇਕ ਏਹੋ ਕਿ ਮਨੁੱਖ ਨੂੰ ਦਸਿਆ ਜਾਵੇ, ਕਿ ਇਸ ਦਾ ਧਰਮ ਜਾਂ ਫ਼ਰਜ਼ ਕੀ ਹੈ ? ਭਾਵ ਹੈ ਕਿ ਇਸ ਮਨੁੱਖ ਦਾ ਇਸ ਦੁਨੀਆ ਵਿਚ ਆਉਣ ਦਾ ਅਸਲ ਮਨੋਰਥ ਕੀ ਹੈ ?

ਜੋ ਮੈਂ ਪਾਠਕ ਜਨਾਂ ਨੂੰ ਕਹਿਣਾ ਚਾਹੁੰਦਾ ਹਾਂ, ਉਹ ਇਕ ਸਾਧਾਰਨ ਜਿਹੀ ਘਰੋਗੀ ਮਿਸਾਲ ਦੁਆਰਾ ਅਰੰਭ ਕਰਦਾ ਹਾਂ, ਤਾਕਿ ਮੇਰੇ ਖ਼ਿਆਲ ਦੀ ਠੀਕ ਸਪਸ਼ਟਤਾ ਹੋ ਸਕੇ। ਜਿਵੇਂ ਇਕ ਚਾਰ ਸਾਲਾਂ ਦਾ ਨਿੱਕਾ ਬੱਚਾ, ਜਨਮ ਤੋਂ ਲੈ ਕੇ ਪਿਛੇ ਗੁਜ਼ਰੇ ਚੌਹਾਂ ਸਾਲਾਂ ਵਿਚ ਬਿਲਕੁਲ ਸੁਤੰਤਰ ਗੁਜ਼ਰਿਆ ਹੈ, ਉਸਦਾ ਖਾਣਾ ਪੀਣਾ, ਖੇਡਣਾ, ਹੱਸਣਾ, ਸੌਣਾ, ਆਪਣੀ ਮਨ-ਮਰਜ਼ੀ ਅਨੁਸਾਰ ਬੀਤਦਾ ਰਿਹਾ ਹੈ, ਹੁਣ ਜਦ ਇਸ ਆਜ਼ਾਦ-ਖ਼ਿਆਲੇ ਬਾਲਕ ਨੂੰ ਅਸੀਂ ਸਕੂਲੇ ਪੜ੍ਹਨ ਲਈ ਭੇਜਦੇ ਹਾਂ। ਤਾਂ ਉਹ ਪੰਜ ਜਾਂ ਛੇ ਮਹੀਨੇ ਤਾਂ ਪੜ੍ਹਨ ਵਲ ਖ਼ਿਆਲ ਹੀ ਨਹੀਂ ਦੇਂਦਾ, ਉਹ ਸਿਰਫ਼ ਉਥੋਂ ਦੇ ਨਵੇਂ ਮਾਹੌਲ ਵਲ ਗਹੁ ਨਾਲ ਤੱਕਦਾ ਹੈ ਅਤੇ ਨਵੇਂ ਚੌਗਿਰਦੇ ਨੂੰ ਘੋਖਦਾ ਜਾਂ ਵੇਖਦਾ ਰਹਿੰਦਾ ਹੈ। ਉਹ ਤੱਕਦਾ ਹੈ ਕਿ ਇਸ ਸਕੂਲ ਵਿਚ ਮੇਰੀ ਬਾਹਰਲੀ ਸੁਤੰਤਰਤਾ ਨਾਲੋਂ ਸਭ ਕੁਝ ਵਖਰਾ ਹੈ, ਇਥੇ ਉਸਨੂੰ ਸਭੋ ਕੁਝ ਇਕ-ਸਾਰਤਾ ਜਾਂ ਕਿਸੇ ਇਕ ਨੇਮ ਵਿਚ ਬੱਧਾ ਦਿਸਦਾ ਹੈ। ਉਹ ਗਹੁ ਨਾਲ ਤੱਕਦਾ ਹੈ ਕਿ ਇਸ ਸਕੂਲ ਦੇ ਖੁੱਲ੍ਹਣ ਤੇ ਵਿਚਕਾਰ ਖਾਣ ਪੀਣ ਅਤੇ ਇਸਦੇ ਬੰਦ ਹੋ ਜਾਣ ਦਾ ਸਮਾਂ ਭੀ ਖ਼ਾਸ ਨੀਅਤ ਹੈ। ਉਸਨੂੰ ਸਹਿਜੇ ਸਹਿਜੇ ਸੂਝ ਪੈਂਦੀ ਹੈ ਕਿ ਹਰ ਜਮਾਤ ਲਈ ਕਮਰਾ ਵਖਰਾ ਹੈ ਅਤੇ ਹਰ ਕਮਰੇ ਦੀ ਵਖਰੀ ਜਮਾਤ ਦਾ ਮਾਸਟਰ ਅਲੱਗ ਹੈ। ਹਰ ਕੰਮ ਕਰਨ ਲਈ ਸਮਾਂ ਤੇ ਅਸਥਾਨ ਨੀਯਤ ਹੈ। ਹਰ ਇਕ ਕੰਮ ਕਰਨ ਦੇ ਵੱਖਰੇ ਵੱਖਰੇ ਨੇਮ ਬਣੇ ਹੋਏ ਹਨ। ਹਰ ਬੰਦੇ ਨੂੰ ਉਨ੍ਹਾਂ ਨਿਯਮਾਂ ਦੀ ਪਾਲਣਾ ਕਰਨੀ ਭੀ ਜ਼ਰੂਰੀ ਹੋਇਆ ਕਰਦੀ ਹੈ। ਉਸਨੂੰ ਹਰ ਬੰਦਾ ਹੀ ਆਪਣੇ ਕੰਮ ਜਾਂ ਫ਼ਰਜ਼ ਨੂੰ ਨਿਭਾਉਂਦਾ ਨਜ਼ਰ ਆਉਂਦਾ ਹੈ। ਇਸ ਸਕੂਲ ਦੇ ਹਰ ਕਰਮਚਾਰੀ ਜਾਂ ਇਥੋਂ ਦੇ ਪੜ੍ਹਨ

ਵਾਲੇ ਹਰ ਜਮਾਤ ਦੇ ਬੱਚੇ ਦੇ ਕੰਮ ਨੂੰ ਹਰ ਰੋਜ਼ ਹੀ ਵੇਖਿਆ ਜਾਂਦਾ ਹੈ। ਫਿਰ ਉਹ ਇਹ ਭੀ ਗਹੁ ਨਾਲ ਤੱਕ ਰਿਹਾ ਹੁੰਦਾ ਹੈ ਕਿ ਜਿਸ ਬੱਚੇ ਦਾ ਕੰਮ ਗ਼ਲਤ ਹੋਵੇ ਉਸਨੂੰ ਝਿੜਕਾਂ ਜਾਂ ਸਜ਼ਾਵਾਂ ਭੀ ਮਿਲਦੀਆਂ ਹਨ। ਅਤੇ ਜੋ ਕੰਮ ਚੰਗਾ ਕਰਦਾ ਹੈ, ਉਸਨੂੰ ਸ਼ਾਬਾਸ਼, ਮਿਲਦੀ ਹੈ। ਉਹ ਇਹ ਭੀ ਤੱਕਦਾ ਹੈ, ਕੁਝ ਸਮੇਂ ਤੋਂ ਬਾਅਦ ਸਕੂਲ ਦੇ ਸਾਰੇ ਬੱਚਿਆਂ ਦਾ ਇਮਤਿਹਾਨ ਭੀ ਹੁੰਦਾ ਹੈ, ਪ੍ਰੀਖਿਆ ਵਿਚ ਜੋ ਕਮਜ਼ੋਰ, ਮਾੜੇ ਜਾਂ ਉਹ ਬਹੁਤੇ ਇੱਲਤੀ, ਖੋਟੇ ਹੁੰਦੇ ਹਨ, ਉਨ੍ਹਾਂ ਨੂੰ ਖਰਿਆਂ ਨਾਲੋਂ ਅਲੱਗ ਕਰਕੇ ਖਿਲਾਰ ਦਿੱਤਾ ਜਾਂਦਾ ਹੈ। ਜੋ ਆਪਣੀ ਜਮਾਤ ਵਿਚੋਂ ਖਰੇ (ਚੰਗੇ) ਹੁੰਦੇ ਹਨ, ਉਹ ਪ੍ਰਵਾਣ ਚੜ੍ਹਦੇ ਹਨ। ਖੋਟਿਆਂ ਨੂੰ ਪਿੱਛੇ ਛੱਡਿਆ ਜਾਂਦਾ ਹੈ। ਇਸ ਸਕੂਲ ਵਿਚ ਰਹਿ ਕੇ ਉਸਨੂੰ ਸਹਿਜੇ ਸਹਿਜੇ ਪਤਾ ਲਗਦਾ ਹੈ ਕਿ ਮੈਂ ਵੀ ਤਾਂ ਇਥੇ ਕੋਈ ਰੌਣਕ-ਮੇਲਾ ਹੀ ਵੇਖਣ ਨਹੀਂ ਆਇਆ ਮੇਰਾ ਵੀ ਕੋਈ ਫ਼ਰਜ਼ ਜਾਂ ਧਰਮ ਹੈ, ਮੈਂ ਭੀ ਇਥੇ ਬੇ-ਮਨੋਰਥਾ ਨਹੀਂ ਹਾਂ।

ਇਸੇ ਤਰ੍ਹਾਂ ਜਦ ਅਸੀਂ ਸੋਚ ਵੀਚਾਰ ਕਰਕੇ ਵੇਖਦੇ ਹਾਂ, ਤਾਂ ਅਸੀਂ ਸਾਰੇ ਸੰਸਾਰੀ-ਜੀਵ ਵੀ ਇਸ ਬੱਚੇ ਵਾਂਗੂੰ ਹਾਂ। ਇਸ ਗੱਲ ਨੂੰ ਕੌਣ ਨਹੀਂ ਜਾਣਦਾ ਕਿ ਅਸੀਂ ਸਾਰੇ ਹੀ ਚਾਰ ਪਹਿਰ ਸੌਂ ਕੇ ਅਤੇ ਚਾਰ ਪਹਿਰ ਭੌਂ ਕੇ ਹੀ ਗੁਜ਼ਾਰ ਦੇਂਦੇ ਹਾਂ, ਭਾਵ ਰਾਤ ਸੌਂ ਕੇ ਤੇ ਦਿਨ ਖਾ ਪੀ ਕੇ ਬਿਤਾ ਦੇਂਦੇ ਹਾਂ। ਪਰ ਜਦੋਂ ਕੋਈ ਮਹਾਨ ਵਿਅਕਤੀ, ਮਹਾਂ ਪੁਰਸ਼ ਆਉਂਦਾ ਹੈ, ਤਾਂ ਉਹ ਸਾਨੂੰ ਪ੍ਰਮਾਦਤਾਈ ਜਾਂ ਮੋਹ ਦੀ ਨੀਂਦ ਵਿਚ ਬੇ-ਸੰਭਾਲ ਹੋ ਸੁਤਿਆਂ ਨੂੰ ਹੋਸ਼ ਵਿਚ ਲਿਆਉਣ ਲਈ ਵੰਗਾਰਦਾ ਹੈ, ਕਿ ਸੁਣ ਓਇ ਭੋਲਿਆ! ਕੀ ਤੈਨੂੰ ਇਹ ਚੇਤਾ ਨਹੀਂ ਕਿ ਰੱਬ ਨੇ ਆਖ਼ਰ ਕੀਤੇ ਕਰਮਾਂ ਦਾ ਲੇਖਾ ਜ਼ਰੂਰ ਮੰਗਣਾ ਹੈ, ਤਾਂ ਤੂੰ ਦਸ ਉਸ ਵੇਲੇ ਕੀ ਜਵਾਬ ਦੇਵੇਂਗਾ:

ਫਰੀਦਾ ਚਾਰਿ ਗਵਾਇਆ ਹੰਢਿਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥ *(ਪੰਨਾ ੧੩੭੯)*

ਹੇ ਸਾਈਂ ਲੋਕਾ! ਤੂੰ ਤਾਂ ਇਸ ਦੁਨੀਆ ਵਿਚ ਕੁਝ ਲਾਭ ਪ੍ਰਾਪਤ ਕਰਨ ਲਈ ਹੀ ਆਇਆ ਸੀ, ਪਰ ਤੂੰ ਦਸ ਇਥੇ ਆ ਕਿਹੜੇ ਭੈੜੇ ਕੰਮਾਂ ਵਿਚ ਉਲਝ ਗਿਆ ਹੈਂ। ਉਹ ਪਰ-ਉਪਕਾਰੀ ਮਹਾਂਪੁਰਸ਼ ਸਾਨੂੰ ਬੜੇ ਹੀ ਪਿਆਰ ਸਹਿਤ ਸਮਝਾਇਆ ਕਰਦੇ ਹਨ। ਕਿ ਐ ਬੇਲੀਆ! ਕੀ ਤੂੰ ਕਦੀ ਇਹ ਨਹੀਂ ਤੱਕਿਆ, ਕਿ ਸੂਰਜ ਦੀ, ਕੁਦਰਤ ਵਲੋਂ ਇਕ ਡਿਊਟੀ ਲਗਾਈ ਗਈ ਹੈ ਅਤੇ ਸਮਾਂ ਨੀਅਤ ਕਰ ਦਿੱਤਾ ਗਿਆ ਹੈ, ਉਹ ਹਰ ਰੋਜ਼ ਆਪਣੇ ਸਹੀ ਸਮੇਂ ਸਿਰ ਚੜ੍ਹਦਾ ਹੈ ਅਤੇ ਉਹ ਆਪਣੀ ਮੁਕੰਮਲ ਡਿਊਟੀ ਅਦਾ ਕਰਕੇ, ਸਮੇਂ ਸਿਰ ਆਰਾਮ ਕਰਨ ਲਈ ਚਲਾ ਜਾਂਦਾ ਹੈ। ਵੇਖ! ਸੂਰਜ ਸਾਰਾ ਸਾਲ ਆਪਣੀ ਲਗੀ ਹੋਈ ਡਿਊਟੀ ਨੂੰ ਬੜੀ ਸਾਵਧਾਨਤਾ ਨਾਲ ਨਿਭਾਉਂਦਾ ਹੈ, ਕਦੀ ਉਹ ਆਪਣੀ ਤਪਸ਼ ਨੂੰ ਵਧਾ ਕੇ ਗਰਮੀਆਂ ਲੈ ਆਉਂਦਾ ਹੈ ਅਤੇ ਕਦੀ ਤਪਸ਼ ਨੂੰ ਘਟਾ ਕੇ ਸਰਦੀਆਂ ਵੰਡਦਾ ਹੈ। ਫਿਰ ਹੋਰ ਤੱਕ ਚੰਦਰਮਾ ਕਿਵੇਂ ਪੰਦਰ੍ਹਾਂ ਦਿਨ ਹੌਲੀ ਹੌਲੀ ਵਧਦਾ ਹੈ, ਆਖ਼ਰ ਪੂਰਨ ਹੋ ਜਾਂਦਾ ਹੈ। ਫਿਰ ਹੌਲੀ ਹੌਲੀ ਘਟਣਾ ਸ਼ੁਰੂ ਹੋ ਜਾਂਦਾ ਹੈ ਅਤੇ ਇਕ ਦਿਨ ਆਉਂਦਾ ਹੈ ਜਦ ਬਿਲਕੁਲ ਅਲੋਪ ਹੋ ਜਾਂਦਾ ਹੈ ਅਤੇ ਇਸੇ ਹਿਸਾਬ ਨਾਲ ਉਹ ਥਿਤਾਂ ਨੂੰ ਜਨਮ ਦੇਂਦਾ ਹੈ। ਇਥੇ ਹੀ ਬਸ ਨਹੀਂ ਕੀ ਤੂੰ ਵੇਖਿਆ ਹੈ, ਦਿਨ ਕਿਵੇਂ ਵਾਰੋ ਵਾਰੀ ਹਫ਼ਤੇ ਪਿਛੋਂ ਆਉਂਦੇ ਜਾਂਦੇ ਰਹਿੰਦੇ ਹਨ।

ਇਸ ਤਰ੍ਹਾਂ ਐ ਮਿੱਤਰਾ! ਜਦ ਤੂੰ ਕੁਦਰਤ ਦੀ ਸਾਰੀ ਕਾਇਨਾਤ ਵੱਲ ਨਿਗ੍ਹਾ ਮਾਰੇਂਗਾ, ਤਾਂ ਤੈਨੂੰ ਹਰ ਸ਼ੈ ਕਿਸੇ ਨਾ ਕਿਸੇ ਨਿਯਮਾਵਲੀ ਵਿਚ ਬੱਝੀ ਨਜ਼ਰ ਆਵੇਗੀ। ਰਤਾ ਹੋਰ ਤਕ ਪਵਣ, ਪਾਣੀ, ਅਗਨੀ ਕਿਵੇਂ ਉਸ ਕਰਤਾਰ ਦੇ ਭੈ ਵਿਚ—ਆਪਣੇ ਆਪਣੇ ਧਰਮ ਨੂੰ ਨਿਭਾਈ ਚਲੇ ਜਾਂਦੇ ਹਨ, ਭਾਵ ਹੈ ਦੁਨੀਆ ਦੇ ਸਾਰੇ ਜੀਵ-ਜੰਤ ਉਸੇ ਢੰਗ ਨਾਲ ਆਪੋ ਆਪਣਾ ਫ਼ਰਜ਼ ਨਿਭਾਈ ਜਾ ਰਹੇ ਹਨ ਅਤੇ ਉਸੇ ਤਰ੍ਹਾਂ ਆਪਣਾ ਜੀਵਨ ਗੁਜ਼ਾਰੀ ਜਾਂਦੇ ਹਨ, ਜਿਸ ਨਿਯਮ ਵਿਚ ਰਹਿ ਕੇ ਉਹਨਾਂ ਨੂੰ ਅਕਾਲ ਪੁਰਖ ਨੇ ਹੁਕਮ ਕੀਤਾ ਹੋਇਆ ਹੈ।

ਇਸ ਲਈ ਐ ਮਿੱਤਰਾ! ਉਹ ਸੱਚਾ ਸਾਈਂ ਗੁਪਤ ਪ੍ਰਗਟ ਸਾਰੇ ਚਰਾਚਰ ਜੀਵ-ਜੰਤੂਆਂ ਨੂੰ ਵੇਖ ਰਿਹਾ ਹੈ, ਅਰਥਾਤ ਸਾਰਿਆਂ ਦੇ ਕਰਮਾਂ ਦਾ ਹਿਸਾਬ ਕਿਤਾਬ ਰਖ ਰਿਹਾ ਹੈ। ਇਹਨਾਂ ਹੀ ਕੰਮਾਂ ਨੂੰ ਵੇਖ ਕੇ ਸਭ ਦਾ ਨਿਰਣਾ ਕਰਦਾ ਹੈ ਕਿ ਇਹਨਾਂ ਵਿਚ ਚੰਗਾ, ਮੰਦਾ ਕੌਣ ਹੈ। ਇਸ ਲਈ ਐ ਬੇਲੀਆ! ਇਹਨਾਂ ਸਾਰੇ ਜੀਵਾਂ ਵਾਂਙੂ ਤੇਰਾ ਭੀ ਕੋਈ ਧਰਮ, ਫ਼ਰਜ਼ ਹੈ, ਇਸ ਵਾਸਤੇ ਤੂੰ ਭੀ ਉੱਠ, ਛੱਡ ਇਸ ਭੈੜੇ ਦਲਿਦਰ ਨੂੰ, ਆਪਣੇ ਫ਼ਰਜ਼ ਦੀ ਅਦਾਇਗੀ ਕਰਨ ਲਈ ਤਤਪਰ ਹੋ। ਇਸ ਤਰ੍ਹਾਂ ਪਰਉਪਕਾਰੀ ਪ੍ਰਮਾਰਥਕ ਬੰਦਿਆਂ ਦਾ ਪਿਆਰ ਭਰਿਆ ਉਪਦੇਸ਼ ਸੁਣ ਕੇ ਜਦ ਇਸ ਦੀ ਅੱਖ ਖੁਲ੍ਹਦੀ ਹੈ ਅਤੇ ਇਸ ਨੂੰ ਹੋਸ਼ ਆਉਂਦੀ ਹੈ ਤੇ ਆਪਣੇ ਕਰਤਬ ਕਰਨ ਦੀ ਸੋਝੀ ਹੁੰਦੀ ਹੈ। ਪਰ ਇਹ ਸੂਝ ਮਨੁੱਖ ਨੂੰ ਪ੍ਰਭੂ ਦੀ ਬਖ਼ਸ਼ਸ਼ ਨਾਲ ਹੀ ਹੁੰਦੀ ਹੈ, ਉਸ ਨੂੰ ਪਹਿਲੋਂ ਇਹ ਸਮਝ ਪੈਂਦੀ ਹੈ, ਕਿ ਮਨੁੱਖ ਇਸ ਦੁਨੀਆ ਵਿਚ ਕੋਈ ਫ਼ਰਜ਼ ਨਿਭਾਉਣ ਲਈ ਆਇਆ ਹੈ। ਇਥੇ ਹਰ ਜੀਵ ਦੇ ਕੀਤੇ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ, ਕਿ ਕਿਸਨੇ ਇਸ ਮਨੁੱਖਾ ਜਨਮ ਦੇ ਮਨੋਰਥ ਨੂੰ ਪੂਰਾ ਨਿਭਾਇਆ ਹੈ। ਜਿਨ੍ਹਾਂ ਦੀ ਮੇਹਨਤ ਕਬੂਲ ਹੁੰਦੀ ਹੈ, ਉਹ ਪ੍ਰਭੂ ਦੀ ਹਜ਼ੂਰੀ ਵਿਚ ਆਦਰ ਪਾਉਂਦੇ ਹਨ। ਸੋ, ਜਦ ਕਿਸੇ ਨੂੰ ਇਸ ਦੁਨੀਆ ਵਿਚ ਆਪਣੇ ਸਹੀ ਕਰਤਬ ਨਿਭਾਉਣ ਦੀ ਸੋਝੀ ਪੈ ਜਾਂਦੀ ਹੈ, ਉਸੇ ਅਵਸਥਾ ਨੂੰ ਗੁਰਮਤਿ ਵਿਚ ਧਰਮ ਖੰਡ ਆਖਿਆ ਗਿਆ ਹੈ।

**੧. ਧਰਮ ਖੰਡ ਕਾ ਏਹੋ ਧਰਮੁ॥**
**੨. ਗਿਆਨ ਖੰਡ ਕਾ ਆਖਹੁ ਕਰਮੁ॥**
**੩. ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥**
**੪. ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥**
**੫. ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥**
**੬. ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥**
**੭. ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥**
**੮. ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥**
**੯. ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥**
**੧੦. ਕੇਤੀਆ ਸੁਰਤੀ ਸੇਵਕ ਕੇਤੇ**
**ਨਾਨਕ ਅੰਤੁ ਨ ਅੰਤੁ॥੩੫॥**

***ਪਦ ਅਰਥ :*** ਧਰਮੁ—ਮਨੋਰਥ, ਮੰਤਵ, ਕਰਤੱਬ। ਆਖਹੁ—ਦਸੋ, ਵਰਣਨ ਕਰੋ। ਕਰਮੁ—ਕੰਮ, ਕਰਤੱਬ। ਕੇਤੇ—ਕਈ, ਬੇ-ਅੰਤ।

ਵੈਸੰਤਰ—ਅਗਨੀਆਂ। ਮਹੇਸ—ਸ਼ਿਵਜੀ। ਕਾਨ—ਕ੍ਰਿਸ਼ਨ। ਬਰਮੇ—ਕਈ ਬ੍ਰਹਮੇ। ਘਾੜਤਿ—ਘੜਨ ਵਾਲਾ, ਰਚਨ ਵਾਲਾ। ਘੜੀਅਹਿ—ਘੜੇ ਜਾਂਦੇ ਹਨ, ਪੈਦਾ ਕੀਤੇ ਜਾਂਦੇ ਹਨ। ਕੇ ਵੇਸ—ਕਈ ਵੇਸਾਂ ਦੇ। ਕੇਤੀਆ—ਕਈ, ਬੇਅੰਤ। ਕਰਮ ਭੂਮੀ—ਕੰਮ ਕਰਨ ਦੀਆਂ ਭੂਮੀਆਂ, ਧਰਤੀਆਂ। ਮੇਰ—ਮੇਰੂ ਪਰਬਤ। ਧੂ—ਧ੍ਰੂ ਭਗਤ। ਉਪਦੇਸ—ਉਹਨਾਂ ਧ੍ਰੂ ਭਗਤਾਂ ਦੇ ਉਪਦੇਸ਼। ਇੰਦ—ਇੰਦ੍ਰ ਦੇਵਤੇ। ਚੰਦ—ਚੰਦਰਮਾ। ਸੂਰ—ਸੂਰਜ। ਮੰਡਲ ਦੇਸ—ਭਵਣ ਚੱਕਰ। ਬੁਧ—ਬੁਧ ਅਵਤਾਰ। ਦੇਵੀ ਵੇਸ—ਦੇਵੀਆਂ ਦੇ ਪਹਿਰਾਵੇ। ਦਾਨਵ—ਰਾਖਸ਼, ਦੈਂਤ। ਮੁਨਿ—ਮੋਨ ਧਾਰੀ ਰਿਸ਼ੀ। ਰਤਨ ਸਮੁੰਦ—ਰਤਨ ਅਤੇ ਸਮੁੰਦਰ। ਪਾਤ—ਪਾਤਸ਼ਾਹੀ। ਨਰਿੰਦ—ਰਾਜੇ। ਸੁਰਤੀ—ਸੁਰਤਾਂ, ਲਿਵ, ਸੁਰਤੀਆਂ।

### *ਅਰਥ :*

ਪ੍ਰ: ਹੇ ਸਤਿਗੁਰੂ ਜੀ! ਜੋ ਮੈਂ ਆਪ ਜੀ ਤੋਂ ਪੁਛ ਕਰੀ ਸੀ, ਕਿ ਧਰਮ ਖੰਡ ਦਾ ਨਿਰਣਾ ਕਰੋ, ਤਾਂ ਆਪ ਜੀ ਨੇ ਇਹ ਭਲੀ ਪ੍ਰਕਾਰ ਦਸ ਹੀ ਦਿਤਾ ਹੈ ਕਿ:

ਉ: ੧. ਧਰਮ ਖੰਡ ਦੇ ਵਾਸੀ ਦਾ ਇਹੋ ਧਰਮ ਹੈ, ਕਿ ਇਥੇ ਧਰਮ ਕਮਾਵੇ। ਭਾਵ ਹੈ ਰੱਬ ਵਲ ਤੁਰੀ ਹੋਈ ਆਤਮਾ ਜਦ ਧਰਮ ਖੰਡ ਵਿਚ ਪੁੱਜਦੀ ਹੈ, ਤਾਂ ਪਹਿਲੋਂ ਉਸ ਨੂੰ ਇਹ ਸੂਝ ਹੁੰਦੀ ਹੈ, ਕਿ ਜਦ ਨਿਰੰਕਾਰ ਦੀ ਜੜ੍ਹ ਰਚਨਾ ਆਪੋ ਆਪਣੀ (ਡਿਊਟੀ) ਧਰਮ ਜਾਂ ਫ਼ਰਜ਼ ਨੂੰ ਸਹੀ ਸਲਾਮਤ ਨਿਭਾ ਰਹੀ ਹੈ, ਉਹ ਕਦੀ ਭੀ ਉਸ ਵਲੋਂ ਮੂੰਹ ਨਹੀਂ ਮੋੜਦੀ, ਤਾਂ ਮੈਨੂੰ ਭੀ ਆਪਣੇ ਧਰਮ ਵਿਚ ਦ੍ਰਿੜ੍ਹ ਹੋਣਾ ਚਾਹੀਦਾ ਹੈ। ਜਦ ਧਰਮ ਦੀ ਦ੍ਰਿੜ੍ਹਤਾ ਦਾ ਬੋਧ ਮਨ ਵਿਚ ਹੁੰਦਾ ਹੈ, ਤਾਂ ਫੇਰ ਭਾਵੇਂ ਉਸ ਨੂੰ ਕਿਤਨੇ ਭੀ ਸਰੀਰਕ ਕਸ਼ਟ ਤੇ ਲਾਲਚ ਦਿਤੇ ਜਾਣ ਉਹ ਕਦੀ ਭੀ ਆਪਣੇ ਧਰਮ ਤੋਂ ਮੂੰਹ ਨਹੀਂ ਮੋੜੇਗਾ। ਇਹ ਗੱਲ ਆਪ ਨੇ ਮੈਨੂੰ ਚੰਗੀ ਤਰ੍ਹਾਂ ਸਮਝਾ ਦਿਤੀ ਹੈ, ਫਿਰ ਹੁਣ ਇਕ ਗੱਲ ਹੋਰ ਹੈ:

ਪ੍ਰ: ਹਜ਼ੂਰ ਇਹ ਭੀ ਦਸੋ, ਕਿ ਗਿਆਨ ਖੰਡ ਦਾ ਰੂਪ ਕੀ ਹੈ?

ਉ: ੨. ਹੇ ਸਜਨਾ! ਹੁਣ ਤੈਨੂੰ ਅਸੀਂ ਗਿਆਨ ਖੰਡ ਵਿਚ ਪੁੱਜਣ ਵਾਲਿਆਂ ਦਾ ਕਰਮ ਦਸਦੇ ਹਾਂ, ਜੋ ਕਰਤਬ ਅਗਲੀਆਂ ਪੰਗਤੀਆਂ ਵਿਚ ਹੈ, ਇਹ ਭੀ ਚੰਗੀ ਤਰ੍ਹਾਂ ਸਮਝ ਲੈ।

੩. ਹੇ ਭਾਈ! ਧਰਮ ਖੰਡ ਵਿਚ ਜਿਥੇ ਧਰਮ ਖੰਡੀ ਨੂੰ ਕਰਤਾਰ ਦੀ ਰਚਨਾ ਵਿਚ ਕੇਵਲ ਇਕੋ ਇਕੋ, ਪਵਣ, ਪਾਣੀ, ਅਗਨੀ ਆਦਿ ਦਿਸਦੇ ਸਨ, ਹੁਣ ਉਸ ਨੂੰ ਗਿਆਨ ਖੰਡ ਵਿਚ ਪੁਜਿਆਂ, ਉਸ ਦੀ ਅਜਿਹੀ ਦਿੱਬ ਦ੍ਰਿਸ਼ਟੀ ਜਾਗ ਉੱਠਦੀ ਹੈ, ਕਿ ਉਸ ਨੂੰ ਉਸ ਕਾਦਰ ਦੀ ਕੁਦਰਤ ਇਤਨੀ ਵਿਸ਼ਾਲ ਰੂਪ ਵਿਚ ਦਿਸਦੀ ਹੈ, ਕਿ ਕਈ ਪ੍ਰਕਾਰ ਦੀਆਂ ਹਵਾ, ਪਾਣੀ, ਅਗਨੀਆਂ ਹਨ ਅਤੇ ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵ ਉਸ ਦੀ ਨਜ਼ਰ ਵਿਚ ਹਨ।

੪. ਕਿਤਨੇ ਹੀ ਬ੍ਰਹਮਾ ਪੈਦਾ ਕੀਤੇ ਜਾ ਰਹੇ ਹਨ, ਜਿਨ੍ਹਾਂ ਦੇ ਕਈ ਰੰਗ, ਰੂਪ ਤੇ ਕਈ ਵੇਸ ਹਨ।

੫. ਉਹ ਹੁਣ ਅਕਾਲ ਪੁਰਖ ਦੀ ਕੁਦਰਤੀ ਰਚਨਾ ਵਿਚ ਵੇਖਦਾ ਹੈ ਕਿ ਬੇ-ਅੰਤ ਹੀ ਧਰਤੀਆਂ, ਬੇ-ਅੰਤ ਹੀ ਸੁਮੇਰ ਪਰਬਤ, ਬੇ-ਅੰਤ ਹੀ ਧ੍ਰੂ ਭਗਤ ਅਤੇ ਉਹਨਾਂ ਦੇ ਉਪਦੇਸ਼ ਹਨ।

੬. ਹੁਣ ਉਸ ਨੂੰ ਅਨੰਤ ਹੀ ਇੰਦਰ ਦੇਵਤੇ, ਚੰਦਰਮਾ, ਬੇ-ਅੰਤ ਸੂਰਜ ਅਤੇ ਬੇ-ਅੰਤ ਭਵਨ ਚੱਕਰ ਨਜ਼ਰ ਆਉਂਦੇ ਹਨ।

੭. ਹੁਣ ਉਹ ਤੱਕਦਾ ਹੈ ਸਿੱਧ ਭੀ ਬੇ-ਅੰਤ ਹਨ, ਬੁਧ ਅਵਤਾਰ ਭੀ ਬੇ-ਅੰਤ ਹਨ, ਬੇਅੰਤ ਨਾਥ ਹਨ ਅਤੇ ਬੇ-ਅੰਤ ਦੇਵੀਆਂ ਦੇ ਪਹਿਰਾਵੇ ਹਨ।

੮. ਹੁਣ ਉਸ ਨੂੰ ਅਕਾਲ ਪੁਰਖ ਦੀ ਰਚਨਾ ਵਿਚ, ਬੇ-ਅੰਤ ਦੇਵਤੇ ਅਤੇ ਦੈਂਤ ਦਿਸਦੇ ਹਨ, ਬੇ-ਅੰਤ ਮੁਨੀ ਹਨ, ਬੇ-ਅੰਤ ਪ੍ਰਕਾਰ ਦੇ ਰਤਨ ਤੇ ਰਤਨਾਂ ਦੇ ਸਮੁੰਦਰ ਹਨ।

੯. ਉਹ ਹੁਣ ਵੇਖਦਾ ਹੈ, ਕਿ ਜੀਵ ਰਚਨਾ ਦੀਆਂ ਚਾਰੇ ਖਾਣੀਆਂ ਨਹੀਂ, ਬੇ-ਅੰਤ ਹੀ ਖਾਣੀਆਂ ਹਨ, ਅਤੇ ਜੀਵਾਂ ਦੀਆਂ ਬੋਲੀਆਂ ਭੀ ਚਾਰ ਨਹੀਂ, ਸਗੋਂ ਬੇ-ਅੰਤ ਹੀ ਬਾਣੀਆਂ ਹਨ, ਬੇ-ਅੰਤ ਹੀ ਪਾਤਸ਼ਾਹ ਹਨ ਅਤੇ ਅਨੰਤ ਹੀ ਰਾਜੇ ਹਨ।

੧੦. ਬੇ-ਅੰਤ ਪ੍ਰਕਾਰ ਦੇ ਧਿਆਨ ਹਨ, ਜੋ ਜੀਵ ਮਨ ਦੁਆਰੇ ਲਾਉਂਦੇ ਹਨ, ਬੇ-ਅੰਤ ਹੀ ਸੇਵਕ ਹਨ। ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਕਿਤਨੇ ਕੁ ਗਿਣੇ ਜਾਣ, ਕੋਈ ਅੰਤ ਹੀ ਨਹੀਂ ਪਾਇਆ ਜਾ ਸਕਦਾ।੩੫।

***ਭਾਵਾਰਥ :*** ਜਦ ਨਿੱਕਾ ਬਾਲਕਾ ਸ਼ੁਰੂ ਵਿਚ ਛੋਟੇ ਜਿਹੇ ਸਕੂਲ ਅੰਦਰ ਪਹਿਲੀ ਜਮਾਤ ਵਿਚ ਦਾਖ਼ਲ ਹੁੰਦਾ ਹੈ, ਤਾਂ ਉਸਦੀ ਸੂਝ ਸਮਝ ਦਾ ਦਾਇਰਾ ਭੀ ਛੋਟਾ ਜਿਹਾ ਹੁੰਦਾ ਹੈ, ਹੁਣ ਉਹ ਜਿਉਂ ਜਿਉਂ ਦੂਜੀ, ਤੀਜੀ ਕਲਾਸ ਵਿਚ ਜਾਂਦਾ ਹੈ, ਤਾਂ ਉਸ ਨੂੰ ਹੁਣ ਸਹਿਜੇ ਸਹਿਜੇ ਇਹ ਸੋਝੀ ਆਉਂਦੀ ਹੈ ਕਿ ਮੇਰਾ ਇਸ ਸਕੂਲ ਵਿਚ ਦਾਖ਼ਲ ਹੋਣ ਦਾ ਪ੍ਰਜੋਜਨ ਕੇਵਲ ਗਿਆਨ ਪ੍ਰਾਪਤ ਕਰਨਾ ਹੈ, ਤਾਂ ਉਹ ਹੁਣ ਆਪਣੀ ਬਾਹਰ ਮੁਖੀ ਬ੍ਰਿਤੀ ਭਾਵ ਖੇਡਾਂ ਦੀ ਪ੍ਰਵਿਰਤੀ ਨੂੰ ਛੱਡ ਕੇ ਸਾਰਾ ਹੀ ਸਮਾਂ ਗਿਆਨ ਪ੍ਰਾਪਤ ਕਰਨ ਲਈ ਲਾਉਂਦਾ ਹੈ। ਉਹ ਹੁਣ ਲਾ-ਪ੍ਰਵਾਹੀ ਨੂੰ ਛੱਡ ਕੇ, ਆਪਣੇ ਮਾਸਟਰ ਦੀ ਹਰ ਗੱਲ ਨੂੰ ਧਿਆਨ ਨਾਲ ਸੁਣ ਕੇ ਵੀਚਾਰ ਕਰਦਾ, ਅਤੇ ਉਸ ਪਰ ਅਮਲ ਕਰਨ ਦਾ ਭੀ ਜਤਨ ਕਰਦਾ ਹੈ। ਉਹ ਆਪਣੇ ਅਧਿਆਪਕ ਦੀ ਹਰ ਹਰਕਤ ਧਿਆਨ ਨਾਲ ਵੇਖਦਾ ਰਹਿੰਦਾ ਹੈ। ਉਹ ਆਪਣੀ ਜਾਣਕਾਰੀ ਲਈ ਮਾਸਟਰ ਤੋਂ ਹਰ ਵਕਤ ਇਸ ਤਰ੍ਹਾਂ ਦੇ ਸੁਆਲ ਭੀ ਪੁਛਦਾ ਰਹਿੰਦਾ ਹੈ, ਕਿਉਂ ਜੀ! ਇਹ ਕਿਉਂ? ਕਿਸ ਤਰ੍ਹਾਂ? ਕਿਥੇ? ਭਾਵ ਉਹ ਆਪਣੇ ਗਿਆਨ ਵਿਚ ਵਾਧਾ ਕਰਨ ਲਈ ਪੁੱਛ ਕਰਦਾ ਹੈ, ਕਿਉਂ ਜੀ, ਦਸੋ! ਇਹ ਸ਼ੈ ਕਿਤਨੇ ਪ੍ਰਕਾਰ ਦੀ ਹੈ? ਇਹ ਪੈਦਾ ਕਿਥੇ ਹੁੰਦੀ ਹੈ? ਇਸਨੂੰ ਕਿਸ ਤਰ੍ਹਾਂ ਬਣਾਇਆ ਜਾਂਦਾ ਹੈ? ਇਸਦਾ ਸੁਆਦ ਕੈਸਾ ਹੈ? ਇਸਦਾ ਲਾਭ ਕੀ ਹੈ? ਨੁਕਸਾਨ ਕੀ ਹੈ? ਭਾਵ ਉਹ ਆਪਣੇ ਗਿਆਨ ਵਿਚ ਵਾਧਾ ਕਰਨ ਲਈ, ਹਰ ਬੰਦੇ ਦੀ ਹਰ ਹਰਕਤ ਨੂੰ ਗਹੁ ਨਾਲ ਤੱਕਦਾ ਹੈ। ਉਸਨੂੰ ਜਿਥੋਂ ਭੀ ਮਿਲੇ ਉਹ ਨਵੇਂ ਤੋਂ ਨਵਾਂ ਗਿਆਨ ਹਾਸਲ ਕਰਕੇ ਆਪਣੇ ਅੰਦਰ ਖ਼ੁਸ਼ੀ ਅਤੇ ਅਨੰਦ ਪ੍ਰਾਪਤ ਕਰਦਾ ਹੈ। ਉਹ ਇਸ ਤਰ੍ਹਾਂ ਸਹਿਜੇ ਸਹਿਜੇ ਇਕ ਦਿਨ ਦੁਨਿਆਵੀ ਗਿਆਨ ਦਾ ਭੰਡਾਰ ਹੋ ਜਾਇਆ ਕਰਦਾ ਹੈ।

ਇਸੇ ਹੀ ਤਰ੍ਹਾਂ ਜਦ ਕਿਸੇ ਮਨੁੱਖ ਨੂੰ, ਉਸ ਪ੍ਰਭੂ ਦੇ ਪਿਆਰੇ

ਮਹਾਨ ਪਰ-ਉਪਕਾਰੀ ਰਾਹੀਂ ਇਹ ਸੂਝ ਹੋ ਆਉਂਦੀ ਹੈ ਕਿ ਇਹ ਧਰਤੀ ਉਸ ਨਿਰੰਕਾਰ ਨੇ ਧਰਮ ਸਾਲਾ ਬਣਾਈ ਹੈ, ਇਹ ਧਰਮ ਨੂੰ ਕਮਾਉਣ ਦੀ ਥਾਂ ਹੈ ਜਾਂ ਇਹ ਮਨੁੱਖੀ ਫ਼ਰਜ਼ਾਂ ਨੂੰ ਸਿੱਖਣ ਲਈ ਸਕੂਲ ਹੈ ਤਾਂ ਫਿਰ ਉਸਦੇ ਅੰਦਰ ਸਿੱਖਿਆ ਪ੍ਰਾਪਤ ਕਰਨ ਲਈ ਲਾਲਸਾ ਜਾਗਦੀ ਹੈ। ਉਹ ਹੁਣ ਹਰ ਸਿਆਣੇ ਸੋਝੀਵਾਨ ਨੂੰ ਧਰਤੀ, ਅਕਾਸ਼, ਪਵਣ, ਪਾਣੀ, ਅਗਨੀ, ਸੂਰਜ, ਚੰਦ੍ਰਮਾ ਬਾਰੇ ਪੁੱਛ ਕਰਦਾ ਹੈ। ਅਤੇ ਉਹ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਮੰਨੇ ਹੋਏ ਮੁਖੀ ਦੇਵਤਿਆਂ ਬਾਰੇ ਗਿਆਨ ਹਾਸਲ ਕਰਦਾ ਹੈ। ਇਥੇ ਹੀ ਬਸ ਨਹੀਂ, ਪਿਛੇ ਹੋ ਚੁਕੇ ਸ੍ਰੀ ਰਾਮ ਚੰਦਰ, ਕ੍ਰਿਸ਼ਨ ਆਦਿਕ ਅਵਤਾਰਾਂ ਦੀਆਂ ਕਥਾਵਾਂ ਨੂੰ ਬੜੇ ਗਹੁ ਨਾਲ ਸੁਣਦਾ ਤੇ ਪੜ੍ਹਦਾ ਹੈ। ਹੋ ਗੁਜ਼ਰੇ ਸਿੱਧਾਂ, ਰਿਸ਼ੀਆਂ, ਮੁਨੀਆਂ, ਧ੍ਰੂ ਆਦਿ ਭਗਤਾਂ ਦੀਆਂ ਜੀਵਨੀਆਂ ਦੀ ਭੀ ਜਾਣਕਾਰੀ ਪ੍ਰਾਪਤ ਕਰਦਾ ਹੈ। ਹੁਣ ਉਸਨੂੰ ਜਿਉਂ ਜਿਉਂ ਸੋਝੀ ਆਉਂਦੀ ਹੈ, ਤਿਉਂ ਤਿਉਂ ਉਸਦੇ ਪ੍ਰਸ਼ਨਾਂ ਵਿਚ ਭੀ ਵਾਧਾ ਹੁੰਦਾ ਜਾਇਆ ਕਰਦਾ ਹੈ। ਉਹ ਹਰ ਸੰਸਾ ਨਵਿਰਤ ਕਰਨ ਲਈ ਗੁਰਦੇਵ ਜੀ ਤੋਂ ਪੁੱਛ ਕਰਦਾ ਹੈ, ਕਿਉਂ ਜੀ! ਇਹ ਦਸੋ ਕਿ ਉਸ ਨਿਰੰਕਾਰ ਨੇ ਕੇਵਲ ਇਸੇ ਇਕ ਧਰਤੀ ਨੂੰ ਹੀ ਧਰਮ ਕਰਮ ਸਿਖਣ ਲਈ ਇਕ ਪ੍ਰਕਾਰ ਦਾ ਸਕੂਲ ਬਣਾਇਆ ਹੈ, ਜਾਂ ਕੋਈ ਹੋਰ ਧਰਤੀਆਂ ਭੀ ਹਨ, ਜੇ ਹੋਰ ਭੀ ਹਨ ਤਾਂ ਦਸੋ ਇਹ ਕਿਤਨੀਆਂ ਹਨ। ਇਹ ਸੂਰਜ, ਚੰਦਰਮਾ, ਤਾਰੇ, ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਪਾਣੀ, ਹਵਾ, ਅਗਨੀਆਂ, ਕ੍ਰਿਸ਼ਨ, ਰਾਮ ਚੰਦਰ ਆਦਿ ਕਿੰਨੇ ਹਨ। ਗੱਲ ਕੀ ਉਹ ਆਪਣੇ ਗਿਆਨ ਵਿਚ ਵਾਧਾ ਕਰਨ ਲਈ, ਉਸ ਪ੍ਰਭੂ ਦੀ ਇਸ ਸਾਰੀ ਹੀ ਕਾਇਨਾਤ ਬਾਰੇ ਭਿੰਨ ਭਿੰਨ ਸੁਆਲ ਪੁਛਦਾ ਰਹਿੰਦਾ ਹੈ।

ਗੁਰਦੇਵ ਜੀ, ਉਸਦੇ ਹਰ ਪ੍ਰਸ਼ਨ ਦਾ ਉੱਤਰ ਦੇ, ਆਖ਼ਰ ਵਿਚ ਉਸਨੂੰ ਇਹੋ ਸਮਝਾਇਆ ਕਰਦੇ ਹਨ ਕਿ ਹੇ ਮਿੱਤਰ ਜਨਾ! ਇਹ ਉਸ ਪ੍ਰਭੂ ਦੀ ਕੁਦਰਤ ਦੁਆਰੇ ਰਚੀ ਹੋਈ ਰਚਨਾ ਇਤਨੀ ਵਿਸ਼ਾਲ ਹੈ ਕਿ ਬੰਦਾ ਇਸਦੀ ਜਾਣਕਾਰੀ ਕਰਦਾ ਕਰਦਾ ਆਖ਼ਰ ਆਪ ਹੀ ਖ਼ਤਮ ਹੋ ਜਾਂਦਾ ਹੈ, ਪਰ ਉਸ ਪ੍ਰਭੂ ਦੀ ਇਸ ਲੀਲ੍ਹਾ ਦੇ ਉਰਵਾਰ ਪਾਰ ਦਾ ਕੋਈ ਅੰਤ ਹੀ ਨਹੀਂ ਪਾਇਆ ਜਾਂਦਾ।

ਇਸ ਤਰ੍ਹਾਂ ਜਦੋਂ ਮਨੁੱਖ ਨੂੰ ਗੁਰੂ ਦੁਆਰੇ ਆਪਣੇ ਧਰਮ ਦੀ ਸੋਝੀ ਪੈਂਦੀ ਹੈ, ਤਾਂ ਫਿਰ ਇਸਦਾ ਮਨ ਵੀ ਬੜਾ ਵਿਸ਼ਾਲ ਹੋ ਜਾਂਦਾ ਹੈ। ਇਹ ਮਨ ਪਹਿਲੋਂ ਤਾਂ ਇਕ ਨਿਕੇ ਜਿਹੇ ਆਪਣੇ ਪਰਵਾਰ ਦੇ ਹੀ ਸੁਆਰਥ ਵਿਚ ਬੱਝਾ ਹੋਇਆ ਸੀ ਭਾਵ ਇਹ ਬਹੁਤ ਹੀ ਤੰਗ-ਦਿਲ ਸੀ। ਪਰ, ਇਸਨੂੰ ਗੁਰੂ ਦੁਆਰਾ ਹੁਣ ਗਿਆਨ ਹੋ ਆਉਂਦਾ ਹੈ ਕਿ ਹੈਂ! ਇਹ ਤਾਂ ਉਸ ਬੇ-ਅੰਤ ਪ੍ਰਭੂ ਦਾ ਰਚਿਆ ਹੋਇਆ, ਬੇ-ਅੰਤ ਸੰਸਾਰ, ਇਕ ਬਹੁਤ ਵੱਡਾ ਅਨਗਿਣਤ ਪਰਵਾਰ ਹੈ, ਜਿਸ ਵਿਚ ਇਕ ਨਹੀਂ ਸਗੋਂ ਅਨੰਤ ਹੀ ਕ੍ਰਿਸ਼ਨ, ਰਾਮਚੰਦਰ, ਬ੍ਰਹਮਾ, ਵਿਸ਼ਨੂੰ, ਸ਼ਿਵ ਹਨ ਅਤੇ ਬੇ-ਅੰਤ ਧਰਤੀਆਂ ਹਨ। ਬਸ, ਇਸ ਗਿਆਨ ਦੀ ਬਰਕਤ ਨਾਲ ਇਸ ਨੂੰ ਇਹ ਸੋਝੀ ਪੈਂਦੀ ਹੈ ਕਿ ਮੇਰੀ ਮੰਜ਼ਲ ਇਥੇ ਸਮਾਪਤ ਨਹੀਂ, ਮੈਂ ਇਸ ਗਿਆਨ ਖੰਡ ਤੋਂ ਅਗਾਹਾਂ ਲੰਘ ਕੇ ਸਰਮ ਖੰਡ ਵਿਚ ਪ੍ਰਵੇਸ਼ ਕਰਨਾ ਹੈ। ਇਸ ਤਰ੍ਹਾਂ ਹੁਣ ਇਸ ਦੇ ਅੰਦਰ ਇਕ ਨਿਕੇ ਜਿਹੇ ਪਰਵਾਰ ਦੇ ਪਿਆਰ ਦੀ ਤੰਗ-ਦਿਲੀ ਹਟ ਕੇ ਜੰਗਤ-ਸਨੇਹ ਦੀ ਇਕ ਲਹਿਰ ਵਗ ਟੁਰਦੀ ਹੈ, ਜਿਸ ਵਿਚ ਇਸਨੂੰ ਸਦਾ ਹੀ ਖੇੜਾ ਅਤੇ ਖ਼ੁਸ਼ੀਆਂ ਹੀ ਖ਼ੁਸ਼ੀਆਂ ਹੁੰਦੀਆਂ ਹਨ।

**੧. ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥**
**੨. ਤਿਥੈ ਨਾਦ ਬਿਨੋਦ ਕੋਡ ਅਨੰਦੁ ॥**
**੩. ਸਰਮ ਖੰਡ ਕੀ ਬਾਣੀ ਰੂਪੁ ॥**
**੪. ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**
**੫. ਤਾ ਕੀਆ ਗਲਾ ਕਥੀਆ ਨਾ ਜਾਹਿ ॥**
**੬. ਜੇ ਕੋ ਕਹੈ ਪਿਛੈ ਪਛੁਤਾਇ ॥**
**੭. ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**੮. ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥**

***ਪਦ ਅਰਥ :*** ਮਹਿ—ਵਿਚ। ਪਰਚੰਡੁ—ਤੇਜ, ਪ੍ਰਬਲ, ਬਲਵਾਨ। ਤਿਥੈ—ਉਸ (ਗਿਆਨ ਖੰਡ) ਵਿਚ। ਨਾਦ—ਰਾਗ, ਸੰਗੀਤ। ਬਿਨੋਦ—ਤਮਾਸ਼ੇ। ਕੋਡ—ਕੌਤਕ। ਅਨੰਦੁ—ਸੁਆਦ। ਸਰਮ—ਉੱਦਮ, ਮਿਹਨਤ। ਸਰਮ ਖੰਡ ਕੀ—ਉੱਦਮ ਅਵਸਥਾ ਦੀ। ਬਾਣੀ—ਬਣਤਰ, ਬਨਾਵਟ, ਬੋਲੀ। ਰੂਪੁ—ਸੁੰਦਰਤਾ। ਤਿਥੈ—ਇਸ ਮਿਹਨਤ ਵਾਲੀ ਅਵਸਥਾ ਵਿਚ। ਘਾੜਤਿ—ਘੜੀ ਜਾਂਦੀ ਹੈ। ਅਨੂਪੁ—ਉਪਮਾ ਰਹਿਤ। ਤਾ ਕੀਆ—ਉਸ ਅਸਵਥਾ ਦੀਆਂ। ਕਥੀਆ ਨਾ ਜਾਹਿ—ਕਥੀਆਂ ਨਹੀਂ ਜਾ ਸਕਦੀਆਂ। ਕੋ—ਕੋਈ। ਪਿਛੈ—ਪਿਛੋਂ। ਪਛੁਤਾਇ—ਪਛਤਾਉਂਦਾ ਹੈ। ਤਿਥੈ—ਉਸ ਸਰਮ ਖੰਡ ਵਿਚ। ਘੜੀਐ—ਘੜੀ ਜਾਂਦੀ ਹੈ। ਮਨਿ ਬੁਧਿ—ਮਨ ਵਿਚ ਜਾਗਰਤ, ਚੰਗਾ ਮੰਦਾ ਪਛਾਨਣ ਦੀ ਸ਼ਕਤੀ। ਸੁਰਾ ਕੀ ਸੁਧਿ—ਦੇਵਤਿਆਂ ਦੀ ਸੂਝ। ਸਿਧਾ ਕੀ ਸੁਧਿ—ਸਿੱਧਾਂ ਵਾਲੀ ਅਕਲ।

***ਅਰਥ :***

**ਪ੍ਰ:** ਹਜ਼ੂਰ! ਜਿਸ ਗਿਆਨ ਸੰਬੰਧੀ, ਆਪ ਜੀ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸ ਬਾਰੇ ਭੀ ਸਾਨੂੰ ਕੁਝ ਜਾਣਕਾਰੀ ਕਰਾਓ ?

**ਉ:੧.** ਹੇ ਸਜਨ ਜਨੋ! ਜਦੋਂ ਜਗਿਆਸੂ ਦੇ ਹਿਰਦੇ ਅੰਦਰ ਗਿਆਨ ਜਾਗਦਾ ਹੈ, ਤਾਂ ਸਮਝੋ ਕਿ ਉਸਦੇ ਅੰਦਰ ਗਿਆਨ, ਮਹਾਨ ਤੇ ਤੇਜਵਾਨ ਅਤੇ ਬਲਵਾਨ ਹੁੰਦਾ ਹੈ। ਅਰਥਾਤ ਧਰਮ ਖੰਡ ਵਿਚ ਇਸ ਜਗਿਆਸੂ ਨੂੰ ਕੇਵਲ ਇਕੋ ਬ੍ਰਹਮੰਡ ਦਾ ਗਿਆਨ ਸੀ, ਹੁਣ ਜਦੋਂ ਇਸਦੀ ਬ੍ਰਿਤੀ ਦਾ ਚੜ੍ਹਾਓ ਹੋਇਆ ਤਾਂ ਪਤਾ ਲੱਗਾ ਕਿ ਕਰਤਾਰ ਦੇ ਇਕ ਇਕ ਲੂੰ ਵਿਚ ਕਰੋੜਾਂ ਹੀ ਬ੍ਰਹਮੰਡ ਹਨ, ਹੁਣ ਜਦ ਬ੍ਰਹਮੰਡ ਹੀ ਕਰੋੜਾਂ ਨਜ਼ਰ ਆਏ ਤਾਂ ਇਨ੍ਹਾਂ ਬ੍ਰਹਮੰਡ ਅੰਦਰਲੇ ਪਦਾਰਥਾਂ ਦੀ ਗਿਣਤੀ ਕੌਣ ਕਰੇ ?

**ਪ੍ਰ:** ਕਿਉਂ ਜੀ, ਜੋ ਗਿਆਨ ਖੰਡ ਵਿਚ ਪੁਜੇ ਹਨ, ਉਨ੍ਹਾਂ ਨੂੰ ਕੋਈ ਅਨੰਦ ਭੀ ਪ੍ਰਾਪਤ ਹੋਇਆ ਕਰਦਾ ਹੈ ?

**ਉ:੨.** ਹਾਂ, ਜ਼ਰੂਰ, ਹੇ ਮਿੱਤਰ ਜਨ! ਉਨ੍ਹਾਂ ਨੂੰ ਇਕ ਅਨੰਦ ਨਹੀਂ ਸਗੋਂ ਅਨੰਤ ਹੀ ਅਨੰਦ ਪ੍ਰਾਪਤ ਹੋਇਆ ਕਰਦੇ ਹਨ, ਉਹ ਜਗਿਆਸੂ ਵਾਹਿਗੁਰੂ ਜੀ ਦੇ ਕੌਤਕਾਂ ਦਾ ਅਨੰਦ ਮਾਣਦਾ ਹੈ, ਅਰਥਾਤ ਜਿਵੇਂ ਪੁਰਸ਼ ਦੁਨੀਆ ਦੀਆਂ ਖੇਡਾਂ ਵੇਖ ਕੇ ਅਨੰਦ ਹੁੰਦਾ ਹੈ, ਇਵੇਂ ਹੀ ਗਿਆਨ ਖੰਡ ਦਾ ਵਾਸੀ,

ਵਾਹਿਗੁਰੂ ਦੀਆਂ ਅਨੇਕ ਲੀਲ੍ਹਾ ਦੇ ਦਰਸ਼ਨਾਂ ਦਾ ਅਨੰਦ ਪ੍ਰਾਪਤ ਕਰਦਾ ਹੈ। ਸ਼ਾਸਤ੍ਰਕਾਰਾਂ ਨੇ ਤਿੰਨ ਤਰ੍ਹਾਂ ਦੇ ਅਨੰਦ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ:

੧. **'ਨਾਦਾਨੰਦ'** ਜਿਸ ਅਨੰਦ ਦੇ ਵਸ ਹੋ ਕੇ ਹਰਨ ਘੰਡੇਹੇੜੇ 'ਤੇ ਮਸਤ ਹੋ, ਆਪਾ ਵਾਰਦਾ ਹੈ, ਉਸਦਾ ਨਾਮ 'ਨਾਦਾਨੰਦ' ਕਿਹਾ ਜਾਂਦਾ ਹੈ।

੨. **'ਬਿਨੋਦਾਨੰਦ'** ਜਿਸਦੇ ਵਸ ਹੋ, ਪਤੰਗਾ ਦੀਵੇ ਤੋਂ ਆਪਾ ਵਾਰਦਾ ਹੈ, ਉਸਦਾ ਨਾਮ 'ਬਿਨੋਦਾਨੰਦ' ਮੰਨਿਆ ਹੈ।

੩. **'ਕੋਡਾਨੰਦ'** ਜਿਸ ਰਸ ਨੂੰ ਅਨੁਭਵ ਕਰਦੀ ਹੋਈ ਮੱਛੀ ਕੁੰਡੀ ਨਿਗਲਦੀ ਹੈ, ਉਸਦਾ ਨਾਮ 'ਕੋਡਾਨੰਦ' ਮੰਨਿਆ ਹੈ। ਭਾਵ ਹੈ ਕਿ ਗਿਆਨ ਖੰਡ ਵਿਚ ਕਰੋੜਾਂ ਸ਼ਬਦਾਂ ਦਾ ਅਨੰਦ ਹੋਇਆ ਕਰਦਾ ਹੈ।

**ਪ੍ਰ:** ਹਜ਼ੂਰ ਮੈਂ ਆਪ ਜੀ ਦੇ ਕਥਨ ਅਨੁਸਾਰ 'ਧਰਮ ਖੰਡ' ਅਤੇ 'ਗਿਆਨ ਖੰਡ' ਨੂੰ ਚੰਗੀ ਤਰ੍ਹਾਂ ਸਮਝ ਗਿਆ ਹਾਂ, ਹੁਣ ਆਪ ਮੈਨੂੰ ਤੀਸਰੇ 'ਸਰਮ ਖੰਡ' ਬਾਰੇ ਭੀ ਸੋਝੀ ਦਿਓ?

**ਉ:੩.** ਹੇ ਮਿੱਤਰ ਜੀ! ਜਦੋਂ ਬੰਦਾ ਗਿਆਨ ਅਵਸਥਾ 'ਚੋਂ ਲੰਘ ਕੇ, 'ਸਰਮ ਖੰਡ' ਭਾਵ ਉੱਦਮ ਦੀ ਅਵਸਥਾ ਵਿਚ ਪ੍ਰਵੇਸ਼ ਕਰਦਾ ਹੈ, ਤਾਂ ਉਸਦੀ ਬਾਨੀ ਵਿਚ ਸੁੰਦਰਤਾ ਤਥਾ ਮਿਠਾਸ ਆ ਜਾਂਦੀ ਹੈ।

੪. ਕਿਉਂਕਿ ਉਥੇ ਪੁਜੇ ਪੁਰਸ਼ ਦੀ ਬਾਨੀ ਦੀ (ਅਨੂਪੁ) ਅਨੋਖੀ ਘਾੜਤ ਘੜੀ ਜਾਂਦੀ ਹੈ, ਉਸਦੇ ਮਨ ਵਿਚ ਸੋਹਣੇ ਸੋਹਣੇ ਵੀਚਾਰ ਉਪਜਦੇ ਹਨ, ਉਸਦਾ ਸਰੀਰਕ ਹਰ ਅੰਗ, ਹਰ ਕੰਮ ਦੀ ਸੁੰਦਰ ਘਾੜਤ ਘੜਦਾ ਹੈ, ਜਿਸਦੇ ਕੀਤੇ ਕੰਮਾਂ ਦੀ ਉਪਮਾ ਨਹੀਂ ਕਹੀ ਜਾ ਸਕਦੀ।

**ਪ੍ਰ:** ਕਿਉਂ ਜੀ, ਜੋ ਸਰਮ ਖੰਡ ਵਿਚ ਪੁਜੇ ਲੋਕ ਹਨ, ਉਨ੍ਹਾਂ ਦੀਆਂ ਗੱਲਾਂ ਸੁਣਾਉ ਤਾਕਿ ਸਾਨੂੰ ਭੀ ਉਤਸ਼ਾਹ ਉਤਪੰਨ ਹੋਵੇ?

**ਉ:੫.** ਹੇ ਸਜਨ ਜੀਉ! ਸਰਮ ਖੰਡ ਵਾਸੀਆਂ ਦੀਆਂ ਗੱਲਾਂ ਦਾ ਜ਼ਿਕਰ ਨਹੀਂ ਕੀਤਾ ਜਾ ਸਕਦਾ, ਉਨ੍ਹਾਂ ਦੀ ਸਿਫ਼ਤ ਕਥਨ ਕਰਨ ਤੋਂ ਪਰੇ ਹੈ।

੬. ਹੇ ਭਾਈ! ਜੇ ਕੋਈ ਕਹੇ ਕਿ ਮੈਂ ਉਸ ਸਰਮ ਖੰਡ ਵਾਸੀ ਦੀਆਂ ਸਿਫ਼ਤ ਭਰੀਆਂ ਗੱਲਾਂ ਕਹਿ ਸਕਦਾ ਹਾਂ, ਤਾਂ ਉਸਨੂੰ ਪਿਛੋਂ ਪਛਤਾਉਣਾ ਹੀ ਪਵੇਗਾ, ਕਿਉਂਕਿ ਉਹ ਉਨ੍ਹਾਂ ਦੀਆਂ ਸਹੀ ਸਹੀ ਗੱਲਾਂ ਕਹਿਣ ਵਲੋਂ ਅਸਫਲ ਰਹਿੰਦਾ ਹੈ।

**ਪ੍ਰ:** ਕਿਉਂ ਜੀ, ਕੁਝ ਥੋੜ੍ਹੇ-ਮਾਤ੍ਰ ਸੋਧ ਤਾਂ ਦਿਓ?

**ਉ:੭.** ਉਸ ਮਿਹਨਤ ਵਾਲੀ ਅਵਸਥਾ ਵਿਚ ਜਾ ਕੇ ਮਨੁੱਖ ਦੀ ਸੁਰਤਿ ਤੇ ਮਤਿ ਘੜੀ ਜਾਂਦੀ ਹੈ, ਭਾਵ (ਸੁਰਤਿ) ਚਿਤ ਬ੍ਰਿਤੀ, (ਮਤਿ) ਹੰਕਾਰ ਬ੍ਰਿਤੀ, ਮਨ ਤੇ ਬੁਧੀ ਵੀ ਘੜੀ ਜਾਂਦੀ ਹੈ। ਭਾਵ ਹੈ ਅੰਤਹਕਰਣ ਨੂੰ ਵਿਕਾਰਾਂ ਤੋਂ ਰਹਿਤ ਕਰਕੇ ਸੁਧ ਕਰ ਲਿਆ ਜਾਂਦਾ ਹੈ। ਸੁਰਤਿ ਤੇ ਮਤਿ ਉਚੀ ਹੋ ਜਾਂਦੀ ਹੈ ਅਤੇ ਮਨ ਵਿਚ ਜਾਗ੍ਰਤਾ ਪੈਦਾ ਹੋ ਆਉਂਦੀ ਹੈ।

੮. ਇਸ 'ਸਰਮ ਖੰਡ' ਵਿਚ ਗਿਆਂ ਦੇਵਤਿਆਂ ਤੇ ਸਿੱਧਾਂ ਦੀ ਸੁਧ ਵੀ ਘੜੀ ਜਾਂਦੀ ਹੈ, ਅਰਥਾਤ ਦੇਵਤਿਆਂ ਤੇ ਸਿੱਧਾਂ ਵਿਚ ਜੋ ਈਰਖਾ ਤੇ ਤ੍ਰਿਸ਼ਨਾ ਭਰੀ ਹੋਈ ਹੈ, ਉਹ ਸਰਮ ਖੰਡ ਵਾਸੀ ਵਿਚ ਨਹੀਂ ਰਹਿੰਦੀ, ਉਹ ਸਦਾ ਹੀ ਅਨੰਦ ਰਹਿੰਦਾ ਹੈ।੩੬।

'ਸ਼ਰਮ' ਦਾ ਅਰਥ ਹੈ 'ਸੰਕੋਚਨਾ'। ਸ਼ਰਮਕਾਲ ਪੁਰਸ਼ ਹਰ ਗੱਲ ਤੋਂ ਸੰਕੋਚ ਕਰਦਾ ਹੈ। ਉਹ ਬੋਲਦਾ ਘੱਟ ਹੈ, ਜੇ ਬੋਲਦਾ ਵੀ ਹੈ, ਤਾਂ ਬਹੁਤ ਹੌਲੀ, ਮਿੱਠਾ ਤੇ ਵੀਚਾਰ ਦਾ ਭਰਿਆ। ਇਸੇ ਲਈ ਉਸਦੀ ਬਾਨੀ ਸੁੰਦਰ ਹੁੰਦੀ ਹੈ ਅਤੇ ਉਨ੍ਹਾਂ ਦੀ ਸੁਰਤ ਇਕ ਦੇ ਧਿਆਨ, ਇਕ ਦੀ ਵੀਚਾਰ, ਇਕ ਦੇ ਖ਼ਿਆਲ ਅਤੇ ਇਕ ਦੇ ਚਿੰਤਨ ਵਿਚ ਲੱਗੀ ਰਹਿੰਦੀ ਹੈ। ਇਹੋ ਹੀ ਕਾਰਣ ਹੈ, ਜੋ ਉਨ੍ਹਾਂ ਦੀ ਬਾਬਤ ਕੁਝ ਕਿਹਾ ਹੀ ਨਹੀਂ ਜਾਂਦਾ।

***ਭਾਵਾਰਥ :*** ਪਹਿਲੇ ਧਰਮ ਖੰਡ ਵਿਚ ਮਨੁੱਖ ਆਪਣੇ ਧਰਮ ਜਾਂ ਫ਼ਰਜ਼ ਨੂੰ ਇਸੇ ਤਰ੍ਹਾਂ ਹੀ ਅਦਾ ਕਰਦਾ ਹੈ, ਜਿਵੇਂ ਕਿ ਚੰਦ, ਸੂਰਜ, ਪਵਣ, ਪਾਣੀ ਆਦਿ ਕਦੇ ਭੀ ਆਪਣੇ ਫ਼ਰਜ਼ ਵਲੋਂ ਕੁਤਾਹੀ ਨਹੀਂ ਕਰਿਆ ਕਰਦੇ। ਗਿਆਨ ਖੰਡ ਵਿਚ ਇਸਦੀ ਅਜਿਹੀ ਦਿਬ ਦ੍ਰਿਸ਼ਟੀ ਜਾਗ ਉੱਠਦੀ ਹੈ, ਇਸ ਨੂੰ ਸੂਰਜ, ਚੰਦ, ਪਵਣ, ਪਾਣੀ ਕੇਵਲ ਇਕੋ ਇਕ ਹੀ ਨਹੀਂ ਦਿਸਦੇ, ਸਗੋਂ ਇਸਨੂੰ ਵਾਹਿਗੁਰੂ ਜੀ ਦੇ ਇਕ ਇਕ ਲੂੰ ਵਿਚ ਕੋਟਾਨ ਕੋਟ ਬ੍ਰਹਮੰਡ ਨਜ਼ਰੀਂ ਆਉਂਦੇ ਹਨ। ਜਾਂ ਇਉਂ ਕਹਿ ਲਓ ਕਿ ਇਹ ਕੇਵਲ ਸਰੋਤਾ ਜਾਂ ਦਰਸ਼ਕ ਹੁੰਦਾ ਹੈ, ਇਹ ਲੋਕਾਂ ਕੋਲੋਂ ਸੁਣ ਕੇ, ਜਾਂ ਕਿਤਾਬਾਂ ਨੂੰ ਪੜ੍ਹ ਕੇ, ਸਹਿਜੇ ਸਹਿਜੇ ਗਿਆਨ ਇਕੱਠਾ ਕਰਕੇ ਗਿਆਨਵਾਨ ਹੋ ਜਾਂਦਾ ਹੈ। ਇਸ ਅਵਸਥਾ ਵਿਚ ਸਮਝੋ ਕਿ ਉਹ ਸੁਆਰਥੀ ਹੁੰਦਾ ਹੈ, ਕਿਉਂਕਿ ਉਹ ਕੇਵਲ ਆਪਣੇ ਆਪ ਨੂੰ ਹੀ ਉੱਚਾ ਕਰਨ ਦੇ ਆਹਰ ਵਿਚ ਲੱਗਾ ਰਹਿੰਦਾ ਹੈ ਅਤੇ ਅਨੰਦ ਮਾਣ ਰਿਹਾ ਹੁੰਦਾ ਹੈ। ਪਰ ਉਹ ਹੁਣ ਜਦ ਸਰਮ ਖੰਡ ਵਿਚ ਪੁੱਜਦਾ ਹੈ ਤਾਂ ਉਹ ਆਪਣੇ ਪ੍ਰਾਪਤ ਕੀਤੇ ਹੋਏ ਗਿਆਨ ਨੂੰ ਹੁਣ ਅਮਲੀ ਰੂਪ ਵਿਚ ਵਰਤਦਾ ਹੈ, ਭਾਵ ਉਹ ਸਾਰੇ ਹੀ ਆਪਣੇ ਕਰਮ ਇੰਦ੍ਰਿਆਂ ਨੂੰ ਸ਼ੁਭ ਮਾਰਗ ਵਿਚ ਲਾਉਂਦਾ ਹੈ, ਉਹ ਜਿਹਬਾ ਦੁਆਰੇ ਸ਼ੁਭ ਅਤੇ ਮਿੱਠੇ, ਪਿਆਰੇ ਬਚਨ ਬੋਲਦਾ ਹੈ, ਹੱਥਾਂ ਦੁਆਰਾ ਸ਼ੁਭ ਕਰਮ ਕਰਦਾ ਹੈ, ਪੈਰਾਂ ਰਾਹੀਂ ਉਹ ਸ਼ੁਭ ਮਾਰਗ ਉਪਰ ਚਲਦਾ ਹੈ। ਕਿਉਂਕਿ ਹੁਣ ਉਹ ਸੁਆਰਥੀ ਨਹੀਂ ਰਹਿੰਦਾ, ਪਰ ਸੁਆਰਥੀ ਭੀ ਹੋ ਜਾਂਦਾ ਹੈ। ਭਾਵ ਜਿਥੇ ਉਹ ਪਹਿਲੋਂ ਕੇਵਲ ਲੈਣਾ ਹੀ ਜਾਣਦਾ ਸੀ, ਹੁਣ ਉਹ ਦੇਣ ਲਈ ਭੀ ਤੱਤਪਰ ਰਹਿੰਦਾ ਹੈ। ਉਹ ਸਮਝੋ ਇਕ ਤਰ੍ਹਾਂ ਦਾ ਉਪਕਾਰੀ ਬਣ ਜਾਂਦਾ ਹੈ। ਉਹ ਆਪਣੇ ਇਕੱਠੇ ਕੀਤੇ ਗਿਆਨ ਨੂੰ ਸਖੀ ਰੂਪ ਹੋ ਖੁਲ੍ਹ-ਦਿਲੀ ਨਾਲ ਵਰਤਾਉਂਦਾ ਹੈ। ਉਹ ਆਪਣੇ ਆਪ ਵਾਂਙੂ ਆਪਣੇ ਗਿਆਨ ਦਾ ਸਦਕਾ ਸਾਰਿਆਂ ਨੂੰ ਹੀ ਗਿਆਨਵਾਨ ਬਣਾਉਣ ਦਾ ਯਤਨ ਕਰਦਾ ਰਹਿੰਦਾ ਹੈ। ਉਹ ਇਕ ਫੁਲ ਵਾਂਙੂ ਆਪਣੀ ਪ੍ਰਾਪਤ ਕੀਤੀ ਸੁਗੰਧੀ ਨਾਲ ਸਾਰੇ ਹੀ ਵਿਸ਼ਵ ਨੂੰ ਸੁਗੰਧਿਤ ਕਰਨ ਦਾ ਇੱਛਕ ਬਣ ਜਾਂਦਾ ਹੈ। ਜਾਂ ਇਉਂ ਕਹਿ ਲਓ ਕਿ ਉਹ ਇਕ ਵਿਦਿਆਰਥੀ ਵਾਂਙੂ ਗੁਣਾਂ ਨੂੰ ਗ੍ਰਹਿਣ ਕਰਦਾ ਕਰਦਾ ਇਕ ਦਿਨ ਚੰਗਾ ਵਕਤਾ, ਬੁਲਾਰਾ ਜਾਂ ਲੈਕਚਰਾਰ, ਕਵੀ, ਨਾਵਲਿਸਟ, ਲੇਖਕ ਜਾਂ ਡਾਕਟਰ ਬਣ ਜਾਂਦਾ ਹੈ ਅਤੇ ਉਹ ਆਪਣੇ ਪ੍ਰਾਪਤ ਕੀਤੇ ਗੁਣਾਂ ਨੂੰ ਅਮਲੀ ਰੂਪ ਵਿਚ ਵਰਤਣਾ ਅਰੰਭ ਦੇਂਦਾ ਹੈ।

ਸੋ, ਇਸੇ ਲਈ ਗੁਰੂ ਨਾਨਕ ਪਾਤਸ਼ਾਹ ਇਨ੍ਹਾਂ ਉਪਰੋਕਤ ਪੰਗਤੀਆਂ ਵਿਚ ਉਚਾਰਨ ਕਰਦੇ ਹਨ, ਕਿ 'ਸਰਮ ਖੰਡ' ਵਿਚ ਪੁੱਜਣ ਵਾਲੇ ਪਾਂਧੀ ਦੀ ਬਾਣੀ—ਰੂਪਵਾਨ, ਮਿੱਠੀ, ਪਿਆਰੀ, ਪਰੇਮ-ਮਈ ਤੇ ਨਿੰਮਰਤਾ ਵਾਲੀ ਹੋ ਜਾਇਆ ਕਰਦੀ ਹੈ। ਉਸ ਦੀ ਹਰ ਕਿਰਤ ਕੀਤੀ ਉਪਮਾ-ਰਹਿਤ ਹੈ। ਉਹ ਜਿਉਂ ਜਿਉਂ ਨੇਕੀ ਤੇ ਪਰਉਪਕਾਰੀ ਕਰਮ ਕਰਦਾ ਹੈ, ਤਿਉਂ ਤਿਉਂ ਉਸਦੀ ਸੁਰਤਿ ਅਤੇ ਮਤਿ ਉੱਚੀ ਹੁੰਦੀ ਚਲੀ ਜਾਂਦੀ ਹੈ, ਉਸਦੀ ਬੁੱਧੀ ਪਵਿੱਤਰ ਹੋ ਜਾਂਦੀ ਹੈ। ਉਸਨੂੰ ਭਲੇ ਅਤੇ ਬੁਰੇ ਕਰਮ ਦੀ ਸੂਝ ਹੋ ਆਉਂਦੀ ਹੈ। ਭਾਵ ਹੈ ਕਿ ਉਸ ਸਰਮ ਖੰਡ ਦੇ ਪਾਂਧੀ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਜਾਂ ਇਉਂ ਕਹੋ ਕਿ ਸੰਸਾਰ ਭਰ ਵਿਚ ਕੋਈ ਅਜਿਹਾ ਬੰਦਾ ਹੀ ਨਹੀਂ ਜੋ ਉਸ ਦੀ ਉਸਤਤ ਕਰ ਸਕਦਾ ਹੋਵੇ। ਜੇ ਕੋਈ ਅਜਿਹਾ ਯਤਨ ਕਰਦਾ ਭੀ ਹੈ ਤਾਂ ਉਸਨੂੰ ਅੰਤ ਵਿਚ ਪਛਤਾਉਣਾ ਪੈਂਦਾ ਹੈ। ਅਤੇ ਬੇ-ਵਸ ਹੋ, ਆਖ਼ਰ ਉਸਨੂੰ ਇਹੋ ਕਹਿਣਾ ਪੈਂਦਾ ਹੈ ਕਿ ਮੈਂ ਭੁਲ ਕੀਤੀ ਹੈ। ਸੋ, ਗਿਆਨ ਦੀ ਅਵਸਥਾ ਦੀ ਬਰਕਤ ਨਾਲ ਜਿਉਂ ਜਿਉਂ ਇਸ ਮਨੁੱਖ ਨੂੰ ਸਾਰਾ ਸੰਸਾਰ ਹੀ ਇਕ ਸਾਂਝਾ ਪਰਵਾਰ ਨਜ਼ਰ ਆਉਂਦਾ ਹੈ, ਤਿਉਂ ਤਿਉਂ ਇਹ ਸਾਰੇ ਜਗਤ ਦੀ ਸੇਵਾ ਕਰਨ ਲਈ ਤਤਪਰ ਹੋ ਜਾਂਦਾ ਹੈ। ਇਸਦੇ ਅੰਦਰੋਂ ਪਹਿਲੀ ਤੰਗ-ਦਿਲੀ ਦੂਰ ਹੋ ਜਾਂਦੀ ਹੈ ਅਤੇ ਇਸਦੇ ਅੰਦਰ ਵਿਸ਼ਾਲਤਾ ਤੇ ਉਦਾਰਤਾ ਆ ਜਾਂਦੀ ਹੈ, ਹੁਣ ਇਸਦਾ ਮਨ ਨਵੇਂ ਸਿਰਿਓਂ ਸੋਹਣਾ ਸੁੰਦਰ ਘੜਿਆ ਜਾਂਦਾ ਹੈ। ਜਿਸਦੇ ਮਨ ਅੰਦਰ ਇਕ ਨਵੀਂ ਜਾਗ੍ਰਤਾ ਆ ਜਾਂਦੀ ਹੈ, ਅਤੇ ਸਹਿਜੇ ਸਹਿਜੇ ਇਸਦੀ ਸੁਰਤੀ ਉੱਚੇ ਮੰਡਲਾਂ ਵਲ ਨੂੰ ਟੁਰੀ ਰਹਿੰਦੀ ਹੈ।

**੧. ਕਰਮ ਖੰਡ ਕੀ ਬਾਣੀ ਜੋਰੁ ॥**
**੨. ਤਿਥੈ ਹੋਰੁ ਨ ਕੋਈ ਹੋਰੁ ॥**
**੩. ਤਿਥੈ ਜੋਧ ਮਹਾਬਲ ਸੂਰ ॥**
**੪. ਤਿਨ ਮਹਿ ਰਾਮੁ ਰਹਿਆ ਭਰਪੂਰ ॥**
**੫. ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥**
**੬. ਤਾ ਕੇ ਰੂਪ ਨ ਕਥਨੇ ਜਾਹਿ ॥**
**੭. ਨਾ ਓਹਿ ਮਰਹਿ ਨ ਠਾਗੇ ਜਾਹਿ ॥**
**੮. ਜਿਨ ਕੈ ਰਾਮੁ ਵਸੈ ਮਨ ਮਾਹਿ ॥**
**੯. ਤਿਥੈ ਭਗਤ ਵਸਹਿ ਕੇ ਲੋਅ ॥**
**੧੦. ਕਰਹਿ ਅਨੰਦੁ ਸਚਾ ਮਨਿ ਸੋਇ ॥**
**੧੧. ਸਚ ਖੰਡਿ ਵਸੈ ਨਿਰੰਕਾਰੁ ॥**
**੧੨. ਕਰਿ ਕਰਿ ਵੇਖੈ ਨਦਰਿ ਨਿਹਾਲ ॥**
**੧੩. ਤਿਥੈ ਖੰਡ ਮੰਡਲ ਵਰਭੰਡ ॥**
**੧੪. ਜੇ ਕੋ ਕਥੈ ਤ ਅੰਤ ਨ ਅੰਤ ॥**
**੧੫. ਤਿਥੈ ਲੋਅ ਲੋਅ ਆਕਾਰ ॥**
**੧੬. ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**
**੧੭. ਵੇਖੈ ਵਿਗਸੈ ਕਰਿ ਵੀਚਾਰੁ ॥**
**੧੮. ਨਾਨਕ ਕਥਨਾ ਕਰੜਾ ਸਾਰੁ ॥੩੭॥**

***ਪਦ ਅਰਥ :*** ਕਰਮ—ਬਖ਼ਸ਼ਸ਼। ਬਾਣੀ—ਬਨਾਵਟ। ਜੋਰੁ—ਬਲ, ਤਾਕਤ। ਹੋਰੁ—ਅਕਾਲ ਪੁਰਖ ਤੋਂ ਬਿਨਾਂ ਕੋਈ ਦੂਜਾ। ਜੋਧ—ਜੋਧੇ। ਮਹਾਬਲ—ਬੜੇ ਬਲ ਵਾਲੇ। ਸੂਰ—ਸੂਰਮੇ। ਤਿਨ ਮਹਿ—ਉਨ੍ਹਾਂ ਵਿਚ। ਰਾਮੁ—ਅਕਾਲ ਪੁਰਖ। ਰਹਿਆ ਭਰਪੂਰ—ਰੋਮ ਰੋਮ ਵਿਚ ਵਸ ਰਿਹਾ ਹੈ, ਨੱਕਾ ਨੱਕ ਭਰ ਰਿਹਾ ਹੈ। ਸੀਤੋ ਸੀਤਾ—ਪੂਰਨ ਤੌਰ 'ਤੇ ਸੀਤਾ ਹੋਇਆ ਹੈ, ਪਰੋਤਾ ਹੋਇਆ ਹੈ। ਮਹਿਮਾ—ਅਕਾਲ ਪੁਰਖ ਦੀ ਸਿਫ਼ਤ ਸਲਾਹ, ਵਡਿਆਈ। ਮਾਹਿ—ਵਿਚ। ਤਾ ਕੇ—ਉਨ੍ਹਾਂ ਮਨੁੱਖਾਂ ਦੇ। ਰੂਪ—ਸੁੰਦਰ ਸਰੂਪ। ਨ ਕਥਨੇ ਜਾਹਿ—ਕਥੇ ਨਹੀਂ ਜਾ ਸਕਦੇ। ਓਹਿ—ਉਹ ਬੰਦੇ। ਨ ਮਰਹਿ—ਮਰਦੇ ਨਹੀਂ। ਨ ਠਾਗੇ ਜਾਹਿ—ਉਹ ਠੱਗੇ ਵੀ ਨਹੀਂ ਜਾ ਸਕਦੇ (ਮਾਇਆ ਉਨ੍ਹਾਂ ਨੂੰ ਠੱਗ ਨਹੀਂ ਸਕਦੀ)। ਵਸਹਿ—ਵੱਸਦੇ ਹਨ। ਕੇ ਲੋਅ—ਕਈ ਭਵਨਾਂ ਦੇ। ਕਰਹਿ ਅਨੰਦੁ—ਅਨੰਦ ਕਰਦੇ ਹਨ, ਉਨ੍ਹਾਂ ਨੂੰ ਸਦਾ ਹੀ ਖੇੜਾ ਰਹਿੰਦਾ ਹੈ। ਸਚਾ ਸੋਇ—ਉਹ ਸੱਚਾ ਹਰੀ। ਮਨਿ—ਉਨ੍ਹਾਂ ਦੇ ਮਨ ਵਿਚ। ਸਚ ਖੰਡਿ—ਸੱਚਖੰਡ ਵਿਚ। ਕਰਿ ਕਰਿ—ਸ੍ਰਿਸ਼ਟੀ ਰਚ ਕੇ। ਨਦਰਿ ਨਿਹਾਲ—ਨਿਹਾਲ ਕਰਨ ਵਾਲੀ ਨਦਰ ਨਾਲ। ਵੇਖੈ—ਵੇਖਦਾ ਹੈ, ਸੰਭਾਲ ਕਰਦਾ ਹੈ। ਵਰਭੰਡ—ਬ੍ਰਹਿਮੰਡ। ਕੋ—ਕੋਈ ਮਨੁੱਖ। ਕਥੈ—ਦਸਣ ਲਗੇ, ਬਿਆਨ ਕਰੇ। ਤ ਅੰਤ ਨ ਅੰਤ—ਇਨ੍ਹਾਂ ਖੰਡਾਂ ਬ੍ਰਹਮੰਡਾਂ ਦੇ ਅੰਤ ਨਹੀਂ ਪੈ ਸਕਦੇ। ਲੋਅ ਲੋਅ—ਕਈ ਲੋਕ, ਕਈ ਭਵਨ। ਵਿਗਸੈ—ਖ਼ੁਸ਼ ਹੁੰਦਾ ਹੈ। ਕਰਿ ਵੀਚਾਰੁ—ਵੀਚਾਰ ਕਰਕੇ। ਕਥਨਾ—ਕਥਨ ਕਰਨਾ, ਬਿਆਨ ਕਰਨਾ। ਸਾਰੁ—ਲੋਹਾ। ਕਰੜਾ ਸਾਰੁ—ਕਰੜਾ, ਜਿਵੇਂ ਲੋਹਾ ਹੈ।

***ਅਰਥ :***

ਪ੍ਰ: ਜੋ 'ਕਰਮ ਖੰਡੀ' ਹੈ, ਉਸ ਦੀ ਅਵਸਥਾ ਦਾ ਵੀ ਰੂਪ ਦਰਸਾਓ?

ਉ: ੧. ਹੇ ਭਾਈ! ਜੋ 'ਕਰਮ ਖੰਡ' ਬਖ਼ਸ਼ਸ਼ ਵਾਲੀ ਅਵਸਥਾ ਵਿਚ ਪੁੱਜਾ ਹੋਇਆ ਹੈ, ਉਸਦੀ ਬਾਣੀ ਜ਼ੋਰ ਵਾਲੀ ਹੁੰਦੀ ਹੈ, ਭਾਵ ਜਦੋਂ ਮਨੁੱਖ ਉੱਤੇ ਅਕਾਲ ਪੁਰਖ ਦੀ ਮੇਹਰ ਦੀ ਨਜ਼ਰ ਹੁੰਦੀ ਹੈ ਤਾਂ ਉਸਦੇ ਅੰਦਰ ਅਜਿਹਾ ਬਲ ਉਤਪੰਨ ਹੋ ਆਉਂਦਾ ਹੈ ਕਿ ਵਿਸ਼ੇ ਵਿਕਾਰ ਉਸ ਉਪਰ ਆਪਣਾ ਪ੍ਰਭਾਵ ਨਹੀਂ ਪਾ ਸਕਦੇ।

ਪ੍ਰ: ਕਿਉਂ ਜੀ, ਉਸ ਉਤੇ ਵਿਕਾਰਾਂ ਦਾ ਅਸਰ ਕਿਉਂ ਨਹੀਂ ਹੋ ਸਕਦਾ?

ਉ: ੨. ਉਹ ਇਸ ਲਈ ਕਿ ਉਸ ਅਵਸਥਾ ਵਿਚ ਪੁਜੇ ਮਨੁੱਖ ਦੇ ਮਨ ਅੰਦਰ ਬਿਨਾਂ ਉਸ ਅਕਾਲ ਪੁਰਖ ਤੋਂ ਦੂਜਾ ਹੋਰ ਕੋਈ ਉੱਕਾ ਹੀ ਨਹੀਂ ਹੁੰਦਾ, ਜਿਸ ਕਰਕੇ ਉਥੋਂ ਦੇ ਵਾਸੀ ਨੂੰ ਹੋਰ ਕੋਈ ਰੋਕਣ ਵਾਲਾ ਵੀ ਨਹੀਂ, ਭਾਵ ਉਸ ਅੰਦਰ ਪੈਦਾ ਹੋਏ ਕਿਸੇ ਭੀ ਸ਼ੁਭ ਸੰਸਕਾਰ ਵਿਚ ਕੋਈ ਵਿਕਾਰ ਵਿਘਨਾ-ਕਾਰੀ ਨਹੀਂ ਹੋ ਸਕਦਾ। ਉਨ੍ਹਾਂ ਫ਼ਜ਼ਲ ਦੇ ਖੰਡ ਵਿਚ ਪੁਜਣ ਵਾਲੇ ਉਪਾਸ਼ਕਾਂ ਦੀ ਬਾਣੀ ਵੀ ਜ਼ੋਰ ਵਾਲੀ ਹੋਇਆ ਕਰਦੀ ਹੈ, ਭਾਵ ਉਹ ਜੋ ਵੀ ਕੋਈ ਬਚਨ ਕਰਨ, ਉਹ ਸਫਲ ਹੋਇਆ ਕਰਦਾ ਹੈ।

ਪ੍ਰ: ਕਿਉਂ ਜੀ, ਉਸ ਬਖ਼ਸ਼ਸ਼ ਖੰਡ ਵਿਚ ਪੁੱਜਣ ਦੇ ਪਾਤਰ ਕੌਣ ਕੌਣ ਹਨ?

ਉ: ੩. ਹੇ ਮਿੱਤਰ ਜਨੋ! ਉਸ ਮੰਡਲ ਵਿਚ, ਉਹ (ਜੋਧੇ) ਜੋ ਸਰੀਰ ਨੂੰ ਵਿਕਾਰਾਂ ਵਲੋਂ ਵਸ ਵਿਚ ਰੱਖਣ ਵਾਲੇ ਹਨ। ਉਹ (ਮਹਾਬਲੀ) ਜੋ ਸਰੀਰ ਤੇ ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਕਾਬੂ ਰੱਖਣ ਵਾਲੇ ਹਨ ਅਤੇ ਉਹ (ਸੂਰਮੇ) ਜੋ ਇਸ ਚੰਚਲ ਮਨ ਨੂੰ ਸਦਾ ਹੀ ਰੋਕ ਰੱਖਣ ਵਾਲੇ ਹਨ, ਉਹੀ ਪੁਜਦੇ ਹਨ। ਇਨ੍ਹਾਂ ਤੋਂ ਬਗ਼ੈਰ ਹੋਰ ਕੋਈ ਪੁੱਜ ਹੀ ਨਹੀਂ ਸਕਦਾ, ਪਰ ਇਹ ਸਭੋ ਕੁਝ ਉਸ ਨਿਰੰਕਾਰ ਦੀ ਬਖ਼ਸ਼ਸ਼ ਵਿਚ ਹੈ।

ਪ੍ਰ: ਉਨ੍ਹਾਂ ਬਖ਼ਸ਼ਸ਼ ਖੰਡ ਦੇ ਵਾਸੀਆਂ ਦੀ ਨਿਸ਼ਾਨੀ ਕੀ ਹੈ?

ਉ: ੪. ਬਸ, ਉਨ੍ਹਾਂ ਬਖ਼ਸ਼ਸ਼ ਖੰਡ ਵਿਚ ਵਸਣ ਵਾਲਿਆਂ ਦੀ ਵੱਡੀ ਨਿਸ਼ਾਨੀ ਇਹੋ ਹੀ ਹੈ ਕਿ ਉਨ੍ਹਾਂ ਦੇ ਅੰਤਰ ਆਤਮੇ, ਰੋਮ ਰੋਮ ਵਿਚ ਰਾਮ ਪਰੀਪੂਰਨ ਹੋ ਰਿਹਾ ਹੈ, ਭਾਵ ਹੈ, ਉਨ੍ਹਾਂ ਦੇ ਮਨ ਵਿਚੋਂ ਰਾਮ ਕਦੀ ਵਿਸਰਦਾ ਹੀ ਨਹੀਂ।

੫. ਉਸ ਬਖ਼ਸ਼ਸ਼ ਖੰਡ ਦੀ ਅਵਸਥਾ ਵਿਚ ਅਪੜੇ ਹੋਏ ਉਪਾਸ਼ਕਾਂ ਦਾ ਮਨ ਉਸ ਅਕਾਲ ਪੁਰਖ ਦੀ ਵਡਿਆਈ ਵਿਚ ਪਰੋਤਾ ਰਹਿੰਦਾ ਹੈ।

੬. ਜਿਨ੍ਹਾਂ ਉਪਾਸ਼ਕਾਂ ਨੇ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਜੋੜ ਲਿਆ ਹੋਵੇ, ਉਨ੍ਹਾਂ ਮਹਾਂਪੁਰਖਾਂ ਦੇ ਰੂਪ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਭਾਵ ਉਨ੍ਹਾਂ ਦੇ ਸਰੀਰ ਵੀ ਕੰਚਨ ਦੀ ਵੰਨੀ ਵਾਲੇ ਹੋ ਜਾਂਦੇ ਹਨ, ਜਿਨ੍ਹਾਂ ਦੇ ਸੁੰਦਰ ਸਰੂਪ ਕਥਨ ਨਹੀਂ ਕੀਤੇ ਜਾ ਸਕਦੇ।

ਪ੍ਰ: ਫਿਰ ਦਸੋ, ਉਨ੍ਹਾਂ ਨੂੰ ਫਲ ਕੀ ਮਿਲਦਾ ਹੈ?

ਉ: ੭. ਉਹ ਨਾ ਕਦੇ ਮਰਦੇ ਹਨ ਅਤੇ ਨਾ ਹੀ ਉਹ ਕਦੀ ਮਾਇਆ ਕਰਕੇ ਠੱਗੇ ਹੀ ਜਾਂਦੇ ਹਨ, ਭਾਵ ਉਹ ਸਦਾ ਲਈ ਅਮਰ ਹੋ ਜਾਂਦੇ ਹਨ, ਉਨ੍ਹਾਂ ਦਾ ਜਨਮ ਮਰਨ ਦਾ ਚੱਕ੍ਰ ਮੁਕ ਜਾਂਦਾ ਹੈ, ਉਨ੍ਹਾਂ ਨੂੰ ਫਿਰ ਮਾਇਆ ਦੇ ਚਾਟੜੇ ਵਿਕਾਰ ਠੱਗ ਹੀ ਨਹੀਂ ਸਕਦੇ।

੮. ਪਰ, ਇਹ ਜ਼ਿਕਰ ਉਨ੍ਹਾਂ ਦਾ ਹੀ ਕੀਤਾ ਜਾ ਰਿਹਾ ਹੈ, ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਵਸ ਰਿਹਾ ਹੈ।

ਪ੍ਰ: ਉਸ ਬਖ਼ਸ਼ਸ਼ ਦੇ ਖੰਡ ਵਿਚ ਕੌਣ ਕੌਣ ਜਾ ਕੇ ਵਸਦੇ ਹਨ?

ਉ: ੯. ਹੇ ਭਾਈ! ਉਸ ਬਖ਼ਸ਼ਸ਼ ਖੰਡ ਵਿਚ ਕੇਵਲ ਕਈ ਲੋਕਾਂ (ਭਵਣਾਂ) ਦੇ ਭਗਤ (ਉਪਾਸ਼ਕ) ਲੋਕ ਹੀ ਵਸਦੇ ਹਨ।

੧੦. ਉਹ ਫਿਰ ਸਦਾ ਹੀ ਮਨ ਵਿਚ ਅਨੰਦ ਪ੍ਰਾਪਤ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਸੱਚਾ ਅਕਾਲ ਪੁਰਖ ਸਦਾ ਹੀ ਮੌਜੂਦ ਹੈ।

'ਕਰਮ' ਦਾ ਅਰਥ ਹੈ ਬਖ਼ਸ਼ਸ਼ ਜਦ ਰੱਬ ਦਾ ਫ਼ਜ਼ਲ ਹੁੰਦਾ ਹੈ ਤਾਂ ਫਿਰ ਬਾਣੀ ਵਿਚ ਜ਼ੋਰ ਆ ਜਾਂਦਾ ਹੈ, ਉਸਦੇ ਮੂੰਹੋਂ ਜੋ ਵੀ ਕੋਈ ਬਚਨ ਨਿਕਲੇ, ਉਹ ਪੂਰਾ ਹੋ ਜਾਂਦਾ ਹੈ, ਉਸ ਪਦਵੀ 'ਤੇ ਪੁਜਿਆਂ ਫਿਰ ਅਗੇ ਰੋਕ ਨਹੀਂ। 'ਧਰਮ ਖੰਡ', 'ਗਿਆਨ ਖੰਡ' ਅਤੇ 'ਸਰਮ ਖੰਡ' ਵਿਚ ਭਉ ਬਣਿਆ ਰਹਿੰਦਾ ਹੈ, ਪਰ ਬਖ਼ਸ਼ਸ਼ ਖੰਡ ਵਿਚ ਗਿਆਂ ਭਉ ਮਿਟ ਜਾਂਦਾ ਹੈ, ਕਿਉਂਕਿ ਹਰ ਵਕਤ ਮਨ ਵਿਚ ਰਾਮ ਜੁ ਵੱਸ ਜਾਂਦਾ ਹੈ ਅਤੇ ਉਸਨੂੰ ਸਭਨਾਂ ਘਟਾਂ ਵਿਚ ਰਾਮ ਦਾ ਹੀ ਰੂਪ ਭਾਸਣ ਲੱਗ ਪੈਂਦਾ ਹੈ। ਇਹ ਆਤਮਕ ਚੜ੍ਹਾਉ ਦਾ ਚੌਥਾ ਸਥਾਨ ਹੈ।

ਪ੍ਰ: ਕਿਰਪਾ ਕਰਕੇ 'ਸੱਚ ਖੰਡ' ਦਾ ਭੀ ਨਿਰਣਾ ਕਰਕੇ ਸਮਝਾ ਦਿਓ?

ਉ: ੧੧. ਹੇ ਭਾਈ! 'ਸੱਚ ਖੰਡ' ਵਿਚ (ਅਰਥਾਤ ਅਕਾਲ ਪੁਰਖ ਨਾਲ ਇਕ ਰੂਪ ਹੋਣ ਵਾਲੀ ਅਵਸਥਾ ਵਿਚ) ਪਹੁੰਚੀ ਹੋਈ ਪਵਿੱਤਰ ਆਤਮਾ ਨੂੰ ਆਪਣੇ ਅੰਦਰ ਉਹ ਇਕ ਅਕਾਲ ਪੁਰਖ ਆਪ ਹੀ ਵਸਦਾ ਦਿਸਦਾ ਹੈ।

੧੨. ਜੋ ਸ੍ਰਿਸ਼ਟੀ ਨੂੰ ਰਚ ਰਚ ਕੇ ਮੇਹਰ ਦੀ ਨਜ਼ਰ ਨਾਲ ਉਸਦੀ ਸੰਭਾਲ ਕਰਦਾ ਹੈ।

ਪ੍ਰ: ਉਸ ਪੁਰਸ਼ ਦੀ ਦ੍ਰਿਸ਼ਟੀ ਕੈਸੀ ਹੋ ਜਾਂਦੀ ਹੈ?

ਉ: ੧੩. ਉਸ ਅਵਸਥਾ ਵਿਚ (ਭਾਵ ਅਕਾਲ ਪੁਰਖ ਨਾਲ ਇਕ ਰੂਪ ਹੋਣ ਵਾਲੀ ਅਵਸਥਾ ਵਿਚ) ਉਸ ਪੁਰਸ਼ ਦੀ ਦ੍ਰਿਸ਼ਟੀ ਅੰਦਰ, ਸਾਰੇ ਹੀ ਖੰਡ, ਮੰਡਲ ਅਤੇ ਬ੍ਰਹਮੰਡ ਜੋ ਅਸੰਖਾਂ ਹੀ ਹਨ ਅਤੇ ਜਿਨ੍ਹਾਂ ਦਾ ਕਥਨ ਸ਼ਕਤੀ ਤੋਂ ਪਰੇ ਹੈ, ਇਹ ਸਾਰੇ ਉਸੇ ਅਕਾਲ ਪੁਰਖ ਦਾ ਨਿਵਾਸ-ਅਸਥਾਨ ਨਜ਼ਰ ਆਉਂਦੇ ਹਨ। ਭਾਵ ਹੈ ਇਸ ਪੰਜਵੀਂ ਅਵਸਥਾ ਵਿਚ ਪਹੁੰਚੀ ਹੋਈ ਜੀਵਾਤਮਾ ਲਈ ਕੇਵਲ ਇਹ ਧਰਤੀ ਹੀ ਨਹੀਂ, ਸਗੋਂ ਸਾਰਾ ਬ੍ਰਹਮੰਡ ਹੀ ਅਕਾਲ ਪੁਰਖ ਦਾ ਘਰ ਨਜ਼ਰ ਆਉਂਦਾ ਹੈ।

ਪ੍ਰ: ਕਿਉਂ ਜੀ, ਇਸ ਅਵਸਥਾ ਵਿਚ ਪੁਜੀ ਕਿਸੇ ਆਤਮਾ ਨੇ ਉਨ੍ਹਾਂ ਖੰਡ, ਮੰਡਲ, ਬ੍ਰਹਮੰਡਾਂ ਦੀ ਗਿਣਤੀ ਨਹੀਂ ਦੱਸੀ?

ਉ: ੧੪. ਨਹੀਂ, ਕਿਉਂਕਿ ਉਨ੍ਹਾਂ ਦੀ ਗਿਣਤੀ ਕਥਨ ਤੋਂ ਅਕੱਥ ਹੈ, ਭਾਵ ਉਨ੍ਹਾਂ ਨੂੰ ਗਿਣਿਆ ਹੀ ਨਹੀਂ ਜਾ ਸਕਦਾ, ਜੇ ਕੋਈ ਮਨੁੱਖ ਉਨ੍ਹਾਂ ਦਾ ਕਥਨ ਕਰਨ ਲਗੇ ਤਾਂ ਉਨ੍ਹਾਂ ਦੇ ਓੜਕ ਹੀ ਨਹੀਂ ਪੈ ਸਕਦੇ।

੧੫. ਫਿਰ, ਉਸ ਅਵਸਥਾ ਵਿਚ ਬੇ-ਅੰਤ ਭਵਨ ਤੇ ਅਨਗਿਣਤ ਅਕਾਰ ਦਿਸਦੇ ਹਨ।

੧੬. ਅਤੇ ਉਹ ਇਹ ਭੀ ਤੱਕਦਾ ਹੈ ਕਿ ਇਨ੍ਹਾਂ ਭਵਨਾਂ ਵਿਚ ਉਸੇ ਹੀ ਤਰ੍ਹਾਂ ਦੀ ਕਾਰ ਚਲਦੀ ਹੈ, ਜਿਵੇਂ ਕਿ ਉਸ ਅਕਾਲ ਪੁਰਖ ਦਾ ਹੁਕਮ ਹੁੰਦਾ ਹੈ, ਭਾਵ ਹੈ ਕਿ ਇਸ ਅਵਸਥਾ ਵਿਚ ਅਪੜਿਆਂ ਹਰ ਥਾਂ ਅਕਾਲ ਪੁਰਖ ਦੀ ਰਚਨਾ ਪ੍ਰਵਾਨ ਹੁੰਦੀ ਹੈ।

੧੭. ਇਸ ਅਵਸਥਾ ਵਿਚ ਪੁਜੇ ਨੂੰ ਇਸ ਤਰ੍ਹਾਂ ਅਨੁਭਵ ਹੋ ਆਉਂਦਾ ਹੈ ਕਿ ਉਹ ਅਕਾਲ ਪੁਰਖ, ਜੀਵਾਂ ਨੂੰ ਹੁਕਮ ਦੀ ਪਾਲਣਾ ਕਰਦੇ ਹੋਏ ਵੇਖ ਕੇ ਪ੍ਰਸੰਨ ਹੁੰਦਾ ਹੈ ਅਤੇ ਉਨ੍ਹਾਂ ਦੇ ਕਰਮਾਂ ਅਨੁਸਾਰ ਉਨ੍ਹਾਂ ਦੀ ਵੀਚਾਰ ਕਰਦਾ ਹੈ।

ਪ੍ਰ: ਹਜ਼ੂਰ! ਇਸ ਅਵਸਥਾ ਬਾਰੇ ਕੁਝ ਥੋੜ੍ਹੀ ਬਹੁਤੀ ਸੋਝੀ ਤਾਂ ਦਿਓ?

ਉ: ੧੮. ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਜੀ, ਕਿ ਹੇ ਭਾਈ! ਇਸ ਅਵਸਥਾ ਦਾ ਕਥਨ ਕਰਨਾ ਬਹੁਤ ਹੀ ਔਖਾ ਹੈ, ਭਾਵ ਹੈ, ਇਸ ਅਵਸਥਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ,

ਇਸ ਨੂੰ ਤਾਂ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ।੩੭।

***ਭਾਵਾਰਥ :*** ਉਪਰੋਕਤ ਚਾਰ ਪਉੜੀਆਂ ਵਿਚ ਹਜ਼ੂਰ ਨੇ ਪੰਜ ਖੰਡਾਂ ਦਾ ਇਸ਼ਾਰੇ ਮਾਤ੍ਰ ਕਥਨ ਕੀਤਾ ਹੈ। ਪਹਿਲਾ ਧਰਮ ਖੰਡ ਹੈ, ਜਿਸ ਵਿਚ ਜਗਿਆਸੂ ਕੇਵਲ ਆਪਣੇ ਧਰਮ ਦੀ ਪਛਾਣ ਕਰਦਾ ਹੈ। ਧਰਮ ਵਿਚ ਪ੍ਰਪੱਕ ਹੋ, ਮਨੁੱਖ ਗਿਆਨ ਖੰਡ ਵਿਚ ਪੁਜਦਾ ਹੈ, ਇਸ ਗਿਆਨ ਦੀ ਪ੍ਰਪੱਕਤਾ ਦਾ ਸਦਕਾ ਇਸਨੂੰ ਅਮਲੀ ਜਾਮਾ ਪਹਿਨਾਉਣ ਲਈ, ਇਸਦੀ ਆਤਮਾ ਸਰਮ ਖੰਡ ਵਿਚ ਪ੍ਰਵੇਸ਼ ਕਰਦੀ ਹੈ। ਇਸ ਅਵਸਥਾ ਵਿਚ ਪੁੱਜੀ ਆਤਮਾ ਸੰਸਾਰਕ ਖਿੱਚਾਂ ਜਾਂ ਰੁਕਾਵਟਾਂ ਦੀ ਪ੍ਰਵਾਹ ਨ ਕਰਦੀ ਹੋਈ ਅਗੇ ਵਧਦੀ ਹੈ ਅਤੇ ਜੇ ਕਦੀ ਉਸ ਵਿਚ ਹੰਕਾਰ ਪ੍ਰਵੇਸ਼ ਨ ਕਰੇ ਤਾਂ ਉਸਦੀ ਘਾਲ ਥਾਇ ਪੈਂਦੀ ਹੈ। ਉਸਦੀ ਕੀਤੀ ਹੋਈ ਅਣਥੱਕ ਮੇਹਨਤ ਉਪਰ ਪ੍ਰਵਾਨਗੀ ਦੀ ਮੋਹਰ ਛਾਪ ਲਗਾਈ ਜਾਂਦੀ ਹੈ (ਜਿਵੇਂ ਕਿ ਇਕ ਵਿਦਿਆਰਥੀ ਨੂੰ ਯੂਨੀਵਰਸਿਟੀ ਵਲੋਂ ਡਿਗਰੀ ਪ੍ਰਦਾਨ ਕੀਤੀ ਜਾਂਦੀ ਹੈ) ਇਸੇ ਤਰ੍ਹਾਂ ਪ੍ਰਮਾਰਥ ਮਾਰਗ ਉਪਰ ਚੱਲਣ ਵਾਲੇ ਨੂੰ ਸਤਿਕਾਰ ਦਾ ਸਿਰੋਪਾ ਦੇ ਕੇ ਸਤਿਕਾਰਿਆ ਜਾਂਦਾ ਹੈ, ਉਸਨੂੰ ਕਿਸੇ ਉੱਚੇ ਪਦ ਦਾ ਹੱਕਦਾਰ ਸਮਝ ਕੇ ਉੱਚੀ ਅਵਸਥਾ ਦੀ ਪਦਵੀ ਪਰ ਨੀਅਤ ਕੀਤਾ ਜਾਂਦਾ ਹੈ।

ਇਸ ਅਵਸਥਾ, ਜਿਸਨੂੰ ਕਰਮ ਖੰਡ ਜਾਂ ਬਖ਼ਸ਼ਸ਼ ਦਾ ਖੰਡ ਕਿਹਾ ਜਾਂਦਾ ਹੈ, ਇਹ ਕੇਵਲ ਗੱਲਾਂ ਬਾਤਾਂ ਨਾਲ ਹੀ ਨਹੀਂ ਮਿਲ ਜਾਇਆ ਕਰਦੀ, ਇਹ ਭਗਤੀ ਦਾ ਮਾਰਗ ਬੜਾ ਬਿਖਮ ਹੈ, ਇਸ ਪੰਧ ਦੇ ਰਾਹੀ ਨੂੰ ਬੜੀ ਹੀ ਘਾਲਣਾ ਘਾਲਣੀ ਪੈਂਦੀ ਹੈ, ਬੜੀ ਕਠਨ ਤਪੱਸਿਆ ਕਰਨੀ ਪੈਂਦੀ ਹੈ। ਇਸ ਮਾਰਗ 'ਤੇ ਟੁਰਨ ਵਾਲੇ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਤ੍ਰਿਸ਼ਨਾ ਆਦਿ ਸਭ ਦਾ ਤਿਆਗ ਕਰਨਾ ਪੈਂਦਾ ਹੈ, ਸਾਰੀਆਂ ਸੰਸਾਰਕ ਪਦਾਰਥਾਂ ਦੀਆਂ ਬੇ-ਲੋੜੀਆਂ ਖ਼ਾਹਸ਼ਾਂ ਦਾ ਤਿਆਗ ਕਰਕੇ, ਆਪਣੇ ਆਪ ਨੂੰ ਇਕ ਮੁਰਦੇ ਤੁਲ ਬਣਾਉਣਾ ਪੈਂਦਾ ਹੈ। ਆਪਣੇ ਮਨ ਦੀ ਮਰਜ਼ੀ ਦਾ ਤਿਆਗ ਕਰਕੇ ਗੁਰੂ ਦੇ ਹੁਕਮ ਦੀ ਪਾਲਣਾ ਕਰਨੀ ਪੈਂਦੀ ਹੈ। ਜੋ ਵਡਭਾਗੀ ਇਸ ਅਵਸਥਾ ਉਪਰ ਪਹੁੰਚ ਜਾਂਦਾ ਹੈ, ਉਸਦੇ ਅੰਦਰ ਫਿਰ ਇਕ ਐਸਾ ਅਦੁੱਤੀ ਆਤਮਕ ਬਲ ਆ ਜਾਂਦਾ ਹੈ, ਜਿਸਦਾ ਸਦਕਾ ਉਸਦੀ ਬਾਣੀ ਭੀ ਸੁੰਦਰ ਅਤੇ ਮਿਠਾਸ-ਭਰੀ ਹੋ ਜਾਂਦੀ ਹੈ, ਇਥੇ ਹੀ ਬਸ ਨਹੀਂ, ਸਗੋਂ ਉਸ ਵਿਚ ਭਾਰੀ ਸ਼ਕਤੀ ਭੀ ਆ ਪ੍ਰਵੇਸ਼ ਕਰਦੀ ਹੈ, ਉਸ ਦੇ ਮੁਖੋਂ ਨਿਕਲੇ ਸੁਭਾਵਕ ਬਚਨਾਂ ਦੀ ਲੋਕ ਕਦਰ ਕਰਦੇ ਹਨ। ਹਰ ਬੰਦਾ ਉਨ੍ਹਾਂ ਦੇ ਬਚਨਾਂ ਨੂੰ ਅਮੋਲਕ ਸਮਝ ਕੇ ਬੜੇ ਧਿਆਨ ਨਾਲ ਸਰਵਣ ਕਰਦਾ ਹੈ। ਉਨ੍ਹਾਂ ਦੀਆਂ ਸਿਧੀਆਂ ਸਾਦੀਆਂ ਗੱਲਾਂ ਨੂੰ ਅਨਮੋਲ ਰਤਨ ਤੇ ਅਨਮੋਲ ਬਚਨ ਕਹਿ ਕੇ ਸਨਮਾਨਿਆ ਜਾਂਦਾ ਹੈ। ਉਨ੍ਹਾਂ ਦੇ ਸੁਭਾਵਕ ਕਹੇ ਬਚਨ ਬੰਦਿਆਂ ਦੇ ਚੰਚਲ ਮਨਾਂ ਨੂੰ ਢਾਰਸ ਦਿੰਦੇ ਹਨ, ਮੁਰਦਾ ਰੂਹਾਂ ਵਿਚ ਜਾਨ ਫੂਕਣ ਦਾ ਕੰਮ ਕਰਿਆ ਕਰਦੇ ਹਨ। ਪਰ ਇਹ ਮਾਰਗ ਹੈ ਅਤਿਅੰਤ ਬਿਖਮ ਤੇ ਔਖੀ ਘਾਟੀ।

ਹੁਣ ਕਰਮ ਖੰਡ ਤੋਂ ਅਗਲੀ ਅਤੇ ਅੰਤਮ ਅਵਸਥਾ ਨੂੰ ਸੱਚਖੰਡ ਦਾ ਨਾਮ ਦਿੱਤਾ ਗਿਆ ਹੈ। ਕਰਮ ਖੰਡ ਤੇ ਸੱਚਖੰਡ ਵਾਸੀਆਂ ਵਿਚ ਕੇਵਲ ਇਤਨਾ ਹੀ ਫ਼ਰਕ ਹੈ ਕਿ ਕਰਮ ਖੰਡ ਵਿਚ ਪੁੱਜਾ ਪੁਰਸ਼ ਉਸ ਅਕਾਲ ਪੁਰਖ ਨੂੰ ਆਪਣੇ ਅੰਦਰ ਵਸਿਆ ਵੇਖਦਾ ਹੈ, ਜਾਂ ਉਹ ਆਪਣੇ ਜਿਹੇ, ਹੋਰ ਜੋਧਿਆਂ, ਸੂਰਮਿਆਂ, ਭਗਤਾਂ ਜਾਂ ਪਰਉਪਕਾਰੀਆਂ ਵਿਚ ਰਮਿਆ ਤੱਕਦਾ ਹੈ। ਪਰ ਸੱਚਖੰਡ ਦੀ ਅਵਸਥਾ ਵਾਲਾ ਇਕ ਪੂਰਨ ਬ੍ਰਹਮ ਗਿਆਨੀ ਬਣ ਜਾਂਦਾ ਹੈ, ਉਸਨੂੰ ਘਟ ਘਟ ਵਾਸੀ, ਸਰਬ ਨਿਵਾਸੀ, ਨਿਰੰਕਾਰ ਹੀ ਨਿਰੰਕਾਰ ਨਜ਼ਰ ਆਉਂਦਾ ਹੈ, ਉਸਨੂੰ ਸਾਰੇ ਬ੍ਰਹਮੰਡਾਂ ਦੇ ਜੀਵ, ਸਾਰੇ ਲੋਕਾਂ ਦੇ ਵਾਸੀ ਲੋਕ, ਉਸ ਪ੍ਰਭੂ ਦੇ ਹੁਕਮ ਵਿਚ ਚਲਦੇ ਨਜ਼ਰ ਆਉਂਦੇ ਹਨ। ਉਸਨੂੰ ਉਹ ਨਿਰੰਕਾਰ ਸਭ ਥਾਂ ਸ੍ਰਿਸ਼ਟੀ ਨੂੰ ਰਚਦਾ ਤੇ ਸਾਰੇ ਜੀਵਾਂ ਦੀ ਪਾਲਣਾ ਕਰਦਾ ਅਤੇ ਉਨ੍ਹਾਂ ਦੇ ਕਰਮਾਂ ਨੂੰ ਵੇਖਦਾ ਪ੍ਰਤੱਖ ਨਜ਼ਰ ਆਉਂਦਾ ਹੈ। ਇਸ ਅਵਸਥਾ ਵਿਚ ਪਹੁੰਚੇ ਮਨੁੱਖ ਦੀ ਦ੍ਰਿਸ਼ਟੀ ਵਿਚੋਂ ਭੇਦ ਭਾਵ ਮਿਟ ਜਾਂਦਾ ਹੈ। ਇਸ ਨੂੰ ਹਿੰਦੂ, ਮੁਸਲਮਾਨ, ਕਾਲੇ, ਗੋਰੇ, ਊਚ, ਨੀਚ, ਆਪਣੇ, ਪਰਾਏ, ਦੁਸ਼ਮਣ, ਸੱਜਣ, ਅਮੀਰ, ਗ਼ਰੀਬ ਦਾ ਵਿਤਕਰਾ ਹੀ ਨਹੀਂ ਰਹਿ ਜਾਂਦਾ। ਬਸ, ਉਸ ਦੀ ਦ੍ਰਿਸ਼ਟੀ ਗੁਰੂ ਕਲਗੀਧਰ ਪ੍ਰਾਤਸ਼ਾਹ ਦੇ ਕਹੇ ਹੁਕਮ ਅਨੁਸਾਰ ਇਸ ਪੰਗਤੀ 'ਤੇ ਅਡੋਲ ਟਿਕ ਜਾਂਦੀ ਹੈ ਕਿ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ' ਸਮੁੱਚਾ ਸਾਰੰਸ਼ ਹੈ ਕਿ ਉਸ ਪਰਮਾਤਮਾ ਨਾਲ ਅਭੇਦ ਰੂਪ ਹੋ ਚੁੱਕਣ ਵਾਲੀ ਆਤਮਕ ਅਵਸਥਾ ਵਿਚ ਅਪੜੇ ਜੀਵ ਉਤੇ ਪਰਮਾਤਮਾ ਦੀ ਬਖ਼ਸ਼ਸ਼ ਦਾ ਦਰਵਾਜ਼ਾ ਖੁਲ੍ਹਦਾ ਹੈ। ਬਸ, ਉਸਦੀ ਅਜਿਹੀ ਦਿਬ ਦ੍ਰਿਸ਼ਟੀ ਜਾਗ ਉਠਦੀ ਹੈ ਕਿ ਉਸਨੂੰ ਸਾਰੇ ਆਪਣੇ ਹੀ ਆਪਣੇ ਨਜ਼ਰ ਆਉਂਦੇ ਹਨ। ਹਰ ਪਾਸੇ ਉਸਨੂੰ ਨਿਰੰਕਾਰ ਹੀ ਨਿਰੰਕਾਰ ਦਿਸਦਾ ਹੈ। ਅਜਿਹੇ ਪੁਰਸ਼ ਦੀ ਸੁਰਤਿ ਸਦਾ ਉਸ ਕਰਤਾਰ ਦੀ ਸਿਫ਼ਤ ਸਲਾਹ ਵਿਚ ਜੁੜੀ ਰਹਿੰਦੀ ਹੈ। ਇਸ ਖੰਡ ਵਿਚ ਪੁਜਿਆਂ, ਮਾਇਆ ਇਸਨੂੰ ਠੱਗ ਨਹੀਂ ਸਕਦੀ, ਇਸਦੀ ਆਤਮਾ ਬਲਵਾਨ ਹੋ ਜਾਂਦੀ ਹੈ, ਮੁੜ ਇਸਦੀ ਆਪਣੇ ਮੁੱਢ ਰੂਪ ਪ੍ਰਮੇਸ਼ਰ ਵਲੋਂ ਕਦੀ ਵਿੱਥ ਨਹੀਂ ਪੈ ਸਕਦੀ, ਉਹ ਜਲ ਵਿਚ ਮਿਲ ਗਏ ਜਲ ਵਾਂਗੂੰ ਇਕ ਮਿੱਕ ਹੋ ਜਾਇਆ ਕਰਦਾ ਹੈ।

ਪਿਛਲੀਆਂ ਚਾਰ ਪਉੜੀਆਂ ਵਿਚ ਜੋ ਪੰਜ ਖੰਡ ਆਏ ਹਨ, ਉਨ੍ਹਾਂ ਦਾ ਵੇਰਵਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੇਠ ਲਿਖੇ ਅਨੁਸਾਰ ਦੇ ਰਹੇ ਹਨ :

**੧. ਧਰਮ ਖੰਡ** : ਪਹਿਲਾ ਹੈ, ਧਰਮ ਖੰਡ। ਜਿਸ ਵਿਚ ਧਰਤੀ ਨੂੰ ਜੀਵਾਂ ਦੇ ਰਹਿਣ ਦਾ ਥਾਂ ਤੇ ਇਥੇ ਵਸਦੇ ਜੀਵਾਂ ਨੂੰ ਕਰਮ ਕਰਨਹਾਰ ਦਸਿਆ ਹੈ ਅਤੇ ਇਸ ਧਰਤੀ ਨੂੰ ਧਰਮ ਖੰਡ ਆਖਿਆ ਹੈ। ਧਰਮ ਨਾਮ ਹੈ ਐਸੀਆਂ ਕਰਨੀਆਂ ਦਾ, ਜੋ ਸੰਸਾਰ ਵਿਚ ਸ਼ੁਭ ਹੋਣ ਤੇ ਪ੍ਰਲੋਕ ਵਿਚ ਸਦਗਤੀ ਦੇਣ। ਇਸ ਅੱਧੀ ਪਉੜੀ ਵਿਚ ਦਸਿਆ ਹੈ ਕਿ ਜੀਵਾਂ ਦੀ ਵੀਚਾਰ ਭਾਵ ਉਨ੍ਹਾਂ ਦੇ ਕਰਮਾਂ ਦੀ ਜਾਂਚ-ਪੜਤਾਲ, ਉਨ੍ਹਾਂ ਦੇ ਆਪੋ ਆਪਣੇ ਕਰਮਾਂ ਅਨੁਸਾਰ ਹੁੰਦੀ ਹੈ, ਕਿਥੇ ? ਤਾਂ ਅੱਧੀ ਪਉੜੀ ਵਿਚ ਫ਼ੁਰਮਾਉਂਦੇ ਹਨ, ਕਿ ਸਰੀਰ ਤਿਆਗ ਜਾਣ ਦੇ ਬਾਅਦ (ਨਾਨਕ ਗਇਆ ਜਾਪੈ ਜਾਇ) ਜਿਥੇ ਸਚਾ (ਵਾਹਿਗੁਰੂ) ਆਪ ਹੈ, ਤੇ ਉਸਦਾ ਦਰਬਾਰ ਹੈ (ਸਚਾ ਆਪਿ ਸਚਾ ਦਰਬਾਰੁ) ਉਥੇ ਜੀਵਾਂ ਦੇ ਕੀਤੇ ਕਰਮ ਤੇ ਕਮਾਏ ਧਰਮਾਂ ਦੀ ਕਚਿਆਈ, ਪਕਿਆਈ, ਦੀ ਜਾਂਚ ਪੜਤਾਲ ਹੁੰਦੀ ਹੈ। ਉਥੇ ਸੁਭਾਏਮਾਨ ਕੌਣ ਹੁੰਦੇ ਹਨ ? ਉੱਤਰ ਹੈ : (ਪੰਚ ਪਰਵਾਣ) ਜਿਨ੍ਹਾਂ 'ਤੇ ਮੇਹਰ ਦ੍ਰਿਸ਼ਟੀ ਵਾਲੇ ਦੀ ਬਖ਼ਸ਼ਸ਼ ਨਾਲ ਉਨ੍ਹਾਂ 'ਤੇ ਨਿਸ਼ਾਨ ਪੈਂਦਾ

ਹੈ ਕਿ ਇਹ ਬਖ਼ਸ਼ੇ ਗਏ ਹਨ, ਹੁਣ ਕਾਲ ਚੱਕ੍ਰ ਇਨ੍ਹਾਂ 'ਤੇ ਨਹੀਂ ਪੈ ਸਕਦਾ : ਬਖਸਿ ਲੀਏ ਨਾਹੀ ਜਮ ਕਾਣੇ॥ (ਪੰਨਾ ੧੧੯੦)

ਇਸ ਵਰਨਣ ਤੋਂ ਬਾਅਦ ਢਾਈ ਪਉੜੀਆਂ ਲੰਘ ਕੇ ੩੭ਵੀਂ ਦੇ ਅੱਧ ਵਿਚ ਉਸ ਟਿਕਾਣੇ ਦਾ ਵਰਨਣ ਆਉਂਦਾ ਹੈ। ੩੪ਵੀਂ ਪਉੜੀ ਵਿਚ ਸੱਚਾ ਦਰਬਾਰ ਕਿਹਾ ਹੈ, ਉਸਨੂੰ ਪਉੜੀ ੩੭ਵੀਂ ਵਿਚ ਸੱਚਖੰਡ ਆਖਿਆ ਹੈ, ਸੱਚਖੰਡ ਦਾ ਵਰਨਣ ਜੋ ਪਉੜੀ ੩੭ਵੀਂ ਵਿਚ ਹੈ, ਉਹ ਨਿਰੰਕਾਰ (ਨਿਰਗੁਣ) ਪਰਮਾਤਮਾ ਦੇਵ ਦਾ ਵਸਣ ਥਾਉਂ ਦਸਿਆ ਹੈ।

ਗੱਲ ਕੀਹ ਪਉੜੀ ੩੪ਵੀਂ ਦੇ (ਪਹਿਲੇ ਅੱਧ ਵਿਚ) ਅਕਾਰ ਵਾਲੀ ਧਰਤੀ ਤੇ ਅਕਾਰ ਵਾਲੇ ਜੀਵਾਂ ਦਾ ਵਰਨਣ ਹੈ ਤੇ ਪਉੜੀ ੩੭ਵੀਂ ਦੇ ਮਗਰਲੇ ਅੱਧ ਵਿਚ ਨਿਰੰਕਾਰ, ਅਸਥਾਨ ਤੇ ਸਰੂਪ ਦਾ ਕਥਨ ਹੈ। ਇਨ੍ਹਾਂ ਦੋਹਾਂ ਸਾਕਾਰ ਤੇ ਨਿਰਾਕਾਰ ਦੇ ਵਿਚਾਲੇ ਤ੍ਰੈ ਹੋਰ ਲੋਕਾਂ ਦਾ ਜ਼ਿਕਰ ਹੈ।

'ਗਿਆਨ ਖੰਡ', 'ਸਰਮ ਖੰਡ', 'ਕਰਮ ਖੰਡ' ਜੋ ਪਉੜੀ ੩੫, ੩੬, ੩੭ ਵਿਚ ਆਇਆ ਹੈ। ਆਪਣੀ ਅਗਾਧ ਗਤੀ ਨੂੰ ਸ੍ਰੀ ਗੁਰੂ ਜੀ ਆਪ ਜਾਨਣ, ਪਰ ਐਸਾ ਪ੍ਰਤੀਤ ਹੁੰਦਾ ਹੈ, ਕਿ ਗਿਆਨ ਖੰਡ ਵਿਚ ਗਿਆਨ ਦਾ, ਸਰਮ ਖੰਡ ਵਿਚ ਵਿਸਮਾਦ ਤੇ ਖ਼ੁਸ਼ੀ ਦਾ ਤੇ ਕਰਮ ਖੰਡ ਵਿਚ (ਭਗਤੀ) ਤੇ ਆਤਮਕ ਬਲ ਦਾ ਵਰਨਣ ਹੈ, ਇਹ ਤ੍ਰੈਏ ਧਰਤੀ ਵਾਂਙੂ ਸਾਕਾਰ ਤੇ ਸੱਚਖੰਡ ਵਾਂਙੂ ਨਿਰਾਕਾਰ ਵਰਨਣ ਨਹੀਂ ਹੋਏ। ਪਰ ਇਹ ਗੱਲ ਸਪਸ਼ਟ ਦੱਸੀ ਹੈ ਕਿ ਗਿਆਨ ਖੰਡ ਵਿਚ ਗਿਆਨ ਦਾ ਪ੍ਰਕਾਸ਼ ਹੈ ਤੇ ਕਰੋੜਾਂ ਹੀ ਅਨੰਦਾਂ ਦਾ ਨਿਵਾਸ।

ਸਰਮ ਖੰਡ ਵਿਚ (ਰੂਪ) ਸੌਂਦਰਯ ਦੀ ਪ੍ਰਧਾਨਤਾ ਹੈ ਤੇ ਗਿਆਨ ਦੇ ਸਾਰੇ ਰੂਪ ਭੀ ਉਥੇ ਘੜੀਦੇ ਹਨ, ਸੁਰਤਿ, ਮਤਿ, ਮੁਨੀਖਾ ਬੁਧੀ ਤੇ ਸੁਧਿ ਜੋ ਸੁਤੇ ਤੇ ਸਿਧੀ, ਗਿਆਨ ਰੂਪ ਗਿਆਤ ਹੈ। ਉਥੇ ਸੌਭਾਗਯਤਾ ਤੇ ਸੁਖ ਹੀ ਸੁਖ ਹੈ। ਨਾਮ ਇਸਨੂੰ ਸਰਮ ਖੰਡ ਦਿੱਤਾ ਹੈ। 'ਸਰਮ' ਹੈ ਸੰਸਕ੍ਰਿਤ ਪਦ ਸਰਮੁਮਨ, ਜਿਸਦਾ ਅਰਥ ਹੈ, ਹਰਖ, ਅਨੰਦ ਇਸ ਵਾਸਤੇ ਕਿ ਏਥੇ ਉਹ ਅਨੰਦ ਹੈ ਜੋ ਰੱਬੀ ਸੌਂਦਰਯ, ਦੁਆਰਾ ਪ੍ਰਾਪਤ ਹੁੰਦਾ ਹੈ, ਸੁੰਦਰਤਾ ਸੁਤੇ ਹੀ ਅਨੰਦ-ਦਾਇਕ ਵਸਤੂ ਹੈ, ਇਸ ਕਰਕੇ ਰੂਪ ਯਾ ਸੁੰਦਰਤਾ ਪ੍ਰਧਾਨੀ ਥਾਉਂ ਨੂੰ ਜਿਥੇ ਹਰਖ ਹੀ ਹਰਖ ਹੈ, ਸਰਮ ਖੰਡ ਆਖਿਆ, ਇਤਨਾ ਦਸ ਕੇ ਇਸ ਖੰਡ ਦਾ ਹੋਰ ਵਰਨਣ ਖੋਹਲ ਸਕਣਾ ਕਠਨ ਦਸਿਆ ਹੈ।

ਫਿਰ 'ਕਰਮ ਖੰਡ' ਹੈ, ਜਿਥੇ ਕਈ ਲੋਕਾਂ ਦੇ ਭਗਤਾਂ ਦਾ ਨਿਵਾਸ ਹੈ, ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਵਸਦਾ ਹੈ ਤੇ ਉਹ ਅਨੰਦ ਮਗਨ ਰਹਿੰਦੇ ਹਨ। ਇਥੇ ਜ਼ੋਰ ਦਾ ਨਿਵਾਸ ਦਸਿਆ ਹੈ, ਪਰ ਇਹ ਜ਼ੋਰ ਹਉਂ ਦਾ ਜ਼ੋਰ ਨਹੀਂ, ਇਹ ਪ੍ਰਮਾਤਮਕ ਬਲ ਹੈ, ਜਿਸ ਨਾਲ ਹਉਂ ਦੂਰ ਹੁੰਦੀ ਹੈ ਤੇ ਅੰਦਰ ਰਾਮ ਭਰਪੂਰ ਹੋ ਜਾਂਦਾ ਹੈ। ਫਿਰ ਉਥੇ ਮਹਿਮਾ ਤੇ ਮਹਿਮਾ ਵਾਨ ਦਸੇ ਹਨ, ਜਿਨ੍ਹਾਂ ਦੀ ਸੁੰਦਰਤਾ ਅਕਥਨੀਯ ਹੈ। ਵੱਡੀ ਗੱਲ ਇਥੋਂ ਦੀ ਇਹ ਹੈ ਕਿ ਇਥੋਂ ਫਿਰ ਗਿਰਾਉ ਨਹੀਂ ਨ ਕਾਲ ਚੱਕਰ ਵਿਚ ਭਰਮਣ ਇਥੋਂ ਹੋ ਸਕਦਾ ਹੈ ਤੇ ਨਾ ਮਾਇਆ ਤੇ ਪ੍ਰਕਿਰਤੀ ਕੋਈ ਮੋਹਣੀ ਮੋਹ ਕੇ ਠੱਗ ਸਕਦੀ ਹੈ। 'ਕਰਮ' ਦਾ ਅਰਥ ਹੈ ਬਖ਼ਸ਼ਸ਼, ਫ਼ਜ਼ਲ। ਕਰਮ ਦਾ ਨਿਸ਼ਾਨ ਜਿਨ੍ਹਾਂ ਨੂੰ ਪਿਆ ਇਹ ਉਨ੍ਹਾਂ ਦਾ ਖੰਡ ਹੈ, ਜਿਨ੍ਹਾਂ ਨੂੰ ਇਹ ਨਿਸ਼ਾਨ ਪਿਆ ਹੈ ਉਹ ਕਾਲ ਚਕਰੋਂ ਉਪਰ ਹੋ ਗਏ :

ਬਖਸਿ ਲੀਏ ਨਾਹੀ ਜਮ ਕਾਣੇ॥ *(ਪੰਨਾ ੧੧੯੦)*

ਸੱਚਖੰਡ ਵਿਚ ਵਸਦਾ ਵਾਹਿਗੁਰੂ ਜਗਤ ਪ੍ਰਬੰਧ ਨੂੰ ਵੇਖਦਾ, ਤੋਰਦਾ, ਵੀਚਾਰਦਾ ਤੇ ਮੇਹਰਾਂ ਕਰਦਾ ਆਪਣੇ ਹੁਕਮ ਦੁਆਰਾ ਸੰਚਾਲਣ ਕਰਦਾ ਲਿਖਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੱਸੇ ਸੱਚਖੰਡ ਨੂੰ (ਸੱਚਾ ਮਹਲ) ਕਰਕੇ ਭੀ ਲਿਖਿਆ ਹੈ ਅਤੇ ਆਪਣਾ ਉਥੇ ਜਾਣਾ ਤੇ ਅਕਾਲ ਪੁਰਖ ਤੋਂ ਨਿਵਾਜੇ ਜਾਣ ਦਾ ਸੰਖੇਪ ਇਸ਼ਾਰਾ ਦਿੱਤਾ ਹੈ। ਯਥਾ :

ਹਉ ਢਾਢੀ ਵੇਕਾਰੁ ਕਾਰੈ ਲਾਇਆ....... *(ਪੰਨਾ ੧੫੦)*

ਇਥੇ ਸੰਸਾ ਕੀਤਾ ਜਾ ਸਕਦਾ ਹੈ ਕਿ ਇਉਂ ਤਾਂ ਉਸ ਨਿਰੰਕਾਰ ਦਾ ਕਿਸੇ ਦੇ ਵਿਚ ਟਿਕਾਣਾ ਹੋ ਗਿਆ ਤੇ ਫਿਰ ਉਹ ਇਕ ਦੇਸੀ ਹੋਣ ਕਰਕੇ ਪ੍ਰਣਾਮੀ ਹੋ ਗਿਆ ਤਦ ਆਪ ਓਥੇ ਪਉੜੀ ੩੭ਵੀਂ ਵਿਚ ਖੰਡ, ਮੰਡਲ, ਬ੍ਰਹਮੰਡ, ਲੋਅ ਲੋਅ ਦੱਸ ਕੇ ਉਸਦੇ ਸਰਵ ਵਿਆਪੀ ਹੋਣ ਦਾ ਭਾਵ ਦਰਸਾਉਂਦੇ ਹਨ। ਉਸਦੇ ਨਿਰਾਕਾਰ ਹੋ ਕੇ, ਫਿਰ ਵੇਖਣ, ਵਿਗਸਣ, ਹੁਕਮ ਟੋਰਨ ਦਾ ਜੇ ਸੰਸਾ ਉਪਜੇ ਤਾਂ ਉਸਦਾ ਉੱਤਰ ਦੇਂਦੇ ਹਨ, ਕਿ ਇਹ ਗੱਲ ਕਥਨ ਤੋਂ ਪਰੇ ਦੀ ਹੈ, ਵਰਣਨ ਨਹੀਂ ਹੋ ਸਕਦੀ, ਸੋ ਸਮਝੀ ਭੀ ਨਹੀਂ ਜਾ ਸਕਦੀ :

(ਨਾਨਕ ਕਥਨਾ ਕਰੜਾ ਸਾਰੁ) ਸਦਾ ਸਤ ਸਰੂਪ ਦਾ ਹੁਕਮ ਸਦਾ ਸਤਯ ਸਰੂਪ ਹੈ। ਜਿਵੇਂ ਆਪ ਅਕੱਥ ਹੈ, ਤਿਵੇਂ ਹੁਕਮ ਅਕੱਥ ਹੈ। ਪੰਜਵੇਂ ਸਤਿਗੁਰੂ ਜੀ ਨੇ ਇਹ ਵਾਹਿਗੁਰੂ ਦੇ ਦੇਸ ਦੀ ਕਥਾ ਦੱਸ ਕੇ ਇਉਂ ਵਰਨਣ ਕੀਤਾ ਹੈ :

ਅਗਮ ਅਗਾਧਿ ਸੁਨਹੁ ਜਨ ਕਥਾ॥ *(ਪੰਨਾ ੧੨੩੫)*

ਭਾਈ ਸਾਹਿਬ ਜੀ ਨੇ ਆਪਣੇ ਵਲੋਂ ਕੁਝ ਹੋਰ ਵੀ ਜਾਣਕਾਰੀ ਦਿੱਤੀ ਹੈ, ਜੋ ਕਿ ਸਾ-ਵਿਸਥਾਰ ਸੰਥਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹੀ ਜਾ ਸਕਦੀ ਹੈ।

ਆਪ ਜੀ ਇਸੇ ਖੰਡ ਦੀ ਵਾਕਫ਼ੀਅਤ ਦੇਂਦਿਆਂ ਇਕ ਹੋਰ ਦਾਨੇ ਦੀ ਖੋਜ ਵੀ ਅੰਕਤ ਕਰਦੇ ਹਨ। ੧੯੨੬ ਵਿਚ ਇਕ ਵਿਦਵਾਨ ਨੇ ਜਿਨ੍ਹਾਂ ਦਾ ਨਾਮ ਹੁਕਮ ਚੰਦ ਕੁਮਾਰ ਬੀ.ਏ. ਹੈ, ਜਪੁ ਜੀ ਦੇ ਇਨ੍ਹਾਂ ਪੰਜਾਂ ਖੰਡਾਂ ਬਾਬਤ ਇਕ ਸਾ-ਵਿਸਥਾਰ ਵਿਆਖਿਆ ਅੰਗਰੇਜ਼ੀ ਵਿਚ ਲਿਖੀ ਸੀ। ਉਨ੍ਹਾਂ ਨੇ ਵੀ ਇਹ ਪੰਜ ਖੰਡ ਤਸਲੀਮ ਕੀਤੇ ਹਨ। ਉਨ੍ਹਾਂ ਦੇ ਲਿਖੇ ਦਾ ਸੰਖੇਪ ਇਥੇ ਦੇਂਦੇ ਹਾਂ :

ਉਹ ਲਿਖਦੇ ਹਨ, ਇਹ ਪੰਜੇ ਖੰਡ ਪੰਜੇ ਲੋਕ ਹਨ, ਇਹ ਇਕ ਦੂਜੇ ਦੇ ਉਪਰ ਅਲਮਾਰੀ ਦੇ ਤਖ਼ਤਿਆਂ ਵਾਂਗੂੰ ਨਹੀਂ ਪਰ ਇਕ ਦੂਜੇ ਦੇ ਵਿਚ ਹਨ, ਜਿਵੇਂ ਇਕ ਬਰਤਨ ਵਿਚ ਰੇਤ ਹੋਵੇ, ਰੇਤ ਦੇ ਕਿਣਕਿਆਂ ਦੇ ਵਿਚਾਲੇ ਹਵਾ ਹੁੰਦੀ ਹੈ, ਪਾਣੀ ਪਾਉ ਤਾਂ ਵਿਚੇ ਸਮਾ ਜਾਂਦਾ ਹੈ। ਇਹ ਮਿਸਾਲ ਸਥੂਲ ਪ੍ਰਕ੍ਰਿਤੀ ਦੀ ਹੈ ਇਸ ਪ੍ਰਿਥਵੀ ਪਰ ਹੈ। ਅਗੋਂ ਪ੍ਰਕ੍ਰਿਤੀ ਸੂਖਮ ਤੇ ਹੋਰ ਸੂਖਮ ਹੈ, ਜੋ ਸੂਖਮ ਪ੍ਰਕ੍ਰਿਤੀ ਸਥੂਲ ਦੇ ਅੰਤਰਗਤਿ ਹੈ, ਫਿਰ ਉਸ ਤੋਂ ਉਪਰ ਵੀ ਹੈ। ਇਸ ਪ੍ਰਿਥਵੀ ਤੋਂ ਅਗਲੇ ਲੋਕਾਂ, 'ਗਿਆਨ ਖੰਡ' ਆਦਿ ਵਿਚ ਸੂਖਮਤਾ ਵਧਦੀ ਚਲੀ ਜਾਂਦੀ ਹੈ, ਪਰ ਪੰਜੇ ਅੱਡ ਅੱਡ ਹਨ ਤੇ ਸਮਿਲਤ ਵੀ ਹਨ, ਅੰਤਰਗਤਿ ਵੀ ਹਨ ਤੇ ਫਿਰ ਸੂਖਮ ਸਥੂਲ ਤੋਂ ਅਗੇਰੇ ਵੀ ਹਨ। ਨੀਵੇਂ ਲੋਕ ਅਗਲੇ ਲੋਕ ਦੇ ਹਾਲਾਤ ਨਹੀਂ ਜਾਣਦੇ ਕਿਉਂਕਿ ਉਨ੍ਹਾਂ ਦੇ ਹਵਾਸ ਸੂਖਮ ਦੇਸਾਂ ਦੇ ਸੂਖਮ ਤੱਤਾਂ ਦੇ ਲਹਿਰਾਉ ਨਾਲ ਮੁਤਾਸਰ

ਨਹੀਂ ਹੁੰਦੇ। ਜੀਕੂੰ ਸਾਡੀਆਂ ਅੱਖਾਂ 'ਅਲਟਰਾ ਵਾਇਲਟ ਚਾਨਣ' ਵਿਚ ਨਹੀਂ ਦੇਖ ਸਕਦੀਆਂ, ਚਾਹੇ ਉਨ੍ਹਾਂ ਦੀ ਹਸਤੀ ਯਕੀਨੀ ਹੈ।

੨. **'ਧਰਮ ਖੰਡ'** ਤੇ **'ਗਿਆਨ ਖੰਡ'** ਉਹ ਲਿਖਦੇ ਹਨ ਕਿ ਇਸ ਹਿਸਾਬ ਪਹਿਲਾ ਧਰਮ ਖੰਡ ਹੈ, ਉਹ ਇਹ ਸਾਡੀ ਸਥੂਲ ਸਾਮਾਨਾਂ ਵਾਲੀ ਧਰਤੀ ਹੈ, ਜਿਥੇ ਸਥੂਲ ਪਉਣ, ਪਾਣੀ ਆਦਿ ਤੱਤ ਹਨ, ਜੀਵ ਹਨ ਏਥੇ, ਪਰ ਕਈ ਭਾਂਤਾਂ ਦੇ ਧਰਮ ਕਰਨਾ, ਇਥੋਂ ਦਾ ਸ਼ੁਭ ਕਰਤਵ ਹੈ, ਪਰ ਆਮ ਤੌਰ 'ਤੇ ਪਤਾ ਨਹੀਂ ਲਗਦਾ ਕੌਣ ਭਲਾ ਹੈ, ਕੌਣ ਬੁਰਾ। ਪਰ ਅਗੇ ਚਲ ਕੇ ਉਨ੍ਹਾਂ ਦੇ ਕਰਮਾਂ ਦੀ ਵੀਚਾਰ ਹੋਵੇਗੀ, ਜਿਥੇ ਸੱਚਾ ਆਪ ਹੈ ਤੇ ਸੱਚਾ ਦਰਬਾਰ ਹੈ। ਉਥੇ ਉਹ ਸੋਭਾ ਪਾਉਣਗੇ, ਜੋ ਇਥੋਂ 'ਪੰਚ' ਗੁਰਮੁਖ ਹੋ ਕੇ ਗਏ, ਕੱਚਾ ਪਨ ਤੇ ਪੱਕਾ ਪਨ ਦਾ ਨਿਰਣਾ ਉਥੇ ਹੋਵੇਗਾ। ਮੇਹਰਾਂ ਵਾਲੇ ਦੀ ਬਖ਼ਸ਼ਸ਼ ਦਾ ਨਿਸ਼ਾਨ ਪਵੇਗਾ। ਸੋ, ਉਥੋਂ ਦੀ ਤਿਆਰੀ, ਆਪ ਜੀ ਨੇ ਦਸਿਆ ਹੈ ਕਿ ਇਸ ਧਰਤੀ ਉਤੇ ਗੁਰਮਤਿ ਅਨੁਸਾਰ ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਹੈ, ਇਸੀ ਤਰ੍ਹਾਂ ਦੂਸਰਾ ਲੋਕ ਗਿਆਨ ਖੰਡ ਹੈ ਇਸ ਨੂੰ ਆਪ ਨੇ ਸੁਪਨ ਅਵਸਥਾ ਵਾਲਾ ਦੇਸ਼ ਦਸਿਆ ਹੈ। ਫਿਰ ਆਪ ਨੇ ਇਸਨੂੰ ਸ਼ਾਸਤਰਾਂ ਦੇ ਭੂਰ, ਭੂਰ ਤੇ ਸੂਰ ਲੋਕਾਂ ਨਾਲ ਤੇ ਆਲਮੇ ਮਲਕੂਤ ਨਾਲ ਮੇਲਿਆ ਹੈ ਤੇ ਥੀਓ ਸਾਫੀ ਦੇ ਅਸਟ੍ਰਲ ਪਲੇਨ ਨਾਲ। ਇਸ ਲੋਕ ਵਿਚ ਗਿਆਨ ਦਾ ਪ੍ਰਕਾਸ਼ ਹੈ, ਸੰਗੀਤਕ ਲਹਿਰਾਵਾਂ ਦਾ ਤੇ ਅਨੰਤ ਸੁਖਾਂ ਦਾ ਦੇਸ਼ ਹੈ। ਫਿਰ ਇਹ ਬੇਅੰਤ ਸਾਮਾਨਾਂ ਦਾ ਦੇਸ਼ ਹੈ। ਕਈ ਤਰ੍ਹਾਂ ਦੇ ਸੂਖਮ ਤਰ੍ਹਾਂ ਦੇ ਪਉਣ, ਪਾਣੀ ਆਦਿ ਸਾਰੇ ਸਾਮਾਨ ਹਨ ਏਥੇ। ਏਥੇ ਕੁ ਆਪ ਨੇ 'ਸਰ ਅਲੀਵਰ ਲਾਜ' ਵਡੇ ਸਾਇੰਸ-ਵੇਤਾ ਦੇ ਵਾਕ ਦਿਤੇ ਹਨ:

ਅਸੀਂ ਹੁਣ ਜਾਣਦੇ ਹਾਂ ਕਿ ਅਕਾਸ਼ਾਂ ਵਿਚ ਹੋਰ ਦੁਨੀਆਂ ਵੀ ਹਨ, ਉਨ੍ਹਾਂ ਵਿਚ ਜੀਵ ਵੀ ਹੋ ਸਕਦੇ ਹਨ। ਇਹ ਵੀ ਠੀਕ ਨਹੀਂ ਕਿ ਸਾਰੇ ਜੀਵ ਸਾਡੇ ਵਰਗੇ ਹੀ ਹੋਣ। ਮੈਂ ਤੁਹਾਨੂੰ ਦੱਸਦਾ ਹਾਂ ਕਿ ਜੋ ਮਜ਼ਬ ਸਿਖਾਉਂਦਾ ਹੈ, ਉਸਦਾ ਉਹ ਮੋਟਾ ਮੋਟਾ ਨਕਸ਼ਾ ਕਿ ਸੰਤ ਅਰ ਫਰਿਸ਼ਤੇ ਸਾਡੇ ਨਾਲ ਹਨ, ਮੈਂ ਨਿਹਚਾ ਰਖਦਾ ਹਾਂ ਕਿ ਅੱਖਰ ਅੱਖਰ ਠੀਕ ਹੈ।

੩. **'ਸਰਮ ਖੰਡ'** ਆਪ ਲਿਖਦੇ ਹਨ ਕਿ ਗੁਰੂ ਆਸ਼ਯ ਮੂਜਬ ਇਹ ਰੂਪ 'ਸੁੰਦਰਤਾ' ਦਾ ਵੇਸ ਹੈ, ਪਲਾਟੂਸ ਦੇ ਆਈਡੀਆਜ ਦੇ ਸੂਖਮ ਅਵੈਇਵ ਏਥੇ ਹਨ। ਇਹ ਅਨੂਪਮ ਤੇ ਅਤੀ ਸੂਖਮ ਘਾੜਤਾਂ ਦਾ ਦੇਸ਼ ਹੈ, ਏਥੇ ਸੁਰਤਿ, ਮਤਿ, ਮਨਿ, ਬੁਧਿ ਤੇ ਸੁਧਿ ਘੜੀਦੇ ਹਨ। ਇਸਨੂੰ ਆਪ 'ਦੇਵ ਚਾਨਕ' ਲੋਕ ਨਾਲ ਮੇਲਦੇ ਹਨ, ਇਥੇ ਖ਼ਿਆਲ ਦੇ ਲਹਿਰਾਉ ਨਾਲ ਕਿਤਨਾ ਕੁਛ ਰਚਿਆ ਜਾਂਦਾ ਹੈ। ਜਿਸ ਦੀਆਂ (ਗਲਾ ਕਥੀਆ ਨ ਜਾਇ) ਲਿਖਿਆ ਹੈ। ਕਿਉਂਕਿ ਸੁਰਤਿ, ਮਤਿ, ਮਨਿ, ਬੁਧਿ, ਸੁਧਿ, ਸਾਰੇ ਏਥੇ ਘੜੀਦੇ ਹਨ, ਜੋ ਹੋਰ ਉਚੇਰੀ ਅਵਸਥਾ ਹੈ।

੪. **'ਕਰਮ ਖੰਡ'** ਇਹ ਸਰਮ ਖੰਡ ਤੋਂ ਵੀ ਸੂਖਮ ਹੈ, ਜਿਸਦਾ ਜ਼ੋਰ ਹੈ। ਉਪਰੋਕਤ ਲੇਖਕ ਜੀ ਇਸਨੂੰ ਬਖ਼ਸ਼ਸ਼ ਦਾ ਖੰਡ ਨਹੀਂ ਮੰਨਦੇ, ਪਰ ਉਹ ਥਾਉਂ ਜਿਥੋਂ ਰੂਹਾਨੀ ਤਾਕਤਾਂ ਹੇਠਲੇ ਲੋਕਾਂ ਨੂੰ ਜਾਂਦੀਆਂ ਹਨ ਤੇ ਸਹਾਇਤਾ ਦੇਂਦੀਆਂ ਹਨ। ਇਸਨੂੰ ਆਪ 'ਬੁਧਿਕ' ਯਾ 'ਨਿਰਵਾਣਿਕ' ਲੋਕ ਨਾਲ ਮੇਲਦੇ ਹਨ ਤੇ ਦਸਦੇ ਹਨ ਕਿ ਇਹ ਬਲ ਪ੍ਰਾਕ੍ਰਮ ਦਾ ਦੇਸ਼ ਹੈ। ਇਥੋਂ ਦੇ ਰਹਿਣ ਵਾਲੇ ਅਮਰ ਹਨ, ਇਹ ਇਨਸਾਨੀ ਪਹੁੰਚ ਦਾ ਸਭ ਤੋਂ ਉੱਚਾ ਲੋਕ ਹੈ, 'ਤਿਥੈ ਹੋਰੁ ਨ ਕੋਈ ਹੋਰੁ' ਦਾ ਆਪ ਅਰਥ ਕਰਦੇ ਹਨ, ਕਿ ਇਥੇ ਹੋਰ ਪਨਾ ਨਹੀਂ ਹੈ, ਹਰ ਕੋਈ ਦੂਜਿਆਂ ਨੂੰ ਅਭੇਦ ਪ੍ਰਤੀਤ ਕਰਦਾ ਹੈ ਤੇ ਵਖ ਤੇ ਵਖਤਾ ਨਹੀਂ ਹੈ, ਇਹ ਲੋਕ ਜਲਾਲ ਦਾ ਹੈ।

੫. **'ਸਚ ਖੰਡ'** ਇਹ ਨਿਰਾਕਾਰ ਦਾ ਲੋਕ ਹੈ, ਜੋ ਇਕ ਲੋਕ ਵੀ ਹੈ ਤੇ ਸਰਬ ਵਿਆਪਕ ਵੀ ਹੈ। ਜਿਥੇ ਕਰਤਾਰ ਆਪਣੀ ਰਚੀ ਨੂੰ ਸੰਭਾਲਦਾ ਹੈ, ਪਿਆਰਦਾ ਹੈ, ਇਸ ਵਿਚ ਗੁਰੂ ਜੀ ਨੇ ਖੰਡ, ਮੰਡਲ, ਬ੍ਰਹਮੰਡ ਤੇ ਅਕਾਰ ਦਸੇ ਹਨ, ਜਿਸ ਤੋਂ ਸਰਵ-ਵਿਆਪੀ, ਸਰਵ ਦੇ ਅੰਤਰਗਤਿ ਤੇ ਸਰਵ ਨੂੰ ਵਿਚ ਲੈ ਕੇ ਫੇਰ ਨਿਰਾਕਾਰ ਦਾ ਟਿਕਾਣਾ ਹੈ। ਇਸਦਾ ਦਰਸ਼ਨ ਵੇਰਵਾ ਗੁਰੂ ਜੀ ਨੇ ਸੋ ਦਰ ਵਿਚ ਦਿੱਤਾ ਹੈ, ਜੋ ਅਰਸ਼ੀ ਸੰਗੀਤ ਦਾ ਅਸਚਰਜ ਲਹਿਰਾਉ ਹੈ ਜਿਸ ਵਿਚ ਸਾਰੀ ਰਚਨਾ ਕੀਰਤਨ ਕਰ ਰਹੀ ਹੈ। ਗੁਰੂ ਜੀ ਨੂੰ ਇਹ ਦਰਸ਼ਨ ਸੁਤੇ ਪ੍ਰਾਪਤੀ ਸੀ, ਉਹ ਦਿਬ ਦ੍ਰਿਸ਼ਟੀ ਵਾਲੇ ਸਨ ਤੇ ਸਾਰੀ ਕੁਦਰਤ ਦੇ ਪਰਦੇ ਪਿਛੇ ਸਤਿ ਪੁਰਖੁ ਦੇ ਜਲਾਲ-ਜਮਾਲ ਨੂੰ ਵੇਖਦੇ ਸਨ। ਇਥੇ ਹੁਕਮ ਚੰਦ ਜੀ ਦਾ ਵੇਰਵਾ ਸਮਾਪਤ ਹੈ।

ਸੋ, ਇਨ੍ਹਾਂ ਪੰਜਾਂ ਖੰਡਾਂ ਦੇ ਅਰਥ ਭਾਵ ਜੋ ਗੁਰਬਾਣੀ ਤੋਂ ਸਹੀ ਹੁੰਦੇ ਹਨ, ਉਹ ਉਪਰ ਆ ਚੁਕੇ ਹਨ।

*ਨੋਟ:* ਸਤਿਕਾਰ ਯੋਗ ਭਾਈ ਸਾਹਿਬ ਜੀ ਨੇ ਕੁਝ ਹੋਰ ਵੀ ਵੇਰਵਾ ਦਿੱਤਾ ਹੈ, ਜਿਸਨੂੰ ਪਾਠਕ ਜਨ ਸੰਥਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹ ਸਕਦੇ ਹਨ।

**੧. ਜਤੁ ਪਾਹਾਰਾ ਧੀਰਜੁ ਸੁਨਿਆਰੁ॥**
**੨. ਅਹਰਣਿ ਮਤਿ ਵੇਦੁ ਹਥੀਆਰੁ॥**
**੩. ਭਉ ਖਲਾ ਅਗਨਿ ਤਪ ਤਾਉ॥**
**੪. ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**
**੫. ਘੜੀਐ ਸਬਦੁ ਸਚੀ ਟਕਸਾਲ॥**
**੬. ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**੭. ਨਾਨਕ ਨਦਰੀ ਨਦਰਿ ਨਿਹਾਲ॥੩੮॥**

***ਪਦ ਅਰਥ :*** ਜਤੁ—ਆਪਣੇ ਸਰੀਰਕ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕ ਰਖਣਾ। ਪਾਹਾਰਾ—ਸੁਨਿਆਰੇ ਦੀ ਭੱਠੀ, ਸੁਨਿਆਰੇ ਇਸਨੂੰ ਦੂਕਾਨ ਵੀ ਕਹਿੰਦੇ ਹਨ। ਸੁਨਿਆਰੁ—ਸੁਨਿਆਰਾ। ਅਹਰਣਿ—ਲੋਹੇ ਦਾ ਟੁਕੜਾ, ਜਿਸ ਉਪਰ ਸੋਨੇ ਦੀ ਡਲੀ ਨੂੰ ਰੱਖ ਕੇ ਹਥੌੜੇ ਨਾਲ ਕੁਟਿਆ ਜਾਂਦਾ ਹੈ। ਮਤਿ—ਅਕਲ। ਵੇਦੁ—ਗਿਆਨ। ਹਥੀਆਰੁ—ਹਥੌੜਾ। ਭਉ—ਅਕਾਲ ਪੁਰਖ ਦਾ ਡਰ। ਖਲਾ—ਖਲਾਂ, ਧੌਂਕਣੀ, ਜਿਸ ਨਾਲ ਸੁਨਿਆਰੇ ਫੂਕ ਮਾਰ ਕੇ ਅੱਗ ਭਖਾਉਂਦੇ ਹਨ। ਤਪ ਤਾਉ—ਤਪਾਂ ਦਾ ਤਾਪਣਾ, ਘਾਲਣਾ ਘਾਲਣੀ, ਕਮਾਈ ਕਰਨੀ। ਭਾਂਡਾ—ਕੁਠਾਲੀ। ਭਾਉ—ਪਰੇਮ। ਅੰਮ੍ਰਿਤੁ—ਅਕਾਲ ਪੁਰਖ ਦਾ ਅਮਰ ਕਰਨ ਵਾਲਾ ਨਾਮ। ਤਿਤੁ—ਉਸ ਭਾਂਡੇ ਵਿਚ। ਘੜੀਐ—ਘੜੀਦਾ ਹੈ, ਘੜਿਆ ਜਾਂਦਾ ਹੈ। ਘੜੀਐ ਸਬਦੁ—ਸ਼ਬਦ ਘੜਿਆ ਜਾਂਦਾ ਹੈ। ਸਚੀ ਟਕਸਾਲ—ਇਸ ਉਪਰ ਦਸੀ ਹੋਈ ਸਚੀ ਟਕਸਾਲ ਵਿਚ। ਜਿਨ ਕਉ—ਜਿਨ੍ਹਾਂ ਮਨੁੱਖਾਂ ਉੱਤੇ। ਨਦਰਿ—ਮੇਹਰ ਦੀ ਨਜ਼ਰ। ਕਰਮੁ—ਬਖ਼ਸ਼ਸ਼। ਤਿਨ ਕਾਰ—ਉਨ੍ਹਾਂ ਮਨੁੱਖਾਂ ਦੀ ਇਹ ਕਾਰ ਹੈ, ਭਾਵ ਹੈ ਕਿ ਉਹ ਮਨੁੱਖ, ਇਹ ਉਪਰ ਦੱਸੀ ਟਕਸਾਲ ਤਿਆਰ ਕਰਕੇ ਸ਼ਬਦ ਦੀ ਘਾੜਤ ਘੜਦੇ ਹਨ। ਨਿਹਾਲ—ਪ੍ਰਸੰਨ, ਖ਼ੁਸ਼, ਅਨੰਦ। ਨਦਰੀ—ਮੇਹਰ ਦੀ ਨਜ਼ਰ ਕਰਨ ਵਾਲਾ ਪ੍ਰਮੇਸ਼ਰ।

**ਅਰਥ :**

ਪ੍ਰ: ਸ੍ਰੀ ਜੀਉ ! ਆਪ ਜੀ ਨੇ ਸ਼ਬਦ ਨੂੰ ਸੋਨੇ ਦੇ ਘੜਨ ਵਾਂਗੂੰ ਕਥਨ ਕਰਨਾ ਅਤੀ ਕਠਨ ਦਸਿਆ ਹੈ। ਸੋ, ਜਿਵੇਂ ਸੋਨਾ ਘੜਨ ਦੀ ਸਮੱਗਰੀ ਹੋਇਆ ਕਰਦੀ ਹੈ, ਇਸੀ ਤਰ੍ਹਾਂ ਸ਼ਬਦ ਘੜਨ ਦੀ ਸਮੱਗਰੀ ਦਾ ਵੇਰਵਾ ਵੀ ਦਸੋ ? (ਤਾਂ ਅਗੇ ਸੱਚੀ ਟਕਸ਼ਾਲ ਦਸਦੇ ਹਨ) :

ਉ: ੧. ਹੇ ਮਿੱਤਰ ਜਨ ! ਇਸ ਸੱਚਖੰਡ ਦੀ ਉੱਚੀ ਅਵਸਥਾ ਵਿਚ ਪਹੁੰਚਣਾ ਬੜਾ ਹੀ ਕਠਨ ਹੈ, ਪਰ ਜੇ ਕੋਈ ਇਸ ਉੱਚੀ ਅਵਸਥਾ ਉਪਰ ਪੁੱਜਣਾ ਚਾਹੇ ਤਾਂ ਉਸ ਦੇ ਪਾਸ ਇਹ ਸਮੱਗਰੀ ਦਾ ਹੋਣਾ ਅਤਿ ਜ਼ਰੂਰੀ ਹੈ। ਉਸ ਪਾਸ ਜਤ ਰੱਖਣ ਰੂਪ ਭੱਠੀ ਹੋਵੇ, ਧੀਰਜਤਾ ਧਾਰਨ ਰੂਪ ਸੁਨਿਆਰਾ ਹੋਵੇ।

੨. ਮਨੁੱਖ ਦੀ ਆਪਣੀ ਬੁਧੀ ਅਹਿਰਣ ਹੋਵੇ, ਉਸ ਮਤਿ ਅਹਿਰਣ ਉਤੇ ਗਿਆਨ ਦਾ ਹਥੌੜਾ ਵੱਜੇ।

੩. ਅਤੇ ਉਸ ਪਾਸ ਅਕਾਲ ਪੁਰਖ ਦਾ ਡਰ (ਖਲਾ) ਧੌਂਕਣੀ ਹੋਵੇ, ਘਾਲ ਕਮਾਈ ਦੀ ਅਗਨ ਹੋਵੇ।

੪. ਉਸ ਨੂੰ ਪ੍ਰੇਮ ਦਾ (ਭਾਂਡਾ) ਕੁਠਾਲੀ ਬਨਾਉਣਾ ਚਾਹੀਦਾ ਹੈ ਤਿਸ ਵਿਚ ਪ੍ਰਮੇਸ਼ਰ ਦੇ ਨਾਮ ਰੂਪੀ ਸੋਨੇ ਨੂੰ ਢਾਲ (ਗਾਲਣਾ) ਚਾਹੀਦਾ ਹੈ।

੫. ਇਸ ਵਿਚ ਗੁਰੂ ਦਾ ਸ਼ਬਦ ਘੜਿਆ ਜਾਂਦਾ ਹੈ, ਸ਼ਬਦ ਨੂੰ ਘੜਨ ਲਈ ਇਹੋ ਇਕ ਸੱਚੀ ਟਕਸਾਲ ਹੈ।

ਪ੍ਰ: ਕਿਉਂ ਜੀ, ਇਹ ਸ਼ਬਦ ਨੂੰ ਘੜਨ ਦੀ ਕਾਰ ਸਾਰੇ ਕਿਉਂ ਨਹੀਂ ਕਰਦੇ ?

ਉ: ੬. ਹੇ ਸਜਨਾ ! ਇਸ ਕਾਰ ਨੂੰ ਉਹ ਪੁਰਸ਼ ਹੀ ਕਰ ਸਕਦੇ ਹਨ, ਜਿਨ੍ਹਾਂ ਉਪਰ ਉਸ ਅਕਾਲ ਪੁਰਖ ਦੀ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ।

ਪ੍ਰ: ਹਜ਼ੂਰ ! ਜੋ ਇਸ ਕਾਰ ਨੂੰ ਕਰਨ ਵਾਲੇ ਮੁਸ਼ੱਕਤੀ ਹਨ, ਉਨ੍ਹਾਂ ਨੂੰ ਫਿਰ ਆਖ਼ਰ ਫਲ ਕੀ ਪ੍ਰਾਪਤ ਹੁੰਦਾ ਹੈ ?

ਉ: ੭. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ, ਕਿ ਹੇ ਸਜਣੋ ! ਉਹ ਪੁਰਸ਼ ਫਿਰ ਉਸ ਅਕਾਲ ਪੁਰਖ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸਦਾ ਲਈ ਨਿਹਾਲ ਹੋ ਜਾਂਦਾ ਹੈ।੩੮।

***ਭਾਵਾਰਥ :*** ਇਸ ੩੮ਵੀਂ ਪਉੜੀ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਉਸ ਸੱਚਖੰਡ ਵਿਚ ਪਹੁੰਚੀ ਹੋਈ ਪਵਿੱਤ੍ਰ ਆਤਮਾ ਦਾ ਜ਼ਿਕਰ ਕਰਦੇ ਹੋਏ ਇਉਂ ਫ਼ੁਰਮਾਨ ਕਰਦੇ ਹਨ ਕਿ ਹੇ ਭਾਈਓ ! ਇਸ ਅਵਸਥਾ ਦਾ ਕਥਨ ਕਰਨਾ (ਸਾਰ) ਲੋਹੇ ਵਾਂਗੂੰ ਕਰੜਾ ਹੈ। ਅਰਥਾਤ ਜਿਵੇਂ ਸਾਡੇ ਦੰਦ ਲੋਹੇ ਨੂੰ ਚਬਣ ਦੀ ਸ਼ਕਤੀ ਨਹੀਂ ਰੱਖਦੇ, ਤਿਵੇਂ ਹੀ ਉਸ ਪ੍ਰਮੇਸ਼ਰ ਦੇ ਦਰ 'ਤੇ ਪੁਜੀਆਂ ਪਵਿੱਤਰ ਆਤਮਾਵਾਂ ਦੀ ਮਹਿਮਾ ਸਾਡੀ ਇਕ ਨਿੱਕੀ ਜਿਹੀ ਮਾਸ ਦੀ ਬਣੀ ਜ਼ਬਾਨ ਨਹੀਂ ਕਰ ਸਕਦੀ। ਪਰ ਤਾਂ ਵੀ ਉਪਕਾਰੀ ਸਤਿਗੁਰ ਉਸ ਉੱਚੀ ਅਵਸਥਾ ਉੱਪਰ ਪੁਜੀਆਂ ਹੋਈਆਂ ਮਹਾਨ ਆਤਮਾਵਾਂ ਦੀਆਂ ਕੀਤੀਆਂ ਘਾਲਣਾ ਦੀ ਅਨੁਭਵਤਾ ਕਰਾਉਣ ਲਈ ਇਕ ਬੜੀ ਸੁੰਦਰ ਮਿਸਾਲ ਦੇ ਕੇ ਕੁਝ ਸੂਝ ਕਰਵਾਂਦੇ ਹਨ ਕਿ ਦੇਖੋ ਭਾਈਓ ! ਜਿਵੇਂ ਕਿਸੇ ਪਾਤਸ਼ਾਹ ਦੇ ਗਲੇ ਦਾ ਸ਼ਿੰਗਾਰ ਬਣਨ ਲਈ ਸੋਨੇ ਨੂੰ ਅਨੇਕਾਂ ਹੀ ਮੁਸੀਬਤਾਂ ਸਹਾਰਨੀਆਂ ਪੈਂਦੀਆਂ ਹਨ, ਤਿਵੇਂ ਹੀ ਉਸ ਉੱਚੇ ਪ੍ਰਭੂ ਦੇ ਉਚੇਰੇ ਪਵਿੱਤ੍ਰ ਸੱਚੇ ਸੱਚਖੰਡ ਪੁੱਜਣ ਲਈ, ਉਸ ਪਿਆਰ ਦੀ ਅਭੇਦਤਾ ਵਾਸਤੇ ਜਗਿਆਸੂ ਨੂੰ ਤਰ੍ਹਾਂ ਤਰ੍ਹਾਂ ਦੀਆਂ ਬੜੀਆਂ ਘਾਲਣਾ ਘਾਲਣੀਆਂ ਪੈਂਦੀਆਂ ਹਨ।

ਤਕੋ, ਸੋਨੇ ਵਲ, ਜਿਵੇਂ ਇਕ ਸੋਨੇ ਦੀ ਡਲੀ ਨੂੰ ਪਹਿਲੇ ਸੁਨਿਆਰਾ ਕੁਠਾਲੀ ਵਿਚ ਪਾ ਕੇ, ਭਖਦੇ ਕੋਲਿਆਂ ਵਿਚ ਰਖਦਾ ਹੈ; ਫਿਰ ਉਸਨੂੰ ਧੌਂਕਣੀ ਨਾਲ ਹਵਾ ਦੇ ਦੇ ਕੇ ਸੇਕ ਨੂੰ ਵਧਾਈ ਚਲਿਆ ਜਾਂਦਾ ਹੈ, ਸੇਕ ਇਤਨਾ ਵਧਾਉਂਦਾ ਹੈ ਕਿ ਉਹ ਸੋਨਾ ਢਲ ਕੇ ਪਾਣੀ ਰੂਪ ਹੋ ਜਾਂਦਾ ਹੈ, ਫਿਰ ਉਸ ਪਿਘਲੇ ਹੋਏ ਸੋਨੇ ਵਿਚ ਮਸਾਲਾ ਪਾ ਕੇ ਉਸਦੀ ਮੈਲ ਨੂੰ ਖ਼ੂਬ ਸਾੜਿਆ ਜਾਂਦਾ ਹੈ ਉਸ ਸੁਧ ਹੋਏ ਸੋਨੇ ਨੂੰ ਕਿਸੇ ਠੱਪੇ ਵਿਚ ਪਾ ਕੇ ਉਸਦੀ ਸੀਖ ਬਣਾਈ ਜਾਂਦੀ ਹੈ, ਇਸ ਸੀਖ ਨੂੰ ਅਹਿਰਣ ਉਪਰ ਰੱਖ ਕੇ ਸੁਨਿਆਰਾ ਬੜੀ ਧੀਰਜਤਾ ਨਾਲ ਹਥੌੜਿਆਂ ਦੀਆਂ ਸੱਟਾਂ ਮਾਰ ਮਾਰ ਕੇ, ਇਕ ਸਾਰਤਾ ਵਿਚ ਕਰਦਾ ਹੈ, ਕਿਸੇ ਪਾਸਿਓਂ ਮੋਟਾ, ਕਿਧਰੋਂ ਪਤਲਾ, ਕਿਸੇ ਪਾਸਿਓਂ ਗੋਲ ਬਣਾਉਂਦਾ ਹੈ, ਇਸਦੀ ਮੁਸ਼ੱਕਤ ਦਾ ਸਦਕਾ ਇਹ ਇਕ ਸੁੰਦਰ ਗਹਿਣਾ ਬਣ ਜਾਂਦਾ ਹੈ। ਜੋ ਕਿ ਪਾਤਸ਼ਾਹ ਦੇ ਗਲੇ ਵਿਚ ਪੈ ਸੁਭਾਇਮਾਨ ਹੋਇਆ ਕਰਦਾ ਹੈ। ਇਹ ਇਕ ਬਾਹਰਲੀ ਤਸਵੀਰ ਦੱਸ ਕੇ, ਆਪਣੇ ਅੰਤ੍ਰੀਵ ਸ਼ੁਭ ਗੁਣਾਂ ਰਾਹੀਂ ਨਾਮ ਜਪਣੇ ਦੀ ਮਰਯਾਦਾ ਅੰਕਤ ਕਰੀ ਹੈ।

ਇਸੇ ਹੀ ਤਰ੍ਹਾਂ ਇਕ ਜਗਿਆਸੂ ਨੂੰ ਭੀ ਆਪਣੇ ਪਿਆਰੇ ਪ੍ਰਮੇਸ਼ਰ ਨਾਲ ਮਿਲਾਪ ਕਰਨ ਲਈ ਬੜੀ ਕਠਨ ਕਮਾਈ ਕਰਨੀ ਪੈਂਦੀ ਹੈ। ਪਹਿਲੋਂ ਉਸਨੂੰ ਧੀਰਜ ਧਾਰੀ ਹੋ, ਜਤ, ਸਤ ਦੀ ਭੱਠੀ ਵਿਚ ਆਪਣੇ ਆਪ ਨੂੰ ਤਪਾ ਕੇ ਸੁਧ ਕਰਨਾ ਪੈਂਦਾ ਹੈ। ਆਪਣੇ ਅੰਦਰੋਂ ਕਾਮਾਦਿ ਵਿਕਾਰਾਂ ਨੂੰ ਦੂਰ ਕਰਨਾ ਪੈਂਦਾ ਹੈ। ਈਰਖਾ, ਦ੍ਵੈਸ਼, ਨਿੰਦਿਆ, ਝੂਠ ਆਦਿ ਦੋਸ਼ਾਂ ਦਾ ਤਿਆਗੀ ਹੋਣਾ ਪੈਂਦਾ ਹੈ, ਉਸਨੂੰ ਆਪਣੇ ਗਿਆਨ ਇੰਦ੍ਰਿਆਂ ਤੇ ਕਰਮ ਇੰਦ੍ਰਿਆਂ ਨੂੰ ਜਿੱਤਣ ਲਈ, ਉਸ ਪ੍ਰਮੇਸ਼ਰ ਦੇ ਭੈ ਵਿਚ ਹਰ ਵਕਤ ਆਪਣਾ ਜੀਵਨ ਗੁਜ਼ਾਰਨਾ ਪੈਂਦਾ ਹੈ। ਇਹ ਮਨ ਬੜਾ ਹੀ ਚੰਚਲ ਹੈ, ਇਸਨੂੰ ਚੰਚਲਤਾ ਦੇ ਦੋਸ਼ ਤੋਂ ਨਿਰਦੋਸ਼ ਕਰਨ ਲਈ, ਪਵਿੱਤਰ ਸਤਿਗੁਰੂ ਜੀ ਦੇ ਉਪਦੇਸ਼ ਅਨੁਸਾਰੀ ਹੋ, ਜੀਵਨ ਨਿਰਬਾਹ ਕਰਨ ਦੀ ਲੋੜ ਹੋਇਆ ਕਰਦੀ ਹੈ। ਉਸ ਰਾਜ਼ਕ ਦੀ ਰਜ਼ਾ ਵਿਚ ਉਹ ਜਿਵੇਂ ਭੀ ਰੱਖਣਾ ਚਾਹੇ ਖ਼ੁਸ਼ੀ ਖ਼ੁਸ਼ੀ ਰਹਿਣਾ ਪੈਂਦਾ ਹੈ। ਇਹ ਉਪ੍ਰੋਕਤ ਸਭੋ ਕੁਝ ਕਹਿ ਲੈਣਾ ਤੇ ਸੁਣ ਲੈਣਾ ਬੜਾ ਹੀ ਸੁਖੈਨ ਜਿਹਾ ਪ੍ਰਤੀਤ ਹੁੰਦਾ ਹੈ। ਪਰ, ਇਸਦੀਆਂ ਕਠਿਨਾਈਆਂ ਇਸ ਮਾਰਗ ਪਰ ਚੱਲਣ ਵਾਲੇ ਨੂੰ ਹੀ ਅਨੁਭਵ ਹੁੰਦੀਆਂ ਹਨ। ਅੰਤ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਫ਼ੁਰਮਾਨ ਕਰਦੇ ਹਨ, ਕਿ ਅਜਿਹੀ ਘਾਲਣਾ ਓਹੀ ਘਾਲ ਸਕਦੇ ਹਨ, ਜਿਨ੍ਹਾਂ ਸਾਦਕਾਂ ਪਰ ਉਸ ਸਿਰਜਣਹਾਰ ਦੀ ਬਖ਼ਸ਼ਸ਼ ਹੋਵੇ। ਮੇਹਰ ਦੀ ਨਜ਼ਰੋਂ ਸਖਣੇ ਇਸ ਔਖੇ ਮਾਰਗ ਪਰ ਟੁਰ ਹੀ ਨਹੀਂ ਸਕਦੇ।

**ਸਲੋਕੁ ॥**

**੧. ਪਵਣੁ ਗੁਰੂ ਪਾਣੀ ਪਿਤਾ**
**ਮਾਤਾ ਧਰਤਿ ਮਹਤੁ ॥**

**੨. ਦਿਵਸੁ ਰਾਤਿ ਦੁਇ ਦਾਈ ਦਾਇਆ**
**ਖੇਲੈ ਸਗਲ ਜਗਤੁ ॥**

**੩. ਚੰਗਿਆਈਆ ਬੁਰਿਆਈਆ
ਵਾਚੈ ਧਰਮੁ ਹਦੂਰਿ ॥
੪. ਕਰਮੀ ਆਪੋ ਆਪਣੀ
ਕੇ ਨੇੜੈ ਕੇ ਦੂਰਿ ॥
੫. ਜਿਨੀ ਨਾਮੁ ਧਿਆਇਆ
ਗਏ ਮਸਕਤਿ ਘਾਲਿ ॥
੬. ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ ॥੧॥**

***ਪਦ ਅਰਥ :*** ਪਵਣੁ—ਹਵਾ, ਸੁਆਸ, ਪ੍ਰਾਣ। ਮਹਤੁ—ਵੱਡੀ। ਦਿਵਸੁ—ਦਿਨ। ਦਾਈ—ਬੱਚੇ ਦੀ ਸੇਵਾ ਕਰਨ ਵਾਲੀ। ਦਾਇਆ—ਦਿਨ ਖਿਡਾਾਵਾ ਹੈ, ਨੌਕਰ। ਖੇਲੈ—ਖੇਡਦਾ ਹੈ। ਸਗਲ ਜਗਤੁ—ਸਾਰਾ ਸੰਸਾਰ। ਵਾਚੈ—ਦੇਖਦਾ ਹੈ, ਪਰਖਦਾ ਹੈ, ਲਿਖੇ ਹੋਏ ਪੜ੍ਹਦਾ ਹੈ। ਹਦੂਰਿ—ਅਕਾਲ ਪੁਰਖ ਦੀ ਹਜ਼ੂਰੀ ਵਿਚ, ਅਕਾਲ ਪੁਰਖ ਦੇ ਦਰ 'ਤੇ। ਧਰਮੁ—ਧਰਮ ਰਾਜ। ਕਰਮੀ—ਕਰਮਾਂ ਅਨੁਸਾਰ। ਕੇ—ਕਈ ਜੀਵ। ਨੇੜੈ—ਅਕਾਲ ਪੁਰਖ ਦੇ ਨੇੜੇ। ਜਿਨੀ—ਜਿਨ੍ਹਾਂ ਮਨੁੱਖਾਂ ਨੇ। ਮਸਕਤਿ—ਮਿਹਨਤ, ਮੁਸ਼ੱਕਤ। ਘਾਲਿ—ਕਮਾਈ। ਘਾਲਿ—ਘਾਲ ਕੇ, ਸਫਲੀ ਕਰਕੇ। ਮੁਖ ਉਜਲੇ—ਉੱਜਲ ਮੁੱਖ ਵਾਲੇ। ਕੇਤੀ—ਕਈ ਜੀਵ। ਛੁਟੀ—ਛੁਟ ਗਈ, ਮੁਕਤਿ ਹੋ ਗਈ, ਮਾਇਆ ਦੇ ਬੰਧਨਾਂ ਤੋਂ ਰਹਿਤ ਹੋ ਗਈ। ਨਾਲਿ—ਉਨ੍ਹਾਂ ਗੁਰਮੁਖਾਂ ਦੀ ਸੰਗਤ ਨਾਲ।

***ਅਰਥ :***

ਪ੍ਰ: ਕਿਉਂ ਜੀ, ਇਹ ਦੱਸੋ ਇਸ ਜਗਤ ਦਾ ਗੁਰੂ ਅਤੇ ਮਾਤਾ ਪਿਤਾ ਕੌਣ ਹੈ ?

ਉ:੧. ਹੇ ਸਜਨ ਜਨ! ਇਸ ਸਾਰੇ ਸੰਸਾਰ ਦਾ ਗੁਰੂ ਪਉਣ ਹੈ, ਕਿਉਂਕਿ ਇਹ ਸਾਰੇ ਜੀਵਾਂ ਦੀ ਜਿੰਦ ਜਾਨ ਦਾ ਰਾਖਾ ਹੈ। ਇਸਦੇ ਦੋ ਭਾਵ ਹਨ, ਇਕ ਤਾਂ ਸਭ ਤੋਂ ਵੱਡੀ ਪਉਣ ਹੈ, ਕਿਉਂਕਿ ਇਹ ਸਾਰੀਆਂ ਇੰਦ੍ਰੀਆਂ ਪਵਣ ਦੇ ਆਸਰੇ ਚਲਦੀਆਂ ਹਨ। ਜਾਂ ਜੋ ਗੁਰੂ ਦਾ ਉਪਦੇਸ਼ ਹੈ ਇਹ ਪਵਣ ਦੁਆਰੇ ਹੀ ਹੁੰਦਾ ਹੈ, ਭਾਵ ਹੈ ਪਵਣ ਕਰਕੇ ਹੀ ਸ਼ਬਦ ਹੁੰਦਾ ਹੈ।

'ਪਾਣੀ ਪਿਤਾ ਹੈ' ਕਿਉਂਕਿ ਜਲ ਕਰਕੇ ਹੀ ਸਭ ਦੀ ਉਤਪਤੀ ਹੁੰਦੀ ਹੈ, ਇਸੀ ਕਰਕੇ ਪਾਣੀ ਨੂੰ ਪਿਤਾ ਕਿਹਾ ਹੈ। 'ਮਹਤੁ' ਵੱਡੀ ਮਾਤਾ ਧਰਤੀ ਹੈ, ਕਿਉਂਕਿ ਜਿਸ ਤਰ੍ਹਾਂ ਮਾਤਾ ਪੁੱਤਰ ਨੂੰ ਚੁਕੀ ਫਿਰਦੀ ਹੈ, ਇਸੀ ਤਰ੍ਹਾਂ ਬਾਲਕ ਵਾਂਗੂੰ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਉਪਰ ਉਠਾਈ ਰਖਦੀ ਹੈ ਅਤੇ ਅਨਾਜ ਪੈਦਾ ਕਰ ਕੇ ਸਭ ਦੀ ਉਦਰ ਪੂਰਤੀ ਕਰਦੀ ਹੈ, ਭਾਵ ਹੈ ਜਦ ਮਾਤਾ ਪੁੱਤਰ ਦਾ ਮਲ ਮੂਤਰ ਧਰਤੀ ਪਰ ਸੁਟਦੀ ਹੈ ਤਾਂ ਧਰਤੀ ਹੀ ਸੰਭਾਲ ਕਰਦੀ ਹੈ। ਇਸ ਲਈ ਜਨਮ ਦੀ ਮਾਤਾ ਤੋਂ ਭੀ ਧਰਤੀ ਵੱਡੀ ਮਾਤਾ ਹੈ।

ਪ੍ਰ: ਇਸ ਸੰਸਾਰ ਰੂਪ ਬਾਲਕੇ ਦੇ ਦਾਇਆ ਤੇ ਦਾਈ ਕੌਣ ਹਨ ?

ਉ:੨. ਦਿਨ ਦਾਇਆ ਹੈ, ਰਾਤ ਦਾਈ ਹੈ, ਇਨ੍ਹਾਂ ਦੀ ਗੋਦੀ ਵਿਚ ਸਾਰਾ ਜਗਤ ਖੇਡਦਾ ਹੈ (ਤੇ ਸੌਂਦਾ ਹੈ। ਦਾਈ ਦਾ ਕੰਮ ਹੈ ਬੱਚੇ ਨੂੰ ਅਰਾਮ ਦੇਣਾ, ਰਾਤ ਦੇਹ ਨੂੰ ਅਰਾਮ ਦੇਂਦੀ ਹੈ। ਦਾਏ ਦਾ ਕੰਮ ਹੁੰਦਾ ਹੈ, ਬੱਚੇ ਨੂੰ ਹਸਾ ਖਿਡਾ ਕੇ ਖ਼ੁਸ਼ ਰਖਣਾ, ਇਹ ਕੰਮ ਦਿਨ ਕਰਦਾ ਹੈ, ਇਸੇ ਲਈ ਇਨ੍ਹਾਂ ਨੂੰ ਦਾਈ ਤੇ ਦਾਇਆ ਕਿਹਾ ਗਿਆ ਹੈ।) ਕਿਉਂਕਿ ਦਾਈ ਤੇ ਦਾਏ ਪਾਸੋਂ ਬੱਚੇ ਦੇ ਗੁਣ ਤੇ ਔਗੁਣ ਲੁਕੇ ਨਹੀਂ ਰਹਿੰਦੇ, ਇਵੇਂ ਹੀ ਜਗਤ ਰੂਪ ਬਾਲਕੇ ਦੇ ਕਰਮ ਦਿਨ ਅਤੇ ਰਾਤ ਦੇ ਦੇਵਤਿਆਂ ਨੂੰ ਸਭ ਪ੍ਰਗਟ ਹੁੰਦੇ ਹਨ।

ਪ੍ਰ: ਜੀਵਾਂ ਦੇ ਕੀਤੇ ਕਰਮਾਂ ਦੀ ਸੂਝ ਧਰਮ ਰਾਜ ਨੂੰ ਕਿਵੇਂ ਪੈਂਦੀ ਹੈ ?

ਉ:੩. ਹੇ ਭਾਈ ! ਜੀਵਾਂ ਦੀਆਂ ਚੰਗੇ ਕਰਮਾਂ ਰੂਪ (ਚੰਗਿਆਈਆਂ) ਭਲਿਆਈਆਂ ਅਤੇ ਅਸ਼ੁਭ ਕਰਮਾਂ ਰੂਪ ਬੁਰਿਆਈਆਂ, ਧਰਮ ਰਾਜ ਦੇ ਹਜ਼ੂਰ ਦਿਨ ਤੇ ਰਾਤ ਨੂੰ ਸਾਖੀ ਬਣਾ ਕੇ ਚਿੱਤਰ, ਗੁਪਤ (ਵਾਚੈ) ਵਾਚ ਕਰਕੇ ਸੁਣਾਉਂਦੇ ਹਨ, ਜਾਂ ਪ੍ਰਮੇਸ਼ਰ ਦੀ ਹਜ਼ੂਰੀ ਵਿਚ ਚੰਗੇ ਮੰਦੇ ਕਰਮਾਂ ਨੂੰ ਧਰਮ ਰਾਜ ਵਾਚਨਾ ਕਰੇਗਾ।

੪. ਸੋ, ਆਪੋ ਆਪਣੇ ਕੀਤੇ ਹੋਏ ਚੰਗੇ ਮਾੜੇ ਕਰਮਾਂ ਅਨੁਸਾਰ ਕੋਈ ਪ੍ਰਮੇਸ਼ਰ ਦੇ ਨੇੜੇ ਅਤੇ ਕੋਈ ਦੂਰ ਹੋ ਜਾਂਦੇ ਹਨ, ਭਾਵ ਹੈ ਕੋਈ ਤਾਂ ਪ੍ਰਮੇਸ਼ਰ ਵਿਚ ਲੀਨ ਹੋ ਜਾਏਗਾ ਅਤੇ ਕੋਈ ਚੁਰਾਸੀ ਲੱਖ ਜੂਨਾਂ ਵਿਚ ਚਲੇ ਜਾਂਦੇ ਹਨ।

ਪ੍ਰ: ਕਿਉਂ ਜੀ, ਨਾਮ ਸਿਮਰਨ ਵਾਲੇ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

ਉ:੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਹੇ ਭਾਈ ! ਜਿਨ੍ਹਾਂ ਨੇ ਉਸ ਇਕ ਪ੍ਰਮੇਸ਼ਰ ਦਾ ਨਾਮ ਧਿਆਇਆ ਹੈ, ਉਹ ਇਸ ਸੰਸਾਰ ਵਿਚੋਂ ਅਸਲੀ ਮਿਹਨਤ (ਘਾਲਿ) ਕਰਕੇ ਗਏ ਹਨ।

੬. ਅਕਾਲ ਪੁਰਖ ਦੇ ਦਰ 'ਤੇ ਓਹੀ ਮਨੁੱਖ ਉੱਜਲੇ ਮੁਖ ਵਾਲੇ ਹਨ, ਉਨ੍ਹਾਂ ਦੇ ਆਪਣੇ ਉਧਰਨੇ ਵਿਚ ਤਾਂ ਕੋਈ ਸੰਸਾ ਹੀ ਨਹੀਂ, ਸਗੋਂ ਉਨ੍ਹਾਂ ਦੇ ਸੰਗ ਕਰਕੇ ਹੋਰ ਵੀ ਕਿਤਨੀ ਸ੍ਰਿਸ਼ਟੀ ਛੁੱਟ ਜਾਂਦੀ ਹੈ। ਭਾਵ ਹੈ ਕਿ ਸਾਰੇ ਸਾਧਨਾਂ ਵਿਚੋਂ ਮੁਖਤਾ ਨਾਮ ਸਿਮਰਨ ਦੀ ਹੀ ਹੈ।੧।

***ਭਾਵਾਰਥ :*** ਗੁਰਮਤਿ ਅਨੁਸਾਰ ਇਸ ਜਗਤ ਵਿਚ ਹਰ ਮਨੁੱਖ ਦਾ ਜਨਮ ਪਿਤਾ ਦੇ ਪਾਣੀ ਰੂਪ ਵੀਰਜ ਅਤੇ ਮਾਂ ਦੀ ਰਕਤ ਤੋਂ ਹੁੰਦਾ ਹੈ, ਭਾਵ ਬੱਚਾ ਮਾਤਾ ਦੇ ਸਰੀਰ ਅੰਦਰ ਰਹਿ ਕੇ ਕੁਝ ਸਮਾਂ ਪਲਦਾ ਹੈ ਅਤੇ ਹਰ ਬੰਦੇ ਦੀ ਹੋਂਦ ਲਈ ਮਾਤਾ ਪਿਤਾ ਦੀ ਹੋਂਦ ਜ਼ਰੂਰੀ ਹੈ। ਗੁਰਬਾਣੀ ਅਨੁਸਾਰ :

ਮਾਤ ਪਿਤਾ ਬਿਨੁ ਬਾਲ ਨ ਹੋਈ॥

ਭਾਵ ਅਸੀਂ ਅਜਿਹਾ ਬੰਦਾ ਕੋਈ ਭੀ ਨਹੀਂ ਵੇਖਾਂਗੇ ਜਿਸਦੇ ਮਾਤਾ ਪਿਤਾ ਨਾ ਹੋਣ। ਪਰ, ਫਿਰ ਭੀ ਜਦੋਂ ਅਸੀਂ ਸੰਸਾਰੀ ਜੀਵਾਂ ਵਲ ਤੱਕਦੇ ਹਾਂ ਤਾਂ ਉਨ੍ਹਾਂ ਵਿਚ ਸਾਨੂੰ ਕਈ ਐਸੇ ਅਭਾਗੇ ਬੰਦੇ ਭੀ ਨਜ਼ਰੀਂ ਆਉਂਦੇ ਹਨ, ਜਿਨ੍ਹਾਂ ਦਾ ਜਨਮ ਹੀ ਪਿਤਾ ਦੇ ਮਰ ਜਾਣ ਤੋਂ ਬਾਅਦ ਵਿਚ ਹੁੰਦਾ ਹੈ, ਜਾਂ ਕਈਆਂ ਦੀ ਮਾਂ ਬੱਚੇ ਨੂੰ ਜਨਮ ਦੇ ਕੇ ਪ੍ਰਲੋਕ ਸੁਧਾਰ ਜਾਂਦੀ ਹੈ ਜਾਂ ਕਈ ਬੱਚੇ ਐਸੇ ਭੀ ਵੇਖਣ ਵਿਚ ਆਉਂਦੇ ਹਨ ਜੋ ਬਚਪਨ ਵਿਚ ਹੀ ਯਤੀਮ ਹੋ ਜਾਂਦੇ ਹਨ, ਉਨ੍ਹਾਂ ਨੂੰ ਮਾਂ-ਬਾਪ ਦਾ ਵਧੇਰੇ ਸੁਖ ਪ੍ਰਾਪਤ ਨਹੀਂ ਹੋਇਆ ਹੁੰਦਾ।

ਦੂਸਰੇ, ਕਈਆਂ ਬੱਚਿਆਂ ਨੂੰ ਵੇਖਣ ਵਿਚ ਆਇਆ ਹੈ ਕਿ

ਨਾ ਤਾਂ ਕੋਈ ਰਾਤ ਨੂੰ ਲੋਰੀਆਂ ਦੇ ਕੇ ਸੁਲਾਣ ਵਾਲਾ ਮਿਲਿਆ ਅਤੇ ਨਾ ਹੀ ਕੋਈ ਦਿਨੇ ਗੋਦ ਵਿਚ ਲੈ ਕੇ ਖਿਡਾਵਣ ਵਾਲਾ ਨੌਕਰ ਹੀ ਮਿਲਿਆ ਅਤੇ ਨਾ ਕੋਈ ਸਿਖਿਆ ਦੇਣ ਵਾਲਾ ਗੁਰੂ ਜਾਂ ਮਾਸਟਰ ਹੀ ਨਸੀਬ ਹੋ ਸਕਿਆ। ਪਰ ਜਦੋਂ ਅਸੀਂ ਉਸ ਰੱਬੀ ਨਿਜ਼ਾਮ ਵਲ ਨਿਗਾਹ ਮਾਰ ਕੇ ਤਕਦੇ ਹਾਂ ਤਾਂ ਸਾਨੂੰ ਦੁਨੀਆ ਭਰ ਵਿਚ ਐਸਾ ਕੋਈ ਭੀ ਜੀਵ ਨਹੀਂ ਦਿਸੇਗਾ, ਜਿਸਨੂੰ ਕਿ ਪਵਣ ਰੂਪ ਗੁਰੂ, ਪਾਣੀ ਰੂਪ ਪਿਤਾ, ਧਰਤੀ ਰੂਪ ਮਾਤਾ ਦੀ ਦਾਤ ਪ੍ਰਾਪਤ ਨ ਹੋ ਸਕੀ ਹੋਵੇ, ਜਾਂ ਜਿਸਨੂੰ ਉਸ ਕਰਤਾਰ ਦੇ ਦਿਤੇ ਹੋਏ ਸਦੀਵੀ ਦਿਨ ਰਾਤ ਰੂਪੀ ਖਿਡਾਵਿਆਂ ਦੀ ਗੋਦ ਵਿਚ ਖੇਡਣ ਜਾਂ ਆਰਾਮ ਕਰਨ ਦਾ ਅਵਸਰ ਨਾ ਮਿਲਿਆ ਹੋਵੇ।

ਇਸੇ ਲਈ ਗੁਰੂ ਨਾਨਕ ਪਾਤਸ਼ਾਹ ਇਸ ਸਲੋਕ ਵਿਚ ਹੱਡ, ਚੰਮ, ਮਾਸ ਦੇ ਪਿਤਾ, ਮਾਤਾ, ਗੁਰੂ, ਮਾਸਟਰ, ਨੌਕਰ, ਚਾਕਰਾਂ ਵਲੋਂ ਸੁਰਤਿ ਨੂੰ ਉੱਚੀ ਉਠਾਉਣ ਲਈ, ਪਵਣ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਆਖ ਕੇ, ਦਿਨ ਰਾਤ ਨੂੰ ਦਾਇਆ ਦਾਈ ਦਾ ਦਰਜਾ ਦੇਂਦੇ ਹੋਏ, ਲੋਕਾਂ ਨੂੰ ਇਹ ਸਮਝਾਉਣ ਦਾ ਯਤਨ ਕਰਦੇ ਹਨ, ਕਿ ਐ ਲੋਕੋ! ਉਸ ਕਰਤਾਰ ਨੇ ਸਾਰੇ ਜਗਤ ਦੇ ਲੋਕਾਂ ਨੂੰ, ਪਵਣ, ਪਾਣੀ, ਧਰਤੀ ਆਦਿ ਅਮੋਲਕ ਵਸਤਾਂ ਅਤੇ ਦਿਨ ਰਾਤ ਦੀ ਸ਼ਕਲ ਵਿਚ ਅਮੁੱਲਾ ਸਮਾਂ ਬਖ਼ਸ਼ਿਆ ਹੈ। ਫਿਰ ਉਸ ਨਿਰੰਕਾਰ ਨੇ ਇਨ੍ਹਾਂ ਦੀ ਵੰਡ ਵਿਚ ਉੱਕਾ ਹੀ ਵਿਤਕਰਾ ਨਹੀਂ ਪਾਇਆ। ਜਦੋਂ ਅਸੀਂ ਵਿਚਾਰ ਦ੍ਰਿਸ਼ਟੀ ਨਾਲ ਤੱਕਾਂਗੇ ਤਾਂ ਸਾਨੂੰ ਹਰ ਇਕ ਅਮੀਰ ਗ਼ਰੀਬ ਲਈ ਦਿਨ ਰਾਤ ੨੪ ਘੰਟਿਆਂ ਦਾ ਹੀ ਦਿਸੇਗਾ, ਕਿਸੇ ਲਈ ਵੀ ਘਟ ਵਧ ਨਹੀਂ ਨਜ਼ਰ ਆਵੇਗਾ। ਸਾਰੇ ਜਗਤ ਦੇ ਜੀਵਾਂ ਨੂੰ ਹਵਾ, ਪਾਣੀ, ਧਰਤੀ ਆਦਿ ਸਾਰੀਆਂ ਵਸਤੂਆਂ-ਮੁਫ਼ਤ ਮਿਲੀਆਂ ਹੋਈਆਂ ਹਨ।

ਸਾਰੇ ਜੀਵਾਂ ਦੇ ਕੰਮਾਂ ਦੀ ਵਾਹਿਗੁਰੂ ਜੀ ਦੇ ਦਰ ਵਿਚ ਪਰਖ ਹੁੰਦੀ ਹੈ। ਸਾਰੇ ਜੀਵਾਂ ਵਿਚੋਂ ਜਿਹੜੇ ਜੀਵ ਇਨ੍ਹਾਂ ਹਵਾ ਪਾਣੀ ਆਦਿ ਰੱਬ ਦੀਆਂ ਦਿੱਤੀਆਂ ਹੋਈਆਂ ਵਸਤਾਂ, ਤਥਾ ਉਮਰ ਰੂਪੀ ਅਮੋਲਕ ਸਮੇਂ ਦੀ ਕਦਰ ਕਰਦਿਆਂ; ਸੰਸਾਰ ਵਿਚੋਂ ਚੰਗੇ ਕਰਮ ਕਰਕੇ ਜਾਂਦੇ ਹਨ, ਉਹ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ, ਪਰ ਜੋ ਲੋਕ ਇਸ ਮਨੁੱਖ ਜਾਮੇ ਦੇ ਅਮੋਲਕ ਸਮੇਂ, ਤਥਾ ਰੱਬੀ ਦਿੱਤੀਆਂ ਦਾਤਾਂ ਦਾ ਦੁਰ-ਉਪਯੋਗ ਕਰਕੇ, ਅਰਥਾਤ ਬੁਰੇ ਕਰਮ ਕਰਕੇ ਜਾਂਦੇ ਹਨ, ਉਹ ਅਕਾਲ ਪੁਰਖ ਤੋਂ ਦੂਰ ਹੋ ਜਾਂਦੇ ਹਨ। ਇਸ ਪ੍ਰਮਾਰਥ ਦੇ ਮਾਰਗ ਉਪਰ ਵੀ 'ਜਿਨੀ ਨਾਮੁ ਧਿਆਇਆ' ਅਨੁਸਾਰ ਜਿਹੜੇ ਪੁਰਸ਼ ਗੁਰੂ ਦੇ ਉਪਦੇਸ਼ ਨੂੰ ਧਿਆਨ ਨਾਲ ਸੁਣਦੇ ਹਨ, ਹਰ ਕਾਰ-ਵਿਹਾਰ ਉਸਦੇ ਡਰ ਵਿਚ ਰਹਿ ਕੇ ਕਰਦੇ ਹਨ, ਉਨ੍ਹਾਂ ਦੀ ਘਾਲਣਾ, ਉਨ੍ਹਾਂ ਦੀ ਕਮਾਈ ਨੂੰ ਫਲ ਲਗਦਾ ਹੈ, ਉਨ੍ਹਾਂ ਦੇ ਅੰਦਰੋਂ ਕੂੜ ਦੀ ਪਾਲ ਟੁੱਟ ਜਾਂਦੀ ਹੈ, ਉਨ੍ਹਾਂ ਦਾ ਉਸ ਅਕਾਲ ਪੁਰਖ ਦੇ ਦਰਬਾਰ ਮੁਖ ਉੱਜਲਾ ਹੁੰਦਾ ਹੈ, ਉਨ੍ਹਾਂ ਦੇ ਪਾਏ ਪੂਰਨਿਆਂ ਉਪਰ ਚਲਦੇ ਹੋਏ, ਦੋ ਚਾਰ ਹੀ ਨਹੀਂ ਸਗੋਂ ਹੋਰ ਅਨੇਕਾਂ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ।

ਜੇ ਇਉਂ ਵੀ ਕਿਹਾ ਜਾਏ ਕਿ ਇਹ ਸਾਰਾ ਜਗਤ ਇਕ ਰਣ-ਭੂਮੀ ਹੈ, ਜਿਸ ਵਿਚ ਇਹ ਸਾਰੇ ਹੀ ਜੀਵ ਖਿਲਾਰੀ ਆਪੋ ਆਪਣੀ ਖੇਡ, ਖੇਡ ਰਹੇ ਹਨ। ਇਸ ਜਗਤ ਦੇ ਹਰ ਜੀਵ ਦੀ ਖੇਡ ਦੀ ਪੜਤਾਲ ਬੜੇ ਗਹੁ ਨਾਲ ਕੀਤੀ ਜਾ ਰਹੀ ਹੈ। ਜੋ ਜੀਵ ਇਸ ਸੰਸਾਰ ਦੀ ਖੇਡ ਵਿਚ ਮਾਇਆ ਦੀ ਖੇਡ ਹੀ ਖੇਡਦੇ ਗਏ ਹਨ, ਉਹ ਆਪਣੀ ਪ੍ਰਮੇਸ਼ਰ ਨਾਲੋਂ ਵਿਥ ਪਾਈ ਗਏ। ਪਰ ਇਨ੍ਹਾਂ ਵਿਚੋਂ ਜਿਨ੍ਹਾਂ ਜਿਨ੍ਹਾਂ ਨੇ ਸਿਮਰਨ ਦੀ ਸ੍ਰੇਸ਼ਟ ਖੇਡ ਖੇਡੀ ਹੈ ਉਹ ਆਪਣੀ ਮਿਹਨਤ ਸਫਲੀ ਕਰ ਗਏ। ਉਹ ਹੋਰ ਕਈ ਜੀਵਾਂ ਨੂੰ ਸੁਚੱਜੇ ਮਾਰਗ ਪਾਉਂਦੇ ਹੋਏ ਆਪ ਵੀ ਪ੍ਰਭੂ ਦੀ ਹਜ਼ੂਰੀ ਵਿਚ ਜਾ ਸੁਰਖ਼ਰੂ ਹੋਏ।

### ਅੰਤਮ ਸਲੋਕ

ਇਸਨੂੰ ਪਉੜੀ ਨਹੀਂ, ਅੰਤਮ ਸਲੋਕ ਸਮਝਣਾ, ਜੇਕਰ ਇਸਨੂੰ ਜਪੁ ਜੀ ਦਾ (ਉਪ-ਸੰਹਾਰ) ਸਾਰੀ ਪੁਸਤਕ ਦਾ ਸਾਰ ਸਿਧਾਂਤ ਵੀ ਕਹਿ ਦਿੱਤਾ ਜਾਏ ਤਾਂ ਇਸ ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ, ਇਸ ਸਲੋਕ ਵਿਚ ਸਾਰੇ ਜਪੁ ਜੀ ਦਾ ਸਾਰ ਸਿਧਾਂਤ ਉਪਦੇਸ਼ ਹੈ, ਮਨੁੱਖ ਨੂੰ ਇਸ਼ਾਰਤ ਰਾਹੀਂ ਸਮਝਾਇਆ ਹੈ ਕਿ ਕੁਦਰਤ ਦੇ ਜੋ ਸਾਮਾਨ ਤੇਰੇ ਚੁਤਰਫੇ ਹਨ, ਉਹ ਸਾਰੇ ਤੇਰੀ ਉਤਪਤੀ, ਪਾਲਣਾ, ਸਿਖਿਆ ਤੇ ਤੈਨੂੰ ਖੇੜੇ ਅਤੇ ਮਲਾਰ੍ਹਾਂ ਵਿਚ ਰੱਖਣ ਦੇ ਸਹਾਇਕ ਹਨ, ਇਹ ਗੱਲ ਵੀਚਾਰ ਕੇ ਤੈਨੂੰ ਆਪਣੇ ਕਰਮ ਸਵੱਛ ਰਖਣੇ ਲੋੜੀਂਦੇ ਹਨ। ਅਗੇ ਚਲ ਕੇ ਜੀਵ ਨੂੰ ਪ੍ਰਮਾਦਤਾਈ ਤੋਂ ਜਾਗ੍ਰਤ ਵਿਚ ਲਿਆਉਣ ਲਈ ਫ਼ੁਰਮਾਉਂਦੇ ਹਨ ਕਿ ਤੱਕ ਨੇਕੀ ਤੇ ਬਦੀ ਦੋਵੇਂ ਆਪਣਾ ਅਸਰ ਰਖਦੀਆਂ ਹਨ, ਇਕ ਹੈ ਨੇਕੀ ਜੋ ਸਾਈਂ ਦੇ ਨੇੜੇ ਲੈ ਜਾਂਦੀ ਹੈ, ਭਾਵ ਉਸੇ ਵਿਚ ਅਭੇਦ ਕਰਦੀ ਹੈ। ਦੂਜੀ ਹੈ ਬਦੀ, ਜੋ ਰੱਬ ਤੋਂ ਦੂਰ ਕਰਦੀ ਹੈ। ਸੋ, ਇਸ ਲਈ ਰੱਬ ਤੋਂ ਦੂਰ ਕਰਨ ਵਾਲੀ ਬਦੀ ਨੂੰ ਛੱਡ ਕੇ ਨੇਕੀ ਕਰਦਾ ਰਹੁ, ਜੋ ਰੱਬ ਦੇ ਨੇੜੇ ਲੈ ਜਾਂਦੀ ਹੈ, (ਚੰਗਿਆਈ) ਨੇਕੀ ਕਰਨੀ ਭਾਵੇਂ ਚੰਗੀ ਤਾਂ ਹੈ, ਪਰ ਇਹ ਮਨੁੱਖ ਦੇ ਕਰਮ ਗੇੜ ਤੋਂ ਬਾਹਰ ਨਹੀਂ ਨਿਕਲਣ ਦੇਂਦੀ, ਇਸ ਲਈ ਕਰਮ ਚੱਕਰ ਤੋਂ ਬਾਹਰ ਨਿਕਲਣ ਦਾ ਉਪਾਅ ਹਜ਼ੂਰ ਨਾਮ ਉਚਾਰਨ ਕਰਦੇ ਹਨ, ਨਾਮ ਨੂੰ ਵੀ ਇਸ ਤਰ੍ਹਾਂ ਦੇ ਧਿਆਉਣ ਦਾ ਹੁਕਮ ਕਰਦੇ ਹਨ, ਕਿ ਆਪਣਾ ਧਿਆਨ ਉਸ ਪ੍ਰਮੇਸ਼ਰ ਵਿਚ ਇਕ ਰਸ ਜੋੜੀ ਰੱਖ, ਇਸਦਾ ਫਲ, ਉਸ ਪ੍ਰਭੂ ਦੇ ਦਰ 'ਤੇ ਤੇਰਾ ਮੁੱਖ ਉੱਜਲਾ ਹੋਵੇਗਾ, ਇਸ ਤਰ੍ਹਾਂ ਕੇਵਲ ਤੇਰਾ ਆਪਣਾ ਹੀ ਨਹੀਂ, ਸਗੋਂ ਤੇਰੇ ਨਾਲ ਤੇਰੇ ਸੰਗੀ ਸਾਥੀ ਵੀ ਮੁਕਤਿ ਪ੍ਰਾਪਤ ਕਰਨਗੇ।

### ਦੂਜਾ ਅਰਥ

ਇਸ ਸਲੋਕ ਨੂੰ ਕਈ ਸਿਆਣੇ ਗੁਰੂ ਦੇ ਲੱਛਣਾਂ ਵਿਚ ਘਟਾਉਂਦੇ ਹਨ ਅਤੇ ਇਸ ਦੇ ਅਰਥ ਐਉਂ ਕਰਦੇ ਹਨ :

**ਪ੍ਰਸ਼ਨ:** ਗੁਰੂ ਕੈਸਾ ਹੈ ?

**ਉੱਤਰ:** ਗੁਰੂ ਪਉਣ ਵਾਂਙੂੰ ਨਿਰਲੇਪ ਹੈ, ਪਾਣੀ ਵਾਂਙੂੰ ਨਿਰਮਲ ਹੈ, ਸਿੱਖ ਦੇ ਅੰਦਰੋਂ ਵਿਕਾਰਾਂ ਦੀ ਮੈਲ ਨੂੰ ਦੂਰ ਕਰਦਾ ਹੈ। ਪਿਤਾ, ਵਾਂਙੂੰ ਰੱਖਿਆ ਕਰਦਾ ਹੈ। ਗੁਰੂ, ਮਾਤਾ ਵਾਂਙੂੰ ਹੈ, ਜੋ ਸਿੱਖਾਂ ਦੀ ਸਦਾ ਹੀ ਪਾਲਣਾ ਕਰਦਾ ਹੈ। ਗੁਰੂ ਦਾ ਮਹਤੁ (ਵਡਿਆਈ) ਹੈ ਧਰਤੀ ਸਮਾਨ ਧੀਰਜ ਧਾਰੀ ਹੋਣਾ। ਗੁਰੂ, ਦਿਵਸ, ਗਿਆਨ ਰੂਪੀ ਸੂਰਜ ਹੈ, ਜੋ (ਰਾਤ ਦੁਇ) ਅਰਥਾਤ ਦਵੈਤ ਰੂਪੀ ਰਾਤ ਦੂਰ ਕਰਦਾ ਹੈ। ਗੁਰੂ, ਦਾਈ ਵਾਂਙੂੰ ਸਰੂਪ ਵਿਚ ਸੁਆ ਦੇਂਦਾ ਹੈ। ਦਾਏ ਵਾਂਙੂੰ ਜਗਤ ਕਿਰਿਆ ਵਿਚ ਖੇਲਦੇ ਰਖ ਕੇ ਕਲਿਆਣ ਕਰਦਾ ਹੈ। ਇਸ ਤਰ੍ਹਾਂ ਸਾਰਾ ਜਗਤ ਗੁਰੂ ਦੀ ਲੀਲ੍ਹਾ ਹੈ। ਗੁਰੂ ਸਿੱਖਾਂ ਦੇ ਭਲੇ-ਬੁਰੇ ਕਰਮਾਂ ਦੀ ਵਿਵੇਚਨਾ ਆਪਣੀ ਹਜ਼ੂਰੀ ਵਿਚ ਬੁਲਾ ਕੇ ਦਸ ਦੇਂਦਾ ਹੈ। ਕਰਮਾਂ ਅਨੁਸਾਰ ਨੇੜੇ ਦੂਰ ਰਖ ਲੈਂਦਾ ਹੈ। ਨਾਮ ਪ੍ਰੇਮੀਆਂ ਨੂੰ ਤੇ ਉਨ੍ਹਾਂ ਦੇ ਸਾਥੀਆਂ ਨੂੰ ਮੁਕਤੀ ਦੇ ਕੇ ਸਦਾ ਉੱਜਲ ਸਰੂਪ ਵਿਚ ਉੱਜਲ ਮੁਖ (ਸਮਾਈ) ਬਖ਼ਸ਼ਦਾ ਹੈ।

(ਜਪੁ ਜੀ ਸਾਹਿਬ ਸਮਾਪਤ)

# ਰਹਰਾਸਿ ਸਾਹਿਬ ਸਟੀਕ

**ਸੋ ਦਰੁ ਰਾਗੁ ਆਸਾ ਮਹਲਾ ੧**

ੴ ਸਤਿਗੁਰ ਪ੍ਰਸਾਦਿ॥

ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ 'ਜਪੁ ਜੀ' ਸਾਹਿਬ ਦੀ ਸਮਾਪਤੀ ਉਪ੍ਰੰਤ ਸੋ ਦਰੁ, ਬਾਣੀ ਉਚਾਰਨ ਕਰਦੇ ਹਨ ਤੇ ਅਗੇ ਅੱਠ ਸ਼ਬਦ ਹੋਰ ਹਨ, ਇਨ੍ਹਾਂ ਸਾਰੇ ਸ਼ਬਦਾਂ ਦੇ ਸਮੁਚਜ ਨੂੰ ਰਹਰਾਸਿ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਬਾਣੀ ਦੇ ਸਿਰ 'ਤੇ ਸਿਰਲੇਖ 'ਰਹਰਾਸਿ' ਪਦ ਨਹੀਂ ਆਇਆ, ਪਰ ਇਸ ਬਾਣੀ ਅੰਦਰ ਇਸ 'ਰਹਰਾਸਿ' ਪਦ ਦੀ ਵਰਤੋਂ ਇਸ ਪ੍ਰਕਾਰ ਦਰਜ ਹੈ:

ਹਰਿ ਕੀਰਤਿ ਹਮਰੀ ਰਹਰਾਸਿ॥ *(ਪੰਨਾ ੧੨)*

ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ ਕਿ ਸਿੱਖ ਸੰਗਤਾਂ ਵਿਚ ਸ਼ਾਮ ਦੇ ਵਕਤ ਸੋਦਰ ਗਾਂਵਿਆ ਜਾਂਦਾ ਹੈ, ਸਿੱਖ ਸੰਗਤਾਂ ਵਿਚ ਇਸ ਬਾਣੀ ਦਾ ਨਾਮ ਰਹਰਾਸਿ ਕਰਕੇ ਪ੍ਰਸਿੱਧ ਹੈ ਅਤੇ ਨਿਤਨੇਮ ਬਾਣੀ ਦੇ ਗੁਟਕਿਆਂ ਵਿਚ ਵੀ ਇਹ ਸਿਰਲੇਖ ਪੜ੍ਹਨ ਵਿਚ ਆਉਂਦਾ ਹੈ।

ਇਹ ਬਾਣੀ ਸੋ ਦਰੁ ਤੋਂ ਸ਼ੁਰੂ ਹੁੰਦੀ ਹੈ। ਇਹ ਸੋ ਦਰੁ ਦਾ ਪਾਠ ਪਿਛੇ ਜਪੁ ਜੀ ਦੀ ੨੭ਵੀਂ ਪਉੜੀ ਵਿਚ ਆ ਚੁੱਕਾ ਹੈ। ਰਾਗੁ ਆਸਾ ਦੇ ਅਰੰਭ ਵਿਚ ਤੀਸਰੀ ਵਾਰ ਫਿਰ ਆਇਆ ਹੈ। ਤਿੰਨਾਂ ਹੀ ਸੋ ਦਰਾਂ ਦਾ ਭਾਵ ਭਾਵੇਂ ਇਕੋ ਹੈ, ਪਰ ਤਿੰਨਾਂ ਥਾਵਾਂ 'ਤੇ ਪਾਠਾਂ ਵਿਚ—ਪਦਾਂ, ਅੱਖਰਾਂ, ਲਗਾਂ, ਮਾਤ੍ਰਾਂ ਦਾ ਥੋੜ੍ਹਾ ਥੋੜ੍ਹਾ ਫ਼ਰਕ ਆਉਂਦਾ ਹੈ।

ਇਸ ਬਾਣੀ ਵਿਚ ਤਿੰਨਾਂ ਸਤਿਗੁਰਾਂ ਦੀ ਬਾਣੀ ਦਰਜ ਹੈ, ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ। ਨਿਤਨੇਮ ਦੀਆਂ ਬਾਣੀਆਂ ਵਿਚ ਵਾਧਾ ਹੁੰਦਾ ਆਇਆ ਹੈ। ਗੁਰੂ ਅਮਰ ਦਾਸ ਜੀ ਦੇ ਸਮੇਂ ਅਨੰਦ ਸਾਹਿਬ ਬਾਣੀ ਦਾ ਵਾਧਾ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਜਾਪੁ ਸਾਹਿਬ, ਸਵਈਏ ਅਤੇ ਚੌਪਈ, ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਲ ਹੋ ਗਈ। ਜੋ ਬਾਣੀ ਦੇ ਨਿਤਨੇਮੀ ਹਨ, ਉਹ ਹਰ ਰੋਜ਼ ਹੀ ਇਸ ਬਾਣੀ ਨੂੰ ਬਿਲਾ ਨਾਗਾ ਪੜ੍ਹਦੇ ਆ ਰਹੇ ਹਨ।

ਰਹਰਾਸਿ ਸ਼ਬਦ ਦਾ ਸੰਸਕ੍ਰਿਤ ਨਾਲ ਭੀ ਸੰਬੰਧ ਹੈ ਅਤੇ ਫ਼ਾਰਸੀ ਨਾਲ ਵੀ। ਇਹ ਗੱਲ ਹਕੀਕਤ ਹੈ ਕਿ ਸੰਸਾਰ ਭਰ ਦੀਆਂ ਭਾਸ਼ਾਵਾਂ ਵਿਚ ਇਕ ਆਤਮਕ ਸਾਂਝ ਹੁੰਦੀ ਹੈ; ਜਿਵੇਂ ਕਿ ਸਾਰੇ ਮਨੁੱਖਾਂ ਵਿਚ ਸਾਂਝ ਹੈ। ਫ਼ਾਰਸੀ ਦਾ ਸ਼ਬਦ 'ਰਾਹੇ ਰਾਸਤ' ਹੈ, ਸਿੱਧਾ ਰਾਹ, ਤਰੀਕਾ, ਮਰਯਾਦਾ ਅਤੇ ਸੰਸਕ੍ਰਿਤ ਦਾ ਰਹੱਸ, ਰਮਜ਼, ਲੁਕਵਾਂ ਭੇਤ ਹੈ।

ਗੁਰੂ ਰਾਮਦਾਸ ਜੀ ਕਹਿੰਦੇ ਹਨ, ਮੇਰੀ ਚਾਲ ਹਰ ਕੀਰਤ ਹੈ, ਮੇਰਾ ਰਾਹ ਹਰਿ ਕੀਰਤ ਦਾ ਹੈ। ਮੇਰੀ ਰਮਜ਼ ਹਰਿ ਕੀਰਤ ਹੈ, ਮੇਰੀ ਪਹੁੰਚ ਹਰਿ ਕੀਰਤ ਹੈ। ਇਸ ਗੱਲ ਵਿਚ ਤਾਂ ਭਾਵੇਂ ਸੰਦੇਹ ਨਹੀਂ ਕਿ ਰਹਰਾਸਿ ਨਾਮ ਗੁਰੂ ਅਰਜਨ ਦੇਵ ਜੀ ਤੋਂ ਪਿਛੋਂ ਹੀ ਸਿੱਖਾਂ ਵਿਚ ਪ੍ਰਚੱਲਤ ਹੋਇਆ ਹੈ ਅਤੇ ਉਨ੍ਹਾਂ ਦੇ ਪਿਛੋਂ ਹੀ ਸ਼ਬਦ ਹਜ਼ਾਰੇ, ਨਾਮ ਪ੍ਰਚੱਲਤ ਹੋਇਆ। ਇਹ ਦੋਵੇਂ ਨਾਮ ਗੁਟਕਿਆਂ ਅਤੇ ਪੋਥੀਆਂ ਵਿਚ ਲਿਖੇ ਤੇ ਛਾਪੇ ਜਾਣ ਲਗੇ।

ਇਸ ਸੰਧਿਆ ਸਮੇਂ ਪੜ੍ਹੀ ਜਾਣ ਵਾਲੀ ਬਾਣੀ ਵਿਚ, ਦੋ ਧੁਰੇ ਹਨ। ਇਕ ਹੈ 'ਸੋ ਦਰੁ' ਦਾ ਅਤੇ ਦੂਜਾ 'ਸੋ ਪੁਰਖੁ' ਦਾ। ਸੋ ਦਰੁ ਤੋਂ ਪਿਛੋਂ ਚਾਰ ਸ਼ਬਦ ਹਨ—ਦੋ ਗੁਰੂ ਨਾਨਕ ਦੇਵ ਜੀ ਦੇ, ਇਕ ਗੁਰੂ ਰਾਮਦਾਸ ਜੀ ਦਾ ਅਤੇ ਇਕ ਗੁਰੂ ਅਰਜਨ ਦੇਵ ਜੀ ਦਾ। 'ਸੋ ਪੁਰਖੁ' ਤੋਂ ਪਿਛੋਂ ਇਕ ਸ਼ਬਦ ਗੁਰੂ ਰਾਮਦਾਸ ਜੀ ਦਾ, ਇਕ ਗੁਰੂ ਨਾਨਕ ਦੇਵ ਜੀ ਦਾ ਅਤੇ ਇਕ ਗੁਰੂ ਅਰਜਨ ਦੇਵ ਜੀ ਦਾ ਹੈ।

ਇਕ ਗੱਲ ਹੋਰ ਵੀਚਾਰਨ ਯੋਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੀਆਂ ਬਾਣੀਆਂ ਰਾਗਾਂ ਵਿਚ ਹਨ, ਸਾਰੇ ਗੁਰੂਆਂ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਜਿਹੜੀ ਵੀ ਉਸ ਰਾਗ ਵਿਚ ਉਚਾਰੀ ਹੋਈ ਸੀ, ਉਸੇ ਰਾਗ ਵਿਚ ਇਕ ਖ਼ਾਸ ਤਰਤੀਬ ਨਾਲ ਉਸਨੂੰ ਸੰਪਾਦਨ ਕੀਤਾ ਹੈ, ਪਰ ਸ੍ਰੀਰਾਗ ਤੋਂ ਪਹਿਲਾਂ ਲਿਖੀਆਂ ਬਾਣੀਆਂ ਵਿਚ ਇਹ ਤਰਤੀਬ ਦੇਖਣ ਵਿਚ ਨਹੀਂ ਆਉਂਦੀ। ਸੋ ਦਰ ਦੀ ਬਾਣੀ ਵਿਚ ਸਤ ਸ਼ਬਦ ਆਸਾ ਰਾਗ ਦੇ ਹਨ ਅਤੇ ਦੋ ਸ਼ਬਦ ਰਾਗ ਗੂਜਰੀ ਦੇ ਹਨ। 'ਸੋਹਿਲਾ' ਵਿਚ ਤਿੰਨ ਸ਼ਬਦ ਰਾਗ ਗਉੜੀ ਦੇ ਹਨ, ਇਕ ਧਨਾਸਰੀ ਵਿਚ ਅਤੇ ਇਕ ਆਸਾ ਰਾਗ ਵਿਚ ਹੈ।

'ਜਪੁ', 'ਸੋ ਦਰੁ' ਅਤੇ 'ਕੀਰਤਨ ਸੋਹਿਲਾ', ਤਿੰਨੇ ਹੀ ਬਾਣੀਆਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸੰਗਤ ਵਿਚ ਬੈਠ ਕੇ ਪੜ੍ਹੀਆਂ ਸੁਣੀਆਂ ਜਾਂਦੀਆਂ ਸਨ। ਅਨੰਦੁ ਸਾਹਿਬ ਜੀ ਦਾ ਪਾਠ ਗੁਰੂ ਅਮਰਦਾਸ ਜੀ ਦੇ ਵੇਲੇ ਸ਼ੁਰੂ ਹੋਇਆ। ਗੁਰੂ ਰਾਮਦਾਸ ਜੀ ਦੇ ਵੇਲੇ 'ਸੋ ਦਰ' ਅਤੇ 'ਸੋਹਿਲਾ' ਨਾਲ ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਹੋਰ ਪੜ੍ਹੇ ਜਾਣ ਲਗ ਪਏ ਅਤੇ ਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਰ ਵਧਾਏ ਸ਼ਬਦ ਪੜ੍ਹੇ ਜਾਂਦੇ ਸਨ। ਕਿਉਂਕਿ ਇਹ ਬਾਣੀਆਂ ਸੰਗਤਾਂ ਦਾ ਨਿਤਨੇਮ ਬਣ ਗਈਆਂ ਸਨ। ਇਨ੍ਹਾਂ ਬਾਣੀਆਂ ਦੀ ਤਰਤੀਬ ਦਾ ਆਪਣਾ ਵਖਰਾ ਇਤਿਹਾਸ ਸੀ, ਇਸ ਕਰਕੇ ਇਨ੍ਹਾਂ ਨੂੰ ਉਸੇ ਹੀ ਰੂਪ ਵਿਚ ਰਖਣਾ ਭੀ ਜ਼ਰੂਰੀ ਸੀ ਅਤੇ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਆਦਿ ਬਾਣੀਆਂ ਬਣਾਉਣਾ ਭੀ ਜ਼ਰੂਰੀ ਸੀ।

ਗੁਰੂ ਨਾਨਕ ਦੇਵ ਜੀ ਨੇ, ਜੋ ਆਪਣੇ ਨਾਮ ਦੀ ਮੁਹਰ ਬਾਣੀ ਉਪਰ ਲਾਈ ਸੀ, ਉਸੇ ਮੁਹਰ ਨੂੰ ਸਾਰੇ ਗੁਰੂਆਂ ਨੇ ਆਪਣੀ ਬਾਣੀ ਵਿਚ ਵਰਤਿਆ, ਇਹ ਵੀ ਇਕ ਅਮਲੀ ਸਬੂਤ ਸਮਝੋ, ਇਕ ਜੋਤ ਹੋਣ ਦਾ। ਜਿਵੇਂ ਰਾਜੇ ਮਹਾਰਾਜੇ ਭੀ ਇਕ ਲਕਬ ਧਾਰਨ ਕਰਦੇ ਸਨ ਅਤੇ ਫਿਰ ਉਸੇ ਲਕਬ ਨਾਲ ਉਨ੍ਹਾਂ ਦੇ ਉਤਰਾਧਿਕਾਰੀ ਆਪਣੀਆਂ ਪੀੜ੍ਹੀਆਂ ਚਾਲੂ ਰਖਦੇ ਸਨ। ਜਿਵੇਂ ਪੰਜਾਬ ਵਿਚ ਬਾਬਾ ਫ਼ਰੀਦ ਜੀ ਦੀ ਪੀੜ੍ਹੀ, ਬਾਬਾ ਫ਼ਰੀਦ ਜੀ ਦੇ ਨਾਮ 'ਤੇ ਚਲਦੀ ਸੀ।

ਵੇਦਾਂ ਦੀ ਰਚਨਾ ਵਿਚ ਵੀ ਵੱਖ ਵੱਖ ਰਿਖੀਆਂ ਦੇ ਨਾਮ ਹਨ, ਜਿਨ੍ਹਾਂ ਜਿੰਨੀ ਰਚਨਾ ਰਚੀ, ਉਹਨਾਂ ਦੇ ਕੁਝ ਵੇਰਵੇ ਭੀ ਮਿਲਦੇ ਹਨ। ਆਰੀਆ ਲੋਕ ਜਦੋਂ ਬਾਹਰੋਂ ਭਾਰਤ ਵਿਚ ਆਏ, ਤਾਂ ਉਹ ਨਾਲ ਹੀ ਆਪਣੀਆਂ ਰਚਨਾਵਾਂ ਲੈ ਆਏ ਸਨ ਅਤੇ ਉਹਨਾਂ ਵਿਚ ਭਾਰਤ

ਅੰਦਰ ਆ ਕੇ ਵਾਧਾ ਵੀ ਕਰਦੇ ਰਹੇ। ਸਤਿਗੁਰੂ ਜੀ ਦੇ ਕਾਰਨਾਮੇ ਗੁਰੂ ਜੀ ਆਪ ਹੀ ਜਾਣਦੇ ਹਨ, ਪਰ ਇਕ ਗੱਲ ਇਤਿਹਾਸਕ ਤੌਰ ਪਰ ਠੀਕ ਹੀ ਜਾਪਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਹੀ ਕੀਤੀ ਹੈ, ਉਹਨਾਂ ਨੇ ਉਹਨਾਂ ਸਾਰੀਆਂ ਜ਼ੁੰਮੇਵਾਰੀਆਂ ਨੂੰ ਭੀ ਨਿਭਾਇਆ ਹੈ, ਅਤੇ ਉਹਨਾਂ ਸਾਰੇ ਅਧਿਕਾਰਾਂ ਨੂੰ ਵੀ ਵਰਤਿਆ ਹੈ, ਜੋ ਕਿ ਸੰਪਾਦਿਕ ਨੂੰ ਪ੍ਰਾਪਤ ਹੁੰਦੇ ਹਨ। ਬਹੁਤ ਸਾਰੇ ਬਾਣੀਆਂ ਦੇ ਸਿਰਲੇਖ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਦਿਤੇ ਹਨ। ਹਰ ਇਕ ਭਗਤ ਦੀ ਬਾਣੀ ਉਪਰ ਉਸ ਭਗਤ ਦਾ ਨਾਮ ਭੀ ਗੁਰੂ ਅਰਜਨ ਦੇਵ ਜੀ ਨੇ ਹੀ ਲਿਖਿਆ ਹੈ। ਇਹ ਭੀ ਹੋ ਸਕਦਾ ਹੈ ਕਿ ਜਿਹੜੀਆਂ ਪੋਥੀਆਂ ਗੁਰੂ ਜੀ ਨੂੰ ਪ੍ਰਾਪਤ ਹੋਈਆਂ ਹੋਣ, ਉਹਨਾਂ ਉਪਰ ਉਹਨਾਂ ਦੇ ਲਿਖਾਰੀ ਨੇ ਉਸ ਭਗਤ ਦਾ ਨਾਮ ਲਿਖਿਆ ਹੋਵੇ, ਪਾਠਕਾਂ ਲਈ ਇਹ ਨਿਖੇੜਾ ਅਤੇ ਨਿਰਨਾ ਬੜਾ ਲਾਭਦਾਇਕ ਹੁੰਦਾ ਹੈ।

ਇਸ ਤਰ੍ਹਾਂ ਜਾਪਦਾ ਹੈ ਕਿ ਮਹਲਾ ਪਹਿਲਾ, ਦੂਜਾ, ਤੀਜਾ, ਚੌਥਾ ਤੇ ਪੰਜਵਾਂ ਇਹ ਗੁਰੂ ਅਰਜਨ ਦੇਵ ਜੀ ਨੇ ਹੀ ਲਿਖਿਆ ਹੈ ਅਤੇ ਮਹਲਾ ਨਾਵਾਂ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ।

ਸ੍ਰੀ ਜਪੁ ਜੀ ਸਾਹਿਬ ਵਿਚ 'ਮਹਲਾ', 'ਰਹਾਉ' ਤੇ 'ਘਰੁ' ਨਹੀਂ ਦਿਤੇ ਗਏ, ਪਰ ਅਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨ੍ਹਾਂ ਤਿੰਨਾਂ ਹੀ ਪਦਾਂ ਦੀ ਵਰਤੋਂ ਅਨੇਕਾਂ ਥਾਵਾਂ ਪਰ ਆਉਣੀ ਹੈ, ਇਸ ਲਈ ਅਰੰਭ ਵਿਚ ਹੀ ਪਾਠਕਾਂ ਦੀ ਸਹੂਲਤ ਵਾਸਤੇ ਕੁਝ ਵੀਚਾਰ ਅੰਕਤ ਕਰਦੇ ਹਾਂ, ਤਾਕਿ ਪਾਠਕਾਂ ਨੂੰ ਹਰ ਥਾਂ ਅਗੋਂ ਕੰਮ ਆਉਂਦੇ ਰਹਿਣ।

**ਮਹਲੁ, ਮਹਲਾ**—ਜਿਸ ਵਿਅਕਤੀ ਵਿਚ ਉਸ ਨਿਰੰਕਾਰ, ਜੋਤੀ ਸਰੂਪ, ਵਾਹਿਗੁਰੂ ਜੀ ਦੀ 'ਗੁਰ ਜੋਤ' ਉਤਰੀ, ਮੁਰਾਦ ਹੈ ਗੁਰੂ ਨਾਨਕ ਸਾਹਿਬ ਜੀ, ਗੁਰੂ ਨਾਨਕ ਪਾਤਸ਼ਾਹ ਤੋਂ ਅਗੇ ਫਿਰ ਜਿਨ੍ਹਾਂ ਵਿਚ ਉਤਰੀ, ਅਰਥਾਤ ਅਗਲੇ ਗੁਰੂ ਸਾਹਿਬਾਨ। ਗੁਰਬਾਣੀ ਵਿਚ ਇਹ 'ਮਹਲਾ' ਪਦ ਦੇ ਅਗੇ ਅੰਕ ਦਿੱਤਾ, ਗੁਰੂ-ਵਿਅਕਤੀ ਭਾਵ ਪਾਤਸ਼ਾਹੀ ਦਾ ਬੋਧ ਕਰਵਾਂਦਾ ਹੈ। ਜਿਵੇਂ ਕਿ, **ਸ੍ਰੀਰਾਗੁ ਮਹਲਾ ੧** (ਦੇਖੋ ਸ਼ਬਦ ੨ ਦਾ ਸਿਰਲੇਖ) ਇਥੇ ਮਤਲਬ ਹੈ ਸ੍ਰੀ ਗੁਰੂ ਨਾਨਕ ਦੇਵ ਜੀ।

ਇਸੀ ਤਰ੍ਹਾਂ **ਮਹਲਾ ੫**—ਗੁਰੂ ਅਰਜਨ ਦੇਵ ਜੀ, **ਮਹਲਾ ੯**—ਗੁਰੂ ਤੇਗ ਬਹਾਦਰ ਜੀ। 'ਮਹਲ' ਪਦ ਅਰਬੀ ਮੂਲਕ ਹੈ, ਅਰਬੀ ਵਿਚ 'ਮਹੱਲ' ਨਾਮ ਉਤਰਨੇ ਦੀ ਜਗ੍ਹਾ ਦਾ ਹੈ, ਭਾਵ ਹੋਇਆ ਇਕ ਗੁਰੂ ਦੀ ਜੋਤ ਦੂਜੇ ਵਿਚ ਉਤਰਦੀ ਹੈ। ਪਰ ਸੰਸਕ੍ਰਿਤ ਵਿਚ ਵੀ ਹੈ—(ਮਹਿਲਾ) ਜਿਸਦਾ ਅਰਥ ਇਸਤ੍ਰੀ ਹੈ। ਗੁਰਬਾਣੀ ਵਿਚ ਵੀ ਇਹ ਪਦ ਇਸਤ੍ਰੀ ਅਰਥਾਂ ਵਿਚ ਆਇਆ ਹੈ:

ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥ *(ਪੰਨਾ ੧੦੮੮)*

ਪੰਜਾਬੀ ਵਿਚ ਮਹੱਲ ਪਦ ਅਕਸਰ ਅਧਿਕ ਤੋਂ ਬਿਨਾਂ 'ਮਹਲ' ਉਚਾਰਨ ਹੁੰਦਾ ਹੈ, ਜਿਵੇਂ ਰਾਜੇ ਦਾ ਮਹਲ, ਜੇ ਬਹੁ ਵਚਨ ਹੋਵੇ ਤਾਂ ਵੀ ਅਧਿਕ ਤੋਂ ਬਿਨਾਂ, ਜਿਵੇਂ ਕਿ ਰਾਜਾ ਮਹਲਾਂ ਵਿਚ ਹੈ।

ਗੁਰਬਾਣੀ ਵਿਚ ਵੀ ਇਸੇ ਤਰ੍ਹਾਂ ਦਾ ਉਚਾਰਣ ਹੈ:

(ਇਕ ਬਚਨ) ਖੋਲਿ ਕਿਵਾਰਾ ਮਹਲਿ ਬੁਲਾਇਆ॥ *(੮੮੭)*

(ਬਹੁ ਬਚਨ) ਮਹਲਾ ਮੰਝਿ ਨਿਵਾਸੁ.... *(ਪੰਨਾ ੧੪੮)*

ਮਹਲਾਂ ਵਿਚ ਨਿਵਾਸ ਹੈ। ਉਂਞ ਗੁਰਬਾਣੀ ਵਿਚ ਅਧਿਕ ਸਮੇਤ ਮਹੱਲ—ਉਚਾਰਨ ਵੀ ਆਉਂਦਾ ਹੈ। ਜਿਵੇਂ ਕਿ:

ਤਾ ਸੁਖਿ ਲਹਹਿ ਮਹਲੁ॥ *(ਪੰਨਾ ੫੯੫)*

ਇਥੇ ਉਚਾਰਨ ਹੈ, ਮਹੱਲ, ਅਧਿਕ ਵਾਲਾ। ਇਸੇ ਤਰ੍ਹਾਂ ਜਦ ਮਹੱਲਾ ਪਦ ਇਕ ਵਚਨ ਆਉਂਦਾ ਹੈ ਤਾਂ ਵੀ ਪੰਜਾਬੀ ਉਚਾਰਨ ਅਧਿਕ ਸਮੇਤ ਹੁੰਦਾ ਹੈ, ਜਿਸ ਤਰ੍ਹਾਂ ਕਿ ਸਰਦਾਰਾਂ ਦਾ ਮਹੱਲਾ, ਸਰੀਨਾਂ ਦਾ ਮਹੱਲਾ, ਜਾਂ ਅਜ 'ਸਿੰਘਾਂ ਦਾ ਮਹੱਲਾ' ਚੜ੍ਹਿਆ ਹੈ।

ਅਰਬੀ ਵਿਚ 'ਮਹਲ' ਪਦ ਪੁਲਿੰਗ ਹੈ ਤੇ 'ਮਹੱਲਾ' ਪਦ ਇਸਤ੍ਰੀ ਲਿੰਗ ਹੈ। ਪਰ ਗੁਰਬਾਣੀ ਵਿਚ ਇਹ ਪਦ ਜਦ ਸਿਰਲੇਖਾਂ ਵਿਚ ਆਇਆ ਹੈ ਤਾਂ ਪੁਲਿੰਗ ਹੈ। ਜਿਵੇਂ—ਰਾਗੁ ਸ੍ਰੀਰਾਗੁ ਮਹਲਾ ਪਹਿਲਾ ੧॥ ਇਸ ਪਹਿਲੇ ਪਦ ਤੋਂ ਸਹੀ ਹੋ ਗਿਆ ਹੈ ਕਿ 'ਮਹਲਾ' ਪੁਲਿੰਗ ਹੈ। ਇਸ ਤੋਂ ਇਹ ਭੀ ਸਪਸ਼ਟ ਹੋ ਗਿਆ ਕਿ ਮਹਲਾ ੧ ਨੂੰ 'ਮਹਲਾ ਇਕ' ਨਹੀਂ ਪੜ੍ਹਨਾ, ਮਹਲਾ ਪਹਿਲਾ ਪੜ੍ਹਨਾ ਹੈ।

**ਰਹਾਉ**—ਇਸ 'ਰਹਾਉ' ਸੰਬੰਧੀ ਹਿੰਦੀ ਦੇ ਕੋਸ਼ ਕਰਤਾ ਲਿਖਦੇ ਹਨ ਕਿ ਗੀਤ ਵਿਚਦਾ ਜੋ ਪਹਿਲਾ ਪਦ, ਟੇਕ ਜਾਂ ਸਥਾਈ ਹੈ ਉਸਨੂੰ 'ਰਹਾਉ' ਕਿਹਾ ਜਾਂਦਾ ਹੈ। ਨਾਲ ਹੀ ਉਹ ਇਹ ਵੀ ਦਸਦੇ ਹਨ ਕਿ ਇਹ ਪਦ 'ਰਹਾਉ' ਵਧੇਰੇ ਪੰਜਾਬ ਵਿਚ ਵਰਤਿਆ ਜਾਂਦਾ ਹੈ। ਇਸ ਲਈ ਇਹ ਪੰਜਾਬੀ ਠੇਠ ਬੋਲੀ ਦਾ ਇਹ ਸੰਗੀਤਕ ਪਦ ਇਹੋ ਹੀ ਅਰਥ ਰਖਦਾ ਹੈ। ਕੋਸ਼-ਕਾਰ ਇਸ ਦੀ ਹੋਰ ਵਧੇਰੇ ਵਾਕਫ਼ੀਅਤ ਕਰਵਾਂਦੇ ਹਨ ਕਿ ਗੀਤ ਦੇ ਗਾਇਨ ਵਿਚ ਅਕਸਰ ਚਾਰ ਹਿੱਸੇ ਹੋਇਆ ਕਰਦੇ ਹਨ: ੧. ਸਥਾਈ, ੨. ਸੰਚਾਰੀ, ੩. ਅੰਤਰਾ ਤੇ ੪. ਭੋਗ। ਪਰ ਆਮ ਵਰਤੋਂ ਵਿਚ ਦੋ ਹੀ ਆਇਆ ਕਰਦੇ ਹਨ: ਸਥਾਈ ਤੇ ਅੰਤਰਾ। ਉਹ ਲਿਖਦੇ ਹਨ ਕਿ ਅੰਤਰੇ ਦੀ ਹਰ ਤੁਕ ਦੇ ਮਗਰੋਂ ਸਥਾਈ ਦੀ ਤੁਕ ਰਹਿ ਰਹਿ ਕੇ, ਠਹਿਰ ਠਹਿਰ ਕੇ, ਮੁੜ ਮੁੜ ਗਾਂਵੀਦੀ ਹੈ, ਇਸ ਕਰਕੇ ਇਸਨੂੰ 'ਰਹਾਉ' ਕਹੀਦਾ ਹੈ।

ਗੁਰਬਾਣੀ ਵਿਚ ਜਿਥੇ ਦੋ ਸਥਾਈਆਂ ਦੇ ਗਾਇਨ ਦਾ ਭਾਵ ਹੈ ਉਥੇ ਕਈ ਥਾਈਂ 'ਰਹਾਉ' ਦੂਜਾ, ਤੀਜਾ ਵੀ ਹੋਇਆ ਕਰਦਾ ਹੈ। ਇਹ ਉਸ ਗਾਉਣ ਵਾਲੇ ਦੀ ਇੱਛਾ ਹੈ, ਉਹ ਜਿਹੜਾ ਵੀ 'ਰਹਾਉ' ਚਾਹੇ ਗਾ ਸਕਦਾ ਹੈ। ਸ਼ਬਦ ਤੋਂ ਛੁੱਟ ਕਿਸੇ ਥਾਂ ਸਾਰੀ ਬਾਣੀ ਵਿਚ ਵੀ ਇਕੋ ਹੀ 'ਰਹਾਉ' ਆਉਂਦਾ ਹੈ। ਜਿਵੇਂ ਕਿ ਰਾਮਕਲੀ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਦੇ ਅੰਤ ਵਿਚ 'ਰਹਾਉ' ਦੀ ਤੁਕ ਹੈ:

ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥੧॥ਰਹਾਉ॥ *(ਪੰਨਾ ੯੪੭)*

ਇਸਦਾ ਇਹ ਭਾਵ ਹੈ ਕਿ ਹਰ ਪਉੜੀ ਦੇ ਮਗਰੋਂ ਇਹ ਤੁਕ ਲੈਣੀ ਹੈ।

ਇਸ ਤਰ੍ਹਾਂ ਸਿਧ ਗੋਸਟਿ, ਦਖਣੀ ਓਅੰਕਾਰੁ ਤੇ ਸੁਖਮਨੀ ਸਾਹਿਬ ਵਿਚ ਇਕੋ ਇਕ 'ਰਹਾਉ' ਦੋ ਤੁਕਾਂ ਦਾ ਹੈ:

ਕਿਆ ਭਵੀਐ ਸਚਿ ਸੂਚਾ ਹੋਇ॥
ਸਾਚਿ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥ *(ਪੰਨਾ ੯੩੮)*

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ਰਹਾਉ॥ *(ਪੰਨਾ ੯੩੦)*

ਇਸੇ ਤਰ੍ਹਾਂ ਸ੍ਰੀ ਸੁਖਮਨੀ ਸਾਹਿਬ ਵਿਚ ਭੀ ਇਕੋ ਰਹਾਉ ਆਇਆ ਹੈ :

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥
ਭਗਤ ਜਨਾ ਕੈ ਮਨਿ ਬਿਸ੍ਰਾਮ॥ਰਹਾਉ॥ *(ਪੰਨਾ ੨੬੨)*

ਸੰਗੀਤਕ ਗ੍ਰੰਥਾਂ ਵਿਚ 'ਰਹਾਉ' ਦੇ ੪ ਭੇਦ ਤੇ ਅਗੋਂ ੯੬ ਪ੍ਰਭੇਦ ਹਨ। ਸੰਗੀਤ ਵਿਦਿਆ ਵਾਲੇ ਜਿਸਨੂੰ 'ਟੇਕ', ਸਥਾਈ ਜਾਂ ਰਹਾਉ ਕਹਿੰਦੇ ਹਨ, ਉਸਨੂੰ ਬਾਰ ਬਾਰ ਅੰਤਰੇ ਮਗਰੋਂ ਗਾਉਂਦੇ ਹਨ, ਕਿਉਂਕਿ ਉਸ ਵਿਚ ਗੀਤ ਦਾ ਮੁਖ ਖ਼ਿਆਲ, ਸਿਧਾਂਤ ਜਾਂ ਉਸ ਵਿਚ ਗੀਤ ਦਾ ਚਮਤਕਾਰੀ ਭਾਵ ਹੁੰਦਾ ਹੈ। ਸੋ, ਗੁਰਬਾਣੀ ਵਿਚ 'ਅਰਥ ਪੱਖ' ਵਿਚ 'ਰਹਾਉ' ਤੋਂ ਅਰਥ ਚੁਕਿਆਂ ਵਿਵਸਥਾ ਠੀਕ ਲਗਦੀ ਹੈ, ਯਾ ਇਉਂ ਸਮਝੋ ਕਿ ਮੁੱਖ ਖ਼ਿਆਲ ਯਾ ਸਾਰੇ ਭਾਵ ਦਾ ਧੁਰਾ ਯਾ ਚਮਤਕਾਰ ਰਹਾਉ ਵਿਚ ਹੀ ਹੁੰਦਾ ਹੈ।

ਕਈਆਂ ਦਾ ਇਹ ਕਹਿਣਾ ਕਿ ਰਹਾਉ ਸੰਗੀਤਕ ਪਦ ਨਹੀਂ ਤੇ ਇਹ ਕੇਵਲ ਅਰਥ ਪੱਖ ਦੀ ਸ਼ੈ ਹੈ, ਸਹੀ ਨਹੀਂ ਜਾਪਦਾ। ਜਾਂ ਇਹ ਨਿਰਾ ਸੰਗੀਤਕ ਪਦ ਹੈ ਤੇ ਕੇਵਲ ਗਾਇਨ ਸੰਬੰਧੀ ਹੀ ਸੈਨਤ-ਮਾਤ੍ਰ ਹੈ, ਇਹ ਭੀ ਮੰਨਿਆ ਨਹੀਂ ਜਾ ਸਕਦਾ। ਖੋਜ ਕਰਨ ਤੋਂ ਪਤਾ ਚਲਦਾ ਹੈ ਕਿ ਇਹ ਸ਼ੁਧ ਸੰਗੀਤਕ ਪਦ ਹੈ ਤੇ ਸੰਗੀਤਕ ਰਹਿਨੁਮਾਈ ਇਸ ਵਿਚ ਹੈ। ਪਰ ਸੰਗੀਤ ਵਿਦਿਆ ਵਿਚ ਇਕ ਖ਼ਾਸ ਤੁਕ ਨੂੰ 'ਰਹਾਉ' ਕਿਉਂ ਕਹਿੰਦੇ ਹਨ ਤੇ ਬਾਕੀ ਦੀਆਂ ਨੂੰ ਨਹੀਂ ਕਿਹਾ ਜਾਂਦਾ, ਇਹ ਕਿਉਂ ਹੈ ? ਉਹ ਇਸ ਕਰਕੇ ਹੈ ਕਿ ਸਾਰੇ ਗੀਤ ਦੀ ਤਾਸੀਰ ਲਈ 'ਰਹਾਉ' ਦੀ ਤੁਕ ਵਿਚ ਮੁਖ ਭਾਵ ਸਿਧਾਂਤ ਅਥਵਾ ਕਾਵਯ ਦੇ ਨੁਕਤੇ ਤੋਂ ਕੋਈ ਚਮਤਕਾਰੀ ਕਟਾਖਯ ਹੁੰਦਾ ਹੈ। ਅੰਤਰੇ ਦੀ ਹਰ ਤੁਕ ਤੋਂ ਬਾਅਦ ਉਸਦਾ ਗਾਇਨ ਅੰਤਰੇ ਦੀ ਤਰਜ਼ ਨਾਲੋਂ ਬਦਲ ਜਾਂਦਾ ਹੈ ਤੇ ਆਪਣੀ ਸੰਗੀਤਕ ਤਾਸੀਰ ਪਾਉਂਦਾ ਹੈ, ਨਾਲ ਹੀ ਅਰਥ-ਭਾਵ ਵਿਚ ਮੁਖ ਭਾਵ ਨੂੰ ਦ੍ਰਿੜ੍ਹਾਉਂਦਾ ਹੈ।

**ਘਰੁ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਰਾਗਾਂ ਦੀ ਬਾਣੀ ਦੀ ਵੰਡ ਦੇ ਚਉਪਦਿਆਂ, ਅਸਟਪਦੀਆਂ ਤੇ ਛੰਤਾਂ ਦੇ ਸਿਰੇ 'ਤੇ ਇਸ 'ਘਰੁ' ਦਾ ਸਿਰਲੇਖ ਪੜ੍ਹਨ ਵਿਚ ਆਉਂਦਾ ਹੈ।

ਸੰਗੀਤ ਦੇ ਇਸ ਸੂਖਮ ਭੇਦ ਦੀ ਵੰਡ ਬਾਣੀ ਵਿਚ ੧੭ ਘਰਾਂ ਤਕ ਗਿਣਤੀ ਵਿਚ ਆਈ ਹੈ, ਜਿਸ ਤਰ੍ਹਾਂ ਕਿ ਆਸਾ ਰਾਗ ਵਿਚ। ਕਈ ਰਾਗਾਂ ਵਿਚ ਭਗਤ ਬਾਣੀ ਦੇ ਪਦਿਆਂ ਪਰ ਵੀ ਇਹ ਸਿਰਲੇਖ ਆਉਂਦਾ ਹੈ। ਪਰ ਕਈ ਰਾਗ ਐਸੇ ਵੀ ਹਨ, ਜਿਨ੍ਹਾਂ ਵਿਚ ਘਰਾਂ ਦੀ ਵੰਡ ਦਾ ਇਹ ਸਿਰਲੇਖ ਨਹੀਂ ਵੀ ਹੈ। ਜਿਸ ਤਰ੍ਹਾਂ ਕਿ ਗਉੜੀ, ਨਟ ਨਰਾਇਨ, ਮਾਲੀ ਗਉੜਾ, ਤੁਖਾਰੀ ਆਦਿ। ਲੰਮੀਆਂ ਬਾਣੀਆਂ ਜੈਸੇ ਕਿ ਸੁਖਮਨੀ, ਬਾਵਨ ਅਖਰੀ, ਸਿਧ ਗੋਸਟਿ, ਦਖਣੀ ਓਅੰਕਾਰੁ, ਅਨੰਦੁ, ਵਾਰਾਂ, ਮਾਰੂ ਸੋਲਹੇ ਆਦਿ ਪਰ ਵੀ ਘਰ ਦਾ ਸਿਰਲੇਖ ਨਹੀਂ ਹੈ।

ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਆਪਣੀ ਰਚਨਾ 'ਬਾਣੀ ਬਿਉਰਾ' ਵਿਚ 'ਘਰ' ਸਿਰਲੇਖ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ :

ਇਹ ਸਿਰਲੇਖ ਜਗ੍ਹਾ ਜਗ੍ਹਾ ਲਿਖਿਆ ਹੈ, ਅਰਥ ਇਸ ਦਾ ਤਾਰ (ਤਾਲ) ਹੈ, ਘਰ ਪਦ ਦੇ ਅਗੇ ਜੋ ਅੰਗ ਹੋਵੇ, ਉਸ ਅਨੁਸਾਰ ਸਮਝ ਲਵੋ ਕਿ ਸ਼ਬਦ ਉਸ ਤਾਲ ਵਿਚ ਗਾਉਣਾ ਚਾਹੀਏ। ਕਿਉਂਕਿ ਸੁਰ, ਤਾਲ, ਲਯ, ਅੰਗ, ਨਯਾਸ, ਗ੍ਰਹਿ, ਏਹੋ ਗੱਲਾਂ ਰਾਗ ਦਾ ਸਰੂਪ ਪ੍ਰਕਾਸ਼ਦੀਆਂ ਹਨ। ਇਸੇ ਲਈ ਜਿੰਨੇ ਜਿੰਨੇ ਤਾਲ ਵਿਚ ਜੋ ਜੋ ਰਾਗ ਦਾ ਸ਼ਬਦ ਵਾ ਬਾਣੀ ਉਚਰੀ ਸੋ ਸੋ ਗਾਉਣੇ ਲਈ ਉਸਦੇ ਤਾਲ ਦਾ ਪਤਾ ਨਾਲ ਨਾਲ ਲਿਖਿਆ ਹੈ।

***ਨੋਟ***—ਤਾਰ, ਤਾਲ, ਘਰ ਇਕੋ ਹੀ ਗੱਲ ਹੈ। ਤਾਲ ਦੇ ਭੇਦ ਸੰਗੀਤ ਗ੍ਰੰਥਾਂ ਵਿਚ ਬਹੁਤ ਲਿਖੇ ਹਨ। ਵਧੇਰੇ ਜਾਣਕਾਰੀ 'ਸੁਰ ਤਾਲ ਸਮੂੰਹ', 'ਰਾਗ ਰਤਨਾਕਰ', 'ਸਰਮਾਇਆ ਇਸ਼ਰਤ' ਆਦਿ ਗ੍ਰੰਥਾਂ ਵਿਚੋਂ ਕੀਤੀ ਜਾ ਸਕਦੀ ਹੈ।

ਕਈ ਦਾਨੇ 'ਘਰ' ਦੇ ਦੋ ਭਾਵ ਦਸਦੇ ਹਨ। ਇਕ ਤਾਲ ਤੇ ਦੂਜਾ ਸ੍ਵਰ ਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ।

ਅੰਮ੍ਰਿਤਸਰ ਦੇ ਪ੍ਰਸਿੱਧ ਹਜ਼ੂਰੀ ਰਾਗੀ ਭਾਈ ਸੰਤ ਸਿੰਘ ਜੀ ਘਰਾਂ ਸੰਬੰਧੀ ਆਪਣੀ ਖੋਜ, ਤਾਲ ਦੀਆਂ ਮਾਤ੍ਰਾਂ ਨੂੰ ਹੀ ਲੈ ਕੇ ਕੀਤਾ ਕਰਦੇ ਸਨ।

ਮਾਤ੍ਰਾਂ—ਸੰਗੀਤ ਵਿਚ ਗੀਤ ਤੇ ਤਾਲ ਦਾ ਸਮਾਂ ਨਿਰੂਪਣ ਕਰਨ ਲਈ ਉਤਨਾ ਕਾਲ, ਜਿਤਨਾ ਇਕ ਸ੍ਵਰ ਦੇ ਉਚਾਰਣ ਵਿਚ ਲਗਦਾ ਹੈ।

**ਸੋ ਦਰੁ ਰਾਗੁ ਆਸਾ ਮਹਲਾ ੧**

**ੴ ਸਤਿਗੁਰ ਪ੍ਰਸਾਦਿ॥**

**੧. ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ**
**ਜਿਤੁ ਬਹਿ ਸਰਬ ਸਮਾਲੇ॥**
**੨. ਵਾਜੇ ਤੇਰੇ ਨਾਦ ਅਨੇਕ ਅਸੰਖਾ**
**ਕੇਤੇ ਤੇਰੇ ਵਾਵਣਹਾਰੇ॥**
**੩. ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ**
**ਕੇਤੇ ਤੇਰੇ ਗਾਵਣਹਾਰੇ॥**
**੪. ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ**
**ਗਾਵੈ ਰਾਜਾ ਧਰਮੁ ਦੁਆਰੇ॥**
**੫. ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ**
**ਲਿਖਿ ਲਿਖਿ ਧਰਮੁ ਬੀਚਾਰੇ॥**
**੬. ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ**
**ਸੋਹਨਿ ਤੇਰੇ ਸਦਾ ਸਵਾਰੇ॥**
**੭. ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ**
**ਬੈਠੇ ਦੇਵਤਿਆ ਦਰਿ ਨਾਲੇ॥**
**੮. ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ**
**ਗਾਵਨਿ ਤੁਧਨੋ ਸਾਧ ਬੀਚਾਰੇ॥**
**੯. ਗਾਵਨਿ ਤੁਧਨੋ ਜਤੀ ਸਤੀ ਸੰਤੋਖੀ**
**ਗਾਵਨਿ ਤੁਧਨੋ ਵੀਰ ਕਰਾਰੇ॥**
**੧੦. ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ**
**ਜੁਗੁ ਜੁਗੁ ਵੇਦਾ ਨਾਲੇ॥**

**੧੧. ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ**
**ਸੁਰਗੁ ਮਛੁ ਪਇਆਲੇ ॥**
**੧੨. ਗਾਵਨਿ ਤੁਧਨੋ ਰਤਨ ਉਪਾਏ ਤੇਰੇ**
**ਅਠਸਠਿ ਤੀਰਥ ਨਾਲੇ ॥**
**੧੩. ਗਾਵਨਿ ਤੁਧਨੋ ਜੋਧ ਮਹਾਬਲ ਸੂਰਾ**
**ਗਾਵਨਿ ਤੁਧਨੋ ਖਾਣੀ ਚਾਰੇ ॥**
**੧੪. ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ**
**ਕਰਿ ਕਰਿ ਰਖੇ ਤੇਰੇ ਧਾਰੇ ॥**
**੧੫. ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**
**੧੬. ਹੋਰਿ ਕੇਤੇ ਤੁਧਨੋ ਗਾਵਨਿ**
**ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥**
**੧੭. ਸੋਈ ਸੋਈ ਸਦਾ ਸਚੁ ਸਾਹਿਬੁ**
**ਸਾਚਾ ਸਾਚੀ ਨਾਈ ॥**
**੧੮. ਹੈ ਭੀ ਹੋਸੀ ਜਾਇ ਨ ਜਾਸੀ**
**ਰਚਨਾ ਜਿਨਿ ਰਚਾਈ ॥**
**੧੯. ਰੰਗੀ ਰੰਗੀ ਭਾਤੀ ਕਰਿ ਕਰਿ**
**ਜਿਨਸੀ ਮਾਇਆ ਜਿਨਿ ਉਪਾਈ ॥**
**੨੦. ਕਰਿ ਕਰਿ ਦੇਖੈ ਕੀਤਾ ਆਪਣਾ**
**ਜਿਉ ਤਿਸ ਦੀ ਵਡਿਆਈ ॥**
**੨੧. ਜੋ ਤਿਸੁ ਭਾਵੈ ਸੋਈ ਕਰਸੀ**
**ਫਿਰਿ ਹੁਕਮੁ ਨ ਕਰਣਾ ਜਾਈ ॥**
**੨੨. ਸੋ ਪਾਤਿਸਾਹੁ ਸਾਹਾ ਪਤਿਸਾਹਿਬੁ**
**ਨਾਨਕ ਰਹਣੁ ਰਜਾਈ ॥੧॥**

***ਪਦ ਅਰਥ :*** ਰਹਰਾਸਿ—ਫ਼ਾ:; ਰਾਹੇ ਰਾਸਤ, ਸਿੱਧਾ ਰਸਤਾ। ਗੁਰਬਾਣੀ ਵਿਚ 'ਰਹਰਾਸਿ' ਪਦ ਅਗੇ ਲਿਖੇ ਅਰਥਾਂ ਵਿਚ ਆਉਂਦਾ ਹੈ: ਅਰਦਾਸ, ਬੇਨਤੀ, ਮਰਯਾਦਾ, ਨਮਸਕਾਰ। ਸੋ ਦਰੁ—ਉਹ ਦਰਵਾਜ਼ਾ, ਉਹ ਦਰਬਾਰ। ਘਰੁ—ਟਿਕਾਣਾ, ਥਾਂ। ਪਰੀ—ਰਾਣੀਆਂ। ਬੈਸੰਤਰੁ—ਅੱਗ। ਚਿਤੁ ਗੁਪਤੁ—ਮਨ ਦੀਆਂ ਗੁਪਤ ਗੱਲਾਂ ਲਿਖਣ ਵਾਲੇ, ਲੇਖਾਕਾਰ, ਸਾਰੇ ਜੀਵਨ ਭਰ ਦਾ ਹਿਸਾਬ ਰਖਣ ਵਾਲੇ ਦੀਵਾਨ। ਈਸਰੁ—ਸ਼ਿਵ ਜੀ। ਇੰਦੁ—ਦੇਵ ਪੁਰੀ ਦਾ ਰਾਜਾ। ਇੰਦ੍ਰਾਸਣਿ—ਇੰਦਰ ਦਾ ਤਖ਼ਤ। ਵੀਚਾਰੇ—ਵੀਚਾਰਾਂ ਵਿਚ। ਵੀਰ—ਵੀਰਤਾ ਵਾਲੇ ਬਲਵਾਨ। ਕਰਾਰੇ—ਕਰੜੇ। ਰਖੀਸੁਰ—ਰਿਖੀਆਂ ਦੇ ਮੁਖੀ। ਮਛੁ—ਸਾਡੀ ਧਰਤੀ। ਪਇਆਲੇ—ਪਾਤਾਲ ਦੀਆਂ ਧਰਤੀਆਂ। ਬ੍ਰਹਮੰਡਾ—ਸਾਰਾ ਵਿਸ਼ਵ। ਖਾਣੀ—ਅੰਡਜ, ਜੇਰਜ, ਸੇਤਜ, ਉਤਭੁਜ। ਰਸਾਲੇ—ਰਸ ਦੇ ਘਰ, ਰਸੀਏ।

***ਅਰਥ :***

'ਸੋ ਦਰੁ' ਸਿਰਲੇਖ ਹੇਠ ਬਾਣੀ ਉਚਾਰਨ ਕਰਦੇ ਹਨ, ਜਿਸ ਵਿਚ ਨਿਰੰਕਾਰ ਦੀ ਸਿਫ਼ਤ ਸ਼ਲਾਘਾ ਹੈ।

੧. ਹੇ ਨਿਰੰਕਾਰ! ਤੇਰਾ ਉਹ ਦਰ ਕਿਹੋ ਜਿਹਾ ਹੈ ਅਤੇ ਉਹ ਤੇਰਾ ਘਰ ਕੈਸਾ ਹੈ, ਜਿਥੇ ਬੈਠ ਕੇ ਤੂੰ ਸਾਰੇ ਸੰਸਾਰ ਦੀ ਪਾਲਣਾ-ਪੋਸ਼ਣਾ ਕਰਨ ਰੂਪ ਸੰਭਾਲ ਕਰਦਾ ਹੈਂ।

੨. ਹੇ ਅਸੰਖ ਵਾਹਿਗੁਰੂ! ਤੇਰੇ ਦੁਆਰੇ ਪਰ ਅਨੇਕਾਂ ਹੀ ਨਾਦ ਆਦਿ ਵਾਜੇ ਹਨ ਅਤੇ (ਕੇਤੇ) ਕਿਤਨੇ ਹੀ ਉਨ੍ਹਾਂ ਵਾਜਿਆਂ ਨੂੰ ਵਜਾਉਣ ਵਾਲੇ ਸਾਜੰਦੇ ਹਨ।

੩. ਤੇਰੇ ਦਰ ਪਰ ਕਿਤਨੇ ਹੀ ਰਾਗਣੀਆਂ ਸਮੇਤ, ਰਾਗ ਦਸੀਦੇ ਹਨ ਅਤੇ ਅਨੰਤ ਹੀ ਉਨ੍ਹਾਂ ਰਾਗ ਰਾਗਣੀਆਂ ਨੂੰ ਗਾਵਣ ਵਾਲੇ ਹਨ।

ਪ੍ਰ: ਕਿਉਂ ਜੀ! ਕੁਝ ਗਾਉਣ ਵਾਲਿਆਂ ਦਾ ਜ਼ਿਕਰ ਤਾਂ ਕਰੋ?

ਉ: ੪. ਹੁਣ (ਅਗੇ ਗਾਵਣ ਵਾਲਿਆਂ ਦਾ ਜ਼ਿਕਰ ਕਰਦੇ ਹਨ) ਹੇ ਨਿਰੰਕਾਰ! ਆਪ ਨੂੰ ਪਉਣ, ਪਾਣੀ, ਅੱਗ ਗਾਂਵਦੀ ਹੈ ਅਤੇ ਧਰਮ ਰਾਜਾ ਵੀ ਤੇਰੇ ਦਰ ਪਰ ਤੇਰਾ ਜਸ ਗਾਇਨ ਕਰਦਾ ਹੈ।

੫. ਚਿਤ੍ਰ-ਗੁਪਤ ਵੀ ਗਾਂਵਦੇ ਹਨ, ਜੋ ਜੀਵਾਂ ਦੇ ਕਰਮਾਂ ਨੂੰ ਲਿਖਣਾ ਜਾਣਦੇ ਹਨ, ਜਿਨ੍ਹਾਂ ਦੀ ਲਿਖਤ ਲਿਖੀ ਪਰ, ਅਗੇ ਧਰਮ ਰਾਜ ਵੀਚਾਰ ਕਰਦਾ ਹੈ।

੬. ਸਦਾ ਹੀ ਗਾਂਵਦਾ ਹੈ, (ਈਸਰੁ) ਸ਼ਿਵ ਜੀ ਅਤੇ ਬ੍ਰਹਮਾ ਦੇਵੀਆਂ ਦੇ ਸਹਿਤ, ਇਹ ਜੋ ਸਾਰੇ ਤੇਰੇ ਬਣਾਏ ਹੋਏ ਹਨ।

੭. ਇੰਦ੍ਰ ਜੋ ਦੇਵਤਿਆਂ ਦਾ ਮੁਖੀ ਹੈ, ਇਹ ਵੀ ਆਪਣੇ ਤਖ਼ਤ ਪਰ ਬੈਠਾ ਦੇਵਤਿਆਂ ਦੇ ਸਹਿਤ ਤੇਰਾ ਜਸ ਹੀ ਗਾਇਨ ਕਰਦਾ ਹੈ।

੮. ਹੇ ਪ੍ਰਭੂ! ਸਿੱਧ-ਲੋਕ ਵੀ ਸਮਾਧੀਆਂ ਵਿਚ ਬੈਠੇ ਤੈਨੂੰ ਗਾਂਵਦੇ ਹਨ ਅਤੇ ਵੀਚਾਰਵਾਨ ਸਾਧੂ, ਜੋ ਮਨ ਸਾਧਨ ਵਾਲੇ ਹਨ, ਇਹ ਵੀ ਆਪ ਦਾ ਹੀ ਜਸ ਗਾਉਂਦੇ ਹਨ।

੯. ਜਤੀ (ਸਤੀ) ਸਤਵਾਦੀ, ਸੰਤੋਖੀ, ਕਰੜੇ ਸੂਰਮੇ, ਇਹ ਸਭ ਹੀ ਤੈਨੂੰ ਗਾਂਵਦੇ ਹਨ।

੧੦. ਜੁਗਾਂ ਜੁਗਾਂ ਵਿਚ ਵੇਦਾਂ ਨੂੰ ਪੜ੍ਹਦੇ ਹੋਏ ਪੰਡਤ ਲੋਕ ਅਤੇ ਰਖੀਸਰ ਇਹ ਸਭੀ ਆਪ ਨੂੰ ਹੀ ਗਾ ਰਹੇ ਹਨ।

੧੧. ਹੇ ਪ੍ਰਮੇਸ਼ਰ! ਸਵਰਗ-ਲੋਕ, ਮਾਤ-ਲੋਕ ਅਤੇ ਪਾਤਾਲ-ਲੋਕ ਦੀਆਂ ਇਸਤ੍ਰੀਆਂ, ਅਪੱਛਰਾਂ, ਜੋ ਮਨ ਨੂੰ ਮੋਹਤ ਕਰਨ ਵਾਲੀਆਂ ਹਨ, ਇਹ ਸਾਰੀਆਂ ਹੀ ਆਪ ਦਾ ਜਸ ਗਾਇਨ ਕਰਦੀਆਂ ਹਨ।

੧੨. ਅਤੇ ਤੇਰੇ ਪੈਦਾ ਕੀਤੇ ਹੋਏ ਰਤਨ, ਅਠਾਹਠ ਤੀਰਥਾਂ ਸਮੇਤ ਸਾਰੇ ਹੀ ਤੇਰਾ ਜਸ ਕਰਦੇ ਹਨ।

੧੩. ਵੱਡੇ ਜੋਧੇ, ਮਹਾਬਲੀ, ਸੂਰਮੇ, ਤੇਰਾ ਜਸ ਹੀ ਗਾਂਵਦੇ ਹਨ ਅਤੇ ਚਾਰੇ ਖਾਣੀਆਂ ਦੇ ਜੀਵ, ਸਭੀ ਆਪ ਦਾ ਜਸ ਗਾ ਰਹੇ ਹਨ।

੧੪. ਖੰਡ, ਮੰਡਲ, ਬ੍ਰਹਮੰਡ, ਤੇਰੇ ਜੋ ਤੂੰ ਥਾਂ ਪਰ ਥਾਂ ਟਿਕਾ ਕੇ ਰਖੇ ਹਨ, ਇਹ ਸਭ ਆਪ ਦੀ ਸਿਫ਼ਤ ਕਰਦੇ ਹਨ।

੧੫. ਹੇ ਪ੍ਰਭੂ! ਉਹ ਤੈਨੂੰ ਵਿਸ਼ੇਸ਼ ਕਰਕੇ ਗਾਂਵਦੇ ਹਨ, ਜੋ ਤੈਨੂੰ ਵੀ ਭਾਂਵਦੇ ਹਨ, ਉਹ ਤੇਰੇ ਭਗਤ ਸਦਾ ਹੀ ਤੇਰੇ ਰੰਗ ਵਿਚ ਰਤੇ ਹੋਏ ਤੇਰੇ ਹੀ ਰਸੀਏ ਹਨ।

੧੬. ਹੇ ਪ੍ਰਭੂ! ਹੋਰ ਵੀ ਤੇਰਾ ਜਸ ਅਨੇਕਾਂ ਹੀ ਗਾ ਰਹੇ ਹਨ। ਜਿਹੜੇ ਮੇਰੀ ਚਿਤਵਨੀ ਤੋਂ ਪਰੇ ਹਨ, ਨਾਨਕ, ਉਨ੍ਹਾਂ ਦੀ ਕੀ ਵਿਚਾਰ ਕਰ ਸਕਦਾ ਹੈ।

੧੭. ਇਸ ਬ੍ਰਹਿਮੰਡ ਦੀ ਰਚਨਾ ਨੂੰ ਰਚਨ ਵਾਲਾ ਸਦੀਵੀ ਹੈ, ਉਹ ਸੱਚਾ ਸਾਹਿਬ ਹੈ ਅਤੇ ਉਸਦੀ (ਨਾਈ) ਵਡਿਆਈ ਵੀ ਸੱਚੀ ਹੈ।

੧੮. ਜਿਸਨੇ ਇਸ ਸੰਸਾਰ ਦੀ ਰਚਨਾ ਰਚੀ ਹੈ, ਉਹ ਆਪ ਹੁਣ ਹੈ ਅਤੇ ਅਗੋਂ ਨੂੰ ਭੀ ਹੋਵੇਗਾ, ਉਹ ਨਾ ਜਾਂਦਾ ਹੈ ਅਤੇ ਨਾ ਹੀ ਜਾਵੇਗਾ, ਭਾਵ ਉਹ ਤਿੰਨਾਂ ਹੀ ਕਾਲਾਂ ਵਿਚ ਸਤ ਸਰੂਪ ਹੈ ਜਾਂ (ਰਚਨਾ ਜਾਸੀ) ਰਚਨਾ ਸਾਰੀ ਚਲੀ ਜਾਏਗੀ ਅਤੇ ਜਿਸਨੇ ਇਹ ਰਚਨਾ ਰਚੀ ਹੈ ਉਹ (ਨ ਜਾਸੀ) ਨਹੀਂ ਜਾਏਗਾ।

੧੯-੨੦. ਜਿਸ ਪ੍ਰਭੂ ਨੇ ਮਾਇਆ, ਰੰਗ ਰੰਗ ਤੇ ਭਾਂਤ ਭਾਂਤ ਦੀ ਸ੍ਰਿਸ਼ਟੀ ਰਚੀ ਹੈ, ਉਹ ਕਰਤਾ ਰਚ ਰਚ ਕੇ ਆਪਣੇ ਕੀਤੇ ਹੋਏ ਸੰਸਾਰ ਨੂੰ ਆਪ ਵੇਖਦਾ ਹੈ, ਜਿਵੇਂ ਉਸਦੀ (ਵਡਿਆਈ) ਇੱਛਾ ਹੈ ਜਾਂ ਉਸਦੀ ਵਡਿਆਈ ਨੂੰ ਸੁਭਾਏਮਾਨ ਹੈ।

੨੧. ਜੋ ਉਸ ਪ੍ਰਮੇਸ਼ਰ ਨੂੰ ਭਾਉਂਦਾ ਹੈ ਤਿੰਨਾਂ ਹੀ ਕਾਲਾਂ ਵਿਚ ਉਸੀ ਤਰ੍ਹਾਂ ਹੁੰਦਾ ਹੈ, ਉਸ ਪ੍ਰਭੂ ਪਰ ਕਿਸੇ ਦਾ ਵੀ ਹੁਕਮ ਨਹੀਂ ਚਲਦਾ।

੨੨. ਉਹ ਪਾਤਸ਼ਾਹ ਹੈ, ਸ਼ਾਹਾਂ ਦਾ ਵੀ ਪਾਤਸ਼ਾਹ ਹੈ। ਸੋ, ਗੁਰੂ ਨਾਨਕ ਪਾਤਸ਼ਾਹ ਜੀ ਫ਼ੁਰਮਾਂਦੇ ਹਨ ਕਿ ਉਸ (ਰਜਾਈ) ਪ੍ਰਮੇਸ਼ਰ ਦੀ ਆਗਿਆ ਵਿਚ ਰਹਿਣਾ ਹੀ ਯੋਗ ਹੈ।੧।

***ਭਾਵਾਰਥ :*** ਇਹ ਦ੍ਰਿਸ਼ਟਮਾਨ ਸਾਰਾ ਸੰਸਾਰ ਉਸੇ ਇਕ ਦੇ ਸ਼ਬਦ ਤੋਂ ਪੈਦਾ ਹੋਇਆ ਹੈ, ਜਿਸ ਕਰਕੇ ਜੋ ਆਦਿ ਨਾਦ ਹੈ, ਇਹੋ ਇਸਦਾ ਵਿਰਸਾ ਕਿਹਾ ਜਾਂਦਾ ਹੈ, ਇਸ ਬ੍ਰਹਿਮੰਡ ਦੇ ਹਰ ਮੰਡਲ ਅਤੇ ਖੰਡ ਦੇ ਕਿਣਕੇ ਕਿਣਕੇ ਵਿਚ ਉਸੇ ਰਾਗ ਦੀ ਧੁਨੀ ਹੈ। ਇਨ੍ਹਾਂ ਪ੍ਰਭੂ ਦੀ ਸਿਫ਼ਤ ਕਰਨ ਵਾਲਿਆਂ ਵਿਚ ਦੇਵਤੇ, ਦੈਂਤ, ਸੂਰਮੇ, ਬਲੀ, ਪੰਡਤ, ਰਿਖੀ ਸਾਰੇ ਹੀ ਸ਼ਾਮਲ ਹਨ। ਸਾਗਰਾਂ ਦੇ ਪਾਣੀ ਗਾਉਂਦੇ ਹਨ, ਅਗਨੀ ਅਤੇ ਹਵਾ ਦਾ ਵੇਗ ਵੀ ਉਸੇ ਦੀ ਸਿਫ਼ਤ ਕਰ ਰਿਹਾ ਹੈ। ਭਾਵ ਹੈ ਇਸ ਸਾਰੇ ਵਿਸ਼ਵ ਦਾ ਕਿਣਕਾ ਕਿਣਕਾ ਉਸੇ ਦੇ ਜਸ ਗਾਇਨ ਕਰਨ ਵਿਚ ਮਸਤ ਹੈ, ਪਰ ਇਹ ਸਾਰੇ ਵਿਸ਼ਵ ਦੀਆਂ ਗਾਉਣ ਵਾਲੀਆਂ ਅਵਾਜ਼ਾਂ ਤਦ ਹੀ ਸੁਣੀਆਂ ਜਾ ਸਕਦੀਆਂ ਹਨ, ਜਦ ਕਿ ਗੁਰੂ ਨਾਨਕ ਪਾਤਸ਼ਾਹ ਦੇ ਦਿਤੇ ਨਵੀਨ ਕੰਨਾਂ ਦੀ ਦਾਤ ਕਿਸੇ ਨੂੰ ਪ੍ਰਾਪਤ ਹੋ ਸਕੇ। ਸੋ, ਸਤਿਗੁਰੂ ਜੀ ਇਨ੍ਹਾਂ 'ਕੰਨਾਂ' ਦੀ ਪ੍ਰਾਪਤੀ ਕਰਨ ਲਈ ਉਸ ਪ੍ਰਭੂ ਦੀ ਰਜ਼ਾ ਵਿਚ ਰਹਿਣ ਦੀ ਆਗਿਆ ਕਰਦੇ ਹਨ।

**ਆਸਾ ਮਹਲਾ ੧ ॥**

**੧. ਸੁਣਿ ਵਡਾ ਆਖੈ ਸਭੁ ਕੋਇ ॥**
**੨. ਕੇਵਡੁ ਵਡਾ ਡੀਠਾ ਹੋਇ ॥**
**੩. ਕੀਮਤਿ ਪਾਇ ਨ ਕਹਿਆ ਜਾਇ ॥**
**੪. ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥**
**੫. ਵਡੇ ਮੇਰੇ ਸਾਹਿਬਾ**
**ਗਹਿਰ ਗੰਭੀਰਾ ਗੁਣੀ ਗਹੀਰਾ ॥**
**੬. ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ਰਹਾਉ॥**
**੭. ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**
**੮. ਸਭ ਕੀਮਤਿ ਮਿਲਿ ਕੀਮਤਿ ਪਾਈ ॥**
**੯. ਗਿਆਨੀ ਧਿਆਨੀ ਗੁਰ ਗੁਰ ਹਾਈ ॥**
**੧੦. ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥**
**੧੧. ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥**
**੧੨. ਸਿਧਾ ਪੁਰਖਾ ਕੀਆ ਵਡਿਆਈਆ ॥**
**੧੩. ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**
**੧੪. ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥**
**੧੫. ਆਖਣ ਵਾਲਾ ਕਿਆ ਵੇਚਾਰਾ ॥**
**੧੬. ਸਿਫਤੀ ਭਰੇ ਤੇਰੇ ਭੰਡਾਰਾ ॥**
**੧੭. ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥**
**੧੮. ਨਾਨਕ ਸਚੁ ਸਵਾਰਣਹਾਰਾ ॥੪॥੨॥**

***ਪਦ ਅਰਥ :*** ਚੀਰਾ—ਹੱਦ, ਹੱਦ-ਬੰਨਾ। ਸੰਸ: ਚੀਰਾ—ਕਪੜਾ, ਲਿਖਣਾ ਭਾਵ ਦਫ਼ਤਰ। ਕੀਮਤਿ—ਮੁੱਲ, ਭਾਵ ਹੈ ਮੁੱਲ ਪਾਉਣ ਵਾਲਿਆਂ ਨੇ ਉਸਦਾ ਮੁੱਲ ਪਾਇਆ। ਗੁਰ ਗੁਰ ਹਾਈ—ਗੁਰੂਆਂ ਦੇ ਗੁਰੂਆਂ ਤੋਂ।

***ਅਰਥ :***

ਪਿਤਾ ਕਾਲੂ ਜੀ ਦੇ ਇਹ ਪੁੱਛਣ ਤੋਂ ਕਿ ਹੇ ਪੁੱਤਰ! ਜਿਸਦਾ ਤੂੰ ਭਜਨ ਕਰਦਾ ਹੈਂ, ਉਹ ਕਿਤਨਾ ਕੁ ਵੱਡਾ ਹੈ, ਤਾਂ ਪ੍ਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹੋਏ ਉੱਤਰ ਦੇਂਦੇ ਹਨ:

੧. ਵੇਦ ਸ਼ਾਸਤ੍ਰਾਂ ਦੁਆਰੇ ਸੁਣ ਸੁਣ ਕੇ ਹੀ ਸਭ ਕੋਈ ਉਸ ਪ੍ਰਮੇਸ਼ਰ ਨੂੰ ਵੱਡਾ ਆਖ ਦੇਂਦਾ ਹੈ।

੨. ਪਰ ਤੂੰ ਕਿੱਡਾ ਵੱਡਾ ਹੈਂ, ਇਹ ਤਾਂ ਉਹੀ ਕਹੇ ਜਿਸਨੇ ਉਸਨੂੰ ਦੇਖਿਆ ਹੋਵੇ, ਕਿਉਂਕਿ ਸਹੀ ਪਤਾ ਤਾਂ ਉਸਨੂੰ ਵੇਖਣ ਨਾਲ ਹੀ ਲਗਾ ਸਕੀਦਾ ਹੈ।

੩. ਇਸ ਲਈ ਨ ਤੇਰੀ ਕੀਮਤ ਪਾਈ ਜਾ ਸਕਦੀ ਹੈ ਅਤੇ ਨਾ ਹੀ ਤੇਰਾ ਸਹੀ ਸਹੀ ਵਰਣਨ ਹੀ ਕੀਤਾ ਜਾ ਸਕਦਾ ਹੈ।

੪. ਪਰ ਹੇ ਪ੍ਰਭੂ! ਤੇਰਾ ਜਸ ਕਹਿਣ ਵਾਲੇ, ਜੋ ਸੰਤ ਜਨ ਹਨ, ਉਹ ਤੇਰੀ ਸਿਫ਼ਤ ਕਰਦੇ ਕਰਦੇ ਆਖ਼ਰ ਤੇਰੇ ਵਿਚ ਹੀ (ਸਮਾਇ) ਅਭੇਦ ਹੋ ਜਾਂਦੇ ਹਨ। ਭਾਵ ਹੈ ਤੇਰਾ ਅੰਤ ਨਹੀਂ ਲੈ ਸਕਦੇ, ਪਰ ਉਹ ਤੈਨੂੰ ਪ੍ਰਾਪਤ ਜ਼ਰੂਰ ਹੋ ਜਾਂਦੇ ਹਨ।੧।

੫-੬. ਹੇ ਮੇਰੇ ਵੱਡੇ ਸਾਹਿਬ! (ਗਹਿਰ ਗੰਭੀਰ) ਡੂੰਘੇ ਤੇ ਨਿਹਚਲ ਗੁਣਾਂ ਦੇ ਸਮੁੰਦਰ ਕੋਈ ਵੀ ਇਸ ਵਾਰਤਾ ਨੂੰ ਜਾਣ ਨਹੀਂ ਸਕਦਾ ਕਿ ਤੇਰਾ ਕਿਤਨਾ ਕੁ ਵੱਡਾ (ਚੀਰਾ) ਰਾਜ ਜਾਂ ਦਫ਼ਤਰ ਹੈ।੧।ਰਹਾਉ।

੭-੮. ਸਾਰੇ ਸੁਰਤੀ ਲਾਉਣ ਵਾਲਿਆਂ ਨੇ ਆਪਣੀ (ਸੁਰਤਿ) ਬ੍ਰਿਤੀ ਲਗਾਉਣ ਰੂਪ ਸੁਰਤਿ ਲਾਈ, ਸਾਰੇ (ਕੀਮਤਿ) ਪਾਉਣ ਵਾਲਿਆਂ ਨੇ ਰਲ ਕੇ (ਕੀਮਤਿ) ਮੁੱਲ ਪਾਇਆ।

੯-੧੦. ਗਿਆਨੀਆਂ, ਧਿਆਨੀਆਂ, ਗੁਰੂਆਂ ਤੇ ਗੁਰਾਂ ਦੇ ਗੁਰਾਂ ਤੋਂ ਭੀ ਤੇਰੀ ਤਿਲ ਜਿਤਨੀ ਵਡਿਆਈ ਨਹੀਂ ਕਹੀ ਜਾ ਸਕਦੀ।੨।

੧੧. ਹੇ ਨਿਰੰਕਾਰ! ਇਹ ਸਾਰੇ ਸਤ, ਸਾਰੇ ਤਪ, ਸਾਰੀਆਂ ਹੀ ਚੰਗਿਆਈਆਂ, ਅਤੇ ਇਹ:

੧੨-੧੩. ਸਿੱਧਾਂ ਪੁਰਖਾਂ ਦੀਆਂ ਜਿਤਨੀਆਂ ਵੀ ਵਡਿਆਈਆਂ ਹਨ, ਅਤੇ ਇਨ੍ਹਾਂ ਦੀ ਸਿੱਧੀ ਤੇਰੀ ਬਖ਼ਸ਼ਸ਼ ਤੋਂ ਬਿਨਾਂ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤੀ।

੧੪. ਜਦੋਂ ਤੇਰੀ ਕ੍ਰਿਪਾ ਨਾਲ ਇਹ ਸਾਰੀਆਂ ਰਿਧੀਆਂ ਸਿਧੀਆਂ ਮਿਲ ਜਾਣ ਤਾਂ ਫਿਰ ਇਹ ਕਿਸੇ ਦੀਆਂ ਠਾਕੀਆਂ ਨਹੀਂ ਰਹਿੰਦੀਆਂ, ਭਾਵ ਕੋਈ ਫਿਰ ਰੋਕ ਨਹੀਂ ਪਾ ਸਕਦਾ।੩।

੧੫. ਜੇ ਕੋਈ ਕਹੇ ਕਿ ਹੇ ਅਕਾਲ ਪੁਰਖ! ਮੈਂ ਤੇਰੀ ਸਾਰੀ ਸੋਭਾ ਨੂੰ ਕਹਿ ਸਕਦਾ ਹਾਂ, ਤਾਂ ਇਹ ਜੀਵ ਕੌਣ ਵਿਚਾਰਾ ਹੈ ਜੋ ਤੇਰੀ ਸੋਭਾ ਨੂੰ ਸਹੀ ਸਹੀ ਕਹਿ ਸਕੇ, ਕਿਉਂਕਿ:

੧੬. ਤੇਰੇ ਸਿਫ਼ਤਾਂ ਨਾਲ ਤਾਂ ਬੇਅੰਤ ਭੰਡਾਰ ਭਰੇ ਪਏ ਹਨ।

੧੭. ਜਿਸਨੂੰ ਤੂੰ ਆਪਣੀ ਸਿਫ਼ਤਾਂ ਦੇ ਭੰਡਾਰਾਂ ਵਿਚੋਂ ਸਿਫ਼ਤ ਕਰਨ ਦੀ ਦਾਤ ਬਖ਼ਸ਼ਸ਼ ਕਰਦਾ ਹੈਂ ਉਹ ਤੇਰੀ ਕ੍ਰਿਪਾ ਨਾਲ ਹੀ ਮਿਲਦੀ ਹੈ, ਕੋਈ ਕਿਸੇ ਦੇ ਆਪਣਾ ਚਾਰਾ, ਜਤਨ ਕਰਨ ਨਾਲ ਨਹੀਂ ਮਿਲਦੀ। ਜਾਂ ਜਿਸਨੂੰ ਤੂੰ ਬਖ਼ਸ਼ਸ਼ ਕਰਕੇ ਦੇਂਦਾ ਹੈਂ ਉਸਦੇ ਨਾਲ ਕਿਸੇ ਦਾ ਕੀ ਚਾਰਾ ਚਲ ਸਕਦਾ ਹੈ।

੧੮. ਉਚਾਰਦੇ ਹਨ ਸ੍ਰੀ ਗੁਰੂ ਨਾਨਕ ਦੇਵ ਜੀ, ਹੇ ਪ੍ਰਭੂ! ਤੂੰ ਸੱਚਾ ਹੈਂ ਅਤੇ ਸਭ ਦੇ ਸਵਾਰਨ ਵਾਲਾ ਹੈਂ।੪।੨।

***ਭਾਵਾਰਥ:*** ਇਸ ਸ਼ਬਦ ਵਿਚ ਹਜ਼ੂਰ ਨੇ ਉਸ ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਦਾ ਉਪਦੇਸ਼ ਦਿੱਤਾ ਹੈ।

**ਆਸਾ ਮਹਲਾ ੧ ॥**

**੧. ਆਖਾ ਜੀਵਾ ਵਿਸਰੈ ਮਰਿ ਜਾਉ ॥**
**੨. ਆਖਣਿ ਅਉਖਾ ਸਾਚਾ ਨਾਉ ॥**
**੩. ਸਾਚੇ ਨਾਮ ਕੀ ਲਾਗੈ ਭੂਖ ॥**
**੪. ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥**
**੫. ਸੋ ਕਿਉ ਵਿਸਰੈ ਮੇਰੀ ਮਾਇ ॥**
**੬. ਸਾਚਾ ਸਾਹਿਬੁ ਸਾਚੈ ਨਾਇ ॥੧॥ਰਹਾਉ॥**
**੭. ਸਾਚੇ ਨਾਮ ਕੀ ਤਿਲੁ ਵਡਿਆਈ ॥**
**੮. ਆਖਿ ਥਕੇ ਕੀਮਤਿ ਨਹੀ ਪਾਈ ॥**
**੯. ਜੇ ਸਭਿ ਮਿਲਿ ਕੈ ਆਖਣ ਪਾਹਿ ॥**
**੧੦. ਵਡਾ ਨ ਹੋਵੈ ਘਾਟਿ ਨ ਜਾਇ ॥੨॥**
**੧੧. ਨਾ ਓਹੁ ਮਰੈ ਨ ਹੋਵੈ ਸੋਗੁ ॥**
**੧੨. ਦੇਦਾ ਰਹੈ ਨ ਚੂਕੈ ਭੋਗੁ ॥**
**੧੩. ਗੁਣੁ ਏਹੋ ਹੋਰੁ ਨਾਹੀ ਕੋਇ ॥**
**੧੪. ਨਾ ਕੋ ਹੋਆ ਨਾ ਕੋ ਹੋਇ ॥੩॥**
**੧੫. ਜੇਵਡੁ ਆਪਿ ਤੇਵਡ ਤੇਰੀ ਦਾਤਿ ॥**
**੧੬. ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**
**੧੭. ਖਸਮੁ ਵਿਸਾਰਹਿ ਤੇ ਕਮਜਾਤਿ ॥**
**੧੮. ਨਾਨਕ ਨਾਵੈ ਬਾਝੁ ਸਨਾਤਿ ॥੪॥੩॥**

***ਪਦ ਅਰਥ:*** ਉਤੁ—ਉਸ। ਕਿਉ ਵਿਸਰੈ—ਕਿਵੇਂ ਭੁਲਾ ਸਕਦਾ ਹਾਂ। ਆਖਿ ਥਕੇ—ਕਹਿ ਕਹਿ ਕੇ ਹੰਭ ਗਏ। ਕੀਤੀ ਰਾਤਿ—ਜਿਸ ਨੇ ਦਿਨ ਅਤੇ ਰਾਤ, ਰੁੱਤਾਂ ਦੇ ਚੱਕ੍ਰ ਬਣਾ ਕੇ ਚਲਾਏ ਹੋਏ ਹਨ। ਕਮਜਾਤਿ—ਛੋਟੀ ਜਾਤ, ਕਮਜਾਤ ਪਦ ਮੇਹਣੇ ਲਈ ਵਰਤਿਆ ਜਾਂਦਾ ਹੈ, ਭਾਵ ਮਨੁੱਖਤਾ ਤੋਂ ਹੀਣੇ ਹਨ। ਸਨਾਤਿ—ਸਾਂਹਸੀ ਆਦਿ ਨੀਚ ਕੌਮਾਂ ਨੂੰ ਸਨਾਤ ਕਹਿੰਦੇ ਹਨ, ਭਾਵ ਨੀਚ ਹੈ।

***ਅਰਥ:***

ਮਾਤਾ ਤ੍ਰਿਪਤਾ ਦੇ ਇਹ ਕਹਿਣ ਤੋਂ ਕਿ ਪੁੱਤਰ! ਤੂੰ ਹਰ ਸਮੇਂ ਹੀ ਕਿਉਂ ਨਾਮ ਜਪਦਾ ਰਹਿੰਦਾ ਹੈਂ, ਕਦੀ ਸੰਸਾਰਕ ਵਿਵਹਾਰਾਂ ਵਲ ਭੀ ਧਿਆਨ ਦਿਆ ਕਰ, ਉੱਤਰ ਵਿਚ ਨਾਮ ਨਾਲ ਆਪਣਾ ਪਿਆਰ ਅੰਕਤ ਕਰਦੇ ਹਨ:

੧. ਜਦ ਮੈਂ ਉਸ ਪ੍ਰਮੇਸ਼ਰ ਦਾ ਨਾਮ ਜਪਦਾ ਹਾਂ, ਤਦ ਹੀ ਮੈਂ ਜੀਉਂਦਾ ਹਾਂ, ਜੇ ਨਾਮ ਮੈਨੂੰ ਵਿਸਰ ਜਾਵੇ ਤਾਂ ਮੈਂ ਮਰ ਜਾਂਦਾ ਹਾਂ, ਭਾਵ ਹੈ ਨਾਮ ਤੋਂ ਸਖਣਾ ਜੀਵਨ ਮੁਰਦੇ ਤੁਲ ਹੈ।

ਪ੍ਰ: ਕਿਉਂ ਜੀ! ਨਾਮ ਸਾਰੇ ਲੋਕ ਹੀ ਕਿਉਂ ਨਹੀਂ ਸਿਮਰਦੇ?

ਉ: ੨. ਪਰ, ਉਸ ਸੱਚੇ ਪ੍ਰਭੂ ਦਾ ਨਾਮ ਲੈਣਾ ਬਹੁਤ ਹੀ ਔਖਾ ਹੈ।

੩. ਉਹ ਇਸ ਲਈ ਕਿ ਉਸ ਸੱਚੇ ਨਾਮ ਦੀ ਭੁੱਖ ਅਰਥਾਤ ਸ਼ੌਂਕ ਲਗੇ ਬਿਨਾਂ ਨਾਮ ਜਪਿਆ ਹੀ ਨਹੀਂ ਜਾਂਦਾ।

ਪ੍ਰ: ਜੇ ਕਦੀ ਅੰਦਰ ਨਾਮ ਦੀ ਭੁੱਖ ਜਾਗ ਪਵੇ ਤਾਂ:

ਉ: ੪. ਫਿਰ ਉਸ ਭੁੱਖ ਨਾਲ ਨਾਮ ਜਪੀਦਾ ਹੈ, ਜਿਸ ਨਾਮ ਦਾ ਸਦਕਾ ਹੋਰ ਸਾਰੇ ਹੀ ਦੁੱਖਾਂ ਨੂੰ ਖਾ ਲਈਦਾ ਹੈ। ਭਾਵ ਹੈ ਉਸ ਭੁਖ ਦੇ ਲਗਿਆਂ ਨਾਮ ਰੂਪ ਭੋਜਨ ਛਕੀਦਾ ਹੈ, ਜਿਸਦਾ ਸਦਕਾ ਜੀਵ ਦੇ ਸਾਰੇ ਦੁਖ ਚਲੇ ਜਾਂਦੇ ਹਨ।੧।

੫. ਹੇ ਮੇਰੀ ਮਾਂ! ਉਹ ਮੈਨੂੰ ਕਿਉਂ ਵਿਸਰੇ, ਕਿਉਂ ਭੁਲ ਜਾਵੇ?

੬. ਕਿਉਂਕਿ ਉਹ ਮੇਰਾ ਮਾਲਕ ਆਪ ਸੱਚਾ ਹੈ ਅਤੇ ਉਸਦਾ ਨਾਮ ਵੀ ਸੱਚਾ ਹੈ।੧।ਰਹਾਉ। (ਇਸ ਦਾ ਵੇਰਵਾ ਪਿਛੇ ਹੋ ਚੁੱਕਾ ਹੈ)।

੭-੮. ਉਸ ਪ੍ਰਭੂ ਦੇ ਸੱਚੇ ਨਾਮ ਦੀ (ਵਡਿਆਈ) ਸੋਭਾ ਨੂੰ ਸੇਖ, ਸਾਰਦਾ, ਬਿਆਸ ਆਦਿ ਕਹਿ ਕਹਿ ਕਰ ਥੱਕ ਗਏ ਹਨ, ਪ੍ਰੰਤੂ ਉਸਦੀ ਤਿਲ-ਮਾਤਰ ਕੀਮਤ ਦਾ ਵੀ ਮੁੱਲ ਨਹੀਂ ਪਾ ਸਕੇ।

੯-੧੦. ਜੇ ਕਦੀ ਸਾਰੇ ਸੰਸਾਰ ਦੇ ਲੋਕ ਵੀ ਰਲ ਕੇ ਉਸ ਨਾਮੀ ਦੀ ਉਸਤਤੀ ਕਰਨ ਲਗ ਜਾਣ ਤਾਂ ਉਹ ਉਸਤਤੀ ਕਰਨ ਨਾਲ ਵੱਡਾ ਨਹੀਂ ਹੁੰਦਾ ਅਤੇ ਨਿੰਦਾ ਕਰਨ ਤੋਂ ਉਹ ਘਟ ਨਹੀਂ ਜਾਂਦਾ।੨।

੧੧. ਨਾ ਉਹ ਪ੍ਰਮੇਸ਼ਰ ਮਰਦਾ ਹੈ ਅਤੇ ਨਾ ਉਸਦੀ ਉਪਾਸ਼ਨਾ ਕਰਨ ਵਾਲੇ ਸੇਵਕ ਨੂੰ, ਉਸਦੇ ਮਰਨ ਦਾ ਸੋਗ ਹੁੰਦਾ ਹੈ।

੧੨. ਉਹ ਦਾਤਾ, ਦਾਤਾਂ ਦੇਂਦਾ ਹੀ ਰਹਿੰਦਾ ਹੈ, ਉਸਦਾ ਬਖ਼ਸ਼ਿਆ ਹੋਇਆ (ਭੋਗੁ) ਖਾਧਾ ਜਾਣ ਵਾਲਾ ਪਦਾਰਥ ਮੁੱਕਦਾ ਨਹੀਂ ਹੈ।

੧੩. ਇਹ ਉਸ ਪ੍ਰਮੇਸ਼ਰ ਦਾ ਖ਼ਾਸ ਗੁਣ ਹੈ, ਇਨ੍ਹਾਂ ਗੁਣਾਂ ਵਾਲਾ ਹੋਰ ਕੋਈ ਵੀ ਨਹੀਂ।

੧੪. ਨਾ ਕੋਈ ਪਿਛੇ ਹੋਇਆ ਹੈ ਅਤੇ ਨਾ ਹੀ ਕੋਈ ਅਗੇ ਵਾਸਤੇ ਹੋਵੇਗਾ।੩।

੧੫. ਹੇ ਪ੍ਰਭੂ ! ਜੇਡਾ ਵੱਡਾ ਤੂੰ ਆਪ ਹੈਂ, ਉਤਨੀ ਹੀ ਵੱਡੀ ਤੇਰੀ ਬਖ਼ਸ਼ਸ਼ ਹੈ।

੧੬. ਆਪ ਕੈਸੇ ਹੋ ਕਿ ਜਿਸਨੇ ਪਹਿਲੇ ਦਿਨ ਬਣਾ ਕੇ ਫਿਰ ਨਾਲ ਰਾਤ ਬਣਾ ਦਿੱਤੀ ਹੈ।

੧੭. ਐਸੇ ਪ੍ਰਮੇਸ਼ਰ ਨੂੰ ਜੋ (ਵਿਸਾਰ) ਭੁਲਾ ਦੇਂਦੇ ਹਨ, ਉਹ (ਕਮਜਾਤਿ) ਅਰਥਾਤ ਨੀਚ ਜਾਤ ਹਨ।

੧੮. ਸਤਿਗੁਰੂ ਜੀ ਕਹਿੰਦੇ ਹਨ, ਕਿ ਉਹ ਨਾਮ ਤੋਂ ਸੱਖਣੇ ਲੋਕ, (ਸਨਾਤਿ) ਪ੍ਰੇਤਾਂ ਵਾਂਗ ਹਨ ਜਾਂ ਕਮੀਨੇ ਹਨ।੪।੩।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਨੇ ਉਸ ਪ੍ਰਮੇਸ਼ਰ ਦੇ ਨਾਮ ਦਾ ਉਪਦੇਸ਼ ਦਿੱਤਾ ਹੈ। ਅਰੰਭ ਵਿਚ ਆਪ ਜੀ ਨੇ ਉਸ ਪ੍ਰਮੇਸ਼ਰ ਦੇ ਨਾਮ ਨਾਲ ਕਿਤਨਾ ਪਿਆਰ ਹੈ, ਇਹ ਬਿਆਨਿਆ ਹੈ ਕਿ ਮੈਂ ਨਾਮ ਤੋਂ ਬਿਨਾਂ ਜੀਵਨ ਨੂੰ ਮ੍ਰਿਤਕ ਤੁਲ ਸਮਝਦਾ ਹਾਂ। ਅਗੇ ਦਸਦੇ ਹਨ ਕਿ ਨਾਮ ਸਿਮਰਨ ਨੂੰ ਲੋਕ ਜਿਤਨਾ ਸੌਖਾ ਜਾਣਦੇ ਹਨ, ਇਹ ਉਨਾ ਹੀ ਔਖਾ ਹੈ। ਜਦੋਂ ਨਾਮ ਦਾ ਅੰਦਰ ਸ਼ੌਕ ਜਾਗ ਪੈਂਦਾ ਹੈ, ਉਸ ਸ਼ੌਕ ਨਾਲ ਸਿਮਰਿਆਂ ਨਾਮ ਸਾਰੇ ਦੁਖਾਂ ਦਾ ਨਾਸ਼ਕ ਹੋ ਜਾਂਦਾ ਹੈ।

ਹੋਰ ਸੰਸਾਰ ਦੇ ਪਿਆਰੇ ਵਿਛੜਦੇ ਹਨ, ਤਾਂ ਸੋਗ ਹੁੰਦਾ ਹੈ, ਵਾਹਿਗੁਰੂ ਨਾ ਮਰਦਾ ਹੈ, ਨਾ ਵਿਛੜਦਾ ਹੈ। ਇਸੇ ਲਈ ਭਗਤਾਂ ਨੂੰ ਕਦੀ ਸੋਗ ਵੀ ਨਹੀਂ ਹੁੰਦਾ। ਅਜਿਹੇ ਗੁਣ ਕਿਸੇ ਹੋਰ ਵਿਚ ਨਹੀਂ ਪਾਏ ਜਾਂਦੇ, ਜੋ ਉਸ ਪ੍ਰਭੂ ਵਿਚ ਹਨ। ਉਹ ਭਗਵੰਤ ਸਦੈਵੀ ਦਾਤਾ ਹੈ, ਜਿਸ ਦੀਆਂ ਦਾਤਾਂ ਸਦਾ ਹੀ ਅਮੁਕ ਰਹਿੰਦੀਆਂ ਹਨ, ਦਾਤਾਂ ਭੋਗਣ ਵਾਲੇ ਹੀ ਮੁੱਕ ਜਾਂਦੇ ਹਨ। ਅਨੇਕਾਂ ਗੁਣ ਦਸ ਕੇ ਫਿਰ ਆਪ ਕਹਿੰਦੇ ਹਨ ਕਿ ਉਸਦੇ ਗੁਣ ਸਾਰੇ ਬਿਆਨੇ ਨਹੀਂ ਜਾ ਸਕਦੇ, ਕੇਵਲ ਨਮੂਨੇ ਮਾਤ੍ਰ ਹੀ ਕਹੇ ਹਨ। ਕਹਿਣ ਵਾਲੇ ਕਹਿ ਕਹਿ ਕੇ ਥੱਕ ਗਏ ਹਨ। ਪਰ, ਨਾਮ ਦੀ ਕੀਮਤ ਨਹੀਂ ਕਹਿ ਸਕੇ। ਐਸੇ ਪ੍ਰਭੂ ਦੇ ਨਾਮ ਨੂੰ, ਜੋ ਵਿਸਾਰ ਦੇਣ ਵਾਲੇ ਹਨ, ਉਹ ਨੀਚ ਜਾਤ ਹਨ।

## ਰਾਗੁ ਗੂਜਰੀ ਮਹਲਾ ੪ ॥

**੧. ਹਰਿ ਕੇ ਜਨ ਸਤਿਗੁਰ ਸਤਪੁਰਖਾ**
**ਬਿਨਉ ਕਰਉ ਗੁਰ ਪਾਸਿ ॥**

**੨. ਹਮ ਕੀਰੇ ਕਿਰਮ ਸਤਿਗੁਰ ਸਰਣਾਈ**
**ਕਰਿ ਦਇਆ ਨਾਮੁ ਪਰਗਾਸਿ ॥੧॥**

**੩. ਮੇਰੇ ਮੀਤ ਗੁਰਦੇਵ**
**ਮੋਕਉ ਰਾਮ ਨਾਮੁ ਪਰਗਾਸਿ ॥**

**੪. ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ**
**ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥**

**੫. ਹਰਿ ਜਨ ਕੇ ਵਡ ਭਾਗ ਵਡੇਰੇ**
**ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**

**੬. ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ**
**ਮਿਲਿ ਸੰਗਤਿ ਗੁਣ ਪਰਗਾਸਿ ॥੨॥**

**੭. ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ**
**ਤੇ ਭਾਗਹੀਣ ਜਮ ਪਾਸਿ ॥**

**੮. ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ**
**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥**

**੯. ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**

**੧੦. ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥**

***ਪਦ ਅਰਥ :*** ਕੀਰੇ ਕਿਰਮ—ਕੀੜੇ ਤੇ ਉਨ੍ਹਾਂ ਤੋਂ ਭੀ ਛੋਟੇ ਨੀਵੇਂ ਕੀੜੇ। ਭਾਵ ਅਸੀਂ ਨਿਮਾਣੇ ਵਿਸ਼ਟਿਆਂ ਦੇ ਗੰਦੇ ਕੀੜੇ ਹਾਂ। ਰਹਰਾਸਿ—ਰਹੁ-ਰੀਤੀ, ਅਰਦਾਸ। ਪ੍ਰਾਨ ਸਖਾਈ—ਮਿਤ੍ਰ ਪਿਆਰਾ, ਸਹਾਇਤਾ ਕਰਨ ਵਾਲਾ। ਤ੍ਰਿਪਤਾਸਹਿ—ਰੱਜ ਜਾਣਾ, ਸੰਤੁਸ਼ਟ ਹੋ ਜਾਣਾ। ਪਰਗਾਸਿ—ਗਿਆਨ ਰੂਪ ਉਜਾਲਾ। ਧ੍ਰਿਗੁ—ਫਿਟਕਾਰ, ਲਾਅਨਤ, ਭਾਵ ਹੈ ਜੇ ਸੌ ਵਾਰ ਫਿਟਕਾਰ ਕਹਿਣਾ ਹੋਵੇ ਤਾਂ ਇਕ ਵਾਰ ਧ੍ਰਿਗੁ ਕਹੀਦਾ ਹੈ। ਜੀਵਾਸਿ—ਜੀਉਣ ਦੀ ਆਸ।

### *ਅਰਥ :*

ਦਾਨਿਆਂ ਵਿਦਵਾਨਾਂ ਦਾ ਵੀਚਾਰ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਤਾ ਗੱਦੀ ਮਿਲਣ ਪਰ ਸ੍ਰੀ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ ਸੀ ਕਿ ਕੁਝ ਮੰਗੋ ? ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਉੱਤਰ ਵਿਚ ਇਹ ਸ਼ਬਦ ਉਚਾਰਨ ਕੀਤਾ :

੧. ਹੇ ਹਰੀ ਦੇ ਭਗਤ, ਸਤਿ ਪੁਰਖ ਤੇ ਗੁਰੂ ਦੇਵ ਜੀ ! ਮੈਂ (ਆਪ) ਗੁਰਾਂ ਪਾਸ ਬੇਨਤੀ ਕਰਦਾ ਹਾਂ ਅਤੇ ਇਕ ਮੰਗ ਮੰਗਦਾ ਹਾਂ।

੨. ਕਿ ਅਸੀਂ ਨੀਵੇਂ ਨਿਮਾਣੇ (ਆਪ) ਸਤਿਗੁਰੂ ਦੀ ਸ਼ਰਣ ਆਏ ਹਾਂ, ਦਇਆ ਕਰਕੇ ਸਾਡੇ ਹਿਰਦੇ ਅੰਦਰ ਨਾਮ ਦਾ ਪ੍ਰਕਾਸ਼ ਕਰੋ।੧।

੩. ਹੇ ਮੇਰੇ ਪਿਆਰੇ ਗੁਰਦੇਵ ਜੀ ! ਮੈਨੂੰ ਨਾਮ ਦਾ ਪ੍ਰਕਾਸ਼ ਕਰ ਦੇਵੋ।

੪. ਹੇ ਗੁਰੂ ਜੀ ! ਆਪ ਜੀ ਦੀ ਸਿਖਿਆ ਅਨੁਸਾਰ ਮਿਲਿਆ ਨਾਮ ਮੇਰੇ ਪ੍ਰਾਣਾਂ ਦਾ (ਸਖਾ) ਮਿਤ੍ਰ ਹੋਵੇਗਾ ਅਤੇ ਹਰੀ ਦਾ ਜਸ ਹੀ ਸਾਡੀ ਰਹੁ-ਰੀਤੀ ਹੋਵੇ। ਜਾਂ ਇਹੀ ਸਾਡੀ (ਰਹਰਾਸਿ) ਬੇਨਤੀ ਹੈ ਕਿ ਗੁਰੂ ਤੋਂ ਹਰਿ ਕੀਰਤੀ ਹੀ ਮੰਗਣੀ ਹੈ।੧।ਰਹਾਉ। ਇਥੋਂ ਤਕ ਤਾਂ ਮੰਗ ਆਪ ਗੁਰੂ ਰਾਮਦਾਸ ਜੀ ਨੇ ਮੰਗੀ ਦਸਦੈ ਹਨ। ਹੁਣ ਅਗੇ ਸਾਧ ਸੰਗਤ ਨੂੰ ਉਪਦੇਸ਼ ਹੈ।

੫. ਪ੍ਰਮੇਸ਼ਰ ਦੇ ਸੇਵਕਾਂ ਦੇ ਵੱਡਿਆਂ ਤੋਂ ਵੀ ਵੱਡੇ ਭਾਗ ਹਨ, ਜਿਨ੍ਹਾਂ ਨੂੰ ਹਰੀ ਦੇ ਨਾਮ ਦੀ ਸ਼ਰਧਾ ਹੈ ਅਤੇ ਹਰੀ ਨੂੰ ਹੀ ਜਪਣੇ ਦੀ ਪਿਆਸ ਹੈ।

੬. ਉਨ੍ਹਾਂ ਹਰੀ ਦੇ ਜਨਾਂ ਨੂੰ ਜਦੋਂ ਪ੍ਰਮੇਸ਼ਰ ਦਾ ਨਾਮ ਮਿਲੇ, ਤਾਂ ਹੀ ਉਹ ਤ੍ਰਿਪਤ ਹੁੰਦੇ ਹਨ, ਅਤੇ ਨਾਮ ਜਪਣ ਤੇ ਗੁਣਾਂ ਦਾ ਹਿਰਦੇ ਅੰਦਰ ਪ੍ਰਕਾਸ਼ ਸਤਿ ਸੰਗਤ ਨੂੰ ਮਿਲਿਆਂ ਹੀ ਹੁੰਦਾ ਹੈ।੨।

੭. ਜਿਨ੍ਹਾਂ ਨੇ ਹਰੀ ਹਰਿ ਪ੍ਰਮੇਸ਼ਰ ਦੇ ਨਾਮ ਦਾ ਰਸ ਨਹੀਂ ਪਾਇਆ, ਉਹ ਮੰਦ-ਭਾਗੀ ਜਮ ਦੀ ਫਾਹੀ ਵਿਚ ਫਸਣਗੇ।

੮. ਜੋ ਨਰ ਸਤਿਗੁਰ ਦੀ ਸ਼ਰਣ ਤੇ ਸੰਗਤ ਵਿਚ ਨਹੀਂ ਆਏ, ਉਨ੍ਹਾਂ ਮਨਮੁਖਾਂ ਦੇ ਜੀਉਣ 'ਤੇ ਵੀ ਧ੍ਰਿਕਾਰ ਹੈ ਅਤੇ ਅਗੇ ਜੋ ਉਨ੍ਹਾਂ ਨੂੰ ਹੋਰ ਜੀਉਂਦੇ ਰਹਿਣ ਦੀ ਆਸ ਹੈ, ਉਸ ਪਰ ਵੀ ਧ੍ਰਿਕਾਰ ਹੈ।੩।

੯. ਜਿਨ੍ਹਾਂ ਹਰੀ ਦੇ ਸੇਵਕਾਂ ਨੇ, ਸਤਿਗੁਰੂ ਜੀ ਦੀ ਸੰਗਤ ਪਾਈ ਹੈ, ਉਨ੍ਹਾਂ ਦੇ ਮਸਤਕ ਉਤੇ ਧੁਰੋਂ ਲੇਖ ਲਿਖਿਆ ਹੋਇਆ ਸੀ।

੧੦. ਧੰਨ ਹੈ, ਧੰਨ ਹੈ, ਉਹ ਸਤਿ ਸੰਗਤ, ਜਿਸ ਕਰਕੇ ਸਾਨੂੰ ਹਰੀ ਦਾ ਨਾਮ ਰਸ ਪ੍ਰਾਪਤ ਹੋਇਆ ਹੈ ਅਤੇ ਉਸ ਨਾਮ ਦਾ ਪ੍ਰਕਾਸ਼ ਵੀ ਹਿਰਦੇ ਅੰਦਰ ਹਰੀ ਦੇ ਜਨਾਂ ਦੀ ਸੰਗਤ ਵਿਚ ਮਿਲ ਕੇ ਹੀ ਹੁੰਦਾ ਹੈ, ਕਹਿੰਦੇ ਹਨ ਗੁਰੂ ਨਾਨਕ ਜੀ।੪।੪।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਰਾਮਦਾਸ ਜੀ ਸਤਿਗੁਰੂ ਅਗੇ ਨਾਮ ਦਾਨ ਲਈ ਅਰਦਾਸ ਕਰਦੇ ਹਨ, ਜੋ ਨਾਮ ਜੀਵ ਦਾ ਸਦਾ ਹੀ ਸੰਗੀ ਹੈ। ਫਿਰ ਅਗੇ, ਹਰੀ ਦੇ ਨਾਮ ਪ੍ਰਾਪਤੀ ਵਾਲੇ ਸੱਜਣਾਂ ਦੀ ਉੱਤਮ ਦਸ਼ਾ ਅਤੇ ਨਾਮ ਤੋਂ ਸਖਣੇ, ਸਤਿਸੰਗਤ ਤੋਂ ਵਾਂਝੇ ਰਹਿਣ ਵਾਲਿਆਂ ਦੀ ਨੀਵੀਂ ਦਸ਼ਾ ਬਿਆਨ ਕੀਤੀ ਹੈ। ਫਿਰ ਗੁਰੂ ਤੇ ਸਤਿਸੰਗਤ ਦਾ ਜ਼ਿਕਰ ਕਰਦਿਆਂ, ਸਤਿਸੰਗਤ ਦੀ ਮਹਿਮਾ ਦਸਦੇ ਹਨ, ਜਿਸ ਸੰਗਤ ਰਾਹੀਂ ਨਾਮ ਤੇ ਨਾਮ ਰਸ ਦੀ ਪ੍ਰਾਪਤੀ ਹੁੰਦੀ ਹੈ।

**ਰਾਗੁ ਗੂਜਰੀ ਮਹਲਾ ੫ ॥**

**੧. ਕਾਹੇ ਰੇ ਮਨ ਚਿਤਵਹਿ ਉਦਮੁ**
**ਜਾ ਆਹਰਿ ਹਰਿ ਜੀਉ ਪਰਿਆ ॥**
**੨. ਸੈਲ ਪਥਰ ਮਹਿ ਜੰਤ ਉਪਾਏ**
**ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**
**੩. ਮੇਰੇ ਮਾਧਉ ਜੀ**
**ਸਤਸੰਗਤਿ ਮਿਲੇ ਸੁ ਤਰਿਆ ॥**
**੪. ਗੁਰ ਪਰਸਾਦਿ ਪਰਮ ਪਦੁ ਪਾਇਆ**
**ਸੂਕੇ ਕਾਸਟ ਹਰਿਆ ॥੧॥ਰਹਾਉ॥**
**੫. ਜਨਨਿ ਪਿਤਾ ਲੋਕ ਸੁਤ ਬਨਿਤਾ**
**ਕੋਇ ਨ ਕਿਸ ਕੀ ਧਰਿਆ ॥**
**੬. ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ**
**ਕਾਹੇ ਮਨ ਭਉ ਕਰਿਆ ॥੨॥**
**੭. ਊਡੇ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**
**੮. ਤਿਨ ਕਵਣੁ ਖਲਾਵੈ ਕਵਣੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥੩॥**
**੯. ਸਭਿ ਨਿਧਾਨ ਦਸ ਅਸਟ ਸਿਧਾਨ**
**ਠਾਕੁਰ ਕਰ ਤਲ ਧਰਿਆ ॥**
**੧੦. ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ**
**ਤੇਰਾ ਅੰਤੁ ਨ ਪਾਰਾਵਰਿਆ ॥੪॥੫॥**

***ਪਦ ਅਰਥ :*** ਆਹਰਿ—ਉੱਦਮ, ਕੰਮ ਵਿਚ। ਸੈਲ—ਪਹਾੜ। ਮਾਧਉ—ਪਰਮਾਤਮਾ, ਵਾਹਿਗੁਰੂ ਜੀ। ਕਾਸਟ—ਕਾਠ, ਲੱਕੜੀ ਸੁੱਕੀ, ਭਾਵ ਹੈ ਕਠੋਰ ਅੰਤਕਹਰਣ। ਹਰਿਆ—ਪ੍ਰਫੁਲਤ ਹੋ ਗਏ। ਜਨਨਿ—ਜਨਨੀ, ਮਾਤਾ। ਬਨਿਤਾ—ਇਸਤ੍ਰੀ, ਵਹੁਟੀ। ਧਰਿਆ—ਆਸਰਾ, ਪਰਨਾ। ਸੰਬਾਹੇ—ਪਹੁੰਚਾਉਂਦਾ ਹੈ। ਊਡੇ—ਕੂੰਜਾਂ। ਊਡਿ—ਉਡਣਾ। ਬਚਰੇ—ਬੱਚੇ। ਛਰਿਆ—ਛੱਡਣਾ। ਚੁਗਾਵੈ—ਮੂੰਹ ਵਿਚ ਚੋਗਾ ਦੇਣਾ। ਦਸ ਅਸਟ—ਦਸ ਤੇ ਅੱਠ, ਭਾਵ ਅਠਾਰਾਂ। ਸਿਧਾਨ—ਸਿੱਧੀਆਂ। ਕਰ ਤਲ ਧਰਿਆ—ਹੱਥ ਦੀ ਤਲੀ 'ਤੇ ਧਰੀਆਂ ਹਨ, ਭਾਵ ਹੈ ਦੇਣ ਲਗਿਆਂ ਦੇਰ ਨਹੀਂ ਕਰਦਾ।

***ਅਰਥ :***

ਗੁਰੂ ਅਰਜਨ ਸਾਹਿਬ ਜੀ ਦੇ ਗੁਰਤਾ-ਗੱਦੀ ਪਰ ਬਿਰਾਜਮਾਨ ਹੋਣ ਸਮੇਂ, ਪ੍ਰਿਥੀ ਚੰਦ ਜੀ ਦੇ ਵਿਰੋਧ ਕਾਰਨ, ਜਦੋਂ ਭਾਈ ਗੁਰਦਾਸ ਵਲੋਂ, ਆਪ ਵੀ ਅਤੇ ਗੁਰੂ ਸਾਹਿਬ ਜੀ ਨੂੰ ਵੀ ਉੱਦਮ ਕਰਨ ਲਈ ਪ੍ਰੇਰਨਾ ਕੀਤੀ ਤਾਂ ਆਪ ਮਨ ਨੂੰ ਸੰਬੋਧਨ ਕਰਦੇ ਹੋਏ ਉਪਦੇਸ਼ ਕਰਦੇ ਹਨ :

੧. ਹੇ ਮੇਰੇ ਮਨ! ਤੂੰ ਕਿਉਂ ਉੱਦਮ ਚਿਤਵਦਾ ਹੈਂ ? ਜਦ ਕਿ ਪ੍ਰਮੇਸ਼ਰ ਹਰ ਇਕ ਨੂੰ ਰਿਜ਼ਕ ਪਹੁੰਚਾਵਣ ਦੇ (ਆਹਰਿ) ਉੱਦਮ ਵਿਚ ਆਪ ਹੀ ਪਿਆ ਹੋਇਆ ਹੈ। (ਦ੍ਰਿਸ਼ਟਾਂਤ ਦੇਂਦੇ ਨੇ):

੨. ਵੇਖ (ਸੈਲ) ਖ਼ੁਸ਼ਕ ਪੱਥਰਾਂ, ਪਰਬਤਾਂ ਵਿਚ ਜੀਵ-ਜੰਤੂ ਪੈਦਾ ਕੀਤੇ ਹੋਏ ਹਨ, ਉਨ੍ਹਾਂ ਸਭ ਦਾ ਰਿਜ਼ਕ ਵੀ ਪਹਿਲੋਂ ਹੀ ਤਿਆਰ ਕਰਕੇ ਰਖਿਆ ਹੋਇਆ ਹੈ।੧।

੩. ਹੇ ਮੇਰੇ ਮਾਧੋ ਜੀ! ਜੋ ਤੇਰੀ ਸਤਿਸੰਗਤ ਵਿਚ ਮਿਲਿਆ ਹੈ ਉਹੋ ਤਰ ਗਿਆ ਹੈ। ਭਾਵ, ਮਨ ਨੂੰ ਸੰਬੋਧਨ ਕਰਦੇ ਹਨ, ਕਿ ਹੇ ਮੇਰੇ ਮਨ! ਜੋ ਉਸ ਮਾਧਵ ਜੀ ਦੀ ਸੰਗਤ ਵਿਚ ਮਿਲਿਆ ਹੈ, ਉਹ ਤਰ ਗਿਆ ਹੈ ਸੰਸਾਰ ਸਮੁੰਦਰ ਤੋਂ।

੪. ਕਿਸ ਤਰ੍ਹਾਂ ਤਰਿਆ ? ਤਾਂ ਕਹਿੰਦੇ ਹਨ, ਕਿ ਗੁਰਾਂ ਦੀ ਕ੍ਰਿਪਾ ਕਰਕੇ (ਪਰਮ ਪਦੁ) ਮੁਕਤਿ ਪ੍ਰਾਪਤ ਹੋ ਗਈ, ਉਹ ਮੁਕਤਿ ਕਿਵੇਂ ਪ੍ਰਾਪਤ ਹੋਈ ? ਉਹ ਸਤਿਸੰਗਤ ਹੈ, ਜਿਸ ਵਿਚੋਂ ਗੁਰੂ ਪ੍ਰਾਪਤ ਹੋਇਆ ਉਸ ਗੁਰੂ ਦੀ ਕ੍ਰਿਪਾ ਦਾ ਸਦਕਾ ਪੂਰਨ ਪਦ ਪਾ ਲਿਆ, ਮਾਨੋ, ਸੁਕੇ ਕਾਠ ਹਰੇ ਹੋ ਗਏ, ਭਾਵ ਹੈ ਸੁੱਕੇ ਕਾਠ ਵਾਂਗ ਸੁੰਨ ਹਿਰਦੇ ਨੂੰ ਸ਼ੁਭ ਗੁਣਾਂ ਦੀ

ਹਰਿਆਵਲਤਾ ਪ੍ਰਾਪਤ ਹੋ ਗਈ, ਆਤਮਕ ਜੀਵਨ ਨਾਲ ਪ੍ਰਫੁਲਤ ਹੋ ਗਏ।੧।ਰਹਾਉ।

੫. ਮਾਤਾ, ਪਿਤਾ, ਹੋਰ ਸਬੰਧੀ ਲੋਕ, ਪੁੱਤਰ, ਵਹੁਟੀ ਇਨ੍ਹਾਂ ਵਿਚੋਂ ਕੋਈ ਵੀ ਕਿਸੇ ਦੀ ਧਿਰ ਨਹੀਂ ਹੈ, ਭਾਵ ਟੇਕ ਨਹੀਂ।

੬. ਉਹ ਆਪ ਪ੍ਰਮੇਸ਼ਰ ਸਿਰ-ਬ-ਸਿਰ, ਭਾਵ ਜਿਤਨੇ ਜੀਵ ਹਨ, ਸਾਰਿਆਂ ਨੂੰ ਰਚ ਕੇ ਫਿਰ ਆਪ ਹੀ (ਰਿਜਕੁ) ਭੋਜਨ ਪਹੁੰਚਾਉਂਦਾ ਹੈ, ਇਸ ਲਈ ਹੇ ਮੇਰੇ ਮਨ! ਤੂੰ ਕਿਉਂ (ਭਉ) ਡਰਦਾ ਹੈਂ।੨।

੭. ਫਿਰ ਤੱਕ ਹੇ ਮਨ! ਕੂੰਜਾਂ ਦੀ ਡਾਰ ਸੈਂਕੜੇ ਕੋਹਾਂ ਤੋਂ ਉੱਡ ਉੱਡ ਕੇ ਆਉਂਦੀ ਹੈ, ਉਨ੍ਹਾਂ ਕੂੰਜਾਂ ਨੇ ਆਪਣੇ ਬੱਚਿਆਂ ਨੂੰ ਪਿਛੇ ਛੱਡ ਦਿੱਤਾ ਹੋਇਆ ਹੈ।

੮. ਵੇਖ ਮਨਾ! ਉਨ੍ਹਾਂ ਨੂੰ ਕੌਣ ਖੁਆਲਦਾ ਹੈ ਅਤੇ ਕੌਣ ਚੋਗਾ ਚੁਗਾਉਂਦਾ ਹੈ? ਉੱਤਰ: ਬਸ, ਉਹ ਕੂੰਜ ਆਪਣੇ ਬੱਚੇ ਦਾ ਮਨ ਵਿਚ ਸਿਮਰਨ ਹੀ ਕਰਦੀ ਹੈ, ਭਾਵ ਉਹ ਆਪਣੀ ਯਾਦ ਸ਼ਕਤੀ ਨਾਲ ਹੀ ਪਾਲਣਾ ਕਰਦੀ ਹੈ।੩।

੯. ਸਭ ਤਰ੍ਹਾਂ ਦੀਆਂ ਜੋ ਪਦਮਾਦ ਨਿਧੀਆਂ ਅਤੇ ਅਠਾਰ੍ਹਾਂ ਸਿੱਧੀਆਂ ਹਨ; ਇਹ ਸਭ ਪ੍ਰਮੇਸ਼ਰ ਨੇ ਆਪਣੇ ਹੱਥ ਦੀ ਤਲੀ ਪਰ ਰੱਖੀਆਂ ਹੋਈਆਂ ਹਨ, ਭਾਵ ਆਪਣੇ ਪਿਆਰਿਆਂ ਨੂੰ ਦੇਣ ਵਿਚ ਦੇਰ ਨਹੀਂ ਕਰਦਾ।

੧੦. ਗੁਰੂ ਜੀ ਕਹਿੰਦੇ ਹਨ ਕਿ ਐਸੇ ਪ੍ਰਭੂ ਪ੍ਰਮੇਸ਼ਰ ਪਰ ਨਿਤਾਪ੍ਰਤੀ ਬਾਰੰਬਾਰ ਬਲਿਹਾਰ ਜਾਈਏ ਅਤੇ ਇਸ ਤਰ੍ਹਾਂ ਬੇਨਤੀ ਕਰਦੇ ਰਹੀਏ, ਕਿ ਹੇ ਹਰੀ! ਤੇਰੇ ਉਰਾਰ ਪਾਰ ਦਾ ਅੰਤ ਨਹੀਂ ਹੈ, ਭਾਵ ਤੂੰ ਬੇਅੰਤ ਹੈਂ।੪।੫।

***ਭਾਵਾਰਥ :*** ਉਪਰੋਕਤ ਪੰਗਤੀਆਂ ਵਾਚਣ ਨਾਲ ਸੁਭਾਵਕ ਹੀ ਪ੍ਰਸ਼ਨ ਹੁੰਦਾ ਹੈ ਕਿ ਗੁਰਬਾਣੀ ਵਿਚ ਜਿਥੇ ਉੱਦਮ ਕਰਨ ਦਾ ਉਪਦੇਸ਼ ਹੈ। ਉਥੇ ਕਈ ਥਾਵਾਂ 'ਤੇ ਅਨ-ਉੱਦਮ ਵਲ ਵੀ ਇਸ਼ਾਰਾ ਹੈ। ਪਰ ਹਜ਼ੂਰ ਗੁਰੂ ਅਰਜਨ ਦੇਵ ਜੀ ਇਸ ਉਪ੍ਰੋਕਤ ਸ਼ਬਦ ਵਿਚ ਨਿਰਣਾ ਕਰਦੇ ਹਨ ਕਿ ਉਹ ਵਾਹਿਗੁਰੂ ਸਿਰ ਸਿਰ ਰਿਜ਼ਕ ਪਹੁੰਚਾ ਰਿਹਾ ਹੈ। ਇਸ ਭਾਵ ਨੂੰ ਪ੍ਰਗਟ ਕਰਦਿਆਂ ਕਈ ਮਿਸਾਲਾਂ ਦਿਤੀਆਂ ਹਨ ਕਿ ਤਕੋ—ਉਹ ਪ੍ਰਮੇਸ਼ਰ ਪੱਥਰਾਂ, ਚਟਾਨਾਂ ਤੇ ਪਹਾੜਾਂ ਵਿਚ ਜੀਵਾਂ ਨੂੰ ਉਨ੍ਹਾਂ ਦੀ ਪਰਾਰਬਦ ਅਨੁਸਾਰ ਰਿਜ਼ਕ ਭੇਜਦਾ ਹੈ। ਜਾਂ ਜਿਵੇਂ ਅਨੇਕਾਂ ਸੈਲਾਨੀ ਪੰਛੀ ਹਨ, ਜੋ ਇਕੋ ਹੀ ਰੁਤ ਨੂੰ ਪਸੰਦ ਕਰਦੇ ਨੇ। ਉਹ ਧਰਤੀ ਦੇ ਨਾਲ ਰੁੱਤਾਂ ਅਨੁਸਾਰ ਘੁੰਮਦੇ ਰਹਿੰਦੇ ਹਨ ਅਤੇ ਉਹ ਹਜ਼ਾਰਾਂ ਮੀਲਾਂ ਦਾ ਸਫ਼ਰ ਕਰਦੇ ਹਨ। ਫਿਰ ਕੂੰਜਾਂ ਸੈਂਕੜੇ ਕੋਹਾਂ ਤੋਂ ਉਡਾਰੀ ਮਾਰ ਕੇ, ਵੱਡੇ ਵੱਡੇ ਸਾਗਰਾਂ ਨੂੰ ਪਾਰ ਕਰਕੇ ਆ ਜਾਂਦੀਆਂ ਹਨ, ਉਹ ਆਪਣੇ ਬੋਟ ਜਾਂ ਆਂਡੇ ਪਿਛੇ ਇਕੱਲੇ ਤੇ ਬੇ-ਸਹਾਰੇ ਛੱਡ ਕੇ ਆ ਜਾਂਦੀਆਂ ਹਨ, ਉਨ੍ਹਾਂ ਆਂਡਿਆਂ ਜਾਂ ਚੂਚਿਆਂ ਨੂੰ ਕੌਣ ਖਿਲਾਵੇ ਅਤੇ ਕੌਣ ਚੋਗਾ ਪਾਏ, ਉਹ ਬੇ-ਵਸ ਹੋ, ਕੇਵਲ ਆਪਣੇ ਮਨ ਵਿਚ ਹੀ ਯਾਦ ਕਰਦੀਆਂ ਰਹਿੰਦੀਆਂ ਹਨ। ਉਹ ਨਾ ਹੀ ਨਿੱਘ ਦੇ ਸਕਦੀਆਂ ਹਨ, ਨਾ ਚੁੰਜ ਮਾਰ ਕੇ ਆਂਡੇ ਵਿਚੋਂ ਬੱਚਾ ਨਿਕਲਣ ਵਿਚ ਸਹਾਇਤਾ ਕਰ ਸਕਦੀਆਂ ਹਨ, ਨਾ ਹੀ ਉਹ ਬੱਚਿਆਂ ਨੂੰ ਚੋਗੇ ਦੀ ਜਾਚ ਸਿਖਾ ਸਕਦੀਆਂ ਹਨ। (ਬਸ) ਉਨ੍ਹਾਂ ਬੱਚਿਆਂ ਨੂੰ ਕੇਵਲ ਉਨ੍ਹਾਂ ਮਾਵਾਂ ਦੀ ਯਾਦ ਸ਼ਕਤੀ ਹੀ ਪਾਲਦੀ ਹੈ। ਤਿਵੇਂ ਵਾਹਿਗੁਰੂ ਵੀ ਇਨ੍ਹਾਂ ਸਭ ਜੀਵਾਂ ਨੂੰ ਸੰਭਾਲਦਾ ਅਤੇ ਪਾਲਦਾ ਹੈ, ਇਕ ਉਸੇ ਉਤੇ ਸਿਦਕ ਧਾਰੋ। ਗੁਰਮਤਿ ਨੇ ਰਿਜ਼ਕ ਪ੍ਰਾਪਤੀ ਕਰਨ ਦੇ ਉੱਦਮ ਤੋਂ ਨਹੀਂ ਵਰਜਿਆ, ਭਾਵ ਹੈ ਕਿ ਉੱਦਮ ਦਾ ਫ਼ਿਕਰ ਨਾ ਕਰੋ, ਫ਼ਿਕਰ ਦੀ ਥਾਵੇਂ ਸਿਦਕ ਵਿਚ ਰਹੋ।

ਸੰਗਤ ਦੁਆਰਾ ਉਸ ਪ੍ਰਮੇਸ਼ਰ ਦੀ ਸਿਫ਼ਤ ਕਰਦਿਆਂ ਉਸ ਨੂੰ ਬੇ-ਅੰਤ ਉਚਾਰਨ ਕਰਨ ਦੇ ਧਾਰਨੀ ਹੋਣਾ ਹੀ ਗੁਰਮਤਿ ਦਾ ਸਾਰ ਸਿਧਾਂਤ ਹੈ।

**ਰਾਗੁ ਆਸਾ ਮਹਲਾ ੪ ਸੋ ਪੁਰਖੁ**
**੧ੴ ਸਤਿਗੁਰ ਪ੍ਰਸਾਦਿ ॥**

**੧. ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥**
**੨. ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥**
**੩. ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥**
**੪. ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥**
**੫. ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥**
**੬. ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥**
**੭. ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥**
**੮. ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥**
**੯. ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥**
**੧੦. ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥੨॥**
**੧੧. ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ॥**
**੧੨. ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ ॥**
**੧੩. ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥**
**੧੪. ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥**
**੧੫. ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥੩॥**

**੧੬. ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ**
**ਭਰੇ ਬਿਅੰਤ ਬੇਅੰਤਾ॥**
**੧੭. ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ**
**ਹਰਿ ਅਨਿਕ ਅਨੇਕ ਅਨੰਤਾ॥**
**੧੮. ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ**
**ਤਪੁ ਤਾਪਹਿ ਜਪਹਿ ਬੇਅੰਤਾ॥**
**੧੯. ਤੇਰੇ ਅਨੇਕ ਤੇਰੇ ਅਨੇਕ**
**ਪੜਹਿ ਬਹੁ ਸਿਮ੍ਰਿਤਿ ਸਾਸਤ ਜੀ**
**ਕਰਿ ਕਿਰਿਆ ਖਟੁ ਕਰਮ ਕਰੰਤਾ॥**
**੨੦. ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ**
**ਜੋ ਭਾਵਹਿ ਮੇਰੇ ਹਰਿ ਭਗਵੰਤਾ॥੪॥**
**੨੧. ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ**
**ਤੁਧੁ ਜੇਵਡੁ ਅਵਰੁ ਨ ਕੋਈ॥**
**੨੨. ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ**
**ਤੂੰ ਨਿਹਚਲੁ ਕਰਤਾ ਸੋਈ॥**
**੨੩. ਤੁਧੁ ਆਪੇ ਭਾਵੈ ਸੋਈ ਵਰਤੈ ਜੀ**
**ਤੂੰ ਆਪੇ ਕਰਹਿ ਸੁ ਹੋਈ॥**
**੨੪. ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ**
**ਤੁਧੁ ਆਪੇ ਸਿਰਜਿ ਸਭ ਗੋਈ॥**
**੨੫. ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ**
**ਜੋ ਸਭਸੈ ਕਾ ਜਾਣੋਈ॥੫॥੧॥**

***ਪਦ ਅਰਥ :*** ਨਿਰੰਜਨੁ—ਮਾਇਆ, ਕਾਲਖ ਤੋਂ ਰਹਿਤ, ਪ੍ਰਮੇਸ਼ਰ। ਅਗਮਾ ਅਗਮ—ਮਨ ਬਾਣੀ ਦੀ ਪਹੁੰਚ ਤੋਂ ਪਰੇ। ਅਪਾਰਾ—ਅੰਤ ਤੋਂ ਰਹਿਤ, ਅਨੇਤ। ਘਟ ਘਟ—ਘਟ, ਘੜਾ, ਭਾਵ ਸਰੀਰ, ਦਿਲ, ਮਨ, ਹਿਰਦਾ। ਅੰਤਰਿ—ਅੰਦਰ, ਭਾਵ ਸਰੀਰ ਸਰੀਰ ਵਿਚ ਵਸਣ ਵਾਲਾ, ਹਰ ਹਿਰਦੇ ਵਿਚ ਵਸਣ ਵਾਲਾ। ਨਿਰੰਤਰਿ—ਅੰਤਰ ਤੋਂ ਰਹਿਤ, ਲਗਾਤਾਰ, ਇਕ ਰਸ। ਚੋਜ—ਕੌਤਕ। ਵਿਡਾਣਾ—ਅਸਚਰਜ ਕਰਨ ਵਾਲੀ ਉੱਚਤਾ, ਮਹਾਨਤਾਈ। ਭੁਗਤਾ—ਭੋਜਨ ਖਾਣ ਵਾਲਾ। ਪਾਰਬ੍ਰਹਮੁ—ਜੋ ਜਗਤ ਆਦਿ ਸਭ ਮਾਇਆ ਤੋਂ ਪਰੇ ਹੈ। ਮੁਕਤੁ—ਛੁਟਿਆ ਹੋਇਆ, ਅਜ਼ਾਦ, ਨਿਰਬੰਧੁ। ਸਿਮ੍ਰਿਤਿ—ਸਿੰਮ੍ਰਿਤੀਆਂ, ਹਿੰਦੂ ਮਤ ਦੇ ੨੭ ਧਰਮ ਗ੍ਰੰਥਾਂ ਦਾ ਨਾਮ ਹੈ, ਇਨ੍ਹਾਂ ਵਿਚ ਧਰਮ, ਦਰਸ਼ਨ, ਆਚਾਰ, ਵਿਹਾਰ, ਪ੍ਰਾਯਸਚਿਤ, ਨੀਤੀ, ਦੰਡ ਆਦਿ ਦੇ ਵਿਸ਼ੇ ਹਨ। ਇਨ੍ਹਾਂ ੨੭ ਸਿਮ੍ਰਿਤੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :

੧. ਮਨੁ। ੨. ਯਾਗਜਵਲਕ। ੩. ਵਸ਼ਿਸ਼ਟ। ੪. ਪਰਾਸਰ। ੫. ਸ਼ੰਖ। ੬. ਸਿਖਤ। ੭. ਹਰੀਤ। ੮. ਜਮ। ੯. ਦਖ। ੧੦. ਅਤ੍ਰਿ। ੧੧. ਨਾਰਦ। ੧੨. ਸੋਮ। ੧੩. ਜਮਦਗਨਿ। ੧੪. ਪ੍ਰਜਾਪਤਿ। ੧੫. ਬਿਸ੍ਵਾਮਿਤ੍ਰ। ੧੬. ਮਰੀਚ। ੧੭. ਪਿਤਾਮਹ। ੧੮. ਬੋਧਾਯਨ। ੧੯. ਛਾਂਗਲੇਯ। ੨੦. ਜਾਵਾਲ। ੨੧. ਚਯਵਨ। ੨੨. ਬਿਸ਼ਨੁ। ੨੩. ਸ਼ੁਕ੍ਰ। ੨੪. ਗੌਤਮ। ੨੫. ਬ੍ਰਿਧ ਦੇਵਲ। ੨੬. ਕਾਤਯਾਯਨ। ੨੭.ਦੇਵਲ। ਸਾਸਤ—ਛੇ ਸ਼ਾਸਤ੍ਰ। ਕਰਿ ਕਿਰਿਆ—ਕਰਦੇ ਹਨ ਕਰਮ, ਭਾਵ ਕਰਮ ਕਾਂਡ ਦੇ ਦਸੇ ਹੋਏ ਕਰਮ। ਮਨੂੰ ਜੀ ਨੇ ਬ੍ਰਾਹਮਣ ਦੇ ਛੇ ਕਰਮ ਇਹ ਮੰਨੇ ਹਨ : ੧. ਵਿਦਿਆ ਲੈਣੀ ਤੇ ਦੇਣੀ। ੨. ਯੱਗ ਕਰਨਾ ਤੇ ਕਰਾਉਣਾ। ੩. ਦਾਨ ਦੇਣਾ ਅਤੇ ਲੈਣਾ। ਦੂਜਾ ਪ੍ਰਕਾਰ ਮਨੂੰ ਜੀ ਹੋਰ ਵੀ ਲਿਖਦੇ ਹਨ : ਵੇਦ ਅਭਿਆਸ, ਤਪ, ਗਿਆਨ, ਇੰਦਰੇ ਜਿਤ, ਅਹਿੰਸਾ ਤੇ ਗੁਰੂ ਸੇਵਾ। ਆਦਿ ਪੁਰਖੁ—ਉਹ ਚੇਤਨ ਤੇ ਵਿਆਪਕ ਹਸਤੀ। ਅਪਰੰਪਰੁ—ਇਨ੍ਹਾਂ ਲੋਕਾਂ ਤੋਂ ਪਰੇ, ਪਰੇ ਤੋਂ ਪਰੇ। ਨਿਹਚਲੁ—ਨ ਚਲਣ ਵਾਲਾ। ਗੋਈ—ਗੁੰਨ ਦਿੱਤੀ, ਭਾਵ ਲੈ ਕਰ ਦਿੱਤੀ, ਮੁਕਾ ਦਿੱਤੀ। ਜਾਣੋਈ—ਜਾਣਨੇ ਵਾਲਾ।

***ਅਰਥ :***

ਸੋ ਪੁਰਖੁ—ਉਹ ਜੋ ਅਕਾਲ ਪੁਰਖ ਹੈ, ਤਿਸਦਾ ਸਤੋਤ੍ਰ ਉਚਾਰਨ ਕਰਦੇ ਹਨ :

੧. ਉਹ ਅਕਾਲ ਪੁਰਖ ਮਾਇਆ ਤੋਂ ਰਹਿਤ ਹੈ, ਉਹ ਹਰੀ ਮਾਇਆ ਤੋਂ ਅਤੀਤ ਪੁਰਖ ਹੈ, ਉਹ ਹਰੀ ਸਮਝ ਤੋਂ ਪਰੇ ਹੈ ਅਤੇ ਪਹੁੰਚ ਤੋਂ ਪਰੇ ਹੈ।

੨. ਹੇ ਸੱਚੇ, ਸੰਸਾਰ ਦੇ ਰਚਨਹਾਰ ਕਰਤਾਰ! ਇਹ ਸਾਰੇ ਜੀਵ ਤੈਨੂੰ ਹੀ ਧਿਆਂਵਦੇ ਹਨ, ਤੈਨੂੰ ਹੀ ਧਿਆਂਵਦੇ ਹਨ।

੩. ਇਹ ਸਾਰੇ ਜੀਵ ਤੇਰੇ ਹਨ, ਤੂੰ ਹੀ ਸਾਰੇ ਜੀਵਾਂ ਦਾ ਦਾਤਾ ਹੈਂ।

੪. ਹੇ ਸੰਤੋ ਜੀ! ਉਸ ਹਰੀ ਨੂੰ ਧਿਆਉਣਾ ਕਰੋ, ਕਿਉਂਕਿ ਉਹ ਹਰੀ ਸਾਰੇ ਦੁਖਾਂ ਦੇ ਦੂਰ ਕਰਨ ਵਾਲਾ ਹੈ।

੫. ਉਹ ਹਰੀ ਆਪ ਹੀ 'ਠਾਕੁਰ' ਸੁਆਮੀ ਹੈ, ਉਹ ਹਰੀ ਆਪ ਹੀ ਸੇਵਕ ਹੈ, ਹੇ ਪਿਆਰੇ ਜੀ! ਇਹ ਵਿਚਾਰਾ ਜੀਵ ਕੀ ਸ਼ੈ ਹੈ ਭਾਵ ਤੁੱਛ ਹੈ, ਕਹਿੰਦੇ ਹਨ ਸ੍ਰੀ ਗੁਰੂ ਨਾਨਕ ਦੇਵ ਜੀ।੧।

੬. ਹੇ ਹਰੀ ਪੁਰਖ ਜੀ! ਤੂੰ ਘਟਾਂ ਘਟਾਂ ਦੇ ਅੰਦਰ (ਨਿਰੰਤਰਿ) ਇਕ ਰਸ ਤੂੰ ਹੀ ਇਕ ਸਮਾਇ ਰਿਹਾ ਹੈਂ।

੭. ਇਕ ਦਾਤੇ ਹਨ, ਇਕ ਮੰਗਤੇ ਹਨ ਜੀ, ਇਹ ਸਭ ਤੇਰੇ ਹੀ ਅਸਚਰਜ (ਚੋਜ) ਤਮਾਸ਼ੇ ਹਨ।

੮. ਹੇ ਪ੍ਰਭੂ ਜੀ! ਤੂੰ ਆਪੇ ਹੀ ਦਾਤਾ ਹੈਂ ਅਤੇ ਆਪੇ ਹੀ ਭੋਗਣੇ ਵਾਲਾ ਹੈਂ, ਮੈਂ ਤਾਂ ਆਪ ਜੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ।

੯. ਤੂੰ ਪਾਰਬ੍ਰਹਮ ਹੈਂ, ਬੇ-ਅੰਤ ਹੈਂ, ਬੇ-ਅੰਤ ਹੈਂ ਜੀਉ! ਮੈਂ ਤੇਰੇ ਕਿਹੜੇ ਕਿਹੜੇ ਗੁਣ ਕਹਿ ਕੇ ਵਰਣਨ ਕਰਾਂ।

੧੦. ਜੋ ਤੈਨੂੰ ਸੇਂਵਦੇ ਹਨ ਮਹਾਰਾਜ ਜੀ, ਨਾਨਕ ਦਾਸ ਉਨ੍ਹਾਂ ਤੋਂ ਕੁਰਬਾਨ ਹੈ।੨।

੧੧. ਹੇ ਹਰਿ! ਜੋ ਤੈਨੂੰ ਧਿਆਂਵਦੇ ਹਨ, ਮਨ ਕਰਕੇ, ਹੇ ਹਰਿ ਜੀਉ! ਜੋ ਤੈਨੂੰ ਧਿਆਉਂਦੇ ਹਨ, ਬਾਣੀ ਕਰਕੇ, ਉਹ ਜਨ ਕਲਿਜੁਗ ਜਾਂ ਹਰ ਜੁਗ ਅੰਦਰ ਸਦਾ ਹੀ ਸੁਖ ਨਾਲ ਵਸਣ ਵਾਲੇ ਹਨ।

੧੨. ਉਹ ਮੁਕਤਿ ਹੋ ਗਏ, ਉਹ ਮੁਕਤਿ ਹੋ ਗਏ, ਜਿਨ੍ਹਾਂ ਨੇ ਵਾਹਿਗੁਰੂ ਨੂੰ ਧਿਆਇਆ ਹੈ, ਹੇ ਪਿਆਰੇ ਜੀ! ਉਨ੍ਹਾਂ ਦੀ ਜਮਾਂ ਦੀ ਫਾਸੀ ਟੁੱਟ ਗਈ ਹੈ।

੧੩. ਹੇ ਨਿਰਭਉ ਹਰਿ ਜੀ! ਜਿਨ੍ਹਾਂ ਨੇ, ਸੰਸਾਰ ਤੋਂ ਨਿਰਭਉ ਹੋ ਕੇ, ਨਿਰਭਉ ਹੋਣ ਵਾਸਤੇ ਆਪ ਨੂੰ ਧਿਆਇਆ ਹੈ, ਤਿਨ੍ਹਾਂ ਦਾ ਤੂੰ ਸਰਬ ਤਰ੍ਹਾਂ ਦਾ ਭਉ ਦੂਰ ਕਰ ਦੇਂਦਾ ਹੈਂ।

੧੪. ਹੇ ਮੇਰੇ ਸੁਆਮੀ ਹਰੀ ਜੀਉ! ਜਿਨ੍ਹਾਂ ਨੇ ਆਪ ਜੀ ਨੂੰ ਮਨ ਬਾਣੀ ਕਰਕੇ ਸੇਵਨ ਕੀਤਾ ਹੈ ਉਹ ਹੇ ਹਰੀ! ਤੇਰੇ ਹੀ ਹਰਿ ਹਰਿ ਰੂਪ ਵਿਚ ਸਮਾ ਜਾਣਗੇ।

੧੫. ਉਹ ਧੰਨ ਹਨ, ਉਹ ਧੰਨ ਹਨ, ਜਿਨ੍ਹਾਂ ਨੇ ਹਰਿ ਜੀ ਨੂੰ ਧਿਆਇਆ ਹੈ, ਨਾਨਕ ਦਾਸ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਵੇਗਾ ਜਾਂ ਜਾਂਦਾ ਹੈ।੩।

੧੬. ਤੇਰੀ ਭਗਤੀ ਦੇ ਭੰਡਾਰੇ, ਤੇਰੀ ਭਗਤੀ ਦੇ ਭੰਡਾਰੇ, ਹੇ ਮਹਾਰਾਜ ਜੀ! ਬੇ-ਅੰਤ ਤੋਂ ਬੇ-ਅੰਤ ਭਰੇ ਪਏ ਹਨ।

੧੭. ਹੇ ਅਨੰਤ ਹਰਿ ਜੀ! ਤੇਰੇ ਅਨੇਕ ਭਗਤ, ਤੇਰੀ ਤਿੰਨਾਂ ਹੀ ਕਾਲਾਂ ਵਿਚ (ਸਲਾਹਨਿ) ਸੋਭਾ ਕਰਦੇ ਹਨ।

੧੮. ਹੇ ਬੇ-ਅੰਤ ਹਰਿ ਜੀ! ਤੇਰੀ ਅਨੇਕ ਪ੍ਰਕਾਰ ਦੀ ਪੂਜਾ ਹੈ, ਤੇਰੀ ਪ੍ਰਾਪਤੀ ਵਾਸਤੇ ਅਨੇਕ ਹੀ ਪੁਜਾਰੀ ਪੂਜਾ ਕਰਦੇ ਰਹਿੰਦੇ ਹਨ ਅਤੇ ਅਨੇਕ ਹੀ ਤੇਰੇ ਤਪ ਤਾਪਦੇ ਹਨ, ਅਰ ਅਨੇਕ ਤੇਰਾ ਜਪ ਕਰਦੇ ਹਨ।

੧੯. ਹੇ ਅਕਾਲ ਪੁਰਖ ਜੀ! ਤੇਰੇ ਸਰੂਪ ਨੂੰ ਕਥਨ ਕਰਨ ਵਾਲੇ ਅਨੇਕ ਹੀ ਸ਼ਾਸਤ੍ਰ, ਬਹੁਤ ਹੀ ਸਿੰਮ੍ਰਿਤੀਆਂ, ਅਨੇਕ ਹੀ ਤੇਰੇ ਭਗਤ ਉਨ੍ਹਾਂ ਸਿੰਮ੍ਰਿਤੀਆਂ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਅਰ ਅਨੇਕ ਜਗਾਦਿ ਕਰਮਾਂ ਨੂੰ ਕਰਦੇ ਹਨ, ਅਤੇ ਅਨੇਕਾਂ ਹੀ ਖਟ ਕਰਮਾਂ ਨੂੰ ਕਰਦੇ ਹਨ।

੨੦. ਸਤਿਗੁਰੂ ਜੀ ਕਹਿੰਦੇ ਹਨ, ਹੇ ਮੇਰੇ ਹਰਿ ਭਗਵੰਤ ਜੀ! ਜੋ ਆਪ ਨੂੰ (ਭਾਵਹਿ) ਅੱਛੇ ਲਗਦੇ ਹਨ, ਉਹ ਭਗਤ ਤਿੰਨਾਂ ਹੀ ਕਾਲਾਂ ਵਿਚ ਭਲੇ ਹਨ।੪।

੨੧. ਤੂੰ ਆਦਿ ਪੁਰਖ ਹੈਂ, ਪਰੇ ਤੋਂ ਪਰੇ ਹੈਂ, ਤੂੰ ਹੀ ਕਰਤਾਰ ਹੈਂ, ਤੇਰੇ ਜਿੱਡਾ ਵੱਡਾ ਹੋਰ ਕੋਈ ਵੀ ਨਹੀਂ ਹੈ ਜੀ।

੨੨. ਤੂੰ ਜੁਗਾਂ ਜੁਗਾਂ ਵਿਚ ਇਕੋ ਹੀ ਹੈਂ ਤੂੰ ਸਦਾ ਸਦਾ ਇਕੋ ਹੈਂ ਜੀ, ਤੂੰ ਅਟੱਲ ਹੈਂ, ਤੂੰ ਰਚਨਹਾਰ ਹੈਂ।

੨੩. ਜੋ ਤੈਨੂੰ ਆਪੇ ਭਾਂਵਦਾ ਹੈ, ਸੋਈ ਵਰਤਦਾ ਹੈ ਜੀ, ਜੋ ਤੂੰ ਆਪੇ ਕਰਦਾ ਹੈਂ, ਸੋਈ ਹੁੰਦਾ ਹੈ।

੨੪. ਹੇ ਹਰੀ ਜੀ! ਤੂੰ ਇਹ ਸਾਰੀ ਸ੍ਰਿਸ਼ਟੀ ਆਪ ਹੀ ਪੈਦਾ ਕਰੀ ਹੈ ਜੀ, ਤੂੰ ਆਪੇ ਇਸਨੂੰ ਰਚ ਕੇ ਫਿਰ ਲੈ ਕਰ ਲੈਂਦਾ ਹੈਂ।

੨੫. ਨਾਨਕ ਦਾਸ ਗੁਣ ਗਾਉਂਦਾ ਹੈ, ਉਸ ਰਚਨਹਾਰ ਦੇ ਜੀ, ਜੋ ਸਭਨਾਂ ਦੇ ਘਟ ਘਟ ਦੀ ਜਾਨਣਹਾਰਾ ਹੈ।੫।੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਘਟ ਘਟ ਵਾਸੀ ਕਰਤਾਰ ਦੀ ਸਿਫ਼ਤੋ-ਸਲਾਹ ਕੀਤੀ ਹੈ, ਕਿ ਉਹ ਸਭ ਤੋਂ ਵੱਡਾ ਦਾਤਾ ਹੈ, ਜੋ ਸਾਰੇ ਸੰਸਾਰ ਦੇ ਭਿਖਾਰੀਆਂ ਨੂੰ ਹਰ ਸਮੇਂ ਆਪਣੇ ਅਮੁੱਕ ਭੰਡਾਰਿਆਂ ਵਿਚੋਂ ਦਾਤਾਂ ਦੇਂਦਾ ਰਹਿੰਦਾ ਹੈ।

## ਆਸਾ ਮਹਲਾ ੪ ॥

**੧. ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥**
**੨. ਜੋ ਤਉ ਭਾਵੈ ਸੋਇ ਥੀਸੀ**
**ਜੋ ਤੂੰ ਦੇਹਿ ਸੋਈ ਹਉ ਪਾਈ ॥੧॥ਰਹਾਉ॥**
**੩. ਸਭ ਤੇਰੀ ਤੂੰ ਸਭਨੀ ਧਿਆਇਆ ॥**
**੪. ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥**
**੫. ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥**
**੬. ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥**
**੭. ਤੂੰ ਦਰੀਆਉ ਸਭ ਤੁਝ ਹੀ ਮਾਹਿ ॥**
**੮. ਤੁਝ ਬਿਨੁ ਦੂਜਾ ਕੋਈ ਨਾਹਿ ॥**
**੯. ਜੀਅ ਜੰਤ ਸਭਿ ਤੇਰਾ ਖੇਲੁ ॥**
**੧੦. ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥**
**੧੧. ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥**
**੧੨. ਹਰਿ ਗੁਣ ਸਦ ਹੀ ਆਖਿ ਵਖਾਣੈ ॥**
**੧੩. ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥**
**੧੪. ਸਹਜੇ ਹੀ ਹਰਿ ਨਾਮਿ ਸਮਾਇਆ ॥੩॥**
**੧੫. ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥**
**੧੬. ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥**
**੧੭. ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**੧੮. ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੨॥**

***ਪਦ ਅਰਥ :*** ਮੈਡਾ—ਮੇਰਾ। ਦਰੀਆਉ—ਸਮੁੰਦਰ ਭਾਵ ਹੈ ਕਿ ਤੂੰ ਸਮੁੰਦਰ ਵਾਂਗ ਅਸਗਾਹ ਹੈਂ।

***ਅਰਥ :***

੧. ਹੇ ਕਰਤਾ ਪੁਰਖ! ਮੇਰਾ ਇਕ ਤੂੰ ਹੀ (ਸਚਿਆਰੁ) ਸੱਚਾ (ਸਾਂਈ) ਸੁਆਮੀ ਹੈਂ।

੨. ਜੋ ਤੈਨੂੰ ਭਾਉਂਦਾ ਹੈ, ਓਹੀ ਹੁੰਦਾ ਹੈ, ਜੋ ਵੀ ਤੂੰ ਦੇਂਦਾ ਹੈਂ, ਸੋਈ ਅਸੀਂ ਸਾਰੇ ਪ੍ਰਾਪਤ ਕਰਦੇ ਹਾਂ।੧।ਰਹਾਉ।

੩. ਇਹ ਸ੍ਰਿਸ਼ਟੀ ਸਭ ਤੇਰੀ ਹੈ, ਤੂੰ ਸਭਨਾਂ ਕਰਕੇ ਧਿਆਇਆ ਗਿਆ ਹੈਂ।

੪. ਪਰ ਜਿਸ ਉਪਰ ਤੂੰ ਕ੍ਰਿਪਾ ਕਰਦਾ ਹੈਂ ਉਸੇ ਨੇ ਨਾਮ ਰਤਨ ਪਾਇਆ ਹੈ।

੫. ਜਿਨ੍ਹਾਂ ਗੁਰਮੁਖਾਂ ਪਰ ਆਪ ਜੀ ਦੀ ਕ੍ਰਿਪਾ ਹੋਈ ਹੈ, ਉਨ੍ਹਾਂ ਨੇ ਨਾਮ ਰੂਪ ਰਤਨ (ਲਾਧਾ) ਪਾਇਆ ਹੈ ਅਤੇ ਕ੍ਰਿਪਾ ਹੀਣ ਮਨਮੁਖਾਂ ਨੇ ਗੁਆ ਲਿਆ ਹੈ।

੬. ਤੂੰ ਆਪ ਹੀ ਵਿਛੋੜ ਦਿੱਤਾ ਹੈ ਮਨਮੁਖਾਂ ਨੂੰ ਅਤੇ ਆਪ ਹੀ ਮਿਲਾ ਲਿਆ ਹੈ ਗੁਰਮੁਖਾਂ ਨੂੰ।੧।

੭. ਹੇ ਪ੍ਰਭੂ! ਤੂੰ ਸਮੁੰਦਰ ਵੱਤ ਅਥਾਹ, ਅਸਗਾਹ ਹੈਂ, ਇਹ ਸਾਰੇ ਜੀਵ-ਜੰਤ ਤੇਰੇ ਵਿਚ ਲਹਿਰਾਂ ਵਾਂਗ ਹਨ।

੮. ਤੈਥੋਂ ਬਿਨਾਂ ਹੋਰ ਕੋਈ ਦੂਸਰਾ ਨਹੀਂ ਹੈ।

੯. ਇਹ ਵੱਡੇ ਛੋਟੇ ਜੀਵ ਸਭ ਤੇਰਾ ਹੀ ਖੇਲ ਹੈ, ਇਕ ਕੌਤਕ ਹੈ।

੧੦. ਤੂੰ ਮਿਲਾਪ ਵਾਲਿਆਂ ਮਿਲਿਆਂ ਨੂੰ ਵਿਛੋੜ ਦੇਣ ਵਾਲਾ ਹੈਂ ਅਤੇ ਵਿਛੜਿਆਂ ਹੋਇਆਂ ਨੂੰ ਸੰਜੋਗੀ ਬਣਾ ਕੇ ਮਿਲਾਉਣ ਵਾਲਾ ਹੈਂ।੨।

੧੧. ਹੇ ਕਰਤਾਰ! ਜਿਸਨੂੰ ਤੂੰ ਆਪਣੀ ਸਿਫ਼ਤ-ਸਲਾਹ ਦਾ ਰਸਤਾ ਜਣਾਉਂਦਾ ਹੈਂ, ਉਹੀ ਜਾਣਦਾ ਹੈ।

੧੨. ਉਹ ਹਰੀ ਦੇ ਗੁਣਾਂ ਨੂੰ ਸਦਾ ਹੀ ਕਹਿ ਕੇ ਵਖਾਣਦਾ ਰਹਿੰਦਾ ਹੈ।

੧੩. ਜਿਸ ਨੇ ਵੀ ਉਸ ਹਰੀ ਦੀ ਸੇਵਨਾ ਕੀਤੀ ਹੈ, ਉਸ ਨੇ ਹੀ ਸੁਖ ਰੂਪ ਆਤਮ ਪਦ ਨੂੰ ਪਾਇਆ ਹੈ।

੧੪. ਹੇ ਹਰੀ! ਉਹ ਪੁਰਸ਼ ਸੁਭਾਵਕ ਹੀ ਤੇਰੇ ਵਿਚ ਸਮਾ ਗਿਆ ਹੈ।੩।

੧੫. ਹੇ ਕਰਤਾ ਪੁਰਖ! ਤੂੰ ਆਪੇ ਹੀ ਇਸ ਸੰਸਾਰ ਦਾ ਕਰਨਹਾਰ ਹੈਂ, ਇਹ ਸਭ ਕੁਝ ਆਪ ਦਾ ਹੀ ਕੀਤਾ ਹੋਇਆ ਹੈ।

੧੬. ਤੈਥੋਂ ਬਾਝ ਤਾਂ ਹੋਰ ਕੋਈ ਦੂਜਾ ਕਰਨ ਵਾਲਾ ਹੀ ਨਹੀਂ।

੧੭. ਤੂੰ ਹੀ ਇਸ ਸਾਰੀ ਰਚਨਾ ਨੂੰ ਰਚ ਕੇ ਫਿਰ ਇਸ ਵਿਚ ਹੋ ਰਹੇ ਕੌਤਕਾਂ ਨੂੰ ਤੱਕਦਾ ਹੈਂ। ਫਿਰ ਇਸ ਕੀਤੀ ਹੋਈ ਦੇ ਸਾਰੇ ਭੇਦ ਨੂੰ ਤੂੰ ਜਾਣਦਾ ਹੈਂ।

੧੮. ਸਤਿਗੁਰੂ ਜੀ ਕਹਿੰਦੇ ਹਨ, ਤੂੰ ਆਪਣੇ ਦਾਸਾਂ ਨੂੰ ਗੁਰੂ ਦੁਆਰਾ ਪ੍ਰਤੱਖ ਹੋ ਜਾਂਦਾ ਹੈਂ।੪।੨।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਰਾਮਦਾਸ ਜੀ ਨੇ ਉਸ ਵਾਹਿਗੁਰੂ ਜੀ ਦੀ ਉਸਤਤੀ ਅਤੇ ਉਸ ਕਰਤਾਰ ਦੇ ਸਨਮੁਖ ਬੇਨਤੀਆਂ ਕਰਨ ਦਾ ਤਰੀਕਾ ਬਿਆਨਿਆ ਹੈ।

### ਆਸਾ ਮਹਲਾ ੧ ॥

**੧. ਤਿਤੁ ਸਰਵਰੜੈ ਭਈਲੇ ਨਿਵਾਸਾ**
**ਪਾਣੀ ਪਾਵਕੁ ਤਿਨਹਿ ਕੀਆ ॥**
**੨. ਪੰਕਜੁ ਮੋਹ ਪਗੁ ਨਹੀ ਚਾਲੈ**
**ਹਮ ਦੇਖਾ ਤਹ ਡੂਬੀਅਲੇ ॥੧॥**
**੩. ਮਨ ਏਕੁ ਨ ਚੇਤਸਿ ਮੂੜ ਮਨਾ ॥**
**੪. ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**
**੫. ਨਾ ਹਉ ਜਤੀ ਸਤੀ ਨਹੀ ਪੜਿਆ**
**ਮੂਰਖ ਮੁਗਧਾ ਜਨਮੁ ਭਇਆ ॥**
**੬. ਪ੍ਰਣਵਤਿ ਨਾਨਕ ਤਿਨ ਕੀ ਸਰਣਾ**
**ਜਿਨ ਤੂ ਨਾਹੀ ਵੀਸਰਿਆ ॥੨॥੩॥**

***ਪਦ ਅਰਥ :*** ਸਰਵਰੜੈ—ਸਰੋਵਰ, ਵੱਡਾ ਤਲਾਉ, ਝੀਲ, ਭਾਵ ਹੈ ਸੰਸਾਰ ਸਮੁੰਦਰ। ਭਈਲੇ ਨਿਵਾਸਾ—ਨਿਵਾਸ ਹੋਇਆ ਹੈ, ਭਾਵ ਜਨਮ ਲਿਆ ਹੈ। ਪਾਣੀ—ਪਦਾਰਥਾਂ ਰੂਪ ਪਾਣੀ ਜਾਂ ਪੰਜ ਵਿਸ਼ੇ—ਅੱਖਾਂ ਦਾ ਰੂਪ, ਕੰਨਾਂ ਦਾ ਰਾਗ, ਜ਼ਬਾਨ ਦਾ ਸੁਆਦ, ਨੱਕ ਦੀ ਸੁਗੰਧੀ, ਤੁਚਾ ਦੀ ਛੋਹ। ਪਾਵਕੁ—ਅੱਗ, ਭਾਵ ਤ੍ਰਿਸ਼ਨਾ ਰੂਪ ਅਗਨੀ। ਪੰਕਜੁ—ਚਿੱਕੜ ਵਾਲਾ ਥਾਂ, ਦਲਦਲ, ਖੁੱਭਣ। ਮੋਹ—ਮੂਰਛਾ, ਅਗਿਆਨ, ਮੂਰਖਤਾ, ਭੁੱਲ, ਸੰਸਾਰਕ ਭੋਗਾਂ ਦਾ ਪਿਆਰ। ਪਗੁ—ਪੈਰ, ਬੁਧੀ ਵਿਵੇਕ। ਹਮ—ਅਸਾਂ ਨੇ। ਮੂੜ—ਮੂਰਖ, ਬੇਅਕਲ। ਡੂਬੀਅਲੇ—ਡੁਬ ਗਏ, ਗਰਕ ਹੋ ਗਏ, ਰਾਹ ਵਿਚ ਹੀ ਰਹਿ ਗਏ। ਗੁਣ ਗਲਿਆ—ਗੁਣ ਗਲ ਗਏ, ਨਸ਼ਟ ਹੋ ਜਾਣਗੇ। ਜਤੀ—ਇੰਦ੍ਰੀਆਂ ਦੇ ਰੋਕਣ ਵਾਲਾ, ਇਸਤ੍ਰੀ ਸਪਰਸ਼ ਤੋਂ ਬਚਣ ਵਾਲਾ। ਸਤੀ—ਭਲਾ, ਭਾਵ ਦਾਨੀ, ਸੱਚਾ। ਪੜਿਆ—ਪੜ੍ਹਿਆ ਹੋਇਆ। ਮੂਰਖ ਮੁਗਧਾ—ਮਹਾਂ ਮੂਰਖ, ਮੂਰਖ ਦਾ ਜਨਮ (ਮੁਗਧਾ) ਅਨਜਾਣ ਪੁਣੇ ਵਾਲਾ ਹੀ ਰਿਹਾ। ਪ੍ਰਣਵਤਿ—ਮੱਥਾ ਟੇਕਣਾ, ਨਮਸਕਾਰ ਕਰਨੀ, ਸੀਸ ਝੁਕਾ ਕੇ ਬੇਨਤੀ ਕਰਨੀ।

#### ਅਰਥ :

੧. ਹੇ ਮਨ! ਇਸ ਸੰਸਾਰ ਸਰੋਵਰ ਵਿਚ ਤੇਰਾ (ਨਿਵਾਸਾ) ਰਹਿਣਾ ਹੋਇਆ ਹੈ, ਜਿਸਨੇ ਇਸਨੂੰ ਬਣਾਇਆ ਹੈ, ਉਸੇ ਨੇ ਇਸ ਵਿਚ ਪਾਣੀ ਵੀ ਅਤੇ ਅਗਨੀ ਵੀ ਬਣਾਈ ਹੈ। ਜਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਦਾ ਪਾਣੀ ਠਾਠਾਂ ਮਾਰਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਅਕਾਸ਼ ਤਕ ਲਾਟਾਂ ਛੱਡਦੀ ਹੈ।

੨. ਮੋਹ ਰੂਪੀ ਚਿੱਕੜ ਵਾਲਾ ਥਾਂ ਵੀ ਹੈ, ਜਿਸ ਵਿਚ ਸਾਡਾ ਬੁਧੀ ਰੂਪ ਪੈਰ ਪ੍ਰਮੇਸ਼ਰ ਵਲ ਨੂੰ ਨਹੀਂ ਚਲ ਸਕਦਾ, ਸਗੋਂ ਅਸੀਂ ਮਨਮੁਖ ਲੋਕਾਂ ਨੂੰ ਉਥੇ ਡੁਬਦੇ ਦੇਖਿਆ ਹੈ।੧।

੩. ਹੇ ਮੇਰੇ ਮੂਰਖ ਮਨਾ! ਤੂੰ ਇਹ ਨਜ਼ਾਰਾ ਸਾਹਮਣੇ ਤੱਕਦਾ ਹੋਇਆ ਵੀ ਉਸ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦਾ। (ਯਾਦ ਰੱਖ)

੪. ਉਸ ਹਰੀ ਦੇ ਭੁਲਾ ਦੇਣ ਨਾਲ ਤਾਂ ਤੇਰੇ ਵਿਚ ਜਿਤਨੇ ਵੀ ਗੁਣ ਹਨ ਇਹ ਗਲ ਜਾਣਗੇ, ਭਾਵ ਬੇ-ਅਰਥ ਹੋ ਜਾਣਗੇ।੧।ਰਹਾਉ।

੫. ਇਸ ਲਈ ਹੇ ਮੇਰੇ ਮਨ! ਤੂੰ ਇਸ ਤਰ੍ਹਾਂ ਬੇਨਤੀ ਕਰ ਕਿ ਹੇ ਅਕਾਲ ਪੁਰਖ! ਨਾ ਮੈਂ ਜਤੀ ਹਾਂ, ਨਾ ਮੈਂ ਸਤੀ ਹਾਂ, ਨਾ ਹੀ ਪੜ੍ਹਿਆ ਹੋਇਆ ਹਾਂ, ਮੈਂ ਮੂਰਖ ਦਾ ਜਨਮ ਅਨਜਾਣ-ਪੁਣੇ ਵਾਲਾ ਹੀ ਰਿਹਾ, ਅਥਵਾ ਮੈਂ ਮੂਰਖ ਦਾ ਜਨਮ ਬਿਅਰਥ ਹੀ ਗਿਆ।

੬. ਮੈਂ ਨਾਨਕ ਬੇਨਤੀ ਕਰਦਾ ਹਾਂ ਕਿ ਮੈਂ ਉਨ੍ਹਾਂ ਦੀ ਸ਼ਰਨ ਹਾਂ, ਜਿਨ੍ਹਾਂ ਨੂੰ ਤੂੰ ਕਦੇ ਵਿਸਰਦਾ ਹੀ ਨਹੀਂ।੨।੩।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ, ਹਰ ਪ੍ਰਾਣੀ ਮਾਤ੍ਰ ਨੂੰ ਨਾਮ ਸਿਮਰਨ ਵਲ ਪ੍ਰੇਰਨਾ ਕਰਦੇ ਹਨ ਅਤੇ ਤਾਕੀਦ ਕਰਦੇ ਹਨ ਕਿ ਉਸ ਵਾਹਿਗੁਰੂ ਨੂੰ ਕਦੀ ਵੀ ਨਹੀਂ ਭੁਲਾਉਣਾ ਚਾਹੀਦਾ, ਕਿਉਂਕਿ ਮਨੁੱਖਾ ਜਨਮ ਦਾ ਪਰਮ ਪ੍ਰਯੋਜਨ ਹੀ ਇਹੋ ਹੈ।

### ਆਸਾ ਮਹਲਾ ੫ ॥

**੧. ਭਈ ਪਰਾਪਤਿ ਮਾਨੁਖ ਦੇਹੁਰੀਆ ॥**
**੨. ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**੩. ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**੪. ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥**

**੫. ਸਰੰਜਾਮਿ ਲਾਗੁ ਭਵਜਲ ਤਰਨ ਕੈ॥**
**੬. ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥੧॥ਰਹਾਉ॥**
**੭. ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥**
**੮. ਸੇਵਾ ਸਾਧ ਨ ਜਾਨਿਆ ਹਰਿ ਰਾਇਆ॥**
**੯. ਕਹੁ ਨਾਨਕ ਹਮ ਨੀਚ ਕਰੰਮਾ॥**
**੧੦. ਸਰਣਿ ਪਰੇ ਕੀ ਰਾਖਹੁ ਸਰਮਾ॥੨॥੪॥**

***ਪਦ ਅਰਥ :*** ਭਈ—ਹੋਈ ਹੈ। ਦੇਹੁਰੀਆ—ਦੇਹਲਿ:। ਦੇਹਰੀ—(ਦੋ ਅਰਥ ਹਨ) ੧. ਦਲੀਜ਼, ਡਿਉਢੀ। ੨. ਦੇਹ, ਸਰੀਰ। ਇਸਨੂੰ ਦੋਵੇਂ ਅਰਥਾਂ ਵਿਚ ਸਲੇਖ ਕਰਕੇ ਵਰਤਦੇ ਹਨ ਕਿ ਇਹ ਮਨੁੱਖਾ ਦੇਹੀ ਜੋ ਤੈਨੂੰ ਪ੍ਰਾਪਤ ਹੋਈ ਹੈ, ਇਹ ਰੱਬ ਦੇ ਮਿਲਣ ਦੀ ਡਿਉਢੀ-ਵੱਤ ਹੈ। ਬਰੀਆ—ਵਾਰੀ, ਸਮਾਂ, ਵੇਲਾ। ਜਪੁ—ਜੋ ਪੜ੍ਹਿਆ ਜਾਵੇ, ਸੋ ਜਪੁ, ਪਾਠ। ਤਪੁ—ਸਰੀਰਕ, ਜਾਂ ਮਾਨਸਕ ਦੁਖ ਸਹਾਰਨ ਦੀ ਕ੍ਰਿਆ, ਅੱਗ, ਪਾਣੀ ਆਦਿ ਵਿਚ ਬੈਠਣ ਦੀ ਕ੍ਰਿਆ। ਸੰਜਮੁ—ਇੰਦ੍ਰੇ ਦਮਨ, ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਰੱਖਣ ਨੂੰ ਜੈਨੀ ਸੰਜਮ ਕਹਿੰਦੇ ਹਨ। ੨. ਜੋਗੀ, ਧਾਰਨ, ਧਿਆਨ, ਸਮਾਧੀ ਦੀ ਏਕਤਾ ਨੂੰ ਵੀ ਸੰਜਮ ਕਹਿੰਦੇ ਹਨ, ਪਰ 'ਸੰਜਮ' ਦਾ ਅਸਲ ਭਾਵ ਦਾਨੇ ਸਜਨ, ਆਪਣੇ ਆਪ ਨੂੰ ਮਾੜੇ ਕਰਮਾਂ ਵਲੋਂ ਚੰਗੀ ਤਰ੍ਹਾਂ ਰੋਕਣਾ ਮੰਨਦੇ ਹਨ, ਭਾਵ ਹੈ ਕਿ ਕਿਸੇ ਇਕ ਚੰਗੀ ਮਰਯਾਦਾ ਵਿਚ ਟੁਰਨਾ। ਨਾ-ਪਦ ਦੇਹੁਰੀ ਦੀਪਕ ਹੈ। ਹਰਿ ਰਾਇਆ—ਹਰੀ ਰੂਪ ਰਾਜਾ, ਵਾਹਿਗੁਰੂ। ਸਰਮਾ—ਸ਼ਰਮ, ਲੱਜਾ, ਲਾਜ।

***ਅਰਥ :***

੧. ਹੇ ਮਨੁੱਖ! ਜੋ ਤੈਨੂੰ ਇਹ ਮਨੁੱਖ ਦੇਹੀ ਪ੍ਰਾਪਤ ਹੋਈ ਹੈ।
੨. ਇਹ ਸਮਝ ਤੈਨੂੰ ਉਸ ਗੋਬਿੰਦ ਨਾਲ ਮਿਲਣ ਦੀ (ਬਰੀਆ) ਵਾਰੀ ਜਾਂ ਅਉਸਰ ਮਿਲਿਆ ਹੈ।
੩. ਹੋਰ ਕੰਮ ਜਿਨ੍ਹਾਂ ਵਿਚ ਤੂੰ ਹਰ ਵਕਤ ਮਗਨ ਰਹਿੰਦਾ ਹੈਂ, ਇਹ ਤੇਰੇ ਕਿਸੇ ਵੀ ਕੰਮ ਨਹੀਂ ਆਉਣੇ। (ਕੰਮ ਆਉਣ ਵਾਲਾ ਕੇਵਲ ਇਕੋ ਕਾਜ ਇਹ ਹੈ।)
੪. ਕਿ ਤੂੰ ਸਾਧ ਸੰਗਤ ਵਿਚ ਜਾ ਕੇ ਮਿਲ ਤੇ ਉਥੋਂ ਕੇਵਲ ਨਾਮ ਲੈ ਕੇ ਉਸੇ ਦਾ ਸਿਮਰਨ ਕਰ।੧।
੫. ਹੇ ਮਨੁੱਖ! ਤੂੰ ਇਸ ਤਰ੍ਹਾਂ ਭਉਜਲ ਰੂਪੀ ਸੰਸਾਰ ਤੋਂ ਆਪਣਾ ਉਧਾਰ ਕਰਨ ਦੇ (ਸਰੰਜਾਮਿ) ਬੰਦੋਬਸਤ ਵਿਚ ਲਗ ਪਉ।
੬. ਨਹੀਂ ਤਾਂ ਤੇਰਾ ਇਹ ਜਨਮ ਮਾਇਆ ਦੇ (ਰੰਗਿ) ਪ੍ਰੇਮ ਵਿਚ ਵਿਅਰਥ ਹੀ ਬੀਤਦਾ ਜਾ ਰਿਹਾ ਹੈ।੧।ਰਹਾਉ।

ਅਗੇ ਇਸ ਬੇ-ਅਰਥ ਬੀਤ ਰਹੇ ਜਨਮ ਦੀ ਸਫਲਤਾ ਲਈ ਅਰਦਾਸ ਕਰਨ ਦਾ ਉਪਾਅ ਦਸਦੇ ਹਨ ਕਿ ਉਸ ਪ੍ਰਭੂ ਅਗੇ ਇਉਂ ਅਰਦਾਸ ਕਰੋ :

੭. ਕਿ ਐ ਹਰੀ ਰਾਇ ਅਕਾਲ ਪੁਰਖ ਜੀ! ਮੈਂ ਨ ਜਪ ਕੀਤਾ ਹੈ, ਨ ਤਪ ਕੀਤਾ ਹੈ, ਨਾ ਹੀ ਇੰਦ੍ਰੀਆਂ ਦੇ ਦਮਨ ਕਰਨ ਰੂਪ ਸੰਜਮ ਕਰਿਆ ਹੈ, ਨਾ ਹੀ ਮੈਂ ਕੁਝ ਧਰਮ ਹੀ ਕੀਤਾ ਹੈ, ਭਾਵ ਕਿਸੇ ਵੀ ਸਾਧਨ ਦੀ ਕਮਾਈ ਨਹੀਂ ਕੀਤੀ।
੮. ਅਤੇ ਨਾ ਹੀ ਮੈਂ ਸਾਧੂਆਂ ਦੀ ਸੇਵਾ ਕਰਨ ਦਾ ਵਲ ਤਰੀਕਾ ਸਿਖਿਆ ਹੈ।
੯. ਅਸੀਂ ਹਰ ਤਰ੍ਹਾਂ ਹੀ ਨੀਚ ਕਰਮਾਂ ਵਾਲੇ ਹਾਂ, ਸਾਡੀ ਲਾਜ ਰਖੋ, ਭਾਵ ਹੈ ਇਸ ਤਰ੍ਹਾਂ ਦੀ ਨਿਰਮਾਣ ਮਨ ਨਾਲ ਅਰਦਾਸ ਕਰੋ, ਤਾਂ ਉਹ ਸਾਡਾ ਸਾਂਈ,
੧੦. ਸਰਣ ਪਾਲਕ ਸਾਡੀ ਅਰਦਾਸ, ਜੋਦੜੀ, ਸੁਣ ਕੇ ਸਾਰੇ ਹੀ ਢੋ, ਢੁਕਾ ਦੇਵੇਗਾ। ਇਹ ਅਰਦਾਸ ਕਹਿੰਦੇ ਨੇ ਗੁਰੂ ਨਾਨਕ ਦੇਵ ਜੀ।੨।੪।

(ਰਹਰਾਸਿ ਸਮਾਪਤ)

# ਸੋਹਿਲਾ ਸਟੀਕ

ਗੁਰਬਾਣੀ ਅੰਦਰ ਇਸ ਬਾਣੀ ਦਾ ਨਾਮ, '**ਸੋਹਿਲਾ**' ਲਿਖਿਆ ਹੈ, ਭਾਵ ਹੈ, 'ਮੰਗਲ ਦਾ ਗੀਤ'। ਇਸਦਾ ਨਾਮ ਆਮ ਬੋਲ-ਚਾਲ ਵਿਚ ਪ੍ਰਚੱਲਤ ਹੋ ਗਿਆ ਹੈ 'ਕੀਰਤਨ ਸੋਹਿਲਾ' ਜਾਂ 'ਆਰਤੀ ਸੋਹਿਲਾ'। ਇਹ ਨਿਤਨੇਮ ਦੀ ਬਾਣੀ ਹੈ ਰਾਤੀਂ ਸੌਣ ਤੋਂ ਪਹਿਲੋਂ ਇਸਦਾ ਪਾਠ ਕੀਤਾ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਵਿਚ ਸ਼ਾਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖਾਸਨ ਕਰਨ ਸਮੇਂ ਇਸ ਬਾਣੀ ਦੇ ਪੜ੍ਹਨ ਦੀ ਮਰਯਾਦਾ (ਪਰੰਪਰਾ) ਚਲੀ ਆਉਂਦੀ ਹੈ ਅਤੇ ਪ੍ਰਾਣੀ ਦੇ ਦਾਹ ਕਰਨ ਮਗਰੋਂ ਇਸ਼ਨਾਨ ਆਦਿ ਕਰਕੇ ਕਿਸੇ ਗੁਰ ਅਸਥਾਨ, ਜਾਂ ਸਵੱਛ ਜਗ੍ਹਾ ਬੈਠ ਕੇ ਇਸ ਸੋਹਿਲੇ ਦਾ ਪਾਠ ਕੀਤਾ ਜਾਂਦਾ ਹੈ ਅਤੇ ਪ੍ਰਾਣੀ ਦੇ ਕਲਿਆਣ ਹਿਤ ਅਰਦਾਸ ਕੀਤੀ ਜਾਂਦੀ ਹੈ।

ਸ਼ਬਦ ਦੀਆਂ ਅਰੰਭਕ ਪੰਗਤੀਆਂ ਤੋਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਕਿਸੇ ਸ਼ਰਧਾਲੂ ਵਲੋਂ ਇਹ ਪੁੱਛ ਹੋਈ, ਕਿ ਇਸ ਬਾਣੀ ਦਾ ਪਾਠ ਕਿਸੇ ਇਕਾਂਤ ਥਾਂ ਬੈਠ ਕੇ ਕਰਨਾ ਹੈ, ਜਾਂ ਕਿਸੇ ਵਿਸ਼ੇਸ਼ ਅਸਥਾਨ, ਬਨ, ਤੀਰਥ, ਮੰਦਰ ਆਦਿ ਵਿਚ ਕੀਤਾ ਜਾਣਾ ਚਾਹੀਦਾ ਹੈ, ਜਿਥੇ ਇਸ ਦਾ ਵਿਸ਼ੇਸ਼ ਫਲ ਪ੍ਰਾਪਤ ਹੁੰਦਾ ਹੈ ? ਤਾਂ ਸਤਿਗੁਰੂ ਜੀ ਵਲੋਂ ਜੋ ਉਪਦੇਸ਼ ਦਿੱਤਾ ਗਿਆ, ਉਸਨੂੰ ਇਸ ਇਲਾਹੀ ਬਾਣੀ ਵਿਚ ਅੰਕਤ ਕਰਦੇ ਹਨ :

**ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ ॥**

**੧ੴ ਸਤਿਗੁਰ ਪ੍ਰਸਾਦਿ ॥**

**੧. ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥**
**੨. ਤਿਤੁ ਘਰਿ ਗਾਵਹੁ ਸੋਹਿਲਾ**
**ਸਿਵਰਿਹੁ ਸਿਰਜਣਹਾਰੋ ॥੧॥**
**੩. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**੪. ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ਰਹਾਉ॥**
**੫. ਨਿਤ ਨਿਤ ਜੀਅੜੇ ਸਮਾਲੀਅਨਿ**
**ਦੇਖੈਗਾ ਦੇਵਣਹਾਰੁ ॥**
**੬. ਤੇਰੇ ਦਾਨੈ ਕੀਮਤਿ ਨਾ ਪਵੈ**
**ਤਿਸੁ ਦਾਤੇ ਕਵਣੁ ਸੁਮਾਰੁ ॥੨॥**
**੭. ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**
**੮. ਦੇਹੁ ਸਜਣ ਅਸੀਸੜੀਆ**
**ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**
**੯. ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**
**੧੦. ਸਦਣਹਾਰਾ ਸਿਮਰੀਐ**
**ਨਾਨਕ ਸੇ ਦਿਹ ਆਵੰਨਿ ॥੪॥੧॥**

***ਪਦ ਅਰਥ :*** ਜੈ—ਜਿਹ, ਜਿਸ। ਘਰਿ—ਰਹਿਣ ਦੀ ਜਗ੍ਹਾ, ਮਕਾਨ। ਘਰ ਵਿਚ, ਭਾਵ ਹੈ ਸਤਿਸੰਗ ਰੂਪੀ ਘਰ ਵਿਚ। ਕੀਰਤਿ—ਕੀਰਤੀ, ਜੱਸ। ਕੀਰਤਿ ਆਖੀਐ—ਜੱਸ ਗਾਵੀਏ, ਭਾਵ ਕੀਰਤਨ ਕਰੀਏ। ਤਿਤੁ—ਤਿਸ। ਸਿਵਰਿਹੁ—ਸਿਮਰਨ ਕਰੋ, ਯਾਦ ਕਰੋ। ਸਿਰਜਣਹਾਰੋ—ਰਚਨ ਵਾਲਾ। ਨਿਰਭਉ—ਭੈ-ਰਹਿਤ। ਸੋਹਿਲਾ—ਜਸ ਦੇ ਗੀਤ ਨੂੰ ਸੋਹਿਲਾ ਆਖਦੇ ਹਨ। ਵਾਰੀ—ਕੁਰਬਾਨ ਹੋਣਾ, ਸਦਕੇ ਹੋਣਾ। ਜੀਅੜੇ—ਜੀਵਾਂ ਨੂੰ। ਸਮਾਲੀਅਨਿ—ਸੰਭਾਲ ਹੁੰਦੀ ਹੈ, ਯਾਦ ਤੇ ਖ਼ਬਰਦਾਰੀ ਕੀਤੀ ਜਾਂਦੀ ਹੈ। ਦੇਖੈਗਾ—ਸੰਭਾਲੇਗਾ, ਖ਼ਬਰਗੀਰੀ ਕਰੇਗਾ। ਤੇਰੇ ਦਾਨੈ ਕੀਮਤਿ......। ਐ ਮਨੁੱਖ! ਤੇਰੇ ਪਾਇਆਂ ਉਸ ਦਾਤੇ ਦੇ, ਦਿੱਤੀ ਦਾਤ ਦੀ ਤੈਥੋਂ ਕੀਮਤ ਨਹੀਂ ਪੈ ਸਕਦੀ ਤਾਂ ਦਸ ਉਸ ਦਾਤੇ ਦਾ ਸ਼ੁਮਾਰ ਕੌਣ ਕਹਿ ਸਕਦਾ ਹੈ। ਸੁਮਾਰੁ—ਗਿਣਤੀ। ਸੰਬਤਿ—ਵਰ੍ਹਾ, ਸਾਲ, ਸੰਨ। ਸਾਹਾ—ਉਹ ਦਿਨ ਤਾਰੀਖ ਤੇ ਸਗਨ ਦਾ ਵਕਤ ਜਿਸ ਵੇਲੇ ਵਿਆਹ ਨੀਅਤ ਕੀਤਾ ਜਾਏ। ਤੇਲੁ—ਸਾਹਾ ਸੋਧੇ ਜਾਣ ਤੋਂ ਬਾਅਦ ਲੜਕੀ ਨੂੰ ਪੇਕੇ ਘਰ ਤੇਲ ਚਾੜ੍ਹਦੇ ਹਨ, ਇਥੇ ਤੇਲ ਦਾ ਇਸ਼ਾਰਾ ਉਸੇ ਰਸਮ ਵਲ ਹੈ। ਸਨੇਹ—ਇਸ ਦੇ ਦੋ ਅਰਥ ਹਨ 'ਪਰੇਮ' ਅਤੇ 'ਤੇਲ'। ਘਰਿ ਘਰਿ—ਸਰੀਰ ਸਰੀਰ ਨੂੰ, ਭਾਵ ਹੈ, ਹਰ ਜੀਵ ਨੂੰ। ਪਹੁਚਾ ਇਕ ਰਸਮ ਸੀ, ਜੋ ਲੋਕਾਂ ਨੂੰ ਵਿਆਹ 'ਤੇ ਪੁੱਜਣ ਲਈ ਸੱਦਾ ਦੇਂਦੇ ਸੀ ਕਿ ਅਮਕੇ ਦਿਨ ਵਿਵਾਹ 'ਤੇ ਪਹੁੰਚੋ।

***ਅਰਥ :***

ਉਪਦੇਸ਼ ਕਰਦੇ ਹਨ :

੧. ਹੇ ਭਾਈ ! ਜਿਸ ਸਤਿਸੰਗ ਰੂਪੀ ਘਰ ਵਿਚ ਕਰਤੇ ਪ੍ਰਮੇਸ਼ਰ ਦੀ ਕੀਰਤੀ ਕੀਤੀ ਜਾਂਦੀ ਹੈ ਅਤੇ ਉਸ ਕਰਤਾਰ ਦੇ ਗੁਣਾਂ ਦੀ ਹੀ ਵੀਚਾਰ ਹੁੰਦੀ ਹੋਵੇ।

੨. ਤਿਸ ਸਤਿਸੰਗ ਰੂਪੀ ਘਰ ਵਿਚ ਤੁਸੀਂ ਵੀ ਜਾ ਕੇ ਉਸ ਕਰਤਾਰ ਦੇ ਗੁਣਾਨਵਾਦ ਕਰਨ ਰੂਪੀ ਖ਼ੁਸ਼ੀ ਦੇ ਗੀਤ ਗਾਵਣਾ ਕਰੋ ਅਤੇ ਉਸ ਸਿਰਜਨਹਾਰ ਦਾ ਚਿਤ ਕਰਕੇ ਸਿਮਰਣ ਕਰੋ।੧।

੩. ਹੇ ਭਾਈ! ਤੁਸੀਂ ਮੇਰੇ ਸੁਆਮੀ ਨਿਰਭਉ ਸਰੂਪ ਦਾ (ਸੋਹਿਲਾ) ਜਸ ਗਾਵੋ।

੪. ਮੈਂ ਬਲਿਹਾਰ ਜਾਵਾਂ, ਜਿਸ ਸੋਹਿਲੇ ਦੇ ਗਾਵਣ ਕਰਕੇ (ਸਦਾ ਸੁਖ) ਨਿਤ ਰਹਿਣ ਵਾਲਾ ਸੁਖ ਪ੍ਰਾਪਤ ਹੁੰਦਾ ਹੈ।੧।ਰਹਾਉ।

ਪ੍ਰ: ਹੇ ਸਤਿਗੁਰੋ ! ਜੇ ਅਸੀਂ ਸਦਾ ਹੀ ਉਸ ਪ੍ਰਮੇਸ਼ਰ ਦੀ ਅਰਾਧਨਾ ਕਰਨ ਲਗ ਪਏ ਤਾਂ ਸਾਡੀ ਪਾਲਣਾ ਕਿਵੇਂ ਹੋਵੇਗੀ ?

ਉ:੫. ਐ ਪ੍ਰਾਣੀ ! ਵੇਖ ਉਸ ਕਰਤਾਰ ਵਲੋਂ ਨਿਤਾ-ਪ੍ਰਤੀ ਜੀਵਾਂ ਦੀ ਸੰਭਾਲ ਹੋ ਰਹੀ ਹੈ, ਤੈਨੂੰ ਭੀ ਉਹ ਜ਼ਰੂਰ ਦੇਖੇਗਾ, ਅਰਥਾਤ ਤੇਰੀ ਸੰਭਾਲ ਭੀ ਉਹ ਆਪ ਕਰੇਗਾ ਕਿਉਂਕਿ ਉਸਦਾ ਤਾਂ ਬਿਰਦ ਹੀ ਦੇਵਣਹਾਰ ਹੈ।

੬. ਹੇ ਜੀਵ ! ਤੇਰੇ ਪਾਸੋਂ ਤਾਂ ਉਸ ਦਾਤੇ ਦੇ ਦਿਤੇ ਹੋਏ ਦਾਨ ਦੀ ਹੀ ਕੀਮਤ ਨਹੀਂ ਪਾਈ ਜਾ ਸਕਦੀ ਫਿਰ ਤੂੰ ਦਸ ਉਸ ਦਾਤੇ ਦਾ (ਸੁਮਾਰੁ) ਲੇਖਾ ਕੌਣ ਕਰ ਸਕਦਾ ਹੈ ਭਾਵ ਉਹ ਬੇਅੰਤ ਹੈ।੨।

੭. ਹੇ ਭੋਲੇ ਮਨੁੱਖ ! ਤੈਨੂੰ ਅਸੀਂ ਇਸ ਲਈ ਸਮਝਾ ਰਹੇ ਹਾਂ ਕਿ

ਇਸ ਸੰਸਾਰ ਵਿਚ ਸਦਾ ਨਹੀਂ ਰਹਿਣਾ, ਮੌਤ ਅਵੱਸ਼ ਆਉਣੀ ਹੈ, ਜਿਵੇਂ ਵਿਆਹ ਤੋਂ ਪਹਿਲੇ ਵਿਆਹ ਦਾ ਸਾਹਾ ਸੋਧਿਆ ਜਾਂਦਾ ਹੈ, ਭਾਵ ਜਿਸ (ਸੰਬਤਿ) ਸਾਲ ਅਤੇ ਜਿਸ ਦਿਨ ਵਿਆਹ ਹੋਣਾ ਹੈ ਉਹ ਸਮਾਂ ਨੀਅਤ ਕੀਤਾ ਜਾਂਦਾ ਹੈ, ਤਿਵੇਂ ਇਸ ਜੀਵ ਰੂਪ ਲੜਕੀ ਦੀ ਮੌਤ ਦਾ ਦਿਨ ਅਤੇ (ਸੰਮਤ) ਸਾਲ ਲਿਖਿਆ ਹੋਇਆ ਹੈ ਇਸ ਲਈ ਹੇ ਸੰਤ ਜਨੋ! ਸਜਣੋ ਆਓ, ਮਿਲ ਕਰਕੇ ਤੇਲ ਚੜ੍ਹਾਓ।

੮. ਅਤੇ ਮੈਨੂੰ ਅਸੀਸਾਂ ਦਿਓ ਕਿ ਮੌਤ ਰੂਪੀ ਵਿਵਾਹ ਹੋਣ ਕਰਕੇ ਮੇਰਾ ਆਪਣੇ ਸੱਚੇ ਸਾਹਿਬ ਨਾਲ ਮਿਲਾਪ ਹੋਵੇ।੩।

ਪ੍ਰ: ਹੋਇਆ, ਇਹ ਕਿਸ ਤਰ੍ਹਾਂ ਪਤਾ ਲਗਿਆ ਸੀ ਕਿ ਸਾਹਾ ਲਿਖਿਆ ਗਿਆ ਹੈ?

ਉ: ਆਇਆ, ਸੱਦਾ ਜੋ ਆ ਰਿਹਾ ਹੈ। ਜੀ, ਫਿਰ ਇਹ ਜਾਣਿਆ ਕਿਵੇਂ ਗਿਆ ਕਿ ਸੱਦਾ ਆਇਆ ਹੋਇਆ ਹੈ?

੯. ਤਦ ਉੱਤਰ ਆਇਆ ਕਿ ਹੇ ਭਾਈ! ਸੱਦੇ ਤਾਂ ਨਿਤ ਹੀ ਪੈ ਰਹੇ ਹਨ ਇਕ ਘਰ ਵਿਚ ਨਹੀਂ, ਸਗੋਂ ਹਰ ਘਰ ਵਿਚ ਹੀ ਸੱਦੇ ਪੈਂਦੇ ਹਨ, ਭਾਵ ਘਰ ਘਰ ਵਿਚ ਪੁਰਖ ਮਰੀ ਜਾਂਦੇ ਹਨ, ਇਹ ਇਕ ਤਰ੍ਹਾਂ ਦਾ ਪਹੁੰਚਾ ਫਿਰ ਰਿਹਾ ਹੈ ਕਿ ਐ ਜੀਵ:

ਪਾਰੋਸੀ ਕੇ ਜੋ ਹੂਆ, ਤੂ ਅਪਨੇ ਭੀ ਜਾਨ॥

ਭਾਵ ਹੈ ਪੜੋਸੀਆਂ ਦੇ ਮਰਨ ਤੋਂ ਜਿਉਂਦਿਆਂ ਨੂੰ ਇਕ ਤਰ੍ਹਾਂ ਦਾ ਸੰਦੇਸ਼ਾ ਮਿਲਦਾ ਹੈ, ਕਿ ਉਹ ਮਰਨ ਦਾ ਦਿਨ ਸਾਡਾ ਵੀ ਨੇੜੇ ਨੇੜੇ ਆ ਰਿਹਾ ਹੈ।

ਇਸ ਲਈ ਹਰ ਪ੍ਰਾਣੀ ਨੂੰ ਤਿਆਰੀ ਕਰਨੀ ਚਾਹੀਦੀ ਹੈ ਕਿ ਤੁਹਾਨੂੰ ਭੀ ਇਸ ਵਿਵਾਹ ਹੋਣ ਪਰ ਪਤੀ ਪ੍ਰਮੇਸ਼ਰ ਪ੍ਰਾਪਤ ਹੋਵੇ, ਉਹ ਤਿਆਰੀ ਕੀ ਹੈ, ਤਾਂ ਉੱਤਰ ਆਇਆ:

੧੦. ਕਿ ਉਸ ਸਦਣਹਾਰੇ ਵਾਹਿਗੁਰੂ ਜੀ ਨੂੰ, ਜੇ ਸਦਾ ਹੀ ਸਿਮਰਦੇ ਰਹੀਏ ਤਾਂ ਸਮਝੋ ਇਹ ਇਕ ਤਰ੍ਹਾਂ ਦੀ ਪੂਰੀ ਤਿਆਰੀ ਹੈ। ਇਸੇ ਤਿਆਰੀ ਦਾ ਸਦਕਾ ਇਸ ਜੀਵ ਰੂਪੀ ਇਸਤ੍ਰੀ ਦਾ ਉਸ ਪ੍ਰਮੇਸ਼ਰ ਪਤੀ ਨਾਲ ਪੂਰਨ ਮਿਲਾਪ ਹੋ ਜਾਂਦਾ ਹੈ। ਇਸ ਸ਼ਬਦ ਦੇ ਆਰੰਭ ਵਿਚ ਵੀ ਇਹੋ ਉਪਦੇਸ਼ ਕਰ ਆਏ ਹਨ ਕਿ ਹੇ ਭਾਈ! (ਸਿਵਰਿਹੁ ਸਿਰਜਣਹਾਰੋ) ਉਸ ਸਿਰਜਣਹਾਰ ਨੂੰ ਸਦਾ ਚੇਤੇ ਕਰੋ। ਗੁਰੂ ਨਾਨਕ ਪਾਤਸ਼ਾਹ ਜੀ ਦਾ ਇਹੋ ਉਪਦੇਸ਼ ਹੈ।੪।੧।

***ਭਾਵਾਰਥ:*** ਇਸ ਉਪਰੋਕਤ ਮਹਾਵਾਕ ਵਿਚ ਗੁਰੂ ਨਾਨਕ ਦੇਵ ਜੀ ਹਰ ਪ੍ਰਾਣੀ ਮਾਤ੍ਰ ਨੂੰ ਜੋ ਮੌਤ ਦਾ ਦਿਨ ਮਿਥਿਆ ਹੋਇਆ ਹੈ, ਉਸਦੀ ਚਿਤਾਵਨੀ ਕਰਵਾਂਦੇ ਹਨ ਕਿ ਹੇ ਭਾਈ! ਤੈਨੂੰ ਉਸ ਪ੍ਰਭੂ ਨੇ ਇਸ ਸੰਸਾਰ ਵਿਚ ਭੇਜਣ ਸਮੇਂ ਮੌਤ ਆਉਣ ਦਾ ਦਿਨ ਨੀਯਤ ਕਰ ਦਿਤਾ ਹੋਇਆ ਹੈ। ਉਹ ਦਿਨ ਤਾਂ ਪਲ ਪਲ ਕਰਕੇ ਸਦਾ ਹੀ ਨੇੜੇ ਆ ਰਿਹਾ ਹੈ, ਇਸ ਲਈ ਉਸ ਮੌਤ ਦੇ ਆਖ਼ਰੀ ਦਿਨ ਆਉਣ ਤੋਂ ਪਹਿਲੇ ਪਹਿਲੇ ਸੰਤ ਜਨਾਂ ਅਗੇ ਅਰਦਾਸ ਕਰੋ, ਕਿ ਹੇ ਸੰਤ ਸਜਣੋ! ਤੁਸੀਂ ਆਓ ਤੇ ਪ੍ਰੇਮ ਦਾ ਤੇਲ ਚਾੜ੍ਹੋ ਅਤੇ ਨਾਲ ਹੀ ਅਸੀਸਾਂ ਦੇਵੋ, ਜੋ ਕਿ ਮੇਰਾ ਰੱਬ ਜੀ ਨਾਲ ਮਿਲਾਪ ਹੋਣ ਰੂਪ ਵਿਵਾਹ ਹੋ ਜਾਵੇ।

ਭਾਵ ਇਹ ਹੈ ਕਿ ਮੌਤ ਦੇ ਆਉਣ ਸਮੇਂ ਸਾਡਾ ਉਸ ਮਾਲਕ ਨਾਲੋਂ ਵਿਜੋਗ ਨਾ ਹੋਵੇ, ਸਗੋਂ ਉਸ ਸਾਈਂ ਜੀ ਨਾਲ ਸਦਾ ਲਈ ਸੰਜੋਗ ਹੋ ਜਾਵੇ। ਜੋ ਨਿਤ ਦੇ ਸੱਦੇ ਪੈ ਰਹੇ ਹਨ। ਅਰਥਾਤ ਲੋਕੀਂ ਮਰਦੇ ਜਾਂਦੇ ਹਨ, ਇਹੋ ਇਕ ਸੁਨੇਹਾ ਪੁਜ ਰਿਹਾ ਹੈ ਕਿ ਹੇ ਜੀਵ! ਤੇਰਾ ਭੀ ਸਾਹੇ ਦਾ ਦਿਨ ਨੇੜੇ ਆ ਰਿਹਾ ਹੈ, ਹੁਣ ਜਦ ਤੁਹਾਨੂੰ ਸੱਦਾ ਮਿਲ ਹੀ ਗਿਆ ਹੈ, ਤਦ ਤੁਸੀਂ ਵੀ ਤਿਆਰੀ ਕਰੋ, ਤਿਆਰੀ ਇਹੋ ਹੀ ਹੈ ਕਿ ਉਸ ਸੱਦਣ ਵਾਲੇ ਸਿਰਜਣਹਾਰ ਨੂੰ ਚੇਤੇ ਕਰਦੇ ਰਹੋ। ਭਾਵ ਹੈ ਮੌਤ ਤੋਂ ਪਹਿਲੇ ਪਹਿਲੇ ਉਸ ਪ੍ਰਮੇਸ਼ਰ ਦਾ ਭਜਨ ਕਰ ਲਉ, ਜਿਸਦਾ ਸਦਕਾ ਸਦਾ ਹੀ ਸੁਖ ਦੀ ਪ੍ਰਾਪਤੀ ਹੋ ਸਕੇਗੀ।

**ਰਾਗੁ ਆਸਾ ਮਹਲਾ ੧ ॥**

**੧. ਛਿਅ ਘਰ ਛਿਅ ਗੁਰ ਛਿਅ ਉਪਦੇਸ ॥**
**੨. ਗੁਰੁ ਗੁਰੁ ਏਕੋ ਵੇਸ ਅਨੇਕ ॥੧॥**
**੩. ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥**
**੪. ਸੋ ਘਰੁ ਰਾਖੁ ਵਡਾਈ ਤੋਇ ॥੧॥ਰਹਾਉ॥**
**੫. ਵਿਸੁਏ ਚਸਿਆ ਘੜੀਆ ਪਹਰਾ**
**ਥਿਤੀ ਵਾਰੀ ਮਾਹੁ ਹੋਆ ॥**
**੬. ਸੂਰਜੁ ਏਕੋ ਰੁਤਿ ਅਨੇਕ ॥**
**੭. ਨਾਨਕ ਕਰਤੇ ਕੇ ਕੇਤੇ ਵੇਸ ॥੨॥੨॥**

***ਪਦ ਅਰਥ:*** ਛਿਅ ਘਰ—ਛੇ ਸ਼ਾਸਤ੍ਰ। ਛਿਅ ਗੁਰ—ਛੇ ਸ਼ਾਸਤ੍ਰਾਂ ਦੇ ਰਚਨਹਾਰੇ, ਆਦਿ ਕਰਤਾ। ਛਿਅ ਉਪਦੇਸ—ਛੇ ਉਨ੍ਹਾਂ ਦੀਆਂ ਸਿਖਿਆ ਹਨ, ਛੇ ਮਤਿ ਹਨ।

ਛੇ ਸ਼ਾਸਤ੍ਰ, ਛੇ ਉਨ੍ਹਾਂ ਦੇ ਕਰਤਾ ਅਤੇ ਛੇ ਹੀ ਉਨ੍ਹਾਂ ਦੇ ਉਪਦੇਸ਼ ਹੇਠ ਲਿਖੇ ਅਨੁਸਾਰ ਹਨ:

੧. ਨਜਾਯ ਦਾ ਕਰਤਾ ਗੌਤਮ।
੨. ਵਿਸ਼ੇਸ਼ਕ ਦਾ ਕਰਤਾ ਕਣਾਦ।
੩. ਸਾਂਖ ਦਾ ਕਰਤਾ ਕਪਿਲ।
੪. ਯੋਗ ਦਾ ਕਰਤਾ ਪਾਤੰਜਲ।
੫. ਵੇਦਾਂਤ ਦਾ ਕਰਤਾ ਵਯਾਸ।
੬. ਮੀਮਾਂਸਾ ਦਾ ਕਰਤਾ ਜੈਮਨੀ।

੧. ਸਾਂਖੀ—ਤੱਤਾਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ ਅਤੇ ਪ੍ਰਕ੍ਰਿਤੀ ਤੋਂ ਗੁਣਾਂ ਦਾ ਜੁਦਾ ਹੋਣਾ ਮੋਖ ਮੰਨਦੇ ਹਨ।

੨. ਨਜਾਇਕ—ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ।

੩. ਵਿਸ਼ੇਸ਼ਕ—ਸਮੇਂ ਤੋਂ ਮੰਨਦੇ ਹਨ, ਕਿ ਜਦ ਜੈਸਾ ਸਮਾਂ ਹੁੰਦਾ ਹੈ, ਤਬ ਤੈਸਾ ਹੀ ਹੋ ਜਾਂਦਾ ਹੈ। ਸੋ, ਨਿਯਾਯਕਾਂ ਸਮੇਤ ਖਟ ਇੰਦ੍ਰੇ, ਖਟ ਵਿਸ਼ੇ, ਖਟ ਗਿਆਨ, ਸਰੀਰ, ਸੁਖ, ਦੁਖ, ਇਨ੍ਹਾਂ ਇੱਕੀ ਦੇ ਨਾਸ਼ ਤੋਂ ਜੜ੍ਹ-ਵਤ ਥਿਤ ਹੋਣਾ ਹੀ ਮੋਖ ਮੰਨਦੇ ਹਨ।

੪. ਮੀਮਾਂਸਕ—ਕਰਮਾਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ, ਸਵਰਗ ਪ੍ਰਾਪਤੀ ਮੋਖ ਮੰਨਦੇ ਹਨ, ਜਿਸ ਸੁਖ ਦਾ ਕਦੀ ਨਾਸ਼ ਨਾ ਹੋਵੇ, ਉਸ ਸੁਖ ਨੂੰ ਸਵਰਗ ਮੰਨਦੇ ਹਨ ਅਤੇ ਇਹ ਕਹਿੰਦੇ ਹਨ ਕਿ ਬ੍ਰਹਮਾ ਬਿਸ਼ਨਾਦਿਕੋਂ ਕੋ ਇਹ ਸੁਖ ਕਰਮ ਉਪਾਸ਼ਨਾ ਸੇ ਹੋਇਆ

ਹੈ, ਔਰ ਭੀ ਜੋ ਉੱਦਮ ਕਰਮ ਕਰਦਾ ਹੈ, ਉਹ ਭੀ ਤਿੰਨਾਂ ਦੇ ਸਮਾਨ ਹੋ ਜਾਂਦਾ ਹੈ, ਇਨ੍ਹਾਂ ਦੇ ਮਤ ਵਿਚ ਬ੍ਰਹਮਾ ਵਿਸ਼ਨੂੰ ਆਦਿ ਭੀ ਜੀਵ ਕੋਟੀ ਵਿਚ ਹੈ, ਔਰ ਕਰਮ ਸੇ ਬਿਨਾਂ ਅਨਯ ਈਸ਼ਵਰ ਕਾ ਇਸ ਮਤ ਵਿਚ ਅੰਗੀਕਾਰ ਨਹੀਂ ਹੈ।

੫. ਪਾਤੰਜਲੀ—ਜੋਗ ਤੋਂ ਮੋਖ ਮੰਨਦੇ ਹਨ।

੬. ਵੇਦਾਂਤੀ—ਮਾਯਾ ਸੇ ਸਵਪਨ-ਵਤ ਸਿੱਪੀ ਵਿਚ ਰਜਤ ਭਾਸ ਵਤ ਸੰਸਾਰ ਕੀ ਉਤਪਤੀ ਭਰਮ ਸੇ ਮਾਨਤੇ ਹੈਂ, ਔਰ ਭਰਮ ਕੋ ਨਾਸ਼ ਕਰ, ਆਤਮਾਨੰਦ ਸਰੂਪ ਹੋਣਾ ਇਸ ਅਭੇਦ ਗਿਆਨ ਸੇ ਮੋਖ ਮਾਨਤੇ ਹੈਂ।

ਵਿਸੁਏ—ਪੰਦਰ੍ਹਾਂ ਵਾਰ ਅੱਖ ਫਰਕਨਾ ਇਕ ਵਿਸਾ ਹੈ। ਚਸਿਆ—ਚਸੇ, ਪੰਦਰ੍ਹਾਂ ਵਿਸੇ ਦਾ ਇਕ ਚਸਾ ਹੁੰਦਾ ਹੈ। ਘੜੀਆ—ਘੜੀਆਂ, ੩੦ ਚਸੇ ਦਾ ਇਕ ਪਲ ਤੇ ੬੦ ਪਲਾਂ ਦੀ ਇਕ ਘੜੀ—। ਪਹਰਾ—ਪਹਿਰ, ਦਿਨ ਰਾਤ ਦਾ ਅੱਠਵਾਂ ਹਿੱਸਾ, ਲਗਭਗ ਸਾਢੀਆਂ ਸਤ ਘੜੀਆਂ ਯਾ ਤਿੰਨ ਘੰਟੇ ਦਾ ਵਕਤ, ਚਾਰ ਪਹਿਰ ਦਾ ਵਾਰ, ਅੱਠ ਪਹਿਰ ਦਾ ਦਿਨ ਰਾਤ। ਥਿਤੀ—ਥਿਤ, ਚੰਦ੍ਰਮਾ ਦੇ ਹਿਸਾਬ ਗਿਣੀਆਂ ਜਾਣ ਵਾਲੀਆਂ ਦੋਹਾਂ ਹੀ ਪੱਖਾਂ ਦੀਆਂ ਤਰੀਕਾਂ। ਵਾਰੀ—ਵਾਰ, ਮੰਗਲ, ਬੁਧ ਆਦਿਕ। ਮਾਹੁ—ਮਹੀਨਾ। ਹੋਆ—ਹੋਇਆ ਹੈ, ਬਣਿਆ ਹੈ।

***ਅਰਥ :***

੧. ਛੇ ਸ਼ਾਸਤ੍ਰ ਹਨ, ਛੇ ਉਨ੍ਹਾਂ ਦੇ ਰਚਨ ਵਾਲੇ ਹਨ ਅਤੇ ਛੇ ਹੀ ਉਨ੍ਹਾਂ ਦੇ ਉਪਦੇਸ਼ ਹਨ।

੨. ਪਰ ਇਨ੍ਹਾਂ ਸਭ ਦਾ ਗੁਰੂ ਇਕੋ ਅਕਾਲ ਪੁਰਖ ਹੈ ਅਰ ਉਸ ਦੇ (ਵੇਸ) ਸਰੂਪ ਅਨੇਕ ਪ੍ਰਕਾਰ ਦੇ ਹਨ, ਜੋ ਅਨੇਕਾਂ ਹੀ ਅਚਾਰਜੋਂ ਨੇ ਕਥਨ ਕੀਤੇ ਹਨ ਜਾਂ ਸਰੀਰਾਂ ਰੂਪੀ ਵੇਸ ਸਭ ਉਸੀ ਦੇ ਹਨ।੧।

੩. ਹੇ ਭਾਈ! ਜਿਸ ਸਤਿਸੰਗ ਘਰ ਵਿਚ (ਜਾਂ ਸ਼ਾਸਤਰ ਜਾਂ ਮਤ ਵਿਚ) ਉਸ ਕਰਤੇ ਪੁਰਖ ਦੀ ਕੀਰਤੀ ਹੋਵੇ।

੪. ਤਿਸ ਘਰ ਵਿਚ ਤੂੰ ਆਪਣੇ ਆਪ ਨੂੰ ਰਖ, ਇਸੇ ਵਿਚ ਤੇਰੀ ਵਡਿਆਈ ਹੋਵੇਗੀ।੧।ਰਹਾਉ।

੫. ਜਿਸ ਤਰ੍ਹਾਂ ਵਿਸਿਆਂ, ਚਸਿਆਂ, ਘੜੀਆਂ, ਪਹਿਰਾਂ, ਥਿਤਾਂ ਤੇ ਵਾਰਾਂ ਨਾਲ ਮਹੀਨਾ ਬਣਿਆ ਹੈ।

੬. ਫਿਰ ਅਗੇ ਅਨੇਕਾਂ ਰੁਤਾਂ ਬਣੀਆਂ ਹਨ, ਪਰ ਜਦੋਂ ਵਿਚਾਰ ਕਰਕੇ ਵੇਖੀਏ ਤਾਂ ਇਨ੍ਹਾਂ ਸਾਰਿਆਂ ਦਾ ਕਾਰਣ ਤਾਂ ਇਕੋ ਹੀ ਸੂਰਜ ਹੈ।

੭. ਤਿਵੇਂ ਹੀ ਦਿਬ-ਦ੍ਰਿਸ਼ਟੀ ਨਾਲ ਤੱਕਿਆਂ ਸਾਨੂੰ ਇਹੋ ਨਜ਼ਰ ਆਵੇਗਾ ਕਿ ਕਰਤਾਰ ਇਕ ਹੈ, ਉਸ ਇਕੋ ਦੇ ਹੀ ਅਨੇਕਾਂ ਵੇਸ ਹਨ, ਕਹਿੰਦੇ ਹਨ ਗੁਰੂ ਨਾਨਕ ਦੇਵ ਜੀ।੨।੨।

***ਭਾਵਾਰਥ :*** ਇਸ ਸ਼ਬਦ ਦਾ ਭਾਵ ਹੈ ਕਿ ਜਿਸ ਮਤ ਅੰਦਰ ਹਰੀ ਦਾ ਕੀਰਤਨ ਮੁਖ ਹੈ, ਉਹ ਸਾਰੇ ਸੰਸਾਰ ਦੇ ਮਤਾਂ ਨਾਲੋਂ ਉੱਚਾ ਤੇ ਸੁੱਚਾ ਹੈ।

**ਰਾਗੁ ਧਨਾਸਰੀ ਮਹਲਾ ੧ ॥**

**੧. ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ**
**ਤਾਰਿਕਾ ਮੰਡਲ ਜਨਕ ਮੋਤੀ ॥**
**੨. ਧੂਪੁ ਮਲਆਨਲੋ ਪਵਣੁ ਚਵਰੋ ਕਰੇ**
**ਸਗਲ ਬਨਰਾਇ ਫੂਲੰਤ ਜੋਤੀ ॥੧॥**
**੩. ਕੈਸੀ ਆਰਤੀ ਹੋਇ ॥**
**੪. ਭਵ ਖੰਡਨਾ ਤੇਰੀ ਆਰਤੀ ॥**
**੫. ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥**
**੬. ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ**
**ਸਹਸ ਮੂਰਤਿ ਨਨਾ ਏਕ ਤੁੋਹੀ ॥**
**੭. ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ ॥੨॥**
**੮. ਸਭ ਮਹਿ ਜੋਤਿ ਜੋਤਿ ਹੈ ਸੋਇ ॥**
**੯. ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**
**੧੦. ਗੁਰ ਸਾਖੀ ਜੋਤਿ ਪਰਗਟੁ ਹੋਇ ॥**
**੧੧. ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥**
**੧੨. ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ**
**ਅਨਦਿਨੋੁ ਮੋਹਿ ਆਹੀ ਪਿਆਸਾ ॥**
**੧੩. ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥**

***ਪਦ ਅਰਥ :*** ਗਗਨ ਮੈ—ਅਕਾਸ਼ ਮਈ, ਅਕਾਸ਼ ਰੂਪ। ਰਵਿ—ਸੂਰਜ। ਤਾਰਿਕਾ—ਤਾਰੇ। ਜਨਕ—ਜਾਣੋਂ, ਮਾਨੋ। ਮਲਆਨਲੋ—ਮਲਯਾਗਰ, ਪਹਾੜ ਦੀ ਸੁਗੰਧਿਤ ਵਾਯੂ। ਬਨਰਾਇ ਫੂਲੰਤ ਜੋਤੀ—ਸਾਰੀ ਬਨਸਪਤੀ ਜਾਣੋ, ਇਕ ਪ੍ਰਕਾਰ ਦੇ ਫੂਲ ਖਿੜ ਰਹੇ ਹਨ। ਭਵ ਖੰਡਨਾ—ਜਨਮ ਮਰਨ ਦਾ ਭੈ ਦੂਰ ਕਰਨ ਵਾਲੇ। ਸਹਸ—ਹਜ਼ਾਰਾਂ। ਨਨ—ਨਨਾ, ਨਹੀਂ ਹੈ। ਪਦ—ਪੈਰ। ਬਿਮਲ—ਮੈਲ ਰਹਿਤ, ਉੱਜਲ। ਗੰਧ—ਨਾਸਕਾਂ, ਨਾਸਾਂ। ਮੋਹੀ—ਮੈਂ ਮੋਹੀ ਗਈ ਹਾਂ। ਸਾਖੀ—ਦੇਖਣ ਵਾਲਾ। ਮਕਰੰਦ—ਜੋ ਫੁਲਾਂ ਦੀਆਂ ਤੁਰੀਆਂ ਦੇ ਉਪਰ ਧੂੜਾ ਜਿਹਾ ਹੁੰਦਾ ਹੈ, ਉਸ ਨੂੰ ਤਾਂ ਪ੍ਰਾਗ ਕਿਹਾ ਜਾਂਦਾ ਹੈ ਅਤੇ ਤੁਰੀਆਂ ਦੇ ਵਿਚ ਜੋ ਮਿੱਠਾ ਰਸ ਹੁੰਦਾ ਹੈ, ਉਸ ਨੂੰ ਮਕਰੰਦ ਕਿਹਾ ਜਾਂਦਾ ਹੈ, ਇਸ ਦਾ ਅਸਲ ਭਾਵ ਹੈ ਜੋ ਨਿਰੰਕਾਰ ਦੇ ਧਿਆਨ ਵਿਚ ਮਗਨ ਹੋਇਆਂ ਰਸ ਪ੍ਰਾਪਤ ਹੁੰਦਾ ਹੈ। ਮੋਹਿ—ਮੈਨੂੰ। ਸਾਰਿੰਗ—ਪਪੀਹਾ।

**ਉਥਾਨਕਾ :** ਸੰਸਾਰ ਦਾ ਰਟਨ ਕਰਦੇ ਹੋਏ, ਜਦੋਂ ਗੁਰੂ ਨਾਨਕ ਸਾਹਿਬ ਜੀ ਜਗਨਨਾਥ ਪੁਰੀ ਪੁਜੇ ਤਾਂ ਆਰਤੀ ਦਾ ਸਮਾਂ ਸੀ, ਪੰਡਤ ਆਰਤੀ ਕਰਦੇ ਰਹੇ, ਆਪ ਜੀ ਨੂੰ ਬੈਠਿਆਂ ਤੱਕ ਕੇ ਪੰਡਤਾਂ ਨੇ ਕਿਹਾ ਕਿ ਹੇ ਸਾਧੂ ਜਨ! ਤੁਸੀਂ ਆਰਤੀ ਵਿਚ ਸ਼ਾਮਲ ਕਿਉਂ ਨਹੀਂ ਹੋਏ, ਤੁਸੀਂ ਬੈਠੇ ਕਿਉਂ ਰਹੇ ਹੋ? ਤਾਂ ਆਪ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਿਹਾ ਕਿ ਹੇ ਪੰਡਤ ਜੀ! ਮੈਂ ਤਾਂ ਭਗਵਾਨ ਦੇ ਅੱਗੇ ਅਜਿਹੀ ਆਰਤੀ ਕਰਦਾ ਹਾਂ ਜੋ ਸਦਾ ਹੀ ਹੁੰਦੀ ਰਹਿੰਦੀ ਹੈ, ਉਸ ਹੋ ਰਹੀ

ਸੱਚੀ ਆਰਤੀ ਦਾ ਇਸ ਸ਼ਬਦ ਅੰਦਰ ਆਪ ਜੀ ਭਾਵ ਅੰਕਤ ਕਰਦੇ ਹਨ।

***ਅਰਥ :***

ਉਸ ਪ੍ਰਮੇਸ਼ਰ ਦੀ ਕੁਦਰਤ ਰਾਹੀਂ ਹੋ ਰਹੀ ਆਰਤੀ ਦਾ ਰੂਪ ਅੰਕਤ ਕਰਦੇ ਹਨ:

੧. ਹੇ ਭਵਖੰਡਨ ਪ੍ਰਮੇਸ਼ਰ! ਤੇਰੀ ਇਹ ਕੁਦਰਤੀ ਆਰਤੀ ਹੈ, ਜਿਤਨਾ ਵੱਡਾ ਤੂੰ ਆਪ ਹੈਂ, ਆਰਤੀ ਵੀ ਤੇਰੀ ਉਤਨੀ ਹੀ ਵਡੇਰੀ ਹੋ ਰਹੀ ਹੈ। ਇਹ ਅਕਾਸ਼ ਰੂਪ ਤੇਰੀ ਆਰਤੀ ਦਾ ਥਾਲ ਹੈ। ਜਿਸ ਵਿਚ ਸੂਰਜ ਚੰਦ੍ਰਮਾ ਦੀਵੇ ਬਣੇ ਹੋਏ ਹਨ, ਭਾਵ ਧਰੇ ਹੋਏ ਹਨ, ਇਹ ਸਾਰੇ ਤਾਰਿਆਂ ਦਾ ਮੰਡਲ (ਜਨਕ) ਜਾਣੋ ਮੋਤੀ ਹਨ।

੨. ਮਲਯਾਗਰ ਪਰਬਤ ਦੀ ਸੁਗੰਧੀ ਵਾਲੀ ਹਵਾ ਮਾਨੋ ਏਹੀ ਧੂਪ ਜਗ ਰਹੀ ਹੈ, ਪਉਣ ਮਾਨੋ ਚਵਰ ਕਰਦੀ ਹੈ, ਹੇ ਜੋਤੀ ਪ੍ਰਕਾਸ਼ ਰੂਪ ਪ੍ਰਭੂ! ਇਹ ਜਿਤਨੀ ਵੀ ਬਨਾਸਪਤੀ ਫੂਲ ਰਹੀ, ਖਿੜ ਰਹੀ ਹੈ, ਇਹ ਸਾਰੇ ਹੀ ਫੂਲ ਤੈਨੂੰ ਚੜ੍ਹ ਰਹੇ ਹਨ।੧।

੩. ਸਨਮੁਖ ਹੋ ਕੇ ਉਚਾਰਨ ਕਰਦੇ ਹਨ, ਹੇ ਜਨਮ ਮਰਨ ਦੇ ਭੈ ਨੂੰ ਨਾਸ ਕਰਨਹਾਰੇ ਨਿਰੰਕਾਰ! ਹੋਰ ਤੇਰੀ ਆਰਤੀ ਕੈਸੀ ਹੋਵੇ।

੪. ਭਾਵ ਆਪ ਜੀ ਦੀ ਵਿਸ਼ਾਲ ਤੇ ਅਨੋਖੀ ਆਰਤੀ ਤਾਂ ਕੁਦਰਤੀ ਆਪੇ ਹੀ ਹੋ ਰਹੀ ਹੈ।

੫. ਜਿਸ ਵਿਚ ਅਨਾਹਤ ਰੂਪੀ ਭੇਰੀ ਵਰਗੇ ਵਾਜੇ ਦਿਨੇ ਰਾਤ ਵਜਦੇ ਹਨ।੧।ਰਹਾਉ।
ਸੁਭਾਵਕ ਪ੍ਰਸ਼ਨ ਹੁੰਦਾ ਹੈ ਕਿ ਉਸ ਨਿਰਗੁਣ ਸਰੂਪ ਪ੍ਰਭੂ ਦੀ ਆਰਤੀ ਕਿਵੇਂ ਹੋ ਸਕਦੀ ਹੈ, ਜਦ ਕਿ ਉਸਦੇ ਆਰਤੀ ਵੇਖਣ ਲਈ ਨ ਨੇਤਰ ਹਨ ਅਤੇ ਨਾ ਹੀ ਸੁਗੰਧੀ ਨੂੰ ਸੁੰਘਣ ਲਈ ਨਾਸਕਾਂ ਆਦਿ ਅੰਗ ਹਨ ? ਤਾਂ ਇਸਦੇ ਉੱਤਰ ਵਿਚ ਅਗਲੀ ਪੰਗਤੀ ਅੰਦਰ ਉਸ ਅਕਾਲ ਪੁਰਖ ਦੇ ਸਨਮੁਖ ਬੇਨਤੀ ਕਰਦੇ ਹੋਏ ਫ਼ੁਰਮਾਨ ਕਰਦੇ ਹਨ:

੬. ਹੇ ਨਿਰੰਕਾਰ ਪ੍ਰਭੂ! (ਵੈਰਾਟ) ਸਰਗੁਣ ਸਰੂਪ ਵਿਚ ਤੇਰੇ ਹਜ਼ਾਰਾਂ ਹੀ ਨੇਤਰ ਹਨ ਅਤੇ ਨਿਰਗੁਣ ਸਰੂਪ ਵਿਚ ਤੇਰਾ ਕੋਈ ਭੀ ਨੇਤਰ ਨਹੀਂ ਅਤੇ ਸਰਗੁਣ ਸਰੂਪ ਵਿਚ ਤੇਰੀਆਂ ਹਜ਼ਾਰਾਂ ਮੂਰਤੀਆਂ ਹਨ ਅਤੇ ਨਿਰਗੁਣ ਸਰੂਪ ਵਿਚ ਤੇਰੀ ਕੋਈ ਵੀ ਮੂਰਤੀ ਨਹੀਂ ਹੈ।

੭. ਸਰਗੁਣ ਸਰੂਪ ਵਿਚ ਹਜ਼ਾਰਾਂ ਤੇਰੇ ਨਿਰਮਲ ਪੈਰ ਹਨ, ਨਿਰਗੁਣ ਸਰੂਪ ਵਿਚ ਤੇਰਾ ਇਕ ਵੀ ਪੈਰ ਨਹੀਂ। ਫਿਰ ਸਰਗੁਣ ਸਰੂਪ ਵਿਚ ਹਜ਼ਾਰਾਂ ਹੀ ਤੇਰੀਆਂ ਨਾਸਕਾਂ ਹਨ ਅਤੇ ਨਿਰਗੁਣ ਸਰੂਪ ਵਿਚ ਤੇਰੀ ਇਕ ਵੀ ਨਾਸਕਾ ਨਹੀਂ। ਇਸ ਤਰ੍ਹਾਂ ਦੇ ਅਸਚਰਜ ਕੌਤਕ ਤੱਕ ਕੇ ਮੇਰੀ ਬੁੱਧੀ ਜਾਂ ਮੈਂ ਮੋਹਿਤ ਹੋ ਰਹੀ ਹਾਂ।੨।

੮. ਹੇ ਜੋਤੀ ਪ੍ਰਕਾਸ਼ਵਾਨ! ਸਭਨਾਂ ਵਿਚ ਤੇਰੀ ਹੀ ਜੋਤ ਹੈ।

੯. ਤੇਰੇ (ਚਾਨਣ) ਪ੍ਰਕਾਸ਼ ਕਰਕੇ ਸੂਰਜ, ਚੰਦ੍ਰਮਾ, ਬਿਜਲੀ, ਤਾਰੇ ਆਦਿਕ ਸਭ ਵਿਚ ਪ੍ਰਕਾਸ਼ ਹੋ ਰਿਹਾ ਹੈ।

੧੦. ਪਰ, ਉਸ ਜੋਤ ਦਾ ਉਜਾਲਾ, ਭਾਵ ਅੰਤਹਕਰਣ ਵਿਚ ਪ੍ਰਕਾਸ਼ ਗੁਰੂ ਦੀ (ਸਾਖੀ) ਸਿਖਿਆ ਧਾਰਨ ਕਰਨ ਨਾਲ ਹੀ ਹੁੰਦਾ ਹੈ।

੧੧. ਇਸ ਲਈ, ਜੋ ਉਸ ਪ੍ਰਭੂ ਨੂੰ ਭਾਵੇ, ਸੋਈ ਆਰਤੀ ਸ੍ਰੇਸ਼ਟ ਹੈ।੩।

੧੨. ਹੇ ਹਰੀ! ਮੈਂ ਤੇਰੇ ਚਰਨ ਕਮਲਾਂ ਦਾ (ਮਕਰੰਦ) ਧੂੜ ਰੂਪ ਜੋ ਰਸ ਹੈ, ਤਿਸ ਵਿਚ ਮੇਰਾ ਮਨ ਰੂਪੀ ਭੰਵਰਾ ਲੁਭਾਏਮਾਨ ਹੋ ਰਿਹਾ ਹੈ ਅਤੇ ਮੇਰੇ ਮਨ ਰੂਪ ਚਾਤ੍ਰਿਕ ਨੂੰ ਦਿਨ ਰਾਤ ਤੇਰੀ ਕ੍ਰਿਪਾ ਜਲ ਦੀ ਪਿਆਸ ਲਗ ਰਹੀ (ਆਹੀ) ਹੈ।

੧੩. ਸਤਿਗੁਰੂ ਜੀ ਕਹਿੰਦੇ ਹਨ, ਕਿ ਹੇ ਪ੍ਰਭੂ! ਇਸ ਰਾਤ ਦਿਨ ਦੀ ਲੱਗੀ ਪਿਆਸ ਨੂੰ ਕ੍ਰਿਪਾ ਦਾ ਜਲ ਦੇ ਕੇ ਮੇਰੇ ਪਪੀਹੇ ਵਰਗੇ ਮਨ ਨੂੰ ਸ਼ਾਂਤ ਕਰੋ।੪।੩।

***ਭਾਵਾਰਥ :*** ਗੁਰੂ ਨਾਨਕ ਸਾਹਿਬ ਜੀ ਇਸ ਸ਼ਬਦ ਵਿਚ ਕਾਦਰ ਦੀ ਕੁਦਰਤ ਨੂੰ ਉਸ ਕਰਤਾਰ ਦੀ ਆਰਤੀ ਕਰਦੀ ਦੱਸ ਕੇ, ਹਰ ਪ੍ਰਾਣੀ ਮਾਤ੍ਰ ਨੂੰ, ਉਸ ਕਰਤਾ ਪੁਰਖ ਦੀ ਹਰ ਵਕਤ ਹਜ਼ੂਰੀ ਵਿਚ ਰਹਿਣ ਦੀ ਆਗਿਆ ਕਰਦੇ ਹਨ, ਅਤੇ ਦਸ ਰਹੇ ਹਨ ਕਿ ਇਹ ਆਰਤੀ ਜੋ ਕਾਦਰ ਦੀ ਕੁਦਰਤ ਕਰਦੀ ਹੈ, ਇਸੇ ਨੂੰ ਹੀ ਸਾਰੇ ਅਨੁਭਵ ਕਰੋ। ਕਦੇ ਚੰਦ, ਸੂਰਜ ਨੂੰ ਪ੍ਰਕਾਸ਼ਵਾਨ ਦੇਵਤੇ, ਮੰਨ ਕੇ ਪੂਜਿਆ ਜਾਂਦਾ ਸੀ, ਪਰ ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਇਹ ਤਾਂ ਆਪਣੇ ਪ੍ਰਕਾਸ਼ ਦੀ ਸੁੰਦਰਤਾ ਨਾਲ ਪ੍ਰਭੂ ਦੀ ਆਰਤੀ ਕਰਦੇ ਹਨ ਅਤੇ ਸਾਨੂੰ ਦਸ ਰਹੇ ਹਨ ਕਿ ਉਹ ਸੰਸਾਰ ਰਚਤਾ ਇਨ੍ਹਾਂ ਸੂਰਜ, ਚੰਦ੍ਰਮਾ ਜੈਸੀਆਂ ਹਸਤੀਆਂ ਨੂੰ ਬਣਾਉਣ ਵਾਲਾ ਸੁੰਦਰਤਾ ਦਾ ਮੂਲ ਹੈ, ਜਿਸਦੀ ਆਰਤੀ ਇਹ ਦੇਵਤੇ ਕਰਦੇ ਹਨ, ਉਸੇ ਦੀ ਤੁਸੀਂ ਵੀ ਆਰਤੀ ਕਰੋ।

ਫਿਰ ਅੱਗੇ ਚਲ ਕੇ ਲਿਖਦੇ ਹਨ ਕਿ ਉਸਦੀ ਮੂਰਤਿ ਕੋਈ ਨਹੀਂ, ਉਹ ਅਮੂਰਤ ਹੈ, ਪਰ ਸੰਸਾਰ ਦੀ ਹਰ ਸ਼ੈ ਵਿਚ ਚਲਣ ਦੀ ਸ਼ਕਤੀ ਉਸੇ ਪ੍ਰਭੂ ਦੀ ਹੈ। ਸਾਰੇ ਉਸੇ ਦੀ ਸ਼ਕਤੀ ਨਾਲ ਕੰਮ ਕਰਦੇ ਹਨ। ਇਸ ਲਈ ਉਹ ਹਜ਼ਾਰਾਂ ਨੈਨਾਂ ਵਾਲਾ, ਹਜ਼ਾਰਾਂ ਪੈਰਾਂ ਵਾਲਾ, ਹਜ਼ਾਰਾਂ ਨਾਸਕਾਂ ਵਾਲਾ ਸਿੱਧ ਹੁੰਦਾ ਹੈ। ਸੋ, ਇਹ ਜਿਤਨੀਆਂ ਅੱਖਾਂ ਦੇਖਦੀਆਂ, ਪੈਰ ਚਲਦੇ, ਨਾਸਕਾਂ ਸੁੰਘਦੀਆਂ ਹਨ, ਇਹ ਸਾਰੀਆਂ ਉਸਦੀ ਸਤਾ ਨਾਲ ਕੰਮ ਕਰਦੀਆਂ ਹਨ। ਇਸ ਲਈ, ਉਹ ਕਾਦਰ ਕਿਸੇ ਅੰਗ ਵਾਲਾ ਨਾ ਹੁੰਦਾ ਹੋਇਆ ਵੀ ਸਾਰੇ ਅੰਗਾਂ ਵਾਲਾ ਹੈ, ਉਸ ਜੋਤੀ ਸਰੂਪ ਦੀ ਲਖਤਾ ਗੁਰੂ ਦੀ ਸਿਖਿਆ ਧਾਰਨ ਦੁਆਰੇ ਹੀ ਹੋ ਸਕਦੀ ਹੈ।

**ਰਾਗੁ ਗਉੜੀ ਪੂਰਬੀ ਮਹਲਾ ੪ ॥**

**੧. ਕਾਮਿ ਕਰੋਧਿ ਨਗਰੁ ਬਹੁ ਭਰਿਆ**
**ਮਿਲਿ ਸਾਧੂ ਖੰਡਲ ਖੰਡਾ ਹੇ ॥**
**੨. ਪੂਰਬਿ ਲਿਖਤ ਲਿਖੇ ਗੁਰੁ ਪਾਇਆ**
**ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**
**੩. ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥**
**੪. ਕਰਿ ਡੰਡਉਤ ਪੁਨੁ ਵਡਾ ਹੇ ॥੧॥ਰਹਾਉ॥**

**੫. ਸਾਕਤ ਹਰਿ ਰਸ ਸਾਦੁ ਨ ਜਾਣਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**
**੬. ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**
**੭. ਹਰਿ ਜਨ ਹਰਿ ਹਰਿ ਨਾਮਿ ਸਮਾਣੇ**
**ਦੁਖੁ ਜਨਮ ਮਰਣ ਭਵ ਖੰਡਾ ਹੇ ॥**
**੮. ਅਬਿਨਾਸੀ ਪੁਰਖੁ ਪਾਇਆ ਪਰਮੇਸਰੁ**
**ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥**
**੯. ਹਮ ਗਰੀਬ ਮਸਕੀਨ ਪ੍ਰਭ ਤੇਰੇ**
**ਹਰਿ ਰਾਖੁ ਰਾਖੁ ਵਡ ਵਡਾ ਹੇ ॥**
**੧੦. ਜਨ ਨਾਨਕ ਨਾਮੁ ਅਧਾਰੁ ਟੇਕ ਹੈ**
**ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥**

***ਪਦ ਅਰਥ :*** ਖੰਡਲ ਖੰਡਾ—ਟੁਕੜੇ ਟੁਕੜੇ ਕਰ ਦਿੱਤਾ ਹੈ, ਭਾਵ (ਖੰਡਲ)—ਸਮੂੰਹ ਵਿਕਾਰਾਂ ਨੂੰ (ਖੰਡਾ) ਖੰਡਨ, ਭਾਵ ਟੁਕੜੇ ਟੁਕੜੇ। ਪੂਰਬਿ—ਆਦਿ ਦੀ, ਪਹਿਲੇ ਦੀ। ਲਿਵ—ਪ੍ਰੀਤ, ਮਗਨਤਾਈ, ਇਕ ਰਸ, ਤਦਾਕਾਰ ਬ੍ਰਿਤੀ। ਮੰਡਲ ਮੰਡਾ ਹੇ—ਅਸਥਾਨ ਮੰਡਾ—ਸਜਾਉਣਾ, ਫਬਾਉਣਾ, ਸੁੰਦਰ ਕੀਤਾ। ਅੰਜੁਲੀ—ਦੋਏ ਹੱਥਾਂ ਨੂੰ ਜੋੜ ਕੇ, ਚੁੱਕ ਕੇ ਸਿਰ ਤੱਕ ਲੈ ਜਾਣਾ, ਇਸ ਤਰ੍ਹਾਂ ਕਰਨਾ ਬਹੁਤ ਸਤਿਕਾਰਨਾ ਹੁੰਦਾ ਹੈ। ਡੰਡਉਤ—ਡੰਡੇ ਵਤ ਲੰਮੇ ਪੈ ਕੇ ਮੱਥਾ ਟੇਕਣਾ। ਸਾਕਤ—ਸ਼ਕਤੀ ਦਾ ਉਪਾਸ਼ਕ, ਭਾਵ ਹੈ ਪ੍ਰਮੇਸ਼ਰ ਤੋਂ ਬੇਮੁਖ, ਜਾਂ ਟੁੱਟਾ ਹੋਇਆ। ਹਰਿ ਰਸ—ਹਰੀ ਦੇ ਮਿਲਾਪ ਦਾ ਅਨੰਦ। ਹਉਮੈ—ਹੰਗਤਾ, ਮਮਤਾ ਰੂਪ ਕੰਡਾ, ਮੈਂ ਪੁਣੇ ਦਾ ਜੋ ਭਾਵ ਹੈ। ਕੰਡਾ—ਸੂਲ, ਕਈ ਬੂਟਿਆਂ ਨਾਲ ਤ੍ਰਿਖੀ ਨੋਕ ਵਾਲੀ ਸ਼ੈ, ਚੁਭ ਜਾਣ ਵਾਲੀ। ਗਰੀਬ—ਪ੍ਰਦੇਸੀ, ਧਨਹੀਣ, ਭਾਵ ਹੈ ਨਿਮਾਣੇ। ਮਸਕੀਨ—ਨਿਰਧਨ, ਜਿਸ ਪਾਸ ਕੁਝ ਵੀ ਨ ਹੋਵੇ, ਭਾਵ ਅਤਿ ਕੰਗਾਲ।

***ਅਰਥ :***

ਸਾਧਾਰਨ, ਸਰਬ ਸਾਂਝਾ ਉਪਦੇਸ਼ ਕਰਦੇ ਹਨ :

ਪ੍ਰ: ਕਿਉਂ ਜੀ, ਤੁਸਾਂ ਇਸ ਸਰੀਰ ਵਿਚ ਭਰੇ ਵਿਕਾਰਾਂ ਨੂੰ ਕਿਵੇਂ ਖੰਡਨ ਕਰਿਆ ਹੈ ?

ਉ: ੧. ਹੇ ਭਾਈ! ਇਹ ਸਰੀਰ ਰੂਪੀ ਨਗਰ ਕਾਮ ਕਰੋਧਾਦਿਕ ਵਿਕਾਰਾਂ ਨਾਲ ਅਤੀ ਹੀ ਭਰਿਆ ਹੋਇਆ ਸੀ, ਪਰ ਅਸੀਂ (ਸਾਧੂ) ਸ਼ਾਂਤ ਰੂਪ ਗੁਰਾਂ ਦੇ ਨਾਲ ਮਿਲ ਕੇ (ਖੰਡਲ) ਸਾਰੇ ਹੀ ਵਿਕਾਰਾਂ ਨੂੰ ਖੰਡ ਦਿੱਤਾ, ਭਾਵ ਟੁਕੜੇ ਟੁਕੜੇ ਕਰ ਦਿੱਤਾ।

੨. ਪੂਰਬ ਲਿਖਤ ਦੇ ਲਿਖੇ ਅਨੁਸਾਰ ਗੁਰੂ ਪ੍ਰਾਪਤ ਹੋਇਆ ਹੈ, ਹੁਣ ਜਿਸਦੀ ਮੇਹਰ ਦਾ ਸਦਕਾ ਮਨ ਵਿਚ ਹਰੀ ਦੀ ਲਿਵ ਨੂੰ ਭਲੀ ਪ੍ਰਕਾਰ ਇਸਥਿਤ ਕੀਤਾ ਹੈ।੧।

੩. ਐਸੇ ਸਾਧੂਆਂ ਨੂੰ (ਅੰਜੁਲੀ) ਹੱਥ ਜੋੜ ਕੇ ਨਮਸਕਾਰ ਕਰੀਏ, ਇਸ ਦਾ ਬਹੁਤ ਵੱਡਾ ਪੁੰਨ ਹੈ।

੪. ਅਤੇ ਡੰਡਉਤ ਕਰਨ ਤੋਂ ਵੀ ਬਹੁਤ ਵਡੇਰਾ ਪੁੰਨ ਹੋਇਆ ਕਰਦਾ ਹੈ।੧।ਰਹਾਉ।

ਧਰਤੀ ਨੂੰ ਅੱਠ ਅੰਗ ਲਾ ਕੇ ਨਮਸਕਾਰ ਕਰਨੀ, ਇਹ ਡੰਡਉਤ ਹੈ।

ਯਥਾ : ਦੋ ਪੈਰ, ਦੋ ਹੱਥ, ਇਕ ਛਾਤੀ, ਇਕ ਮਸਤਕ, ਇਕ ਮਨ, ਇਕ ਬਾਣੀ, ਇਨ੍ਹਾਂ ਕਰਕੇ ਸੰਤਾਂ ਦੇ ਅੱਗੇ ਡੰਡੇ ਵਤ ਸਿੱਧੇ ਪੈ ਕੇ ਮੱਥਾ ਟੇਕਣਾ ਡੰਡਉਤ ਹੈ।

ਅਗੇ ਸਾਕਤਾਂ ਦਾ ਵਰਣਨ ਕਰਦੇ ਹਨ :

ਪ੍ਰ: ਕਿਉਂ ਜੀ! ਸਾਕਤਾਂ ਨੂੰ ਨਾਮ ਰਸ ਦਾ ਸੁਆਦ ਕਿਉਂ ਨਹੀਂ ਆਉਂਦਾ ?

ਉ: ੫. ਮਾਇਆ ਦੇ ਪੁਜਾਰੀ ਸਾਕਤਾਂ ਨੇ ਹਰੀ ਦੇ ਨਾਮ ਰਸ ਦਾ ਸਵਾਦ ਇਸ ਲਈ ਨਹੀਂ ਜਾਣਿਆ, ਕਿਉਂਕਿ ਉਨ੍ਹਾਂ ਦੇ ਮਨ ਵਿਚ ਹੰਗਤਾ ਅਤੇ ਮਮਤਾ ਦਾ ਕੰਡਾ ਹੈ।

੬. ਜਿਉਂ ਜਿਉਂ ਉਹ ਮਨਮੁਖ ਆਪਣੇ ਹਉਮੈ ਦੇ ਕਰਮਾਂ ਵਿਚ ਅਗਾਹਾਂ ਤੁਰਦੇ ਹਨ, ਉਨ੍ਹਾਂ ਦੇ ਅੰਦਰ ਹਉਮੈਂ ਦਾ ਕੰਡਾ ਚੁਭਦਾ ਹੈ, ਇਸ ਕਰਕੇ ਉਹ ਦੁਖ ਪਾਉਂਦੇ ਹਨ, ਅੰਤ ਨੂੰ ਜਮਕਾਲ ਦਾ ਡੰਡਾ ਸਿਰ 'ਤੇ ਸਹਾਰਦੇ ਹਨ।੨।

੭. ਜੋ ਹਰੀ ਦੇ ਦਾਸ ਹਨ, ਉਹ ਹਰਿ ਹਰਿ ਨਾਮ ਵਿਚ ਹੀ ਅਭੇਦ ਰਹਿੰਦੇ ਹਨ, ਉਨ੍ਹਾਂ ਨੇ ਸੰਸਾਰ ਦੇ ਜਨਮ ਮਰਨ ਦੇ ਦੁਖ ਨੂੰ ਕੱਟ ਦਿੱਤਾ ਹੈ।

੮. ਹੇ ਭਾਈ! ਨਾਸ਼ ਤੋਂ ਰਹਿਤ ਪ੍ਰਮੇਸ਼ਰ ਪੁਰਖ ਨੂੰ ਜਿਨ੍ਹਾਂ ਗੁਰਮੁਖਾਂ ਨੇ ਪਾਇਆ ਹੈ, ਉਨ੍ਹਾਂ ਦੀ ਖੰਡਾਂ ਬ੍ਰਹਿਮੰਡਾਂ ਵਿਚ ਬਹੁਤ ਹੀ ਸੋਭਾ ਹੋ ਰਹੀ ਹੈ।੩।

ਅੱਗੇ ਆਪ ਜੀ ਸਾਰਿਆਂ ਲਈ ਅਰਦਾਸ ਕਰਦੇ ਹਨ :

੯. ਹੇ ਵੱਡੇ ਤੋਂ ਵੱਡੇ ਪ੍ਰਭੂ! ਅਸੀਂ ਗ਼ਰੀਬ ਤੇ ਕੰਗਾਲ ਹਾਂ, ਪਰ ਤਾਂ ਭੀ ਆਖ਼ਰ ਤੇਰੇ ਹੀ ਹਾਂ, ਹੇ ਹਰੀ! ਸਾਨੂੰ ਰਖ ਲੈ, ਰਖ ਲੈ, ਤੂੰ ਸਮਰੱਥ ਹੈਂ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਹਰੀ ਦੇ ਦਾਸਾਂ ਨੂੰ ਨਾਮ ਦਾ ਹੀ ਅਧਾਰ ਹੈ, ਬਾਣੀ ਕਰਕੇ ਅਤੇ (ਟੇਕ) ਆਸਰਾ ਹੈ ਤਨ ਕਰਕੇ। ਹੇ ਹਰੀ! ਆਪ ਦੇ ਨਾਮ ਕਰਕੇ ਹੀ ਸਾਡੇ ਮਨ ਨੇ ਸੁਖ (ਮੰਡਾ) ਧਾਰਨ ਕੀਤਾ ਹੈ। ਭਾਵ ਸੁਖ ਪਾਇਆ ਹੈ।੪।੪।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਸੰਸਾਰਕ ਮਨੁੱਖਾਂ ਦੇ ਮਨਾਂ ਦੀ ਦਸ਼ਾ ਤਕ, ਆਪਣੇ ਦੁਆਰੇ ਉਪਦੇਸ਼ ਕਰਦੇ ਹਨ। ਜਿਨ੍ਹਾਂ ਜਗਿਆਸੂਆਂ ਨੇ ਸਾਧੂਆਂ ਨੂੰ ਮਿਲ ਕੇ ਕਾਮ ਕ੍ਰੋਧ ਨੂੰ ਜਿੱਤਿਆ ਹੈ ਅਤੇ ਗੁਰੂ ਨੂੰ ਮਿਲ ਕੇ ਆਪਣੀ ਸੁਰਤ ਵਾਹਿਗੁਰੂ ਵਿਚ ਜੋੜੀ, ਉਨ੍ਹਾਂ ਦੀ ਅਵਸਥਾ ਬਿਆਨ ਕਰੀ ਹੈ ਅਤੇ ਇਹ ਵੀ ਪ੍ਰੇਰਨਾ ਕਰਦੇ ਹਨ ਕਿ ਐਸੇ ਸਾਧੂਆਂ ਦੀ ਸ਼ਰਨ ਪ੍ਰਾਪਤ ਕਰੋ, ਜਿਸਦਾ ਸਦਕਾ ਤੁਹਾਡੇ ਪਾਪ ਭੀ ਨਾਸ਼ ਹੋ ਜਾਣ।

ਅੱਗੇ ਸਾਕਤ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਨੂੰ ਹਰੀ ਦੇ ਨਾਮ ਰਸ ਦੀ ਪ੍ਰਾਪਤੀ ਇਸ ਲਈ ਨਹੀਂ ਹੋ ਸਕਦੀ, ਕਿਉਂਕਿ ਉਨ੍ਹਾਂ ਦੇ ਅੰਦਰ ਹੰਕਾਰ ਦਾ ਕੰਡਾ ਹੈ।

ਸਮੁੱਚਾ ਭਾਵ ਹੈ ਕਿ ਇਸ ਸਰੀਰ ਅੰਦਰ ਕਾਮਾਦਿਕ ਧਾੜਵੀ ਪਰਬਲ ਹਨ, ਉਨ੍ਹਾਂ ਤੋਂ ਛੁਟਕਾਰਾ ਗੁਰੂ ਰਾਹੀਂ ਨਾਮ ਪ੍ਰਾਪਤ ਕਰਕੇ ਹੀ ਹੋ ਸਕਦੀ ਹੈ, ਇਸ ਲਈ ਗੁਰੂ ਦੀ ਸ਼ਰਨ ਲੈ ਕੇ ਨਾਮ ਜਪੋ।

**ਰਾਗੁ ਗਉੜੀ ਪੂਰਬੀ ਮਹਲਾ ੫ ॥**

**੧. ਕਰਉ ਬੇਨੰਤੀ ਸੁਣਹੁ ਮੇਰੇ ਮੀਤਾ**
**ਸੰਤ ਟਹਲ ਕੀ ਬੇਲਾ ॥**
**੨. ਈਹਾ ਖਾਟਿ ਚਲਹੁ ਹਰਿ ਲਾਹਾ**
**ਆਗੈ ਬਸਨੁ ਸੁਹੇਲਾ ॥੧॥**
**੩. ਅਉਧ ਘਟੈ ਦਿਨਸੁ ਰੈਣਾਰੇ ॥**
**੪. ਮਨ ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥**
**੫. ਇਹੁ ਸੰਸਾਰੁ ਬਿਕਾਰੁ ਸੰਸੇ ਮਹਿ**
**ਤਰਿਓ ਬ੍ਰਹਮ ਗਿਆਨੀ ॥**
**੬. ਜਿਸਹਿ ਜਗਾਇ ਪੀਆਵੈ ਇਹੁ ਰਸੁ**
**ਅਕਥ ਕਥਾ ਤਿਨਿ ਜਾਨੀ ॥੨॥**
**੭. ਜਾ ਕਉ ਆਏ ਸੋਈ ਬਿਹਾਝਹੁ**
**ਹਰਿ ਗੁਰ ਤੇ ਮਨਹਿ ਬਸੇਰਾ ॥**
**੮. ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ**
**ਬਹੁਰਿ ਨ ਹੋਇਗੋ ਫੇਰਾ ॥੩॥**
**੯. ਅੰਤਰਜਾਮੀ ਪੁਰਖ ਬਿਧਾਤੇ**
**ਸਰਧਾ ਮਨ ਕੀ ਪੂਰੇ ॥**
**੧੦. ਨਾਨਕ ਦਾਸੁ ਇਹੈ ਸੁਖੁ ਮਾਗੈ**
**ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥**

***ਪਦ ਅਰਥ :*** ਬੇਲਾ—ਵੇਲਾ ਦਾ ਭਾਵ ਹੈ ਮਨੁੱਖਾ ਜਨਮ। ਅਉਧ—ਉਮਰਾ, ਆਯੂ। ਰੈਣ—ਰਾਤ। ਬਿਕਾਰੁ—ਵਿਕਾਰ। ਬ੍ਰਹਮ ਗਿਆਨੀ—ਬ੍ਰਹਮ ਨੂੰ ਜਾਨਣ ਵਾਲਾ। ਅਕਥ ਕਥਾ—ਉਹ ਕਥਾ, ਜੋ ਬਾਣੀ ਕਰਕੇ ਕਥੀ ਨਹੀਂ ਜਾ ਸਕਦੀ। ਬਿਹਾਝਹੁ—ਖ਼ਰੀਦੋ। ਬਸੇਰਾ—ਰਹਿਣਾ, ਵਾਸਾ, ਨਿਵਾਸ। ਨਿਜ ਘਰਿ ਮਹਲੁ—ਘਰ ਤੋਂ ਭਾਵ ਜੀਵ ਤੱਤ ਜਾਂ ਆਤਮਾ ਹੈ, ਮਹਲੁ ਤੋਂ ਭਾਵ ਬ੍ਰਹਮਤੱਤ ਯਾਂ ਪਰਮਾਤਮਾ ਹੈ। ਅੰਤਰਜਾਮੀ—ਜੋ ਅੰਦਰ ਵਸਦਾ ਹੈ, ਅੰਦਰ ਦੇ ਭਾਵਾਂ ਨੂੰ ਠੀਕ ਕਰਦਾ ਜਾਂ ਪ੍ਰੇਰਦਾ ਹੈ, ਅਸਲ ਭਾਵ ਹੈ ਅੰਦਰ ਦੀਆਂ ਜਾਣਨ ਵਾਲਾ। ਬਿਧਾਤੇ—ਹੇ ਕਰਤਾਰ। ਸਰਧਾ—ਵਿਸ਼ਵਾਸ ਤੇ ਪਿਆਰ ਦਾ ਮਿਲਵਾਂ ਭਾਵ, ਜਿਸ ਵਿਚ ਸਤਿਕਾਰ ਸ਼ਾਮਲ ਹੁੰਦਾ ਹੈ।

***ਅਰਥ :***

ਪ੍ਰ: ਹਜ਼ੂਰ ਜਦੋਂ ਤੁਸੀਂ ਲੋਕ-ਭਲਾਈ ਲਈ ਉਪਦੇਸ਼ ਕਰਦੇ ਹੋ ਤਾਂ ਉਹ ਕਿਸ ਰੂਪ ਵਿਚ ਦਿੰਦੇ ਹੋ ?

ਉ:੧. ਹੇ ਮੇਰੇ ਮਿੱਤਰ ਜਨੋ! ਸੁਣੋ ਮੈਂ ਬੇਨਤੀ ਪੂਰਵਕ ਸਾਰਿਆਂ ਪ੍ਰਤੀ ਇਹੋ ਹੀ ਕਹਿੰਦਾ ਰਹਿੰਦਾ ਹਾਂ ਕਿ ਹੇ ਭਾਈਓ! ਇਹ ਮਨੁੱਖਾ ਜਨਮ ਸੰਤਾਂ ਦੀ ਸੇਵਾ ਕਰਨ ਦਾ (ਵੇਲਾ) ਸਮਾਂ ਹੈ, ਅਵਸਰ ਹੈ।

੨. ਜੇ ਤੁਸੀਂ ਇਥੇ ਹਰੀ ਦੇ ਨਾਮ ਸਿਮਰਨ ਦਾ ਲਾਭ ਖੱਟ ਕੇ ਲੈ ਜਾਵੋਗੇ, ਤਾਂ ਫਿਰ ਅੱਗੇ ਪ੍ਰਲੋਕ ਵਿਚ ਜਾ ਕੇ ਤੁਹਾਨੂੰ ਵਸਨਾ (ਸੁਹੇਲਾ) ਸੁਖਦਾਇਕ ਹੋਵੇਗਾ।੧।

੩-੪. ਹੇ ਮੇਰੇ ਮਨ! ਦਿਨ ਅਤੇ ਰਾਤ ਕਰਕੇ ਉਮਰਾ ਘਟਦੀ ਜਾਂਦੀ ਹੈ। ਤਾਂ ਤੇ ਤੂੰ ਗੁਰਾਂ ਨਾਲ ਮਿਲ ਕੇ ਉਪਰ ਕਿਹਾ ਕਾਜ ਸੁਆਰ ਲੈ, ਭਾਵ ਨਾਮ ਸਿਮਰਨ ਰੂਪ।੧।ਰਹਾਉ।

੫. ਹੇ ਭਾਈ! ਇਹ ਜੋ ਸੰਸਾਰ ਸਮੁੰਦਰ ਵਿਕਾਰਾਂ ਅਤੇ ਸੰਸਿਆਂ ਨਾਲ ਭਰਿਆ ਹੋਇਆ ਹੈ, ਇਸ ਨੂੰ ਕੋਈ ਬ੍ਰਹਮ ਗਿਆਨੀ ਹੀ ਤਰਿਆ ਹੈ।

੬. ਸੋ, ਬ੍ਰਹਮ ਗਿਆਨੀ ਸਤਿਗੁਰੂ ਜਿਸ ਜੀਵ ਨੂੰ ਮੋਹ ਰੂਪ ਨਿੰਦਰਾ ਤੋਂ ਜਗਾ ਕੇ ਨਾਮ ਰਸ ਪਿਲਾ ਦਿੰਦੇ ਹਨ, ਉਹ ਉਸ (ਅਕਥ) ਅਕਾਲ ਪੁਰਖ ਦੀ ਕਥਾ ਨੂੰ ਜਾਣ ਸਕਦਾ ਹੈ।੨।

੭. ਤਾਂ ਤੇ ਹੇ ਸਿਖੋ! ਮਿੱਤਰ ਜਨੋ! ਜਿਸ ਨਾਮ ਰੂਪ ਵਖਰ ਨੂੰ ਤੁਸੀਂ ਲੈਣ ਆਏ ਹੋ, ਉਸੇ ਨੂੰ ਖ਼ਰੀਦਣਾ ਕਰੋ, ਭਾਵ ਗੁਰੂ ਦੁਆਰੇ ਨਾਮ ਸਿਮਰੋ, ਜਿਸ ਰਾਹੀਂ ਮਨ ਵਿਚ ਹਰੀ ਦਾ (ਬਸੇਰਾ) ਵਾਸਾ ਹੋਵੇਗਾ, ਜਦੋਂ ਮਨ ਵਿਚ ਹਰੀ ਵਸ ਗਿਆ।

੮. ਤਾਂ ਫਿਰ ਜੋ ਤੁਹਾਡਾ (ਨਿਜ ਘਰਿ) ਨਿਜਾਨੰਦ ਸਰੂਪ ਹੈ, ਉਸ ਦਾ ਮਹਿਲ ਸੁਭਾਵਕ ਹੀ ਪਾ ਲਓਗੇ, ਜਿਸਦਾ ਸਦਕਾ ਫਿਰ ਤੁਹਾਡਾ ਜਨਮ ਤੇ ਮਰਨਾ ਵੀ ਨਹੀਂ ਹੋਵੇਗਾ, ਭਾਵ ਤੁਹਾਡਾ ਜਨਮ ਮਰਨ ਦਾ (ਫੇਰਾ) ਚੱਕਰ ਮੁੱਕ ਜਾਵੇਗਾ।੩।

੯. ਇਉਂ ਬੇਨਤੀ ਕਰੋ ਕਿ ਹੇ ਅੰਤਰਜਾਮੀ! ਹੇ ਕਰਤਾਰ! ਹੇ ਮਨ ਦੀਆਂ ਸ਼ਰਧਾ ਪੂਰਨ ਕਰਨ ਵਾਲੇ! ਮੇਰੇ ਮਨ ਦੀ ਸ਼ਰਧਾ ਵੀ ਪੂਰੀ ਕਰੋ। ਉਹ ਸ਼ਰਧਾ ਕੀ ਹੈ ?

੧੦. ਮੈਂ ਨਾਨਕ ਦਾਸ ਤੇਰੇ ਪਾਸੋਂ ਇਹੋ ਹੀ ਵਡੇਰਾ ਸੁਖ ਮੰਗਦਾ ਹਾਂ ਕਿ ਮੈਨੂੰ ਆਪਣੇ ਸ਼ਾਂਤ ਚਿਤ ਸੰਤਾਂ ਦੀ ਚਰਨਾਂ ਦੀ ਧੂੜੀ ਪ੍ਰਾਪਤ ਕਰਾ ਦਿਉ, ਭਾਵ ਹੈ ਕਿ ਮੇਰਾ ਕਦੀ ਵੀ ਸਾਧ ਸੰਗਤ ਤੋਂ ਵਿਛੋੜਾ ਨਾ ਹੋਵੇ।੪।੫।

***ਭਾਵਾਰਥ :*** ਇਸ ਮਹਾਵਾਕ ਦੇ ਅਰੰਭ ਵਿਚ ਹਰ ਪ੍ਰਾਣੀ-ਮਾਤ੍ਰ ਨੂੰ ਹਰ ਸਮੇਂ ਸਾਧ ਸੰਗਤ ਦੁਆਰੇ ਹਰੀ ਦਾ ਨਾਮ ਸੰਗ੍ਰਹਿ ਕਰਨ ਦਾ ਉਪਦੇਸ਼ ਦੇਂਦੇ ਹਨ, ਜਿਸ ਨਾਮ ਦਾ ਸਦਕਾ ਅੱਗੇ ਪ੍ਰਲੋਕ ਵਿਚ ਸੁਖ ਪ੍ਰਾਪਤ ਹੋਣਾ ਹੈ। ਉਮਰ ਦਿਨ ਰਾਤ ਕਰਕੇ ਘਟੀ ਜਾਂਦੀ ਹੈ, ਇਸ ਨੂੰ ਬੇ-ਅਰਥ ਹੀ ਨ ਗਵਾਈ ਜਾਓ, ਸਫਲਾ ਕਰੋ, ਗੁਰੂ ਨੂੰ ਮਿਲ ਕੇ। ਫਿਰ ਅੱਗੇ ਕਹਿੰਦੇ ਹਨ ਕਿ ਇਹ ਮਾਇਆ ਭਰਮ ਦਾ ਜਾਲ ਵਿਛਾਈ ਰਖਦੀ ਹੈ, ਜਿਸ ਕਰਕੇ ਹਰ ਪ੍ਰਾਣੀ ਨੂੰ ਹਰ ਤਰ੍ਹਾਂ ਹੀ ਸੰਸਾ ਬਣਿਆ ਰਹਿੰਦਾ ਹੈ, ਜਿਸ ਸੰਸੇ ਤੋਂ ਬਚਣਾ ਕੇਵਲ ਬ੍ਰਹਮ ਗਿਆਨ ਦੁਆਰੇ ਹੀ ਹੋ ਸਕਦਾ ਹੈ। ਗਿਆਨ ਦੀ ਪ੍ਰਾਪਤੀ ਉਸ ਦੀ ਮੇਹਰ ਵਿਚ ਹੋਇਆ ਕਰਦੀ ਹੈ। ਫਿਰ ਕਹਿੰਦੇ ਹਨ ਕਿ ਮੇਹਰ ਦੀ ਆਸ ਰਖ ਕੇ, ਆਲਸੀ ਭੀ ਨਾ ਬਣੋ, ਸਗੋਂ ਉੱਦਮ ਵੀ ਕਰੋ ਉਸਦੇ ਨਾਮ ਨੂੰ ਖ਼ਰੀਦਣ ਦਾ। ਨਾਮ ਦਾ ਫਲ ਹੈ, ਜਨਮ ਮਰਨ ਮਿਟ ਜਾਏਗਾ। ਜੀਵ ਆਤਮਾ ਦਾ ਜਿਥੇ ਮਰ ਕੇ ਵਾਸਾ ਹੋਣਾ ਹੈ, ਉਸ ਥਾਂ ਦੇ ਸੁਖ ਲਈ ਉਪਾਅ ਦਸਿਆ ਹੈ, ਸਾਧ ਸੰਗਤ ਦੀ ਸੇਵਾ, ਨਾਮ ਦੀ ਪ੍ਰਾਪਤੀ ਅਤੇ ਸ੍ਵੈ-ਸਰੂਪ ਦੀ ਲਖਤਾ, ਅੰਕਤ ਕਰੀ ਹੈ। ਇਹ ਸ਼ਬਦ ਦਾ ਸਾਰ ਹੈ।

(ਸੋਹਿਲਾ ਸਮਾਪਤ)

# ਸਿਰੀਰਾਗੁ ਸਟੀਕ

**ੴ ਸਤਿਗੁਰ ਪ੍ਰਸਾਦਿ॥**

ਜਪੁ ਜੀ ਦੇ ਅਰੰਭ ਵਿਚ ਜੋ ਮੂਲ ਮੰਤ੍ਰ ਲਿਖ ਆਏ ਹਨ, ਇਹ 'ੴ ਸਤਿਗੁਰ ਪ੍ਰਸਾਦਿ॥' ਉਸੇ ਦਾ ਹੀ ਸੰਖੇਪ ਰੂਪ ਹੈ, ਇਸ ਵਿਚ ਅਕਾਲ ਪੁਰਖ ਅਤੇ ਗੁਰੂ ਦੀ ਕ੍ਰਿਪਾ ਦੀ ਮੰਗ ਕਰੀ ਹੈ।

ਸਿਰੀਰਾਗੁ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਅਰੰਭ ਹੁੰਦੇ ਹਨ; ਇਸ ਰਾਗ ਨੂੰ ਇਕਾਗ੍ਰਤਾ ਦੀ ਤਸਵੀਰ ਮੰਨਿਆ ਗਿਆ ਹੈ, ਇਸੇ ਲਈ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਇਸ ਰਾਗ ਦੀ ਵਡਿਆਈ ਲਿਖੀ ਹੈ:

ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥ *(ਪੰਨਾ ੮੩)*

ਭਾਈ ਗੁਰਦਾਸ ਜੀ ਵੀ ਇਸ ਰਾਗ ਬਾਰੇ ਲਿਖਦੇ ਹਨ ਕਿ:

ਰਾਗਨ ਮੇ ਸ੍ਰੀਰਾਗ ਪਾਰਸ ਪਖਾਨ ਹੈ॥

ਭਾਵ ਇਹ ਹੈ ਕਿ ਇਹ ਰਾਗ ਇਕਾਗ੍ਰ ਚਿਤ ਦੀ ਤਾਸੀਰ ਵਾਲਾ ਹੈ, ਇਸਨੂੰ ਸੱਚੇ ਨਿਰੰਕਾਰ ਨੂੰ ਚਿਤ ਵਿਚ ਵਸਾਉਣ ਲਈ ਗਾਇਨ ਕਰੋ ਯਾ ਸੁਣੋ। ਸੰਗੀਤ ਵਿਚ ਸ੍ਰੀਰਾਗੁ ਵੱਡੇ ਛੇ ਰਾਗਾਂ ਵਿਚੋਂ ਇਕ ਹੈ।

ਸ੍ਰੀਰਾਗੁ ਪੂਰਬੀ ਠਾਠ ਦਾ ਔੜਵ ਸੰਪੂਰਨ ਰਾਗ ਹੈ, ਅਰਥਾਤ ਅਰੋਹੀ ਵਿਚ ਪੰਜ ਅਤੇ ਅਵਰੋਹੀ ਵਿਚ ਸਤ ਸੁਰ ਹਨ। ਅਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ। ਰਿਸ਼ਭਵਾਦੀ ਅਤੇ ਪੰਚਮ ਸੰਵਾਦੀ ਸੁਰ ਹਨ। ਰਿਸ਼ਭ ਅਤੇ ਧੈਵਤ ਕੋਮਲ ਸੁਰ ਹਨ। ਮਧਮ ਤੀਬਰ ਹੈ। ਬਾਕੀ ਸੁਰ ਸੁਧ ਹਨ।

**ਅਰੋਹੀ** : ਸ, ਰਾ, ਮੀ, ਪਾ, ਨ ਸ,

**ਅਵਰੋਹੀ** : ਸ, ਨ, ਧਾ, ਪ, ਮੀ, ਗ, ਰਾ।

ਹੇਠਲੇ ਸਾ ਤੋਂ ਉਪਰਲੇ ਸਾ ਤਕ ਸੁਰਾਂ ਕਢਣਾ, ਅਰੋਹੀ ਹੈ। ਚੜ੍ਹਾਈ ਹੈ, ਉਪਰ ਨੂੰ ਜਾਣਾ ਹੈ। ਉਪਰਲੇ ਸਾ ਤੋਂ ਹੇਠਲੇ ਸਾ ਤਕ ਸੁਰਾਂ ਲਾਉਂਦੇ ਆਉਣਾ ਅਵਰੋਹੀ ਹੈ।

ਸੁਰਾਂ ਸੱਤ ਹਨ। ਪੰਚਮ ਅਤੇ 'ਸਾ' ਛੜੇ ਸੁਰ ਹਨ। ਪਰ ਬਾਕੀ ਸਾਰੇ ਸੁਰ, ਦੋ ਦੋ ਹਨ, ਤੀਬਰ ਅਤੇ ਕੋਮਲ। ਦੋ ਰਾ, ਦੋ ਗਾ, ਦੋ ਮਾ, ਦੋ ਧਾ ਅਤੇ ਦੋ ਨਾ।

ਵਾਦੀ ਸੁਰ ਰਾਗ ਦਾ ਰਾਜਾ ਮੰਨਿਆ ਗਿਆ ਹੈ ਅਤੇ ਸੰਵਾਦੀ ਵਜ਼ੀਰ। ਹਰ ਰਾਗ ਵਿਚ ਇਹ ਦੋ ਸੁਰ ਹੁੰਦੇ ਹਨ ਅਤੇ ਹਰ ਗਾਇਕ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਇਨ੍ਹਾਂ ਦੋਹਾਂ ਪ੍ਰਧਾਨ ਸੁਰਾਂ ਨੂੰ ਧੂਮ ਬਣਾਵੇ। ਇਨ੍ਹਾਂ ਦੋਹਾਂ ਧੁਰਿਆਂ ਦੇ ਸਹਾਰੇ ਰਾਗ ਆਪਣਾ ਜੌਹਰ ਵਖਾਉਂਦਾ ਹੈ। ਵਰਜਤ ਸੁਰਾਂ ਨੂੰ ਰਾਗ ਦੇ ਅੰਗ ਭੰਗ ਕਰਕੇ ਉਸਨੂੰ ਲੰਗੜਾ ਲੂਲ੍ਹਾ ਕਰਨਾ ਹੈ, ਇਹ ਸਮਝੋ ਇਕ ਕਾਨੂੰਨ ਭੰਗ ਕਰਨ ਦਾ ਅਪਰਾਧੀ ਬਣਨਾ ਹੈ। ਰਾਗ ਰੁਤਾਂ ਅਨੁਸਾਰ ਭੀ ਹਨ। ਸਮੇਂ ਅਨੁਸਾਰ ਭੀ ਹਨ। ਇਸਦੇ ਗਾਉਣ ਦਾ ਸਮਾਂ ਤੀਜਾ ਪਹਿਰ ਹੈ ਤੇ ਰੁਤਾਂ ਦੇ ਹਿਸਾਬ ਅਨੁਸਾਰ ਇਸਨੂੰ ਹੇਮੰਤ ਰੁਤ ਦਾ ਰਾਗ ਮੰਨਦੇ ਹਨ। ਬਾਣੀ ਬਿਓਰੇ ਵਿਚ ਲਿਖਿਆ ਹੈ, ਕਿ ਸ੍ਰੀਰਾਗੁ ਨੂੰ ਜੇਠ ਹਾੜ ਅਤੇ ਮਾਘ ਫਗਣ ਦੇ ਮਹੀਨਿਆਂ ਵਿਚ ਤਪਸ੍ਵੀ ਲੋਕ ਬਨਾਂ ਵਿਚ ਗਾਉਂਦੇ ਹਨ। ਇਹ ਸੰਪੂਰਨ ਰਾਗ ਹੈ। ਪਰ ਸੁਰਾਂ ਦੇ ਹਿਸਾਬ ਵਿਚ 'ਮਤ ਭੇਦ' ਹਨ।

**ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥**

**੧. ਮੋਤੀ ਤ ਮੰਦਰ ਊਸਰਹਿ**
**ਰਤਨੀ ਤ ਹੋਹਿ ਜੜਾਉ॥**
**੨. ਕਸਤੂਰਿ ਕੁੰਗੂ ਅਗਰਿ ਚੰਦਨਿ**
**ਲੀਪਿ ਆਵੈ ਚਾਉ॥**
**੩. ਮਤੁ ਦੇਖਿ ਭੂਲਾ ਵੀਸਰੈ**
**ਤੇਰਾ ਚਿਤਿ ਨ ਆਵੈ ਨਾਉ॥੧॥**
**੪. ਹਰਿ ਬਿਨੁ ਜੀਉ ਜਲਿ ਬਲਿ ਜਾਉ॥**
**੫. ਮੈ ਆਪਣਾ ਗੁਰੁ ਪੂਛਿ ਦੇਖਿਆ**
**ਅਵਰੁ ਨਾਹੀ ਥਾਉ॥੧॥ਰਹਾਉ॥**
**੬. ਧਰਤੀ ਤ ਹੀਰੇ ਲਾਲ ਜੜਤੀ**
**ਪਲਘਿ ਲਾਲ ਜੜਾਉ॥**
**੭. ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥**
**੮. ਮਤੁ ਦੇਖਿ ਭੂਲਾ ਵੀਸਰੈ**
**ਤੇਰਾ ਚਿਤਿ ਨ ਆਵੈ ਨਾਉ॥੨॥**
**੯. ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥**
**੧੦. ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥**
**੧੧. ਮਤੁ ਦੇਖਿ ਭੂਲਾ ਵੀਸਰੈ**
**ਤੇਰਾ ਚਿਤਿ ਨ ਆਵੈ ਨਾਉ॥੩॥**
**੧੨. ਸੁਲਤਾਨੁ ਹੋਵਾ ਮੇਲਿ ਲਸਕਰ**
**ਤਖਤਿ ਰਾਖਾ ਪਾਉ॥**
**੧੩. ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥**
**੧੪. ਮਤੁ ਦੇਖਿ ਭੂਲਾ ਵੀਸਰੈ**
**ਤੇਰਾ ਚਿਤਿ ਨ ਆਵੈ ਨਾਉ॥੪॥੧॥**

*ਨੋਟ:* ਪਾਠਕ ਜਨ ਚੇਤਾ ਰੱਖਣ ਕਿ ਮਹਲਾ ੧ ਦੇ ਅੰਕ ਤੋਂ ਪਹਿਲੇ ਲਫ਼ਜ਼ 'ਪਹਿਲਾ' ਤੋਂ ਸਾਫ਼ ਪ੍ਰਤੱਖ ਹੈ ਕਿ ਅੰਕ '੧' ਨੂੰ ਪੜ੍ਹਨਾ ਹੈ ਪਹਿਲਾ। ਇਸੇ ਤਰ੍ਹਾਂ ਘਰੁ '੧' ਦੇ ਅੰਕ ਨੂੰ ਭੀ ਪੜ੍ਹਨਾ ਹੈ 'ਪਹਿਲਾ'। ਵੇਖੋ ਪੰਨਾ ੨੩ ਉਤੇ ਸ਼ਬਦ ਨੰ: ੨੫ ਦਾ ਸਿਰਲੇਖ ਸਿਰੀਰਾਗੁ ਮਹਲਾ ੧ ਘਰੁ ਦੂਜਾ ੨। ਇਥੇ ਘਰੁ '੨' ਦੇ ਅੰਕ ਨੂੰ ਲਿਖਿਆ ਹੈ 'ਦੂਜਾ'। ਵੇਖੋ ਪੰਨਾ ੧੬੩ ਸਿਰਲੇਖ ਗਉੜੀ ਗੁਆਰੇਰੀ ਮਹਲਾ ੪ ਚਉਥਾ, ਇਥੇ ਮਹਲਾ ੪ ਦੇ ਅੰਕ ਨੂੰ ਲਿਖਿਆ ਹੈ 'ਚਉਥਾ'। ਇਸੇ ਤਰ੍ਹਾਂ ਵਧੀਕ ਤਸੱਲੀ ਲਈ ਪਾਠਕ ਜਨ ੧੪੩੦ ਪੰਨੇ ਵਾਲੀ ਬੀੜ ਦੇ ਪੰਨਾ ਨੰ: ੪੯੨, ੫੨੪, ੫੮੨, ੬੦੫, ੬੩੬, ੬੬੧, ੬੬੪ ਅਤੇ ੧੧੬੯ ਉਤੇ ਵੇਖ ਸਕਦੇ ਹਨ।

**ਉਥਾਨਕਾ** : ਸੰਪ੍ਰਦਾਈ ਦਾਨੇ ਗਿਆਨੀ ਸੱਜਨ ਇਸ ਸ਼ਬਦ

ਦੀ ਉਥਾਨਕਾ ਇਉਂ ਦਸਦੇ ਹਨ ਕਿ ਇਕ ਸਮੇਂ ਸਮੁੰਦਰ ਦੇ ਕੰਢੇ ਬੈਠਿਆਂ ਕਲਿਜੁਗ ਗੁਰੂ ਜੀ ਦੇ ਪ੍ਰਤਾਵੇ ਲਈ ਆਇਆ ਤੇ ਉਸ ਨੇ ਇਸ ਸ਼ਬਦ ਵਿਚ ਦੱਸੇ ਚਾਰੇ ਪਦਾਰਥ ਪੇਸ਼ ਕੀਤੇ। ਗੁਰੂ ਜੀ ਨੇ ਇਹ ਸ਼ਬਦ ਉਚਾਰ ਕੇ ਚੌਹਾਂ ਦੇ ਲੈਣ ਵਲੋਂ ਇਨਕਾਰ ਕਰ ਦਿੱਤਾ।

ਅਤੇ ਤਵਾਰੀਖ਼ ਖ਼ਾਲਸਾ ਲਿਖਦੀ ਹੈ ਕਿ ਕਲਿਜੁਗ ਜਗਨਨਾਥ ਦੇ ਪਾਂਡਿਆਂ ਦੇ ਰਾਜੇ ਦਾ ਨਾਮ ਸੀ। ਉਹ ਇਹ ਭੀ ਲਿਖਦੇ ਹਨ ਕਿ ਉਸਦੀ ਉਲਾਦ ਦੇ ਹੁਣ ਤਕ ਕਲਿਜੁਗ ਕਹਾਉਂਦੇ ਹਨ, ਇਸ ਕਲਿਜੁਗ ਨਾਮੇ ਪੰਡਤ ਨੇ ਗੁਰੂ ਜੀ ਨੂੰ ਭਰਮਾਵਣ ਦੀ ਕੋਸ਼ਿਸ਼ ਕੀਤੀ ਤਾਂ ਆਪ ਜੀ ਨੇ ਸਿਰੀਰਾਗੁ ਵਿਚ ਇਹ ਪਹਿਲਾ ਸ਼ਬਦ ਉਚਾਰਨ ਕੀਤਾ।

***ਪਦ ਅਰਥ :*** ਮੋਤੀ—ਇਕ ਰਤਨ ਜੋ ਇਕ ਪ੍ਰਕਾਰ ਦੇ ਸਿੱਪਾਂ ਵਿਚੋਂ ਨਿਕਲਦਾ ਹੈ। ਤ—ਜੇ। ਊਸਰਹਿ—ਉਸਰ ਪੈਣ, ਬਣ ਜਾਣ। ਕਸਤੂਰਿ—ਕਸਤੂਰੀ, ਇਕ ਪ੍ਰਕਾਰ ਦੇ ਮ੍ਰਿਗ ਦੀ ਨਾਭੀ ਤੋਂ ਪ੍ਰਾਪਤ ਹੋਣ ਵਾਲੀ ਸੁਗੰਧੀ। ਕੁੰਗੂ—ਕੇਸਰ। ਅਗਰਿ—ਇਕ ਬ੍ਰਿਛ, ਭਾਵ ਊਦ ਦੀ ਸੁਗੰਧੀ ਭਰੀ ਲੱਕੜੀ ਨਾਲ, ਜਿਸ ਦੀਆਂ ਗੰਡਾਂ ਵਿਚ ਸੁਗੰਧੀ ਹੋ ਜਾਂਦੀ ਹੈ। ਚੰਦਨਿ—ਚੰਨਣ, ਸੰਦਲ ਨਾਲ। ਲੀਪਿ—ਲਿਪਣਾ ਪੋਚਣਾ, ਅੱਗੇ ਚੰਦਨ ਦਾ ਲੇਪ ਕਰਨਾ। ਦੇਖਿ—ਵੇਖ ਕੇ। ਚਿਤਿ—ਚਿਤ ਵਿਚ। ਗੁਰੁ—ਗੁਰੂ ਨਾਨਕ ਦੇਵ ਜੀ ਆਪਣੇ ਉਸ ਅਕਾਲ ਪੁਰਖ ਗੁਰੂ ਵਲ ਇਸ਼ਾਰਾ ਕਰਦੇ ਹਨ, ਜਿਸਦੇ ਬਾਰੇ, ਸੋਰਠਿ ਮਹਲਾ ੧ ਵਿਚ ਲਿਖ ਰਹੇ ਹਨ : ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥ ਜਲਿ ਬਲਿ—ਇਹ ਇਕ ਮੁਹਾਵਰਾ ਹੈ, ਜਲਣਾ ਬਲਣਾ ਜਾਂ ਸੜ ਕੇ ਸੁਆਹ ਹੋ ਜਾਣਾ। ਲਾਲ—ਨੌ ਰਤਨਾਂ ਵਿਚੋਂ ਇਕ ਰਤਨ, ਜੋ ਲਾਲ ਰੰਗ ਦਾ ਹੁੰਦਾ ਹੈ। ਪਲਘਿ—ਪਲੰਘ ਉਤੇ। ਮੋਹਣੀ—ਮਨ ਨੂੰ ਮੋਹਤ ਕਰਨ ਵਾਲੀ ਸੁੰਦਰ ਇਸਤ੍ਰੀ। ਮੁਖਿ—ਮੂੰਹ ਉਤੇ। ਮਣੀ—ਕੀਮਤੀ ਰਤਨ, ਜਵਾਹਰ। ਰੰਗਿ—ਪਿਆਰ ਨਾਲ। ਪਸਾਉ—ਪਸਾਰਾ, ਖੇਡ, ਪਿਆਰ ਦਾ ਪਸਾਰਾ, ਪਿਆਰ ਦੇ ਹਾਵ-ਭਾਵ। ਸਿਧਿ—ਜੋਗ ਸਾਧਨਾਂ ਵਿਚ ਪੁਗਾ ਹੋਇਆ ਜੋਗੀ, ਹੱਠ ਜੋਗ ਵਿਚ ਮੰਨੀਆਂ ੮ ਜਾਂ ੧੮ ਸਿੱਧੀਆਂ, ਭਾਵ ਕਰਾਮਾਤੀ ਸ਼ਕਤੀਆਂ। ਰਿਧਿ—ਜੋਗ ਤੋਂ ਪ੍ਰਾਪਤ ਹੋਈਆਂ ਬਰਕਤਾਂ। ਲਾਈ—ਲਾਈਂ, ਮੈਂ ਲਾਵਾਂ। ਬੈਸਾ—ਬੈਠਾਂ। ਭਾਉ—ਆਦਰ, ਸਤਿਕਾਰ। ਗੁਪਤ—ਲੋਕਾਂ ਦੀ ਨਜ਼ਰੋਂ ਓਹਲੇ ਹੋਣਾ। ਪਰਗਟੁ—ਪ੍ਰਗਟ ਹੋ ਜਾਣਾ, ਜੋਗ ਦੀ ਸਿੱਧੀ ਦੁਆਰਾ। ਸੁਲਤਾਨੁ—ਵੱਡਾ ਪਾਤਸ਼ਾਹ। ਤਖਤਿ—ਤਖ਼ਤ ਉਤੇ। ਮੇਲਿ—ਇਕੱਠਾ ਕਰਕੇ। ਲਸਕਰ—ਫ਼ੌਜਾਂ। ਹਾਸਲੁ ਕਰੀ—ਮੈਂ ਹਾਸਲ ਕਰਾਂ, ਮੈਂ ਚਲਾਵਾਂ, ਆਗਿਆ। ਵਾਉ—ਹਵਾ ਸਮਾਨ, ਬਿਅਰਥ, ਭਾਵ ਹੈ ਹਵਾ ਦੇ ਬੁਲ੍ਹੇ ਵਾਂਗ ਆ ਕੇ ਚਲੇ ਜਾਣ ਵਾਲੀ ਤਾਕਤ, ਥੋੜ੍ਹ-ਉਮਰੇ ਸੁਖ।

***ਅਰਥ :***

ਪ੍ਰ: ਗੁਰਦੇਵ ਜੀਉ! ਦੁਨੀਆ ਦੇ ਕਿਸੇ ਭੀ ਬੰਦੇ ਨੂੰ ਜਦ ਵੀ ਦੁਨਿਆਵੀ ਪਦਾਰਥਕ ਵਿਭੂਤੀ ਮਿਲ ਜਾਂਦੀ ਹੈ, ਤਾਂ ਉਹ ਦੇਣ ਵਾਲੇ ਰੱਬ ਨੂੰ ਭੁੱਲ ਬੈਠਦਾ ਹੈ, ਪਰ ਜੇ ਕਦੀ ਆਪ ਨੂੰ ਰਾਜ ਭਾਗ ਆਦਿ ਅਥਾਹ ਵਿਭੂਤੀ ਮਿਲ ਜਾਵੇ ਤਾਂ ਦਸੋ ਤੁਸੀਂ ਕੀ ਕਰਨਾ ਚਾਹੋਗੇ ?

ਉ:੧. ਹੇ ਭਾਈਓ! ਸੁਣੋ, ਜੇ ਕਦੀ ਮੇਰੇ ਵਾਸਤੇ ਮੋਤੀਆਂ ਦੇ ਤਾਂ ਮਹੱਲ ਮਾੜੀਆਂ ਉਸਾਰੇ ਜਾਣ, ਅਤੇ ਉਨ੍ਹਾਂ ਦੀਆਂ ਕੰਧਾਂ ਉਤੇ ਰਤਨਾਂ ਮਣੀਆਂ ਦੀ ਜੜਤਕਾਰੀ ਕੀਤੀ ਜਾਵੇ।

੨. ਅਤੇ ਅਜਿਹੇ ਮਹਲ ਮਾੜੀਆਂ ਨੂੰ ਕਸਤੂਰੀ, ਕੇਸਰ, ਊਦ ਤੇ ਚੰਦਨ ਆਦਿ ਸੁਗੰਧੀਆਂ ਦੇ ਲੇਪ ਕੀਤੇ ਹੋਣ, ਜਿਨ੍ਹਾਂ ਦੀ ਸੁਗੰਧੀ ਨੂੰ ਵੇਖ ਕੇ ਚਾਉ, ਉਤਸ਼ਾਹ, ਖ਼ੁਸ਼ੀ ਉਤਪੰਨ ਹੋਵੇ।

ਪ੍ਰ: ਸਾਈਂ ਜੀ! ਇਤਨੀ ਵਿਭੂਤੀ ਪ੍ਰਾਪਤ ਕਰਕੇ ਤੁਸੀਂ ਕੀ ਚਾਹੋਗੇ ?

ਉ:੩. ਹੇ ਭਾਈਓ! ਮੈਂ ਤਾਂ ਇਹ ਕੁਝ ਪ੍ਰਾਪਤ ਕਰਕੇ ਭੀ ਉਸ ਕਰਤਾਰ ਅਗੇ ਅਰਦਾਸ ਹੀ ਕਰਦਾ ਰਵਾਂਗਾ, ਕਿ ਹੇ ਮੇਰੇ ਕਰਤਾਰ! ਮੇਰੇ 'ਤੇ ਰਹਿਮ ਕਰੀਂ, ਮਤਾਂ ਐਸੀ ਵਿਭੂਤੀ ਨੂੰ ਵੇਖ ਕੇ ਮੈਂ ਮੋਹਤ ਹੋ ਜਾਵਾਂ ਅਤੇ ਮੋਹਤ ਹੋਏ ਨੂੰ, ਹੇ ਹਰੀ! ਤੇਰਾ ਨਾਮ ਹੀ ਭੁਲ ਜਾਵੇ ਅਤੇ ਉਹ ਭੁਲਿਆ ਨਾਮ ਸਿਮਰਨ ਕਿਤੇ ਮੁੜ ਮੇਰੇ ਚੇਤੇ ਹੀ ਨਾ ਆਵੇ।੧।

੪. ਹੇ ਪਿਆਰਿਓ! ਇਹ ਨਿਹਚਤ ਬਾਤ ਹੈ ਕਿ ਹਰੀ ਤੋਂ ਬਗ਼ੈਰ ਇਹ ਜੀਉ ਸੜ ਬਲ ਜਾਂਦਾ ਹੈ।

ਪ੍ਰ: ਕਿਉਂ ਸਾਈਂ ਜੀਉ! ਕੀ ਇਹ ਤੁਹਾਡਾ ਆਪਣਾ ਹੀ ਵਿਚਾਰ ਹੈ ਜਾਂ ਕਿ ਇਸ ਤੁਹਾਡੇ ਵੀਚਾਰ ਨਾਲ ਹੋਰ ਭੀ ਕੋਈ ਸਹਿਮਤ ਹੈ ?

ਉ:੫. ਹਾਂ ਜ਼ਰੂਰ ਹੈ, ਹੇ ਭਾਈਓ! ਇਹ ਗੱਲ ਤਾਂ ਮੈਂ ਆਪਣੇ ਗੁਰੂ ਪਾਰਬ੍ਰਹਮ ਨੂੰ ਭੀ ਪੁੱਛ ਵੇਖੀ ਹੈ, ਉਸਨੇ ਭੀ ਇਹੋ ਦੱਸਿਆ ਹੈ ਕਿ ਹੇ ਪਿਆਰੇ! ਇਹ ਯਕੀਨ ਕਰ ਲੈ ਕਿ ਉਸ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਸਦਾ ਸੁਖ ਦੀ ਪ੍ਰਾਪਤੀ ਲਈ ਕੋਈ ਭੀ ਥਾਉ ਨਹੀਂ ਹੈ।੧।ਰਹਾਉ।

੬. ਹੇ ਮਿੱਤਰੋ! ਐਸੇ ਸੁੰਦਰ ਤੇ ਸੁਗੰਧਤ ਮੰਦਰਾਂ ਦੀ ਧਰਤੀ ਹੀਰੇ ਲਾਲਾਂ ਨਾਲ ਜੜੀ ਹੋਵੇ ਅਤੇ ਜੋ ਉਨ੍ਹਾਂ ਮੰਦਰਾਂ ਦੇ ਅੰਦਰ ਮੇਰੇ ਅਰਾਮ ਕਰਨ ਲਈ ਪਲੰਘ ਹੋਵਣ, ਉਨ੍ਹਾਂ ਉਤੇ ਭੀ ਲਾਲਾਂ ਦੀ ਜੜਤੀ ਕਰੀ ਹੋਵੇ।

੭. ਹੇ ਸਜਨੋ! ਇਥੇ ਹੀ ਬਸ ਨਹੀਂ, ਫਿਰ ਉਸ ਸੁੰਦਰ ਮੰਦਰ ਅੰਦਰ ਮਨ ਨੂੰ ਮੋਹਤ ਕਰਨ ਵਾਲੀ ਸੁੰਦਰ ਇਸਤ੍ਰੀ ਹੋਵੇ, ਜਿਸ ਦਾ ਮੁਖ ਮਣੀਆਂ ਵਾਂਙੂ ਪ੍ਰਕਾਸ਼-ਮਈ ਹੋਵੇ, ਜਾਂ ਮੁਖ ਪਰ ਮਣੀਆਂ ਦੀ ਜੜਤੀ ਦਾ ਸ਼ਿੰਗਾਰ ਸੋਭਾ ਦੇ ਰਿਹਾ ਹੋਵੇ, ਉਹ ਇਸਤ੍ਰੀ ਪ੍ਰੇਮ ਸਹਿਤ ਸਾਰੇ ਹੀ ਹਾਵ-ਭਾਵ ਕਰਨ ਵਾਲੀ ਹੋਵੇ। ਇਹੋ ਸਭੋ ਕੁਝ ਬਿਅਰਥ ਹੈ।

੮. ਹੇ ਮਿੱਤਰ ਜਨੋ! ਮੈਂ ਤਾਂ ਇਹ ਉਪ੍ਰੋਕਤ ਸਭੋ ਕੁਝ ਆਪਣੇ ਪਾਸ ਤੱਕ ਕੇ ਉਸ ਕਰਤਾਰ ਅੱਗੇ ਇਉਂ ਹੀ ਅਰਦਾਸ ਕਰਦਾ ਰਹਾਂਗਾ ਕਿ ਹੇ ਮੇਰੇ ਪ੍ਰਭੂ! ਮੈਨੂੰ ਖ਼ਤਰਾ ਹੈ ਕਿ ਇਸ ਸੁੰਦਰਤਾ ਨੂੰ ਤੱਕ ਕੇ ਮੈਂ ਤੈਨੂੰ ਕਿਤੇ ਭੁਲਾ ਹੀ ਨ ਬੈਠਾਂ, ਕਿਤੇ ਤੂੰ ਮੈਨੂੰ ਵਿਸਰ ਨ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿਤ ਵਿਚ ਟਿਕ ਹੀ ਨਾ ਸਕੇ, ਭਾਵ ਹੈ ਤੂੰ ਮੈਨੂੰ ਅਜਿਹੀ ਵਿਭੂਤੀ ਵਿਚ ਭੀ ਨ ਵਿਸਰੀਂ।੨।

ਪ੍ਰ: ਗੁਰਦੇਵ ਜੀਉ! ਮੰਨ ਲਿਆ ਕਿ ਤੁਸੀਂ ਸੰਸਾਰਕ ਭੋਗਾਂ ਵਲੋਂ

ਉਪਰਾਮ ਹੋ ਜਾਉਗੇ, ਪਰ ਜੇ ਕਦੀ ਤੁਹਾਨੂੰ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਣ, ਫਿਰ ਤੁਸੀਂ ਕੀ ਚਾਹੋਗੇ ?

ਉ: ੯. ਹੇ ਭਰਾਵੋ ! ਸੁਣੋ ਜੇ ਮੈਂ ਭੋਗਾਂ ਵਿਚ ਖਚਤ ਨ ਹੋਵਾਂ ਮੈਂ ਪੁੱਗਾ ਹੋਇਆ ਜੋਗੀ ਬਣ ਜਾਵਾਂ, ਮੈਨੂੰ ਜੋਗ ਸ਼ਕਤੀਆਂ-ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਣ। ੧੮ ਵਿਚੋਂ ਜਿਹੜੀ ਭੀ ਚਾਹਵਾਂ ਸਿਧੀ ਲਾ ਲਵਾਂ ਅਤੇ ਜੋਗ ਸ਼ਕਤੀ ਦੇ ਬਲ ਨਾਲ ਮੈਂ ਕਿਸੇ ਭੀ ਰਿਧੀ ਨੂੰ ਅਵਾਜ਼ ਮਾਰਾਂ ਉਹ ਮੇਰੇ ਪਾਸ ਝਟ ਹੀ ਆ ਖਲੋਵੇ।

੧੦. ਫਿਰ ਜੋਗ ਦੀ ਤਾਕਤ ਨਾਲ ਇਸ ਤਰ੍ਹਾਂ ਦੀ ਸਿੱਧੀ ਪ੍ਰਾਪਤ ਕਰਕੇ, ਮੈਂ ਆਪਣੀ ਇੱਛਾ ਮੁਤਾਬਕ, ਜਿਥੇ ਪ੍ਰਗਟ ਹੋਵਾਂ ਉਥੋਂ ਝਟ ਹੀ ਗੁਪਤ ਹੋ ਜਾਵਾਂ, ਜਿਥੇ ਗੁਪਤ ਹੋਵਾਂ ਉਥੇ ਅਚਨਚੇਤ ਹੀ ਪ੍ਰਗਟ ਹੋ ਜਾਵਾਂ। ਮੇਰੀ ਇਸ ਤਰ੍ਹਾਂ ਦੀ ਸ਼ਕਤੀ ਨੂੰ ਵੇਖ ਵੇਖ ਕੇ ਸਾਰੇ ਜਗਤ ਦੇ ਲੋਕ, ਮੇਰੇ ਪਰ (ਭਾਉ) ਸ਼ਰਧਾ ਰੱਖਣ, ਆਦਰ ਕਰਨ ਕਿ ਇਹ ਬਹੁਤ ਵੱਡਾ ਸਿੱਧ ਲੋਕ ਹੈ।

੧੧. ਹੇ ਪਿਆਰਿਓ ! ਮੈਂ ਤਾਂ ਫਿਰ ਭੀ ਅਜਿਹੀ ਸ਼ਕਤੀ ਭਰੀ ਐਸ਼੍ਵਰਜ ਨੂੰ ਪਾ ਕੇ ਉਸ ਸਾਈਂ ਜੀ ਅੱਗੇ ਜੋਦੜੀ ਹੀ ਕਰਾਂਗਾ, ਕਿ ਹੇ ਕਰਤਾਰ ! ਮੈਂ ਮਤਾਂ ਇਨ੍ਹਾਂ ਸ਼ਕਤੀਆਂ ਵਿਚ ਮੋਹਤ ਹੋ ਜਾਵਾਂ, ਮੋਹਤ-ਹੋਏ ਨੂੰ ਤੇਰਾ ਨਾਮ ਹੀ ਭੁਲ ਜਾਵੇ ਅਤੇ ਨਾਮ ਵਿਸਰਿਆ, ਉਹ ਮੁੜ ਕਿਤੇ ਮੇਰੇ ਚਿਤ ਅੰਦਰ ਹੀ ਨ ਟਿਕ ਸਕੇ।੩।

ਪ੍ਰ: ਸਾਂਈ ਜੀਉ ! ਭਲਾ ਜੇ ਤੁਸੀਂ ਕਦੀ ਚੱਕ੍ਰਵਰਤੀ ਰਾਜੇ ਤੇ ਅਨਗਿਣਤ ਫ਼ੌਜਾਂ ਦੇ ਮਾਲਕ ਬਣ ਜਾਓ, ਫਿਰ ਤੁਸੀਂ ਕੀ ਕਰਨਾ ਚਾਹੋਗੇ ?

ਉ:੧੨. ਹੇ ਸਜਣੋ ! ਜੇ ਕਦੀ ਮੈਂ ਸਰੀਰਕ ਪ੍ਰਬਲ ਤਾਕਤ ਵਾਲਾ ਵੱਡਾ ਚੱਕ੍ਰਵਰਤੀ ਰਾਜਾ ਭੀ ਬਣ ਜਾਵਾਂ ਅਤੇ ਮਜ਼ਬੂਤ ਫ਼ੌਜਾਂ ਇਕੱਠੀਆਂ ਕਰ ਲਵਾਂ ਅਤੇ ਫਿਰ ਮੈਂ ਬੇ-ਡਰ ਹੋ ਕੇ ਉਸ ਪਾਤਸ਼ਾਹੀ ਤਖ਼ਤ ਉਪਰ ਚੜ੍ਹ ਬੈਠਾਂ, ਭਾਵ ਪੱਕੇ ਪੈਰ ਜਮਾ ਕੇ ਬੇ-ਖ਼ੌਫ਼ ਹੋ ਜਾਵਾਂ।

੧੩. ਉਸ ਰਾਜ-ਸਿੰਘਾਸਣ ਪਰ ਬੈਠਾਂ, ਜੋ ਚਾਹਾਂ ਆਪਣੇ ਅਮੋੜ ਹੁਕਮ ਨਾਲ ਹਾਸਲ ਕਰ ਲਵਾਂ, ਭਾਵ ਹੈ ਕਿ ਬਿਨਾਂ ਸਖ਼ਤੀ ਕਰਿਆਂ ਅਤੇ ਬਗ਼ੈਰ ਕਿਸੇ ਫ਼ੌਜਾਂ ਭੇਜਣ ਤੋਂ ਜੋ ਭੀ ਮੈਂ ਰਈਅਤ ਨੂੰ ਟੈਕਸ ਲਾਵਾਂ ਉਹ ਹੁਕਮ ਨਾਲ ਹੀ ਵਸੂਲ ਕਰ ਲਵਾਂ, ਮੇਰਾ ਐਸਾ ਅਮੋੜ ਹੁਕਮ ਚਲੇ, ਤਾਂ ਭੀ ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਭਾਈਓ ! ਇਹ ਭੀ ਤਾਂ ਪਿਛੇ ਦਸ ਆਏ ਵਾਂਗੂੰ ਸਭ ਕੁਝ ਹਵਾ ਦੇ ਬੁਲ੍ਹੇ ਦੀ ਨਿਆਈਂ ਆਉਣ ਜਾਣ ਵਾਲਾ ਹੈ, ਕਿਉਂਕਿ ਪਤਾ ਨਹੀਂ ਹਵਾ ਦਾ ਵੇਗ ਕਦੋਂ ਬਦਲ ਜਾਣਾ ਹੈ, ਭਾਵ ਇਹ ਸਭੋ ਕੁਝ ਬਿਅਰਥ ਹੈ।

੧੪. ਮੈਨੂੰ ਖ਼ਤਰਾ ਹੈ ਕਿ ਇਹ ਰਾਜ-ਭਾਗ ਵੇਖ ਕੇ ਮੈਂ ਕਿਤੇ ਹੇ ਪ੍ਰਭੂ ! ਤੈਨੂੰ ਭੁਲਾ ਨਾ ਬੈਠਾਂ, ਤੂੰ ਕਿਤੇ ਮੈਨੂੰ ਵਿਸਰ ਨ ਜਾਏਂ, ਕਿਤੇ ਤੇਰਾ ਨਾਮ ਮੇਰੇ ਚਿਤ ਵਿਚ ਹੀ ਨਾ ਵੱਸੇ। ਇਸ ਲਈ, ਮੈਂ ਉਪਰੋਕਤ ਦੱਸਿਆ ਸਭੋ ਕੁਝ ਨਹੀਂ ਚਾਹੁੰਦਾ, ਕੇਵਲ ਮੈਂ ਆਪ ਨੂੰ ਹੀ ਲੋਚਦਾ ਹਾਂ।੪।੧।

*ਨੋਟ :* ਇਸ ਸ਼ਬਦ ਦੇ ੪ ਬੰਦ ਹਨ। ਅਖ਼ੀਰਲੇ ਅੰਕ ਨੰ: ੧ ਦਾ ਭਾਵ ਹੈ ਕਿ ਇਥੇ ਪਹਿਲਾ ਸ਼ਬਦ ਸਮਾਪਤ ਹੋਇਆ ਹੈ।

***ਭਾਵਾਰਥ :*** ਸ੍ਰੀਰਾਗੁ ਦੇ ਇਸ ਅਰੰਭਕ ਸ਼ਬਦ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਸੰਸਾਰ ਭਰ ਦੀਆਂ ਚਾਰ ਪਿਆਰੀਆਂ ਵਸਤੂਆਂ ਦੇ ਲਾਲਚ ਨੂੰ ਰੱਬੀ-ਮਾਰਗ ਵਿਚ ਅਟਕ, ਰੋਕ ਪਾਉਣ ਵਾਲੀਆਂ ਦੱਸਿਆ ਹੈ, ਇਸ ਵਿਚ ਭਾਵ ਹੈ ਕਿ ਗੁਰਮਤਿ ਅਨੁਸਾਰ ਮੁਕਤੀ ਦੀ ਇੱਛਾ ਵਾਲੇ ਸਿੱਖ ਲਈ ਆਪਣਾ ਆਦਰਸ਼ ਕੇਵਲ ਵਾਹਿਗੁਰੂ ਦੀ ਪ੍ਰਾਪਤੀ ਨੂੰ ਹੀ ਲੋੜੀਂਦਾ ਹੈ। ਕਿਉਂਕਿ ਸੰਸਾਰ ਦੀ ਪਦਾਰਥਕ ਤ੍ਰਿਸ਼ਨਾ ਮਨੁੱਖ ਨੂੰ ਜੀਵਨ ਦੇ ਸਹੀ ਮਨੋਰਥ ਵਲ ਨਹੀਂ ਟੁਰਨ ਦੇਂਦੀ। ਅੱਗੇ ਹਜ਼ੂਰ ਨੇ ਤ੍ਰਿਸ਼ਨਾ ਨੂੰ ਚਾਰ ਰੂਪਾਂ ਵਿਚ ਵੰਡਿਆ ਹੈ, ਜਿਸਦਾ ਇਸ ਸ਼ਬਦ ਦੇ ਚੌਹਾਂ ਪਦਾਂ ਵਿਚ ਸਾਰ ਅੰਕਤ ਕੀਤਾ ਹੈ।

੧. ਅਤੀ ਸੁੰਦਰ ਮੰਦਰਾਂ ਵਿਚ ਨਿਵਾਸ ਕਰਨ ਦੀ ਲਾਲਸਾ।

੨. ਅਰਾਮ ਕਰਨ ਲਈ ਲਾਲਾਂ ਰਤਨਾਂ ਨਾਲ ਜੜੇ ਸੁੰਦਰ ਪਲੰਘਾਂ ਤੇ ਸੁੰਦਰੀਆਂ ਦੀ ਇੱਛਾ।

੩. ਸ੍ਵੈ-ਇੱਛਾ ਅਨੁਸਾਰ ਗੁਪਤ ਪ੍ਰਗਟ ਹੋ ਜਾਣ ਦੀ ਸੱਧਰ।

੪. ਚੱਕ੍ਰਵਰਤੀ ਪਾਤਸ਼ਾਹ ਹੋ, ਅਮੋੜ ਹੁਕਮ ਕਰਨ ਦੀ ਤਮੰਨਾ।

ਇਨ੍ਹਾਂ ਚੌਹਾਂ ਅੰਕਾਂ ਵਿਚ ਚੌਹਾਂ ਦਾ ਵਰਣਨ ਕਰਕੇ ਦਸਦੇ ਹਨ, ਕਿ ਇਹ ਸਾਰੇ ਹੀ ਹਵਾ ਦੀ ਤਰ੍ਹਾਂ ਆਉਣ ਜਾਣ ਵਾਲੇ ਅਤੇ ਅਬਿਨਾਸੀ ਸੁਖ ਲਈ ਇਹ ਸਾਰੇ ਬੇ-ਅਰਥ ਹਨ। ਅਸਲੀ ਸੁਖ ਕੇਵਲ ਨਾਮ ਸਿਮਰਨ ਵਿਚ ਹੀ ਹੈ।

**ਸਿਰੀਰਾਗੁ ਮਹਲਾ ੧ ॥**

**੧. ਕੋਟਿ ਕੋਟੀ ਮੇਰੀ ਆਰਜਾ**
**ਪਵਣੁ ਪੀਅਣੁ ਅਪਿਆਉ ॥**
**੨. ਚੰਦੁ ਸੂਰਜੁ ਦੁਇ ਗੁਫੈ ਨ ਦੇਖਾ**
**ਸੁਪਨੈ ਸਉਣ ਨ ਥਾਉ ॥**
**੩. ਭੀ ਤੇਰੀ ਕੀਮਤਿ ਨਾ ਪਵੈ**
**ਹਉ ਕੇਵਡੁ ਆਖਾ ਨਾਉ ॥੧॥**
**੪. ਸਾਚਾ ਨਿਰੰਕਾਰੁ ਨਿਜ ਥਾਇ ॥**
**੫. ਸੁਣਿ ਸੁਣਿ ਆਖਣੁ ਆਖਣਾ**
**ਜੇ ਭਾਵੈ ਕਰੇ ਤਮਾਇ ॥੧॥ਰਹਾਉ॥**
**੬. ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥**
**੭. ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥**
**੮. ਭੀ ਤੇਰੀ ਕੀਮਤਿ ਨਾ ਪਵੈ**
**ਹਉ ਕੇਵਡੁ ਆਖਾ ਨਾਉ ॥੨॥**
**੯. ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥**
**੧੦. ਨਦਰੀ ਕਿਸੈ ਨ ਆਵਊ**
**ਨਾ ਕਿਛੁ ਪੀਆ ਨ ਖਾਉ ॥**
**੧੧. ਭੀ ਤੇਰੀ ਕੀਮਤਿ ਨਾ ਪਵੈ**
**ਹਉ ਕੇਵਡੁ ਆਖਾ ਨਾਉ ॥੩॥**

**੧੨. ਨਾਨਕ ਕਾਗਦ ਲਖ ਮਣਾ**
**ਪੜਿ ਪੜਿ ਕੀਚੈ ਭਾਉ ॥**
**੧੩. ਮਸੂ ਤੋਟਿ ਨ ਆਵਈ**
**ਲੇਖਣਿ ਪਉਣੁ ਚਲਾਉ ॥**
**੧੪. ਭੀ ਤੇਰੀ ਕੀਮਤਿ ਨਾ ਪਵੈ**
**ਹਉ ਕੇਵਡੁ ਆਖਾ ਨਾਉ ॥੪॥੨॥**

***ਪਦ ਅਰਥ :*** ਕੋਟਿ ਕੋਟੀ—ਕ੍ਰੋੜਾਂ ਹੀ ਕ੍ਰੋੜਾਂ, ਭਾਵ ਅਨਗਿਣਤ। ਆਰਜਾ—ਆਯੂ, ਉਮਰ। ਪੀਅਣੁ—ਪੀਣਾ। ਅਪਿਆਉ—ਭੋਜਨ। ਗੁਫੈ—ਗੁਫਾ ਵਿਚ, ਕੰਦਰਾ ਵਿਚ। ਕੀਮਤਿ—ਮੁੱਲ। ਨਿਜ ਥਾਇ—ਆਪਣੇ ਟਿਕਾਣੇ। ਤਮਾਇ—ਲਾਲਚ, ਇੱਛਾ। ਕੁਸਾ—ਕੁਸਣਾ, ਕੋਹੇ ਜਾਣਾ। ਕਟੀਆ—ਕਟਿਆ ਜਾਵਾਂ। ਪੀਸਣਿ—ਪੀਸਣਾ, ਜਿਸ ਵਿਚ ਪੀਸਿਆ ਜਾਵੇ, ਭਾਵ ਹੈ ਚੱਕੀ ਵਿਚ। ਭਸਮ—ਸੁਆਹ। ਅਸਮਾਨੀ—ਅਕਾਸ਼ਾਂ ਵਿਚ। ਭਾਉ—ਭਾਵ, ਤਾਤਪ੍ਰਯ। ਮਸੂ-ਸਿਆਹੀ। ਮਸੂ ਤੋਟਿ—ਭਾਵ ਸਿਆਹੀ ਮੁੱਕੇ ਹੀ ਨਾ।

***ਅਰਥ :***

**ਪ੍ਰ:** ਕਿਉਂ ਸਾਈਂ ਜੀਉ! ਜੇ ਕਦੀ ਇਕਾਂਤ ਗੁਫਾ ਵਿਚ ਬੈਠ ਕੇ ਤਪ ਕਰਦੇ ਰਹੀਏ ਤਾਂ ਕੀ ਉਸਦਾ ਅੰਤ ਪਾ ਸਕਾਂਗੇ?

**ਉ:**੧. ਹੇ ਸਜਣੋ! ਸੁਣੋ ਭਾਵੇਂ ਕਰੋੜਾਂ ਹੀ ਕਰੋੜਾਂ ਵਰ੍ਹਿਆਂ ਦੀ ਮੇਰੀ ਉਮਰ ਹੋ ਜਾਵੇ, ਜਿਵੇਂ ਕਿ ਬ੍ਰਹਮਾ ਆਦਿ ਦੇਵਤਿਆਂ ਦੀ ਵੱਡੀ ਉਮਰ ਮੰਨੀ ਹੈ ਅਤੇ ਮੇਰਾ ਖਾਣਾ ਪੀਣਾ ਪਉਣ ਦਾ ਹੀ ਹੋ ਜਾਵੇ, ਭਾਵ ਮੈਂ ਪਉਣਾਹਾਰੀ ਹੀ ਰਵਾਂ।

੨. ਅਤੇ ਮੈਂ ਐਸੀ ਗੁਫਾ ਵਿਚ ਰਵਾਂ, ਜਿਥੇ ਚੰਦ ਸੂਰਜ ਦੋਵੇਂ ਨਜ਼ਰ ਹੀ ਨਾ ਆਉਣ, ਉਹ ਗੁਫਾ ਇਤਨੀ ਤੰਗ ਹੋਵੇ ਜਿਥੇ ਸੌਣ ਲਈ ਸੁਪਨੇ-ਮਾਤ੍ਰ ਭੀ ਜਗ੍ਹਾ ਨ ਹੋਵੇ। ਇਤਨੀਆਂ ਲੰਮੀਆਂ ਸਮਾਧੀਆਂ ਲਾ ਕੇ, ਕਠਨ ਤਪੱਸਿਆ ਭੀ ਕਰਦਾ ਰਹਾਂ।

੩. ਤਾਂ ਭੀ ਹੇ ਨਿਰੰਕਾਰ! ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ ਤੇਰੇ ਨਾਮ ਨੂੰ ਕਿੱਡਾ ਕੁ ਵੱਡਾ ਆਖਾਂ, ਕਿਉਂਕਿ ਮੈਂ ਤੇਰੇ ਬਰਾਬਰ ਦਾ ਹੋਰ ਕਿਸੇ ਨੂੰ ਲੱਭ ਹੀ ਨਹੀਂ ਸਕਦਾ, ਭਾਵ ਮੈਂ ਤੇਰੀ ਵਡਿਆਈ ਕਰਨ ਜੋਗਾ ਨਹੀਂ ਹਾਂ।੧।

**ਪ੍ਰ:** ਕਿਉਂ ਜੀ! ਜਿਸ ਹਰੀ ਤੋਂ ਬਿਨਾਂ ਸਦੈਵੀ ਸੁਖ ਨਹੀਂ ਮਿਲ ਸਕਦਾ, ਉਹ ਹਰੀ ਹੈ ਕਿਥੇ?

**ਉ:**੪. ਹੇ ਭਾਈ! ਉਹ ਆਪਣੇ ਸਰੂਪ ਵਿਚ ਇਸਥਿਤ ਹੈ, ਸਰੂਪ ਉਸਦਾ ਸੱਚਾ ਹੈ, ਪਰ ਇਹ ਸਰੂਪ ਨਿਰਾਕਾਰ ਹੈ, ਅਕਾਰ ਵਾਲਾ ਨਹੀਂ।

੫. ਹੇ ਭਾਈ! ਅਸੀਂ ਜੀਵ ਤਾਂ ਇਕ ਦੂਜੇ ਤੋਂ ਸੁਣ ਸੁਣ ਕੇ ਹੀ ਉਸਦੀ ਬਜ਼ੁਰਗੀ ਦਾ ਬਿਆਨ ਕਰਦੇ ਹਾਂ, ਪਰ ਇਹ ਕੋਈ ਨਹੀਂ ਦਸ ਸਕਦਾ ਕਿ ਉਹ ਕਿੱਡਾ ਵੱਡਾ ਹੈ। ਹਾਂ! ਜੇ ਕਰ ਉਸ ਪ੍ਰਭੂ ਨੂੰ ਚੰਗਾ ਲਗੇ ਤਾਂ ਜੀਵ ਦੇ ਅੰਦਰ ਆਪਣੀ ਸਿਫ਼ਤ-ਸਲਾਹ ਕਰਵਾਉਣ ਦੀ ਤਾਂਘ, ਇੱਛਾ ਪੈਦਾ ਕਰ ਦੇਂਦਾ ਹੈ।੧।ਰਹਾਉ।

**ਪ੍ਰ:** ਕਿਉਂ ਸਾਈਂ ਜੀਉ! ਜੇ ਕਦੀ ਆਪਣਾ ਇਹ ਸਰੀਰ ਉਸ 'ਤੇ ਵਾਰਨੇ ਕਰ ਦੇਵੀਏ ਫਿਰ ਤਾਂ ਉਸਦੀ ਕੀਮਤ ਪਾਈ ਜਾ ਸਕਦੀ ਹੈ, ਕਿ ਨਹੀਂ?

**ਉ:** ੬. ਉੱਕਾ ਹੀ ਨਹੀਂ! ਹੇ ਮਿੱਤਰੋ, ਮੈਂ ਜੇ ਕਰ ਆਪਣੇ ਆਪ ਨੂੰ ਇਤਨਾ ਕੁਰਬਾਨ ਕਰ ਦੇਵਾਂ, ਭਾਵ ਤਪਾਂ ਦੇ ਕਸ਼ਟ ਦੇ ਦੇ ਕੇ ਮੈਂ ਆਪਣੇ ਸਰੀਰ ਨੂੰ ਕੁਹ ਸੁੱਟਾਂ, ਵਾਰ ਵਾਰ ਕੀਮੇ ਵਾਂਗੂੰ ਕਟਿਆ ਜਾਵਾਂ, ਰਤਾ ਰਤਾ ਕਰਕੇ ਚੱਕੀ ਵਿਚ ਪਾ ਕੇ ਪੀਹ ਦਿਆਂ। ਜਿਵੇਂ ਚੰਦਰਾਇਣ ਵਰਤ ਧਾਰਨ ਵਾਲਾ ਸੁੱਕ ਜਾਂਦਾ ਹੈ।

੭. ਜਾਂ ਅੱਗ ਵਿਚ ਪਾ ਕੇ ਸਾੜ ਸੁੱਟਾਂ, ਜਿਵੇਂ ਕਿ ਮੇਘਨਾਥ ਨੇ ਆਪਣੇ ਸਰੀਰ ਨੂੰ ਹਵਨ ਕਰਕੇ ਭੇਟ ਕੀਤਾ ਸੀ, ਜਾਂ ਪੰਜ ਧੂਣੀਆਂ ਲਾ ਕੇ ਉਨ੍ਹਾਂ ਦੇ ਵਿਚਕਾਰ ਬੈਠ ਕੇ ਆਪਣੇ ਆਪ ਨੂੰ ਸਾੜ ਦੇਵਾਂ ਅਤੇ ਸਰੀਰ ਪਰ ਇਸੇ ਤਰ੍ਹਾਂ ਭਸਮ ਲਾਈ ਰਖਾਂ, ਜਿਵੇਂ ਕਿ ਸ਼ਿਵ ਜੀ ਭਸਮ ਵਿਚ ਹੀ ਸਦਾ ਰਹਿੰਦੇ ਹਨ ਜਾਂ ਹੋਰ ਅਨੇਕਾਂ ਸਾਧੂ ਭੀ। ਇਤਨੇ ਤਪ ਸਾਧ ਕੇ ਭੀ:

੮. ਹੇ ਪ੍ਰਭੂ ਜੀ! ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਪਰ ਮੈਂ ਤੇਰੇ ਨਾਮ ਨੂੰ ਕਿਤਨਾ ਕੁ ਵੱਡਾ ਆਖ ਸਕਦਾ ਹਾਂ, ਜੋ ਕਿ ਤੇਰੇ ਸਰੂਪ ਵਿਚ ਸਮਾਈ ਦੇ ਸਕਦਾ ਹੈ।

੯. ਹੇ ਸਜਣੋ! ਜੇ ਮੈਂ ਸਿਧੀਆਂ ਦੇ ਬਲ ਕਰਕੇ ਪੰਛੀ ਬਣ ਕੇ ਜਟਾਊ ਆਦਿ ਪੰਛੀਆਂ ਵਾਂਗ ਉੱਡ ਸਕਾਂ ਤੇ ਸੈਂਕੜੇ ਅਸਮਾਨਾਂ ਤਕ ਪਹੁੰਚ ਜਾਵਾਂ।

੧੦. ਅਤੇ ਇਤਨੀ ਦੂਰ ਚਲਾ ਜਾਵਾਂ ਕਿ ਕਿਸੇ ਨੂੰ ਦਿਸਾਂ ਹੀ ਨਾ, ਅਗੇ ਹੀ ਅਗੇ ਉੱਡਦਾ ਰਵਾਂ। ਅਣਵਾਂ ਸਿਧੀ ਦੁਆਰੇ ਕਿਸੇ ਨੂੰ ਨਜ਼ਰ ਹੀ ਨਾ ਆਵਾਂ। ਫਿਰ ਮੈਂ ਅਨੂਰਮ ਸਿਧੀ ਦੁਆਰੇ ਭੁੱਖ ਤ੍ਰੇਹ ਨੂੰ ਭੀ ਜਿੱਤ ਲਵਾਂ।

੧੧. ਹੇ ਪ੍ਰਭੂ! ਇਤਨੀ ਪਹੁੰਚ ਰਖਦਾ ਹੋਇਆ ਭੀ ਮੈਂ ਤੇਰੇ ਬਰਾਬਰ ਦਾ ਹੋਰ ਕੋਈ ਨਹੀਂ ਲੱਭ ਸਕਦਾ, ਇਸ ਲਈ ਮੈਂ ਤੇਰੀ ਵਡਿਆਈ ਦਸਣ ਜੋਗ ਨਹੀਂ।੩।

੧੨. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਮੇਰੇ ਮਾਲਕ! ਜੇ ਮੇਰੇ ਪਾਸ ਤੇਰੀ ਵਡਿਆਈ ਨਾਲ ਭਰੇ ਹੋਏ ਲੱਖਾਂ ਮਣ ਕਾਗ਼ਜ਼ ਹੋਣ ਅਤੇ ਉਨ੍ਹਾਂ ਨੂੰ ਪੜ੍ਹ ਕੇ ਮੁੜ ਮੁੜ ਵੀਚਾਰ ਭੀ ਕੀਤੀ ਜਾਵੇ।

੧੩. ਫਿਰ ਜੇ ਤੇਰੀ ਵਡਿਆਈ ਲਿਖਣ ਵਾਸਤੇ ਹਵਾ ਨੂੰ ਕਲਮ ਬਣਾ ਲਵਾਂ, ਭਾਵ ਲਿਖਣ ਸਮੇਂ ਸਾਡੀ ਕਲਮ ਦਾ ਵੇਗ ਪਵਣ ਵਾਂਗ ਤਿੱਖਾ ਤੇਜ਼ ਚਲੇ ਅਤੇ ਸਿਆਹੀ ਕਦੇ ਮੁੱਕੇ ਹੀ ਨਾ।

੧੪. ਹੇ ਵਾਹਿਗੁਰੂ ਜੀ! ਫਿਰ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ ਤੇਰੇ ਨਾਮ ਨੂੰ ਕਿੱਡਾ ਕੁ ਵੱਡਾ ਆਖਾਂ, ਮੈਂ ਤਾਂ ਤੇਰੀ ਵੱਡੀ ਵਡਿਆਈ ਦੇ ਦਸਣ ਜੋਗ ਹੀ ਨਹੀਂ।੪।੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਪੁਰਾਤਨ ਸਮਿਆਂ ਵਿਚ ਕੀਤੇ ਜਾ ਰਹੇ, ਕਠਨ ਸਾਧਨਾਂ ਦੀ ਅਵਧੀ ਦਰਸਾਈ ਹੈ ਅਤੇ ਇਹ ਭੀ ਦੱਸਿਆ ਹੈ ਕਿ ਉਸ ਨਿਰੰਕਾਰ ਦੀ ਕੀਮਤ ਪਾਉਣ

ਲਈ ਇਨ੍ਹਾਂ ਪੁਰਾਤਨ ਸਾਧਨਾਂ ਵਿਚ ਕੋਈ ਸਮਰਥਾ ਨਹੀਂ ਅਤੇ ਉਸ ਕਰਤਾਰ ਦਾ ਇਨ੍ਹਾਂ ਸਾਧਨਾਂ ਰਾਹੀਂ ਅੰਤ ਲੈਣਾ ਭੀ ਸੰਭਵ ਨਹੀਂ। ਕਿਉਂਕਿ ਉਹ ਬੇ-ਅੰਤ ਪ੍ਰਭੂ ਹੈ। ਅੰਤ ਲੈਣ ਵਾਲੇ ਜੀਵ ਅੰਤ ਵਾਲੇ ਹਨ, ਇਸ ਲਈ ਨਾਮ ਹੀ ਸਿਮਰੋ, ਉਹ ਨਾਮ ਏਡਾ ਵੱਡਾ ਹੈ, ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਨਾਮ ਸਤਿ ਸਰੂਪ ਵਿਚ ਸਮਾਈ ਕਰਵਾ ਦੇਂਦਾ ਹੈ, ਭਾਵ ਨਾਮ ਅੰਤ ਲੈਣ ਲਈ ਨਹੀਂ ਸਿਮਰੀ ਦਾ, ਸਗੋਂ ਉਸ ਮਾਲਕ ਨੂੰ ਪ੍ਰਾਪਤ ਹੋਣ ਲਈ ਸਿਮਰਨ ਕਰੀਦਾ ਹੈ।

**ਸਿਰੀਰਾਗੁ ਮਹਲਾ ੧ ॥**

**੧. ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥**
**੨. ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥**
**੩. ਲੇਖੈ ਸਾਹ ਲਵਾਈਅਹਿ**
**ਪੜੇ ਕਿ ਪੁਛਣ ਜਾਉ ॥੧॥**
**੪. ਬਾਬਾ ਮਾਇਆ ਰਚਨਾ ਧੋਹੁ ॥**
**੫. ਅੰਧੈ ਨਾਮੁ ਵਿਸਾਰਿਆ**
**ਨਾ ਤਿਸੁ ਏਹ ਨ ਓਹੁ ॥੧॥ਰਹਾਉ॥**
**੬. ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥**
**੭. ਜਿਥੈ ਬਹਿ ਸਮਝਾਈਐ**
**ਤਿਥੈ ਕੋਇ ਨ ਚਲਿਓ ਨਾਲਿ ॥**
**੮. ਰੋਵਣ ਵਾਲੇ ਜੇਤੜੇ**
**ਸਭਿ ਬੰਨਹਿ ਪੰਡ ਪਰਾਲਿ ॥੨॥**
**੯. ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥**
**੧੦. ਕੀਮਤਿ ਕਿਨੈ ਨ ਪਾਈਆ**
**ਕਹਣਿ ਨ ਵਡਾ ਹੋਇ ॥**
**੧੧. ਸਾਚਾ ਸਾਹਬੁ ਏਕੁ ਤੂ**
**ਹੋਰਿ ਜੀਆ ਕੇਤੇ ਲੋਅ ॥੩॥**
**੧੨. ਨੀਚਾ ਅੰਦਰਿ ਨੀਚ ਜਾਤਿ**
**ਨੀਚੀ ਹੂ ਅਤਿ ਨੀਚੁ ॥**
**੧੩. ਨਾਨਕੁ ਤਿਨ ਕੈ ਸੰਗਿ ਸਾਥਿ**
**ਵਡਿਆ ਸਿਉ ਕਿਆ ਰੀਸ ॥**
**੧੪. ਜਿਥੈ ਨੀਚ ਸਮਾਲੀਅਨਿ**
**ਤਿਥੈ ਨਦਰਿ ਤੇਰੀ ਬਖਸੀਸ ॥੪॥੩॥**

***ਪਦ ਅਰਥ :*** ਲੇਖੈ—ਲੇਖੇ ਵਿਚ, ਹਿਸਾਬ ਵਿਚ, ਗਿਣਤੀ ਮਿਣਤੀ ਵਿਚ। ਬੋਲਣੁ ਬੋਲਣਾ—ਬੋਲ ਚਾਲ। ਖਾਣਾ ਖਾਉ—ਖਾਣ ਪੀਣ। ਵਾਟ—ਰਾਹ, ਰਸਤਾ, ਭਾਵ ਜ਼ਿੰਦਗੀ ਦਾ ਸਫ਼ਰ। ਚਲਾਈਆ—ਜੋ ਚਲਾਈ ਹੋਈ ਹੈ। ਸੁਣਿ ਵੇਖਾਉ—ਸੁਣਨਾ, ਵੇਖਣਾ। ਲਵਾਈਅਹਿ—ਜੋ ਲਏ ਜਾ ਰਹੇ ਹਨ। ਪੜੇ—ਪੜ੍ਹੇ ਹੋਏ ਮਨੁੱਖ। ਕਿ—ਕੀਹ ? ਪੜੇ ਕਿ ਪੁਛਣ ਜਾਉ—ਮੈਂ ਇਸ ਬਾਰੇ ਕਿਸੇ ਪੜ੍ਹੇ ਹੋਏ ਮਨੁੱਖ ਨੂੰ ਕੀਹ ਪੁੱਛਣ ਜਾਵਾਂ ? ਇਸ ਬਾਰੇ ਪੁੱਛਣ ਦੀ ਲੋੜ ਨਹੀਂ, ਸਭੋ ਕੋਈ ਜਾਣਦਾ ਹੈ। ਰਚਨਾ—ਖੇਡ। ਧੋਹੁ—ਧੋਖਾ, ਦਗਾ, ਠੱਗੀ, ਫ਼ਰੇਬ-ਚਾਰ ਦਿਨਾਂ ਦੀ ਖੇਡ। ਅੰਧੈ—ਮਾਇਆ ਵਿਚ ਅੰਨੇ ਹੋਏ ਨੇ। ਏਹ—ਮਾਇਆ। ਓਹੁ—ਪ੍ਰਭੂ ਦਾ ਨਾਮ। ਜੀਵਣ ਮਰਣਾ—ਜੰਮਣ ਤੋਂ ਮਰਨ ਤਕ। ਜਾਇ ਕੈ—ਜਨਮ ਲੈ ਕੇ, ਜੰਮ ਕੇ। ਏਥੈ—ਇਸ ਦੁਨੀਆ ਵਿਚ। ਖਾਜੈ—ਖਾਣ ਦੇ ਆਹਰੇ, ਪਦਾਰਥ ਕੱਠੇ ਕਰਨ ਦੇ ਆਹਰੇ। ਕਾਲਿ—ਸਾਰੇ ਸਮੇਂ ਵਿਚ, ਸਾਰੀ ਉਮਰ। ਬਹਿ—ਬੈਠ ਕੇ। ਸਮਝਾਈਐ—ਸਾਰੀ ਜ਼ਿੰਦਗੀ ਵਿਚ ਕੀਤੇ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ। ਪੰਡ ਪਰਾਲਿ—ਪਰਾਲੀ ਦੀਆਂ ਪੰਡਾਂ, ਵਿਅਰਥ ਭਾਰ। ਬਹੁਤੁ ਬਹੁਤੁ—ਬਹੁਤੀ ਮਾਇਆ ਮੰਗਦਾ ਹੈ। ਕਹਣਿ—ਕਹਿਣ ਨਾਲ। ਹੋਰਿ ਜੀਆ ਕੇਤੇ—ਬਾਕੀ ਸਾਰੇ ਬੇਅੰਤ ਜੀਵ। ਲੋਅ—ਲੋਕ, ਸ੍ਰਿਸ਼ਟੀਆਂ। ਹੂ—ਤੋਂ। ਤਿਨ ਕੈ ਸੰਗਿ—ਉਨ੍ਹਾਂ ਦੇ ਨਾਲ ਹੈ। ਵਡਿਆ ਸਿਉ—ਮਾਇਆ ਧਾਰੀਆਂ ਨਾਲ। ਰੀਸ—ਕਿਸੇ ਹੋਰ ਦੇ ਪੂਰਨਿਆਂ 'ਤੇ ਟੁਰਨਾ। ਸਮਾਲੀਅਨਿ—ਸੰਭਾਲੇ ਜਾਂਦੇ ਹਨ, ਸਾਰ ਲਈ ਜਾਂਦੀ ਹੈ।

**ਉਥਾਨਕਾ :** ਪੁਰਾਤਨ ਸਿਆਣੇ ਸੰਪ੍ਰਦਾਈ ਸੱਜਨ ਇਸ ਸ਼ਬਦ ਦੀ ਉਥਾਨਕਾ ਦਸਦੇ ਹਨ, ਕਿ ਸ੍ਰੀ ਬਾਬਾ ਕਾਲੂ ਜੀ ਦੇ ਵਹੀ ਖਾਤਾ ਲਿਖਣੇ ਦਾ ਹਿਸਾਬ ਸਿੱਖਣ ਦਾ ਉਪਦੇਸ਼ ਦੇਣੇ ਪਰ ਆਪ ਜੀ ਨੇ ਇਹ ਸ਼ਬਦ ਉਚਾਰਨ ਕੀਤਾ ਹੈ। ਹੇ ਨਾਨਕ ! ਤੂੰ ਲੇਖਾ ਸਿਖ ਲੈ, ਕਿਉਂਕਿ ਖੱਤ੍ਰੀ ਲਈ ਲੇਖਾ ਸਿਖਣਾ ਜ਼ਰੂਰੀ ਹੈ, ਕਿਉਂਕਿ ਕੰਮ ਜੁ ਲੇਖੇ ਪੱਤੇ ਦਾ ਪੈਣਾ ਹੋਇਆ, ਚੱਲ ਤੈਨੂੰ ਪਾਂਧੇ ਕੋਲ ਛੱਡ ਆਵਾਂ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਪਿਤਾ ਜੀ ! ਮੈਂ ਸਾਰਾ ਲੇਖਾ ਸਿਖ ਲਿਆ ਹੈ, ਇਸ ਲਈ ਮੈਨੂੰ ਹੋਰ ਕਿਸੇ ਲੇਖੇ ਸਿਖਣ ਦੀ ਲੋੜ ਹੀ ਨਹੀਂ ਹੈ। ਤਾਂ ਪਿਤਾ ਕਾਲੂ ਜੀ ਨੇ ਪੁੱਛਿਆ ਕਿ ਤੁਸੀਂ ਕਿਹੜਾ ਲੇਖਾ ਸਿਖਿਆ ਹੈ ? ਤਾਂ ਆਪ ਜੀ ਨੇ ਉੱਤਰ ਵਿਚ ਇਹ ਸ਼ਬਦ ਉਚਾਰਿਆ।

***ਅਰਥ :***

੧. ਹੇ ਪਿਤਾ ਜੀ ! ਤੱਕੋ ਬਾਣੀ ਦਾ ਬੋਲਣਾ ਭੀ ਸਭ ਲੇਖੇ ਵਿਚ ਹੋ ਰਿਹਾ ਹੈ ਅਤੇ ਭੋਜਨ ਦਾ ਖਾਣਾ ਭੀ ਲੇਖੇ ਵਿਚ ਹੈ।

੨. ਰਸਤੇ ਦਾ ਚਲਣਾ ਭੀ ਲੇਖੇ ਵਿਚ ਹੈ, ਬਾਣੀ ਦਾ ਸਰਵਣ ਕਰਨਾ ਵੀ ਲੇਖੇ ਵਿਚ ਹੈ ਅਤੇ ਹਰ ਸ਼ੈ ਨੂੰ ਵੇਖਣਾ ਭੀ ਲੇਖੇ ਵਿਚ ਹੈ। ਇਉਂ ਜਾਣੋ :

੩. ਹਰ ਸੁਆਸ ਭੀ ਲੇਖੇ ਵਿਚ ਲਈਦਾ ਹੈ (ਇਹ ਗੱਲ ਬਿਲਕੁਲ ਸਹੀ ਜਾਣੋ)। **ਪ੍ਰ:** ਹੇ ਨਾਨਕ ! ਇਸ ਤੁਹਾਡੇ ਖ਼ਿਆਲ ਦੀ ਪੁਸ਼ਟੀ ਵਾਸਤੇ ਕਿਸੇ ਹੋਰ ਪੜ੍ਹੇ ਲਿਖੇ ਨੂੰ ਪੁੱਛ ਆਵੀਏ ? **ਉ:** ਹੇ ਪਿਤਾ ਜੀ ! ਸੁਣੋ ਪੜ੍ਹਿਆਂ ਹੋਇਆਂ ਹੋਰ ਪੰਡਤਾਂ ਨੂੰ ਪੁੱਛਣ ਕੀ ਜਾਣਾ ਹੈ, ਇਸ ਮੇਰੇ ਕਹੇ ਬਚਨ 'ਤੇ ਹੀ ਵਿਸ਼ਵਾਸ ਕਰੋ।੧।

**ਪ੍ਰ:** ਹੇ ਨਾਨਕ ! ਲੇਖੇ ਦੀ ਪੜ੍ਹਾਈ ਪੜ੍ਹਨ ਤੋਂ ਬਿਨਾਂ ਤਾਂ ਮਾਇਆ ਨਹੀਂ ਮਿਲ ਸਕਦੀ ?

**ਉ:**੪. ਹੇ ਪਿਤਾ ਜੀ ! ਜਿਸ ਮਾਇਆ ਦੀ ਪ੍ਰਾਪਤੀ ਲਈ ਤੁਸੀਂ ਮੈਨੂੰ ਇਹ ਲੇਖਾ ਪੜ੍ਹਾਉਣਾ ਚਾਹੁੰਦੇ ਹੋ, ਇਹ ਸੰਸਾਰ ਨੂੰ ਰਚਨ ਵਾਲੀ ਨਹੀਂ, ਇਹ ਤਾਂ ਉਸ ਪ੍ਰਭੂ ਮਾਲਕ ਦੀ ਰਚੀ

ਹੋਈ ਰਚਨਾ ਹੈ। ਸੋ, ਇਹ ਮਾਇਆ ਧੋਖਾ, ਛਲ ਰੂਪ ਹੈ, ਭਾਵ ਹੇ ਪਿਤਾ ਜੀ! ਜਿਸ ਰੂਪ ਵਿਚ ਇਹ ਦਿਸਦੀ ਹੈ ਉਸੇ ਰੂਪ ਵਿਚ ਇਕ ਰਸ ਨਹੀਂ ਰਹਿੰਦੀ।

੫. ਸੋ, ਪਿਤਾ ਜੀਉ! ਜਿਸ ਮਨੁੱਖ ਨੇ ਇਸ ਮਾਇਆ ਦੇ ਛਲ ਨੂੰ ਨਹੀਂ ਸਮਝਿਆ, ਉਹ ਅੰਧਾ ਹੈ, ਉਸ ਅਗਿਆਨੀ ਅੰਧੇ ਨੇ ਉਸ ਪ੍ਰਮੇਸ਼ਰ ਦੇ ਨਾਮ ਨੂੰ ਵਿਸਾਰ ਦਿੱਤਾ ਹੈ, ਅੰਤ ਉਸ ਜੀਵ ਨੂੰ ਨਾ ਇਹ ਮਾਇਆ ਹੱਥ ਆਈ ਅਤੇ ਨਾ ਹੀ ਉਸਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ, ਭਾਵ ਨਾ ਉਸਦਾ ਇਹ ਲੋਕ ਸੌਰਿਆ ਅਤੇ ਨਾ ਹੀ ਪ੍ਰਲੋਕ।੧।ਰਹਾਉ।

੬. ਹੇ ਪਿਤਾ ਜੀ! ਇਸ ਦੁਨੀਆ ਵਿਚ ਜੰਮ ਕੇ ਮਰਣ ਤਕ ਜੋ ਜੀਵਨ ਮਿਲਿਆ ਸੀ, ਇਹ ਕਾਲ ਦੀ ਹੱਦ ਵਿਚ ਹੋਣ ਕਰਕੇ (ਖਾਜੈ) ਖਾਧਾ ਜਾਂਦਾ ਹੈ, ਭਾਵ ਮੁੱਕ ਜਾਂਦਾ ਹੈ।

੭. ਦੇਖੋ ਪਿਤਾ ਜੀ! ਜਿਥੇ ਪ੍ਰਲੋਕ ਵਿਚ ਧਰਮ ਰਾਜੇ ਦੇ ਸਾਹਮਣੇ ਬੈਠਾ ਕੇ, ਇਸ ਜੀਵ ਨੂੰ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ, ਉਥੇ ਸਹਾਇਤਾ ਕਰਨ ਲਈ ਕੋਈ ਭੀ ਮਿੱਤਰ ਸੰਬੰਧੀ ਨਾਲ ਨਹੀਂ ਚਲਦਾ।

੮. ਹੇ ਪਿਤਾ ਜੀ! ਮਰਣ ਤੋਂ ਪਿਛੋਂ ਜੋ ਭੀ ਇਸਨੂੰ ਰੋਵਣ ਵਾਲੇ ਸਾਰੇ ਸੰਬੰਧੀ ਹਨ, ਇਹ ਸਭੇ ਪਰਾਲੀ ਦੀਆਂ ਹੀ ਪੰਡਾਂ ਬੰਨ੍ਹਦੇ ਹਨ, ਭਾਵ ਇਨ੍ਹਾਂ ਸਾਰਿਆਂ ਦਾ ਵਿਰਲਾਪ ਕਰਨਾ ਸਭ ਬਿਅਰਥ ਹੈ, ਕਿਉਂਕਿ ਜਿਥੇ ਇਸ ਪ੍ਰਾਣੀ ਦੇ ਕੀਤੇ ਕਰਮਾਂ ਦਾ ਹਿਸਾਬ ਮੰਗਿਆ ਜਾ ਰਿਹਾ ਹੁੰਦਾ ਹੈ, ਉਥੇ ਉਸ ਪ੍ਰਾਣੀ ਮਰਨ ਵਾਲੇ ਨੂੰ ਰੋਣ ਵਾਲਿਆਂ ਦਾ ਕੋਈ ਲਾਭ ਨਹੀਂ ਹੁੰਦਾ।

ਪ੍ਰ: ਕਿਉਂ ਜੀ! ਜੇ ਮਾਇਆ ਧੋਖਾ ਰੂਪ ਹੈ, ਤਾਂ ਇਸਨੂੰ ਜੀਵ ਤਿਆਗਦੇ ਕਿਉਂ ਨਹੀਂ?

ਉ: ੯. ਪਿਤਾ ਜੀ! ਇਹੋ ਹੀ ਇਕ ਅਸਚਰਜਤਾ ਹੈ, ਕਿ ਸਾਰੇ ਜੀਵ ਇਸ ਮਾਇਆ ਨੂੰ ਛਡ ਰੂਪ ਜਾਣਦੇ ਹੋਏ ਭੀ ਉਸ ਰੱਬ ਤੋਂ ਇਸਨੂੰ ਬਹੁਤ ਹੀ ਬਹੁਤ ਮੰਗਦੇ ਰਹਿੰਦੇ ਹਨ, ਦੂਸਰੇ ਨਾਲੋਂ ਮੈਨੂੰ ਘਟ ਮਿਲੇ ਇਹ ਕੋਈ ਭੀ ਨਹੀਂ ਆਖਦਾ। ਮੰਗਣ ਵਲੋਂ ਕਿਸੇ ਨੇ ਭੀ ਬਸ ਨਹੀਂ ਕੀਤੀ ਅਤੇ ਮੰਗ ਮੰਗ ਕੇ ਕਦੇ ਭੀ ਕੋਈ ਰਜਿਆ ਹੀ ਨਹੀਂ, ਪਰ ਉਹ ਸਾਰੇ ਦਾ ਸਾਰਾ ਧਨ ਇਥੇ ਹੀ ਰਹਿ ਜਾਂਦਾ ਹੈ।

੧੦. ਪਿਤਾ ਜੀ! ਉਸ ਵਾਹਿਗੁਰੂ ਦੀਆਂ ਦਾਤਾਂ ਦੀ ਕੋਈ ਭੀ ਕੀਮਤ ਨਹੀਂ ਪਾਉਂਦਾ, ਸਾਰੇ ਹੀ ਮਾਇਆ ਧਾਰੀ ਆਪ ਨੂੰ ਹੀ ਵੱਡਾ ਮੰਨੀ ਬੈਠੇ ਹਨ। ਪਰ, ਕੋਈ ਕਹਿਣ ਨਾਲ ਹੀ ਤਾਂ ਵੱਡਾ ਨਹੀਂ ਬਣ ਜਾਂਦਾ।

੧੧. ਪਰ ਹੇ ਪ੍ਰਭੂ! ਤੂੰ ਸੱਚਾ ਤੇ ਸਭ ਦਾ ਇਕੋ ਹੀ ਸਾਹਿਬ ਮਾਲਕ ਹੈਂ ਤੈਥੋਂ ਬਿਨਾਂ ਹੋਰ ਕਿਤਨੇ ਹੀ ਜੀਵਾਂ ਦੇ, ਕਈ ਲੋਕ ਭਰੇ ਪਏ ਹਨ। ਪਰ ਉਹ ਸੱਚਮੁੱਚ ਸਾਰੇ ਦੇ ਸਾਰੇ ਤੈਥੋਂ ਨੀਵੇਂ ਹਨ।੩।

ਪ੍ਰ: ਕਿਉਂ ਜੀ! ਉਸ ਕਰਤਾਰ ਤੋਂ ਤੁਹਾਡੀ ਮੰਗ ਕੀ ਹੈ?

ਉ: ੧੨. ਹੇ ਪਿਤਾ ਜੀ! ਮੈਂ ਤਾਂ ਉਸ ਪ੍ਰਭੂ ਅਗੇ ਇਉਂ ਹੀ ਅਰਦਾਸ ਕਰਦਾ ਹਾਂ ਕਿ ਹੇ ਦਾਤਾ! ਮੈਂ ਤੈਥੋਂ ਇਹੋ ਮੰਗਦਾ ਹਾਂ ਕਿ ਮੇਰਾ ਉਨ੍ਹਾਂ ਬੰਦਿਆਂ ਨਾਲ ਸਾਥ ਬਣਾਈ ਰਖ, ਜੋ ਨੀਵੀਂ ਤੋਂ ਨੀਵੀਂ ਜਾਤ ਦੇ ਹਨ, ਜੋ ਨੀਵਿਆਂ ਤੋਂ ਭੀ ਅਤਿ ਨੀਵੇਂ ਅਖਵਾਂਦੇ ਹਨ।

੧੩. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਮੈਨੂੰ ਤਾਂ ਉਨ੍ਹਾਂ ਦਾ ਹੀ ਸਾਥੀ ਬਣਾਓ, ਕਿਉਂਕਿ ਮੈਨੂੰ ਵੱਡੇ ਮਾਇਆ ਧਾਰੀਆਂ ਦੇ ਰਸਤੇ ਟੁਰਨ ਦੀ ਕੋਈ ਤਾਂਘ ਨਹੀਂ।

੧੪. ਕਿਉਂਕਿ ਇਹ ਮੈਨੂੰ ਭਰੋਸਾ ਹੈ ਕਿ ਤੇਰੀ ਮੇਹਰ ਦੀ ਨਜ਼ਰ ਉਥੇ ਹੀ ਪੈਂਦੀ ਹੈ ਜਿਥੇ ਗ਼ਰੀਬਾਂ ਦੀ ਸਾਰ ਲਈ ਜਾਂਦੀ ਹੈ।੪।੩।

(ਨੀਚ), ਨੀਵਾਂ, ਖ਼ਾਲੀ, ਹੀਨ। (ਨੀਚਾ ਅੰਦਰਿ) ਭਾਵ ਹੈ ਜਿਨ੍ਹਾਂ ਦਾ ਹਿਰਦਾ ਧਨ ਦੇ ਅਭਿਮਾਨ ਤੋਂ ਖ਼ਾਲੀ ਹੈ, (ਨੀਚ ਜਾਤਿ) ਫਿਰ ਉਹ ਜਾਤੀ ਹੰਕਾਰ ਤੋਂ ਵੀ ਸੱਖਣਾ ਹੈ। (ਨੀਚੀ ਹੂ) ਫਿਰ ਗੁਣ ਅਭਿਮਾਨ ਤੋਂ ਭੀ ਹੀਨ ਹਨ। (ਅਤਿ ਨੀਚੁ) ਫਿਰ ਵਿਦਿਆ ਤੇ ਗਿਆਨ ਪਾ ਕੇ ਇਸ ਹਉਂ ਤੋਂ ਭੀ ਅਤੀਤ ਹੈ, ਨਾਨਕ ਉਨ੍ਹਾਂ ਦਾ ਸਾਥੀ ਹੈ। ਇਨ੍ਹਾਂ ਪਦਾਂ ਦੇ ਦਾਨੇ ਸਜਣ ਇਉਂ ਭੀ ਅਰਥ ਕਰਦੇ ਹਨ: ਨੀਚਾ ਅੰਦਰਿ—ਜੋ ਪਦਾਰਥਾਂ ਦੀ ਲੋੜ ਤੋਂ ਬੇ-ਪ੍ਰਵਾਹ ਹੋਏ ਹਨ, ਭਾਵ ਮਾਇਕੀ ਪਦਾਰਥਾਂ ਵਲੋਂ ਨਿਰਿਛਤ ਗ਼ਰੀਬਾਂ ਵਿਚ। ਨੀਚ ਜਾਤਿ—ਨੀਚ ਜਾਤ ਵਾਲੇ ਸ਼ੂਦਰ ਨਾਮ ਦੇਵ ਆਦਿਕ। ਨੀਚੀ ਹੂ—ਇਨ੍ਹਾਂ ਤੋਂ ਭੀ ਨੀਵੇਂ ਰਵਿਦਾਸ ਆਦਿਕ ਚਮਾਰ। ਅਤਿ ਨੀਚੁ—ਇਨ੍ਹਾਂ ਤੋਂ ਭੀ ਨੀਵੇਂ ਸਧਨਾ ਆਦਿਕ ਜੋ ਨੀਵੀਂ ਜਾਤ ਦਾ ਵੀ ਸੀ ਤੇ ਜੋ ਕਿੱਤਾ ਭੀ ਕਸਾਈ ਦਾ ਕਰਦਾ ਸੀ। ਫਿਰ ਇਹ ਨਾਮੀ ਹੋਇਆ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪ੍ਰਮੇਸ਼ਰ! ਮੈਨੂੰ ਤਾਂ ਉਨ੍ਹਾਂ ਨਿਰ-ਹੰਕਾਰੀਆਂ ਦੀ ਸੰਗਤ ਦਾ ਸਾਥੀ ਬਣਾਓ। ਜੋ ਵੱਡੀ ਜਾਤੀ ਗੁਣ, ਦਰਬ ਤੇ ਵਿਦਿਆ ਆਦਿਕ ਦੇ ਅਭਿਮਾਨੀ ਹਨ, ਉਨ੍ਹਾਂ ਨਾਲ ਮੈਂ ਕਿਆ ਰੀਸ ਕਰਨੀ ਹੈ। ਭਾਵ ਹੈ ਨਾਨਕ ਤਾਂ ਉਨ੍ਹਾਂ ਨਿਰ-ਅਭਿਮਾਨ ਗ਼ਰੀਬਾਂ ਦਾ ਸੰਗੀ ਸਾਥੀ ਹੈ, ਮਾਇਕੀ ਵਡਿਆਈਆਂ ਵਾਲਿਆਂ ਨਾਲ ਨਾਨਕ ਨੂੰ ਕੋਈ ਰੀਸ ਨਹੀਂ।

ਕਿਉਂਕਿ ਜਿਥੇ ਇਹ ਨੀਵੇਂ ਸੰਭਾਲੇ ਜਾਂਦੇ ਹਨ, ਉਥੇ ਹੀ ਤੇਰੀ ਬਖ਼ਸ਼ਸ਼ ਦੀ ਨਜ਼ਰ ਹੁੰਦੀ ਹੈ।

***ਭਾਵਾਰਥ:*** ਇਸ ਦ੍ਰਿਸ਼ਟਮਾਨ ਮਾਇਕੀ ਸੰਸਾਰ ਦੇ ਪਸਾਰੇ ਨੂੰ ਸਦਾ ਸਥਿਰ ਨ ਰਹਿਣ ਵਾਲਾ ਦੱਸ ਕੇ, ਇਹ ਸੂਚਿਤ ਕਰਦੇ ਹਨ ਕਿ ਇਸ ਮਨੁੱਖ ਸਰੀਰ ਨੂੰ ਇਨ੍ਹਾਂ ਮਾਇਕੀ ਨਿਕੰਮੇ ਧੰਧਿਆਂ ਵਿਚ ਨ ਗਵਾਓ। ਸਾਡਾ ਬੋਲਣਾ, ਸੋਚਣਾ, ਖਾਣਾ, ਪੀਣਾ ਸਭ ਲੇਖੇ ਅੰਦਰ ਹੋ ਰਿਹਾ ਹੈ। ਸਾਡੀ ਹਰ ਕ੍ਰਿਤ ਦੇ ਸੰਸਕਾਰ ਸਾਡੇ ਅੰਦਰ ਅੰਕਤ ਹੁੰਦੇ ਰਹਿੰਦੇ ਹਨ। ਇਹੋ ਸਾਡੇ ਨਾਲ ਜਾਂਦੇ ਹਨ, ਜੋ ਜੀਵ ਨੂੰ ਸੁਖ ਅਤੇ ਦੁਖ ਦੇ ਕਾਰਣ ਹੋਇਆ ਕਰਦੇ ਹਨ। ਨਾਮ ਸਿਮਰਨ ਕਰਨ ਵਾਲੇ ਗੁਰਮੁਖ ਕਹੇ ਜਾਂਦੇ ਹਨ ਤੇ ਅਗੇ ਉਨ੍ਹਾਂ ਦੀ ਹੀ ਸੰਭਾਲ ਹੁੰਦੀ ਹੈ। ਦੁਨੀਆ ਦੇ ਮਾਇਕੀ ਵਡਿਆਈਆਂ ਵਾਲੇ ਭਾਵੇਂ ਉਨ੍ਹਾਂ ਨੂੰ ਨੀਚ ਜਾਣਦੇ ਹਨ, ਪਰ ਉਨ੍ਹਾਂ ਉਤੇ ਸਾਈਂ ਦੀ ਬਖ਼ਸ਼ਸ਼ ਹੁੰਦੀ ਹੈ। ਆਪਣੇ ਆਪ ਨੂੰ ਨੀਚ ਆਖ ਕੇ, ਸਾਨੂੰ ਉਪਦੇਸ਼ ਕਰਦੇ ਹਨ,

ਕਿ ਅਜਿਹੇ ਗੁਰਮੁਖਾਂ ਦੀ ਸੰਗਤ ਵਿਚ ਰਹੋ, ਭਾਵ ਇਹ ਹੈ ਕਿ ਤੁਸੀਂ ਝੂਠੀਆਂ ਵਡਿਆਈਆਂ ਵਿਚ ਲਗ ਕੇ, ਅਮੋਲਕ ਸਮਾਂ ਅਜਾਈਂ ਨ ਗਵਾਓ, ਗੁਰਮੁਖਾਂ ਦਾ ਸੰਗ ਕਰਕੇ ਅਗੇ ਕੰਮ ਆਉਣ ਵਾਲੀ ਵਡਿਆਈ ਪ੍ਰਾਪਤ ਕਰੋ।

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ......*

ਜਦੋਂ ਅਸੀਂ ਇਨ੍ਹਾਂ ਪੰਗਤੀਆਂ ਦੀ ਗੁਰਮਤਿ ਦੀ ਰੌਸ਼ਨੀ ਵਿਚ ਵਿਚਾਰ ਕਰਾਂਗੇ। ਤਾਂ ਸਾਨੂੰ ਇਸ ਤਰ੍ਹਾਂ ਦਾ ਖ਼ਿਆਲ ਕਰਨਾ ਕਿ ਉਹ ਨਿਰੇ ਨੀਚਾਂ ਦੇ ਹੀ ਸਾਥੀ ਸਨ, ਸਹੀ ਸਾਬਤ ਨਹੀਂ ਹੋਵੇਗਾ। ਕਿਉਂਕਿ ਜਦੋਂ ਗੁਰੂ ਨਾਨਕ ਪਾਤਸ਼ਾਹ ਦੇ ਜੀਵਨ ਦੀ ਪੜਚੋਲ ਕਰਦੇ ਹਾਂ, ਤਾਂ ਸਾਨੂੰ ਇਹ ਸੂਝ ਪੈਂਦੀ ਹੈ ਕਿ ਉਹ ਰੱਬ ਤੋਂ ਭੁੱਲੜ ਗ਼ਰੀਬ ਅਮੀਰ ਕਿਸੇ ਦੇ ਭੀ ਸਾਥੀ ਨਹੀਂ ਸਨ। ਪਰ ਜੋ ਰੱਬੀ ਮਾਰਗ ਪਰ ਚੱਲਣ ਵਾਲਾ ਸੀ, ਉਹ ਭਾਵੇਂ ਗ਼ਰੀਬ ਸੀ ਅਤੇ ਭਾਵੇਂ ਅਮੀਰ, ਉਨ੍ਹਾਂ ਦਾ ਊਚ ਨੀਚ ਪੁਣਾ ਆਪ ਨੇ ਕਦੀ ਭੀ ਨਹੀਂ ਸੀ ਤੱਕਿਆ ਉਹ ਉਨ੍ਹਾਂ ਸਭ ਦੇ ਸਾਥੀ ਸਨ ਅਤੇ ਹੁਣ ਭੀ ਹਨ।

ਇਤਿਹਾਸ ਦਸਦਾ ਹੈ—ਕੌਡੇ ਰਾਖ਼ਸ਼ ਦੇ, ਸੱਜਣ ਠੱਗ ਦੇ, ਕੋਹੜੀ ਫ਼ਕੀਰ ਦੇ, ਉਹ ਸਾਥੀ ਬਣੇ ਉਦੋਂ ਜਦੋਂ ਉਨ੍ਹਾਂ ਨੂੰ ਨਾਮ ਵਿਚ ਲਾ ਲਿਆ। ਇਸ ਤੋਂ ਸਾਬਤ ਹੁੰਦਾ ਹੈ ਕਿ ਆਪ ਸੱਚਮੁੱਚ ਨੀਚ ਭੈੜਿਆਂ ਦੇ ਸਾਥੀ ਨਹੀਂ। ਆਪ ਜੀ ਨੀਵੇਂ ਉਨ੍ਹਾਂ ਨੂੰ ਮੰਨਦੇ ਹਨ, ਜੋ ਗੁਰਮਤਿ ਅਨੁਸਾਰ ਨਿੰਮਰਤਾ ਸਹਿਤ ਨਾਮ ਜਪਦੇ ਅਤੇ ਹਉਮੈ ਦੀ ਨਵਿਰਤੀ ਕਰਕੇ ਜੋ ਆਪ ਨੂੰ ਨੀਵਾਂ ਸਦਵਾਂਦੇ।

ਜਗਤ ਦੇ ਮਾਇਆ ਧਾਰੀ ਲੋਕ ਭਾਵੇਂ ਧਨ ਦੀ ਮਦ ਮਸਤੀ ਵਿਚ ਮੱਤੇ ਉਨ੍ਹਾਂ ਨੂੰ ਨਿਰਧਨ ਹੋਣ ਕਰਕੇ ਨੀਵਾਂ ਕਹਿੰਦੇ ਹਨ, ਪਰ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਕਿ ਮੈਂ ਉਨ੍ਹਾਂ ਨਿਰ-ਅਭਿਮਾਨੀਆਂ ਦਾ ਹੀ ਸੰਗੀ ਸਾਥੀ ਹਾਂ ਅਤੇ ਉਨ੍ਹਾਂ 'ਤੇ ਹੀ ਸਾਈਂ ਦੀ ਬਖ਼ਸ਼ਸ਼ ਹੈ। ਭਾਵ ਹੈ ਨਿੰਮਰਤਾ ਵਾਲੇ ਗ਼ਰੀਬ ਗੁਰਮੁਖਾਂ ਤੋਂ, ਅਜਿਹੇ ਨਿਰਮਾਣ ਗੁਰਮੁਖ ਸੱਜਣਾਂ 'ਤੇ ਹੀ ਬਖ਼ਸ਼ਸ਼ ਦੀ ਨਜ਼ਰ ਪੈਂਦੀ ਹੈ। ਨਿਰਾ ਕਰਮਾਂ ਦੇ ਨੀਚਾਂ ਉਤੇ, ਨਿਰੇ ਧਨੀਆਂ ਪਰ, ਯਾ ਜਾਤੀ ਕਰਕੇ ਨੀਚਾਂ 'ਤੇ ਪੈਂਦੀ ਹੈ, ਇਹ ਕਹਿਣਾ ਗੁਰਮਤਿ ਨਾਲ ਨਹੀਂ ਢੁਕਦਾ।

### ਸਿਰੀਰਾਗੁ ਮਹਲਾ ੧ ॥

**੧. ਲਬੁ ਕੁਤਾ ਕੂੜੁ ਚੂਹੜਾ**
**ਠਗਿ ਖਾਧਾ ਮੁਰਦਾਰੁ ॥**
**੨. ਪਰ ਨਿੰਦਾ ਪਰ ਮਲੁ ਮੁਖ ਸੁਧੀ**
**ਅਗਨਿ ਕ੍ਰੋਧੁ ਚੰਡਾਲੁ ॥**
**੩. ਰਸ ਕਸ ਆਪੁ ਸਲਾਹਣਾ**
**ਏ ਕਰਮ ਮੇਰੇ ਕਰਤਾਰ ॥੧॥**
**੪. ਬਾਬਾ ਬੋਲੀਐ ਪਤਿ ਹੋਇ ॥**
**੫. ਊਤਮ ਸੇ ਦਰਿ ਊਤਮ ਕਹੀਅਹਿ**
**ਨੀਚ ਕਰਮ ਬਹਿ ਰੋਇ ॥੧॥ਰਹਾਉ॥**
**੬. ਰਸੁ ਸੁਇਨਾ ਰਸੁ ਰੁਪਾ ਕਾਮਣਿ**
**ਰਸੁ ਪਰਮਲ ਕੀ ਵਾਸੁ ॥**
**੭. ਰਸੁ ਘੋੜੇ ਰਸੁ ਸੇਜਾ ਮੰਦਰ**
**ਰਸੁ ਮੀਠਾ ਰਸੁ ਮਾਸੁ ॥**
**੮. ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥**
**੯. ਜਿਤੁ ਬੋਲਿਐ ਪਤਿ ਪਾਈਐ**
**ਸੋ ਬੋਲਿਆ ਪਰਵਾਣੁ ॥**
**੧੦. ਫਿਕਾ ਬੋਲਿ ਵਿਗੁਚਣਾ**
**ਸੁਣਿ ਮੂਰਖ ਮਨ ਅਜਾਣ ॥**
**੧੧. ਜੋ ਤਿਸੁ ਭਾਵਹਿ ਸੇ ਭਲੇ**
**ਹੋਰਿ ਕਿ ਕਹਣ ਵਖਾਣ ॥੩॥**
**੧੨. ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ**
**ਜਿਨ ਹਿਰਦੈ ਰਹਿਆ ਸਮਾਇ ॥**
**੧੩. ਤਿਨ ਕਾ ਕਿਆ ਸਾਲਾਹਣਾ**
**ਅਵਰ ਸੁਆਲਿਉ ਕਾਇ ॥**
**੧੪. ਨਾਨਕ ਨਦਰੀ ਬਾਹਰੇ**
**ਰਾਚਹਿ ਦਾਨਿ ਨ ਨਾਇ ॥੪॥੪॥**

***ਪਦ ਅਰਥ :*** ਲਬੁ ਕੁਤਾ—ਲਾਲਚ ਹੀ ਕੁੱਤਾ ਹੈ। ਕੂੜੁ ਚੂਹੜਾ—ਝੂਠ ਹੀ ਭੰਗੀ ਹੈ। ਠਗਿ ਖਾਧਾ ਮੁਰਦਾਰੁ—ਧੋਖੇ ਦੀ ਕਮਾਈ ਖਾਣੀ ਹੀ ਮੁਰਦਾਰ ਖਾਣਾ ਹੈ। ਪਰ ਮਲੁ—ਪਰਾਈ ਮੈਲ, ਭਾਵ ਨਿੰਦਾ ਕਰਨੀ ਹੀ ਪਰਾਇਆ ਮੈਲਾ ਖਾਣਾ ਹੈ। ਮੁਖ ਸੁਧੀ—ਮੂੰਹ ਦੀ ਅਪਵਿਤ੍ਰਤਾ, ਭਾਵ ਹੈ ਮੂੰਹ ਤੋਂ ਕੌੜੇ ਬਚਨ ਬੋਲਣੇ ਵਾਲਾ। ਸੁਧੀ—ਨਿਰੀ ਹੀ, ਯਾ ਬਿਲਕੁਲ। ਰਸ—ਅਨੰਦ ਦੇਣ ਵਾਲੇ ਪਦਾਰਥ ਜੋ ਸੁਹਾਵਣੇ ਹੋਣ। ਕਸ—ਜੋ ਪਦਾਰਥ ਸੁਹਾਵਣੇ ਤਾਂ ਨਾ ਹੋਣ ਪਰ ਰਸਾਂ ਵਾਂਙੂ ਸੁਆਦ ਦੇਣ। ਪਰ ਇਹ ਇਕ ਪੰਜਾਬੀ ਦਾ ਮੁਹਾਵਰਾ ਹੈ। (ਰਸ ਕਸ) ਭਾਵ ਹੈ ਸੁਆਦ ਦੇਣ ਵਾਲੇ ਪਦਾਰਥ। ਫਿਕਾ—ਬੇ-ਸੁਆਦ, ਬੇ-ਰਸ, ਰੁੱਖਾ। ਫਿਕਾ ਬੋਲਿ—ਐਸਾ ਬਚਨ ਜੋ ਕਿਸੇ ਨੂੰ ਨ ਸੁਖਾਵੇ, ਕੌੜਾ ਬਚਨ। ਵਿਗੁਚਣਾ—ਖੁਆਰ ਹੋਣਾ। ਸੁਆਲਿਉ—ਸਲਾਹੁਣੇ ਜੋਗ, ਸੁੰਦਰ, ਸੋਹਣੇ।

ਇਸ ਸ਼ਬਦ ਦੀ ਉਥਾਨਕਾ ਸੰਪ੍ਰਦਾਈ ਦਾਨੇ ਸੱਜਣ ਇਸ ਤਰ੍ਹਾਂ ਦਸਦੇ ਹਨ ਕਿ ਕਾਸ਼ੀ ਵਿਚ ਪੰਡਤਾਂ ਨੇ, ਗੁਰੂ ਨਾਨਕ ਪਾਤਸ਼ਾਹ ਜੀ ਦੇ ਸਨਮੁਖ, ਪ੍ਰਸ਼ਨ ਕਰਨੇ ਪਰ ਕਿ ਨਾਮ ਹਿਰਦੇ ਅੰਦਰ ਪ੍ਰਵੇਸ਼ ਨਹੀਂ ਕਰਦਾ, ਇਸਦਾ ਕਾਰਨ ਦੱਸੋ। ਤਾਂ ਜੋ ਵਾਕ ਗੁਰੂ ਜੀ ਨੇ ਉੱਤਰ ਵਿਚ ਕਹੇ ਉਹ ਇਸ ਸ਼ਬਦ ਵਿਚ ਅੰਕਤ ਕਰੇ ਹਨ।

***ਅਰਥ :***

ਪ੍ਰ: ਕਿਉਂ ਜੀ ਹਿਰਦੇ ਅੰਦਰ ਨਾਮ ਕਿਉਂ ਨਹੀਂ ਵਸਦਾ ?

ਉ:੧. ਹੇ ਪੰਡਤੋ ਸੁਣੋ! ਜੋ ਖਾਣ ਵਾਲੇ ਪਦਾਰਥਾਂ ਦਾ ਵਧੇਰੇ ਲਾਲਚ ਕਰਨਾ ਹੈ, ਇਹ ਸਾਡੇ ਅੰਦਰ ਕੁਤੇ ਸਰੀਖਾ ਬੈਠਾ ਹੈ, ਅਤੇ ਜੋ ਝੂਠ ਬੋਲਣਾ ਹੈ, ਇਹੀ ਇਕ ਭੰਗੀ ਵਰਗਾ ਹੈ ਅਤੇ ਜੋ ਠੱਗੀ ਕਰਕੇ ਖਾਣਾ ਹੈ, ਇਹ ਮੁਰਦਾਰ ਖਾਣੇ ਤੁਲ ਹੈ।

੨. ਔਰ ਜੋ ਪਰਾਈ ਨਿੰਦਾ ਕਰਨੀ ਹੈ, ਇਹ (ਸੁਧੀ) ਨਿਰੀ (ਮੈਲ) ਵਿਸ਼ਟਾ ਮੂੰਹ ਨਾਲ ਖਾਣੀ ਹੈ। ਕਰੋਧ ਕਰਨਾ ਹੈ ਇਹ ਅਗਨ ਚੰਡਾਲ ਬਰਾਬਰ ਹੈ, ਭਾਵ ਹੈ ਕਰੋਧੀ ਪਹਿਲੇ ਆਪਣੇ ਰਿਦੇ

ਨੂੰ ਜਲਾਉਂਦਾ ਹੈ, ਫਿਰ ਧਰਮ ਨੂੰ ਭਰਿਸ਼ਟ ਕਰਦਾ ਹੈ, ਜਿਸ ਕਰਕੇ, ਇਸਨੂੰ ਚੰਡਾਲ ਕਿਹਾ ਜਾਂਦਾ ਹੈ।

੩. ਜੋ ਮਿੱਠੇ ਖੱਟੇ ਕਸੈਲੇ ਆਦਿਕ ਰਸ ਹਨ ਅਤੇ ਆਪ ਨੂੰ ਵੱਡਾ ਜਾਣ ਕਰਕੇ ਆਪਣੀ ਆਪ ਹੀ ਸ਼ਲਾਘਾ ਕਰਨੀ ਹੈ। ਹੇ ਕਰਤਾਰ! ਤੈਥੋਂ ਬੇਮੁਖ ਕਰਨ ਵਾਲੇ ਇਹ ਸਾਡੇ ਜੀਵਾਂ ਦੇ ਕਰਮ ਹਨ ਇਸੀ ਕਰਕੇ ਅੰਦਰ ਨਾਮ ਨਹੀਂ ਵਸਦਾ।੧।

ਪ੍ਰ: ਕਿਉਂ ਜੀ, ਰੱਬੀ ਦਰਗਾਹੇ ਜਾ ਕੇ ਇੱਜ਼ਤ ਕਿਵੇਂ ਹੁੰਦੀ ਹੈ?

ਉ: ੪. ਹੇ ਬਾਬਾ! ਭਾਈ ਤੇਰੇ ਪ੍ਰਤੀ (ਬੋਲੀਏ) ਦਸੀਏ ਕਿ ਉਸ ਰੱਬੀ ਦਰਗਾਹ ਵਿਚ ਗਿਆਂ (ਪਤਿ) ਇੱਜ਼ਤ ਕਿਵੇਂ ਹੁੰਦੀ ਹੈ? ਤਾਂ ਉੱਤਰ ਦਿੱਤਾ:

੫. ਜੋ ਲੋਕ ਇਸ ਲੋਕ ਵਿਚ ਸਹੀ ਅਰਥਾਂ ਵਿਚ ਉੱਤਮ ਗੁਣਾਂ ਵਾਲੇ ਹਨ, ਓਹੀ ਪ੍ਰਮੇਸ਼ਰ ਦੇ ਦਰ ਵਿਚ ਸੱਚਮੁਚ ਉੱਤਮ ਕਹੇ ਜਾਂਦੇ ਹਨ, (ਨੀਚ ਕਰਮ) ਮੰਦ-ਕਰਮਾਂ ਵਾਲੇ ਤਾਂ ਉਥੇ ਨਰਕਾਂ ਵਿਚ ਦੁਖ ਭੋਗਦੇ ਹੋਏ ਬੈਠੇ ਰੋਣਗੇ।੧।ਰਹਾਉ।

ਪ੍ਰ: ਨਾਮ ਦੇ ਰਸ ਨ ਆਉਣ ਦਾ ਅਸਲ ਕਾਰਣ ਕੀ ਹੈ?

ਉ: ੬. ਹੇ ਭਾਈ ਸੁਣੋ! ਸੋਨੇ ਚਾਂਦੀ ਦੇ ਪਹਿਰਣੇ ਦਾ ਰਸ ਹੈ, ਇਸਤ੍ਰੀਆਂ ਭੋਗਣ ਦਾ ਰਸ ਹੈ, (ਪਰਮਲੁ) ਚੰਦਨ ਦੀ ਸੁਗੰਧੀ ਲਾਉਣੇ ਦਾ ਜੋ ਰਸ ਹੈ।

੭. ਅਤੇ ਘੋੜਿਆਂ ਪਰ ਚੜ੍ਹਨ ਦਾ ਜੋ ਰਸ ਹੈ, ਸੁਖਦਾਈ ਸੇਜਾਂ ਪਰ ਸੌਣੇ ਦਾ, ਮੰਦਰਾਂ ਵਿਚ ਰਹਿਣੇ ਦਾ ਰਸ ਹੈ, ਹਰ ਤਰ੍ਹਾਂ ਦੇ ਮਿੱਠੇ ਪਦਾਰਥਾਂ ਦਾ ਰਸ ਹੈ, ਮਾਸ ਖਾਣ ਦਾ ਰਸ ਹੈ।

੮. ਉਪਰ ਦੱਸੇ, ਇਤਨੇ ਸਰੀਰ ਦੇ ਅੰਦਰ ਰਸ ਭਰੇ ਪਏ ਹਨ, ਹੇ ਕਰਤਾਰ! ਤੇਰਾ ਨਾਮ ਮੇਰੇ ਮਨ ਵਿਚ ਕਿਸ ਥਾਂ ਨਿਵਾਸ ਕਰ ਸਕਦਾ ਹੈ, ਭਾਵ ਨਾਮ ਲਈ ਤਾਂ ਕੋਈ ਵੀ ਥਾਂ ਖ਼ਾਲੀ ਨਹੀਂ।੨।

੯. ਜਿਸ ਬੋਲਣੇ ਨਾਲ ਦਰਗਾਹ ਵਿਚ ਇੱਜ਼ਤ ਮਿਲਦੀ ਹੈ, ਓਹੀ ਬੋਲਿਆ ਬਚਨ ਪ੍ਰਵਾਣ ਹੈ ਭਾਵ ਹੈ ਪਤ ਮਿੱਠਾ ਬਚਨ ਬੋਲਣ ਨਾਲ ਹੁੰਦੀ ਹੈ।

੧੦. ਜੋ ਬਚਨ ਕਿਸੇ ਨੂੰ ਬੇ-ਰਸ ਕਿਹਾ ਜਾਂਦਾ ਹੈ, ਉਸ ਫਿਕੇ ਬਚਨ ਨਾਲ ਪਿਛੋਂ ਆਪ ਹੀ (ਵਿਗੁਚਣਾ) ਖ਼ਰਾਬ ਹੋਣਾ ਪੈਂਦਾ ਹੈ। ਇਸ ਲਈ ਹੇ ਮੇਰੇ ਮੂਰਖ ਅਜਾਣ ਮਨ! ਤੂੰ ਸੁਣਨਾ ਕਰ ਅਤੇ ਵੀਚਾਰ ਕਰਕੇ ਵੇਖ, ਤੇਰੇ ਬਚਨ ਭੀ ਮਾੜੇ ਹਨ, ਹੁਣ ਦਸ ਤੇਰਾ ਕੀ ਬਣੇਗਾ?

ਪ੍ਰ: ਜੀ ਮੈਂ ਫਿਰ ਕੀ ਨਿਹਚਾ ਕਰਾਂ?

ਉ: ੧੧. ਆਪ ਫ਼ੁਰਮਾਨ ਕਰਦੇ ਹਨ, ਕਿ ਸਿਧਾਂਤ ਦੀ ਗੱਲ ਤਾਂ ਇਹੋ ਹੈ, ਕਿ ਜੋ ਉਸ ਵਾਹਿਗੁਰੂ ਨੂੰ ਭਾਉਂਦੇ ਹਨ ਉਹੀ ਚੰਗੇ ਹਨ, ਹੋਰ ਜੋ ਉਸਦੇ ਭਾਣੇ ਤੋਂ ਬਗ਼ੈਰ (ਕਹਣ) ਕਹਾਣੀਆਂ ਦਾ ਕਥਨ ਕਰਨਾ ਹੈ, ਉਹ ਕਿਆ ਹੈ, ਭਾਵ ਕੁਝ ਭੀ ਨਹੀਂ। (ਸਭ ਬੇ-ਅਰਥ ਹੈ)।੩।

੧੨. (ਮੈਂ ਪਰਮਾਤਮਾ ਨੂੰ ਕਿਵੇਂ ਚੰਗਾ ਲੱਗਾਂ)? ਉੱਤਰ ਦੇਂਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਅੰਦਰ ਉਹ ਪ੍ਰਮੇਸ਼ਰ ਆਪ ਹੀ ਸਮਾ ਰਿਹਾ ਹੈ, ਉਨ੍ਹਾਂ ਦੇ ਅੰਦਰ ਹੀ ਸੱਚਾ ਨਾਮ ਰੂਪ ਧਨ ਹੁੰਦਾ ਹੈ। ਉਨ੍ਹਾਂ ਦੀ ਹੀ ਬੁੱਧੀ ਉੱਤਮ ਹੈ, ਤਿਨ੍ਹਾਂ ਦੇ ਪਾਸ ਹੀ ਸ੍ਰੇਸ਼ਟ ਪਤ ਹੈ, ਦੈਵੀ ਸੰਪਤੀ ਸਾਰੇ ਹੀ ਗੁਣ ਉਨ੍ਹਾਂ ਦੇ ਅੰਦਰ ਹਨ।

੧੩. ਉਨ੍ਹਾਂ ਦੀ ਸ਼ਲਾਘਾ ਕੀ ਕਰਨੀ ਹੋਈ, ਉਨ੍ਹਾਂ ਤੋਂ ਵਧੀਕ ਸ਼ਲਾਘਾ ਜੋਗ ਹੋਰ ਕੌਣ ਹੈ? ਭਾਵ ਕੋਈ ਵੀ ਨਹੀਂ। ਕਿਉਂਕਿ ਉਹ ਪ੍ਰਮੇਸ਼ਰ ਦੀ ਨਦਰ ਵਿਚ ਵਸਦੇ ਹਨ।

੧੪. ਗੁਰੂ ਨਾਨਕ ਜੀ ਫ਼ੁਰਮਾਂਦੇ ਹਨ, ਕਿ ਜੋ ਮਨੁੱਖ, ਨਾ ਦਾਨ ਕਰਨ ਵਿਚ ਲਗੇ ਹਨ ਅਤੇ ਨਾਹੀਂ ਪ੍ਰਭੂ ਦੇ ਨਾਮ ਸਿਮਰਨ ਵਿਚ ਲਗਦੇ ਹਨ, ਉਹ ਤਾਂ ਉਸ ਮਾਲਕ ਦੀ ਨਦਰ ਤੋਂ ਬਾਹਰ ਹੀ ਹਨ। ਭਾਵ ਹੈ ਨਾਮ ਤੇ ਦਾਨ ਵਿਚ ਲੱਗਣ ਵਾਲਿਆਂ ਦੇ ਹਿਰਦੇ ਅੰਦਰ ਵਾਹਿਗੁਰੂ ਜੀ ਸਮਾਇਆ ਰਹਿੰਦਾ ਹੈ।੪।੪।

***ਭਾਵਾਰਥ :*** ਇਸ ਸ਼ਬਦ ਅੰਦਰ ਇਹ ਦਸ ਰਹੇ ਹਨ ਕਿ ਮਨੁੱਖ ਦੇ ਅੰਦਰ ਨਾਮ ਰਸ ਇਸ ਲਈ ਨਹੀਂ ਸਮਾਈ ਕਰਦਾ ਕਿ ਇਸ ਵਿਚ ਲਬ, ਕੂੜ, ਠੱਗੀ, ਪਰਾਈ ਨਿੰਦਾ, ਕ੍ਰੋਧ, ਆਪਣੀ ਮਹਿਮਾ ਕਰਨੀ, ਰਸਾਂ ਕਸਾਂ ਵਿਚ ਖਚਤ ਰਹਿਣਾ, ਫਿਕੇ ਬਚਨ ਬੋਲਣੇ, ਸੋਨੇ, ਚਾਂਦੀ ਦਾ ਰਸ, ਇਸਤ੍ਰੀ ਭੋਗ, ਸੇਜਾ, ਮੰਦਰ ਆਦਿ ਭੋਗਾਂ ਦੀ ਸਮੱਗਰੀ, ਮਿੱਠੇ ਪਦਾਰਥ, ਮਾਸ ਆਦਿ ਭੋਜਨਾਂ ਦਾ ਖਾਣਾ, ਘੋੜਿਆਂ ਦੀ ਅਸਵਾਰੀ ਕਰਨੀ, ਆਦਿ ਹੋਰ ਵੀ ਅਨੇਕਾਂ ਹੀ ਰਸ ਹਨ ਜੋ ਸਾਡੇ ਮਨਾਂ ਅੰਦਰ ਵਸਦੇ ਹਨ ਇਹੀ ਫਿਕੇ ਰਸ ਸਾਡੇ ਅੰਤਰ-ਆਤਮੇ, ਨਾਮ ਦਾ ਨਿਵਾਸ ਨਹੀਂ ਹੋਣ ਦੇਂਦੇ। ਨਾਮ ਤੋਂ ਸੱਖਣੇ ਮਨੁੱਖ ਦੀ ਦਰਗਾਹ ਵਿਚ ਇੱਜ਼ਤ ਨਹੀਂ ਹੁੰਦੀ, ਜੋ ਲੋਕ ਨਾ ਦਾਨ ਕਰਨ ਵਿਚ ਲਗਦੇ ਹਨ ਨਾਹੀ ਨਾਮ ਦਾ ਸਿਮਰਨ ਕਰਦੇ ਹਨ, ਉਹ ਮਨਮੁਖ ਕਿਥੇ ਜਾਂਦੇ ਹਨ? ਤਾਂ ਦਸਦੇ ਹਨ ਕਿ ਉਹ ਨੀਚ ਕਰਮੀ ਲੋਕ ਪ੍ਰਲੋਕ ਵਿਚ ਸਦਾ ਹੀ ਰੋਂਦੇ ਰਹਿੰਦੇ ਹਨ।

**ਸਿਰੀਰਾਗੁ ਮਹਲਾ ੧ ॥**

**੧. ਅਮਲੁ ਗਲੋਲਾ ਕੂੜ ਕਾ**
**ਦਿਤਾ ਦੇਵਣਹਾਰਿ ॥**
**੨. ਮਤੀ ਮਰਣੁ ਵਿਸਾਰਿਆ**
**ਖੁਸੀ ਕੀਤੀ ਦਿਨ ਚਾਰਿ ॥**
**੩. ਸਚੁ ਮਿਲਿਆ ਤਿਨ ਸੋਫੀਆ**
**ਰਾਖਣ ਕਉ ਦਰਵਾਰੁ ॥੧॥**
**੪. ਨਾਨਕ ਸਾਚੇ ਕਉ ਸਚੁ ਜਾਣੁ ॥**
**੫. ਜਿਤੁ ਸੇਵਿਐ ਸੁਖੁ ਪਾਈਐ**
**ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥**
**੬. ਸਚੁ ਸਰਾ ਗੁੜ ਬਾਹਰਾ**
**ਜਿਸੁ ਵਿਚਿ ਸਚਾ ਨਾਉ ॥**
**੭. ਸੁਣਹਿ ਵਖਾਣਹਿ ਜੇਤੜੇ**
**ਹਉ ਤਿਨ ਬਲਿਹਾਰੈ ਜਾਉ ॥**
**੮. ਤਾ ਮਨੁ ਖੀਵਾ ਜਾਣੀਐ**
**ਜਾ ਮਹਲੀ ਪਾਏ ਥਾਉ ॥੨॥**

**੯. ਨਾਉ ਨੀਰੁ ਚੰਗਿਆਈਆ**
**ਸਤੁ ਪਰਮਲੁ ਤਨਿ ਵਾਸੁ ॥**
**੧੦. ਤਾ ਮੁਖੁ ਹੋਵੈ ਉਜਲਾ**
**ਲਖ ਦਾਤੀ ਇਕ ਦਾਤਿ ॥**
**੧੧. ਦੂਖ ਤਿਸੈ ਪਹਿ ਆਖੀਅਹਿ**
**ਸੂਖ ਜਿਸੈ ਹੀ ਪਾਸਿ ॥੩॥**
**੧੨. ਸੋ ਕਿਉ ਮਨਹੁ ਵਿਸਾਰੀਐ**
**ਜਾ ਕੇ ਜੀਅ ਪਰਾਣ ॥**
**੧੩. ਤਿਸੁ ਵਿਣੁ ਸਭੁ ਅਪਵਿਤ੍ਰੁ ਹੈ**
**ਜੇਤਾ ਪੈਨਣੁ ਖਾਣੁ ॥**
**੧੪. ਹੋਰਿ ਗਲਾਂ ਸਭਿ ਕੂੜੀਆ**
**ਤੁਧੁ ਭਾਵੈ ਪਰਵਾਣੁ ॥੪॥੫॥**

***ਪਦ ਅਰਥ :*** ਅਮਲੁ—ਅਫ਼ੀਮ, ਨਸ਼ਾ। ਗਲੋਲਾ—ਵੱਡਾ ਗੋਲਾ। ਕੂੜ—ਝੂਠ, ਭਾਵ ਮਾਇਆ। ਮਤੀ—ਮੱਤੇ, ਮਸਤ ਹੋਇਆਂ ਨੇ। ਸੋਫੀਆ—ਨਸ਼ਾ ਨਾ ਪੀਣ ਵਾਲਾ, ਪਰਹੇਜ਼ਗਾਰ। ਸਰਾ—ਸ਼ਰਾਬ, ਨਸ਼ਾ, ਮਦ। ਬਾਹਰਾ—ਬਿਨਾਂ। ਖੀਵਾ—ਮਸਤ ਹੋਣਾ, ਮਸਤਾਨਾ, ਮਤਵਾਲਾ। ਨਾਉ—ਨਾਮ। ਨੀਰੁ ਚੰਗਿਆਈਆ—ਚੰਗਿਆਈਆਂ ਦਾ ਨੀਰ, ਸ਼ੁਭ ਕਰਮਾਂ ਰੂਪੀ ਪਾਣੀ। ਸਤੁ—ਦਾਨ। ਪਰਮਲੁ—ਖੁਸ਼ਬੋ।

***ਅਰਥ :***

ਗੁਰੂ ਨਾਨਕ ਪਾਤਸ਼ਾਹ ਸਰੀਰ-ਅਭਿਮਾਨ ਦੀ ਨਛੇਦੀ ਕਰਦੇ ਹਨ :

**ਪ੍ਰ:** ਕਿਉਂ ਜੀ, ਇਸ ਜੀਵ ਨੇ ਮਰਨਾ ਕਿਉਂ ਵਿਸਾਰ ਦਿੱਤਾ ਹੈ ?

**ਉ:**੧. ਹੇ ਭਾਈ! ਝੂਠ ਰੂਪੀ ਅਮਲੁ ਗੋਲਾ ਜੋ ਸਰੀਰ ਹੈ, ਸੋ ਦੇਵਣਹਾਰ ਪ੍ਰਮੇਸ਼ਰ ਨੇ ਇਸ ਜੀਵ ਨੂੰ ਦਿੱਤਾ ਹੈ।

੨. ਇਸ ਜੀਵ ਨੇ (ਮਤੀ) ਮਸਤ ਹੋਇਆਂ, ਇਸੇ ਮਸਤੀ ਵਿਚ ਮਰਣਾ ਵਿਸਾਰ ਦਿੱਤਾ ਅਤੇ ਚਾਰ ਕੁ ਦਿਨ ਮਾਇਕੀ ਖ਼ੁਸ਼ੀਆਂ ਮਾਨ ਲਈਆਂ।

**ਪ੍ਰ:** ਕਿਉਂ ਜੀ, ਸੱਚ ਦੀ ਪ੍ਰਾਪਤੀ ਕਿਸਨੂੰ ਹੋਈ ਹੈ ?

**ਉ:**੩. ਜਿਨ੍ਹਾਂ ਨੂੰ ਰਾਜਾਦਿਕ ਪਦਾਰਥਾਂ ਦਾ (ਅਮਲੁ) ਮਦ ਨਹੀਂ ਹੋਇਆ, ਉਨ੍ਹਾਂ (ਸੋਫੀਆ) ਪ੍ਰਹੇਜ਼ਗਾਰਾਂ ਨੂੰ ਸੱਚੇ ਪ੍ਰਮੇਸ਼ਰ ਦਾ ਨਾਮ ਮਿਲਿਆ, ਭਾਵ ਉਨ੍ਹਾਂ ਦਾ ਟਿਕਾਣਾ ਸਾਈਂ ਦਾ ਦਰਬਾਰ ਬਣਿਆ ਹੈ।੧।

**ਪ੍ਰ:** ਕਿਉਂ ਜੀ, ਫਿਰ ਦੱਸੋ ਮੈਂ ਕੀ ਕਰਾਂ ?

**ਉ:**੪. ਹੇ ਭਾਈ! ਹੋਰ ਸਾਰੇ ਪਸਾਰੇ ਨੂੰ ਝੂਠਾ ਜਾਣਕੇ ਛੱਡ ਦੇ, ਕੇਵਲ ਇਕ ਸੱਚੇ ਪ੍ਰਮੇਸ਼ਰ ਨੂੰ ਹੀ ਸੱਚ ਸਰੂਪ ਕਰਕੇ ਜਾਣ।

੫. ਜਿਸਨੂੰ ਸੇਵਨੇ ਨਾਲ ਇਥੇ ਸੁਖ ਪਾਈਦਾ ਹੈ ਤੇ ਹੇ ਹਰੀ! ਤੇਰੀ ਦਰਗਾਹ ਵਿਚ ਭੀ ਮਾਣ ਨਾਲ ਜਾਈਦਾ ਹੈ।੧।ਰਹਾਉ।

**ਪ੍ਰ:** ਕਿਉਂ ਜੀ! ਕੀ ਤੁਸੀਂ ਸ਼ਰਾਬ ਨਹੀਂ ਪੀਂਦੇ, ਪੀਂਦੇ ਹਾਂ, ਪਰ ਉਹ ਤੁਹਾਡੇ ਵਾਲੀ ਮਦ ਮਸਤੀ ਵਾਲੀ ਨਹੀਂ, ਤਾਂ ਫਿਰ ਉਹ ਕਿਹੜੀ ਹੈ ?

**ਉ:** ੬. ਹੇ ਭਾਈ ਸੁਣੋ! ਸੱਚ ਵੀ ਇਕ ਸ਼ਰਾਬ ਹੈ, ਨਸ਼ੇਦਾਰ ਵਸਤੂ ਹੈ, ਪਰ ਇਸ ਵਿਚ ਮਾਇਆ ਰੂਪ ਗੁੜ ਨਹੀਂ ਪੈਂਦਾ, ਇਸ ਵਿਚ ਸੱਚੇ ਪ੍ਰਮੇਸ਼ਰ ਦਾ ਨਾਮ ਰੂਪੀ ਗੁੜ ਹੈ।

**ਪ੍ਰ:** ਇਹ ਤੁਹਾਡੀ ਸੱਚ ਰੂਪੀ ਸ਼ਰਾਬ ਤਿਆਰ ਕਿਵੇਂ ਹੁੰਦੀ ਹੈ ?

**ਉ:** ੭. ਹੇ ਭਾਈਓ ਸੁਣੋ! ਇਹ ਸ਼ਰਾਬ ਸੱਚਾ ਨਾਮ ਸੁਣਨ ਤੇ ਜਪਣ ਨਾਲ ਤਿਆਰ ਹੁੰਦੀ ਹੈ, ਜਿਸਨੇ ਇਸ ਨਾਮ ਨੂੰ ਜਪਿਆ ਤੇ ਸੁਣਿਆ ਹੈ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

**ਪ੍ਰ:** ਇਹ ਕਿਵੇਂ ਜਾਣਿਆਂ ਜਾਏ ਕਿ ਇਸ ਸੱਚ ਦੀ ਸ਼ਰਾਬ ਨਾਲ ਹੁਣ ਮਨ ਮਸਤ ਹੋ ਗਿਆ ਹੈ ?

**ਉ:** ੮. ਇਸ ਸੱਚੀ ਸ਼ਰਾਬ ਨਾਲ ਮਨ ਮਸਤ ਹੋਇਆ ਤਦ ਜਾਣੀਦਾ ਹੈ, ਜਦੋਂ ਉਸ ਮਾਲਕ ਦੇ ਸਰੂਪ ਰੂਪੀ ਮਹਲ ਵਿਚ ਟਿਕਾਣਾ ਪਾ ਲਈਏ।੨।

੯. ਨਾਮ ਨਾਲ (ਚੰਗਿਆਈਆ) ਨੇਕੀਆਂ ਦਾ ਹੋਵੇ ਪਾਣੀ ਤੇ ਦਾਨ ਰੂਪੀ ਚੰਦਨ ਦੀ ਸੁਗੰਧੀ ਤਨ ਵਿਚ ਹੋਵੇ।

੧੦. ਤਾਂ ਫਿਰ ਦਰਗਾਹੇ ਮੁੱਖ ਉੱਜਲਾ ਹੁੰਦਾ ਹੈ, ਜੋ ਲੱਖਾਂ ਦਾਤਾਂ ਦੀ ਇਕ ਵੱਡੀ ਦਾਤ ਹੈ, ਭਾਵ ਇਹ ਪਰਮ ਅਮੋਲਕ ਦਾਤ ਹੈ।

**ਪ੍ਰ:** ਹੇ ਸਤਿਗੁਰੂ ਜੀ! ਇਸ ਜਗਤ ਵਿਚ ਦੁਖ ਹੀ ਦੁਖ ਹੈ, ਜੋ ਨਾਮ ਵਿਚ ਲਗਣ ਨਹੀਂ ਦੇਂਦਾ। ਕੋਈ ਉਪਾਅ ਦੱਸੋ ?

**ਉ:**੧੧. ਹੇ ਭਾਈ! ਦੁਖ ਭੀ ਉਸੇ ਵਾਹਿਗੁਰੂ ਨੂੰ ਦੱਸੋ ਕਿ ਜਿਸਦੇ ਪਾਸ ਸੁਖ ਹੈ, ਭਾਵ ਹੈ ਕਿ ਸਾਰੇ ਸੁਖਾਂ ਦਾ ਦਾਤਾ ਪ੍ਰਮੇਸ਼ਰ ਹੀ ਹੈ, ਉਸੀ ਅਗੇ ਅਰਦਾਸ ਕਰੋ।੩।

**ਪ੍ਰ:** ਕਿਉਂ ਜੀ! ਉਸ ਪ੍ਰਮੇਸ਼ਰ ਵਲ ਮਨ ਲਗਦਾ ਨਹੀਂ ?

**ਉ:**੧੨. ਮਨ ਨੂੰ ਇਉਂ ਕਹੋ ਕਿ ਹੇ ਮਨਾ! ਉਸ ਪ੍ਰਮੇਸ਼ਰ ਨੂੰ ਮਨ ਤੋਂ ਕਿਉਂ ਭੁਲਾਈਏ, ਜਿਸਨੇ ਸਾਰੇ ਜੀਵਾਂ ਨੂੰ ਪ੍ਰਾਣ ਦਿੱਤੇ ਹੋਏ ਹਨ।

੧੩. ਹੇ ਮੇਰੇ ਆਲਸੀ ਮਨਾ ਸੁਣ! ਉਸ ਐਸੇ ਉਪਕਾਰੀ ਪ੍ਰਮੇਸ਼ਰ ਨੂੰ ਯਾਦ ਰੱਖੇ ਬਿਨਾਂ, ਜਿਤਨਾ ਭੀ ਖਾਣ, ਪੀਣ, ਪਹਿਰਣ ਹੈ, ਇਹ ਸਭੀ ਅਪਵਿਤ੍ਰ ਹੈ।

**ਪ੍ਰ:** ਤਾਂ ਫਿਰ ਦੱਸੋ ਅਸੀਂ ਕਰੀਏ ਕੀ ?

**ਉ:**੧੪. ਪ੍ਰਮੇਸ਼ਰ ਅਗੇ ਐਸੇ ਬੇਨਤੀ ਕਰੀਏ ਕਿ ਹੇ ਪ੍ਰਭੂ! ਹੋਰ ਗੱਲਾਂ ਸਭ ਝੂਠੀਆਂ ਹਨ ਜੋ ਬਾਤ ਤੈਨੂੰ ਭਾਵੇ ਓਹੀ ਪਰਮਾਣੀਕ ਹੈ।੪।੫।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਇਹ ਸਾਰੰਸ਼ ਅੰਕਤ ਕਰਦੇ ਹਨ, ਕਿ ਹੇ ਭਾਈ! ਇਨ੍ਹਾਂ ਮਾਇਕੀ ਖ਼ੁਸ਼ੀਆਂ ਦੇ ਮਦ ਵਾਂਗ, ਸੱਚ ਭੀ ਇਕ ਸੱਚੀ ਸ਼ਰਾਬ ਹੈ, ਪਰ ਇਹ ਗੁੜ ਤੇ ਸੱਕ ਆਦਿ ਕੂੜੇ ਪਦਾਰਥਾਂ ਨਾਲ ਤਿਆਰ ਨਹੀਂ ਹੁੰਦੀ, ਇਹ ਤਾਂ ਸੱਚੇ ਵਾਹਿਗੁਰੂ ਦੇ ਨਾਮ ਨਾਲ ਤਿਆਰ ਹੁੰਦੀ ਹੈ, ਭਾਵ ਹੈ ਸੱਚ ਭੀ ਇਕ ਰਸ-ਦਾਇਕ ਵਸਤੂ ਹੈ, ਜੇ ਇਸਦਾ ਕਿਸੇ ਨੂੰ ਨਸ਼ਾ ਹੋਵੇ ਅਤੇ ਇਸਦੇ ਨਾਲ ਹੋਣ ਨੇਕੀਆਂ ਤੇ ਦਾਨ, ਤਦ ਅਜਿਹੇ ਸੱਚੇ ਨਸ਼ਈ ਦਾ ਦਰਗਾਹੇ ਮੁਖ ਉੱਜਲਾ ਹੁੰਦਾ ਹੈ। ਅਗੇ ਇਸ ਜੀਵ ਨੂੰ ਸੰਬੋਧਨ ਕਰਦੇ ਹਨ ਕਿ

ਜਿਸ ਨੇ ਜੀਵਾਂ ਨੂੰ ਪ੍ਰਾਣ ਦਿੱਤੇ ਹਨ ਉਸਨੂੰ ਭੁਲਾ ਦੇਣ ਨਾਲ ਸਭ ਖਾਣ ਪੀਣ ਅਪਵਿਤ੍ਰ ਹੈ। ਉਸਨੂੰ ਕਿਵੇਂ ਭਾ ਜਾਈਏ ਅਜਿਹਾ ਯਤਨ ਕਰੋ, ਉਸਨੂੰ ਭਾ ਜਾਣਾ ਨਾਮ ਨਾਲ ਹੁੰਦਾ ਹੈ। ਸੋ, ਨਾਮ ਨੂੰ ਕਦੀ ਵੀ ਨ ਭੁਲੋ।

**ਉਥਾਨਕਾ** : ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਗੁਪਾਲ ਪਾਂਧੇ ਪਾਸ ਬੈਠਾਏ ਗਏ, ਕਿ ਉਸ ਤੋਂ ਹਿਸਾਬ ਕਿਤਾਬ, ਵਹੀ ਖਾਤਾ, ਲੇਖਾ ਪਤਾ ਲਿਖਣੇ ਦੀ ਵਿਦਿਆ ਸਿਖ ਲੈਣ, ਤਾਂ ਆਪ ਜੀ ਨੇ ਉਥੇ ਇਕ ਪੱਟੀ ਲਿਖੀ, ਜੋ ਆਸਾ ਰਾਗ ਵਿਚ ਹੈ, ਫਿਰ ਅਗਲੇ ਦਿਨ ਆਪ ਚੁੱਪ ਕਰ ਰਹੇ ਤਾਂ ਪਾਂਧੇ ਨੇ ਪੜ੍ਹਨ ਦਾ ਉਪਦੇਸ਼ ਦਿੱਤਾ। ਉਸ ਵੇਲੇ ਦੀ ਗੱਲ ਬਾਤ ਵਿਚ ਜੋ ਸੱਚੇ ਲੇਖੇ ਦਾ ਵੇਰਵਾ ਗੁਰੂ ਜੀ ਨੇ ਉਸਨੂੰ ਦੱਸਿਆ, ਉਹ ਇਸ ਸ਼ਬਦ ਵਿਚ ਗੁੰਥਨ ਹੈ।

**ਸਿਰੀਰਾਗੁ ਮਹਲੁ ੧ ॥**

**੧. ਜਾਲਿ ਮੋਹੁ ਘਸਿ ਮਸੁ ਕਰਿ**
**ਮਤਿ ਕਾਗਦੁ ਕਰਿ ਸਾਰੁ ॥**
**੨. ਭਾਉ ਕਲਮ ਕਰਿ ਚਿਤੁ ਲੇਖਾਰੀ**
**ਗੁਰ ਪੁਛਿ ਲਿਖੁ ਬੀਚਾਰੁ ॥**
**੩. ਲਿਖੁ ਨਾਮੁ ਸਾਲਾਹ ਲਿਖੁ**
**ਲਿਖੁ ਅੰਤੁ ਨ ਪਾਰਾਵਾਰੁ ॥੧॥**
**੪. ਬਾਬਾ ਏਹੁ ਲੇਖਾ ਲਿਖਿ ਜਾਣੁ ॥**
**੫. ਜਿਥੈ ਲੇਖਾ ਮੰਗੀਐ**
**ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥**
**੬. ਜਿਥੈ ਮਿਲਹਿ ਵਡਿਆਈਆ**
**ਸਦ ਖੁਸੀਆ ਸਦ ਚਾਉ ॥**
**੭. ਤਿਨ ਮੁਖਿ ਟਿਕੇ ਨਿਕਲਹਿ**
**ਜਿਨ ਮਨਿ ਸਚਾ ਨਾਉ ॥**
**੮. ਕਰਮਿ ਮਿਲੈ ਤਾ ਪਾਈਐ**
**ਨਾਹੀ ਗਲੀ ਵਾਉ ਦੁਆਉ ॥੨॥**
**੯. ਇਕਿ ਆਵਹਿ ਇਕਿ ਜਾਹਿ ਉਠਿ**
**ਰਖੀਅਹਿ ਨਾਵ ਸਲਾਰ ॥**
**੧੦. ਇਕਿ ਉਪਾਏ ਮੰਗਤੇ**
**ਇਕਨਾ ਵਡੇ ਦਰਵਾਰ ॥**
**੧੧. ਅਗੈ ਗਇਆ ਜਾਣੀਐ**
**ਵਿਣੁ ਨਾਵੈ ਵੇਕਾਰ ॥੩॥**
**੧੨. ਭੈ ਤੇਰੈ ਡਰੁ ਅਗਲਾ**
**ਖਪਿ ਖਪਿ ਛਿਜੈ ਦੇਹ ॥**
**੧੩. ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥**
**੧੪. ਨਾਨਕ ਉਠੀ ਚਲਿਆ**
**ਸਭਿ ਕੂੜੇ ਤੁਟੇ ਨੇਹ ॥੪॥੬॥**

***ਪਦ ਅਰਥ :*** ਜਾਲਿ—ਸਾੜ ਕੇ। ਮਸੁ—ਸਿਆਹੀ, ਭਾਵ ਹੈ ਵੈਰਾਗ। ਸਾਲਾਹ—ਕੀਰਤੀ, ਮਹਿਮਾ। ਨੀਸਾਣੁ—ਚਿੰਨ੍ਹ। ਮਤਿ ਸਾਰੁ—ਸ੍ਰੇਸ਼ਟ ਬੁੱਧੀ ਨੂੰ। ਕਰਮਿ—ਮੇਹਰ, ਬਖ਼ਸ਼ਸ਼। ਵਾਉ ਦੁਆਉ—ਹਵਾ ਦੀ ਆਵਾਜ਼ ਵਾਂਗੂੰ ਬੇ-ਅਰਥ ਗੱਲਾਂ ਹਨ। ਅਗਲਾ—ਬਹੁਤਾ। ਸਲਾਰ—ਸਰਦਾਰ, ਆਗੂ। ਸੁਲਤਾਨ—ਪਾਤਸ਼ਾਹ। ਵੇਕਾਰ—ਬਿਰਥਾ।

***ਅਰਥ :***

ਪ੍ਰ: ਕਿਉਂ ਜੀ! ਤੁਸੀਂ ਇਸ ਬਾਹਰਲੇ ਲੇਖਾ ਲਿਖਣ ਨੂੰ ਛੱਡ ਕੇ ਹੋਰ ਕਿਹੜਾ ਲੇਖਾ ਪਸੰਦ ਕਰਦੇ ਹੋ ਤਾਂ ਆਪ ਜੀ ਸੱਚਾ ਲੇਖਾ ਲਿਖਣ ਦੀ ਅੰਤਰੀਵ ਸਮੱਗਰੀ ਕਥਨ ਕਰਦੇ ਹਨ।

ਉ:੧. ਹੇ ਪੰਡਤ, ਸੁਣ! ਸੰਸਾਰਕ ਪਦਾਰਥਾਂ ਦੇ ਮੋਹ ਨੂੰ (ਜਾਲਿ) ਸਾੜ ਕੇ ਇਸਨੂੰ ਸਿਆਹੀ ਬਣਾ, ਭਾਵ ਹੈ ਵੈਰਾਗੀ ਬਣ, ਸ੍ਰੇਸ਼ਟ ਬੁਧੀ ਨੂੰ ਕਾਗ਼ਜ਼ ਬਣਾ।

੨. ਪ੍ਰੇਮ ਦੀ ਕਲਮ ਬਣਾ, ਚਿੱਤ ਨੂੰ ਲਿਖਣਹਾਰਾ ਬਣਾ, ਗੁਰੂ ਨੂੰ ਪੁੱਛ ਤੇ ਉਸਦੀ ਦੱਸੀ ਵਿਚਾਰ ਨੂੰ ਲਿਖ।

ਪ੍ਰ: ਕਿਉਂ ਜੀ! ਉਹ ਵੀਚਾਰ ਕਿਹੜੀ ਹੋਵੇਗੀ?

ਉ:੩. ਉਹ ਵੀਚਾਰ ਹੈ, ਨਾਮ ਤੇ ਸਿਫ਼ਤ ਸਲਾਹ। ਸੋ, ਵਾਹਿਗੁਰੂ ਦਾ ਨਾਮ ਲਿਖ ਅਤੇ ਉਸਦੀ ਸਿਫ਼ਤ ਸਲਾਹ ਲਿਖ, ਫਿਰ ਇਹ ਭੀ ਲਿਖ ਕਿ ਨਾ ਉਸਦੀ ਸਿਫ਼ਤ ਦਾ ਅੰਤ ਹੈ ਅਤੇ ਨਾ ਜਿਸਦੀ ਸਿਫ਼ਤ ਕੀਤੀ ਜਾ ਰਹੀ ਹੈ, ਉਸਦੇ ਉਰਾਰ ਪਾਰ ਦਾ ਅੰਤ ਹੈ।੧।

੪. ਹੇ ਬਾਬਾ! ਪਾਂਧਾ ਜੀ ਇਹ ਲੇਖਾ ਲਿਖਣਾ ਸਿਖ।

ਪ੍ਰ: ਇਸ ਲੇਖੇ ਲਿਖਣ ਦਾ ਅੰਤ ਵਿਚ ਲਾਭ ਕੀ ਹੋਵੇਗਾ?

ਉ:੫. ਹੇ ਪੰਡਤ! ਜਿਥੇ ਕੀਤੇ ਕਰਮਾਂ ਦਾ ਪ੍ਰਲੋਕ ਵਿਚ ਲੇਖਾ ਮੰਗਿਆ ਜਾਣਾ ਹੈ, ਉਸ ਪ੍ਰਲੋਕ ਵਿਚ ਏਹੋ ਸੱਚਾ ਲੇਖਾ ਪ੍ਰਵਾਣ ਹੋਵੇਗਾ, ਭਾਵ ਹੈ ਜਿਸ ਦੇ ਪਾਸ ਸੱਚੇ ਨਾਮ ਦਾ ਪ੍ਰਵਾਨਾ ਹੋਵੇ ਉਹੀ ਮਾਫ਼ੀਦਾਰ ਕਹਾਉਂਦਾ ਹੈ। ਇਸ ਲਈ ਹੇ ਪਾਂਧਾ ਜੀ! ਐਸੀ ਵਿਦਿਆ ਲਿਖੋ ਤੇ ਪੜ੍ਹੋ, ਜਿਸਦੇ ਪੜ੍ਹਨੇ ਕਰਕੇ ਪ੍ਰਲੋਕ ਵਿਚ ਲੇਖਾ ਦੇਣਾ ਨਾ ਪਵੇ।੧।ਰਹਾਉ।

੬. ਜਿਸ ਪ੍ਰਲੋਕ ਵਿਚ ਭਗਤਾਂ ਨੂੰ ਮੁਰਾਤਬੇ ਮਿਲਦੇ ਹਨ, ਸਦਾ ਹੀ ਪ੍ਰਸੰਨਤਾਈਆਂ ਅਤੇ ਮੰਗਲ ਹੁੰਦੇ ਹਨ।

੭. ਉਸ ਪ੍ਰਲੋਕ ਵਿਚ ਉਨ੍ਹਾਂ ਦੇ ਹੀ ਮੂੰਹ ਪਰ ਜਸ ਰੂਪ (ਟਿਕੇ) ਤਿਲਕ ਨਿਕਲਦੇ ਹਨ, ਭਾਵ ਪ੍ਰਲੋਕ ਵਿਚ ਉਨ੍ਹਾਂ ਦਾ ਜਸ ਹੁੰਦਾ ਹੈ, ਜਿਨ੍ਹਾਂ ਦੇ ਮਨ ਵਿਚ ਸੱਚਾ ਨਾਮ ਧਾਰਨ ਕੀਤਾ ਹੋਇਆ ਹੈ।

ਪ੍ਰ: ਤਾਂ ਫਿਰ ਇਹ ਸੱਚਾ ਨਾਮ ਸਾਰੇ ਹੀ ਕਿਉਂ ਨਹੀਂ ਪ੍ਰਾਪਤ ਕਰ ਲੈਂਦੇ?

ਉ:੮. ਪਰ ਸੱਚਾ ਨਾਮ ਉਸੇ ਦੀ ਕ੍ਰਿਪਾ ਨਾਲ ਮਿਲਦਾ ਹੈ, ਬੇ-ਅਰਥ ਗੱਲਾਂ ਨਾਲ ਨਹੀਂ।੨।

ਪ੍ਰ: ਅਗੇ ਨਾਮ ਤੋਂ ਸਖਣਿਆਂ ਦੀ ਦਸ਼ਾ ਕੀ ਹੁੰਦੀ ਹੈ?

ਉ:੯. ਜਿਨ੍ਹਾਂ ਦੇ ਨਾਮ (ਸਲਾਰ) ਸਰਦਾਰ ਆਦਿ ਰਖੀ ਦੇ ਹਨ, ਉਹ ਹਲਟ ਦੀਆਂ ਟਿੰਡਾਂ ਦੇ ਗੇੜ ਵਾਂਗ, ਇਕ ਜੰਮ ਰਹੇ ਹਨ, ਇਕ ਮਰ ਰਹੇ ਹਨ।

੧੦. ਇਕ ਮੰਗਤੇ ਪੈਦਾ ਕੀਤੇ ਗਏ ਹਨ, ਇਕਨਾਂ ਨੂੰ ਵੱਡੇ ਦਰਬਾਰ ਮਿਲੇ ਹਨ।

੧੧. ਪਰ ਅਗੇ ਗਿਆਂ ਤੇ ਜਾਣਿਆ ਜਾਏਗਾ ਕਿ ਨਾਮ ਤੋਂ ਸਖਣੇ ਰਹਿਣ ਕਰਕੇ ਇਹ ਜੀਵਨ ਸਾਰੇ ਦਾ ਸਾਰਾ ਬੇਅਰਥ ਗੁਆ ਗਏ ਹਨ।੩।

੧੨. ਹੇ ਪਾਂਧਾ ਜੀ! ਤੇਰੇ ਮਨ ਵਿਚ ਪ੍ਰਲੋਕ ਦਾ (ਭੈ) ਡਰ ਹੈ, ਯਾ ਨਹੀਂ, ਪ੍ਰੰਤੂ ਮੇਰੇ ਮਨ ਅੰਦਰ ਤਾਂ ਪ੍ਰਲੋਕ ਦਾ (ਅਗਲਾ) ਬਹੁਤਾ ਡਰ ਹੈ, ਕਿਉਂਕਿ ਵਿਸ਼ਿਆਂ ਵਿਚ (ਖਪਿ ਖਪਿ) ਪੱਚ ਪੱਚ ਕੇ ਇਹ ਦੇਹ ਖੀਨ ਹੁੰਦੀ ਜਾਂਦੀ ਹੈ।

੧੩. ਕਿਉਂਕਿ ਜਿਨ੍ਹਾਂ ਦੇ ਨਾਉਂ ਸੁਲਤਾਨ ਅਤੇ ਖ਼ਾਨ ਸਨ, ਉਹ ਅਸੀਂ ਖੇਹ ਹੁੰਦੇ ਵੇਖੇ ਹਨ।

੧੪. ਉਨ੍ਹਾਂ ਦੇ ਜਿਤਨੇ ਵੀ ਇਸ ਸੰਸਾਰ ਅੰਦਰ ਪਿਆਰ ਸਨ, ਉਹ ਸਭ ਕੂੜੇ ਸਨ, ਕਿਉਂਕਿ ਜਦ ਜੀਵ ਉਠ ਕੇ ਪ੍ਰਲੋਕ ਨੂੰ ਤੁਰ ਪੈਂਦਾ ਹੈ, ਕਹਿੰਦੇ ਹਨ ਗੁਰੂ ਨਾਨਕ ਜੀ ਉਹ ਕੂੜੇ (ਨੇਹ) ਪਿਆਰ ਸਭ ਨਾਲ ਹੀ ਟੁੱਟ ਜਾਂਦੇ ਹਨ।੪।੬।

***ਭਾਵਾਰਥ :*** ਇਸ ਸ਼ਬਦ ਵਿਚ ਪਾਂਧੇ ਨੂੰ ਸੱਚਾ ਲੇਖਾ ਲਿਖਣਾ ਦਸ ਕੇ ਸਾਰੇ ਸੰਸਾਰ ਨੂੰ ਉਪਦੇਸ਼ ਦਿੱਤਾ ਹੈ, ਕਿ ਮੋਹ ਦਾ ਤਿਆਗ ਕਰਕੇ, ਸ੍ਰੇਸ਼ਟ ਬੁਧੀ ਰੂਪ ਕਾਗਜ਼ ਉਪਰ, ਚਿਤ ਰੂਪ ਲਿਖਾਰੀ ਤੋਂ, ਗੁਰੂ ਦੀ ਦੱਸੀ ਵੀਚਾਰ ਨੂੰ, ਹਿਰਦੇ ਅੰਦਰ ਲਿਖਾਉ, ਇਹੋ ਪ੍ਰਲੋਕ ਲਈ ਸੱਚਾ ਟੋਬੂ ਹੈ, ਇਸ ਨਾਮ ਰੂਪ ਨਿਸ਼ਾਨ ਵਾਲਿਆਂ ਨੂੰ ਹੀ ਸਦਾ ਖ਼ੁਸ਼ੀਆਂ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਨਾਮ ਤੋਂ ਸਖਣੇ ਭਾਵੇਂ ਵੱਡੇ ਵੱਡੇ ਸਰਦਾਰ ਅਤੇ ਖ਼ਾਨ ਵੀ ਕਿਉਂ ਨ ਹੋਣ, ਉਹ ਟਿੰਡਾਂ ਦੇ ਗੇੜ ਵਾਂਗ ਸਦਾ ਹੀ ਜਨਮ ਮਰਨ ਦੇ ਚੱਕਰ ਵਿਚ ਪਏ ਰਹਿਣਗੇ। ਉਹ ਨਾਮ ਗੁਰੂ ਦੀ ਕਰਮ ਬਖ਼ਸ਼ੀ ਨਾਲ ਹੀ ਮਿਲਦਾ ਹੈ।

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਕਰਕੇ ਵਾਪਸ ਆਏ ਤਾਂ ਆਪ ਜੀ ਤਲਵੰਡੀ ਤੋਂ ਦੋ ਕੋਹ ਉਰੇ ਹੀ ਉਜਾੜ ਵਿਚ ਬੈਠ ਗਏ, ਤਾਂ ਆਪ ਜੀ ਨੂੰ ਮਿਲਣ ਲਈ ਪਹਿਲੋਂ ਮਾਤਾ ਜੀ ਅਤੇ ਫਿਰ ਪਿਤਾ ਕਾਲੂ ਜੀ ਆਏ। ਆਪ ਨੇ ਕਿਹਾ ਕਿ ਤੁਸੀਂ ਉਦਾਸ ਕਿਉਂ ਰਹਿੰਦੇ ਹੋ, ਅਛੇ ਭੋਜਨ ਖਾਉ, ਘੋੜਿਆਂ ਪਰ ਅਸਵਾਰੀ ਕਰੋ, ਸੁੰਦਰ ਪੁਸ਼ਾਕੇ ਪਹਿਰੋ, ਸ਼ਸਤਰ ਪਹਿਰੋ, ਮੰਦਰਾਂ ਵਿਚ ਸੈਨ ਕਰੋ, ਆਪਣੇ ਪਰਵਾਰ ਪਰ ਹੁਕਮ ਕਰੋ। ਉਸ ਵੇਲੇ ਜੋ ਭੀ ਪ੍ਰਸਪਰ ਵੀਚਾਰ ਹੋਈ, ਮਾਤਾ ਪਿਤਾ ਜੀ ਨੇ ਜੋ ਪ੍ਰੇਰਨਾ ਕੀਤੀ, ਉਹ ਸੁਣ ਸੁਣ ਕੇ ਇਸ ਸ਼ਬਦ ਦੀਆਂ ਪਉੜੀਆਂ ਉਚਾਰਨ ਕੀਤੀਆਂ।

## ਸਿਰੀਰਾਗੁ ਮਹਲਾ ੧ ॥

**੧. ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**੨. ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥**
**੩. ਛਤੀਹ ਅੰਮ੍ਰਿਤ ਭਾਉ ਏਕੁ**
**ਜਾ ਕਉ ਨਦਰਿ ਕਰੇਇ ॥੧॥**
**੪. ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**੫. ਜਿਤੁ ਖਾਧੈ ਤਨੁ ਪੀੜੀਐ**
**ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥**
**੬. ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**੭. ਨੀਲੀ ਸਿਆਹੀ ਕਦਾ ਕਰਣੀ**
**ਪਹਿਰਣੁ ਪੈਰ ਧਿਆਨੁ ॥**
**੮. ਕਮਰਬੰਦੁ ਸੰਤੋਖ ਕਾ**
**ਧਨੁ ਜੋਬਨੁ ਤੇਰਾ ਨਾਮੁ ॥੨॥**
**੯. ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**੧੦. ਜਿਤੁ ਪੈਧੈ ਤਨੁ ਪੀੜੀਐ**
**ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥**
**੧੧. ਘੋੜੇ ਪਾਖਰ ਸੁਇਨੇ ਸਾਖਤਿ**
**ਬੂਝਣੁ ਤੇਰੀ ਵਾਟ ॥**
**੧੨. ਤਰਕਸ ਤੀਰ ਕਮਾਣ ਸਾਂਗ**
**ਤੇਗਬੰਦ ਗੁਣ ਧਾਤੁ ॥**
**੧੩. ਵਾਜਾ ਨੇਜਾ ਪਤਿ ਸਿਉ ਪਰਗਟੁ**
**ਕਰਮੁ ਤੇਰਾ ਮੇਰੀ ਜਾਤਿ ॥੩॥**
**੧੪. ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥**
**੧੫. ਜਿਤੁ ਚੜਿਐ ਤਨੁ ਪੀੜੀਐ**
**ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥**
**੧੬. ਘਰ ਮੰਦਰ ਖੁਸੀ ਨਾਮ ਕੀ**
**ਨਦਰਿ ਤੇਰੀ ਪਰਵਾਰੁ ॥**
**੧੭. ਹੁਕਮੁ ਸੋਈ ਤੁਧੁ ਭਾਵਸੀ**
**ਹੋਰੁ ਆਖਣੁ ਬਹੁਤੁ ਅਪਾਰੁ ॥**
**੧੮. ਨਾਨਕ ਸਚਾ ਪਾਤਿਸਾਹੁ**
**ਪੂਛਿ ਨ ਕਰੇ ਬੀਚਾਰੁ ॥੪॥**
**੧੯. ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥**
**੨੦. ਜਿਤੁ ਸੁਤੈ ਤਨੁ ਪੀੜੀਐ**
**ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥੭॥**

***ਪਦ ਅਰਥ :*** ਮੰਨਿਐ—ਮੰਨਣ ਕਰਨਾ, ਦ੍ਰਿੜ੍ਹ ਕਰ ਲੈਣਾ। ਸਾਲੋਣੇ—ਲੂਣ ਵਾਲੇ। ਖਟ ਤੁਰਸੀ—ਖੱਟ ਮਿਠੇ। ਮਾਰਣ—ਮਸਾਲੇ। ਨਾਦ—ਧਤੂ, ਸ਼ਬਦ ਕਰਨਾ, ਭਾਵ ਕੀਰਤਨ। ਛਤੀਹ ਅੰਮ੍ਰਿਤ—ਭਾਵ ਨਾਨਾ ਪ੍ਰਕਾਰ ਦੇ ਭੋਜਨ (ਖਾਣੇ ਛੇ ਪ੍ਰਕਾਰ ਦੇ ਹਨ) ਮਿੱਠਾ, ਖੱਟਾ, ਚਟਪਟਾ, ਸਲੂਣਾ, ਕੁਸੈਲਾ, ਕੌੜਾ। ਭਾਉ ਏਕੁ—ਇਕ ਰਸ ਪ੍ਰੇਮ। ਸਤੁ ਦਾਨੁ—ਸਤ ਦੇ ਦਾਨ। ਕਦਾ ਕਰਣੀ—ਕੱਟ ਦੇਣਾ। ਪਹਿਰਣੁ—ਚੋਲਾ। ਪੈਰ—ਚਰਨਾਂ ਦਾ। ਪਹਿਰਣ ਪੈਰ ਧਿਆਨੁ—ਪ੍ਰਮੇਸ਼ਰ ਦੇ ਚਰਨਾਂ ਦਾ ਧਿਆਨ ਚੋਲਾ ਹੈ। ਕਮਰਬੰਦੁ—ਕਮਰ ਨੂੰ ਬੰਨ੍ਹਣ ਵਾਲਾ ਕਪੜਾ, ਪੇਟੀ। ਪਾਖਰ—ਘੋੜੇ ਹਾਥੀ ਦੀ ਰੱਖਿਆ ਦਾ ਲੋਹੇ ਦੀ ਜਾਲੀ ਦਾ ਝੋਲ। ਤਰਕਸ—ਤੀਰਾਂ ਦਾ ਭੱਥਾ। ਸਾਖਤਿ—ਘੋੜੇ ਦਾ ਜ਼ੇਵਰ, ਸਜਾਵਟੀ ਦੁੱਮਚੀ। ਤੇਗਬੰਦ—ਤਲਵਾਰ ਦਾ ਗਾਤਰਾ, ਭਾਵ ਤੇਗ ਸਮੇਤ ਗਾਤ੍ਰਾ। ਧਾਤੁ—ਦੌੜਨਾ, ਧਾਈ। ਨੇਜਾ—ਲੰਮਾ ਨੋਕਦਾਰ ਸ਼ਸਤ੍ਰ ਜਿਸ ਨਾਲ ਘੋੜੇ 'ਤੇ ਅਸਵਾਰ ਹੋ, ਸ਼ਿਕਾਰ ਜਾਂ ਯੁਧ ਕਰਦੇ ਹਨ।

**ਅਰਥ :**

ਪ੍ਰ: ਹੇ ਨਾਨਕ ! ਤੂੰ ਕਹਿੰਦਾ ਹੈਂ ਕਿ ਮੈਂ ਸਾਰੇ ਪਦਾਰਥ ਖਾ ਰਿਹਾ ਹਾਂ, ਤੇਰੇ ਪਾਸ ਦਿਸਦਾ ਤਾਂ ਕੋਈ ਵੀ ਪਦਾਰਥ ਨਹੀਂ, ਤਾਂ ਆਪ ਜੀ ਅੰਤਰੀਵ ਸੱਚੇ ਪਦਾਰਥ ਦਸਦੇ ਹਨ ?

ਉ: ੧. ਹੇ ਪਿਤਾ ਜੀ ! ਜੋ ਮੈਂ ਪ੍ਰਮੇਸ਼ਰ ਦੇ ਨਾਮ ਦਾ ਮੰਨਣ ਕਰਦਾ ਹਾਂ, ਇਹੀ ਮੈਨੂੰ ਸਾਰੇ ਮਿੱਠੇ ਭੋਜਨਾਂ ਦੇ ਰਸਾਂ ਦੀ ਪ੍ਰਾਪਤੀ ਹੈ ਅਤੇ ਉਸ ਪ੍ਰਮੇਸ਼ਰ ਦਾ ਨਾਮ ਸਰਵਣ ਕਰਨਾ ਇਹ ਸਲੂਣੇ ਖਾਣੇ ਖਾਧੇ ਹਨ।

੨. ਅਤੇ ਜੋ ਪ੍ਰਮੇਸ਼ਰ ਦਾ ਮੂੰਹੋਂ ਨਾਮ ਉਚਾਰਨਾ ਹੈ, ਮੈਨੂੰ ਇਹੀ ਖਟੇ ਤੁਰਸੇ ਰਸਾਂ ਦੇ ਤੁੱਲ ਹੈ। ਪ੍ਰਮੇਸ਼ਰ ਦੇ ਨਾਮ ਦਾ (ਨਾਦ) ਕੀਰਤਨ ਕਰਨ ਨਾਲ ਹੀ ਮੈਨੂੰ ਮਿਰਚ ਮਸਾਲਿਆਂ ਵਾਲੇ ਰਸ ਆ ਜਾਂਦੇ ਹਨ।

੩. ਇਕ ਪ੍ਰਮੇਸ਼ਰ ਵਿਚ ਪ੍ਰੇਮ ਹੋਣਾ ਹੀ ਮੈਨੂੰ ਛੱਤੀ ਪ੍ਰਕਾਰ ਦੇ ਪਰੋਸੇ ਹੋਏ ਥਾਲਾਂ ਦੀ ਪ੍ਰਾਪਤੀ ਹੈ।

ਪ੍ਰ: ਕਿਉਂ ਜੀ, ਇਹ ਭੋਜਨ ਸਭ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ ?

ਉ: ਪਰ ਅਜਿਹਾ ਉਪ੍ਰੋਕਤ ਭੋਜਨ ਉਸੇ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਸ ਪਰ ਵਾਹਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ।੧।

੪. ਹੇ ਬਾਬਾ ! ਪ੍ਰਾਣਾਂ ਦੀ ਰੱਖਿਆ ਤੋਂ ਵਧੇਰੇ ਜੋ, ਪ੍ਰਮੇਸ਼ਰ ਨੂੰ ਭੁਲਾ ਕੇ ਹੋਰ ਖਾਣ ਦੀ ਖ਼ੁਸ਼ੀ ਹੈ, ਕੇਵਲ ਭੋਗ ਮਾਤ੍ਰ ਹੈ।

੫. ਇਸ ਨੂੰ ਖੁਆਰੀ ਜਾਣੋ, ਜਿਸਦੇ ਖਾਣ ਨਾਲ ਸਰੀਰ ਨੂੰ ਪੀੜਾ ਹੋਵੇ ਅਤੇ ਮਨ ਅੰਦਰ ਵਿਕਾਰਾਂ ਦੇ ਸੰਸਕਾਰ ਚਲ ਪੈਣ, ਮੈਂ ਅਜਿਹਾ ਖਾਣਾ ਨਹੀਂ ਚਾਹੁੰਦਾ।੧।ਰਹਾਉ।

ਪ੍ਰ: ਹੇ ਨਾਨਕ ! ਤੁਹਾਡੇ ਸਰੀਰ ਪਰ ਪਹਿਰੀ ਹੋਈ ਪੁਸ਼ਾਕ ਭੀ ਪੁਰਾਣੀ ਹੋ ਚੁੱਕੀ ਹੈ, ਚਲੋ ਘਰ ਚਲ ਕੇ ਤਰ੍ਹਾਂ ਤਰ੍ਹਾਂ ਦੇ ਪੁਸ਼ਾਕੇ ਪਹਿਰੋ ?

ਉ: ੬. ਜੋ ਮੈਂ ਆਪਣੇ ਮਨ ਨੂੰ ਪ੍ਰਮੇਸ਼ਰ ਦੇ ਰੰਗ ਵਿਚ ਰੰਗਿਆ ਹੈ, ਇਹ ਮਾਨੋ ਮੈਂ ਇਕ ਲਾਲ ਰੰਗ ਦੀ ਪੁਸ਼ਾਕ ਪਹਿਨੀ ਹੈ ਅਤੇ ਸੱਚ ਬੋਲਣਾ ਤੇ ਦਾਨ ਕਰਨਾ ਏਹੀ ਮੇਰੀ (ਸੁਪੇਦੀ) ਚਿੱਟੀ ਪੁਸ਼ਾਕ ਹੈ।

੭. ਮਨ ਵਿਚੋਂ ਜੋ ਵਿਕਾਰਾਂ ਦੀ ਸਿਆਹੀ ਕੱਟ ਦੇਣੀ ਹੈ, ਏਹੀ ਨੀਲੀ ਪੁਸ਼ਾਕ ਦਾ ਪਹਿਰਣਾ ਹੈ। ਪ੍ਰਮੇਸ਼ਰ ਦੇ (ਪੈਰ) ਚਰਨਾਂ ਦਾ ਧਿਆਨ ਧਰਨਾ ਇਹੀ ਮੈਂ ਚੋਲਾ ਪਹਿਨਿਆ ਹੈ।

੮. ਸੰਤੋਖ ਧਾਰਨ ਰੂਪ ਮੈਂ ਕਮਰ ਕੱਸਾ ਬੰਨ੍ਹਿਆ ਹੈ, ਹੇ ਪ੍ਰਭੂ ! ਤੇਰਾ ਨਾਮ ਹੀ ਮੇਰੇ ਲਈ ਧਨ ਅਤੇ ਜੁਆਨੀ ਹੈ।੨।

੯. ਹੇ ਪਿਤਾ ਜੀ ! ਪ੍ਰਮੇਸ਼ਰ ਨੂੰ ਭੁੱਲ ਕੇ ਹੋਰ ਪਹਿਨਣਾ, ਜੋ ਕੇਵਲ ਸਰੀਰਕ ਖ਼ੁਸ਼ੀ ਮਾਤ੍ਰ ਹੈ, ਇਹ ਖੁਆਰ ਕਰਦਾ ਹੈ।

੧੦. ਕਿਉਂਕਿ ਜਿਸ ਪੁਸ਼ਾਕੇ ਦੇ ਪਹਿਨਣੇ ਨਾਲ ਸਰੀਰ ਨੂੰ ਪੀੜਾ ਹੋਵੇ ਅਤੇ ਮਨ ਅੰਦਰ ਵਿਕਾਰਾਂ ਦੇ ਸੰਸਕਾਰ ਚਲ ਪੈਣ, ਸੋ ਮੈਂ ਅਜਿਹੀ ਪੁਸ਼ਾਕ ਨਹੀਂ ਪਹਿਨਣਾ ਚਾਹੁੰਦਾ।੧।ਰਹਾਉ।

ਪ੍ਰ: ਘੋੜੇ 'ਤੇ ਅਸਵਾਰੀ ਕਰਿਆ ਕਰੋ, ਹਾਂ ਜ਼ਰੂਰ ਕਰਦਾ ਹਾਂ, ਉਹ ਦਿਸਦਾ ਨਹੀਂ, ਦਸਦੇ ਹਨ।

ਉ:੧੧. ਸੁਣੋ ਜੀ ! ਧਰਮ ਰੂਪ ਘੋੜਾ ਹੈ ਅਤੇ ਜਤ ਦੀ (ਪਾਖਰ) ਕਾਠੀ ਹੈ, ਜਿਸਦੀ ਕਰਣਾ ਮੁਦਤਾ ਆਦਿ ਸੋਨੇ ਦੀ (ਸਾਖਤਿ) ਬਨਾਵਟ ਹੈ, ਜੋ ਤੇਰੀ ਪ੍ਰਾਪਤੀ ਦੀ ਸਮਝ ਪੈਦਾ ਹੋਣੀ ਹੈ ਇਹੀ ਮੇਰਾ (ਵਾਟ) ਰਾਹ ਚਲਣਾ ਹੈ।

੧੨. ਹੇ ਪਿਤਾ ਜੀ ! ਸੁਧ ਰਿਦੇ ਰੂਪ (ਤਰਕਸ) ਭਥੇ ਵਿਚ ਜੋ ਪ੍ਰੇਮ ਰੂਪ ਤੀਰ ਹੈ ਅਤੇ ਜੋ ਪ੍ਰਮੇਸ਼ਰ ਵਲ ਝੁਕੀ ਹੋਈ ਬੁੱਧੀ ਹੈ, ਇਹ ਸਾਡੀ ਕਮਾਨ ਹੈ ਅਤੇ ਸ਼ਾਂਤੀ ਰੂਪ (ਸਾਂਗ) ਬਰਛੀ ਹੈ ਅਤੇ ਗਿਆਨ ਰੂਪ (ਤੇਗਬੰਦ) ਖੜਗ ਦਾ ਬੰਨ੍ਹਣਾ ਹੈ, ਇਨ੍ਹਾਂ ਗੁਣਾਂ ਵਿਚ ਪਿਤਾ ਜੀ, ਮੇਰਾ (ਧਾਤੁ) ਧਾਵਨਾ ਹੈ। ਭਾਵ ਹੈ ਇਨ੍ਹਾਂ ਅੰਤਰੀਵ ਗੁਣਾਂ ਨੂੰ ਧਾਰਨ ਵਾਲਾ ਮਾਨਸਕ ਸੂਰਮਾ ਹੈ।

੧੩. ਸੰਸਾਰ ਵਿਚ ਜੋ ਪਤਿ ਸਹਿਤ ਪ੍ਰਗਟ ਹੋਣਾ ਹੈ, ਏਹੀ ਸਾਡਾ ਵਾਜਾ ਤੇ ਨੇਜਾ ਹੈ ਅਤੇ ਹੇ ਪ੍ਰਮੇਸ਼ਰ ! ਤੇਰੀ ਕਰਮ ਬਖ਼ਸ਼ੀ, ਇਹੀ ਮੇਰੀ ਉੱਚੀ ਜਾਤ ਹੈ।੩।

੧੪. ਹੇ ਪਿਤਾ ਜੀ ! ਹੋਰ ਮਨ ਦੀ ਖ਼ੁਸ਼ੀ ਅਨੁਸਾਰ ਜੋ ਅਸਵਾਰੀ ਉਪਰ ਚੜ੍ਹਨਾ ਹੈ, ਇਹ ਖੁਆਰੀ ਕਰਨ ਦਾ ਕਾਰਣ ਹੈ।

੧੫. ਜਿਸ ਅਸਵਾਰੀ ਪਰ ਚੜ੍ਹਨ ਨਾਲ ਤਨ ਪੀੜਤ ਹੋਵੇ ਅਤੇ ਮਨ ਵਿਚ ਵਿਕਾਰਾਂ ਦੇ ਸੰਸਕਾਰ ਉਤਪੰਨ ਹੋਣ, ਅਜਿਹੀ ਅਸਵਾਰੀ ਮੈਂ ਨਹੀਂ ਚਾਹੁੰਦਾ।੧।ਰਹਾਉ।

ਪ੍ਰ: ਕਿਉਂ ਜੀ, ਚਲੋ ਤੁਸੀਂ ਚਲ ਕੇ ਪੱਕੇ ਮੰਦਰਾਂ ਵਿਚ ਵਸੋ ਅਤੇ ਪ੍ਰਵਾਰ ਵਿਚ ਰਹਿ ਕੇ ਖ਼ੁਸ਼ੀਆਂ ਮਾਣੋ ?

ਉ:੧੬. ਹੇ ਪ੍ਰਭੂ ! ਜੋ ਤੇਰਾ ਨਾਮ ਜਪ ਕੇ ਖ਼ੁਸ਼ੀ ਮਿਲਦੀ ਹੈ, ਇਹੀ ਮੇਰੇ ਕੱਚੇ ਪੱਕੇ ਘਰ ਮੰਦਰ ਹਨ, ਜੋ ਤੇਰੀ ਮੇਰੇ ਉਪਰ ਦਇਆ ਦ੍ਰਿਸ਼ਟੀ ਹੈ, ਇਹ ਮੇਰਾ ਅਸਲੀ ਪ੍ਰਵਾਰ ਹੈ।

੧੭. ਹੇ ਬੇ-ਅੰਤ ਪ੍ਰਮੇਸ਼ਰ ! ਜੋ ਤੈਨੂੰ ਭਾ ਜਾਣ ਵਾਲੀ ਕ੍ਰਿਆ ਕਰਨੀ ਹੈ, ਇਹੀ ਮੇਰਾ ਹੁਕਮ ਹੈ, ਹੋਰ (ਆਖਣੁ) ਕਹਿਣ ਤਾਂ ਬਹੁਤ ਹੀ ਹੈਂ, ਪਰ ਉਨ੍ਹਾਂ ਵਧੇਰੇ ਕਹਿਣ ਨਾਲ ਕਿਆ ਹੋਵੇਗਾ, ਭਾਵ ਕੁਝ ਨਹੀਂ।

੧੮. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ, ਉਹ ਸੱਚਾ ਵਾਹਿਗੁਰੂ ਜੀ ਕਿਸੇ ਤੋਂ ਪੁੱਛ ਕੇ ਵੀਚਾਰ ਨਹੀਂ ਕਰਦਾ, ਉਹ ਸੁਤੰਤਰ ਹੈ।੪।

੧੯. ਹੇ ਪਿਤਾ ਜੀ ! ਜੋ ਹੋਰ ਨਾਮ ਤੋਂ ਸਖਣੀਆਂ ਖ਼ੁਸ਼ੀਆਂ ਵਾਸਤੇ ਸੌਣਾ ਹੈ, ਇਹ ਸਦਾ ਹੀ ਖੁਆਰ ਕਰਦਾ ਹੈ।

੨੦. ਕਿਉਂਕਿ ਜਿਸ ਸੌਣੇ ਕਰਕੇ ਤਨ ਵਿਚ ਪੀੜਾਂ ਉਤਪੰਨ ਹੋਣ ਅਤੇ ਮਨ ਵਿਚ ਵਧੇਰੇ ਵਿਕਾਰਾਂ ਦੇ ਸੰਸਕਾਰ ਪੈਦਾ ਹੋਣ ਮੈਂ ਅਜਿਹਾ ਸੌਣਾ ਨਹੀਂ ਚਾਹੁੰਦਾ। ਭਾਵ ਜੋ ਪ੍ਰਮੇਸ਼ਰ ਨੂੰ ਭੁਲਾ ਕੇ ਸੁਤੇ ਰਹਿਣਾ ਹੈ, ਇਹ ਦੁਖ ਦਾ ਕਾਰਨ ਹੈ।੪।੭।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਇਹ ਇਸ਼ਾਰਾ ਕਰਦੇ ਹਨ ਕਿ ਸਰੀਰਕ ਰਖਿਆ ਲਈ ਜੋ ਖਾਣ, ਪੀਣ, ਪਹਿਰਣ ਆਦਿ ਸਾਮਾਨ ਹਨ, ਇਨ੍ਹਾਂ ਨੂੰ ਵਰਤੋ ਜ਼ਰੂਰ, ਪਰ ਇਨ੍ਹਾਂ ਨੂੰ ਹੀ ਜੀਵਨ ਦਾ ਮਨੋਰਥ ਨ ਸਮਝ ਬੈਠੋ, ਇਨ੍ਹਾਂ ਦੀ ਅਧਿਕਤਾ ਨੂੰ ਸਹੀ ਖ਼ੁਸ਼ੀ ਦਾ ਨਿਸ਼ਾਨਾ ਬਣਾ ਲੈਣਾ ਇਹ ਇਕ ਵੱਡੀ ਭੁੱਲ ਹੈ। ਇਹ ਭੋਗ ਖ਼ੁਸ਼ੀ ਤਾਂ ਦੇਂਦੇ ਹਨ, ਪਰ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਵਾਂਙੂ ਅੰਤ ਨੂੰ ਦੁਖ ਦਾ ਕਾਰਨ ਬਣਦੇ ਹਨ। ਭਾਵ ਹੈ ਸਰੀਰਕ ਲੋੜ ਤੋਂ ਵਧੇਰੇ,

ਹਰ ਇਕ ਪਦਾਰਥ ਦੀ ਵਰਤੋਂ, ਸਰੀਰ ਵਿਚ ਪੀੜਾ ਅਤੇ ਰੋਗ ਪੈਦਾ ਕਰਦੀ ਹੈ। ਇਸ ਲਈ ਹਜ਼ੂਰ ਇਹ ਫ਼ੁਰਮਾਨ ਕਰਦੇ ਹਨ, ਕਿ ਤੁਸੀਂ ਅਸਲੀ ਖ਼ੁਸ਼ੀ ਦਾ ਵਸੀਲਾ ਸੰਸਾਰਕ ਪਦਾਰਥਾਂ ਦੇ ਭੋਗਾਂ ਨੂੰ ਹੀ ਨ ਬਣਾਉ, ਸਗੋਂ ਲੋੜ ਅਨੁਸਾਰ ਖਾ, ਪਹਿਨ ਕੇ ਨਾਮ, ਬਾਣੀ, ਹਰੀ ਕੀਰਤਨ, ਪ੍ਰਭੂ ਪ੍ਰੇਮ ਆਦਿ ਸ਼ੁਭ ਗੁਣਾਂ ਨੂੰ ਧਾਰਨ ਕਰੋ, ਜਿਸ ਰਾਹੀਂ ਅਸਲ ਆਤਮਕ ਅਨੰਦ ਉਤਪੰਨ ਹੁੰਦਾ ਹੈ। ਭਾਵ ਹੈ ਕਿ ਸਤਿਗੁਰੂ ਜੀ ਨੇ ਸਰੀਰ ਦੀਆਂ ਯੋਗ ਲੋੜਾਂ ਨੂੰ ਵਰਜ ਕੇ ਆਤਮਕ ਪ੍ਰਾਪਤੀ ਦੇ ਸਾਧਨ ਨਹੀਂ ਦੱਸੇ। ਲੋੜਾਂ ਮੁਜਬ ਸਰੀਰਕ ਰੱਖਿਆ ਤੇ ਪਾਲਣ ਦੇ ਸਾਮਾਨ ਨੂੰ ਵਰਤਦਿਆਂ ਵਾਹਿਗੁਰੂ ਨਾਮ ਵਿਚ ਲਗ ਕੇ ਅਸਲ ਖ਼ੁਸ਼ੀ ਦਾ ਅਨੰਦ ਮਾਨਣਾ ਚਾਹੀਦਾ ਹੈ। ਇਹ ਸਾਰੇ ਸ਼ਬਦ ਦਾ ਸਾਰੰਸ਼ ਹੈ।

**ਉਥਾਨਕਾ** : ਸ਼ੇਖ ਬਹਿਰਾਮ ਨੇ ਪ੍ਰਸ਼ਨ ਕੀਤਾ ਕਿ ਸ੍ਰੀ ਜੀਉ! ਅਸਲ ਸੰਤਾਂ ਦੇ ਲੱਛਣ ਕੀ ਹੁੰਦੇ ਹਨ ? ਤਾਂ ਗੁਰੂ ਨਾਨਕ ਦੇਵ ਜੀ ਅਗਲੇ ਸ਼ਬਦ ਵਿਚ ਸੰਤਾਂ ਦੇ ਲੱਛਣ ਅੰਕਤ ਕਰਦੇ ਹਨ:

**ਸਿਰੀਰਾਗੁ ਮਹਲਾ ੧ ॥**

**੧. ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ**
**ਅਗਰਿ ਵਾਸੁ ਤਨਿ ਸਾਸੁ ॥**
**੨. ਅਠਸਠਿ ਤੀਰਥ ਕਾ ਮੁਖਿ ਟਿਕਾ**
**ਤਿਤੁ ਘਟਿ ਮਤਿ ਵਿਗਾਸੁ ॥**
**੩. ਓਤੁ ਮਤੀ ਸਾਲਾਹਣਾ**
**ਸਚੁ ਨਾਮੁ ਗੁਣਤਾਸੁ ॥੧॥**
**੪. ਬਾਬਾ ਹੋਰ ਮਤਿ ਹੋਰ ਹੋਰ ॥**
**੫. ਜੇ ਸਉ ਵੇਰ ਕਮਾਈਐ**
**ਕੂੜੈ ਕੂੜਾ ਜੋਰੁ ॥੧॥ਰਹਾਉ॥**
**੬. ਪੂਜ ਲਗੈ ਪੀਰੁ ਆਖੀਐ**
**ਸਭੁ ਮਿਲੈ ਸੰਸਾਰੁ ॥**
**੭. ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥**
**੮. ਜਾ ਪਤਿ ਲੇਖੈ ਨਾ ਪਵੈ**
**ਸਭਾ ਪੂਜ ਖੁਆਰੁ ॥੨॥**
**੯. ਜਿਨ ਕਉ ਸਤਿਗੁਰਿ ਥਾਪਿਆ**
**ਤਿਨ ਮੇਟਿ ਨ ਸਕੈ ਕੋਇ ॥**
**੧੦. ਓਨਾ ਅੰਦਰਿ ਨਾਮੁ ਨਿਧਾਨੁ ਹੈ**
**ਨਾਮੋ ਪਰਗਟੁ ਹੋਇ ॥**
**੧੧. ਨਾਉ ਪੂਜੀਐ ਨਾਉ ਮੰਨੀਐ**
**ਅਖੰਡੁ ਸਦਾ ਸਚੁ ਸੋਇ ॥੩॥**
**੧੨. ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥**
**੧੩. ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥**
**੧੪. ਨਾਨਕ ਨਾਮਿ ਵਿਸਾਰਿਐ**
**ਦਰਿ ਗਇਆ ਕਿਆ ਹੋਇ ॥੪॥੮॥**

***ਪਦ ਅਰਥ :*** ਕੁੰਗੂ—ਘੋਲਿਆ ਹੋਇਆ ਕੇਸਰ। ਕਾਂਇਆ—ਸਰੀਰ, ਦੇਹ। ਲਲਿਤਾ—ਸੁੰਦਰਤਾ, ਖ਼ੂਬਸੂਰਤੀ। ਅਗਰਿ—ਖ਼ੁਸ਼ਬੋਦਾਰ ਪਦਾਰਥ। ਵਾਸੁ—ਨਿਵਾਸ ਕਰਨ। ਮਤਿ ਵਿਗਾਸ—ਮਤਿ ਦਾ ਖਿੜਾਉ। ਗੁਣਤਾਸੁ—ਗੁਣਾਂ ਦੀ ਨਿਧੀ। ਸੁਮਾਰੁ—ਗਿਣਤੀ। ਨਿਧਾਨੁ—ਖ਼ਜ਼ਾਨਾ।

***ਅਰਥ :***

ਪ੍ਰ: ਕਿਉਂ ਜੀ! ਅਸਲ ਸੰਤਾਂ ਦੇ ਵਿਸ਼ੇਸ਼ ਲੱਛਣ ਕਥਨ ਕਰੋ ?

ਉ:੧. ਹੇ ਸਾਈਂ ਜੀ ਸੁਣੋ! ਸ੍ਰੇਸ਼ਟ ਕਰਮ ਕਰਨ ਕਰਕੇ (ਕੁੰਗੂ) ਕੇਸਰ ਵਾਂਗ ਤਿਨ੍ਹਾਂ ਦੀ (ਕਾਂਇਆ) ਸਰੀਰ ਪਵਿੱਤਰ ਹੈ, ਰਤਨਾਂ ਦੀ ਸੁੰਦਰਤਾ ਵਤ, ਉਨ੍ਹਾਂ ਦੇ ਸਰੀਰ ਦੀ ਸੁੰਦਰਤਾ ਹੈ। ਉਨ੍ਹਾਂ ਦੇ ਸਰੀਰ ਵਿਚੋਂ ਜੋ ਸੁਆਸ ਵੀ ਆਉਂਦੇ ਹਨ, ਉਹ ਅਗਰ ਦੀ ਸੁਗੰਧੀ ਵਾਲੇ ਹੁੰਦੇ ਹਨ।

ਪ੍ਰ: ਕੀ ਉਨ੍ਹਾਂ ਦੇ ਦਰਸ਼ਨਾਂ ਦਾ ਭੀ ਕੋਈ ਫਲ ਹੁੰਦਾ ਹੈ ?

ਉ:੨. ਹਾਂ ਜ਼ਰੂਰ ਹੈ, ਹੇ ਸ਼ੇਖ਼ ਜੀ! ਉਨ੍ਹਾਂ ਦੇ ਮੁਖ ਪਰ ਅਠਾਹਠ ਤੀਰਥਾਂ ਦਾ ਤਿਲਕ ਹੈ, ਭਾਵ ਹੈ ਸਾਰੇ ਹੀ ਤੀਰਥਾਂ ਪਰ ਇਸ਼ਨਾਨ ਕਰਨ ਦਾ ਜੋ ਫਲ ਹੈ, ਉਹ ਉਨ੍ਹਾਂ ਦੇ ਕੇਵਲ ਦਰਸ਼ਨ ਕਰਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ, ਕਿਉਂਕਿ (ਤਿਤੁ) ਤਿਸ ਸੰਤਾਂ ਦੇ (ਘਟਿ) ਹਿਰਦੇ ਅੰਦਰ ਸ੍ਰੇਸ਼ਟ ਮਤਿ ਦਾ ਪ੍ਰਕਾਸ਼ ਹੁੰਦਾ ਹੈ।

੩. ਉਹ ਸੰਤ ਉਸ ਮਤੀ ਦੁਆਰਾ, ਗੁਣਾਂ ਦੇ ਖ਼ਜ਼ਾਨੇ ਪ੍ਰਮੇਸ਼ਰ ਦੇ ਸੱਚੇ ਨਾਮ ਦੀ ਸਲਾਹੁਤਾ ਕਰਦੇ ਹਨ।੧।

ਪ੍ਰ: ਕਿਉਂ ਜੀ! ਕਈ ਲੋਕ ਆਪਣੀ ਸਿਆਣੀ ਮਤ ਨਾਲ ਬੜੇ ਪਦਾਰਥ 'ਕੱਠੇ ਕਰ ਲੈਂਦੇ ਹਨ ?

ਉ:੪. ਹੇ ਭਾਈ! ਪ੍ਰਮੇਸ਼ਰ ਦੀ ਸਿੱਖਿਆ ਤੋਂ ਬਿਨਾਂ ਹੋਰ ਜੋ (ਮਤਿ) ਸਿੱਖਿਆ ਹੈ, ਉਹ ਤਾਂ ਹੋਰ ਹੀ ਹੋਰ ਸਿਖਾਲਦੀ ਹੈ, ਭਾਵ ਪ੍ਰਮੇਸ਼ਰ ਤੋਂ ਬੇਮੁਖ ਕਰਨ ਵਾਲੀ ਹੈ।

੫. ਹੋਰ ਸਿੱਖਿਆ ਲੈ ਕੇ ਭਾਵੇਂ ਕੋਈ ਸੈਂਕੜੇ ਪਦਾਰਥ ਵੀ ਕਮਾ ਲਵੇ ਤਾਂ ਵੀ ਉਹ ਪਦਾਰਥ ਝੂਠੇ ਹਨ ਅਤੇ ਉਨ੍ਹਾਂ ਝੂਠੇ ਪਦਾਰਥਾਂ ਦਾ ਬਲ ਵੀ ਝੂਠ ਹੈ।੧।ਰਹਾਉ।

ਪ੍ਰ: ਕਿਉਂ ਜੀ! ਸੰਸਾਰੀ ਲੋਕ ਉਨ੍ਹਾਂ ਦੀ ਪੀਰ ਜਾਣ ਕੇ ਭੀ ਪੂਜਾ ਕਰਦੇ ਵੇਖੀਦੇ ਹਨ ?

ਉ:੬. ਹੇ ਸ਼ੇਖ਼ ਜੀ, ਸੁਣੋ! ਜੇ ਕਦੀ ਕਿਸੇ ਦੀ ਹੋਰ ਦ੍ਵੈਤ ਭਰੀ ਸਿਖਿਆ ਦੇ ਬਲ ਕਰਕੇ ਲੋਕਾਂ ਵਿਚ ਪੂਜਾ ਵੀ ਹੋਣ ਲਗ ਜਾਵੇ ਅਤੇ ਲੋਕ, ਪੀਰ ਜੀ, ਪੀਰ ਜੀ ਭੀ ਆਖਣ ਲਗ ਪੈਣ, ਸਾਰਾ ਸੰਸਾਰ ਹੀ ਉਸਨੂੰ ਆ ਕੇ ਮਿਲਨ ਲਗ ਜਾਵੇ, ਭਾਵ ਸੇਵਕ ਬਣ ਜਾਏ।

੭. ਅਤੇ ਆਪਣਾ ਨਾਮ ਵੀ ਵੱਡਾ (ਘਟਾਟੋਪ ਘੰਟਾਰ ਨਾਥ) ਕਹਾਵੇ, ਉਹ ਸਿੱਧਾਂ ਵਿਚ ਵੀ ਗਿਣਿਆ ਜਾਵੇ।

੮. ਪਰ ਜੇ ਉਸਦੀ ਪਤ ਪ੍ਰਮੇਸ਼ਰ ਦੇ ਦਰਬਾਰ ਵਿਚ ਲੇਖੇ ਅੰਦਰ ਨਹੀਂ, ਭਾਵ ਉਹ ਰੱਬੀ ਭਗਤਾਂ ਦੀ ਗਿਣਤੀ ਵਿਚ ਨਹੀਂ ਗਿਣਿਆ ਗਿਆ, ਤਾਂ ਉਸਦੀ ਪੂਜਾ, ਵਡਿਆਈ ਅੰਤ ਵਿਚ ਉਸਨੂੰ ਖੁਆਰੀ ਦਾ ਕਾਰਣ ਬਣਦੀ ਹੈ।੨।

ਪ੍ਰ: ਕਿਉਂ ਜੀ ! ਰੱਬੀ ਭਗਤਾਂ ਦੀ ਹੋ ਰਹੀ ਵਡਿਆਈ ਨੂੰ ਮੇਟਣ ਲਈ, ਕਈ ਈਰਖਾਲੂ ਬੜੇ ਯਤਨ ਕਰਦੇ ਰਹਿੰਦੇ ਹਨ ?

ਉ: ੯. ਹੇ ਭਾਈਓ, ਸੁਣੋ ! ਜਿਨ੍ਹਾਂ ਨੂੰ ਸਤਿਗੁਰੂ ਨੇ ਨਾਮ ਦੀ ਦਾਤ ਦੇਣ ਲਈ ਸਥਾਪਨ ਕੀਤਾ ਹੈ, ਭਾਵ ਨਾਮ ਦੀ ਦਾਤ ਬਖ਼ਸ਼ੀ ਹੈ ਉਨ੍ਹਾਂ ਨੂੰ ਕੌਣ ਮੇਟ ਸਕਦਾ ਹੈ। ਭਾਵ ਨਾਮ ਦੁਆਰੇ ਹੋ ਰਹੀ ਉਨ੍ਹਾਂ ਦੀ ਸੋਭਾ ਨੂੰ ਕੋਈ ਨਹੀਂ ਮੇਟ ਸਕਦਾ।

੧੦. ਕਿਉਂਕਿ ਸਭ ਨਿਧਾਨਾਂ ਦਾ ਖ਼ਜ਼ਾਨਾ ਵਾਹਿਗੁਰੂ ਜੀ ਦਾ ਨਾਮ ਹੈ, ਉਹ ਉਨ੍ਹਾਂ ਭਗਤ ਜਨਾਂ ਦੇ ਹਿਰਦੇ ਅੰਦਰ ਵਸਦਾ ਹੈ। ਸੋ, ਇਸੇ ਨਾਮ ਦੀ ਸ਼ਕਤੀ ਦਵਾਰੇ ਉਹ ਸੰਸਾਰ ਵਿਚ ਪ੍ਰਗਟ ਹੋਏ ਹਨ।

੧੧. ਉਨ੍ਹਾਂ ਦੇ ਘਰ ਨਾਮ ਹੀ ਪੂਜੀਦਾ ਹੈ, ਨਾਮ ਹੀ ਮੰਨੀਦਾ ਹੈ, ਜੋ ਸਦਾ ਸੱਚ ਤ੍ਰੈਕਾਲਾਂ-ਬਾਦ ਸਰੂਪ ਵਾਹਿਗੁਰੂ ਹੈ, ਉਸਦੇ ਨਾਮ ਕਰਕੇ ਹੀ ਉਹ ਪੂਜੇ ਜਾਂਦੇ ਤੇ ਮੰਨੀਦੇ ਹਨ।੩।

ਹੁਣ ਅਗੇ ਨਾਮ ਤੋਂ ਸਖਣੇ ਸਿਆਣੇ ਤੇ ਪੂਜਾ ਕਰਵਾਣ ਵਾਲਿਆਂ ਦੀ ਦਸ਼ਾ ਬਿਆਨ ਕਰਦੇ ਹਨ।

੧੨. ਐਸੇ ਪੁਰਸ਼ ਜਦ ਮਰਦੇ ਹਨ, ਤਾਂ ਉਨ੍ਹਾਂ ਦਾ ਮਿੱਟੀ ਆਦਿ ਤੱਤਾਂ ਤੋਂ ਰਚਿਆ ਸਰੀਰ ਤਾਂ (ਖੇਹ) ਮਿੱਟੀ ਵਿਚ ਰਲ ਜਾਂਦਾ ਹੈ, ਤਾਂ ਫਿਰ ਅਗੇ ਪ੍ਰਲੋਕ ਵਿਚ ਉਸਨੂੰ ਆਓ ਜੀ, ਆਓ ਜੀ ਕਿਵੇਂ ਹੋ ਸਕੇਗਾ, ਭਾਵ ਉਸਨੂੰ ਤਾਂ ਰੇ ਰੇ ਕਹਿੰਦੇ ਹੀ ਡਾਂਟਿਆਂ ਜਾਵੇਗਾ।

੧੩. ਤਦ ਫਿਰ ਉਸਦੀਆਂ ਉਥੇ ਸਾਰੀਆਂ ਹੀ ਸਿਆਣਪਾਂ ਜਲ ਜਾਂਦੀਆਂ ਹਨ, ਰੁਦਨ ਕਰਦਾ ਹੋਇਆ ਅੰਤ ਨੂੰ ਜਮਦੂਤਾਂ ਦੇ ਸਾਥ ਉੱਠ ਕੇ ਚਲਾ ਜਾਂਦਾ ਹੈ।

੧੪. ਗੁਰੂ ਜੀ ਫ਼ੁਰਮਾਉਂਦੇ ਹਨ, ਨਾਮ ਨੂੰ ਵਿਸਾਰ ਕੇ, ਅਗੇ ਦਰਗਾਹੇ ਗਿਆਂ ਕਿਆ ਹਾਲ ਹੁੰਦਾ ਹੈ। ਭਾਵ ਹੈ ਕਿ ਉਸਦਾ ਤਾਂ ਬਹੁਤ ਬੁਰਾ ਹੀ ਹਾਲ ਹੋਵੇਗਾ।੪।੮।

***ਭਾਵਾਰਥ :*** ਇਸ ਸ਼ਬਦ ਵਿਚ ਨਾਮ ਤੋਂ ਸਖਣੇ, ਪੂਜਾ ਕਰਾਉਣ ਵਾਲੇ ਸਿੱਧ ਅਤੇ ਪੀਰ ਅਖਵਾਉਣ ਵਾਲਿਆਂ ਦੇ ਟਾਕਰੇ 'ਤੇ, ਸਤਿਗੁਰੂ ਦੇ ਥਾਪੇ ਹੋਏ ਨਾਮ ਰਸੀਏ, 'ਨਾਮ ਦਾਤਾ' ਦਾ ਹਜ਼ੂਰ ਨੇ ਫ਼ਰਕ ਦਰਸਾਇਆ ਹੈ।

**ਉਥਾਨਕਾ :** ਗੁਰੂ ਨਾਨਕ ਦੇਵ ਜੀ ਪਾਸ, ਰੱਬੀ ਮਾਰਗ 'ਤੇ ਟੁਰਨ ਵਾਲਿਆਂ ਸ਼ਰਧਾਲੂਆਂ ਵਲੋਂ ਬੇਨਤੀ ਕੀਤੀ ਗਈ ਕਿ ਸਤਿਗੁਰੂ ਜੀ ਪ੍ਰਭੂ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਤਾਂ ਆਪ ਜੀ ਵਲੋਂ ਜੋ ਉੱਤਰ ਆਇਆ, ਉਹ ਇਸ ਸ਼ਬਦ ਵਿਚ ਅੰਕਤ ਹੈ।

**ਸਿਰੀਰਾਗੁ ਮਹਲਾ ੧ ॥**

**੧. ਗੁਣਵੰਤੀ ਗੁਣ ਵੀਥਰੈ**
**ਅਉਗੁਣਵੰਤੀ ਝੂਰਿ ॥**
**੨. ਜੇ ਲੋੜਹਿ ਵਰੁ ਕਾਮਣੀ**
**ਨਹ ਮਿਲੀਐ ਪਿਰ ਕੂਰਿ ॥**
**੩. ਨਾ ਬੇੜੀ ਨਾ ਤੁਲਹੜਾ**
**ਨਾ ਪਾਈਐ ਪਿਰੁ ਦੂਰਿ ॥੧॥**
**੪. ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥**
**੫. ਗੁਰਮੁਖਿ ਪੂਰਾ ਜੇ ਕਰੇ**
**ਪਾਈਐ ਸਾਚੁ ਅਤੋਲੁ ॥੧॥ਰਹਾਉ॥**
**੬. ਪ੍ਰਭੁ ਹਰਿਮੰਦਰੁ ਸੋਹਣਾ**
**ਤਿਸੁ ਮਹਿ ਮਾਣਕ ਲਾਲ ॥**
**੭. ਮੋਤੀ ਹੀਰਾ ਨਿਰਮਲਾ**
**ਕੰਚਨ ਕੋਟ ਰੀਸਾਲ ॥**
**੮. ਬਿਨੁ ਪਉੜੀ ਗੜਿ ਕਿਉ ਚੜਉ**
**ਗੁਰ ਹਰਿ ਧਿਆਨ ਨਿਹਾਲ ॥੨॥**
**੯. ਗੁਰੁ ਪਉੜੀ ਬੇੜੀ ਗੁਰੂ**
**ਗੁਰੁ ਤੁਲਹਾ ਹਰਿ ਨਾਉ ॥**
**੧੦. ਗੁਰੁ ਸਰੁ ਸਾਗਰੁ ਬੋਹਿਥੋ**
**ਗੁਰੁ ਤੀਰਥੁ ਦਰੀਆਉ ॥**
**੧੧. ਜੇ ਤਿਸੁ ਭਾਵੈ ਊਜਲੀ**
**ਸਤ ਸਰਿ ਨਾਵਣ ਜਾਉ ॥੩॥**
**੧੨. ਪੂਰੋ ਪੂਰੋ ਆਖੀਐ**
**ਪੂਰੈ ਤਖਤਿ ਨਿਵਾਸ ॥**
**੧੩. ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥**
**੧੪. ਨਾਨਕ ਪੂਰਾ ਜੇ ਮਿਲੈ**
**ਕਿਉ ਘਾਟੈ ਗੁਣ ਤਾਸ ॥੪॥੯॥**

***ਪਦ ਅਰਥ :*** ਗੁਣਵੰਤੀ—ਗੁਣਾਂ ਵਾਲੀ, ਵਾਹਿਗੁਰੂ ਮਿਲਾਪ ਦੀ ਕਾਮਨਾ ਵਾਲੀ। ਵੀਥਰੈ—ਵਧਾਉਂਦੀ ਹੈ। ਕੂਰਿ—ਕੂੜ ਨਾਲ, ਝੂਠ ਨਾਲ। ਮੰਦਰੁ—ਭਾਵ ਅੰਤਹਕਰਣ। ਕੰਚਨ—ਸੋਨਾ, ਭਾਵ ਸੁਧ ਤਤ੍ਵ। ਕੋਟ—ਕਿਲ੍ਹਾ, ਫਸੀਲ। ਗੜਿ—ਕਿਲ੍ਹਾ, ਭਾਵ ਸਰੀਰ। ਨਿਹਾਲ—ਦੇਖ, ਜਾਂ ਪ੍ਰਸੰਨ ਹੋ। ਬੇੜੀ—ਨਾਉ, ਅੰਤਰੀਵ ਅਰਥ ਭਗਤੀ। ਤੁਲਹਾ—ਕੱਖਾਂ, ਪਲਾਹਾਂ, ਛਮਕਾਂ ਆਦਿ ਦਾ ਬਣਿਆ ਨਦੀਓਂ ਪਾਰ ਹੋਣ ਲਈ, ਭਾਵ ਸ਼ਰਧਾ, ਪ੍ਰੇਮ। ਸਾਗਰੁ—ਸਮੁੰਦਰ, ਭਾਵ ਹੈ ਸੰਸਾਰ। ਬੋਹਿਥੋ—ਜਹਾਜ਼, ਭਾਵ ਹੈ ਗਿਆਨ। ਦਰੀਆਉ— ਨਦੀ ਵੱਡੀ, ਗੁਰੂ ਜੋ ਜੰਗਮ ਤੀਰਥ ਹੈ। ਊਜਲੀ—ਭਾਵ ਉੱਜਲ ਬੁਧੀ। ਸਤ ਸਰਿ—ਸੱਚ ਰੂਪੀ ਸਰੋਵਰ ਵਿਚ। ਗੁਣ ਤਾਸ—ਉਸਦੇ ਗੁਣ।

***ਅਰਥ :***

ਪਤੀ ਮਿਲਾਪ ਦੀ ਕਾਮਨਾ ਵਾਲੀ ਇਸਤ੍ਰੀ ਦੀ ਉਦਾਹਰਣ ਦੇ ਕੇ ਉਪਦੇਸ਼ਦੇ ਹਨ।

੧. ਹੇ ਮਾਲਕ ਪ੍ਰਾਪਤੀ ਦੀ ਕਾਮਨਾ ਵਾਲੀ ਭੈਣ ! ਜੇ ਤੂੰ ਵਰ ਦੀ ਇੱਛਾ ਰੱਖਦੀ ਹੈਂ, ਤਾਂ ਤੂੰ ਗੁਣਵੰਤੀ ਵਲ ਤੱਕ, ਕਿ ਉਹ ਆਪਣੇ ਅੰਦਰ ਸਦਾ ਹੀ ਪਤੀ ਪ੍ਰਾਪਤੀ ਦੇ ਗੁਣਾਂ ਨੂੰ ਵਧਾਉਂਦੀ ਰਹਿੰਦੀ ਹੈ ਅਤੇ ਅਉਗਣਹਾਰੀ ਨਿਤਾ-ਪ੍ਰਤੀ ਆਪਣੇ ਅੰਦਰ ਪਤੀ ਤੋਂ ਬੇਮੁਖ ਹੋਣ ਵਾਲੇ ਮੰਦ ਕਰਮਾਂ ਨੂੰ ਵਧਾ ਕੇ ਸਦਾ ਝੂਰਦੀ ਹੈ। ਇਸ ਲਈ ਤੂੰ ਵੀ ਗੁਣ ਧਾਰਨ ਕਰ।

ਪ੍ਰ: ਪ੍ਰਸ਼ਨ ਕੀਤਾ ਮੈਂ ਕਿਹੜੇ ਕਿਹੜੇ ਗੁਣ ਧਾਰਨ ਕਰਾਂ?

ਉ:੨. ਉੱਤਰ ਆਇਆ ਸਭ ਤੋਂ ਵੱਡਾ ਗੁਣ ਸੱਚ ਹੈ, ਉਸ ਸੱਚ ਨੂੰ ਧਾਰਨ ਕਰ, ਕਿਉਂਕਿ ਕੂੜ ਕਪਟ ਨਾਲ, ਮਾਲਕ ਨੂੰ ਨਹੀਂ ਮਿਲ ਸਕੀਦਾ। ਫਿਰ ਜਿਸ ਪਤੀ ਨੂੰ ਤੂੰ ਮਿਲਣਾ ਹੈ ਉਸਦੇ ਮਿਲਣ ਲਈ:

੩. ਤੇਰੇ ਪਾਸ ਨਾ ਬੇੜੀ ਹੈ, ਨਾ ਤੁਲਹਾ ਹੈ, ਸੋ ਤੂੰ ਪਤੀ ਨੂੰ ਨਹੀਂ ਪਾ ਸਕੇਂਗੀ, ਕਿਉਂਕਿ ਉਹ ਮਾਲਕ ਦੂਰ ਸਮੁੰਦਰੋਂ ਪਾਰ ਹੈ।੧।

ਇਸੀ ਤਰ੍ਹਾਂ ਹੇ ਪ੍ਰਮੇਸ਼ਰ ਪ੍ਰਾਪਤੀ ਦੀ ਇੱਛਾ ਵਾਲੇ ਜਗਿਆਸੂ! ਜੇ ਤੂੰ ਉਸ ਪ੍ਰਭੂ ਮਾਲਕ ਦੀ ਪ੍ਰਾਪਤੀ ਦੇ ਮਾਰਗ ਟੁਰਨਾ ਚਾਹੁੰਦਾ ਹੈਂ ਤਾਂ ਪਹਿਲੀ ਗੱਲ ਇਹ ਹੈ ਕਿ ਵੇਖ ਉਨ੍ਹਾਂ ਗੁਣਵੰਤਾਂ ਗੁਰਮੁਖਾਂ ਵਲ, ਜੋ ਆਪਣੇ ਅੰਦਰ ਹਮੇਸ਼ਾਂ ਹੀ ਗੁਣਾਂ ਦਾ ਵਿਸਥਾਰ ਕਰਦੇ ਰਹਿੰਦੇ ਹਨ ਅਤੇ ਜੋ ਅਉਗੁਣਾਂ ਵਾਲੇ ਮਨਮੁਖ ਹਨ, ਉਹ ਆਪਣੇ ਅੰਦਰ ਅਉਗੁਣ ਹੀ ਵਧਾਉਂਦੇ ਹਨ, ਜਿਸਦਾ ਸਦਕਾ ਉਹ ਸਦਾ ਹੀ ਝੂਰਦੇ, ਦੁਖੀ ਹੁੰਦੇ ਹਨ, ਇਸ ਲਈ ਵਡੇਰਾ ਗੁਣ ਹੈ ਸੱਚ, ਉਸਨੂੰ ਹਿਰਦੇ ਅੰਦਰ ਧਾਰਨ ਕਰ ਲੈ, ਕਿਉਂਕਿ ਫਿਰ ਉਹ ਵਾਹਿਗੁਰੂ ਪਤੀ ਸਤ ਸਰੂਪ ਹੈ, ਉਸਨੂੰ ਕੂੜ ਨਾਲ ਨਹੀਂ ਮਿਲ ਸਕੀਦਾ, ਫਿਰ ਤੂੰ ਵੇਖ ਉਹ ਪਤੀ ਪ੍ਰਮੇਸ਼ਰ ਤੈਥੋਂ ਦੂਰ ਹੈ, ਭਾਵ ਤੇਰੇ 'ਤੇ ਉਸ ਪ੍ਰਭੂ ਪਤੀ ਦੇ ਵਿਚਕਾਰ ਭਵਜਲ ਰੂਪ ਸਾਗਰ ਹੈ।

ਸੋ, ਇਸ ਜੀਵ ਰੂਪ ਇਸਤ੍ਰੀ ਦੇ ਪਾਸ ਤ੍ਰਿਸ਼ਨਾ ਰੂਪ ਨਦੀ ਤੋਂ ਪਾਰ ਹੋਣ ਲਈ ਨਾਹੀਂ ਭਗਤੀ ਰੂਪੀ ਬੇੜੀ ਹੈ ਅਤੇ ਨਾਹੀਂ ਪ੍ਰੇਮ ਰੂਪ ਤੁਲਹਾ ਹੀ ਹੈ, ਜਦ ਇਨ੍ਹਾਂ ਸਾਧਨਾਂ ਵਿਚੋਂ ਪਾਰ ਹੋਣ ਲਈ ਇਕ ਵੀ ਸਾਧਨ ਨਹੀਂ ਤਾਂ ਪਤੀ ਨੂੰ ਨਹੀਂ ਪਾਇਆ ਜਾ ਸਕਦਾ, ਕਿਉਂਕਿ ਮਨਮੁਖ ਇਸਤ੍ਰੀ ਨੂੰ ਅਤੀ ਦੂਰ ਹੈ।

ਪ੍ਰ: ਗੁਰਮੁਖਾਂ ਨੂੰ ਇਸੀ ਸਰੀਰ ਵਿਚ ਕਿਵੇਂ ਪ੍ਰਾਪਤ ਹੁੰਦੀ ਹੈ। ਸੋ, ਅਗੇ ਉਚਾਰਨ ਕਰਦੇ ਹਨ:

ਉ:੪. ਹੇ ਭਾਈ! ਮੇਰੇ (ਠਾਕੁਰ) ਪ੍ਰਮੇਸ਼ਰ ਜੀ ਆਪਣੇ ਸਰੂਪ ਰੂਪੀ ਤਖ਼ਤ ਪਰ ਪੂਰੇ ਅਡੋਲ ਟਿਕੇ ਰਹਿੰਦੇ ਹਨ, ਉਨ੍ਹਾਂ ਨੂੰ ਤਾਂ ਕੋਈ ਵੀ ਇੱਛਾ ਨਹੀਂ ਵਾਪਰਦੀ, ਪਰ ਗੁਰਮੁਖ ਹੀ ਸ਼ਰਧਾ, ਭਗਤੀ ਕਰਕੇ ਗੁਰੂ ਨੂੰ ਮਿਲਦਾ ਹੈ, ਜਦ ਪੂਰਨ ਗੁਰੂ ਮਿਲ ਜਾਂਦਾ ਹੈ। ਤਾਂ ਫਿਰ:

੫. ਗੁਰਮੁਖ ਇਸ ਸਰੀਰ ਵਿਚੋਂ ਹੀ, ਉਸ ਸੱਚ ਤੇ (ਅਤੋਲੁ) ਜੋ ਜਾਚ, ਮਾਪ, ਤੋਲ, ਪਰਖ ਤੋਂ ਪਰੇ ਅਤੇ ਮਨ ਦੀ ਪਹੁੰਚ ਤੋਂ ਵੀ ਦੂਰ ਹੈ, ਉਸਨੂੰ ਪਾ ਲੈਂਦਾ ਹੈ।੧।ਰਹਾਉ।

੬. ਉਸ ਹਰੀ ਪ੍ਰਭੂ ਦਾ ਇਹ ਸਰੀਰ ਰੂਪੀ ਸੋਹਣਾ ਮੰਦਰ ਹੈ, ਇਸ ਵਿਚ ਮੰਨਣ ਕਰਨ ਰੂਪ ਮਾਣਕ ਅਤੇ ਪ੍ਰੇਮ ਰੂਪ ਲਾਲ ਹੈ।

੭. ਅਤੇ ਵੈਰਾਗ ਰੂਪੀ ਮੋਤੀ ਹੈ, ਇਸ ਵਿਚ ਗਿਆਨ ਰੂਪ ਨਿਰਮਲ ਹੀਰਾ ਹੈ, ਜਿਵੇਂ ਸਾਰੇ ਧਾਤੂਆਂ ਵਿਚੋਂ ਸੋਨਾ ਸ੍ਰੇਸ਼ਟ ਹੈ, ਇਸੀ ਤਰ੍ਹਾਂ ਮਨੁੱਖ ਸਰੀਰ ਵੀ ਸਾਰੀਆਂ ਜੂਨਾਂ ਵਿਚੋਂ ਉੱਤਮ ਤੇ ਸ੍ਰੇਸ਼ਟ ਮੰਨਿਆ ਗਿਆ ਹੈ ਅਤੇ ਸੋਨੇ ਦੇ ਕੋਟ ਵਾਂਗੂੰ ਸੁੰਦਰ ਹੈ। ਇਸ ਲਈ ਆਤਮਾ ਰੂਪ ਰਾਜੇ ਦਾ ਆਪਣਾ ਇਹ ਨਿਜ ਸਥਾਨ ਹੈ।

੮. ਪਰ ਬਿਨਾਂ ਗੁਰੂ ਰੂਪ ਪਉੜੀ ਤੋਂ, ਅਜਿਹੇ ਕਿਲ੍ਹੇ ਪਰ ਚੜ੍ਹ ਕੇ ਵਾਹਿਗੁਰੂ ਸਰੂਪ ਨੂੰ ਕਿਵੇਂ ਪਾ ਸਕੀਦਾ ਹੈ, ਭਾਵ ਨਹੀਂ ਪਾ ਸਕੀਦਾ। ਭਾਵ ਹੈ ਸਰੂਪ ਰੂਪੀ ਕਿਲ੍ਹੇ ਪਰ ਤਾਂ ਹੀ ਚੜ੍ਹਿਆ ਜਾ ਸਕਦਾ ਹੈ, ਜਦ ਕਿ ਗੁਰੂ ਦੁਆਰਾ ਹਰੀ ਪ੍ਰਮੇਸ਼ਰ ਦਾ ਧਿਆਨ ਕਰੀਏ, ਇਸ ਤਰ੍ਹਾਂ ਨਿਹਾਲ ਹੋ ਜਾਈਦਾ ਹੈ, ਉਸ ਹਰੀ ਨੂੰ ਦੇਖ ਲਈਦਾ ਹੈ।੨।

ਪ੍ਰ: ਆਪ ਨੇ ਅਨੇਕਾਂ ਹੀ ਨੌਕਾਂ ਆਦਿਕ ਸਾਧਨ ਦਸੇ ਹਨ। ਉਹ ਕਿਥੋਂ ਮਿਲ ਸਕਣਗੇ?

ਉ: ੯. ਹੇ ਭਾਈ! ਗੁਰੂ ਦੇ ਪਾਸ ਹੀ ਇਸ ਗੜ੍ਹ 'ਤੇ ਚੜ੍ਹਨ ਲਈ ਭੂਮਕਾ ਰੂਪੀ ਪੌੜੀ ਹੈ ਅਤੇ ਸੰਸਾਰ ਰੂਪ ਨਦੀ ਤੋਂ ਤਾਰਨ ਲਈ ਭਗਤੀ ਰੂਪੀ ਬੇੜੀ ਅਤੇ ਹਰੀ ਦਾ ਨਾਮ ਰੂਪ ਤੁਲਹਾ ਹੈ।

੧੦. ਗੁਰੂ ਦੇ ਪਾਸ ਸੰਸਾਰ ਸਾਗਰ ਤੋਂ ਪਾਰ ਕਰਨ ਲਈ ਗਿਆਨ (ਬੋਹਿਥੋ) ਜਹਾਜ਼ ਦੇ ਸਦਰਸ਼ ਹੈ, ਭਾਵ ਹੈ ਕਿ ਸੰਪੂਰਨ ਸਾਧਨ ਗੁਰੂ ਦੇ ਹੀ ਪਾਸ ਹਨ, ਜੋ ਹਰ ਤਰ੍ਹਾਂ ਹੀ ਜਗਿਆਸੂ ਜਨਾਂ ਨੂੰ ਪਾਰ ਕਰਦੇ ਹਨ, ਐਸੇ ਗੁਰਾਂ ਦੀ ਉਪਮਾ ਅਧਿਕ ਤੋਂ ਅਧਿਕ ਹੈ, ਇਸ ਲਈ 'ਗੁਰੁ ਤੀਰਥੁ' ਗੁਰੂ ਦਰਯਾਉ ਤੀਰਥ ਹੈ, ਭਾਵ ਇਹ ਕਿ ਗੁਰੂ ਜੰਗਮ ਤੀਰਥ ਹੈ, ਕਿਉਂਕਿ ਆਨ ਤੀਰਥ ਤਾਂ ਇਕ ਥਾਂ ਹੀ ਸਥਿਰ ਰਹਿੰਦੇ ਹਨ, ਉਨ੍ਹਾਂ ਵਿਚ ਉਥੇ ਜਾ ਕੇ ਇਸ਼ਨਾਨ ਕਰਨ ਨਾਲ ਮੈਲ ਦੂਰ ਹੁੰਦੀ ਹੈ ਅਤੇ ਗੁਰੂ ਤੀਰਥ ਆਪ ਦੇਸ਼ਾਂਤਰਾਂ ਵਿਚ ਜਾ ਕੇ ਸੇਵਕਾਂ ਦੀ ਕਲਿਆਣ ਕਰਦੇ ਹਨ।

ਪ੍ਰ: ਸੁਭਾਵਕ ਸੁਆਲ ਪੈਦਾ ਹੁੰਦਾ ਹੈ ਕਿ ਉਹ ਗੁਰੂ ਕਿਥੋਂ ਮਿਲੇਗਾ?

ਉ:੧੧. ਉੱਤਰ ਆਇਆ ਐਸਾ ਸਤਿਗੁਰੂ ਸਤਿਸੰਗ ਵਿਚ ਵਸਦਾ ਹੈ। ਜੇ ਉਸ ਪ੍ਰਮੇਸ਼ਰ ਦੀ ਰਜ਼ਾ ਹੋਵੇ ਤਾਂ ਸੱਚ ਦੇ ਸਰੋਵਰ ਵਿਚ, ਜਗਿਆਸੂ ਇਸ਼ਨਾਨ ਕਰਨ ਜਾਂਦਾ ਹੈ ਤੇ ਉੱਜਲਤਾ ਪ੍ਰਾਪਤ ਕਰ ਲੈਂਦਾ ਹੈ, ਭਾਵ ਹੈ ਸਤਿਸੰਗ ਕਰਨ ਨਾਲ ਰੱਬੀ ਰਸਤੇ ਟੁਰਨ ਵਾਲੀ ਉੱਜਲਤਾ ਪ੍ਰਾਪਤ ਹੋ ਜਾਂਦੀ ਹੈ ਤੇ ਉਥੋਂ ਹੀ ਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ।੩।

੧੨. ਇਸ ਲਈ ਪੂਰਾ ਜੋ ਵਾਹਿਗੁਰੂ ਹੈ, ਉਹ ਆਪਣੇ ਸੰਪੂਰਨ ਸਰੂਪ ਵਿਚ ਸਦਾ ਹੀ ਇਸਥਿਤ ਹੈ। ਉਸਨੂੰ ਪੂਰਾ ਸਮਝ ਕੇ ਪੂਰਾ ਆਖੀਐ, ਭਾਵ ਉਸਦਾ ਸਿਮਰਨ ਕਰੀਏ ਤਾਂ (ਪੂਰੈ ਤਖਤਿ) ਅਧਸਟਾਨ ਸਰੂਪ ਵਾਹਿਗੁਰੂ ਵਿਚ (ਨਿਵਾਸ) ਲੀਨਤਾ ਹੁੰਦੀ ਹੈ।

੧੩. ਐਸਾ ਪੁਰਸ਼ ਸ਼ੋਭਨੀਕ ਪੂਰਨ ਬ੍ਰਹਮ ਨੂੰ ਪ੍ਰਾਪਤ ਹੋਇਆ ਨਿਰਾਸ ਪੁਰਖਾਂ ਦੀ ਵੀ ਆਸਾ ਪੂਰਨ ਕਰਨ ਲਈ ਸਮਰਥ ਹੋ ਜਾਂਦਾ ਹੈ।

੧੪. ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਜਿਸਨੂੰ ਪੂਰਾ ਗੁਰੂ ਮਿਲ ਪਵੇ, ਤਾਂ ਉਸਦੇ ਗੁਣ ਕਿਵੇਂ ਘਟ ਸਕਦੇ ਹਨ, ਭਾਵ

ਉਸਦੇ ਗੁਣ ਤਾਂ ਨਿਤਾ-ਪ੍ਰਤੀ ਅਧਿਕ ਤੋਂ ਅਧਿਕ ਹੁੰਦੇ ਚਲੇ ਜਾਂਦੇ ਹਨ।੪।੯।

***ਭਾਵਾਰਥ :*** ਇਸ ਸ਼ਬਦ ਵਿਚ, ਜਿਨ੍ਹਾਂ ਨਾਮ ਅਭਿਆਸੀਆਂ ਦੀ ਮਤ ਲੈ ਕੇ ਨਾਮ ਦੀ ਕਮਾਈ ਕਰਨੀ ਹੈ, ਉਸ ਦੇ ਲੱਛਣ ਜਗਿਆਸੂ ਨੂੰ ਦੱਸ ਕੇ ਉਪਦੇਸ਼ ਕਰਦੇ ਹਨ। ਇਸ ਵਿਚ ਆਪ ਜੀ ਨੇ ਗੁਣਵੰਤੀ ਤੇ ਅਉਗਣਵੰਤੀ ਦਾ ਦ੍ਰਿਸ਼ਟਾਂਤ ਵਰਤਿਆ ਹੈ।

ਇਕ ਸਾਧਨਾ ਤੋਂ ਸਖਣੀ ਕਾਮਨੀ ਦਰਿਆ ਦੇ ਪਾਰਲੇ ਕਿਨਾਰੇ 'ਤੇ ਖਲੋਤੀ ਠਾਕਰ ਨੂੰ ਮਿਲਣੇ ਦੀ ਉਮੰਗ ਪ੍ਰਗਟ ਕਰਦੀ ਹੈ। ਉਸਨੂੰ ਇਕ ਠਾਕਰ ਪ੍ਰਾਪਤੀ ਵਾਲੀ ਗੁਣਵੰਤੀ ਸਿਆਣੀ, ਪ੍ਰਾਪਤੀ ਦੇ ਮਾਰਗ ਦੀਆਂ ਮੁਸ਼ਕਲਾਂ ਅਤੇ ਯਤਨ ਦਸਦੀ ਹੈ।

ਜਿਵੇਂ ਇਕ ਤਖ਼ਤ ਹੈ, ਉਸ ਉਪਰ ਇਕ ਮਾਲਕ ਜੀ ਬਿਰਾਜਮਾਨ ਹਨ, ਉਹ ਤਖ਼ਤ ਇਕ ਸੋਹਣੇ ਮਹਲ ਵਿਚ ਹੈ, ਮਹਲ ਦੇ ਉਦਾਲੇ ਇਕ ਸੋਨੇ ਦਾ ਕੋਟ ਹੈ, ਮਾਨੋ ਇਹ ਇਕ ਗੜ੍ਹ ਟਾਪੂ ਵਾਂਗ ਹੈ, ਜੋ ਚੁਫੇਰੇ ਸਮੁੰਦਰ ਦੇ ਜਲ ਨਾਲ ਘਿਰਿਆ ਹੋਇਆ ਹੈ। ਸਮੁੰਦਰ ਦੇ ਦੂਜੇ ਪਾਸੇ ਇਕ ਵਰ ਪ੍ਰਾਪਤੀ ਦੀ ਇੱਛਾਵਾਨ ਇਸਤ੍ਰੀ ਹੈ, ਜਿਸਨੂੰ ਇਸ ਠਾਕਰ ਸੁਆਮੀ ਦੇ ਮਿਲਣੇ ਦੀ ਇੱਛਾ ਹੈ, ਪਰ ਮਿਲਣ ਲਈ ਉਸ ਪਾਸ ਸਮੁੰਦਰੋਂ ਪਾਰ ਹੋਣ ਦਾ ਕੋਈ ਸਾਮਾਨ ਨਹੀਂ। ਨਾ ਪਾਰ ਹੋ ਕੇ ਕੋਟ ਉਤੇ ਚੜ੍ਹਨ ਲਈ ਪਉੜੀ ਹੈ। ਨਾਹੀ ਮਹਲ ਅੰਦਰ ਪਹੁੰਚਣ ਦੀ ਹਿੰਮਤ ਹੈ, ਨ ਅੰਦਰ ਪੁੱਜ ਕੇ ਤਖ਼ਤ ਪਾਸ ਪਹੁੰਚਣ ਦੀ ਤਾਕਤ ਹੈ। ਉਪ੍ਰੋਕਤ ਇਹ ਸਾਰਾ ਅਲੰਕਾਰ ਇਸ ਸ਼ਬਦ ਵਿਚ ਅੰਕਤ ਕੀਤਾ ਹੈ।

ਇਸੇ ਨੂੰ ਅੰਤਰੀਵ ਭਾਵ ਵਿਚ ਘਟਾਇਆ ਹੈ ਕਿ ਕਿਸੇ ਮਨੁੱਖ ਨੂੰ ਪ੍ਰਮੇਸ਼ਰ ਪਤੀ ਦੇ ਮਿਲਨ ਦੀ ਕਾਮਨਾ ਹੈ, ਉਹ ਪ੍ਰਮੇਸ਼ਰ ਦੇ ਪਿਆਰੇ ਪਾਸ ਆਪਣੀ ਇੱਛਾ ਪ੍ਰਗਟ ਕਰਦਾ ਹੈ। ਤਾਂ ਉੱਤਰ ਵਿਚ ਉਸ ਵਲੋਂ ਉਪਦੇਸ਼ ਹੈ ਕਿ ਤੂੰ ਕੂੜ ਦਾ ਤਿਆਗ ਕਰਕੇ ਹੀ ਸਤਿ ਸਰੂਪ ਪਤੀ ਨੂੰ ਮਿਲ ਸਕਦਾ ਹੈਂ। ਗੁਰੂ ਸਤਿਸੰਗ ਵਿਚ ਵਸਦਾ ਹੈ, ਉਸੇ ਪਾਸ ਠਾਕਰ ਦਾ ਨਾਮ ਹੈ, ਉਸ ਨਾਮ ਨੂੰ ਹੀ ਗੁਰੂ ਸਿਖ ਲਈ, ਤੁਲਹਾ, ਬੇੜੀ, ਜਹਾਜ਼, ਭਗਤੀ, ਗਿਆਨ, ਬਣਾ ਦੇਂਦਾ ਹੈ, ਜਿਸ ਨਾਲ ਜਗਿਆਸੂ ਸੰਸਾਰ ਸਮੁੰਦਰੋਂ ਪਾਰ ਹੋ ਜਾਂਦਾ ਹੈ।

**ਉਥਾਨਕਾ** : ਪੁਰਾਤਨ ਜਨਮ ਸਾਖੀ ਵਿਚ ਜ਼ਿਕਰ ਆਇਆ ਹੈ ਕਿ ਆਸਾ ਦੇਸ਼ ਵਿਚ ਗੁਰੂ ਜੀ ਨੂੰ ਸ਼ੇਖ਼ ਫ਼ਰੀਦ ਮਿਲਿਆ। ਮੁਰਾਦ, ਸ਼ੇਖ਼ ਫ਼ਰੀਦ ਸਾਲਸ ਅਰਥਾਤ ਸ਼ੇਖ ਬ੍ਰਹਮ ਇਬਰਾਹੀਮ ਤੋਂ ਹੈ। ਉਸ ਨਾਲ ਗੋਸਟ ਹੋਈ, ਅਖ਼ੀਰ ਗੁਰੂ ਜੀ ਨੇ ਕਿਹਾ ਕਿ ਤੁਸਾਂ ਵਿਚ ਖ਼ੁਦਾਇ ਸਹੀ ਹੈ, ਪਰ ਤੂੰ ਪੀਰ ਕਰ ਅਰਥਾਤ ਸ਼ੇਖ ਤੇਰੀ ਜਗਿਆਸਾ ਤਾਂ ਠੀਕ ਹੈ, ਪਰ ਅਜੇ ਗੁਰੂ ਦੀ ਲੋੜ ਹੈ, ਫਿਰ ਗੁਰੂ ਜੀ ਵਿਦਾ ਹੋਏ, ਵਿਦਾ ਹੋਣ ਵੇਲੇ ਲਿਖਿਆ ਹੈ ਕਿ ਇਹ ਸ਼ਬਦ ਗੁਰੂ ਸਾਹਿਬ ਜੀ ਨੇ ਉਚਾਰਿਆ।

**ਸਿਰੀਰਾਗੁ ਮਹਲਾ ੧ ॥**

**੧. ਆਵਹੁ ਭੈਣੇ ਗਲਿ ਮਿਲਹ**
**ਅੰਕਿ ਸਹੇਲੜੀਆਹ ॥**
**੨. ਮਿਲਿ ਕੈ ਕਰਹ ਕਹਾਣੀਆ**
**ਸੰਮ੍ਰਥ ਕੰਤ ਕੀਆਹ ॥**
**੩. ਸਾਚੇ ਸਾਹਿਬ ਸਭਿ ਗੁਣ**
**ਅਉਗਣ ਸਭਿ ਅਸਾਹ ॥੧॥**
**੪. ਕਰਤਾ ਸਭੁ ਕੋ ਤੇਰੈ ਜੋਰਿ ॥**
**੫. ਏਕੁ ਸਬਦੁ ਬੀਚਾਰੀਐ**
**ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥**
**੬. ਜਾਇ ਪੁਛਹੁ ਸੋਹਾਗਣੀ**
**ਤੁਸੀ ਰਾਵਿਆ ਕਿਨੀ ਗੁਣੀ ॥**
**੭. ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥**
**੮. ਪਿਰੁ ਰੀਸਾਲੂ ਤਾ ਮਿਲੈ**
**ਜਾ ਗੁਰ ਕਾ ਸਬਦੁ ਸੁਣੀ ॥੨॥**
**੯. ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥**
**੧੦. ਕੇਤੇ ਤੇਰੇ ਜੀਅ ਜੰਤ**
**ਸਿਫਤਿ ਕਰਹਿ ਦਿਨੁ ਰਾਤਿ ॥**
**੧੧. ਕੇਤੇ ਤੇਰੇ ਰੂਪ ਰੰਗ**
**ਕੇਤੇ ਜਾਤਿ ਅਜਾਤਿ ॥੩॥**
**੧੨. ਸਚੁ ਮਿਲੈ ਸਚੁ ਊਪਜੈ**
**ਸਚ ਮਹਿ ਸਾਚਿ ਸਮਾਇ ॥**
**੧੩. ਸੁਰਤਿ ਹੋਵੈ ਪਤਿ ਊਗਵੈ**
**ਗੁਰ ਬਚਨੀ ਭਉ ਖਾਇ ॥**
**੧੪. ਨਾਨਕ ਸਚਾ ਪਾਤਿਸਾਹੁ**
**ਆਪੇ ਲਏ ਮਿਲਾਇ ॥੪॥੧੦॥**

***ਪਦ ਅਰਥ :*** ਅੰਕਿ ਸਹੇਲੜੀਆਹ—ਪਿਆਰੀਆਂ ਸਖੀਆਂ। ਰਾਵਿਆ—ਮਾਣਿਆਂ, ਭੋਗਿਆ, ਭਾਵ ਹੈ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਰਸ ਮਾਣਿਆਂ। ਰੀਸਾਲੂ—ਰਸ ਦਾ ਘਰ, ਸੋਹਣਾ, ਸੁੰਦਰ।

***ਅਰਥ :***

੧. ਹੇ ਭੈਣੋ! ਤੁਸੀਂ ਮੇਰੀਆਂ ਪਿਆਰੀਆਂ ਸਖੀਆਂ ਹੋ, ਆਵੋ ਮੇਰੇ ਗਲ ਲਗ ਕੇ ਮਿਲੋ! ਭਾਵ ਹੈ, ਹੇ ਰੱਬ ਦੀ ਅਭਿਲਾਖਾ ਵਾਲੇ ਗੁਰਮੁਖੋ! ਤੁਸੀਂ ਜੇ ਮੇਰੇ ਪਿਆਰੇ ਮਿੱਤਰ ਹੋ ਤਾਂ ਆਓ! ਪ੍ਰੇਮ ਨਾਲ ਮਿਲ ਕੇ ਸਤਿਸੰਗ ਕਰੀਏ।

੨. ਆਓ! ਤੁਸੀਂ ਤੇ ਅਸੀਂ ਮਿਲ ਕੇ ਸੰਮਰਥ ਕੰਤ ਵਾਹਿਗੁਰੂ ਜੀ ਦੀਆਂ ਗੱਲਾਂ ਬਾਤਾਂ ਕਰੀਏ ਕਿ ਸਾਡਾ ਉਸ ਪਤੀ ਪ੍ਰਮੇਸ਼ਰ ਨਾਲੋਂ ਵਿਛੜ ਜਾਣ ਦਾ ਕੀ ਕਾਰਨ ਹੈ? ਵੀਚਾਰ ਕਰਨ ਤੋਂ ਹੀ ਸਾਨੂੰ ਇਹ ਪਤਾ ਚਲੇਗਾ, ਇਸ ਵਿਚ ਪ੍ਰਮੇਸ਼ਰ ਪਤੀ ਦਾ ਕੋਈ ਭੀ ਦੋਸ਼ ਨਹੀਂ, ਕਿਉਂਕਿ :

੩. ਉਸ ਸੱਚੇ ਮਾਲਕ ਵਿਚ ਤਾਂ ਸਾਰੇ ਗੁਣ ਹੀ ਗੁਣ ਹਨ ਅਤੇ ਸਾਡੇ ਵਿਚ ਸਾਰੇ ਅਉਗਣ ਹੀ ਅਉਗਣ ਹਨ, ਇਹੀ ਅਉਗਣ ਹਨ, ਜੋ ਸਾਡਾ ਪਤੀ ਨਾਲੋਂ ਵਿਛੋੜੇ ਦਾ ਕਾਰਣ ਬਣ ਰਹੇ ਹਨ।੧।

੪. ਅਰਦਾਸ ਹੈ, ਹੇ ਕਰਤਾਰ! ਸਭ ਕੋਈ ਤੇਰੇ ਹੀ ਬਲ ਕਰਕੇ ਇਸਥਿਤ ਹੋ ਰਿਹਾ ਹੈ।

੫. ਜਦੋਂ ਇਕ (ਸਬਦੁ) ਬ੍ਰਹਮ ਦੀ ਵੀਚਾਰ ਕਰੀਏ ਤਾਂ ਇਕ ਤੂੰ ਹੀ ਤੂੰ ਵਿਆਪਕ ਹੈਂ, ਤਾਂ ਹੋਰ ਪ੍ਰਪੰਚ ਕੁਝ ਭੀ ਨਹੀਂ, ਭਾਵ ਸਾਰਾ ਸੰਸਾਰ ਹੀ ਮਿਥਿਆ ਰੂਪ ਪ੍ਰਤੀਤ ਹੁੰਦਾ ਹੈ।੧।ਰਹਾਉ।

੬. ਹੇ ਸਖੀਓ ! ਜਦ ਗਿਆਨਵਾਨ ਰੂਪੀ ਗੁਰਮੁਖ ਸੁਹਾਗਨੀਆਂ ਨੂੰ ਜਾ ਕੇ ਪੁਛੀਏ ਕਿ ਤੁਸੀਂ ਕਿਨ੍ਹਾਂ ਗੁਣਾਂ ਦਾ ਸਦਕਾ ਪਤੀ ਪ੍ਰਮੇਸ਼ਰ ਨੂੰ ਰਾਵਿਆ ਹੈ, ਭਾਵ ਬ੍ਰਹਮਾਨੰਦ ਨੂੰ ਭੋਗਿਆ ਹੈ, ਤਾਂ ਉਨ੍ਹਾਂ ਵਲੋਂ ਇਹ ਉੱਤਰ ਹੈ :

੭. ਕਿ ਅਸੀਂ ਸਹਿਜ ਵਿਚ, ਸੰਤੋਖ ਵਿਚ ਅਤੇ ਮਿੱਠਾ ਬੋਲਣ ਵਿਚ ਆਪਣੇ ਆਪ ਨੂੰ ਸ਼ਿੰਗਾਰਿਆ ਸੀ, ਇਨ੍ਹਾਂ ਸ਼ਿੰਗਾਰਾਂ ਕਰਨ ਤੋਂ ਬਾਅਦ ਹੀ ਉਹ :

੮. ਸੁੰਦਰ ਪਿਆਰਾ ਪਤੀ ਤਾਂ ਹੀ ਮਿਲਦਾ ਹੈ, ਜੇਕਰ ਗੁਰੂ ਦਾ ਸ਼ਬਦ ਸੁਣੀਏ। ਭਾਵ ਹੈ, ਇਨ੍ਹਾਂ ਉਪ੍ਰੋਕਤ ਸ਼ੁਭ ਗੁਣਾਂ ਦੇ ਨਾਲ ਨਾਲ ਗੁਰੂ ਵਲੋਂ ਸੁਣੇ ਉਪਦੇਸ਼ ਦਾ ਸਦਕਾ ਨਾਮ ਦੀ ਕਮਾਈ ਕਰਨੇ ਦੀ ਭੀ ਅਤਿਅੰਤ ਲੋੜ ਹੈ।੨।

ਗੁਰੂ ਸ਼ਬਦ ਵਿਚ ਰਚੇ ਹੋਏ ਗੁਰਮੁਖਾਂ ਲੋਈ ਅਰਦਾਸ ਕਰਨ ਦੀ ਭੀ ਪ੍ਰੇਰਨਾ ਕਰਦੇ ਹਨ ਕਿ ਇਸ ਤਰ੍ਹਾਂ ਬੇਨਤੀ ਕਰਦੇ ਰਹੋ :

੯. ਹੇ ਪ੍ਰਮੇਸ਼ਰ ! ਤੇਰੀਆਂ ਸ਼ਕਤੀਆਂ ਬੇ-ਅੰਤ ਹਨ ਅਤੇ ਤੇਰੀ ਦਾਤ ਭੀ ਕਥਨ ਨਹੀਂ ਕੀਤੀ ਜਾ ਸਕਦੀ ਕਿ ਉਹ ਕੇਡੀ ਵੱਡੀ ਹੈ, ਭਾਵ ਬੇ-ਅੰਤ ਹੈ।

੧੦. ਅਤੇ ਤੇਰੇ ਪੈਦਾ ਕੀਤੇ, ਵੱਡੇ, ਛੋਟੇ, ਜੀਵ-ਜੰਤ ਸਾਰੇ ਹੀ ਬੇ-ਅੰਤ ਹਨ, ਉਨ੍ਹਾਂ ਵਿਚੋਂ ਬੇ-ਅੰਤ ਦਿਨੇ ਰਾਤ ਤੇਰੀ ਸਿਫ਼ਤ ਕਰਦੇ ਹਨ।

੧੧. ਬੇ-ਅੰਤ ਤੇਰੇ ਸਾਜੇ ਹੋਏ ਰੂਪ ਰੰਗ ਹਨ, ਬੇ-ਅੰਤ ਤੇਰੇ ਰਚੇ ਹੋਏ ਉੱਤਮ ਜਾਤਾਂ ਵਾਲੇ ਹਨ, ਬੇ-ਅੰਤ ਹੀ, ਅਜਾਤ ਲੋਕ ਹਨ, ਜੋ ਵਰਣਾਸ਼ਰਮਾਂ ਤੋਂ ਭਿੰਨ ਹਨ, ਇਹ ਸਭ ਤੇਰੇ ਰਚੇ ਹੋਏ ਹਨ।੩।

੧੨. ਸੋ, ਹੇ ਭੈਣੋ ! ਸਤਿਸੰਗੀਓ ! ਇਸ ਸਾਰੇ ਮੇਲ-ਮਿਲਾਪ ਦਾ ਸਾਰ ਇਹ ਹੈ ਕਿ ਇਹ ਜੀਵ ਸ਼ੁਭ ਗੁਣ ਸਹਿਤ ਸਤਿ ਪੁਰਖਾਂ ਨੂੰ ਮਿਲਣਾ ਕਰੇ ਤਾਂ ਇਸ ਦੇ ਹਿਰਦੇ ਅੰਦਰ ਸੱਚ ਪੈਦਾ ਹੋ ਆਵੇਗਾ, ਜਿਸਦਾ ਸਦਕਾ ਇਹ ਜੀਵ ਸੱਚ ਸਰੂਪ ਵਿਚ ਹੀ ਸਮਾ ਜਾਵੇਗਾ।

**ਪ੍ਰ:** ਸੱਚ ਸਰੂਪ ਵਿਚ ਸਮਾ ਜਾਣ ਨਾਲ ਕੀ ਫਲ ਹੁੰਦਾ ਹੈ ?

**ਉ:** ੧੩. ਜਦੋਂ ਆਤਮ ਗਿਆਤ ਦੀ ਸੁਰਤ ਪੈਦਾ ਹੁੰਦੀ ਹੈ ਤਾਂ ਫਿਰ ਲੋਕ ਪ੍ਰਲੋਕ ਵਿਚ ਪਤ ਹੁੰਦੀ ਹੈ, ਪਰ ਇਹ ਗਿਆਤ ਤਦ ਹੀ ਉਤਪੰਨ ਹੁੰਦੀ ਹੈ, ਜਦ ਇਹ ਜਗਿਆਸੂ ਗੁਰੂ ਦੇ ਬਚਨਾਂ ਕਰਕੇ ਵਾਹਿਗੁਰੂ ਜੀ ਦਾ (ਭਉ ਖਾਇ) ਡਰ ਧਾਰਨ ਕਰੇ। ਭਾਵ ਗੁਰੂ ਉਪਦੇਸ਼ ਰਾਹੀਂ ਗੁਰੂ ਦੇ ਭੈ ਵਿਚ ਜੀਵਨ ਬਸਰ ਕਰੇ।

੧੪. ਇਉਂ ਆਖਦੇ ਹਨ ਗੁਰੂ ਨਾਨਕ ਦੇਵ ਜੀ ਕਿ ਅਜਿਹੇ ਭੈ ਵਿਚ ਚਲਣ ਵਾਲੇ ਜੀਵ ਨੂੰ ਸੱਚਾ ਪਾਤਿਸ਼ਾਹ ਵਾਹਿਗੁਰੂ ਆਪਣੇ ਨਾਲ ਆਪ ਹੀ ਮਿਲਾ ਲੈਂਦਾ ਹੈ।੪।੧੦।

***ਭਾਵਾਰਥ :*** ਇਸ ਸ਼ਬਦ ਵਿਚ ਇਹ ਰਹੱਸ ਹੈ ਕਿ ਇਸ ਸਾਰੇ ਵਿਸ਼ਵ ਦਾ ਆਸਰਾ ਕਰਤਾਰ ਹੈ। ਤਾਂ ਫਿਰ ਉਸ ਪ੍ਰਭੂ ਦੀ ਪ੍ਰਾਪਤੀ ਹੀ ਜੀਵ ਦਾ ਮੁਖ ਪ੍ਰਯੋਜਨ ਹੋਇਆ, ਪਰ ਇਸ ਪ੍ਰਯੋਜਨ ਦੀ ਸਿੱਧੀ ਸਾਡੇ ਪਾਸੋਂ ਕਿਉਂ ਨਹੀਂ ਹੁੰਦੀ ? ਵੀਚਾਰਨ ਤੋਂ ਸੂਝ ਪਏਗੀ ਕਿ ਇਸਦਾ ਕਾਰਨ ਸਾਡੇ ਅਉਗਣ ਹਨ, ਜੋ ਉਸ ਪਤੀ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਇਸ ਵਿਚ ਸਾਡਾ ਹੀ ਦੋਸ਼ ਹੈ। ਤਾਂ ਸਾਨੂੰ ਕੀ ਚਾਰਾ ਕਰਨਾ ਲੋੜੀਂਦਾ ਹੈ ? ਉਹ ਹੈ ਉਸ ਪਤੀ ਪ੍ਰਮੇਸ਼ਰ ਦੇ ਸੰਜੋਗੀ ਗੁਰਮੁਖ ਸਜਨ, ਉਨ੍ਹਾਂ ਨੂੰ ਚਲ ਪੁਛੀਏ, ਅਗੋਂ ਉਹ ਦਸਦੇ ਹਨ :

ਕਿ ਕਾਹਲਾ-ਪਣ ਛੱਡ, ਘਬਰਾ ਦੂਰ ਕਰ ਦੇ, ਸਹਿਜ ਵਿਚ ਰਹਿੰਦਿਆਂ ਸੰਤੋਖੀ ਬਣ ਜਾ, ਜੋ ਵੀ ਕੁਝ ਕਰਤਾਰ ਕਰਦਾ ਹੈ, ਉਸੇ ਪਰ ਸੰਤੁਸ਼ਟ ਰਹੋ, ਦੁਖ ਸੁਖ ਆ ਬਣੇ ਤਾਂ ਭੀ ਸਬਰ, ਸ਼ੁਕਰ ਵਿਚ ਜੀਵਨ ਗੁਜ਼ਾਰੋ, ਪ੍ਰਮੇਸ਼ਰ ਨੂੰ ਦੋਸ਼ ਨ ਦਿਓ। ਇਸ ਤਰ੍ਹਾਂ ਗੁਰਮਤੀਆ ਸੁਭਾਅ ਧਾਰ ਕੇ ਗੁਰ ਸ਼ਬਦ ਦੀ ਕਮਾਈ ਕਰਨ ਲਈ ਪ੍ਰੇਰਿਆ ਹੈ। ਸੱਚ ਨੂੰ ਪ੍ਰਾਪਤ ਕਰਨ ਵਾਲੇ ਉਪਦੇਸ਼ ਨੂੰ ਧਾਰਨ ਕਰਨ ਦਾ ਫਲ ਹਿਰਦੇ ਅੰਦਰ ਸੱਚ ਉਪਜੇਗਾ ਜਿਸ ਸੱਚ ਰਾਹੀਂ ਸਤ ਸਰੂਪ ਸਾਈਂ ਜੀ ਵਿਚ ਲੀਨਤਾ ਹੋਵੇਗੀ।

ਇਹ ਹੈ ਭਗਤੀ ਦਾ ਮਾਰਗ ਪ੍ਰਭੂ ਪਰਾਇਣ ਹੋਣ ਦਾ ਮਾਰਗ ਅਤੇ ਇਸੇ ਦੀ ਜਾਚ ਦੱਸੀ ਹੈ। ਬਸ, ਜੋ ਪ੍ਰਭੂ ਪਰਾਇਣ ਹੋ ਗਿਆ, ਉਸਨੂੰ ਸੱਚਾ ਪਾਤਸ਼ਾਹ ਜਦੋਂ ਭੀ ਚਾਹੇ, ਆਪਣੇ ਵਿਚ ਅਭੇਦ ਕਰ ਲੈਂਦਾ ਹੈ। ਪਰ, ਉਸ ਸਾਈਂ ਵਿਚ ਅਭੇਦ ਹੋਣ ਲਈ ਜਗਿਆਸੂ ਵਲੋਂ ਤਿਆਰੀ ਕਰਨ ਦੇ ਯਤਨ ਵਿਚ ਸਦਾ ਲਗੇ ਰਹਿਣਾ ਅਤਿ ਜ਼ਰੂਰੀ ਹੈ। (ਉਹ ਹੈ ਤਿਆਰੀ) ਸ਼ੁਭ ਗੁਣਾਂ ਦਾ ਧਾਰਨੀ ਤੇ ਅਉਗਣਾਂ ਦਾ ਤਿਆਗ। ਨਾਮ ਦੇ ਸਿਮਰਨ ਵਿਚ ਲਗੇ ਰਹਿਣ ਦਾ ਸਦਾ ਉੱਦਮ। ਅਰਥਾਤ ਜੀਵ ਸਭ ਕੁਝ ਪਤੀ ਪ੍ਰਮੇਸ਼ਰ ਨੂੰ ਅਰਪਨ ਕਰਨ ਤਕ ਪੁੱਜ ਜਾਏ, ਅਗੋਂ ਉਸਦਾ ਬਿਰਦ ਤਾਂ ਹੈ ਹੀ ਨਦਰੋ ਨਦਰ ਨਿਹਾਲ ਕਰਨਾ।

ਗਿਆਨ ਪ੍ਰਾਪਤੀ ਤੋਂ ਪੂਰਬਲੇ ਗੁਜ਼ਰ ਚੁਕੇ ਬਿਅਰਥ ਸਮੇਂ ਪਰ ਪਛੋਤਾਪ ਕਰਨ ਵਾਲੇ ਕਿਸੇ ਗਿਆਨੀ ਜਨ ਦੇ ਮੁਖੋਂ ਜਗਿਆਸੂਆਂ ਨੂੰ ਉਪਦੇਸ਼ ਕਰਵਾਂਦੇ ਹੋਏ, ਉਸਦੇ ਭਾਵਾਂ ਨੂੰ ਇਸ ਸ਼ਬਦ ਵਿਚ ਗੁੰਥਨ ਕਰਦੇ ਹਨ।

**ਸਿਰੀਰਾਗੁ ਮਹਲਾ ੧ ॥**

**੧. ਭਲੀ ਸਰੀ ਜਿ ਉਬਰੀ**
**ਹਉਮੈ ਮੁਈ ਘਰਾਹੁ ॥**

**੨. ਦੂਤ ਲਗੇ ਫਿਰਿ ਚਾਕਰੀ**
**ਸਤਿਗੁਰ ਕਾ ਵੇਸਾਹੁ ॥**

**੩. ਕਲਪ ਤਿਆਗੀ ਬਾਦਿ ਹੈ**
**ਸਚਾ ਵੇਪਰਵਾਹੁ ॥੧॥**

**੪. ਮਨ ਰੇ ਸਚੁ ਮਿਲੈ ਭਉ ਜਾਇ ॥**

**੫. ਭੈ ਬਿਨੁ ਨਿਰਭਉ ਕਿਉ ਥੀਐ**
**ਗੁਰਮੁਖਿ ਸਬਦਿ ਸਮਾਇ ॥੧॥ਰਹਾਉ॥**

**੬. ਕੇਤਾ ਆਖਣੁ ਆਖੀਐ**
**ਆਖਣਿ ਤੋਟਿ ਨ ਹੋਇ ॥**

**੭. ਮੰਗਣ ਵਾਲੇ ਕੇਤੜੇ**
**ਦਾਤਾ ਏਕੋ ਸੋਇ ॥**
**੮. ਜਿਸ ਕੇ ਜੀਅ ਪਰਾਣ ਹੈ**
**ਮਨਿ ਵਸਿਐ ਸੁਖੁ ਹੋਇ ॥੨॥**
**੯. ਜਗੁ ਸੁਪਨਾ ਬਾਜੀ ਬਨੀ**
**ਖਿਨ ਮਹਿ ਖੇਲੁ ਖੇਲਾਇ ॥**
**੧੦. ਸੰਜੋਗੀ ਮਿਲਿ ਏਕਸੇ**
**ਵਿਜੋਗੀ ਉਠਿ ਜਾਇ ॥**
**੧੧. ਜੋ ਤਿਸੁ ਭਾਣਾ ਸੋ ਥੀਐ**
**ਅਵਰੁ ਨ ਕਰਣਾ ਜਾਇ ॥੩॥**
**੧੨. ਗੁਰਮੁਖਿ ਵਸਤੁ ਵੇਸਾਹੀਐ**
**ਸਚੁ ਵਖਰੁ ਸਚੁ ਰਾਸਿ ॥**
**੧੩. ਜਿਨੀ ਸਚੁ ਵਣੰਜਿਆ**
**ਗੁਰ ਪੂਰੇ ਸਾਬਾਸਿ ॥**
**੧੪. ਨਾਨਕ ਵਸਤੁ ਪਛਾਣਸੀ**
**ਸਚੁ ਸਉਦਾ ਜਿਸੁ ਪਾਸਿ ॥੪॥੧੧॥**

***ਪਦ ਅਰਥ :*** ਸਰੀ—ਹੋ ਆਈ, ਹੋ ਗਈ। ਉਬਰੀ—ਬਚ ਗਈ, ਛੁੱਟ ਗਈ। ਘਰਾਹੁ—ਘਰ ਵਿਚੋਂ, ਭਾਵ ਮਨ ਵਿਚੋਂ। ਵੇਸਾਹੁ—ਭਰੋਸਾ, ਇਤਬਾਰ। ਕਲਪ—ਮਨ ਦੇ ਫੁਰਨੇ। ਬਾਦਿ—ਝਗੜਾ ਝੰਜਾ। ਆਖਣੁ—ਜੋ ਆਖਿਆ ਜਾਇ, ਭਾਵ ਸ਼ਾਸਤਰ ਆਦਿਕਾਂ ਦੇ ਲੇਖ, ਕਥਨ। ਬਾਜੀ—ਖੇਲ। ਸੰਜੋਗੀ—ਮਿਲਾਪ ਵਾਲੇ ਕੀਤੇ ਕਰਮ। ਵਿਜੋਗੀ—ਵਿਛੋੜ ਦੇਣ ਵਾਲੇ ਕਰਮ। ਵੇਸਾਹੀਐ—ਖ਼ਰੀਦਣਾ। ਵਣੰਜਿਆ—ਖ਼ਰੀਦਿਆ। ਸਾਬਾਸਿ—ਅਸੀਸ ਮਿਲਣੀ। ਸਉਦਾ—ਵਖਰ, ਜੋ ਮਾਲ ਖ਼ਰੀਦਿਆ ਜਾਇ।

***ਅਰਥ :***

ਪ੍ਰ: ਕਿਉਂ ਗੁਰਦੇਵ ਜੀਉ! ਆਪ ਦੇ ਹਮੇਸ਼ਾਂ ਖ਼ੁਸ਼ੀ ਰਹਿਣ ਦਾ ਕੀ ਕਾਰਣ ਹੈ?

ਉ:੧. ਉਹ ਇਸ ਲਈ ਕਿ ਇਹ ਗੱਲ ਚੰਗੀ ਹੋ ਗਈ ਕਿ ਗੁਰ ਉਪਦੇਸ਼ ਦੀ ਕਮਾਈ ਕਰਕੇ, ਮੇਰੀ ਬੁਧੀ ਗੁਨਾਹ ਕਰਨ ਵਲੋਂ (ਉਬਰੀ) ਬਚ ਗਈ ਅਤੇ ਹੰਗਤਾ ਮਮਤਾ ਭੀ ਰਿਦੇ ਵਿਚੋਂ ਮਰ ਗਈ ਹੈ।

ਪ੍ਰ: ਇਸਦਾ ਫਲ ਕੀ ਹੋਇਆ ਹੈ?

ਉ:੨. ਜਦੋਂ ਹੰਗਤਾ ਮਮਤਾ ਮਰ ਗਈ, ਤਾਂ ਸਤਿਗੁਰਾਂ ਦਾ ਭਰੋਸਾ ਹੋਇ ਆਇਆ, ਹੁਣ ਓਹੋ ਦੂਤ ਉਲਟ ਕਰਕੇ ਮੇਰੀ ਸੇਵਾ ਵਿਚ ਲਗ ਪਏ ਹਨ। (ਜੋ ਮੈਨੂੰ ਰਾਤ ਸਤਾਉਂਦੇ ਸਨ।)

੩. ਹੁਣ ਜੋ ਜੋ ਭੀ ਅੰਦਰ ਕਲਪਣਾਂ ਸਨ, ਉਹ ਸਭ ਮਨ ਨੇ (ਬਾਦਿ) ਬਿਅਰਥ ਜਾਣ ਕੇ ਤਿਆਗ ਦਿਤੀਆਂ ਹਨ, ਜੋ ਅਜਿਹਾ ਪੁਰਸ਼ ਗਿਆਨਵਾਨ ਹੈ, ਉਹ ਸੱਚਾ ਅਤੇ (ਵੇਪਰਵਾਹੁ) ਹੈ, ਭਾਵ ਨਿਰਿੱਛਤ ਹੈ। ਉਹ ਤਾਂ ਫਿਰ ਸਦਾ ਹੀ ਪ੍ਰਸੰਨ ਚਿੱਤ ਰਹਿੰਦਾ ਹੈ।੧।

੪. ਹੇ ਭਾਈ! ਮਨ ਨੂੰ ਇਸ ਤਰ੍ਹਾਂ ਸਮਝਾਵੋ, ਕਿ ਹੇ ਮਨ! ਸੱਚਾ ਨਾਮ ਮਿਲਣ ਤੋਂ ਭੈ ਦੂਰ ਚਲਾ ਜਾਂਦਾ ਹੈ।

੫. ਪ੍ਰਮੇਸ਼ਰ ਦਾ ਭੈ ਧਾਰਨ ਤੋਂ ਬਿਨਾਂ ਮਨੁੱਖ ਨਿਰਭੈ ਕੈਸੇ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ, ਜੋ ਪ੍ਰਮੇਸ਼ਰ ਦਾ ਭੈ ਧਾਰਨ ਕਰਦਾ ਹੈ, ਉਹ ਗੁਰੂ ਦੁਆਰਾ ਬ੍ਰਹਮ ਵਿਚ (ਸਮਾਇ) ਲੀਨ ਹੋ ਜਾਂਦਾ ਹੈ।੧।ਰਹਾਉ।

੬. ਤਾਂ ਤੇ ਹੇ ਭਾਈ! ਤਿਸ ਵਾਹਿਗੁਰੂ ਦਾ (ਕੇਤਾ) ਕਿਤਨਾ ਕੁ (ਆਖਣੁ) ਜਸ ਕਥਨ ਕਰੀਏ ਕਿਉਂਕਿ ਕਥਨ ਕਰਨ ਨਾਲ ਉਸਦਾ (ਤੋਟਿ) ਅੰਤ ਨਹੀਂ ਆਉਂਦਾ।

੭. ਕਿਉਂਕਿ ਉਸ ਵਾਹਿਗੁਰੂ ਤੋਂ ਮੰਗਣ ਵਾਲੇ ਤਾਂ (ਕੇਤੜੇ) ਅਨੇਕਾਂ ਜੀਵ ਹਨ, ਪਰ ਉਨ੍ਹਾਂ ਸਭ ਜੀਵਾਂ ਨੂੰ ਦਾਨ ਦੇਣ ਵਾਲਾ ਇਕੋ ਹੀ ਪ੍ਰਮੇਸ਼ਰ ਹੈ।

੮. ਹੇ ਭਾਈ! ਜਿਸ ਵਾਹਿਗੁਰੂ ਨੇ ਜੀਵਾਂ ਨੂੰ ਪ੍ਰਾਣ ਦਿਤੇ ਹਨ, ਉਹ ਜਦ ਮਨ ਵਿਚ ਵਸੇ ਤਾਂ ਹੀ ਸੁਖ ਪ੍ਰਾਪਤ ਹੁੰਦਾ ਹੈ।੨।

੯. ਜੋ ਅਸੀਂ ਉਸਦੇ ਨਾਮ ਤੋਂ ਬਿਨਾਂ ਕਿਸੇ ਵੀ ਪਦਾਰਥ ਵਿਚ ਸੁਖ ਮੰਗਦੇ ਹਾਂ, ਜੇ ਸੋਚ ਵੀਚਾਰ ਕਰਕੇ ਵੇਖੀਏ, ਤਾਂ ਸੂਝ ਪਵੇਗੀ ਕਿ ਇਹ ਸਾਰਾ ਜਗਤ ਹੀ ਸੁਪਨੇ ਦੀ ਖੇਲ ਬਣੀ ਹੋਈ ਹੈ। ਸੋ, ਮਾਨੋ ਇਹ ਸਾਰੀ ਦੀ ਸਾਰੀ ਜਗਤ ਬਾਜ਼ੀ ਇਕ ਖਿਨ ਵਿਚ ਖੇਡੀ ਜਾਂਦੀ ਹੈ, ਭਾਵ ਮੁੱਕ ਜਾਂਦੀ ਹੈ।

੧੦. ਇਸ ਜਗਤ ਬਾਜ਼ੀ ਵਿਚ ਜੀਵ ਸੰਜੋਗਾਂ ਦੁਆਰੇ ਮਿਲ ਕੇ ਇਕੱਠੇ ਹੁੰਦੇ ਹਨ ਅਤੇ ਵਿਜੋਗਾਂ ਦੁਆਰਾ ਉਠ ਤੁਰਦੇ ਹਨ, ਭਾਵ ਵਿਛੜ ਜਾਂਦੇ ਹਨ।

੧੧. ਅਸਲ ਗੱਲ ਤਾਂ ਇਹ ਹੈ ਕਿ ਜੋ ਕੁਝ ਵੀ ਵਾਹਿਗੁਰੂ ਨੂੰ ਭਾਉਂਦਾ ਹੈ, ਉਹੋ ਹੀ ਹੁੰਦਾ ਹੈ, ਉਸਦੇ ਹੁਕਮ ਤੋਂ ਉਲਟ ਜੀਵ ਤੋਂ ਕੁਝ ਕੀਤਾ ਹੀ ਨਹੀਂ ਜਾ ਸਕਦਾ।੩।

੧੨. ਇਸ ਲਈ ਜਿਸ ਜਗਿਆਸੂ ਪਾਸ ਸੱਚੀ ਸ਼ਰਧਾ ਰੂਪ (ਰਾਸੁ) ਪੂੰਜੀ ਹੈ, ਉਨ੍ਹਾਂ ਗੁਰਮੁਖਾਂ ਨੇ ਹੀ ਨਾਮ ਰੂਪੀ (ਵਖਰੁ) ਸੌਦਾ ਲਿਆ ਹੈ, ਉਹੀ ਨਾਮ ਵਾਲੇ ਪੁਰਸ਼ ਆਤਮ ਵਸਤੂ ਨੂੰ (ਵੇਸਾਹੀਐ) ਖ਼ਰੀਦਦੇ ਹਨ।

੧੩. ਜਿਨ੍ਹਾਂ ਨੇ ਗੁਰਾਂ ਦੁਆਰੇ, ਸੱਚਾ ਨਾਮ ਰੂਪ ਸੌਦਾ ਖ਼ਰੀਦਿਆ ਹੈ, ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਧੰਨ ਧੰਨ ਆਖਿਆ ਜਾਂਦਾ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਗੁਰਮੁਖਾਂ ਦੇ ਪਾਸ ਅਜਿਹਾ ਨਾਮ ਰੂਪ ਸੱਚਾ ਸੌਦਾ ਹੈ, ਉਹੀ ਪੁਰਸ਼ ਆਤਮ ਵਸਤੂ ਨੂੰ ਇਸੇ ਹੀ ਜਨਮ ਵਿਚ ਪਹਿਚਾਣ ਲਏਗਾ।੪।੧੧।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਨਾਨਕ ਪਾਤਸ਼ਾਹ ਜ਼ਿਕਰ ਕਰਦੇ ਹਨ ਕਿ ਜਦੋਂ ਬੁਧੀ ਵਿਚੋਂ ਹੰਗਤਾ ਮਮਤਾ ਆਦਿ ਔਗਣ ਮਿਟ ਗਏ, ਤਾਂ ਫਿਰ ਕਾਮਾਦਿ ਦੂਤ ਵੀ ਉਲਟ ਕੇ ਸੇਵਾ ਕਰਨ ਲਗ ਪਏ, ਭਾਵ, ਕਾਮ ਵਾਸ਼ਨਾ ਮਿਟ ਕੇ ਸਤਿਸੰਗ ਦੀ ਕਾਮਨਾ ਹੋ ਜਾਂਦੀ ਹੈ, ਲੋਭ ਹੁੰਦਾ ਤਾਂ ਹੈ, ਪਰ ਸ਼ੁਭ ਗੁਣਾਂ ਦੇ ਧਾਰਨ ਕਰਨ ਦਾ। ਕਰੋਧ ਜਿਤਿੰਦਰੇ ਰਹਿਣ ਦੀ ਸਮਰਥਾ ਵਾਲਾ ਹੋ ਜਾਂਦਾ ਹੈ। ਮੋਹ ਵੀ ਬਦਲ ਕੇ ਗੁਰੂ ਅਤੇ ਵਾਹਿਗੁਰੂ ਪ੍ਰੇਮ ਦਾ ਹੋ ਜਾਂਦਾ ਹੈ, ਹੰਕਾਰ ਵੀ ਵਾਹਿਗੁਰੂ ਪਰ ਦ੍ਰਿੜ੍ਹ ਭਰੋਸਾ ਰੱਖਣ ਵਾਲਾ ਬਣ ਜਾਂਦਾ

ਹੈ। ਭਾਵ ਹੈ, ਸਤਿਗੁਰਾਂ ਤੇ ਸਿਦਕ ਹੋਣ ਨਾਲ ਸਾਰੀ ਅਸੁਰੀ ਸੰਪਦਾ ਦੇ ਸੁਭਾਅ ਬਦਲ ਕੇ ਸੇਵਾ ਕਰਨ ਵਿਚ ਸਹਾਇਕ ਹੋ ਜਾਂਦੇ ਹਨ।

ਇਹ ਸਾਰਾ ਸੰਸਾਰ ਹੀ ਸੰਸਾ ਤੇ ਭੈ ਰੂਪ ਹੈ, ਇਹ ਭੈ ਤੇ ਭਰਮ ਦੋਨੋਂ ਹੀ ਮਿਟਣੇ ਕਠਨ ਹਨ, ਫਿਰ ਇਹ ਮਿਟਣ ਕਿਵੇਂ ? ਤਾਂ ਆਗਿਆ ਕਰਦੇ ਹਨ ਕਿ ਸੱਚ ਪ੍ਰਾਪਤ ਹੋਵੇ ਤਾਂ ਭੈ ਮਿਟਦਾ ਹੈ, ਕਿਉਂਕਿ ਅੰਦਰ ਸੱਚ ਆਇਆਂ ਸੰਸਾ ਤੇ ਭਰਮ ਦੋਨੋਂ ਨਹੀਂ ਰਹਿੰਦੇ, ਇਸਦੇ ਨਾਲ ਰਾਗ ਦਵੈਖ ਭੀ ਦੂਰ ਨਸ ਜਾਂਦੇ ਹਨ। ਜਦ ਰਾਗ ਦਵੈਖ ਹੀ ਮਿਟ ਗਿਆ ਤਾਂ ਫਿਰ ਡਰ ਤੇ ਭੈ ਕਿਸ ਗੱਲ ਦਾ ਰਹਿਣਾ ਸੀ। ਅਗੇ ਕਹਿੰਦੇ ਹਨ, ਕੇਵਲ ਸੱਚ ਦੀ ਕਮਾਈ ਹੈ ਜੋ ਵਾਹਿਗੁਰੂ ਵਿਚ ਲੀਨ ਕਰ ਸਕਦੀ ਹੈ, ਪਰ ਕਥਨੀਆਂ ਕਰੀ ਚਲੋ, ਇਹ ਮੁੱਕਣੀਆਂ ਹੀ ਨਹੀਂ ਅਤੇ ਨਾਹੀ ਇਨ੍ਹਾਂ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ, ਅਗੇ ਚਲ ਕੇ ਫਿਰ ਕਹਿੰਦੇ ਹਨ, ਕਿ ਜਦੋਂ ਦਾਤੇ ਤੋਂ ਕੁਝ ਮੰਗੀਏ ਤਾਂ ਦਾਤੇ ਨੂੰ ਹੀ ਮੰਗੀਏ, ਉਸ ਦਾਤੇ ਤੋਂ ਭਿੰਨ ਜੋ ਭੀ ਕੁਝ ਮੰਗਦੇ ਹਾਂ, ਉਹ ਦਾਤਾ ਨਹੀਂ ਦਾਤ ਹੈ, ਉਹ ਦਾਤ ਸਾਰੀ ਦੀ ਸਾਰੀ ਦ੍ਰਿਸ਼ਟਮਾਨ ਹੈ, ਇਸ ਦ੍ਰਿਸ਼ਟਮਾਨ ਸੰਬੰਧੀ ਹਜ਼ੂਰ ਦਾ ਫ਼ੁਰਮਾਨ ਹੈ ਕਿ (ਦ੍ਰਿਸਟਿਮਾਨ ਹੈ ਸਗਲ ਮਿਥੇਨਾ) ਮਾਰੂ ਮ: ੫ ਸੋਲਹੇ॥ ਇਸ ਲਈ ਸੰਸਾਰ ਸੁਪਨੇ ਵਾਂਗ ਹੈ, ਛੇਤੀ ਤੇ ਖੇਡ ਵਾਂਙੂ ਸ਼ੀਘਰ ਹੀ ਬਿਨਸ ਜਾਂਦਾ ਹੈ, ਜੀਵਾਂ ਦਾ ਮਿਲਕੇ ਵਿਛੜ ਜਾਣਾ ਕਰਮਾਂ ਤੇ ਵਾਸ਼ਨਾਂ ਦੇ ਆਸਰੇ ਹੈ, ਮਨੁੱਖ ਦੇ ਅਧੀਨ ਕੁਝ ਵੀ ਨਹੀਂ। ਆਖ਼ਰ ਵਿਚ ਕਹਿੰਦੇ ਹਨ ਕਿ ਜੋ ਸੱਜਣ ਸੱਚ ਦਾ ਸੌਦਾ ਕਰਕੇ ਦਰਗਾਹੇ ਜਾਂਦੇ ਹਨ ਉਨ੍ਹਾਂ ਨੂੰ ਦਰਗਾਹੇ ਜਾ ਕੇ ਸ਼ਾਬਾਸ਼ਾ ਮਿਲਦੀ ਹੈ, ਇਸ ਲਈ ਸਦਾ ਹੀ ਸੱਚ ਦੇ ਧਾਰਨੀ ਬਣੀਏ।

### ਸਿਰੀਰਾਗੁ ਮਹਲੁ ੧॥

**੧. ਧਾਤੁ ਮਿਲੈ ਫੁਨਿ ਧਾਤੁ ਕਉ**
**ਸਿਫਤੀ ਸਿਫਤਿ ਸਮਾਇ॥**
**੨. ਲਾਲੁ ਗੁਲਾਲੁ ਗਹਬਰਾ**
**ਸਚਾ ਰੰਗੁ ਚੜਾਉ॥**
**੩. ਸਚੁ ਮਿਲੈ ਸੰਤੋਖੀਆ**
**ਹਰਿ ਜਪਿ ਏਕੈ ਭਾਇ॥੧॥**
**੪. ਭਾਈ ਰੇ ਸੰਤ ਜਨਾ ਕੀ ਰੇਣੁ॥**
**੫. ਸੰਤ ਸਭਾ ਗੁਰੁ ਪਾਈਐ**
**ਮੁਕਤਿ ਪਦਾਰਥੁ ਧੇਣੁ॥੧॥ਰਹਾਉ॥**
**੬. ਊਚਉ ਥਾਨੁ ਸੁਹਾਵਣਾ**
**ਊਪਰਿ ਮਹਲੁ ਮੁਰਾਰਿ॥**
**੭. ਸਚੁ ਕਰਣੀ ਦੇ ਪਾਈਐ**
**ਦਰੁ ਘਰੁ ਮਹਲੁ ਪਿਆਰਿ॥**
**੮. ਗੁਰਮੁਖਿ ਮਨੁ ਸਮਝਾਈਐ**
**ਆਤਮ ਰਾਮੁ ਬੀਚਾਰਿ॥੨॥**
**੯. ਤ੍ਰਿਬਿਧਿ ਕਰਮ ਕਮਾਈਅਹਿ**
**ਆਸ ਅੰਦੇਸਾ ਹੋਇ॥**
**੧੦. ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ**
**ਸਹਜਿ ਮਿਲਿਐ ਸੁਖੁ ਹੋਇ॥**
**੧੧. ਨਿਜ ਘਰਿ ਮਹਲੁ ਪਛਾਣੀਐ**
**ਨਦਰਿ ਕਰੇ ਮਲੁ ਧੋਇ॥੩॥**
**੧੨. ਬਿਨੁ ਗੁਰ ਮੈਲੁ ਨ ਉਤਰੈ**
**ਬਿਨੁ ਹਰਿ ਕਿਉ ਘਰ ਵਾਸੁ॥**
**੧੩. ਏਕੋ ਸਬਦੁ ਵੀਚਾਰੀਐ**
**ਅਵਰ ਤਿਆਗੈ ਆਸ॥**
**੧੪. ਨਾਨਕ ਦੇਖਿ ਦਿਖਾਈਐ**
**ਹਉ ਸਦ ਬਲਿਹਾਰੈ ਜਾਸੁ॥੪॥੧੨॥**

***ਪਦ ਅਰਥ :*** ਧਾਤੁ—ਅਸਲ, ਮੂਲ, ਜਾਂ ਸੋਨਾ ਚਾਂਦੀ ਆਦਿ ਵਸਤਾਂ, ਧਾਤਾਂ। ਸਿਫਤੀ—ਸਿਫ਼ਤਾਂ ਕਰਨ ਵਾਲਾ। ਸਿਫਤਿ—ਸਿਫ਼ਤਾਂ ਵਾਲੇ ਵਿਚ। ਲਾਲੁ—ਰਤਾ, ਸੁਰਖ ਲਾਲ। ਗੁਲਾਲੁ—ਲਾਲ ਪੋਸਤ ਦਾ ਫੁਲ। ਗਹਬਰਾ—ਡੂੰਘਾ, ਗੂੜ੍ਹਾ ਭਾਵ ਗੂੜ੍ਹਾ ਲਾਲ ਰੰਗ। ਰੇਣੁ—ਧੂੜ, ਚਰਨਾਂ ਦੀ ਧੂੜੀ। ਪਦਾਰਥੁ—ਚਾਰ ਪਦਾਰਥ ਗੁਰੂ ਜੀ ਨੇ ਭੀ ਗਿਣੇ ਹਨ, ਧਰਮ ਅਰਥ ਅਰੁ ਕਾਮ ਮੋਖ, ਦੇਤੇ ਨਹੀ ਬਾਰ। ਬਿਲਾਵਲੁ ਮ: ੫। ਧੇਣੁ—ਕਾਮਧੇਨ ਗਊ। ਆਸ—ਆਸਾ, ਉਮੈਦ। ਅੰਦੇਸਾ—ਤੌਖਲਾ, ਫ਼ਿਕਰ, ਚਿੰਤਾ। ਸਹਜਿ—ਜੋ ਨਾਲ ਜੰਮੇ, ਜੋ ਸੁਭਾਵਿਕ ਹੋਵੇ। ਤ੍ਰਿਬਿਧਿ ਕਰਮ—ਤ੍ਰੈ ਪ੍ਰਕਾਰ ਦੇ ਕਰਮ, ਨਿਤਯ, ਨੈਮਿੱਤਕ ਤੇ ਕਾਮਜ। ਤ੍ਰਿਕੁਟੀ—ਤਿੰਨਾਂ ਦਾ ਮਿਲਾਪ। ਮੁਰਾਰਿ—ਮੁਰ ਨਾਮੇ ਰਾਖਸ਼ ਦਾ ਵੈਰੀ—ਕ੍ਰਿਸ਼ਨ, ਭਾਵ ਵਾਹਿਗੁਰੂ ਤੋਂ ਹੈ। ਦਰੁ—ਦਰਵਾਜ਼ਾ। ਆਤਮ ਰਾਮੁ—ਆਤਮਾ ਦਾ ਤੇ ਰਾਮ ਦਾ, ਭਾਵ ਜੀਵ ਈਸ਼ਰ ਦਾ।

### *ਅਰਥ :*

ਪ੍ਰ: ਮਨਮੁਖ ਅਤੇ ਗੁਰਮੁਖਾਂ ਦਾ ਭੇਦ ਕਥਨ ਕਰੋ। ਦੂਜਾ ਪ੍ਰਸ਼ਨ ਹੈ ਕੀ ਆਪੂੰ ਕੀਤੇ ਕਰਮ ਸੱਚੇ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਕਰਵਾ ਸਕਦੇ। ਸੋ, ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇ ਕੇ ਅੰਤ ਵਿਚ ਪ੍ਰਮੇਸ਼ਰ ਪ੍ਰਾਪਤੀ ਦਾ ਰਾਹ ਇਸ ਸ਼ਬਦ ਅੰਦਰ ਅੰਕਤ ਕਰਦੇ ਹਨ :

ਉ:੧. ਜਿਵੇਂ ਸੋਨਾ ਚਾਂਦੀ ਆਦਿ ਇਕੋ ਜਾਤੀ ਦੀਆਂ ਧਾਤਾਂ ਇਕ ਦੂਜੇ ਨਾਲ ਮਿਲ ਕੇ ਇਕ ਮਿਕ ਹੋ ਜਾਂਦੀਆਂ ਹਨ, ਇਸੀ ਤਰ੍ਹਾਂ ਹੀ ਰੱਬ ਦੀ ਸਿਫ਼ਤ ਕਰਨ ਵਾਲਾ ਸਿਫ਼ਤੀ ਗੁਰਮੁਖ, ਸਿਫ਼ਤਾਂ ਵਾਲੇ ਪ੍ਰਭੂ ਵਿਚ ਹੀ ਸਮਾ ਜਾਂਦਾ ਹੈ ਅਤੇ ਮਾਇਆ ਨਾਲ ਪ੍ਰੀਤ ਕਰਨ ਵਾਲਾ ਮਨਮੁਖ ਬਾਰ ਬਾਰ ਜੂਨਾਂ ਵਿਚ ਆਉਂਦਾ ਜਾਂਦਾ ਹੈ।

ਪ੍ਰ: ਸਿਫ਼ਤ ਕਰਨ ਵਾਲੇ ਆਤਮ ਗਿਆਨੀਆਂ ਨੂੰ ਜੋ ਅਨੰਦ ਪ੍ਰਾਪਤ ਹੈ, ਉਹ ਕੈਸਾ ਹੈ ?

ਉ:੨. ਉਨ੍ਹਾਂ ਨੂੰ ਸੱਚ ਦੇ ਰੰਗ ਦਾ ਚੜ੍ਹਾਉ ਪਹਿਲੇ ਲਾਲ ਰੰਗ ਚੜ੍ਹਦਾ ਹੈ, ਭਾਵ ਬਾਣੀ ਕਰਕੇ ਜੋ ਅਨੰਦ ਹੈ ਇਹ ਲਾਲ ਰੰਗ ਹੈ। ਜੋ ਸਰੀਰ ਕਰਕੇ ਅਨੰਦ ਹੈ, ਭਾਵ ਜੋ ਉਨ੍ਹਾਂ ਦੇ ਨੇਤਰਾਂ ਵਿਚ ਮਸਤੀ ਦਿਖਾਈ ਦੇਂਦੀ ਹੈ ਇਹ ਗੁਲਾਲ ਰੰਗ

ਪੋਸਤ ਦੇ ਲਾਲ ਫੁੱਲ ਵਾਂਗ ਹੈ ਅਤੇ ਜੋ ਉਨ੍ਹਾਂ ਨੂੰ ਮਨ ਕਰਕੇ ਅਨੰਦ ਹੈ, ਇਹ (ਗਹਬਰਾ) ਅਤਿਅੰਤ ਸਘਨਾਨੰਦ ਹੈ।

੩. ਅਜਿਹੇ ਹਰੀ ਨੂੰ ਇਕ ਰਸ ਜਪਣ ਵਾਲੇ ਸੰਤੋਖੀਆਂ ਨੂੰ ਸੱਚ ਦੀ ਪ੍ਰਾਪਤੀ ਹੁੰਦੀ ਹੈ।੧।

ਪ੍ਰ: ਇਹ ਦਾਤ ਮਿਲਦੀ ਕਿਥੋਂ ਹੈ ?

ਉ: ੪. ਇਹ ਸੱਚਾ ਅਨੰਦ ਉਨ੍ਹਾਂ ਮਹਾਂ ਪੁਰਖਾਂ ਦੀ ਸੰਗਤ ਵਿਚ ਨਿਮਾਣਾ ਹੋ ਰਹਿਣ ਨਾਲ ਮਿਲਦਾ ਹੈ।

੫. ਸੋ ਮੁਕਤੀ ਰੂਪ ਪਦਾਰਥ ਦਾ ਦਾਤਾ ਗੁਰੂ, ਜੋ ਕਾਮਧੇਨ ਗਊ ਵਾਂਗ ਸਰਬ ਕਾਮਨਾ ਪੂਰਨ ਕਰਨ ਵਾਲਾ ਹੈ, ਉਹ ਸੰਤ ਸਭਾ ਵਿਚੋਂ ਲਭਦਾ ਹੈ, ਜੋ ਗੁਰੂ ਚਾਰ ਪਦਾਰਥਾਂ ਦਾ ਦਾਤਾ ਹੈ।੧।ਰਹਾਉ।

ਅਗੇ ਮਨੁੱਖ ਜਨਮ ਦੀ ਉੱਤਮਤਾਈ ਦਿਖਾਉਂਦੇ ਹਨ :

੬. ਸਭ ਤੋਂ ਉੱਚਾ ਤੇ ਸੋਭਨੀਕ ਸਥਾਨ ਮਨੁੱਖ ਜਨਮ ਹੈ, ਸੋ ਸਾਰਿਆਂ ਤੋਂ ਉਪਰ ਸ੍ਰੇਸ਼ਟ ਜਾਣ ਕੇ (ਮੁਰਾਰਿ) ਵਾਹਿਗੁਰੂ ਜੀ ਨੇ ਇਸਨੂੰ ਆਪਣਾ (ਮਹਲੁ) ਘਰ ਬਣਾਇਆ ਹੈ, ਭਾਵ ਹੈ ਕਿ ਇਸ ਮਨੁੱਖ ਜਨਮ ਵਿਚ ਹੀ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ।

ਪ੍ਰ: ਜੇ ਇਸ ਸਰੀਰ ਵਿਚ ਵਾਹਿਗੁਰੂ ਦਾ ਨਿਵਾਸ ਹੈ, ਤਾਂ ਉਸਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ ?

ਉ: ੭. ਹੇ ਭਾਈ ! ਉਸਨੂੰ ਪ੍ਰਾਪਤ ਕਰਨ ਲਈ, ਸੱਚੇ ਦਾ ਨਾਮ ਸਿਮਰਨ ਕਰਨ ਰੂਪ ਸੱਚੀ ਕਰਨੀ ਪ੍ਰਮੇਸ਼ਰ ਦੇ ਅਰਪਨ ਕਰੀਏ, ਤਾਂ (ਘਰੁ) ਸਰੀਰ ਦੇ (ਦਰੁ) ਅੰਦਰ ਜੋ ਤਿਸ ਵਾਹਿਗੁਰੂ ਜੀ ਦਾ ਸੱਚਾ ਸਰੂਪ ਹੈ, ਤਿਸ ਵਿਚ ਪਿਆਰ ਪਾਈਦਾ ਹੈ, ਭਾਵ ਹੈ ਕਿ ਉਹ ਫਿਰ ਆਤਮਾ ਨੂੰ ਬੁੱਧੀ ਆਦਿ ਦਾ ਆਸਰਾ ਰੂਪ ਜਾਨ ਲੈਂਦਾ ਹੈ।

੮. ਜਦੋਂ ਗੁਰਾਂ ਦੁਆਰੇ ਆਪਣੇ ਮਨ ਨੂੰ ਸਮਝਾਈਏ, ਮਨ ਨੂੰ ਸਮਝਾ ਕਰ (ਆਤਮ ਰਾਮ) ਆਤਮਾ ਜੋ ਸਰਬ ਵਿਆਪੀ ਸਾਖੀ ਰੂਪ ਹੈ, ਤਿਸਦਾ ਵਿਚਾਰ ਕਰੀਏ।੨।

ਪ੍ਰ: ਜੇ ਕਰਮ ਮਾਰਗ 'ਤੇ ਟੁਰ ਪਈਏ, ਤਾਂ ਫਿਰ ਕੀ ਆਪੇ ਹੀ ਪ੍ਰਾਪਤੀ ਨਹੀਂ ਹੋ ਜਾਂਦੀ ?

ਉ: ੯. ਹੇ ਭਾਈ ! ਜੇਕਰ ਤ੍ਰੈ ਤਰ੍ਹਾਂ ਦੇ ਹੀ ਕਰਮ ਕਮਾਉਂਦੇ ਰਹੀਏ, ਤਾਂ ਵੀ, ਨਾਲੋ ਨਾਲ ਆਸਾ ਤੇ ਅੰਦੇਸਾ ਬਣਿਆ ਹੀ ਰਹਿੰਦਾ ਹੈ। ਭਾਵ ਤਿੰਨ ਪ੍ਰਕਾਰ ਦੇ ਰਜੋ, ਤਮੋ, ਸਤੋ ਜੋ ਕਾਮਨਾ ਸਹਿਤ ਕਰਮ ਕਰੀਦੇ ਹਨ, ਉਨ੍ਹਾਂ ਕਰਮਾਂ ਦੇ ਕਰਨ ਸਮੇਂ ਪਹਿਲਾਂ ਤਾਂ ਸਵਰਗਾਦਿਕਾਂ ਦੀ ਇੱਛਾ ਹੁੰਦੀ ਹੈ। ਸੋ, ਉਹ ਇੱਛਾ ਪਰਮ ਦੁਖ ਰੂਪ ਹੈ ਅਤੇ ਜਦੋਂ ਸਵਰਗਾਦਿ ਪ੍ਰਾਪਤ ਹੋ ਜਾਂਦੇ ਹਨ, ਤਾਂ ਉਨ੍ਹਾਂ ਵਿਚ (ਅੰਦੇਸਾ) ਸੰਸਾ ਹੁੰਦਾ ਹੈ ਕਿ ਇਹ ਸੁਖ ਮੁੱਕ ਨਾ ਜਾਣ। ਸੋ, ਇਸ ਲਈ ਤਿੰਨ ਪ੍ਰਕਾਰ ਦੇ ਕਰਮ ਕਰਨ ਵਿਚ ਆਸਾ ਅੰਦੇਸੇ ਦਾ ਕਸ਼ਟ ਬਣਿਆ ਹੀ ਰਹਿੰਦਾ ਹੈ।

੧੦. ਤ੍ਰਿਕੁਟੀ ਨਾਮ ਤਿੰਨਾਂ ਦਾ ਹੈ, ਸੋ ਤਿੰਨ ਪ੍ਰਕਾਰ ਦੇ, ਰਜੋ, ਸਤੋ, ਤਮੋ, ਕਰਮਾਂ ਦੀ ਤ੍ਰਿਕੁਟੀ ਗੁਰੂ ਤੋਂ ਬਗ਼ੈਰ ਕਿਸ ਤਰ੍ਹਾਂ ਛੁਟੇ ਭਾਵ ਹੈ, ਨਹੀਂ ਛੁਟ ਸਕਦੀ।

ਪ੍ਰ: ਫਿਰ ਸੁਖ ਕਿਵੇਂ ਮਿਲ ਸਕੇ ?

ਉ: ਹੈ (ਸਹਜਿ) ਗਿਆਨ ਪ੍ਰਾਪਤ ਹੋਵੇ ਤਾਂ ਹੀ ਸੁਖ ਪ੍ਰਾਪਤ ਹੋ ਸਕਦਾ ਹੈ।

ਪ੍ਰ: ਆਪਣੇ ਸਰੂਪ ਦੀ ਕਿਵੇਂ ਪਛਾਣ ਕਰ ਸਕੀਏ ?

ਉ: ਜਦ ਗੁਰੂ (ਨਦਰਿ) ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਫਿਰ :

੧੧. ਮਲ, ਵਖੇਪ ਅਤੇ ਰਾਗ ਦ੍ਵੈਸ਼ ਦੀ ਮੈਲ ਧੋਤੀ ਜਾਂਦੀ ਹੈ, ਭਾਵ ਇਹ ਹੈ ਕਿ ਜਦ ਅੰਤਾ ਕਰਨ ਸ਼ੁਧ ਹੁੰਦਾ ਹੈ, ਤਾਂ ਫਿਰ (ਨਿਜ ਘਰਿ) ਆਪਣੇ ਸਰੀਰ ਦੇ ਅੰਦਰ ਹੀ (ਮਹਲੁ) ਆਤਮ ਸਰੂਪ ਨੂੰ ਪਛਾਣ ਲਈਦਾ ਹੈ।

੧੨. ਇਹ ਨਿਹਚਾ ਹੈ ਕਿ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਰਾਗ ਦ੍ਵੈਸ਼ ਦੀ ਮੈਲ ਨਹੀਂ ਉਤਰਦੀ, ਇਸ ਮੈਲ ਦੀ ਨਵਿਰਤੀ ਬਿਨਾਂ ਹਰੀ ਦੀ ਕ੍ਰਿਪਾ ਨਹੀਂ ਹੁੰਦੀ ਅਤੇ ਹਰੀ ਕ੍ਰਿਪਾ ਤੋਂ ਬਗ਼ੈਰ (ਘਰੁ ਵਾਸੁ) ਆਪਣੇ ਸਰੂਪ ਰੂਪੀ ਘਰ ਵਿਚ ਵਾਸਾ ਨਹੀਂ ਹੁੰਦਾ।

ਪ੍ਰ: ਨਿਜ ਘਰ ਵਿਚ ਨਿਵਾਸ ਕਿਵੇਂ ਹੋਵੇ ?

ਉ: ੧੩. ਸਾਰੀਆਂ ਤਿੰਨ ਪ੍ਰਕਾਰ ਦੇ ਕਰਮਾਂ ਦੀਆਂ ਹੋਰ ਆਸਾਂ ਦਾ ਤਿਆਗ ਕਰਕੇ ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਇਕ ਅਦੁੱਤੀ ਪ੍ਰਮੇਸ਼ਰ ਦਾ ਵੀਚਾਰ ਕਰੇ।

੧੪. ਕਹਿੰਦੇ ਹਨ ਗੁਰੂ ਨਾਨਕ ਜੀ ਕਿ, ਜੋ ਐਸੇ ਗੁਰੂ ਆਪ ਵਾਹਿਗੁਰੂ ਜੀ ਨੂੰ ਦੇਖ ਕੇ ਆਪਣੇ ਸਿੱਖਾਂ ਨੂੰ ਦਿਖਾਲਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।੪।੧੨।

***ਭਾਵਾਰਥ :*** ਗੁਰੂ ਨਾਨਕ ਦੇਵ ਜੀ ਇਸ ਸ਼ਬਦ ਅੰਦਰ ਫ਼ੁਰਮਾਨ ਕਰਦੇ ਹਨ ਕਿ, ਨਿਤਯ, ਨਮਿਤ, ਕਾਮਯਕ, ਇਹ ਤਿੰਨੇ ਹੀ ਤਰ੍ਹਾਂ ਦੇ ਕਰਮ ਕਰਨ ਨਾਲ ਜਗਿਆਸੂ ਦੇ ਅੰਦਰ ਆਸਾ ਤੇ ਅੰਦੇਸਾ ਸਦਾ ਹੀ ਬਣਿਆ ਰਹਿੰਦਾ ਹੈ। ਇਸ ਕਰਕੇ ਅੰਦਰੋਂ ਤ੍ਰਿਕੁਟੀ ਨਹੀਂ ਛੁਟ ਸਕਦੀ। ਪੁੰਨੀ ਪੁਰਖ ਜਦੋਂ ਸ੍ਵਰਗ ਵਿਚ ਪੁੱਜਦਾ ਹੈ ਕਹਿੰਦੇ ਹਨ ਕਿ ਉਸਦੇ ਪੁੰਨਾਂ ਦਾ ਹਿਸਾਬ ਕਰਕੇ ਕਿ ਇਸਨੇ ਇਤਨੇ ਸਾਲ ਸਵਰਗ ਵਿਚ ਰਹਿਣਾ ਹੈ, ਉਤਨੇ ਫੁੱਲਾਂ ਦੀ ਮਾਲਾ ਉਸਦੇ ਗਲੇ ਵਿਚ ਪਾਈ ਜਾਂਦੀ ਹੈ। ਜਿਸ ਮਾਲਾ ਵਿਚੋਂ ਸਾਲ ਤੋਂ ਬਾਅਦ ਇਕ ਫੁੱਲ ਸੁੱਕ ਕੇ ਡਿਗ ਪੈਂਦਾ ਹੈ, ਜਿਉਂ ਜਿਉਂ ਫੁੱਲ ਟੁੱਟ ਕੇ ਗਿਰਦੇ ਹਨ, ਤਿਉਂ ਤਿਉਂ ਉਸ ਨੂੰ ਉਥੋਂ ਡਿਗ ਜਾਣ ਦਾ ਸੰਸਾ ਦੁਖੀ ਕਰਦਾ ਹੈ। ਭਾਵ ਪਹਿਲੇ ਸਵਰਗ ਪੁੱਜਣ ਦੀ ਆਸਾ ਵਿਚ ਦੁਖੀ ਹੁੰਦਾ ਹੈ, ਜਦ ਸਵਰਗੀ ਸੁਖ ਮਿਲੇ ਤਾਂ ਉਸਦੇ ਨਸ਼ਟ ਹੋ ਜਾਣ ਦਾ ਦੁਖ ਹੁੰਦਾ ਹੈ, ਇਸ ਲਈ ਸਦਾ ਸਕਾਮ ਕਰਮਾਂ ਦਾ ਅਤੀ ਹੀ ਦੁਖ ਹੈ। ਭਾਵ ਹੈ ਗੁਰੂ ਤੋਂ ਬਿਨਾਂ ਤ੍ਰਿਕੁਟੀ ਨਹੀਂ ਛੁਟਦੀ, ਇਸਦੇ ਛੁਟਕਾਰੇ ਤੋਂ ਬਿਨਾਂ ਸੁਰਤ ਵਿਚ ਏਕਤਾ ਨਹੀਂ ਆਉਂਦੀ, ਇਸ ਏਕਤਾ ਦੀ ਪ੍ਰਾਪਤੀ ਤੋਂ ਬਿਨਾਂ, ਇਕ ਵਿਚ ਸਮਾਈ ਨਹੀਂ ਹੁੰਦੀ। ਇਕ ਵਿਚ ਸਮਾਈ ਤੋਂ ਸਖਣੇ ਦੀ ਸੱਚ ਵਿਚ ਲੀਨਤਾ ਨਹੀਂ ਹੋ ਸਕਦੀ, ਇਹ ਸਾਰੀ ਅਵਸਥਾ ਗੁਰੂ ਦੇ ਦੱਸੇ ਉਪਦੇਸ਼, ਨਾਮ ਦੀ ਕਮਾਈ ਕਰਨ ਨਾਲ ਹੀ ਪ੍ਰਾਪਤ ਹੁੰਦੀ ਹੈ, ਇਸ ਤੋਂ ਸਿੱਧ ਹੋਇਆ ਕਿ ਉਸ ਪਰਮਾਤਮਾ ਦੇਵ ਦਾ ਸਰੂਪ ਸਤ ਹੈ, ਉਹ ਸਤਿ ਦੀ ਕਰਣੀ ਨਾਲ ਹੀ ਪ੍ਰਾਪਤ ਹੁੰਦਾ ਹੈ, ਨਾਮ ਤੋਂ ਸਖਣੇ, ਫੋਕੇ ਕਰਮ ਕਾਂਡ ਸੰਸੇ ਅਤੇ ਦੁਖ ਦਾ ਹੀ ਕਾਰਣ ਹਨ।

ਪ੍ਰ: ਸਾਈਂ ਜੀਉ ! ਗੁਰਮੁਖ ਤੇ ਮਨਮੁਖ ਦੇ ਲੱਛਣ ਕੀ ਹਨ ?

ਉ: ਗੁਰਮਤਿ ਤੇ ਟੁਰਨ ਵਾਲਾ ਗੁਰਮੁਖ ਅਤੇ ਮਨ ਦੇ ਮਗਰ ਟੁਰਨ ਵਾਲਾ ਮਨਮੁਖ ਹੈ। ਅਗੇ ਗੁਰਮੁਖ ਤੇ ਮਨਮੁਖ ਦੇ ਲੱਛਣ, ਦੁਹਾਗਣ ਤੇ ਸੁਹਾਗਣ ਦੇ ਦ੍ਰਿਸ਼ਟਾਂਤ ਵਿਚ ਦਿੰਦੇ ਹਨ।

**ਸਿਰੀਰਾਗੁ ਮਹਲਾ ੧ ॥**

**੧. ਧ੍ਰਿਗੁ ਜੀਵਣੁ ਦੋਹਾਗਣੀ**
**ਮੁਠੀ ਦੂਜੈ ਭਾਇ ॥**
**੨. ਕਲਰ ਕੇਰੀ ਕੰਧ ਜਿਉ**
**ਅਹਿਨਿਸਿ ਕਿਰਿ ਢਹਿ ਪਾਇ ॥**
**੩. ਬਿਨੁ ਸਬਦੈ ਸੁਖੁ ਨਾ ਥੀਐ**
**ਪਿਰ ਬਿਨੁ ਦੂਖੁ ਨ ਜਾਇ ॥੧॥**
**੪. ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥**
**੫. ਦਰਿ ਘਰਿ ਢੋਈ ਨ ਲਹੈ**
**ਦਰਗਹ ਝੂਠੁ ਖੁਆਰੁ ॥੧॥ਰਹਾਉ॥**
**੬. ਆਪਿ ਸੁਜਾਣੁ ਨ ਭੁਲਈ**
**ਸਚਾ ਵਡ ਕਿਰਸਾਣੁ ॥**
**੭. ਪਹਿਲਾ ਧਰਤੀ ਸਾਧਿ ਕੈ**
**ਸਚੁ ਨਾਮੁ ਦੇ ਦਾਣੁ ॥**
**੮. ਨਉ ਨਿਧਿ ਉਪਜੈ ਨਾਮੁ ਏਕੁ**
**ਕਰਮਿ ਪਵੈ ਨੀਸਾਣੁ ॥੨॥**
**੯. ਗੁਰ ਕਉ ਜਾਣਿ ਨ ਜਾਣਈ**
**ਕਿਆ ਤਿਸੁ ਚਜੁ ਅਚਾਰੁ ॥**
**੧੦. ਅੰਧੁਲੈ ਨਾਮੁ ਵਿਸਾਰਿਆ**
**ਮਨਮੁਖਿ ਅੰਧ ਗੁਬਾਰੁ ॥**
**੧੧. ਆਵਣੁ ਜਾਣੁ ਨ ਚੁਕਈ**
**ਮਰਿ ਜਨਮੈ ਹੋਇ ਖੁਆਰੁ ॥੩॥**
**੧੨. ਚੰਦਨੁ ਮੋਲਿ ਅਣਾਇਆ**
**ਕੁੰਗੂ ਮਾਂਗ ਸੰਧੂਰੁ ॥**
**੧੩. ਚੋਆ ਚੰਦਨੁ ਬਹੁ ਘਣਾ**
**ਪਾਨਾ ਨਾਲਿ ਕਪੂਰੁ ॥**
**੧੪. ਜੇ ਧਨ ਕੰਤਿ ਨ ਭਾਵਈ**
**ਤ ਸਭਿ ਅਡੰਬਰ ਕੂੜੁ ॥੪॥**
**੧੫. ਸਭਿ ਰਸ ਭੋਗਣ ਬਾਦਿ ਹਹਿ**
**ਸਭਿ ਸੀਗਾਰ ਵਿਕਾਰ ॥**
**੧੬. ਜਬ ਲਗੁ ਸਬਦਿ ਨ ਭੇਦੀਐ**
**ਕਿਉ ਸੋਹੈ ਗੁਰ ਦੁਆਰਿ ॥**
**੧੭. ਨਾਨਕ ਧੰਨੁ ਸੁਹਾਗਣੀ**
**ਜਿਨ ਸਹ ਨਾਲਿ ਪਿਆਰੁ ॥੫॥੧੩॥**

***ਪਦ ਅਰਥ :*** ਧ੍ਰਿਗੁ—ਫਿਟੇ ਮੂੰਹ, ਫਿਟਕਾਰ, ਲਾਹਨਤ। ਦੋਹਾਗਣੀ—ਛੁੱਟੜ ਇਸਤ੍ਰੀ। ਕਲਰ—ਸ਼ੋਰੇ ਤੇ ਹੋਰ ਖਾਰਾਂ ਵਾਲੀ ਭੋਂ। ਅਹਿਨਿਸਿ—ਦਿਨ ਤੇ ਰਾਤ। ਮੁੰਧੇ—ਜੁਆਨ, ਸੁੰਦਰ, ਇਸਤ੍ਰੀ। ਕਿਰਸਾਣੁ—ਖੇਤੀ ਕਰਨ ਵਾਲਾ, ਭਾਵ ਵਾਹਿਗੁਰੂ, ਯਾ ਗੁਰੂ। ਸਾਧਿ ਕੈ—ਸਾਧਨਾ, ਠੀਕ ਕਰਨਾ, ਤਿਆਰ ਕਰਨਾ। ਦਾਣੁ—ਦਾਣੇ ਜੋ ਬੀਜੀਦੇ ਹਨ। ਨਉ ਨਿਧਿ—ਨੌਂ ਨਿਧੀਆਂ, ਜੋ ਇਸ ਪ੍ਰਕਾਰ ਗਿਣਦੇ ਹਨ : ੧. ਪਦਮ—ਸੋਨਾ ਚਾਂਦੀ। ੨. ਮਹਾਂ ਪਦਮ—ਹੀਰੇ ਜਵਾਹਰਾਤ। ੩. ਸੰਖ—ਸੋਹਣੇ ਸੋਹਣੇ ਖਾਣੇ ਅਤੇ ਕਪੜੇ। ੪. ਮਕਰ—ਸ਼ਸਤ੍ਰ ਵਿਦਿਆ ਦੀ ਪ੍ਰਾਪਤੀ, ਰਾਜ ਦਰਬਾਰ ਵਿਚ ਮਾਣ। ੫. ਕੱਛਪ—ਕਪੜੇ ਦਾਣੇ ਦੀ ਸੁਦਾਗਰੀ। ੬. ਕੁੰਦ—ਸੋਨੇ ਦੀ ਸੁਦਾਗਰੀ। ੭. ਨੀਲ—ਮੋਤੀ ਮੂੰਗੇ ਦੀ ਸੁਦਾਗਰੀ। ੮. ਮੁਕੰਦ—ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ। ੯. ਵਰਚ ਜਾਂ ਖਰਬ। ਕਰਮਿ—ਬਖ਼ਸ਼ਸ਼, ਦਇਆ। ਨੀਸਾਣੁ—ਚਿੰਨ੍ਹ। ਜਾਣਿ—ਜਾਣਨਾ, ਜਾਣਦਿਆਂ ਹੋਇਆਂ। ਚਜੁ—ਕਰਨੇ ਜੋਗ ਕੰਮ। ਅਚਾਰੁ—ਆਚਰਨ, ਕੰਮ, ਕ੍ਰਿਆ। ਕੁੰਗੂ—ਕੇਸਰ। ਚੋਆ—ਅਰਕ ਆਦਿ ਕੱਢਿਆ ਅਤਰ। ਚੋਆ ਚੰਦਨੁ—ਸੰਦਲ ਦਾ ਅਤਰ। ਅਡੰਬਰ—ਬਾਹਰਲੀ ਬਨਾਵਟ, ਉਪਰਲਾ ਠਾਠ ਬਾਠ। ਵਿਕਾਰ—ਬੇਕਾਰ, ਬੇਅਰਥ, ਫ਼ਜ਼ੂਲ। ਭੇਦੀਐ—ਜਿੰਨਾ ਚਿਰ ਤਕ ਸ਼ਬਦ ਨਾਲ ਵਿੰਨ੍ਹੇ ਨਾ ਜਾਈਏ।

***ਅਰਥ :***

੧. ਜਿਵੇਂ ਉਸ ਦੁਹਾਗਣੀ ਦੇ ਜੀਵਨ ਨੂੰ ਧ੍ਰਿਗ ਹੈ, ਜੋ ਆਪਣੇ ਪਤੀ ਨੂੰ ਛੱਡ ਕੇ ਕਿਸੇ ਹੋਰ ਦੇ ਪ੍ਰੇਮ ਵਿਚ ਠੱਗੀ ਗਈ। ਇਸੇ ਤਰ੍ਹਾਂ ਉਸ ਮਨਮੁਖ ਦਾ ਜੀਵਨ ਵੀ ਧ੍ਰਿਕਾਰ ਜੋਗ ਹੈ, ਜੋ ਆਪਣੇ ਪ੍ਰਮੇਸ਼ਰ ਮਾਲਕ ਨੂੰ ਛੱਡ ਕੇ ਕਿਸੇ ਦੂਜੇ ਦੇਵੀ ਦੇਵਤਿਆਂ ਦੇ ਪ੍ਰੇਮ ਵਿਚ ਠੱਗਿਆ ਗਿਆ ਹੈ।

੨. ਜਿਵੇਂ ਉਹ ਛੁੱਟੜ ਇਸਤ੍ਰੀ ਉਸ ਕਲਰ ਦੀ ਕੰਧ ਵਾਂਗੂੰ ਹੈ, ਜੋ ਦਿਨੇ ਰਾਤ ਕਿਰਦੀ ਰਹਿੰਦੀ ਹੈ ਤੇ ਅੰਤ ਨੂੰ ਢਹਿ ਪੈਂਦੀ ਹੈ।

੩. ਉਸਨੂੰ ਪਤੀ ਨਾਲ ਪਿਆਰ ਭਰੇ ਬਚਨ ਬੋਲੇ ਤੋਂ ਬਿਨਾਂ ਸੁਖ ਨਹੀਂ ਹੋਣ ਲੱਗਾ ਅਤੇ ਪਤੀ ਤੋਂ ਬਿਨਾਂ ਪਤਨੀ ਦਾ ਦੁਖ ਦੂਰ ਨਹੀਂ ਹੁੰਦਾ। ਇਸੀ ਤਰ੍ਹਾਂ ਉਹ ਮਨਮੁਖ ਇਸਤ੍ਰੀ ਉਸ ਕੱਲਰੀ ਕੰਧ ਵਾਂਗੂੰ ਹੈ ਜੋ ਦਿਨੇ ਰਾਤ ਕਿਰਦੀ ਹੀ ਰਹਿੰਦੀ ਹੈ ਤੇ ਅੰਤ ਨੂੰ ਢਹਿ ਪੈਂਦੀ ਹੈ, ਭਾਵ ਭਾਵੇਂ ਉਸਦਾ ਪ੍ਰੇਮ ਸੰਸਾਰਕ ਪਦਾਰਥਾਂ ਦੇ ਸੰਬੰਧਾਂ ਦਾ ਹੈ, ਭਾਵੇਂ ਕਿਸੇ ਦੇਵੀ ਦੇਵਤਿਆਂ ਦੀ ਪੂਜਾ ਤੇ ਕਰਮ ਧਰਮ ਦਾ ਹੈ, ਉਸਦਾ ਜੀਵਨ ਬਿਅਰਥ ਜਾਂਦਾ ਹੈ ਅਤੇ ਅੰਤਕਾਲ ਚੱਕ੍ਰ ਵਿਚ ਪੈ ਜਾਂਦਾ ਹੈ। ਗੁਰੂ ਦੇ ਸ਼ਬਦ ਦੀ ਕਮਾਈ ਤੋਂ ਸਖਣੇ ਮਨਮੁਖ ਨੂੰ ਪਤੀ ਪ੍ਰਮੇਸ਼ਰ ਪ੍ਰਾਪਤੀ ਦਾ ਸੁਖ ਨਹੀਂ ਹੋ ਸਕਦਾ, ਕਿਉਂਕਿ ਗੁਰੂ ਦੇ ਸ਼ਬਦ ਤੋਂ ਸਖਣੇ ਨੂੰ ਪ੍ਰਮੇਸ਼ਰ ਨਹੀਂ ਮਿਲਦਾ ਅਤੇ ਪ੍ਰਮੇਸ਼ਰ ਪਤੀ ਨੂੰ ਮਿਲੇ ਤੋਂ ਬਗ਼ੈਰ ਵਿਛੋੜੇ ਦਾ ਦੁਖ ਦੂਰ ਨਹੀਂ ਹੁੰਦਾ।੧।

੪. ਹੇ ਦੁਹਾਗਣ, ਛੁੱਟੜ ਇਸਤਰੀ ! ਤੂੰ ਦਸ ਪਤੀ ਤੋਂ ਬਗ਼ੈਰ ਤੇਰੇ ਸ਼ਿੰਗਾਰ ਕਿਸ ਕੰਮ ਹਨ ? ਭਾਵ ਬੇ-ਅਰਥ ਹਨ।

੫. ਘਰ ਵਿਚ ਤਾਂ ਤੈਨੂੰ ਢੋਈ ਨਹੀਂ ਲੱਭਣੀ ਅਤੇ ਜੇ ਤੂੰ ਕਚਹਿਰੀ ਵਿਚ ਜਾਵੇਂ ਤਾਂ ਤੂੰ ਉਥੇ ਭੀ ਖੁਆਰ ਹੀ ਹੋਵੇਂਗੀ, ਕਿਉਂ ਤੇਰੇ ਪੱਲੇ ਨਿਰਾ ਕੂੜ ਹੀ ਕੂੜ ਹੈ।

ਇਸੀ ਤਰ੍ਹਾਂ ਹੇ ਮਨਮੁਖ ਜਗਿਆਸੂ! ਪ੍ਰਮੇਸ਼ਰ ਪਤੀ ਦੇ ਪਿਆਰ ਤੋਂ ਬਿਨਾਂ ਹੋਰ ਜਿਤਨੇ ਭੀ ਸਾਧਨਾਂ ਦੇ ਸ਼ਿੰਗਾਰ ਕਰਦਾ ਹੈਂ, ਦਸ ਇਹ ਕਿਸ ਕੰਮ, ਭਾਵ ਬੇਅਰਥ ਹਨ। ਕਿਉਂਕਿ ਇਨ੍ਹਾਂ ਫੋਕੇ ਸਾਧਨਾਂ ਨਾਲ ਤੇਰਾ ਆਪਣੇ ਸਰੂਪ ਵਿਚ ਟਿਕਾਉ ਨਹੀਂ ਹੋ ਸਕਣਾ ਅਤੇ ਪੱਲੇ ਝੂਠ ਹੀ ਝੂਠ ਹੋਣ ਕਰਕੇ, ਪ੍ਰਮੇਸ਼ਰ ਦੀ ਦਰਗਾਹ ਵਿਚ ਤੇਰੇ ਪੱਲੇ ਖੁਆਰੀ ਹੀ ਪਵੇਗੀ।੧।ਰਹਾਉ।

**ਪ੍ਰ:** ਸਾਈਂ ਜੀ! ਕੀ ਇਨ੍ਹਾਂ ਸੰਸਾਰਕ ਕਚਹਿਰੀਆਂ ਵਾਂਗ ਸੱਚਿਆਂ ਨੂੰ ਝੂਠੇ ਅਤੇ ਝੂਠਿਆਂ ਨੂੰ ਸੱਚੇ ਹੋ ਜਾਣ ਦਾ ਰੱਬੀ ਕਚਹਿਰੀ ਵਿਚ ਭੁਲੇਖਾ ਨਹੀਂ ਪੈਂਦਾ?

**ਉ:** ੬. ਹੇ ਭਾਈ! ਉਹ ਹਰੀ ਸੁਜਾਣ ਚਤਰ ਹੈ, ਉਹ ਸਭ ਕੁਝ ਗੁਪਤ ਪ੍ਰਗਟ ਨੂੰ ਵੇਖ ਰਿਹਾ ਹੈ, ਉਹ ਕਦੀ ਵੀ ਕਿਸੇ ਸੱਚੇ ਨੂੰ ਝੂਠਾ ਬਣਾਉਣ ਦੀ ਭੁੱਲ ਨਹੀਂ ਕਰਦਾ, ਭਾਵ ਉਹ ਅਭੁੱਲ ਹੈ। ਉਹ ਇਕ ਸਿਆਣੇ ਕਿਰਸਾਨ ਵਾਂਗੂੰ ਸਭ ਤੋਂ ਵੱਡਾ ਹੈ, ਅਤੇ ਸਤਿ-ਸਰੂਪ ਹੈ, ਉਹ ਜਿਸ ਜਗਿਆਸੂ ਨੂੰ ਵੀ ਤਾਰਨਾ ਚਾਹੇ।

੭. ਤਾਂ ਉਹ ਪਹਿਲੇ ਜਗਿਆਸੂ ਦੇ ਹਿਰਦੇ ਰੂਪ ਧਰਤੀ ਨੂੰ (ਸਾਧਿ ਕੈ) ਸ਼ੁਧ ਕਰ ਲੈਂਦਾ ਹੈ, ਉਸ ਵਿਚ ਫਿਰ ਸੱਚੇ ਨਾਮ ਦਾ ਬੀਜ ਬੋ ਦੇਂਦਾ ਹੈ। ਉਸ ਨਾਮ ਰੂਪ ਬੀਜ ਤੋਂ ਫਿਰ:

੮. ਨੌਂ ਨਿਧੀਆਂ ਦਾ ਦਾਤਾ ਨਾਮ ਉਪਜਦਾ ਹੈ, ਜਿਸਦਾ ਸਦਕਾ ਸਾਧਕ ਉਤੇ ਫਿਰ ਪ੍ਰਮੇਸ਼ਰ ਦੀ ਬਖ਼ਸ਼ਸ਼ ਦਾ ਨਿਸ਼ਾਨ ਚਿੰਨ੍ਹ ਪੈਂਦਾ ਹੈ।੨।

੯. ਜੋ ਪੁਰਖ ਇਹ ਜਾਣਦੇ ਹੋਏ ਭੀ ਕਿ ਗੁਰੂ ਦੀ ਲੋੜ ਹੈ, ਫਿਰ ਭੀ ਗੁਰੂ ਦੀ ਸ਼ਰਨ ਨਹੀਂ ਲੈਂਦੇ, ਉਨ੍ਹਾਂ ਪੁਰਖਾਂ ਦੇ ਕੀਤੇ ਹੋਏ (ਚਜੁ ਅਚਾਰੁ) ਕਿਆ ਉੱਤਮ ਕਰਮ ਹਨ, ਭਾਵ ਉਨ੍ਹਾਂ ਦੀ ਰਹਿਣੀ ਬਹਿਣੀ ਕਰਮ ਕਾਂਡ ਦਾ ਚੱਜ ਕਿਸੇ ਵੀ ਕੰਮ ਨਹੀਂ, ਕਿਉਂਕਿ ਉਸਨੇ ਗੁਰੂ ਤੋਂ ਨਾਮ ਜੁ ਨਹੀਂ ਲਿਆ।

੧੦. ਸੋ ਉਸ ਅੰਧੇ ਨੇ ਨਾਮ ਵਿਸਾਰ ਦਿੱਤਾ ਹੈ, ਇਸੇ ਕਰਕੇ ਉਸ ਮਨਮੁਖ ਨੂੰ ਅਭਿਮਾਨ ਦਾ ਅੰਧ ਗੁਬਾਰ ਛਾਇਆ ਰਹਿੰਦਾ ਹੈ। ਜਿਸ ਦਾ ਸਦਕਾ ਉਸਨੂੰ ਮੁਕਤੀ ਦਾ ਮਾਰਗ ਨਹੀਂ ਦਿਸਦਾ।

੧੧. ਸੋ, ਉਸਦਾ ਜਨਮ ਮਰਨ ਵੀ ਨਹੀਂ ਮਿਟਦਾ, ਇਸ ਤਰ੍ਹਾਂ ਉਹ ਮਰ ਮਰ ਕੇ ਜੰਮਦਾ ਮਰਦਾ ਸਦਾ ਹੀ ਖੁਆਰ ਹੁੰਦਾ ਰਹਿੰਦਾ ਹੈ। ਸੋ, ਐਸੇ ਜੋ ਮਨਮੁਖ ਪੁਰਖ ਪ੍ਰਮੇਸ਼ਰ ਤੋਂ ਬੇ-ਮੁਖ ਹੋ ਕਰਮ ਕਾਂਡ ਆਦਿ ਕਰਤਬ ਕਰਦੇ ਹਨ ਉਹ ਸਭੀ ਬੇ-ਅਰਥ ਹਨ? ਉਹ ਕਿਸ ਤਰ੍ਹਾਂ? ਤਾਂ ਅਗੇ ਦਸਦੇ ਹਨ:

੧੨-੧੩. ਜਿਵੇਂ ਕਿਸੇ ਦੁਹਾਗਣ ਇਸਤਰੀ ਨੇ ਚੰਦਨ ਕਪੜਿਆਂ 'ਤੇ ਛਿੜਕਨ ਲਈ ਬਹੁਤ ਹੀ ਵਧੀਆ ਮੰਗਵਾ ਲਿਆ। ਮਾਂਗ ਭਰਨ ਲਈ ਸੰਧੂਰ, ਤਿਲਕ ਲਾਉਣ ਲਈ ਕੇਸਰ, ਵੀਣੀਆਂ ਤੇ ਡੌਲਿਆਂ ਪਰ ਲਾਉਣ ਲਈ ਘਸਾਇਆ। ਮੁਖ ਸੁਧੀ ਤੇ ਸੁਗੰਧੀ ਲਈ ਪਾਨ ਭੀ ਮੰਗਵਾ ਲਿਆ ਅਤੇ ਸੇਹਜਾ ਸੁਗੰਧਤ ਕਰਨ ਲਈ ਮੁਸ਼ਕ ਕਾਫੂਰ ਆਦਿ ਸਭ ਪਦਾਰਥ ਮੁੱਲ ਮੰਗਵਾ ਲਏ।

੧੪. ਪਰ ਜੇ ਉਹ ਇਸਤ੍ਰੀ ਉਸਦੇ ਪਤੀ ਨੂੰ ਪਿਆਰੀ ਹੀ ਨ ਲਗੇ, ਤਾਂ ਉਸਦੀ ਇਹ ਸਭ ਬਾਹਰਲੀ ਬਨਾਵਟ ਕੂੜੀ ਹੈ, ਭਾਵ-ਬੇ-ਅਰਥ ਹੈ।੪।

੧੫. ਉਸਦੇ ਖਾਣ ਪੀਣ ਦੇ ਸਾਰੇ ਹੀ ਰਸ ਭੋਗਣ ਬੇ-ਅਰਥ ਹਨ, ਅਤੇ ਸਾਰੇ ਸ਼ਿੰਗਾਰੰ ਬੇ-ਫ਼ਾਇਦਾ ਹਨ। ਕਿਉਂਕਿ ਉਸਦਾ ਸੁਜਾਣ ਪਤੀ ਜਾਣਦਾ ਹੈ ਕਿ ਇਹ ਸਭ ਧੋਖਾ ਹੈ।

ਸੋ ਇਸੀ ਤਰ੍ਹਾਂ ਪ੍ਰਭੂ ਪਤੀ ਤੋਂ ਬਗ਼ੈਰ (ਚੰਦਨ) ਹਠ ਜੋਗ ਦੇ ਆਸਣ, ਚਰਚਾ ਵਾਦ, ਜਾਂ ਜਿਨ੍ਹਾਂ ਕਰਮਾਂ ਰਾਹੀਂ ਜਗਤ ਵਿਚ ਸੋਭਾ ਖਿਲਰੇ। (ਕੁੰਗੂ) ਕੇਸਰ ਭਾਵ ਸੁੰਦਰ ਵੇਸ ਧਾਰਨੇ, ਪੀਲੇ, ਕਖਾਯ, ਗੇਰੂ ਰੰਗੇ ਆਦਿ ਵੇਸ ਧਾਰ ਲੈਣੇ। (ਸੰਧੂਰ) ਸਾਧੂ ਪੁਨੇ ਦੇ ਚਿੰਨ੍ਹ ਤਿਲਕ ਛਾਪਾ ਲਾਉਣੇ। (ਮਾਂਗ) ਜਟਾ ਧਾਰਨੀਆਂ। (ਚੋਆ ਚੰਦਨੁ) ਜੋਗਾ ਅਭਿਆਸ ਰਾਹੀਂ ਪ੍ਰਾਣਾਯਾਮ ਕਰਕੇ ਦਸਮ ਦੁਆਰ ਵਿਚੋਂ ਅੰਮ੍ਰਿਤ ਚੁਆ ਲੈਣਾ। (ਪਾਨ) ਵੇਦਾਂਤ ਦੇ ਮਹਾਵਾਕਾਂ ਦਾ ਉਚਾਰਨ ਕਰਨਾ ਸਿਖ ਲੈਣਾ। (ਕਪੂਰ) ਪੂਜਾ ਅਰਚਾ ਆਦਿ ਭਗਤੀ ਦੇ ਬਾਹਰਲੇ ਕਰਮ। ਇਹ ਉਪ੍ਰੋਕਤ ਸਾਰੇ ਦੇ ਸਾਰੇ ਭੇਖ ਧਾਰਨ ਕਰਨ ਦੇ ਅਡੰਬਰ ਬਿਅਰਥ ਤੇ ਕੂੜੇ ਹਨ, ਜੇਕਰ ਉਸ ਜਗਿਆਸੂ ਦੇ ਪਤੀ ਪ੍ਰਮੇਸ਼ਰ ਨੂੰ ਉਹ ਨਹੀਂ ਭਾਈ। ਉਸਦੇ ਸਾਰੇ ਜਸ ਮਾਨਣੇ ਬਿਅਰਥ ਹਨ ਅਤੇ ਸਾਰੇ ਸਾਧਨਾਂ ਦੇ ਸ਼ਿੰਗਾਰ ਨਿਸਫਲ ਹਨ।

੧੬. ਜਿੰਨਾ ਚਿਰ ਤਕ ਉਸਦਾ ਮਨ ਗੁਰੂ ਦੇ (ਸਬਦਿ) ਉਪਦੇਸ਼ ਨਾਲ ਵਿੰਨ੍ਹਿਆ ਨਾ ਜਾਵੇ, ਉਨਾਂ ਚਿਰ ਉਹ ਗੁਰੂ ਦੇ ਦਰ ਸੰਗਤ ਵਿਚ, ਪ੍ਰਲੋਕ ਵਿਚ, ਦਰਗਾਹ ਵਿਚ ਕਿਵੇਂ ਸੋਭਾ ਪਾ ਸਕਦਾ ਹੈ, ਭਾਵ ਉਹ ਸੋਭਾ ਤੋਂ ਸਖਣਾ ਹੀ ਰਹੇਗਾ।

੧੭. ਗੁਰੂ ਜੀ ਫ਼ੁਰਮਾਉਂਦੇ ਹਨ, ਉਹ (ਸੁਹਾਗਣੀ) ਗੁਰਮੁਖ, ਜਗਿਆਸੂ ਧੰਨਤਾ ਯੋਗ ਹੈ, ਜਿਸਨੂੰ ਆਪਣੇ ਪਤੀ ਪ੍ਰਮੇਸ਼ਰ ਨਾਲ ਅੰਤਰ ਆਤਮੇ ਪਿਆਰ ਹੈ।੫।੧੩।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਉਨ੍ਹਾਂ ਰੱਬੀ ਮਾਰਗ 'ਤੇ ਟੁਰਨ ਵਾਲੇ ਜਗਿਆਸੂਆਂ ਨੂੰ ਉਪਦੇਸ਼ ਦਿੱਤਾ ਹੈ, ਜੋ ਪ੍ਰਮਾਰਥ ਦੇ ਰਾਹੇ ਤੁਰਨ ਦੀ ਇੱਛਾ ਰਖਦੇ ਹਨ। ਫ਼ੁਰਮਾਂਦੇ ਹਨ ਕਿ ਪਹਿਲਾਂ ਉਨ੍ਹਾਂ ਦੇ ਅੰਦਰ ਪ੍ਰਮੇਸ਼ਰ ਪ੍ਰਾਪਤੀ ਦਾ ਪ੍ਰਪੱਕ ਮਨੋਰਥ ਹੋਵੇ ਅਤੇ ਉਸ ਮਨੋਰਥ ਦੀ ਸਫਲਤਾ ਦਾ ਵਸੀਲਾ ਇਕ ਪ੍ਰੇਮ ਨੂੰ ਹੀ ਸਮਝਿਆ ਜਾਵੇ, ਕਿਉਂਕਿ ਪ੍ਰੇਮ ਕਰਦਿਆਂ ਪਿਆਰ ਸਰੂਪ ਪ੍ਰਮੇਸ਼ਰ ਪ੍ਰਾਪਤ ਹੋ ਜਾਂਦਾ ਹੈ।

ਪ੍ਰੇਮ ਤੋਂ ਸਖਣੇ ਜੋ ਆਨ ਦੇਵਾਂ ਦੀ ਪੂਜਾ, ਜੋਗ, ਜੱਗ, ਤਪ, ਤੀਰਥਾਂ ਦਾ ਰਟਨ ਆਦਿ ਕਰਮ ਕਰਨੇ ਹਨ ਇਹ ਸਭ ਬੇਅਰਥ ਜਾਣੋ। ਕਿਉਂਕਿ ਇਹ ਪ੍ਰਮੇਸ਼ਰ ਤੋਂ ਭਿੰਨ ਹੋਰ ਦ੍ਵੈਤ ਭਾਵ ਵਿਚ ਲਗਾ ਦੇਂਦੇ ਹਨ। ਉਹ ਮਾਲਕ ਸਦਾ ਸਥਿਰ ਹੈ, ਉਸ ਤੋਂ ਭਿੰਨ ਹੋਰ ਸਭ ਕੁਝ ਹੀ ਅਨਿਸਥਿਰ ਹੈ, ਮਿਥਿਆ ਵਸਤੂ ਦਾ ਪਿਆਰ ਜਾਂ ਉਸਦੀ ਲਗਨ, ਦੁਖ ਰੂਪ ਅਨਿਸਥਿਰਤਾ ਵਿਚ ਸਦਾ ਹੀ ਭੁਆਏਗੀ। ਇਸ

ਸ਼ਬਦ ਦਾ ਸਮੁੱਚਾ ਭਾਵ, ਸੁਹਾਗਣੀਆਂ ਦਾ ਉਦਾਹਰਣ ਦੇ ਕੇ ਦੱਸਿਆ ਹੈ ਕਿ ਗੁਰੂ ਦੁਆਰੇ ਨਾਮ ਦੀ ਪ੍ਰਾਪਤੀ ਕਰਕੇ ਗੁਰਮੁਖ ਬਣੋ, ਜਿਸ ਨਾਮ ਦਾ ਸਦਕਾ ਇਸ ਲੋਕ ਅਤੇ ਰੱਬੀ ਦਰਗਾਹ ਵਿਚ ਸ਼ੋਭਾ ਪ੍ਰਾਪਤ ਕਰੋਗੇ।

**ਉਥਾਨਕਾ** : ਕਿਸੇ ਇਕ ਮ੍ਰਿਤਕ ਸਰੀਰ ਨੂੰ ਪਿਆ ਦੇਖ ਕੇ ਸਤਿਗੁਰੂ ਜੀ ਵੈਰਾਗ-ਮਈ ਉਪਦੇਸ਼ ਕਰਦੇ ਹਨ :

**ਸਿਰੀਰਾਗੁ ਮਹਲਾ ੧ ॥**

**੧. ਸੁੰਞੀ ਦੇਹ ਡਰਾਵਣੀ**
**ਜਾ ਜੀਉ ਵਿਚਹੁ ਜਾਇ ॥**
**੨. ਭਾਹਿ ਬਲੰਦੀ ਵਿਝਵੀ**
**ਧੂਉ ਨ ਨਿਕਸਿਓ ਕਾਇ ॥**
**੩. ਪੰਚੇ ਰੁੰਨੇ ਦੁਖਿ ਭਰੇ**
**ਬਿਨਸੇ ਦੂਜੈ ਭਾਇ ॥੧॥**
**੪. ਮੂੜੇ ਰਾਮੁ ਜਪਹੁ ਗੁਣ ਸਾਰਿ ॥**
**੫. ਹਉਮੈ ਮਮਤਾ ਮੋਹਣੀ**
**ਸਭ ਮੁਠੀ ਅਹੰਕਾਰਿ ॥੧॥ਰਹਾਉ॥**
**੬. ਜਿਨੀ ਨਾਮੁ ਵਿਸਾਰਿਆ**
**ਦੂਜੀ ਕਾਰੈ ਲਗਿ ॥**
**੭. ਦੁਬਿਧਾ ਲਾਗੇ ਪਚਿ ਮੁਏ**
**ਅੰਤਰਿ ਤ੍ਰਿਸਨਾ ਅਗਿ ॥**
**੮. ਗੁਰਿ ਰਾਖੇ ਸੇ ਉਬਰੇ**
**ਹੋਰਿ ਮੁਠੀ ਧੰਧੈ ਠਗਿ ॥੨॥**
**੯. ਮੁਈ ਪਰੀਤਿ ਪਿਆਰੁ ਗਇਆ**
**ਮੁਆ ਵੈਰੁ ਵਿਰੋਧੁ ॥**
**੧੦. ਧੰਧਾ ਥਕਾ ਹਉ ਮੁਈ**
**ਮਮਤਾ ਮਾਇਆ ਕ੍ਰੋਧੁ ॥**
**੧੧. ਕਰਮਿ ਮਿਲੈ ਸਚੁ ਪਾਈਐ**
**ਗੁਰਮੁਖਿ ਸਦਾ ਨਿਰੋਧੁ ॥੩॥**
**੧੨. ਸਚੀ ਕਾਰੈ ਸਚੁ ਮਿਲੈ**
**ਗੁਰਮਤਿ ਪਲੈ ਪਾਇ ॥**
**੧੩. ਸੋ ਨਰੁ ਜੰਮੈ ਨਾ ਮਰੈ**
**ਨਾ ਆਵੈ ਨਾ ਜਾਇ ॥**
**੧੪. ਨਾਨਕ ਦਰਿ ਪਰਧਾਨੁ ਸੋ**
**ਦਰਗਹਿ ਪੈਧਾ ਜਾਇ ॥੪॥੧੪॥**

***ਪਦ ਅਰਥ :*** ਸੁੰਞੀ—ਸਖਣੀ, ਖ਼ਾਲੀ। ਭਾਹਿ—ਅੱਗ। ਵਿਝਵੀ—ਬੁਝ ਗਈ। ਪੰਚੇ—ਪੰਜੇ। ਰੁੰਨੇ—ਰੋਏ। ਨਿਰੋਧੁ—ਰੋਕ, ਥੰਮ੍ਹ ਲੈਣਾ। ਦਰਿ—ਸਤਿਸੰਗ। ਦਰਗਹਿ—ਦਰਗਾਹ, ਕਚਹਿਰੀ ਵਿਚ, ਵਾਹਿਗੁਰੂ ਦੇ ਦਰਬਾਰ ਵਿਚ। ਪੈਧਾ ਜਾਇ—ਪਹਿਨਿਆ ਹੋਇਆ ਜਾਵੇਗਾ, ਭਾਵ ਪ੍ਰਮੇਸ਼ਰ ਦੀ ਦਰਗਾਹ ਵਿਚ ਸਨਮਾਨ ਸਹਿਤ ਜਾਵੇਗਾ।

***ਅਰਥ :***

**ਪ੍ਰ:** ਮਰਨ ਸਮੇਂ ਇਸ ਦੇਹੀ ਦੀ ਕੀ ਦਸ਼ਾ ਹੁੰਦੀ ਹੈ ?

**ਉ:**੧. ਹੇ ਭਾਈ! ਜਦੋਂ ਦੇਹ ਵਿਚੋਂ ਜੀਵ ਕਲਾ ਨਿਕਲ ਜਾਂਦੀ ਹੈ ਤਾਂ (ਸੁੰਞੀ) ਖ਼ਾਲੀ ਦੇਹ ਦੀ ਜੀਵਨ ਸਤਾ ਰੂਪੀ ਇਹ ਬਲਦੀ ਅੱਗ ਬੁਝ ਜਾਂਦੀ ਹੈ।

੨. ਜੋ ਪਹਿਲੇ ਚੇਤਨ ਰੂਪੀ ਅਗਨੀ ਪ੍ਰਜ੍ਵਲਤ ਹੋ ਰਹੀ ਸੀ, ਸੋ ਉਹ ਜਦੋਂ (ਵਿਝਵੀ) ਬੁਝ ਗਈ, ਅਰਥਾਤ ਦੇਹ ਤੋਂ ਉਸ ਦਾ ਵਿਜੋਗ ਹੋ ਗਿਆ ਤਾਂ ਕਾਂਇਆ ਵਿਚੋਂ (ਧੂਉ) ਪ੍ਰਾਣਾਂ ਰੂਪੀ ਧੂੰਆਂ ਨਹੀਂ ਨਿਕਲਦਾ, ਜਾਂ ਇਉਂ ਕਹੋ ਜਦ ਪ੍ਰਾਣਾਂ ਰੂਪੀ ਅਗਨੀ ਬੁਝ ਗਈ ਤਾਂ ਕੋਈ ਵਾਕ ਰੂਪ ਧੂੰਆਂ ਨਹੀਂ ਨਿਕਲਦਾ।

੩. ਹੁਣ ਪੰਜੇ, ਮਾਤਾ, ਪਿਤਾ, ਭਰਾਤਾ, ਇਸਤ੍ਰੀ, ਪੁੱਤਰ ਦੁਖੀ ਹੋ ਕੇ ਰੋਂਦੇ ਹਨ, ਵਾ, ਪੰਜੇ ਗਿਆਨ ਇੰਦ੍ਰੇ (ਅੱਖਾਂ, ਕੰਨ, ਨੱਕ, ਜ਼ਬਾਨ ਅਤੇ ਤੁਚਾ) ਮੱਥੇ ਉਪਰ ਦੁਹੱਥੜਾ ਮਾਰ ਕੇ ਰੋ ਪਏ ਤੇ ਕਹਿਣ ਲਗੇ, ਹਾਇ! ਅਸੀਂ ਅਸਲ ਕੰਮ ਛੱਡ ਕੇ, ਦੂਜੇ ਕੰਮਾਂ ਵਿਚ ਲਗ ਕੇ ਸਾਰਾ ਹੀ ਜਨਮ ਬੇ-ਅਰਥ ਗੁਆ ਲਿਆ।੧।

੪. ਹੇ ਉਸ ਸੱਚੇ ਮਾਲਕ ਤੋਂ ਭੁਲੇ ਮਾਇਆ ਵਿਚ ਖਚਤ ਮੂਰਖ! ਰਾਮ ਦਾ ਨਾਮ ਜਪ ਅਤੇ ਉਸਦੇ ਗੁਣਾਂ ਦੀ ਸੰਭਾਲ ਕਰ।

੫. ਨਹੀਂ ਤਾਂ ਤੱਕ ਸਾਰੀ ਸ੍ਰਿਸ਼ਟੀ ਹਉਮੈ ਵਿਚ, ਮੋਹਣ ਵਾਲੀ ਮਮਤਾ ਵਿਚ ਅਤੇ ਹੰਕਾਰ ਅੰਦਰ ਠੱਗੀ ਹੋਈ ਆਪਣਾ ਅਮੋਲਕ ਜੀਵਨ ਗੁਆ ਰਹੀ ਹੈ।੧।ਰਹਾਉ।

**ਪ੍ਰ:** ਕਿਉਂ ਸਾਈਂ ਜੀ! ਜਿਨ੍ਹਾਂ ਨੇ ਨਾਮ ਨੂੰ ਭੁਲਾ ਕੇ ਜੀਵਨ ਧੰਧਿਆਂ ਵਿਚ ਹੀ ਗੁਜ਼ਾਰ ਦਿਤਾ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ ?

**ਉ:**੬. ਹੇ ਭਾਈ! ਜਿਨ੍ਹਾਂ ਪੁਰਸ਼ਾਂ ਨੇ ਕੂੜੇ ਧੰਧਿਆਂ ਵਿਚ ਲਗ ਕੇ ਨਾਮ ਨੂੰ ਭੁਲਾ ਦਿਤਾ ਹੈ,

੭. ਉਹ ਦ੍ਵੈਤ ਭਾਵ ਵਿਚ ਲਗ ਕੇ ਅੰਦਰੋਂ ਸੜਦੇ ਹੀ ਮਰ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਤ੍ਰਿਸ਼ਨਾ ਰੂਪੀ ਅੱਗ ਸੀ, ਜੋ ਸਾਰੀ ਉਮਰ ਭਰ ਬਲਦੀ ਹੀ ਰਹੀ ਹੈ।

**ਪ੍ਰ:** ਉਸ ਤ੍ਰਿਸ਼ਨਾ ਦੀ ਅੱਗ ਤੋਂ ਬਚੇ ਕੌਣ ਹਨ ?

**ਉ:**੮. ਇਸ ਤ੍ਰਿਸ਼ਨਾ ਦੀ ਅੱਗ ਤੋਂ ਕੇਵਲ ਉਹ ਹੀ ਬਚਦਾ ਹੈ, ਜਿਨ੍ਹਾਂ ਨੂੰ ਗੁਰੂ ਰੱਖ ਲੈਂਦਾ ਹੈ, ਹੋਰ ਸਾਰੀ ਸ੍ਰਿਸ਼ਟੀ ਦੇ ਬੰਦਿਆਂ ਨੂੰ ਧੰਦੇ ਰੂਪ ਠੱਗ (ਮੁਠੀ) ਠੱਗ ਲੈਂਦੇ ਹਨ।੨।

**ਪ੍ਰ:** ਠੱਗੇ ਜਾਣ ਦਾ ਰੂਪ ਕੀ ਹੈ ?

**ਉ:** ਜਿਸ ਵਕਤ ਜੀਵ ਮਰਦਾ ਹੈ, ਤਾਂ ਉਸਨੂੰ ਇਹ ਨਜ਼ਰ ਆਉਂਦਾ ਹੈ, ਕਿ ਜਿਨ੍ਹਾਂ ਸੰਸਾਰਕ ਧੰਧਿਆਂ ਨੂੰ ਮੈਂ ਸੱਚੇ ਸਮਝਦਾ ਸਾਂ, ਉਹ ਤਾਂ ਮਰਨ ਦੇ ਨਾਲ ਹੀ ਸਾਰੇ ਥੱਕ ਗਏ।

੯. ਜਿਸ ਹਉਮੈ ਨੇ ਮੈਨੂੰ ਧੰਦਿਆਂ ਵਿਚ ਉਲਝਾ ਰੱਖਿਆ ਸੀ ਉਹ ਵੀ ਮਰ ਗਈ, ਜਿਸ ਮਾਇਆ ਦੀ ਮਮਤਾ ਨੇ ਮੈਨੂੰ

ਧੰਦੇ ਵਿਚੋਂ ਨਿਕਲਣ ਨਹੀਂ ਸੀ ਦਿੱਤਾ, ਅੱਜ ਉਹ ਵੀ ਮਰ ਗਈ। ਵੈਰ ਅਤੇ ਵਿਰੋਧ ਦਾ ਕਾਰਣ ਵੀ ਇਕ ਮਮਤਾ ਹੀ ਸੀ, ਇਸੇ ਦੇ ਆਸਰੇ ਕ੍ਰੋਧ ਕਰਦੇ ਸਾਂ, ਉਹ ਵੈਰ, ਵਿਰੋਧ ਤੇ ਕ੍ਰੋਧ ਵੀ ਮਰਨ ਦੇ ਨਾਲ ਹੀ ਮਰ ਗਏ। ਫਿਰ ਕੀ ਤੱਕਦਾ ਹੈਂ ਕਿ ਸੰਬੰਧੀਆਂ ਦੀ ਪ੍ਰੀਤ ਤੇ ਮਿੱਤਰਾਂ ਦਾ ਪਿਆਰ, ਜਿਨ੍ਹਾਂ ਲਈ ਇਹ ਸੰਸਾਰ ਦੇ ਕੂੜੇ ਧੰਦੇ ਪਿੱਟਦਾ ਰਿਹਾ, ਉਹ ਪ੍ਰੀਤ ਤੇ ਪਿਆਰ ਵੀ ਮਰ ਗਿਆ ਹੈ।

ਪ੍ਰ: ਮਰਨੋਂ ਬਾਅਦ ਇਸ ਭੈੜੀ ਦਸ਼ਾ ਤੋਂ ਬਚਣ ਦਾ ਉਪਾਅ ਕੀ ਹੈ ?

ਉ:੧੦. ਕੇਵਲ ਇਕੋ ਉਪਾਅ ਉਸ ਮਾਲਕ ਦਾ ਨਾਮ ਹੈ, ਪਰ ਉਸ ਨਾਮ ਦੀ ਪ੍ਰਾਪਤੀ ਤਾਂ ਹੁੰਦੀ ਹੈ, ਜੇਕਰ ਵਾਹਿਗੁਰੂ ਜੀ ਦੀ ਬਖ਼ਸ਼ਸ਼ ਦੁਆਰਾ ਮੁਖੀ ਗੁਰੂ ਦਾ ਮਿਲਾਪ ਹੋਵੇ, ਉਸ ਤੋਂ ਸੱਚਾ ਨਾਮ ਮਿਲ ਸਕਦਾ ਹੈ।

੧੧. ਜਿਸਦਾ ਸਦਕਾ ਬ੍ਰਿਤੀਆਂ ਦਾ ਸਦਾ ਲਈ (ਨਿਰੋਧੁ) ਰੁੱਕ ਜਾਣਾ ਸੁਭਾਵਕ ਹੀ ਹੋ ਜਾਂਦਾ ਹੈ। ਇਹੀ ਸੱਚ ਸਰੂਪ ਨੂੰ ਪ੍ਰਾਪਤ ਹੋਣ ਦਾ ਵੱਡਾ ਸਾਧਨ ਹੈ।੩।

ਪ੍ਰ: ਕਿਉਂ ਜੀ ਵਾਹਿਗੁਰੂ ਕਿਵੇਂ ਪ੍ਰਾਪਤ ਹੋਵੇ ?

ਉ:੧੨. ਹੇ ਭਾਈ ! ਗੁਰੂ ਦੀ ਮਤ ਦੁਆਰਾ ਜਦੋਂ (ਪਲੈ) ਰਿਦੇ ਅੰਦਰ ਨਾਮ ਜਪਨ ਦੀ ਸੱਚੀ ਕਾਰ ਕਰੀਏ, ਤਾਂ ਇਸ ਰਾਹੀਂ ਸੱਚ ਸਰੂਪ ਵਾਹਿਗੁਰੂ ਪ੍ਰਾਪਤ ਹੁੰਦਾ ਹੈ।

ਪ੍ਰ: ਨਾਮ ਜਪਨ ਦਾ ਫਲ ਕੀ ਹੈ ?

ਉ:੧੩. ਉਹ ਪੁਰਸ਼ ਨ ਜਨਮ ਧਾਰ ਕੇ ਸੰਸਾਰ ਵਿਚ ਆਉਂਦਾ ਹੈ, ਅਤੇ ਨਾਹੀ ਉਹ ਮਰਕੇ ਕਿਸੇ ਜੂਨ ਵਿਚ ਹੀ ਜਾਂਦਾ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਨਰ ਵਾਹਿਗੁਰੂ ਜੀ ਦੇ (ਦਰਿ) ਸਤਿਸੰਗਤ ਵਿਚ (ਪਰਧਾਨੁ) ਮੁਖੀ ਹਨ ਅਤੇ ਪ੍ਰਲੋਕ ਵਿਚ ਵੀ ਉਹ ਜਸ ਰੂਪ ਪੁਸ਼ਾਕ ਪਹਿਨ ਕੇ ਜਾਂਦੇ ਹਨ। ਭਾਵ ਉਨ੍ਹਾਂ ਨਾਮ ਸਿਮਰਨ ਵਾਲਿਆਂ ਦੀ ਲੋਕ ਪ੍ਰਲੋਕ ਵਿਚ ਸ਼ੋਭਾ ਹੁੰਦੀ ਹੈ।੪।੧੪।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਨੇ ਮੁਖ ਭਾਵ ਇਹ ਦਰਸਾਇਆ ਹੈ ਕਿ ਹੇ ਜੀਵ ! ਇਸ ਦੇਹੀ ਦਾ ਵਿਜੋਗ ਤਾਂ ਅਵੱਸ਼ ਹੀ ਹੋਏਗਾ, ਤਾਂ ਉਸ ਵੇਲੇ ਤੇਰੇ ਸਾਰੇ ਸੰਬੰਧ, ਸੰਸਾਰਕ, ਵਿਵਹਾਰ, ਵੈਰ, ਵਿਰੋਧ, ਮੋਹ, ਪਿਆਰ ਜੋ ਇਸ ਦੇਹ ਦੁਆਰਾ ਹੀ ਹੋ ਰਹੇ ਸਨ, ਉਹ ਮੁੱਕ ਜਾਣਗੇ, ਪਰ ਤੂੰ ਅਗਿਆਨਤਾ ਦੇ ਵਸ ਹੋ ਇਨ੍ਹਾਂ ਨੂੰ ਸਦੀਵੀ ਜਾਣ ਕੇ ਸਾਰੀ ਉਮਰ ਹੀ ਆਪਣੀ ਚਿੱਤ ਬ੍ਰਿਤੀ ਨੂੰ ਇਨ੍ਹਾਂ ਕੂੜੇ ਧੰਧਿਆਂ ਵਿਚ ਫਸਾਈ ਰੱਖਿਆ। ਜਿਸਦਾ ਫਲ ਸਰੂਪ ਤੇਰੇ ਅੰਦਰ ਤ੍ਰਿਸ਼ਨਾ ਦੀ ਅਗਨੀ ਵਧਦੀ ਗਈ, ਇਹ ਇਥੇ ਤਕ ਵਧੀ ਕਿ ਇਸ ਨੇ ਅੰਦਰ ਪੱਕੇ ਹੀ ਡੇਰੇ ਲਾ ਲਏ, ਭਾਵ ਸੰਸਾਰਕ ਰੂਪ ਹੋ ਕੇ ਅੰਦਰ ਪ੍ਰਵੇਸ਼ ਹੋ ਗਈ।

ਆਖ਼ਰ ਇਹ ਮੁੱਕ ਗਈ, ਸਾਰੇ ਸੰਬੰਧ ਵੀ ਖ਼ਤਮ ਹੋ ਗਏ, ਪਰ ਜੀਵ ਕੀਤੇ ਕਰਮਾਂ ਦੇ ਸੰਸਕਾਰ ਨਾਲ ਲੈ ਗਿਆ। ਜਿਨ੍ਹਾਂ ਸੰਸਕਾਰਾਂ ਨੇ ਇਸ ਦੇਹ ਦੇ ਮਰਨ ਨਾਲ ਮਰਨਾ ਹੀ ਨਹੀਂ। ਇਹ ਕੁਝ ਦਸ ਕੇ ਉਪਦੇਸ਼ ਕਰਦੇ ਹਨ ਕਿ ਐ ਮਨੁੱਖ ! ਜੇ ਤੂੰ ਚਾਹੁੰਦਾ ਹੈਂ ਕਿ ਮਰਨ ਤੋਂ ਪਿਛੋਂ ਵੀ ਮੈਂ ਸੁਖੀ ਰਵਾਂ, ਤਾਂ ਫਿਰ ਗੁਰੂ ਨੂੰ ਮਿਲ ਕੇ ਨਾਮ ਪ੍ਰਾਪਤ ਕਰ, ਜਿਸ ਨਾਮ ਅਭਿਆਸ ਦਾ ਸਦਕਾ ਤੈਨੂੰ ਸਦੈਵੀ ਸੁਖ ਪ੍ਰਾਪਤ ਹੋਵੇਗਾ।

ਪਿਛਲੇ ਸ਼ਬਦ ਵਿਚ ਮੌਤ ਰਾਹੀਂ ਤਨ ਦੀ ਭਿਆਨਕ ਹੋਈ ਦਸ਼ਾ ਤੇ ਫਿਰ ਤਨ ਦੇ ਬਿਨਸ ਜਾਣ ਸਮੇਂ ਸਾਰੇ ਸੰਸਾਰਕ ਸੰਬੰਧਾਂ ਦੇ ਮੁਕ ਜਾਣ ਦਾ ਦ੍ਰਿਸ਼ਯ ਦਿਖਾਇਆ ਹੈ, ਹੁਣ ਇਸ ਅਗਲੇ ਸ਼ਬਦ ਵਿਚ ਵੀ ਮੌਤ ਦਾ ਜ਼ਿਕਰ ਕਰਕੇ, ਸਤਿ ਸਰੂਪ ਦੀ ਪ੍ਰਾਪਤੀ ਦਾ ਵੈਰਾਗ-ਮਈ, ਉਪਦੇਸ਼ ਅੰਕਤ ਕਰਦੇ ਹਨ :

**ਸਿਰੀਰਾਗੁ ਮਹਲ ੧ ॥**

**੧. ਤਨੁ ਜਲਿ ਬਲਿ ਮਾਟੀ ਭਇਆ**
**ਮਨੁ ਮਾਇਆ ਮੋਹਿ ਮਨੂਰੁ ॥**
**੨. ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥**
**੩. ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥**
**੪. ਮਨ ਰੇ ਸਬਦਿ ਤਰਹੁ ਚਿਤੁ ਲਾਇ ॥**
**੫. ਜਿਨਿ ਗੁਰਮੁਖਿ ਨਾਮੁ ਨ ਬੂਝਿਆ**
**ਮਰਿ ਜਨਮੈ ਆਵੈ ਜਾਇ ॥੧॥ਰਹਾਉ॥**
**੬. ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥**
**੭. ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥**
**੮. ਸਚੀ ਨਦਰਿ ਨਿਹਾਲੀਐ**
**ਬਹੁੜਿ ਨ ਪਾਵੈ ਤਾਉ ॥੨॥**
**੯. ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**੧੦. ਜਲ ਤੇ ਤ੍ਰਿਭਵਣੁ ਸਾਜਿਆ**
**ਘਟਿ ਘਟਿ ਜੋਤਿ ਸਮੋਇ ॥**
**੧੧. ਨਿਰਮਲੁ ਮੈਲਾ ਨਾ ਥੀਐ**
**ਸਬਦਿ ਰਤੇ ਪਤਿ ਹੋਇ ॥੩॥**
**੧੨. ਇਹੁ ਮਨੁ ਸਾਚਿ ਸੰਤੋਖਿਆ**
**ਨਦਰਿ ਕਰੇ ਤਿਸੁ ਮਾਹਿ ॥**
**੧੩. ਪੰਚ ਭੂਤ ਸਚਿ ਭੈ ਰਤੇ**
**ਜੋਤਿ ਸਚੀ ਮਨ ਮਾਹਿ ॥**
**੧੪. ਨਾਨਕ ਅਉਗਣ ਵੀਸਰੇ**
**ਗੁਰਿ ਰਾਖੇ ਪਤਿ ਤਾਹਿ ॥੪॥੧੫॥**

***ਪਦ ਅਰਥ :*** ਮਨੂਰੁ—ਕਿਸੇ ਧਾਤੂ ਦਾ ਆਪਣਾ ਅਸਲੀ ਰੂਪ ਛੱਡ ਕੇ ਮਿਟੀ ਆਦਿ ਦੀ ਸ਼ਕਲ ਵਿਚ ਹੋ ਜਾਣਾ। ਲਾਗੂ—ਪਿਛੇ ਲਗਾ ਰਹਿਣ ਵਾਲਾ, ਖੋਰੀ, ਵੈਰੀ। ਤੂਰੁ—ਤੂਰੀ, ਰਣਸਿੰਘਾ। ਦੁਬਿਧਾ—ਦੋ ਬਿਧਾਂ ਵਿਚ ਫਸੇ ਹੋਣਾ, ਕੋਈ ਇਕ ਪਾਸੇ ਦਾ ਫ਼ੈਸਲਾ ਨਾ ਕਰ ਸਕਣਾ। ਭਰਮਾਈਐ—ਬ੍ਰਿਥਾ ਘੁੰਮਣਾ ਜਨਮਾਂ ਵਿਚ। ਪੂਰੁ—ਬੇੜੀ ਵਿਚ ਇਕੱਠੇ ਬੈਠੇ ਸਾਰੇ ਲੋਕ, ਭਾਵ ਸਮੂਹ ਤੋਂ ਹੈ। ਦੇਹੁਰੀ—ਦੇਹੀ। ਸੁਆਉ—ਸੁਆਦ, ਰਸ। ਤਾਉ—ਤਪਸ਼, ਭਾਵ ਸਰੀਰ ਦੁਖ ਤੋਂ ਹੈ। ਪਵਨਾ—ਹਵਾ।

**ਅਰਥ :**

ਪ੍ਰ: ਮਰਨ ਉਪ੍ਰੰਤ ਮਨੁੱਖ ਦੀ ਦਸ਼ਾ ਕੀ ਹੁੰਦੀ ਹੈ ?

ਉ: ੧. ਹੇ ਭਾਈ ! ਇਸ ਮਨੁੱਖ ਦਾ ਸਰੀਰ ਤਾਂ (ਬਲਿ) ਬਲਦੀ ਅਗਨ ਵਿਚ ਜਲ ਕੇ ਮਿੱਟੀ ਹੋ ਜਾਂਦਾ ਹੈ ਅਤੇ ਸਰੀਰ ਵਿਚੋਂ ਵਖਰਾ ਹੋਇਆ ਮਨ, ਮਾਇਆ ਦੇ ਮੋਹ ਕਾਰਣ (ਮਨੂਰੁ) ਲੋਹੇ ਦੀ ਮੈਲ ਵਤ ਸਿਥਲ ਹੋ ਜਾਂਦਾ ਹੈ।

੨. ਉਸ ਮੋਹ ਦੇ ਅਧੀਨ ਹੋ, ਜੋ ਵੀ ਗੁਨਾਹ ਕੀਤੇ ਸਨ, ਉਹ ਸਾਰੇ ਮਨ ਦੇ (ਲਾਗੂ) ਖੋਗੀ, ਵੈਰੀ ਬਣ ਬੈਠੇ ਅਤੇ ਕੂੜ ਖ਼ੁਸ਼ੀਆਂ ਵਿਚ ਭਰਿਆ, (ਤੂਰੁ) ਤੁਰੀ, ਰਣਸਿੰਘਾ ਵਜਾਉਂਦਾ ਹੈ, ਭਾਵ ਮਨ ਦੇ ਕੀਤੇ ਗੁਨਾਹ ਉਸਨੂੰ ਸਾਰੇ ਹੀ ਸਾਹਮਣੇ ਨਜ਼ਰੀਂ ਆਉਂਦੇ ਹਨ, ਉਨ੍ਹਾਂ ਨੂੰ ਤੱਕ ਤੱਕ ਦੁਖੀ ਹੁੰਦਾ ਹੈ।

ਪ੍ਰ: ਕਿਉਂ ਜੀ ! ਇਸ ਦੁਖ ਦਾ ਅਸਲ ਕਾਰਨ ਕੀ ਹੈ ?

ਉ: ੩. ਵੱਡਾ ਕਾਰਨ ਹੈ, ਕਿ ਉਹ ਗੁਰੂ ਦੇ ਸ਼ਬਦ ਤੋਂ ਸੱਖਣਾ ਹੈ, ਜਿਸਦਾ ਸਦਕਾ ਉਹ ਸਦਾ ਹੀ ਚੌਰਾਸੀ ਲੱਖ ਜੂਨਾਂ ਵਿਚ ਭਰਮਾਇਆ ਜਾਂਦਾ ਹੈ, ਇਸ ਤਰ੍ਹਾਂ ਗੁਰ ਸ਼ਬਦ ਤੋਂ ਵਿਹੂਣੇ ਰਿਹਾਂ ਦੁਬਿਧਾ ਇਕ ਨੂੰ ਨਹੀਂ, ਸਗੋਂ ਪੂਰਾਂ ਦੇ ਪੂਰ ਡੋਬ ਰਹੀ ਹੈ। ਭਾਵ ਅਨੇਕਾਂ ਨੂੰ ਦੁਖੀ ਕਰਦੀ ਹੈ।੧।

੪. ਇਸ ਲਈ, ਮਨ ਪ੍ਰਤੀ ਉਪਦੇਸ਼ ਕਰਦੇ ਹਨ, ਕਿ ਹੇ ਮੇਰੇ ਮਨ ! ਜੇ ਤੂੰ ਸੰਸਾਰ ਸਾਗਰ ਤੋਂ ਪਾਰ ਹੋਣਾ ਚਾਹੁੰਦਾ ਹੈਂ, ਤਾਂ ਗੁਰੂ ਦੇ ਸ਼ਬਦ ਦੀ ਚਿਤ ਲਾ ਕੇ ਕਮਾਈ ਕਰ।

ਪ੍ਰ: ਕਿਉਂ ਜੀ ! ਜੰਮਦਾ ਮਰਦਾ ਕੌਣ ਹੈ ?

ਉ: ੫. ਜਿਨ੍ਹਾਂ ਨੇ ਗੁਰੂ ਦੁਆਰੇ ਪ੍ਰਭੂ ਦੇ ਨਾਮ ਸਿਮਰਨ ਦੀ ਸੂਝ ਪ੍ਰਾਪਤ ਨਹੀਂ ਕੀਤੀ, ਉਹ ਸਦਾ ਹੀ ਮੌਤ ਦੇ ਮਾਰੇ ਜੰਮਦੇ ਮਰਦੇ ਰਹਿੰਦੇ ਹਨ।੧।ਰਹਾਉ।

ਪ੍ਰ: ਸਾਈਂ ਜੀ ! ਸਰੀਰ ਕਿਸ ਦਾ ਪਵਿੱਤਰ ਕਿਹਾ ਜਾਂਦਾ ਹੈ ?

ਉ: ੬. ਹੇ ਭਾਈ ! ਉਸ ਮਨੁੱਖ ਦੇ ਸਰੀਰ ਨੂੰ ਸੁੱਚਾ ਪਵਿੱਤਰ ਕਿਹਾ ਜਾ ਸਕਦਾ ਹੈ, ਜਿਸ ਦੇ ਅੰਦਰ ਉਸ ਸੱਚੇ ਮਾਲਕ ਦਾ ਨਾਮ ਵਸਦਾ ਹੈ।

ਪ੍ਰ: ਕਿਉਂ ਜੀ ! ਨਰਕ ਦੀ ਤਪਸ਼ ਕਿਸਨੂੰ ਨਹੀਂ ਸਾੜ ਸਕੇਗੀ ?

ਉ: ੭. ਜਿਸਦੀ ਦੇਹ ਉਸ ਸੱਚੇ ਵਾਹਿਗੁਰੂ ਜੀ ਦੇ ਭੈ ਵਿਚ ਰੱਤੀ ਰਹਿੰਦੀ ਹੈ ਅਤੇ ਜ਼ਬਾਨ ਵਿਚ ਵੀ ਜਿਸਦੇ ਇਕ ਨਾਮ ਦਾ ਹੀ ਰਸ-ਮਈ ਸੱਚਾ ਸੁਆਦ ਹੈ।

੮. ਅਜਿਹਾ ਪੁਰਸ਼ ਉਸ ਵਾਹਿਗੁਰੂ ਜੀ ਵਲੋਂ ਸੱਚੀ ਮੇਹਰ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਹੈ, ਉਹ ਮੁੜਕੇ ਨਰਕ ਆਦਿਕਾਂ ਵਿਚ ਨਹੀਂ ਤਪਾਇਆ ਜਾਂਦਾ।੨।

ਪ੍ਰ: ਜੋ ਚੌਰਾਸੀ ਦੇ ਤਾਉ ਤੋਂ ਛੁਟਕਾਰਾ ਪਾ ਜਾਂਦਾ ਹੈ, ਉਹ ਸੰਸਾਰ ਦੀ ਉਤਪਤੀ ਕਿਵੇਂ ਹੋਈ ਮੰਨਦਾ ਹੈ ?

ਉ: ੯. ਉਸਦੀ ਇਸ ਤਰ੍ਹਾਂ ਦੀ ਦਿਬ-ਦ੍ਰਿਸ਼ਟੀ ਜਾਗ ਉੱਠਦੀ ਹੈ ਕਿ ਸੱਚੇ ਵਾਹਿਗੁਰੂ ਜੀ ਤੋਂ ਪਵਨ ਪੈਦਾ ਹੋਈ, ਪਵਨ ਤੋਂ ਜਲ ਉਤਪੰਨ ਹੋਇਆ।

੧੦. ਜਲ ਆਦਿ ਪੰਜਾਂ ਤੱਤਾਂ ਤੋਂ ਤ੍ਰਿਲੋਕੀ ਸਾਜੀ ਗਈ, ਫਿਰ (ਘਟਿ ਘਟਿ) ਸਰੀਰ ਸਰੀਰ ਵਿਚ ਮਨ ਅਤੇ ਮਨ ਵਿਚ ਆਪਣੀ ਉਸਨੇ ਜੋਤ ਸਮਾ ਰਖੀ ਹੈ, ਇਹ ਉਸਦੀ ਦ੍ਰਿਸ਼ਟੀ ਹੋ ਜਾਂਦੀ ਹੈ।

ਪ੍ਰ: ਉਹ ਕੌਣ ਸਾਧਨ ਹੈ, ਜਿਸ ਰਾਹੀਂ ਮਨੁੱਖ ਦੀ ਗਈ ਹੋਈ ਪੱਤ ਮੁੜ ਪ੍ਰਾਪਤ ਹੋ ਜਾਂਦੀ ਹੈ ?

ਉ: ੧੧. ਹੇ ਭਾਈ ! ਐਸਾ ਜੋ ਨਿਰਮਲ ਜੋਤੀ ਸਰੂਪ ਪ੍ਰਭੂ ਹੈ ਉਹ ਤਾਂ ਕਦੀ ਮੈਲਾ ਨਹੀਂ ਹੁੰਦਾ, ਪਰ ਮਨ ਜ਼ਰੂਰ ਮੈਲਾ ਹੁੰਦਾ ਹੈ, ਉਹ ਮੈਲਾ ਮਨ ਸ਼ਬਦ ਵਿਚ ਰਤਿਆਂ ਨਿਰਮਲ ਹੋ ਜਾਂਦਾ ਹੈ, ਇਸ ਤਰ੍ਹਾਂ ਉਸਦੀ ਗਈ ਪਤਿ ਮੁੜ ਬਣ ਜਾਂਦੀ ਹੈ।੩।

੧੨. ਹੇ ਭਾਈ ! ਇਹ ਮਨ ਜੋ ਤ੍ਰਿਸ਼ਨਾ ਕਰਕੇ ਸਦਾ ਹੀ ਜਲ ਰਿਹਾ ਸੀ, ਜਦੋਂ ਇਹ ਸੱਚ ਵਿਚ ਸੰਤੁਸ਼ਟ ਹੋ ਗਿਆ, ਤਾਂ ਫਿਰ ਇਹ ਮਨ ਸਦਾ ਹੀ ਉਸ ਸੱਚ ਵਿਚ ਦ੍ਰਿਸ਼ਟੀ ਰਖਦਾ ਹੈ।

੧੩. ਜਿਸ ਵਾਹਿਗੁਰੂ ਜੀ ਦੇ ਭੈ ਵਿਚ ਪੰਜ ਤਤ (ਰਤੇ) ਵਸਦੇ ਹਨ, ਭਾਵ ਭੈ ਵਿਚ ਹਨ। ਤਿਸ ਪਰਮਾਤਮਾ ਦੇਵ ਦੀ ਸੱਚੀ ਜੋਤ ਮਨ ਵਿਚ ਪ੍ਰਗਟ ਹੋ ਆਉਂਦੀ ਹੈ। ਇਸ ਤਰ੍ਹਾਂ ਉਸ ਦੀ ਗੁਆਚੀ ਪਤਿ ਫਿਰ ਮਿਲ ਜਾਂਦੀ ਹੈ।

੧੪. ਕਹਿੰਦੇ ਹਨ ਗੁਰੂ ਨਾਨਕ ਜੀ, ਇਸ ਪ੍ਰਕਾਰ ਦੇ ਯਤਨ ਨਾਲ ਸਮੂਹ ਔਗਣ ਦੂਰ ਹੋ ਜਾਣਗੇ, ਇਸ ਤਰ੍ਹਾਂ ਨਿਰਮਲ ਮਨ ਵਾਲੇ ਮਨੁੱਖ ਦੀ ਪਤਿ ਦੇ ਰਾਖੇ ਗੁਰੂ ਆਪ ਹੁੰਦੇ ਹਨ।੪।੧੫।

***ਭਾਵਾਰਥ :*** ਇਸ ਸ਼ਬਦ ਵਿਚ ਇਹ ਭਾਵ ਬਿਆਨ ਕਰਦੇ ਹਨ ਕਿ ਮਨੁੱਖ ਦੇ ਮਰਨ ਪਿਛੋਂ ਇਸ ਸਰੀਰ ਨੂੰ ਸਾੜ ਯਾ ਦਬ ਦਿੱਤਾ ਜਾਂਦਾ ਹੈ, ਮੁੜ ਉਸਨੂੰ ਮਿੱਟੀ ਬਣਨਾ ਹੀ ਨਸੀਬ ਹੋਇਆ ਕਰਦਾ ਹੈ, ਜਿਸ ਕਰਕੇ ਸਰੀਰ ਜੀਉਂਦਾ ਸੀ, ਉਹ ਮਨ ਮਾਇਆ ਵਿਚ ਖਚੱਤ ਰਹਿਣ ਕਰਕੇ ਮਨੂਰ ਵਾਂਙੂੰ ਹੋ ਜਾਂਦਾ ਹੈ, ਇਹ ਮਨ ਦੇ ਮਨੂਰ ਹੋਣ ਦੀ ਦਸ਼ਾ, ਮਾਇਆ ਦੇ ਕੁਸੰਗ ਹੋਣ ਨਾਲ ਦੱਸੀ ਹੈ, ਇਸੇ ਕੁਸੰਗ ਦੇ ਆਸਰੇ ਅਨੇਕਾਂ ਹੀ ਜੀਵਾਂ ਤੋਂ ਗੁਨਾਹ ਹੁੰਦੇ ਰਹਿੰਦੇ ਹਨ।

ਅਗੇ ਸਤਿ ਸਰੂਪ ਤੋਂ ਪਵਨ, ਜਲ ਆਦਿ ਰਾਹੀਂ ਜਗਤ ਦੀ ਉਤਪਤੀ ਅੰਕਤ ਕੀਤੀ ਹੈ, ਇਨ੍ਹਾਂ ਪੰਜਾਂ ਤੱਤਾਂ ਨੂੰ ਭੀ ਉਸ ਸਤਿ ਤੋਂ ਬਾਹਰ ਨਹੀਂ ਦੱਸਿਆ ਹੈ। ਜੋ ਮਨੁੱਖ ਰਸਨਾ ਦੁਆਰੇ ਨਾਮ ਜਪਦਾ ਹੈ, ਉਸਦਾ ਸਾਰਾ ਸਰੀਰ ਨਿਰਮਲ ਤੇ ਸੁੱਚਾ ਹੋ ਜਾਂਦਾ ਹੈ। ਉਸ ਦੀ ਰਚੀ ਮਾਇਆ ਦੇ ਮੋਹ ਵਲੋਂ ਮੁੜਕੇ ਰਸਨਾ ਨਾਮ ਰਸ ਵਿਚ ਰਸ-ਮਈ ਹੋ ਜਾਂਦੀ ਹੈ। ਉਹ ਮਨ ਕਰਕੇ ਅਜਿਹਾ ਸੰਤੁਸ਼ਟ ਹੁੰਦਾ ਹੈ ਕਿ ਉਸਦੀ ਦਰਗਾਹੇ ਪਤਿ, ਇੱਜ਼ਤ ਹੁੰਦੀ ਹੈ। ਮੁੜ ਉਸਨੂੰ ਜੰਮਣ ਮਰਨ ਦੇ ਤਾਉ ਵਿਚ ਨਹੀਂ ਤਾਇਆ ਜਾਂਦਾ। ਸਮੁੱਚਾ ਭਾਵ ਹੈ ਕਿ ਹੇ ਮਨ ! ਤੂੰ ਮਾਇਆ ਮੋਹ ਵਿਚ ਖਚਤ ਹੋਇਆਂ ਵਲ ਤਕ ਕਿ ਉਹ ਕਿਵੇਂ ਦੁਖੀਏ ਹੁੰਦੇ ਹਨ, ਉਸ ਦੁਖ ਤੋਂ ਬਚਣ ਲਈ ਨਾਮ ਦਾ ਚਿੰਤਨ ਕਰੋ, ਨਹੀਂ ਤਾਂ ਨਾਮ ਤੋਂ ਸਖਣੇ ਇਸ ਸੰਸਾਰ ਦੇ ਆਵਾਗਵਨ ਵਿਚ ਸਦਾ ਹੀ ਦੁਖੀਏ ਹੁੰਦੇ ਰੋਵੋਗੇ।

**ਸਿਰੀਰਾਗੁ ਮਹਲਾ ੧ ॥**

**੧. ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥**

**੨. ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥**

**੩. ਮਨਹਠਿ ਮਤੀ ਬੂਡੀਐ**
**ਗੁਰਮੁਖਿ ਸਚੁ ਸੁ ਤਾਰਿ ॥੧॥**
**੪. ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥**
**੫. ਜਿਉ ਭਾਵੈ ਤਿਉ ਰਾਖੁ ਤੂ**
**ਮੈ ਅਵਰੁ ਨ ਦੂਜਾ ਕੋਇ ॥੧॥ਰਹਾਉ॥**
**੬. ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥**
**੭. ਜਿਸ ਤੇ ਉਪਜੈ ਤਿਸ ਤੇ ਬਿਨਸੈ**
**ਘਟਿ ਘਟਿ ਸਚੁ ਭਰਪੂਰਿ ॥**
**੮. ਆਪੇ ਮੇਲਿ ਮਿਲਾਵਹੀ**
**ਸਾਚੈ ਮਹਲਿ ਹਦੂਰਿ ॥੨॥**
**੯. ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**
**੧੦. ਜਿਉ ਜਿਉ ਸਾਹਬੁ ਮਨਿ ਵਸੈ**
**ਗੁਰਮੁਖਿ ਅੰਮ੍ਰਿਤੁ ਪੇਉ ॥**
**੧੧. ਮਨੁ ਤਨੁ ਤੇਰਾ ਤੂ ਧਣੀ**
**ਗਰਬੁ ਨਿਵਾਰਿ ਸਮੇਉ ॥੩॥**
**੧੨. ਜਿਨਿ ਏਹੁ ਜਗਤੁ ਉਪਾਇਆ**
**ਤ੍ਰਿਭਵਣੁ ਕਰਿ ਆਕਾਰੁ ॥**
**੧੩. ਗੁਰਮੁਖਿ ਚਾਨਣੁ ਜਾਣੀਐ**
**ਮਨਮੁਖਿ ਮੁਗਧੁ ਗੁਬਾਰੁ ॥**
**੧੪. ਘਟਿ ਘਟਿ ਜੋਤਿ ਨਿਰੰਤਰੀ**
**ਬੂਝੈ ਗੁਰਮਤਿ ਸਾਰੁ ॥੪॥**
**੧੫. ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥**
**੧੬. ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥**
**੧੭. ਨਾਨਕ ਨਾਮਿ ਸੰਤੋਖੀਆ**
**ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥**

***ਪਦ ਅਰਥ :*** ਸਚ—ਜੋ ਸਦਾ ਹੀ ਸਤਿ ਸਰੂਪ ਹੈ। ਪੂਰਿ—ਬੇੜੀ ਵਿਚ ਬੈਠੇ ਸਾਰੇ ਲੋਕ। ਡਉ—ਦਾਵਾਨਲ, ਜੰਗਲ ਦੀ ਅਗਨੀ। ਅੰਗੂਰੁ—ਅੰਕੁਰ, ਨਵੀਂ ਫੁਟੀ ਸ਼ਾਖ, ਗੰਦਲ, ਪਨੀਰੀ, ਭਾਵ ਹੈ ਉਤਪਤੀ। ਪੇਉ—ਮੈਂ ਪੀਵਾਂ। ਸਮੇਉ—ਮੈਂ ਸਮਾਵਾਂ। ਨਿਰੰਤਰੀ—ਲਗਾਤਾਰ, ਤੱਤ। ਸਾਬਾਸਿ—ਖੁਸ਼ ਰਹੋ, ਇਹ ਅਸ਼ੀਰਵਾਦ ਵਾਕ ਹੈ। ਪਿੰਡੁ—ਗਿਰਾਂ, ਥੋੜ੍ਹੀ ਵਸੋਂ ਦਾ ਨਗਰ।

***ਅਰਥ :***

ਪ੍ਰ: ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ ?

ਉ:੧. ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ, ਕਿ ਸੱਚੇ ਦੀ ਨਾਮ ਰੂਪੀ ਬੇੜੀ ਉਪਰ ਚੜ੍ਹੀਏ ਅਤੇ ਗੁਰੂ ਦੀ ਵੀਚਾਰ ਦੁਆਰਾ ਇਸਨੂੰ ਖੇਵੀਏ, ਤਾਂ ਭਵ ਸਾਗਰ ਨੂੰ ਤਰ ਲਈਦਾ ਹੈ। ਭਾਵ ਹੈ ਸੱਚੇ ਨਾਮ ਦੀ ਬੇੜੀ ਬਣਾਈਏ, ਤਿਸ ਪਰ ਚੜ੍ਹ ਕੇ ਸਤਿ ਅਸੱਤ ਦੀ ਵੀਚਾਰ ਕਰੀਏ ਤਾਂ ਸੰਸਾਰ ਰੂਪੀ ਨਦੀ ਤੋਂ ਗੁਰੂ ਰੂਪੀ ਮਲਾਹ ਰਾਹੀਂ ਸੁਖੈਨ ਹੀ ਤਰ ਜਾਈਦਾ ਹੈ।

ਪ੍ਰ: ਸੰਸਾਰ ਸਾਗਰ ਵਿਚ ਡੁੱਬਦਾ ਕੌਣ ਹੈ ?

ਉ:੨. ਜੋ ਸੱਚ ਆਦਿ ਸ਼ੁਭ ਗੁਣਾਂ ਨੂੰ ਤਿਆਗ ਕੇ ਕੂੜ ਰੂਪੀ ਬੇੜੀ ਪਰ ਚੜ੍ਹੇ ਹੋਏ ਇਸ ਨੂੰ ਹੰਕਾਰ ਨਾਲ ਖੇਵਦੇ ਹਨ, ਉਨ੍ਹਾਂ ਵਲ ਤੱਕ ਲਓ ਪੂਰਾਂ ਦੇ ਪੂਰ ਭਰੇ ਹੋਏ ਲੋਕ ਇਕ ਆਂਵਦੇ ਹਨ, ਜਨਮ ਧਾਰ ਕੇ ਤੇ ਇਕ ਮਰਕੇ ਜਾਂਦੇ ਹਨ ਜੂਨਾਂ ਵਿਚ।

੩. ਹੰਕਾਰ ਕਰਕੇ ਹਠ ਹੁੰਦਾ ਹੈ, ਜੋ ਲੋਕ ਮਨ ਦੇ ਹਠ ਵਿਚ (ਮਤੀ) ਸਲਾਹ ਨਾਲ ਚਲਦੇ ਹਨ, ਉਨ੍ਹਾਂ ਦਾ ਇਸੀ ਕਰਕੇ ਸੰਸਾਰ ਵਿਚ (ਬੂਡੀਐ) ਡੁਬਣਾ ਹੁੰਦਾ ਹੈ, ਭਾਵ ਉਨ੍ਹਾਂ ਨੂੰ ਡੋਬਣ ਦਾ ਕਾਰਨ ਹੰਕਾਰ ਰੂਪੀ ਮਲਾਹ ਹੀ ਬਣ ਜਾਂਦਾ ਹੈ ਅਤੇ ਜੋ ਗੁਰਮੁਖ ਹਨ, ਉਹ ਸੱਚ ਨੂੰ ਧਾਰਨ ਕਰਕੇ ਆਪ ਨੂੰ ਤਾਰ ਲੈਂਦੇ ਹਨ।੧।

ਪ੍ਰ: ਕੀ ਸੰਸਾਰ ਤੋਂ ਤਰਨ ਤੇ ਸੁਖ ਪ੍ਰਾਪਤੀ ਦਾ ਕੋਈ ਹੋਰ ਯਤਨ ਨਹੀਂ ?

ਉ:੪. ਹੇ ਭਾਈ ! ਇਹ ਨਿਹਚਾ ਕਰੋ ਕਿ ਗੁਰੂ ਤੋਂ ਬਗ਼ੈਰ ਸੰਸਾਰ ਤੋਂ ਤਰਿਆ ਨਹੀਂ ਜਾ ਸਕਦਾ ਅਤੇ ਨਾ ਹੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ। ਭਾਵ ਨਿਗੁਰਾ ਸੰਸਾਰ ਸਾਗਰ ਵਿਚ ਅਣਤਾਰੂ ਦੀ ਨਿਆਈਂ ਸਦਾ ਹੀ ਦੁਖੀਆ ਰਹਿੰਦਾ ਹੈ।

ਪ੍ਰ: ਫਿਰ ਦੁਖੀਏ ਮਨੁੱਖ ਨੂੰ ਸੁਖੀ ਹੋਣ ਲਈ ਕੀ ਕਰਤਬ ਕਰਨ ਦੀ ਲੋੜ ਹੈ ?

ਉ:੫. ਸਿਰਫ਼ ਇਕੋ ਉਸ ਦਾਤੇ ਦੇ ਅਗੇ ਦੋਏ ਹੱਥ ਜੋੜ ਕੇ ਅਰਦਾਸ ਕਰਨ ਦੀ ਲੋੜ ਹੈ, ਕਿ ਹੇ ਪ੍ਰਭੂ ! ਜਿਸ ਤਰ੍ਹਾਂ ਤੈਨੂੰ ਭਾਉਂਦਾ ਹੈ ਤਿਵੇਂ ਮੇਰੀ ਰੱਖਿਆ ਕਰ, ਕਿਉਂਕਿ ਤੈਥੋਂ ਬਿਨਾਂ ਮੇਰਾ ਕੋਈ ਹੋਰ ਦੂਜਾ ਰਾਖਾ, ਆਸਰਾ ਨਹੀਂ ਹੈ।੧।ਰਹਾਉ।

ਪ੍ਰ: ਇਹ ਸੰਸਾਰ ਕਿਸਦੇ ਹੁਕਮ ਨਾਲ ਉਪਜਦਾ ਤੇ ਬਿਨਸਦਾ ਹੈ ?

ਉ:੬. ਇਸ ਸੰਸਾਰ ਦੀ ਰਚਨਾ ਨੂੰ ਅਸਚਰਜ ਬਿਆਨ ਕਰਦੇ ਹਨ। ਹੇ ਭਾਈ ! ਦੇਖੋ ਇਹ ਸੰਸਾਰ ਅਸਚਰਜ ਹੈ, ਜਦ ਮੈਂ ਅਗੇ ਜੰਗਲ ਵਲ ਨਿਗ੍ਹਾ ਮਾਰ ਕੇ ਤੱਕਦਾ ਹਾਂ ਤਾਂ ਬਨ ਦੀ (ਡਉ) ਅਗਨੀ ਨਾਲ ਸਾਰਾ ਜੰਗਲ ਜਲ ਰਿਹਾ ਹੈ, ਪਰ ਪਿਛਲੇ ਪਾਸੇ ਜਦੋਂ ਤੱਕੀਏ ਤਾਂ ਫਿਰ ਹੈਰਾਨ ਹੋਈਦਾ ਹੈ ਕਿ ਨਵੀਂ ਅੰਗੂਰੀ ਹੋਰ ਉੱਗਦੀ ਆ ਰਹੀ ਹੈ। ਭਾਵ ਹੈ ਕਿ ਇਕ ਪਾਸੇ ਮਸਾਣ ਭੂਮਿਕਾ ਵਿਚ ਮਰੇ ਪ੍ਰਾਣੀਆਂ ਨੂੰ ਅੱਗ ਵਿਚ ਸਾੜਿਆ ਜਾਂਦਾ ਹੈ ਅਤੇ ਦੂਜੇ ਪਾਸੇ ਨਵੇਂ ਹੋਰ ਜੰਮੀ ਜਾਂਦੇ ਹਨ।

੭. ਪਰ ਮੈਂ ਤਾਂ ਜਦ ਵੀਚਾਰ ਦ੍ਰਿਸ਼ਟੀ ਨਾਲ ਤੱਕਦਾ ਹਾਂ, ਤਾਂ ਮੈਨੂੰ ਇਹੋ ਦਿਸਦਾ ਹੈ ਕਿ ਇਹ ਸ੍ਰਿਸ਼ਟੀ ਜਿਸਦੇ ਹੁਕਮ ਨਾਲ ਉਪਜਦੀ ਹੈ, ਅਤੇ ਉਸਦੇ ਹੁਕਮ ਨਾਲ ਹੀ ਖਪਤ ਹੁੰਦੀ ਹੈ, ਉਹ ਸੱਚਾ ਕਰਤਾਰ ਘਟਾਂ ਘਟਾਂ ਵਿਚ ਪਰੀਪੂਰਨ ਹੋ ਰਿਹਾ ਹੈ।

੮. ਉਹ ਮਾਲਕ ਜਿਸਨੂੰ ਸਤਿਸੰਗ ਦੇ ਮੇਲ ਵਿਚ ਮਿਲਾ ਦੇਂਦਾ ਹੈ, ਉਹ ਪੁਰਸ਼ ਸੱਚ ਸਰੂਪ ਨੂੰ (ਹਦੂਰਿ) ਪ੍ਰਤੱਖ ਹੀ ਵੇਖ ਲੈਂਦਾ ਹੈ।੨।

੯. ਤਾਂ ਤੇ ਹੇ ਸੱਚ ਸਰੂਪ ਕਰਤਾਰ! ਤੇਰੇ ਅਗੇ ਅਰਦਾਸ ਹੈ, ਕਿ ਮੈਂ ਤੈਨੂੰ ਸਵਾਸ ਸਵਾਸ ਸੰਮ੍ਹਾਲਦਾ ਰਹਾਂ, ਅਠਾਂ ਪਹਿਰਾਂ ਵਿਚ ਕਦੀ ਵੀ ਨਾ ਭੁਲਾਵਾਂ।

੧੦. ਇਸ ਤਰ੍ਹਾਂ ਸਿਮਰਦਿਆਂ ਸਿਮਰਦਿਆਂ ਹੇ ਮਾਲਕ! ਜਿਉਂ ਜਿਉਂ ਤੂੰ ਮੇਰੇ ਮਨ ਵਿਚ ਵਸਦਾ ਜਾਵੇਂ, ਤਿਉਂ ਤਿਉਂ ਮੈਂ ਗੁਰਮੁਖ ਬਣ ਕੇ ਨਾਮ ਅੰਮ੍ਰਿਤ ਪੀਵਾਂ।

੧੧. ਹੇ ਮਾਲਕ! ਮੈਂ ਮਨ ਅਤੇ ਤਨ ਤੇਰਾ ਹੀ ਸਮਝਾਂ, ਤੈਨੂੰ ਹੀ ਸਭ ਕੁਝ ਦਾ ਮਾਲਕ ਜਾਣਾਂ, ਇਸ ਤਰ੍ਹਾਂ ਮੈਂ ਆਪਣੇ ਅੰਦਰੋਂ ਹੰਕਾਰ ਦੂਰ ਕਰਕੇ ਤੇਰੇ ਵਿਚ ਸਮਾ ਜਾਵਾਂ।੩।

੧੨. ਜਿਸ ਪ੍ਰਮੇਸ਼ਰ ਨੇ ਇਹ ਸਾਰਾ ਜਗਤ ਉਪਾਇਆ ਤੇ ਇਸ ਵਿਚ (ਆਕਾਰੁ) ਸਰੀਰ ਕੀਤੇ ਹਨ, ਸਵਰਗ ਵਿਚ ਦੇਵਤੇ, ਇਸ ਪ੍ਰਿਥਵੀ ਵਿਚ ਮਨੁੱਖ, ਪਾਤਾਲ ਅੰਦਰ ਦੈਂਤ, ਵਾ ਨਾਗਾਦਿਕ ਬਣਾਏ ਹਨ।

ਪ੍ਰ: ਪਰ ਇਸ ਵਾਰਤਾ ਨੂੰ ਸਾਰੇ ਕਿਉਂ ਨਹੀਂ ਸਮਝਦੇ?

ਉ:੧੩. ਇਸ ਨੂੰ ਕੋਈ ਵਿਰਲਾ (ਜੋ ਗੁਰੂ ਦੀ ਮਤਿ ਨੂੰ ਬੁੱਝਣ ਵਾਲਾ ਹੋਵੇ) ਉਹੀ ਸਮਝਦਾ ਹੈ, ਜੋ ਗੁਰਮੁਖ ਗਿਆਨਵਾਨ ਹਨ, ਉਨ੍ਹਾਂ ਨੂੰ ਪ੍ਰਕਾਸ਼ ਰੂਪ ਦਾ ਚਾਨਣ ਹੈ, ਜਿਸ ਰਾਹੀਂ ਉਹ ਆਪਣੇ ਸ੍ਵੈ-ਸਰੂਪ ਨੂੰ ਜਾਣ ਲੈਂਦੇ ਹਨ ਅਤੇ ਜੋ ਮਨਮੁਖ ਅਗਿਆਨੀ ਹਨ, ਉਨ੍ਹਾਂ ਮੂਰਖਾਂ ਨੂੰ (ਗੁਬਾਰੁ) ਅਗਿਆਨ ਦਾ ਸੰਘਣਾ ਅੰਧੇਰਾ ਹੈ, ਜਿਸ ਕਰਕੇ ਉਨ੍ਹਾਂ ਨੂੰ ਇਸ ਵਾਰਤਾ ਦੀ ਸੂਝ ਹੀ ਨਹੀਂ ਪੈਂਦੀ।

੧੪. ਗੁਰਮੁਖਾਂ ਨੇ ਗੁਰਮਤਿ ਦੇ ਸਾਰ ਸਿਧਾਂਤ ਨੂੰ ਸਮਝ ਕੇ ਉਸ ਜੋਤੀ ਸਰੂਪ ਦੀ ਜੋਤ ਨੂੰ ਘਟਾਂ ਘਟਾਂ ਵਿਚ ਇਕ ਰਸ ਬੁਝ ਲਿਆ ਹੈ।੪।

੧੫. ਜਿਨ੍ਹਾਂ ਗੁਰਮੁਖਾਂ ਨੇ ਉਸ ਵਾਹਿਗੁਰੂ ਨੂੰ ਜਾਣ ਲਿਆ ਹੈ, ਉਹ ਸ਼ਾਬਾਸ਼ ਦੇਣ ਯੋਗ ਹਨ।

੧੬. ਉਹ ਸਤਿ ਸਰੂਪ ਨਾਲ ਰਲ ਮਿਲ ਕੇ ਇਕੋ ਰੂਪ ਹੋ ਗਏ ਹਨ ਅਤੇ ਉਹ ਅਗੇ ਜਗਤ ਦਾ ਨਿਸਤਾਰਾ ਕਰਨ ਲਈ, ਸੱਚੇ ਦੇ ਗੁਣਾਂ ਦਾ ਪ੍ਰਕਾਸ਼ ਕਰ ਰਹੇ ਹਨ।

੧੭. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਕਿ ਉਹ ਨਾਮ ਦੁਆਰਾ ਇਸ ਸੰਤੁਸ਼ਟ ਅਵਸਥਾ ਨੂੰ ਪਹੁੰਚੇ ਹਨ, ਉਨ੍ਹਾਂ ਦਾ ਸਰੀਰ ਤੇ ਜੀਵਾਤਮਾ ਸਦਾ ਹੀ ਪ੍ਰਭੂ ਪਾਸ, ਭਾਵ ਹਜ਼ੂਰੀ ਵਿਚ ਹਾਜ਼ਰ ਰਹਿੰਦਾ ਹੈ। ਇਸ ਲਈ ਹੇ ਭਾਈ! ਤੁਸੀਂ ਵੀ ਨਾਮ ਦੇ ਸਿਮਰਨ ਵਲ ਟੁਰੇ ਰਹੋ।੫।੧੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸੰਸਾਰ-ਸਾਗਰ ਤੋਂ ਤਰਨ ਲਈ ਸੱਚ ਦੀ ਬੇੜੀ ਦਾ ਜ਼ਿਕਰ ਕੀਤਾ ਹੈ ਅਤੇ ਜੋ ਕੂੜ ਦੀ ਬੇੜੀ ਹੰਕਾਰ ਸਹਿਤ ਹੈ, ਉਸਤੇ ਚੜ੍ਹਨ ਵਾਲੇ ਸਦਾ ਹੀ ਇਸ ਸੰਸਾਰ ਦੀ ਘੁੰਮਣ-ਘੇਰੀ ਵਿਚ ਘੁੰਮਦੇ ਰਹਿੰਦੇ ਹਨ। ਉਹ ਆਪਣੀ ਸਹੀ ਮੰਜ਼ਲ 'ਤੇ ਨਹੀਂ ਪੁੱਜ ਸਕਦੇ। ਕਿਉਂਕਿ, ਕੂੜ ਤੇ ਹੰਕਾਰ ਵਾਲਾ ਜੀਵਨ ਮਾਇਆ ਦੀ ਪਕੜ ਤੇ ਹਉਮੈ ਦੇ ਬੰਧਨਾਂ ਵਿਚ ਰਖਦਾ ਹੈ।

ਅਗੇ ਚਲ ਕੇ ਜ਼ਿਕਰ ਕਰਦੇ ਹਨ ਕਿ, ਵੇਖੋ! ਇਕ ਪਾਸੇ ਤਾਂ ਲੋਕੀਂ ਮਰ ਰਹੇ ਹਨ ਅਤੇ ਦੂਜੇ ਪਾਸੇ ਜੰਮ ਭੀ ਰਹੇ ਹਨ, ਪਰ ਅਸਚਰਜਤਾ ਹੈ ਕਿ ਜੰਮਣ ਵਾਲੇ ਭੀ ਉਸੇ ਰਾਹੇ ਟੁਰੇ ਰਹਿੰਦੇ ਹਨ, ਜਿਸ ਪਾਸੇ ਮਰਨ ਵਾਲੇ ਟੁਰਦੇ ਸਨ। ਫਿਰ ਅਗੇ ਅਰਦਾਸ ਕਰਨ ਦੀ ਪ੍ਰੇਰਨਾ ਕਰਦੇ ਹਨ ਤੇ ਹਰ ਵਕਤ ਉਸ ਦੀ ਯਾਦ ਵਿਚ ਜੀਵਨ ਗੁਜ਼ਾਰਨ ਦੀ ਮੰਗ ਮੰਗਣੀ ਉੱਤਮ ਮੰਗ ਦਸਦੇ ਹਨ। ਇਸੇ ਮੰਗ ਨਾਲ ਹਉਮੈ ਦੂਰ ਹੁੰਦੀ ਹੈ, ਜੋ ਕੂੜ ਵਿਚ ਸੱਚ ਦਾ ਭੁਲੇਖਾ ਦਿਵਾਉਣ ਦਾ ਕਾਰਨ ਸੀ, ਬਸ ਹਉਮੈਂ ਗਈ ਤਾਂ ਅੰਤਰ ਆਤਮੇ ਚਾਨਣਾ ਹੋ ਗਿਆ, ਜਿਸਦਾ ਸਦਕਾ ਉਹ ਜੋਤ ਘਟ ਘਟ ਵਿਚ ਦਿਸ ਪਈ।

ਮਨ ਪ੍ਰਤੀ ਸੰਬੋਧਨ ਕਰਦੇ ਹੋਏ, ਹਰ ਪ੍ਰਾਣੀ ਮਾਤ੍ਰ ਲਈ ਸਾਧਾਰਣ ਉਪਦੇਸ਼ ਕਰਦੇ ਹਨ:

**ਸਿਰੀਰਾਗੁ ਮਹਲਾ ੧॥**

**੧. ਸੁਣਿ ਮਨ ਮਿਤ੍ਰ ਪਿਆਰਿਆ**
**ਮਿਲੁ ਵੇਲਾ ਹੈ ਏਹ॥**
**੨. ਜਬ ਲਗੁ ਜੋਬਨਿ ਸਾਸੁ ਹੈ**
**ਤਬ ਲਗੁ ਇਹੁ ਤਨੁ ਦੇਹ॥**
**੩. ਬਿਨੁ ਗੁਣ ਕਾਮਿ ਨ ਆਵਈ**
**ਢਹਿ ਢੇਰੀ ਤਨੁ ਖੇਹ॥੧॥**
**੪. ਮੇਰੇ ਮਨ ਲੈ ਲਾਹਾ ਘਰਿ ਜਾਹਿ॥**
**੫. ਗੁਰਮੁਖਿ ਨਾਮੁ ਸਲਾਹੀਐ**
**ਹਉਮੈ ਨਿਵਰੀ ਭਾਹਿ॥੧॥ਰਹਾਉ॥**
**੬. ਸੁਣਿ ਸੁਣਿ ਗੰਢਣੁ ਗੰਢੀਐ**
**ਲਿਖਿ ਪੜਿ ਬੁਝਹਿ ਭਾਰੁ॥**
**੭. ਤ੍ਰਿਸਨਾ ਅਹਿਨਿਸਿ ਅਗਲੀ**
**ਹਉਮੈ ਰੋਗੁ ਵਿਕਾਰੁ॥**
**੮. ਓਹੁ ਵੇਪਰਵਾਹੁ ਅਤੋਲਵਾ**
**ਗੁਰਮਤਿ ਕੀਮਤਿ ਸਾਰੁ॥੨॥**
**੯. ਲਖ ਸਿਆਣਪ ਜੇ ਕਰੀ**
**ਲਖ ਸਿਉ ਪ੍ਰੀਤਿ ਮਿਲਾਪੁ॥**
**੧੦. ਬਿਨੁ ਸੰਗਤਿ ਸਾਧ ਨ ਧ੍ਰਾਪੀਆ**
**ਬਿਨੁ ਨਾਵੈ ਦੂਖ ਸੰਤਾਪੁ॥**
**੧੧. ਹਰਿ ਜਪਿ ਜੀਅਰੇ ਛੁਟੀਐ**
**ਗੁਰਮੁਖਿ ਚੀਨੈ ਆਪੁ॥੩॥**
**੧੨. ਤਨੁ ਮਨੁ ਗੁਰ ਪਹਿ ਵੇਚਿਆ**
**ਮਨੁ ਦੀਆ ਸਿਰੁ ਨਾਲਿ॥**
**੧੩. ਤ੍ਰਿਭਵਣੁ ਖੋਜਿ ਢੰਢੋਲਿਆ**
**ਗੁਰਮੁਖਿ ਖੋਜਿ ਨਿਹਾਲਿ॥**
**੧੪. ਸਤਗੁਰਿ ਮੇਲਿ ਮਿਲਾਇਆ**
**ਨਾਨਕ ਸੋ ਪ੍ਰਭੁ ਨਾਲਿ॥੪॥੧੭॥**

***ਪਦ ਅਰਥ :*** ਤਨੁ—ਸਰੀਰ। ਦੇਹ—ਸਰੀਰ। ਘਰਿ—ਘਰ ਵਲ,

ਭਾਵ ਪ੍ਰਲੋਕ। ਨਿਵਰੀ—ਦੂਰ ਹੋ ਜਾਵੇ। ਭਾਹਿ—ਅੱਗ। ਗੰਢਣੁ—ਗੰਢਣਾ, ਕੱਠਾ ਕਰਨਾ। ਬੁਝਹਿ—ਸਮਝਣਾ। ਵਿਕਾਰੁ—ਨਿਕੰਮਾ, ਫ਼ਜ਼ੂਲ, ਬਿਰਥਾ। ਸਾਰੁ—ਕਦਰ। ਧ੍ਰਾਪੀਆ—ਤ੍ਰਿਪਤ ਨਹੀਂ ਹੁੰਦੀ। ਨਿਹਾਲਿ—ਦੇਖ ਲਿਆ।

***ਅਰਥ :***

ਪ੍ਰ: ਗੁਰਦੇਵ ਜੀ ਇਹ ਮਨ ਸਾਈਂ ਵਲ ਟੁਰਨੋਂ ਆਲਸ ਹੀ ਕਰਦਾ ਰਹਿੰਦਾ ਹੈ, ਦਸੋ ਕੀ ਕਰਾਂ ?

ਉ:੧. ਹੇ ਭਾਈ! ਇਸਨੂੰ ਪਿਆਰ ਨਾਲ ਇਉਂ ਸਮਝਾ। ਹੇ ਮੇਰੇ ਮਨ ਪਿਆਰੇ ਮਿੱਤਰਾ! ਤੂੰ ਉਸ ਵਾਹਿਗੁਰੂ ਨੂੰ ਮਿਲ, ਕਿਉਂਕਿ ਉਸ ਮਾਲਕ ਨੂੰ ਮਿਲਣੇ ਦਾ ਇਹੋ ਮਨੁੱਖਾ ਜਨਮ (ਵੇਲਾ) ਸਮਾਂ ਹੈ।

੨. ਜਦ ਤਕ ਜੋਬਨ ਅਵਸਥਾ ਹੈ ਅਤੇ ਇਸ ਸਰੀਰ ਅੰਦਰ ਪ੍ਰਾਣ ਵਸਦੇ ਹਨ, ਤਦ ਤਕ ਇਹ ਸਰੀਰ ਵਾਹਿਗੁਰੂ ਜੀ ਨੂੰ ਅਰਪਨ ਕਰਕੇ ਸਿਮਰਨ ਵਿਚ ਤਤਪਰ ਹੋ, ਭਾਵ ਹੈ ਬ੍ਰਿਧ ਅਵਸਥਾ ਅਤੇ ਨਿਰਬਲਤਾ ਵਿਚ ਭਜਨ, ਤਪ ਹੋ ਨਹੀਂ ਸਕਦਾ।

੩. ਹੇ ਭਾਈ! ਬਿਨਾਂ ਸਤ ਸੰਤੋਖ ਆਦਿ ਗੁਣਾਂ ਤੋਂ ਇਹ ਸਰੀਰ ਕਿਸੇ ਕੰਮ ਨਹੀਂ ਆਉਂਦਾ, ਇਹ ਇਕ ਦਿਨ (ਢਹਿ) ਗਿਰ ਕਰਕੇ (ਖੇਹ) ਭਸਮ ਦੀ ਢੇਰੀ ਹੋ ਜਾਵੇਗਾ।੧।

੪. ਹੇ ਮੇਰੇ ਮਨਾ! ਇਸ ਦੇਹ ਵਿਚ ਜਿੰਨਾ ਚਿਰ ਤਕ ਤੂੰ ਹੈਂ, ਲਾਹਾ ਲੈ ਲੈ ਅਤੇ ਲਾਹਾ ਲੈ ਕੇ ਆਪਣੇ ਪ੍ਰਲੋਕ ਰੂਪੀ ਘਰ ਨੂੰ ਜਾਹ।

ਪ੍ਰ: ਉਹ ਲਾਹਾ ਮਿਲਦਾ ਕਿਵੇਂ ਹੈ ?

ਉ:੫. ਇਸ ਤਰ੍ਹਾਂ ਮਿਲਦਾ ਹੈ ਕਿ ਗੁਰੂ ਦੁਆਰੇ ਹਰੀ ਦੇ ਨਾਮ ਨੂੰ ਸਲਾਹੀਏ, ਤਾਂ ਜੋ ਹਉਮੈ ਦੀ ਅੰਦਰ ਅੱਗ ਹੈ, ਉਹ ਤੇਰੀ ਦੂਰ ਹੋ ਜਾਵੇ।੧।ਰਹਾਉ।

ਪ੍ਰ: ਜੇ ਵਧੇਰੇ ਸ਼ਾਸਤ੍ਰ ਸੁਣੀਏ, ਲਿਖੀਏ, ਪੜ੍ਹੀਏ ਤਾਂ ਕੀ ਤ੍ਰਿਸ਼ਨਾ ਦੀ ਅੱਗ ਨਹੀਂ ਬੁਝੇਗੀ ?

ਉ:੬. ਜੇ ਛੇ ਸ਼ਾਸਤ੍ਰਾਂ ਦੇ ਉਪਦੇਸ਼ ਵੀ ਸੁਣਦੇ ਰਹੀਏ, (ਗੰਢਣੁ ਗੰਢੀਐ) ਜੋੜਾਂ ਨੂੰ ਜੋੜੀਏ, ਭਾਵ ਅਨੇਕਾਂ ਤਰ੍ਹਾਂ ਦੀਆਂ ਗੱਲਾਂ ਜੋੜ ਕੇ ਬਨਾਵਟੀ ਪ੍ਰੀਤੀ ਵਿਖਾਈਏ। ਸ਼ਾਸਤ੍ਰਾਂ ਵਰਗੇ ਲੇਖ ਆਪ ਵੀ ਲਿਖਣ ਲਗ ਜਾਵੀਏ, ਪਰ ਬਿਨਾਂ ਵਾਹਿਗੁਰੂ ਦੇ ਸਰੂਪ ਨੂੰ (ਬੁਝਹਿ) ਜਾਣੇ ਤੋਂ, ਜਿਤਨਾ ਵੀ ਲਿਖਣਾ, ਪੜ੍ਹਨਾ ਹੈ, ਇਹ ਸਭ ਭਾਰ ਹੀ ਜਾਣੋਂ।

੭. ਕਿਉਂਕਿ ਇਸ ਤਰ੍ਹਾਂ ਕਰਨ ਨਾਲ ਤ੍ਰਿਸ਼ਨਾ ਦੀ ਅਗਨੀ ਸਗੋਂ ਵਧੇਰੇ ਵਧ ਜਾਂਦੀ ਹੈ, ਅਤੇ ਹੰਕਾਰ ਕਰਨ ਨਾਲ ਅਨੇਕਾਂ ਹੀ ਵਿਕਾਰ ਪੈਦਾ ਹੁੰਦੇ ਹਨ, ਜਾਂ ਹੰਕਾਰ ਹੀ ਇਕ ਵੱਡਾ ਰੋਗ ਹੈ ਜੋ ਵਧੇਰੇ ਵਧ ਜਾਂਦਾ ਹੈ। ਜੇ ਹੰਗਤਾ ਦਾ ਰੋਗ ਨਵਿਰਤ ਨਾ ਹੋਵੇ ਤਾਂ ਸਭ ਸਾਧਨ ਬਿਰਥੇ ਹਨ।

੮. ਉਹ ਵੇਪਰਵਾਹ ਵਾਹਿਗੁਰੂ ਜੀ ਇੱਛਾ ਰਹਿਤ ਹੈ, ਤੋਲਣ ਤੋਂ ਵੀ ਰਹਿਤ ਹੈ, ਤਿਸਦੀ (ਸਾਰੁ) ਖ਼ਬਰ ਗੁਰਮਤਿ ਦੀ (ਮਤਿ) ਸਿਖਿਆ ਦੁਆਰੇ ਹੀ ਪਾਈ ਜਾਂਦੀ ਹੈ।੨।

ਪ੍ਰ: ਕੀ ਲੱਖਾਂ ਸਿਆਣਪਾਂ ਅਤੇ ਵਧੇਰੇ ਲੋਕਾਂ ਨਾਲ ਮਿਲਾਪ ਕਰਨ ਤੋਂ, ਮਨ ਵਿਚ ਤ੍ਰਿਪਤੀ ਤੇ ਦੁਖਾਂ ਦੀ ਨਵਿਰਤੀ ਨਹੀਂ ਹੋਵੇਗੀ ?

ਉ: ੯. ਹੇ ਮਿੱਤਰਾ ਸੁਣ! ਜੇ ਮੈਂ ਲੱਖਾਂ ਸ਼ਾਸਤ੍ਰਾਂ ਦੀਆਂ ਸਿਆਣਪਾਂ ਵੀ ਕਰ ਲਵਾਂ ਅਤੇ ਲੱਖਾਂ ਨਾਲ ਪਿਆਰ ਤੇ ਮਿੱਤਰ ਚਾਰਾ ਵੀ ਪਾ ਲਵਾਂ।

੧੦. ਤਾਂ ਵੀ ਇਹ ਬਾਤ ਨਿਹਚਤ ਹੈ, ਕਿ ਬਿਨਾਂ ਸਾਧ ਸੰਗਤ ਤੋਂ ਮਨ ਅੰਦਰ ਤ੍ਰਿਪਤੀ ਨਹੀਂ ਆਵੇਗੀ ਤੇ ਨਾਮ ਤੋਂ ਸਖਣੇ ਮਨ ਅੰਦਰ ਦੁਖ ਅਤੇ ਸੰਤਾਪ ਸਦਾ ਬਣੇ ਹੀ ਰਹਿੰਦੇ ਹਨ। ਇਸ ਲਈ :

੧੧. ਹੇ ਜੀਵ! ਦੁਖਾਂ ਤੋਂ ਛੁਟਕਾਰਾ ਹਰੀ ਦੇ ਜਪਣ ਨਾਲ ਹੀ ਹੋ ਸਕਦਾ ਹੈ ਅਤੇ ਆਪਣੇ ਆਪ ਦੀ ਪਹਿਚਾਣ ਵੀ ਇਸੀ ਤਰ੍ਹਾਂ ਹੋ ਸਕੇਗੀ, ਇਹੀ ਇਕ ਛੁਟਣ ਦਾ ਸਾਧਨ ਹੈ।੩।

੧੨. ਇਸ ਤਰ੍ਹਾਂ ਦੀ ਵੀਚਾਰ ਕਰਕੇ ਮੈਂ ਆਪਣਾ ਤਨ ਅਤੇ ਮਨ ਗੁਰੂ ਪਾਸ ਵੇਚ ਦਿੱਤਾ ਹੈ, ਮਨ ਤਾਂ ਦਿੱਤਾ ਹੀ ਸੀ, ਪਰ ਮੈਂ ਸਿਰ ਵੀ ਨਾਲ ਹੀ ਦੇ ਦਿੱਤਾ।

੧੩. ਪਹਿਲੋਂ ਜਿਸਨੂੰ ਮੈਂ ਤਿੰਨਾਂ ਲੋਕਾਂ ਵਿਚ ਖੋਜਿਆ ਤੇ ਢੂੰਢਿਆ ਸੀ, ਪਰ ਉਸਦੀ ਪ੍ਰਾਪਤੀ ਨਹੀਂ ਸੀ ਹੋ ਸਕੀ, ਪਰ ਜਦ ਮੈਂ ਗੁਰੂ ਰਾਹੀਂ ਖੋਜ ਕੀਤੀ, ਤਾਂ ਉਸ ਖੋਜ ਦੁਆਰੇ ਮੈਂ ਉਸਨੂੰ ਅੰਦਰੋਂ ਹੀ (ਨਿਹਾਲਿ) ਦੇਖ ਲਿਆ, ਜਿਸ ਦਾ ਸਦਕਾ ਮੈਂ ਹੁਣ ਨਿਹਾਲ ਹੋ ਗਿਆ ਹਾਂ।

੧੪. ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਮੇਲ ਮੇਰੇ ਸਤਿਗੁਰੂ ਜੀ ਨੇ ਹੀ ਮਿਲਾਇਆ ਹੈ। ਕਹਿੰਦੇ ਹਨ ਗੁਰੂ ਨਾਨਕ ਜੀ, ਹੁਣ ਮੈਂ ਉਸ ਪ੍ਰਭੂ ਨੂੰ ਹਰ ਵੇਲੇ ਨਾਲ ਹੀ ਵੇਖਦਾ ਹਾਂ।੪।੧੭।

***ਭਾਵਾਰਥ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਮਨ ਨੂੰ ਪਿਆਰ ਭਰੇ ਸ਼ਬਦਾਂ ਵਿਚ ਸੰਬੋਧਨ ਕਰਦੇ ਹੋਏ ਸੰਸਾਰੀ ਜੀਵਾਂ ਨੂੰ ਉਪਦੇਸ਼ ਕਰਦੇ ਹਨ ਕਿ ਜਿਸ ਵਾਹਿਗੁਰੂ ਜੀ ਤੋਂ ਅਸੀਂ ਵਿਛੜੇ ਹਾਂ, ਮੁੜ ਉਸ ਨਾਲ ਮੇਲ ਕਰਨ ਦਾ ਇਹ ਮਨੁੱਖਾ ਸਰੀਰ ਹੀ ਇਕ ਸਮਾਂ ਹੈ, ਇਸ ਸਮੇਂ ਵਿਚ ਜੁਆਨੀ ਤੇ ਅਰੋਗਤਾ ਦੀ ਹੋਰ ਵੀ ਵਧੇਰੇ ਵਿਸ਼ੇਸ਼ਤਾ ਹੈ। ਇਸ ਲਈ ਜਿਤਨਾ ਸਮਾਂ ਇਸ ਦੇਹ ਅੰਦਰ ਸੁਆਸ ਵਸਦੇ ਹਨ, ਗੁਣ ਗ੍ਰਾਹੀ ਹੋ, ਨਾਮ ਦਾ ਚਿੰਤਨ ਕਰਦੇ ਹੋਏ ਆਪਣੇ ਸਹੀ ਸਰੂਪ ਰੂਪੀ ਘਰ ਵਿਚ ਪੁਜੋ।

ਨਾਮ ਤੋਂ ਸਖਣਿਆਂ, ਸਿਆਣਿਆਂ, ਪੰਡਤਾਂ ਦੀਆਂ ਲੱਖਾਂ ਹੀ ਸਿਆਣਪਾਂ ਮਨ ਵਿਚ ਤ੍ਰਿਸ਼ਨਾ ਦੀ ਅਗਨੀ ਵਧੇਰੇ ਪੈਦਾ ਕਰਦੀਆਂ ਅਤੇ ਹਉਮੈ ਦੇ ਵਡੇਰੇ ਰੋਗ ਨੂੰ ਅੰਦਰ ਜਨਮ ਦੇਣ ਦਾ ਕਾਰਨ ਹਨ, ਇਹ ਨਿਹਚਤ ਗੱਲ ਹੈ ਕਿ ਸਾਧ ਸੰਗਤ ਤੋਂ ਸਖਣੇ ਮਨ ਵਿਚ ਕਦੇ ਵੀ ਸ਼ਾਂਤੀ ਉਤਪੰਨ ਨਹੀਂ ਹੁੰਦੀ, ਇਸ ਲਈ ਸੰਗਤ ਵਿਚੋਂ ਮਿਲੇ ਉਪਦੇਸ਼ ਦੀ ਕਮਾਈ ਕਰੋ। ਜਿਸਦਾ ਸਦਕਾ ਲੋਕ ਪ੍ਰਲੋਕ ਵਿਚ ਸਦਾ ਹੀ ਸੁਖ ਪ੍ਰਾਪਤ ਹੋ ਸਕੇ।

## ਸਿਰੀਰਾਗੁ ਮਹਲਾ ੧ ॥

**੧. ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥**
**੨. ਤੂ ਸਰਬ ਜੀਆ ਪ੍ਰਤਿਪਾਲਹੀ**
**ਲੇਖੈ ਸਾਸ ਗਿਰਾਸ ॥**
**੩. ਅੰਤਰਿ ਗੁਰਮੁਖਿ ਤੂ ਵਸਹਿ**
**ਜਿਉ ਭਾਵੈ ਤਿਉ ਨਿਰਜਾਸਿ ॥੧॥**
**੪. ਜੀਅਰੇ ਰਾਮ ਜਪਤ ਮਨੁ ਮਾਨੁ ॥**
**੫. ਅੰਤਰਿ ਲਾਗੀ ਜਲਿ ਬੁਝੀ**
**ਪਾਇਆ ਗੁਰਮੁਖਿ ਗਿਆਨੁ ॥੧॥ਰਹਾਉ॥**
**੬. ਅੰਤਰ ਕੀ ਗਤਿ ਜਾਣੀਐ**
**ਗੁਰ ਮਿਲੀਐ ਸੰਕ ਉਤਾਰਿ ॥**
**੭. ਮੁਇਆ ਜਿਤੁ ਘਰਿ ਜਾਈਐ**
**ਤਿਤੁ ਜੀਵਦਿਆ ਮਰੁ ਮਾਰਿ ॥**
**੮. ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥**
**੯. ਅਨਹਦ ਬਾਣੀ ਪਾਈਐ**
**ਤਹ ਹਉਮੈ ਹੋਇ ਬਿਨਾਸੁ ॥**
**੧੦. ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥**
**੧੧. ਖੜਿ ਦਰਗਹ ਪੈਨਾਈਐ**
**ਮੁਖਿ ਹਰਿ ਨਾਮ ਨਿਵਾਸੁ ॥੩॥**
**੧੨. ਜਹ ਦੇਖਾ ਤਹ ਰਵਿ ਰਹੇ**
**ਸਿਵ ਸਕਤੀ ਕਾ ਮੇਲੁ ॥**
**੧੩. ਤ੍ਰਿਹੁ ਗੁਣ ਬੰਧੀ ਦੇਹੁਰੀ**
**ਜੋ ਆਇਆ ਜਗਿ ਸੋ ਖੇਲੁ ॥**
**੧੪. ਵਿਜੋਗੀ ਦੁਖਿ ਵਿਛੁੜੇ**
**ਮਨਮੁਖਿ ਲਹਹਿ ਨ ਮੇਲੁ ॥੪॥**
**੧੫. ਮਨੁ ਬੈਰਾਗੀ ਘਰਿ ਵਸੈ**
**ਸਚ ਭੈ ਰਾਤਾ ਹੋਇ ॥**
**੧੬. ਗਿਆਨ ਮਹਾ ਰਸੁ ਭੋਗਵੈ**
**ਬਾਹੁੜਿ ਭੂਖ ਨ ਹੋਇ ॥**
**੧੭. ਨਾਨਕ ਇਹੁ ਮਨੁ ਮਾਰਿ ਮਿਲੁ**
**ਭੀ ਫਿਰਿ ਦੁਖੁ ਨ ਹੋਇ ॥੫॥੧੮॥**

***ਪਦ ਅਰਥ :*** ਸਾਸ ਗਿਰਾਸ—ਸਾਹ ਲੈਂਦਿਆਂ ਤੇ ਗ੍ਰਾਹੀ ਖਾਂਦਿਆਂ, ਇਹ ਇਕ ਮੁਹਾਵਰਾ ਹੈ, ਭਾਵ ਹੈ ਸਦਾ ਹੀ। ਨਿਰਜਾਸਿ—ਸਾਰ, ਸਿਧਾਂਤ, ਨਿਰਣਯ। ਮਨੁ ਮਾਨੁ—ਮਨ ਪਤੀਜਦਾ ਹੈ। ਜਲਿ—ਜਲਨ, ਸਾੜ, ਲਾਟ, ਭਾਵ ਤ੍ਰਿਸ਼ਨਾ ਦੀ ਅਗਨੀ। ਸੰਕ ਉਤਾਰਿ—ਸੰਕਾ ਲਾਹ ਕੇ, ਸ਼ੱਕ ਸ਼ੁਬ੍ਹਾ ਦੂਰ ਕਰਕੇ। ਮਰੁ—ਜਮ। ਮਾਰਿ—ਮਾਰ ਕੇ। ਘਰਿ—ਘਰ ਵਿਚ, ਟਿਕਾਣੇ। ਅਨਹਦ ਸਬਦ—ਹੱਦ, ਅਨਦੀ ਰਹਿਤ ਸਬਦ ਬ੍ਰਹਮ। ਤਾਸੁ—ਉਸਦੇ। ਖੜਿ—ਖੜਨਾ, ਲੈ ਜਾ ਕੇ। ਪੈਨਾਈਐ—ਪਹਿਨਾਇਆ ਜਾਂਦਾ ਹੈ। ਸਿਵ ਸਕਤੀ—ਸ਼ਿਵ, ਕਲਿਆਨ ਸਰੂਪ, ਸੁਧ ਬ੍ਰਹਮ। ਸਕਤੀ—ਬ੍ਰਹਮ ਦੀ ਸ਼ਕਤੀ, ਤਾਕਤ। ਬੈਰਾਗੀ—ਵੈਰਾਗ ਵਾਲਾ। ਭੀ—ਤਸੱਲੀ, ਨਿਹਚਤ, ਫੇਰ ਮੁੜ ਕੇ।

***ਅਰਥ :***

ਪ੍ਰ: ਨਾਮ ਸਿਮਰਨ ਦਾ ਸਦਕਾ, ਜਿਨ੍ਹਾਂ ਨੂੰ ਗਿਆਨ ਪ੍ਰਾਪਤ ਹੋਇਆ ਹੈ, ਉਨ੍ਹਾਂ ਦੀ ਅਵਸਥਾ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ ?

ਉ:੧. ਹੇ ਭਾਈ ! ਉਨ੍ਹਾਂ ਗਿਆਨਵਾਨ ਪੁਰਸ਼ਾਂ ਦੇ ਚਿੱਤ ਵਿਚ ਮਰ ਜਾਣ ਦੀ ਚਿੰਤਾ ਹੀ ਨਹੀਂ ਰਹਿ ਜਾਂਦੀ ਅਤੇ ਨਾਹੀਂ ਉਹ ਵਧੇਰੇ ਸਮਾਂ ਸੰਸਾਰ ਵਿਚ ਜੀਉਂਦੇ ਰਹਿਣ ਦੀ ਆਸਾ ਰਖਦੇ ਹਨ। ਭਾਵ ਹੈ ਉਨ੍ਹਾਂ ਦੇ ਮਨ ਅੰਦਰ ਕੋਈ ਵੀ ਵਾਸ਼ਨਾ ਨਹੀਂ ਰਹਿ ਜਾਂਦੀ।

੨. ਉਨ੍ਹਾਂ ਦਾ ਨਿਹਚਾ ਹੈ ਕਿ ਹੇ ਪ੍ਰਭੂ ! ਤੂੰ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈਂ, ਅਤੇ ਜੋ ਸਾਸ ਗਿਰਾਸ ਹੈ ਇਹ ਵੀ ਸਭ ਤੇਰੇ ਲੇਖੇ ਹੈ, ਭਾਵ ਹੈ ਕਿ ਇਕ ਤਿਲ ਮਾਤਰ ਵੀ ਵਧ ਘਟ ਨਹੀਂ ਹੋ ਸਕਦੇ ਫਿਰ ਚਿੰਤਾ ਕਿਉਂ ਕਰਨੀ ਹੈ।

੩. ਗੁਰਮੁਖਾਂ ਨੇ ਤੈਨੂੰ ਇਸ ਦੇਹ ਦੇ ਅੰਦਰ ਹੀ ਵਸਦਾ ਜਾਨਿਆ ਹੈ, ਉਨ੍ਹਾਂ ਦਾ ਵਿਸ਼ਵਾਸ ਹੈ ਕਿ ਜਿਵੇਂ ਤੈਨੂੰ ਭਾਉਂਦਾ ਹੈ ਤੂੰ ਉਸੇ ਤਰ੍ਹਾਂ (ਨਿਰਜਾਸਿ) ਨਿਰਣੇ ਕਰਦਾ ਹੈਂ, ਜਾਂ ਭਾਵੇਂ ਹੋਰ ਵੀ ਕੋਈ ਨਿਰਣਾ ਕਰਕੇ ਵੇਖ ਲਵੇ।੧।

੪. ਇਸ ਲਈ ਸਤਿਗੁਰੂ ਜੀ ਜੀਵ ਨੂੰ ਸੰਬੋਧਨ ਕਰਦੇ ਹਨ, ਕਿ ਹੇ ਜੀਵ ! ਰਾਮ ਦਾ ਨਾਮ ਜਪਣ ਕਰਕੇ ਮਨ ਮੰਨਦਾ ਹੈ, ਭਾਵ ਆਤਮਾ ਵਿਚ ਨਿਹਚਾ ਹੁੰਦਾ ਹੈ।

੫. ਜਦੋਂ ਗੁਰੂ ਦੁਆਰੇ ਅੰਦਰ ਗਿਆਨ ਪ੍ਰਾਪਤ ਹੋਇਆ ਤਾਂ ਅੰਤਰ ਆਤਮੇ ਜੋ ਤ੍ਰਿਸ਼ਨਾ ਦੀ ਅੱਗ ਲੱਗੀ ਹੋਈ ਸੀ, ਉਹ ਸ਼ਾਂਤ ਹੋ ਗਈ।੧।ਰਹਾਉ।

ਪ੍ਰ: ਅੰਦਰ ਵਸ ਰਹੇ ਆਤਮਾ ਨੂੰ ਜਾਣ ਲੈਣ ਦੀ ਅਵਸਥਾ ਕਿਵੇਂ ਪ੍ਰਾਪਤ ਹੁੰਦੀ ਹੈ ?

ਉ:੬. ਅੰਦਰ ਜੋ ਵਸ ਰਿਹਾ ਆਤਮਾ ਹੈ ਉਸ ਦੀ (ਗਤਿ) ਪ੍ਰਾਪਤੀ ਤਾਂ ਹੀ ਜਾਣੀ ਜਾਂਦੀ ਹੈ, ਜਦੋਂ ਗੁਰੂ ਨੂੰ ਦਿਲੋਂ ਸ਼ੰਕਾ ਦੂਰ ਕਰਕੇ ਮਿਲੀਏ ਭਾਵ ਗੁਰੂ ਜੀ ਵਲੋਂ ਹੋ ਰਹੀ ਕ੍ਰਿਤ ਵਿਚ ਸੰਸਾ ਨਾ ਕਰੀਏ। ਇਸ ਤਰ੍ਹਾਂ ਅੰਦਰ ਦੀਆਂ ਗਤੀਆਂ ਦਾ ਜਾਣੂ ਕਰਕੇ ਗੁਰੂ ਜੀ ਫਿਰ ਸਿੱਖ ਨੂੰ ਇਹ ਗੱਲ ਸਮਝਾਉਂਦੇ ਹਨ ਕਿ ਹੇ ਭਾਈ !

੭. ਜਿਸ ਘਰ ਵਿਚ ਮਰ ਕੇ ਜਾਣਾ ਹੈ, ਉਸ ਘਰ ਵਿਚ ਜੀਉਂਦਿਆਂ ਹੀ ਪਹੁੰਚ ਜਾਓ। ਭਾਵ ਹੈ ਜਿਸ ਪ੍ਰਮੇਸ਼ਰ ਦੇ ਸਰੂਪ ਰੂਪੀ ਘਰ ਵਿਚ (ਮੁਇਆ) ਬਦੇਹ ਮੁਕਤਿ ਹੋ ਕੇ ਜਾਣਾ ਹੈ, ਉਸ ਵਿਚ ਜੀਉਂਦੇ ਹੀ (ਮਰੁ ਮਾਰਿ) ਪ੍ਰਾਪਤ ਹੋ ਜਾਈਏ, ਜਾਂ ਕਾਮਾਦਿਕ ਨੂੰ ਮਾਰ ਕੇ ਆਪਣੇ ਸਹੀ ਘਰ ਵਿਚ ਪੁੱਜ ਜਾਓ।

੮. ਜਦੋਂ ਗੁਰੂ ਦੁਆਰੇ ਆਤਮਾ ਦਾ ਵੀਚਾਰ ਕਰੀਏ ਤਾਂ ਫਿਰ

(ਅਨਹਦ) ਹੱਦ ਤੋਂ ਰਹਿਤ (ਸਬਦ) ਬ੍ਰਹਮ (ਸੁਹਾਵਣੇ) ਸੋਭਨੀਕ ਨੂੰ ਪਾਈ ਦਾ ਹੈ।

ਪ੍ਰ: ਸਾਂਈ ਜੀ, ਅੰਦਰ ਵਸ ਰਹੀ ਹਉਮੈ ਦਾ ਨਾਸ ਕਿਵੇਂ ਹੋਵੇ ?

ਉ: ੯. ਜਦੋਂ ਅੰਦਰ ਇਕ ਰਸ ਰਾਮ ਨਾਮ ਰੂਪ ਬਾਣੀ ਪ੍ਰਗਟ ਹੋਵੇਗੀ ਭਾਵ ਵਸ ਜਾਵੇਗੀ ਤਾਂ ਉਸ ਹਿਰਦੇ ਵਿਚੋਂ ਹੰਗਤਾ, ਮਮਤਾ ਸੁਭਾਵਕ ਹੀ ਨਾਸ ਹੋ ਜਾਵੇਗੀ।

੧੦. ਇਸ ਲਈ ਹੇ ਭਾਈ! ਜੋ ਪੁਰਸ਼ ਆਪਣੇ ਸਤਿਗੁਰੂ ਨੂੰ ਸੇਵਦਾ ਹੈ ਮੈਂ ਉਸ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

ਪ੍ਰ: ਜਿਨ੍ਹਾਂ ਦੇ ਮੁਖ ਵਿਚੋਂ ਹਰ ਸਮੇਂ ਨਾਮ ਉਚਾਰਨ ਹੁੰਦਾ ਹੈ, ਉਸਨੂੰ ਫਲ ਕੀ ਪ੍ਰਾਪਤ ਹੋਵੇਗਾ ?

ਉ:੧੧. ਅੱਠੇ ਪਹਿਰ ਜਿਨ੍ਹਾਂ ਦੇ ਮੁਖ ਵਿਚ ਹਰਿ ਨਾਮ ਦਾ ਨਿਵਾਸ ਹੈ, ਭਾਵ ਸੁਆਸ ਸੁਆਸ ਸਿਮਰਨ ਕਰਦੇ ਹਨ, ਉਨ੍ਹਾਂ ਨੂੰ ਰੱਬੀ ਦਰਗਾਹ ਵਿਚ ਲੈ ਜਾ ਕੇ ਜਸ, ਪਤ ਦੀ ਖਿਲਤ ਪਹਿਨਾਈ ਜਾਂਦੀ ਹੈ।੩।

ਪ੍ਰ: ਪਿਛੇ ਤਾਂ ਆਪ ਨੇ ਨਾਮੀ ਪੁਰਖਾਂ ਦੀ ਅਵਸਥਾ ਬਿਆਨੀ ਹੈ, ਹੁਣ ਮਨਮੁਖਾਂ ਦੀ ਦਸ਼ਾ ਵੀ ਉਚਾਰਨ ਕਰੋ ?

ਉ:੧੨. ਮੈਂ ਜਿਧਰ ਵੀ ਨਜ਼ਰ ਮਾਰ ਕੇ ਤੱਕਦਾ ਹਾਂ, ਨਾਮੀ ਪੁਰਸ਼ਾਂ ਤੋਂ ਭਿੰਨ, ਸਾਰੇ ਜਗਤ ਦੇ ਲੋਕ (ਸਿਵ) ਪੁਰਖ ਅਤੇ (ਸਕਤੀ) ਪ੍ਰਕ੍ਰਿਤੀ, ਭਾਵ ਮਾਇਆ ਦਾ ਮੇਲ ਇਹ ਜੋ ਪ੍ਰਪੰਚ ਹੈ, ਇਸ ਵਿਚ ਰਚ ਰਹੇ ਹਨ। ਭਾਵ ਜੜ੍ਹ ਚੇਤਨ ਦੇ ਮਿਲਾਪ ਤੋਂ ਜੋ ਜਗਤ ਬਣਿਆ ਹੈ, ਮਨਮੁਖ ਇਸ ਵਿਚ ਹੀ ਖਚਤ ਹੋ ਰਹੇ ਹਨ।

੧੩. ਇਹ ਦੇਹ ਤਿੰਨਾਂ ਗੁਣਾਂ ਦੀ ਰਚੀ ਗਈ ਹੈ, ਸੋ ਜੋ ਵੀ ਇਸ ਜਗਤ ਵਿਚ ਆਇਆ ਹੈ, ਉਹ ਕੁਝ ਕਾਲ (ਖੇਲੁ) ਚੇਸ਼ਟਾ ਕਰਕੇ ਚਲਾ ਜਾਂਦਾ ਹੈ।

੧੪. ਇਸ ਤਰ੍ਹਾਂ ਮਨਮੁਖੀਏ ਮਾਇਆ ਵਿਚ ਖਚਤ ਹੋਣ ਕਰਕੇ ਕਰਤਾ ਪੁਰਖ ਤੋਂ ਸਦਾ ਹੀ ਵਿਛੜੇ ਰਹਿੰਦੇ ਹਨ, ਉਸ ਵਿਛੋੜੇ ਦਾ ਕਾਰਣ ਹੀ ਸਦਾ ਦੁਖ ਵਿਚ ਰਹਿੰਦੇ ਹਨ, ਉਨ੍ਹਾਂ ਮਨਮੁਖਾਂ ਨੂੰ ਕਦੀ ਵੀ ਕਰਤਾਰ ਦਾ ਮੇਲ ਪ੍ਰਾਪਤ ਨਹੀਂ ਹੁੰਦਾ।੪।

ਪ੍ਰ: ਕੀ ਅਜਿਹੇ ਮਨਮੁਖਾਂ ਦਾ ਵੀ ਕਿਵੇਂ ਕਲਿਆਣ ਹੋ ਸਕਦਾ ਹੈ ?

ਉ:੧੫. ਹਾਂ ਜ਼ਰੂਰ! ਜੋ ਮਨਮੁਖ ਦਾ ਮਨ ਸਦਾ ਹੀ ਵੈਰਾਗੀ ਦੀ ਤਰ੍ਹਾਂ ਭਰਮਦਾ ਰਹਿੰਦਾ ਹੈ, ਜੇ ਉਹ ਸੱਚ ਸਰੂਪ ਦੇ ਭੈ ਵਿਚ ਰਚ ਜਾਵੇ ਅਤੇ ਮਾਇਆ ਦੇ ਮੋਹ ਵਲੋਂ ਅਤੀਤ ਹੋ ਬੈਠੇ ਤੇ ਆਪਣੇ ਸਹੀ ਸਰੂਪ ਵਿਚ ਵਾਸਾ ਪਾ ਲਵੇ।

੧੬. ਉਹ ਭੀ ਫਿਰ ਵਾਹਿਗੁਰੂ ਜੀ ਦੇ ਮਹਾਂ ਗਿਆਨ ਰਸ ਨੂੰ ਭੋਗਦਾ ਹੈ, ਉਸ ਨੂੰ ਮੁੜ ਤ੍ਰਿਸ਼ਨਾ ਦੀ ਭੁਖ ਨਹੀਂ ਲਗਦੀ।

੧੭. ਇਸ ਲਈ, ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਤੂੰ ਆਪਣੇ ਮਨ ਨੂੰ (ਜੋ ਮਾਇਆ ਵਿਚ ਰੱਤਾ ਹੋਇਆ ਹੈ) ਇਸ ਨੂੰ ਮਾਰ ਕੇ ਉਸ ਕਲਿਆਣ ਸਰੂਪ ਵਿਚ ਮਿਲ ਜਾ, ਫਿਰ ਤੈਨੂੰ ਕਦੀ ਵੀ ਦੁਖ ਨਹੀਂ ਹੋਵੇਗਾ। ਬਸ ਫਿਰ ਇਹ ਅਵਸਥਾ ਆ ਜਾਵੇਗੀ। (ਦੁਖ ਨਹੀ ਸਭ ਸੁਖ ਹੀ ਹੈ ਰੇ)।੫।੧੮।

*ਭਾਵਾਰਥ :* ਇਸ ਸ਼ਬਦ ਵਿਚ ਹਜ਼ੂਰ ਗੁਰੂ ਨਾਨਕ ਦੇਵ ਜੀ ਉਨ੍ਹਾਂ ਬਦੇਹ ਮੁਕਤਿ ਗਿਆਨਵਾਨ ਪੁਰਸ਼ਾਂ ਦੀ ਅਵਸਥਾ ਬਿਆਨ ਕਰ ਰਹੇ ਹਨ, ਜਿਨ੍ਹਾਂ ਨੂੰ ਇਸ ਸਰੀਰ ਦੇ ਵਧੇਰਾ ਸਮਾਂ ਸੰਸਾਰ ਵਿਚ ਰਖਣ ਦੀ ਆਸ਼ਾ ਨਹੀਂ ਅਤੇ ਨਾਹੀ, ਸਰੀਰ ਨੂੰ ਛੱਡ ਕੇ ਟੁਰ ਜਾਣ ਦੀ ਚਿੰਤਾ ਹੈ, ਉਹ ਸਦਾ ਪ੍ਰਭੂ ਦੀ ਰਜ਼ਾ ਵਿਚ ਜਿਉਂਦੇ ਹਨ। ਇਨ੍ਹਾਂ ਤੋਂ ਵੱਖਰੀ ਸ਼੍ਰੇਣੀ ਇਕ ਮਨਮੁਖਾਂ ਦੀ ਹੈ ਜੋ ਸਦਾ ਇਸ ਪ੍ਰਪੰਚ ਵਿਚ ਖਚਤ ਹੋਏ, ਪ੍ਰਭੂ ਤੋਂ ਵਿਛੜ ਕੇ ਇਸ ਸੰਸਾਰ ਦੇ ਆਵਾਗਵਨ ਦੇ ਚੱਕ੍ਰ ਵਿਚ ਪਏ ਦੁਖੀ ਹੁੰਦੇ ਹਨ, ਉਨ੍ਹਾਂ ਦਾ ਕਦੀ ਮਾਲਕ ਨਾਲ ਮੇਲ ਹੀ ਨਹੀਂ ਹੁੰਦਾ, ਪਰ ਜੇ ਉਹ ਵੀ ਸ਼ਰਨ ਆ ਜਾਣ ਤਾਂ ਸੁਖੀ ਹੋ ਸਕਦੇ ਹਨ।

**ਸਿਰੀਰਾਗੁ ਮਹਲਾ ੧ ॥**

**੧. ਏਹੁ ਮਨੋ ਮੂਰਖੁ ਲੋਭੀਆ**
**ਲੋਭੇ ਲਗਾ ਲੋਭਾਨੁ ॥**
**੨. ਸਬਦਿ ਨ ਭੀਜੈ ਸਾਕਤਾ**
**ਦੁਰਮਤਿ ਆਵਨੁ ਜਾਨੁ ॥**
**੩. ਸਾਧੂ ਸਤਗੁਰੁ ਜੇ ਮਿਲੈ**
**ਤਾ ਪਾਈਐ ਗੁਣੀ ਨਿਧਾਨੁ ॥੧॥**
**੪. ਮਨ ਰੇ ਹਉਮੈ ਛੋਡਿ ਗੁਮਾਨੁ ॥**
**੫. ਹਰਿ ਗੁਰੁ ਸਰਵਰੁ ਸੇਵਿ ਤੂ**
**ਪਾਵਹਿ ਦਰਗਹ ਮਾਨੁ ॥੧॥ਰਹਾਉ॥**
**੬. ਰਾਮ ਨਾਮੁ ਜਪਿ ਦਿਨਸੁ ਰਾਤਿ**
**ਗੁਰਮੁਖਿ ਹਰਿ ਧਨੁ ਜਾਨੁ ॥**
**੭. ਸਭਿ ਸੁਖ ਹਰਿ ਰਸ ਭੋਗਣੇ**
**ਸੰਤ ਸਭਾ ਮਿਲਿ ਗਿਆਨੁ ॥**
**੮. ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ**
**ਸਤਗੁਰਿ ਦੀਆ ਨਾਮੁ ॥੨॥**
**੯. ਕੂਕਰ ਕੂੜੁ ਕਮਾਈਐ**
**ਗੁਰ ਨਿੰਦਾ ਪਚੈ ਪਚਾਨੁ ॥**
**੧੦. ਭਰਮੇ ਭੂਲਾ ਦੁਖੁ ਘਣੋ**
**ਜਮੁ ਮਾਰਿ ਕਰੈ ਖੁਲਹਾਨੁ ॥**
**੧੧. ਮਨਮੁਖਿ ਸੁਖੁ ਨ ਪਾਈਐ**
**ਗੁਰਮੁਖਿ ਸੁਖੁ ਸੁਭਾਨੁ ॥੩॥**
**੧੨. ਐਥੈ ਧੰਧੁ ਪਿਟਾਈਐ**
**ਸਚੁ ਲਿਖਤੁ ਪਰਵਾਨੁ ॥**
**੧੩. ਹਰਿ ਸਜਣੁ ਗੁਰੁ ਸੇਵਦਾ**
**ਗੁਰ ਕਰਣੀ ਪਰਧਾਨੁ ॥**

**੧੪. ਨਾਨਕ ਨਾਮੁ ਨ ਵੀਸਰੈ**
**ਕਰਮਿ ਸਚੈ ਨੀਸਾਣੁ ॥੪॥੧੯॥**

***ਪਦ ਅਰਥ :*** ਮਨੋ—ਇਹ ਮਨ ਆਪ ਹੀ। ਲੋਭਾਨੁ—ਜੋ ਆਪਣੇ ਵਿਚ ਲੁਭਾਇਮਾਨ ਕਰ ਲਵੇ, ਭਾਵ ਹੈ ਪਦਾਰਥ, ਪਦਾਰਥਾਂ ਦੇ ਲੋਭ ਵਿਚ। ਸਾਕਤਾ—ਸ਼ਕਤੀ ਦਾ ਉਪਾਸ਼ਕ, ਮਾਇਆ ਦੇ ਮੋਹ ਵਾਲਾ। ਸਾਧੂ—ਸਰੇਸ਼ਟ ਪੁਰਸ਼, ਸਾਧਨਾ ਕਰਨ ਵਾਲਾ ਸੰਤ ਮਹਾਤਮਾ। ਗੁਣੀ ਨਿਧਾਨੁ—ਗੁਣਾਂ ਦਾ ਭੰਡਾਰ ਭਾਵ ਵਾਹਿਗੁਰੂ। ਸਰਵਰੁ—ਸਰੋਵਰ, ਭਾਵ ਤੀਰਥ। ਪਚੈ ਪਚਾਨੁ, ਪਚੈ—ਸੜਦੇ ਹਨ। ਪਚਾਨੁ—ਸਾੜਾ, ਜਾਂ ਆਪ ਸੜਦੇ ਹਨ ਅਤੇ ਹੋਰਨਾਂ ਨੂੰ ਵੀ ਸਾੜਦੇ ਹਨ। ਖੁਲਹਾਨੁ—ਖਲ, ਤੂੜੀ ਕੱਟਣ ਦੀ ਥਾਂ, ਜਾਂ ਖੁਲ੍ਹ ਕੇ ਨਿਸੰਗ ਹੋ ਕੇ ਉਸ ਮੂਰਖ ਦੀ ਹਾਨੀ ਕਰਦਾ ਹੈ। ਸੁਭਾਨੁ—ਸੋਹਣੇ ਪ੍ਰਕਾਸ਼ ਵਾਲੀ। ਧੰਧੁ ਪਿਟਾਈਐ—ਜਗਤ ਦੇ ਵਿਵਹਾਰਾਂ ਵਿਚ (ਪਿਟਾਈਐ) ਖਪਾਈਦਾ ਹੈ। ਨੀਸਾਣੁ—ਨਿਸ਼ਾਨੀ, ਚਿੰਨ੍ਹ, ਭਾਵ ਹੈ ਬਖ਼ਸ਼ਸ਼ ਦਾ ਨਿਸ਼ਾਨ।

***ਅਰਥ :***

ਪ੍ਰ: ਇਸ ਜੀਵ ਦਾ ਸੰਸਾਰ ਵਿਚ ਆਉਣਾ ਜਾਣਾ ਕਿਉਂ ਨਹੀਂ ਮੁਕਦਾ ?

ਉ:੧. ਇਹ ਮਨ ਹੀ ਲੋਭੀ ਤੇ ਮੂਰਖ ਹੈ, ਇਸੀ ਕਰਕੇ (ਲੋਭਾਨੁ) ਲੁਭਾਇਮਾਨ ਕਰਨ ਵਾਲੇ ਪਦਾਰਥਾਂ ਦੇ ਲੋਭ ਵਿਚ ਲਗਾ ਹੋਇਆ ਹੈ।

੨. ਇਹ (ਸਾਕਤਾ) ਬੇਮੁਖ, ਕਠੋਰ ਗੁਰੂ ਦੇ ਉਪਦੇਸ਼ ਵਿਚ ਭਿਜਦਾ ਨਹੀਂ ਭਾਵ ਸਨਿਗਧ ਨਹੀਂ ਹੁੰਦਾ, ਇਸੀ ਕਰਕੇ ਖੋਟੀ ਮਤ ਦਾ ਸਦਕਾ ਇਸਦਾ ਆਵਣ ਜਾਣ, ਜੰਮਣਾ ਮਰਨਾ ਬਣਿਆ ਰਹਿੰਦਾ ਹੈ। ਜਨਮ ਮਰਨ ਤੋਂ ਰਹਿਤ ਕਰਨ ਵਾਲਾ ਤਾਂ ਗੁਰੂ ਸ਼ਬਦ ਹੈ, ਇਹ ਦੁਰਮਤੀਆ ਗੁਰੂ ਦੇ ਉਪਦੇਸ਼ ਤੋਂ ਸਖਣਾ ਰਹਿੰਦਾ ਹੈ, ਜੋ ਇਸਨੂੰ ਸੰਸਾਰ ਸਾਗਰ ਵਿਚੋਂ ਪਾਰ ਨਹੀਂ ਹੋਣ ਦੇਂਦਾ।

੩. ਪਰ ਜੇ ਇਹ (ਸਾਧੂ) ਸ੍ਰੇਸ਼ਟ ਸਤਿਗੁਰੂ ਨੂੰ ਆ ਮਿਲੇ ਤਾਂ ਗੁਣਾਂ ਦੇ ਭੰਡਾਰ ਅਕਾਲ ਪੁਰਖ ਨੂੰ ਮਿਲ ਸਕਦਾ ਹੈ।੧।

ਪ੍ਰ: ਦਰਗਾਹੇ ਮਾਨ ਕਿਵੇਂ ਪਾ ਸਕੀਏ ?

ਉ:੪. ਹੇ ਮੇਰੇ ਮਨ ! ਗੁਰੂ ਦੀ ਸੁਮੱਤ ਲੈ ਕੇ ਹੰਗਤਾ ਛੱਡ ਦੇ ਅਤੇ ਗੁਣਾਂ ਦਾ ਵੀ ਗੁਮਾਨ ਤਿਆਗ ਛੱਡ।

੫. ਹਰੀ ਸਰੂਪ ਗੁਰੂ ਜੋ ਗੁਣਾਂ ਦੇ (ਸਰਵਰੁ) ਸਮੁੰਦਰ ਹਨ, ਉਨ੍ਹਾਂ ਦੀ ਸੇਵਨਾ ਕਰ, ਇਸ ਤਰ੍ਹਾਂ ਰੱਬੀ ਦਰਗਾਹੇ ਮਾਨ ਪ੍ਰਾਪਤ ਕਰ ਸਕੀਦਾ ਹੈ।੧।ਰਹਾਉ।

ਪ੍ਰ: ਕਿਉਂ ਜੀ ! ਗਿਆਨ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?

ਉ:੬. ਦਿਨੇ ਰਾਤ ਗੁਰੂ ਦੁਆਰੇ ਨਾਮ ਜਪ ਅਤੇ ਇਸ ਨਾਮ ਜਪਣ ਨੂੰ ਹੀ ਸੱਚਾ ਧਨ ਸਮਝ।

੭. ਇਸ ਤਰ੍ਹਾਂ ਸਾਰੇ ਸੁਖ ਹਰੀ ਦੇ ਨਾਮ ਰਸ ਭੋਗਣ ਵਿਚ ਆ ਜਾਂਦੇ ਹਨ, ਪਰ ਇਹ ਗਿਆਨ ਸੰਤਾਂ ਦੀ ਸਭਾ ਵਿਚ ਮਿਲ ਕੇ ਹੀ ਪਾ ਸਕੀਦਾ ਹੈ।

ਪ੍ਰ: ਨਾਮ ਪ੍ਰਾਪਤ ਕਿਸਨੂੰ ਹੋ ਸਕਦਾ ਹੈ ?

ਉ: ੮. ਜੋ ਹਰੀ (ਨਿਤਿ) ਤ੍ਰੈਕਾਲ ਅਬਾਧਿ ਹੈ ਉਸਨੂੰ ਦਿਨੇ ਰਾਤ ਜਿਸਨੇ ਸੇਵਿਆ ਹੈ, ਸਤਿਗੁਰੂ ਨੇ ਉਨ੍ਹਾਂ ਨੂੰ ਨਾਮ ਦੀ ਬਖ਼ਸ਼ਸ਼ ਕਰੀ ਹੈ। ਇਹ ਰਸਤਾ ਹੈ ਦਰਗਾਹੇ ਜਾ ਕੇ ਮਾਣ ਪ੍ਰਾਪਤ ਕਰਨ ਦਾ।੨।

੯. ਪਰ ਜੋ ਮਨਮੁਖ ਕੂਕਰ ਵਾਂਗੂੰ ਲੋਭੀ ਹੋ ਕੇ ਕੂੜ ਦੀ ਕਮਾਈ ਕਰਦੇ ਹਨ, ਭਾਵ, ਕੂੜੇ ਪਦਾਰਥਾਂ ਦੇ ਲੋਭ ਵਿਚ ਲੋਭੀ ਹੋ ਰਹਿੰਦੇ ਹਨ ਅਤੇ ਗੁਰੂ ਦੀ ਨਿੰਦਾ ਵਿਚ ਆਪ ਪਚੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਵੀ ਪਚਾਉਂਦੇ ਹਨ। ਜਿਸ ਨਰਕਾਂ ਵਿਚ ਆਪ ਸੜਦੇ ਹਨ, ਹੋਰਨਾਂ ਨੂੰ ਵੀ ਉਨ੍ਹਾਂ ਵਿਚ ਹੀ ਸਾੜਦੇ ਹਨ।

੧੦. ਉਹ ਭਰਮ ਕਰਕੇ ਭੁਲਾ ਹੋਇਆ (ਘਣੋ) ਬਹੁਤਾ ਦੁਖ ਪਾਉਂਦਾ ਹੈ, ਜਮ ਉਸ (ਖਲ) ਮੂਰਖ ਦੀ (ਖੁਲ) ਨਿਸੰਗ ਹੋ ਕੇ ਹਾਨੀ ਕਰਦਾ ਹੈ।

੧੧. ਉਸ ਨੂੰ ਮਨਮੁਖਤਾ ਕਰਕੇ ਕਦੇ ਵੀ ਆਤਮ ਸੁਖ ਪ੍ਰਾਪਤ ਨਹੀਂ ਹੁੰਦਾ ਅਤੇ ਜੋ ਗੁਰਮੁਖ ਹਨ ਉਨ੍ਹਾਂ ਨੂੰ (ਸੁਭਾਨੁ) ਅਸਚਰਜ ਸੁਖ ਪ੍ਰਾਪਤ ਹੁੰਦਾ ਹੈ। ਵਾ ਜੋ (ਭਾਨੁ) ਸੂਰਜ ਵਤ ਪ੍ਰਕਾਸ਼ ਰੂਪ ਆਤਮ ਗਿਆਨ ਹੈ ਤਿਸ ਕਰਕੇ ਸੁਖ ਪ੍ਰਾਪਤ ਹੁੰਦਾ ਹੈ।੩।

ਪ੍ਰ: ਗੁਰਮੁਖ ਇਹ ਸੰਸਾਰਕ ਧੰਦੇ ਕਿਵੇਂ ਕਰਦਾ ਹੈ ?

ਉ:੧੨. ਉਹ ਗੁਰਮੁਖ ਇਸ ਸੰਸਾਰ ਦੇ ਧੰਧਿਆਂ ਨੂੰ ਇਕ ਤਰ੍ਹਾਂ ਦਾ ਪਿੱਟਣਾ ਸਮਝ ਕੇ ਕਰਦਾ ਹੈ ਭਾਵ ਆਪਣੇ ਚਿੱਤ ਵਿਚ ਆਪਣੇ ਮਾਲਕ ਨੂੰ ਵਸਾਈ ਰਖਣਾ ਆਪਣਾ ਮੁਖ ਪ੍ਰਜੋਜਨ ਜਾਣਦਾ ਹੈ, ਸੰਸਾਰ ਦੇ ਕੰਮ ਵੀ ਭਾਵੇਂ ਉਹ ਕਰਦਾ ਹੈ, ਪਰ ਉਨ੍ਹਾਂ ਨੂੰ ਗੌਣ ਜਾਣ ਕੇ ਹੀ ਕਰਦਾ ਹੈ, ਕਿਉਂਕਿ ਉਸਨੂੰ ਇਹ ਸੋਝੀ ਹੈ ਕਿ ਅਗੇ ਸਾਈਂ ਦੇ ਦਰ ਵਿਚ ਤਾਂ ਸੱਚ ਦੀ ਕਮਾਈ ਦੀ ਲਿਖਤ ਪ੍ਰਵਾਨ ਹੋਣੀ ਹੈ। ਅਥਵਾ ਮਨਮੁਖਾਂ ਨੂੰ ਇਸ ਲੋਕ ਵਿਚ ਜਗਤ ਵਿਵਹਾਰਾਂ ਵਿਚ (ਪਿਟਾਈਐ) ਖਪਾਈਦਾ ਹੈ, ਕਿਉਂਕਿ (ਸਚੁ ਲਿਖਤੁ) ਜੋ ਸੱਚੇ ਨੇ ਲੇਖ ਲਿਖ ਦਿੱਤਾ ਹੈ, ਸੋ ਅਮੇਟ ਹੈ, ਜਿਸ ਕਰਕੇ ਉਹ ਪ੍ਰਵਾਨ ਹੋਇਆ ਹੈ।

੧੩. ਅਤੇ ਜੋ ਗੁਰਮੁਖ ਹਨ ਉਹ ਹਰੀ ਰੂਪ ਗੁਰੂ ਸਜਣ ਨੂੰ ਸੇਵਦੇ ਹਨ, ਉਨ੍ਹਾਂ ਦੀ ਜੋ ਬੰਦਗੀ ਕਰਣੀ ਹੈ ਉਹ ਵੱਡੀ ਹੈ। ਸੋ ਉਹੀ ਪੁਰਖ ਬੰਦਗੀ ਕਰਕੇ ਸਾਰਿਆਂ ਵਿਚ (ਪਰਧਾਨੁ) ਮੁਖੀ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ ਕਿ ਅਜਿਹੇ ਪੁਰਸ਼ਾਂ ਨੂੰ ਕਦੀ ਵੀ ਨਾਮ ਨਹੀਂ ਵਿਸਰਦਾ, ਇਸੀ ਕਰਕੇ ਉਸ 'ਤੇ ਸੱਚੇ ਵਾਹਿਗੁਰੂ ਦੀ ਬਖ਼ਸ਼ਿਸ਼ ਦੁਆਰਾ (ਨੀਸਾਣੁ) ਚਿੰਨ੍ਹ ਪੈ ਜਾਂਦਾ ਹੈ, ਭਾਵ ਉਹ ਸਾਈਂ ਜੀ ਦੇ ਮੰਡਲ ਵਿਚ ਪੁੱਜ ਗਿਆ, ਜਿਸ ਕਰਕੇ ਉਹ ਹੁਣ ਕਰਮ ਗੇੜ ਦੇ ਹਿਸਾਬ ਤੋਂ ਉੱਚਾ ਹੋ ਜਾਂਦਾ ਹੈ।੪।੧੯।

***ਭਾਵਾਰਥ :*** ਇਸ ਉਪਰੋਕਤ ਮਹਾਂਵਾਕ ਵਿਚ ਹਜ਼ੂਰ ਨੇ ਕੂੜੇ

ਸੰਸਾਰ ਦੇ ਕੂੜੇ ਪਦਾਰਥਾਂ ਵਿਚ ਖਚਤ ਹੋਣ ਵਲੋਂ ਰੋਕਿਆ ਹੈ ਅਤੇ ਇਹ ਸੂਝ ਦੇਣ ਦਾ ਯਤਨ ਕੀਤਾ ਹੈ ਕਿ ਕੂੜੇ ਪਦਾਰਥਾਂ ਵਿਚ ਖਚਤ ਹੋਇਆ ਇਹ ਅਮੋਲਕ ਜੀਵਨ ਵਿਅਰਥ ਬਰਬਾਦ ਹੋ ਜਾਂਦਾ ਹੈ, ਜਿਸ ਕਰਕੇ ਜੀਵ ਸਦਾ ਲਈ ਆਪਣੇ ਮਾਲਕ ਤੋਂ ਵਿਛੜਿਆ ਰਹਿੰਦਾ ਹੈ। ਕਿਉਂਕਿ ਕੂੜ ਦੀ ਕਮਾਈ ਕੀਤਿਆਂ ਕੂੜ ਦੀ ਹੀ ਦੀਵਾਰ ਉਸਰਦੀ ਹੈ, ਜੋ ਸਾਈਂ ਨਾਲੋਂ ਸਦਾ ਲਈ ਵਿਛੋੜੀ ਰਖਦੀ ਹੈ।

ਅੱਗੇ ਆਗਿਆ ਕਰਦੇ ਹਨ, ਕਿ ਤੁਸੀਂ ਸੰਸਾਰ ਦੇ ਕਾਰ ਵਿਵਹਾਰ ਕਰਦੇ ਬਾਹਰੋਂ ਤਾਂ ਜ਼ਰੂਰ ਦਿਸੋ, ਪਰ ਅੰਤਰ ਆਤਮੇ ਆਪਣੇ ਸੱਚੇ ਸਾਈਂ, ਮਾਲਕ ਨਾਲ ਜੁੜੇ ਰਹੋ, ਪਰ ਇਹ ਅਵਸਥਾ ਵੀ ਸਿਮਰਨ ਨਾਲ ਹੀ ਪ੍ਰਾਪਤ ਹੋ ਸਕੇਗੀ।

ਅੰਤ ਵਿਚ ਗੁਰਮਤ ਦੀ ਸਹੀ ਸੂਝ ਕਰਵਾਂਦਿਆਂ ਅੰਕਤ ਕਰਦੇ ਹਨ, ਕਿ ਜੋ ਜਗਤ ਦੇ ਧੰਧੇ ਕਰਨੇ ਹਨ, ਇਹ ਜ਼ਰੂਰ ਕਰਦੇ ਰਹਿਣਾ ਹੈ ਆਪਣਾ ਫ਼ਰਜ਼ ਜਾਣ ਕੇ, ਪਰ ਇਨ੍ਹਾਂ ਧੰਧਿਆਂ ਨੂੰ ਗੌਣ ਕੰਮ ਜਾਣਨਾ ਹੈ, ਇਨ੍ਹਾਂ ਵਿਚ ਗਾਫ਼ਲ ਹੋ ਖਚਤ ਨਹੀਂ ਹੋਣਾ।

## ਸਿਰੀਰਾਗੁ ਮਹਲਾ ੧ ॥

**੧. ਇਕੁ ਤਿਲੁ ਪਿਆਰਾ ਵੀਸਰੈ**
**ਰੋਗੁ ਵਡਾ ਮਨ ਮਾਹਿ ॥**
**੨. ਕਿਉ ਦਰਗਹ ਪਤਿ ਪਾਈਐ**
**ਜਾ ਹਰਿ ਨ ਵਸੈ ਮਨ ਮਾਹਿ ॥**
**੩. ਗੁਰਿ ਮਿਲਿਐ ਸੁਖੁ ਪਾਈਐ**
**ਅਗਨਿ ਮਰੈ ਗੁਣ ਮਾਹਿ ॥੧॥**
**੪. ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥**
**੫. ਜਿਨ ਖਿਨੁ ਪਲੁ ਨਾਮੁ ਨ ਵੀਸਰੈ**
**ਤੇ ਜਨ ਵਿਰਲੇ ਸੰਸਾਰਿ ॥੧॥ਰਹਾਉ॥**
**੬. ਜੋਤੀ ਜੋਤਿ ਮਿਲਾਈਐ**
**ਸੁਰਤੀ ਸੁਰਤਿ ਸੰਜੋਗੁ ॥**
**੭. ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥**
**੮. ਗੁਰਮੁਖਿ ਜਿਸੁ ਹਰਿ ਮਨਿ ਵਸੈ**
**ਤਿਸੁ ਮੇਲੇ ਗੁਰੁ ਸੰਜੋਗੁ ॥੨॥**
**੯. ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥**
**੧੦. ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥**
**੧੧. ਗੁਰਮੁਖਿ ਰਵਹਿ ਸੋਹਾਗਣੀ**
**ਸੋ ਪ੍ਰਭੁ ਸੇਜ ਭਤਾਰੁ ॥੩॥**
**੧੨. ਚਾਰੇ ਅਗਨਿ ਨਿਵਾਰਿ ਮਰੁ**
**ਗੁਰਮੁਖਿ ਹਰਿ ਜਲੁ ਪਾਇ ॥**
**੧੩. ਅੰਤਰਿ ਕਮਲੁ ਪ੍ਰਗਾਸਿਆ**
**ਅੰਮ੍ਰਿਤੁ ਭਰਿਆ ਅਘਾਇ ॥**
**੧੪. ਨਾਨਕ ਸਤਗੁਰੁ ਮੀਤੁ ਕਰਿ**
**ਸਚੁ ਪਾਵਹਿ ਦਰਗਹ ਜਾਇ ॥੪॥੨੦॥**

***ਪਦ ਅਰਥ :*** ਤਿਲੁ—ਨਿੱਕਾ ਬੀਜ, ਇਸ ਤੋਂ ਭਾਵ ਹੈ ਥੋੜ੍ਹਾ ਚਿਰ। ਰੋਗੁ—ਬੀਮਾਰੀ। ਮਾਹਿ—ਵਿਚ। ਅਗਨਿ—ਅੱਗ, ਭਾਵ ਤ੍ਰਿਸ਼ਨਾ ਦੀ ਅਗਨੀ। ਗੁਣ—ਗੁਣਾਨਵਾਦ। ਜੋਤੀ—ਪ੍ਰਕਾਸ਼ ਸਰੂਪ। ਜੋਤਿ—ਜੀਵਾਤਮਾ ਨੂੰ। ਸੁਰਤੀ—ਸੁਰਤ ਵਾਲਾ, ਸੁਰਤ ਦਾ ਮਾਲਕ। ਸੁਰਤਿ—ਹੋਸ਼, ਜਗਿਆਸੂ ਦੀ ਸੁਰਤ ਤੋਂ ਭਾਵ ਹੈ। ਹਿੰਸਾ—ਮਾਰਨਾ, ਦੁਖ ਦੇਣਾ, ਹੱਤਿਆ ਕਰਨੀ। ਹਿੰਸਾ ਤਿੰਨ ਤਰ੍ਹਾਂ ਦੀ ਮੰਨੀ ਹੈ। ੧. ਮਨ ਦੀ ਹਿੰਸਾ ਈਰਖਾ, ਵੈਰ ਦਾ ਭਾਵ। ੨. ਵਚਨ ਦੀ—ਨਿੰਦਾ, ਕਠੋਰ ਵਾਕ ਗਾਲੀ ਦੇਣੀ ਯਾ ਲਿਖਣੀ। ੩. ਕਰਨੀ ਦੀ—ਸਰੀਰਕ ਦੁਖ ਦੇਣਾ, ਸੱਟ ਮਾਰਨੀ, ਕਤਲ ਕਰਨਾ। ਗਤੁ ਗਏ—ਨਾਸ ਹੋ ਗਏ। ਗੁਰਮੁਖਿ—ਗੁਰੂ। ਗੁਰੁ ਸੰਜੋਗੁ—ਵੱਡਾ ਸੰਜੋਗ, ਭਾਵ ਪ੍ਰਮਾਤਮ ਮੇਲ। ਕਾਇਆ—ਸਰੀਰ, ਦੇਹ। ਭੋਗਣਹਾਰੁ—ਭੋਗਣ ਵਾਲਾ ਵਾਹਿਗੁਰੂ। ਰਵਹਿ—ਅਨੰਦ ਦੇਣ ਵਾਲੀ ਕ੍ਰਿਆ, ਮਾਣਦਾ ਹੈ, ਪ੍ਰਭੂ। ਗੁਰਮੁਖਿ—ਪੁੱਗ ਚੁੱਕਾ ਸਿਖ, ਪੰਚ, ਸੰਤ। ਸੋਹਾਗਣੀ—ਗੁਰਮੁਖ ਹੋ ਗਿਆ ਸਿਖ। ਸੇਜ ਭਤਾਰੁ—ਸੇਹਜਾ ਦਾ ਪਤੀ, ਸੇਜ ਦਾ ਭਾਵ ਹੈ ਅੰਤਾਕਰਣ, ਭਤਾਰ ਦਾ ਭਾਵ ਹੈ ਪਰਮਾਤਮਾ। ਚਾਰੇ ਅਗਨਿ—ਚਾਰੇ ਅੱਗਾਂ, ਹੰਸ, ਹੇਤ, ਲੋਭ, ਕੋਪ। ਗੁਰਮੁਖਿ—ਗੁਰੂ ਦੁਆਰਾ। ਕਮਲੁ—ਕੌਲ ਫੁਲ, ਹਿਰਦਾ ਕਮਲ।

### *ਅਰਥ :*

ਪ੍ਰ: ਜਿਨ੍ਹਾਂ ਦੇ ਅੰਦਰ ਆਪਣੇ ਉਸ ਸੱਚੇ ਸਾਈਂ ਜੀ ਦਾ ਪਿਆਰ ਹੈ, ਉਨ੍ਹਾਂ ਦੀ ਮਾਨਸਕ ਅਵਸਥਾ ਕਿਸ ਪ੍ਰਕਾਰ ਦੀ ਹੋ ਜਾਂਦੀ ਹੈ?

ਉ:੧. ਜਿਨ੍ਹਾਂ ਦੇ ਅੰਦਰ ਉਸ ਸਾਈਂ ਦਾ ਪਿਆਰ ਵਸਦਾ ਹੈ, ਉਹ ਤਾਂ ਕਹਿੰਦੇ ਹਨ ਕਿ ਜੇ ਸਾਨੂੰ (ਇਕੁ ਤਿਲੁ) ਇਕ ਛਿਨ ਭਰ ਵੀ ਪਿਆਰਾ ਵਾਹਿਗੁਰੂ ਭੁਲ ਜਾਵੇ ਤਾਂ ਸਾਨੂੰ ਮਨ ਵਿਚ ਵੱਡਾ ਰੋਗ ਉਤਪੰਨ ਹੋਇਆ ਪ੍ਰਤੀਤ ਹੁੰਦਾ ਹੈ, ਭਾਵ ਵਡੇਰੇ ਰੋਗ ਵਾਂਗੂੰ ਮਨ ਅੰਦਰ ਬੇਚੈਨੀ ਲੱਗ ਪੈਂਦੀ ਹੈ।

੨. ਉਨ੍ਹਾਂ ਨੂੰ ਨਾਲ ਹੀ ਇਹ ਵੀ ਫ਼ਿਕਰ ਪੈ ਜਾਂਦਾ ਹੈ, ਕਿ ਅਗੇ ਉਸ ਵਾਹਿਗੁਰੂ ਜੀ ਦੀ ਦਰਗਾਹੇ ਇੱਜ਼ਤ ਕਿਵੇਂ ਪਾ ਸਕਾਂਗੇ, ਜਦ ਕਿ ਇਸ ਲੋਕ ਵਿਚ ਰਹਿੰਦਿਆਂ ਮਨ ਵਿਚ ਹਰੀ ਨਾ ਵਸੇਗਾ।

ਪ੍ਰ: ਇਸ ਬੇਚੈਨੀ ਦੇ ਦੁਖ ਦੀ ਨਵਿਰਤੀ ਅਤੇ ਸੁਖ ਦੀ ਪ੍ਰਾਪਤੀ ਕਿਵੇਂ ਹੋ ਸਕੇ?

ਉ:੩. ਪ੍ਰਮੇਸ਼ਰ ਨੂੰ ਮਨ ਵਿਚੋਂ ਭੁਲ ਜਾਣ ਦਾ ਕਾਰਨ ਤ੍ਰਿਸ਼ਨਾ ਹੈ, ਇਹ ਤ੍ਰਿਸ਼ਨਾ ਦੀ ਅੱਗ ਉਸ ਵਾਹਿਗੁਰੂ ਜੀ ਦੇ ਗੁਣਾਂ ਨੂੰ ਗੌਣ ਵਿਚ ਲਗੇ ਰਹਿਣ ਨਾਲ ਬੁਝਦੀ ਹੈ, ਗੁਣਾਨਵਾਦ ਕਰਨ ਦੀ ਦਾਤ ਗੁਰਾਂ ਦੁਆਰੇ ਪ੍ਰਾਪਤ ਹੁੰਦੀ ਹੈ, ਜਿਸਦਾ ਸਦਕਾ ਮਨ ਅਰੋਗ ਹੋ ਸਦਾ ਸੁਖ ਪ੍ਰਾਪਤ ਕਰ ਲੈਂਦਾ ਹੈ।

੪. ਇਸ ਲਈ ਮਨ ਨੂੰ ਸੰਬੋਧਨ ਕਰਦੇ ਹਨ, ਕਿ ਹੇ ਮੇਰੇ ਮਨ! ਤੂੰ ਦਿਨੇ ਰਾਤ ਹਰੀ ਦੇ ਗੁਣਾਂ ਨੂੰ ਚਿੰਤਨ ਕਰਦਾ ਰਹੁ।

੫. ਜਿਨ੍ਹਾਂ ਨੂੰ ਇਕ ਖਿਨ ਤੇ ਪਲ ਭਰ ਵੀ ਸਾਈਂ ਜੀ ਦਾ ਨਾਮ ਨਹੀਂ ਵਿਸਰਦਾ, ਉਹ ਪੁਰਖ ਸੰਸਾਰ ਵਿਚ ਬਹੁਤ ਘਟ ਹਨ।੧।ਰਹਾਉ।

੬. ਗੁਰੂ ਜੋ ਸੁਰਤੀ, ਜਾਗਦੀ ਸੁਰਤ ਵਾਲਾ ਹੈ, ਉਸ ਦੀ ਸੁਰਤ ਵਿਚ ਸੁਰਤ ਮਿਲਾਵੀਏ, ਭਾਵ ਚਿਤ ਬ੍ਰਿਤੀ ਮਿਲਾਈਏ ਅਤੇ ਵਾਹਿਗੁਰੂ ਜੋ ਜੋਤੀ ਸਰੂਪ ਹੈ, ਉਸ ਦੀ ਜੋਤ ਵਿਚ ਆਪਣੀ ਜੋਤ ਮਿਲਾ ਦੇਈਏ।

ਪ੍ਰ: ਫਿਰ ਕੀ ਫਲ ਪ੍ਰਾਪਤ ਹੁੰਦਾ ਹੈ?

ਉ: ੭. ਬਸ ਫਿਰ ਇਉਂ ਨਜ਼ਰ ਆਉਂਦਾ ਹੈ ਕਿ ਅੰਦਰੋਂ ਹਉਮੈ ਤੇ ਹਿੰਸਾ ਦੋਵੇਂ ਹੀ ਨਸ਼ਟ ਹੋ ਗਏ, ਹੁਣ ਰਿਦੇ ਵਿਚ ਨਾ ਤਾਂ ਕੋਈ ਸੰਸਾ ਹੈ ਅਤੇ ਨਾਹੀ ਸੋਗ ਹੈ।

੮. ਗੁਰੂ ਦੁਆਰੇ ਜਿਸਦੇ ਮਨ ਵਿਚ ਹਰੀ ਵਸ ਜਾਂਦਾ ਹੈ, ਤਿਸਦੇ ਸੰਜੋਗ ਕਰਕੇ ਸਭ ਤੋਂ (ਹਰੀ) ਵੱਡਾ ਪਰਮਾਤਮਾ ਉਸਨੂੰ ਆਪਣੇ ਨਾਲ ਮੇਲ ਲੈਂਦਾ ਹੈ।੨।

੯. ਜੇਕਰ (ਕਾਇਆ) ਬੁਧੀ ਰੂਪੀ ਇਸਤ੍ਰੀ ਨੂੰ ਨਿਸ਼ਕਾਮਤਾ ਕਰਕੇ ਸ਼ੁਧ ਕਰ ਲਈਏ, ਤਾਂ ਫਿਰ ਸਰਵ ਕੋ ਭੋਗਣਹਾਰ ਜੋ ਵਾਹਿਗੁਰੂ ਹੈ ਉਸਦੇ ਅਨੰਦ ਨੂੰ ਭੋਗੀਦਾ ਹੈ।

ਪ੍ਰ: ਸਾਈਂ ਜੀ, ਜੇ ਮੈਂ ਇਸ ਚਲਣਹਾਰ ਸੰਸਾਰ ਦੇ ਕੂੜੇ ਪਸਾਰੇ ਨਾਲ ਪਿਆਰ ਨਾ ਕਰਾਂ ਫਿਰ ਕੀ ਕੁਝ ਪ੍ਰਾਪਤ ਹੋ ਸਕੇਗਾ?

ਉ: ੧੦. ਹੇ ਭਾਈ! ਜੇ ਤੂੰ ਇਸ ਸਦਾ ਨ ਰਹਿਣ ਵਾਲੇ ਸੰਸਾਰ ਨਾਲ ਮੋਹ ਨਾ ਕਰੇਂ।

੧੧. ਤਾਂ ਫਿਰ ਗੁਰਮੁਖ ਗਿਆਨਵਾਨ ਜੋ ਸੁਹਾਗਣੀਆਂ ਪ੍ਰਭੂ ਭਰਤੇ ਦਾ ਅੰਤਾਕਰਣ ਵਿਚ ਸਾਖੀ ਰੂਪ ਜਾਣ ਕੇ ਅਨੰਦ (ਰਵਹਿ) ਮਾਣਦੀਆਂ ਹਨ, ਭਾਵ ਤਿਸ ਅਨੰਦ ਵਿਚ ਮਗਨ ਰਹਿੰਦੀਆਂ ਹਨ, ਤੂੰ ਵੀ ਉਨ੍ਹਾਂ ਸੁਹਾਗਣਾਂ ਵਾਂਗ ਉਸ ਪ੍ਰਭੂ ਪਤੀ ਦੇ ਮਿਲਾਪ ਦਾ ਰਿਦੇ ਅੰਦਰ ਰਸ ਮਾਣ ਸਕੇਂਗਾ।੩।

ਪ੍ਰ: ਦਸੋ ਜੀ! ਰਿਦੇ ਅੰਦਰ ਜੋ ਚਾਰੇ ਅੱਗਾਂ (ਹੰਸ, ਹੇਤ, ਲੋਭ, ਕੋਪ) ਮੱਚ ਰਹੀਆਂ ਹਨ, ਇਹ ਕਿਵੇਂ ਨਵਿਰਤ ਹੋਣ?

ਉ: ੧੨. ਜਦੋਂ ਸਿੱਖ ਗੁਰੂ ਦੁਆਰੇ ਹਰੀ ਨਾਮ ਰੂਪੀ ਜਲ ਪ੍ਰਾਪਤ ਕਰ ਲੈਂਦਾ ਹੈ, ਉਸਦੀਆਂ ਚਾਰੇ ਅਗਨੀਆਂ ਨਵਿਰਤ ਹੋ ਜਾਂਦੀਆਂ ਹਨ ਅਤੇ ਨਾਲ ਹੀ ਉਨ੍ਹਾਂ ਦਾ ਜੀਵ ਭਾਵ ਵੀ ਮਰ ਜਾਂਦਾ ਹੈ।

੧੩. ਫਿਰ ਉਹ ਕੀ ਦੇਖਦਾ ਹੈ ਕਿ ਅੰਤਰ ਉਸਦਾ ਰਿਦਾ ਕਮਲ ਖਿੜ ਆਇਆ ਜਿਸ ਅੰਦਰ ਅੰਮ੍ਰਿਤ ਭਰ ਰਿਹਾ ਹੈ, ਬਸ ਉਹ ਫਿਰ ਸਦਾ ਲਈ ਤ੍ਰਿਪਤ ਹੋ ਜਾਂਦਾ ਹੈ।

ਪ੍ਰ: ਰੱਬੀ ਦਰਗਾਹੇ ਥਾਂ ਕਿਵੇਂ ਮਿਲ ਸਕੇਗੀ?

ਉ: ੧੪. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਕਿ ਹੇ ਭਾਈ! ਨਾਮ ਦਾਤਾ ਸਤਿਗੁਰੂ ਜੀ ਹਨ, ਉਸਨੂੰ ਆਪਣਾ ਸੱਚਾ ਮਿੱਤਰ ਬਣਾ ਲੈ, ਜਿਸ ਕਰਕੇ ਤੂੰ ਸੱਚਾ ਸੁੱਖ ਸੱਚੀ ਥਾਂ ਦਰਗਾਹੇ ਪ੍ਰਾਪਤ ਕਰ ਸਕੇਂਗਾ।੪।੨੦।

***ਭਾਵਾਰਥ :*** ਇਸ ਸ਼ਬਦ ਵਿਚ ਪ੍ਰਭੂ ਨੂੰ ਹਰ ਸਮੇਂ ਯਾਦ ਰੱਖਣ ਦੀ ਲੋੜ ਦਰਸਾਈ ਹੈ, ਤੇ ਉਸ ਗੁਰਸਿੱਖ ਦੀ ਅਵਸਥਾ ਅੰਕਤ ਕੀਤੀ ਹੈ ਜੋ ਸਵਾਸ ਸਵਾਸ ਸਾਂਈਂ ਨੂੰ ਸੰਭਾਲਦੇ ਰਹਿੰਦੇ ਹਨ। ਉਨ੍ਹਾਂ ਦਾ ਮਨ ਅਜਿਹਾ ਨਿਰਮਲ ਹੋ ਚੁੱਕਾ ਹੈ ਕਿ ਜਦੋਂ ਕਦੀ ਉਨ੍ਹਾਂ ਨੂੰ ਰੱਬ ਖਿਨ ਮਾਤ੍ਰ ਵਿਸਰ ਜਾਵੇ ਤਾਂ ਉਹ ਉਸਨੂੰ ਵਡੇਰਾ ਰੋਗ ਪ੍ਰਤੀਤ ਹੁੰਦਾ ਹੈ। ਪਰ ਐਸੇ ਪ੍ਰੇਮੀ ਸੰਸਾਰ ਵਿਚ ਬਹੁਤ ਹੀ ਘੱਟ ਵੇਖੀਦੇ ਹਨ। ਫਿਰ ਦਸਦੇ ਹਨ ਪ੍ਰੇਮੀ ਬਣੋ, ਦ੍ਰਿਸ਼ਟਮਾਨ ਨਾਲ ਮੋਹ ਨ ਪਾਓ, ਨਾਮ ਜਲ ਪੀ ਕੇ ਅੰਦਰ ਬਲ ਰਹੀਆਂ ਅੱਗਾਂ ਵਲੋਂ ਸ਼ਾਂਤ ਹੋਵੋ। ਸੋ ਮਨ ਨੂੰ ਦਿਸਣ ਵਾਲੇ ਸੰਸਾਰ ਦੇ ਮੋਹ ਵਲੋਂ ਤੋੜਨਾ, ਸਤਿਸੰਗ ਕਰਨਾ, ਵਾਹਿਗੁਰੂ ਦਾ ਚਿੰਤਨ ਇਹ ਸੱਚਾ ਮਾਰਗ ਹੈ।

## ਸਿਰੀਰਾਗੁ ਮਹਲਾ ੧ ॥

**੧. ਹਰਿ ਹਰਿ ਜਪਹੁ ਪਿਆਰਿਆ**
**ਗੁਰਮਤਿ ਲੇ ਹਰਿ ਬੋਲਿ ॥**
**੨. ਮਨੁ ਸਚ ਕਸਵਟੀ ਲਾਈਐ**
**ਤੁਲੀਐ ਪੂਰੈ ਤੋਲਿ ॥**
**੩. ਕੀਮਤਿ ਕਿਨੈ ਨ ਪਾਈਐ**
**ਰਿਦ ਮਾਣਕ ਮੋਲਿ ਅਮੋਲਿ ॥੧॥**
**੪. ਭਾਈ ਰੇ ਹਰਿ ਹੀਰਾ ਗੁਰ ਮਾਹਿ ॥**
**੫. ਸਤਸੰਗਤਿ ਸਤਗੁਰੁ ਪਾਈਐ**
**ਅਹਿਨਿਸਿ ਸਬਦਿ ਸਲਾਹਿ ॥੧॥ਰਹਾਉ॥**
**੬. ਸਚੁ ਵਖਰੁ ਧਨੁ ਰਾਸਿ ਲੈ**
**ਪਾਈਐ ਗੁਰ ਪਰਗਾਸਿ ॥**
**੭. ਜਿਉ ਅਗਨਿ ਮਰੈ ਜਲਿ ਪਾਇਐ**
**ਤਿਉ ਤ੍ਰਿਸਨਾ ਦਾਸਨਿ ਦਾਸਿ ॥**
**੮. ਜਮ ਜੰਦਾਰੁ ਨ ਲਗਈ**
**ਇਉ ਭਉਜਲੁ ਤਰੈ ਤਰਾਸਿ ॥੨॥**
**੯. ਗੁਰਮੁਖਿ ਕੂੜੁ ਨ ਭਾਵਈ**
**ਸਚਿ ਰਤੇ ਸਚ ਭਾਇ ॥**
**੧੦. ਸਾਕਤ ਸਚੁ ਨ ਭਾਵਈ**
**ਕੂੜੈ ਕੂੜੀ ਪਾਂਇ ॥**
**੧੧. ਸਚਿ ਰਤੇ ਗੁਰਿ ਮੇਲਿਐ**
**ਸਚੇ ਸਚਿ ਸਮਾਇ ॥੩॥**
**੧੨. ਮਨ ਮਹਿ ਮਾਣਕੁ ਲਾਲੁ ਨਾਮੁ**
**ਰਤਨੁ ਪਦਾਰਥੁ ਹੀਰੁ ॥**
**੧੩. ਸਚੁ ਵਖਰੁ ਧਨੁ ਨਾਮੁ ਹੈ**
**ਘਟਿ ਘਟਿ ਗਹਿਰ ਗੰਭੀਰੁ ॥**
**੧੪. ਨਾਨਕ ਗੁਰਮੁਖਿ ਪਾਈਐ**
**ਦਇਆ ਕਰੇ ਹਰਿ ਹੀਰੁ ॥੪॥੨੧॥**

***ਪਦ ਅਰਥ :*** ਹਰਿ ਬੋਲਿ—ਹਰੀ ਦਾ ਨਾਮ ਉਚਾਰਨ ਕਰ। ਕਸਵਟੀ—ਇਕ ਕਾਲੇ ਰੰਗ ਦਾ ਪੱਥਰ, ਜਿਸ ਪਰ ਸੋਨਾ ਪਰਖਿਆ

ਜਾਂਦਾ ਹੈ। ਤੁਲੀਐ—ਤੋਲ ਵਿਚ ਪੂਰੇ ਉਤਰੀਏ। ਤੋਲਿ—ਤੱਕੜੀ। ਰਾਸਿ—ਮੂਲ ਨਕਦੀ, ਜਿਸ ਨਾਲ ਸੌਦਾ ਖ਼ਰੀਦੀਦਾ ਹੈ। ਵਖਰੁ—ਜੋ ਸੌਦਾ ਰਾਸ ਨਾਲ ਖ਼ਰੀਦੀਦਾ ਦਾ ਹੈ। ਧਨੁ—ਸੌਦਾ ਵੇਚ ਕੇ ਜੋ ਨਫ਼ਾ ਖੱਟੀਦਾ ਹੈ। ਦਾਸਨਿ ਦਾਸਿ—ਦਾਸਾਂ ਦੇ ਦਾਸ ਦੁਆਰਾ, ਭਾਵ ਹੈ ਗੁਰੂ ਤੋਂ, ਗੁਰੂ ਦੁਆਰੇ। ਜੰਦਾਰੁ—ਕਸ਼ਟ ਦੇ ਕੇ ਮਾਰਨ ਵਾਲਾ। ਭਾਵਈ—ਭਾਉਂਦਾ ਹੈ। ਸਚਿ ਰਤੇ—ਸੱਚ ਵਿਚ ਲਗੇ ਹੋਏ। ਭਾਇ—ਪਰੇਮ। ਸਾਕਤ—ਸ਼ਕਤੀ ਦਾ ਪੁਜਾਰੀ, ਮਾਇਆ ਦਾ ਪ੍ਰੇਮੀ। ਪਾਂਇ—ਪਾਇਆਂ, ਨੀਂਹ। ਗੁਰਿ ਮੇਲਿਐ—ਗੁਰੂ ਦੇ ਮਿਲਾਏ ਜਾਣ ਕਰਕੇ। ਮਾਣਕੁ ਲਾਲੁ—ਇਹ ਦੋਵੇਂ ਨਾਮ ਇਕੋ ਹੀ ਸ਼ੈ ਦੇ ਹਨ, ਮਾਣਕ ਪਦ ਸੰਸਕ੍ਰਿਤ ਦਾ ਹੈ ਅਤੇ ਲਾਲ ਅਰਬੀ ਦਾ ਹੈ, ਲਾਲ ਰੰਗ ਦਾ ਰਤਨ। ਹੀਰੁ—ਹੀਰਾ, ਇਸ ਸਭ ਤੋਂ ਅਮੋਲਕ ਰਤਨ ਦੇ ਦੋ ਨਾਮ ਹਨ, ਹਰੀ ਨੂੰ ਹੀਰਾ ਰੂਪ ਕਿਹਾ ਹੈ, ਭਾਵ ਅਮੁੱਲ, ਸੁੰਦਰ, ਸਦਾ ਹੀ ਥਿਰ ਹੋਣ ਤੋਂ ਹੈ।

***ਅਰਥ :***

ਪ੍ਰ: ਸਿੱਖ ਵਲੋਂ ਪੁੱਛ ਹੈ ਕਿ ਮੈਂ ਨਾਮ ਕਿਸਦਾ ਜਪਾਂ ਅਤੇ ਜਿਸ ਹਰੀ ਨੂੰ ਆਪ ਹੀਰਾ ਰੂਪ ਕਰਕੇ ਬਿਆਨਦੇ ਹੋ, ਉਹ ਕਿਥੇ ਨਿਵਾਸ ਕਰਦਾ ਹੈ, ਗੁਰਮੁਖਾਂ ਨੂੰ ਕੂੜ ਅਤੇ ਸਾਕਤਾਂ ਨੂੰ ਸੱਚ ਕਿਉਂ ਨਹੀਂ ਭਾਉਂਦਾ, ਸੱਚ ਸਰੂਪ ਵਿਚ ਸਮਾਈ ਕਿਸਦੀ ਹੁੰਦੀ ਹੈ, ਇਤਿਆਦਿ ਪ੍ਰਸ਼ਨਾਂ ਦਾ ਉੱਤਰ ਇਸ ਸ਼ਬਦ ਅੰਦਰ ਅੰਕਤ ਕਰਦੇ ਹਨ ?

ਉ:੧. ਹੇ ਪਿਆਰਿਆ! ਗੁਰੂ ਤੋਂ ਹਰਿ ਮਿਲਾਪ ਦਾ ਉਪਦੇਸ਼ ਲੈ ਕੇ ਉਸ ਵਾਹਿਗੁਰੂ ਜੀ ਦਾ ਨਾਮ ਜਪਣਾ ਕਰ, ਪਰ ਇਸ ਨਾਮ ਜਪਣ ਦੀ ਮਤਿ ਗੁਰੂ ਪਾਸੋਂ ਪ੍ਰਾਪਤ ਕਰਕੇ ਨਾਮ ਉਚਾਰਨ ਕਰਦਾ ਰਹੀਂ।

੨. ਮਨ ਨੂੰ ਸੱਚ ਦੀ ਕਸਵੱਟੀ 'ਤੇ ਲਾ ਕੇ ਵੀਚਾਰ ਦੀ ਤੱਕੜੀ ਉਤੇ ਤੁਲ ਕੇ ਪੂਰੇ ਉਤਰੀਏ। ਇਸ ਤਰ੍ਹਾਂ ਫਿਰ ਹਿਰਦਾ ਅਜਿਹਾ ਅਮੋਲਕ ਹੋ ਜਾਂਦਾ ਹੈ ਕਿ :

੩. ਇਸਦੀ ਕਿਸੇ ਕੋਲੋਂ ਕੀਮਤ ਹੀ ਨਹੀਂ ਪਾਈ ਜਾ ਸਕਦੀ, ਭਾਵ ਜਿਵੇਂ ਬ੍ਰਹਮ ਬੇ-ਕੀਮਤਾ ਹੈ, ਤਿਵੇਂ ਇਹ ਜੀਵਾਤਮਾ ਰਤਨ ਵੀ ਮੁੱਲ ਤੋਂ ਅਮੋਲਕ ਹੋ ਜਾਂਦਾ ਹੈ।੧।

੪. ਹੇ ਭਾਈ! ਗੁਰੂ ਵਿਚ ਹਰੀ ਰੂਪ ਹੀਰਾ ਵਸਦਾ ਹੈ। ਉਸ ਹੀਰੇ ਨੂੰ ਗੁਰੂ ਰਿਦੇ ਅੰਦਰ ਹੀ ਦਿਖਾ ਦੇਂਦੇ ਹਨ। ਪਰ,

੫. ਉਸ ਹਰੀ ਰੂਪ ਹੀਰੇ ਨੂੰ ਤਾਂ ਹੀ ਪਾਇਆ ਜਾ ਸਕਦਾ ਹੈ, ਜਦੋਂ ਸਤਿਗੁਰਾਂ ਦੀ ਸਤਿਸੰਗਤ ਕਰੀਏ ਅਤੇ ਗੁਰੂ ਉਪਦੇਸ਼ ਦੁਆਰਾ ਰਾਤ ਦਿਨ ਉਸ ਪ੍ਰਭੂ ਦੀ ਸਿਫ਼ਤੋ ਸਲਾਹ ਕਰਦੇ ਰਹੀਏ।੧।ਰਹਾਉ। ਤਾਂ ਫਿਰ :

੬. ਸੱਚ ਰੂਪੀ ਰਾਸ ਵੱਖਰ ਅਤੇ ਧਨ ਪ੍ਰਾਪਤ ਕਰੀਦਾ ਹੈ, ਇਹ ਪ੍ਰਾਪਤੀ ਸਭ ਗੁਰੂ ਦੇ ਬਖ਼ਸ਼ੇ ਗਿਆਨ ਦੇ ਪ੍ਰਕਾਸ਼ ਦੁਆਰੇ ਪਾਈਦੀ ਹੈ।

ਪ੍ਰ: ਉਸ ਗਿਆਨ ਪ੍ਰਕਾਸ਼ ਦੁਆਰਾ ਹੋਰ ਕੀ ਫਲ ਮਿਲੇਗਾ ?

ਉ:੭. ਜਿਵੇਂ ਪਾਣੀ ਦੇ ਪਾਇਆਂ ਅੱਗ ਬੁਝ ਜਾਂਦੀ ਹੈ, ਤਿਵੇਂ ਗੁਰੂ ਦੁਆਰੇ ਪ੍ਰਾਪਤ ਹੋਏ ਆਤਮਾ ਪ੍ਰਕਾਸ਼ ਰਾਹੀਂ ਤ੍ਰਿਸ਼ਨਾ ਰੂਪ ਅਗਨੀ ਸ਼ਾਂਤ ਹੋ ਜਾਂਦੀ ਹੈ, ਇਸ ਲਈ ਆਤਮ ਵੇਤਾ ਗੁਰੂ ਦੇ ਦਾਸਾਂ ਦਾ ਦਾਸ ਹੋ ਕਰ ਰਹਿਣਾ ਚਾਹੀਦਾ ਹੈ।

ਪ੍ਰ: ਲਾਭ ਕੀ ਹੋਵੇਗਾ ?

ਉ: ੮. ਫਿਰ ਉਨ੍ਹਾਂ ਨੂੰ ਜਮ ਦਾ ਡੰਡਾ, ਜਾਂ ਜਿੰਦ ਦਾ ਦੁਸ਼ਮਣ, ਜਮ ਨਹੀਂ ਮਗਰ ਲਗਦਾ, ਇਸ ਤਰ੍ਹਾਂ ਸਾਧਕ ਪੁਰਖ ਗੁਰਮੁਖ ਹੋ ਕੇ ਆਪ ਤਰ ਜਾਂਦਾ ਹੈ ਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।੨।

ਪ੍ਰ: ਗੁਰਮੁਖ ਤੇ ਸਾਕਤਾਂ ਦਾ ਵੇਰਵਾ ਵੀ ਉਚਾਰਨ ਕਰੋ ?

ਉ: ੯. ਗੁਰਮੁਖਾਂ ਨੂੰ ਕੂੜ ਤਾਂ ਉੱਕਾ ਹੀ ਨਹੀਂ ਭਾਉਂਦਾ, ਉਹ ਸਦਾ ਸੱਚ ਵਿਚ ਹੀ ਰਤੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦਾ ਸਦਾ ਪ੍ਰੇਮ ਹੀ ਸੱਚ ਵਿਚ ਹੈ।

੧੦. ਸਾਕਤ ਜੋ ਮਨਮੁਖ ਹਨ ਉਨ੍ਹਾਂ ਨੂੰ ਸੱਚ ਨਹੀਂ ਭਾਉਂਦਾ ਕਿਉਂਕਿ ਉਹ ਕੂੜੇ ਹਨ, ਜੇ ਕਿਸੇ ਪੁੰਨ ਕਰਮ ਦਾ ਫਲ ਉਨ੍ਹਾਂ ਨੂੰ ਪਤ ਵੀ ਪ੍ਰਾਪਤ ਹੋ ਜਾਵੇ ਤਾਂ ਉਹ ਸ਼ੋਭਾ ਵੀ ਕੂੜੀ ਹੈ। ਕਿਉਂਕਿ ਉਨ੍ਹਾਂ ਦੀ ਨੀਂਹ ਹੀ ਕੂੜੀ ਹੈ। ਸੋ ਕੂੜ ਦੀ ਨੀਂਹ ਉੱਤੇ ਮਹਿਲ ਵੀ ਕੂੜਾ ਹੀ ਉਸਰਿਆ ਕਰਦਾ ਹੈ। ਇਸ ਲਈ ਉਹ ਸਦਾ ਕੂੜ ਵਿਚ ਹੀ ਵਸਦੇ ਹਨ।

੧੧. ਜੋ ਗੁਰੂ ਦੇ ਸਾਥ ਮਿਲ ਕੇ ਸੱਚੇ ਪ੍ਰਮੇਸ਼ਰ ਵਿਚ ਰਤੇ ਰਹਿੰਦੇ ਹਨ, ਉਹ ਸੱਚੇ ਪੁਰਸ਼ ਸੱਚ ਪ੍ਰਮੇਸ਼ਰ ਵਿਚ ਹੀ (ਸਮਾਇ) ਮਿਲ ਗਏ ਹਨ।੩।

ਪ੍ਰ: ਇਹ ਨਾਮ ਰਤਨ ਵੀ ਤਾਂ ਪਵਣ, ਪਾਣੀ, ਸੂਰਜ, ਚੰਦਰਮਾ, ਵਾਂਗੂ ਰੱਬੀ ਦਾਤ ਹੈ, ਇਹ ਸਾਰਿਆਂ ਨੂੰ ਹੀ ਕਿਉਂ ਨਹੀਂ ਮਿਲਦੀ ?

ਉ:੧੨. ਹੇ ਭਾਈ! ਹਰੇਕ ਦੇ ਮਨ ਵਿਚ ਹੀ ਨਾਮ ਰੂਪੀ ਰਤਨ ਜਾਂ ਵੈਰਾਗ ਪ੍ਰੇਮ ਰੂਪੀ ਲਾਲ ਅਤੇ ਗਿਆਨ ਰੂਪੀ ਹੀਰਾ ਆਦਿ ਪਦਾਰਥ ਮੌਜੂਦ ਹਨ। ਜਾਂ ਮਨ ਵਿਚ ਜੋ ਨਾਮ ਹੈ ਇਹੀ ਮਾਣਕ, ਲਾਲ ਅਤੇ ਹੀਰਾ ਆਦਿ ਰਤਨ ਰੂਪ ਪਦਾਰਥ ਹਨ, ਭਾਵ ਹੈ ਸਰਵ ਗੁਣ ਰੂਪ ਨਾਮ ਹੀ ਹੈ। ਪਰ ਇਸਦੀ ਲਖਤਾ ਗੁਰੂ ਦੁਆਰੇ ਹੁੰਦੀ ਹੈ।

ਪ੍ਰ: ਮਨੁੱਖ ਲਈ ਸੱਚਾ ਵੱਖਰ ਕੌਣ ਹੈ ?

ਉ:੧੩. ਇਸ ਮਨੁੱਖ ਲਈ ਨਾਮ ਰੂਪ ਧਨ ਹੀ ਸੱਚਾ (ਵਖਰੁ) ਸੌਦਾ ਹੈ, ਇਹ ਘਟਾਂ ਘਟਾਂ ਵਿਚ ਵਿਆਪਕ, ਹਰ ਦਿਲ ਦੀਆਂ ਡੂੰਘਾਈਆਂ ਵਿਚ ਵੀ ਗਹਿਰ ਗੰਭੀਰ ਮੌਜੂਦ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ, ਉਹ ਨਾਮ ਸਤਿਗੁਰੂ ਦੁਆਰੇ ਪ੍ਰਾਪਤ ਹੁੰਦਾ ਹੈ। ਸਤਿਗੁਰੂ ਦੀ ਪ੍ਰਾਪਤੀ ਤਦ ਹੁੰਦੀ ਹੈ, ਜਦੋਂ ਹਰੀ ਰੂਪ ਹੀਰਾ ਦਇਆ-ਦ੍ਰਿਸ਼ਟੀ ਕਰੇ।੪।੨੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਇਸ਼ਾਰੇ ਮਾਤ੍ਰ ਇਹ ਜ਼ਿਕਰ ਕਰਦੇ ਹਨ ਕਿ ਨਾਮ ਜਪਣ ਦੀ ਲੋੜ ਸਭ ਨੂੰ ਹੈ, ਪਰ ਉਹ ਨਾਮ ਨਿਗੁਰਾ ਨਹੀਂ ਜਪ ਸਕਦਾ। ਗੁਰੂ ਦੀ ਮਤਿ ਰਾਹੀਂ ਜਪਣ ਦੀ ਆਗਿਆ ਹੈ। ਫਿਰ ਕਹਿੰਦੇ ਹਨ, ਆਪਣੇ ਮਨ ਨੂੰ ਆਪ ਹੀ ਪਰਖਣ ਦੀ ਆਦਤ ਪਾਓ। ਨਾਮ ਸਾਡੇ ਅੰਦਰ ਹੀ ਹੈ, ਉਸਨੂੰ ਅਭਿਆਸ ਰਾਹੀਂ ਪ੍ਰਗਟ ਕਰੋ।

**ਸਿਰੀਰਾਗੁ ਮਹਲਾ ੧ ॥**

**੧. ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥**
**੨. ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥**
**੩. ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥**
**੪. ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥**
**੫. ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ਰਹਾਉ॥**
**੬. ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥**
**੭. ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥**
**੮. ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥੨॥**
**੯. ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥**
**੧੦. ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥**
**੧੧. ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥**
**੧੨. ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥**
**੧੩. ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥**
**੧੪. ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥**

***ਪਦ ਅਰਥ :*** ਭਰਮੇ—ਘਰ ਬਾਰ ਛੱਡ ਦੇਸ਼ ਦੇਸ਼ਾਂਤਰਾਂ ਤੇ ਤੀਰਥਾਂ 'ਤੇ ਫਿਰਨ ਨਾਲ। ਭਾਹਿ—ਤ੍ਰਿਸ਼ਨਾ ਦੀ ਅੱਗ। ਵਿਝਵੈ—ਬੁਝਦੀ ਹੈ। ਧ੍ਰਿਗੁ—ਲਾਹਨਤ, ਫਿਟਕਾਰ। ਵੇਸੁ—ਭੇਖ। ਕਿਤੈ—ਕਿਸੇ ਤਰ੍ਹਾਂ ਵੀ, ਕਿਸੇ ਉਪਾਅ ਨਾਲ ਵੀ। ਨਿਵਾਰਿ—ਰੋਕਣਾ, ਦੂਰ ਕਰਨਾ। ਹਉਮੈ ਤ੍ਰਿਸਨਾ—ਹਉਮੈਂ ਤੇ ਤ੍ਰਿਸ਼ਨਾ। ਪਾਇ—ਇੱਜ਼ਤ, ਸਤਿਕਾਰ। ਭੇਟਿਓ—ਮਿਲਿਆ, ਭਾਵ ਸੰਗਤ ਕੀਤੀ। ਪਚੈ ਪਚਾਇ—ਪਚਦਾ ਹੈ, ਭਾਵ ਖਪਦਾ ਹੈ। ਕਉਡੀ—ਇਕ ਕਉਡੀ ਵੀ ਮੁਲ ਨ ਪੈਣਾ, ਬ੍ਰਿਥਾ ਜਾਣਾ। ਭਉਜਲਿ—ਸੰਸਾਰ ਰੂਪੀ ਸਾਗਰ। ਪਤਿ ਪਰਵਾਣੁ—ਪਤਿ, ਇਜ਼ਤ, ਪਰਵਾਣੁ, ਪਰਵਾਨਗੀ, ਭਾਵ ਦਰਗਾਹੇ ਕਬੂਲ ਪੈਂਦੀ ਹੈ, ਉਨ੍ਹਾਂ ਦੀ ਘਾਲ ਤੇ ਇੱਜ਼ਤ ਹੁੰਦੀ ਹੈ। ਉਜਲੇ—ਉੱਜਲੇ ਮੂੰਹ ਵਾਲੇ। ਧੁਨਿ— ਸ਼ਬਦ ਦੀ ਲੈ, ਧੂਨੀ। ਸਬਦੁ ਨੀਸਾਣੁ—ਸ਼ਬਦ ਰੂਪੀ ਵਾਜਾ, ਚਿੰਨ੍ਹ, ਨਿਸ਼ਾਨੀ, ਪਰਗਟ।

***ਅਰਥ :***

ਪ੍ਰ: ਕਿਉਂ ਸਾਈਂ ਜੀ! ਜੋ ਲੋਕ ਘਰ ਬਾਰ ਛੱਡ ਕੇ ਬੈਰਾਗੀ, ਸੰਨਿਆਸੀ, ਜੋਗੀ, ਸਾਧੂ ਬਣ ਕੇ ਦੇਸ਼ ਦੇਸ਼ਾਂਤਰਾਂ ਵਿਚ ਭਰਮਣ ਕਰਦੇ ਹਨ, ਕੀ ਇਨ੍ਹਾਂ ਨੂੰ ਹਰੀ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ?

ਉ: ੧. ਨਾਮ ਤੋਂ ਸਖਣੇ ਅਗਿਆਨੀ ਲੋਕ ਭਾਵੇਂ ਦੇਸ਼ਾਂ ਪ੍ਰਦੇਸ਼ਾਂ ਵਿਚ ਭਰਮਦੇ ਫਿਰਨ, ਪਰ ਤਾਂ ਵੀ ਉਨ੍ਹਾਂ ਦੇ ਅੰਦਰ ਜੋ ਤ੍ਰਿਸ਼ਨਾ ਦੀ (ਭਾਹਿ) ਅਗਨੀ ਹੈ, ਸੋ ਇਸ ਪ੍ਰਕਾਰ (ਵਿਝਵੈ) ਬੁਝਦੀ ਨਹੀਂ। ਸਗੋਂ ਅਧਿਕ ਪ੍ਰਜ੍ਵਲਤ ਹੁੰਦੀ ਰਹਿੰਦੀ ਹੈ।

੨. ਸੋ ਜੇ ਅੰਦਰੋਂ ਹਉਮੈਂ ਤੇ ਵਿਕਾਰਾਂ ਦੀ ਮੈਲ ਹੀ ਨਹੀਂ ਲਹਿੰਦੀ, ਤਾਂ ਅਜਿਹੇ ਤਿਆਗੀ ਦੇ ਜੀਵਨ ਨੂੰ ਧ੍ਰਿਕਾਰ ਹੈ ਅਤੇ ਉਸਦਾ ਧਾਰਿਆ ਪਖੰਡੀ ਭੇਖ ਵੀ ਧ੍ਰਿਕਾਰ ਯੋਗ ਹੈ।

ਪ੍ਰ: ਫਿਰ ਇਲਾਹੀ ਭਗਤੀ ਕਿਵੇਂ ਪ੍ਰਾਪਤ ਹੋਵੇ?

ਉ: ੩. ਹੇ ਭਾਈ! ਇਹ ਨਿਹਚੇ ਕਰ ਲਉ ਕਿ ਗੁਰੂ ਦਾ ਉਪਦੇਸ਼ ਹਿਰਦੇ ਵਿਚ ਧਾਰਨ ਤੋਂ ਬਿਨਾਂ ਹੋਰ ਕਿਸੇ ਸਕਾਮ ਸਾਧਨ ਨਾਲ ਪ੍ਰਭੂ ਦੀ ਭਗਤੀ ਪ੍ਰਾਪਤ ਨਹੀਂ ਹੁੰਦੀ।੧।

ਪ੍ਰ: ਤਾਂ ਦਸੋ! ਤ੍ਰਿਸ਼ਨਾ ਦੀ ਅੱਗ ਤੇ ਹਉਮੈ ਕਿਵੇਂ ਨਵਿਰਤ ਹੋ ਸਕਣਗੀਆਂ?

ਉ: ੪. ਜਗਿਆਸੂ ਨੂੰ ਮਨ ਪ੍ਰਤੀ ਉਪਦੇਸ਼ ਕਰਦੇ ਹਨ ਕਿ ਹੇ ਮੇਰੇ ਮਨ! ਗੁਰੂ ਦੇ ਉਪਦੇਸ਼ ਦੁਆਰਾ ਤ੍ਰਿਸ਼ਨਾ ਦੀ ਅਗਨ ਨੂੰ ਨਿਵਾਰ ਦੇ।

੫. ਜਦੋਂ ਗੁਰੂ ਦਾ ਕਹਿਆ ਉਪਦੇਸ਼ ਮਨ ਵਿਚ ਵਸ ਗਿਆ, ਤਾਂ ਫਿਰ ਤ੍ਰਿਸ਼ਨਾ ਦੇ ਨਾਲ ਹਉਮੈ ਵੀ ਮਰ ਜਾਏਗੀ।੧। ਰਹਾਉ।

੬. ਹੇ ਭਾਈ! ਮਨ ਦੇ ਅੰਦਰ ਹੀ ਮਾਣਕ, ਰਤਨ, (ਰਾਮ) ਰਵਣ ਸ਼ੀਲ ਵਿਆਪਕ ਸਰੂਪ (ਨਾਮ) ਨਾਮੀ ਵਾਹਿਗੁਰੂ ਹੈ, ਜੋ ਸਰਵ ਕਾ (ਪਤਿ) ਸੁਆਮੀ ਹੈ, ਉਸਨੂੰ (ਪਾਇ) ਪਾ ਲਈਦਾ ਹੈ, ਭਾਵ ਪ੍ਰਤੱਖ ਜਾਨ ਲਈਦਾ ਹੈ। ਜਿਸ ਕਰਕੇ ਜੀਵ ਸਤਿਕਾਰ ਪ੍ਰਾਪਤ ਕਰ ਲੈਂਦਾ ਹੈ।

੭. ਪਰ ਉਸ ਹਰੀ ਨੂੰ ਸਤਿਸੰਗਤ ਵਿਚ ਮਿਲ ਕੇ ਹੀ ਪਾਈਦਾ ਹੈ, ਕਿਉਂਕਿ ਸੰਗਤ ਵਿਚ ਮਿਲ ਕੇ ਗੁਰਮੁਖ ਬਣੀਦਾ ਹੈ, ਉਹ ਗੁਰਮੁਖ ਸਦਾ ਵਾਹਿਗੁਰੂ ਵਿਚ ਲਿਵ ਲਾਈ ਰਖਦਾ ਹੈ।

੮. ਉਸ ਲਿਵ ਰਾਹੀਂ ਅੰਦਰੋਂ ਆਪਾ ਭਾਵ ਮਿਟ ਜਾਂਦਾ ਹੈ, ਜਿਸਦਾ ਸਦਕਾ ਸਦਾ ਸੁਖ ਪਾ ਲਈਦਾ ਹੈ, ਇਸ ਤਰ੍ਹਾਂ ਹਉਮੈ ਦੂਰ ਹੋਣ ਨਾਲ ਗਿਆਨੀ ਆਪਣੇ ਸ੍ਵੈ-ਸਰੂਪ ਵਿਚ ਇਉਂ ਹੀ ਲੀਨ ਹੋ ਜਾਂਦਾ ਹੈ, ਜਿਵੇਂ (ਸਲਲ) ਪਾਣੀ ਵਿਚ ਪਾਣੀ ਮਿਲ ਕੇ ਇਕ ਰੂਪ ਹੋ ਜਾਂਦਾ ਹੈ।੨।

ਪ੍ਰ: ਜੋ ਹਰੀ ਦੇ ਨਾਮ ਤੋਂ ਸਖਣੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ?

ਉ: ੯. ਜਿਨ੍ਹਾਂ ਨੇ ਹਰੀ ਪ੍ਰਮੇਸ਼ਰ ਦੇ ਨਾਮ ਨੂੰ ਨਹੀਂ ਚੇਤਿਆ, ਉਹ ਔਗਣਾਂ ਵਿਚ ਗਲਤਾਨ ਹੋਏ ਸਦਾ ਹੀ ਜੰਮਣ ਮਰਨ ਦੀ ਸਜ਼ਾ ਭੋਗਦੇ ਰਹਿੰਦੇ ਹਨ।

੧੦. ਅਤੇ ਜਿਸਨੇ ਸਤਿਗੁਰ ਪੁਰਖ ਦੀ ਸੰਗਤ ਵੀ ਨਹੀਂ ਕੀਤੀ,

ਉਹ ਇਸ ਭਉਜਲ ਸੰਸਾਰ ਵਿਚ ਹੀ ਸਦਾ ਪਚਦਾ ਖਪਦਾ ਰਹਿੰਦਾ ਹੈ।

੧੧. ਇਹ ਮਨੁੱਖ ਜਨਮ ਨੂੰ ਪਾਇ ਕੇ ਜੋ (ਜੀਉ) ਜੀਵਨਾ ਹੈ, ਇਹ ਤਾਂ ਮਾਣਕ ਅਮੋਲਕ ਰਤਨ ਵਾਂਗ ਹੈ, ਕਿਉਂਕਿ ਇਸ ਰਾਹੀਂ ਵਾਹਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ। ਪਰ ਮਨਮੁਖ ਇਸਨੂੰ ਇਉਂ ਹੀ ਬੇ-ਅਰਥ (ਕਉਡੀ) ਮਾਇਆ ਬਦਲੇ ਗਵਾ ਲੈਂਦਾ ਹੈ।੩।

ਪ੍ਰ: ਇਸ ਸੰਸਾਰ ਵਿਚ ਚਤਰ ਪੁਰਸ਼ ਕੌਣ ਹੈ ?

ਉ:੧੨. ਉਨ੍ਹਾਂ ਨੂੰ ਹੀ ਚਤਰ ਪੁਰਸ਼ ਸਮਝ ਲਓ, ਜਿਨ੍ਹਾਂ ਨੇ ਪ੍ਰੇਮ ਸਹਿਤ ਮਿਲਣਾ ਕੀਤਾ ਹੈ।

੧੩. ਫਿਰ ਗੁਰੂ ਵੀ ਉਨ੍ਹਾਂ ਨੂੰ ਪ੍ਰਸੰਨ ਹੋ ਕੇ ਮਿਲਦਾ ਹੈ, ਜਿਸ ਦਾ ਸਦਕਾ ਉਹ ਭਉਜਲ ਸੰਸਾਰ ਨੂੰ ਸਹਿਜੇ ਹੀ ਤਰਕੇ ਲੰਘ ਜਾਂਦੇ ਹਨ ਅਤੇ ਉਨ੍ਹਾਂ ਦੀ ਦਰਗਾਹੇ ਵੀ ਪਤ ਪ੍ਰਵਾਨ ਹੁੰਦੀ ਹੈ, ਭਾਵ ਇੱਜ਼ਤ ਹੋਇਆ ਕਰਦੀ ਹੈ।

੧੪. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਉਹੀ ਮੁਖ ਉੱਜਲੇ ਦਰਗਾਹੇ ਜਾਂਦੇ ਹਨ, ਜਿਨ੍ਹਾਂ ਦੇ ਮੁਖੋਂ ਨਾਮ ਉਚਾਰਨ ਰੂਪ ਧੁਨੀ ਸਦਾ ਹੀ ਪ੍ਰਗਟ ਹੁੰਦੀ ਰਹਿੰਦੀ ਹੈ। ਭਾਵ ਜੋ ਵਾਹਿਗੁਰੂ ਜੀ ਦੀ ਹਰ ਸਮੇਂ ਧੁਨੀ ਵਿਚ ਮਗਨ ਰਹਿੰਦੇ ਹਨ।੪।੨੨।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਭੇਖ ਧਾਰ ਕੇ ਤੀਰਥਾਂ ਦਾ ਰਟਨ ਕਰਨ ਨਾਲ ਭਗਤੀ ਪ੍ਰਾਪਤ ਨਹੀਂ ਹੁੰਦੀ, ਕਿਉਂਕਿ ਇਸ ਤਰ੍ਹਾਂ ਚੱਕ੍ਰ ਵਰਤੀ ਦਾ ਮਨ ਸਦਾ ਹੀ ਚਕ੍ਰੱਤ ਰਹਿੰਦਾ ਹੈ, ਅੰਤਰ ਆਤਮੇ ਟਿਕ ਨਹੀਂ ਸਕਦਾ, ਸਗੋਂ ਭਰਮ ਜ਼ਰੂਰ ਵਧ ਜਾਂਦਾ ਹੈ। ਭਰਮ ਦੀ ਨਵਿਰਤੀ ਹੋਏ ਬਿਨਾਂ ਅੰਦਰੋਂ ਮੈਲ ਦੂਰ ਨਹੀਂ ਹੁੰਦੀ, ਮੈਲੇ ਮਨ ਵਿਚ ਵਾਹਿਗੁਰੂ ਜੀ ਦਾ ਭਗਤੀ ਭਾਵ ਨਹੀਂ ਉਤਪੰਨ ਹੁੰਦਾ। ਇਕ ਗੁਰੂ ਹੀ ਹੈ ਜੋ ਭਰਮ ਦੀ ਅੱਗ ਨੂੰ ਨਵਿਰਤ ਕਰ ਸਕਦਾ ਹੈ ਅਤੇ ਹਉਮੈ ਤ੍ਰਿਸ਼ਨਾ ਨੂੰ ਮਾਰੇਗਾ। ਇਸ ਤਰ੍ਹਾਂ ਜੋ ਗੁਰੂ ਰਾਹੀਂ ਨਾਮ ਦੀ ਕਮਾਈ ਕਰਦਾ ਹੈ, ਉਸਦਾ ਆਪਾ ਭਾਵ ਮਿਟ ਕੇ ਆਤਮਾ ਸ਼ੁਧ ਹੋ ਜਾਂਦੀ ਹੈ, ਜਿਸਦਾ ਸਦਕਾ ਇਸ ਬਿਖਮ ਸੰਸਾਰ ਤੋਂ ਉਹ ਸੁਖੈਨ ਹੀ ਪਾਰ ਹੋ, ਰੱਬੀ ਦਰਗਾਹੇ ਇੱਜ਼ਤ ਪ੍ਰਾਪਤ ਕਰਦਾ ਹੈ।

## ਸਿਰੀਰਾਗੁ ਮਹਲਾ ੧ ॥

**੧. ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**
**੨. ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥**
**੩. ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥**
**੪. ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥**
**੫. ਹਰਿ ਜਸੁ ਵਖਰੁ ਲੈ ਚਲਹੁ**
**ਸਹੁ ਦੇਖੈ ਪਤੀਆਇ ॥੧॥ਰਹਾਉ॥**
**੬. ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥**
**੭. ਖੋਟੈ ਵਣਜਿੰ ਵਣੰਜਿਐ ਮਨੁ ਤਨੁ ਖੋਟਾ ਹੋਇ ॥**
**੮. ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥**
**੯. ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥**
**੧੦. ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥**
**੧੧. ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥**
**੧੨. ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥**
**੧੩. ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥**
**੧੪. ਹਰਿ ਜਪਿ ਲਾਹਾ ਅਗਲਾ**
**ਨਿਰਭਉ ਹਰਿ ਮਨ ਮਾਹ ॥੪॥੨੩॥**

***ਪਦ ਅਰਥ :*** ਵਣਜੁ—ਵਪਾਰ। ਵਣਜਾਰਿਹੋ—ਜੋ ਵਣਜਾਰੇ ਵਣਜ ਕਰਨ ਵਾਲੇ ਹਨ। ਵਖਰੁ—ਜੋ ਮਾਲ ਵੇਚਣ ਲਈ ਖ਼ਰੀਦਿਆ ਹੋਵੇ। ਸਮਾਲਿ—ਕਿਸੇ ਵਸਤੂ ਨੂੰ ਲੈਣ ਵੇਲੇ ਚੰਗੀ ਤਰ੍ਹਾਂ ਉਸਦੀ ਤਸੱਲੀ ਕਰ ਲੈਣੀ ਕਿ ਠੀਕ ਹੈ। ਵਿਸਾਹੀਐ—ਖ਼ਰੀਦੀਏ। ਨਿਬਹੈ—ਅੰਤ ਤਕ ਨਾਲ ਪਹੁੰਚੇ। ਅਗੈ—ਪ੍ਰਲੋਕ ਵਿਚ। ਸਾਹੁ—ਧਨੀ, ਪ੍ਰਮੇਸ਼ਰ। ਸਹੁ—ਮਾਲਕ। ਪਤੀਆਇ—ਭਰੋਸਾ, ਇਤਬਾਰ। ਪੋਤੈ—ਖ਼ਜ਼ਾਨਾ, ਭਾਵ ਵਾਹਿਗੁਰੂ ਦਾ ਖ਼ਜ਼ਾਨਾ। ਭਾਰੁ—ਪਾਪਾਂ ਦਾ ਭਾਰ। ਭਰਮੁ—ਹੋਰ ਦਾ ਹੋਰ ਸਮਝਣਾ।

### *ਅਰਥ :*

ਪ੍ਰ: ਕਿਸੇ ਪ੍ਰਮਾਰਥਕ ਮਾਰਗ 'ਤੇ ਟੁਰਨ ਵਾਲੇ ਸਾਦਕ ਵਲੋਂ ਗੁਰੂ ਅਗੇ ਅਰਜ਼ੋਈ ਹੈ ਕਿ ਇਸ ਸੰਸਾਰ ਅੰਦਰ ਉਹ ਕਿਹੜਾ ਲਾਭਦਾਇਕ ਵਣਜ ਹੈ। ਜੋ ਜੀਵ ਦੇ ਅਗੇ ਦਰਗਾਹੇ ਵੀ ਨਾਲ ਚਲ ਸਕਦਾ ਹੋਵੇ, ਤਾਂ ਹਜ਼ੂਰ ਇਕ ਵਣਜਾਰੇ ਦਾ ਉਦਾਹਰਣ ਦੇ ਕੇ ਨਾਮ ਦਾ ਉਪਦੇਸ਼ ਕਰਦੇ ਹਨ ?

ਉ:੧. ਹੇ ਜੀਵ ਰੂਪ ਵਣਜਾਰਿਓ ! ਇਸ ਸੰਸਾਰ ਅੰਦਰ ਜਦੋਂ ਵੀ ਤੁਸੀਂ ਵਣਜ ਕਰਨ ਲਗੋ ਤਾਂ ਯਾਦ ਰਖੋ, ਸੌਦਾ ਸੰਭਲ ਕੇ ਕਰਨਾ, ਭਾਵ ਖ਼ਬਰਦਾਰ ਹੋ ਕੇ ਸੌਦਾ ਖ਼ਰੀਦਣਾ।

੨. ਤੁਸੀਂ ਉਹ ਵਸਤੂ ਖ਼ਰੀਦੋ ਜੋ ਪ੍ਰਲੋਕ ਵਿਚ ਵੀ ਤੁਹਾਡੇ ਨਾਲ (ਨਿਬਹੈ) ਪਹੁੰਚੇ ਅਤੇ ਤੁਹਾਡੇ ਕੰਮ ਆਵੇ।

੩. (ਅਗੈ) ਪ੍ਰਲੋਕ ਵਿਚ ਉਹ (ਸਾਹੁ) ਮਾਲਕ ਜਿਸਨੇ ਕਿ ਤੁਹਾਨੂੰ ਸੌਦਾ ਲੈਣ ਲਈ ਇਥੇ ਘਲਿਆ ਹੈ, ਬੜਾ ਸਿਆਣਾ ਤੇ ਚਤਰ ਅੰਤਰਜਾਮੀ ਹੈ, ਉਹ ਤੁਹਾਡੇ ਸ਼ੁਭਾ ਸ਼ੁਭ ਕਰਮਾਂ ਨੂੰ ਪਰਖ ਕੇ ਭਾਵ ਚੰਗੀ ਤਰ੍ਹਾਂ ਤਸੱਲੀ ਕਰਕੇ ਵਸਤੂ ਲਏਗਾ, ਭਾਵ ਹੈ ਫਲ ਦੇਵੇਗਾ।੧।

੪. ਇਸ ਲਈ ਹੇ ਜੀਵ ਰੂਪੀ ਵਣਜਾਰਿਓ ! ਇਕਾਗਰ ਚਿਤ ਹੋ, ਦਿਲ ਲਾ ਕੇ ਉਸ ਰਮੇ ਹੋਏ ਰਾਮ ਦਾ ਨਾਮ ਉਚਾਰਨ ਕਰਦੇ ਰਹੋ।

੫. ਏਹ ਹਰੀ ਦਾ ਜਸ ਉਚਾਰਨ ਰੂਪ (ਵਖਰੁ) ਸੌਦਾ ਆਪਣੇ ਸਾਥ ਪ੍ਰਲੋਕ ਨੂੰ ਲੈ ਕੇ ਟੁਰੋ, ਇਸਨੂੰ ਵੇਖ ਕੇ ਉਹ ਪ੍ਰਮੇਸ਼ਰ ਮਾਲਕ ਤੁਹਾਡੇ ਪਰ ਪਤੀਜੇਗਾ, ਭਰੋਸਗੀ ਕਰੇਗਾ।੧।ਰਹਾਉ।

ਪ੍ਰ: ਜਿਨ੍ਹਾਂ ਦੇ ਕੋਲ ਸੁਆਸਾਂ ਰੂਪੀ ਰਾਸ ਨਾਲ ਖ਼ਰੀਦਿਆ ਨਾਮ ਰੂਪੀ ਸੱਚਾ ਵਖਰ ਨ ਹੋਵੇਗਾ, ਕੀ ਉਨ੍ਹਾਂ ਨੂੰ ਦਰਗਾਹੇ ਸੁੱਖ ਉੱਕਾ ਹੀ ਨਹੀਂ ਮਿਲ ਸਕੇਗਾ ?

ਉ:੬. ਹੇ ਭਾਈ ! ਤੁਸੀਂ ਆਪ ਹੀ ਵੀਚਾਰ ਕਰ ਵੇਖੋ ਕਿ ਜਿਨ੍ਹਾਂ ਦੇ ਪਾਸ ਸੱਚੇ ਨਾਮ ਦੀ (ਰਾਸਿ) ਪੂੰਜੀ ਹੀ ਨਹੀਂ ਉਨ੍ਹਾਂ ਨੂੰ ਸੁਖ ਕਿਵੇਂ ਪ੍ਰਾਪਤ ਹੋ ਸਕੇਗਾ, ਭਾਵ ਸੁਖ ਪ੍ਰਾਪਤੀ ਦਾ

ਕਾਰਨ ਤਾਂ ਕੇਵਲ ਨਾਮ ਹੀ ਹੈ, ਇਹੋ ਪ੍ਰਲੋਕ ਵਿਚ ਸਾਥ ਜਾਂਦਾ ਹੈ।

੭. ਖੋਟਾ ਵਣਜ ਜੋ ਪਾਪ ਕਰਮ ਹੈ, ਇਸ ਨਾਲ ਤਾਂ ਜੀਵ ਦਾ ਤਨ ਤੇ ਮਨ ਖੋਟਾ ਹੋ ਜਾਂਦਾ ਹੈ, ਭਾਵ ਮਨ ਮਲੀਨ ਤੇ ਤਨ ਭੀ ਭ੍ਰਿਸ਼ਟ ਹੋ ਜਾਂਦਾ ਹੈ, ਉਸ ਮਨ ਦੀ ਖੋਟ ਨਾਲ ਲੈ ਜਾਣ ਵਾਲੇ ਵਪਾਰੀ ਜੀਵ ਨੂੰ:

੮. ਜਿਵੇਂ ਇਕ ਫਾਹੀ ਵਿਚ ਫਸਿਆ ਹਿਰਨ ਬਹੁਤ ਦੁਖੀ ਹੋਇਆ ਰੋਂਦਾ ਹੈ, ਤਿਵੇਂ ਪਾਪੀ ਜੀਵ ਜਮਾਂ ਦੀ ਫਾਹੀ ਵਿਚ ਜਕੜਿਆ ਅਧਿਕ ਦੁਖੀ ਹੋਇਆ ਰੋਂਦਾ ਰਹੇਗਾ।੨।

੯. ਹੇ ਭਾਈ! ਜਿਸ ਤਰ੍ਹਾਂ ਖੋਟੇ ਰੁਪਏ ਰਾਜਾ ਦੇ (ਪੋਤੈ) ਖ਼ਜ਼ਾਨੇ ਵਿਚ ਦਾਖ਼ਲ ਨਹੀਂ ਕੀਤੇ ਜਾਂਦੇ, ਤਿਵੇਂ ਜੋ ਖੋਟੇ ਪਾਪੀ ਜੀਵ ਜੋ ਸਦਾ ਗੁਨਾਹਾਂ ਦਾ ਹੀ ਵਪਾਰ ਕਰਨ ਵਾਲੇ ਹਨ, ਉਹ ਰੱਬੀ ਖ਼ਜ਼ਾਨੇ ਵਿਚ ਦਾਖ਼ਲ ਨਹੀਂ ਕੀਤੇ ਜਾ ਸਕਦੇ ਅਤੇ ਨਾ ਹੀ ਉਨ੍ਹਾਂ ਨੂੰ ਜੋ ਹਰੀ ਸਭ ਤੋਂ (ਗੁਰ) ਵੱਡਾ ਹੈ, ਉਸ ਹਰੀ ਗੁਰੂ ਦਾ ਦਰਸ਼ਨ ਹੀ ਹੋ ਸਕਦਾ ਹੈ।

੧੦. ਉਨ੍ਹਾਂ ਖੋਟੇ ਪੁਰਸ਼ਾਂ ਦੀ ਜਾਤੀ ਦੀ ਉੱਤਮਤਾ ਅਤੇ ਲੋਕਾਂ ਵਿਚ (ਪਤਿ) ਪ੍ਰਤਿਸ਼ਟਾ ਵੀ ਨਹੀਂ ਹੋਇਆ ਕਰਦੀ, ਕਿਉਂਕਿ ਖੋਟੇ ਕਰਮ ਕਰਦਾ ਹੋਇਆ ਕੋਈ ਵੀ (ਸੀਝਸਿ) ਮੁਕਤਿ ਨਹੀਂ ਹੋਇਆ ਅਤੇ ਨਾ ਹੀ ਹੋ ਹੀ ਸਕਦਾ ਹੈ। ਕਿਉਂਕਿ ਉਨ੍ਹਾਂ ਦੇ ਅੰਦਰ ਪ੍ਰਭੂ ਦੀ (ਜਾਤਿ) ਅਨੁਭਵਤਾ ਹੀ ਨਹੀਂ, ਜਿਸ ਤੋਂ ਉਹ ਸਫਲ ਨਹੀਂ ਹੁੰਦੇ।

੧੧. ਖੋਟੇ ਪੁਰਸ਼ ਨੇ ਤਾਂ ਸਦਾ ਖੋਟ ਹੀ ਕਮਾਉਣਾ ਹੈ, ਜਿਸਦਾ ਉਸਨੂੰ ਫਲ, ਜੰਮਣ ਮਰਨ ਵਿਚ ਆਪਣੀ ਪਤ ਹੀ ਖ਼ਰਾਬ ਕਰਨੀ ਹੁੰਦਾ ਹੈ।੩।

੧੨. ਸਤਿਗੁਰੂ ਜੀ ਕਹਿੰਦੇ ਹਨ, ਕਿ ਹੇ ਭਾਈ! ਗੁਰੂ ਦੇ (ਸਬਦਿ) ਉਪਦੇਸ਼ ਰਾਹੀਂ ਇਸ ਚੰਚਲ ਮਨ ਨੂੰ ਸਮਝਾਉਣਾ ਕਰੀਏ ਅਤੇ ਉਸ ਪ੍ਰਭੂ ਦੀ ਸਿਫ਼ਤ ਸਲਾਹ ਕਰਦੇ ਰਹੀਏ, ਜਦੋਂ ਇਸ ਤਰ੍ਹਾਂ ਮਨ,

੧੩. ਰਾਮ ਨਾਮ ਜਪਣ ਦੇ ਰੰਗ ਵਿਚ ਰਤਿਆ ਗਿਆ ਤਾਂ ਉਨ੍ਹਾਂ ਨੂੰ ਫਿਰ ਜੂਨਾਂ ਦਾ (ਭਾਰੁ) ਦੁਖ ਨਹੀਂ ਹੁੰਦਾ ਅਤੇ ਨਾ ਹੀ ਉਨ੍ਹਾਂ ਨੂੰ (ਪੰਜ ਪ੍ਰਕਾਰ ਦੇ ਭਰਮਾਂ ਵਿਚੋਂ) ਕੋਈ ਭਰਮ ਹੀ ਰਹਿ ਜਾਂਦਾ ਹੈ।

ਵੇਦਾਂਤ ਵਿਚ ਆਏ ਪੰਜ ਪ੍ਰਕਾਰ ਦੇ ਭਰਮਾਂ ਦਾ ਹੇਠ ਲਿਖੇ ਅਨੁਸਾਰ ਵੇਰਵਾ ਹੈ:

**੧. ਭੇਦ ਭਰਮ**: ਇਹ ਨਿਹਚਾ ਕਿ ਪਰਮਾਤਮਾ ਮੇਰੇ ਤੋਂ ਨਿਹਚੇ ਵੱਖਰਾ, ਯਾ ਭਿੰਨ ਹੈ।

**੨. ਕਰਤ੍ਰਿਤ੍ਵ ਭਰਮ**: ਮੈਂ ਕਰਮਾਂ ਨੂੰ ਕਰਦਾ ਹਾਂ, ਇਨ੍ਹਾਂ ਦਾ ਫਲ ਨਰਕ ਸੁਰਗ ਜਨਮ ਮਰਨ ਭੋਗਾਂਗਾ।

**੩. ਸੰਗ ਭਰਮ**: ਦੇਹ ਦੇ ਧਰਮਾਂ ਨੂੰ ਆਪਣੇ ਆਤਮਾ ਦੇ ਧਰਮ ਮੰਨ ਲੈਣਾ, ਜਿਹਾ ਕੁ ਮੈਂ ਬ੍ਰਾਹਮਣ ਹਾਂ, ਖਤਰੀ ਹਾਂ, ਕਾਲਾ ਚਿੱਟਾ ਹਾਂ, ਸਨਯਾਸੀ ਹਾਂ, ਗ੍ਰਿਹਸਤੀ ਹਾਂ ਆਦਿ।

**੪. ਵਿਕਾਰ ਭਰਮ**: ਜਗਤ ਨੂੰ ਪਰਮਾਤਮਾ ਦਾ ਵਿਕਾਰ ਮੰਨਣਾ ਕਿ ਉਸਦਾ ਕਾਰਜ ਹੈ।

**੫. ਜਗਤ ਵਿਚ ਸਤ੍ਯਤੱਵ ਭਰਮ**: ਜਗਤ ਨੂੰ ਸਤ੍ਯ ਮੰਨਣਾ ਕਿ ਜਿਵੇਂ ਪਰਮਾਤਮਾ ਸਤ੍ਯ ਹੈ, ਤਿਵੇਂ ਉਸ ਤੋਂ ਭਿੰਨ ਜਗਤ ਭੀ ਸਤ੍ਯ ਹੈ।

ਇਨ੍ਹਾਂ ਦੀ ਨਵਿਰਤੀ ਵੇਦਾਂਤ ਨੇ ਇਉਂ ਮੰਨੀ ਹੈ:

**੧. ਭੇਦ ਭਰਮ**: ਘੜੇ ਵਿਚ ਸੂਰਜ ਦਾ ਪ੍ਰਤਿਬਿੰਬ ਘੜੇ ਦੀ ਉਪਾਧੀ ਕਰਕੇ ਹੈ, ਵਾਸਤਵ ਵਿਚ ਉਹ ਪ੍ਰਤਿਬਿੰਬ ਭਿੰਨ ਨਹੀਂ ਸੂਰਜ ਹੀ ਹੈ, ਤਿਵੇਂ ਅਵਿਦਿਆ ਦੀ ਉਪਾਧੀ ਕਰਕੇ ਜੀਵ ਭਿੰਨ ਭਾਸਦਾ ਹੈ ਵਾਸਤਵ ਵਿਚ ਨਹੀਂ, ਇਹ ਸਮਝ ਕੇ ਭੇਦ ਭਰਮ ਦੂਰ ਹੁੰਦਾ ਹੈ।

**੨. ਕਰਤ੍ਰਿਤ੍ਵ ਭਰਮ**: ਜਿਸ ਤਰ੍ਹਾਂ ਚਿੱਟੀ ਮਣੀ ਦੇ ਪਾਸ ਲਾਲ ਫੁੱਲ ਪਿਆ ਹੋਵੇ ਤਾਂ ਮਣੀ ਲਾਲ ਭਾਸਦੀ ਹੈ, ਇਸ ਤਰ੍ਹਾਂ ਬੁੱਧੀ ਦੀ ਸਮੀਪਤਾ ਕਰਕੇ ਕਰਤਤ੍ਵ ਤੇ ਭੁਗਤਤ੍ਵ ਯਾ ਸੁਖ ਦੁਖ ਆਦਿ ਜੋ ਬੁੱਧੀ ਦੇ ਭਰਮ ਹਨ, ਉਹ ਆਤਮਾ ਦੇ ਭਾਸਣ ਲਗ ਜਾਂਦੇ ਹਨ, ਵਾਸਤਵ ਵਿਚ ਆਤਮਾ 'ਸੁਧ ਸਰੂਪ' ਹੈ। ਇਸ ਵੀਚਾਰ ਨਾਲ 'ਕਰਤ੍ਰਿਤ੍ਵ ਭਰਮ' ਨਵਿਰਤ ਹੁੰਦਾ ਹੈ।

**੩. ਸੰਗ ਭਰਮ**: ਜਿਸ ਤਰ੍ਹਾਂ ਅਕਾਸ਼ ਇਕੋ ਪਰੀਪੂਰਨ ਹੈ, ਪਰ ਘੜੇ ਵਿਚ ਜੋ ਅਕਾਸ਼ ਹੈ ਉਹ ਵਖਰਾ ਭਾਸਦਾ ਹੈ, ਘੜੇ ਕਰਕੇ ਉਹ ਉਤਪੰਨ ਨਹੀਂ ਹੋਇਆ, ਘੜੇ ਦੇ ਟੁੱਟ ਜਾਣ ਕਰਕੇ ਘੜੇ ਵਿਚਲੇ ਅਕਾਸ਼ ਦਾ ਨਾਸ਼ ਨਹੀਂ ਹੁੰਦਾ, ਇਸ ਤਰ੍ਹਾਂ ਦੇਹ ਦੇ ਪੈਦਾ ਯਾ ਵਿਨਾਸ਼ ਨਾਲ ਆਤਮਾ ਜੰਮਦੀ ਮਰਦੀ ਨਹੀਂ, ਉਹ ਤਾਂ ਜਨਮ ਮਰਨ ਰਹਿਤ ਅਕਾਸ਼ ਵਤ ਪਰੀਪੂਰਨ ਹੈ, ਇਉਂ ਸੰਗ ਭਰਮ ਦੀ ਨਵਿਰਤੀ ਹੁੰਦੀ ਹੈ।

**੪. ਵਿਕਾਰ ਭਰਮ**: ਜਿਸ ਤਰ੍ਹਾਂ ਹਨੇਰਾ ਆਦਿ ਕਾਰਣਾਂ ਕਰਕੇ ਪਈ ਹੋਈ ਰੱਸੀ ਸੱਪ ਭਾਸਣ ਲਗ ਜਾਂਦੀ ਹੈ, ਵਾਸਤਵ ਵਿਚ ਰੱਸੀ ਵਿਚ ਸੱਪ ਹੈ ਹੀ ਨਹੀਂ ਸੀ, ਜਦ ਹਨੇਰਾ ਆਦਿ ਕਾਰਣ ਹਟੇ ਤਾਂ 'ਰੱਸੀ' ਦਾ ਯਥਾਰਥ ਰੂਪ ਰੱਸੀ ਦਿਸ ਪੈਂਦੀ ਹੈ, ਇਸੀ ਤਰ੍ਹਾਂ ਸਰਵ ਬ੍ਰਹਮ ਹੈ, ਜਗਤ ਉਸ ਵਿਚ ਹੈ ਹੀ ਨਹੀਂ ਸੀ, ਕਲਪਣਾ ਕਰਕੇ ਜਗਤ ਭਾਸਦਾ ਹੈ, ਅਸਲ ਵਿਚ ਕੇਵਲ ਇਕੋ ਬ੍ਰਹਮ ਹੀ ਬ੍ਰਹਮ ਹੈ।

**੫. ਸਤ੍ਯਤੱਵ ਭਰਮ**: ਜਿਸ ਤਰ੍ਹਾਂ ਸੋਨੇ ਦੇ ਕੜੇ ਵਿਚ ਸੋਨੇ ਦੇ ਸਿਵਾ ਹੋਰ ਕੁਛ ਨਹੀਂ ਹੈ, ਕੜਾਪਨ ਉਸ ਵਿਚ ਕੋਈ ਭਿੰਨ ਵਸਤੂ ਨਹੀਂ ਹੈ। ਇਸੀ ਤਰ੍ਹਾਂ ਬ੍ਰਹਮ ਵਿਚ ਜੋ ਜਗਤ ਭਾਸਦਾ ਹੈ, ਉਹ ਭਿੰਨ ਵਸਤੂ ਨਹੀਂ, ਵਾਸਤਵ ਵਿਚ ਬ੍ਰਹਮ ਹੀ ਬ੍ਰਹਮ ਹੈ।

੧੪. ਭਰਮ ਮਿਟ ਜਾਣ ਦਾ ਸਦਕਾ ਉਨ੍ਹਾਂ ਨੂੰ ਹਰੀ ਦੇ ਜਪਣ ਦਾ (ਅਗਲਾ) ਬਹੁਤਾ ਲਾਭ ਪ੍ਰਾਪਤ ਹੁੰਦਾ ਹੈ, ਜਿਸ ਤੋਂ ਉਹ ਹਰੀ ਨੂੰ ਆਪਣੇ ਮਨ ਅੰਦਰ ਹੀ ਪ੍ਰਤਖਸ਼ ਵੇਖ ਕੇ ਨਿਰਭਉ ਹੋ ਜਾਂਦੇ ਹਨ।੪।੨੩।

***ਭਾਵਾਰਥ:*** ਇਸ ਸ਼ਬਦ ਅੰਦਰ ਸੱਚਾ ਸੌਦਾ ਖ਼ਰੀਦਣ ਦਾ ਉਪਦੇਸ਼ ਅਤੇ ਉਸਦਾ ਫਲ ਬਿਆਨ ਕੀਤਾ ਹੈ, ਨਾਲ ਹੀ ਖੋਟੇ ਕਰਮ ਕਰਨ ਵਾਲਿਆਂ ਨੂੰ ਸਜ਼ਾ ਬਿਆਨੀ ਹੈ, ਅਤੇ ਅੰਤ ਵਿਚ ਖੋਟੇ ਸੌਦੇ ਕਰਨ ਵਾਲਿਆਂ ਦੇ ਸੁਧਾਰ ਕਰਨ ਦਾ ਉਪਾਉ ਦਸਿਆ ਗਿਆ ਹੈ।

ਰੱਬੀ ਰਾਹ 'ਤੇ ਟੁਰਨ ਵਾਲੇ ਪ੍ਰਮਾਰਥੀਆਂ ਨੂੰ ਇਕ ਵਣਜਾਰੇ ਦਾ ਉਦਾਹਰਨ ਦੇ ਕੇ ਸਮਝਾ ਰਹੇ ਹਨ ਕਿ ਐ ਜੀਵੋ! ਤੁਸੀਂ ਵੀ ਇਕ ਤਰ੍ਹਾਂ ਦੇ ਵਣਜਾਰੇ ਹੋ, ਜੋ ਆਪਣੇ ਮਾਲਕ ਪ੍ਰਮੇਸ਼ਰ ਪਾਸੋਂ, ਇਸ ਜੀਵਣ ਦੀ, ਜਾਂ ਸਵਾਸਾਂ ਦੀ ਰਾਸ ਲੈ ਕੇ ਸੱਚਾ ਸੌਦਾ ਖ਼ਰੀਦਣ

ਆਏ ਹੋ। ਇਸ ਲਈ ਤੁਸੀਂ ਪੱਕੇ ਵਪਾਰੀ ਵਾਂਗੂੰ ਸੰਭਲ ਕੇ ਸਿਆਣਪ ਨਾਲ ਉਹ ਨਾਮ ਰੂਪ ਵਸਤੂ ਖ਼ਰੀਦੋ, ਜੋ ਪ੍ਰਲੋਕ ਵਿਚ ਤੁਹਾਡੇ ਨਾਲ ਜਾਵੇਗੀ।

ਉਹ ਦਰਗਾਹੀ ਮਾਲਕ ਵਾਹਿਗੁਰੂ ਜੀ ਬੜਾ ਸਿਆਣਾ ਹੈ, ਤੁਸੀਂ ਔਗਣਾਂ ਦਾ ਸੌਦਾ ਖ਼ਰੀਦ ਕੇ ਉਸ ਅੰਤਰਜਾਮੀ ਨੂੰ ਸੰਸਾਰੀ ਮਨੁੱਖਾਂ ਵਾਂਗ ਧੋਖਾ ਨਹੀਂ ਦੇ ਸਕੋਗੇ। ਜੇ ਤੁਸੀਂ ਪ੍ਰਮੇਸ਼ਰ ਦੇ ਸੱਚੇ ਨਾਮ ਨੂੰ ਚਿਤ ਲਾ ਕੇ ਚਿੰਤਨ ਨਾ ਕੀਤਾ ਤਾਂ ਤੁਹਾਨੂੰ ਸੱਚ ਦੀ ਸੱਚੀ ਰਾਸ ਪ੍ਰਾਪਤ ਨਹੀਂ ਹੋ ਸਕੇਗੀ।

ਉਸ ਸੱਚੀ ਰਾਸ ਤੋਂ ਸਖਣੇ ਤੁਸੀਂ ਦਰਗਾਹੇ ਇਸੀ ਤਰ੍ਹਾਂ ਨਹੀਂ ਕਬੂਲੇ ਜਾਉਗੇ, ਜਿਵੇਂ ਕਿ ਖੋਟੇ ਰੁਪਏ ਸ਼ਾਹੀ ਖ਼ਜ਼ਾਨੇ ਵਿਚ ਦਾਖ਼ਲ ਨਹੀਂ ਹੋ ਸਕਦੇ। ਉਨ੍ਹਾਂ ਨੂੰ ਨਾ ਗੁਰੂ ਦਾ ਅਤੇ ਨਾ ਹੀ ਹਰੀ ਦਾ ਦਰਸ਼ਨ ਹੋ ਸਕੇਗਾ। ਇਸ ਲਈ ਹਜ਼ੂਰ ਅੰਤ ਵਿਚ ਸਿਧਾਂਤ ਅੰਕਿਤ ਕਰਦੇ ਹਨ ਕਿ ਗੁਰੂ ਤੋਂ ਉਪਦੇਸ਼ ਲੈ, ਮਨ ਨੂੰ ਸਮਝਾਉ ਤੇ ਨਾਮ ਦੀ ਕਮਾਈ ਕਰਦੇ ਰਹੋ, ਜਿਸਦਾ ਸਦਕਾ ਅੰਦਰੋਂ ਭਰਮ ਮਿਟ ਜਾਏਗਾ। ਇਸ ਤਰ੍ਹਾਂ ਤੁਸੀਂ ਸਦਾ ਸਥਿਰ ਵਾਹਿਗੁਰੂ ਨੂੰ ਪ੍ਰਤੱਖ ਹੀ ਪ੍ਰਾਪਤ ਕਰ ਲਉਗੇ।

## ਸਿਰੀਰਾਗੁ ਮਹਲਾ ੧ ਘਰੁ ੨ ॥

**੧. ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥**
**੨. ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥**
**੩. ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥**
**੪. ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ਰਹਾਉ॥**
**੫. ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**
**੬. ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥**
**੭. ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥**
**੮. ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥**
**੯. ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥**
**੧੦. ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥**

***ਪਦ ਅਰਥ :*** ਫੁਲੜਾ—ਫੁਲ, ਛੋਟਾ ਫੁਲ, ਭਾਵ ਫੁਲ ਦੀ ਛੋਟੀ ਅਵਸਥਾ। ਨਾਠੀਅੜੇ—ਨੱਠਣ, ਜਾਂ ਟੁਰ ਜਾਣ ਵਾਲਾ ਪਰਾਹੁਣਾ। ਪਬਣਿ—ਕਮਲ, ਜਾਂ ਚੁਪੱਤੀ। ਢਲਿ ਢੁਲਿ—ਢਲਿ ਪਾਣੀ ਦਾ ਸੰਬੋਧਨ ਹੈ, ਜੋ ਉਤਰ ਜਾਂਦਾ ਹੈ। ਢੁਲਿ—ਪਤਿਆਂ ਨੂੰ ਕਿਹਾ ਹੈ ਕਿ ਉਹ ਕੁਮਲਾ ਜਾਂਦੇ ਹਨ। ਜੁੰਮਣਹਾਰ—ਨਾਸ਼ ਹੋ ਜਾਣ ਵਾਲਾ, ਚਲੇ ਜਾਣ ਵਾਲਾ। ਨਉ ਹੁਲਾ—ਨਵੇਂ ਹੁਲਾਰੇ ਵਾਲਾ। ਚੋਲਾ—ਵੱਡਾ ਝੱਗਾ, ਭਾਵ ਸਰੀਰ। ਰੰਗੁਲੇ—ਰੰਗ ਵਾਲੇ, ਪਿਆਰ ਵਾਲੇ। ਜੀਰਾਣਿ—ਉਜਾੜੀ ਥਾਂ, ਭਾਵ ਮਸਾਣ ਭੂਮੀ। ਹੰ ਭੀ—ਅਹੰ, ਮੈਂ ਵੀ। ਡੁਮਣੀ—ਦੋ ਮਨੀ, ਦੁਚਿੱਤੀ, ਭਾਵ ਉਦਾਸਣ। ਪੇਈਐ—ਪੇਕਾ ਘਰ, ਭਾਵ ਹੈ ਇਹ ਲੋਕ। ਵਿਰਤੀ—ਲਗਣਾ, ਲਗੀ ਹੋਈ। ਸੰਨਿ— ਪਾੜ।

### *ਅਰਥ :*

ਪ੍ਰ: ਇਹ ਧਨ ਅਤੇ ਜੁਆਨੀ ਦੀ ਕਿਤਨਾ ਕੁ ਸਮਾਂ ਰਹਿਣ ਦੀ ਮੁਨਿਆਦ ਸਮਝਣੀ ਚਾਹੀਦੀ ਹੈ ? ਤਾਂ ਉੱਤਰ ਵਿਚ ਆਪ ਜੀ ਇਕ ਇਸਤ੍ਰੀ ਪ੍ਰਤੀ ਉਪਦੇਸ਼ ਕਰਦੇ ਹਨ, ਪ੍ਰੰਤੂ ਵਾਸਤਵ ਵਿਚ ਜਗਿਆਸੂ ਨੂੰ ਵੈਰਾਗ-ਮਈ ਉਪਦੇਸ਼ ਹੈ।

**ਉ:** ੧. ਹੇ ਭਾਈ! ਇਹ ਧਨ (ਜੋਬਨੁ) ਜੁਆਨੀ ਅਤੇ ਫੁਲਾਂ ਦੀ ਖਿੜਾਵਟ ਵੇਖਦੇ ਹੋ, ਇਹ ਚਾਰ ਦਿਨਾਂ ਦੇ (ਨਾਠੀਅੜੇ) ਪ੍ਰਾਹੁਣੇ ਹਨ, ਜਾਂ ਧਨ ਤੇ ਜੁਆਨੀ ਇਹ ਫੁਲਾਂ ਦੇ ਖੇੜੇ ਵਾਂਗ ਚਾਰ ਦਿਨ ਰਹਿਣ ਵਾਲੇ ਹਨ।

੨. ਹੋਰ ਦ੍ਰਿਸ਼ਟਾਂਤ ਦੇਂਦੇ ਹਨ ਕਿ ਜਿਵੇਂ ਪਾਣੀ ਦੇ (ਢਲਿ) ਹੇਠਾਂ ਉਤਰ ਜਾਣ ਨਾਲ (ਪਬਣਿ) ਕਮਲ ਜਾਂ ਚੁਪੱਤੀ ਦੇ ਪੱਤੇ (ਢੁਲਿ) ਮੁਰਝਾ ਕੇ ਨਾਸ਼ ਹੋ ਜਾਂਦੇ ਹਨ। ਇਸੇ ਤਰ੍ਹਾਂ ਸਰੀਰ ਧਨ, ਜੋਬਨ ਨਾਸ਼ ਹੋ ਜਾਣ ਵਾਲੇ ਹਨ।੧।

੩. ਇਸ ਲਈ, ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨਾਂ ਚਿਰ ਤਕ ਤੇਰਾ ਜੋਬਨ ਨਵੀਨ ਹੁਲਾਰੇ ਵਿਚ ਹੈ, ਭਾਵ ਜਦ ਤਕ ਬੁਢਾਪਾ ਨਹੀਂ ਆਇਆ, ਤਦ ਤਕ ਉਸ ਪ੍ਰਮੇਸ਼ਰ ਦੇ ਪ੍ਰੇਮ ਰੰਗ ਨੂੰ ਮਾਣ ਲੈ, ਭਾਵ ਉਸਦਾ ਭਜਨਾਨੰਦ ਪ੍ਰਾਪਤ ਕਰ ਲੈ।

੪. ਕਿਉਂਕਿ ਤੇਰੀ ਜੁਆਨੀ ਦੇ ਦਿਨ ਥੋੜੇ ਹਨ, ਇਹ (ਥਕੇ) ਮੁੱਕ ਜਾਣੇ ਹਨ, ਇਹ ਸਰੀਰ (ਚੋਲਾ) ਬੁੱਢਾ ਹੋ ਜਾਣਾ ਹੈ। ਜਿਸ ਬੁਢਾਪੇ ਵਿਚ ਕੋਈ ਵੀ ਜਪ, ਤਪ, ਆਦਿ ਸਾਧਨ ਨਹੀਂ ਕੀਤੇ ਜਾ ਸਕਣੇ।੧।ਰਹਾਉ।

੫. ਹੇ ਪਿਆਰੇ ਵੇਖ! ਮੇਰੇ ਸਜਣ ਜੋ ਪਿਆਰ ਕਰਨ ਵਾਲੇ ਸਨ ਉਹ (ਜੀਰਾਣਿ) ਮਸਾਣ ਭੂਮਿਕਾ ਵਿਚ ਮ੍ਰਿਤੂ ਰੂਪ ਨੀਂਦ ਵਿਚ ਜਾ ਸੁਤੇ ਹਨ।

੬. ਤਾਂ ਤੇ ਮੈਂ ਵੀ ਚਾਹੁੰਦੀ ਹਾਂ ਕਿ (ਡੁਮਣੀ) ਦੁਚਿੱਤੀ ਉਦਾਸ ਤੇ ਦੁਖੀਆ ਹੋ ਕਰ ਉਥੇ ਹੀ (ਵੰਞਾ) ਜਾਵਾਂਗੀ ਅਤੇ (ਝੀਣੀ) ਬਰੀਕ ਅਵਾਜ਼ ਨਾਲ ਰੁਦਨ ਕਰਾਂਗੀ।੨।

ਅਗੇ ਉਪਦੇਸ਼ ਕਰਦੇ ਹਨ :

੭. ਭੋਲੀਏ! ਤੂੰ ਕਿਤਨਾ ਕੁ ਸਮਾਂ ਉਥੇ ਜਾ ਕੇ ਰੋਂਦੀ ਰਵੇਂਗੀ, ਅੰਤ ਵਿਚ ਹੇ ਸੋਹਣੀਏ! ਤੈਂ ਵੀ ਤਾਂ,

੮. ਸਹੁਰੇ ਘਰ ਆਉਣਾ ਹੈ, ਕਿਉਂਕਿ ਪੇਕਾ ਘਰ ਤਾਂ ਹਮੇਸ਼ਾਂ ਲਈ ਨਹੀਂ ਹੋਇਆ ਕਰਦਾ, ਕੀ ਤੂੰ ਅਜੇ ਤਕ ਇਹ ਗੱਲ ਆਪਣੀ ਕੰਨੀ ਨਹੀਂ ਸੁਣੀ ਕਿ ਮੇਰੇ ਇਰਦ ਗਿਰਦ ਮੌਤਾਂ ਹੋ ਰਹੀਆਂ ਹਨ ਭਾਵ ਹੈ, ਹੇ ਜਗਿਆਸੂ ਜੀਵ! ਦਸ ਤੂੰ ਆਪਣੇ ਵਿਛੜੇ ਪਿਆਰੇ ਨੂੰ ਕਦ ਤਕ ਰੋਂਦਾ ਰਵੇਂਗਾ, ਕੀ ਤੈਂ ਇਹ ਕਣਸੋ ਅਜੇ ਤਕ ਆਪਣੇ ਕੰਨੀਂ ਸੁਣੀ ਹੀ ਨਹੀਂ, ਕਿ ਤੂੰ ਵੀ ਇਕ ਦਿਨ ਪ੍ਰਲੋਕ ਵਿਚ ਚਲੇ ਜਾਣਾ ਹੈ। ਜਿਵੇਂ ਕਿ ਤੇਰਾ ਪਿਆਰਾ ਮਿੱਤਰ ਟੁਰ ਗਿਆ ਹੈ, ਜਿਸਦੇ ਵਿਯੋਗ ਵਿਚ ਤੂੰ ਰੁਦਨ ਕਰਦਾ ਹੈਂ, ਯਾਦ ਰਖ ਤੇਰਾ ਵੀ ਇਸ ਲੋਕ ਵਿਚ ਨਿਵਾਸ ਕੋਈ ਸਦੀਵੀ ਨਹੀਂ ਹੈ।੩।

੯. ਜ਼ਰਾ ਵੇਖ! ਜੋ ਕੁੜੀ ਆਪਣੇ ਪੇਕੇ ਘਰ ਵਸਦਿਆਂ ਬੇ-ਸੰਭਾਲ ਹੋ ਸੁਤੀ ਰਹਿੰਦੀ ਹੈ, ਸਮਝ ਲੈ ਕੇ ਉਸਦੇ ਘਰ ਨੂੰ ਤਾਂ ਸੰਨ੍ਹ ਲੱਗੀ ਹੋਈ ਹੈ।

੧੦. ਉਸ ਕੁੜੀ ਨੇ ਤਾਂ ਇਸ ਤਰ੍ਹਾਂ ਪੇਕੇ ਘਰ ਰਹਿੰਦੀ ਨੇ ਗੁਣਾਂ ਦੀ ਗੰਢ ਗਵਾ ਕੇ ਅਵਗੁਣਾਂ ਵਾਲੀ ਹੋ, ਸਹੁਰੇ ਘਰ ਜਾਣਾ ਹੈ।੪।੨੪।

ਇਸੇ ਤਰ੍ਹਾਂ ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਇਸ ਲੋਕ ਵਿਚ ਰਹਿੰਦਿਆਂ ਜਿਸ ਜੀਵ ਨੇ ਆਪਣੇ ਉਸ ਮਾਲਕ ਵਲੋਂ ਗਾਫ਼ਲੀ ਧਾਰੀ ਹੋਈ ਹੈ, ਜਾਣ ਲੈ ਕਿ ਉਸ ਦੇ ਮਨ ਨੂੰ ਤਾਂ ਸੰਨ੍ਹ ਲੱਗੀ ਹੋਈ ਹੈ, ਉਸਨੇ ਆਪਣੇ ਸ਼ੁਭ ਗੁਣਾਂ ਦੀ ਗੰਢ ਗੁਵਾ ਲੈਣੀ ਹੈ ਅਤੇ ਗੁਨਾਹਾਂ ਦੀ ਗੰਢ ਬੰਨ੍ਹ ਕੇ ਪ੍ਰਲੋਕ ਨੂੰ ਨਾਲ ਲੈ ਜਾਣੀ ਹੈ, ਜਿਸ ਦਾ ਫਲ ਪ੍ਰਲੋਕ ਅੰਦਰ ਨਿਰਾਦਰੀ ਹੋਵੇਗੀ।

***ਭਾਵਾਰਥ :*** ਇਸ ਮਹਾਂਵਾਕ ਵਿਚ ਵੈਰਾਗ ਮਈ ਉਪਦੇਸ਼ ਦਿੱਤਾ ਹੈ। ਧਨ ਅਤੇ ਜੁਆਨੀ ਦੀ ਅਨਿਸਥਿਰਤਾ ਦਿਖਾ ਕੇ ਗਾਫਲਤਾ ਵਿਚੋਂ ਟੁੰਬ ਕੇ ਜਗਾਇਆ ਹੈ, ਕਿ ਤੁਸੀਂ ਕਿਸੇ ਦੀ ਮ੍ਰਿਤੂ ਨੂੰ ਤੱਕ ਕੇ ਰੁਦਨ ਨਾ ਕਰੋ, ਕਿਉਂਕਿ ਉਹ ਅਮਿੱਟ ਹੋਣੀ ਤੁਸਾਂ ਦੇ ਸਿਰ ਪਰ ਭੀ ਕੂਕ ਰਹੀ ਹੈ। ਇਸ ਲਈ ਵੀਚਾਰ ਵਿਚ ਆਉਣ ਤੇ ਗੁਣਾਂ ਦੀ ਸੰਭਾਲ ਕਰੋ ਤੇ ਪ੍ਰਮੇਸ਼ਰ ਦੇ ਪ੍ਰੇਮ ਰੰਗ ਨੂੰ ਮਾਣ ਲਉ, ਜਿਸ ਪ੍ਰੇਮ ਰੰਗ ਦਾ ਸਦਕਾ ਨਿਰਮਲ ਹੋ ਉਸ ਸੱਚੀ ਦਰਗਾਹੇ ਉੱਜਲ ਮੁਖ ਲੈ ਕੇ ਜਾਉਗੇ।

**ਉਥਾਨਕਾ :** ਗੁਰੂ ਨਾਨਕ ਦੇਵ ਜੀ ਇਕ ਨਦੀ ਦੇ ਕਿਨਾਰੇ ਵਿਚਰਦੇ ਹਨ, ਜਿਥੇ ਇਕ ਮਾਛੀ ਜਾਲ ਲਗਾ ਕੇ ਮੱਛੀਆਂ ਪਕੜ ਰਿਹਾ ਹੈ, ਤਾਂ ਉਸਨੂੰ ਤੱਕ ਕੇ ਭਾਈ ਮਰਦਾਨੇ ਅਤੇ ਬਾਲੇ ਨੂੰ ਗਿਲਾਨੀ ਹੋਈ ਅਤੇ ਬੇਨਤੀ ਕਰਨ ਲਗੇ ਕਿ ਹੇ ਸਤਿਗੁਰੋ! ਇਹ ਪੁਰਸ਼ ਤਾਂ ਬਹੁਤ ਹੀ ਪਾਪੀ ਹੈ, ਤਾਂ ਹਜ਼ੂਰ ਇਸਦੇ ਉੱਤਰ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ :

**ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥**

**੧. ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥**
**੨. ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥**
**੩. ਰੰਗਿ ਰਤਾ ਮੇਰਾ ਸਾਹਿਬੁ**
**ਰਵਿ ਰਹਿਆ ਭਰਪੂਰਿ ॥੧॥ਰਹਾਉ॥**
**੪. ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥**
**੫. ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥**
**੬. ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**੭. ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥**
**੮. ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥**
**੯. ਕਉਲੁ ਤੂ ਹੈ ਕਵੀਆ ਤੂ ਹੈ**
**ਆਪੇ ਵੇਖਿ ਵਿਗਸੁ ॥੪॥੨੫॥**

***ਪਦ ਅਰਥ :*** ਰਸੀਆ—ਰਸ ਦਾ ਗਿਆਤਾ, ਰਸ ਵਾਲਾ। ਰਾਵਣਹਾਰੁ—ਮਾਨਣ ਵਾਲਾ। ਚੋਲੜਾ—ਇਸਤ੍ਰੀ। ਭਤਾਰੁ—ਪਤੀ। ਮਣਕੜਾ—ਮਣਕਾ। ਲਾਲੁ—ਲਾਰ, ਰੱਸੀ।

***ਅਰਥ :***

੧. ਉਹ ਵਾਹਿਗੁਰੂ ਆਪ ਹੀ (ਰਸੀਆ) ਰਸ ਵਾਲਾ ਪਦਾਰਥ ਹੈ, ਆਪ ਹੀ ਰਸ ਦਾ ਗਿਆਤਾ ਹੈ ਅਤੇ ਆਪੇ ਰਸਾਂ ਨੂੰ ਮਾਨਣ ਵਾਲਾ ਹੈ।

੨. ਉਹ ਆਪ ਹੀ (ਚੋਲੜਾ) ਇਸਤ੍ਰੀ ਰੂਪ ਹੈ ਅਤੇ ਪਤੀ ਰੂਪ ਭੀ ਉਹ ਆਪ ਧਾਰਨ ਕਰ ਲੈਂਦਾ ਹੈ, ਸੇਜਾ ਵੀ ਉਹ ਆਪ ਹੀ ਹੈ।੧।

੩. ਹਜ਼ੂਰ ਕਹਿੰਦੇ ਹਨ, ਮੇਰਾ ਜੋ ਸਾਹਿਬ ਮਾਲਕ ਹੈ, ਉਹ ਹਰ ਰੰਗ ਵਿਚ ਰੱਤਾ ਹੋਇਆ ਇਕ ਰਸ ਭਰਪੂਰ ਹੋ ਕੇ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ।੧।ਰਹਾਉ।

੪. ਉਹ ਮੇਰਾ ਪ੍ਰਭੂ ਆਪੇ ਮਾਛੀ ਰੂਪ ਹੈ, ਆਪੇ ਹੀ ਮੱਛੀ ਹੈ, ਉਹ ਆਪ ਹੀ ਪਾਣੀ ਹੈ, ਆਪ ਹੀ ਜਾਲ ਹੈ।

੫. ਆਪ ਹੀ ਜਾਲ ਹੈ, ਆਪ ਹੀ ਜਾਲ ਦਾ ਮਣਕਾ ਹੈ ਅਤੇ ਆਪ ਹੀ ਜਾਲ ਵਿਚ ਦੀ (ਲਾਲੁ) ਰੱਸੀ ਹੈ, ਵਾ ਮਾਸ ਹੈ।੨।

੬. ਹੇ ਸਖੀ! ਉਹ ਮੇਰਾ ਪਿਆਰਾ ਆਪ ਹੀ ਅਨੇਕਾਂ ਤਰ੍ਹਾਂ ਨਾਲ (ਰੰਗੁਲਾ) ਅਨੰਦ ਵਾਲਾ ਹੈ, ਭਾਵ ਸਾਰੇ ਅਨੰਦ ਆਪ ਹੀ ਭੋਗਦਾ ਹੈ।

੭. ਜੋ ਗਿਆਨਵਾਨ ਰੂਪ ਸੁਹਾਗਣੀਆਂ ਹਨ ਉਹ ਉਸਨੂੰ ਹਮੇਸ਼ਾਂ ਹੀ ਭੋਗਦੀਆਂ ਹਨ, ਕਦੀ ਤਾਂ ਸਾਡਾ ਵੀ ਵਿਛੋੜੇ ਦਾ ਹਾਲ ਉਹ ਵੇਖੇਗਾ ਹੀ। ਜਾਂ ਸਨਮੁਖ ਅਰਦਾਸ ਹੈ ਕਿ ਹੇ ਪਤੀ! ਤੂੰ ਸੁਹਾਗਣੀਆਂ ਨੂੰ ਤਾਂ ਨਿੱਤ ਹੀ ਰਵਣ ਕਰਦਾ ਹੈਂ, ਭਾਵ ਆਪਣੇ ਨਾਲ ਅਭੇਦ ਕਰਦਾ ਹੈਂ, ਕਦੀ ਸਾਡਾ ਵੀ ਦੇਖਣਾ ਕਰ; ਭਾਵ ਕਦੀ ਸਾਡੇ ਉਪਰ ਵੀ ਕ੍ਰਿਪਾ ਕਰ।੩।

੮. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਹੇ ਸ਼ਰਧਾਲੂ! ਸਾਰੇ ਸੰਸੇ ਛੱਡ ਅਤੇ ਇਉਂ ਸ਼ਰਧਾ ਤੇ ਨਿੰਮ੍ਰਤਾ ਸਹਿਤ ਬੇਨਤੀ ਕਰ ਕਿ ਹੇ ਵਾਹਿਗੁਰੂ ਜੀ! ਸਰੋਵਰ ਵੀ ਤੂੰ ਹੀ ਹੈਂ ਅਤੇ ਹੰਸ ਵੀ ਤੂੰ ਆਪੇ ਹੈਂ।

੯. ਕਮਲ ਵੀ ਤੂੰ ਹੈਂ, ਕਵੀਆ ਭੀ ਤੂੰ ਹੀ ਹੈਂ, ਜਿਸ ਨੂੰ ਦੇਖ ਕੇ ਕਮਲ ਖਿੜਦੇ ਹਨ। ਉਹ ਸੂਰਜ ਚੰਦਰਮਾ ਵੀ ਤੂੰ ਆਪ ਹੀ ਹੈਂ।੪।੨੫।

ਸੰਪਰਦਾਈ ਦਾਨੇ ਦੂਸਰਾ ਅੰਤ੍ਰੀਵ ਅਰਥ ਹੇਠ ਲਿਖੇ ਅਨੁਸਾਰ ਵੀ ਕਰਿਆ ਕਰਦੇ ਹਨ। ਪਰ ਕੁਝ ਕੁ ਇਕ ਦੂਜੇ ਨਾਲ ਪਦਾਂ ਦਾ ਮਤਭੇਦ ਹੈ।

ਉਹ ਆਪੇ ਹੀ 'ਰਸੀਆ' ਪ੍ਰੇਮੀ ਅਤੇ 'ਰਸ' ਪ੍ਰੇਮ ਅਤੇ 'ਰਾਵਣਹਾਰ' ਵਾਹਿਗੁਰੂ ਹੀ ਹੈ। ਵਾ 'ਰਸੀਆ' ਗੁਰੂ 'ਰਸ' ਉਪਦੇਸ਼, 'ਰਾਵਣਹਾਰ' ਜਗਯਾਸੂ। 'ਚੋਲੜਾ' ਜਗਿਆਸੂ ਦੀ ਬੁਧੀ। 'ਸੇਜ' ਅੰਤਾਕਰਣ ਅਥਵਾ ਚਤੁਸਟੇ ਸਾਧਨ, ਅਥਵਾ ਸ਼ਰਧਾ। 'ਭਤਾਰ' ਵਾਹਿਗੁਰੂ, ਅਥਵਾ ਪਤੀ। 'ਮਾਛੀ' ਜਮ। 'ਮਛੀ' ਜੀਵ। 'ਪਾਣੀ' ਸ਼ਬਦ ਆਦਿ ਵਿਸ਼ੇ, ਅਥਵਾ ਪਦਾਰਥ 'ਜਾਲ' ਮੋਹ। 'ਮਣਕੜਾ' ਵਰਣ ਆਸ਼ਰਮਾਂ ਦੀ ਪਕੜ ਅਥਵਾ ਵਰਣ ਆਸ਼ਰਮੀ ਗੰਢ। 'ਲਾਲ' ਵਿਸ਼ਿਆਂ ਦੀ ਇੱਛਾ। 'ਲਾਲ' ਮੇਰਾ ਲਾਲ, ਪਿਆਰਾ (ਵਾਹਿਗੁਰੂ) 'ਸਰਵਰੁ' ਸਤਿਸੰਗਤ ਅਥਵਾ ਸੰਸਾਰ। 'ਸੋਹਾਗਣੀ' ਭਗਤ ਤੇ ਪ੍ਰੇਮੀ ਅਥਵਾ ਜੀਵਨ ਮੁਕਤ। 'ਹੰਸ' ਗਿਆਨੀ ਅਥਵਾ ਸੰਤ। 'ਕਉਲ' ਗੁਰਮੁਖ ਅਥਵਾ ਜਗਿਆਸੂ (ਉੱਤਮ) 'ਕਵੀਆ' ਮਨਮੁਖ ਅਥਵਾ ਜਗਿਆਸੂ (ਮਧਮ)।

***ਭਾਵਾਰਥ :*** ਉਪ੍ਰੋਕਤ ਸਾਰੇ ਸ਼ਬਦ ਦਾ ਸਾਰੰਸ਼ ਹੈ ਕਿ ਇਸ ਸ੍ਰਿਸ਼ਟੀ ਦੇ ਬੰਦੇ ਸਾਰੇ ਉਸ ਪ੍ਰਭੂ ਨੇ ਆਪ ਹੀ ਰਚੇ ਹਨ। ਭਾਵ ਕਿ

ਇਨ੍ਹਾਂ ਬੰਦਿਆਂ ਨੂੰ ਕਿਤੋਂ ਬਾਹਰੋਂ ਲਿਆ ਕੇ ਉਸਨੇ ਸੁਖ ਤੇ ਦੁਖ ਵਿਚ ਨਹੀਂ ਪਾਇਆ, ਉਹ ਕਿਸੇ ਦੇ ਦੁਖੀ ਹੋਣ ਨਾਲ ਆਪ ਦੁਖੀ ਨਹੀਂ ਹੁੰਦਾ; ਆਪ ਉਹ ਨਿਰਲੇਪ ਹੈ। ਜਿਵੇਂ ਮੀਂਹ, ਹਨੇਰੀ, ਗੜ੍ਹੇ, ਬਰਫ਼, ਰਾਤ, ਦਿਨ, ਬਸੰਤ, ਪਤਝੜ, ਸਿਆਲ, ਉਨ੍ਹਾਲ ਆਦਿ ਸਾਰੇ ਖੇਲ ਸੂਰਜ ਦੇ ਹਨ, ਉਹ ਸੂਰਜ ਇਸ ਸਾਰੇ ਦ੍ਰਿਸ਼ ਵਿਚ ਆਪਣੇ ਪ੍ਰਕਾਸ਼ ਨਾਲ ਭਰਪੂਰ ਹੈ, ਪਰ ਉਹ ਸੂਰਜ ਆਪ ਅਲਿਪਤ ਹੈ। ਉਸ ਸੂਰਜ ਵਾਂਗ ਵਿਆਪਕ ਪ੍ਰਭੂ ਨੂੰ ਅਗੇ ਪ੍ਰਾਪਤ ਕਰਨ ਦਾ ਯਤਨ ਦਸਦੇ ਹਨ ਕਿ ਜਿਵੇਂ ਜਲ ਸਾਰੀ ਧਰਤੀ ਵਿਚ ਵਿਆਪਕ ਹੈ, ਸਮੁੰਦਰ ਵਿਚ ਵੀ ਤੇ ਥਲ ਅੰਦਰ ਵੀ ਹੈ, ਪਰ ਜੇ ਕਦੀ ਪਿਆਸ ਲਗੇ ਤਾਂ ਉਹ ਖੂਹ ਦੇ ਪਾਣੀ ਨਾਲ ਹੀ ਬੁਝਾਈ ਜਾ ਸਕਦੀ ਹੈ, ਇਸੀ ਤਰ੍ਹਾਂ ਉਸ ਵਿਆਪਕ ਤੇ ਭਰਪੂਰ ਪ੍ਰਭੂ ਦੀ ਪ੍ਰਾਪਤੀ ਸਤਿਸੰਗ ਰਾਹੀਂ ਹੀ ਹੋ ਸਕਦੀ ਹੈ।

**ਉਥਾਨਕਾ** : ਗੁਰੂ ਨਾਨਕ ਦੇਵ ਜੀ ਪਾਸ ਇਕ ਪੰਡਤ ਆਇਆ ਜੋ ਕਰਮ ਕਾਂਡੀ ਹੈ, ਜੋ ਤ੍ਰੈ ਸਮੇਂ ਗਾਇਤ੍ਰੀ ਪੜ੍ਹਦਾ ਹੈ, ਹਰ ਨਛੱਤ੍ਰ ਵਿਚ ਬਿਧੀ ਪੂਰਵਕ ਦਾਨ ਕਰਦਾ ਹੈ, ਬੇਦ ਪੁਰਾਣ, ਸ਼ਾਸਤ੍ਰਾਂ ਦਾ ਵੀ ਗਿਆਤਾ ਹੈ, ਪਰ ਨਾਮ ਸਿਮਰਨ ਵਲੋਂ ਉੱਕਾ ਹੀ ਸਖਣਾ ਹੈ, ਵਧੇਰੇ ਭੌਂ ਦਾ ਮਾਲਕ, ਖੇਤੀ ਕਰਵਾਣ ਵਾਲਾ, ਵੱਡਾ ਧਨੀ ਅਤੇ ਵੱਡੇ ਪ੍ਰਵਾਰ ਵਾਲਾ ਹੈ, ਇਸ ਸੰਸਾਰਕ ਮੋਹ ਮਾਇਆ ਵਿਚ ਖਚਤ ਹੋਇਆਂ ਤੱਕ ਇਸਨੂੰ ਨਿਰਬਾਣ ਪਦਵੀ ਦੀ ਪ੍ਰਾਪਤੀ ਦਾ ਉਪਦੇਸ਼ ਕਰਦੇ ਹਨ। ਇਹ ਜਿਸ ਖੇਤੀ ਦੀ ਕਾਰ ਕਰਨ ਵਿਚ ਮਗਨ ਹੈ, ਇਸਨੂੰ ਸਹੀ ਕਿਰਸਾਨੀ ਕਰਨ ਦੀ ਜਾਚ ਇਸ ਸ਼ਬਦ ਅੰਦਰ ਉਚਾਰਨ ਕਰਦੇ ਹਨ :

**ਸਿਰੀਰਾਗੁ ਮਹਲਾ ੧ ਘਰੁ ੩॥**

**੧. ਇਹੁ ਤਨੁ ਧਰਤੀ ਬੀਜੁ ਕਰਮਾ ਕਰੋ**
**ਸਲਿਲ ਆਪਾਉ ਸਾਰਿੰਗਪਾਣੀ॥**
**੨. ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ**
**ਇਉ ਪਾਵਸਿ ਪਦੁ ਨਿਰਬਾਣੀ॥੧॥**
**੩. ਕਾਹੇ ਗਰਬਸਿ ਮੂੜੇ ਮਾਇਆ॥**
**੪. ਪਿਤ ਸੁਤੋ ਸਗਲ ਕਾਲਤ੍ਰ ਮਾਤਾ**
**ਤੇਰੇ ਹੋਹਿ ਨ ਅੰਤਿ ਸਖਾਇਆ॥ਰਹਾਉ॥**
**੫. ਬਿਖੈ ਬਿਕਾਰ ਦੁਸਟ ਕਿਰਖਾ ਕਰੇ**
**ਇਨ ਤਜਿ ਆਤਮੈ ਹੋਇ ਧਿਆਈ॥**
**੬. ਜਪੁ ਤਪੁ ਸੰਜਮੁ ਹੋਹਿ ਜਬ ਰਾਖੇ**
**ਕਮਲੁ ਬਿਗਸੈ ਮਧੁ ਆਸ੍ਰਮਾਈ॥੨॥**
**੭. ਬੀਸ ਸਪਤਾਹਰੋ ਬਾਸਰੋ ਸੰਗ੍ਰਹੈ**
**ਤੀਨਿ ਖੋੜਾ ਨਿਤ ਕਾਲੁ ਸਾਰੈ॥**
**੮. ਦਸ ਅਠਾਰ ਮੈ ਅਪਰੰਪਰੋ ਚੀਨੈ**
**ਕਹੈ ਨਾਨਕੁ ਇਵ ਏਕੁ ਤਾਰੈ॥੩॥੨੯॥**

***ਪਦ ਅਰਥ :*** ਸਲਿਲ—ਪਾਣੀ। ਆਪਾਉ—ਪਾਵੋ, ਚੰਗੀ ਤਰ੍ਹਾਂ। ਸਾਰਿੰਗਪਾਣੀ—ਧਨੁਖ ਜਿਸਦੇ ਹਥ ਵਿਚ ਹੈ, ਵਿਸ਼ਨੂੰ, ਪ੍ਰਿਥਵੀ ਦਾ ਮਾਲਕ ਵਾਹਿਗੁਰੁ, ਮੁਰਾਦ ਹੈ ਵਾਹਿਗੁਰੂ ਦੇ ਨਾਮ ਤੋਂ। ਕਿਰਸਾਣੁ—ਕ੍ਰਿਖੀ ਕਰਨ ਵਾਲਾ ਜ਼ਿਮੀਦਾਰ। ਜੰਮਾਇ ਲੈ—ਪੈਦਾ ਕਰ ਲੈ, ਉਗਾ ਲੈ। ਪਦੁ ਨਿਰਬਾਣੀ—ਨਿਰਬਾਣਤਾ ਦੀ ਪਦਵੀ। ਗਰਬਸਿ—ਗਰਬ ਕਰਦਾ ਹੈ। ਮੂੜੇ—ਅਜਾਣ, ਮੂਰਖ। ਕਾਲਤ੍ਰ—ਇਸਤ੍ਰੀ। ਸਖਾਇਆ—ਸਖਾ, ਸਹਾਈ। ਬਿਖੈ—ਪੰਜ ਗਿਆਨ ਇੰਦ੍ਰਿਆਂ ਦੇ ਸਰੀਰਕ ਭੋਗ। ਬਿਕਾਰ—ਨੁਕਸਾਨ ਕਰਨ ਵਾਲੇ। ਕਿਰਖਾ—ਖੇਤੀ, ਫਸਲ। ਆਤਮੈ—ਆਤਮਾ ਦਾ। ਹੋਇ ਧਿਆਈ—ਧਿਆਨ ਕਰਨ ਵਾਲਾ ਹੋ। ਸੰਜਮੁ—ਵਿਸ਼ੇ ਵਿਕਾਰਾਂ ਵਲੋਂ ਰੋਕ। ਬਿਗਸੈ—ਖਿੜਦਾ ਹੈ। ਮਧੁ—ਸ਼ਹਿਦ, ਰਸ, ਅੰਮ੍ਰਿਤ। ਆਸ੍ਰਮਾਈ—ਸਰਵਨਾ, ਚੋਂਦਾ ਹੈ। ਬੀਸ ਸਪਤਾਹਰੋ—ਵੀਹ ਤੇ ਸਤਾਂ ਵਿਚ, ਅਰਥਾਤ ਸਤਾਈਆਂ ਵਿਚ ਹੀ, ਇਸ ਤੋਂ ਸਤਾਈ ਦਿਨਾਂ ਦੀ ਮੁਰਾਦ ਸਿੱਧ ਹੁੰਦੀ ਹੈ। ਤੀਨਿ ਖੋੜਾ—ਦਿਨ ਦੀਆਂ ਜੋ ਤ੍ਰੈ (ਖੋੜਾ) ਸੰਧਾਂ ਹਨ, ਸਵੇਰਾ, ਦੁਪਹਿਰਾਂ ਤੇ ਸੰਝਾਂ ਇਨ੍ਹਾਂ ਤਿੰਨਾਂ ਵਿਚ 'ਕਾਲੁ' ਨੂੰ ਸੰਭਾਲਦਾ ਰਹੇ। ਦਸ—ਚਾਰ ਵੇਦ ਤੇ ਛੇ ਸ਼ਾਸਤ੍ਰ, ਜਾਂ ਦਸੋ ਹੀ ਦਿਸ਼ਾ। ਅਠਾਰ—ਅਠਾਰਾਂ ਪੁਰਾਣ। ਅਪਰੰਪਰੋ—ਜੋ ਮਨ, ਬੁਧੀ ਦੀ ਪਹੁੰਚ ਤੋਂ ਪਰੇ ਹੈ। ਚੀਨੈ—ਪਛਾਣੇ। ਇਵ—ਇਉਂ, ਨਿਹਚੇ। ਏਕੁ—ਇਕ ਵਾਹਿਗੁਰੂ।

***ਅਰਥ :***

**ਪ੍ਰ:** ਕੀ ਇਸ ਬਾਹਰਲੀ ਖੇਤੀ ਤੋਂ ਭਿੰਨ, ਕੋਈ ਹੋਰ ਵੀ ਇਸ ਜੀਵ ਦੇ ਕਰਨ ਯੋਗ ਕਿਰਸਾਨੀ ਹੈ, ਜਿਸ ਰਾਹੀਂ ਇਸਨੂੰ ਲਾਭ ਪ੍ਰਾਪਤ ਹੋ ਸਕੇ ?

**ਉ:** ੧. ਹਾਂ, ਹੇ ਭਾਈ ! ਇਸ ਸਰੀਰ ਨੂੰ ਧਰਤੀ ਬਣਾਉ, ਇਸ ਵਿਚ ਜੋ ਸ਼ੁਭ ਕਰਮ ਕਰਨੇ ਹਨ, ਇਹ ਬੀਜ ਪਾਵੋ ਅਤੇ ਜੋ (ਸਾਰਿੰਗਪਾਣੀ) ਪ੍ਰਮੇਸ਼ਰ ਦਾ ਨਾਮ ਜਪਣਾ ਹੈ, ਇਹ (ਸਲਿਲ) ਪਾਣੀ (ਆਪਾਉ) ਪਾਵੋ, ਭਾਵ ਚੰਗੀ ਤਰ੍ਹਾਂ ਇਕਾਗਰ ਚਿਤ ਹੋ ਕੇ ਨਾਮ ਜਪੋ।

੨. ਮਨ ਨੂੰ (ਕਿਰਸਾਣੁ) ਖੇਤੀ ਕਰਨ ਵਾਲਾ ਬਣਾ ਲੈ, ਭਾਵ ਜਿਵੇਂ ਕਿਰਸਾਨ ਖੇਤੀ ਕਰਨ ਵਿਚ ਸਾਵਧਾਨ ਰਹਿੰਦਾ ਹੈ, ਕਿ ਕਿਸੀ ਤਰ੍ਹਾਂ ਦਾ ਕੋਈ ਵਿਘਨ ਨ ਹੋ ਜਾਵੇ, ਤੈਸੇ ਹੀ ਮਨ ਨੂੰ ਸਾਵਧਾਨ ਕਰਕੇ ਹਰੀ ਦੇ ਨਾਮ ਰੂਪ ਖੇਤ ਨੂੰ ਉਗਾ ਲੈ।

**ਪ੍ਰ:** ਬਾਹਰਲੀ ਖੇਤੀ ਕਰਨ ਨਾਲ ਧਨ ਮਿਲਦਾ ਹੈ, ਜਿਸ ਰਾਹੀਂ ਸਰੀਰ ਨੂੰ ਪਦਾਰਥਕ ਸੁਖ ਪ੍ਰਾਪਤ ਹੁੰਦੇ ਹਨ। ਪਰ ਆਪ ਦੀ ਦੱਸੀ ਅੰਤ੍ਰੀਵ ਖੇਤੀ ਤੋਂ ਕੀ ਲਾਭ ਮਿਲੇਗਾ ?

**ਉ:** ਜਿਵੇਂ ਬਾਹਰਲੀ ਖੇਤੀ ਕਰਨ ਵਾਲੇ ਨੂੰ ਧਨ ਰਾਹੀਂ ਸਰੀਰਕ ਸੁਖ ਹਾਸਲ ਹੁੰਦੇ ਹਨ, ਤਿਵੇਂ ਇਸ ਸੱਚੀ ਖੇਤੀ ਨਾਲ (ਨਿਰਬਾਣੁ) ਦੁਖਾਂ ਤੋਂ ਰਹਿਤ ਪਦਵੀ ਪ੍ਰਾਪਤ ਹੁੰਦੀ ਹੈ, ਜਿਸਦਾ ਸਦਕਾ ਉਹ ਆਤਮਕ ਸੁਖ ਮਿਲਦਾ ਹੈ, ਜਿਸਦਾ ਫਿਰ ਕਦੀ ਅਭਾਵ ਹੀ ਨਹੀਂ ਹੁੰਦਾ। ਇਸ ਤਰ੍ਹਾਂ ਤੂੰ ਵੀ ਸਦਾ ਸੁਖ ਪਾ ਸਕਦਾ ਹੈਂ।੧।

**ਪ੍ਰ:** ਕਸ਼ਟਾਂ ਨਾਲ ਕੱਠੀ ਕੀਤੀ ਮਾਇਆ ਅਤੇ ਮੇਰੇ ਪਿਆਰੇ ਸੰਬੰਧੀ ਕੀ ਅੰਤ ਸਮੇਂ ਮੇਰੀ ਸਹਾਇਤਾ ਨਾ ਕਰਨਗੇ ?

**ਉ:**੩. ਹੇ ਮੂਰਖਾ! ਤੂੰ ਮਾਇਆ ਦਾ ਹੰਕਾਰ ਕਿਉਂ ਕਰਦਾ ਹੈਂ?

੪. ਚੇਤੇ ਰੱਖ, ਪਿਤਾ, ਪੁੱਤਰ, ਇਸਤ੍ਰੀ, ਮਾਤਾ ਇਨ੍ਹਾਂ ਸਾਰਿਆਂ ਵਿਚੋਂ ਅੰਤ ਨੂੰ ਤੇਰਾ ਕੋਈ ਵੀ ਸਹਾਇਕ ਨਹੀਂ ਹੋਵੇਗਾ।ਰਹਾਉ।

**ਪ੍ਰ:** ਮੇਰਾ ਰਿਦਾ ਕਮਲ ਜੋ ਅੰਦਰੋਂ ਹਰ ਵਕਤ ਮੁਰਝਾਇਆ ਰਹਿੰਦਾ ਹੈ, ਇਹ ਕਿਵੇਂ ਖਿੜ ਸਕਦਾ ਹੈ ਤੇ ਇਸ ਵਿਚ ਅੰਮ੍ਰਿਤ ਕਿਵੇਂ ਚੋ ਸਕੇਗਾ?

**ਉ:**੫. ਹੇ ਭਾਈ! ਇਸ ਸਰੀਰ ਵਿਚ ਜੋ ਕਾਮਾਦਿਕ ਵਿਕਾਰ ਹਨ, ਇਹ ਬੜੇ ਹੀ ਦੁਸ਼ਟ ਹਨ, ਇਹ ਆਤਮਕ ਖੇਤੀ ਨੂੰ ਕਟਣੇ ਵਾਲੇ ਮਾਨੋਂ ਇਕ ਤਰ੍ਹਾਂ ਦੇ ਚੂਹੇ ਹਨ, ਇਨ੍ਹਾਂ ਨੂੰ ਤਿਆਗ ਕੇ ਆਤਮ ਧਿਆਨੀ ਹੋ ਰਹੁ, ਭਾਵ ਪਰਮਾਤਮਾ ਨੂੰ ਧਿਆਉਣਾ ਕਰ।

੬. ਇਸ ਤਰ੍ਹਾਂ ਜਦੋਂ ਹਰੀ ਨਾਮ ਦਾ ਜਾਪ ਕਰਨ ਰੂਪ ਜਪੁ ਅਤੇ ਸੇਵਾ ਰੂਪੀ ਤਤ, ਇੰਦ੍ਰੀਆਂ ਦਾ ਰੋਕਣਾ, ਇਹ ਕਰਮ ਜਦੋਂ ਇਸ ਖੇਤੀ ਦੇ ਰਾਖੇ ਹੋ ਜਾਣਗੇ, ਤਦ ਤੇਰਾ ਹਿਰਦਾ ਕਮਲ ਖਿੜ ਪਏਗਾ ਤੇ ਉਸ ਵਿਚ (ਮਧੁ) ਅੰਮ੍ਰਿਤ ਨਾਮ ਵੀ ਝਰਨ ਲਗ ਪਵੇਗਾ।੨।

**ਪ੍ਰ:** ਜੇ ਕੋਈ ਸਤਾਈ ਨਛੱਤਰਾਂ ਦੇ ਦਾਨ ਦੇਂਦਾ ਰਹੇ, ਤ੍ਰਿਕਾਲ ਸੰਧਿਆ ਕਰੇ, ਵੇਦ, ਸ਼ਾਸਤ੍ਰ ਪੁਰਾਣ ਵੀ ਘੋਖੇ, ਕੀ ਅਜਿਹਾ ਮਨੁੱਖ ਸਵਰਗ ਨੂੰ ਨਹੀਂ ਜਾਏਗਾ। ਕੇਵਲ ਇਤਨਾ ਕਰਨ ਨਾਲ ਨਹੀਂ ਅਗੇ ਸਹੀ ਤਰਨ ਦਾ ਸਾਧਨ ਦਸਦੇ ਹਨ।

**ਉ:**੭. ਜੋ ਵੀ ਕੋਈ ਪੁਰਸ਼ ਸਤਾਈ ਦਿਨਾਂ ਵਿਚ, ਭਾਵ ਹੈ ਮਹੀਨੇ ਦੇ ਹਰ ਦਿਨ ਅੰਦਰ ਹੀ ਨਾਮ ਆਪਣੇ ਅੰਦਰ ਸੰਗ੍ਰਹਿ ਕਰਦਾ ਰਵੇ ਅਤੇ ਕਾਲ ਦੀਆਂ ਜੋ ਤ੍ਰੈ (ਖੋੜਾ) ਸੰਧਾਂ ਹਨ—ਸਵੇਰਾ, ਦੁਪਹਿਰਾਂ, ਸੰਝਾਂ, ਇਨ੍ਹਾਂ ਤਿੰਨਾਂ ਵਿਚ ਹੀ ਜੋ ਕਾਲ ਨੂੰ ਸੰਭਾਲਦਾ ਰਹੇ, ਭਾਵ ਨਿਤਾ-ਪ੍ਰਤੀ ਹਰ ਸਮੇਂ ਕਾਲ ਨੂੰ ਚੇਤੇ ਰਖੇ।

੮. ਅਤੇ ਚਾਰ ਵੇਦ, ਛੇ ਸ਼ਾਸਤ੍ਰ ਅਤੇ ਅਠਾਰਾਂ ਪੁਰਾਣਾਂ ਵਿਚੋਂ, ਬਸ ਇਕ ਪਾਰਬ੍ਰਹਮ ਪ੍ਰਮੇਸ਼ਰ ਦੀ ਹੀ ਪਛਾਣ ਪ੍ਰਾਪਤ ਕਰਦਾ ਰਹੇ। ਕਹਿੰਦੇ ਹਨ, ਗੁਰੂ ਨਾਨਕ ਸਾਹਿਬ ਜੀ, ਇਸ ਤਰ੍ਹਾਂ ਦੀ ਵੀਚਾਰ ਕਰਨ ਵਾਲੇ ਨੂੰ ਇਕ ਪ੍ਰਭੂ ਜ਼ਰੂਰ ਹੀ ਭਵ ਸਾਗਰੋਂ ਪਾਰ ਕਰ ਲਏਗਾ।੩।੨੬।

ਬੀਸ ਸਪਤਾਹਰੋ ਬਾਸਰੋ, ਸੰਗ੍ਰਹੈ, ਤੀਨਿ ਖੋੜਾ ਨਿਤ ਕਾਲੁ ਸਾਰੈ॥

ਸੰਪ੍ਰਦਾਈ ਕਥਾ ਕਾਰ ਇਸ ਪੰਗਤੀ ਦੇ, ਹੇਠ ਲਿਖੇ ਹੋਰ ਭਾਵ ਦੀ ਵੀ ਗਿਣਤੀ ਕੀਤਾ ਕਰਦੇ ਹਨ। (ਬੀਸ ਸਪਤਾਹਰੋ) ਵੀਹ ਅਤੇ (ਸਪਤ) ਸਤ, ਅਰਥਾਤ ਸਤਾਈ ਤੱਤਾਂ ਦਾ ਰਚਿਤ ਜੋ ਸਰੀਰ ਹੈ, (ਸਤਾਈ ਤੱਤ) ਦਸ ਇੰਦ੍ਰਯ, ਪੰਜ ਪ੍ਰਾਣ, ਪੰਜ ਸੂਖਮ ਭੂਤ, ਇਕ ਮਨ, ਇਕ ਹੰਕਾਰ, ਇਕ ਮਹੀਤੱਤ੍ਵ, ਤਿੰਨ ਗੁਣ ਇਕ ਪ੍ਰਕ੍ਰਿਤੀ, ਇਨ੍ਹਾਂ ਸਤਾਈ ਦਾ ਅਭਿਮਾਨ (ਹਰੋ) ਨਾਸ ਕਰੋ ਅਤੇ ਹਰੀ ਨੂੰ (ਬਾਸਰੋ) ਦਿਨੁ ਦਿਨੁ ਅਰਥਾਤ, ਸਦੀਵ ਕਾਲ (ਸੰ) ਭਲੀ ਪ੍ਰਕਾਰ (ਗ੍ਰਹੈ) ਧਾਰਨ ਕਰੋ, (ਤੀਨਿ ਖੋੜਾ)—ਤਿੰਨ ਅਵਸਥਾ, ਜਾਗ੍ਰਤ, ਸੁਪਨ, ਸਖੋਪਤ ਵਿਚ ਕਾਲ ਨੂੰ ਯਾਦ ਰਖੋ। ਵਾ ਤਿੰਨ ਖੋੜਾ—ਤਿੰਨ ਉਮਰਾਂ ਬਾਲ, ਜੁਆਨੀ, ਬ੍ਰਿਧਾਪਨ ਵਿਚ ਕਾਲ ਨੂੰ ਯਾਦ ਰਖੋ। ਵਾ ਤਿੰਨ ਖੋੜਾ—ਰਜ, ਤਮ, ਸਤ ਦੀ ਖੋੜ ਵਿਚ ਰਹੋਗੇ ਤਾਂ ਕਾਲ ਸਾੜੇਗਾ। ਵਾ ਤੀਨ ਖੋੜਾ—ਤਿੰਨ ਸਰੀਰ ਕਾਰਣ, ਸੂਖਮ, ਅਸਥੂਲ, ਇਹ ਤ੍ਰੈ ਖੁੱਡਾਂ ਭਾਵ ਇਹ ਤ੍ਰੈ ਸਰੀਰ ਆਤਮਾ ਦੇ ਵਸਣ ਦੇ ਹਨ, ਜੇ ਇਨ੍ਹਾਂ ਵਿਚ ਰਹੋਗੇ ਤਾਂ ਕਾਲ ਸਦਾ ਸਾੜਦਾ ਰਹੇਗਾ। ਇਤਿਆਦਿ ਹੋਰ ਵੀ ਸਿਆਣੇ ਗਿਣਤੀ ਕਰਦੇ ਹਨ।

***ਭਾਵਾਰਥ:*** ਇਹ ਪੰਡਤ ਬੇਦ, ਸ਼ਾਸਤਰ, ਪੁਰਾਣਾਂ ਦਾ ਗਿਆਤਾ ਹੈ, ਇਹ ਭਾਵੇਂ ਤ੍ਰੈਕਾਲ ਗਾਇਤ੍ਰੀ ਭੀ ਪੜ੍ਹਨ ਵਾਲਾ ਹੈ। ਲਿਖੇ ਅਨੁਸਾਰ ਨਛੱਤਰ ਵਿਚ ਦਾਨ ਵੀ ਕਰਦਾ ਹੈ। ਪਰ ਨਾਮ ਸਿਮਰਨ ਤੋਂ ਸਖਣਾ, ਵਿਕਾਰਾਂ ਤੇ ਮਾਇਆ ਦੇ ਮੋਹ ਵਿਚ ਖਚਤ ਹੈ, ਇਸ ਲਈ ਇਸਨੂੰ ਸੰਬੋਧਨ ਕਰਦੇ ਹੋਇ, ਹਰ ਪ੍ਰਾਨੀ ਮਾਤ੍ਰ ਨੂੰ ਉਪਦੇਸ਼ ਕਰਦੇ ਹਨ ਕਿ ਬੇਦ ਪੁਰਾਨ ਆਦਿ ਦੀ ਪੜ੍ਹਾਈ ਕਰਕੇ ਉਨ੍ਹਾਂ ਵਿਚੋਂ ਵਾਹਿਗੁਰੂ ਪ੍ਰਾਪਤੀ ਦੀ ਸਿਖਿਆ ਨੂੰ ਨਹੀਂ ਧਾਰਨ ਕੀਤਾ, ਤਾਂ ਜਾਣੋ ਨਾਮ ਤੋਂ ਸਖਣੀ ਪੜ੍ਹਾਈ ਬੇ-ਅਰਥ ਹੈ। ਫਿਰ ਅਗੇ ਅਪਰੰਪਰ ਪ੍ਰਭੂ ਦਾ ਗਿਆਨ ਪ੍ਰਾਪਤ ਕਰਨ ਲਈ ਵੈਰਾਗ ਸਹਿਤ ਮਾਇਆ ਦੇ ਮੋਹ ਵਲੋਂ ਹੋੜ ਕੇ ਨਾਮ ਜਪਣ ਦਾ ਤਰੀਕਾ ਉਚਾਰਨ ਕੀਤਾ ਹੈ, ਜਿਸ ਰਾਹੀਂ ਹਿਰਦਾ ਕਮਲ ਪ੍ਰਕਾਸ਼ ਹੋ ਸਕਦਾ ਹੈ। ਹਿਰਦੇ ਕਮਲ ਦਾ ਖਿੜ ਜਾਣਾ ਆਪ ਇਸ ਨੂੰ ਕਹਿੰਦੇ ਹਨ ਕਿ ਸੰਸਾਰ ਕਾਰ ਬ੍ਰਿਤੀ ਨੂੰ ਨਿਰੰਕਾਰ ਵਿਚ ਲੀਨ ਕਰਨਾ, ਉਸੇ ਵਿਚ ਹੀ ਆਤਮ ਅਨੰਦ ਦੀ ਪ੍ਰਾਪਤੀ ਮੰਨੀ ਗਈ ਹੈ।

**ਉਥਾਨਕਾ:** ਜਿਵੇਂ ਪਿਛਲੇ ਸ਼ਬਦ ਵਿਚ ਇਕ ਬੇਦ-ਬਕਤਾ ਪੰਡਤ ਨੂੰ ਉਪਦੇਸ਼ ਦਿੱਤਾ ਹੈ। ਇਸ ਤਰ੍ਹਾਂ ਇਸ ਮਹਾਂਵਾਕ ਵਿਚ ਇਕ ਮੁੱਲਾਂ ਨੂੰ ਸਿਖਿਆ ਦਿੰਦੇ ਹਨ। ਇਹ ਵੀ ਇਕ ਜ਼ਿਮੀਂ ਦਾ ਮਾਲਕ ਹੈ ਅਤੇ ਇਸਲਾਮੀ ਸ਼ਰਹ ਦਾ ਜਾਣੂ ਤੇ ਵਕਤਾ ਹੈ, ਨਿਮਾਜ਼, ਰੋਜ਼ੇ ਰੱਖਣ ਵਾਲਾ ਤਾਂ ਇਹ ਜ਼ਰੂਰ ਹੈ, ਪਰ ਮਾਇਆ ਦੇ ਮੋਹ ਵਿਚ ਖਚਤ ਹੈ ਤੇ ਵਿਕਾਰਾਂ ਵਲੋਂ ਭੀ ਇਸਨੇ ਫ਼ਤੇਹ ਨਹੀਂ ਪਾਈ, ਇਕ ਖ਼ੁਦਾ ਦੀ ਯਾਦ ਵਲੋਂ ਸਖਣਾ ਤੱਕ ਕੇ ਇਸ ਨੂੰ ਭੀ ਕਿਰਸਾਨੀ ਢੰਗ ਰਾਹੀਂ ਰੱਬੀ ਮਾਰਗ ਦਾ ਉਪਦੇਸ਼ ਦੇ ਰਹੇ ਹਨ।

**ਸਿਰੀਰਾਗੁ ਮਹਲਾ ੧ ਘਰੁ ੩॥**

**੧. ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ॥**
**੨. ਹੋਇ ਕਿਰਸਾਣੁ ਈਮਾਨੁ ਜੰਮਾਇ ਲੈ**
**ਭਿਸਤੁ ਦੋਜਕੁ ਮੂੜੇ ਏਵ ਜਾਣੀ॥੧॥**
**੩. ਮਤੁ ਜਾਣ ਸਹਿ ਗਲੀ ਪਾਇਆ॥**
**੪. ਮਾਲ ਕੈ ਮਾਣੈ ਰੂਪ ਕੀ ਸੋਭਾ**
**ਇਤੁ ਬਿਧੀ ਜਨਮੁ ਗਵਾਇਆ॥੧॥ਰਹਾਉ॥**
**੫. ਐਬ ਤਨਿ ਚਿਕੜੋ ਇਹੁ ਮਨੁ ਮੀਡਕੋ**
**ਕਮਲ ਕੀ ਸਾਰ ਨਹੀ ਮੂਲਿ ਪਾਈ॥**
**੬. ਭਉਰੁ ਉਸਤਾਦੁ ਨਿਤ ਭਾਖਿਆ ਬੋਲੇ**
**ਕਿਉ ਬੂਝੈ ਜਾ ਨਹ ਬੁਝਾਈ॥੨॥**

**੭. ਆਖਣੁ ਸੁਨਣਾ ਪਉਣ ਕੀ ਬਾਣੀ**
**ਇਹੁ ਮਨੁ ਰਤਾ ਮਾਇਆ ॥**
**੮. ਖਸਮ ਕੀ ਨਦਰਿ ਦਿਲਹਿ ਪਸਿੰਦੇ**
**ਜਿਨੀ ਕਰਿ ਏਕੁ ਧਿਆਇਆ ॥੩॥**
**੯. ਤੀਹ ਕਰਿ ਰਖੇ ਪੰਜ ਕਰਿ ਸਾਥੀ**
**ਨਾਉ ਸੈਤਾਨੁ ਮਤੁ ਕਟਿ ਜਾਈ ॥**
**੧੦. ਨਾਨਕੁ ਆਖੈ ਰਾਹਿ ਪੈ ਚਲਣਾ**
**ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥**

***ਪਦ ਅਰਥ :*** ਅਮਲੁ—ਕਰਮ, ਭਾਵ ਸ਼ੁਭ ਕਰਨੀ। ਆਬ—ਪਾਣੀ। ਈਮਾਨੁ—ਦਿਲੋਂ ਵਾਹਿਗੁਰੂ ਪਰ ਨਿਹਚਾ, ਭਰੋਸਾ। ਜੰਮਾਇ ਲੈ—ਉਗਾ ਲੈ, ਪੈਦਾ ਕਰ ਲੈ। ਭਿਸਤੁ—ਬਹਿਸ਼ਤ, ਸ੍ਵਰਗ, ਜੱਨਤ। ਮਤੁ—ਮਤਾਂ ਤੂੰ ਜਾਣੇ, ਨ ਜਾਣੀਂ। ਐਬ—ਅਵਗੁਣ, ਬਦੀ। ਤਨਿ—ਸਰੀਰ ਵਿਚ। ਮੀਡਕੋ—ਡੱਡੂ, ਵਿਸ਼ਿਆਂ ਵਿਚ ਰਚਿਆ ਮਨ। ਕਮਲ—ਹਿਰਦੇ ਰੂਪੀ ਕਮਲ। ਉਸਤਾਦੁ—ਸਿਖਿਆ ਦੇਣ ਵਾਲਾ ਮੁਰਸ਼ਦ, ਭਾਵ ਗੁਰਮੁਖ। ਪਉਣ ਕੀ ਬਾਣੀ—ਹਵਾ ਦੀ ਅਵਾਜ਼, ਜਿਵੇਂ ਬੇ-ਅਰਥ ਹੈ। ਦਿਲਹਿ ਪਸਿੰਦੇ—ਦਿਲ ਪਸੰਦ, ਦਿਲ ਨੂੰ ਭਾਉਂਦੇ ਹਨ। ਤੀਹ—੩੦, ਦਸ ਤੇ ੨੦। ਭਾਵ ਹੈ ਤੀਹ ਰੋਜ਼ੇ, ਮੁਸਲਮਾਨ ਬ੍ਰਤ ਨੂੰ ਰੋਜ਼ਾ ਆਖਦੇ ਹਨ। ਪੰਜ—ਪੰਜ ਨਿਮਾਜ਼ਾਂ। ਸੈਤਾਨੁ—ਇਕ ਫ਼ਰਿਸ਼ਤਾ, ਮਨੁੱਖਾਂ ਦਾ ਵੈਰੀ, ਆਦਮ ਨੂੰ ਕੁਰਾਹੇ ਪਾਉਣ ਵਾਲਾ। ਕਟਿ ਜਾਈ—ਕਟ ਜਾਵੇ, ਤੋੜ ਦੇਵੇ, ਭਾਵ ਜੋ ਰੋਜ਼ੇ ਨਿਮਾਜ਼ਾਂ ਦਾ ਫਲ ਮਿਲਣਾ ਮੰਨਿਆ ਹੈ, ਉਸਨੂੰ ਨਾਸ਼ ਕਰ ਦੇਵੇ। ਰਾਹਿ ਪੈ ਚਲਣਾ—ਰਸਤੇ ਉਤੇ ਪੈ ਜਾਣਾ, ਜਿਸਨੇ ਚਲੇ ਜਾਣਾ ਹੈ, ਰਹਿਣਾ ਨਹੀਂ, ਮਰ ਜਾਣਾ ਹੈ। ਕਿਤ ਕੂ—ਕਿਸ ਲਈ। ਸੰਜਿਆਹੀ—ਇਕੱਠੇ ਕੀਤੇ ਹਨ।

***ਅਰਥ :***

**ਪ੍ਰ:** ਭਿਸਤਾਂ ਨੂੰ ਜਾਣ ਦਾ ਰਾਹ ਕਿਹੜਾ ਅਤੇ ਦੋਜ਼ਖਾਂ ਨੂੰ ਜਾਣ ਲਈ ਕੌਣ ਰਸਤਾ ਮੰਨਿਆ ਜਾਂਦਾ ਹੈ, ਉੱਤਰ ਵਿਚ ਕਿਰਸਾਨੀ ਦੇ ਉਦਾਹਰਣ ਦੁਆਰਾ ਉਪਦੇਸ਼ ਅੰਕਤ ਕਰਦੇ ਹਨ।

**ਉ:**੧. ਹੇ ਭਾਈ! ਇਸ ਆਪਣੇ ਸਰੀਰ ਨੂੰ ਨਿਸ਼ਕਾਮ, ਚੰਗੇ ਕਰਮ ਕਰਨੇ ਦੀ ਜ਼ਮੀਨ ਬਣਾ ਲੈ, ਇਸ ਵਿਚ ਗੁਰੂ ਦੇ ਦਿਤੇ ਉਪਦੇਸ਼ ਦਾ ਬੀਜ ਬੋਣਾ ਕਰ ਅਤੇ ਜੋ ਸੱਚੇ ਨਾਮ ਰੂਪੀ ਜਲ ਹੈ, ਉਸਨੂੰ ਸਿੰਚਨਾ ਕਰਕੇ (ਆਬ) ਤਰਾਵਤ ਦੇਣਾ ਕਰੋ, ਜਾਂ ਉਸਦੇ ਮੌਲਣ ਲਈ ਸੱਚ ਦੀ (ਆਬ) ਨਦੀ ਦਾ ਨਿਤ ਪਾਣੀ ਦਿੰਦੇ ਰਹੋ।

੨. ਇਸ ਤਰ੍ਹਾਂ ਰੂਹਾਨੀ ਮਾਰਗ ਦਾ ਸੱਚਾ ਕਿਰਸਾਨ ਬਣ ਕੇ (ਈਮਾਨੁ) ਧਰਮ ਰੂਪੀ ਖੇਤੀ ਉਤਪੰਨ ਕਰ ਲੈ। ਹੇ ਮੂੜੇ! (ਭਿਸਤੁ) ਸਵਰਗ ਨੂੰ ਜਾਣ ਦਾ (ਏਵ) ਇਸ ਪ੍ਰਕਾਰ ਦਾ ਰਾਹ ਹੈ, ਭਾਵ ਇਸ ਤਰ੍ਹਾਂ ਦੀ ਧਾਰਮਿਕ ਰੂਹਾਨੀ ਖੇਤੀ ਕਰਨੀ ਸਵਰਗੀਂ ਜਾਣ ਦਾ ਰਸਤਾ ਹੈ।੧।

**ਪ੍ਰ:** ਦੋਜ਼ਖ ਜਾਣ ਦਾ ਰਾਹ ਦਸੋ?

**ਉ:**੩. ਸ੍ਰੀ ਸਤਿਗੁਰੂ ਜੀ ਕਹਿੰਦੇ ਹਨ, ਹੇ ਭਾਈ! ਤੂੰ ਇਸ ਤਰ੍ਹਾਂ ਮੱਤ ਜਾਣ ਕਿ (ਸਹਿ) ਉਸ ਮਾਲਕ ਨੂੰ ਗੱਲਾਂ ਨਾਲ ਹੀ ਪਾ ਲਿਆ ਜਾਏਗਾ। ਉਹ ਕੇਵਲ ਗਲੀਂ ਨਹੀਂ ਪਾਇਆ ਜਾਏਗਾ।

੪. ਤੂੰ ਵੇਖ! (ਮਾਲ) ਹਾਥੀ ਘੋੜਿਆਂ ਦਾ ਜੋ ਮਾਣ ਹੈ ਅਤੇ ਸੁੰਦਰ ਰੂਪ ਦੀ ਜੋ ਸੋਭਾ ਹੋ ਰਹੀ ਹੈ, ਬੱਸ ਇਸ ਤੁੱਛ ਵਸਤੂਆਂ ਵਿਚ ਹੀ ਤੂੰ ਆਪਣੇ ਅਮੋਲਕ ਜਨਮ ਨੂੰ ਗਵਾ ਲਿਆ ਹੈ।੧।ਰਹਾਉ।

**ਪ੍ਰ:** ਇਹ ਮਨ ਗੁਰੂ ਦਾ ਹਮੇਸ਼ਾਂ ਉਪਦੇਸ਼ ਸੁਣਦਾ ਹੋਇਆ ਭੀ ਧਾਰਨ ਕਿਉਂ ਨਹੀਂ ਕਰਦਾ?

**ਉ:**੫. ਹੇ ਭਾਈ, ਵੇਖ! ਇਸ ਮਨ ਦੀ ਦਸ਼ਾ ਭੀ ਕੁਝ ਅਜਿਹੀ ਦਿਸਦੀ ਹੈ, ਜਿਵੇਂ ਕਿ ਮਾਨੋ ਇਕ ਛੰਭ ਹੈ, ਉਸ ਵਿਚ ਪਾਣੀ ਹੈ, ਚਿੱਕੜ ਹੈ, ਕੰਵਲ ਹੈ। ਉਸ ਵਿਚ ਇਕ ਡੱਡੂ ਰਹਿੰਦਾ ਹੈ, ਜਿਸਦਾ ਵਾਸਾ ਹਰ ਵਕਤ ਉਸੇ ਚਿੱਕੜ ਵਿਚ ਹੈ, ਪਰ ਉਸ ਡੱਡੂ ਨੂੰ ਇਸ ਛੱਪੜ ਵਿਚ ਉੱਗ ਰਹੇ ਕਮਲ ਦੀ ਕੋਈ ਸੋਝੀ ਹੀ ਨਹੀਂ।

੬. ਭਉਰ ਹਮੇਸ਼ਾ ਹੀ ਗੁੰਜਾਰ ਰਹੇ ਹਨ, ਕਿ ਕਮਲ ਛੱਪੜ ਵਿਚ ਮਕਰੰਦ ਰਸ ਨਾਲ ਭਰੇ ਖੜੇ ਹਨ, ਪਰ ਉਸ ਡੱਡੂ ਨੂੰ ਫਿਰ ਭੀ ਕੋਈ ਸਮਝ ਨਹੀਂ ਪੈਂਦੀ।

ਤਿਵੇਂ ਹੀ ਇਹ ਸਾਡਾ ਸਰੀਰ ਇਕ ਸਰੋਵਰ ਹੈ, ਜਿਸ ਸਰੀਰ ਦੇ (ਐਬੁ) ਵਿਕਾਰ ਚਿੱਕੜ ਹਨ ਤੇ ਤ੍ਰਿਸ਼ਨਾ ਦਾ ਪਾਣੀ ਹੈ। ਸੋ, ਇਹ ਮਨ ਵਿਕਾਰਾਂ ਰੂਪ ਚਿੱਕੜ ਵਿਚ (ਮੀਡਕੋ) ਡੱਡੂ ਬਣ ਕੇ ਰਹਿੰਦਾ ਹੈ, ਇਸਨੂੰ ਵਿਕਾਰਾਂ ਰੂਪ ਚਿੱਕੜ ਦੀ ਖ਼ਬਰ ਤਾਂ ਹੈ, ਪਰ ਇਸਨੂੰ ਅੰਦਰ ਵਸ ਰਹੇ ਕਉਲ ਫੁਲ ਪ੍ਰਭੂ ਦੀ ਸੋਝੀ ਨਹੀਂ ਪੈ ਰਹੀ।

ਭਾਵੇਂ ਭਉਰ ਰੂਪੀ ਉਸਤਾਦ ਗੁਰੂ, ਗੁਰਮੁਖ ਨਿਤਾ-ਪ੍ਰਤੀ ਹਰੀ ਸਿਮਰਨ ਕਰਨ ਦਾ ਉਪਦੇਸ਼ ਦੇ ਰਹੇ ਹਨ, ਪਰ ਇਹ ਡੱਡੂ ਮਨ ਉਸ ਗੁਰੂ ਦੇ ਉਪਦੇਸ਼ ਨੂੰ ਨਹੀਂ ਸਮਝਦਾ। ਸੁਣਦਾ ਜ਼ਰੂਰ ਹੈ, ਪਰ ਧਾਰਨਾ ਤੋਂ ਸਖਣਾ ਹੈ, ਜਿਸ ਕਰਕੇ ਖ਼ਾਲੀ ਹੀ ਰਹਿ ਜਾਂਦਾ ਹੈ। ਕਿਵੇਂ ਬੁਝੇ? ਜਦ ਤਕ ਕਿ ਕਰਤਾ ਪੁਰਖ ਆਪ ਉਸਨੂੰ ਸਮਝਾ ਨਾ ਦੇਵੇ।੨।

**ਪ੍ਰ:** ਭਉਰੇ ਵਾਂਙੂ ਬੋਲ ਰਹੇ, ਗੁਰੂ ਦੇ ਉਪਦੇਸ਼ ਨੂੰ ਇਹ ਮਨ ਸੁਣਦਾ ਕਿਉਂ ਨਹੀਂ?

**ਉ:**੭. ਹੇ ਭਾਈ! ਜਿੰਨਾ ਚਿਰ ਇਹ ਮਨ ਮਾਇਆ ਦੇ ਰੰਗਾਂ ਵਿਚ ਰਤਾ ਹੋਇਆ ਹੈ, ਓਨਾ ਚਿਰ ਗੁਰੂ ਉਸਤਾਦ ਦਾ ਉਪਦੇਸ਼ ਆਖਣਾ ਅਤੇ ਇਸਦਾ ਸੁਣਨਾ, ਵੱਗ ਰਹੀ ਪਉਣ ਦੀ ਸਾਂ ਸਾਂ ਅਵਾਜ਼ ਤੁੱਲ ਬੇ-ਅਰਥ ਹੈ, ਭਾਵ ਉਹ ਗੁਰੂ ਦਾ ਉਪਦੇਸ਼ ਇਕ ਕੰਨ ਸੁਣ, ਦੂਸਰੇ ਕੰਨ ਨਿਕਾਲ ਦੇਂਦਾ ਹੈ। ਸੋ, ਹੇ ਕਾਜ਼ੀ! ਸਮਝ ਕਿ ਇਹ ਉਪ੍ਰੋਕਤ ਕ੍ਰਿਆ ਦੋਜ਼ਖ ਜਾਣ ਦਾ ਰਾਹ ਹੈ।

**ਪ੍ਰ:** ਉਸ ਖ਼ੁਦਾ ਨੂੰ ਪਸੰਦ ਕੌਣ ਹਨ?

**ਉ:**੮. ਜਿਨ੍ਹਾਂ ਨੇ ਇਕ ਵਾਹਿਗੁਰੂ ਨੂੰ ਆਪਣਾ ਪ੍ਰੀਤਮ ਕਰਕੇ ਧਿਆਇਆ ਹੈ, ਉਨ੍ਹਾਂ ਉਤੇ ਉਸ ਮਾਲਕ ਦੀ ਕ੍ਰਿਪਾ

ਦ੍ਰਿਸ਼ਟੀ ਹੈ, ਓਹੀ ਉਸਦੇ ਦਿਲ ਨੂੰ ਪਸੰਦ ਹਨ, ਭਾਵ ਉਸਨੂੰ ਭਾਉਂਦੇ ਹਨ।੩।

ਪ੍ਰ: ਕੀ ਮੇਰੇ ਰਖੇ ਰੋਜ਼ੇ, ਪੜ੍ਹੀਆਂ ਨਿਮਾਜ਼ਾਂ ਕਿਸੇ ਲੇਖੇ ਨਹੀਂ ?

ਉ: ੯. ਭਾਵੇਂ ਤੂੰ ਤੀਹ ਰੋਜ਼ਿਆਂ ਨੂੰ ਭੀ ਆਪਣੇ ਸਾਥੀ ਬਣਾ ਰਖਿਆ ਹੈ। ਭਾਵ ਤੂੰ ਸਮਝੀਂ ਬੈਠਾ ਹੈਂ ਕਿ ਇਹ ਅਗੇ ਮੇਰੇ ਮਦਦਗਾਰ ਹੋਣਗੇ ਅਤੇ ਪੰਜ ਨਿਮਾਜ਼ਾਂ ਭੀ ਆਪਣੀਆਂ ਸਾਥੀ ਬਣਾ ਰਖੀਆਂ ਹਨ ਕਿ ਇਹ ਭੀ ਮੇਰੀਆਂ ਅਗੇ ਸਹਾਇਕ ਹੋਣਗੀਆਂ। ਪਰ ਵੇਖਣਾ ਖ਼ਬਰਦਾਰ ਰਹਿਣਾ, ਜਿਸਦਾ ਨਾਮ ਸ਼ੈਤਾਨ ਹੈ, ਉਹ ਕਿਤੇ ਇਨ੍ਹਾਂ ਤੇਰੀਆਂ ਨਿਮਾਜ਼ਾਂ ਤੇ ਰੋਜ਼ਿਆਂ ਨੂੰ ਕੱਟ ਨ ਦੇਵੇ, ਭਾਵ ਤੇਰੀ ਬ੍ਰਿਤੀ ਨੂੰ ਉਸ ਖ਼ੁਦਾ ਵਲੋਂ ਤੋੜ ਨ ਦੇਵੇ, ਭਾਵ ਖ਼ੁਦਾ ਵਲੋਂ ਟੁੱਟੀ ਬ੍ਰਿਤੀ ਨਾਲ ਉਪਰੋਕਤ ਕੀਤਾ ਸਭ ਕੁਝ ਹੀ ਨਿਰਾਰਥ ਜਾਂਦਾ ਹੈ।

ਪ੍ਰ: ਫਿਰ ਕੀ ਮਾਲ ਧਨ ਇਕੱਠਾ ਨਹੀਂ ਕਰਨਾ ਚਾਹੀਦਾ ?

ਉ:੧੦. ਕਹਿੰਦੇ ਹਨ ਸਤਿਗੁਰੂ ਜੀ ਕਿ ਹੇ ਕਾਜ਼ੀ ! ਜਦ ਤੂੰ ਆਖ਼ਰ ਮੌਤ ਦੇ ਰਸਤੇ ਪਰ ਹੀ ਟੁਰ ਜਾਣਾ ਹੈ, ਤਾਂ ਫਿਰ ਤੂੰ ਦਸ ਇਹ (ਮਾਲੁ) ਹਾਥੀ ਘੋੜੇ, (ਧਨੁ) ਸਵਰਨਾਦਿ ਕਿਸ ਲਈ ਇਕੱਠੇ ਕੀਤੇ ਹਨ। ਜਾਂ (ਕਿਤ ਕੂ) ਕਿਥੇ ਲੈ ਜਾਣੇ ਹਨ, ਭਾਵ ਇਹ ਸਭ ਕੁਝ ਤਾਂ ਇਸ ਲੋਕ ਵਿਚ ਹੀ ਰਹਿ ਜਾਣੇ ਹਨ, ਅਗੇ ਤਾਂ ਇਕ ਸੂਈ ਮਾਤ੍ਰ ਵੀ ਨਾਲ ਨਹੀਂ ਜਾ ਸਕੇਗੀ।੪।੨੭।

***ਭਾਵਾਰਥ :*** ਇਸ ਸ਼ਬਦ ਵਿਚ, ਰੂਹਾਨੀ ਕਿਰਸਾਨ ਬਣ ਕੇ ਧਰਮ ਦੀ ਖੇਤੀ ਕਰਨ ਦਾ ਉਪਦੇਸ਼ ਦਿੱਤਾ, ਜਿਸ ਦੁਆਰਾ ਰੱਬੀ ਮਾਰਗ 'ਤੇ ਟੁਰਿਆ ਜਾ ਸਕੇ। ਧਨ ਮਾਲ ਰੂਪ ਦੀ ਸ਼ੋਭਾ ਚਾਰ ਦਿਨਾਂ ਲਈ ਹੈ, ਇਸ ਵਿਚ ਖਚਤ ਹੋ, ਜਨਮ ਨੂੰ ਬੇ-ਅਰਥ ਗੁਆ ਲਈਦਾ ਹੈ। ਇਹ ਮਨ ਡੱਡੂ ਜੋ ਵਿਸ਼ਿਆਂ ਦੇ ਚਿੱਕੜ ਵਿਚ ਖੁੱਭ ਰਿਹਾ ਹੈ, ਗੁਰੂ ਉਪਦੇਸ਼ ਤੋਂ ਸਖਣਾ, ਆਪਣੇ ਆਪ ਨੂੰ ਲਖ ਨਹੀਂ ਸਕਦਾ।

ਮਾਇਆ ਵਿਚ ਰਤਿਆਂ ਦਾ ਕਥਨਾ, ਸੁਣਨਾ, ਹਵਾ ਦੇ ਵੇਗ ਵਾਂਗੂੰ ਅਕਾਰਥ ਹੀ ਹੋਇਆ ਕਰਦਾ ਹੈ। ਜਦ ਅਸੀਂ ਹਾਂ ਹੀ ਮੁਸਾਫ਼ਰ, ਫਿਰ ਮਾਲ ਧਨ ਕਿਸ ਲਈ ਇਕੱਠਾ ਕਰਨਾ ਹੈ, ਸੰਗ ਨਿਬਾਹੁਣ ਵਾਲਾ ਨਾਮ ਹੈ, ਇਸੇ ਨੂੰ ਹੀ ਇਕੱਤਰ ਕਰਦੇ ਰਹੋ, ਜੋ ਅੰਤ ਨੂੰ ਸਹਾਇਕ ਹੋਣਾ ਹੈ। ਇਸ ਸ਼ਬਦ ਵਿਚ ਇਹੀ ਸਾਰੰਸ਼ ਕਥਨ ਕੀਤਾ ਗਿਆ ਹੈ।

**ਉਥਾਨਕਾ** : ਗੁਰੂ ਨਾਨਕ ਪਾਤਸ਼ਾਹ ਦੇ ਇਲਾਹੀ ਸ਼ਬਦ ਨੂੰ ਸੁਣ ਕੇ ਮੁੱਲਾਂ ਬੋਲ ਉਠਿਆ ਕਿ ਐ ਲੋਕੋ ! ਇਹ ਬਾਲਕਾ ਤਾਂ ਮਉਲਾ ਹੈ, ਤਾਂ ਇਸਦੇ ਉੱਤਰ ਵਿਚ ਇਹ ਸ਼ਬਦ ਉਚਾਰਨ ਕੀਤਾ :

**ਸਿਰੀਰਾਗੁ ਮਹਲਾ ੧ ਘਰੁ ੪ ॥**

**੧. ਸੋਈ ਮਉਲਾ ਜਿਨਿ ਜਗੁ ਮਉਲਿਆ**
**ਹਰਿਆ ਕੀਆ ਸੰਸਾਰੋ ॥**

**੨. ਆਬ ਖਾਕੁ ਜਿਨਿ ਬੰਧਿ ਰਹਾਈ**
**ਧੰਨੁ ਸਿਰਜਣਹਾਰੋ ॥੧॥**

**੩. ਮਰਣਾ ਮੁਲਾ ਮਰਣਾ ॥**

**੪. ਭੀ ਕਰਤਾਰਹੁ ਡਰਣਾ ॥੧॥ਰਹਾਉ॥**

**੫. ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥**

**੬. ਜੇ ਬਹੁਤੇਰਾ ਪੜਿਆ ਹੋਵਹਿ**
**ਕੋ ਰਹੈ ਨ ਭਰੀਐ ਪਾਈ ॥੨॥**

**੭. ਸੋਈ ਕਾਜੀ ਜਿਨਿ ਆਪੁ ਤਜਿਆ**
**ਇਕੁ ਨਾਮੁ ਕੀਆ ਆਧਾਰੋ ॥**

**੮. ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥**

**੯. ਪੰਜ ਵਖਤ ਨਿਵਾਜ ਗੁਜਾਰਹਿ**
**ਪੜਹਿ ਕਤੇਬ ਕੁਰਾਣਾ ॥**

**੧੦. ਨਾਨਕੁ ਆਖੈ ਗੋਰ ਸਦੇਈ**
**ਰਹਿਓ ਪੀਣਾ ਖਾਣਾ ॥੪॥੨੮॥**

***ਪਦ ਅਰਥ :*** ਮਉਲਾ—ਮਾਲਕ, ਭਾਵ ਪ੍ਰਮੇਸ਼ਰ, ਪ੍ਰਭੂ। ਮੌਲਾ—ਨਿਆਂ ਕਰਤਾ ਹਾਕਮ ਨੂੰ ਭੀ ਆਖਦੇ ਹਨ। ਮਉਲਿਆ—ਮੌਲਣਾ, ਉੱਗਣਾ, ਪੈਦਾ ਹੋਇਆ। ਮੁਲਾ—ਵਿਦਵਾਨ, ਮਸੀਤ ਦਾ ਪੁਜਾਰੀ, ਮਦਰਸੇ ਵਿਚ ਪੜ੍ਹਾਉਣ ਵਾਲਾ। ਹਰਿਆ ਕੀਆ—ਸਰਸਬਜ਼ ਯਾਂ ਪਰਫੁੱਲਤ ਕਰ ਦਿੱਤਾ ਹੈ। ਆਬ ਖਾਕੁ—ਪਾਣੀ ਤੇ ਮਿੱਟੀ, ਭਾਵ ਹੈ ਪੰਜਾਂ ਤੱਤਾਂ ਤੋਂ। ਬੰਧਿ ਰਹਾਈ— ਬੰਨ੍ਹ ਦਿਤੇ ਕਿਸੇ ਨਿਯਮ ਵਿਚ। ਕਾਜੀ—ਫ਼ੈਸਲਾ ਕਰਨ ਵਾਲਾ। ਰਹੈ ਨ— ਨਹੀਂ ਰਹਿੰਦਾ। ਪਾਈ—ਜੋ ਇਕ ਕਟੋਰੀ ਹੁੰਦੀ ਹੈ, ਜਿਸਦੇ ਹੇਠ ਇਕ ਛੇਕ ਹੁੰਦਾ ਹੈ, ਪਿਛਲੇ ਸਮੇਂ ਘੜੀਆਂ ਮਿਣਨੇ ਲਈ ਇਸਨੂੰ ਪਾਣੀ ਤੇ ਰਖ ਦੇਂਦੇ ਸਨ, ਜਦ ਓਹ ਡੁੱਬ ਜਾਵੇ ਤਾਂ ਉਤਨਾ ਸਮਾਂ ਬੀਤ ਗਿਆ ਜਾਣ ਲੈਂਦੇ ਸਨ ਜਾਂ ਇਕ ਪੜੋਪਾ (ਭਾਂਡਾ) ਦਾਣੇ ਮਿਣਨ ਲਈ ਨੀਯਤ ਕੀਤਾ ਹੁੰਦਾ ਸੀ, ਜਦ ਭਰ ਕੇ ਉਲੱਦ ਦਿੱਤਾ ਜਾਂਦਾ ਤਾਂ ਉਸ ਵਿਚ ਕੋਈ ਬਾਕੀ ਦਾਣਾ ਨਹੀਂ ਸੀ ਰਹਿ ਜਾਂਦਾ। ਇਸੇ ਤਰ੍ਹਾਂ ਸਰੀਰ ਵਿਚੋਂ ਸੁਆਸ ਨਿਕਲਣ ਤੋਂ ਦੇਹ ਖ਼ਾਲੀ ਹੋ ਜਾਂਦੀ ਹੈ। ਪੰਜ ਵਖਤ—ਪੰਜ ਵੇਲੇ। ਨਿਵਾਜ—ਮੁਸਲਮਾਨਾਂ ਦੀ ਇਬਾਦਤ, ਜੋ ਪੰਜ ਵੇਲੇ ਹੁੰਦੀ ਹੈ। ਨਿਵਾਜ ਦੇ ਅਰਥ ਹਨ, ਆਜਜ਼ੀ, ਬੰਦਗੀ, ਇਬਾਦਤ, ਪੰਜ ਨਿਵਾਜਾਂ ਤੇ ਉਨ੍ਹਾਂ ਦੇ ਵਕਤ ਇਸ ਤਰ੍ਹਾਂ ਮੰਨੇ ਹਨ :

੧. ਨਿਵਾਜ਼ੇ ਸੁਬਹ—ਪਹੁ ਫੁਟਾਲੇ ਵੇਲੇ, ਸੂਰਜ ਉਦੇ ਤਕ ਪੜ੍ਹੀ ਜਾਂਦੀ ਹੈ।

੨. ਨਿਵਾਜ਼ੇ ਪੇਸੀਨ—ਸੂਰਜ ਜਦ ਢਲਣ ਲਗੇ।

੩. ਨਿਵਾਜ਼ੇ ਦੀਗਰ—ਤੀਸਰੇ ਪਹਿਰ ਦੇ ਸਮੇਂ।

੪. ਨਿਵਾਜ਼ੇ ਸ਼ਾਮ—ਸੂਰਜ ਡੁੱਬੇ ਤੋਂ ਲਾਲੀ ਮਿਟਣੇ ਤਕ।

੫. ਨਿਵਾਜ਼ੇ ਖੁਫਤਨ—ਸੌਣ ਵੇਲੇ ਪੜ੍ਹੀ ਜਾਂਦੀ ਹੈ।

ਕਤੇਬ—ਤੌਰੇਤ ਆਦਿ ਹੋਰ ਕਿਤਾਬਾਂ। ਕੁਰਾਣਾ—ਕੁਰਾਨ ਮੁਸਲਮਾਨਾਂ ਦੀ ਖ਼ਾਸ ਇਲਹਾਮੀ ਮੰਨੀ ਹੋਈ ਕਿਤਾਬ, ਜੋ ਹਜ਼ਰਤ ਮੁਹੰਮਦ ਤੇ ਉਤਰੀ। ਗੋਰ—ਕਬਰ।

***ਅਰਥ :***

੧. ਹੇ ਮੁੱਲਾਂ ਜੀ ! ਅਸਲ ਵਿਚ ਸਹੀ ਮੌਲਾ ਤਾਂ ਉਹੋ ਹੈ, ਜਿਸ ਨੇ ਇਸ ਸਾਰੇ ਸੰਸਾਰ ਨੂੰ ਉਪਜਾਇਆ ਅਤੇ ਸਾਰੇ ਵਿਸ਼ਵ

ਨੂੰ ਹੀ ਜਿਸਨੇ ਹਰਾ ਭਰਾ ਕਰ ਦਿੱਤਾ ਹੈ, ਭਾਵ ਜਿਸਨੇ ਨਿਰਜਿੰਦ ਸੰਸਾਰ ਵਿਚ ਜਿੰਦ ਪਾ ਕੇ ਪ੍ਰਫੁੱਲਤ ਕੀਤਾ ਹੈ।

੨. ਫਿਰ ਤੱਕ ਉਸਦੀ ਅਗੰਮੀ ਸ਼ਕਤੀ, ਜਿਸਨੇ ਪਾਣੀ ਅਤੇ ਮਿੱਟੀ ਆਦਿ ਪਦਾਰਥ ਬਣਾ ਕੇ ਕਿਸੇ ਇਕ ਨਿਯਮ ਵਿਚ ਬੰਨ੍ਹ ਕੇ ਰਖੇ ਹੋਏ ਹਨ। ਭਾਵ ਪਾਣੀ ਤੇ ਮਿੱਟੀ ਇਹ ਦੋਵੇਂ ਪ੍ਰਸਪਰ ਵਿਰੋਧੀ ਸੁਭਾਅ ਹੋਣ ਕਰਕੇ ਭੀ ਇਕ ਦੂਜੇ ਨੂੰ ਤਬਾਹ ਨਹੀਂ ਕਰ ਸਕਦੇ, ਸਗੋਂ ਇਕ ਦੂਜੇ ਨਾਲ ਮਿਲ ਮਿਲਾ ਕੇ ਅਨੇਕਾਂ ਹੀ ਸਾਜਨਾ, ਨਿਯਮ ਅਨੁਸਾਰ ਕਰਦੇ ਹਨ। ਇਸ ਤਰ੍ਹਾਂ ਦਾ ਉਹ ਐਸਾ ਸਿਰਜਨਹਾਰ ਮੌਲਾ ਧੰਨ ਹੈ।੧।

ਪ੍ਰ: ਜਦ ਮਰ ਹੀ ਜਾਣਾ ਹੈ, ਤਾਂ ਫਿਰ ਡਰਨਾ ਕਿਸ ਲਈ ਹੈ ?

ਉ:੩-੪. ਜੋ ਇਹ ਰਚਨਾ ਚਲਣਹਾਰ ਹੈ, ਇਸ ਵਿਚ ਜੋ ਪੈਦਾ ਹੋਏ ਹਨ, ਇਨ੍ਹਾਂ ਸਭਨਾਂ ਨੇ ਮਰਣਾ ਹੈ। ਮੁੱਲਾਂ ਜੀ! ਤੂੰ ਭੀ ਮਰਣਾ ਹੈ, ਕਾਜ਼ੀ ਨੇ ਭੀ ਮਰਣਾ ਹੈ ਅਤੇ ਸਾਰੇ ਪ੍ਰਪੰਚ ਨੇ ਮਰ ਜਾਣਾ ਹੈ, ਇਸ ਲਈ, ਮੁਲਾਂ ਜੀ! ਮਰਣ ਤੋਂ ਤਾਂ ਤੂੰ ਭਾਵੇਂ ਨ ਡਰ, ਪਰ ਕਰਤਾਰ ਤੋਂ ਜ਼ਰੂਰ ਡਰਨਾ ਚਾਹੀਦਾ ਹੈ।੧।ਰਹਾਉ।

ਪ੍ਰ: ਕਰਤਾਰ ਤੋਂ ਡਰਨ ਦਾ ਕੀ ਲਾਭ ਮਿਲੇਗਾ ?

ਉ: ਹੇ ਮੁੱਲਾਂ! ਖ਼ੁਦਾ ਦੇ ਭੈ ਵਿਚ ਰਹਿਣ ਨਾਲ ਹੀ ਤਾਂ ਨਾਮ ਪ੍ਰਾਪਤ ਹੁੰਦਾ ਹੈ, ਜਿਸ ਨਾਮ ਤੋਂ ਤੂੰ ਸਖਣਾ ਦਿਸ ਰਿਹਾ ਹੈਂ।

੫. ਅਸਲ ਵਿਚ ਤੂੰ ਤਾਹੀਂ, ਮੁੱਲਾਂ ਤੇ ਸੱਚਾ ਕਾਜ਼ੀ ਕਿਹਾ ਜਾ ਸਕਦਾ ਹੈਂ, ਜੇ ਤੂੰ ਉਸ ਸੱਚੇ ਖ਼ੁਦਾ ਦੇ ਨਾਮ ਨੂੰ ਆਪਣੇ ਅੰਦਰ ਅਨੁਭਵ ਕਰ ਲਵੇਂ।

ਪ੍ਰ: ਮੈਂ ਪੜ੍ਹਿਆ ਬਹੁਤ ਹਾਂ ਮੈਨੂੰ ਡਰਨ ਦੀ ਕੀ ਲੋੜ ਹੈ ?

ਉ:੬. ਹੇ ਮੁੱਲਾਂ! ਮਤਾਂ ਇਹ ਹੰਕਾਰ ਕਰੀਂ ਕਿ ਮੈਂ ਵਧੇਰੇ ਪੜ੍ਹਿਆ ਹੋਇਆ ਹਾਂ। ਭਾਵੇਂ ਕੋਈ ਕਿਤਨਾ ਹੀ ਪੜ੍ਹਿਆ ਕਿਉਂ ਨ ਹੋਵੇ, ਪਰ ਮਰਣ ਤੋਂ ਤਾਂ ਕੋਈ ਭੀ ਨਹੀਂ ਬਚ ਸਕੇਗਾ, ਜਿਵੇਂ ਇਕ ਪਾਈ ਪਾਣੀ ਨਾਲ ਭਰ ਗਈ ਤਾਂ ਉਹ ਡੁਬਣੋ ਨਹੀਂ ਬਚ ਸਕਦੀ, ਇਸੇ ਤਰ੍ਹਾਂ ਹੇ ਮੁੱਲਾਂ! ਭਾਵੇਂ ਤੂੰ ਕਿਤਨਾ ਹੀ ਪੜ੍ਹਿਆ ਹੈਂ, ਪਰ ਮੌਤੋਂ ਨਹੀਂ ਬਚ ਸਕਦਾ। ਇਸੇ ਲਈ ਤਾਂ ਤੂੰ ਸੱਚਾ ਮੁੱਲਾਂ ਨਹੀਂ, ਕਿਉਂਕਿ ਜੋ ਮਰਣਾ ਸੱਚ ਹੈ, ਉਸਨੂੰ ਤੂੰ ਭੁਲਾ ਬੈਠਾ ਹੈਂ।

ਪ੍ਰ: ਆਪ ਸੱਚਾ ਕਾਜ਼ੀ ਕਿਸਨੂੰ ਮੰਨਦੇ ਹੋ ?

ਉ:੭. ਸੱਚਾ ਕਾਜ਼ੀ ਉਸੇ ਨੂੰ ਹੀ ਮੰਨਿਆ ਜਾ ਸਕਦਾ ਹੈ, ਜਿਸਨੇ ਆਪਣੇ ਅੰਦਰੋਂ ਆਪਾ-ਭਾਵ ਗਵਾ ਦਿੱਤਾ ਹੋਵੇ ਅਤੇ ਇਕ ਖ਼ੁਦਾ ਦੇ ਨਾਮ ਨੂੰ ਹੀ ਜਿਸਨੇ ਆਪਣਾ ਆਸਰਾ ਬਣਾ ਰੱਖਿਆ ਹੈ।

ਪ੍ਰ: ਕਿਉਂ ਜੀ! ਉਸ ਖ਼ੁਦਾ ਦਾ ਰੂਪ ਕੀ ਹੈ ?

ਉ:੮. ਉਹ ਖ਼ੁਦਾ ਸਿਰਜਨਹਾਰ ਹੈ ਭੀ, ਹੋਵੇਗਾ ਭੀ ਅਤੇ ਜਿਸਦਾ ਕਦੇ ਵਿਨਾਸ ਨਹੀਂ ਹੋਇਆ ਅਤੇ ਕਦੀ ਵਿਨਾਸ ਹੋਵੇਗਾ ਭੀ ਨਹੀਂ, ਉਹ ਅਜਿਹਾ ਸਤਿ ਚਿਤ ਅਨੰਦ ਸਰੂਪ ਹੈ।੩।

੯. ਹੇ ਮੁੱਲਾਂ ਜੀ! ਤੂੰ ਭਾਵੇਂ ਪੰਜੇ ਵਕਤ ਪੰਜ ਨਿਮਾਜ਼ਾਂ ਭੀ ਪੜ੍ਹਦਾ ਹੈਂ, ਕੁਰਾਨ ਤੇ ਹੋਰ ਕਿਤਾਬਾਂ ਭੀ ਪੜ੍ਹਦਾ ਹੈਂ, ਪਰ ਤਾਂ ਭੀ ਤੇਰੇ ਅੰਦਰੋਂ ਹੰਕਾਰ ਨਹੀਂ ਮਿਟਿਆ।

੧੦. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਕਿ ਹੇ ਮੁੱਲਾਂ! ਤੈਨੂੰ ਤਾਂ ਕਬਰ ਅਵਾਜ਼ਾਂ ਮਾਰਦੀ ਹੈ ਤੇ ਕਹਿ ਰਹੀ ਹੈ ਕਿ ਤੇਰਾ ਖਾਣਾ ਪੀਣਾ ਏਥੇ ਹੋ ਚੁੱਕਾ ਹੈ, ਭਾਵ ਹੈ ਕਿ ਤੇਰੀ ਮੌਤ ਨੇੜੇ ਹੈ। ਜਾਂ ਤੇਰੇ ਖਾਣ ਪੀਣ ਦੇ ਪਦਾਰਥ ਸਭ ਏਥੇ ਹੀ ਰਹਿ ਜਾਣੇ ਹਨ, ਤੈਨੂੰ ਕਬਰ (ਸਦੇਈ) ਸਦਦੀ ਹੈ, ਬੁਲਾ ਰਹੀ ਹੈ, ਪਰ ਤੂੰ ਸਾਰੀ ਜ਼ਿੰਦਗੀ ਖਾਣ ਪੀਣ ਵਿਚ ਹੀ ਰਿਹਾ ਹੈਂ।੪।੨੮।

***ਭਾਵਾਰਥ :*** ਇਸ ਸ਼ਬਦ ਵਿਚ ਇਕ ਅਜਿਹੇ ਕਾਜ਼ੀ ਨੂੰ ਉਪਦੇਸ਼ ਹੈ, ਜੋ ਕੁਰਾਨ ਤੇ ਕਿਤਾਬਾਂ ਦੇ ਪੜ੍ਹਨ ਵਾਲਾ ਪੰਜੇ ਵਕਤ ਨਿਮਾਜ਼ਾਂ ਦਾ ਨਿਯਮੀ ਅਤੇ ਹੋਰ ਸਾਰੀ ਸ਼ਰਹ ਵਿਚ ਵੀ ਭਾਵੇਂ ਪੱਕਾ ਹੈ, ਪਰ ਅੰਦਰੋਂ ਹਉਮੈ ਨਹੀਂ ਟੁੱਟੀ, ਇਸੀ ਕਰਕੇ ਇਸ ਦੇ ਅੰਤਰ ਆਤਮੇ, ਨਾਮ ਦਾ ਨਿਵਾਸ ਨਹੀਂ ਹੋ ਰਿਹਾ, ਨਾਮ ਤੋਂ ਸਖਣਾ ਸਿਰਜਨਹਾਰ ਦੇ ਗਿਆਨ ਵਲੋਂ ਉੱਕਾ ਹੀ ਕੋਰਾ ਹੈ, ਇਸ ਲਈ ਹਜ਼ੂਰ ਨੇ ਇਸ ਕਾਜ਼ੀ ਨੂੰ ਅੰਦਰੋਂ ਬਾਹਰੋਂ ਸੱਚਾ ਬਣ, ਹਉਮੈਂ ਦਾ ਤਿਆਗੀ ਹੋ, ਨਾਮ ਚਿੰਤਨ ਕਰਨ ਦਾ ਉਪਦੇਸ਼ ਕੀਤਾ ਹੈ।

**ਉਥਾਨਕਾ :** ਇਸ ਸ਼ਬਦ ਬਾਰੇ ਇਹ ਪੁਰਾਤਨ ਕਥਾ ਪਰੰਪਰਾ ਇਸ ਤਰ੍ਹਾਂ ਚਲੀ ਆਉਂਦੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਇਕ ਸਮੇਂ ਸਿੱਖੀ ਦੀ ਪਰਖਣਾ ਕੀਤੀ ਸੀ ਕਿ ਕੌਣ ਕੌਣ ਸਿੱਖੀ ਧਾਰਨ ਕਰਨ ਲਈ ਦੇਸ਼ਾਂ ਪ੍ਰਦੇਸ਼ਾਂ ਤੋਂ ਆਉਂਦੇ ਹਨ ਅਤੇ ਕੌਣ ਕੌਣ ਖਾਣ ਪੀਣ ਅਤੇ ਵੇਹਲੇ ਰਹਿਣ ਵਾਸਤੇ ਹੀ ਆਉਂਦੇ ਹਨ। ਅਤੇ ਜੋ ਭਲੇ ਹਨ, ਚੰਗੇ ਹਨ, ਲਗੇ ਹੋਏ ਹਨ। ਉਨ੍ਹਾਂ ਵਿਚੋਂ ਕੌਣ ਅਤੀ ਉੱਤਮ ਹੈ। ਤਦੋਂ ਆਪ ਨੇ ਸੱਚਮੁੱਚ ਧਾਣਕ ਦਾ ਰੂਪ ਧਾਰ ਕੇ ਸਿੱਖੀ ਦੀ ਪਰਖਣਾ ਕੀਤੀ ਸੀ। ਇਹ ਸ਼ਬਦ ਉਸ ਸਮੇਂ ਦਾ ਉਚਾਰਨ ਕੀਤਾ ਹੋਇਆ ਦਸੀਦਾ ਹੈ। ਧਾਣਕ ਨਾਮੇ ਇਕ ਨੀਚ ਜਾਤੀ ਮਾਰਵਾੜ ਦੇਸ਼ ਵਿਚ ਮੰਨੀ ਹੈ, ਜੋ ਕਿ ਜੀਵਾਂ ਨੂੰ ਮਾਰਨ ਵਾਸਤੇ, ਆਪਣੇ ਕੋਲ, ਸੁਾਨ, ਛੁਰੇ, ਫਾਂਸੀ ਰਖਦੇ ਹਨ। ਸੋ, ਸਤਿਗੁਰੂ ਜੀ ਨੇ ਭੀ ਆਪਣੇ ਨਾਲ ਇਕ ਸਵਾਨ ਤੇ ਦੋ ਸਵਾਨੀਆਂ ਅਤੇ ਹੱਥ ਵਿਚ ਛੁਰਾ ਪਕੜ ਲਿਆ।

ਬਾਹਰੋਂ ਤਾਂ ਭਾਵੇਂ ਆਪ ਨੇ ਇਹ ਧਾਣਕ ਰੂਪ ਧਾਰਨ ਕਰ ਲਿਆ ਹੈ, ਪਰ ਅਸਲ ਵਿਚ ਜੀਵਾਂ ਦੀ ਅੰਦਰਲੀ ਦਸ਼ਾ ਦਸ ਕੇ ਅਕਾਲ ਪੁਰਖ ਦੇ ਸਨਮੁਖ ਬੇਨਤੀ ਕਰਦੇ ਹਨ।

### ਸਿਰੀਰਾਗੁ ਮਹਲਾ ੧ ਘਰੁ ੪ ॥

**੧. ਏਕੁ ਸੁਆਨੁ ਦੁਇ ਸੁਆਨੀ ਨਾਲਿ ॥**
**੨. ਭਲਕੇ ਭਉਕਹਿ ਸਦਾ ਬਇਆਲਿ ॥**
**੩. ਕੂੜੁ ਛੁਰਾ ਮੁਠਾ ਮੁਰਦਾਰੁ ॥**
**੪. ਧਾਣਕ ਰੂਪਿ ਰਹਾ ਕਰਤਾਰ ॥੧॥**
**੫. ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥**
**੬. ਹਉ ਬਿਗੜੈ ਰੂਪਿ ਰਹਾ ਬਿਕਰਾਲ ॥**
**੭. ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥**
**੮. ਮੈ ਏਹਾ ਆਸ ਏਹੋ ਆਧਾਰੁ ॥੧॥ਰਹਾਉ॥**

**੯. ਮੁਖਿ ਨਿੰਦਾ ਆਖਾ ਦਿਨੁ ਰਾਤਿ ॥**
**੧੦. ਪਰ ਘਰੁ ਜੋਹੀ ਨੀਚ ਸਨਾਤਿ ॥**
**੧੧. ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥**
**੧੨. ਧਾਣਕ ਰੂਪਿ ਰਹਾ ਕਰਤਾਰ ॥੨॥**
**੧੩. ਫਾਹੀ ਸੁਰਤਿ ਮਲੂਕੀ ਵੇਸੁ ॥**
**੧੪. ਹਉ ਠਗਵਾੜਾ ਠਗੀ ਦੇਸੁ ॥**
**੧੫. ਖਰਾ ਸਿਆਣਾ ਬਹੁਤਾ ਭਾਰੁ ॥**
**੧੬. ਧਾਣਕ ਰੂਪਿ ਰਹਾ ਕਰਤਾਰ ॥੩॥**
**੧੭. ਮੈ ਕੀਤਾ ਨ ਜਾਤਾ ਹਰਾਮ ਖੋਰੁ ॥**
**੧੮. ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥**
**੧੯. ਨਾਨਕੁ ਨੀਚੁ ਕਹੈ ਬੀਚਾਰੁ ॥**
**੨੦. ਧਾਣਕ ਰੂਪਿ ਰਹਾ ਕਰਤਾਰ ॥੪॥੨੯॥**

***ਪਦ ਅਰਥ :*** ਸੁਆਨੁ—ਕੁੱਤਾ, ਭਾਵ ਹੈ ਲੋਭ। ਸੁਆਨੀ—ਕੁੱਤੀਆਂ, ਭਾਵ ਹੈ ਭੁਖ, ਤਿੱਖਾ, ਵਾ ਆਸਾ ਤ੍ਰਿਸ਼ਨਾ। ਭਲਕੇ—ਸਵੇਰੇ। ਬਇਆਲਿ—ਭੌਂਕਦੇ ਹਨ, ਭਿਆਨਕ ਸ਼ਬਦ ਬੋਲ ਪੈਂਦੇ ਹਨ, ਜਾਂ ਪਉਣ, ਜਾਂ ਸਵੇਰਾ ਵੀ ਕਰਦੇ ਹਨ। ਮੁਠਾ—ਠੱਗ ਕੇ ਲਿਆ ਹੋਇਆ। ਮੁਰਦਾਰੁ—ਮੁਰਦੇ ਜਾਨਵਰ ਦਾ ਮਾਸ। ਧਾਣਕ—ਧਣਖ, ਤੀਰ ਆਸਰੇ ਸ਼ਿਕਾਰ ਕਰਕੇ ਜੋ ਨਿਰਬਾਹ ਕਰਨ। ਪੰਦਿ—ਸਿਖਿਆ, ਨਸੀਹਤ। ਬਿਗੜੈ ਰੂਪਿ—ਬਿਗੜੇ ਰੂਪ ਵਿਚ, ਮੈਲ ਕੁਚੈਲ ਵਿਚ। ਬਿਕਰਾਲ—ਡਰਾਉਣਾ। ਜੋਹੀ—ਜੋਹਣਾ, ਤਕਣਾ। ਸਨਾਤਿ—ਸਨਾਤਨ, ਪੁਰਾਣਾ। ਚੰਡਾਲ—ਇਕ ਨੀਚ ਕੌਮ। ਮਲੂਕੀ—ਮਲਕ, ਪਾਤਸ਼ਾਹ। ਭਾਰੁ—ਬੋਝ, ਭਾਵ ਹੈ ਪਾਪਾਂ ਦਾ ਬੋਝ। ਹਰਾਮ ਖੋਰੁ—ਖਾ ਕੇ ਹਰਾਮ ਕਰਨ ਵਾਲਾ, ਲੂਣ ਹਰਾਮੀ, ਕ੍ਰਿਤ ਘਣ। ਨੀਚੁ—ਨੀਵਾਂ।

ਵਿਦਵਾਨਾਂ ਨੇ ਉਪਦੇਸ਼ ਕਰਨ ਦੇ ਤਿੰਨ ਤਰੀਕੇ ਕਹੇ ਹਨ :

੧. ਪਹਿਲਾ ਤਰੀਕਾ ਹੈ ਕਿ ਕਿਸੇ ਸਾਹਮਣੇ ਬੈਠੇ ਨੂੰ ਉਪਦੇਸ਼ ਕਰਨਾ, ਕਿ ਹੇ ਭਾਈ! ਤੂੰ ਇਹ ਕੰਮ ਕਰ ਤੇ ਇਹ ਨਾ ਕਰ, ਇਸ ਉਪਦੇਸ਼ਟੇ ਨੂੰ ਮਧਮ ਪੁਰਖ ਆਖਦੇ ਹਨ।

੨. ਦੂਸਰਾ ਢੰਗ ਹੈ 'ਅਨਯ ਪੁਰਖ' ਕਿਸੇ ਗ਼ੈਰ ਹਾਜ਼ਰ ਵਲ ਸੈਨਤ ਕਰਕੇ ਸਮੁੱਚੇ ਭਾਵ ਵਿਚ ਉਪਦੇਸ਼ ਕਰਨਾ, ਜਿਵੇਂ ਇਸ ਭਾਵ ਦੇ ਇਸ਼ਾਰੇ ਕਰਨੇ ਕਿ ਜੋ ਭੀ ਸੱਚ ਵਿਚ ਵਰਤੇਗਾ ਉਸਦਾ ਪਾਰ ਉਤਾਰਾ ਹੋਵੇਗਾ, ਜੋ ਝੂਠ ਬੋਲਣ ਵਾਲਾ ਹੈ, ਉਹ ਅਵੱਸ਼ ਹੀ ਡੁੱਬ ਜਾਏਗਾ, ਭਾਵ ਇਹ ਹੁੰਦਾ ਹੈ ਕਿ ਸੱਚ ਧਾਰਨ ਕਰੋ, ਤੇ ਝੂਠ ਤਿਆਗੋ।

੩. ਤੀਸਰਾ ਤਰੀਕਾ ਹੈ ਕਿ ਕਹਿਣਾ ਆਪ ਨੂੰ ਲਾ ਲਾ ਕੇ, ਪਰ ਉਪਦੇਸ਼ ਮਧਮ ਜਾਂ ਅਨਯ ਪੁਰਖ ਨੂੰ ਹੋਣਾ ਅਜਿਹੇ ਬੋਲਣ ਵਾਲੇ ਨੂੰ ਜੋ ਆਖ ਰਿਹਾ ਹੈ, ਉਸਨੂੰ ਉੱਤਮ ਪੁਰਖ ਕਹਿੰਦੇ ਹਨ। ਉਹ ਜਦ ਵੀ ਉਪਦੇਸ਼ ਕਰੇਗਾ, ਉਹ 'ਮੈਂ' 'ਮੈਨੂੰ' 'ਮੇਰਾ' ਕਹਿ ਕੇ ਹੀ ਬੋਲਦਾ ਹੈ, ਪਰ ਭਾਵ ਹੁੰਦਾ ਹੈ ਕਿ ਹੇ ਲੋਕੋ! ਤੁਸੀਂ ਐਸੇ ਹੋ, ਤੁਸੀਂ ਇਹ ਸਿਖਿਆ ਧਾਰਨ ਕਰੋ। ਬਾਣੀ ਵਿਚ ਇਹ ਤਿੰਨੇ ਤਰੀਕੇ ਵਰਤੇ ਹਨ, ਪਰ ਵਿਦਵਾਨਾਂ ਵਿਚ ਤੀਜਾ ਤਰੀਕਾ ਦੋਹਾਂ ਤੋਂ ਚੰਗਾ ਮੰਨਿਆ ਗਿਆ ਹੈ, ਜੋ ਗੁਰਬਾਣੀ ਵਿਚ ਵਧੇਰੇ ਵਰਤਿਆ ਗਿਆ ਹੈ।

ਇਸ ਸ਼ਬਦ ਵਿਚ ਹਜ਼ੂਰ ਇਹੋ ਤਰੀਕਾ ਵਰਤ ਰਹੇ ਹਨ।

ਭਾਵ ਹੈ, ਲੋਕਾਂ ਦੀ ਮਾਨਸਕ ਦਸ਼ਾ ਆਪਣੇ ਪਰ ਅਰੋਪ ਕੇ ਸਾਰੇ ਜਗਤ ਲਈ ਸਾਂਝਾ ਉਪਦੇਸ਼ ਕਰ ਰਹੇ ਹਨ।

***ਅਰਥ :***

੧. ਹੇ ਮੇਰੇ ਮਾਲਕ! ਮੇਰੇ ਨਾਲ ਇਕ ਹਲਕਿਆ ਹੋਇਆ ਲੋਭ ਰੂਪੀ (ਸੁਆਨੁ) ਕੁੱਤਾ ਹੈ ਅਤੇ ਦੋ ਹਲਕੀਆਂ ਹੋਈਆਂ ਭੁੱਖ, ਤ੍ਰਿਖਾ ਜਾਂ ਆਸਾ, ਤ੍ਰਿਸ਼ਨਾ, ਰੂਪ ਕੁੱਤੀਆਂ ਹਨ, ਜੋ ਹਰ ਵਕਤ ਹੀ ਮੇਰੇ ਨਾਲ ਰਹਿੰਦੀਆਂ ਹਨ। ਕੇਵਲ ਸੌਣ ਵੇਲੇ ਚੁੱਪ ਰਹਿੰਦੀਆਂ ਹਨ।

੨. ਇਹ ਤਿੰਨੇ ਹੀ ਸਵੇਰੇ ਉਠਦੇ ਸਾਰ (ਬਇਆਲਿ) ਕਹੀਏ ਭੌਂਕਦੇ ਹਨ, ਭਾਵ ਆਸਾ ਤ੍ਰਿਸ਼ਨਾ ਕਰਕੇ ਜੀਵ ਸਦਾ ਹੀ ਭਟਕਦੇ, ਬਕਦੇ ਰਹਿੰਦੇ ਹਨ।

੩. ਹੇ ਪ੍ਰਭੂ! ਮੇਰੇ ਪਾਸ ਕੂੜ ਰੂਪੀ ਛੁਰਾ ਵੀ ਹੈ, ਲੁੱਕ ਕੇ ਪਿੱਠ ਉਤੇ ਵਾਰ ਕਰਨ ਲਈ ਅਤੇ ਠਗ ਕੇ ਜੋ ਖਾਣਾ ਹੈ ਇਹ ਮੁਰਦਾਰ ਭੀ ਮੇਰੇ ਪਾਸ ਹੈ, ਜੋ ਆਸਾ ਤ੍ਰਿਸ਼ਨਾ ਕੁੱਤੀਆਂ ਨੂੰ ਪਾਉਂਦਾ ਹਾਂ।

੪. ਹੇ ਮੇਰੇ ਕਰਤਾਰ! ਇਨ੍ਹਾਂ ਉਪ੍ਰੋਕਤ ਗੱਲਾਂ ਦਾ ਧਾਰਨੀ ਹੋਣ ਕਰਕੇ, ਮਾਨੋ ਮੈਂ ਇਕ ਜਾਂਗਲੀ ਡਕਾਰੀਆਂ ਦੇ ਧਾਣਕ ਰੂਪ ਵਿਚ ਰਹਿੰਦਾ ਹਾਂ, ਭਾਵ ਮੇਰਾ ਅਜਿਹਾ ਭਿਆਨਕ ਰੂਪ ਵਾ ਨੀਚਾਂ ਦਾ ਰੂਪ ਹੋ ਰਿਹਾ ਹੈ।੧।

੫. ਹੇ ਪਤੀ ਪ੍ਰਮੇਸ਼ਰ! ਨਾ ਮੈਂ ਪਤ ਪ੍ਰਾਪਤ ਕਰਨ ਵਾਲੀ ਕੋਈ ਸਿੱਖਿਆ ਲਈ ਹੈ ਅਤੇ ਨਾ ਹੀ ਮੈਂ ਕਰਨ ਜੋਗ ਕੋਈ ਸ਼ੁਭ ਕਾਰ ਹੀ ਕੀਤੀ ਹੈ।

੬. ਹੇ ਕਰਤਾਰ! ਮੈਂ ਤਾਂ ਸਰੀਰ ਕਰਕੇ ਭੀ ਇਕ ਬਿਗੜੇ ਹੋਏ ਜਾਂਗਲੀ ਭਿਆਨਕ ਰੂਪ ਵਿਚ ਰਹਿੰਦਾ ਹਾਂ।

੭. ਪਰ ਮੈਨੂੰ ਇਹ ਨਿਹਚਾ ਹੈ ਕਿ ਜਗਤ ਵਿਚੋਂ ਤੇਰਾ ਨਾਮ ਹੀ ਤਾਰੇਗਾ।

੮. ਇਸ ਕਰਕੇ ਮੈਨੂੰ ਕੇਵਲ ਤੇਰੇ ਨਾਮ ਦੀ ਹੀ ਆਸ ਹੈ, ਅਤੇ ਇਕ ਨਾਮ ਦਾ ਹੀ (ਅਧਾਰੁ) ਆਸਰਾ ਹੈ।੧।ਰਹਾਉ।

੯. ਫਿਰ ਇਥੇ ਹੀ ਬਸ ਨਹੀਂ, ਮੈਂ ਮੁਖੋਂ ਦਿਨੇ ਰਾਤ ਨਿੰਦਾ ਭੀ ਕਰਦਾ ਰਹਿੰਦਾ ਹਾਂ।

੧੦. ਅਤੇ ਮੈਂ ਨੀਚ (ਸਨਾਤਿ) ਸਾਹਸੀਂ ਆਦਿ ਮੰਦ ਕਰਮੀਆਂ ਵਾਂਗ ਪਰਾਏ ਘਰਾਂ ਦੇ ਪਦਾਰਥਾਂ ਨੂੰ (ਜੋਹੀ) ਤੱਕਦਾ ਰਹਿੰਦਾ ਹਾਂ।

੧੧. ਮੇਰੇ ਸਰੀਰ ਵਿਚ ਕਾਮ ਅਤੇ ਕ੍ਰੋਧ ਰੂਪੀ ਦੋ ਚੰਡਾਲ ਵਸਦੇ ਹਨ।

੧੨. ਇਸ ਲਈ ਹੇ ਮੇਰੇ ਕਰਤਾਰ! ਮੈਂ ਮਾਨੋਂ ਧਾਣਕ ਰੂਪ ਵਿਚ ਰਹਿੰਦਾ ਹਾਂ।੨।

੧੩. ਮੇਰੀ ਸੁਰਤ ਤਾਂ ਦੂਸਰਿਆਂ ਨੂੰ ਫਸਾਉਣ ਲਈ ਫਾਹੀਆਂ ਲਾਉਣ ਵਿਚ ਹੀ ਲੱਗੀ ਰਹਿੰਦੀ ਹੈ। ਪਰ ਮੇਰਾ ਬਾਹਰੋਂ

ਲਿਬਾਸ (ਮਲੂਕੀ) ਸ਼ਰੀਫ਼ਾਂ ਵਾਲਾ ਧਾਰਿਆ ਹੋਇਆ ਹੈ।

੧੪. ਮੈਂ ਇਕ ਵੱਡਾ ਠੱਗਣ ਵਾਲਾ ਠੱਗ ਹਾਂ, ਜੋ ਕਿ ਇਕ ਅੱਧ ਨੂੰ ਹੀ ਨਹੀਂ ਸਗੋਂ ਸਾਰੇ ਦੇਸ਼ ਨੂੰ ਹੀ ਠੱਗ ਰਿਹਾ ਹਾਂ।

੧੫. ਇਸ ਵਿਚ ਕੋਈ ਸ਼ੱਕ ਨਹੀਂ ਮੈਂ ਸਿਆਣਾ ਤਾਂ ਸੱਚਮੁੱਚ ਹਾਂ, ਪਰ ਉਸ ਸਿਆਣਪ ਨਾਲ ਮੈਂ ਵਧੇਰੇ ਪਾਪਾਂ ਦਾ ਭਾਰ ਚੁੱਕੀ ਜਾ ਰਿਹਾ ਹਾਂ।

੧੬. ਇਸ ਲਈ ਹੇ ਮੇਰੇ ਪ੍ਰਭੂ ! ਮੈਂ ਧਾਣਕਾਂ ਦੇ ਰੂਪ ਵਿਚ ਹੀ ਰਹਿੰਦਾ ਹਾਂ।੩।

੧੭. ਹੇ ਮੇਰੇ ਕਰਤਾਰ ! ਮੈਂ ਤੇਰਾ ਉਪਕਾਰ ਜੋ ਤੈਂ ਮਾਤਾ ਦੇ ਉਦਰ ਵਿਚ ਪਾਲਣਾ ਪੋਸ਼ਣਾ ਆਦਿ ਕੀਤੀ ਹੈ, ਉਸਨੂੰ ਵੀ ਨਹੀਂ ਜਾਣਿਆ ਇਸ ਲਈ ਹੀ ਤਾਂ ਮੈਂ ਹਰਾਮਖ਼ੋਰ ਹਾਂ।

੧੮. ਮੈਂ ਤੇਰੀ ਦਰਗਾਹੇ ਆ ਕੇ ਕੀ ਮੂੰਹ ਦਿਆਂਗਾ, ਕਿਉਂਕਿ ਮੈਂ ਦੁਸ਼ਟ ਹਾਂ, ਚੋਰ ਹਾਂ।

੧੯. ਇਸ ਲਈ ਨੀਚ ਨਾਨਕ ਇਕ ਇਹੋ ਵੀਚਾਰ ਤੇਰੇ ਅਗੇ ਰਖਦਾ ਹੈ।

੨੦. ਹੇ ਮੇਰੇ ਕਰਤਾਰ! ਮੈਂ ਧਾਣਕ ਰੂਪ ਹੋ ਰਿਹਾ ਹਾਂ।੪।੨੯।

***ਭਾਵਾਰਥ :*** ਇਸ ਸ਼ਬਦ ਵਿਚ ਮਨੁੱਖ ਦੇ ਖਮੀਰ ਦਾ ਸੰਕਲਪ ਹੈ। ਹਜ਼ੂਰ ਫ਼ੁਰਮਾਂਦੇ ਹਨ ਕਿ ਇਕ ਹਲਕਾ ਕੁੱਤਾ ਦੋ ਹਲਕੀਆਂ ਕੁੱਤੀਆਂ ਇਸ ਮਨੁੱਖ ਦੇ ਨਾਲ ਹਰ ਵਕਤ ਹੀ ਰਹਿੰਦੀਆਂ ਹਨ ਅਤੇ ਹੱਥ ਵਿਚ ਛੁਰਾ ਉਗਰਿਆ ਹੋਇਆ ਹੈ। ਇਹ ਮਨੁੱਖ ਚਾਰੇ ਹੀ ਤਰਫ਼ ਲੁੱਟਣ ਦੇ ਪਖੋਂ ਹੀ ਦੇਖਦਾ ਹੈ, ਚਾਹੁੰਦਾ ਹੈ ਕਿ ਸਾਰੇ ਸੰਸਾਰ ਨੂੰ ਲੁੱਟ ਕੇ ਆਪਣੇ ਅੰਦਰ ਪਾ ਲਵਾਂ। ਇਹ ਆਪ ਭੀ ਚੰਡਾਲ ਹੈ ਅਤੇ ਦੋ ਹੋਰ ਚੰਡਾਲ ਚੌਂਕੜੀਆਂ ਨਾਲ ਇਸਨੇ ਯਰਾਨਾ ਗੰਢਿਆ ਹੋਇਆ ਹੈ, ਉਹ ਹੈ ਸਿਆਣਪ ਤੇ ਸ਼ਕਤੀ ਜੋ ਇਸਨੂੰ ਨਵੇਂ ਤੋਂ ਨਵੇਂ ਪਾਪ ਕਰਨ ਲਈ ਪ੍ਰੇਰਦੀ ਰਹਿੰਦੀ ਹੈ, ਇਹ ਬਾਹਰੋਂ ਵੇਖਣ ਨੂੰ ਤਾਂ ਦੇਵਤਾ ਲਗਦਾ ਹੈ ਤੇ ਸ਼ਰੀਫ਼ਜ਼ਾਦਾ ਪ੍ਰਤੀਤ ਹੁੰਦਾ ਹੈ, ਪਰ ਅੰਦਰੋਂ ਬੜਾ ਹੀ ਖ਼ਤਰਨਾਕ ਮੀਸਣਾ ਹੈ।

ਇਸ ਮਨੁੱਖ ਦੇ ਮਨ ਦਾ ਸੁਭਾਅ ਹੈ, ਕਿ ਜਦੋਂ ਇਹ ਪਾਪ ਅਪਰਾਧ ਕਰਦਾ ਹੈ, ਤਾਂ ਉਸਦੇ ਅੰਦਰ ਆਪਣੇ ਕੀਤੇ ਗੁਨਾਹਾਂ ਦੀ ਸ਼ਰਮ ਇਸ ਨੂੰ ਸੁਭਾਵਕ ਹੀ ਕਰਤਾਰ ਵਲੋਂ ਸ਼ਰਮਸਾਰ ਜਿਹਾ ਕਰ ਦੇਂਦੀ ਹੈ, ਇਹ ਸੰਗ ਹੈ ਜੋ ਇਸਨੂੰ ਰੱਬ ਤੋਂ ਦੂਰ ਦੂਰ ਕਰੀ ਜਾਂਦੀ ਹੈ। ਉਸਦਾ ਰੱਬ ਦੀ ਹਜ਼ੂਰੀ ਵਿਚ ਆਉਣਾ ਤਾਂ ਇਕ ਪਾਸੇ ਰਿਹਾ, ਉਹ ਅਰਦਾਸ ਕਰਨ ਵਲੋਂ ਵੀ ਝਿਜਕਦਾ ਹੈ। ਪਰ ਆਪ ਜੀ ਦਸਦੇ ਹਨ ਕਿ ਉਸ ਵਾਹਿਗੁਰੂ ਜੀ ਦਾ ਨਾਮ, ਅੱਤ ਦੀ ਗਿਰਾਵਟ ਵਾਲੀ ਦਸ਼ਾ ਤੋਂ ਉੱਚਾ ਚੁੱਕ ਤਾਰਨ ਵਾਲਾ ਹੈ।

ਇਸ ਲਈ ਹਜ਼ੂਰ ਇਸ ਸ਼ਬਦ ਦੇ ਰਹਾਉ ਦੀ ਪੰਗਤੀ ਵਿਚ ਨਿਰਾਸਤਾ ਵਲੋਂ ਉੱਚਾ ਚੁੱਕ ਅਰਜ਼ੋਈ ਕਰਨ ਦੀ ਜਾਚ ਦਸਦੇ ਹਨ, ਕਿ ਇਉਂ ਅਰਦਾਸ ਕਰ ਕਿ ਹੇ ਕਰਤਾਰ ! ਮੈਂ ਭਾਵੇਂ ਸਾਰੇ ਗੁਨਾਹ ਆਪਣੇ ਵਿਚ ਤੱਕਦਾ ਹਾਂ, ਪਰ ਤਾਂ ਵੀ ਮੈਨੂੰ ਪਤਾ ਹੈ, ਕਿ ਇਕ ਤੇਰਾ ਹੀ ਨਾਮ ਹੈ, ਜੋ ਸਾਰੇ ਸੰਸਾਰ ਨੂੰ ਤਾਰਦਾ ਹੈ। ਇਹੋ ਨਾਮ ਮੇਰਾ ਇਸ ਜਗਤ ਵਿਚ ਆਧਾਰ ਹੈ, ਇਹੋ ਮੇਰੀ ਪ੍ਰਲੋਕ ਦੀ ਆਸ ਹੈ।

**ਉਥਾਨਕਾ :** ਇਸ ਸ਼ਬਦ ਦੀ ਉਥਾਨਕਾ ਟਕਸਾਲੀ ਵਿਦਵਾਨ ਇਸ ਪ੍ਰਕਾਰ ਦਸਦੇ ਹਨ, ਕਿ ਕਿਸੇ ਦੇਸ਼ ਵਿਚ ਬਰਖਾ ਨਾ ਹੋਣ ਕਰਕੇ, ਅੰਨ ਅਤੇ ਘਾਹ ਦਾ ਕਾਲ ਪੈ ਗਿਆ, ਲੋਕੀਂ ਦੁਖ ਨਾਲ ਤੜਫਦੇ ਅਤੇ ਮਰ ਰਹੇ ਸਨ, ਅਤੇ ਇਹ ਅਵਿਦਕ ਲੋਕ ਰੱਬ ਅਗੇ ਅਰਦਾਸ ਕਰਨ ਦੀ ਬਜਾਇ ਕਰਤਾਰ ਨੂੰ ਦੋਸ਼ ਦੇ ਰਹੇ ਸਨ, ਇਨ੍ਹਾਂ ਦੀ ਹਾਲਤ ਨੂੰ ਤੱਕ ਤਰਸ ਵਿਚ ਆ ਕੇ ਗੁਰੂ ਨਾਨਕ ਪਾਤਿਸ਼ਾਹ ਅਰਦਾਸ ਵਿਚ ਜੁੜ ਗਏ, ਅਰਦਾਸ ਦਰਗਾਹੇ ਸੁਣੀ ਗਈ, ਬਰਖਾ ਹੋਈ, ਲੋਕਾਂ ਦੀ ਜਲ ਪੀੜਾ ਘਟੀ ਤੇ ਫਿਰ ਬਾਰਸ਼ ਹਟ ਗਈ ਤਾਂ ਆਪ ਜੀ ਨੇ ਸ਼ੁਕਰਾਨੇ ਵਜੋਂ ਇਹ ਸ਼ਬਦ ਉਚਾਰਨ ਕੀਤਾ :

**ਸਿਰੀਰਾਗੁ ਮਹਲਾ ੧ ਘਰੁ ੪ ॥**

**੧. ਏਕਾ ਸੁਰਤਿ ਜੇਤੇ ਹੈ ਜੀਅ ॥**
**੨. ਸੁਰਤਿ ਵਿਹੂਣਾ ਕੋਇ ਨ ਕੀਅ ॥**
**੩. ਜੇਹੀ ਸੁਰਤਿ ਤੇਹਾ ਤਿਨ ਰਾਹੁ ॥**
**੪. ਲੇਖਾ ਇਕੋ ਆਵਹੁ ਜਾਹੁ ॥੧॥**
**੫. ਕਾਹੇ ਜੀਅ ਕਰਹਿ ਚਤੁਰਾਈ ॥**
**੬. ਲੇਵੈ ਦੇਵੈ ਢਿਲ ਨ ਪਾਈ ॥੧॥ਰਹਾਉ॥**
**੭. ਤੇਰੇ ਜੀਅ ਜੀਆ ਕਾ ਤੋਹਿ ॥**
**੮. ਕਿਤ ਕਉ ਸਾਹਿਬ ਆਵਹਿ ਰੋਹਿ ॥**
**੯. ਜੇ ਤੂ ਸਾਹਿਬ ਆਵਹਿ ਰੋਹਿ ॥**
**੧੦. ਤੂ ਓਨਾ ਕਾ ਤੇਰੇ ਓਹਿ ॥੨॥**
**੧੧. ਅਸੀ ਬੋਲਵਿਗਾੜ ਵਿਗਾੜਹ ਬੋਲ ॥**
**੧੨. ਤੂ ਨਦਰੀ ਅੰਦਰਿ ਤੋਲਹਿ ਤੋਲ ॥**
**੧੩. ਜਹ ਕਰਣੀ ਤਹ ਪੂਰੀ ਮਤਿ ॥**
**੧੪. ਕਰਣੀ ਬਾਝਹੁ ਘਟੇ ਘਟਿ ॥੩॥**
**੧੫. ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥**
**੧੬. ਆਪੁ ਪਛਾਣੈ ਬੂਝੈ ਸੋਇ ॥**
**੧੭. ਗੁਰ ਪਰਸਾਦਿ ਕਰੇ ਬੀਚਾਰੁ ॥**
**੧੮. ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥**

***ਪਦ ਅਰਥ :*** ਸੁਰਤਿ—ਗਿਆਤ, ਖ਼ਬਰ। ਜੀਅ—ਜੀਵ ਮਾਤਰ ਤੋਂ ਹੈ। ਰਾਹੁ—ਰਸਤਾ, ਜੀਵਨ ਬਸਰ ਕਰਨ ਦਾ ਤਰੀਕਾ। ਰੋਹਿ—ਰੋਖ, ਗ਼ੁਸਾ। ਬੋਲ ਵਿਗਾੜ—ਜੋ ਬੋਲ ਕੇ ਵਿਗਾੜ ਕਰ ਲਵੇ, ਮੂਰਖ। ਨਦਰੀ—ਮੇਹਰ ਦੀ ਦ੍ਰਿਸ਼ਟੀ ਵਿਚ। ਪ੍ਰਣਵਤਿ—ਬੇਨਤੀ ਪੂਰਵਕ, ਭਾਵ ਸਤਿਕਾਰ ਨਾਲ ਆਖਦਾ ਹੈ। ਬੂਝੈ ਸੋਇ—ਉਸ ਵਾਹਿਗੁਰੂ ਨੂੰ ਪਛਾਣਦਾ ਹੈ।

***ਅਰਥ :***

੧. ਹੇ ਕਰਤਾਰ ! ਸੰਸਾਰ ਵਿਚ ਜਿਤਨੇ ਵੀ ਜੀਵ ਜੰਤੂ ਹਨ, ਇਨ੍ਹਾਂ ਸਭਨਾਂ ਦੀ (ਸੁਰਤਿ) ਖ਼ਬਰ, ਇਕ ਤੈਨੂੰ ਹੀ ਹੈ।

੨. ਕਿਉਂਕਿ ਅਜਿਹਾ ਤੂੰ ਕੋਈ ਵੀ ਨਹੀਂ ਰਚਿਆ ਜਿਸਦੀ ਤੈਨੂੰ ਖ਼ਬਰ ਨਹੀਂ ਹੈ।

੩. ਜੈਸੀ ਜੀਵਾਂ ਵਿਚ (ਸੁਰਤਿ) ਗਿਆਨ ਹੈ, ਤੈਸਾ ਹੀ ਉਨ੍ਹਾਂ ਦਾ ਜੀਵਨ ਬਸਰ ਕਰਨ ਦਾ ਤਰੀਕਾ ਹੈ, ਉਸੇ ਅਨੁਸਾਰ ਉਨ੍ਹਾਂ ਦਾ (ਰਾਹੁ) ਚਲਨ ਹੈ।

੪. ਹੇ ਪ੍ਰਭੂ ! ਸਭਨਾਂ ਦਾ ਲੇਖਾ ਇਕੋ ਤੂੰ ਹੀ ਸਮਝਦਾ ਹੈਂ, ਜੀਵ ਆਪਣੇ ਕਰਮਾਂ ਅਨੁਸਾਰ (ਆਵਹੁ ਜਾਹੁ) ਜੰਮਦੇ ਮਰਦੇ ਰਹਿੰਦੇ ਹਨ।੧।

੫. ਤਾਂ ਫਿਰ ਐ ਜੀਵ! ਤੂੰ ਦਸ ਆਪਣੀ ਚਤੁਰਾਈ ਕਿਉਂ ਕਰਦਾ ਹੈਂ, ਭਾਵ ਜੋ ਤੂੰ ਹਰ ਵਕਤ ਹੀ ਇਸ ਆਪਣੀ ਅਕਲ ਨੂੰ ਚਲਾਕੀਆਂ ਤੇ ਚਤੁਰਾਈਆਂ ਵਿਚ ਖ਼ਰਚ ਕਰ ਰਿਹਾ ਹੈਂ, ਕਿ ਇਹ ਇਸ ਤਰ੍ਹਾਂ ਹੋਣਾ ਚਾਹੀਦਾ ਸੀ, ਇਸ ਤਰ੍ਹਾਂ ਕਿਉਂ ਹੋਇਆ ਹੈ ?

੬. ਜਦ ਕਿ ਉਸ ਪ੍ਰਭੂ ਦੇ ਨੀਯਤ ਨਿਯਮ ਅਨੁਸਾਰ ਰਤਾ ਮਾਤ੍ਰ ਵੀ ਤੈਨੂੰ ਦੇਣ ਵਿਚ ਤੇ ਤੈਥੋਂ ਲੈਣ ਵਿਚ ਢਿੱਲ ਮੱਠ ਨਹੀਂ ਕਰਦਾ। ਇਸ ਲਈ ਹੇ ਜੀਵ! ਤੂੰ ਵਧੇਰੇ ਆਪਣੀਆਂ ਚਤੁਰਾਈਆਂ ਨਾ ਸਾੜ, ਉਸ ਅਗੇ ਅਰਦਾਸ ਕਰਨ ਵਿਚ ਜੁੜ ਜਾ।੧।ਰਹਾਉ।

ਜੀਵਾਂ ਨੂੰ ਅਰਦਾਸ ਕਰਨ ਲਈ ਪਰੇਰ ਕੇ, ਹੁਣ ਹਰ ਪ੍ਰਾਣੀ ਮਾਤ੍ਰ ਲਈ ਹਜ਼ੂਰ ਰੱਬ ਅਗੇ ਆਪ ਜੋਦੜੀ ਕਰਦੇ ਹਨ:

੭. ਹੇ ਮੇਰੇ ਕਰਤਾਰ ! ਇਹ ਸਾਰੇ ਜੀਵ ਤੇਰੇ ਹੀ ਕੀਤੇ ਹੋਏ ਹਨ, ਇਸ ਲਈ ਇਹ ਸਾਰੇ ਹੀ ਤੇਰੇ ਬੱਚੇ ਹਨ, ਤੂੰ ਇਨ੍ਹਾਂ ਸਾਰਿਆਂ ਦਾ ਪਿਤਾ ਰੂਪ ਹੈਂ।

੮. ਫਿਰ ਤੂੰ ਦਸ ਇਨ੍ਹਾਂ ਜੀਵਾਂ ਦੇ ਕੁਕਰਮਾਂ ਨੂੰ ਤੱਕ (ਰੋਹਿ) ਗੁੱਸੇ ਵਿਚ ਕਿਉਂ ਆਉਂਦਾ ਹੈਂ ?

੯. ਜੇ ਇਸ ਤਰ੍ਹਾਂ ਜਾਣ ਵੀ ਲਈਏ ਕਿ ਤੂੰ ਗੁੱਸੇ ਵਿਚ ਆ ਹੀ ਜਾਂਦਾ ਹੈਂ।

੧੦. ਫਿਰ ਵੀ ਤੂੰ ਉਨ੍ਹਾਂ ਦਾ ਬਖ਼ਸ਼ਿੰਦ ਪਿਤਾ ਹੈਂ, ਉਹ ਤੇਰੇ ਸਦਾ ਭੁਲਣਹਾਰ ਬੱਚੇ ਹਨ। ਭਾਵ ਹੈ ਜੇ ਤੂੰ ਗੁੱਸੇ ਵਿਚ ਵੀ ਆਉਂਦਾ ਹੈਂ, ਤਾਂ ਤੇਰਾ ਗੁੱਸਾ ਉਪਕਾਰੀ ਪਿਤਾ ਵਾਂਗੂੰ ਰਹਿਮਤ ਕਰਨ ਵਾਲਾ ਹੈ।੨।

ਹੁਣ ਅਗੇ ਸਾਰੇ ਜੀਵਾਂ ਵਿਚ ਸ਼ਾਮਲ ਹੋ ਰੱਬ ਅੱਗੇ ਅਰਦਾਸ ਕਰਨ ਲੱਗ ਪਏ ਹਨ:

੧੧. ਹੇ ਪ੍ਰਭੂ ! ਅਸੀਂ (ਬੋਲਵਿਗਾੜ) ਅਯੋਗ ਵਾਕ ਕਹਿ ਕੇ ਵਿਗਾੜ ਪਾ ਲੈਣ ਵਾਲੇ ਮੂਰਖ ਹਾਂ, ਭਾਵ ਬਦ-ਜ਼ਬਾਨ ਹਾਂ, ਬੜਬੋਲੇ ਹਾਂ, ਗੁਸਤਾਖ਼ ਹਾਂ, ਤੇਰੇ 'ਤੇ ਗਿਲਾ ਕਰਕੇ ਕੰਮ ਵਿਗਾੜ ਲੈਣ ਵਾਲੇ ਹਾਂ।

੧੨. ਪਰ ਤੂੰ (ਨਦਰੀ) ਹੇ ਵਾਹਿਗੁਰੂ ! ਤਰਸਵਾਨ ਹੈਂ, ਨਿਰਾ ਪੁਰਾ ਇਨਸਾਫ਼ ਹੀ ਨਹੀਂ ਕਰਦਾ, ਤੂੰ ਇਨਸਾਫ਼ ਦੇ ਵੱਟਿਆਂ ਨਾਲ, ਤਰਸ ਅਤੇ ਮਿਹਰ ਦਾ ਪਾਸਕੂ ਵੀ ਰੱਖਿਆ ਹੋਇਆ ਹੈ, ਏਸੇ ਪਾਸਕੂ ਵਾਲੀ ਤੱਕੜੀ ਨਾਲ ਤੋਲ ਕੇ, ਸਭ ਦੇ ਪਾਪ ਗੁਨਾਹਾਂ ਨੂੰ ਮਾਫ਼ ਕਰ ਦੇਂਦਾ ਹੈਂ।

੧੩. ਜਿਸ ਪੁਰਸ਼ ਅੰਦਰ ਸ੍ਰੇਸ਼ਟ ਕਰਨੀ ਹੈ, ਉਥੇ ਹੀ ਪੂਰੀ ਮਤਿ ਹੈ।

੧੪. ਪਰ ਇਸ ਕਲਿਆਣਕਾਰੀ ਸ਼ੁਭ ਕਰਣੀ ਤੋਂ ਬਿਨਾਂ ਸਭ ਮਤੀ ਘੱਟ ਤੋਂ ਘੱਟ, ਭਾਵ ਥੋੜ੍ਹੀ ਤੋਂ ਥੋੜ੍ਹੀ ਹੀ ਹੈ। ਬੇ-ਅਮਲੇ ਦੀ ਸਮਝ ਜਾਣੋ ਘਟੀਆ ਤੋਂ ਵੀ ਘਟੀਆ ਹੈ, ਉਹ ਮਹਾਂ ਮੂਰਖ ਹੈ।

੧੫. ਸ੍ਰੀ ਸਤਿਗੁਰੂ ਜੀ ਕਹਿੰਦੇ ਹਨ, ਹੇ ਪ੍ਰਭੂ ! ਗਿਆਨੀ ਕਿਹੋ ਜਿਹਾ ਹੁੰਦਾ ਹੈ, ਤਾਂ ਦਸਦੇ ਹਨ:

੧੬. ਕਿ ਜੋ ਆਪਣੇ ਆਪ ਨੂੰ ਹਉਮੈ ਤੋਂ ਨਖੇੜ ਕੇ ਆਤਮ ਸਰੂਪ ਪਛਾਣ ਲਵੇ ਜੋ ਆਪ ਨੂੰ ਯਥਵਤ ਸਮਝਦਾ ਹੈ।

੧੭. ਗੁਰਾਂ ਦੀ ਕ੍ਰਿਪਾ ਕਰਕੇ ਜੋ ਵੀਚਾਰ ਕਰਦਾ ਰਵੇ।

੧੮. ਹੇ ਵਾਹਿਗੁਰੂ ! ਉਹ ਗਿਆਨੀ ਤੇਰੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ।੪।੩੦

***ਭਾਵਾਰਥ :*** ਇਸ ਸ਼ਬਦ ਦਾ ਭਾਵ ਹੈ ਕਿ ਉਸ ਨਿਰੰਕਾਰ ਨੇ ਸਾਰੇ ਜੀਵਾਂ ਨੂੰ ਰਚ ਕੇ ਉਨ੍ਹਾਂ ਦੀ ਸੰਭਾਲ ਕਰਨ ਦੀ ਜ਼ਿੰਮੇਵਾਰੀ ਭੀ ਆਪਣੇ ਹੀ ਹੱਥ ਰੱਖੀ ਹੈ।

ਅਗੇ ਜੀਵ ਨੂੰ ਸੰਬੋਧਨ ਕਰਦੇ ਹਨ ਕਿ ਤੂੰ ਆਪਣੀਆਂ ਵਧੇਰੇ ਚਲਾਕੀਆਂ ਸਿਆਣਪਾਂ ਕਿਉਂ ਕਰਦਾ ਹੈਂ, ਉਹ ਪ੍ਰਭੂ ਤੇਰੇ ਕੀਤੇ ਕਰਮਾਂ ਦਾ ਫਲ ਦੇਣ ਵਿਚ ਤਤਪਰ ਹੈ, ਕਦੀ ਵੀ ਢਿੱਲ ਮੱਠ ਨਹੀਂ ਕਰਦਾ।

ਜੀਵਾਂ ਨੂੰ ਅਰਦਾਸ ਕਰਨ ਦੀ ਪ੍ਰੇਰਨਾ ਕਰਕੇ ਫਿਰ ਆਪ ਭੀ ਪ੍ਰਭੂ ਅਗੇ ਅਰਦਾਸ ਕਰਨ ਵਿਚ ਜੁੜ ਜਾਂਦੇ ਹਨ, ਕਿ ਪ੍ਰਭੂ ! ਅਸੀਂ ਬੋਲ ਵਿਗਾੜ ਮੂਰਖ ਹਾਂ, ਆਪਣੇ ਕੀਤੇ ਕਰਮਾਂ ਦਾ ਫਲ ਭੋਗਣ ਸਮੇਂ ਖਿਮਾਂ ਮੰਗਣ ਦੀ ਥਾਂ ਆਪ ਨੂੰ ਉਪਾਲੰਭ ਦੇਣ ਲੱਗ ਪੈਂਦੇ ਹਾਂ। ਪਰ ਤੂੰ ਸਾਡਾ ਪਿਤਾ ਹੈਂ, ਅਸੀਂ ਬੱਚੇ ਸਦਾ ਹੀ ਗੁਨਾਹਗਾਰ ਹਾਂ, ਸਾਡੇ 'ਤੇ ਬਖ਼ਸ਼ਸ਼ ਕਰੋ।

ਅੰਤ ਵਿਚ ਗੁਰੂ ਨੂੰ ਪ੍ਰਾਪਤ ਹੋ, ਉਸਦੀ ਕ੍ਰਿਪਾ ਦਾ ਪਾਤ੍ਰ ਬਣ ਕੇ ਨਾਮ ਦਾ ਅਭਿਆਸੀ ਹੋਣਾ, ਗਿਆਨ ਦੀ ਪ੍ਰਾਪਤੀ ਦਾ ਸਹੀ ਸਾਧਨ ਦਰਸਾਇਆ ਹੈ।

## ਸਿਰੀਰਾਗੁ ਮਹਲਾ ੧ ਘਰੁ ੪ ॥

**੧. ਤੂ ਦਰੀਆਉ ਦਾਨਾ ਬੀਨਾ**
**ਮੈ ਮਛੁਲੀ ਕੈਸੇ ਅੰਤੁ ਲਹਾ ॥**
**੨. ਜਹ ਜਹ ਦੇਖਾ ਤਹ ਤਹ ਤੂ ਹੈ**
**ਤੁਝ ਤੇ ਨਿਕਸੀ ਫੂਟਿ ਮਰਾ ॥੧॥**
**੩. ਨ ਜਾਣਾ ਮੇਉ ਨ ਜਾਣਾ ਜਾਲੀ ॥**
**੪. ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ਰਹਾਉ॥**
**੫. ਤੂ ਭਰਪੂਰਿ ਜਾਨਿਆ ਮੈ ਦੂਰਿ ॥**
**੬. ਜੋ ਕਛੁ ਕਰੀ ਸੁ ਤੇਰੈ ਹਦੂਰਿ ॥**
**੭. ਤੂ ਦੇਖਹਿ ਹਉ ਮੁਕਰਿ ਪਾਉ ॥**
**੮. ਤੇਰੈ ਕੰਮਿ ਨ ਤੇਰੈ ਨਾਇ ॥੨॥**
**੯. ਜੇਤਾ ਦੇਹਿ ਤੇਤਾ ਹਉ ਖਾਉ ॥**
**੧੦. ਬਿਆ ਦਰੁ ਨਾਹੀ ਕੈ ਦਰਿ ਜਾਉ ॥**
**੧੧. ਨਾਨਕੁ ਏਕ ਕਹੈ ਅਰਦਾਸਿ ॥**
**੧੨. ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥**

**੧੩. ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥**
**੧੪. ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥**
**੧੫. ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥**

***ਪਦ ਅਰਥ :*** ਤੂ—ਤੂੰ, ਭਾਵ ਹੈ ਵਾਹਿਗੁਰੂ ਜੀ। ਦਰੀਆਉ—ਨਦੀ, ਸਮੁੰਦਰ, ਭਾਵ ਹੈ ਵਾਹਿਗੁਰੂ। ਦਾਨਾ ਬੀਨਾ— ਦਾਨਾ, ਜਾਨਣ ਵਾਲਾ। ਬੀਨਾ, ਦੇਖਣ ਵਾਲਾ, ਭਾਵ ਹੈ ਉਹ ਵਾਹਿਗੁਰੂ ਜੀਵਾਂ ਦੇ ਦਿਲਾਂ ਦੀ ਜਾਨਣ ਵਾਲਾ ਹੈ ਅਤੇ ਉਨ੍ਹਾਂ ਦੇ ਕਰਮਾਂ ਨੂੰ ਵੇਖਣ ਵਾਲਾ ਹੈ। ਮਛੁਲੀ—ਮੱਛੀ। ਮੇਉ—ਮਲਾਹ, ਝੀਵਰ, ਇਹ ਦੋਵੇਂ ਹੀ ਮੱਛੀਆਂ ਫੜਦੇ ਹਨ, ਇਸ ਲਈ ਮੇਉ ਦਾ ਅਰਥ ਮਾਛੀ—ਮੱਛੀਆਂ ਫੜਨ ਵਾਲਾ ਹੈ, ਭਾਵ ਹੈ ਜਮ। ਜਾਲੀ—ਜੋ ਛੋਟਾ ਜਾਲ ਹੈ ਉਸਨੂੰ ਜਾਲੀ ਆਖਦੇ ਹਨ। ਮਿਆਨੋੁ—ਵਿਚਕਾਰ, ਵਿਚ ਵਿਚਾਲੇ। ਜਹਾਨੋੁ—ਜਹਾਨ, ਦੁਨੀਆਂ। ਪਰਵਾਨੋੁ—ਪਰਵਾਨ, ਮਨਜ਼ੂਰ, ਕਬੂਲ।

***ਅਰਥ :***

**ਪ੍ਰ:** ਪ੍ਰਭੂ ਦੇ ਚਰਨਾਂ ਵਿਚ ਕਿਵੇਂ ਬੇਨਤੀ ਕਰਦੇ ਰਹਿਣਾ ਚਾਹੀਦਾ ਹੈ ?

**ਉ:** ੧. ਹੇ ਮੇਰੇ ਕਰਤਾਰ ! ਤੂੰ (ਦਰੀਆਉ) ਸਮੁੰਦਰ ਵਾਂਙੂ ਅਸਗਾਹ ਅਥਾਹ, ਅਨੰਤ ਹੈਂ, ਫਿਰ ਤੂੰ (ਦਾਨਾ) ਜਾਨਣ ਵਾਲਾ ਹੈਂ, ਹਰ ਦਿਲ ਦੀ, (ਬੀਨਾ) ਦੇਖਣ ਵਾਲਾ ਹੈਂ, ਸਭ ਜੀਵਾਂ ਦੇ ਕਰਮਾਂ ਨੂੰ। ਭਾਵ ਤੂੰ ਸਰਬੱਗ ਹੈਂ। ਮੈਂ ਮੱਛੀ ਦੀ ਨਿਆਈਂ ਅਲਪੱਗ ਹਾਂ, ਮੈਂ ਤੇਰਾ ਅੰਤ ਕਿੱਕੂ ਪਾ ਸਕਦੀ ਹਾਂ, ਪਰ ਮੈਂ ਜਾਣ ਜ਼ਰੂਰ ਲਿਆ ਹੈ ਕਿ :

੨. ਮੈਂ ਜਿਧਰ ਜਿਧਰ ਭੀ ਦੇਖਦੀ ਹਾਂ ਉਧਰ ਉਧਰ ਤੂੰ ਹੀ ਤੂੰ ਬਿਆਪਕ ਹੋਇਆ ਦਿਸਦਾ ਹੈਂ, ਭਾਵ ਹੇਠ ਉਪਰ ਮੇਰੇ ਵਿਚ ਕੇਵਲ ਤੂੰ ਹੀ ਇਕ ਹੈ। ਇਹ ਮੈਂ ਚੰਗੀ ਤਰ੍ਹਾਂ ਜਾਣਦੀ ਹਾਂ ਕਿ ਮੇਰਾ ਜੀਵਨ ਅਧਾਰ ਤੂੰ ਹੈਂ। ਇਸ ਲਈ, ਮੈਂ ਮੱਛੀ ਜੇ ਤੈਥੋਂ ਬਾਹਰ ਨਿਕਲ ਜਾਵਾਂ ਤਾਂ ਮੈਂ ਫੁੱਟ ਮਰਦੀ ਹਾਂ, ਭਾਵ ਤੈਨੂੰ ਭੁੱਲ ਜਾਣਾ ਮੇਰੀ ਦਸ਼ਾ ਮੌਤ ਤੁੱਲ ਹੋ ਜਾਂਦੀ ਹੈ।

੩. ਹੇ ਭਗਵਾਨ ! ਮੈਂ ਤੇਰੇ ਵਿਚ ਵਸਦਿਆਂ, ਤੇਰੀ ਯਾਦ ਵਿਚ ਰਹਿੰਦਿਆਂ, ਨਾ ਤਾਂ ਮੈਂ ਜਮ ਰੂਪ (ਮੇਉ) ਮਲਾਹ, ਵਾ ਮਾਛੀ ਨੂੰ ਜਾਣਦੀ ਹਾਂ ਅਤੇ ਨਾਹੀ ਤਿਸਦੀ (ਜਾਲੀ) ਕਾਲ ਫਾਸ ਨੂੰ ਹੀ ਜਾਣਦੀ ਹਾਂ।

੪. ਜਦ ਭੀ ਕੋਈ ਦੁਖ ਲਗਦਾ ਹੈ ਤਾਂ ਮੈਂ ਤੈਨੂੰ ਹੀ ਚੇਤੇ ਕਰਦੀ ਹਾਂ। ਭਾਵ ਮਾਛੀ ਰੂਪ ਜਮ ਤੇ ਮੌਤ ਰੂਪ ਜਾਲ ਦੀ ਕੋਈ ਪ੍ਰਵਾਹ ਨਹੀਂ ਕਰਦੀ ਅਤੇ ਜੇ ਕਦੀ ਹੋਰ ਦੁਖ ਆ ਵਾਪਰਦੇ ਹਨ, ਤਾਂ ਉਸ ਵੇਲੇ ਦੁੱਖਾਂ ਵਿਚ ਨਹੀਂ ਘਾਬਰਦੀ, ਸਗੋਂ ਉਸ ਵੇਲੇ ਆਪ ਨੂੰ ਹੀ ਸਿਮਰਦੀ ਹਾਂ।੧।ਰਹਾਉ।

ਅਗੇ ਹੁਣ ਜਗਿਆਸਾ ਭਾਵ ਦੀ ਅਰਦਾਸ ਕਰਦੇ ਹਨ :

੫. ਹੇ ਸੁਆਮੀ ! ਤੂੰ ਸਾਰੇ ਥਾਵਾਂ ਵਿਚ ਪਰੀਪੂਰਨ ਹੈਂ, ਪਰ ਮੈਂ ਜਦੋਂ ਕੋਈ ਵੀ ਕੁਕਰਮ ਕਰਨ ਲਗਦਾ ਹਾਂ ਤਾਂ ਉਸ ਵੇਲੇ ਤੈਨੂੰ ਦੂਰ ਜਾਣ ਲੈਂਦਾ ਹਾਂ।

੬. ਪਰ ਜੋ ਵੀ ਮੈਂ ਕਰਮ ਕਰਦਾ ਹਾਂ ਉਹ ਤੇਰੇ ਹਜ਼ੂਰ ਹੀ ਕਰਦਾ ਹਾਂ, ਕਿਉਂਕਿ ਐਸਾ ਅਸਥਾਨ ਹੀ ਕੌਣ ਹੈ ਜਿਥੇ ਤੂੰ ਨਹੀਂ ਹੈ।

੭. ਹਾਂ, ਜਦ ਵੀ ਮੈਂ ਕੋਈ ਕਰਮ ਕਰਦਾ ਹਾਂ ਉਸਨੂੰ ਤੂੰ ਤਾਂ ਦੇਖਦਾ ਹੀ ਹੈਂ ਤੇ ਮੈਂ ਫਿਰ ਵੀ ਮੁੱਕਰਦਾ ਰਹਿੰਦਾ ਹਾਂ, ਕਿ ਇਹ ਮੈਂ ਕਰਮ ਨਹੀਂ ਕੀਤਾ।

੮. ਨਾ ਮੈਂ ਉਨ੍ਹਾਂ ਕੰਮਾਂ ਦੇ ਕਰਨ ਵਿਚ ਹਾਂ, ਜੋ ਕੰਮ ਤੇਰੇ ਪਸੰਦ ਹੋਣ ਅਤੇ ਨਾਹੀਂ ਮੈਂ ਤੇਰੇ ਨਾਮ ਸਿਮਰਨ ਵਿਚ ਹਾਂ।੨।

੯. ਇਸ ਤਰ੍ਹਾਂ ਦਾ ਹੁਕਮ ਅਦੂਲੀ ਕਰਨ ਵਾਲਾ ਹੋ ਕੇ ਵੀ ਮੈਂ ਢੀਠ ਹੋ, ਜਿਤਨਾ ਵੀ ਕੁਝ ਆਪ ਮੈਨੂੰ ਬਖ਼ਸ਼ੀ ਜਾਂਦੇ ਹੋ, ਉਤਨਾ ਹੀ ਮੈਂ ਖਾਈ ਚਲਿਆ ਜਾਂਦਾ ਹਾਂ।

੧੦. ਪਰ ਹੇ ਮੇਰੇ ਕਰਤਾਰ ! ਮੈਂ ਕਰਾਂ ਵੀ ਕੀ, ਤੈਥੋਂ ਬਿਨਾਂ ਦੂਜਾ ਹੋਰ ਕੋਈ ਮੇਰੇ ਲਈ ਦਰਵਾਜ਼ਾ ਹੀ ਨਹੀਂ, ਦਸੋ ਮੈਂ ਹੋਰ ਕਿਸ ਦਰ 'ਤੇ ਜਾਵਾਂ ਅਤੇ ਨਾਹੀ ਕੋਈ ਹੋਰ ਇੱਡਾ ਵੱਡਾ ਦਾਤਾਂ ਦਾ ਭੰਡਾਰ ਹੀ ਹੈ ਜਿਥੋਂ ਮੈਨੂੰ ਖ਼ੈਰ ਪੈ ਸਕਦੀ ਹੋਵੇ।

੧੧. ਇਸ ਲਈ ਮੈਂ ਨਾਨਕ ਤਾਂ ਇਕ ਅਰਦਾਸ ਹੀ ਕਰਦਾ ਹਾਂ।

੧੨. ਕਿ ਹੇ ਮੇਰੇ ਪ੍ਰਭੂ ! ਜੋ ਮੇਰਾ ਜੀਉ ਤੇ ਪ੍ਰਾਣਕਲਾ ਹੈ ਅਤੇ ਪਿੰਡ ਸਰੀਰ ਇਹ ਤੇਰੇ ਹੀ ਪਾਸ ਅਰਪਨ ਹੋਏ ਰਹਿਣ।੩।

ਹੁਣ ਅਗੇ ਆਪਣੇ ਮਨ ਨੂੰ ਉਸ ਵਿਆਪਕ ਦੀ ਹਜ਼ੂਰੀ ਵਿਚ ਅਤੇ ਉਸਦੇ ਹੁਕਮ ਮੰਨਣ ਵਿਚ ਦ੍ਰਿੜ੍ਹਤਾ ਕਰਾਉਣ ਲਈ ਪ੍ਰੇਰਦੇ ਹਨ :

੧੩. ਹੇ ਨਿਰੰਕਾਰ ! ਤੂੰ ਆਪ ਮੇਰਾ ਸਾਹਿਬ ਨੇੜੇ ਹੈਂ, ਆਪ ਹੀ ਦੂਰ ਹੈਂ ਅਤੇ ਤੂੰ ਆਪ ਹੀ ਨੇੜੇ ਤੇ ਦੂਰ ਦੇ ਵਿਚਕਾਰ ਹੈਂ।

**ਪੰਜ ਕੋਸ਼—**ਸਾਡੀ ਆਤਮਾ ਪੰਜ ਤੈਹਾਂ ਵਿਚ ਢੱਕੀ ਹੋਈ ਹੈ। ਸਭ ਤੋਂ ਉਪਰਲੀ ਤੈਹ ਸਰੀਰ ਦੀ ਹੈ। ਇਹ ਸਰੀਰ ਅੰਨ ਦਾ ਕੋਸ਼ ਹੈ, ਜਿਹੜਾ ਖਾ ਕੇ ਵਧਦਾ ਫੁਲਦਾ ਹੈ, ਉਹ ਅੰਨ ਦਾ ਕੋਸ਼ ਹੈ। ਦੂਜੀ ਤੈਹ ਪ੍ਰਾਣਾਂ ਦੀ ਹੈ। ਪ੍ਰਾਣ ਹੀ ਫਿਫੜਿਆਂ ਦੀ ਕਲਾ ਨੂੰ ਚਲਾਉਂਦੇ ਹਨ ਅਤੇ ਫਿਫੜੇ ਦਿਲ ਨੂੰ, ਦਿਲ ਖ਼ੂਨ ਚੱਕਰ ਅਤੇ ਜਿਗਰ ਨੂੰ ਚਾਲੂ ਕਰਕੇ ਜੀਵਨ ਚਾਲੂ ਰਖਦੇ ਹਨ। ਇਹ ਸਾਰਾ ਕੰਮ ਪ੍ਰਾਣਾਂ ਦੇ ਕੋਸ਼ ਦਾ ਹੈ। ਤੀਜੇ ਮਨ ਕੋਸ਼ ਵਿਚੋਂ ਸੰਕਲਪ ਅਤੇ ਵਿਕਲਪ ਪੈਦਾ ਹੁੰਦੇ ਹਨ, ਮਨ ਦੀਆਂ ਹੀ ਬ੍ਰਿਤੀਆਂ ਬਾਹਰ ਜਾ ਕੇ ਪਦਾਰਥਾਂ ਦਾ ਅਕਾਰ ਧਾਰਦੀਆਂ ਹਨ। ਚੌਥਾ ਕੋਸ਼ ਵਿਗਿਆਨ ਦਾ ਹੈ। ਇਹ ਕੋਸ਼ ਬਿਬੇਕ ਦਾ ਕੰਮ ਕਰਦਾ ਹੈ। ਮਨ ਵਿਚ ਪਏ ਹੋਏ ਪਦਾਰਥਾਂ ਦੇ ਪ੍ਰਛਾਵਿਆਂ ਦਾ ਨਖੇੜਾ ਕਰਦਾ ਹੈ। ਕੀ ਠੀਕ ਹੈ ਅਤੇ ਕੀ ਠੀਕ ਨਹੀਂ ਹੈ ? ਇਸ ਦਾ ਨਿਰਣਾ ਕਰਨ ਦਾ ਅਧਿਕਾਰ ਇਸ ਕੋਲ ਹੈ। ਪੰਜਵਾਂ ਕੋਸ਼ ਅਨੰਦ ਦਾ ਹੈ, ਗੂਹੜੀ ਨੀਂਦਰ ਪਿਛੋਂ, ਜਦੋਂ ਸਰੀਰ ਰਾਹ ਵਿਚ ਰਹਿ ਜਾਂਦਾ ਹੈ, ਪ੍ਰਾਣਾਂ ਸੰਬੰਧੀ ਸਾਨੂੰ ਕੁਝ ਪਤਾ ਨਹੀਂ ਹੁੰਦਾ, ਮਨ ਭੀ ਆਪਣੀਆਂ ਬ੍ਰਿਤੀਆਂ ਨੂੰ ਸੰਗੋੜ ਕੇ ਬੈਠਾ ਹੁੰਦਾ ਹੈ। ਬੁੱਧੀ ਨੂੰ ਭੀ ਕੋਈ ਸੋਝੀ ਨਹੀਂ ਹੁੰਦੀ ਤਾਂ ਉਸ ਵੇਲੇ ਅਸੀਂ ਅਨੰਦ ਦੇ ਕੋਸ਼ ਵਿਚ ਚਲੇ ਜਾਂਦੇ ਹਾਂ। ਇਸ ਅਨੰਦ ਦੀ ਉਮਰ ਕੇਵਲ ਸੌਣ ਦੇ ਕੁਝ ਪਲਾਂ ਜਿੰਨੀ ਹੀ ਹੁੰਦੀ ਹੈ। ਇਸ ਕੋਸ਼ ਤੋਂ ਅਗੇ ਆਤਮਾ ਤੇ ਪਰਮਾਤਮਾ ਦਾ ਦੇਸ਼ ਹੈ।

੧੪. ਤੂੰ ਆਪ ਹੀ ਵੇਖਦਾ ਹੈਂ ਸਭ ਦੇ ਕਰਮਾਂ ਨੂੰ ਤੇ ਆਪਣੀ ਰਚੀ ਸ੍ਰਿਸ਼ਟੀ ਨੂੰ, ਆਪੇ ਹੀ ਸੁਣਦਾ ਹੈਂ ਸਭ ਦੀਆਂ ਅਰਦਾਸਾਂ ਨੂੰ ਅਤੇ ਜਦੋਂ ਤੂੰ ਚਾਹੁੰਦਾ ਹੈਂ ਤਾਂ ਆਪਣੀ ਸ਼ਕਤੀ ਦੁਆਰੇ ਜਹਾਨ ਨੂੰ ਰਚ ਦੇਂਦਾ ਹੈਂ।

੧੫. ਇਸ ਲਈ ਹੇ ਪ੍ਰਭੂ! ਜੋ ਵੀ ਤੈਨੂੰ ਚੰਗਾ ਲਗਦਾ ਹੈ, ਤੂੰ ਓਹੋ ਹੀ ਹੁਕਮ ਕਰਦਾ ਹੈਂ ਅਤੇ ਸਾਨੂੰ ਵੀ ਤੇਰਾ ਓਹੀ ਹੁਕਮ ਪ੍ਰਵਾਨ ਹੈ।੪।੩੧।

*ਭਾਵਾਰਥ :* ਇਸ ਸ਼ਬਦ ਵਿਚ ਜਲ ਨੂੰ ਸਮਝਣ ਵਾਲੀ ਮੱਛੀ ਦਾ ਉਦਾਹਰਣ ਦੇ ਕੇ ਪਿਆਰੇ ਜਗਿਆਸੂ ਦੇ ਦਰਸ਼ਨ ਕਰਾਏ ਹਨ, ਜੋ ਅਜੇ ਪੂਰਨ ਗੁਰਮੁਖ ਨਹੀਂ ਬਣਿਆ, ਪਰ ਘਾਲਣਾ ਵਿਚ ਲੱਗਾ ਦਰਸ਼ਨਾਂ ਦਾ ਚਾਹਵਾਨ ਜ਼ਰੂਰ ਹੈ। ਉਸ ਦੀ ਪ੍ਰੀਤੀ ਵਿਚ ਜਦ ਕਦੀ ਵਿਘਨ ਪੈਂਦਾ ਹੈ ਤਾਂ ਉਸਨੂੰ ਪਾਣੀ ਤੋਂ ਵਿਛੜੀ ਹੋਈ ਮੱਛੀ ਵਾਂਗੂੰ ਮੌਤ ਦੇ ਤੁੱਲ ਦੁਖ ਹੁੰਦਾ ਹੈ, ਪਰ ਉਹ ਦੁਖ ਹੋਣ ਤੋਂ ਉਸ ਪਿਆਰੇ ਪ੍ਰਭੂ ਦਾ ਪੱਲਾ ਨਹੀਂ ਛੱਡਦਾ। ਮੁੜ ਜੁੜਨ ਲਈ ਅਰਦਾਸ ਕਰਦਾ ਹੈ ਅਤੇ ਆਖਦਾ ਹੈ ਕਿ ਹੇ ਮੇਰੇ ਮਾਲਕ! ਮੈਂ ਆਪ ਦਾ ਦਰ ਛੱਡ ਕੇ ਹੋਰ ਕਿਸ ਦਰ 'ਤੇ ਜਾਵਾਂ। ਜਿਸ ਤਰ੍ਹਾਂ ਇਸ ਸ਼ਬਦ ਵਿਚ ਉਸੇ ਮੱਛੀ ਦਾ ਜ਼ਿਕਰ ਹੈ ਜੋ ਜਲ ਦੀ ਲਖਤਾ ਵਾਲੀ ਹੈ। ਆਮ ਗਾਫਲ ਮੱਛੀ ਦਾ ਜ਼ਿਕਰ ਨਹੀਂ। ਇਸੇ ਤਰ੍ਹਾਂ ਇਸ ਉਦਾਹਰਣ ਵਿਚ ਉਸ ਜਗਿਆਸੂ ਦਾ ਹੀ ਜ਼ਿਕਰ ਹੈ, ਜੋ ਹਜ਼ੂਰੀ ਵਿਚ ਵਸਦਾ ਹੈ ਅਤੇ ਉਸ ਵਿਆਪਕ ਵਾਹਿਗੁਰੂ ਦੀ ਲਖਤਾ ਰਖਦਾ ਹੈ ਅਤੇ ਰੱਬੀ ਮਾਰਗ 'ਤੇ ਚਲਣ ਦਾ ਚਾਹਵਾਨ ਹੈ।

**ਪ੍ਰਸ਼ਨ** : ਕੀ ਕਿਸੇ ਸਾਧੂ ਦੇ ਬਚਨ ਕੀਤਿਆਂ ਕਿਸੇ ਨੂੰ ਕੁਝ ਲਾਭ ਪ੍ਰਾਪਤ ਹੋ ਸਕਦਾ ਹੈ?

**ਉੱਤਰ** : ਹਾਂ, ਕਿਸੇ ਨੂੰ ਲਾਭ ਤਾਂ ਜ਼ਰੂਰ ਹੋ ਸਕੇਗਾ, ਪਰ ਜੇ ਸਾਧੂ ਮਨ ਵਿਚ ਮਾਨ ਕਰ ਬੈਠੇ ਕਿ ਕਿਸੇ ਨੂੰ ਕੋਈ ਦਾਤ ਦੇਣ ਲਈ ਮੈਂ ਦਾਤਾ ਹਾਂ, ਤਾਂ ਸਮਝੋ ਉਹ ਆਪਣੇ ਸਹੀ ਨਿਸ਼ਾਨੇ ਤੋਂ ਉੱਕ ਗਿਆ ਹੈ।

ਇਸ ਸ਼ਬਦ ਵਿਚ ਭੀ ਇਹੋ ਭਾਵ ਜਾਪਦਾ ਹੈ ਕਿ ਕਿਸੇ ਸਾਧੂ ਦੇ ਕਹਿਣ ਤੋਂ ਕਿਸੇ ਨੂੰ ਕੁਝ ਪ੍ਰਾਪਤੀ ਹੋਈ ਹੈ, ਉਸ ਸਾਧੂ ਨੇ ਮਾਨ ਕੀਤਾ, ਕਿ ਇਹ ਦਾਤ ਦੇਣ ਦਾ ਦਾਤਾ ਮੈਂ ਹਾਂ, ਸਤਿਗੁਰੂ ਜੀ ਨੇ ਉਸ ਸਾਧੂ ਨੂੰ ਮੱਤ ਦਿੱਤੀ ਹੈ। ਪਰ ਉਹ ਮੱਤ ਭੀ ਇਸ ਤਰ੍ਹਾਂ ਦਿੱਤੀ ਹੈ ਕਿ ਹਰ ਸਮੇਂ ਹਰ ਭਲੇ ਪੁਰਖ ਨੂੰ ਜਿਸ ਵਿਚ ਕਦੀ ਕੋਈ ਮਾਨਸਕ ਸ਼ਕਤੀ ਪ੍ਰਗਟ ਹੋ ਆਵੇ, ਉਹ ਸਦਾ ਹੋਸ਼ ਵਿਚ ਰਵੇ, ਉਹ ਅਪਣੱਤ ਤੇ ਦਾਅਵਾ ਨ ਬੰਨ੍ਹ ਬੈਠੇ, ਕਿਉਂਕਿ ਅਜਿਹਾ ਕਰਨ ਨਾਲ ਜੋ ਹਉਮੈਂ ਜਿਤਨੀ ਸੀ, ਉਹ ਸਗੋਂ ਹੋਰ ਵਧ ਜਾਏਗੀ, ਉਸਨੂੰ ਚਾਹੀਦਾ ਹੈ ਕਿ ਉਹ ਸਗੋਂ ਕਰਤਾਰ ਨੂੰ ਵੀ ਦਾਤਾਰ ਜਾਣੇ। ਰੱਬੀ ਫ਼ੁਰਮਾਨ ਅਨੁਸਾਰ :

ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥ *(ਸੁਖਮਨੀ)*

ਇਹ ਸਿਖਿਆ ਸਾਧੂ ਨੂੰ ਉਸਦੀ ਕਮਾਈ ਦੀ ਰੱਖਿਆ ਲਈ ਦਿੱਤੀ ਹੈ ਤੇ ਖ਼ੁਦ ਗ਼ਰਜ਼ ਲੋਕਾਂ ਦੀਆਂ ਫੁਲਾਉਣੀਆਂ ਤੋਂ ਬਚ ਕੇ ਆਪਣੇ ਨਾਮ ਰਸ ਵਿਚ ਲਗੇ ਰਹਿਣ ਲਈ ਸਿਖਿਆ ਹੈ।

## ਸਿਰੀਰਾਗੁ ਮਹਲਾ ੧ ਘਰੁ ੪ ॥

**੧. ਕੀਤਾ ਕਹਾ ਕਰੇ ਮਨਿ ਮਾਨੁ ॥**
**੨. ਦੇਵਣਹਾਰੇ ਕੈ ਹਥਿ ਦਾਨੁ ॥**
**੩. ਭਾਵੈ ਦੇਇ ਨ ਦੇਈ ਸੋਇ ॥**
**੪. ਕੀਤੇ ਕੈ ਕਹਿਐ ਕਿਆ ਹੋਇ ॥੧॥**
**੫. ਆਪੇ ਸਚੁ ਭਾਵੈ ਤਿਸੁ ਸਚੁ ॥**
**੬. ਅੰਧਾ ਕਚਾ ਕਚੁ ਨਿਕਚੁ ॥੧॥ਰਹਾਉ॥**
**੭. ਜਾ ਕੇ ਰੁਖ ਬਿਰਖ ਆਰਾਉ ॥**
**੮. ਜੇਹੀ ਧਾਤੁ ਤੇਹਾ ਤਿਨ ਨਾਉ ॥**
**੯. ਫੁਲੁ ਭਾਉ ਫਲੁ ਲਿਖਿਆ ਪਾਇ ॥**
**੧੦. ਆਪਿ ਬੀਜਿ ਆਪੇ ਹੀ ਖਾਇ ॥੨॥**
**੧੧. ਕਚੀ ਕੰਧ ਕਚਾ ਵਿਚਿ ਰਾਜੁ ॥**
**੧੨. ਮਤਿ ਅਲੂਣੀ ਫਿਕਾ ਸਾਦੁ ॥**
**੧੩. ਨਾਨਕ ਆਣੇ ਆਵੈ ਰਾਸਿ ॥**
**੧੪. ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥**

***ਪਦ ਅਰਥ :*** ਕੀਤਾ—ਜੋ ਕੀਤਾ ਹੋਇਆ ਹੈ, ਭਾਵ ਜੀਵ। ਅੰਧਾ—ਗਿਆਨ ਦ੍ਰਿਸ਼ਟੀ ਤੋਂ ਹੀਣ ਅਗਿਆਨੀ। ਰੁਖ—ਵੱਡੇ ਬ੍ਰਿਛ। ਬਿਰਖ—ਛੋਟੇ ਬ੍ਰਿਛ। ਆਰਾਉ—ਸਜਾਉਣਾ, ਠੀਕ ਕਰਨਾ, ਸੰਵਾਰਨਾ। ਕੰਧ—ਦੀਵਾਰ, ਭਾਵ ਦੀਵਾਰਾਂ ਵਾਲਾ ਘਰ, ਸਰੀਰ ਹੈ। ਰਾਜੁ—ਉਸਾਰੀ ਕਰਨ ਵਾਲਾ, ਭਾਵ ਮਨ। ਮਤਿ—ਬੁਧੀ। ਰਾਸਿ—ਰਾਸਤ, ਠੀਕ, ਦਰੁਸਤ। ਸਾਬਾਸਿ—ਧੰਨ ਧੰਨ ਹੋਣੀ।

***ਅਰਥ :***

੧. ਹੇ ਕਰਤਾਰ! ਇਹ ਤੇਰਾ (ਕੀਤਾ) ਬਣਾਇਆ ਹੋਇਆ ਜੀਵ ਹੈ, ਇਹ ਕਿਸੇ ਨੂੰ ਕੁਛ ਦੇ ਕੇ ਆਪਣੇ ਮਨ ਵਿਚ ਮਾਨ ਹੰਕਾਰ (ਕਹਾ) ਕਿਆ ਕਰੇਗਾ।

੨. ਜਦ ਕਿ ਹੇ ਦਾਤਾਰ! ਸਭ ਦਾਤਾਂ ਤਾਂ ਤੇਰੇ ਦੇਵਣ ਵਾਲੇ ਦੇ ਹੱਥ ਵਿਚ ਹਨ।

੩. ਜੇ ਤੂੰ ਚਾਹੇਂ ਕਿਸੇ ਨੂੰ ਦੇਵੇਂ ਭਾਵੇਂ ਨਾ ਦੇਵੇਂ।

੪. (ਕੀਤੇ) ਕੀਤੇ ਹੋਏ ਜੀਵ ਦੇ ਕਹਿਣ ਤੋਂ ਕਿਆ ਹੋ ਸਕਦਾ ਹੈ, ਭਾਵ ਕੁਝ ਭੀ ਨਹੀਂ ਹੋ ਸਕਦਾ।੧।

ਪ੍ਰ: ਉਹ ਦੇਵਣਹਾਰ ਦਾਤਾ ਕੈਸਾ ਹੈ?

ਉ:੫. ਉਹ ਦਾਤਾਰ ਦਾਤਾ ਆਪ ਸਤਿ ਸਰੂਪ ਹੈ ਅਤੇ ਉਸਨੂੰ ਸੱਚ ਹੀ ਭਾਉਂਦਾ ਹੈ, ਚੰਗਾ ਲਗਦਾ ਹੈ।

੬. ਪਰ ਇਹ ਕੀਤਾ ਹੋਇਆ ਜੀਵ (ਅੰਧਾ) ਅਗਿਆਨੀ ਹੈ, ਮਨ ਦਾ ਕੱਚਾ, ਅਰਥਾਤ ਇਸਦਾ ਇਕ ਨਿਹਚਾ ਨਹੀਂ ਹੈ ਭਾਵ ਹੈ ਕਿ ਗਿਆਨਵਾਨਾਂ ਦਾ ਤਾਂ ਕਰੋੜਾਂ ਦਾ ਭੀ ਇਕੋ ਨਿਹਚਾ ਹੈ, ਪਰ ਅਗਿਆਨੀ ਇਕ ਦੇ ਮਨ ਵਿਚ ਭੀ ਅਨੇਕਾਂ ਮੱਤੇ ਉਪਜਦੇ ਹਨ। ਭਰਮੀ ਹੋਣ ਕਰਕੇ ਬੁਧੀ ਵਿਚ ਵੀ ਕੱਚਾ ਹੈ ਅਤੇ ਖਿਣ ਭੰਗਰ ਹੋਣ ਕਰਕੇ ਸਰੀਰ ਤਾਂ ਵਿਸ਼ੇਸ਼ ਕਰਕੇ ਹੀ ਕੱਚਾ ਹੈ।੧।ਰਹਾਉ।

੭. ਜਿਸਦੇ ਜੰਗਲਾਂ ਵਿਚ ਰੁੱਖ, ਬਾਗਾਂ ਵਿਚ ਬ੍ਰਿਖ, ਹਰੇ ਭਰੇ (ਆਰਾਉ) ਸਜਾਏ ਹੋਏ ਹਨ, ਉਹ ਹੀ ਵੱਡਾ ਦਾਤਾ ਹੈ।

੮. ਜਿਹੋ ਜਿਹਾ ਕਿਸੇ ਵਿਚ ਸੰਸਕਾਰਾਂ ਦਾ ਅਤੇ ਭਾਵਨੀ ਦਾ ਵਿਰਸਾ ਹੁੰਦਾ ਹੈ, ਉਸ ਖਮੀਰ ਅਤੇ ਬੀਜ ਅਨੁਸਾਰ ਹੀ ਉਸਦਾ ਨਾਮ ਰੱਖਿਆ ਜਾਂਦਾ ਹੈ।

੯. ਜੈਸੀ ਕਿਸੇ ਦੀ ਕਰਮਾਂ ਅਨੁਸਾਰ ਲਿਖਤ ਹੁੰਦੀ ਹੈ, ਉਸੇ ਅਨੁਸਾਰ ਉਸਦੇ ਮਨ ਵਿਚ ਭਾਵਨਾ ਪੈਦਾ ਹੁੰਦੀ ਹੈ ਅਤੇ ਉਸੇ ਭਾਵਨਾ ਅਨੁਸਾਰ ਉਸਨੂੰ ਫਲ ਤੇ ਫੁਲ ਲਗਦੇ ਹਨ।

੧੦. ਜੈਸੇ ਬੀਜ ਆਪਣੇ ਲਈ ਮਨੁੱਖ ਬੀਜਦਾ ਹੈ, ਉਹ ਆਪ ਹੀ ਆਪਣੇ ਕੀਤੇ ਕਰਮਾਂ ਅਨੁਸਾਰ ਫਲ ਖਾਂਦਾ ਹੈ।੨।

ਹੁਣ ਅਗੇ ਇਕ ਹੋਰ ਦ੍ਰਿਸ਼ਟਾਂਤ ਦੇ ਕੇ ਕਰਤਾਰ ਦੀ ਦਾਤਾਰਗੀ ਨੂੰ ਪਛਾਨਣ ਤੇ ਨਾਮ ਦੀ ਪ੍ਰਾਪਤੀ ਦਾ ਮਾਰਗ ਦਸਦੇ ਹਨ ਕਿ ਹੇ ਭਾਈ ਦੇਖੋ :

੧੧-੧੨. ਜਿਵੇਂ ਕਿਸੇ ਮਕਾਨ ਦੀ ਕੱਚੀ ਕੰਧ ਹੋਵੇ ਅਤੇ ਉਸਾਰਨ ਵਾਲਾ ਰਾਜ ਭੀ ਕੱਚਾ ਹੀ ਰਹਿੰਦਾ ਹੋਵੇ ਤੇ ਉਸ ਰਾਜ ਦੀ (ਮਤਿ) ਅਕਲ ਭੀ ਕੱਚੀ ਹੋਵੇ, ਤਾਂ ਸਮਝੋ ਉਸ ਵਿਚ ਵਾਸ ਵੀ ਕੱਚਾ ਹੀ ਹੋਵੇਗਾ। ਇਸੇ ਤਰ੍ਹਾਂ ਇਸ ਮਨੁੱਖ ਦਾ ਸਰੀਰ ਭੀ ਕੱਚਾ ਹੈ, ਉਸ ਸਰੀਰ ਨੂੰ ਪੂਰਬਲੇ ਸੰਕਲਪਾਂ ਨਾਲ ਘੜਨ ਵਾਲਾ ਅਤੇ ਹੁਣ ਦੇ ਸੰਕਲਪਾਂ ਨਾਲ ਅਗਲਾ ਸਰੀਰ ਘੜਨ ਵਾਲਾ, ਰਾਜ ਭਾਵ ਮਨ ਭੀ ਵਿਚ ਕੱਚਾ ਹੀ ਹੈ। ਉਸ ਮਨ ਦੀ ਅਗਵਾਈ ਕਰਨ ਵਾਲੀ ਬੁਧੀ ਭੀ ਸਰਵ ਗਿਆਤੀ ਨਹੀਂ ਸਗੋਂ ਇਹ ਤਾਂ ਭੈ ਅਤੇ ਭਰਮ ਕਰਕੇ, ਨਾਮ ਦੇ ਪਿਆਰ ਰੂਪੀ ਲੂਣ ਤੋਂ ਸਖਣੀ ਹੋਣ ਕਰਕੇ ਰਸ ਤੋਂ ਖ਼ਾਲੀ ਰਹਿੰਦੀ ਹੈ। ਸੋ, ਇਸ ਬੁਧੀ ਵਿਚਲਾ ਮਨ ਜੋ ਭੀ ਕੁਛ ਕਰੇਗਾ ਉਹ ਬੇ-ਸੁਆਦਾ ਹੋਵੇਗਾ।

ਭਾਵ ਹੈ ਜਿਸਦੀ ਅਕਲ ਹਰਾਮ ਖ਼ੋਰ ਹੈ, ਨਿਮਕ ਹਲਾਲ ਨਹੀਂ ਹੈ ਉਸਦੀ ਸਾਰੀ ਹੀ ਸੋਚਣੀ ਨਾ ਸ਼ੁੱਕਰੇ ਦੀ ਹੈ, ਸੁਆਦ-ਹੀਣ ਹੈ।

੧੩. ਕਹਿੰਦੇ ਹਨ ਗੁਰੂ ਨਾਨਕ ਜੀ, ਜਦ ਅੰਦਰ ਸਾਈਂ ਤੇ ਸਿਦਕ ਆਵੇ ਕਿ ਕਰਨ ਕਰਾਵਨਹਾਰ ਦਾਤਾਰ ਓਹੀ ਹੈ, ਤਾਂ ਉਸਦੀ ਜੀਵਨ ਉਸਾਰੀ ਨੂੰ ਉਹ ਸੋਧ ਦੇਂਦਾ ਹੈ ਤੇ ਉਹੋ ਰਾਸ ਆਉਂਦੀ ਹੈ।

੧੪. ਫਿਰ ਇਸ ਰਾਸ ਦਾ ਸਦਕਾ ਦਰਗਾਹ ਵਿਚ ਧੰਨਤਾ ਮਿਲਦੀ ਹੈ, ਪਰ ਇਹ ਸ਼ਾਬਾਸ਼, ਵਡਿਆਈ, ਧੰਨਤਾ ਨਾਮ ਦੀ ਅਰਾਧਨਾ ਬਿਨਾਂ ਨਹੀਂ ਮਿਲਦੀ। ਭਾਵ ਹੈ ਕਿ ਉਸ ਵਾਹਿਗੁਰੂ ਜੀ 'ਤੇ ਸਿਦਕ ਧਾਰ ਕੇ, ਉਸਦਾ ਨਾਮ ਜਪੋ ਤਾਂ ਤੁਸੀਂ ਸੱਚ ਵਿਚ ਪੁੱਜ ਜਾਓਗੇ, ਫਿਰ ਤੁਹਾਡੇ ਕੂੜੇ ਦਾਅਵੇ ਬੰਨ੍ਹਣੇ ਅਤੇ ਝੂਠੇ ਮਾਣ ਕਰਨੇ ਛੁਟ ਜਾਣਗੇ। ਤਾਂ ਤੁਸੀਂ ਇਸ ਤਰ੍ਹਾਂ ਅਨੰਦੀ ਜੀਵਨ ਮਾਣ ਸਕੋਗੇ।੩।੩੨।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ, ਕਿ ਕਿਸੇ ਨਾਮ ਅਭਿਆਸੀ ਬੰਦੇ ਨੂੰ ਆਪਣੇ ਦਾਤਾਰ ਹੋਣ ਦਾ ਮਾਣ ਨਹੀਂ ਕਰ ਲੈਣਾ ਚਾਹੀਦਾ। ਜਦ ਕਿਸੇ ਨਾਮ ਅਭਿਆਸੀ ਨੂੰ ਮਾਣ ਕਦੀ ਫੁਰੇ ਵੀ, ਤਾਂ ਉਸਨੂੰ ਹਮੇਸ਼ਾਂ ਦੋ ਵੀਚਾਰਾਂ ਕਰਨੀਆਂ ਚਾਹੀਦੀਆਂ ਹਨ। ਇਕ ਤਾਂ ਇਹ ਕਿ ਸਹੀ ਦਾਤਾ ਉਹ ਕਰਤਾਰ ਹੀ ਹੈ, ਜੇ ਮੇਰੀ ਅਰਦਾਸ ਕਰਕੇ ਕਿਸੇ ਨੂੰ ਕੁਝ ਲਾਭ ਪ੍ਰਾਪਤ ਵੀ ਹੋਇਆ ਹੈ, ਤਾਂ ਵੀ ਦਾਤਾ ਤਾਂ ਉਹੀ ਦਾਤਾਰ ਹੈ। ਕਿਉਂਕਿ ਉਹ ਮੇਰੀ ਅਰਦਾਸ ਸੁਣੇ ਯਾ ਨਾ ਸੁਣੇ ਇਹ ਵੀ ਉਸੇ ਦਾਤਾਰ ਦੀ ਰਜ਼ਾ ਹੈ, ਦੂਸਰੀ ਇਹ ਵਿਚਾਰ ਕਰੇ ਕਿ ਜੀਵਾਂ ਦੇ ਕੁਝ ਕਰਮ ਵੀ ਹਨ, ਜੋ ਮੇਰੀ ਅਰਦਾਸ ਕਰਨ ਤੋਂ ਉਸੀ ਵੇਲੇ ਕੁਝ ਦੇਣ ਲਈ ਪ੍ਰਗਟ ਹੋ ਗਏ ਹਨ। ਸੋ, ਕਰਮਾਂ ਅਨੁਸਾਰ ਦੇਣ ਵਾਲਾ ਵੀ ਫਲ ਪ੍ਰਦਾਤਾ ਉਹ ਹੈ, ਮੈਂ ਨਹੀਂ। ਇਸ ਲਈ ਹਰ ਹਾਲਤ ਵਿਚ ਕਰਮ ਫਲ ਦਾਤਾ ਉਸੇ ਦਾਤਾਰ ਨੂੰ ਮੰਨਣਾ ਯੋਗ ਹੈ। ਜਦੋਂ ਅਸੀਂ ਪੁਰਾਤਨ ਇਤਿਹਾਸ ਪੜ੍ਹਦੇ ਹਾਂ ਤਾਂ ਸਾਨੂੰ ਵਰ ਅਤੇ ਸਰਾਪ ਦੀਆਂ ਅਨੇਕਾਂ ਹੀ ਕਥਾਵਾਂ ਦ੍ਰਿਸ਼ਟੀ ਗੋਚਰ ਹੁੰਦੀਆਂ ਹਨ।

ਇਸ ਸ਼ਬਦ ਵਿਚ ਗੁਰੂ ਜੀ ਸਾਫ਼ ਕਹਿ ਰਹੇ ਹਨ, ਕਿ ਸਭਨਾਂ ਨੂੰ ਦਾਤਾਂ ਦੇਣ ਵਾਲਾ ਇਕੋ ਹੀ ਦਾਤਾ ਹੈ, ਓਹੀ ਦਾਤਾਂ ਦੇ ਸਕਦਾ ਹੈ। ਜਦ ਵੀਚਾਰ ਕਰ ਕੇ ਵੇਖੀਏ ਤਾਂ ਇਹ ਸਾਰਾ ਸੰਸਾਰ ਹੀ ਇਕ ਦਾਤ ਹੈ, ਰੱਬ ਦਾ ਦਿੱਤਾ ਹੋਇਆ ਦਾਨ ਹੈ, ਦਿੱਤੇ ਦਾਨ ਨੂੰ ਅਗੇ ਕੋਈ ਹੋਰ ਕਿਸੇ ਨੂੰ ਦਾਨ ਨਹੀਂ ਕਰ ਸਕਦਾ।

ਤੱਕੋ ਜੰਗਲ ਵਿਚ ਰੁੱਖ ਹੁੰਦੇ ਹਨ ਅਤੇ ਬਾਗ਼ਾਂ ਵਿਚ ਬ੍ਰਿਛ। ਜੇ ਕੋਈ ਮਨੁੱਖ ਕੁਝ ਕਰ ਸਕਦਾ ਤਾਂ ਉਹ ਕਿੱਕਰ ਬੀਜਦਾ ਅਤੇ ਬੋਹੜ ਉਗਾ ਲੈਂਦਾ। ਪਰ ਬ੍ਰਿਛ ਆਪਣੇ ਅਸਲੇ ਅਨੁਸਾਰ ਹੀ ਆਪਣਾ ਗੁਪਤ ਰੂਪ ਨਿਖਾਰਦਾ ਹੈ। ਉਹੋ ਕੁਝ ਬਣਦਾ ਹੈ, ਜੋ ਕੁਝ ਉਸਦੇ ਬੀਜ ਵਿਚ ਹੁੰਦਾ ਹੈ।

ਨਾਮ ਅਭਿਆਸੀਆਂ ਦੇ ਮਨ ਵਿਚ ਆਪਣੇ ਆਪ ਇਕ ਅਚੇਤ ਹੀ ਗਿਆਤ ਆ ਜਾਂਦੀ ਹੈ। ਸੁਚੇਤ ਤੌਰ 'ਤੇ ਉਨ੍ਹਾਂ ਨੂੰ ਕੋਈ ਪਤਾ ਨਹੀਂ ਹੁੰਦਾ, ਪਰ ਸੁਭਾਵਕ ਉਨ੍ਹਾਂ ਦੇ ਮੂੰਹੋਂ ਕਈ ਵਾਰ ਅਜਿਹੀਆਂ ਗੱਲਾਂ ਨਿਕਲ ਜਾਂਦੀਆਂ ਹਨ ਜਾਂ ਉਸੇ ਤਰ੍ਹਾਂ ਹੀ ਹੋ ਜਾਇਆ ਕਰਦੀਆਂ ਹਨ।

ਆਪ ਬਣਾ ਕੇ ਚੀਜ਼ ਦੇਣੀ ਹੋਰ ਗੱਲ ਹੈ ਅਤੇ ਢੱਕੀ ਹੋਈ ਚੀਜ਼ ਨੰਗੀ ਕਰਕੇ ਦੇ ਦੇਣੀ ਇਕ ਹੋਰ ਗੱਲ ਹੈ। ਰੱਬ ਤੋਂ ਬਿਨਾਂ ਕੋਈ ਹੋਰ ਦੇਣ ਵਾਲਾ ਹੀ ਨਹੀਂ। ਬਾਬਾ ਬੁੱਢਾ ਜੀ ਨੇ ਕਿਹਾ ਸੀ, 'ਮਾਤਾ! ਮੈਂ ਤੈਨੂੰ ਕਿਸ ਤਰ੍ਹਾਂ ਯਕੀਨ ਦੁਆਵਾਂ ਕਿ ਉਹ ਸਭ ਕੁਝ ਆਪ ਹੀ ਕਰ ਰਹੇ ਹਨ ਅਤੇ ਨਾਂ ਮੇਰਾ ਲੈ ਰਹੇ ਹਨ, ਉਹ ਸੇਵਕ ਨੂੰ ਉੱਚਾ ਚੁੱਕਣ ਲਈ ਅਣਹੋਣਾ ਮਾਨ ਦਿਵਾ ਰਹੇ ਹਨ।' ਨਾਮਦੇਵ ਜੀ ਨੇ ਭੀ ਇਹੋ ਗੱਲ ਕਹੀ ਸੀ ਕਿ ਮੇਰਾ ਕੀਤਾ ਹੋਇਆ ਕੁਝ ਭੀ ਨਹੀਂ ਹੋ ਸਕਦਾ, ਜੋ ਕੁਝ ਪ੍ਰਭੂ ਕਰਦਾ ਹੈ ਉਹੋ ਹੁੰਦਾ ਹੈ।

**ਉਥਾਨਕਾ :** ਗੁਰੂ ਨਾਨਕ ਪਾਤਸ਼ਾਹ ਦੇ ਸਨਮੁਖ ਸ਼ੇਖ ਬ੍ਰਹਮ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੋ! ਜਿਸ ਮਾਇਆ ਨੂੰ ਆਪ ਬਹੁਤ ਵੱਡੀ ਬਲਵਾਨ ਦਸ ਰਹੇ ਹੋ, ਉਸ ਦਾ ਸਰੂਪ ਕਿਹੋ ਜਿਹਾ ਹੈ। ਉੱਤਰ ਵਿਚ ਇਹ ਸ਼ਬਦ ਉਚਾਰਿਆ :

**ਸਿਰੀਰਾਗੁ ਮਹਲਾ ੧ ਘਰੁ ੫ ॥**

**੧. ਅਛਲ ਛਲਾਈ ਨਹ ਛਲੈ**
**ਨਹ ਘਾਉ ਕਟਾਰਾ ਕਰਿ ਸਕੈ ॥**
**੨. ਜਿਉ ਸਾਹਿਬੁ ਰਾਖੈ ਤਿਉ ਰਹੈ**
**ਇਸੁ ਲੋਭੀ ਕਾ ਜੀਉ ਟਲਪਲੈ ॥੧॥**

**੩. ਬਿਨੁ ਤੇਲ ਦੀਵਾ ਕਿਉ ਜਲੈ ॥੧॥ਰਹਾਉ॥**
**੪. ਪੋਥੀ ਪੁਰਾਣ ਕਮਾਈਐ ॥**
**੫. ਭਉ ਵਟੀ ਇਤੁ ਤਨਿ ਪਾਈਐ ॥**
**੬. ਸਚੁ ਬੂਝਣੁ ਆਣਿ ਜਲਾਈਐ ॥੨॥**
**੭. ਇਹੁ ਤੇਲੁ ਦੀਵਾ ਇਉ ਜਲੈ ॥**
**੮. ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ਰਹਾਉ॥**
**੯. ਇਤੁ ਤਨਿ ਲਾਗੈ ਬਾਣੀਆ ॥**
**੧੦. ਸੁਖੁ ਹੋਵੈ ਸੇਵ ਕਮਾਣੀਆ ॥**
**੧੧. ਸਭ ਦੁਨੀਆ ਆਵਣ ਜਾਣੀਆ ॥੩॥**
**੧੨. ਵਿਚਿ ਦੁਨੀਆ ਸੇਵ ਕਮਾਈਐ ॥**
**੧੩. ਤਾ ਦਰਗਹ ਬੈਸਣੁ ਪਾਈਐ ॥**
**੧੪. ਕਹੁ ਨਾਨਕ ਬਾਹ ਲੁਡਾਈਐ ॥੪॥੩੩॥**

***ਪਦ ਅਰਥ :*** ਅਛਲ—ਜੋ ਛਲ ਵਿਚ ਨਾ ਆ ਸਕਣ, ਭਾਵ ਹੈ ਬ੍ਰਹਮਾ ਆਦਿ ਦੇਵਤੇ। ਛਲਾਈ—ਛਲ ਲੈਣ ਵਾਲੀ, ਭਾਵ ਮਾਇਆ, ਠੱਗਣੀ। ਨਹ ਛਲੈ—ਕਿਸੇ ਤੋਂ ਭੀ ਛਲਾਈ ਨਹੀਂ ਖਾਂਦੀ। ਕਟਾਰਾ—ਇਕ ਦੁਧਾਰਾ ਛੋਟਾ ਹਥਿਆਰ। ਟਲਪਲੈ—ਮਨ ਦਾ ਆਪਣੇ ਟਿਕਾਣੇ ਤੋਂ ਚਲਾਏਮਾਨ ਹੋ ਜਾਣਾ। ਪੋਥੀ—ਧਾਰਮਕ ਪੁਸਤਕਾਂ। ਪੁਰਾਣ—ਪੁਰਾਤਨ ਪੁਸਤਕ ਜਿਸ ਵਿਚੋਂ ਪ੍ਰਮਾਰਥ ਭਗਤੀ ਦਾ ਰਾਹ ਮਿਲ ਸਕੇ। ਬੂਝਣੁ—ਜਾਨਣਾ, ਠੀਕ ਤਰ੍ਹਾਂ ਅਨੁਭਵ ਕਰ ਲੀਤਾ ਗਿਆ, ਬੋਧ, ਗਿਆਨ। ਬਾਣੀਆ—ਹਿਸਾਬੀ ਧਰਮ ਰਾਜਾ।

***ਅਰਥ :***

੧. ਹੇ ਭਾਈ ! ਮਾਇਆ ਆਪ ਤਾਂ ਅਛਲ ਹੈ, ਕਿਉਂਕਿ ਉਹ ਕਿਸੇ ਤੋਂ ਭੀ ਛਲਾਈ ਨਹੀਂ ਖਾਂਦੀ, ਪਰ ਉਹ ਹੋਰ ਸਭ ਨੂੰ ਹੀ (ਛਲੈ) ਛਲ ਲੈਂਦੀ ਹੈ। ਵਾ ਇਹ ਜੋ (ਅਛਲ) ਨ ਛਲੇ ਜਾਣ ਵਾਲੇ ਬ੍ਰਹਮਾ ਆਦਿ ਦੇਵਤੇ ਹਨ, ਇਹ ਮਾਇਆ ਇਨ੍ਹਾਂ ਨੂੰ ਭੀ ਛਲ ਲੈਣ ਵਾਲੀ ਹੈ ਅਤੇ ਕਟਾਰ ਆਦਿ ਸ਼ਸਤ੍ਰ ਨਾਲ ਇਸਦਾ ਕੋਈ ਘਾਤ ਭੀ ਨਹੀਂ ਕਰ ਸਕਦਾ। ਜਾਂ ਇਸ ਮਾਇਆ ਪਾਸ ਕਟਾਰ ਆਦਿ ਸ਼ਸਤ੍ਰ ਨਜ਼ਰ ਤਾਂ ਕੋਈ ਭੀ ਨਹੀਂ ਆਉਂਦਾ, ਪਰ ਅਜਿਹਾ ਗੁਪਤ ਰੂਪ ਵਿਚ ਵਾਰ ਕਰਦੀ ਹੈ ਕਿ ਜੀਵਾਂ ਨੂੰ ਜ਼ਖ਼ਮੀ ਜ਼ਰੂਰ ਕਰ ਦੇਂਦੀ ਹੈ

ਪ੍ਰ: ਵਾ ਹੇ ਸਤਿਗੁਰੂ ! ਜਿਸ ਤਰ੍ਹਾਂ ਇਹ ਛਲਣੀ ਮਾਇਆ (ਨਹ ਛਲੈ) ਮੈਨੂੰ ਨ ਛਲ ਸਕੇ ਅਤੇ ਇਸ ਦੀ ਵੱਡੀ ਕਟਾਰ ਮੈਨੂੰ ਜ਼ਖ਼ਮੀ ਨ ਕਰੇ, ਕੋਈ ਐਸਾ ਉਪਾਅ ਹੈ। ਹਾਂ ਉਪਾਅ ਹੈ :

ਉ:੨. ਹੇ ਭਾਈ ! ਇਸ ਮਾਇਆ ਦਾ ਜੋ ਮਾਲਕ ਹੈ, ਵਾਹਿਗੁਰੂ ਇਸ ਜੀਵ ਨੂੰ ਜਿਵੇਂ ਭੀ ਆਪਣੀ ਰਜ਼ਾ ਵਿਚ ਰਖੇ ਇਹ ਉਸੇ ਤਰ੍ਹਾਂ ਰਹੇ, ਤਾਂ ਫਿਰ ਇਹ ਮਾਇਆ ਛਲਨੀ ਨਹੀਂ ਛਲ ਸਕਦੀ। ਕਿਉਂਕਿ ਇਹ ਮਾਇਆ ਸੁਤੰਤਰ ਨਹੀਂ ਉਸ ਪ੍ਰਭੂ ਮਾਲਕ ਦੇ ਅਧੀਨ ਹੈ, ਜਿਵੇਂ ਉਹ ਸਾਹਿਬ ਇਸਨੂੰ ਰਖਦਾ ਹੈ, ਉਸੇ ਤਰ੍ਹਾਂ ਇਹ ਰਹਿੰਦੀ ਹੈ। ਭਾਵ ਜਦੋਂ ਇਸਨੂੰ ਹੁਕਮ ਹੁੰਦਾ ਹੈ ਤਾਂ ਉਹ ਪ੍ਰਭੂ ਸੇਵਕਾਂ ਦੇ ਨੇੜੇ ਭੀ ਨਹੀਂ ਆ ਸਕਦੀ।

ਪ੍ਰ: ਹੇ ਸਤਿਗੁਰ ਜੀ ! ਇਸ ਮਨੁੱਖ ਦੇ ਸੁਭਾਅ ਵਿਚ ਲੋਭ ਪ੍ਰਬਲ ਹੈ, ਇਹ ਲੋਭ ਮਾਨੋਂ ਇਕ ਤਰ੍ਹਾਂ ਦਾ ਘੁੱਪ ਹਨ੍ਹੇਰਾ ਹੈ, ਇਸ ਕਰਕੇ ਮਨੁੱਖ ਦਾ ਮਨ, ਉਸ ਮਾਲਕ ਵਲੋਂ ਰੁੱਕ ਕੇ ਮਾਇਆ ਵਲ ਨੂੰ ਵਹਿ ਟੁਰਦਾ ਹੈ, ਕੋਈ ਇਸਦਾ ਇਲਾਜ ਦੱਸੋ ?੧।

ਉ: ਅੰਧੇਰਾ ਦੂਰ ਕਰਨ ਲਈ ਇਲਾਜ ਤਾਂ ਇਕੋ ਹੈ, ਦੀਵਾ ਬਾਲਣਾ, ਸੋ ਦੀਵਾ ਬਾਲੋ।

ਪ੍ਰ:੩. ਜਦ ਮੇਰੇ ਪਾਸ ਤੇਲ ਹੀ ਨਹੀਂ, ਤਾਂ ਦਸੋ ਦੀਵਾ ਕਿਵੇਂ ਜਲਾਇਆ ਜਾ ਸਕਦਾ ?।੧।ਰਹਾਉ।

ਬਾਹਰਲਾ ਦੀਵਾ, ਜਿਵੇਂ ਤੇਲ ਅਤੇ ਬੱਤੀ ਤੋਂ ਬਿਨਾਂ ਨਹੀਂ ਜਗਦਾ। ਸੋ, ਇਸ ਮਾਇਆ ਦੇ ਅਹੰਕਾਰ ਨੂੰ ਦੂਰ ਕਰਨ ਲਈ, ਉਹ ਤੇਲ ਕੌਣ ਹੈ ਅਤੇ ਬੱਤੀ ਕਿਹੜੀ ਹੈ ? ਇਸ ਮਾਰਗ ਦਾ ਦੀਵਾ, ਜੋ ਮਾਇਆ ਦੇ ਅੰਧਕਾਰ ਨੂੰ ਦੂਰ ਕਰਦਾ ਹੈ, ਉਹ ਇਹ ਹੈ ਕਿ :

ਉ:੪. ਜੋ ਧਾਰਮਕ ਉਪਦੇਸ਼ ਕਰਨ ਵਾਲੀਆਂ (ਪੁਰਾਣ) ਪੁਰਾਤਨ ਪੋਥੀਆਂ ਹਨ, ਉਨ੍ਹਾਂ ਵਿਚ ਜੋ ਨਾਮ ਦੀ ਕਮਾਈ ਕਰਨੀ ਦੱਸੀ ਹੈ, ਇਹ ਇਕ ਤੇਲ ਹੈ।

੫. ਜੋ ਸਰੀਰ ਅੰਦਰ ਹਰ ਸਮੇਂ ਵਾਹਿਗੁਰੂ ਜੀ ਦਾ ਭੈ ਧਾਰਨਾ ਹੈ, ਉਸਦੇ ਅਦਬ ਜਾਂ ਡਰ ਵਿਚ ਚਲਦੇ ਰਹਿਣਾ ਹੈ, ਇਹ ਇਸ ਦੀਵੇ ਵਿਚ ਬੱਤੀ ਪਾਉਣੀ ਹੈ।

੬. ਸਤਿਗੁਰੂ ਜੀ ਤੋਂ ਸੱਚਾ ਗਿਆਨ ਲਿਆ ਕੇ ਇਸ ਅੱਗ ਨਾਲ ਦੀਵਾ ਬਾਲੀਏ। ਭਾਵ ਨਿਤ ਤੇ ਅਨਿਤ ਰਲੇ ਪਏ ਹਨ, ਖੰਡ ਅਤੇ ਰੇਤ ਮਿਲੇ ਹੋਏ ਹਨ, ਇਨ੍ਹਾਂ ਵਿਚੋਂ ਸੱਚ ਨੂੰ ਗੁਰੂ ਦੁਆਰੇ ਲਭ ਲੈਣਾ ਨਖੇੜ ਲੈਣਾ ਇਹੋ ਮਾਨੋ ਦੀਵਾ ਜਗਾਉਣਾ ਹੈ।੨।

੭. ਹੇ ਭਾਈ ! ਇਹੋ ਜਿਹਾ ਸਾਧਨਾਂ ਦਾ ਦੀਵਾ, ਜਿਸ ਵਿਚ ਨਾਮ ਕਮਾਈ ਦਾ ਤੇਲ ਹੈ, ਪ੍ਰਮੇਸ਼ਰ ਦੇ ਭੈ ਵਿਚ ਚਲਣ ਦੀ ਬੱਤੀ ਹੈ ਅਤੇ ਸੱਚ ਨੂੰ ਕੂੜ ਨਾਲੋਂ ਵਖ ਕਰ ਲੈਣਾ, ਭਰਮਾਂ ਭੁਲੇਖਿਆਂ ਨੂੰ ਦੂਰ ਕਰ ਸੁੱਟਣਾ ਮਾਨੋ ਤੀਲੀ ਲਾ ਕੇ ਜਗਾਉਣਾ ਹੈ, ਇਸ ਤਰ੍ਹਾਂ ਇਹ ਗਿਆਨ ਦਾ ਦੀਵਾ ਜਗ ਪੈਂਦਾ ਹੈ।

੮. ਹੇ ਭਾਈ ! ਇਸ ਤਰ੍ਹਾਂ ਦੇ ਗਿਆਨ ਰੂਪੀ ਦੀਵੇ ਦਾ ਚਾਨਣ ਆਪਣੇ ਹਿਰਦੇ ਅੰਦਰ ਕਰ ਲੈ ਤਾਂ ਇਸ ਤਰ੍ਹਾਂ ਦੇ ਜਗਦੇ ਦੀਵੇ ਦੇ ਚਾਨਣ ਵਿਚ ਤੈਨੂੰ ਸ਼ੀਘਰ ਹੀ ਸਾਹਿਬ ਮਿਲ ਜਾਵੇਗਾ।੧।ਰਹਾਉ।

ਪ੍ਰ: ਜਿਸ ਦੇ ਅੰਦਰ ਇਹ ਗਿਆਨ ਦਾ ਚਾਨਣ ਹੋ ਜਾਏ ਉਸਨੂੰ ਕੀ ਸੂਝ ਪੈਂਦੀ ਹੈ ?

ਉ:੯. ਕਿ ਆਖ਼ਰ ਇਸ (ਤਨਿ) ਸਰੀਰ ਨੂੰ ਤਾਂ ਜੋ (ਬਾਣੀਆ) ਧਰਮ ਰਾਜ ਹੈ ਇਹ ਆ ਲਗੇਗਾ।

ਭਾਵ ਹੈ ਕਿ ਇਸ ਸਰੀਰ ਵਿਚੋਂ ਜੀਵਾਤਮਾ ਨੂੰ ਲੈ ਜਾਣ ਲਈ ਜਮ ਤਾਂ ਸ਼ੀਘਰ ਹੀ ਆ ਰਿਹਾ ਹੈ, ਉਸਦੇ ਦੁਖ ਤੋਂ ਛੁਟਣ ਲਈ ਮੈਨੂੰ ਸੁਖ ਪ੍ਰਾਪਤੀ ਦਾ ਯਤਨ ਕੀ ਕਰਨਾ

ਚਾਹੀਦਾ ਹੈ। ਬਸ ਉਸਨੂੰ ਇਹੋ ਸੂਝ ਪੈਂਦੀ ਹੈ ਕਿ:

੧੦. ਇਸ ਸੰਸਾਰ ਵਿਚ ਰਹਿੰਦਿਆਂ ਲੋਕ ਭਲਾਈ ਦੁਆਰੇ ਸਦਾ ਸੁਖ ਪ੍ਰਾਪਤ ਹੁੰਦਾ ਹੈ।

੧੧. ਫਿਰ ਉਸ ਨੂੰ ਇਹ ਸਾਰੀ ਦੁਨੀਆ ਹੀ ਬਣਦੀ ਅਤੇ ਢਹਿੰਦੀ, ਜੰਮਦੀ ਅਤੇ ਮਰਦੀ ਨਜ਼ਰ ਆਉਂਦੀ ਹੈ।੩।

੧੨. ਇਸ ਲਈ ਉਸਨੂੰ ਹੁਣ ਇਉਂ ਹੀ ਜਾਪਣ ਲਗ ਪੈਂਦਾ ਹੈ ਕਿ ਜਦ ਤਕ ਮੈਂ ਦੁਨੀਆ ਵਿਚ ਹਾਂ, ਤਦ ਤਕ ਮੈਨੂੰ ਸਾਂਈਂ ਦੀ ਦੁਨੀਆ ਦੀ ਸੇਵਾ ਹੀ ਕਰਦੇ ਰਹਿਣਾ ਚਾਹੀਦਾ ਹੈ।

੧੩. ਤਾਂ ਹੀ ਮਰ ਕੇ ਦਰਗਾਹ ਵਿਚ ਆਦਰ ਦਾ ਬੈਠਣਾ ਮਿਲਦਾ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ, ਤਾਂ ਫਿਰ ਦਰਗਾਹ ਵਿਚ (ਬਾਹ ਲੁਡਾਈਐ) ਮਸਤ ਹੋ ਕਰਕੇ, ਅਨੰਦ ਵਿਚ ਉਥੇ ਬਾਂਹ ਝੁਲਾ ਕੇ ਚਲੀਦਾ ਹੈ, ਭਾਵ ਹੈ ਕਿ ਨਿਰਭੈ ਹੋਈਦਾ ਹੈ।੪।੩੩।

***ਭਾਵਾਰਥ :*** ਹਰ ਇਕ ਆਦਮੀ, ਚਾਹੁੰਦਾ ਹੈ ਕਿ ਉਸਦੇ ਅੰਦਰ ਚਾਨਣਾ ਹੋਵੇ, ਉਸ ਚਾਨਣੇ ਵਿਚ ਉਹ ਆਪਣੇ ਪ੍ਰਭੂ ਨੂੰ ਉਸੇ ਤਰ੍ਹਾਂ ਵੇਖ ਲਵੇ, ਜਿਵੇਂ ਸੰਸਾਰ ਵਿਚਲੇ ਪਦਾਰਥਾਂ ਨੂੰ ਤੱਕ ਲਈਦਾ ਹੈ, ਇਹ ਸਾਰੇ ਹੀ ਜਾਣਦੇ ਹਨ, ਕਿ ਰਾਤ ਦਾ ਅੰਧੇਰਾ ਦੂਰ ਕਰਨ ਲਈ ਅਤੇ ਲੋੜੀਂਦੀਆਂ ਘਰ ਦੀਆਂ ਚੀਜ਼ਾਂ ਲੱਭਣ ਲਈ ਦੀਵਾ ਜਗਾਇਆ ਜਾਂਦਾ ਹੈ। ਕਬਰਾਂ ਦੀ ਮਿੱਟੀ ਗੋ ਕੇ ਚੱਕ ਦੀ ਸੂਲੀ ਉਪਰ ਚੜ੍ਹਾ ਕੇ, ਚਰਖੜੀ ਚਲਾ ਕੇ, ਦੀਵਾ ਬਾਲਿਆ ਜਾਂਦਾ ਹੈ ਅਤੇ ਫਿਰ ਭੱਠੀ ਦੀ ਅੱਗ ਵਿਚੋਂ ਉਹ ਪੱਕ ਕੇ ਬਾਹਰ ਨਿਕਲਦਾ ਹੈ, ਏਡੀ ਲੰਮੀ ਕਹਾਣੀ ਤੇਲ ਦੀ ਹੈ ਅਤੇ ਏਡੀ ਹੀ ਕਹਾਣੀ ਚੱਕ ਦੀ ਹੈ, ਏਡੀ ਲੰਮੀ ਕਹਾਣੀ ਬੱਤੀ ਦੀ ਹੈ ਅਤੇ ਏਡੀ ਕਹਾਣੀ ਤੀਲੀ ਦੀ ਹੈ, ਦੀਵੇ, ਤੇਲ, ਵੱਟੀ ਤੇ ਤੀਲੀ ਦੀ ਸਾਧਨਾ ਬੜੀ ਕਰੜੀ ਹੈ, ਪੁਰਾਣੀਆਂ ਧਾਰਮਕ ਪੁਸਤਕਾਂ, ਮਹਾਂ ਪੁਰਖਾਂ ਦੇ ਅਨੁਭਵਾਂ ਨਾਲ ਭਰੀਆਂ ਪਈਆਂ ਹਨ, ਇਨ੍ਹਾਂ ਵਿਚ ਜੁਗਤੀਆਂ ਹਨ, ਰੂਹਾਨੀ ਤਜਰਬੇ ਹਨ, ਇਹ ਨੀਂਹ ਹੈ, ਆਧਾਰ ਹੈ, ਦੀਵਾ ਹੈ, ਇਨ੍ਹਾਂ ਉਪਰ ਚਲਣਾ ਇਨ੍ਹਾਂ ਲੀਹਾਂ ਉਪਰ ਤੁਰ ਕੇ ਘਾਲਣਾ ਘਾਲਣੀ ਮਾਨੋ ਤੇਲ ਕੱਢਣਾ ਹੈ, ਕਮਾਈ ਵਾਲਾ ਕਈ ਵਾਰ ਕਮਾਈ ਕਰਕੇ ਅਭਿਮਾਨੀ ਹੋ ਜਾਂਦਾ ਹੈ, ਬੇ-ਡਰ ਹੋ ਜਾਂਦਾ ਹੈ, ਦੀਵਾ ਭੀ ਹੋਵੇ, ਤੇਲ ਭੀ ਹੋਵੇ, ਪਰ ਜੇ ਬੱਤੀ ਨ ਹੋਵੇ ਤਾਂ ਚਾਨਣ ਨਹੀਂ ਹੁੰਦਾ, ਬੱਤੀ ਤੋਂ ਬਿਨਾਂ ਤੇਲ ਉਪਰ ਨਹੀਂ ਚੜ੍ਹਦਾ, ਪ੍ਰਭੂ ਦੇ ਅਦਬ ਤੋਂ ਬਿਨਾਂ, ਪ੍ਰਭੂ ਦੀ ਤਾਬਿਆ ਤੋਂ ਬਿਨਾਂ, ਪ੍ਰਭੂ ਨੂੰ ਅੰਗ ਸੰਗ ਸਮਝਣ ਤੋਂ ਬਿਨਾਂ ਮੰਜ਼ਲ ਤਹਿ ਨਹੀਂ ਹੁੰਦੀ। ਇਸ ਦੀਵੇ ਦੀ ਸਮੱਗਰੀ ਦਾ ਅੰਤਮ ਅਮਲ ਹੈ, ਸੱਚ ਨੂੰ ਬੁਝ ਲੈਣਾ, ਸੰਸਾਰ ਦਾ ਰਹੱਸ ਜਾਣ ਲੈਣਾ, ਇਹੋ ਦੀਵਾ ਜਗਾਉਣਾ ਅਤੇ ਚਾਨਣ ਕਰਨਾ ਹੈ।

ਇਸ ਸ਼ਬਦ ਵਿਚ ਤੀਸਰੇ ਸਤਿਗੁਰੂ ਜੀ, ਸੇਵਾ ਅਤੇ ਨਾਮ ਅਰਾਧਨ ਦਾ ਲਾਭ ਦੱਸ ਕੇ, ਆਪਣੇ ਦੁਆਰੇ ਗੁਰਸਿੱਖਾਂ ਨੂੰ ਉਪਦੇਸ਼ ਕਰਦੇ ਹਨ:

**ਸਿਰੀਰਾਗੁ ਮਹਲਾ ੩ ਘਰੁ ੧**

**੧ੴ ਸਤਿਗੁਰ ਪ੍ਰਸਾਦਿ॥**

**੧. ਹਉ ਸਤਿਗੁਰੁ ਸੇਵੀ ਆਪਣਾ**
**ਇਕ ਮਨਿ ਇਕ ਚਿਤਿ ਭਾਇ॥**

**੨. ਸਤਿਗੁਰੁ ਮਨ ਕਾਮਨਾ ਤੀਰਥੁ ਹੈ**
**ਜਿਸ ਨੋ ਦੇਇ ਬੁਝਾਇ॥**

**੩. ਮਨ ਚਿੰਦਿਆ ਵਰੁ ਪਾਵਣਾ**
**ਜੋ ਇਛੈ ਸੋ ਫਲੁ ਪਾਇ॥**

**੪. ਨਾਉ ਧਿਆਈਐ ਨਾਉ ਮੰਗੀਐ**
**ਨਾਮੇ ਸਹਜਿ ਸਮਾਇ॥੧॥**

**੫. ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ॥**

**੬. ਜਿਨੀ ਗੁਰਮੁਖਿ ਚਾਖਿਆ**
**ਸਹਜੇ ਰਹੇ ਸਮਾਇ॥੧॥ਰਹਾਉ॥**

**੭. ਜਿਨੀ ਸਤਿਗੁਰੁ ਸੇਵਿਆ**
**ਤਿਨੀ ਪਾਇਆ ਨਾਮੁ ਨਿਧਾਨੁ॥**

**੮. ਅੰਤਰਿ ਹਰਿ ਰਸੁ ਰਵਿ ਰਹਿਆ**
**ਚੂਕਾ ਮਨਿ ਅਭਿਮਾਨੁ॥**

**੯. ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ॥**

**੧੦. ਮਨੁ ਨਿਰਮਲੁ ਹਰਿ ਰਵਿ ਰਹਿਆ**
**ਪਾਇਆ ਦਰਗਹ ਮਾਨੁ॥੨॥**

**੧੧. ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ॥**

**੧੨. ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ॥**

**੧੩. ਹਉ ਤਿਨ ਕੈ ਬਲਿਹਾਰਣੈ**
**ਜਿਨਾ ਨਾਮੇ ਲਗਾ ਪਿਆਰੁ॥**

**੧੪. ਸੇਈ ਸੁਖੀਏ ਚਹੁ ਜੁਗੀ**
**ਜਿਨਾ ਨਾਮੁ ਅਖੁਟੁ ਅਪਾਰੁ॥੩॥**

**੧੫. ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ॥**

**੧੬. ਹਰਿ ਸੇਤੀ ਮਨੁ ਰਵਿ ਰਹਿਆ**
**ਘਰ ਹੀ ਮਾਹਿ ਉਦਾਸੁ॥**

**੧੭. ਜਿਨਾ ਹਰਿ ਕਾ ਸਾਦੁ ਆਇਆ**
**ਹਉ ਤਿਨ ਬਲਿਹਾਰੈ ਜਾਸੁ॥**

**੧੮. ਨਾਨਕ ਨਦਰੀ ਪਾਈਐ**
**ਸਚੁ ਨਾਮੁ ਗੁਣਤਾਸੁ॥੪॥੧॥੩੪॥**

***ਪਦ ਅਰਥ :*** ਮਹਲਾ ੩—ਤੀਸਰੇ ਗੁਰੂ ਜੀ, ਗੁਰੂ ਅਮਰ ਦਾਸ ਜੀ। ਇਕ ਮਨਿ ਇਕ ਚਿਤਿ—ਪੂਰੀ ਤਰ੍ਹਾਂ ਇਕਾਗਰ ਹੋ ਕੇ। ਭਾਇ—ਪ੍ਰੇਮ ਨਾਲ। ਮਨ ਕਾਮਨਾ ਤੀਰਥੁ—ਅਜਿਹਾ ਤੀਰਥ ਜਿਸਨੂੰ ਪਰਸਿਆਂ ਮਨ ਦੀ ਕਾਮਨਾ ਪੂਰਨ ਹੋ ਜਾਵੇ। ਚਿੰਦਿਆ—ਚਿੰਤਨ ਕੀਤਾ ਹੋਇਆ। ਵਰੁ—ਬਖ਼ਸ਼ਸ਼, ਅਸ਼ੀਰਵਾਦ। ਨਾਉ—ਪ੍ਰਮੇਸ਼ਰ ਦਾ ਨਾਮ। ਹਰਿ ਰਸੁ—ਅੰਤ੍ਰੀਵ ਸੁਆਦ, ਨਾਮ ਰਸ। ਤਿਖ—ਤ੍ਰਿਖਾ, ਤ੍ਰਿਸ਼ਨਾ ਦੀ ਭੁਖ। ਨਿਧਾਨੁ—ਖ਼ਜ਼ਾਨਾ। ਅਭਿਮਾਨੁ—ਹੰਕਾਰ। ਕਮਲੁ—ਹਿਰਦਾ ਕਮਲ, ਭਾਵ ਹੈ ਆਤਮ ਖੇੜਾ। ਉਰ ਧਾਰਿ—ਹਿਰਦੇ ਵਿਚ ਧਾਰਨ ਕੀਤਾ ਹੋਇਆ ਹੈ। ਅਖੁਟੁ—ਜੋ ਨ ਖੁੱਟੇ, ਨ ਮੁੱਕੇ। ਅਪਾਰੁ—ਪਾਰ ਤੋਂ ਰਹਿਤ, ਬੇਹੱਦ, ਬੇਸੀਮਾਂ।

***ਅਰਥ :***

ਪ੍ਰ: ਜੀ ਹਜ਼ੂਰ ਜੀਉ! ਆਪ ਸੇਵਾ ਕਿਸਦੀ ਕਰਦੇ ਹੋ?

ਉ: ੧. ਮੈਂ ਆਪਣੇ ਸਤਿਗੁਰੂ ! ਗੁਰੂ ਅੰਗਦ ਦੇਵ ਜੀ ਦੀ ਸੇਵਨਾ ਕਰਦਾ ਹਾਂ, (ਪਰ ਕਰਦਾ ਹਾਂ ਇਸ ਨਿਯਮ ਵਿਚ) ਕਿ ਇਕ ਮਨ ਤੇ ਇਕਾਗਰ ਚਿੱਤ ਹੋ ਸੱਚੇ (ਭਾਇ) ਪ੍ਰੇਮ ਸਹਿਤ। ਭਾਵ ਹੈ ਪੂਰਨ ਟਿਕਾਉ ਵਿਚ ਰਹਿੰਦਿਆਂ ਸੇਵਾ ਵਿਚ ਤਤਪਰ ਹਾਂ।

ਪ੍ਰ: ਕੀ ਸਤਿਗੁਰੂ ਸੇਵੀ ਨੂੰ ਤੀਰਥਾਂ ਪਰ ਜਾਣ ਦੀ ਲੋੜ ਨਹੀਂ ?

ਉ: ੨. ਉਸਨੂੰ ਤੀਰਥਾਂ 'ਤੇ ਭਟਕਣ ਦੀ ਇਸ ਲਈ ਲੋੜ ਨਹੀਂ; ਕਿਉਂਕਿ ਮਨ ਦੀ ਹਰ ਕਾਮਨਾ ਪੂਰਨ ਕਰਨ ਲਈ ਸਤਿਗੁਰੂ ਸਫਲ ਜੰਗਮ ਤੀਰਥ ਹਨ। ਪਰ, ਐਸੇ ਗੁਰੂ ਦੀ ਮਹਿਮਾ ਨੂੰ ਓਹੀ ਜਾਣ ਸਕਦਾ ਹੈ, ਜਿਸਨੂੰ ਵਾਹਿਗੁਰੂ ਆਪ ਹੀ ਬੁਝਾ ਦੇਵੇ।

ਪ੍ਰ: ਸਤਿਗੁਰੂ ਪਾਸੋਂ ਕੌਣ ਕੌਣ ਫਲ ਮਿਲ ਸਕਦਾ ਹੈ ?

ਉ: ੩. ਸਤਿਗੁਰੂ ਮਨ-ਇੱਛਤ ਫਲਾਂ ਦੇ ਦਾਤੇ ਹਨ, ਜੋ ਚਾਹੋ ਉਹੋ (ਵਰੁ) ਬਖ਼ਸ਼ਸ਼ ਪ੍ਰਾਪਤ ਕਰ ਲਈਦੀ ਹੈ। ਉਂਝ ਭਾਵੇਂ ਭੀ ਕੋਈ ਇੱਛਾ ਕਰੇ ਉਸਨੂੰ ਉਹੀ ਫਲ ਮਿਲ ਜਾਂਦਾ ਹੈ। ਪਰ ਗੁਰਮਤਿ ਅਨੁਸਾਰ ਚੰਗੀ ਮੰਗ ਤਾਂ ਇਹੀ ਹੈ ਕਿ :

੪. ਜੇ ਸਤਿਗੁਰੂ ਪ੍ਰਾਪਤ ਹੋ ਜਾਣ ਤਾਂ ਉਨ੍ਹਾਂ ਪਾਸੋਂ ਕੇਵਲ ਪ੍ਰਮੇਸ਼ਰ ਦਾ ਨਾਮ ਹੀ ਮੰਗੀਏ, ਜਿਸ ਨਾਮ ਅਰਾਧਨ ਦਾ ਸਦਕਾ, ਸਹਿਜ ਸਰੂਪ ਵਿਚ ਹੀ ਸਮਾ ਜਾਈਦਾ ਹੈ।੧।

ਪ੍ਰ: ਪਦਾਰਥਕ ਤ੍ਰਿਸ਼ਨਾ ਦੀ ਪਿਆਸਾ ਕਿਵੇਂ ਬੁਝ ਸਕਦੀ ਹੈ ?

ਉ: ੫. ਮਨ ਪ੍ਰਤੀ ਸੰਬੋਧਨ ਕਰਦੇ ਹੋਏ ਉਪਦੇਸ਼ਦੇ ਹਨ ਕਿ ਹੇ ਮੇਰੇ ਮਨ! ਸੰਸਾਰਕ ਪਦਾਰਥਾਂ ਦੇ ਖਿਨ ਭੰਗਰ ਰਸਾਂ ਨੂੰ ਛੱਡ ਕੇ ਹਰੀ ਦੇ ਨਾਮ ਰਸ ਨੂੰ ਪੀ, ਜਿਸਦੇ ਪੀਤਿਆਂ ਤ੍ਰਿਸ਼ਨਾ ਦੀ ਤ੍ਰਿਖਾ ਦੂਰ ਹੋ ਜਾਇਗੀ।

੬. ਤੱਕੋ ! ਜਿਨ੍ਹਾਂ ਗੁਰਮੁਖਾਂ ਨੇ ਹਰੀ ਦੇ ਨਾਮ ਰਸ ਨੂੰ ਕਦੀ ਇਕ ਵਾਰ ਭੀ ਚੱਖ ਲਿਆ ਹੈ, ਉਹ ਫਿਰ ਸਦਾ ਹੀ ਉਸ ਸਹਿਜ ਸਰੂਪ ਵਿਚ ਸਮਾਏ ਰਹਿੰਦੇ ਹਨ।੧।ਰਹਾਉ।

ਪ੍ਰ: ਸਤਿਗੁਰੂ ਜੀ ਤੋਂ ਨਾਮ ਕਿਵੇਂ ਪਾਇਆ ਜਾ ਸਕਦਾ ਹੈ ?

ਉ: ੭. ਸਤਿਗੁਰਾਂ ਦੀ ਸੇਵਾ ਤਪਾਂ ਦੇ ਸਿਰ ਸ਼ਰੋਮਣੀ ਤਪ ਹੈ। ਸੋ, ਜਿਨ੍ਹਾਂ ਨੇ ਗੁਰੂ ਦੀ ਨਿਸ਼ਕਾਮ ਹੋ, ਸੇਵਾ ਕੀਤੀ ਹੈ, ਉਨ੍ਹਾਂ ਨਾਮ ਰੂਪੀ (ਨਿਧਾਨੁ) ਖ਼ਜ਼ਾਨਾ, ਜੋ ਅਮੁੱਕ ਹੈ, ਉਹ ਪ੍ਰਾਪਤ ਕਰ ਲਿਆ ਹੈ।

ਪ੍ਰ: ਹੋਰ ਕੀ ਮਿਲਦਾ ਹੈ ?

ਉ: ੮. ਇਸ ਨਾਮ ਸਿਮਰਨ ਦੀ ਕਮਾਈ ਦਾ ਸਦਕਾ ਉਨ੍ਹਾਂ ਦੇ ਅੰਦਰ ਹੀ ਹਰੀ ਨਾਮ ਰਸ ਭਰਪੂਰ ਹੋ ਜਾਂਦਾ ਹੈ ਅਤੇ ਸਾਰੇ ਦੁਖਾਂ ਦਾ ਮੂਲ ਜੋ ਅੰਦਰ ਅਭਿਮਾਨ ਵਸ ਰਿਹਾ ਸੀ, ਇਹ ਭੀ ਆਪਣਾ ਡੇਰਾ ਡੰਡਾ ਚੁੱਕ ਕੇ ਚਲਦਾ ਬਣਦਾ ਹੈ।

੯. ਬਸ, ਅੰਦਰੋਂ ਜਦ ਅਭਿਮਾਨ ਮਿਟ ਗਿਆ ਤਾਂ ਉਨ੍ਹਾਂ ਦੇ ਅੰਦਰ ਹਿਰਦੇ ਕਮਲ ਵਿਚ ਗਿਆਨ ਦਾ ਪ੍ਰਕਾਸ਼ ਹੋ ਆਇਆ, ਹੁਣ ਉਨ੍ਹਾਂ ਦਾ ਨਿਰਜਤਨ ਹੀ ਸਹਿਜ ਸਰੂਪ ਵਿਚ ਧਿਆਨ ਜੁੜ ਜਾਂਦਾ ਹੈ।

੧੦. ਸਹਿਜ ਵਿਚ ਜੁੜੇ ਧਿਆਨੀ ਦਾ ਮਨ ਭੀ ਨਿਰਮਲ ਹੁੰਦਾ ਹੈ, ਨਿਰਮਲ ਮਨ ਵਾਲਾ ਜਿਧਰ ਵੀ ਤੱਕਦਾਂ ਹੈ ਉਸਨੂੰ ਹਰੀ ਹੀ ਸਾਰੇ ਥਾਵਾਂ ਵਿਚ ਰਮਿਆ ਦ੍ਰਿਸ਼ਟੀ ਆਉਂਦਾ ਹੈ। ਬਸ, ਇਸੇ ਹੀ ਨਜ਼ਰੀਏ ਵਾਲਾ ਜਦੋਂ ਰੱਬੀ ਦਰਗਾਹੇ ਜਾਂਦਾ ਹੈ ਤਾਂ ਉਸਨੂੰ ਮਾਣ, ਸਤਿਕਾਰ ਮਿਲਦਾ ਹੈ।੨।

ਪ੍ਰ: ਜਦ ਕਿ ਗੁਰੂ ਦੀ ਸੇਵਾ ਸਦਕਾ ਲੋਕ ਪ੍ਰਲੋਕ ਵਿਚ ਮਾਣ ਸਤਿਕਾਰ ਪਾਈਦਾ ਹੈ ਤਾਂ ਸਾਰੇ ਲੋਕ ਗੁਰੂ ਦੀ ਸੇਵਾ ਕਿਉਂ ਨਹੀਂ ਕਰਦੇ ?

ਉ:੧੧. ਜੋ ਆਪਣੇ ਸਤਿਗੁਰੂ ਨੂੰ ਸੇਵਦੇ ਹਨ ਉਹ ਸੰਸਾਰ ਵਿਚ ਵਧੇਰੇ ਨਹੀਂ ਬਹੁਤ ਹੀ ਵਿਰਲੇ ਵਿਰਲੇ ਹਨ, ਉਹ ਇਸ ਲਈ ਕਿ ਗੁਰੂ ਦੀ ਸੇਵਾ ਕਰਨੀ ਔਖੀ ਹੈ।

੧੨. ਸੇਵਕ ਨੂੰ ਪਹਿਲੇ ਆਪਣੀ 'ਮੈਂ' ਮਨ ਦਾ ਅਭਿਮਾਨ ਅਤੇ ਦਿਸਣ ਵਾਲੇ ਪਦਾਰਥਾਂ ਦੇ ਮੋਹ ਨੂੰ ਮਾਰਨਾ ਪੈਂਦਾ ਹੈ ਤਾਂ ਫਿਰ ਇਸ ਤਰ੍ਹਾਂ ਹਰੀ ਨੂੰ ਹਿਰਦੇ ਅੰਦਰ ਧਾਰਨ ਕਰ ਰਖੀਦਾ ਹੈ।

੧੩. ਹੇ ਭਾਈ ! ਜਿਨ੍ਹਾਂ ਸੇਵਕਾਂ ਦਾ ਹਰੀ ਦੇ ਨਾਮ ਨਾਲ ਪਿਆਰ ਲੱਗਾ ਹੈ, ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਹਾਂ।

੧੪. ਹਰੀ ਦੇ ਪਿਆਰੇ ਸੇਵਕ ਚੌਹਾਂ ਜੁਗਾਂ ਵਿਚ ਸਦਾ ਹੀ ਸੁਖੀਏ ਹਨ, ਜਿਨ੍ਹਾਂ ਨੂੰ ਐਸਾ ਨਾਮ ਪ੍ਰਾਪਤ ਹੋਇਆ ਹੈ।

ਪ੍ਰ: ਨਾਮ ਖ਼ਜ਼ਾਨਾ ਮੁੱਕਣ ਨਾਲ ਸੁਖ ਭੀ ਤਾਂ ਮੁੱਕ ਜਾਂਦਾ ਹੋਵੇਗਾ ?

ਉ: ਹੇ ਭਾਈ ! ਉਹ ਨਾਮ (ਅਖੁਟੁ) ਅਮੁੱਕ ਹੈ ਜੋ ਕਦੀ ਭੀ ਮੁੱਕਦਾ ਨਹੀਂ, ਉਹ (ਅਪਾਰੁ) ਸੀਮਾ-ਰਹਿਤ ਹੈ। ਇਸ ਲਈ ਨਾਮ ਰਾਹੀਂ ਮਿਲਿਆ ਸੁਖ ਭੀ ਅਥੋੜ ਅਤੇ ਬੇ-ਹੱਦਾ ਹੈ।੩।

ਪ੍ਰ: ਕੀ ਨਾਮ ਕਿਤੋਂ ਹੋਰ ਥਾਵੇਂ ਨਹੀਂ ਮਿਲ ਸਕਦਾ ?

ਉ:੧੫. ਹੇ ਭਾਈ ! ਤੁਸੀਂ ਇਹ ਨਿਹਚਾ ਕਰ ਲਓ ਕਿ ਗੁਰੂ ਨੂੰ ਮਿਲ ਕੇ ਹੀ ਨਾਮ ਪਾਇਆ ਜਾ ਸਕਦਾ ਹੈ ਅਤੇ ਉਸ ਨਾਮ ਰਾਹੀਂ ਮਨ ਵਿਚੋਂ ਮੋਹ ਤੇ ਤ੍ਰਿਸ਼ਨਾ ਦੀ ਪਿਆਸ ਦੂਰ ਹੁੰਦੀ ਹੈ।

੧੬. ਉਨ੍ਹਾਂ ਦਾ ਮਨ ਫਿਰ ਸਦਾ ਹੀ ਹਰੀ ਨਾਲ ਮਿਲਿਆ ਰਹਿੰਦਾ ਹੈ, ਅਜਿਹਾ ਜੁੜਿਆ ਮਨ ਗ੍ਰਿਹਸਤ ਵਿਚ ਵਸਦਾ ਹੋਇਆ ਭੀ ਉਦਾਸੀ ਅਤੇ ਤਿਆਗੀ ਹੈ।

੧੭. ਜਿਨ੍ਹਾਂ ਨੂੰ ਹਰੀ ਦੇ ਨਾਮ ਰਸ ਦਾ ਸੁਆਦ ਆਉਣ ਲਗ ਪਿਆ, ਅਸੀਂ ਉਨ੍ਹਾਂ ਦੇ ਸਦਾ ਹੀ ਸਦਕੇ ਬਲਿਹਾਰੀ ਜਾਂਦੇ ਹਾਂ।

ਪ੍ਰ: ਅਜਿਹਾ ਸੁਖਦਾਈ ਨਾਮ ਸਾਰੇ ਹੀ ਕਿਉਂ ਨਹੀਂ ਲੈਣਾ ਚਾਹੁੰਦੇ ?

ਉ:੧੮. ਨਾਮ ਲੈਣ ਲਈ ਲੋਕੀਂ ਮੁਸ਼ੱਕਤਾਂ ਤਾਂ ਬਹੁਤ ਕਰਦੇ ਹਨ, ਪਰ ਇਹ ਨਾਮ ਦੀ ਦਾਤ, ਵਧੇਰੇ ਸਾਧਨਾਂ ਨਾਲ ਨਹੀਂ ਮਿਲਦੀ। ਕਹਿੰਦੇ ਹਨ, ਗੁਰੂ ਨਾਨਕ ਜੀ, ਉਸ ਗੁਰੂ ਪ੍ਰਮੇਸ਼ਰ ਦੀ ਦਇਆ ਦ੍ਰਿਸ਼ਟੀ ਦਾ ਸਦਕਾ ਸੱਚਾ ਨਾਮ ਪ੍ਰਾਪਤ ਹੁੰਦਾ ਹੈ, ਜੋ ਉਪ੍ਰੋਕਤ ਕਥੇ ਅਨੰਤ ਹੀ ਗੁਣਾਂ ਦਾ ਸਮੁੰਦਰ ਹੈ।੪।੧।੩੪।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਗੁਰੂ ਅਮਰਦਾਸ ਜੀ ਗੁਰੂ ਦੀ ਸੇਵਾ ਰਾਹੀਂ ਮਨ-ਬਾਂਛਤ ਫਲ ਪ੍ਰਾਪਤ ਹੁੰਦੇ ਦਸ ਰਹੇ ਹਨ। ਪਰ ਉਹ ਸੇਵਾ, ਪ੍ਰੇਮ ਤੋਂ ਬਿਨਾਂ ਹੋ ਨਹੀਂ ਸਕਦੀ, ਸਿਦਕ ਤੋਂ ਸਖਣੇ ਅੰਦਰ ਟਿਕਾਉ ਨਹੀਂ ਆਉਂਦਾ। ਪ੍ਰੇਮ ਅਤੇ ਸਿਦਕ ਮਨ ਵਿਚ ਪੈਦਾ ਹੁੰਦੇ ਹਨ ਅਤੇ ਸੇਵਾ ਸਰੀਰ ਰਾਹੀਂ ਹੁੰਦੀ ਹੈ। ਗੁਰੂ ਦਾ ਮਿਲਾਪ ਇਨ੍ਹਾਂ

ਤਿੰਨਾਂ ਦਾ ਹੀ ਫਲ ਹੈ। ਨਾਮ ਗੁਰੂ ਜੀ ਦੀ ਬਖ਼ਸ਼ਿਸ਼ ਹੈ, ਨਦਰ ਪ੍ਰਭੂ ਦੀ ਬਖ਼ਸ਼ਿਸ਼ ਹੈ।

ਸਾਡੇ ਮਨ ਉਪਰ ਹੰਕਾਰ ਅਤੇ ਮਮਤਾ ਦਾ ਕਬਜ਼ਾ ਹੈ। ਹੰਕਾਰ ਦੀ ਹਰ ਵਕਤ ਇਹੋ ਵੰਗਾਰ ਹੈ ਕਿ ਸਭ ਕੁਝ ਕਰਨ ਵਾਲਾ ਮੈਂ ਹਾਂ। ਜੋ ਭੀ ਕੁਝ ਮੇਰੇ ਕੋਲ ਹੈ, ਇਹ ਮੈਂ ਹੀ ਪ੍ਰਾਪਤ ਕੀਤਾ ਹੈ, ਇਸੇ ਕਰਕੇ ਇਹ ਮੇਰਾ ਹੈ, ਇਸ ਵਿਚ ਮੇਰੀ ਅਪਣੱਤ ਹੈ, ਇਸ ਵਿਚ ਮੇਰੀ ਜਿੰਦ ਹੈ, ਮੇਰਾ ਲਹੂ ਹੈ, ਇਨ੍ਹਾਂ ਦੋਹਾਂ ਦਾ ਹੀ ਕਬਜ਼ਾ ਬਹੁਤ ਪੁਰਾਣਾ ਹੈ, ਇਹ ਹੁਣ ਆਪਣੇ ਆਪ ਨੂੰ ਹੀ ਇਸ ਘਰ ਦੇ ਮਾਲਕ ਮੰਨਦੇ ਹਨ।

ਜਿੰਨਾ ਚਿਰ ਇਸ ਘਰ ਦੇ ਵਾਰਸ ਨ ਆ ਜਾਣ, ਉਹ ਆਪ ਆ ਕੇ ਵਸਣ ਨ, ਇਹ ਜੁੰਡਲੀ ਓਨਾ ਚਿਰ ਘਰੋਂ ਬਾਹਰ ਨਹੀਂ ਨਿਕਲਦੀ। ਹਿਰਦੇ ਘਰ ਦਾ ਮਾਲਕ ਨਾਮ ਹੈ, ਘਰ ਦਾ ਮਾਲਕ ਸਿਦਕ ਹੈ, ਘਰ ਦਾ ਮਾਲਕ ਪ੍ਰੇਮ ਹੈ। ਜਦੋਂ ਗੁਰੂ ਨਾਮ ਦੇਂਦਾ ਹੈ, ਤਾਂ ਸਿੱਖ ਪ੍ਰੇਮ ਤੇ ਸਿਦਕ ਨਾਲ ਸੇਵਾ ਕਰਦਾ ਹੈ, ਤਾਂ ਫਿਰ ਹਉਮੈਂ ਤੇ ਮਮਤਾ ਦੋਵੇਂ ਆਪਣਾ ਬਿਸਤਰਾ ਬੰਨ੍ਹਣ ਲੱਗ ਪੈਂਦੀਆਂ ਹਨ। ਪਰ ਪਹਿਲਾਂ ਗੁਰੂ ਤੋਂ ਅਮਰ ਵਸਤੂ ਨਾਮ ਲੈਣਾ ਚਾਹੀਦਾ ਹੈ। ਉਸ ਨਾਮ ਦੀ ਕਮਾਈ ਨਾਲ ਮਨ ਦਾ ਅਭਿਮਾਨ ਮਿਟੇਗਾ, ਹਉਮੈਂ ਨਵਿਰਤ ਹੋਵੇਗੀ। ਇਹ ਨਾਮ ਦਾਤ ਹੈ, ਨਾਮ ਨਦਰ ਹੈ, ਨਾਮ ਹੀ ਸਾਰੇ ਗੁਣਾਂ ਦਾ ਸਾਗਰ ਹੈ, ਜਿਥੇ ਨਾਮ ਹੈ, ਉਥੇ ਪ੍ਰਭੂ ਦੇ ਸਾਰੇ ਹੀ ਗੁਣ ਆ ਵਸਦੇ ਹਨ। ਫਿਰ ਆਤਮ ਰਸ ਅਤੇ ਵਾਹਿਗੁਰੂ ਜੀ ਦੀ ਪ੍ਰਾਪਤੀ ਹੋ ਜਾਵੇਗੀ।

**ਸਿਰੀਰਾਗੁ ਮਹਲਾ ੩ ॥**

**੧. ਬਹੁ ਭੇਖ ਕਰਿ ਭਰਮਾਈਐ**
**ਮਨਿ ਹਿਰਦੈ ਕਪਟੁ ਕਮਾਇ ॥**
**੨. ਹਰਿ ਕਾ ਮਹਲੁ ਨ ਪਾਵਈ**
**ਮਰਿ ਵਿਸਟਾ ਮਾਹਿ ਸਮਾਇ ॥੧॥**
**੩. ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥**
**੪. ਸਚੁ ਸੰਜਮੁ ਕਰਣੀ ਸੋ ਕਰੇ**
**ਗੁਰਮੁਖਿ ਹੋਇ ਪਰਗਾਸੁ ॥੧॥ਰਹਾਉ॥**
**੫. ਗੁਰ ਕੈ ਸਬਦਿ ਮਨੁ ਜੀਤਿਆ**
**ਗਤਿ ਮੁਕਤਿ ਘਰੈ ਮਹਿ ਪਾਇ ॥**
**੬. ਹਰਿ ਕਾ ਨਾਮੁ ਧਿਆਈਐ**
**ਸਤਸੰਗਤਿ ਮੇਲਿ ਮਿਲਾਇ ॥੨॥**
**੭. ਜੇ ਲਖ ਇਸਤਰੀਆ ਭੋਗ ਕਰਹਿ**
**ਨਵ ਖੰਡ ਰਾਜੁ ਕਮਾਹਿ ॥**
**੮. ਬਿਨੁ ਸਤਗੁਰ ਸੁਖੁ ਨ ਪਾਵਈ**
**ਫਿਰਿ ਫਿਰਿ ਜੋਨੀ ਪਾਹਿ ॥੩॥**
**੯. ਹਰਿ ਹਾਰੁ ਕੰਠਿ ਜਿਨੀ ਪਹਿਰਿਆ**
**ਗੁਰ ਚਰਣੀ ਚਿਤੁ ਲਾਇ ॥**
**੧੦. ਤਿਨਾ ਪਿਛੈ ਰਿਧਿ ਸਿਧਿ ਫਿਰੈ**
**ਓਨਾ ਤਿਲੁ ਨ ਤਮਾਇ ॥੪॥**
**੧੧. ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥**
**੧੨. ਜਨੁ ਨਾਨਕੁ ਜੀਵੈ ਨਾਮੁ ਲੈ**
**ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥**

***ਪਦ ਅਰਥ :*** ਭੇਖ—ਖ਼ਾਸ ਰੰਗਾਂ ਦੇ ਕਪੜੇ ਪਹਿਨਣੇ। ਭਰਮਾਈਐ—ਭਰਮ ਵਿਚ ਪਾ ਦੇਣਾ। ਮਹਲੁ—ਸਰੂਪ। ਸੰਜਮੁ—ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕਣਾ। ਪਰਗਾਸੁ—ਨਾਮ ਦਾ ਚਾਨਣਾ। ਗਤਿ—ਪ੍ਰਾਪਤੀ, ਹਾਲਤ, ਦਸ਼ਾ। ਹਰਿ ਹਾਰੁ—ਹਰੀ ਦੇ ਨਾਮ ਦਾ ਹਾਰ। ਤਮਾਇ—ਲੋਭ, ਲਾਲਚ। ਸਹਜਿ ਸੁਭਾਇ—ਸੁਤੇ ਸਿਧ ਹੀ।

***ਅਰਥ :***

ਪ੍ਰ: ਵਧੇਰੇ ਭੇਖ ਕਰਕੇ ਲੋਕਾਂ ਨੂੰ ਭਰਮਾਉਣ ਵਾਲੇ ਕਪਟੀ ਨੂੰ ਕੀ ਫਲ ਮਿਲੇਗਾ ?

ਉ:੧. ਹੇ ਭਾਈ ! ਸਰੀਰ ਪਰ ਅਨੇਕਾਂ ਹੀ ਤਰ੍ਹਾਂ ਦੇ ਫ਼ਕੀਰੀ ਭੇਖ ਧਾਰ ਕੇ ਲੋਕਾਂ ਨੂੰ ਤਾਂ ਭਰਮਾ ਲਈਦਾ ਹੈ, ਜੇ ਉਹ ਭੇਖੀ ਮਨ ਅਤੇ ਚਿਤ ਅੰਦਰ ਹਰ ਇਕ ਨਾਲ ਕਪਟ ਹੀ ਕਰਦੇ ਹਨ।

੨. ਤਾਂ ਸਹੀ ਜਾਣੋ ਉਨ੍ਹਾਂ ਨੂੰ ਵਾਹਿਗੁਰੂ ਦਾ ਸਰੂਪ ਪ੍ਰਾਪਤ ਨਹੀਂ ਹੋਵੇਗਾ ਸਗੋਂ ਉਹ ਭੇਖੀ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਵਾਲੇ, ਮਰ ਕੇ ਗੰਦਗੀ ਵਿਚ ਸਮਾਉਂਦੇ ਹਨ, ਨਰਕਾਂ ਦੀ ਜਾਂ ਮਾਤਾ ਦੇ ਪੇਟ ਦੀ ਗੰਦਗੀ ਵਿਚ ਹੀ ਸਦਾ ਸਮਾਏ ਰਹਿੰਦੇ ਹਨ।੧।

ਪ੍ਰ: ਤਾਂ ਫਿਰ ਕੀ ਕਰਨਾ ਲੋੜੀਂਦਾ ਹੈ। ਮਨ ਪ੍ਰਤੀ ਉਪਦੇਸ਼ ਦੇਂਦੇ ਹਨ ?

ਉ:੩. ਹੇ ਮੇਰੇ ਮਨ ! ਤੂੰ ਕਪਟ ਦਾ ਭੇਖ ਨ ਧਾਰ, ਤੂੰ ਨਿਰਭੇਖ ਹੋ ਕੇ ਘਰ ਬਾਰੀ ਰਹਿੰਦਿਆਂ ਹੋਇਆਂ ਉਦਾਸ ਬ੍ਰਿਤੀ ਧਾਰਨ ਕਰ, ਭਾਵ ਮਨ ਨੂੰ ਤਿਆਗੀ ਬਣਾ।

੪. ਪਰ ਗ੍ਰਿਹਸਤ ਵਿਚ ਰਹਿੰਦਿਆਂ ਸੱਚ ਤੇ ਸੰਜਮ ਦੀ ਕਮਾਈ ਓਹੋ ਹੀ ਕਰਦਾ ਹੈ, ਜਿਨ੍ਹਾਂ ਨੂੰ ਗੁਰੂ, ਗਿਆਨ ਦਾ ਚਾਨਣ ਦਿੰਦਾ ਹੈ।੧।ਰਹਾਉ।

ਪ੍ਰ: ਕੀ ਮੁਕਤੀ ਪ੍ਰਾਪਤ ਕਰਨ ਲਈ ਕਿਤੇ ਬਾਹਰ ਨਹੀਂ ਜਾਣਾ ਪੈਂਦਾ ?

ਉ:੫. ਹੇ ਭਾਈ ! ਗੁਰੂ ਦੇ ਦਿੱਤੇ (ਸਬਦਿ) ਨਾਮ ਦੁਆਰਾ ਜਿਨ੍ਹਾਂ ਨੇ ਚੰਚਲ ਮਨ ਨੂੰ ਜਿੱਤ ਲਿਆ, ਉਹ ਤਾਂ ਘਰ ਵਿਚ ਰਹਿੰਦੇ ਹੋਏ ਹੀ ਸਭ ਤੋਂ ਉੱਚੀ ਪਦਵੀ ਮੁਕਤਿ ਨੂੰ (ਗਤਿ) ਪ੍ਰਾਪਤ ਕਰ ਲੈਂਦੇ ਹਨ।

੬. ਇਸ ਲਈ ਹੇ ਮੇਰੇ ਮਨ ! ਤੈਨੂੰ ਚਾਹੀਦਾ ਹੈ ਕਿ ਸਤਸੰਗਤਿ ਦੇ ਮੇਲ ਵਿਚ ਆਪ ਨੂੰ ਮਿਲਾ ਕੇ ਸਵਾਸ ਸਵਾਸ ਉਸ ਪ੍ਰਭੂ ਦਾ ਨਾਮ ਧਿਆਉਣਾ ਕਰ।੨।

ਪ੍ਰ: ਕੀ ਗੁਰੂ ਤੋਂ ਬਿਨਾਂ ਸੰਸਾਰਕ ਭੋਗਾਂ ਵਿਚ ਸੁਖ ਨਹੀਂ ਮਿਲ ਸਕਦਾ ?

ਉ:੭. ਕਾਮ ਵਾਸ਼ਨਾ ਪੂਰੀ ਕਰਨ ਲਈ ਇਕ ਨਹੀਂ ਜੇ ਕੋਈ ਲੱਖਾਂ

ਇਸਤ੍ਰੀਆਂ ਨਾਲ ਭੀ ਭੋਗ ਕਰ ਲਵੇ ਅਤੇ ਇਕ ਖੰਡ ਨਹੀਂ, ਨੌਂ ਖੰਡਾਂ ਦਾ ਰਾਜ ਭੀ ਕਰ ਲਵੇ।

੮. ਪਰ ਇਕ ਗੱਲ ਯਾਦ ਰੱਖੀਂ, ਸਦੀਵੀ ਸੁਖ, ਬਿਨਾਂ ਸਤਿਗੁਰੂ ਤੋਂ ਨਹੀਂ ਮਿਲ ਸਕੇਗਾ, ਕਿਉਂਕਿ ਨਾਮ ਤੋਂ ਹੀਣ ਮਨਮੁਖ ਮੁੜ ਮੁੜ ਕੇ ਜੂਨਾਂ ਵਿਚ ਹੀ ਆਉਂਦਾ ਜਾਂਦਾ ਰਹਿੰਦਾ ਹੈ।੩।

ਪ੍ਰ: ਹਜ਼ੂਰ ਜੀਉ ! ਫਿਰ ਰਿਧੀਆਂ ਸਿਧੀਆਂ ਪ੍ਰਾਪਤ ਕਰਨ ਲਈ ਤਾਂ ਜਪ ਅਤੇ ਤਪ ਹੀ ਕਰਨੇ ਪੈਂਦੇ ਹਨ ?

ਉ:੯. ਹੇ ਭਾਈ ! ਜਿਨ੍ਹਾਂ ਨੇ ਹਰੀ ਸਿਮਰਨ ਦੀ ਹਿਰਦੇ ਦੇ ਗਲੇ ਵਿਚ ਮਾਲਾ ਪਹਿਨ ਲਈ ਹੈ, ਭਾਵ ਸਵਾਸ ਸਵਾਸ ਨਾਮ ਜਪਦੇ ਹਨ ਅਤੇ ਮਨ ਜਿਨ੍ਹਾਂ ਦਾ ਗੁਰੂ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਹੈ।

੧੦. ਰਿਧੀਆਂ, ਸਿਧੀਆਂ ਇਹ ਸਾਰੀਆਂ ਹੀ ਸ਼ਕਤੀਆਂ ਤਾਂ ਉਨ੍ਹਾਂ ਨਾਮ ਅਭਿਆਸੀਆਂ ਦੇ ਮਗਰ ਮਗਰ ਨੱਠੀਆਂ ਫਿਰਦੀਆਂ ਹਨ, ਪਰ ਉਨ੍ਹਾਂ ਨਰਿੱਛਤ ਪ੍ਰਭੂ ਪ੍ਰੇਮੀਆਂ ਨੂੰ, ਇਨ੍ਹਾਂ ਸੰਸਾਰਕ ਵਿਭੂਤੀਆਂ ਦੀ, ਰੰਚਕ ਮਾਤ੍ਰ ਭੀ (ਤਮਾਇ) ਇੱਛਾ, ਲਾਲਚ ਨਹੀਂ ਹੁੰਦਾ।੪।

੧੧. ਉਹ ਨਾਮ ਅਭਿਆਸੀ ਫਿਰ ਇਸ ਨਿਹਚੇ ਵਿਚ ਟਿਕ ਜਾਂਦੇ ਹਨ, ਸੰਸਾਰ ਵਿਚ ਓਹੋ ਕੁਝ ਹੋ ਰਿਹਾ ਹੈ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਹੋਰ ਕਿਸੇ ਕੋਲੋਂ ਕੁਝ ਕੀਤਾ ਭੀ ਨਹੀਂ ਜਾ ਸਕਦਾ।

੧੨. ਇਸ ਲਈ ਦਾਸ ਨਾਨਕ ਤਾਂ ਹਰੀ ਦਾ ਨਾਮ ਲੈ ਕੇ ਹੀ ਜੀਉਂਦਾ ਹੈ। ਹੇ ਹਰੀ ! ਮੈਨੂੰ ਸਵਾਸਾਂ ਵਾਂਗ ਆਪਣੇ ਆਪ ਚਾਲੂ ਰਹਿਣ ਵਾਲਾ ਨਾਮ ਦਾ ਸਿਮਰਨ ਬਖ਼ਸ਼ੋ ਜੀ।੫।੨।੩੫।

***ਭਾਵਾਰਥ :*** ਇਸ ਮਹਾਂਵਾਕ ਅੰਦਰ ਗੁਰੂ ਅਮਰਦਾਸ ਜੀ ਇਹ ਸਾਰੰਸ਼ ਅੰਕਤ ਕਰਦੇ ਹਨ, ਕਿ ਜੋ ਲੋਕ ਫ਼ਕੀਰੀ ਬਾਣਾ ਪਾ ਕੇ ਨਿਸ਼ਕਪਟ ਲੋਕਾਂ ਨੂੰ ਠੱਗਦੇ ਹਨ, ਉਹ ਭੇਖੀ ਨਰਕ ਗਾਮੀ ਹੁੰਦੇ ਹਨ ਅਤੇ ਉਹ ਬਾਰ ਬਾਰ ਜੰਮ ਕੇ ਨਿੱਕੀ ਉਮਰਾਂ ਵਿਚ ਹੀ ਮਰਦੇ ਰਹਿੰਦੇ ਹਨ। ਗੁਰਮਤ ਵਿਚ ਫ਼ਕੀਰੀ ਭੇਖ ਵਿਚ ਨਹੀਂ ਮੰਨੀ ਗਈ, ਸੰਸਾਰ ਦੇ ਪਦਾਰਥ ਛੱਡਣ ਵਿਚ ਨਹੀਂ ਮੰਨੀ ਗਈ, ਸਗੋਂ ਮਨ ਵਿਚ ਤਿਆਗ ਗ੍ਰਹਿਣ ਕਰਨ ਵਿਚ ਮੰਨੀ ਜਾਂਦੀ ਹੈ।

ਫਿਰ ਅਗੇ ਦਸਦੇ ਹਨ ਕਿ ਵਿਸ਼ੇ ਭੋਗਾਂ ਵਿਚ ਸੁਖ ਨਹੀਂ। ਮਨੁੱਖ ਸਮਝਦਾ ਹੈ ਕਿ ਮੈਂ ਭੋਗਾਂ ਨੂੰ ਭੋਗਦਾ ਹਾਂ, ਪਰ ਅਸਲ ਵਿਚ ਭੋਗ ਇਸੇ ਨੂੰ ਹੀ ਭੋਗ ਰਹੇ ਹੁੰਦੇ ਹਨ। ਜਿਵੇਂ ਕੁੱਤਾ ਹੱਡੀ ਚਬਦਾ ਹੈ, ਹੱਡੀ ਦੀਆਂ ਛਿਲੜਾਂ ਵੱਜ ਕੇ ਆਪਣਾ ਨਿਕਲਿਆ ਲਹੂ ਚਟਦਾ ਹੈ ਅਤੇ ਜਾਣਦਾ ਹੈ ਮੈਂ ਹੱਡੀ ਵਿਚੋਂ ਸਵਾਦ ਲੈ ਰਿਹਾ ਹਾਂ। ਇਸ ਲਈ ਸੁਖ ਆਪਣੇ ਵਿਚ ਹੈ ਬਾਹਰ ਨਹੀਂ। ਲੋੜ ਹੈ, ਸੱਚ ਸੰਜਮ ਅਤੇ ਕਰਣੀ ਦੀ। ਇਹੋ ਨਾਮ ਅਤੇ ਭਗਤੀ ਲਈ ਰਾਸ ਹੈ। ਗ੍ਰਿਹਸਤ ਵਿਚ ਰਹਿ ਕੇ ਜੋ ਸੱਚ 'ਤੇ ਚਲਦਾ ਹੈ ਅਤੇ ਆਪਣੀਆਂ ਇੰਦ੍ਰੀਆਂ ਦੀਆਂ ਵਾਗਾਂ ਖਿੱਚ ਕੇ ਰਖਦਾ ਹੈ। ਫਿਰ ਜਿਸਦੇ ਅੰਦਰ ਨਾਮ ਇਸ ਤਰ੍ਹਾਂ ਚਲਦਾ ਰਹਿੰਦਾ ਹੈ, ਜਿਵੇਂ ਆਪਣੇ ਆਪ ਸਵਾਸ ਚਲਦੇ ਹਨ, ਉਹ ਹਰ ਹਾਲਤ ਵਿਚ ਰਾਜ਼ਕ ਦੀ ਰਜ਼ਾ ਮੰਨਦਾ ਹੈ, ਬਸ ਉਸਨੂੰ ਸਦਾ ਸੁਖ ਹੀ ਸੁਖ ਹੈ।

ਵਾਹਿਗੁਰੂ ਪ੍ਰਾਪਤੀ ਦਾ ਮੁਖ ਸਾਧਨ, ਗੁਰੂ ਪਾਤਸ਼ਾਹ ਦੇ ਹੁਕਮ ਵਿਚ ਜੀਵਨ ਗੁਜ਼ਾਰਦੇ ਰਹਿਣ ਨੂੰ ਮੰਨਦੇ ਹਨ।

**ਸਿਰੀਰਾਗੁ ਮਹਲਾ ੩ ਘਰੁ ੧ ॥**

**੧. ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥**
**੨. ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥**
**੩. ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥**
**੪. ਸਚਿ ਮਿਲੇ ਸੇ ਨ ਵਿਛੁੜਹਿ**
**ਤਿਨ ਨਿਜ ਘਰਿ ਵਾਸਾ ਹੋਇ ॥੧॥**
**੫. ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥**
**੬. ਸਤਗੁਰੁ ਸਚੁ ਪ੍ਰਭੁ ਨਿਰਮਲਾ**
**ਸਬਦਿ ਮਿਲਾਵਾ ਹੋਇ ॥੧॥ਰਹਾਉ॥**
**੭. ਸਬਦਿ ਮਿਲੈ ਸੋ ਮਿਲਿ ਰਹੈ**
**ਜਿਸ ਨਉ ਆਪੇ ਲਏ ਮਿਲਾਇ ॥**
**੮. ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥**
**੯. ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥**
**੧੦. ਜਿਸ ਨਉ ਆਪਿ ਦਇਆਲੁ ਹੋਇ**
**ਸੋ ਗੁਰਮੁਖਿ ਨਾਮਿ ਸਮਾਇ ॥੨॥**
**੧੧. ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ ॥**
**੧੨. ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ ॥**
**੧੩. ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥**
**੧੪. ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥**
**੧੫. ਸਤਗੁਰ ਕੀ ਸੇਵਾ ਗਾਖੜੀ**
**ਸਿਰੁ ਦੀਜੈ ਆਪੁ ਗਵਾਇ ॥**
**੧੬. ਸਬਦਿ ਮਿਲਹਿ ਤਾ ਹਰਿ ਮਿਲੈ**
**ਸੇਵਾ ਪਵੈ ਸਭ ਥਾਇ ॥**
**੧੭. ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥**
**੧੮. ਜਿਨ ਕਉ ਪੂਰਬਿ ਲਿਖਿਆ**
**ਤਿਨ ਸਤਗੁਰੁ ਮਿਲਿਆ ਆਇ ॥੪॥**
**੧੯. ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ ॥**
**੨੦. ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥**
**੨੧. ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥**
**੨੨. ਨਾਨਕ ਗੁਰਮੁਖਿ ਬੁਝੀਐ**
**ਪਾਈਐ ਮੋਖ ਦੁਆਰੁ ॥੫॥੩॥੩੬॥**

***ਪਦ ਅਰਥ :*** ਸਿਰਕਾਰ—ਸਰਕਾਰ, ਰਾਜਾ। ਗੁਰਮੁਖਿ ਕਾਰ—ਗੁਰੂ ਦੀ ਦੱਸੀ ਹੋਈ ਕਾਰ, ਭਾਵ ਨਾਮ ਜਪਣ ਤੋਂ ਹੈ। ਅੰਤਰਿ—ਦਿਲ ਵਿਚ। ਦੂਜੈ ਭਾਇ—ਦੂਸਰੇ ਨੂੰ ਪਿਆਰ ਕਰਨ ਨਾਲ,

ਦ੍ਵੈਤ-ਭਾਵ। ਜੋਤਕੀ—ਜੋਤਸ਼ ਵਿਦਿਆ ਦਾ ਜਾਣੂ, ਭਾਵ ਗ੍ਰਹਿ ਵਿਗਿਆਨੀ, ਗ੍ਰਹਿ ਫਲਾਂ ਦਾ ਜਾਣੂ।

**ਅਰਥ :**

ਪ੍ਰ: ਸਾਰੀ ਦੁਨੀਆ ਦੇ ਲੋਕ ਆਪਣੇ ਕਿਵੇਂ ਬਣ ਸਕਦੇ ਹਨ ?

ਉ:੧. ਜਿਵੇਂ ਜਿਸਦਾ ਰਾਜਾ ਆਪਣਾ ਹੋ ਜਾਵੇ, ਭਾਵ ਜਿਸਨੂੰ ਰਾਜਾ ਅਪਨਾ ਲਏ, ਉਸ ਰਾਜੇ ਦੇ ਆਪਣਾ ਹੋ ਜਾਣ ਨਾਲ, ਉਸਦੀ ਸਾਰੀ ਰਿਆਸਤ ਭੀ ਆਪਣੀ ਹੋ ਜਾਂਦੀ ਹੈ।

੨. ਤਿਵੇਂ ਹੀ ਗੁਰੂ ਦੀ ਦੱਸੀ ਹੋਈ ਨਾਮ ਜਪਣ ਦੀ ਕਾਰ ਜਿਸਨੇ ਭੀ ਕਮਾਉਣੀ ਕੀਤੀ ਹੈ, ਉਨ੍ਹਾਂ ਦੇ ਹਿਰਦੇ ਅੰਦਰ ਸਤ-ਸਰੂਪ ਪ੍ਰਗਟ ਹੋਏ ਆਉਂਦਾ ਹੈ। ਜਦ ਅੰਦਰ ਸਤਿ ਹੀ ਪ੍ਰਗਟ ਹੋ ਗਿਆ, ਤਾਂ ਸਾਰੇ ਲੋਕ ਉਨ੍ਹਾਂ ਦੇ ਆਪਣੇ ਬਣ ਜਾਂਦੇ ਹਨ।

ਪ੍ਰ: ਬਹੁਤ ਲੋਕ ਹਨ, ਜਿਨ੍ਹਾਂ ਦੀ ਸੋਭਾ ਸੁਣੀ ਜਾਂਦੀ ਹੈ, ਪਰ ਉਨ੍ਹਾਂ ਵਿਚੋਂ ਸੱਚੀ ਸੋਭਾ ਕਿਸਦੀ ਮੰਨੀ ਜਾਏ ?

ਉ:੩. ਜਦ ਤੁਸੀਂ ਕਿਸੇ ਦੇ ਅੰਦਰ ਸੱਚਾ ਨਾਮ ਵਸ ਗਿਆ ਤੱਕੋ ਤਾਂ ਜਾਣੋ ਉਨ੍ਹਾਂ ਸੱਚਿਆਂ ਦੀ ਸੋਭਾ ਸੰਸਾਰ ਵਿਚ ਸਦੀਵੀ ਸੱਚੀ ਹੋਇਆ ਕਰਦੀ ਹੈ।

ਪ੍ਰ: ਉਨ੍ਹਾਂ ਦੀ ਨਿਸ਼ਾਨੀ ਕੀ ਹੈ ?

ਉ:੪. ਉਹ ਸੱਚੇ ਪ੍ਰਭੂ ਨਾਲ ਮਿਲ ਜਾਂਦੇ ਹਨ, ਫਿਰ ਉਨ੍ਹਾਂ ਦਾ ਕਦੇ ਭੀ ਸੱਚ ਤੋਂ ਵਿਛੋੜਾ ਨਹੀਂ ਹੁੰਦਾ। ਆਖ਼ਰ ਉਹ ਆਪਣੇ ਸਹੀ ਸੱਚ ਸਰੂਪ ਵਿਚ ਹੀ ਨਿਵਾਸ ਕਰ ਲੈਂਦੇ ਹਨ।੧।

ਪ੍ਰ: ਅਸੀਂ ਆਪਣੇ ਸੱਚੇ ਨਿਰਮਲ ਪ੍ਰਭੂ ਤੋਂ ਵਿਛੜੇ ਹੋਏ, ਮੁੜ ਕਿਵੇਂ ਮਿਲ ਸਕਦੇ ਹਾਂ ?

ਉ:੫. ਹੇ ਭਾਈ! ਇਉਂ ਅਰਦਾਸ ਕਰੋ, ਹੇ ਮੇਰੇ ਰਾਮ! ਮੇਰਾ ਪ੍ਰਭੂ ਤੋਂ ਬਿਨਾਂ ਹੋਰ ਕੋਈ ਭੀ ਨਹੀਂ ਹੈ।

੬. ਸਤਿਗੁਰੂ ਜੀ ਨਿਰਮਲ ਹਨ, ਸੱਚਾ ਹੀ ਪ੍ਰਭੂ ਹੈ, ਉਸ ਗੁਰੂ ਦੇ ਦਿੱਤੇ ਸ਼ਬਦ ਦੀ ਕਮਾਈ ਦੁਆਰਾ ਮਿਲਾਪ ਹੋ ਜਾਂਦਾ ਹੈ।੧।ਰਹਾਉ।

ਪ੍ਰ: ਕੀ ਗੁਰੂ ਦੇ ਸ਼ਬਦ ਤੋਂ ਬਿਨਾਂ ਪ੍ਰਭੂ ਨਾਲ ਮਿਲਾਪ ਹੋਣ ਦਾ ਹੋਰ ਕੋਈ ਯਤਨ ਨਹੀਂ ?

ਉ:੭. ਹੇ ਭਾਈ ! ਜੋ ਗੁਰੂ ਦੇ ਸ਼ਬਦ ਨਾਲ ਮਿਲਦਾ ਹੈ, ਓਹੀ ਪ੍ਰਭੂ ਨੂੰ ਮਿਲ ਸਕਦਾ ਹੈ, ਪਰ ਸ਼ਬਦ ਨਾਲ ਭੀ ਉਹੀ ਪੁਰਖ ਮਿਲਿਆ ਰਹਿੰਦਾ ਹੈ, ਜਿਸਨੂੰ ਉਹ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।

ਪ੍ਰ: ਆਪਣੇ ਇਕ ਮਾਲਕ ਨੂੰ ਛੱਡ, ਕਿਸੇ ਦੂਜੇ ਨਾਲ ਪਿਆਰ ਕਰਨ ਵਾਲਾ, ਕੀ ਪ੍ਰਭੂ ਨੂੰ ਨਹੀਂ ਮਿਲ ਸਕੇਗਾ ?

ਉ:੮. ਹੇ ਭਾਈ! ਇਹ ਗੱਲ ਨਿਹਚਤ ਹੈ, ਕਿ ਇਕ ਪ੍ਰਮੇਸ਼ਰ ਮਾਲਕ ਨੂੰ ਛੱਡ, ਜੋ ਕਿਸੇ ਦੂਜੇ ਨਾਲ (ਭਾਇ) ਪ੍ਰੇਮ ਕਰਦਾ ਹੈ, ਉਹ ਦ੍ਵੈਤ-ਭਾਵਨਾ ਵਾਲਾ ਕੋਈ ਭੀ ਕਦੇ ਪ੍ਰਭੂ ਨੂੰ ਨਹੀਂ ਮਿਲ ਸਕੇਗਾ, ਉਹ ਤਾਂ ਸਗੋਂ ਮੁੜ ਮੁੜ ਜਨਮ ਧਾਰ ਕੇ ਆਉਂਦਾ ਤੇ ਮਰਕੇ ਜਾਂਦਾ ਰਹੇਗਾ। ਪਰ, ਜਿਸ ਉਤੇ ਉਸ ਪ੍ਰਭੂ ਦੀ ਨਦਰ ਹੋਈ ਹੈ।

੯. ਉਹ ਫਿਰ ਅਸਲੀਅਤ ਨੂੰ ਸਮਝ ਲੈਂਦਾ ਹੈ, ਕਿ ਉਹ ਪ੍ਰਭੂ ਇਕ ਹੈ, ਉਹ ਇਕ ਹੀ ਸਾਰਿਆਂ ਵਿਚ ਸਮਾਇਆ ਹੋਇਆ ਹੈ। ਪਰ ਇਹ ਦਿਬ-ਦ੍ਰਿਸ਼ਟੀ ਭੀ ਉਸੇ ਦੀ ਜਾਗਦੀ ਹੈ,

੧੦. ਜਿਸ ਉਪਰ ਉਹ ਆਪ ਦਿਆਲਤਾ ਕਰਦਾ ਹੈ। ਅਜਿਹਾ ਗੁਰਮੁਖ ਸਦਾ ਹੀ ਨਾਮ ਵਿਚ ਸਮਾਇਆ ਰਹਿੰਦਾ ਹੈ।੨।

ਪ੍ਰ: ਕੀ ਗੁਰੂ ਤੋਂ ਬਿਨਾਂ ਕਿਸੇ ਪੰਡਤ ਜਾਂ ਜੋਤਸ਼ੀ ਰਾਹੀਂ ਰੱਬ ਨੂੰ ਨਹੀਂ ਪਾਇਆ ਜਾ ਸਕਦਾ ?

ਉ:੧੧. ਹੇ ਭਾਈ! ਪੰਡਤ ਤੇ ਜੋਤਸ਼ੀ ਪੜ੍ਹ ਪੜ੍ਹ ਕੇ ਸ਼ਾਸਤ੍ਰਾਂ ਅਤੇ ਗ੍ਰਹਿ ਦੀਆਂ ਬਹਿਸਾਂ ਵਾਲੀਆਂ ਵੀਚਾਰਾਂ ਕਰਦੇ ਰਹਿੰਦੇ ਹਨ। ਭਾਵ ਪੰਡਤ ਲੋਕ ਵਾਦ-ਵਿਵਾਦ ਲਈ ਅਤੇ ਜੋਤਸ਼ੀ ਸ਼ੁਭ ਅਸ਼ੁਭ ਫਲਾਂ ਬਾਰੇ ਵੀਚਾਰ ਕਰਨੇ ਲਈ ਪੜ੍ਹਦੇ ਹਨ।

੧੨. ਪਰ, ਤਿਨ੍ਹਾਂ ਪੰਡਤਾਂ ਦੀ ਮਤ ਤੇ ਜੋਤਸ਼ੀਆਂ ਦੀ ਬੁਧ ਵਾਹਿਗੁਰੂ ਜੀ ਵਲੋਂ (ਭਵੀ) ਬੇਮੁਖ ਹੋ ਗਈ ਹੈ, ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਰੂਪੀ ਵਿਕਾਰ ਦਾ ਰੋਗ ਹੈ, ਇਸ ਲਈ ਉਹ :

੧੩. ਚੌਰਾਸੀ ਲੱਖ ਜੂਨਾਂ ਵਿਚ ਭਟਕਦੇ ਰਹਿੰਦੇ ਹਨ ਅਤੇ ਭਰਮਦੇ ਭਰਮਦੇ (ਖੁਆਰੁ) ਖ਼ਰਾਬ ਭਾਵ ਦੁਖੀ ਹੁੰਦੇ ਹਨ।

ਪ੍ਰ: ਉਹ ਲੋਭ ਤੇ ਵਿਕਾਰਾਂ ਨੂੰ ਤਿਆਗ ਕੇ ਜੂਨਾਂ ਵਿਚ ਭਟਕਣ ਤੋਂ ਬਚ ਕਿਉਂ ਨਹੀਂ ਜਾਂਦੇ ?

ਉ:੧੪. ਹੇ ਭਾਈ! ਉਨ੍ਹਾਂ ਨੂੰ ਭੀ ਕਿਆ ਦੋਸ਼ ਦਿਤਾ ਜਾਵੇ, ਕਿਉਂਕਿ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਉਹ ਕਰਮ ਕਰਦੇ ਹਨ, ਉਨ੍ਹਾਂ ਕਰਮਾਂ ਦਾ ਫਲ ਭੋਗੇ ਤੋਂ ਬਿਨਾਂ ਮੇਟਣ ਵਾਲਾ ਕੋਈ ਨਹੀਂ।੩।

ਪ੍ਰ: ਕੀ ਸਤਿਗੁਰੂ, ਪਿਛਲੇ ਅਸ਼ੁਭ ਕਰਮਾਂ ਦੇ ਪ੍ਰੇਰੇ ਹੋਏ ਕੁਰਾਹੇ ਜਾਂਦੇ ਮਨੁੱਖ ਨੂੰ ਸਹੀ ਮਾਰਗ 'ਤੇ ਨਹੀਂ ਟੋਰ ਸਕਦੇ ?

ਉ:੧੫. ਜੇ ਕੋਈ ਸਤਿਗੁਰੂ ਦੀ ਸੇਵਾ ਕਰੇ, ਉਸਨੂੰ ਸੱਚ ਦੇ ਮਾਰਗ 'ਤੇ ਗੁਰੂ ਟੋਰ ਸਕਦਾ ਹੈ। ਪਰ ਗੁਰੂ ਦੀ ਸੇਵਾ ਕਰਨੀ ਬਹੁਤ ਹੀ (ਗਾਖੜੀ) ਔਖੀ ਹੈ, ਹੰਕਾਰ ਨੂੰ ਮਾਰ ਕੇ ਆਪਾ ਕੁਰਬਾਨ ਕਰਨਾ ਪੈਂਦਾ ਹੈ, ਭਾਵ ਆਪਣੀ ਅਕਲ ਛੱਡਣੀ ਪੈਂਦੀ ਹੈ।

੧੬. ਤਾਂ ਫਿਰ ਗੁਰੂ ਤੋਂ ਨਾਮ ਮਿਲਦਾ ਹੈ, ਨਾਮ ਮਿਲਿਆਂ ਹਰੀ ਮਿਲ ਜਾਂਦਾ ਹੈ। ਇਸ ਤਰ੍ਹਾਂ ਫਿਰ ਗੁਰੂ ਦੀ ਕੀਤੀ ਸੇਵਾ ਥਾਂ ਪੈ ਜਾਂਦੀ ਹੈ।

੧੭. ਉਹ ਫਿਰ ਗੁਰੂ ਪਾਰਸ ਨਾਲ ਮਿਲ ਪਾਰਸ ਹੀ ਬਣ ਜਾਂਦਾ ਹੈ। ਉਸ ਦੀ ਆਤਮਾ ਦੀ ਜੋਤ ਪਰਮਾਤਮਾ ਦੀ ਜੋਤ ਨਾਲ ਮਿਲ ਕੇ ਇਕੋ ਹੋ ਜਾਂਦੀ ਹੈ।

ਪ੍ਰ: ਗੁਰੂ ਸਾਰਿਆਂ ਨੂੰ ਕਿਉਂ ਨਹੀਂ ਮਿਲ ਜਾਂਦਾ ?

ਉ:੧੮. ਗੁਰੂ ਨਾਲ ਮਿਲਣਾ ਤਾਂ ਸਾਰੇ ਹੀ ਚਾਹੁੰਦੇ ਹਨ, ਪਰ ਜਿਨ੍ਹਾਂ ਦੇ ਭਾਗਾਂ ਵਿਚ ਪਹਿਲੋਂ ਹੀ ਲਿਖਿਆ ਗਿਆ ਹੋਵੇ, ਉਨ੍ਹਾਂ ਕੋਲ ਗੁਰੂ ਆਪ ਹੀ ਚੱਲ ਕੇ ਆ ਜਾਂਦਾ ਹੈ ਅਤੇ ਮਿਲਦਾ ਹੈ।੪।

੧੯. ਹੇ ਮੇਰੇ ਮਨ! ਤੂੰ ਰੋ ਰੋ ਕੇ ਪੁਕਾਰ ਨ ਕਰ ਕਿ ਮੈਂ ਭੁੱਖਾ ਹਾਂ, ਮੈਂ ਭੁੱਖਾ ਹਾਂ।

੨੦. ਵੇਖ! ਜਿਸ ਨੇ ਚੌਰਾਸੀ ਲਖ ਜੂਨ ਪੈਦਾ ਕੀਤੀ ਹੈ, ਜਿਵੇਂ ਉਹ ਸਭ ਨੂੰ ਸਹਾਰਾ ਦੇ ਰਿਹਾ ਹੈ, ਤੈਨੂੰ ਭੀ ਅਵੱਸ਼ ਦੇਵੇਗਾ।

੨੧. ਕਿਉਂਕਿ ਉਹ ਸਦਾ ਹੀ ਦਿਆਲੂ ਹੈ, ਉਹ ਜਦੋਂ ਭੀ ਚਾਹੇ ਦੇ ਸਕਦਾ ਹੈ, ਉਸ ਤੋਂ ਵੱਡਾ ਵੀ ਕੋਈ ਨਹੀਂ, ਜਿਸਦਾ ਉਸਨੂੰ ਡਰ ਹੋਵੇ, ਇਸ ਵਾਸਤੇ ਉਹ ਨਿਡਰ ਹੈ, ਉਹ ਸਾਰੇ ਲੋੜਵੰਦਾਂ ਦੀ ਖ਼ਬਰ ਸੁਰਤ ਲੈਂਦਾ ਹੈ, ਇਸ ਲਈ ਤੂੰ ਨਿਰਭਉ ਹੋ ਰਹੁ। ਤੈਨੂੰ ਰੋਜ਼ੀ ਦੇਣ ਦੀ ਕੋਈ ਬਿਧੀ ਜ਼ਰੂਰ ਬਣਾਏਗਾ।

੨੨. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਉਸਦਾ ਪੂਰਾ ਪੂਰਾ ਅਨੁਭਵ ਗੁਰੂ ਹੀ ਕਰਵਾ ਸਕਦਾ ਹੈ, ਜਿਸਦਾ ਸਦਕਾ ਤਾਂ ਹੀ ਫਿਰ ਮੁਕਤੀ ਦਾ ਦਰਵਾਜ਼ਾ, ਗਿਆਨ ਪ੍ਰਾਪਤ ਹੁੰਦਾ ਹੈ।੫।੩।੩੬।

*ਭਾਵਾਰਥ :* ਇਸ ਸ਼ਬਦ ਰਾਹੀਂ, ਆਪਣੇ ਮਾਲਕ ਤੋਂ ਵਿਛੜੇ ਜੀਵ ਨੂੰ ਮੁੜ ਉਸਦਾ ਮਿਲਾਪ ਗੁਰੂ ਦੇ ਦਿਤੇ ਨਾਮ ਦੀ ਕਮਾਈ ਦੁਆਰੇ ਦਸ ਰਹੇ ਹਨ। ਪਰ ਉਹ ਨਾਮ ਕੇਵਲ ਗੁਰੂ ਤੋਂ ਹੀ ਪ੍ਰਾਪਤ ਹੋ ਸਕਦਾ ਹੈ ਅਤੇ ਗੁਰੂ ਨਾਲ ਮਿਲਾਪ ਹੋਣ ਦੀ ਮੇਹਰ ਪ੍ਰਭੂ ਹੀ ਕਰਦਾ ਹੈ। ਦਵੈਤ ਭਾਵ ਨਾਲ ਮੇਲ ਨਹੀਂ ਹੁੰਦਾ। ਆਪਣੀ ਮਨੰ ਮਤ ਦੇ ਮਗਰ ਲਗ ਕੇ, ਨਿਰੇ ਸ਼ਾਸਤ੍ਰਾਂ ਨੂੰ ਘੋਖ ਕੇ ਕੇਵਲ ਵਾਦ ਵਿਵਾਦ ਹੀ ਸਿੱਖੀ ਦਾ ਹੈ। ਇਸ ਤਰ੍ਹਾਂ ਬੁੱਧੀ ਨਿਰਮਲ ਨਹੀਂ ਹੁੰਦੀ ਅਤੇ ਲੋਭ ਭੀ ਪਿੱਛਾ ਨਹੀਂ ਛੱਡਦਾ।

ਸਤਿਗੁਰੂ ਦੀ ਸੇਵਾ ਬੜੀ ਹੀ ਔਖੀ ਹੈ, ਇਸ ਸੇਵਾ ਨੂੰ ਆਪਾ ਗੁਆ ਕੇ ਕਰਦੇ ਰਹੋ। ਜਦੋਂ ਗੁਰੂ ਤੋਂ ਨਾਮ ਮਿਲ ਗਿਆ ਤਾਂ ਜਾਣੋ ਪ੍ਰਭੂ ਆਪ ਹੀ ਮਿਲ ਗਿਆ ਹੈ। ਗੁਰੂ ਪਾਰਸ ਤੋਂ ਭੀ ਵਧ ਹੈ, ਜੋ ਜਗਿਆਸੂ ਨੂੰ ਜੋਤੀ ਸਰੂਪ ਬਣਾ ਕੇ ਜੋਤ ਸਰੂਪ ਨਾਲ ਇਕ ਮਿੱਕ ਕਰ ਦੇਂਦਾ ਹੈ। ਮਨੁੱਖ ਆਪ ਨੂੰ ਪਦਾਰਥਾਂ ਵਲੋਂ ਭੁੱਖਾ ਮੰਨ ਕੇ ਪੁਕਾਰਾਂ ਕਰਨ ਵਿਚ ਲੱਗਾ ਸਦਾ ਅਸ਼ਾਂਤ ਰਹਿੰਦਾ ਹੈ, ਪਰ ਪੁਕਾਰਾਂ ਕਰਨ ਦੀ ਥਾਵੇਂ ਗੁਰਮਤ ਸਿਖਲਾਂਦੀ ਹੈ ਕਿ ਨਾਮ ਜਪੋ ਅਤੇ ਉਸੇ ਮਾਲਕ ਪਰ ਪੂਰਨ ਨਿਹਚਾ ਰਖੋ, ਤਾਂ ਗੁਰੂ ਦਵਾਰੇ ਇਸ ਤਰ੍ਹਾਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ।

ਇਸ ਸ਼ਬਦ ਅੰਦਰ ਗੁਰੂ ਸਾਹਿਬ ਜੀ ਨਾਮ ਵਿਚ ਸੁਰਤ ਲਾਉਣ ਵਾਲਿਆਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋਣਾ ਅੰਕਤ ਕਰਦੇ ਹਨ।

## ਸਿਰੀਰਾਗੁ ਮਹਲਾ ੩ ॥

**੧. ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥**
**੨. ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥**
**੩. ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥**
**੪. ਹਿਰਦੈ ਜਿਨ ਕੈ ਹਰਿ ਵਸੈ**
**ਤਿਤੁ ਘਟਿ ਹੈ ਪਰਗਾਸੁ ॥੧॥**
**੫. ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥**
**੬. ਧੁਰਿ ਮਸਤਕਿ ਜਿਨ ਕਉ ਲਿਖਿਆ**
**ਸੇ ਗੁਰਮੁਖਿ ਰਹੇ ਲਿਵ ਲਾਇ ॥੧॥ਰਹਾਉ॥**
**੭. ਹਰਿ ਸੰਤਹੁ ਦੇਖਹੁ ਨਦਰਿ ਕਰਿ**
**ਨਿਕਟਿ ਵਸੈ ਭਰਪੂਰਿ ॥**
**੮. ਗੁਰਮਤਿ ਜਿਨੀ ਪਛਾਣਿਆ**
**ਸੇ ਦੇਖਹਿ ਸਦਾ ਹਦੂਰਿ ॥**
**੯. ਜਿਨ ਗੁਣ ਤਿਨ ਸਦ ਮਨਿ ਵਸੈ**
**ਅਉਗੁਣਵੰਤਿਆ ਦੂਰਿ ॥**
**੧੦. ਮਨਮੁਖ ਗੁਣ ਤੈ ਬਾਹਰੇ**
**ਬਿਨੁ ਨਾਵੈ ਮਰਦੇ ਝੂਰਿ ॥੨॥**
**੧੧. ਜਿਨ ਸਬਦਿ ਗੁਰੂ ਸੁਣਿ ਮੰਨਿਆ**
**ਤਿਨ ਮਨਿ ਧਿਆਇਆ ਹਰਿ ਸੋਇ ॥**
**੧੨. ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥**
**੧੩. ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥**
**੧੪. ਜਿਸੁ ਅੰਦਰਿ ਨਾਮ ਪ੍ਰਗਾਸੁ ਹੈ**
**ਓਹੁ ਸਦਾ ਸਦਾ ਥਿਰੁ ਹੋਇ ॥੩॥**
**੧੫. ਇਹੁ ਜਨਮੁ ਪਦਾਰਥੁ ਪਾਇ ਕੈ**
**ਹਰਿ ਨਾਮੁ ਨ ਚੇਤੈ ਲਿਵ ਲਾਇ ॥**
**੧੬. ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥**
**੧੭. ਓਹ ਵੇਲਾ ਹਥਿ ਨ ਆਵਈ**
**ਅੰਤਿ ਗਇਆ ਪਛੁਤਾਇ ॥**
**੧੮. ਜਿਸੁ ਨਦਰਿ ਕਰੇ ਸੋ ਉਬਰੈ**
**ਹਰਿ ਸੇਤੀ ਲਿਵ ਲਾਇ ॥੪॥**
**੧੯. ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥**
**੨੦. ਜਿਨ ਗੁਰਮੁਖਿ ਹਿਰਦਾ ਸੁਧੁ ਹੈ**
**ਸੇਵ ਪਈ ਤਿਨ ਥਾਇ ॥**
**੨੧. ਹਰਿ ਗੁਣ ਗਾਵਹਿ ਹਰਿ ਨਿਤ ਪੜਹਿ**
**ਹਰਿ ਗੁਣ ਗਾਇ ਸਮਾਇ ॥**
**੨੨. ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ**
**ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥**

*ਪਦ ਅਰਥ :* ਨਿਜ ਘਰਿ—ਆਪਣਾ ਆਤਮ ਸਰੂਪ। ਕਸੁੰਭ—ਇਕ ਬੂਟਾ, ਜਿਸਨੂੰ ਸ਼ੋਖ ਲਾਲ ਰੰਗ ਦਾ ਫੁੱਲ ਪੈਂਦਾ ਹੈ, ਜੋ ਕਪੜੇ 'ਤੇ ਚੜ੍ਹਾਇਆਂ ਛੇਤੀ ਹੀ ਉੱਡ ਜਾਂਦਾ ਹੈ, ਵਿਸ਼ੇ ਸੁਖ ਅਤੇ ਮਾਇਕੀ ਰਸਾਂ ਨੂੰ ਇਸ ਨਾਲ ਮਿਸਾਲ ਦਿੱਤੀ ਹੈ। ਪਗਿ ਖਿਸਿਐ—ਪੈਰ ਦੇ ਖਿਸਕਿਆਂ, ਇਹ ਇਕ ਮੁਹਾਵਰਾ ਹੈ।

*ਅਰਥ :*

ਪ੍ਰ: ਗੁਰੂ ਦਾ ਉਪਦੇਸ਼ ਸੁਣਨ ਵਾਲੇ ਸਾਰਿਆਂ ਦਾ ਆਪਣੇ (ਨਿਜ ਘਰਿ) ਸਰੂਪ ਵਿਚ ਵਾਸਾ ਕਿਉਂ ਨਹੀਂ ਹੁੰਦਾ?

ਉ: ੧. ਹੇ ਭਾਈ! ਜਿਨ੍ਹਾਂ ਨੇ ਗੁਰੂ ਦੇ ਪਵਿੱਤਰ ਉਪਦੇਸ਼ ਨੂੰ ਸੁਣ

ਕੇ ਮਨ ਵਿਚ ਮੰਨ ਲਿਆ, ਧਾਰਨ ਕਰ ਲਿਆ ਹੈ, ਉਨ੍ਹਾਂ ਦਾ ਹੀ ਆਪਣੇ ਸਹੀ ਸਰੂਪ ਘਰ ਵਿਚ ਨਿਵਾਸ ਹੋਇਆ ਹੈ।

੨. ਉਹ ਗੁਰੂ ਦੀ ਮਤ ਦੁਆਰਾ ਸਦਾ ਸੱਚੇ ਪ੍ਰਭੂ ਨੂੰ ਹੀ ਸਲਾਂਹਦੇ ਹਨ, ਜਿਸਦਾ ਸਦਕਾ ਉਨ੍ਹਾਂ ਨੇ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਅੰਦਰੋਂ ਹੀ ਪ੍ਰਾਪਤ ਕਰ ਲਿਆ।

੩. ਜੋ ਗੁਰੂ ਦੇ (ਸਬਦਿ) ਨਾਮ ਵਿਚ ਮਨ ਕਰਕੇ ਰੱਤੇ ਗਏ, ਉਹ ਸਮਝੋ ਕਿ (ਨਿਰਮਲੇ) ਪਵਿੱਤਰ ਹੋ ਗਏ, ਅਸੀਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦੇ ਹਾਂ। ਇਹ ਸਹੀ ਜਾਣੋ ਕਿ:

੪. ਜਿਨ੍ਹਾਂ ਦੇ ਹਿਰਦੇ ਅੰਦਰ ਹਰੀ ਵਸਦਾ ਹੈ, ਉਨ੍ਹਾਂ ਦੇ ਮਨ ਵਿਚ ਆਤਮ ਪ੍ਰਕਾਸ਼, ਗਿਆਨ ਹੋ ਜਾਂਦਾ ਹੈ।੧।

੫. ਸਤਿਗੁਰੂ ਜੀ ਮਨ ਪ੍ਰਤੀ ਸੰਬੋਧਨ ਕਰਦੇ ਹਨ, ਹੇ ਮਨ ਮੇਰੇ! ਤੂੰ ਭੀ ਪਵਿੱਤਰ ਹਰੀ ਨੂੰ ਅਰਾਧ।

ਪ੍ਰ: ਸਾਰੇ ਹੀ ਉਸ ਹਰੀ ਨੂੰ ਕਿਉਂ ਨਹੀਂ ਅਰਾਧਦੇ ?

ਉ: ੬. ਅਰਾਧਨਾ ਤਾਂ ਸਾਰੇ ਹੀ ਚਾਹੁੰਦੇ ਹਨ, ਪਰ ਜਿਨ੍ਹਾਂ ਦੇ ਮੱਥੇ ਉਪਰ ਲਿਖਿਆ ਹੋਇਆ ਹੈ, ਉਹੀ ਸਦਾ ਉਸਦੇ ਅਰਾਧਨ ਵਿਚ ਸੁਰਤ ਲਾਈ ਰਖਦੇ ਹਨ ਅਤੇ ਉਨ੍ਹਾਂ ਨੂੰ ਹੀ ਗੁਰਮੁਖ ਕਿਹਾ ਜਾਂਦਾ ਹੈ।੧।ਰਹਾਉ।

੭. ਹੇ ਹਰੀ ਦੇ ਸੰਤ ਜਨੋ, ਗੁਰਮੁਖੋ! ਤੁਸੀਂ ਭੀ ਨਜ਼ਰ ਲਾ ਕੇ, ਭਾਵ ਧਿਆਨ ਵਿਚ ਜੁੜ ਕੇ ਵੇਖੋ, ਉਹ ਵਾਹਿਗੁਰੂ ਜੀ ਤਾਂ ਤੁਹਾਡੇ ਭੀ ਨੇੜੇ ਵਸਦਾ ਹੈ, ਕਿਉਂਕਿ ਉਹ ਤਾਂ ਹਰ ਹਿਰਦੇ ਵਿਚ ਅਤੇ ਹਰ ਥਾਂ ਪਰੀ-ਪੂਰਨ ਹੋ ਰਿਹਾ ਹੈ।

੮. ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਲੈ ਕੇ ਉਸ ਪ੍ਰਭੂ ਨੂੰ ਵਿਸ਼ੇਸ਼ ਕਰਕੇ ਪਛਾਣ ਲਿਆ ਹੈ, ਉਹ ਉਨ੍ਹਾਂ ਨੂੰ ਹੀ ਹਰ ਸਮੇਂ ਅੰਗ ਸੰਗ ਦਿਸਦਾ ਹੈ।

੯. ਜਿਨ੍ਹਾਂ ਦੇ ਅੰਦਰ ਪ੍ਰਭੂ ਪ੍ਰਾਪਤੀ ਵਾਲੇ ਸ਼ੁਭ ਗੁਣ ਹਨ, ਉਨ੍ਹਾਂ ਦੇ ਸਦਾ ਹੀ ਮਨ ਵਿਚ ਵਸਦਾ ਹੈ ਅਤੇ ਔਗੁਣ ਵਾਲਿਆਂ ਨੂੰ ਉਹ ਸਦਾ ਦੂਰ ਹੀ ਪ੍ਰਤੀਤ ਹੁੰਦਾ ਹੈ।

ਪ੍ਰ: ਜੋ ਗੁਣਾਂ ਤੋਂ ਸਖਣੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ ?

ਉ:੧੦. ਜੋ ਸ਼ੁਭ ਗੁਣਾਂ ਤੋਂ ਵਾਂਝੇ ਰਹਿਣ ਵਾਲੇ ਮਨਮੁਖ ਹਨ, ਜੋ ਬਿਨਾਂ ਨਾਮ ਸਿਮਰਨ ਤੋਂ ਇਹ ਅਮੋਲਕ ਜੀਵਨ ਬਿਅਰਥ ਗੁਜ਼ਾਰ ਰਹੇ ਹਨ, ਉਹ ਸਦਾ ਹੀ ਝੋਰਿਆਂ ਵਿਚ ਝੂਰ ਝੂਰਕੇ ਮਰਦੇ ਰਹਿੰਦੇ ਹਨ।੨।

੧੧. ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਦੁਆਰਾ ਹਰੀ ਦਾ ਨਾਮ ਸੁਣ ਕੇ ਮਨ ਵਿਚ ਧਾਰਨ ਕਰ ਲਿਆ। ਉਨ੍ਹਾਂ ਨੇ ਆਪਣੇ ਮਨ ਵਿਚ ਸਦਾ ਹਰੀ ਦੇ ਨਾਮ ਨੂੰ ਹੀ ਧਿਆਇਆ ਹੈ।

੧੨. ਉਹ ਦਿਨੇ ਰਾਤ ਪ੍ਰਭੂ ਭਗਤੀ ਵਿਚ ਜੁੜੇ ਰਹਿੰਦੇ ਹਨ, ਜਿਸ ਭਗਤੀ ਦਾ ਸਦਕਾ ਉਨ੍ਹਾਂ ਦੇ ਦੋਵੇਂ ਹੀ ਮਨ ਅਤੇ ਤਨ ਪਾਪਾਂ ਤੋਂ ਰਹਿਤ, ਨਿਰਮਲ ਹੋ ਗਏ ਹਨ।

ਪ੍ਰ: ਉਹ ਫੇਰ ਵਿਸ਼ੇ ਵਿਕਾਰਾਂ ਵਿਚ ਖਚਤ ਕਿਉਂ ਨਹੀਂ ਹੁੰਦੇ ?

ਉ:੧੩. ਉਨ੍ਹਾਂ ਨੂੰ ਇਹ ਗਿਆਨ ਹੋ ਚੁੱਕਾ ਹੈ ਕਿ ਵਿਸ਼ੇ ਵਿਕਾਰਾਂ ਦਾ ਸੁਆਦ ਜੋ ਹੈ, ਇਹ ਕੁਸੰਭੇ ਦੇ ਕੱਚੇ ਰੰਗ ਵਾਂਗ ਹੀ ਭੜਕੀਲਾ ਹੈ। ਪਰ ਚਾਰ ਕੁ ਦਿਨਾਂ ਅੰਦਰ ਹੀ ਬਿਨਸ ਜਾਂਦਾ ਹੈ ਤੇ ਉਨ੍ਹਾਂ ਵਿਕਾਰਾਂ ਦਾ ਫਲ ਬਾਕੀ ਦੁਖ ਹੀ ਰਹਿ ਜਾਂਦਾ ਹੈ, ਜਿਸ ਕਰਕੇ ਜੀਵ ਦਿਨੇ ਰਾਤ ਰੋਂਦਾ ਦੁਖੀ ਹੁੰਦਾ ਹੈ। ਇਸ ਦੁੱਖ ਨੂੰ ਅਨੁਭਵ ਕਰਦੇ ਹੋਏ ਗੁਰਮੁਖ ਵਿਕਾਰਾਂ ਵਿਚ ਖਚਤ ਨਹੀਂ ਹੁੰਦੇ। ਉਹ ਸਦਾ ਨਾਮ ਵਿਚ ਹੀ ਪਰਚੇ ਰਹਿੰਦੇ ਹਨ।

ਪ੍ਰ: ਨਾਮ ਵਿਚ ਪਰਚੇ ਗੁਰਮੁਖ ਨੂੰ ਕੀ ਫਲ ਮਿਲਦਾ ਹੈ ?

ਉ:੧੪. ਜਿਨ੍ਹਾਂ ਦੇ ਅੰਦਰ ਸਦਾ ਹੀ ਨਾਮ ਪਦਾਰਥ ਵੱਸ ਰਿਹਾ ਹੈ, ਉਨ੍ਹਾਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਆਉਂਦਾ ਹੈ, ਉਹ ਫਿਰ ਸਦਾ ਲਈ ਹੀ ਥਿਰ ਹੋ ਜਾਂਦਾ ਹੈ। ਕਿਉਂਕਿ ਨਾਮ ਦਾ ਸੁਖ ਸਦੀਵੀ ਹੈ।੩।

ਪ੍ਰ: ਇਹ ਮਨੁੱਖ ਜਾਮਾ ਮਿਲਿਆ ਤਾਂ ਹਰੀ ਨਾਮ ਚਿੰਤਨ ਕਰਨ ਲਈ ਹੈ, ਪਰ ਜੋ ਨਾਮ ਤੋਂ ਸਖਣੇ ਹੀ ਇਸ ਨੂੰ ਬਿਅਰਥ ਗੁਜ਼ਾਰ ਜਾਂਦੇ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ ?

ਉ:੧੫. ਹੇ ਭਾਈ! ਜੋ ਇਸ ਅਮੋਲਕ ਦੁਰਲੱਭ ਮਨੁੱਖ ਜਨਮ ਨੂੰ ਪ੍ਰਾਪਤ ਕਰਕੇ, ਸੁਰਤ ਨੂੰ ਜੋੜ ਕੇ ਨਾਮ ਨਹੀਂ ਸਿਮਰਦੇ।

੧੬. ਉਨ੍ਹਾਂ ਮੌਤ ਦੇ ਆਇਆਂ, ਇਸ ਸੰਸਾਰ ਵਿਚ ਤਾਂ ਰਹਿਣਾ ਹੀ ਨਹੀਂ ਭਾਵ ਜਦੋਂ ਸਰੀਰ ਦਾ ਪ੍ਰਾਣਾਂ ਰੂਪ ਪੈਰ ਖਿਸਕਿਆ, ਚਲਾਏਮਾਨ ਹੋਇਆ ਤਾਂ ਫਿਰ ਇਸ ਜੀਵ ਨੇ ਸਰੀਰ ਘਰ ਵਿਚ ਨਹੀਂ ਰਹਿਣਾ।

ਉਹ ਅਗੇ ਜਾ ਕੇ ਵੀ ਕੋਈ ਟਿਕਾਣਾ ਪ੍ਰਾਪਤ ਨਹੀਂ ਕਰ ਸਕੇਗਾ। ਇਸ ਲਈ ਉਨ੍ਹਾਂ ਜਨਮ ਮਰਨ ਦੇ ਚੱਕਰ ਵਿਚ ਹੀ ਪਏ ਰਹਿਣਾ ਹੈ।

੧੭. ਇਹ ਮਨੁੱਖ ਜਨਮ ਦਾ ਸਮਾਂ ਉਸਨੂੰ ਮੁੜ ਹੱਥ ਨਹੀਂ ਆਉਂਦਾ, ਉਹ ਅੰਤ ਨੂੰ ਉਥੇ ਪ੍ਰਲੋਕ ਵਿਚੋਂ ਭੀ ਪਛੋਤਾਪ ਕਰਦਾ ਹੋਇਆ ਆਵਾਗਵਨ ਦੇ ਗੇੜ ਵਿਚ ਚਲਾ ਜਾਂਦਾ ਹੈ।

੧੮. ਹਾਂ, ਪਰ ਉਸ ਗੇੜ ਤੋਂ ਬਚੇਗਾ ਓਹੀ, ਜਿਸ ਉਪਰ ਪ੍ਰਭੂ ਦੀ ਮੇਹਰ ਦੀ ਨਜ਼ਰ ਹੁੰਦੀ ਹੈ, ਕਿਉਂਕਿ ਉਸ ਮੇਹਰ ਦੀ ਨਜ਼ਰ ਦੁਆਰੇ ਹੀ ਹਰੀ ਵਿਚ ਸੁਰਤ ਜੁੜਦੀ ਹੈ।੪।

ਪ੍ਰ: ਸਿਮਰਨ ਤਾਂ ਕਈ ਮਨਮੁਖ ਭੀ ਕਰਦੇ ਹਨ, ਪਰ ਉਨ੍ਹਾਂ ਨੂੰ ਆਪਣੇ ਸਰੂਪ ਦੀ ਸੂਝ ਬੂਝ ਨਹੀਂ ਪੈਂਦੀ, ਇਹ ਕਿਉਂ ?

ਉ:੧੯. ਉਹ ਸਾਰੇ ਮਨਮੁਖ ਇਕ ਦੂਜੇ ਨੂੰ ਦੇਖਾ ਦੇਖੀ ਕਰਦੇ ਹਨ, ਭਾਵ ਉਹ ਸਿਮਰਨ ਕਰਨ ਵਾਲਿਆਂ ਦੀਆਂ ਰੀਸਾਂ ਤਾਂ ਕਰਨ ਲਗ ਪੈਂਦੇ ਹਨ, ਪਰ ਉਨ੍ਹਾਂ ਮਨਮੁਖਾਂ ਨੂੰ ਸਿਮਰਨ ਦੀ ਸੋਝੀ ਕੋਈ ਨਹੀਂ ਹੁੰਦੀ। ਭਾਵ ਮਨ ਦੇ ਮਗਰ ਲੱਗਣ ਵਾਲਿਆਂ ਨੂੰ ਪ੍ਰਭੂ ਦਾ ਯਥਾਰਥ ਗਿਆਨ ਨਹੀਂ ਹੁੰਦਾ।

੨੦. ਪਰ ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਹਰ ਪ੍ਰਕਾਰ ਦੀ ਮੈਲ ਵਲੋਂ ਸ਼ੁਧ ਹੋ ਗਿਆ ਹੈ, ਉਨ੍ਹਾਂ ਦੀ ਕੀਤੀ ਸੇਵਾ ਥਾਂ ਪੈਂਦੀ ਹੈ।

ਪ੍ਰ: ਉਹ ਗੁਰਮੁਖ ਕੀ ਕਿਰਤ ਕਰਦੇ ਰਹਿੰਦੇ ਹਨ ?

ਉ:੨੧. ਉਹ ਨਿਤਾ-ਪ੍ਰਤੀ ਹਰੀ ਦੇ ਹੀ ਗੁਣ ਗਾਉਂਦੇ ਹਨ, ਅਤੇ ਹਰੀ ਦੀਆਂ ਸਿਫ਼ਤਾਂ ਵਾਲੀਆਂ ਹੀ ਪੋਥੀਆਂ ਪੜ੍ਹਦੇ ਹਨ, ਉਹ ਹਰੀ ਦੇ ਗੁਣ ਗਾਉਂਦੇ ਗਾਉਂਦੇ ਆਖ਼ਰ ਹਰੀ ਵਿਚ ਹੀ ਸਮਾ ਜਾਂਦੇ ਹਨ।

੨੨. ਕਹਿੰਦੇ ਹਨ, ਗੁਰੂ ਨਾਨਕ ਜੀ! ਉਨ੍ਹਾਂ ਦੀ ਬਾਣੀ ਸਦਾ ਹੀ ਸੱਚੀ ਹੁੰਦੀ ਹੈ, ਜੋ ਸਦਾ ਹੀ ਨਾਮ ਵਿਚ ਸੁਰਤ ਲਾਈ ਰਖਦੇ ਹਨ। ਭਾਵ ਹੈ ਕਿ ਉਹ ਸਦਾ ਹੀ ਸੱਚ ਬੋਲਦੇ ਹਨ। ਵਾ ਉਨ੍ਹਾਂ ਦਾ ਸੁਭਾਵਕ ਬੋਲਿਆ ਵੀ ਸਤ ਹੁੰਦਾ ਹੈ।੫।੪।੩੭।

***ਭਾਵਾਰਥ :*** ਉਪ੍ਰੋਕਤ ਸ਼ਬਦ ਦਾ ਸਾਰੰਸ਼ ਹੈ ਕਿ ਭਾਵੇਂ ਗੁਰੂ ਦਾ ਉਪਦੇਸ਼ ਤਾਂ ਸਾਰੇ ਹੀ ਸੁਣਦੇ ਵੇਖੀਦੇ ਹਨ, ਪਰ ਆਪਣੇ ਸਹੀ ਸਰੂਪ ਵਿਚ ਉਨ੍ਹਾਂ ਦਾ ਹੀ ਨਿਵਾਸ ਹੁੰਦਾ ਹੈ, ਜੋ ਗੁਰ-ਉਪਦੇਸ਼ ਪਰ ਅਮਲ ਕਰਦੇ ਹਨ।

ਮਨ ਪਵਿੱਤਰ ਹੁੰਦਾ ਹੈ, ਹਰੀ ਦਾ ਨਾਮ ਅਰਾਧਨ ਕਰਨ ਨਾਲ, ਪਰ ਇਹ ਨਾਮ ਅਰਾਧਨ ਦੀ ਪਵਿੱਤਰ ਦਾਤ, ਪੂਰਬ ਜਨਮ ਦੀ ਲਿਖਤ ਅਨੁਸਾਰ, ਗੁਰੂ ਦੀ ਬਖ਼ਸ਼ਸ਼ ਦੁਆਰੇ ਮਿਲਦੀ ਹੈ।

ਦੈਵੀ ਗੁਣਾਂ ਦਾ ਸਦਕਾ, ਪ੍ਰਭੂ ਨੂੰ ਹਾਜ਼ਰ ਨਾਜ਼ਰ ਵੇਖ ਲਈਦਾ ਹੈ। ਔਗੁਣਾਂ ਵਾਲਾ ਉਸ ਨੇੜੇ ਤੋਂ ਨੇੜੇ ਵਸਣ ਵਾਲੇ ਰੱਬ ਨੂੰ ਦੂਰ ਤੋਂ ਭੀ ਦੂਰ ਮੰਨੀ ਬੈਠਾ ਹੈ। ਨਾਮ ਤੋਂ ਸਖਣੇ ਸਦਾ ਹੀ ਮਨਮੁਖ ਜੰਮਦੇ, ਮਰਦੇ ਤੇ ਝੂਰਦੇ ਹੀ ਰਹਿੰਦੇ ਹਨ।

ਇਸ ਸੰਸਾਰ ਦੇ ਵਿਸ਼ੇ ਵਿਕਾਰਾਂ ਦਾ ਸੁਖ ਕਸੁੰਭੇ ਦੇ ਰੰਗ ਵਾਂਗ ਚਾਰ ਦਿਨਾਂ ਲਈ ਹੈ, ਆਖ਼ਰ ਇਹ ਬਿਨਸ ਜਾਣ ਸਮੇਂ ਦੁਖ ਅਤੇ ਝੋਰਾ, ਰੋਣਾ ਹੀ ਬਾਕੀ ਪੱਲੇ ਰਹਿ ਜਾਂਦਾ ਹੈ।

ਮਨਮੁਖਾਂ ਦਾ ਦੇਖਾ ਦੇਖੀ ਕੀਤਾ ਪਖੰਡ ਨਾਮ ਸਿਮਰਨ, ਉਨ੍ਹਾਂ ਨੂੰ ਗਿਆਨ ਪ੍ਰਾਪਤੀ ਦਾ ਸਾਧਨ ਨਹੀਂ ਬਣ ਸਕਦਾ।

ਜੋ ਗੁਰਮੁਖ ਬਣ ਕੇ ਗੁਰੂ ਉਪਦੇਸ਼ ਪਰ ਅਮਲ ਕਰਦੇ ਹਨ, ਉਨ੍ਹਾਂ ਨੂੰ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ।

**ਸਿਰੀਰਾਗੁ ਮਹਲਾ ੩ ॥**

**੧. ਜਿਨੀ ਇਕ ਮਨਿ ਨਾਮੁ ਧਿਆਇਆ**
**ਗੁਰਮਤੀ ਵੀਚਾਰਿ ॥**
**੨. ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥**
**੩. ਓਇ ਅੰਮ੍ਰਿਤੁ ਪੀਵਹਿ ਸਦਾ ਸਦਾ**
**ਸਚੈ ਨਾਮਿ ਪਿਆਰਿ ॥੧॥**
**੪. ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ॥**
**੫. ਹਰਿ ਹਰਿ ਸਦਾ ਧਿਆਈਐ**
**ਮਲੁ ਹਉਮੈ ਕਢੈ ਧੋਇ ॥੧॥ਰਹਾਉ॥**
**੬. ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥**
**੭. ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥**
**੮. ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ**
**ਸੇ ਵਿਸਟਾ ਮਾਹਿ ਸਮਾਇ ॥੨॥**
**੯. ਤਿਨ ਕਾ ਜਨਮੁ ਸਫਲੁ ਹੈ**
**ਜੋ ਚਲਹਿ ਸਤਗੁਰ ਭਾਇ ॥**
**੧੦. ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥**
**੧੧. ਹਰਿ ਹਰਿ ਨਾਮੁ ਧਿਆਈਐ**
**ਜਿਸ ਨਉ ਕਿਰਪਾ ਕਰੇ ਰਜਾਇ ॥੩॥**
**੧੨. ਜਿਨੀ ਗੁਰਮੁਖਿ ਨਾਮੁ ਧਿਆਇਆ**
**ਵਿਚਹੁ ਆਪੁ ਗਵਾਇ ॥**
**੧੩. ਓਇ ਅੰਦਰਹੁ ਬਾਹਰਹੁ ਨਿਰਮਲੇ**
**ਸਚੇ ਸਚਿ ਸਮਾਇ ॥**
**੧੪. ਨਾਨਕ ਆਏ ਸੇ ਪਰਵਾਣੁ ਹਹਿ**
**ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥**

***ਅਰਥ :***

ਪ੍ਰ: ਪ੍ਰਮੇਸ਼ਰ ਦੇ ਸੱਚੇ ਦਰਬਾਰ ਵਿਚ ਉੱਜਲੇ ਮੁਖ ਕਿਸਦੇ ਹੋਣਗੇ?

ਉ:੧. ਜਿਨ੍ਹਾਂ ਨੇ ਮਨ ਦੀਆਂ ਸਾਰੀਆਂ ਖਿੰਡੀਆਂ ਹੋਈਆਂ ਬ੍ਰਿਤੀਆਂ ਨੂੰ ਇਕਾਗਰ ਕਰਕੇ ਗੁਰੂ ਦੀ ਮਤ ਅਨੁਸਾਰ ਨਾਮ ਜਪਿਆ ਹੈ।

੨. ਉਨ੍ਹਾਂ ਦੇ ਮੂੰਹ ਉਸ ਸੱਚੇ ਦੇ ਦਰਬਾਰ ਵਿਚ ਸਦਾ ਹੀ ਉੱਜਲੇ ਹੁੰਦੇ ਹਨ।

੩. ਉਹ ਜਿਤਨਾ ਚਿਰ ਜਗਤ ਵਿਚ ਜੀਉਂਦੇ ਹਨ, ਸੱਚੇ ਪ੍ਰਮੇਸ਼ਰ ਦੇ ਨਾਮ ਵਿਚ ਪਿਆਰ ਕਰਦੇ ਹਨ, ਜਿਸ ਪਿਆਰ ਦਾ ਸਦਕਾ ਉਹ ਸਦਾ ਸਦਾ ਆਤਮਕ ਰਸ ਰੂਪ ਅੰਮ੍ਰਿਤ ਪੀਂਦੇ ਹਨ।੧।

ਪ੍ਰ: ਦਰਗਾਹੇ ਸਤਿਕਾਰ ਕਿਸਦਾ ਹੋਵੇਗਾ?

ਉ:੪. ਭਰਾਵਾ! ਇਕ ਇਹ ਗੱਲ ਯਾਦ ਰੱਖੀਂ ਕਿ ਪਤ ਰੱਬੀ ਦਰਗਾਹੇ ਗੁਰਮੁਖਾਂ ਦੀ ਹੁੰਦੀ ਹੈ।

੫. ਇਸ ਲਈ ਸਾਨੂੰ ਭੀ ਪ੍ਰਭੂ ਦਾ ਸਿਮਰਨ ਸਦਾ ਸਦਾ ਕਰਦੇ ਰਹਿਣਾ ਚਾਹੀਦਾ ਹੈ, ਤਾਂ ਜੋ ਉਹ ਸਾਡੀ ਭੀ ਹਉਮੈਂ ਰੂਪੀ ਮੈਲ ਨੂੰ ਅੰਦਰੋਂ ਧੋ ਕਢੇ ਤੇ ਇਸ ਤਰ੍ਹਾਂ ਸਾਡੀ ਭੀ ਪਤਿ ਰਹਿ ਆਵੇ।੧।ਰਹਾਉ।

ਪ੍ਰ: ਜੀ ਹਜ਼ੂਰ! ਆਪ ਮਨਮੁਖ ਕਿਸਨੂੰ ਜਾਣਦੇ ਹੋ?

ਉ:੬. ਗੁਰਮਤ ਵਿਚ ਉਸੇ ਨੂੰ ਤਾਂ ਮਨਮੁਖ ਕਿਹਾ ਜਾਂਦਾ ਹੈ, ਜੋ ਕਿ ਨਾਮ ਸਿਮਰਨ ਨਹੀਂ ਜਾਣਦੇ, ਨਾਮ ਤੋਂ ਬਿਹੂਣੇ ਹੋਣ ਕਰਕੇ ਉਹ ਸੰਸਾਰ ਤੋਂ ਬੇਪਤੇ ਹੋ ਕੇ ਜਾਂਦੇ ਹਨ।

੭. ਉਹ ਜੀਉਂਦੇ ਜੀ ਸਦਾ ਦਵੈਤ ਭਾਵਨਾ ਵਿਚ ਹੀ ਲਗੇ ਰਹੇ, ਜਿਸ ਕਰਕੇ ਉਨ੍ਹਾਂ ਨੂੰ ਗੁਰੂ ਦੇ ਦਿੱਤੇ (ਸਬਦੈ) ਉਪਦੇਸ਼ ਦਾ ਸੁਆਦ ਆਇਆ ਹੀ ਨਹੀਂ।

੮. ਜਿਵੇਂ ਗੰਦ ਦੇ ਕੀੜੇ, ਜੋ ਗੰਦ ਵਿਚ ਪੈ ਜਾਂਦੇ ਹਨ, ਉਹ ਸਦਾ ਗੰਦ ਵਿਚ ਹੀ ਸਮਾਏ ਰਹਿੰਦੇ ਹਨ। ਭਾਵ ਮਨਮੁਖ ਜੋ ਵਿਕਾਰਾਂ ਵਿਚ ਜੰਮਦੇ ਪਲਦੇ ਹਨ। ਉਹ ਵਿਕਾਰਾਂ ਦੇ ਸੁਆਦ ਵਿਚ ਹੀ ਲਗੇ ਰਹਿੰਦੇ ਹਨ। ਉਹ ਉਨ੍ਹਾਂ ਵਿਕਾਰਾਂ ਦੇ ਰਸਾਂ ਤੋਂ ਉੱਚੇ ਉਠ ਹੀ ਨਹੀਂ ਸਕਦੇ, ਕਿਉਂਕਿ ਉਹ ਸਤਿਗੁਰੂ ਜੀ ਵਲੋਂ ਬੇ-ਮੁਖ ਰਹਿੰਦੇ ਹਨ। ਇਸੇ ਲਈ ਅੰਤ ਨੂੰ ਭੀ ਉਨ੍ਹਾਂ ਦੀ ਨਰਕਾਂ ਰੂਪ ਵਿਸ਼ਟਾ ਵਿਚ ਸਮਾਈ ਹੁੰਦੀ ਹੈ।੨।

ਪ੍ਰ: ਆਪ ਜੀ ਜਨਮ ਸਫਲ ਕਿਸਦਾ ਮੰਨਦੇ ਹੋ?

ਉ: ੯. ਹੇ ਭਾਈ! ਜਨਮ ਸਫਲ ਤਾਂ ਉਨ੍ਹਾਂ ਦਾ ਹੀ ਮੰਨਿਆ ਜਾ ਸਕਦਾ ਹੈ, ਜੋ ਗੁਰੂ ਦੀ ਮਰਜ਼ੀ ਅਨੁਸਾਰ ਚਲਦੇ ਹਨ, ਭਾਵ ਵਿਸ਼ੇ ਵਿਕਾਰਾਂ ਦੇ ਰਸਾਂ ਤੋਂ ਜੋ ਗੁਰੂ ਦੇ ਉਪਦੇਸ਼ ਦੁਆਰਾ ਉੱਚੇ ਹੋ ਗਏ ਹਨ।

ਪ੍ਰ: ਕੀ ਉਨ੍ਹਾਂ ਦਾ ਸੰਸਾਰ ਤੋਂ ਉਧਾਰ ਹੋ ਜਾਂਦਾ ਹੈ?

ਉ: ੧੦. ਹੇ ਭਾਈ! ਉਨ੍ਹਾਂ ਦੇ ਉਧਾਰ ਹੋਣ ਵਿਚ ਤਾਂ ਕੋਈ ਸ਼ੱਕ ਹੀ ਨਹੀਂ ਕੀਤਾ ਜਾ ਸਕਦਾ, ਉਹ ਤਾਂ ਸਗੋਂ ਆਪਣੀ ਸਾਰੀ ਕੁਲ ਦਾ ਹੀ ਉਧਾਰ ਕਰ ਲੈਂਦੇ ਹਨ ਅਤੇ ਉਹ ਆਪ ਹੀ ਧੰਨਤਾ ਯੋਗ ਨਹੀਂ, ਸਗੋਂ ਧੰਨ ਹੈ ਉਨ੍ਹਾਂ ਦੀ ਮਾਂ ਨੂੰ, ਜਿਸ ਮਾਂ ਨੇ ਅਜਿਹੇ ਉਪਕਾਰੀ ਨੂੰ ਜਨਮ ਦਿੱਤਾ ਹੈ।

੧੧. ਪ੍ਰਭੂ ਦਾ ਨਾਮ ਤਾਂ ਹੀ ਸਿਮਰਿਆ ਜਾਂਦਾ ਹੈ, ਜੇ ਉਸ ਦੀ ਮਰਜ਼ੀ ਹੋਵੇ, ਉਸ ਦੀ ਕਿਰਪਾ ਹੋਵੇ।

ਪ੍ਰ: ਨਾਮ ਤਾਂ ਅਨੰਤ ਹੀ ਲੋਕ ਸਿਮਰਦੇ ਹਨ, ਕੀ ਸਾਰਿਆਂ ਦਾ ਹੀ ਥਾਂ ਪੈ ਜਾਂਦਾ ਹੈ?

ਉ: ੧੨. ਜਿਨ੍ਹਾਂ ਗੁਰਮੁਖਾਂ ਨੇ ਆਪਣੇ ਅੰਤਰ ਆਤਮਾ ਵਿਚੋਂ ਹੰਕਾਰ ਨੂੰ ਗਵਾ ਕੇ ਨਾਮ ਧਿਆਇਆ ਹੈ।

੧੩. ਜਾਣੋ ਉਹ ਅੰਦਰੋਂ ਮਨ ਕਰਕੇ ਤੇ ਬਾਹਰੋਂ ਸਰੀਰ ਕਰਕੇ ਪਵਿੱਤਰ ਹੋ ਜਾਂਦੇ ਹਨ, ਉਹ ਸੱਚੇ ਹੋ ਜਾਂਦੇ ਹਨ, ਅੰਤ ਉਹ ਸੱਚ ਸਰੂਪ ਵਿਚ ਹੀ ਸਮਾ ਜਾਂਦੇ ਹਨ।

੧੪. ਸੋ, ਕਹਿੰਦੇ ਹਨ, ਗੁਰੂ ਨਾਨਕ, ਕਿ ਹੇ ਭਾਈ! ਜਗਤ ਵਿਚ ਆਏ ਓਹੋ ਗੁਰਮੁਖ ਪਰਵਾਨ ਹੁੰਦੇ ਹਨ, ਜੋ ਗੁਰੂ ਦੀ ਸਿਖਿਆ ਦੁਆਰਾ ਨਾਮ ਧਿਆਉਂਦੇ ਹਨ।੪।੫।੩੮।

***ਭਾਵਾਰਥ:*** ਇਸ ਮਹਾਂਵਾਕ ਵਿਚ ਹਜ਼ੂਰ ਨੇ ਇਕਾਗ੍ਰ ਚਿਤ ਹੋ, ਨਾਮ ਸਿਮਰਨ ਦਾ ਉਪਦੇਸ਼ ਦਿੱਤਾ ਹੈ। ਇਸ ਦਾ ਫਲ ਦੱਸਿਆ ਹੈ ਕਿ ਜੀਉਂਦੇ ਜੀ ਨਾਮ ਰਸ ਦਾ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਸਰੀਰ ਛੱਡਣ ਤੋਂ ਉਪਰੰਤ ਦਰਗਾਹੇ ਉੱਜਲ ਮੁਖ ਜਾਈਦਾ ਹੈ। ਨਾਮ ਦੀ ਪ੍ਰਾਪਤੀ ਵਿਸ਼ੇ ਸੁਖ ਪ੍ਰਾਇਣ ਮਨੁੱਖ ਨੂੰ ਸਦਾ ਚਿਤ ਭੀ ਨਹੀਂ ਹੋ ਸਕਦੀ, ਕਿਉਂਕਿ ਉਹ ਕੀਤੀ ਕਿਰਤ ਦੇ ਸੰਸਕਾਰਾਂ ਦੁਆਰੇ, ਮੁੜ ਮੁੜ ਵਿਕਾਰਾਂ ਵਲ ਹੀ ਪ੍ਰੇਰਿਤ ਰਹਿੰਦੇ ਹਨ। ਵਿਸ਼ਿਆਂ ਦੇ ਸੁਖ ਤੋਂ ਰੁਚੀ ਤਾਂ ਹੀ ਮੁੜਦੀ ਹੈ, ਜਦ ਗੁਰੂ ਦੇ ਉੱਚੇ ਤੇ ਸੁੱਚੇ ਉਪਦੇਸ਼ ਨੂੰ ਧਾਰਨ ਕੀਤਾ ਜਾਵੇ। ਉਸ ਗੁਰੂ ਉਪਦੇਸ਼ ਰਾਹੀਂ ਕੀਤਾ ਸਿਮਰਨ ਵਿਕਾਰਾਂ ਦੀ ਤਪਸ਼ ਮਿਟਾ, ਅੰਦਰ ਸਦਾ ਸੁਖ ਪ੍ਰਾਪਤ ਕਰਾ ਦੇਂਦਾ ਹੈ।

## ਸਿਰੀਰਾਗੁ ਮਹਲਾ ੩ ॥

**੧. ਹਰਿ ਭਗਤਾ ਹਰਿ ਧਨੁ ਰਾਸਿ ਹੈ**
**ਗੁਰ ਪੂਛਿ ਕਰਹਿ ਵਾਪਾਰੁ ॥**
**੨. ਹਰਿ ਨਾਮੁ ਸਲਾਹਨਿ ਸਦਾ ਸਦਾ**
**ਵਖਰੁ ਹਰਿ ਨਾਮੁ ਅਧਾਰੁ ॥**
**੩. ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ**
**ਹਰਿ ਭਗਤਾ ਅਤੁਟੁ ਭੰਡਾਰੁ ॥੧॥**
**੪. ਭਾਈ ਰੇ ਇਸੁ ਮਨ ਕਉ ਸਮਝਾਇ ॥**
**੫. ਏ ਮਨ ਆਲਸੁ ਕਿਆ ਕਰਹਿ**
**ਗੁਰਮੁਖਿ ਨਾਮੁ ਧਿਆਇ ॥੧॥ਰਹਾਉ॥**
**੬. ਹਰਿ ਭਗਤਿ ਹਰਿ ਕਾ ਪਿਆਰੁ ਹੈ**
**ਜੇ ਗੁਰਮੁਖਿ ਕਰੇ ਬੀਚਾਰੁ ॥**
**੭. ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥**
**੮. ਸੋ ਜਨੁ ਰਲਾਇਆ ਨਾ ਰਲੈ**
**ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥**
**੯. ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥**
**੧੦. ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥**
**੧੧. ਧਨੁ ਗੁਰਮੁਖਿ ਸੋ ਪਰਵਾਣੁ ਹੈ**
**ਜਿ ਕਦੇ ਨ ਆਵੈ ਹਾਰਿ ॥੩॥**
**੧੨. ਕਰਮਿ ਮਿਲੈ ਤਾ ਪਾਈਐ**
**ਵਿਣੁ ਕਰਮੈ ਪਾਇਆ ਨ ਜਾਇ ॥**
**੧੩. ਲਖ ਚਉਰਾਸੀਹ ਤਰਸਦੇ**
**ਜਿਸੁ ਮੇਲੇ ਸੋ ਮਿਲੈ ਹਰਿ ਆਇ ॥**
**੧੪. ਨਾਨਕ ਗੁਰਮੁਖਿ ਹਰਿ ਪਾਇਆ**
**ਸਦਾ ਹਰਿ ਨਾਮਿ ਸਮਾਇ ॥੪॥੬॥੩੯॥**

### *ਅਰਥ:*

ਭਗਤੀ ਚਾਰ ਤਰ੍ਹਾਂ ਦੀ ਹੈ:
੧. ਆਰਤ ਭਗਤੀ। ੨. ਜਗਿਆਸਾ ਭਗਤੀ।
੩. ਅਰਥਾ ਅਰਥੀ ਭਗਤੀ। ੪. ਅਭੇਦ ਭਗਤੀ।

ਪ੍ਰ: ਕੀ ਭਗਤਾਂ ਕੋਲ ਵੀ ਦੁਨਿਆਵੀ ਵਪਾਰੀਆਂ ਵਾਂਙੂੰ ਕੋਈ ਰਾਸ ਹੋਇਆ ਕਰਦੀ ਹੈ?

ਉ: ੧. ਪ੍ਰਭੂ ਦੇ ਵਪਾਰੀ ਰੂਪ, ਭਗਤਾਂ ਕੋਲ ਪ੍ਰਭੂ ਦੇ ਨਾਮ ਸਿਮਰਨ ਰੂਪ ਧਨ ਦੀ ਹੀ (ਰਾਸਿ) ਪੂੰਜੀ ਹੋਇਆ ਕਰਦੀ ਹੈ, ਉਹ ਆਪਣੀ ਸਾਰੀ ਜ਼ਿੰਦਗੀ ਦਾ ਅਧਿਆਤਮ ਵਪਾਰ ਆਪਣੇ (ਸ਼ਾਹ) ਗੁਰੂ ਨੂੰ ਪੁਛ ਕੇ ਹੀ ਕਰਦੇ ਹਨ। ਭਾਵ ਉਨ੍ਹਾਂ ਦਾ ਜੀਵਨ ਆਪ ਹੁਦਰਾ ਨਹੀਂ, ਗੁਰੂ ਦੀ ਆਗਿਆ ਅਨੁਸਾਰ ਹੈ।

੨. ਉਨ੍ਹਾਂ ਨੂੰ ਹਰਿ ਦੇ ਨਾਮ ਵਖਰ ਦਾ ਆਸਰਾ ਹੈ, ਇਸ ਲਈ ਉਹ ਸਦਾ ਸਦਾ ਹਰੀ ਦੇ ਨਾਮ ਦੀ ਸਲਾਹੁਤਾ ਹੀ ਕਰਦੇ ਹਨ।

ਪ੍ਰ: ਕੀ ਸੰਸਾਰੀ ਵਪਾਰੀਆਂ ਵਾਂਗ ਕਦੇ ਉਨ੍ਹਾਂ ਭਗਤਾਂ ਨੂੰ ਘਾਟਾ ਭੀ ਪੈਂਦਾ ਹੈ?

ਉ: ੩. ਪੂਰਾ ਗੁਰੂ ਜਦੋਂ ਵਪਾਰੀ, ਭਗਤਾਂ ਦੇ ਹਿਰਦੇ ਅੰਦਰ ਹਰੀ ਦਾ ਨਾਮ ਦ੍ਰਿੜ੍ਹ ਕਰਵਾ ਦੇਂਦਾ ਹੈ, ਤਾਂ ਉਨ੍ਹਾਂ ਭਗਤਾਂ ਦੇ ਰਿਦੇ ਅੰਦਰ ਨਾਮ ਰੂਪੀ ਭੰਡਾਰਾ ਅਜਿਹਾ ਅਤੁੱਟ ਪ੍ਰਾਪਤ ਹੁੰਦਾ ਹੈ, ਜੋ ਕਦੇ ਮੁਕਦਾ ਹੀ ਨਹੀਂ।੧।

੪. ਇਸ ਲਈ ਹੇ ਭਰਾਵਾ! ਆਪਣੇ ਇਸ ਮਨ ਨੂੰ ਸਮਝਾ ਕੇ ਚੰਗੀ ਤਰ੍ਹਾਂ ਮਨਾ ਲੈ।

੫. ਕਿ ਹੇ ਮੇਰੇ ਮਨ! ਤੂੰ ਦਸ ਆਲਸ ਕਿਉਂ ਕਰਦਾ ਹੈਂ, ਗੁਰੂ

ਦੀ ਮਤ ਲੈ ਕੇ ਪ੍ਰਭੂ ਦਾ ਨਾਮ ਸਿਮਰਨ ਕਰ।੧।ਰਹਾਉ।

ਪ੍ਰ: ਆਪ ਜੀ ਭਗਤੀ ਕਿਸ ਵਸਤੂ ਨੂੰ ਮੰਨਦੇ ਹੋ ?

ਉ:੬. ਜਦ ਗੁਰਮੁਖ ਇਕੱਠੇ ਹੋ ਕੇ ਵੀਚਾਰ ਕਰਨ ਤਾਂ ਉਹ ਇਸ ਸਿੱਟੇ 'ਤੇ ਪੁੱਜਦੇ ਹਨ ਕਿ ਹਰੀ ਦੇ ਨਾਲ ਪਿਆਰ ਕਰਨਾ ਹੀ ਅਸਲ ਭਗਤੀ ਕਹੀ ਜਾਂਦੀ ਹੈ।

ਪ੍ਰ: ਕਈ ਲੋਕ ਸਰੀਰ ਦੇ ਲਿਬਾਸ ਨੂੰ ਬਦਲ ਲੈਣ ਦਾ ਨਾਮ ਹੀ ਭਗਤੀ ਮੰਨਦੇ ਹਨ ?

ਉ:੭. ਪਾਖੰਡ ਕਰਨ ਨਾਲ ਤਾਂ ਭਗਤੀ ਹੋ ਹੀ ਨਹੀਂ ਸਕਦੀ, ਜੋ ਪਖੰਡ ਨਾਲ ਭਗਤੀ ਕਰਦਾ ਹੈ। ਉਹ ਦੁਬਿਧਾ ਵਿਚ ਹੈ, ਵਿਖਾਵਾ ਤੇ ਪਖੰਡ ਕਰਨ ਨਾਲ ਭਗਤੀ ਨਹੀਂ ਪ੍ਰਵਾਨ ਹੁੰਦੀ। ਭਾਵ ਜਿਸਦੇ ਮੂੰਹ ਵਿਚ ਰਾਮ ਰਾਮ ਤੇ ਬਗਲ ਵਿਚ ਤਿੱਖੀ ਛੁਰੀ ਹੈ, ਉਹ ਦਵੈਤ ਭਾਵਨਾ ਕਰਕੇ ਜੋ ਭੀ ਬੋਲਦੇ ਹਨ, ਜਿਸ ਕਰਕੇ ਉਹ ਖੁਆਰ ਹੀ ਹੁੰਦੇ ਹਨ।

ਪ੍ਰ: ਜਿਸ ਦੇ ਅੰਦਰ ਪਿਆਰ ਵਾਲੀ ਭਗਤੀ ਹੈ, ਉਸਦੀ ਪਛਾਣ ਕਿਵੇਂ ਹੋਵੇ ?

ਉ:੮. ਹੇ ਭਾਈ! ਜਿਸਦੇ ਅੰਦਰ ਸੱਚੀ ਪਿਆਰ ਵਾਲੀ ਭਗਤੀ ਹੈ, ਉਹ ਤਾਂ ਕਿਸੇ ਨਾਲ ਰਲਾਇਆਂ ਰਲ ਹੀ ਨਹੀਂ ਸਕਦਾ। ਕਿਉਂਕਿ ਉਸਦੇ ਅੰਤਰ ਆਤਮੇ ਅੰਦਰੋਂ ਬਾਹਰੋਂ ਇਕੋ ਹੀ ਵੀਚਾਰ ਹੁੰਦਾ ਹੈ। ਭਾਵ ਹੈ ਉਸਦਾ ਕਰਤਵ, ਉਸਦਾ ਪ੍ਰਭਾਵ ਉਸਨੂੰ ਲੁਕਿਆ ਨਹੀਂ ਰਹਿਣ ਦੇਂਦਾ ਹੈ।੨।

ਪ੍ਰ: ਕਿਸੇ ਨਾਲ ਭੀ ਗੱਲ ਕਰ ਵੇਖੋ ਓਹ ਇਹੋ ਆਖੇਗਾ ਕਿ ਮੈਂ ਹਰੀ ਦਾ ਸੇਵਕ ਹਾਂ, ਉਨ੍ਹਾਂ ਵਿਚੋਂ ਕਿਵੇਂ ਪਛਾਣ ਕੀਤੀ ਜਾਵੇ ?

ਉ:੯. ਉਨ੍ਹਾਂ ਦੀਆਂ ਤਿੰਨ ਮੁਖ ਨਿਸ਼ਾਨੀਆਂ ਹਨ, ਜਿਸ ਵਿਚ ਹੋਣ, ਉਸੇ ਨੂੰ ਹਰੀ ਦਾ ਸੇਵਕ ਆਖਿਆ ਜਾ ਸਕਦਾ ਹੈ। ੧. ਪਹਿਲੀ ਨਿਸ਼ਾਨੀ ਹੈ ਕਿ ਉਹ ਅਠੇ ਪਹਿਰ ਹਰੀ ਨੂੰ ਹਿਰਦੇ ਅੰਦਰ ਧਾਰਨ ਕਰੀ ਰਖੇ, ਭਾਵ ਸਵਾਸ ਸਵਾਸ ਸਿਮਰਨ ਕਰੇ। ਦੂਜੀ ਨਿਸ਼ਾਨੀ ਹੈ ਕਿ :

੧੦. ਤਨ ਅਤੇ ਮਨ ਨੂੰ ਹਰੀ ਦੇ ਅੱਗੇ ਧਰ ਦੇਵੇ, ਹਵਾਲੇ ਕਰ ਦੇਵੇ, ਸੌਂਪ ਦੇਵੇ, (ਤੀਜੀ) ਅਤੇ ਆਪਣੇ ਅੰਦਰੋਂ ਹਉਮੈਂ ਨੂੰ ਮਾਰ ਕਢੇ, ਭਾਵ ਹਉਮੈਂ ਦਾ ਅਭਾਵ ਕਰ ਦੇਵੇ।

੧੧. ਬਸ, ਓਹੀ ਗੁਰਮੁਖ ਧੰਨਤਾ ਯੋਗ ਹੋ ਜਾਂਦਾ ਹੈ ਅਤੇ ਓਹੀ ਸਾਂਈ ਦੀ ਦਰਗਾਹੇ ਪ੍ਰਵਾਣਿਆ ਜਾਂਦਾ ਹੈ। ਹਾਂ, ਜੇ ਕੋਈ ਅਜਿਹਾ ਸੇਵਕ ਹੋ ਜਾਵੇ ਉਸਨੂੰ ਫਿਰ ਕਦੀ ਭੀ ਹਾਰ ਨਹੀਂ ਆਉਂਦੀ। ਭਾਵ ਉਹ ਫਿਰ ਅਜਿੱਤ ਸੂਰਮੇਂ ਵਾਂਙੂ ਕਿਸੇ ਸਮੇਂ ਕਦੇ ਭੀ ਹਾਰ ਨਹੀਂ ਖਾਂਦਾ।੩।

ਪ੍ਰ: ਭਗਤੀ ਤਾਂ ਸਾਰੇ ਲੋਕ ਕਰਦੇ ਹਨ, ਹਰੀ ਸਭ ਨੂੰ ਪ੍ਰਾਪਤ ਕਿਉਂ ਨਹੀਂ ਹੁੰਦਾ ?

ਉ:੧੨. ਉਸ ਹਰੀ ਦੀ ਪ੍ਰਾਪਤੀ ਉਸਦੀ ਮੇਹਰ ਨਾਲ ਹੁੰਦੀ ਹੈ, ਇਹ ਨਿਹਚਿਤ ਬਾਤ ਹੈ ਕਿ ਉਸ ਦੀ ਮੇਹਰ ਤੋਂ ਬਿਨਾਂ ਉਸਦੀ ਪ੍ਰਾਪਤੀ ਹੋਣੀ ਮੁਸ਼ਕਲ ਹੈ।

੧੩. ਜੇ ਕਿਸੇ ਨੂੰ ਮੇਹਰ ਤੋਂ ਬਿਨਾਂ ਪ੍ਰਾਪਤੀ ਹੋ ਸਕਦੀ ਹੋਵੇ, ਤਾਂ ਫਿਰ ਚੌਰਾਸੀ ਲਖ ਜੀਵ ਪਏ ਤਰਸਦੇ ਹਨ, ਭਾਵ ਹੈ ਕਿ ਸਾਰੀ ਸ੍ਰਿਸ਼ਟੀ ਹੀ ਲੋਚ ਰਹੀ ਹੈ, ਪਰ ਮਿਲਦਾਂ ਓਹੋ ਹੀ ਹੈ, ਜਿਸਨੂੰ ਹਰੀ ਆਪਣੇ ਨਾਲ ਆਪ ਹੀ ਮੇਲਦਾ ਹੈ। ਉਹ ਹਰੀ ਨੂੰ ਆ ਕੇ ਮਿਲਦਾ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ, ਕਿ ਗੁਰਮੁਖਾਂ ਨੇ ਹਰੀ ਦੇ ਨਾਮ ਨੂੰ ਜਪ ਕੇ ਹਰੀ ਨੂੰ ਪਾਇਆ ਹੈ, ਇਸ ਕਰਕੇ ਉਹ ਸਦਾ ਹੀ ਹਰੀ ਵਿਚ ਸਮਾਏ ਰਹਿੰਦੇ ਹਨ।੪।੬।੩੯।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਅਮਰ ਦਾਸ ਜੀ ਭਗਤਾਂ ਨੂੰ ਵਪਾਰੀ ਦੱਸ ਰਹੇ ਹਨ ਅਤੇ ਨਾਮ ਜਿਨ੍ਹਾਂ ਦੀ ਰਾਸ ਹੈ, ਜਿਸ ਨਾਲ ਕਿ ਉਹ ਵਪਾਰ ਕਰਦੇ ਹਨ। ਭਾਵ ਨਾਮ ਧਨ ਅਗੇ, ਗੁਰੂ ਦੀ ਆਗਿਆ ਵਿਚ ਰਹਿ ਕੇ ਜਗਿਆਸੂਆਂ ਨੂੰ ਵੰਡਦੇ ਵੀ ਰਹਿੰਦੇ ਹਨ, ਉਹ ਹਰੀ ਨਾਮ ਧਨ ਐਸਾ ਹੈ ਕਿ ਉਨ੍ਹਾਂ ਦੇ ਖੁੱਲ੍ਹਾ ਵਰਤਾਉਣ ਨਾਲ ਮੁਕਦਾ ਨਹੀਂ, ਸਗੋਂ ਦਿਨ-ਬ-ਦਿਨ ਵਧਦਾ ਹੀ ਰਹਿੰਦਾ ਹੈ।

ਅੱਗੇ ਦੱਸਦੇ ਹਨ ਕਿ ਭਗਤੀ ਪ੍ਰੇਮ ਦਾ ਹੀ ਨਾਮ ਹੈ, ਪ੍ਰੇਮ ਵਿਚ ਪਖੰਡ ਨਹੀਂ ਚਲਦਾ, ਪਖੰਡੀ ਦੇ ਹਿਰਦੇ ਅੰਦਰ ਦੁਬਿਧਾ ਹੁੰਦੀ ਹੈ, ਜਿਸ ਤੋਂ ਉਹ ਨਾਮ ਵਲੋਂ ਸਖਣਾ ਹੀ ਰਹਿ ਜਾਂਦਾ ਹੈ। ਅਖ਼ੀਰ ਵਿਚ ਦਸਦੇ ਹਨ ਕਿ ਹੇ ਭਾਈ ! ਅੰਦਰੋਂ ਹਉਮੈ ਨੂੰ ਕੱਢ, ਨਾਮ ਦਾ ਸਿਮਰਨ ਕਰ, ਪਰ ਪਿਆਰ ਸਹਿਤ ਸੱਚ ਦਾ ਧਾਰਨੀ ਹੋ, ਦ੍ਵੈਤ ਦਾ ਤਿਆਗ ਕਰਕੇ ਏਕਤਾ ਵਿਚ ਆ। ਪਰ ਇਹ ਇਉਂ ਹੀ ਜਾਣ ਕਿ ਉਸ ਸਾਈਂ ਜੀ ਦੀ ਮੇਹਰ ਨਾਲ ਹੀ ਸਭ ਕੁਝ ਪ੍ਰਾਪਤ ਹੋ ਸਕਦਾ ਹੈ। ਆਪ ਕੋਈ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ।

## ਸਿਰੀਰਾਗੁ ਮਹਲਾ ੩ ॥

**੧. ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥**
**੨. ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥**
**੩. ਅੰਦਰੁ ਰਚੈ ਹਰਿ ਸਚ ਸਿਉ**
**ਰਸਨਾ ਹਰਿ ਗੁਣ ਗਾਇ ॥੧॥**
**੪. ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥**
**੫. ਗੁਰ ਸਰਣਾਈ ਸੁਖੁ ਲਹਹਿ**
**ਅਨਦਿਨੁ ਨਾਮੁ ਧਿਆਇ ॥੧॥ਰਹਾਉ॥**
**੬. ਸਾਚੇ ਮੈਲੁ ਨ ਲਾਗਈ**
**ਮਨੁ ਨਿਰਮਲੁ ਹਰਿ ਧਿਆਇ ॥**
**੭. ਗੁਰਮੁਖਿ ਸਬਦੁ ਪਛਾਣੀਐ**
**ਹਰਿ ਅੰਮ੍ਰਿਤ ਨਾਮਿ ਸਮਾਇ ॥**
**੮. ਗੁਰ ਗਿਆਨੁ ਪ੍ਰਚੰਡੁ ਬਲਾਇਆ**
**ਅਗਿਆਨੁ ਅੰਧੇਰਾ ਜਾਇ ॥੨॥**
**੯. ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥**
**੧੦. ਬਿਨੁ ਸਬਦੈ ਮੈਲੁ ਨ ਉਤਰੈ**
**ਮਰਿ ਜੰਮਹਿ ਹੋਇ ਖੁਆਰੁ ॥**

**੧੧. ਧਾਤੁਰ ਬਾਜੀ ਪਲਚਿ ਰਹੇ**
**ਨਾ ਉਰਵਾਰੁ ਨ ਪਾਰੁ ॥੩॥**
**੧੨. ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥**
**੧੩. ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥**
**੧੪. ਨਾਨਕ ਨਾਮੁ ਧਿਆਈਐ**
**ਸਭਨਾ ਜੀਆ ਕਾ ਆਧਾਰੁ ॥੪॥੭॥੪੦॥**

*ਅਰਥ :*

ਪ੍ਰ: ਸੁੱਖ ਦੀ ਪ੍ਰਾਪਤੀ ਕਿੱਥੋਂ ਹੋਵੇ ?

ਉ:੧. ਹੇ ਭਾਈ! ਸਰਬ ਸੁੱਖਾਂ ਦਾ ਸਾਗਰ ਹਰੀ ਪ੍ਰਭੂ ਦਾ ਨਾਮ ਹੈ।

ਪ੍ਰ: ਪਰ ਉਹ ਨਾਮ ਕਿੱਥੋਂ ਮਿਲ ਸਕਦਾ ਹੈ ?

ਉ: (ਗੁਰਮੁਖਿ ਪਾਇਆ ਜਾਇ) ਉਹ ਨਾਮ ਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ।

ਪ੍ਰ: ਕੀ ਗੁਰੂ ਦਾ ਕਿਸੇ ਨੂੰ ਨਾਮ ਬਾਰੇ ਦਸ ਦੇਣਾ ਹੀ ਕਾਫ਼ੀ ਹੈ ?

ਉ:੨. ਸੱਚੇ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਦਿਨ ਰਾਤ ਉਸ ਨਾਮ ਨੂੰ ਧਿਆਈਦਾ ਹੈ। ਇਸ ਤਰ੍ਹਾਂ ਸਹਿਜੇ ਹੀ ਨਾਮੀ ਪ੍ਰਮੇਸ਼ਰ ਵਿਚ ਸਮਾਏ ਰਹੀਦਾ ਹੈ।

ਪ੍ਰ: ਜੋ ਨਾਮੀ ਵਿਚ ਸਮਾਏ ਰਹਿੰਦੇ ਹਨ, ਉਨ੍ਹਾਂ ਦੀ ਪਹਿਚਾਣ ਕੀ ਹੈ ?

ਉ:੩. ਉਨ੍ਹਾਂ ਦਾ ਅੰਦਰੋਂ ਮਨ ਸੱਚ ਸਰੂਪ ਪ੍ਰਮੇਸ਼ਰ ਨਾਲ ਰਚਿਆ ਰਹਿੰਦਾ ਹੈ ਅਤੇ ਉਨ੍ਹਾਂ ਦੀ ਰਸਨਾ ਅਠੇ ਪਹਿਰ ਹਰੀ ਦੇ ਗੁਣ ਗਾਉਂਦੀ ਰਹਿੰਦੀ ਹੈ।੧।

ਪ੍ਰ: ਸਾਰੇ ਹੀ ਜਗਤ ਦੇ ਦੁਖੀ ਹੋਣ ਦਾ ਅਸਲ ਕਾਰਣ ਕੀ ਹੈ ?

ਉ:੪. ਭਰਾਵੋ, ਸੱਚ ਜਾਣੋ ਇਹ ਸਾਰਾ ਸੰਸਾਰ ਦ੍ਵੈਤ ਭਾਵਨਾ ਵਿਚ ਲੱਗਾ, ਈਰਖਾ ਦੀ ਅੱਗ ਵਿਚ ਸੜ ਬਲ ਕੇ ਦੁਖੀ ਹੋ ਰਿਹਾ ਹੈ। ਬਸ ਵੱਡਾ ਕਾਰਨ ਇਹੋ ਹੀ ਹੈ।

ਪ੍ਰ: ਕੋਈ ਅਜਿਹਾ ਉਪਾਅ ਦਸੋ, ਜਿਸ ਦੇ ਕਰਨ ਨਾਲ ਸਾਰਾ ਜਗਤ ਹੀ ਸੁਖੀਆ ਹੋ ਸਕੇ ?

ਉ:੫. ਜੇ ਕਦੀ ਸਾਰਾ ਸੰਸਾਰ ਹੀ ਗੁਰੂ ਦੇ ਚਰਨੀ ਆ ਢੱਠੇ, ਗੁਰੂ ਤੋਂ ਨਾਮ ਦੀ ਦਾਤ ਪ੍ਰਾਪਤ ਕਰ, ਦਿਨ ਰਾਤ ਲਗਾਤਾਰ ਸਿਮਰਨ ਵਿਚ ਜੁੜ ਜਾਏ, ਤਾਂ ਇਸ ਉਪਾਅ ਦਾ ਸਦਕਾ ਸਾਰਾ ਜਗਤ ਹੀ ਸੁਖੀਆ ਹੋ ਸਕਦਾ ਹੈ (ਐਵੇਂ ਨਹੀਂ)।੧।ਰਹਾਉ।

ਪ੍ਰ: ਕੀ ਹਰੀ ਨਾਮ ਨੂੰ ਸਿਮਰਦਿਆਂ ਵੀ ਮਨ ਅੰਦਰ ਕੋਈ ਮੈਲ ਬਾਕੀ ਰਹਿ ਜਾਂਦੀ ਹੈ ?

ਉ:੬. ਉਸ ਸੱਚੇ ਹਰੀ ਨਾਮ ਨੂੰ ਧਿਆਉਂਦਿਆਂ ਧਿਆਉਂਦਿਆਂ ਮਨ ਅਜਿਹਾ ਵਿਕਾਰਾਂ ਵਲੋਂ ਪਵਿੱਤਰ ਹੋ ਜਾਂਦਾ ਹੈ, ਮੁੜ ਉਸ ਮਨ ਨੂੰ ਹਉਮੈਂ ਦੀ ਮੈਲ ਪੋਹ ਨਹੀਂ ਸਕਦੀ।

੭. ਤਾਂ ਫਿਰ ਇਸ ਤਰ੍ਹਾਂ ਗੁਰੂ ਦੁਆਰੇ (ਸਬਦੁ) ਬ੍ਰਹਮ ਨੂੰ ਪਛਾਣ ਲਈਦਾ ਹੈ ਤੇ (ਅੰਮ੍ਰਿਤ) ਮੌਤ ਰਹਿਤ ਜੋ (ਨਾਮੀ) ਪ੍ਰਮੇਸ਼ਰ ਹੈ, ਉਸ ਵਿਚ ਸਮਾ ਜਾਈਦਾ ਹੈ। ਉਨ੍ਹਾਂ ਦੇ ਅੰਦਰ ਜਦ,

੮. ਗੁਰੂ ਨੇ ਗਿਆਨ ਰੂਪੀ (ਪ੍ਰਚੰਡੁ) ਅਤੀ ਤੇਜ ਵਾਲਾ ਦੀਪਕ (ਬਲਾਇਆ) ਪ੍ਰਕਾਸ਼ਿਆ ਤਾਂ ਉਨ੍ਹਾਂ ਦੇ ਹਿਰਦੇ ਵਿਚੋਂ ਅਗਿਆਨਤਾ ਦਾ ਹਨ੍ਹੇਰਾ ਦੂਰ ਹੋ ਜਾਂਦਾ ਹੈ, ਐਸੇ ਪੁਰਸ਼ਾਂ ਨੂੰ ਹੀ ਗੁਰਮੁਖ ਕਹਿਆ ਜਾਂਦਾ ਹੈ।੨।

ਪ੍ਰ: ਦਵੈਤ ਭਾਵਨਾ ਵਾਲੇ ਮਨੁੱਖ ਸਦਾ ਹੀ ਕਿਉਂ ਦੁਖੀਏ ਵੇਖੇ ਜਾਂਦੇ ਹਨ ?

ਉ: ੯. ਇਸੇ ਲਈ ਕਿ ਉਹ ਮਨਮੁਖ ਹਨ, ਉਹ ਹਮੇਸ਼ਾਂ ਹੀ ਆਪਣੇ ਮਨ ਦੇ ਮੱਤੇ ਪਿਛੇ ਪਿਛੇ ਟੁਰਦੇ ਹਨ ਅਤੇ ਉਹ ਹਉਮੈ ਦੀ ਮੈਲ ਨਾਲ ਹਰ ਵਕਤ ਹੀ ਭਰੇ ਹੋਏ ਹਨ ਅਤੇ ਤ੍ਰਿਸ਼ਨਾ ਦਾ ਵਿਕਾਰ ਤਾਂ ਉਨ੍ਹਾਂ ਦੇ ਮਨ ਨੂੰ ਸਦਾ ਹੀ ਰੋਗੀ ਰਖਦਾ ਹੈ।

ਪ੍ਰ: ਕੀ ਅਜਿਹੇ ਮਨਮੁਖ ਸ਼ੁੱਧ ਨਹੀਂ ਹੋ ਸਕਣਗੇ ?

ਉ:੧੦. ਸ਼ੁੱਧ ਤਾਂ ਹੋ ਸਕਦੇ ਹਨ, ਪਰ ਜੇ ਉਹ ਗੁਰੂ ਦੇ ਸ਼ਬਦ ਦੀ ਅਰਾਧਨਾ ਕਰਨ, ਪਰ ਇਹ ਤਾਂ ਅਟੱਲ ਨਿਯਮ ਹੈ ਕਿ ਗੁਰੂ ਦੇ ਦਿਤੇ ਨਾਮ ਦੀ ਕਮਾਈ ਤੋਂ ਬਿਨਾਂ ਵਿਕਾਰਾਂ ਦੀ ਮੈਲ ਨਹੀਂ ਉਤਰਦੀ। ਉਹ ਮੈਲੇ ਸੰਸਕਾਰਾਂ ਕਰਕੇ ਹੀ ਖਜਲ ਖੁਆਰ ਹੋਣ ਲਈ ਸਦਾ ਜੰਮਦੇ ਮਰਦੇ ਰਹਿੰਦੇ ਹਨ।

੧੧. ਇਸੇ ਲਈ, ਇਹ ਜੋ ਸੰਸਾਰ ਹੈ (ਧਾਤੁਰ ਬਾਜੀ) ਨਸ਼ਟ ਹੋ ਜਾਣ ਵਾਲੀ ਬਾਜ਼ੀ, ਭਾਵ ਹੈ ਕਿ ਇਹ ਇੰਦਰ ਜਾਲ ਦੀ ਬਾਜ਼ੀ ਵਾਂਙੂ ਨਾਸਵੰਤ ਹੈ, ਇਸ ਵਿਚ ਮਨਮੁਖ (ਪਲਚਿ) ਲਪਟ ਰਹੇ ਹਨ, ਜਿਸ ਕਰਕੇ ਨਾ ਉਨ੍ਹਾਂ ਨੂੰ (ਉਰਵਾਰੁ) ਇਸ ਲੋਕ ਵਿਚ ਸੁਖ ਹੈ, ਅਤੇ ਨਾ ਹੀ (ਪਾਰੁ) ਪ੍ਰਲੋਕ ਵਿਚ ਹੀ ਸੁਖ ਪ੍ਰਾਪਤ ਹੋਵੇਗਾ।੩।

੧੨. ਅਤੇ ਜੋ ਗੁਰਮੁਖ ਹਨ, ਉਨ੍ਹਾਂ ਦਾ ਹਰੀ ਦੇ ਨਾਮ ਵਿਚ ਹੀ ਪਿਆਰ ਹੁੰਦਾ ਹੈ, ਇਸ ਲਈ ਉਹ ਗੁਰਮੁਖ ਜਪੀਆ ਭੀ ਹੈ, ਤਪੀਆ ਭੀ ਹੈ ਅਤੇ ਉਸਨੂੰ ਸੰਜਮੀ ਭੀ ਕਿਹਾ ਜਾ ਸਕਦਾ ਹੈ।

੧੩. ਇਸ ਵਾਸਤੇ, ਹੇ ਭਾਈ! ਗੁਰਮੁਖ ਬਣ ਕੇ, ਜਾਂ ਮੁਖੀ ਗੁਰਾਂ ਦੁਆਰੇ ਸਦਾ ਹੀ ਉਸ ਪ੍ਰਭੂ ਦੇ ਨਾਮ ਨੂੰ ਧਿਆਉਂਦੇ ਰਹੀਏ ਜੋ ਨਾਮ ਕਰਤਾਰ ਸਰੂਪ ਹੈ।

੧੪. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਹੇ ਭਾਈ! ਉਸੀ ਕਰਤਾਰ ਦੇ ਨਾਮ ਨੂੰ ਧਿਆਉਂਦੇ ਰਹੀਏ, ਜੋ ਸਾਡੇ ਸਾਰੇ ਜੀਵਾਂ ਦਾ ਹੀ ਆਸਰਾ ਹੈ।੪।੭।੪੦।

***ਭਾਵਾਰਥ :*** ਹਜ਼ੂਰ ਇਸ ਸ਼ਬਦ ਵਿਚ ਸਾਰੇ ਜਗਤ ਨੂੰ ਦੁਖੀਆ ਹੋਣ ਦਾ ਕਾਰਨ ਦੱਸ ਕੇ ਨਾਲ ਹੀ ਸੁਖੀ ਹੋਣ ਦੀ ਜਾਚ ਭੀ ਫ਼ੁਰਮਾਂਦੇ ਹਨ।

ਸਾਰਾ ਸੰਸਾਰ ਇਸ ਲਈ ਦੁਖੀ ਹੈ ਕਿ ਇਹ ਆਪਣੇ ਅਸਲੇ ਸੁਖ ਸਰੂਪ ਤੋਂ ਵਿਛੜ ਗਿਆ ਹੈ ਅਤੇ ਦੂਜੇ ਦੇ ਮੋਹ ਵਿਚ ਖਚਤ ਹੋ ਰਿਹਾ ਹੈ।

ਇਸੇ ਕਰਕੇ ਜੀਵਾਂ ਅੰਦਰ ਹਉਮੈ ਦੀ ਪ੍ਰਧਾਨਤਾ ਹੈ ਅਤੇ ਹਉਮੈ ਆਪਣੇ ਮਨੋਰਥ ਦੀ ਪੂਰਤੀ ਲਈ ਤ੍ਰਿਸ਼ਨਾ ਵਿਚ ਪੈਂਦੀ ਹੈ। ਤ੍ਰਿਸ਼ਨਾ ਪੂਰੀ ਕਰਨ ਲਈ ਮਨੁੱਖ ਪਾਪ ਪੁੰਨ ਵਿਚ ਪਰਵਿਰਤ ਹੁੰਦਾ ਹੈ। ਸੋ,

ਤ੍ਰਿਸ਼ਨਾ ਪੂਰਤੀ ਦੀ ਇੱਛਾ ਮਨੁੱਖ ਦੇ ਮਨ ਨੂੰ ਮੈਲਾ ਕਰਦੀ ਹੈ। ਇਹੀ ਕਾਰਣ ਹੈ ਕਿ ਮੈਲਾ ਮਨ ਅਸਲ ਸੁਖ ਦੀ ਪਛਾਣ ਹੀ ਨਹੀਂ ਕਰ ਸਕਦਾ, ਉਹ ਬਸ ਤ੍ਰਿਸ਼ਨਾ ਪੂਰੀ ਕਰਨ ਵਿਚ ਹੀ ਸੁਖ ਮੰਨੀ ਬੈਠਾ ਹੈ, ਜਿਸ ਦਾ ਫਲ ਜੀਵ ਨੂੰ ਜੰਮਣ ਮਰਨ ਦਾ ਗੇੜ ਟੁਰਿਆ ਹੀ ਰਹਿੰਦਾ ਹੈ। ਇਸ ਗੇੜ ਵਿਚੋਂ ਨਿਕਲਣ ਦਾ ਹਜ਼ੂਰ ਇਕੋ ਹੀ ਢੰਗ ਬਿਆਨ ਕਰਦੇ ਹਨ, ਕਿ ਗੁਰੂ ਦੀ ਸ਼ਰਨ ਵਿਚ ਆਓ ਤੇ ਨਾਮ ਦੀ ਕਮਾਈ ਕਰੋ, ਜਿਸਦਾ ਸਦਕਾ ਅੰਦਰ ਗਿਆਨ ਦਾ ਪ੍ਰਕਾਸ਼ ਹੋਵੇਗਾ ਅਤੇ ਅਗਿਆਨਤਾ ਦਾ ਅੰਧੇਰ ਦੂਰ ਹੋ, ਸਦਾ ਸੁਖ ਪ੍ਰਾਪਤ ਕਰ ਲਓਗੇ।

ਇਸ ਸ਼ਬਦ ਵਿਚ ਪਰਮਾਰਥ ਪਾਂਧੀ ਨੂੰ ਵੈਰਾਗੀ ਹੋਣ ਦੀ ਲੋੜ ਦਸਦੇ ਹਨ, ਪਰ ਵੈਰਾਗ ਉਹ ਜੋ ਗੁਰਮਤ ਦੇ ਅਨੁਕੂਲ ਹੋਵੇ।

**ਸ੍ਰੀਰਾਗੁ ਮਹਲਾ ੩ ॥**

**੧. ਮਨਮੁਖੁ ਮੋਹਿ ਵਿਆਪਿਆ**
**ਬੈਰਾਗੁ ਉਦਾਸੀ ਨ ਹੋਇ ॥**
**੨. ਸਬਦੁ ਨ ਚੀਨੈ ਸਦਾ ਦੁਖੁ**
**ਹਰਿ ਦਰਗਹਿ ਪਤਿ ਖੋਇ ॥**
**੩. ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ॥੧॥**
**੪. ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥**
**੫. ਸਤਗੁਰੁ ਸੇਵਿ ਮੋਹੁ ਪਰਜਲੈ**
**ਘਰ ਹੀ ਮਾਹਿ ਉਦਾਸਾ ॥੧॥ਰਹਾਉ॥**
**੬. ਗੁਰਮੁਖਿ ਕਰਮ ਕਮਾਵੈ ਬਿਗਸੈ**
**ਹਰਿ ਬੈਰਾਗੁ ਅਨੰਦੁ ॥**
**੭. ਅਹਿਨਿਸਿ ਭਗਤਿ ਕਰੇ ਦਿਨੁ ਰਾਤੀ**
**ਹਉਮੈ ਮਾਰਿ ਨਿਚੰਦੁ ॥**
**੮. ਵਡੈ ਭਾਗਿ ਸਤਸੰਗਤਿ ਪਾਈ**
**ਹਰਿ ਪਾਇਆ ਸਹਜਿ ਅਨੰਦੁ ॥੨॥**
**੯. ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥**
**੧੦. ਅੰਤਰਿ ਲਾਗਿ ਨ ਤਾਮਸੁ ਮੂਲੇ**
**ਵਿਚਹੁ ਆਪੁ ਗਵਾਏ ॥**
**੧੧. ਨਾਮੁ ਨਿਧਾਨੁ ਸਤਗੁਰੂ ਦਿਖਾਲਿਆ**
**ਹਰਿ ਰਸੁ ਪੀਆ ਆਘਾਏ ॥੩॥**
**੧੨. ਜਿਨਿ ਕਿਨੈ ਪਾਇਆ ਸਾਧ ਸੰਗਤੀ**
**ਪੂਰੈ ਭਾਗਿ ਬੈਰਾਗਿ ॥**
**੧੩. ਮਨਮੁਖ ਫਿਰਹਿ ਨ ਜਾਣਹਿ ਸਤਗੁਰੁ**
**ਹਉਮੈ ਅੰਦਰਿ ਲਾਗਿ ॥**
**੧੪. ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ**
**ਬਿਨੁ ਭੈ ਕੇਹੀ ਲਾਗਿ ॥੪॥੮॥੪੧॥**

***ਪਦ ਅਰਥ :*** ਬੈਰਾਗੁ—ਮੋਹ ਤੋਂ ਰਹਿਤ ਹਾਲਤ। ਉਦਾਸੀ—ਉਪਰਾਮਤਾ, ਕਿਨਾਰਾ ਕਸ਼ੀ। ਚੀਨੈ—ਪਛਾਣੈ। ਅਹਿਨਿਸਿ—ਦਿਨੇ ਰਾਤ। ਨਿਚੰਦੁ—ਚਿੰਤਾ ਰਹਿਤ, ਬੇ-ਫ਼ਿਕਰ। ਪਰਜਲੈ—ਪੂਰੀ ਤਰ੍ਹਾਂ ਸੜ ਜਾਵੇ। ਲਾਗਿ ਨ—ਨਹੀਂ ਲੱਗਦੀ। ਤਾਮਸੁ—ਤਮੋਂ ਗੁਣੀ ਬ੍ਰਿਤੀ। ਆਘਾਏ—ਰੱਜ ਕੇ। ਲਾਗਿ—ਲਾਗ ਨਹੀਂ ਲਗਦੀ।

***ਅਰਥ :***

ਪ੍ਰ: ਮਨਮੁਖ ਦੇ ਅੰਦਰ ਵੈਰਾਗ ਉਪਜਦਾ ਕਿਉਂ ਨਹੀਂ ?

ਉ:੧. ਮਾਇਆ ਦੇ ਮਗਰ ਲੱਗਣ ਵਾਲੇ ਮਨਮੁਖ ਦੇ ਅੰਦਰ ਇਸ ਲਈ ਵੈਰਾਗ ਨਹੀਂ ਪੈਦਾ ਹੁੰਦਾ ਕਿ ਉਸਦਾ ਮਨ, ਮੋਹ ਵਿਚ ਫਸਿਆ ਪਿਆ ਹੈ ਅਤੇ ਨਾਹੀਂ ਉਸਨੂੰ ਕਦੀ ਸੰਸਾਰ ਵਲੋਂ ਉਦਾਸੀ, ਉਪਰਾਮਤਾ ਹੀ ਆਉਂਦੀ ਹੈ।

ਪ੍ਰ: ਉਸਦੇ ਇਥੇ ਸਦਾ ਹੀ ਦੁਖੀ ਰਹਿ, ਪ੍ਰਲੋਕ ਵਿਚ ਬੇ-ਪਤਾ ਹੋਣ ਦਾ ਅਸਲ ਕੀ ਕਾਰਨ ਹੈ ?

ਉ:੨. ਉਹ ਗੁਰੂ ਦੇ ਸ਼ਬਦ ਨੂੰ ਨਹੀਂ ਸਮਝਦਾ, ਤਾਹੀਓਂ ਉਸਨੂੰ ਇਸ ਲੋਕ ਵਿਚ ਸਦਾ ਹੀ ਦੁਖ ਰਹਿੰਦਾ ਹੈ ਅਤੇ ਅਗੇ ਹਰੀ ਦੀ ਦਰਗਾਹੇ ਪਤ ਗੁਆ ਕੇ ਪੁਜਦਾ ਹੈ ?

ਪ੍ਰ: ਗੁਰਮੁਖਾਂ ਕੋਲ ਸਦਾ ਸੁਖੀ ਰਹਿਣ ਦਾ ਕੀ ਸਾਧਨ ਹੈ ?

ਉ:੩. ਗੁਰਮੁਖ ਗੁਰੂ ਦੇ ਉਪਦੇਸ਼ ਰਾਹੀਂ ਅੰਦਰੋਂ ਹਉਮੈ ਨੂੰ ਕੱਟ ਦੇਂਦਾ ਹੈ, ਨਾਮ ਦਾ ਸਿਮਰਨ ਕਰਦਾ ਹੋਇਆ, ਸਦਾ ਨਾਮੀ ਪ੍ਰਮੇਸ਼ਰ ਵਿਚ ਰੱਤਾ ਰਹਿੰਦਾ ਹੈ, ਜਿਸਦਾ ਸਦਕਾ ਉਸਨੂੰ ਸਦਾ ਹੀ ਸੁਖ ਰਹਿੰਦਾ ਹੈ।੧।

ਪ੍ਰ: ਗੁਰਮੁਖ ਭੀ ਤਾਂ ਘਰ ਵਿਚ ਰਹਿੰਦੇ ਹੋਏ ਅਨੇਕਾਂ ਹੀ ਕਰਮ ਕਰਦੇ ਹਨ, ਉਹ ਉਦਾਸ ਕਿਵੇਂ ਰਹਿ ਸਕਦੇ ਹਨ ?

ਉ:੪. ਹੇ ਮੇਰੇ ਪਿਆਰੇ ! ਇਹ ਜੋ ਧਨ ਪੁਤ੍ਰਾਦਿ ਪਦਾਰਥਾਂ ਦੀ ਮੋਹ ਕਰਕੇ ਰਿਦੇ ਅੰਦਰ ਆਸਾ ਪੂਰਨ ਹੋ ਰਹੀ ਹੈ, ਇਹੀ ਸਾਰੇ ਦੁਖਾਂ ਦਾ ਕਾਰਨ ਹੈ।

੫. ਉਸ ਮੋਹ ਨੂੰ ਗੁਰਮੁਖ, ਸਤਿਗੁਰਾਂ ਦੀ ਸੇਵਾ ਕਰਕੇ ਅੰਦਰੋਂ ਸਾੜ ਦੇਂਦੇ ਹਨ, ਤਾਂ ਫਿਰ ਉਹ ਘਰ ਵਿਚ ਰਹਿੰਦੇ ਹੋਏ ਹੀ ਉਦਾਸ ਜੀਵਨ ਗੁਜ਼ਾਰਦੇ ਹਨ, ਭਾਵ ਆਸਾ ਦਾ ਕਾਰਨ ਸੀ ਮੋਹ, ਜਦੋਂ ਮੋਹ ਮਿਟ ਗਿਆ, ਤਾਂ ਉਸਦਾ ਜੋ ਕਾਰਜ ਸੀ ਆਸਾ ਇਹ ਸੁਭਾਵਕ ਹੀ ਨਵਿਰਤ ਹੋ ਗਈ, ਇਸ ਤਰ੍ਹਾਂ ਗੁਰਮੁਖ ਘਰ ਵਿਚ ਹੀ ਰਹਿੰਦਿਆਂ ਉਦਾਸ ਰਹਿੰਦੇ ਹਨ।੧।ਰਹਾਉ।

ਪ੍ਰ: ਸਿੱਖ ਨੂੰ ਜਦੋਂ ਵੈਰਾਗ ਹੋ ਗਿਆ, ਉਹ ਘਰ ਕਿਉਂ ਨਹੀਂ ਛੱਡਦਾ ?

ਉ:੬. ਹੇ ਭਾਈ ! ਗੁਰਸਿੱਖ ਵੈਰਾਗੀ ਹੋ ਕੇ ਘਰ ਨਹੀਂ ਛੱਡਦਾ ਉਹ ਤਾਂ ਸਗੋਂ ਗੁਰੂ ਦੁਆਰੇ ਘਰ ਵਿਚ ਰਹਿ ਕੇ ਹੀ ਨਾਮ ਸਿਮਰਨ ਦੀ ਕਮਾਈ ਕਰਦਾ ਹੈ, ਉਹ ਫਿਰ ਸਦਾ ਹੀ ਖਿੜਿਆ ਰਹਿੰਦਾ ਹੈ, ਕਿਉਂਕਿ ਗੁਰੂ ਉਸਨੂੰ ਵੈਰਾਗੀ ਕਰਕੇ ਪ੍ਰਭੂ ਪ੍ਰੇਮ ਵਿਚ ਲਾ ਦੇਂਦਾ ਹੈ, ਜਿਸਦਾ ਸਦਕਾ ਉਹ ਗੁਰਮੁਖ ਸਦਾ ਹੀ ਅਨੰਦ ਵਿਚ ਰਹਿੰਦਾ ਹੈ।

੭. ਉਹ ਗੁਰਸਿੱਖ ਹਉਮੈ ਨੂੰ ਮਾਰ ਕੇ ਦਿਨੇ ਰਾਤ ਭਗਤੀ ਕਰਦੇ ਹਨ, ਜਿਸਦਾ ਸਦਕਾ ਉਨ੍ਹਾਂ ਦੇ ਅੰਦਰੋਂ ਅਗਿਆਨ ਰੂਪ ਰਾਤਰੀ ਮਿਟ ਗਈ ਹੈ। ਭਾਵ ਗਿਆਨ ਰੂਪ ਸੂਰਜ ਪ੍ਰਗਟ

ਹੋਣ ਨਾਲ, ਅਵਿਦਿਆ ਰੂਪੀ ਅੰਧੇਰੀ ਰਾਤਰੀ ਨਸ਼ਟ ਹੋ ਗਈ ਅਤੇ ਹੰਗਤਾ, ਮਮਤਾ ਮਾਰਕੇ ਉਹ ਸਦਾ ਲਈ ਬੇ-ਫ਼ਿਕਰ ਹੋ ਗਏ।

ਪ੍ਰ: ਜਿਸ ਸਤਿਸੰਗਤ ਰਾਹੀਂ ਵੈਰਾਗ ਉਪਜਦਾ ਹੈ, ਉਸ ਵਿਚ ਸਾਰੇ ਹੀ ਕਿਉਂ ਨਹੀਂ ਆ ਜੁੜਦੇ ?

ਉ: ੮. ਜਿਸਨੇ ਵੀ ਸਤਿਸੰਗਤ ਪਾਈ ਹੈ, ਉਹ ਉਸਨੂੰ ਵੱਡੇ ਭਾਗਾਂ ਨਾਲ ਹੀ ਮਿਲ ਸਕੀ ਹੈ, ਜਿਸ ਦੁਆਰਾ ਉਸਨੇ ਹਰੀ ਨੂੰ ਪ੍ਰਾਪਤ ਕੀਤਾ ਹੈ। ਬਸ, ਹਰੀ ਪ੍ਰਾਪਤ ਹੋਇਆ ਤਾਂ ਫਿਰ ਸਹਿਜੇ ਹੀ ਸਹਿਜ ਅਨੰਦ ਪ੍ਰਗਟ ਹੋ ਆਇਆ।੨।

ਪ੍ਰ: ਲੋਕੀਂ ਤਾਂ ਅਸਲ ਵੈਰਾਗੀ ਸਾਧੂ, ਉਸਨੂੰ ਹੀ ਮੰਨਦੇ ਹਨ ਜੋ ਘਰ ਬਾਰ ਛੱਡ ਜੰਗਲਾਂ ਵਿਚ ਚਲਾ ਜਾਏ ?

ਉ: ੯. ਹੇ ਭਾਈ ! ਗੁਰਮਤ ਉਸਨੂੰ ਵੈਰਾਗੀ ਸਾਧੂ ਨਹੀਂ ਮੰਨਦੀ ਜੋ ਘਰ ਬਾਰ ਛੱਡ ਕੇ ਸਾਧੂ ਹੋ ਜਾਏ, ਸਹੀ ਤਾਂ ਉਹ ਵੈਰਾਗੀ ਹੈ, ਓਹੀ ਸਾਧੂ ਹੈ, ਜੋ ਹਿਰਦੇ ਵਿਚ ਨਾਮ ਦਾ ਧਾਰਨੀ ਹੈ।

ਪ੍ਰ: ਉਸਦੀ ਪਹਿਚਾਣ ਕਿਵੇਂ ਹੋ ਸਕੇਗੀ ?

ਉ:੧੦. ਉਸਦੀ ਪਹਿਚਾਣ ਹੈ ਕਿ ਉਸਦੇ ਅੰਤਾਕਰਣ ਵਿਚ (ਮੂਲੇ) ਕਦਾਚਿੱਤ ਵੀ ਅਵਿਦਿਆ ਦਾ ਅਭਾਵ ਹੋਣ ਕਰਕੇ, ਕਿਸੇ ਵੀ ਵਾਸ਼ਨਾ (ਤਾਮਸੁ) ਤਮੋਂ ਬ੍ਰਿਤੀ ਦਾ ਵਿਕਾਰ ਕ੍ਰੋਧਾਦਿਕ ਦੀ ਲਾਗ ਨਹੀਂ ਰਹਿੰਦੀ, ਕਿਉਂਕਿ ਉਹ ਅੰਦਰੋਂ ਹੰਗਤਾ ਮਮਤਾ ਨੂੰ ਗੁਆ ਲੈਂਦਾ ਹੈ।

੧੧. ਇਹ ਨਾਮ ਦਾ ਖ਼ਜ਼ਾਨਾ ਜਿਸਨੂੰ ਵੀ ਨਜ਼ਰ ਆਇਆ ਹੈ, ਉਸ ਨੂੰ ਸਤਿਗੁਰੂ ਨੇ ਹੀ ਵਿਖਾਇਆ ਹੈ, ਉਸ ਨਾਮ ਦਾ ਸਦਕਾ ਅਸੀਂ ਹਰੀ ਰਸ ਤ੍ਰਿਪਤ ਹੋ ਕੇ ਪੀਤਾ ਹੈ।੩।

ਪ੍ਰ: ਕੀ ਹਰੀ ਨੂੰ ਪਾਉਣ ਲਈ, ਕੋਈ ਖ਼ਾਸ ਗੱਲਾਂ ਧਾਰਨ ਦੀ ਭੀ ਲੋੜ ਹੈ ?

ਉ:੧੨. ਹੇ ਭਾਈ ! ਜਿਸਨੇ ਭੀ ਹਰੀ ਨੂੰ ਪਾਇਆ ਹੈ, ਉਸ ਨੂੰ ਤਿੰਨ ਗੱਲਾਂ ਧਾਰਨ ਕਰਨ ਦੀ ਜ਼ਰੂਰ ਲੋੜ ਪਈ ਹੈ, ਉਹ ਹੈ:

੧. ਪੂਰੇ ਭਾਗਾਂ ਦਾ ਉਦੇ ਹੋਣਾ।
੨. ਸੱਚੇ ਸਤਿਗੁਰੂ ਦੀ ਸੰਗਤ।
੩. ਗੁਰੂ ਦੇ ਬਖ਼ਸ਼ੇ ਗੁਰਮਤ ਦੇ ਵੈਰਾਗ ਦੀ।

੧੩. ਪਰ ਜਿਨ੍ਹਾਂ ਨੇ ਸਤਿਗੁਰੂ ਦੀ ਸ਼ਰਨ ਨਹੀਂ ਲਈ, ਹਰ ਵਕਤ ਜੋ ਆਪਣੇ ਮਨ ਦੇ ਮਗਰ ਹੀ ਟੁਰੇ ਰਹੇ, ਉਹ ਬੇ-ਅਰਥ ਹੀ ਭਟਕਦੇ ਫਿਰਦੇ ਰਹਿੰਦੇ ਹਨ, ਸਤਿਗੁਰੂ ਨੂੰ ਤਾਂ ਉਹ ਜਾਣਦੇ ਹੀ ਨਹੀਂ, ਕਿਉਂਕਿ ਉਨ੍ਹਾਂ ਦੇ ਅੰਦਰ ਹੰਗਤਾ ਮਮਤਾ ਦੀ ਲਾਗ ਲਗ ਰਹੀ ਹੈ।

੧੪. ਹੇ ਨਾਨਕ ! ਜੋ ਗੁਰੂ ਦੇ ਸ਼ਬਦ ਵਿਚ ਰਤੇ ਹੋਏ ਹਨ, ਓਹੀ ਹਰੀ ਦੇ ਨਾਮ ਵਿਚ ਰੰਗੇ ਜਾਂਦੇ ਹਨ।

ਪ੍ਰ: ਗੁਰ ਦਾ ਸ਼ਬਦ ਅੰਦਰ ਕੀ ਅਸਰ ਕਰਦਾ ਹੈ ?

ਉ: ਹੇ ਭਾਈ ! ਗੁਰੂ ਦਾ ਸ਼ਬਦ ਹਿਰਦੇ ਅੰਦਰ ਭੈ ਪੈਦਾ ਕਰ ਦੇਂਦਾ ਹੈ, ਜਦ ਅੰਦਰ ਭੈ ਆ ਜਾਏ ਤਾਂ ਫਿਰ ਪ੍ਰੇਮ ਦੀ ਲਾਗ ਲਗਦੀ ਹੈ। ਇਹ ਨਿਹਚਾ ਕਰ ਲਓ ਕਿ ਭੈ ਤੋਂ ਸਖਣੇ ਹਿਰਦੇ ਅੰਦਰ ਪ੍ਰੇਮ ਦੀ ਲਗਨ ਨਹੀਂ ਲਗਦੀ।੪।੮।੪੧।

***ਭਾਵਾਰਥ :*** ਗੁਰੂ ਅਮਰ ਦਾਸ ਜੀ ਇਸ ਮਹਾਂਵਾਕ ਅੰਦਰ, ਪ੍ਰਮਾਰਥ ਪਾਂਧੀ ਨੂੰ ਵੈਰਾਗ ਦੀ ਲੋੜ ਪ੍ਰਤੀਤ ਕਰਵਾ ਰਹੇ ਹਨ, ਪਰ ਵੈਰਾਗ ਜੋ ਗੁਰਮਤ ਵਿਚ ਮੰਨਿਆ ਹੈ। ਗੁਰਮਤ ਕਹਿੰਦੀ ਹੈ ਕਿ ਵੈਰਾਗ ਮੋਹ ਮਾਇਆ ਵਲੋਂ ਕਰਨਾ ਅਤਿ ਜ਼ਰੂਰੀ ਹੈ, ਰਸਾਂ ਕਸਾਂ ਦੇ ਪਦਾਰਥਾਂ ਵਲੋਂ ਉਦਾਸੀ ਜ਼ਰੂਰੀ ਹੈ। ਪਰ ਘਰ ਛੱਡ ਕੇ ਸਾਧੂ ਹੋ ਜਾਣ ਦੀ ਲੋੜ ਨਹੀਂ। ਵੈਰਾਗ, ਗੁਰਮਤ ਨੇ ਪਦਾਰਥਾਂ, ਸਰੀਰ ਦੇ ਰਸਾਂ ਤੇ ਮਿੱਤਰ ਸਬੰਧੀਆਂ ਦੇ ਮੋਹ ਨੂੰ ਮਿਥਿਆ ਦਰਸਾ, ਇਨ੍ਹਾਂ ਤੋਂ ਨੱਸ ਕੇ ਦੂਰ ਜਾ ਵਸਣ ਨੂੰ ਨਹੀਂ ਕਿਹਾ, ਸਗੋਂ ਇਨ੍ਹਾਂ ਦੇ ਵਿਚ ਵਸਦਿਆਂ ਨਿਰਲੇਪ ਜੀਵਨ ਗੁਜ਼ਾਰਨ ਨੂੰ ਪ੍ਰਧਾਨਤਾ ਦਿੱਤੀ ਹੈ।

ਮੋਹ ਦਾ ਬੱਧਾ ਹੋਇਆ ਆਦਮੀ ਦਿਨੇ ਰਾਤ ਧੰਦਿਆਂ ਵਿਚ ਖਚਤ ਰਹਿੰਦਾ ਹੈ। ਮੋਹ ਦੇ ਜਿਤਨੇ ਵੀ ਕੰਮ ਹਨ ਇਹ ਮਨੁੱਖ ਦੇ ਅੰਦਰ ਖਿਝਾਹਟ ਪੈਦਾ ਕਰਦੇ ਹਨ। ਮੋਹ ਵਿਚ ਬੱਧਾ ਬੰਦਾ ਇਹ ਨਹੀਂ ਜਾਣਦਾ ਕਿ ਇਹ ਮੇਰਾ ਫ਼ਰਜ਼ ਸੀ, ਸਗੋਂ ਉਹ ਟੱਬਰ ਪਰ ਆਪਣਾ ਅਹਿਸਾਨ ਸਮਝਦਾ ਹੈ।

ਸੇਵਾ ਕਰਨ ਵਾਲਾ ਭੀ ਦਿਨੇ ਰਾਤ ਸੇਵਾ ਕਰਦਾ ਹੈ, ਪਰ ਉਸਦੇ ਅੰਦਰ ਚਾਅ ਪੈਦਾ ਹੁੰਦਾ ਹੈ, ਉਸਨੂੰ ਖ਼ੁਸ਼ੀ ਪੈਦਾ ਹੁੰਦੀ ਹੈ ਕਿ ਉਹ ਕਿਸੇ ਦਾ ਕੁਝ ਸਵਾਰ ਰਿਹਾ ਹੁੰਦਾ ਹੈ। ਸੇਵਾ ਮੋਹ ਨੂੰ ਸਾੜਦੀ ਹੈ, ਸੇਵਾ ਹੰਕਾਰ ਨੂੰ ਮਾਰਦੀ ਹੈ, ਸੇਵਾ ਕਰਮਾਂ ਦੇ ਚੱਕਰ ਵਲੋਂ ਬੇ-ਫ਼ਿਕਰ ਕਰਦੀ ਹੈ, ਸੇਵਾ ਸਹਿਜ ਅਨੰਦ ਦੀ ਪ੍ਰਾਪਤੀ ਦਾ ਸਾਧਨ ਹੈ। ਗੁਰਮਤ ਵਿਚ ਘਰ ਦਾ ਤਿਆਗ ਸੰਨਿਆਸ ਨਹੀਂ, ਸਗੋਂ ਗ੍ਰਹਿਣ ਦਾ ਤਿਆਗ ਸੰਨਿਆਸ ਹੈ, ਛੱਡ ਦੇਣਾ ਸੰਨਿਆਸ ਹੈ। ਪਕੜ ਰਖਣਾ ਮੋਹ ਹੈ। ਵੰਡਣਾ ਤਿਆਗ ਹੈ, ਇਕੱਠਾ ਕਰਨਾ ਮੋਹ, ਲੋਭ ਹੈ।

ਸਾਧ ਸੰਗਤ ਇਕ ਟਕਸਾਲ ਹੈ ਜਿਥੇ ਜਾ ਕੇ ਆਦਮੀ ਜੀਵਨ ਜਾਚ ਸਿਖਦਾ ਹੈ। ਮਨੁੱਖਾਂ ਦੀ ਆਪਸ ਦੀ ਛੋਹ ਤੋਂ ਬਿਨਾਂ ਜੀਵਨ ਵਿਚ ਪਲਟਾ ਨਹੀਂ ਆ ਸਕਦਾ। ਪਰ ਇਸ ਵਿਚ ਭਾਗਾਂ ਦਾ ਭੀ ਚੋਖਾ ਹਿੱਸਾ ਹੁੰਦਾ ਹੈ।

ਸੋ, ਹਜ਼ੂਰ ਗ੍ਰਹਿਸਤ ਵਿਚ ਰਹਿੰਦਿਆਂ ਨਿਰਲੇਪ ਜੀਵਨ ਗੁਜ਼ਾਰਨ ਨੂੰ ਅਸਲ ਵੈਰਾਗ ਮੰਨਦੇ ਹਨ।

ਇਸ ਸ਼ਬਦ ਵਿਚ ਭੀ ਪਿਛਲਾ ਭਾਵ ਹੀ ਚਲ ਰਿਹਾ ਹੈ, ਕਿ ਗ੍ਰਿਹਸਤ ਵਿਚ ਰਹਿੰਦਿਆਂ ਹੀ ਪ੍ਰਮਾਰਥ ਸਿਧੀ ਹੋ ਸਕਦੀ ਹੈ, ਕਿਤੇ ਬਾਹਰ ਜਾਣ ਦੀ ਲੋੜ ਨਹੀਂ।

## ਸਿਰੀਰਾਗੁ ਮਹਲਾ ੩ ॥

**੧. ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥**
**੨. ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥**
**੩. ਨਾਮੁ ਨਿਧਾਨੁ ਅਖੁਟੁ ਹੈ**
**ਵਡਭਾਗਿ ਪਰਾਪਤਿ ਹੋਇ ॥੧॥**
**੪. ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥**
**੫. ਹਰਿ ਜੀਉ ਸਦਾ ਧਿਆਇ ਤੂ**
**ਗੁਰਮੁਖਿ ਏਕੰਕਾਰੁ ॥੧॥ਰਹਾਉ॥**
**੬. ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥**
**੭. ਹਲਤਿ ਪਲਤਿ ਸੁਖੁ ਪਾਇਦੇ**
**ਜਪਿ ਜਪਿ ਰਿਦੈ ਮੁਰਾਰਿ ॥**

**੮. ਘਰ ਹੀ ਵਿਚਿ ਮਹਲੁ ਪਾਇਆ**
**ਗੁਰ ਸਬਦੀ ਵੀਚਾਰਿ ॥੨॥**
**੯. ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥**
**੧੦. ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥**
**੧੧. ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥**
**੧੨. ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥**
**੧੩. ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥**
**੧੪. ਨਾਨਕ ਗੁਰਮੁਖਿ ਪਾਈਐ**
**ਆਪੇ ਜਾਣੈ ਸੋਇ ॥੪॥੯॥੪੨॥**

***ਪਦ ਅਰਥ :*** ਏਕੰਕਾਰੁ—ਜੋ ਕੇਵਲ ਇਕੋ ਇਕ ਹੈ। ਹਲਤਿ ਪਲਤਿ—ਲੋਕ ਤੇ ਪਰਲੋਕ। ਮਹਲੁ—ਸਰੂਪ। ਜਮ ਜਾਲੇ—ਜਾਲ ਵਾਲੇ ਜਮ। ਵਥੁ—ਪਦਾਰਥ।

***ਅਰਥ :***

**ਪ੍ਰ:** ਕੋਈ ਖ਼ਾਸ ਥਾਂ ਹੈ, ਜਿਥੋਂ ਜਾ ਨਾਮ ਪ੍ਰਾਪਤ ਕਰ ਸਕੀਏ ?

**ਉ:੧.** ਹੇ ਭਰਾਵੋ ! ਕਿਸੇ ਬਾਹਰ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ, ਨਾਮ ਰੂਪੀ 'ਵਥੁ' ਪਦਾਰਥ ਸਰੀਰ ਵਿਚੋਂ ਹੀ ਪਾ ਲਈਦਾ ਹੈ, ਕਿਉਂਕਿ ਜਿਤਨੀਆਂ ਭੀ ਪਰਮਾਰਥਿਕ ਵਸਤੂਆਂ ਹਨ ਉਹ ਸਭ ਇਸੇ ਸਰੀਰ ਅੰਦਰ ਹਨ।

**ਪ੍ਰ:** ਫਿਰ ਉਹ ਨਾਮ ਪ੍ਰਾਪਤ ਕਿਵੇਂ ਹੋਵੇ ?

**ਉ:੨.** ਉਸ ਪ੍ਰਭੂ ਦੇ ਨਾਮ ਨੂੰ ਪ੍ਰਾਪਤ ਕਰਨ ਲਈ ਯਤਨ ਭੀ ਇਹੋ ਹੈ ਕਿ ਉਸਦੇ ਨਾਮ ਨੂੰ ਪਲ ਪਲ ਚੇਤੇ ਕਰਦੇ ਰਹੀਏ, ਪਰ ਇਸ ਨਾਮ ਦੀ ਦਾਤ ਨੂੰ ਕੋਈ ਵਿਰਲਾ ਹੀ ਗੁਰੂ ਦੁਆਰੇ ਪ੍ਰਾਪਤ ਕਰਦਾ ਹੈ।

**ਪ੍ਰ:** ਕੀ ਫਿਰ ਉਹ ਨਾਮ ਪ੍ਰਾਪਤ ਹੋਇਆਂ ਮੁੱਕ ਨਹੀਂ ਜਾਂਦਾ ?

**ਉ:੩.** ਨਾਮ ਇਕ ਅਜਿਹਾ 'ਅਮੁੱਕ' ਖ਼ਜ਼ਾਨਾ ਹੈ, ਜੋ ਕਦੀ ਮੁੱਕਦਾ ਹੀ ਨਹੀਂ ਪਰ, ਇਹ ਸਾਰਿਆਂ ਨੂੰ ਨਹੀਂ, ਵੱਡੇ ਭਾਗਾਂ ਦੁਆਰਾ ਹੀ ਪ੍ਰਾਪਤ ਹੁੰਦਾ ਹੈ।੧।

**ਪ੍ਰ:** ਕੀ ਹਰੀ ਨੂੰ ਧਿਆਉਣ ਲਈ ਕਿਸੇ ਖ਼ਾਸ ਪ੍ਰਹੇਜ਼ ਰੱਖਣ ਦੀ ਭੀ ਲੋੜ ਹੈ ? ਹਾਂ, ਤਿੰਨ ਗੱਲਾਂ, ਨਿੰਦਾ, ਹਉਮੈਂ ਤੇ ਹੰਕਾਰ।

**ਉ:੪.** 'ਮੇਰੇ ਮਨ' ਕਹਿ ਕੇ ਆਪਣੇ ਦੁਆਰੇ ਉਪਦੇਸ਼ ਸਾਨੂੰ ਕਰਦੇ ਹਨ। ਹੇ ਮਨ ਮੇਰੇ ! ਤੂੰ ਤਿਆਗ ਦੇ; ਹਉਮੈ, ਹੰਕਾਰ ਤੇ ਨਿੰਦਾ।

੫. ਫਿਰ ਤੂੰ ਉਸ ਹਰੀ ਪ੍ਰਮੇਸ਼ਰ ਜੀ ਨੂੰ ਸਦਾ ਹੀ ਧਿਆਉਂਦਾ ਰਹੁ, ਗੁਰੂ ਦੁਆਰੇ ਉਸਨੂੰ ਇਕੋ ਹੀ ਇਕ ਜਾਣ। ਪਰ ਯਾਦ ਰੱਖੀਂ ਇਸ ਔਖਧੀ ਨੂੰ ਵਰਤਨ ਸਮੇਂ ਛੱਡਣੀ ਪਏਗੀ ਹੰਗਤਾ, ਮੈਂ, ਮੇਰੀ ਤੇ ਆਪਣੇ ਵੱਡੇ ਹੋਣ ਦਾ ਹੰਕਾਰ ਤੇ ਦੂਜਿਆਂ ਨੂੰ ਮਾੜਾ ਦੱਸਣ ਦੀ ਨਿੰਦਾ। ਬਸ, ਐਸਾ ਕਰਨ ਨਾਲ ਤੂੰ ਗੁਰਮੁਖ ਬਣ ਜਾਵੇਂਗਾ।੧।ਰਹਾਉ।

**ਪ੍ਰ:** ਅਜਿਹੇ ਗੁਰਮੁਖ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ ?

**ਉ:੬.** ਉਨ੍ਹਾਂ ਗੁਰਮੁਖਾਂ ਨੂੰ ਇਕ ਨਹੀਂ ਅਨੰਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ, ਗੁਰੂ ਸ਼ਬਦ ਦੀ ਵਿਚਾਰ ਦੁਆਰੇ ਉਨ੍ਹਾਂ ਦੇ ਮੂੰਹ ਲੋਕ ਪ੍ਰਲੋਕ ਵਿਚ ਉੱਜਲੇ ਹੁੰਦੇ ਹਨ।

੭. ਉਹ ਮਨ ਬਾਣੀ ਕਰਕੇ ਆਪਣੇ ਹਿਰਦੇ ਅੰਦਰ ਪ੍ਰਮੇਸ਼ਰ ਨੂੰ ਜਪ ਜਪ ਕੇ, ਲੋਕ ਪ੍ਰਲੋਕ ਵਿਚ ਸਦਾ ਹੀ ਸੁਖ ਪਾਉਂਦੇ ਹਨ।

੮. ਬਸ, ਹੁਣ ਉਨ੍ਹਾਂ ਗੁਰਮੁਖਾਂ ਨੂੰ ਕਿਤੇ ਬਾਹਰ ਜਾਣ ਦੀ ਲੋੜ ਹੀ ਨਹੀਂ ਰਹਿ ਗਈ। ਉਹ ਘਰ ਵਿਚ ਹੀ ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਆਪਣੇ ਪ੍ਰਮੇਸ਼ਰ (ਮਹਲੁ) ਸਰੂਪ ਨੂੰ ਪਾ ਲੈਂਦੇ ਹਨ।੨।

**ਪ੍ਰ:** ਜੋ ਗੁਰਮੁਖਾਂ ਤੋਂ ਉਲਟ ਮਨਮੁਖ ਹਨ, ਉਨ੍ਹਾਂ ਨੂੰ ਕੀ ਸਜ਼ਾ ਹੋਵੇਗੀ ?

**ਉ:** ੯. ਹੇ ਭਾਈ ! ਜੋ ਅਮੁੱਕ ਨਾਮ ਦੇ ਦਾਤੇ ਸਤਿਗੁਰੂ ਜੀ ਹਨ, ਉਨ੍ਹਾਂ ਵਲੋਂ ਮਨਮੁਖ ਜੋ ਮੂੰਹ ਫੇਰ ਲੈਂਦੇ ਹਨ, ਭਾਵ ਬੇਮੁਖ ਹੋ ਜਾਂਦੇ ਹਨ, ਉਨ੍ਹਾਂ ਦੇ 'ਮੱਥੇ' ਮੂੰਹ ਵਿਸ਼ੇ ਵਿਕਾਰਾਂ ਕਰਕੇ ਦਾਗ਼ੀ ਹੋ ਜਾਂਦੇ ਹਨ। ਇਸ ਲਈ ਉਨ੍ਹਾਂ ਦੇ ਮੂੰਹ ਕਾਲੇ ਕੀਤੇ ਜਾਂਦੇ ਹਨ।

੧੦. ਫਿਰ ਉਹ ਕਰਮ ਹੀ ਅਜਿਹੇ ਕਰਦੇ ਹਨ, ਜਿਸਦਾ ਫਲ ਉਨ੍ਹਾਂ ਨੂੰ ਦਿਨੇ ਰਾਤ ਦੁਖ ਹੀ ਮਿਲਦਾ ਹੈ ਅਤੇ ਜਮ ਸ਼ਿਕਾਰੀਆਂ ਵਾਂਗ ਉਨ੍ਹਾਂ ਨੂੰ ਫਾਹੀ ਲੈ ਕੇ ਤਾੜਦਾ ਹੀ ਰਹਿੰਦਾ ਹੈ, ਭਾਵ ਜਮ ਜਾਲ ਲੈ ਕੇ ਉਨ੍ਹਾਂ ਨੂੰ ਪਕੜਨ ਲਈ ਹਰ ਵਕਤ ਤੱਕਦਾ ਰਹਿੰਦਾ ਹੈ।

੧੧. ਉਨ੍ਹਾਂ ਨੂੰ ਜਾਗਦਿਆਂ ਤਾਂ ਇਕ ਪਾਸੇ ਰਿਹਾ, ਕਦੀ ਸੁਪਨੇ ਵਿਚ ਭੀ ਸੁਖ ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਨੂੰ ਚਿੰਤਾ ਦੀਆਂ ਚਿਖਾ ਵਿਚੋਂ ਨਿਕਲ ਰਹੀਆਂ ਲਾਟਾਂ ਦਿਨੇ ਰਾਤ ਸਾੜ ਸਾੜ ਕੇ ਸੁਆਹ ਕਰੀ ਜਾਂਦੀਆਂ ਹਨ। ਭਾਵ ਹੈ, ਉਨ੍ਹਾਂ ਮਨਮੁਖਾਂ ਨੇ ਸੁਖ ਕਦੀ ਨਹੀਂ ਦੇਖਿਆ, ਉਨ੍ਹਾਂ ਨੂੰ ਸੁਖਾਂ ਦੀ ਸਿਮਰਤੀ ਕਿਥੋਂ ਹੋਣੀ ਹੈ। ਜਦ ਸੁਖ ਦੀ ਸਿਮਰਤੀ ਹੀ ਨਹੀਂ, ਤਾਂ ਸੁਪਨੇ ਵਿਚ ਸੁਖ ਕਿਵੇਂ ਦੇਖੇਗਾ ਕਿਉਂਕਿ ਉਹ ਤਾਂ ਬਹੁਤ ਤਰ੍ਹਾਂ ਦੀ ਚਿੰਤਾ ਨੇ (ਪਰ ਜਾਲੇ) ਵਿਸ਼ੇਸ਼ ਕਰਕੇ ਜਲਾਏ ਹੋਏ ਹਨ।੩।

**ਪ੍ਰ:** ਫਿਰ ਕੀ ਅਜਿਹੇ ਮਨਮੁਖ ਨਿਰਾਸ ਹੋ ਜਾਣ ਕਿ ਅਸੀਂ ਹੁਣ ਬਖ਼ਸ਼ੇ ਹੀ ਨਹੀਂ ਜਾ ਸਕਦੇ ?

**ਉ:੧੨.** ਅਗੋ ਰਹਿਮ ਦਿਲ ਸਤਿਗੁਰੂ ਜੀ, ਉਨ੍ਹਾਂ ਬੇਮੁਖਾਂ ਲਈ ਭੀ ਸਾਈਂ ਦੀ ਬਖ਼ਸ਼ਸ਼ ਵਲ ਇਸ਼ਾਰਾ ਕਰਦੇ ਹਨ, ਕਿ ਹੇ ਭਾਈ ! ਸਭਨਾਂ ਜੀਵਾਂ ਦਾ ਦਾਤਾ ਤਾਂ ਇਕ

੧੩. ਵਾਹਿਗੁਰੂ ਜੀ ਹੈ, ਉਸਦੀ ਬਖ਼ਸ਼ਿਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, ਉਹ ਇਹ ਆਪਣੀ ਨਾਮ ਦੀ ਦਾਤ, ਜਿਸਨੂੰ ਭੀ ਚਾਹੇ ਉਸੇ ਨੂੰ ਦੇ ਦੇਂਦਾ ਹੈ।

੧੪. ਪਰ, ਹੇ ਨਾਨਕ ! ਉਸ ਦਾਤਾਰ ਨੂੰ ਗੁਰੂ ਦੁਆਰੇ ਹੀ ਪਾਈਦਾ ਹੈ। ਪਾਈਦਾ ਕਿਸ ਤਰ੍ਹਾਂ ਹੈ, ਇਸ ਭੇਦ ਨੂੰ ਉਹ ਆਪ ਹੀ ਜਾਣਦਾ ਹੈ ਕਿ ਗੁਰੂ ਨਾਲ ਸੰਜੋਗ ਕਰਵਾ ਕੇ ਕਿਵੇਂ ਨਾਮ ਦੀ ਬਖ਼ਸ਼ਸ਼ ਕਰਨੀ ਹੈ।੪।੯।੪੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਗੁਰਮਤ ਦੁਆਰੇ ਨਾਮ ਪਦਾਰਥ ਦੀ ਪ੍ਰਾਪਤੀ, ਗ੍ਰਹਿਸਤ ਵਿਚ ਰਹਿੰਦਿਆਂ ਸਰੀਰ ਵਿਚੋਂ

ਹੀ ਮਿਲਣ ਦਾ ਇਸ਼ਾਰਾ ਕਰਦੇ ਹਨ, ਪਰ ਸੰਕੇਤ ਹੈ ਕਿ ਨਿੰਦਾ, ਹਉਮੈ ਅਤੇ ਹੰਕਾਰ ਨੂੰ ਤਿਆਗਣਾ ਲਾਜ਼ਮੀ ਹੈ, ਅਜਿਹੇ ਗੁਰਮੁਖਾਂ ਦੇ ਲੋਕ ਪ੍ਰਲੋਕ ਵਿਚ ਮੁਖ ਉੱਜਲੇ ਅਤੇ ਸਦਾ ਸੁਖ ਪ੍ਰਾਪਤ ਕਰਦੇ ਹਨ। ਨਾਮ ਦਾਤਾ ਸਤਿਗੁਰਾਂ ਵਲੋਂ ਬੇਮੁਖਾਂ ਨੂੰ ਸਦਾ ਦੁਖ ਅਤੇ ਚਿੰਤਾ ਵਿਚ ਸੜਦੇ ਰਹਿਣਾ ਸਜ਼ਾ ਬਿਆਨ ਕੀਤੀ ਹੈ, ਪਰ ਦਾਤਾ ਸਭਨਾਂ ਜੀਵਾਂ ਦਾ ਇਕੋ ਹੀ ਦਾਤਾਰ ਹੈ, ਜਿਸਨੂੰ ਭਾਵੇ ਦਾਤ ਬਖ਼ਸ਼ਿਸ਼ ਕਰਦਾ ਹੈ।

ਇਸ ਸ਼ਬਦ ਵਿਚ ਦੋ ਤਰ੍ਹਾਂ ਦੇ ਮਨਮੁਖਾਂ ਦਾ ਜ਼ਿਕਰ ਕਰਦੇ ਹੋਇਆਂ, ਉਨ੍ਹਾਂ ਦੇ ਉਧਾਰ ਦਾ ਉਪਦੇਸ਼ ਕਰਦੇ ਹਨ।

**ਸਿਰੀਰਾਗੁ ਮਹਲਾ ੩ ॥**

**੧. ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥**
**੨. ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥**
**੩. ਇਹੁ ਮਨੁ ਧਾਵਤੁ ਤਾ ਰਹੈ**
**ਜਾ ਆਪੇ ਨਦਰਿ ਕਰੇਇ ॥੧॥**
**੪. ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥**
**੫. ਨਾਮੁ ਨਿਧਾਨੁ ਸਦ ਮਨਿ ਵਸੈ**
**ਮਹਲੀ ਪਾਵੈ ਥਾਉ ॥੧॥ਰਹਾਉ॥**
**੬. ਮਨਮੁਖ ਮਨੁ ਤਨੁ ਅੰਧੁ ਹੈ**
**ਤਿਸ ਨਉ ਠਉਰ ਨ ਠਾਉ ॥**
**੭. ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥**
**੮. ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥**
**੯. ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥**
**੧੦. ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥**
**੧੧. ਬਿਖਿਆ ਅੰਦਰਿ ਪਚਿ ਮੁਏ**
**ਨਾ ਉਰਵਾਰੁ ਨ ਪਾਰੁ ॥੩॥**
**੧੨. ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥**
**੧੩. ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥**
**੧੪. ਨਾਨਕ ਗੁਰਮਤਿ ਉਬਰੇ**
**ਸਚਾ ਨਾਮੁ ਸਮਾਲਿ ॥੪॥੧੦॥੪੩॥**

*ਅਰਥ :*

ਪ੍ਰ: ਇਹ ਮਨ ਸੰਕਲਪਾਂ ਵਿਕਲਪਾਂ ਵਿਚ ਦੌੜਨੋਂ ਕਿਵੇਂ ਰੁੱਕ ਸਕਦਾ ਹੈ?

ਉ:੧. ਉਹ ਜੋ ਸੱਚਾ ਸਾਹਿਬ ਅਕਾਲ ਪੁਰਖ ਹੈ, ਜੇ ਉਸਨੂੰ ਮਨ ਕਰਕੇ ਸੇਵੀਏ ਤਾਂ ਉਹ ਫਿਰ ਸਾਨੂੰ ਸੱਚੀ ਵਡਿਆਈ ਦੇਂਦਾ ਹੈ।

੨. ਗੁਰੂ ਦੀ ਕ੍ਰਿਪਾ ਦਾ ਸਦਕਾ ਉਸ ਪ੍ਰਭੂ ਦਾ ਨਾਮ ਮਨ ਵਿਚ ਆ ਵਸਦਾ ਹੈ। ਜੋ ਨਾਮ ਸਾਡੇ ਮਨ ਵਿਚ ਵਸ ਰਹੀ ਹਉਮੈ ਨੂੰ ਦੂਰ ਕਰ ਦੇਂਦਾ ਹੈ।

੩. ਜਦੋਂ ਹਉਮੈਂ ਮਿਟ ਗਈ, ਤਾਂ ਇਸ ਦੀ ਵਿਕਾਰਾਂ ਵਲੋਂ ਧਉਣੀ ਭੀ ਮੁੱਕ ਜਾਂਦੀ ਹੈ, ਪਰ ਇਸ ਮਨ ਨੂੰ ਇਕਾਗਰ ਹੋਣ ਦੀ ਦਾਤ ਤਦ ਹੀ ਪ੍ਰਾਪਤ ਹੁੰਦੀ ਹੈ, ਜੇ ਉਹ ਪ੍ਰਭੂ ਆਪ ਹੀ ਮੇਹਰ ਭਰੀ ਨਜ਼ਰ ਕਰ ਦੇਵੇ।੧।

੪. ਇਸ ਲਈ ਹੇ ਭਾਈ! ਗੁਰੂ ਦੁਆਰੇ ਹਰੀ ਦੇ ਨਾਮ ਨੂੰ ਧਿਆਓ।

੫. ਉਹ ਨਾਮ ਰੂਪੀ ਨਿਧੀ ਜੇ ਸਦਾ ਲਈ ਅੰਦਰ ਵਸ ਜਾਵੇ, ਤਾਂ ਉਹ ਨਾਮ ਅਭਿਆਸੀ, ਵਾਹਿਗੁਰੂ ਦੇ ਸਰੂਪ ਰੂਪੀ ਮਹਿਲਾਂ ਵਿਚ ਥਾਂ ਪ੍ਰਾਪਤ ਕਰ ਲੈਂਦਾ ਹੈ।੧।ਰਹਾਉ।

ਪ੍ਰ: ਜੇ ਗੁਰੂ ਨ ਮਿਲੇ, ਤਾਂ ਇਹ ਮਨੁੱਖ ਆਪਣੀ ਮਨ ਮਰਜ਼ੀ ਦੇ ਕੰਮ ਕਰਦਾ ਰਵੇ ਤਾਂ ਉਸਦਾ ਅੰਤ ਕੀ ਹੋਵੇਗਾ?

ਉ: ੬. ਅਜਿਹਾ ਕਰਨ ਵਾਲਾ ਮਨਮੁਖ ਹੈ, ਉਸਦੇ ਦੋਵੇਂ ਹੀ ਮਨ ਅਤੇ ਤਨ ਅੰਧੇ ਹੋਇਆ ਕਰਦੇ ਹਨ, ਮਨ ਇਸ ਲਈ ਅੰਧਾ ਹੈ ਕਿ ਉਸ ਪਾਸ ਸਹੀ ਸੋਧ ਨਹੀਂ ਹੈ ਅਤੇ ਇਸਦੇ ਨਾਲ ਮਨਮੁਖ ਦਾ ਸਰੀਰ ਭੀ ਅੰਧਾ ਹੈ, ਉਸ ਮਨਮੁਖ ਕੋਲ ਸਦਾ ਲਈ ਇਕਾਗਰ ਹੋਣ ਦਾ ਕੋਈ ਥਾਂ ਨਹੀਂ ਹੈ।

੭. ਉਹ ਬਹੁਤੀਆਂ ਜੂਨਾਂ ਵਿਚ ਭਟਕਦਾ ਹੀ ਰਹਿੰਦਾ ਹੈ, ਉਸਨੂੰ ਕਿਸੇ ਥਾਂ ਭੀ ਟਿਕਾਅ ਨਹੀਂ ਮਿਲਦਾ, ਜਿਸ ਤਰ੍ਹਾਂ ਸੁੰਞੇ ਘਰ ਵਿਚ ਕਾਂ ਅਨੇਕਾਂ ਹੀ ਚੱਕਰ ਲਾਉਂਦਾ ਹੈ, ਪਰ ਉਸਨੂੰ ਸੁੰਞੇ ਘਰਾਂ ਵਿਚੋਂ ਕੁਝ ਨਹੀਂ ਮਿਲਦਾ।

ਪ੍ਰ: ਕਿਵੇਂ ਉਸਦਾ ਭੀ ਉਧਾਰ ਹੋ ਸਕਦਾ ਹੈ? ਹਾਂ ਉਧਾਰ ਕਰਤਾ ਉਪਕਾਰੀ ਸਤਿਗੁਰੂ ਜੀ ਹਨ। ਜੇ ਕ੍ਰਿਪਾ ਕਰਨ ਤਾਂ।

ਉ: ੮. ਉਸਨੂੰ ਭੀ ਗੁਰੂ ਦੇ ਉਪਦੇਸ਼ ਦੁਆਰਾ ਹਰੀ ਦਾ ਨਾਮ ਮਿਲ ਸਕਦਾ ਹੈ ਅਤੇ ਗੁਰੂ ਦੀ ਦਿੱਤੀ ਹੋਈ ਮਤ ਨਾਲ ਉਸਦੇ ਹਿਰਦੇ ਵਿਚ ਭੀ ਗਿਆਨ ਦਾ ਚਾਨਣ ਪ੍ਰਕਾਸ਼ ਹੋ ਆਉਂਦਾ ਹੈ।੨।

ਪ੍ਰ: ਵੇਦ ਪਾਠੀ ਪੰਡਤ ਤਾਂ ਕਲਿਆਣ ਸਰੂਪ ਹੀ ਹੋਣਗੇ, ਉਨ੍ਹਾਂ ਨੂੰ ਤਾਂ ਕਿਸੇ ਹੋਰ ਸਾਧਨ ਕਰਨ ਦੀ ਲੋੜ ਨਹੀਂ ਹੋਵੇਗੀ?

ਉ: ੯. ਹੇ ਭਾਈ! ਜੇ ਉਨ੍ਹਾਂ ਦੇ ਅੰਦਰ ਤਿੰਨ ਗੁਣਾਂ ਤੇ ਪੰਜਾਂ ਵਿਸ਼ਿਆਂ ਵਾਲੀ, ਅੰਨ੍ਹੀ ਅਵਸਥਾ ਹੈ ਅਤੇ ਮਾਇਆ ਦੇ ਮੋਹ ਦਾ ਗੁਬਾਰ ਅੰਧੇਰਾ ਹੈ। ਤਾਂ :

੧੦. ਭਾਵੇਂ ਉਹ ਬੇਦਾਂ ਨੂੰ ਪੜ੍ਹ ਕੇ ਉੱਚੀ ਉੱਚੀ ਕੂਕ ਕੂਕ ਕੇ ਸੁਣਾਉਂਦੇ ਹਨ, ਪਰ ਯਾਦ ਰਹੇ ਜੇ ਉਹ ਅੰਦਰੋਂ ਪਦਾਰਥਾਂ ਦੇ ਲੋਭੀ ਹਨ ਅਤੇ ਇਕ ਰੱਬ ਨੂੰ ਛੱਡ ਕੇ (ਅਨ) ਹੋਰ ਦੇਵੀ ਦੇਵਤਿਆਂ ਨੂੰ ਸੇਵਦੇ ਹਨ ਅਤੇ ਸੰਸਾਰੀ ਲੋਕਾਂ ਵਾਂਗ ਉਹ ਭੀ :

੧੧. ਪੰਜਾਂ ਵਿਸ਼ਿਆਂ ਵਿਚ ਲਗੇ ਸੜ ਸੜ ਕੇ ਮਰਦੇ ਹਨ ਉਨ੍ਹਾਂ ਦਾ ਨ ਇਹ ਲੋਕ ਸੰਵਰਦਾ ਹੈ ਅਤੇ ਨਾ ਹੀ ਪ੍ਰਲੋਕ ਹੀ।੩।

ਪ੍ਰ: ਕੀ ਕੋਈ ਐਸਾ ਉਪਾਅ ਹੈ, ਜਿਸ ਦਾ ਸਦਕਾ ਉਨ੍ਹਾਂ ਦਾ ਭੀ ਬਚਾਅ ਹੋ ਸਕੇ?

ਉ:੧੨-੧੩. ਹੇ ਭਰਾਵੋ! ਇਸ ਗੱਲ ਪਰ ਨਿਹਚਾ ਕਰ ਲਓ, ਕਿ ਭਾਵੇਂ ਕੋਈ ਪੜ੍ਹਿਆ ਪੰਡਤ ਹੈ, ਯਾ ਕੋਈ ਅਨਪੜ੍ਹ ਹੈ। ਜਿਸਨੇ ਉਸ ਜਗਤ ਦੇ ਪ੍ਰਤਿਪਾਲਕ ਜਗਤ ਪਿਤਾ ਨੂੰ ਮਾਇਆ ਦੇ ਮੋਹ ਵਿਚ ਉਲਝ ਕੇ ਵਿਸਾਰ ਦਿੱਤਾ ਹੈ ਅਤੇ

ਗੁਰੂ ਦੀ ਮਤ ਦੱਸੀ ਹੋਈ ਉਪਰ ਨਹੀਂ ਟੁਰਦੇ, ਗੁਰੂ ਬਿਹੂਣੇ ਗਾਫਲ ਹੋ ਰਹੇ ਹਨ। ਇਕ ਨਹੀਂ ਉਹ ਸਾਰੀ ਹੀ ਸ੍ਰਿਸ਼ਟੀ ਜਾਣੋ ਜਮ ਕਾਲ ਦੀ ਬੱਧੀ ਹੋਈ ਹੈ।

੧੪. ਪਰ ਹੇ ਨਾਨਕ! ਉਹ ਭੀ ਸਾਰੀ ਦੀ ਸਾਰੀ ਸ੍ਰਿਸ਼ਟੀ ਬਚ ਸਕਦੀ ਹੈ, ਜੇ ਉਹ ਗੁਰੂ ਦੀ ਮਤ ਦੁਆਰੇ ਸੱਚੇ ਨਾਮ ਦੀ ਸੰਭਾਲ ਕਰ ਲਵੇ। ਭਾਵ ਨਾਮ ਸਿਮਰਨ ਵਿਚ ਜੁੜ ਜਾਏ।੪।੧੦।੪੩।

***ਭਾਵਾਰਥ :*** ਇਸ ਸ਼ਬਦ ਦੀਆਂ ਅਰੰਭਕ ਪੰਗਤੀਆਂ ਵਿਚ ਗੁਰਮੁਖ ਬਣ ਕੇ ਪਰਮ ਪਦ 'ਤੇ ਅਪੜਨ ਦੀ ਜਾਚ ਦੱਸੀ ਹੈ। ਅੱਗੇ ਦਸਿਆ ਹੈ ਜੋ ਸਾਧਾਰਨ ਪੁਰਸ਼ ਮੋਹ ਮਾਇਆ ਵਿਚ ਮਗਨ ਹਨ ਅਤੇ ਮਨ ਦੇ ਮਗਰ ਲਗੇ ਮਨਮੁਖੀ ਜੀਵਨ ਗੁਜ਼ਾਰਦੇ ਹਨ, ਉਹ ਮੋਹ ਦੇ ਅੰਧਕਾਰ ਵਿਚ ਜੰਮਦੇ ਮਰਦੇ ਬਾਰ ਬਾਰ ਉਸੇ ਚੌਰਾਸੀ ਦੇ ਗੇੜ ਵਿਚ ਪਏ ਰਹਿੰਦੇ ਹਨ।

ਅਗੇ ਹੋਰ ਦਸਦੇ ਹਨ ਕਿ ਭਾਵੇਂ ਕੋਈ ਵੇਦ ਪਾਠੀ ਪੰਡਤ ਵੀ ਕਿਉਂ ਨ ਹੋਵੇ, ਪਰ ਜੇ ਉਹ ਸੰਸਾਰਕ ਪਦਾਰਥਾਂ ਦੇ ਮੋਹ ਵਿਚ ਅਤੇ ਵੇਦ ਪੜ੍ਹ ਕੇ ਬੰਦਗੀ ਨਹੀਂ ਕਰਦਾ, ਉਹ ਰੱਬ ਦਾ ਪੁਜਾਰੀ ਨਹੀਂ ਸਗੋਂ ਮਾਇਆ ਦੀ ਸੇਵਾ ਕਰਦਾ ਹੈ।

ਉਸਨੂੰ ਵਿਵੇਕ ਵਿਚਾਰ ਕੁਛ ਭੀ ਨਹੀਂ, ਉਹ ਅਗਿਆਨਤਾ ਦੇ ਅੰਧੇਰੇ ਅੰਦਰ ਪੰਜਾਂ ਵਿਸ਼ਿਆਂ ਵਿਚ ਗ਼ਲਤਾਨ ਹੋਇਆ ਬੇ-ਅਰਥਾ ਜੀਵਨ ਗੁਜ਼ਾਰ ਜਾਂਦਾ ਹੈ।

ਪਰ ਇਨ੍ਹਾਂ ਸਭਨਾਂ ਦਾ ਉਧਾਰ ਹੋ ਸਕਦਾ ਹੈ, ਜੇ ਗੁਰੂ ਤੋਂ ਗਿਆਨ ਦਾ ਪ੍ਰਕਾਸ਼ ਪ੍ਰਾਪਤ ਕਰ ਲੈਣ ਅਤੇ ਗੁਰੂ ਦੀ ਮਤ—ਸੱਚਾ ਨਾਮ, ਸੱਚੇ ਸਾਹਿਬ ਦੀ ਸੇਵਾ, ਹਉਮੈ ਦੀ ਨਵਿਰਤੀ ਆਦਿ ਸ਼ੁਭ ਗੁਣ ਧਾਰ ਲੈਣ, ਇਸ ਤਰ੍ਹਾਂ ਉਨ੍ਹਾਂ ਨੂੰ ਆਪਣੇ ਸੱਚ ਸਰੂਪ ਦੀ ਪ੍ਰਾਪਤੀ ਹੋ ਸਕਦੀ ਹੈ।

ਨਾਮ ਰਾਹੀਂ 'ਚੌਥਾ ਪਦ' (ਜਿਸਨੂੰ ਪ੍ਰਭੂ ਦਾ ਮਿਲਾਪ ਕਿਹਾ ਜਾ ਸਕਦਾ ਹੈ) ਪ੍ਰਾਪਤ ਹੁੰਦਾ ਹੈ, ਪਰ ਨਾਮ ਗੁਰੂ ਦੁਆਰੇ ਹੀ ਪਾ ਸਕੀਦਾ ਹੈ।

**ਸਿਰੀਰਾਗੁ ਮਹਲਾ ੩ ॥**

**੧. ਤ੍ਰੈ ਗੁਣ ਮਾਇਆ ਮੋਹੁ ਹੈ**
**ਗੁਰਮੁਖਿ ਚਉਥਾ ਪਦੁ ਪਾਇ ॥**
**੨. ਕਰਿ ਕਿਰਪਾ ਮੇਲਾਇਅਨੁ**
**ਹਰਿ ਨਾਮੁ ਵਸਿਆ ਮਨਿ ਆਇ ॥**
**੩. ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥੧॥**
**੪. ਭਾਈ ਰੇ ਗੁਰਮਤਿ ਸਾਚਿ ਰਹਾਉ ॥**
**੫. ਸਾਚੋ ਸਾਚੁ ਕਮਾਵਣਾ**
**ਸਾਚੈ ਸਬਦਿ ਮਿਲਾਉ ॥੧॥ਰਹਾਉ॥**
**੬. ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥**
**੭. ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥**
**੮. ਲਾਹਾ ਹਰਿ ਹਰਿ ਨਾਮੁ ਮਿਲੈ**
**ਸਹਜੇ ਨਾਮਿ ਸਮਾਇ ॥੨॥**
**੯. ਬਿਨੁ ਗੁਰ ਮਹਲੁ ਨ ਪਾਈਐ**
**ਨਾਮੁ ਨ ਪਰਾਪਤਿ ਹੋਇ ॥**
**੧੦. ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥**
**੧੧. ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥**
**੧੨. ਜੇਹਾ ਸਤਗੁਰੁ ਕਰਿ ਜਾਣਿਆ**
**ਤੇਹੋ ਜੇਹਾ ਸੁਖੁ ਹੋਇ ॥**
**੧੩. ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥**
**੧੪. ਨਾਨਕ ਏਕ ਜੋਤਿ ਦੁਇ ਮੂਰਤੀ**
**ਸਬਦਿ ਮਿਲਾਵਾ ਹੋਇ ॥੪॥੧੧॥੪੪॥**

***ਪਦ ਅਰਥ :*** ਤ੍ਰੈ ਗੁਣ—ਸਤੋ ਗੁਣ, ਰਜੋ ਗੁਣ, ਤਮੋ ਗੁਣ। ਚਉਥਾ ਪਦੁ—ਤੁਰੀਆ ਅਵਸਥਾ, ਸਭ ਤੋਂ ਉੱਚੀ ਅਵਸਥਾ, ਭਾਵ ਪ੍ਰਭੂ ਮਿਲਾਪ। ਮੇਲਾਇਅਨੁ—ਮਿਲਾ ਲੈਂਦਾ ਹੈ। ਪੋਤੈ— ਖ਼ਜ਼ਾਨਾ। ਰਹਾਉ—ਟਿਕ ਜਾਹ। ਅਸੁਰ—ਰਾਖਸ਼, ਆਸੁਰੀ ਬ੍ਰਿਤੀ। ਸੰਘਾਰੈ—ਮਾਰ ਦੇਵੇ। ਸਹਸਾ—ਸ਼ੱਕ, ਸ਼ੁਬਹ।

***ਅਰਥ :***

ਪ੍ਰ: ਚੌਥਾ ਪਦ ਕਿਸਨੂੰ ਪ੍ਰਾਪਤ ਹੋ ਸਕਦਾ ਹੈ ?

ਉ:੧. ਰਜੋ ਗੁਣ ਤੋਂ ਮਨੁੱਖ, ਤਮੋ ਗੁਣ ਤੋਂ ਦੈਂਤ ਅਤੇ ਸਤੋਂ ਗੁਣ ਤੋਂ ਦੇਵਤੇ ਪੈਦਾ ਹੁੰਦੇ ਹਨ, ਇਹ ਸਾਰੇ ਹੀ ਤ੍ਰੈਗੁਣੀ ਮਾਇਆ ਦੇ ਘੇਰੇ ਵਿਚ ਹਨ, ਭਾਵ ਹੈ ਇਨ੍ਹਾਂ ਅਵਸਥਾਂ ਵਿਚ ਮਾਇਆ ਦਾ ਮੋਹ ਬਣਿਆ ਰਹਿੰਦਾ ਹੈ। ਪਰ ਗੁਰਮੁਖ ਇਨ੍ਹਾਂ ਤਿੰਨਾਂ ਹੀ ਅਵਸਥਾਂ ਤੋਂ ਉੱਚਾ ਉੱਠ ਕੇ, ਚੌਥਾ ਪਦ ਜੋ ਜਾਗ੍ਰਤ, ਸੁਪਨ ਅਤੇ ਸਖੋਵਤੀ ਦਾ ਸਾਖੀ ਹੈ ਉਸ ਵਿਚ ਜਾ ਟਿਕਦਾ ਹੈ, ਇਸ ਲਈ ਚੌਥੇ ਪਦ ਦੀ ਪ੍ਰਾਪਤੀ ਦਾ ਹੱਕਦਾਰ ਕੇਵਲ ਗੁਰਮੁਖ ਹੀ ਹੈ।

੨. ਇਸ ਪਦ ਵਿਚ ਪੁਜੇ ਗੁਰਮੁਖ ਨੂੰ ਹਰੀ ਕ੍ਰਿਪਾ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ।

ਪ੍ਰ: ਗੁਰਮੁਖ ਚੌਥੇ ਪਦ ਵਿਚ ਪੁਜਦਾ ਕਿਵੇਂ ਹੈ ?

ਉ: ਉਸ ਦੇ ਮਨ ਵਿਚ ਪ੍ਰਭੂ ਦਾ ਨਾਮ ਜੁ ਆ ਵਸਿਆ ਹੈ।

ਪ੍ਰ: ਹਰੀ ਨਾਮ ਮਨ ਵਿਚ ਕਿਵੇਂ ਆ ਵਸਦਾ ਹੈ ?

ਉ:੩. ਹਰੀ ਦਾ ਨਾਮ ਮਨ ਵਿਚ ਵਸ ਜਾਣਾ ਇਹ ਕਿਸੇ ਸਾਧਨਾ ਦਾ ਸਿੱਟਾ ਨਹੀਂ, ਇਹ ਤਾਂ ਜਿਨ੍ਹਾਂ ਦੇ ਪੂਰਬਲੇ ਕਰਮਾਂ ਦੇ ਖ਼ਜ਼ਾਨੇ ਵਿਚ, ਭਾਵ ਭਾਗਾਂ ਵਿਚ ਪੁੰਨ ਹੁੰਦਾ ਹੈ, ਉਨ੍ਹਾਂ ਨੂੰ ਹਰੀ ਗੁਰੂ ਦੇ ਸਤਿਸੰਗ ਵਿਚ ਮਿਲਾ ਦੇਂਦਾ ਹੈ, ਜਿਸ ਸਤਿਸੰਗ ਵਿਚੋਂ ਨਾਮ ਦੀ ਅਮੋਲਕ ਦਾਤ ਪ੍ਰਾਪਤ ਹੁੰਦੀ ਹੈ।੧।

ਪ੍ਰ: ਮੇਰਾ ਸੱਚੇ ਬ੍ਰਹਮ ਨਾਲ ਮਿਲਾਪ ਕਿਵੇਂ ਹੋਵੇ ?

ਉ:੪. ਭਰਾਵਾ! ਗੁਰੂ ਦੀ ਮਤ ਲੈ ਕੇ ਉਸ ਸੱਚੇ ਨਾਮ ਵਿਚ (ਰਹਾਉ) ਟਿਕਿਆ ਰਹੁ।

੫. ਸੱਚ ਦੀ ਕਮਾਈ ਹੀ ਅਸਲ ਵਿਚ ਸੱਚੀ ਹੈ, ਅਜਿਹੇ ਸੱਚ ਦੇ ਧਾਰਨੀ ਹੀ (ਸ਼ਬਦ) ਬ੍ਰਹਮ ਵਿਚ ਮਿਲਾਪ ਕਰਦੇ ਹਨ।੧।ਰਹਾਉ।

੬. ਅਜਿਹੇ ਸੱਚ ਦੀ ਕਮਾਈ ਕਰਨ ਵਾਲੇ ਜੋ ਬ੍ਰਹਮ ਵਿਚ ਅਭੇਦ ਹੋਏ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

੭-੮. ਮੇਰਾ ਚਿੱਤ ਕਰਦਾ ਹੈ ਕਿ ਮੈਂ ਆਪਣਾ ਆਪਾ ਭਾਵ ਛੱਡ ਕੇ ਉਨ੍ਹਾਂ ਦੀ ਚਰਨੀ ਜਾ ਲੱਗਾਂ ਅਤੇ ਉਨ੍ਹਾਂ ਦੀ ਆਗਿਆ ਅਨੁਸਾਰ ਹੋ ਸਦਾ ਹੀ ਚਲਦਾ ਰਵਾਂ, ਤਾਕਿ ਮੈਨੂੰ ਭੀ ਉਨ੍ਹਾਂ ਦੀ ਸੰਗਤ ਵਿਚੋਂ ਹਰੀ ਪ੍ਰਭੂ ਦੇ ਨਾਮ ਦਾ ਲਾਭ ਪ੍ਰਾਪਤ ਹੋਵੇ ਤੇ ਮੈਂ ਸੁਭਾਵਕ ਹੀ ਹਰੀ ਵਿਚ ਸਮਾ ਜਾਵਾਂ। ਭਾਵ ਹੈ ਕਿ ਮੈਂ ਸਾਂਈਂ ਜੀ ਦੇ ਮਿਲਾਪ ਵਿਚ ਮਿਲ ਜਾਵਾਂ।੨।

ਪ੍ਰ: ਸਵੈ ਸਰੂਪ ਦੀ ਪ੍ਰਾਪਤੀ ਅਤੇ ਨਾਮ ਦੀ ਦਾਤ ਕੀ ਕਿਸੇ ਹੋਰ ਥਾਵੋਂ ਨਹੀਂ ਪ੍ਰਾਪਤ ਹੁੰਦੀ?

ਉ: ੯. ਹੇ ਭਾਈ! ਇਹ ਨਿਹਚਾ ਕਰ ਕਿ ਗੁਰੂ ਤੋਂ ਬਿਨਾਂ ਆਪਣੇ (ਮਹਲੁ) ਸਰੂਪ ਨੂੰ ਨਹੀਂ ਪਾਇਆ ਜਾ ਸਕਦਾ ਅਤੇ ਨਾਹੀ ਨਾਮ ਦੀ ਦਾਤ ਹੀ ਪ੍ਰਾਪਤ ਹੋ ਸਕਦੀ ਹੈ।

੧੦. ਇਸ ਲਈ ਹੇ ਭਾਈ! ਐਸਾ ਸਤਿਗੁਰੂ ਲੱਭ ਲੈਂ, ਜਿਸ ਪਾਸੋਂ ਸੱਚ ਦੀ ਪ੍ਰਾਪਤੀ ਹੋ ਸਕੇ।

੧੧. ਜਦ ਸੱਚ ਦੇ ਪ੍ਰਤਾਪ ਦੁਆਰਾ ਸਿੱਖ ਅੰਦਰੋਂ ਆਸੁਰੀ ਸੰਪਦਾ, ਭਾਵ ਵਿਸ਼ਿਆਂ ਦੇ ਦੈਂਤਾਂ ਨੂੰ ਮਾਰ ਸੁੱਟਦਾ ਹੈ, ਤਾਂ ਉਹ ਫਿਰ ਸਦਾ ਹੀ ਆਤਮਕ ਸੁਖ ਵਿਚ ਵਸਦਾ ਹੈ, ਤਾਂ ਫਿਰ ਉਹ ਰਾਜ਼ਕ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਇਹ ਕਹਿ ਉਠਦਾ ਹੈ, ਅਥਵਾ ਇਉਂ ਅਨੁਭਵ ਕਰਦਾ ਹੈ ਕਿ ਜੋ ਤਿਸਨੂੰ ਭਾਉਂਦਾ ਹੈ ਉਹ ਠੀਕ ਹੋ ਰਿਹਾ ਹੈ।

ਪ੍ਰ: ਗੁਰੂ ਦੇ ਸਿੱਖ ਵੇਖਣ ਵਿਚ ਤਾਂ ਇਕੋ ਸਮਾਨ ਨਜ਼ਰ ਆਉਂਦੇ ਹਨ, ਪਰ ਉਨ੍ਹਾਂ ਵਿਚੋਂ ਕਈ ਦੁਖੀਏ ਦੇਖੀਦੇ ਹਨ ਤੇ ਕਈ ਸੁਖੀਏ! ਇਹ ਕਿਉਂ ਹੈ?

ਉ:੧੨. ਹੇ ਭਾਈ! ਦੁਖ ਸੁਖ ਦਾ ਸੰਬੰਧ ਅੰਦਰਲੀ ਅਵਸਥਾ ਨਾਲ ਹੈ, ਇਹ ਗੱਲ ਪੱਕ ਜਾਣੋ ਕਿ ਜਿਹੋ ਜੇਹਾ ਕਰਕੇ ਕਿਸੇ ਨੇ ਸਤਿਗੁਰੂ ਨੂੰ ਜਾਣਿਆ ਹੈ, ਉਸਨੂੰ ਉਹੋ ਜਿਹਾ ਸੁਖ ਹੁੰਦਾ ਹੈ। ਭਾਵ ਹੈ ਗੁਰੂ ਨੂੰ ਜੈਸੀ ਦਿਲੀ ਭਾਵਨਾ ਨਾਲ ਮੰਨਦਾ ਹੈ, ਉਸਨੂੰ ਉਤਨਾ ਸੁਖ ਪ੍ਰਾਪਤ ਹੋ ਜਾਂਦਾ ਹੈ।

੧੩. ਇਸ ਵਿਚ ਸ਼ੱਕ ਲਈ ਕੋਈ ਭੀ ਥਾਂ ਨਹੀਂ ਹੈ। ਬੇ-ਸ਼ੱਕ ਕੋਈ ਭਗਤ ਜਨ ਪ੍ਰੇਮ ਕਰਕੇ ਵੇਖ ਲਵੇ।

੧੪. ਹੇ ਨਾਨਕ! ਗੁਰੂ ਤੇ ਪ੍ਰਮੇਸ਼ਰ ਕਹਿਣ ਮਾਤ੍ਰ ਦੋ ਮੂਰਤਾਂ ਹਨ, ਪਰ ਜੋਤ ਇਕੋ ਹੈ, ਇਸ ਜੋਤ ਦਾ ਮਿਲਾਪ ਸ਼ਬਦ ਦੁਆਰਾ ਹੀ ਹੁੰਦਾ ਹੈ।੪।੧੧।੪੪।

***ਭਾਵਾਰਥ :*** ਇਸ ਸ਼ਬਦ ਵਿਚ ਤ੍ਰੈਗੁਣ ਅਤੀਤ, ਪ੍ਰਭੂ ਮਿਲਾਪ ਦੀ ਅਵਸਥਾ ਗੁਰੂ ਤੋਂ ਹਾਸਲ ਕੀਤੇ ਨਾਮ ਰਾਹੀਂ ਗੁਰਮੁਖਾਂ ਨੂੰ ਪ੍ਰਾਪਤ ਹੋਣ ਦਾ ਜ਼ਿਕਰ ਕਰਦੇ ਹਨ ਅਤੇ ਤ੍ਰੈਗੁਣਾਂ ਵਾਲੀਆਂ ਅਵਸਥਾਂ ਵਿਚ ਤਾਂ ਮਾਇਆ ਦਾ ਮੋਹ ਹੀ ਵਾਪਰਦਾ ਰਹਿੰਦਾ ਹੈ।

ਸਾਈਂ ਦੇ ਦਰੋਂ, ਜੋ ਵਰੋਸਾਏ ਸਾਈਂ ਪਿਆਰੇ ਹਨ, ਜੋ ਉਨ੍ਹਾਂ ਦੇ ਅਨੁਸਾਰੀ ਹੋ ਜੀਵਨ ਗੁਜ਼ਾਰਦੇ ਹਨ, ਉਹ ਸਹਿਜੇ ਹੀ ਉਸ ਨਾਮੀ ਵਿਚ ਸਮਾ ਜਾਂਦੇ ਹਨ।

ਅਗੇ ਫ਼ੁਰਮਾਂਦੇ ਹਨ ਕਿ ਅਜਿਹੇ ਗੁਰੂ ਨੂੰ ਲੱਭ ਲਓ, ਜਿਸ ਤੋਂ ਸਰੂਪ ਦੀ ਪ੍ਰਾਪਤੀ ਅਤੇ ਨਾਮ ਦੀ ਦਾਤ ਮਿਲ ਸਕੇ। ਸਿੱਖੀ ਸ਼ਕਲ ਵਿਚ ਤਾਂ ਬਾਹਰੋਂ ਸਾਰੇ ਸਿੱਖ ਇਕ ਸਮਾਨ ਹੀ ਵੇਖੀਦੇ ਹਨ, ਪਰ ਸੁਖ ਅੰਦਰੂਨੀ ਜਿਤਨੀ ਕਿਸੇ ਦੀ ਭਾਵਨਾ ਹੈ ਉਤਨਾ ਹੀ ਮਿਲ ਸਕਦਾ ਹੈ। ਅੰਤ ਵਿਚ ਅੰਕਤ ਕਰਦੇ ਹਨ ਕਿ ਗੁਰੂ ਤੇ ਪ੍ਰਮੇਸ਼ਰ ਦੋ ਮੂਰਤਾਂ ਕਹੀਦੇ ਹਨ, ਪਰ ਉਹ ਤਦ ਰੂਪ ਹੋ ਕੇ ਇਕੋ ਰੂਪ ਹੋ ਰਹੇ ਹਨ। ਭਾਵ ਇਹ ਹੈ ਕਿ ਜੇ ਕੋਈ ਗੁਰੂ ਨੂੰ ਵਾਹਿਗੁਰੂ ਦਾ ਰੂਪ ਕਰਕੇ ਜਾਣੇਗਾ, ਤਾਂ ਉਸਨੂੰ ਫਲ ਸਾਈਂ ਪ੍ਰਾਪਤੀ ਹੋਵੇਗਾ।

ਇਸ ਸ਼ਬਦ ਵਿਚ ਮਨਮੁਖ ਦੀ ਦਸ਼ਾ ਦੱਸ ਕੇ, ਅੰਤ ਵਿਚ ਉਸਦੇ ਉਧਾਰ ਹੋਣ ਦਾ ਉਪਾਅ ਉਚਾਰਨ ਕਰਦੇ ਹਨ।

**ਸਿਰੀਰਾਗੁ ਮਹਲਾ ੩ ॥**

**੧. ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ**
**ਸੇਵਾ ਕਰਹਿ ਵਿਡਾਣੀ ॥**
**੨. ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ**
**ਅਨਦਿਨੁ ਦੁਖਿ ਵਿਹਾਣੀ ॥**
**੩. ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥**
**੪. ਮਨ ਰੇ ਸਦਾ ਭਜਹੁ ਹਰਿ ਸਰਣਾਈ ॥**
**੫. ਗੁਰ ਕਾ ਸਬਦੁ ਅੰਤਰਿ ਵਸੈ**
**ਤਾ ਹਰਿ ਵਿਸਰਿ ਨ ਜਾਈ ॥੧॥ਰਹਾਉ॥**
**੬. ਇਹੁ ਸਰੀਰੁ ਮਾਇਆ ਕਾ ਪੁਤਲਾ**
**ਵਿਚਿ ਹਉਮੈ ਦੁਸਟੀ ਪਾਈ ॥**
**੭. ਆਵਣੁ ਜਾਣਾ ਜੰਮਣੁ ਮਰਣਾ**
**ਮਨਮੁਖਿ ਪਤਿ ਗਵਾਈ ॥**
**੮. ਸਤਗੁਰੁ ਸੇਵਿ ਸਦਾ ਸੁਖੁ ਪਾਇਆ**
**ਜੋਤੀ ਜੋਤਿ ਮਿਲਾਈ ॥੨॥**
**੯. ਸਤਗੁਰ ਕੀ ਸੇਵਾ ਅਤਿ ਸੁਖਾਲੀ**
**ਜੋ ਇਛੇ ਸੋ ਫਲੁ ਪਾਏ ॥**
**੧੦. ਜਤੁ ਸਤੁ ਤਪੁ ਪਵਿਤੁ ਸਰੀਰਾ**
**ਹਰਿ ਹਰਿ ਮੰਨਿ ਵਸਾਏ ॥**
**੧੧. ਸਦਾ ਅਨੰਦਿ ਰਹੈ ਦਿਨੁ ਰਾਤੀ**
**ਮਿਲਿ ਪ੍ਰੀਤਮ ਸੁਖੁ ਪਾਏ ॥੩॥**
**੧੨. ਜੋ ਸਤਗੁਰ ਕੀ ਸਰਣਾਗਤੀ**
**ਹਉ ਤਿਨ ਕੈ ਬਲਿ ਜਾਉ ॥**
**੧੩. ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥**
**੧੪. ਨਾਨਕ ਨਦਰੀ ਪਾਈਐ**
**ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥**

***ਪਦ ਅਰਥ :*** ਬਿਖਿਆ—ਵਿਸ਼ੇ ਰੂਪ ਜ਼ਹਿਰ। ਅੰਮ੍ਰਿਤੁ—ਭਾਵ ਹੈ, ਨਾਮ ਅੰਮ੍ਰਿਤ, ਨਾਮ ਰਸ। ਦੁਸਟੀ—ਦੁਸ਼ਟਣੀ। ਵਿਡਾਣੀ—ਬਿਗਾਨੀ। ਧਰਮੁ—ਫ਼ਰਜ਼। ਵਿਹਾਣੀ—ਲੰਘਦੀ।

**ਅਰਥ :**

ਪ੍ਰ: ਮਨੁੱਖ ਦੀ ਸਾਰੀ ਉਮਰ ਦੁੱਖਾਂ ਵਿਚ ਹੀ ਕਿਉਂ ਗੁਜ਼ਰਦੀ ਹੈ ?

ਉ:੧. ਇਸ ਲਈ ਕਿ ਉਹ ਨਾਮ ਅੰਮ੍ਰਿਤ ਨੂੰ ਛੱਡ ਕੇ ਦਿਨੇ ਰਾਤ ਵਿਸ਼ੇ ਵਿਕਾਰਾਂ ਵਿਚ ਲੋਭਾਏਮਾਨ ਹੋ ਰਹੇ ਹਨ ਅਤੇ ਇਕ ਪ੍ਰਭੂ ਦੀ ਸੇਵਾ ਤੋਂ ਸਖਣੇ ਸੇਵਾ ਕਰਦੇ ਹਨ (ਵਿਡਾਣੀ) ਬਿਗਾਨੀ ਦੇਵੀ ਦੇਵਤਿਆਂ ਦੀ। (ਜਾਂ ਮਾਇਆ ਦੀ)।

੨. ਉਨ੍ਹਾਂ ਨੇ ਆਪਣਾ ਨਾਮ ਜਪਣ ਦਾ (ਧਰਮੁ) ਫ਼ਰਜ਼ ਗੁਆ ਲਿਆ ਹੈ, ਫਿਰ ਇਹ ਭੀ ਨਹੀਂ ਸਮਝਦੇ ਕਿ ਅਸੀਂ ਆਪਣਾ ਧਰਮ ਗੁਆ ਬੈਠੇ ਹਾਂ, ਇਸੇ ਲਈ ਤਾਂ ਉਹ ਦਿਨੇ ਰਾਤ ਦੁਖ ਵਿਚ ਹੀ ਉਮਰ ਗੁਜ਼ਾਰਦੇ ਹਨ।

੩. ਐਸੇ ਮਨਮੁਖ ਜੀਵ (ਅੰਧੇ) ਅਗਿਆਨੀ ਹਨ, ਜੋ ਉਸ ਪ੍ਰਭੂ ਨੂੰ ਨਹੀਂ ਚੇਤਦੇ, ਉਹ ਪਾਣੀ ਤੋਂ ਬਿਨਾਂ ਹੀ ਡੁੱਬ ਕੇ ਮਰ ਰਹੇ ਹਨ। ਭਾਵ ਹੈ ਇਹ ਨਾਮ ਰੂਪ ਪ੍ਰਪੰਚ ਸਭ ਮਿਥਿਆ ਹੈ, ਜੋ ਭਰਮ ਕਰਕੇ ਪ੍ਰਤੀਤ ਹੁੰਦਾ ਹੈ, ਜੈਸੇ ਮ੍ਰਿਗ ਤ੍ਰਿਸ਼ਨਾ ਦਾ ਜਲ ਰੱਸੀ ਵਿਚ ਸਰਪ, ਪ੍ਰਤੀਤੀ ਮਾਤ੍ਰ ਹੈ, ਇਸੇ ਤਰ੍ਹਾਂ ਮਿਥਿਆ ਪ੍ਰਪੰਚ ਵਿਚ ਜੀਵ ਅਗਿਆਨ ਕਰਕੇ ਬੰਧਾਏਮਾਨ ਹੋ ਦੁਖੀ ਹੁੰਦਾ ਹੈ, ਇਸ ਕਰਕੇ ਉਹ ਬਿਨਾਂ ਜਲ ਤੋਂ ਡੁੱਬ ਮਰਦਾ ਹੈ।੧।

੪. ਇਸ ਲਈ ਹੇ ਮੇਰੇ ਮਨ ! ਹਰੀ ਦੀ ਚਰਨ ਸ਼ਰਨ ਵਿਚ ਢਹਿ ਪਉ।

ਪ੍ਰ: ਕੋਈ ਯਤਨ ਦਸੋ, ਜਿਵੇਂ ਮੈਨੂੰ ਹਰੀ ਕਦੇ ਵਿਸਰੇ ਹੀ ਨਾ ?

ਉ:੫. ਹੇ ਭਾਈ! ਜੇ ਕਦੀ ਤੇਰੇ ਅੰਦਰ ਗੁਰੂ ਦਾ ਉਪਦੇਸ਼ ਵਸ ਜਾਵੇ, ਫਿਰ ਤੂੰ ਨਿਹਚਾ ਕਰ ਤੈਨੂੰ ਹਰੀ ਕਦੇ ਵਿਸਰੇ ਹੀ ਨਾ।੧।ਰਹਾਉ।

ਪ੍ਰ: ਇਹ ਜੀਵ ਬੇ-ਇਜ਼ਤ ਹੋ ਸਦਾ ਹੀ ਜੰਮਦਾ ਮਰਦਾ ਕਿਉਂ ਰਹਿੰਦਾ ਹੈ ?

ਉ:੬. ਹੇ ਭਾਈ ! ਇਹ ਸਰੀਰ ਮਾਇਆ ਦਾ ਪੁਤਲਾ ਹੈ ਭਾਵ ਜੈਸੇ ਇੰਦ੍ਰ ਜਾਲੀ ਪੁਰਸ਼ ਦੇ ਪਦਾਰਥ ਝੂਠੇ ਕੇਵਲ ਦੇਖਣ ਮਾਤ੍ਰ ਹੁੰਦੇ ਹਨ, ਤਿਵੇਂ ਹੀ ਇਹ ਸਰੀਰ ਦੇਖਣੇ ਮਾਤ੍ਰ ਹੀ ਹੈ, ਕਿਉਂਕਿ ਦੇਖਦੇ ਦੇਖਦੇ ਹੀ ਨਾਸ ਹੋ ਜਾਂਦਾ ਹੈ। ਇਸਦੇ ਵਿਚ ਇਕ ਹਉਮੈਂ ਰੂਪੀ ਦੁਸ਼ਟਣੀ ਪਾਈ ਹੋਈ ਹੈ।

੭. ਇਨ੍ਹਾਂ ਦੋਹਾਂ ਦੇ ਵਿਚ ਲੁਭਾਏਮਾਨ ਹੋਣ ਕਰਕੇ ਇਸ ਜੀਵ ਦਾ ਜਨਮ ਧਾਰ ਕੇ ਆਉਣਾ ਤੇ ਮਰਕੇ ਜਾਣਾ ਸਦਾ ਹੀ ਬਣਿਆ ਰਹਿੰਦਾ ਹੈ ਅਤੇ ਹੰਗਤਾ ਮਮਤਾ ਕਰਕੇ ਇਸਨੇ ਆਪਣੀ ਪਤ ਗਵਾ ਲਈ ਹੈ।

੮. ਪਰ ਜੇਕਰ ਇਹ ਸਤਿਗੁਰੂ ਦੀ ਸੇਵਾ ਕਰੇ, ਤਾਂ ਇਹ ਸਦਾ ਦਾ ਸੁਖ ਪ੍ਰਾਪਤ ਕਰ ਸਕਦਾ ਹੈ। ਅੰਤ ਵਿਚ ਆਪਣੀ ਜੋਤ ਨੂੰ ਵਾਹਿਗੁਰੂ ਦੀ ਜੋਤ ਵਿਚ ਮਿਲਾ ਲੈਂਦਾ ਹੈ।੨।

ਪ੍ਰ: ਕੀ ਸਤਿਗੁਰਾਂ ਦੀ ਸੇਵਾ ਸੌਖੀ ਹੈ ਜਾਂ ਕਿ ਔਖੀ ?

ਉ:੯. ਗੁਰੂ ਦੀ ਸੇਵਾ ਤਾਂ ਬੜੀ ਹੀ ਸੌਖੀ ਹੈ, ਕਿਉਂਕਿ ਗੁਰੂ ਤਾਂ ਕੇਵਲ ਆਗਿਆ ਪਾਲਣ ਕਰਨ ਵਾਲੇ ਪਰ ਹੀ ਖ਼ੁਸ਼ੀ ਹੋ ਜਾਂਦੇ ਹਨ ਅਤੇ ਮੁਰਾਦਾਂ ਸਭ ਪ੍ਰਾਪਤ ਹੋ ਜਾਂਦੀਆਂ ਹਨ ਜੋ ਭੀ ਮੂੰਹੋਂ ਮੰਗੋ।

੧੦. ਜਤ, ਸਤ, ਤਪ, ਪਵਿੱਤਰਤਾ ਵਾਲਾ ਸਰੀਰ ਹਰੀ ਨੂੰ ਮਨ ਵਿਚ ਵਸਾ ਲੈਂਦਾ ਹੈ।

੧੧. ਫੇਰ ਉਹ ਦਿਨੇ ਰਾਤ ਸਦਾ ਅਨੰਦ ਵਿਚ ਮਗਨ ਰਹਿੰਦਾ ਹੈ ਅਤੇ ਆਪਣੇ ਪ੍ਰੀਤਮ ਨੂੰ ਮਿਲ ਕੇ ਸੁਖ ਪਾਉਂਦਾ ਹੈ।੩।

੧੨. ਜਿਹੜੇ ਗੁਰੂ ਦੀ ਸ਼ਰਨ ਵਿਚ ਆਏ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

੧੩. ਇਸ ਨਾਲ ਪ੍ਰਭੂ ਦੇ ਸੱਚੇ ਦਰਬਾਰ ਵਿਚ ਗਿਆਂ ਸੱਚੀ ਵਡਿਆਈ ਮਿਲੇਗੀ, ਜੋ ਸੁਭਾਵਕ ਹੀ ਸੱਚ ਸਰੂਪ ਵਿਚ ਲੀਨ ਕਰ ਲੈਂਦੀ ਹੈ।

੧੪. ਹੇ ਨਾਨਕ ! ਇਹ ਦਾਤ ਉਸਦੀ ਮੇਹਰ ਦ੍ਰਿਸ਼ਟੀ ਨਾਲ ਪਾਈ ਜਾਂਦੀ ਹੈ ਅਤੇ ਗੁਰੂ ਰਾਹੀਂ ਪ੍ਰਭੂ ਨਾਲ ਮੇਲ ਹੁੰਦਾ ਹੈ।੪।੧੨।੪੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਨ੍ਹਾਂ ਦੀ ਦਸ਼ਾ ਅੰਕਤ ਕਰਦੇ ਹਨ, ਜੋ ਨਾਮ ਰੂਪ ਅੰਮ੍ਰਿਤ ਨੂੰ ਤਿਆਗ ਵਿਸ਼ੇ ਰਸਾਂ ਵਿਚ ਖਚਤ ਹੋ, ਨਿਜ ਧਰਮ ਨੂੰ ਵਿਸਾਰ ਆਪਣੇ ਆਪ ਨੂੰ ਨਾ ਬੁਝਦੇ ਹੋਏ ਦਿਨੇ ਰਾਤ ਦੁਖੀ ਜੀਵਨ ਗੁਜ਼ਾਰਦੇ ਹਨ।

ਇਸ ਮਾਇਆ ਦੇ ਪੁਤਲੇ ਸਰੀਰ ਵਿਚ ਇਕ ਅਜਿਹੀ ਹੰਗਤਾ ਮਮਤਾ ਦੁਸ਼ਟਣੀ ਨੇ ਕਬਜ਼ਾ ਕੀਤਾ ਹੈ, ਜਿਸ ਨੇ ਇਸ ਮਨੁੱਖ ਨੂੰ ਸਦਾ ਜੰਮਣ ਮਰਨ ਦੇ ਚੱਕਰ ਵਿਚ ਪਾ ਛੱਡਿਆ ਹੈ।

ਗੁਰੂ ਦੀ ਸੇਵਾ ਅਤੀ ਸੁਖਾਲੀ ਹੈ, ਜੋ ਸਰਵ ਸੁਖਾਂ ਦੀ ਦਾਤੀ, ਦਿਨੇ ਰਾਤ ਅਨੰਦ ਅਵਸਥਾ ਵਿਚ ਪਹੁੰਚਾ, ਪ੍ਰੀਤਮ ਦੇ ਨਾਲ ਮੇਲ ਕਰਦੀ ਹੈ।

ਸੱਚ ਰਾਹੀਂ ਸੱਚ ਸਰੂਪ ਵਿਚ ਸਮਾਈ ਹੁੰਦੀ ਹੈ, ਜਿਸਦਾ ਸਦਕਾ ਸੱਚੀ ਦਰਗਾਹੇ ਜਾ ਸੱਚੀ ਵਡਿਆਈ ਪ੍ਰਾਪਤ ਹੋਇਆ ਕਰਦੀ ਹੈ, ਇਹ ਦਾਤ ਭੀ ਉਸਦੀ ਦਇਆ ਦ੍ਰਿਸ਼ਟੀ ਦਾ ਸਦਕਾ ਹੈ।

ਇਸ ਸ਼ਬਦ ਵਿਚ ਮਨਮੁਖ ਦੇ ਕਰਮ ਨਿਸਫਲ ਤੇ ਗੁਰਮੁਖ ਦੇ ਕਰਮਾਂ ਨੂੰ ਸਫਲ ਦਰਸਾ ਰਹੇ ਹਨ।

**ਸਿਰੀਰਾਗੁ ਮਹਲਾ ੩ ॥**

**੧. ਮਨਮੁਖ ਕਰਮ ਕਮਾਵਣੇ**
**ਜਿਉ ਦੋਹਾਗਣਿ ਤਨਿ ਸੀਗਾਰੁ ॥**
**੨. ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥**
**੩. ਪਿਰ ਕਾ ਮਹਲੁ ਨ ਪਾਵਈ**
**ਨਾ ਦੀਸੈ ਘਰੁ ਬਾਰੁ ॥੧॥**
**੪. ਭਾਈ ਰੇ ਇਕ ਮਨਿ ਨਾਮੁ ਧਿਆਇ ॥**
**੫. ਸੰਤਾ ਸੰਗਤਿ ਮਿਲਿ ਰਹੈ**
**ਜਪਿ ਰਾਮ ਨਾਮੁ ਸੁਖੁ ਪਾਇ ॥੧॥ਰਹਾਉ॥**
**੬. ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥**
**੭. ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥**
**੮. ਸੋਭਾਵੰਤੀ ਸੋਹਾਗਣੀ**
**ਜਿਨ ਗੁਰ ਕਾ ਹੇਤੁ ਅਪਾਰੁ ॥੨॥**

**੯. ਪੂਰੈ ਭਾਗਿ ਸਤਗੁਰੁ ਮਿਲੈ**
**ਜਾ ਭਾਗੈ ਕਾ ਉਦਉ ਹੋਇ ॥**
**੧੦. ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥**
**੧੧. ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥੩॥**
**੧੨. ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥**
**੧੩. ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥**
**੧੪. ਨਾਨਕ ਗੁਰਮੁਖਿ ਨਾਮੁ ਧਿਆਈਐ**
**ਸਚਿ ਮਿਲਾਵਾ ਹੋਇ ॥੪॥੧੩॥੪੬॥**

***ਪਦ ਅਰਥ :*** ਦੋਹਾਗਣਿ—ਪਤੀ ਵਲੋਂ ਛੁਟੜ। ਸੋਹਾਗਣੀ—ਸੁਹਾਗ ਭਾਗ ਵਾਲੀ। ਉਦਉ—ਸੂਰਜ ਦਾ ਚੜ੍ਹਨਾ, ਭਾਵ ਭਾਗਾਂ ਦਾ ਜਾਗਣਾ। ਭਤਾਰੁ—ਪਤੀ।

***ਅਰਥ :***

ਪ੍ਰ: ਕਰਮ ਕਰਦੇ ਤਾਂ ਸਾਰੇ ਮਨੁੱਖ ਹੀ ਨਜ਼ਰ ਆਉਂਦੇ ਹਨ, ਪਰ ਸਫਲ ਕਿਸਦੇ ਮੰਨੇ ਜਾਣ ?

ਉ:੧. ਹੇ ਭਾਈ ! ਮਨਮੁਖ ਤੇ ਗੁਰਮੁਖ ਦੇ ਕਰਮ ਕਰਨ ਵਿਚ ਬੜਾ ਹੀ ਅੰਤਰਾ ਹੈ। ਜਿਵੇਂ ਇਕ ਛੁਟੜ ਇਸਤ੍ਰੀ ਆਪਣੇ ਸਰੀਰ ਪਰ ਸੋਲ੍ਹਾਂ ਸ਼ਿੰਗਾਰ ਕਰਦੀ ਹੈ।

੨. ਪਰ ਉਸਦੀ ਸੇਜਾ ਉਤੇ ਕੰਤ ਤਾਂ ਆਉਂਦਾ ਨਹੀਂ, ਉਹ ਪਰਾਏ ਪੁਰਸ਼ਾਂ ਦੇ ਨਾਲ ਨਿਤਾ-ਪ੍ਰਤੀ ਖੁਆਰ ਹੁੰਦੀ ਹੈ। ਇਸ ਤਰ੍ਹਾਂ ਮਨਮੁਖ ਦੇ ਕੀਤੇ ਕਰਮ ਬੇ-ਅਰਥ ਜਾਂਦੇ ਹਨ, ਕਿਉਂਕਿ ਉਸ ਮਨਮੁਖ ਦੀ ਅੰਤਾ ਕਰਣ ਰੂਪੀ ਸੇਜਾ ਉਤੇ ਪ੍ਰਮੇਸ਼ਰ ਰੂਪੀ ਪਤੀ ਕਦੀ ਨਹੀਂ ਆਉਂਦਾ, ਇਸ ਲਈ ਉਹ ਲੋਕ ਦਿਖਾਵੇ ਦੇ ਸ਼ੁਭ ਕਰਮ ਕਰਦਾ ਹੋਇਆ ਸਦਾ ਹੀ ਖੁਆਰ ਹੁੰਦਾ ਹੈ।

੩. ਅਜਿਹੇ ਮਨਮੁਖ ਨੂੰ ਨਾ ਤਾਂ ਸਤਿਸੰਗ ਰੂਪੀ ਘਰ ਬਾਰ ਦਿਸਦਾ ਹੈ, ਅਤੇ ਨਾਹੀ ਪ੍ਰਮੇਸ਼ਰ ਰੂਪੀ ਪਤੀ ਦਾ ਸਰੂਪ ਪ੍ਰਾਪਤ ਹੁੰਦਾ ਹੈ।੧।

ਪ੍ਰ: ਸੁਖ ਕਿਵੇਂ ਮਿਲ ਸਕਦਾ ਹੈ ?

ਉ:੪. ਭਰਾਵਾ ! ਜੇ ਸਦਾ ਸੁਖੀ ਰਹਿਣਾ ਚਾਹੁੰਦਾ ਹੈਂ, ਤਾਂ ਲੋਕ ਦਿਖਾਵੇ ਦੇ ਕਰਮਾਂ ਦੀ ਖੁਆਰੀ ਛੱਡ ਤੇ ਇਕ ਚਿਤ ਹੋ ਪ੍ਰਮੇਸ਼ਰ ਦਾ ਨਾਮ ਧਿਆ।

੫. ਜੋ ਜਨ ਸੰਤਾਂ ਦੀ ਸੰਗਤ ਵਿਚ ਮਿਲੇ ਰਹਿੰਦੇ ਹਨ, ਉਹ ਰਾਮ ਨਾਮ ਜਪ ਕੇ ਸਦਾ ਹੀ ਸੁਖ ਪਾ ਲੈਂਦੇ ਹਨ।੧।ਰਹਾਉ।

ਪ੍ਰ: ਗੁਰਮੁਖ ਕੌਣ ਹਨ ?

ਉ:੬. ਜੋ ਗੁਰਮੁਖ ਰੂਪੀ ਇਸਤ੍ਰੀਆਂ ਹਨ, ਉਹ ਸਦਾ ਹੀ ਸੁਹਾਗਵੰਤੀਆਂ ਹਨ, ਕਿਉਂਕਿ ਉਨ੍ਹਾਂ ਨੇ ਆਪਣੇ ਪਤੀ ਪ੍ਰਮੇਸ਼ਰ ਨੂੰ ਸਦਾ ਹੀ (ਉਰ) ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

ਪ੍ਰ: ਬਾਕੀ ਲੋਕਾਂ ਨਾਲੋਂ ਉਨ੍ਹਾਂ ਵਿਚ ਕੀ ਵਿਲੱਖਣਤਾ ਹੁੰਦੀ ਹੈ ?

ਉ: ੭. ਉਹ ਪਿਆਰ ਭਰੇ ਮਿੱਠੇ ਬਚਨ ਬੋਲਦੇ ਹਨ, ਨਿਉਂ ਕੇ ਚਲਦੇ ਅਤੇ ਉਨ੍ਹਾਂ ਦੇ ਅੰਤਾਕਰਣ ਰੂਪੀ ਸੇਜਾ ਉੱਤੇ ਪ੍ਰਮੇਸ਼ਰ ਪਤੀ ਸਦਾ ਹੀ ਅਨੰਦ ਮਾਣਦਾ ਹੈ।

੮. ਜਿਨ੍ਹਾਂ ਦੇ ਮਨ ਵਿਚ ਗੁਰੂ ਦਾ ਅਪਾਰ ਪ੍ਰੇਮ ਹੈ, ਉਹ ਗੁਰਮੁਖ ਰੂਪ ਸੁਹਾਗਣਾਂ, ਸੰਸਾਰ ਵਿਚ ਸੋਭਾਵਾਨ ਹੋ ਰਹੀਆਂ ਹਨ।੨।

ਪ੍ਰ: ਸਤਿਗੁਰੂ ਨਾਲ ਮਿਲਾਪ ਕਦੋਂ ਹੁੰਦਾ ਹੈ ?

ਉ: ੯. ਸਤਿਗੁਰੂ ਪੂਰੇ ਭਾਗਾਂ ਨਾਲ ਮਿਲਦਾ ਹੈ, ਹਾਂ ਉਦੋਂ ਹੀ ਮਿਲਦਾ ਹੈ ਜਦੋਂ ਭਾਗਾਂ ਰੂਪੀ ਸੂਰਜ ਉਦੇ ਹੁੰਦਾ ਹੈ।

੧੦. ਤਾਂ ਫਿਰ ਜੀਵ ਦੇ ਅੰਦਰੋਂ ਭਰਮ ਤੇ ਦੁਖ ਕੱਟਿਆ ਜਾਂਦਾ ਹੈ ਅਤੇ ਆਤਮ ਸੁਖ ਪ੍ਰਾਪਤ ਹੋ ਜਾਂਦਾ ਹੈ।

੧੧. ਹੇ ਭਾਈ ! ਨਿਹਚਾ ਕਰ ਲਉ ਕਿ ਜੇ ਕੋਈ ਵੀ ਸਿੱਖ ਗੁਰੂ ਦੇ ਭਾਣੇ ਵਿਚ ਚਲਦਾ ਰਵੇਗਾ, ਉਹ ਫਿਰ ਮੁੜ ਦੁਖ ਨਹੀਂ ਪਾਵੇਗਾ।੩।

੧੨. ਗੁਰੂ ਦੇ ਭਾਣੇ ਵਿਚ ਟੁਰਨ ਵਾਲੇ ਸਿੱਖ ਨੂੰ ਨਾਮ ਅੰਮ੍ਰਿਤ ਮਿਲਦਾ ਹੈ, ਪਰ ਕੋਈ ਵਿਰਲਾ ਪੁਰਖ (ਸਹਿਜ) ਗਿਆਨ ਰਾਹੀਂ ਤਿਸ ਆਤਮ ਅਨੰਦ-ਰੂਪੀ ਅੰਮ੍ਰਿਤ ਨੂੰ ਪ੍ਰਾਪਤ ਕਰਦਾ ਹੈ।

੧੩. ਜਿਨ੍ਹਾਂ ਦੇ ਭਾਗਾਂ ਵਿਚ ਤਿਸਦਾ ਪ੍ਰਾਪਤ ਹੋਣਾ ਲਿਖਿਆ ਹੈ, ਉਨ੍ਹਾਂ ਨੇ ਹੀ ਅੰਦਰੋਂ ਹੰਗਤਾ ਮਮਤਾ ਗੁਆ ਕੇ ਇਸ ਨੂੰ ਪੀਤਾ ਹੈ।

੧੪. ਹੇ ਨਾਨਕ ! ਗੁਰੂ ਦੁਆਰੇ ਸਦਾ ਨਾਮ ਨੂੰ ਧਿਆਈਏ, ਜਿਸ ਰਾਹੀਂ ਸਤਿ-ਸਰੂਪ ਨਾਲ ਮਿਲਾਪ ਹੋ ਜਾਵੇ।੪।੧੩।੪੬।

***ਭਾਵਾਰਥ :*** ਇਸ ਸ਼ਬਦ ਵਿਚ ਉਸ ਮਨਮੁਖ ਦਾ ਜ਼ਿਕਰ ਕਰਦੇ ਹਨ, ਜੋ ਭਾਵੇਂ ਸ਼ੁਭ ਕਰਮ ਤਾਂ ਕਰਦਾ ਹੈ, ਪਰ ਉਸਨੂੰ ਸਦਗਤੀ ਪ੍ਰਾਪਤ ਨਹੀਂ ਹੁੰਦੀ।

ਮਨਮੁਖ ਦੇ ਕੀਤੇ ਸਭ ਕਰਮ ਬਿਅਰਥ ਜਾਂਦੇ ਦੱਸੇ ਹਨ, ਇਸ ਲਈ ਕਿ ਉਸਦੇ ਕਰਮ ਪ੍ਰਮੇਸ਼ਰ ਪ੍ਰਾਇਣ ਨਹੀਂ, ਇਸ ਕਰਕੇ ਉਹ ਕਬੂਲ ਨਹੀਂ ਪੈਂਦੇ। ਗੁਰਮੁਖ ਨੂੰ ਸੁਹਾਗਵੰਤੀ ਦਾ ਦ੍ਰਿਸ਼ਟਾਂਤ ਦਿੱਤਾ ਹੈ, ਉਸ ਦੇ ਹਿਰਦੇ ਵਿਚ ਪ੍ਰੇਮ ਹੈ, ਉਸਦਾ ਸਭ ਕੁਝ, ਭਜਨ-ਬੰਦਗੀ, ਸ਼ੁਭ-ਕਰਮ, ਪੁੰਨ-ਦਾਨ, ਪ੍ਰਭੂ ਪ੍ਰਾਇਣ ਹੈ, ਉਸਦਾ ਤਾਂ ਆਪਾ ਵੀ ਪ੍ਰਭੂ ਪ੍ਰਾਇਣ ਹੁੰਦਾ ਹੈ। ਇਸ ਕਰਕੇ ਉਹ ਸੁਹਾਗਣੀ ਵਾਂਗ ਆਪਣੇ ਪਤੀ ਪ੍ਰਮੇਸ਼ਰ ਨੂੰ ਪ੍ਰਾਪਤ ਹੁੰਦਾ ਹੈ, ਇਹੀ ਸਭ ਤੋਂ ਉੱਤਮ ਸਦ-ਗਤੀ ਹੈ।

ਗੁਰਮੁਖਾਂ ਦੇ ਕਰਮਾਂ ਮਗਰ ਚੱਲਣ ਦਾ ਉਪਦੇਸ਼ ਕਰਦੇ ਹਨ, ਪਰ ਉਨ੍ਹਾਂ ਦੀ ਕਰਨੀ ਗੁਰੂ ਤੋਂ ਪ੍ਰਾਪਤ ਹੁੰਦੀ ਹੈ।

## ਸਿਰੀਰਾਗੁ ਮਹਲਾ ੩ ॥

**੧. ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥**
**੨. ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥**
**੩. ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥**
**੪. ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥**

**੫. ਬਿਨੁ ਗੁਰ ਭਗਤਿ ਨ ਪਾਈਐ**
**ਜੇ ਲੋਚੈ ਸਭੁ ਕੋਇ ॥੧॥ਰਹਾਉ॥**
**੬. ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥**
**੭. ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥**
**੮. ਬਿਨੁ ਸਬਦੈ ਪਿਰੁ ਨ ਪਾਈਐ**
**ਬਿਰਥਾ ਜਨਮੁ ਗਵਾਇ ॥੨॥**
**੯. ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ ॥**
**੧੦. ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ॥**
**੧੧. ਸਤਗੁਰਿ ਮਿਲਿਐ ਧਨੁ ਪਾਇਆ**
**ਹਰਿ ਨਾਮਾ ਰਿਦੈ ਸਮਾਲਿ ॥੩॥**
**੧੨. ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥**
**੧੩. ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥**
**੧੪. ਨਾਨਕ ਰੰਗੁ ਨ ਉਤਰੈ**
**ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥**

***ਅਰਥ :***

ਪ੍ਰ: ਸੱਚ ਸਰੂਪ ਨਾਲ ਮਿਲਪ ਕਿਵੇਂ ਹੋਵੇ ?

ਉ:੧. ਜਦੋਂ ਗੁਰਸਿੱਖ ਦਾ ਪੂਰੀ ਤਰ੍ਹਾਂ ਸਿਦਕ ਆ ਜਾਵੇ ਕਿ ਇਹ ਪ੍ਰਮੇਸ਼ਰ ਮੇਰਾ ਆਪਣਾ ਪਤੀ ਵਾਂਙੂ ਮਾਲਕ ਹੈ, ਤਾਂ ਫਿਰ ਇਹ ਆਪਣਾ ਤਨ ਅਤੇ ਮਨ ਉਸਦੇ ਅੱਗੇ ਭੇਟਾ ਰੱਖ ਦੇਵੇ।

੨. ਫਿਰ ਓਹੋ ਜਿਹੇ ਕਰਮ ਕਰੇ ਜੋ 'ਸੁਹਾਗਣ' ਗੁਰਮੁਖ ਕਰਦੇ ਹਨ।

੩. ਇਸ ਤਰ੍ਹਾਂ ਕਰਨ ਨਾਲ ਹੇ ਭਾਈ! ਸਹਿਜੇ ਹੀ ਸਤ ਸਰੂਪ ਨਾਲ ਮਿਲਾਪ ਹੋ ਜਾਂਦਾ ਹੈ, ਉਹ ਸੱਚਾ ਅੱਗੋਂ ਸੱਚੀ ਵਡਿਆਈ ਬਖ਼ਸ਼ੇਗਾ।੧।

ਪ੍ਰ: ਕੋਈ ਗੁਰੂ ਤੋਂ ਬਿਨਾਂ ਹੋਰ ਅਜਿਹੀ ਥਾਂ ਨਹੀਂ, ਜਿਥੋਂ ਭਗਤੀ ਪ੍ਰਾਪਤ ਹੋ ਸਕੇ ?

ਉ:੪. ਹੇ ਭਰਾਵਾ! ਇਹ ਨਿਹਚਾ ਕਰ ਲੈ ਕਿ ਸੁਹਾਗਣਾਂ ਵਰਗੀ ਭਗਤੀ ਗੁਰੂ ਤੋਂ ਬਿਨਾਂ ਹੋਰ ਕਿਸੇ ਥਾਵੋਂ ਨਹੀਂ ਪ੍ਰਾਪਤ ਹੋ ਸਕਦੀ।

੫. ਗੁਰੂ ਦੀ ਭਗਤੀ ਤੋਂ ਬਿਨਾਂ ਆਪਣਾ ਸੱਚਾ ਸਾਈਂ ਨਹੀਂ ਪਾਇਆ ਜਾ ਸਕਦਾ, ਜੇ ਪਾਇਆ ਜਾ ਸਕੇ ਤਾਂ ਸਭ ਕੋਈ ਲੋਚਦਾ ਹੈ, ਪਰ ਪਾ ਨਹੀਂ ਸਕਦਾ।੧।ਰਹਾਉ।

ਪ੍ਰ: ਮਨਮੁਖ ਡੁਹਾਗਣਾਂ ਨੂੰ ਕੀ ਸਜ਼ਾ ਮਿਲਦੀ ਹੈ ?

ਉ:੬. ਗੁਰੂ ਤੋਂ ਸੱਖਣੀਆਂ ਮਨਮੁਖ ਰੂਪ ਜਗਿਆਸੂ ਰੂਪ ਇਸਤ੍ਰੀਆਂ ਜੋ (ਦੂਜੈ) ਮਾਇਆ ਦੇ ਮੋਹ ਵਿਚ ਫਸੀਆਂ ਹਨ, ਉਨ੍ਹਾਂ ਨੂੰ ਚੌਰਾਸੀ ਲਖ ਜੂਨ ਦਾ ਚੱਕਰ ਪੈਂਦਾ ਹੈ।

੭. ਗੁਰੂ ਦੀ ਕ੍ਰਿਪਾ ਤੋਂ ਸਖਣੇ ਉਸਦੀ ਉਮਰਾ ਰੂਪੀ ਰਾਤ ਦੁੱਖਾਂ ਵਿਚ ਬੀਤਦੀ ਹੈ ਅਤੇ ਸ਼ਾਂਤੀ ਰੂਪ ਨੀਂਦ ਨਹੀਂ ਪੈਂਦੀ।

੮. ਗੁਰੂ ਦੇ ਉਪਦੇਸ਼ ਬਿਨਾਂ ਪ੍ਰਮੇਸ਼ਰ ਪਤੀ ਦੀ ਪ੍ਰਾਪਤੀ ਨਹੀਂ ਹੁੰਦੀ ਸਗੋਂ ਉਹ ਸਾਰਾ ਜਨਮ ਹੀ ਬੇ-ਅਰਥ ਗਵਾ ਲੈਂਦਾ ਹੈ।੨।

ਅਗੇ ਗਾਫਲਤਾ ਵਿਚ ਗਲਤਾਨ ਸ੍ਰਿਸ਼ਟੀ ਦੀ ਦਸ਼ਾ ਦਸਦੇ ਹਨ।

੯. ਤੱਕੋ! ਇਹ ਸਾਰੀ ਸ੍ਰਿਸ਼ਟੀ ਮੈਂ ਮੈਂ ਕਰਦੀ ਮਾਇਆ ਨੂੰ ਇਕੱਤਰ ਕਰਦੀ ਫਿਰਦੀ ਹੈ, ਪਰ ਇਹ ਕਦੀ ਨਹੀਂ ਸੋਚਦੀ ਕਿ ਧਨ, ਦੌਲਤ ਤਾਂ ਕਿਸੇ ਦੇ ਨਾਲ ਹੀ ਨਹੀਂ ਜਾਂਦੀ।

੧੦. ਇਹ ਮਾਇਆ ਦੀ ਮਸਤੀ ਵਿਚ ਅੰਨ੍ਹੀ ਹੋਈ ਨਾਮ ਨੂੰ ਨਹੀਂ ਚੇਤਦੀ, ਇਸ ਕਰਕੇ ਇਹ ਸਾਰੀ ਸ੍ਰਿਸ਼ਟੀ ਜਮ ਕਾਲ ਨੇ ਬੱਧੀ ਹੋਈ ਹੈ।

ਪ੍ਰ: ਕੀ ਗੁਰੂ ਤੋਂ ਗੁਰਮੁਖ ਨੂੰ ਹੀ ਨਾਮ ਧਨ ਮਿਲਦਾ ਹੈ, ਮਨਮੁਖ ਨੂੰ ਨਹੀਂ ?

ਉ:੧੧. ਸਤਿਗੁਰੂ ਜੀ ਦੀ ਸੰਗਤ ਵਿਚ ਜੋ ਭੀ ਕੋਈ ਆ ਜਾਏ, ਉਸੇ ਨੇ ਹੀ ਗੁਰੂ ਤੋਂ ਧਨ ਪਾ ਲਿਆ ਹੈ। **ਪ੍ਰਸ਼ਨ :** ਉਹ ਕੀ ਸੀ ? **ਉੱਤਰ :** ਹਰੀ ਦਾ ਨਾਮ ਧਨ ਤੇ ਉਸਦੀ ਹਰ ਸਮੇਂ ਹਿਰਦੇ ਵਿਚ (ਸਮਾਲਿ) ਯਾਦ ਰੱਖਣੀ ਹੈ।੩।

੧੨. ਇਸ ਤਰ੍ਹਾਂ ਜੋ ਪ੍ਰਭੂ ਦੇ ਨਾਮ ਰੰਗ ਵਿਚ ਰੰਗੇ ਗਏ, ਉਹ ਗੁਰੂ ਦੇ (ਸਹਜਿ) ਗਿਆਨ ਦੁਆਰਾ ਸੁਭਾਵਕ ਹੀ ਉੱਜਲ ਮਨ ਵਾਲੇ ਹੋ ਗਏ। ਭਾਵ ਹੰਗਤਾ ਰਹਿਤ ਹੋ ਸ਼ੁਧ ਹੋ ਗਏ ਹਨ।

੧੩. ਹੁਣ ਉਨ੍ਹਾਂ ਦੀ ਰਸਨਾ ਨਾਮ ਰਸ ਦੀ ਰਸੀਆ ਹੋ ਗਈ, ਜਿਸਦਾ ਸਦਕਾ ਉਨ੍ਹਾਂ ਦਾ ਤਨ ਅਤੇ ਮਨ ਪ੍ਰੇਮ ਵਿਚ ਰੰਗਿਆ ਗਿਆ।

੧੪. ਹੇ ਨਾਨਕ! ਜੋ ਰੰਗ ਹਰੀ ਨੇ ਆਪ ਧੁਰੋਂ ਹੀ ਲਾ ਛੱਡਿਆ ਹੈ, ਉਹ ਕਦੀ ਉਤਰਦਾ ਹੀ ਨਹੀਂ।੪।੧੪।੪੭।

***ਭਾਵਾਰਥ :*** ਇਸ ਸ਼ਬਦ ਅੰਦਰ, ਉਸ ਪ੍ਰਭੂ ਦੀ ਭਗਤੀ ਕਰਨ ਲਈ ਫ਼ੁਰਮਾਨ ਕਰਦੇ ਹਨ, ਪਰ ਉਹ ਭਗਤੀ ਇਸ ਤਰ੍ਹਾਂ ਕਰੀ ਜਾਏ, ਜਿਵੇਂ ਕੋਈ ਸੱਚੀ ਸੁਹਾਗਣ ਆਪਣੇ ਪਤੀ ਦੀ ਕਰਦੀ ਹੈ। ਅਰਥਾਤ ਆਪਣਾ ਤਨ, ਮਨ, ਸਭ ਕੁਝ ਹੀ ਉਹ ਪਤੀ ਪ੍ਰਮੇਸ਼ਰ ਨੂੰ ਅਰਪਨ ਕਰ ਦੇਵੇ ਅਤੇ ਉਸਦੇ ਧਿਆਨ ਵਿਚ, ਉਸਦੇ ਨਾਮ ਵਿਚ, ਉਸਦੇ ਪਿਆਰ ਵਿਚ ਲਗਾ ਰਵੇ, ਇਸ ਭਾਵ ਦੀ ਭਗਤੀ ਦੁਆਰਾ ਵਾਹਿਗੁਰੂ ਜੀ ਨਾਲ ਸੁਖੈਨ ਹੀ ਮਿਲਾਪ ਹੋ ਜਾਂਦਾ ਹੈ।

ਅਗੇ ਗਾਫਲ ਸੰਸਾਰ ਦਾ ਜ਼ਿਕਰ ਕੀਤਾ ਹੈ ਕਿ ਜੋ ਮਾਇਆ ਮਦ ਮਤਾ ਹੈ, ਧਨ ਸੰਪਤੀ ਦੇ ਮੋਹ ਵਿਚ ਗਲਤਾਨ, ਅੰਧਾ ਹੋਇਆ ਨਾਮ ਨੂੰ ਨਹੀਂ ਚੇਤਦਾ, ਉਹ ਜਮਾਂ ਦੀ ਫਾਹੀ ਵਿਚ ਬੱਧਾ ਹੋਇਆ ਹੈ, ਸਤਿਗੁਰੂ ਨੂੰ ਮਿਲ ਕੇ ਜਿਨ੍ਹਾਂ ਨੇ ਨਾਮ ਧਨ ਪਾ ਲਿਆ, ਉਹ ਅੰਤ ਨਾਮੀ ਵਿਚ ਹੀ ਸਦਾ ਲਈ ਲੀਨ ਹੋ ਗਏ ਹਨ।

ਪ੍ਰਭੂ ਦੀ ਭਗਤੀ ਲਈ ਗੁਰੂ ਦੀ ਸਹਾਇਤਾ ਅਤਿ ਲੋੜੀਂਦੀ ਹੈ।

## ਸਿਰੀਰਾਗੁ ਮਹਲਾ ੩ ॥

**੧. ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ**
**ਬਿਨੁ ਗੁਰ ਭਗਤਿ ਨ ਹੋਈ ॥**
**੨. ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥**
**੩. ਹਰਿ ਜੀਉ ਸਾਚਾ ਸਾਚੀ ਬਾਣੀ**
**ਸਬਦਿ ਮਿਲਾਵਾ ਹੋਈ ॥੧॥**
**੪. ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥**

**੫. ਪੂਰੇ ਗੁਰ ਕੀ ਸੇਵ ਨ ਕੀਨੀ**
**ਬਿਰਥਾ ਜਨਮੁ ਗਵਾਇਆ ॥੧॥ਰਹਾਉ॥**
**੬. ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥**
**੭. ਜੀਅ ਜੰਤ ਏ ਕਿਆ ਵੇਚਾਰੇ**
**ਕਿਆ ਕੋ ਆਖਿ ਸੁਣਾਏ ॥**
**੮. ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥**
**੯. ਦੇਖਿ ਕੁਟੰਬੁ ਮੋਹਿ ਲੋਭਾਣਾ**
**ਚਲਦਿਆ ਨਾਲਿ ਨ ਜਾਈ ॥**
**੧੦. ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ**
**ਤਿਸ ਦੀ ਕੀਮ ਨ ਪਾਈ ॥**
**੧੧. ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ**
**ਅੰਤੇ ਹੋਇ ਸਖਾਈ ॥੩॥**
**੧੨. ਆਪਣੈ ਮਨਿ ਚਿਤਿ ਕਹੈ ਕਹਾਏ**
**ਬਿਨੁ ਗੁਰ ਆਪੁ ਨ ਜਾਈ ॥**
**੧੩. ਹਰਿ ਜੀਉ ਦਾਤਾ ਭਗਤਿ ਵਛਲੁ ਹੈ**
**ਕਰਿ ਕਿਰਪਾ ਮੰਨਿ ਵਸਾਈ ॥**
**੧੪. ਨਾਨਕ ਸੋਭਾ ਸੁਰਤਿ ਦੇਇ ਪ੍ਰਭੁ**
**ਆਪੇ ਗੁਰਮੁਖਿ ਦੇ ਵਡਿਆਈ ॥੪॥੧੫॥੪੮॥**

***ਅਰਥ :***

**ਪ੍ਰ:** ਕੀ ਭਗਤੀ ਕਰਨ ਲਈ ਵੀ, ਕਿਸੇ ਤੋਂ ਸਹਾਇਤਾ ਕਰਵਾਨ ਦੀ ਲੋੜ ਹੈ ?

**ਉ:**੧. ਹੇ ਭਾਈ ! ਜੇ ਗੁਰੂ ਕ੍ਰਿਪਾ ਕਰੇ ਤਾਂਹੀਂ ਭਗਤੀ ਕਰੀ ਜਾਂਦੀ ਹੈ, ਬਿਨਾਂ ਗੁਰੂ ਦੀ ਦਇਆ-ਦ੍ਰਿਸ਼ਟੀ ਤੋਂ ਭਗਤੀ ਨਹੀਂ ਹੋ ਸਕਦੀ, ਭਾਵ ਬੰਦਗੀ ਕਰਨ ਲਈ ਗੁਰੂ ਤੋਂ ਸਹਾਇਤਾ ਲੈਣੀ ਅਵੱਸ਼ ਹੈ।

੨. ਸੋ, ਗੁਰੂ ਜਦ (ਆਪੈ ਆਪੁ) ਆਪਣੇ ਨਾਲ ਸਿੱਖ ਨੂੰ ਮਿਲਾਵੇ, ਅਰਥਾਤ ਆਪਣੇ ਅਨੁਸਾਰੀ ਕਰੇ, ਤਾਂ ਗੁਰੂ ਉਪਦੇਸ਼ ਨੂੰ (ਬੂਝੈ) ਸਮਝਦਾ ਹੈ, ਫਿਰ ਉਹ ਸਿੱਖ ਵਾਸ਼ਨਾ ਦੀ ਮੈਲ ਵਲੋਂ ਨਵਿਰਤ ਹੋਣ ਕਰਕੇ ਉੱਜਲ ਹੋ ਜਾਂਦਾ ਹੈ।

੩. ਹਰੀ ਪ੍ਰਮੇਸ਼ਰ ਸੱਚਾ ਹੈ, ਉਸ ਦੀ ਬਾਣੀ ਵੀ ਸਤਿ ਹੈ, ਇਸ ਲਈ ਗੁਰੂ ਦੇ ਉਪਦੇਸ਼ ਰਾਹੀਂ ਸਤਿ-ਸਰੂਪ ਨਾਲ ਮਿਲਾਪ ਹੋ ਜਾਂਦਾ ਹੈ।੧।

੪. ਹੇ ਭਰਾਵਾ ! ਤੂੰ ਹੀ ਸੋਚ ਕੇ ਵੇਖ ਕਿ ਭਗਤੀ ਤੋਂ ਸੱਖਣਾ ਮਨੁੱਖ ਜਗਤ ਵਿਚ ਆਉਂਦਾ ਹੀ ਕਿਸ ਲਈ ਹੈ, ਭਾਵ ਉਸਨੂੰ ਜਗ ਵਿਚ ਆਉਣ ਦੀ ਲੋੜ ਨਹੀਂ।

੫. ਉਸਨੇ ਪੂਰੇ ਗੁਰਾਂ ਦੀ ਸੇਵਾ ਤਾਂ ਕਰੀ ਹੀ ਨਹੀਂ ਉਸਨੇ ਤਾਂ ਆਪਣਾ ਜਨਮ ਹੀ ਬਿਅਰਥ ਗੁਆ ਲਿਆ।੧।ਰਹਾਉ।

**ਪ੍ਰ:** ਕਰਤਾਰ ਸਾਰਿਆਂ ਨੂੰ ਕਿਉਂ ਨਹੀਂ ਆਪਣੇ ਨਾਲ ਮਿਲਾ ਲੈਂਦਾ ?

**ਉ:**੬. ਹੇ ਭਾਈ ! ਉਹ ਪ੍ਰਭੂ ਆਪੇ ਹੀ ਜਗ ਦੇ ਜੀਵਾਂ ਦਾ ਜੀਵਨ ਰੂਪ ਹੈ, ਉਹ ਆਪੇ ਹੀ ਸੁੱਖਾਂ ਦਾ ਦਾਤਾ ਹੈ। ਉਹ ਆਪੇ ਜਿਨ੍ਹਾਂ ਜੀਵਾਂ ਦੇ ਔਗੁਣ ਬਖ਼ਸ਼ ਦੇਂਦਾ ਹੈ, ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।

੭. ਇਹ ਜੀਵ ਜੰਤੂ ਵਿਚਾਰੇ ਨਿਤਾਣੇ ਕੀ ਹਨ, ਭਾਵ ਇਹ ਆਪਣੇ ਤਾਣ ਨਾਲ ਆਪਣਾ ਕੁਝ ਵੀ ਨਹੀਂ ਸਵਾਰ ਸਕਦੇ ਅਤੇ ਬਿਨਾਂ ਪ੍ਰਮੇਸ਼ਰ ਤੋਂ ਕਿਸੀ ਹੋਰ ਪਾਸ ਕੀ ਕੋਈ ਅਰਦਾਸ ਕਰਕੇ ਸੁਣਾਵੇ।

੮. ਨਾਮ ਦੀ ਵਡਿਆਈ ਵੀ ਉਹ ਆਪ ਬਖ਼ਸ਼ਸ਼ ਕਰਦਾ ਹੈ, ਪਰ ਗੁਰੂ ਦੁਆਰੇ ਤੇ ਗੁਰੂ ਦੀ ਸੇਵਾ ਵੀ ਉਹ ਆਪ ਹੀ ਕਰਵਾਂਦਾ ਹੈ।੨।

**ਪ੍ਰ:** ਜਿਸ ਸੇਵਾ ਰਾਹੀਂ ਸੁਖ ਮਿਲਦਾ ਹੈ, ਉਸਨੂੰ ਸਾਰੇ ਲੋਕ ਕਿਉਂ ਨਹੀਂ ਕਰਦੇ ?

**ਉ:** ੯. ਇਸ ਲਈ ਕਿ ਇਹ ਵਿਵੇਕ ਤੋਂ ਸਖਣੇ ਨਿਤਾਣੇ ਜੀਵ ਆਪਣੇ ਕੁਟੰਬ ਨੂੰ ਦੇਖ ਕੇ ਉਸਦੇ ਮੋਹ ਵਿਚ ਲੁਭਾਇਮਾਨ ਹੋ ਜਾਂਦੇ ਹਨ ਅਤੇ ਉਹ ਇਹ ਗੱਲ ਹੀ ਵਿਸਾਰ ਬੈਠਦੇ ਹਨ ਕਿ ਇਸ ਕੂੜੇ ਸੰਸਾਰ ਤੋਂ ਟੁਰਨ ਵੇਲੇ ਇਹ ਸਾਰਾ ਕੁਟੰਬ ਜੀਵ ਦੇ ਨਾਲ ਨਹੀਂ ਜਾਂਦਾ।

੧੦. ਪਰ ਜੋ ਸਤਿਗੁਰੂ ਦੀ ਸੇਵਾ ਕਰਕੇਂ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਜੀ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸ ਖ਼ਜ਼ਾਨੇ ਦੀ ਫਿਰ ਕੀਮਤ ਨਹੀਂ ਪਾਈ ਜਾਂਦੀ।

੧੧. ਤਦ ਉਸਨੂੰ ਇਹ ਗਿਆਨ ਹੁੰਦਾ ਹੈ ਕਿ ਉਹ ਹਰੀ ਪ੍ਰਭੂ ਹੀ ਮੇਰਾ ਇਸ ਲੋਕ ਵਿਚ ਸਖਾ ਹੈ, ਪ੍ਰਭੂ ਹੀ ਮੇਰਾ ਅਗੇ ਪ੍ਰਲੋਕ ਵਿਚ ਮਿੱਤਰ ਹੈ ਅਤੇ ਅੰਤ ਵੇਲੇ ਭੀ ਮੇਰਾ ਉਹੋ ਸਹਾਈ ਹੋਵੇਗਾ।੩।

**ਪ੍ਰ:** ਕੀ ਕਿਸੇ ਦਾ ਆਪਾ ਭਾਵ ਕਹਿਣ ਤੇ ਕਹਾਉਣ ਨਾਲ ਭੀ ਮਿਟ ਸਕਦਾ ਹੈ ?

**ਉ:**੧੨. ਹੇ ਭਾਈ ! ਜੇ ਕੋਈ ਆਪਣੇ ਮਨ ਚਿਤ ਵਿਚ ਬਥੇਰਾ ਕੋਈ ਕਹਿੰਦਾ ਰਵੇ ਅਤੇ ਲੋਕਾਂ ਤੋਂ ਵੀ ਕਹਾਵੇ ਕਿ ਮੇਰੇ ਅੰਦਰੋਂ ਹੰਕਾਰ ਮਿਟ ਗਿਆ ਹੈ, ਪਰ ਇਹ ਗੱਲ ਯਾਦ ਰੱਖਣੀ ਕਿ ਗੁਰੂ ਦੇ ਉਪਦੇਸ਼ ਨੂੰ ਧਾਰਨ ਕੀਤੇ ਬਿਨਾਂ ਹੰਕਾਰ ਨਹੀਂ ਮਿਟੇਗਾ।

੧੩. ਉਹ ਹਰੀ ਦਾਤਾ ਭੀ ਹੈ ਅਤੇ ਭਗਤਾਂ ਦਾ ਪਿਆਰਾ ਭੀ ਹੈ, ਜੇ ਉਹ ਕ੍ਰਿਪਾ ਕਰੇ ਤਾਂ ਨਾਮ ਮਨ ਵਿਚ ਵਸਦਾ ਹੈ।

੧੪. ਹੇ ਨਾਨਕ ! ਉਹ ਪ੍ਰਭੂ ਆਪ ਹੀ ਆਪਣੇ ਪਿਆਰਿਆਂ ਨੂੰ ਭਗਤੀ ਕਰਨ ਦੀ (ਸੁਰਤਿ) ਗਿਆਤ ਦੇਂਦਾ ਹੈ, ਇਥੇ ਸੋਭਾ ਤੇ ਪ੍ਰਲੋਕ ਵਿਚ ਵਡਿਆਈ ਦੇਂਦਾ ਹੈ, ਇਸ ਲਈ ਉਸਦੀ ਸ਼ਰਨ ਲਓ।੪।੧੫।੪੮।

***ਭਾਵਾਰਥ :*** ਸ਼ਬਦ ਦੇ ਅਰੰਭ ਵਿਚ ਇਹ ਖ਼ਿਆਲ ਦ੍ਰਿੜ੍ਹ ਕਰਵਾਇਆ ਹੈ ਕਿ ਪ੍ਰਭੂ ਦੀ ਭਗਤੀ ਕੇਵਲ ਗੁਰੂ ਦੀ ਕ੍ਰਿਪਾ ਨਾਲ ਹੀ ਕੀਤੀ ਜਾ ਸਕਦੀ ਹੈ।

ਅਗੇ ਭਗਤੀ ਹੀਣੇ ਮਨੁੱਖ ਦੀ ਦਸ਼ਾ ਬਿਆਨ ਕਰਦਿਆਂ ਉਸਦਾ ਜਗਤ ਵਿਚ ਆਉਣਾ ਬੇ-ਫਲ ਦਸ ਕੇ ਗੁਰੂ ਦੀ ਸੇਵਾ ਤੋਂ ਸਖਣੇ ਮਨੁੱਖ ਨੂੰ ਦੁਰਕਾਰਨ ਦਿੱਤੀ ਹੈ।

ਪਰਵਾਰ ਦੇ ਮੋਹ ਵਿਚ ਖਚਤ ਹੋਏ ਜੀਵਾਂ ਨੂੰ ਪ੍ਰਮੇਸ਼ਰ ਜੀ ਮੇਹਰ ਦਾ ਆਸਰਾ ਦਿੱਤਾ ਹੈ। ਅੰਤ ਵਿਚ ਦਸਿਆ ਹੈ ਕਿ ਮੇਹਰਾਂ ਦੇ ਸਾਗਰ ਸਾਂਈ ਜੀ ਹਨ, ਪਰ ਉਹ ਮੇਹਰ ਗੁਰੂ ਦੁਆਰੇ ਹੀ ਕਰਦੇ ਹਨ।

ਇਸ ਮਹਾਵਾਕ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਾਤਾ ਪਿਤਾ ਦੀ ਧੰਨਤਾ ਅੰਕਤ ਕਰਦਿਆਂ ਗੁਰੂ ਜੀ ਤੋਂ ਪ੍ਰਾਪਤ ਹੋਏ ਸੁਖ ਦੁਆਰੇ ਆਪ ਦੀ ਧੰਨਤਾ ਉਚਾਰਨ ਕਰਦੇ ਹਨ।

**ਸਿਰੀਰਾਗੁ ਮਹਲਾ ੩ ॥**

**੧. ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥**
**੨. ਸਤਗੁਰੁ ਸੇਵਿ ਸੁਖੁ ਪਾਇਆ**
**ਵਿਚਹੁ ਗਇਆ ਗੁਮਾਨੁ ॥**
**੩. ਦਰਿ ਸੇਵਨਿ ਸੰਤ ਜਨ ਖੜੇ**
**ਪਾਇਨਿ ਗੁਣੀ ਨਿਧਾਨੁ ॥੧॥**
**੪. ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ ॥**
**੫. ਗੁਰ ਕਾ ਸਬਦੁ ਮਨਿ ਵਸੈ**
**ਮਨੁ ਤਨੁ ਨਿਰਮਲੁ ਹੋਇ ॥੧॥ਰਹਾਉ॥**
**੬. ਕਰਿ ਕਿਰਪਾ ਘਰਿ ਆਇਆ**
**ਆਪੇ ਮਿਲਿਆ ਆਇ ॥**
**੭. ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥**
**੮. ਸਚੈ ਸਚਿ ਸਮਾਇਆ**
**ਮਿਲਿ ਰਹੈ ਨ ਵਿਛੁੜਿ ਜਾਇ ॥੨॥**
**੯. ਜੋ ਕਿਛੁ ਕਰਣਾ ਸੁ ਕਰਿ ਰਹਿਆ**
**ਅਵਰੁ ਨ ਕਰਣਾ ਜਾਇ ॥**
**੧੦. ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥**
**੧੧. ਆਪੇ ਕਾਰ ਕਰਾਇਸੀ**
**ਅਵਰੁ ਨ ਕਰਣਾ ਜਾਇ ॥੩॥**
**੧੨. ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥**
**੧੩. ਅਹਿਨਿਸਿ ਹਿਰਦੈ ਰਵਿ ਰਹੈ**
**ਨਿਰਭਉ ਨਾਮੁ ਨਿਰੰਕਾਰੁ ॥**
**੧੪. ਨਾਨਕ ਆਪਿ ਮਿਲਾਇਅਨੁ**
**ਪੂਰੈ ਸਬਦਿ ਅਪਾਰ ॥੪॥੧੬॥੪੯॥**

***ਪਦ ਅਰਥ :*** ਜਨਨੀ—ਮਾਤਾ। ਪਰਧਾਨੁ—ਮੁਖੀਆ, ਸਭ ਤੋਂ ਵੱਡਾ। ਘਰਿ—ਘਰ ਵਿਚ, ਹਿਰਦੇ ਵਿਚ। ਖੜੇ—ਪਹਿਰਾ ਦੇਂਦੇ। ਪੰਨੈ ਪਾਇ—ਪ੍ਰਵਾਨ ਹੋਇਆਂ ਦੀ ਸੂਚੀ ਵਿਚ ਲਿਖੇ ਗਏ।

***ਅਰਥ :***

ਪ੍ਰ: ਜਿਥੇ ਗੁਰੂ ਨੂੰ ਧੰਨਤਾ ਯੋਗ ਮੰਨਿਆ ਜਾਂਦਾ ਹੈ, ਉਨ੍ਹਾਂ ਦੇ ਕਿਸੇ ਹੋਰ ਸਾਥੀ ਨੂੰ ਭੀ ਧੰਨਤਾ ਮਿਲਦੀ ਹੈ ?

ਉ:੧. ਉਸਦੀ (ਜਨਨੀ) ਮਾਤਾ ਭੀ ਧੰਨ ਹੈ, ਜਿਸਨੇ ਉਸਨੂੰ ਜਨਮ ਦਿੱਤਾ ਹੈ, ਉਨ੍ਹਾਂ ਦਾ ਪਿਤਾ ਭੀ ਧੰਨ ਅਤੇ ਪਰਧਾਨ ਮੁਖੀਆ ਹੈ, ਜਿਸਨੇ ਗੁਰੂ ਨੂੰ ਜਨਮ ਦਿੱਤਾ ਹੈ।

੨. ਅਜਿਹੇ ਸਤਿਗੁਰੂ ਨੂੰ ਜਿਸਨੇ ਸੇਵਨਾ ਕੀਤਾ ਹੈ, ਉਨ੍ਹਾਂ ਦੇ ਅੰਦਰੋਂ ਦੁਖਾਂ ਦਾ ਕਾਰਨ ਜੋ ਅਭਿਮਾਨ ਸੀ ਉਹ ਚਲਾ ਗਿਆ ਅਤੇ ਸਦਾ ਸੁਖ ਪਾ ਲਿਆ ਹੈ।

੩. ਉਸ ਗੁਰੂ ਦੇ ਦਰ 'ਤੇ ਅਨੇਕਾਂ ਹੀ ਸੰਤ ਜਨ ਖੜੇ ਸੇਵਾ ਕਰਦੇ ਹਨ, ਕਿਉਂਕਿ ਉਨ੍ਹਾਂ ਦੀ ਸੇਵਾ ਦਾ ਸਦਕਾ ਹੀ ਉਹ (ਗੁਣੀ ਨਿਧਾਨੁ) ਵਾਹਿਗੁਰੂ ਜੀ ਨੂੰ ਪ੍ਰਾਪਤ ਕਰਦੇ ਹਨ।੧।

ਪ੍ਰ: ਕੋਈ ਅਜਿਹਾ ਸੁਖੈਨ ਸਾਧਨ ਦਸੋ, ਜਿਸ ਨਾਲ ਮਨ ਅਤੇ ਤਨ ਦੋਵੇਂ ਹੀ ਪਵਿੱਤਰ ਹੋ ਜਾਣ ?

ਉ: ੪. ਹੇ ਮੇਰੇ ਮਨ ! ਗੁਰੂ ਦੁਆਰੇ ਉਸ ਹਰੀ ਪ੍ਰਮੇਸ਼ਰ ਨੂੰ ਧਿਆਉਂਦਾ ਰਹੁ।

੫. ਜਦ ਤੇਰੇ ਅੰਦਰ ਗੁਰੂ ਦਾ ਦਿੱਤਾ ਉਪਦੇਸ਼, ਭਾਵ ਨਾਮ ਸਿਮਰਨ ਵਸ ਜਾਵੇਗਾ, ਬਸ ਫਿਰ ਕਿਸੇ ਭੀ ਹੋਰ ਸਾਧਨ ਦੀ ਲੋੜ ਨਹੀਂ ਪੈਣੀ ਤੇ ਮਨ ਵੀ ਮੰਦ ਸੰਕਲਪਾਂ ਵਲੋਂ ਅਤੇ ਤਨ ਵਿਸ਼ੇ ਵਿਕਾਰਾਂ ਦੀ ਮੈਲ ਤੋਂ ਉੱਜਲਾ ਹੋ ਜਾਵੇਗਾ।੧।ਰਹਾਉ।

ਪ੍ਰ: ਜਦੋਂ ਮਨ ਤੇ ਤਨ ਨਿਰਮਲ ਹੋ ਗਏ ਤਾਂ ਕੀ ਉਸਨੂੰ ਮਿਲਣ ਲਈ ਕਿਸੇ ਹੋਰ ਥਾਂ ਜਾਣਾ ਪਿਆ ਹੈ ?

ਉ: ੬. ਨਹੀਂ, ਨਾ ਕਿਸੇ ਹੋਰ ਸਾਧਨ ਦੀ ਲੋੜ ਪਈ ਹੈ ਅਤੇ ਨਾਹੀਂ ਕਿਸੇ ਹੋਰ ਥਾਵੇਂ ਜਾਣਾ ਪਿਆ ਹੈ, ਉਸ ਵਾਹਿਗੁਰੂ ਜੀ ਨੇ ਅਜਿਹੀ ਕ੍ਰਿਪਾ ਕਰੀ ਕਿ ਉਹ ਮੇਰੇ ਹਿਰਦੇ ਘਰ ਵਿਚ ਆ ਗਿਆ ਅਤੇ ਆਪ ਹੀ ਆ ਮਿਲਿਆ।

੭. ਇਸ ਲਈ ਹੇ ਭਾਈ ! ਜੇ ਗੁਰੂ ਦੇ ਉਪਦੇਸ਼ ਦੁਆਰਾ ਉਸ ਪ੍ਰਭੂ ਦੀ ਸਿਫ਼ਤ-ਸਲਾਹ ਕਰੀਏ, ਤਾਂ ਫਿਰ ਉਹ ਆਪਣੇ ਪ੍ਰੇਮ ਰੰਗ ਵਿਚ ਸੁਭਾਵਕ ਆਪੇ ਹੀ ਰੰਗ ਲੈਂਦਾ ਹੈ।

੮. ਫਿਰ ਇਸ ਅਵਸਥਾ ਵਿਚ ਸਮਝ ਲਓ ਕਿ ਉਹ ਜੀਵ ਸੱਚ ਸਰੂਪ ਹੋ ਜਾਣ ਕਰਕੇ ਸਤਿ ਸਰੂਪ ਵਿਚ ਹੀ ਸਮਾ ਗਿਆ, ਸਮਾਇਆ ਭੀ ਇਸ ਤਰ੍ਹਾਂ ਦਾ ਹੈ ਕਿ ਮੁੜ ਉਸਦਾ ਹੁਣ ਵਿਛੋੜਾ ਨਹੀਂ ਹੋ ਸਕੇਗਾ।੨।

੯. ਹੁਣ ਉਸਦੀ ਮਾਨਸਕ ਅਵਸਥਾ ਭੀ ਇਸ ਤਰ੍ਹਾਂ ਦੀ ਹੋ ਜਾਂਦੀ ਹੈ ਕਿ ਉਹ ਹਰੀ ਜੋ ਕੁਝ ਕਰਨਾ ਚਾਹੁੰਦਾ ਹੈ, ਉਹ ਆਪ ਹੀ ਕਰ ਰਿਹਾ ਹੈ, ਹੋਰ ਕਿਸੇ ਪਾਸੋਂ ਕੁਝ ਕੀਤਾ ਹੀ ਨਹੀਂ ਜਾ ਸਕਦਾ।

੧੦. ਬਸ ! ਉਹ ਹੁਣ ਰੱਬੀ ਸ਼ੁਕਰਾਨੇ ਵਿਚ ਲਗਾ ਰਹਿੰਦਾ ਹੈ ਕਿ ਦੇਖੋ ਭਾਈ! ਸਾਡੇ ਸਾਈਂ ਜੀ ਨੇ ਸਾਨੂੰ ਚਿਰਾਂ ਤੋਂ ਵਿਛੜਿਆਂ ਨੂੰ ਸਤਿਗੁਰੂ ਦੀ ਆਪਣੀ ਪ੍ਰਵਾਨਗੀ ਵਾਲੀ ਫਰਿਸਤ ਵਿਚ ਦਰਜ ਕਰ ਲਿਆ ਹੈ।

੧੧. ਹੁਣ ਸਾਨੂੰ ਅਗੋਂ ਭੀ ਕੋਈ ਫ਼ਿਕਰ ਨਹੀਂ ਰਿਹਾ, ਜੋ ਉਸ ਸਾਈਂ ਜੀ ਨੇ ਸਾਥੋਂ ਕਾਰ ਕਰਵਾਣੀ ਹੈ, ਉਹ ਆਪ ਹੀ ਕਰਾਏਗਾ, ਕਿਉਂਕਿ ਹੁਣ ਹੋਰ ਕੁਝ ਸਾਡੇ ਕੋਲੋਂ ਕੀਤਾ ਹੀ ਨਹੀਂ ਜਾ ਸਕਦਾ।੩।

ਪ੍ਰ: ਉਨ੍ਹਾਂ ਦੀ ਕੋਈ ਹੋਰ ਨਿਸ਼ਾਨੀ ਦਸੋ ?

ਉ:੧੨. ਉਨ੍ਹਾਂ ਦਾ ਮਨ ਅਤੇ ਤਨ ਉਸ ਮਾਲਕ ਦੇ ਪ੍ਰੇਮ ਰੰਗ ਵਿਚ

ਰੰਗਿਆ ਰਹਿੰਦਾ ਹੈ, ਹਉਮੈ ਦੇ ਵਿਕਾਰ ਨੂੰ ਉਨ੍ਹਾਂ ਨੇ ਉੱਕਾ ਹੀ ਤਜ ਦਿੱਤਾ ਹੈ।

੧੩. ਭੈ ਤੋਂ ਰਹਿਤ ਕਰਨ ਵਾਲਾ ਨਿਰੰਕਾਰ ਦਾ ਨਾਮ ਦਿਨੇ ਰਾਤ ਉਨ੍ਹਾਂ ਦੇ ਹਿਰਦੇ ਅੰਦਰ ਵਸਦਾ ਹੈ।

੧੪. ਹੇ ਨਾਨਕ! ਸਾਨੂੰ ਉਸ ਸਾਈਂ ਜੀ ਨੇ ਪੂਰੇ ਗੁਰੂ ਦੇ ਸ਼ਬਦ ਦੁਆਰਾ ਆਪ ਹੀ ਆਪਣੇ ਨਾਲ ਮੇਲ ਲਿਆ ਹੈ।੪।੧੬।੪੯।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਅਮਰਦਾਸ ਜੀ ਉਨ੍ਹਾਂ ਸਾਈਂ ਦੇ ਦਰੋਂ ਵਰੋਸਾਇਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਰਾਹੀਂ ਸਦਾ ਆਤਮ ਸੁਖ ਪ੍ਰਾਪਤ ਕੀਤਾ ਹੈ, ਕੇਵਲ ਓਹੋ ਹੀ ਧੰਨਤਾ ਜੋਗ ਨਹੀਂ, ਸਗੋਂ ਉਨ੍ਹਾਂ ਦੇ ਮਾਤਾ ਪਿਤਾ ਭੀ ਸਾਰਿਆਂ ਦੇ ਮੁਖੀ ਪੂਜਨੀਕ ਹਨ।

ਜਿਨ੍ਹਾਂ ਦੇ ਹਿਰਦੇ ਵਿਚੋਂ ਗੁਮਾਨ ਮਿਟ ਗਿਆ ਹੈ, ਉਨ੍ਹਾਂ ਨੂੰ ਫਿਰ ਘਰੋਂ ਬਾਹਰ ਜਾਣ ਦੀ ਲੋੜ ਨਹੀਂ, ਉਹ ਤਾਂ ਗ੍ਰਹਿਸਤ ਵਿਚ ਰਹਿੰਦਿਆਂ ਹੀ ਰਿਦੇ ਵਿਚੋਂ ਆਪਣੇ ਮਾਲਕ ਨੂੰ ਸਾਖਿਅਤ ਕਰ ਵੇਖ ਲੈਂਦੇ ਹਨ।

ਉਨ੍ਹਾਂ ਦਾ ਸਾਈਂ ਜੀ ਨਾਲ ਅਜਿਹਾ ਮੇਲ ਹੁੰਦਾ ਹੈ, ਮੁੜ ਕਦੀ ਵਿਛੋੜਾ ਹੀ ਨਹੀਂ ਹੁੰਦਾ। ਉਹ ਹਉਮੈ ਦੇ ਤਿਆਗੀ ਮਨ ਤਨ ਕਰਕੇ ਸਦਾ ਆਪਣੇ ਸਾਈਂ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ। ਉਹ ਸੱਚਾ ਮਾਲਕ ਉਨ੍ਹਾਂ ਨੂੰ ਗੁਰੂ ਦੇ ਸ਼ਬਦ ਦੁਆਰਾ ਆਪਣੇ ਨਾਲ ਆਪ ਹੀ ਮੇਲ ਲੈਂਦਾ ਹੈ।

## ਸਿਰੀਰਾਗੁ ਮਹਲਾ ੩ ॥

**੧. ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥**

**੨. ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥**

**੩. ਸਤਗੁਰਿ ਮਿਲਿਐ ਸਦ ਭੈ ਰਚੈ**
**ਆਪਿ ਵਸੈ ਮਨਿ ਆਇ ॥੧॥**

**੪. ਭਾਈ ਰੇ ਗੁਰਮੁਖਿ ਬੂਝੈ ਕੋਇ ॥**

**੫. ਬਿਨੁ ਬੂਝੇ ਕਰਮ ਕਮਾਵਣੇ**
**ਜਨਮੁ ਪਦਾਰਥੁ ਖੋਇ ॥੧॥ਰਹਾਉ॥**

**੬. ਜਿਨੀ ਚਾਖਿਆ ਤਿਨੀ ਸਾਦੁ ਪਾਇਆ**
**ਬਿਨੁ ਚਾਖੇ ਭਰਮਿ ਭੁਲਾਇ ॥**

**੭. ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥**

**੮. ਪੀਵਤ ਹੂ ਪਰਵਾਣੁ ਭਇਆ**
**ਪੂਰੈ ਸਬਦਿ ਸਮਾਇ ॥੨॥**

**੯. ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥**

**੧੦. ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥**

**੧੧. ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥**

**੧੨. ਜਤੁ ਸਤੁ ਸੰਜਮੁ ਨਾਮੁ ਹੈ**
**ਵਿਣੁ ਨਾਵੈ ਨਿਰਮਲੁ ਨ ਹੋਇ ॥**

**੧੩. ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥**

**੧੪. ਨਾਨਕ ਸਹਜੇ ਹੀ ਰੰਗਿ ਵਰਤਦਾ**
**ਹਰਿ ਗੁਣ ਪਾਵੈ ਸੋਇ ॥੪॥੧੭॥੫੦॥**

***ਅਰਥ :***

ਪ੍ਰ: ਜਿਸ ਨਿਰੰਕਾਰ ਦਾ ਆਪ ਪਿਛੇ ਜ਼ਿਕਰ ਕਰਦੇ ਆ ਰਹੇ ਹੋ, ਉਸਦੇ ਗੁਣ ਬਿਆਨ ਕਰੋ ?

ੳ:੧. ਹੇ ਭਾਈ! ਉਹੁ ਪ੍ਰਿਥਵੀ ਦਾ ਪਾਲਕ ਬੇ-ਅੰਤ ਗੁਣਾਂ ਦਾ ਖ਼ਜ਼ਾਨਾ ਹੈ, ਉਸਦਾ ਤੇ ਉਸਦੇ ਅਨੰਤ ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ।

ਪ੍ਰ: ਕਥਨੀ ਤੇ (ਬਦਨੀ) ਕਾਵਿ ਰਚਨਾ ਦੁਆਰੇ ਉਸਨੂੰ ਕਥਨ ਵਾਲੇ ਤਾਂ ਉਸਨੂੰ ਪਾ ਸਕਦੇ ਹੋਣਗੇ ?

ੳ:੨. ਉਸਨੂੰ ਕੇਵਲ ਮੂੰਹੋਂ ਗੱਲਾਂ ਕਥਨ ਨਾਲ ਹੀ ਨਹੀਂ ਪਾਇਆ ਜਾ ਸਕਦਾ। ਹਾਂ, ਜੇ ਕਦੀ ਸਾਡੇ ਅੰਦਰੋਂ ਹਉਮੈ ਮਿਟ ਜਾਏ ਤਾਂ ਪ੍ਰਾਪਤ ਕਰ ਸਕੀਦਾ ਹੈ।

ਪ੍ਰ: ਕੀ ਉਸ ਨੂੰ ਪ੍ਰਾਪਤ ਕਰਨ ਲਈ ਕੋਈ ਹੋਰ ਭੀ ਜੁਗਤੀ ਹੈ।

ੳ:੩. ਹਾਂ, ਜੇ ਸਿੱਖ ਸਤਿਗੁਰ ਦੇ ਮੇਲ ਵਿਚ ਮਿਲ ਜਾਵੇ ਤਾਂ ਫਿਰ ਇਹ ਪ੍ਰਮੇਸ਼ਰ ਦੇ ਸਤਿਕਾਰ ਵਾਲਾ ਡਰ ਆਪਣੇ ਅੰਦਰ ਧਾਰਨ ਕਰ ਲਵੇ, ਫਿਰ ਉਹ ਪ੍ਰਭੂ ਆਪ ਹੀ ਸਦਾ ਲਈ ਮਨ ਵਿਚ ਆ ਕੇ ਵਸਣ ਲਗ ਪੈਂਦਾ ਹੈ।੧।

ਪ੍ਰ: ਇਸ ਗੱਲ ਨੂੰ ਸਾਰੇ ਹੀ ਕਿਉਂ ਨਹੀਂ ਸਮਝਦੇ ?

ੳ:੪. ਗੁਰੂ ਤੋਂ ਸਖਣੇ ਇਸ ਗੱਲ ਨੂੰ ਨਹੀਂ ਬੁੱਝ ਸਕਦੇ। ਹਾਂ, ਕੋਈ ਵਿਰਲਾ ਹੀ ਹੈ ਜੋ ਗੁਰੂ ਦੁਆਰੇ, ਇਸ ਸ਼ੁਭ ਵੀਚਾਰ ਨੂੰ ਸਮਝਦਾ ਹੈ ?

ਪ੍ਰ: ਕਰਮ ਕਰਦੇ ਤਾਂ ਸਾਰੇ ਹੀ ਨਜ਼ਰ ਆਉਂਦੇ ਹਨ। ਪਰ ਉਸ :

ੳ:੫. ਗੁਰੂ ਦੇ ਨਾਮ ਰੂਪੀ ਉਪਦੇਸ਼ ਨੂੰ ਸਮਝੇ ਤੋਂ ਬਿਨਾਂ ਜੋ ਭੀ ਕਰਮ ਕਮਾਉਣੇ ਹਨ, ਉਹ ਜਾਣੋ ਇਸ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਬਿਰਥਾ ਗਵਾ ਲੈਣਾ ਹੈ।੧।ਰਹਾਉ।

ਪ੍ਰ: ਕੀ ਜਿਤਨੇ ਨਾਮ ਜਪਦੇ ਹਨ, ਉਨ੍ਹਾਂ ਸਭ ਨੂੰ ਹੀ ਨਾਮ ਰਸ ਪ੍ਰਾਪਤ ਹੋ ਜਾਂਦਾ ਹੈ ?

ੳ:੬. ਹੇ ਭਾਈ! ਜਿਨ੍ਹਾਂ ਨੇ ਨਾਮ ਅੰਮ੍ਰਿਤ ਨੂੰ ਗੁਰੂ ਦੁਆਰੇ (ਚਾਖਿਆ) ਜਪਿਆ ਹੈ, ਮਨ ਨੂੰ ਇਕਾਗਰ ਕਰਕੇ ਆਤਮ ਅਨੰਦ ਪ੍ਰਾਪਤੀ ਦਾ (ਸਾਦੁ) ਰਸ ਭੀ ਉਨ੍ਹਾਂ ਪ੍ਰੇਮੀਆਂ ਨੇ ਹੀ ਪਾਇਆ ਹੈ ਅਤੇ ਜੋ ਪ੍ਰੇਮ ਸਹਿਤ ਨਾਮ ਜਪਣੇ ਤੋਂ ਸਖਣੇ ਹਨ, ਉਹ ਸਾਰੇ ਲੋਕ ਭਰਮ ਵਿਚ ਭੁਲੇ ਹੋਏ ਹਨ।

੭. ਹੇ ਭਾਈ! ਅਸਲ ਅੰਮ੍ਰਿਤ ਤਾਂ ਸੱਚਾ ਨਾਮ ਹੈ, ਉਸਦਾ ਮਹਾਤਮ ਕੁਝ ਨਹੀਂ ਕਿਹਾ ਜਾਂਦਾ।

੮. ਬਸ, ਇਤਨਾ ਹੀ ਕਹਿਆ ਜਾ ਸਕਦਾ ਹੈ ਕਿ ਜਿਸਨੇ ਇਸ ਨਾਮ ਅੰਮ੍ਰਿਤ ਨੂੰ ਪੀ ਲਿਆ ਹੈ, ਉਹ ਪੀਣ ਸਾਰ ਹੀ ਰੱਬੀ ਦਰਗਾਹੇ ਕਬੂਲ ਹੋ ਗਿਆ ਹੈਂ, ਉਹ ਗੁਰੂ ਦੁਆਰਾ ਬ੍ਰਹਮ ਵਿਚ ਹੀ ਸਮਾ ਗਿਆ।੨।

ਪ੍ਰ: ਇਹ ਨਾਮ ਦੀ ਦਾਤ ਸਾਰੇ ਕਿਉਂ ਨਹੀਂ ਪਾ ਲੈਂਦੇ ?

ੳ:੯. ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਇਸ ਦਾਤ ਨੂੰ ਵਾਹਿਗੁਰੂ ਜੀ ਨੇ ਆਪਣੇ ਅਧੀਨ ਹੀ ਰਖਿਆ ਹੈ, ਜਿਸਨੂੰ ਦੇਵੇ ਓਹੋ

ਹੀ ਪਾ ਸਕਦਾ ਹੈ। ਇਸਨੂੰ ਪ੍ਰਾਪਤ ਕਰਨ ਲਈ ਆਪਣਾ ਕੋਈ ਭੀ ਯਤਨ ਕਾਰਗਰ ਨਹੀਂ ਹੋ ਸਕਦਾ।

੧੦. ਇਹ ਪ੍ਰਾਪਤੀ ਦੀ ਦਾਤ ਵਾਹਿਗੁਰੂ ਜੀ ਦੇ ਆਪਣੇ ਹੱਥ ਵਿਚ ਹੈ, ਜੋ ਭੀ ਉਸਨੂੰ ਪਾਉਂਦਾ ਹੈ, ਉਹ ਗੁਰੂ ਦੁਆਰੇ ਹੀ ਪਾ ਸਕਦਾ ਹੈ।

੧੧. ਇਸ ਜੀਵ ਨੇ ਜਿਹੋ ਜਿਹਾ ਕਰਮ ਕੀਤਾ ਸੀ ਉਹੋ ਜਿਹਾ ਫਲ ਪ੍ਰਾਪਤ ਕਰ ਲਿਆ ਅਤੇ ਹੁਣ ਜਿਹੋ ਜਿਹੇ ਕਰਮ ਕਰੇਗਾ ਉਸਦਾ ਫਲ ਅਗੇ ਜਾ ਕੇ ਭੋਗ ਲਵੇਗਾ।੩।

ਪ੍ਰ: ਕੀ ਮੁਕਤਿ ਪ੍ਰਾਪਤੀ ਲਈ, ਜਤ ਸਤ ਅਤੇ ਸੰਜਮ ਆਦਿ, ਮਨੁੱਖ ਨੂੰ ਕਰ ਲੈਣੇ ਕਾਫ਼ੀ ਨਹੀਂ?

ੳ:੧੨. ਹੇ ਭਾਈ! ਜਿਸ ਹਿਰਦੇ ਅੰਦਰ ਨਾਮ ਆ ਵਸਦਾ ਹੈ, ਉਥੇ ਜਤ ਸਤ, ਸੰਜਮ ਆਪੇ ਹੀ ਆ ਵਸਦੇ ਹਨ, ਭਾਵ ਨਾਮ ਹੀ, ਜਤ, ਸਤ, ਸੰਜਮ ਹੈ। ਇਹ ਵਿਸ਼ਵਾਸ਼ ਕਰੋ ਕਿ ਨਾਮ ਤੋਂ ਬਿਨਾਂ ਮਨੁੱਖ ਦਾ ਮਨ ਹਉਮੈ ਦੀ ਮੈਲ ਵਲੋਂ ਨਿਰਮਲ ਨਹੀਂ ਹੁੰਦਾ।

੧੩. ਪਰ, ਇਹ ਭੀ ਸੰਕੇਤ ਹੈ ਕਿ ਪੂਰਨ ਭਾਗ ਹੋਣ ਤਾਂ ਨਾਮ ਮਨ ਵਿਚ ਵਸਦਾ ਹੈ ਅਤੇ ਵਾਹਿਗੁਰੂ ਨਾਲ ਮਿਲਾਪ ਗੁਰੂ ਦੇ ਸ਼ਬਦ ਦੁਆਰੇ ਹੁੰਦਾ ਹੈ।

੧੪. ਹੇ ਨਾਨਕ! ਸਹਿਜੇ ਹੀ ਨਾਮ ਮਾਰਗ ਦੁਆਰਾ ਜੋ ਪ੍ਰਭੂ ਦੇ ਪ੍ਰੇਮ ਰੰਗ ਵਿਚ ਵਰਤਦਾ ਹੈ, ਉਹ ਹਰੀ ਦੇ ਗੁਣ ਪ੍ਰਾਪਤ ਕਰ ਲੈਂਦਾ ਹੈ, ਭਾਵ ਹੈ ਕਿ ਉਸ ਹਰੀ ਦੇ ਸਾਰੇ ਹੀ ਗੁਣ ਉਸ ਪ੍ਰੇਮੀ ਵਿਚ ਆ ਪ੍ਰਵੇਸ਼ ਕਰਦੇ ਹਨ।੪।੧੭।੫੦।

***ਭਾਵਾਰਥ :*** ਸਾਰੰਸ਼ ਹੈ ਕਿ ਉਹ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਵਧੇਰੇ ਕਥਾਵਾਂ ਤੇ ਕਾਵਿ ਰਚਨਾਵਾਂ ਰਾਹੀਂ ਕੇਵਲ ਮੂੰਹ ਜ਼ਬਾਨੀ ਜਮ੍ਹਾਂ ਖ਼ਰਚ ਕਰਨ ਨਾਲ ਨਹੀਂ ਪ੍ਰਾਪਤ ਹੁੰਦਾ, ਜਿੰਨਾ ਚਿਰ ਕਿ ਅੰਦਰੋਂ ਹਉਮੈਂ ਦੂਰ ਨ ਕੀਤੀ ਜਾਏ। ਹਉਮੈ ਦੂਰ ਕਰਨ ਦਾ ਸਾਧਨ ਕੇਵਲ ਨਾਮ ਹੈ, ਉਹ ਨਾਮ ਗੁਰੂ ਦੁਆਰੇ ਹੀ ਪ੍ਰਾਪਤ ਹੋ ਸਕਦਾ ਹੈ, ਪਰ ਇਸ ਗੱਲ ਨੂੰ ਕੋਈ ਕੋਈ ਗੁਰਮੁਖ ਹੀ ਬੁੱਝ ਸਕਦਾ ਹੈ। ਸਮਝੇ ਤੋਂ ਬਿਨਾਂ ਅੰਧ ਵਿਸ਼ਵਾਸੀ ਹੋ, ਕਰਮ ਕਰੀ ਜਾਣੇ ਇਸ ਨਾਲ ਜਨਮ ਨੂੰ ਬਿਅਰਥ ਹੀ ਗਵਾ ਲੈਣਾ ਦਸਿਆ ਹੈ।

ਨਾਮ ਰਸ ਗੁਰੂ ਦੁਆਰੇ ਪ੍ਰਾਪਤ ਹੁੰਦਾ ਹੈ, ਜਿਸਨੂੰ ਇਹ ਪ੍ਰਾਪਤ ਹੋ ਜਾਏ ਉਹ ਉਸ ਦਾ ਬਿਆਨ ਨਹੀਂ ਕਰ ਸਕਦੇ, ਪਰ ਉਹ ਰੱਬੀ ਦਰਗਾਹੇ ਕਬੂਲੇ ਜ਼ਰੂਰ ਜਾਂਦੇ ਹਨ। ਉਹ ਇਸੇ ਤਰ੍ਹਾਂ ਸਮਝੋ, ਜਿਵੇਂ ਕੋਈ ਮਨੁੱਖ ਸਮੁੰਦਰ ਤਕ ਪਹੁੰਚ ਕੇ, ਸਮੁੰਦਰ ਨੂੰ ਪ੍ਰਾਪਤ ਹੋ ਜਾਂਦਾ ਹੈ, ਪਰ ਉਹ ਅੰਤ ਨਹੀਂ ਲੈ ਸਕਦਾ। ਅੰਤ ਵਿਚ ਜਤ, ਸਤ, ਸੰਜਮ ਨਾਮ ਹੀ ਬਿਆਨ ਕੀਤਾ ਹੈ, ਭਾਵ ਸਾਰੇ ਸਾਧਨਾਂ ਵਿਚੋਂ ਮੁਖ ਸਾਧਨ ਨਾਮ ਹੈ। ਇਸ ਲਈ ਨਾਮ ਸਿਮਰੋ, ਜੋ ਸਦਾ ਹੀ ਸਰਬ ਸੁਖਾਂ ਦਾ ਦੇਣ ਵਾਲਾ ਹੈ।

## ਸਿਰੀਰਾਗੁ ਮਹਲਾ ੩ ॥

**੧. ਕਾਂਇਆ ਸਾਧੈ ਉਰਧ ਤਪੁ ਕਰੈ**
**ਵਿਚਹੁ ਹਉਮੈ ਨ ਜਾਇ ॥**
**੨. ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥**
**੩. ਗੁਰ ਕੈ ਸਬਦਿ ਜੀਵਤੁ ਮਰੈ**
**ਹਰਿ ਨਾਮੁ ਵਸੈ ਮਨਿ ਆਇ ॥੧॥**
**੪. ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥**
**੫. ਗੁਰ ਪਰਸਾਦੀ ਛੁਟੀਐ**
**ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ਰਹਾਉ॥**
**੬. ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥**
**੭. ਪੰਡਿਤੁ ਪੜੈ ਬੰਧਨ ਮੋਹ ਬਾਧਾ**
**ਨਹ ਬੂਝੈ ਬਿਖਿਆ ਪਿਆਰਿ ॥**
**੮. ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ**
**ਚਉਥੈ ਪਦਿ ਮੁਕਤਿ ਦੁਆਰੁ ॥੨॥**
**੯. ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥**
**੧੦. ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥**
**੧੧. ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥**
**੧੨. ਇਹੁ ਮਨੂਆ ਅਤਿ ਸਬਲ ਹੈ**
**ਛਡੇ ਨ ਕਿਤੈ ਉਪਾਇ ॥**
**੧੩. ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥**
**੧੪. ਨਾਨਕ ਨਾਮਿ ਲਗੇ ਸੇ ਉਬਰੇ**
**ਹਉਮੈ ਸਬਦਿ ਗਵਾਇ ॥੪॥੧੮॥੫੧॥**

***ਪਦ ਅਰਥ :*** ਕਾਂਇਆ—ਸਰੀਰ, ਦੇਹ। ਅਧਿਆਤਮ—ਮਨ ਦੇ ਸੁਭਾਵ ਅਨੁਸਾਰ ਕੀਤੇ ਕਰਮ, ਉਹ ਕਰਮ ਜੋ ਖ਼ੁਦੀ ਦੀ ਪਾਲਣਾ ਲਈ ਕੀਤੇ ਜਾਣ ਭਾਵ ਮਨਮੁਖ ਦੇ ਆਪਣੀ ਗ਼ਰਜ਼ ਲਈ ਕੀਤੇ ਕਰਮ। ਆਤਮ ਸ਼ਬਦ ਹੇਠ ਲਿਖੇ ਅਰਥਾਂ ਵਿਚ ਵਰਤਿਆ ਜਾਂਦਾ ਹੈ, ਮਨ, ਬੁਧੀ ਚਿਤ, ਹੰਕਾਰ, ਜੀਵ, ਸੁਭਾਵ, ਸਰੀਰ ਅਤੇ ਧਰਮ। ਸਾਧੈ—ਸੋਧੇ, ਸੁਧ ਕਰੇ। ਉਰਧ—ਪੁੱਠਾ ਲਟਕ ਕੇ।

### ਅਰਥ :

ਪ੍ਰ: ਕੀ ਜਪ, ਤਪ, ਆਦਿ ਸਾਧਨ ਕਰਨ ਨਾਲ ਹਉਮੈ ਦੂਰ ਨਹੀਂ ਹੁੰਦੀ?

ੳ:੧. ਹੇ ਭਾਈ! ਜੇ ਕੋਈ ਹਠ ਜੋਗ ਦੇ ਅਭਿਆਸ ਕਰਕੇ, ਆਸਣ, ਪ੍ਰਾਣਾਯਾਮ ਆਦਿ ਕਿਤਨੇ ਭੀ ਕਠਨ ਤਪ ਕਰਦਾ ਰਵੇ, ਕਾਇਆਂ, ਸਰੀਰ ਨੂੰ (ਸਾਧੈ) ਸ਼ੁਧ ਕਰੇ, ਇਥੋਂ ਤਕ ਕਿ ਪੁੱਠਾ ਲਟਕ ਕੇ ਭੀ ਤਪ ਕਰੇ, ਇਸ ਨਾਲ ਸਰੀਰ ਨੂੰ ਹੀ ਲਾਭ ਪੁਜਦਾ ਹੈ, ਪਰ ਮਨ ਵਿਚੋਂ ਹੰਗਤਾ ਦੂਰ ਨਹੀਂ ਹੁੰਦੀ।

੨. ਜੇ ਕੋਈ ਆਪਣੇ ਮਨ ਦੇ ਸੁਭਾਅ ਅਨੁਸਾਰ ਸਰੀਰਕ ਕਿਰਿਆਵਾਂ ਕਰੇ, ਇਸ ਨਾਲ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ।

੩. ਹਾਂ, ਜੇ ਗੁਰੂ ਦੇ ਸ਼ਬਦ ਦੁਆਰਾ ਜੀਉਂਦਾ ਮਰ ਜਾਏ, ਤਾਂ ਹਰੀ ਦਾ ਨਾਮ ਮਨ ਵਿਚ ਆ ਵਸੇਗਾ।੧।

੪. ਇਸ ਲਈ ਮੇਰੇ ਮਨ, ਮੇਰੀ ਸਿਖਿਆ ਸੁਣ! ਕਿ ਤੂੰ ਸਤਿਗੁਰ ਦੀ ਸ਼ਰਨ ਪੈ ਜਾ।

੫. ਗੁਰੂ ਦੀ ਕ੍ਰਿਪਾ ਨਾਲ ਜੰਮਣ ਮਰਨ ਤੋਂ ਛੁਟੀਦਾ ਹੈ ਤੇ ਇਸ ਵਿਹੁ ਰੂਪ ਸੰਸਾਰ ਸਾਗਰ ਨੂੰ ਗੁਰ ਸ਼ਬਦ ਦੁਆਰਾ ਤਰੀਦਾ ਹੈ।੧।ਰਹਾਉ।

੬. ਇਹ ਤਿੰਨ ਗੁਣ ਅਤੇ ਇਨ੍ਹਾਂ ਤੋਂ ਪੈਦਾ ਹੋਈਆਂ ਅਵਸਥਾਂ ਇਕ ਰਸ ਨਹੀਂ ਰਹਿੰਦੀਆਂ ਇਹ ਦ੍ਵੈਤ ਅਤੇ ਈਰਖਾ ਨੂੰ ਪੈਦਾ ਕਰਦੀਆਂ ਹਨ।

**ਪ੍ਰ:** ਪੰਡਤ ਲੋਕ ਤਾਂ ਬੰਧਨਾਂ ਤੋਂ ਛੁਟ ਗਏ ਹੋਣੇ ਹਨ?

**ਉ:** ੭. ਹੇ ਭਾਈ! ਪੰਡਤ ਮੂੰਹੋਂ ਤਾਂ ਤੋਤੇ ਵਾਂਗ ਵੇਦਾਂ ਨੂੰ ਪੜ੍ਹਦਾ ਹੈ, ਪਰ ਉਸਦਾ ਮਨ ਮਾਇਆ ਦੇ ਮੋਹ ਵਿਚ ਪਰਵਾਰ ਦੇ ਬੰਧਨਾਂ ਵਿਚ ਬੱਝਾ ਹੋਇਆ ਹੈ, ਉਹ ਬੁੱਝਦਾ ਨਹੀਂ ਕਿਉਂਕਿ ਅਜੇ ਸੰਸਾਰਕ ਪਿਆਰ ਵਿਚ ਹੈ।

੮. ਤਾਂ ਤੇ ਜਦ ਸਤਿਗੁਰੂ ਮਿਲਦੇ ਹਨ, ਤਾਂ ਤੇਹਰੀਆਂ ਗੰਢਾਂ ਵਾਲੀ ਤ੍ਰਿਕੁਟੀ ਕਰਤਾ, ਕ੍ਰਿਆ, ਕਰਮ। ਗਿਆਤਾ, ਗਿਆਨ, ਗੇਯ। ਧਿਆਤਾ, ਧਿਆਨ, ਧੇਯ ਆਦਿ ਇਹ ਸਭ ਛੁਟ ਜਾਂਦੀਆਂ ਹਨ, ਇਨ੍ਹਾਂ ਦਾ ਛੁਟਨਾ ਕਿਆ ਹੈ, ਜੋ ਇਨ੍ਹਾਂ ਨੂੰ ਕਲਪਤ ਸਮਝ ਲੈਣਾ ਹੈ, ਜਦੋਂ ਇਨ੍ਹਾਂ ਨੂੰ ਕਲਪਤ ਜਾਣ ਲਿਆ ਤਾਂ ਤੁਰੀਆ ਜੋ ਇਨ੍ਹਾਂ ਤ੍ਰਿਕੁਟੀਆਂ ਦਾ ਸਾਖੀ ਹੈ, ਚੌਥਾ ਪਦ, ਉਸਨੂੰ ਜਾਨ ਲੈਂਦਾ ਹੈ ਕਿ ਮੇਰਾ ਸਰੂਪ ਸਾਖੀ ਹੈ, ਇਸ ਚੌਥੇ ਪਦ ਦਾ ਜੋ ਗਿਆਨ ਹੈ, ਇਹੀ ਮੁਕਤੀ ਦਾ ਦਰਵਾਜ਼ਾ ਹੈ।੨।

**ਪ੍ਰ:** ਮੋਹ ਤੇ ਅਗਿਆਨ ਇਹ ਦੋਵੇਂ ਦੂਰ ਕਿਵੇਂ ਹੋਣ?

**ਉ:** ੯. ਇਹ ਦੋਵੇਂ ਹੀ ਤ੍ਰਿਕੁਟੀ ਨ ਛੁਟਣ ਵਿਚ ਰੋਕਾਂ ਹਨ, ਇਨ੍ਹਾਂ ਨੂੰ ਦੂਰ ਕਰਨ ਦਾ ਮਾਰਗ ਗੁਰੂ ਤੋਂ ਪਾਈਦਾ ਹੈ, ਤਾਂ ਇਹ ਮੋਹ ਗੁਬਾਰ ਦੂਰ ਹੁੰਦਾ ਹੈ।

੧੦. ਜਦ ਗੁਰੂ ਉਪਦੇਸ਼ ਰਾਹੀਂ ਜੀਵ ਭਾਵ ਮਰ ਜਾਏ ਤਾਂ ਫਿਰ ਮੁਕਤੀ ਦਾ ਦਰਵਾਜ਼ਾ ਗਿਆਨ ਉਸਨੂੰ ਪਾ ਕੇ ਸੰਸਾਰ ਤੋਂ ਉਧਰ ਜਾਈਦਾ ਹੈ।

੧੧. ਤਾਂ ਤੇ ਗੁਰਾਂ ਦੀ ਕ੍ਰਿਪਾ ਕਰਕੇ ਸੱਚੇ ਨਾਮ ਵਾਲਾ ਜੋ ਕਰਤਾਰ ਹੈ, ਉਸ ਵਿਚ ਅਭੇਦ ਹੋ ਜਾਈਦਾ ਹੈ।੩।

**ਪ੍ਰ:** ਕੀ ਜੋਗੀ, ਹਠੀਏ, ਤਪੀਏ, ਪੰਡਤ ਲੋਕ ਇਸ ਮਨ ਨੂੰ ਆਪਣੇ ਬਲ ਨਾਲ ਕਾਬੂ ਨਹੀਂ ਕਰ ਸਕਦੇ?

**ਉ:** ੧੨. ਹੇ ਭਾਈ! ਪੁਰਾਣਕ ਕਥਾਵਾਂ ਪੜ੍ਹ ਕੇ ਵੇਖੋ ਕਿ ਇਸ ਬਲਵਾਨ ਮਨ ਨੇ ਇਨ੍ਹਾਂ ਨੂੰ ਕਿਵੇਂ ਕਾਇਰ ਕੀਤਾ ਹੈ, ਇਕ ਇਨ੍ਹਾਂ ਦੀ ਹੀ ਗੱਲ ਕੀ ਕਰਦੇ ਹੋ, ਮਨ ਤਾਂ ਹਰੇਕ ਮਨੁੱਖ ਦਾ ਹੀ ਬਲਵਾਨ ਹੈ। ਇਹ ਕਿਸੇ ਉਪਾਅ ਨਾਲ ਭੀ ਜੀਵ ਨੂੰ ਆਪਣੇ ਮਗਰ ਲਾਈ ਰੱਖਣੋਂ ਨਹੀਂ ਛਡਦਾ, ਭਾਵ ਸਰੂਪ ਦਾ ਗਿਆਨ ਹੋਏ ਤੋਂ ਬਿਨਾਂ ਇਹ ਕਿਸੇ ਭੀ ਯਤਨ ਨਾਲ ਜੀਵ ਨੂੰ ਛਡਦਾ ਨਹੀਂ ਹੈ।

੧੩. ਇਹ ਮਨ ਦਵੈਤ ਭਾਵਨਾ ਕਰਕੇ ਦੁਖ ਲਾਉਂਦਾ ਹੈ, ਦੂਜੇ ਭਾਉ ਕਰਕੇ ਹੀ ਸਾਰੇ ਕਾਮਾਦਿ ਵਿਕਾਰ ਪੈਦਾ ਹੁੰਦੇ ਹਨ ਅਤੇ ਵਿਕਾਰਾਂ ਦਾ ਸਿੱਟਾ ਦੁਖ ਰੂਪ ਵਿਚ ਨਿਕਲਦਾ ਹੈ, ਇਸ ਤਰ੍ਹਾਂ ਮਨ ਦੁੱਖਾਂ ਅਤੇ ਕਲੇਸ਼ਾਂ ਦੇ ਲੰਮੇ ਰਾਹ ਪੈਂਦਾ ਹੈ।

੧੪. ਕਹਿੰਦੇ ਹਨ, ਗੁਰੂ ਨਾਨਕ ਦੇਵ ਜੀ ਕਿ ਜਿਹੜੇ ਇਸ ਚੰਚਲ ਮਨ ਦਾ ਖਹਿੜਾ ਛੱਡ ਕੇ ਨਾਮ ਸਿਮਰਨ ਦੇ ਮਾਰਗ ਉਪਰ ਟੁਰ ਪਏ, ਉਹ ਬਚ ਜਾਂਦੇ ਹਨ, ਕਿਉਂਕਿ ਉਨ੍ਹਾਂ ਦੀ ਹਉਮੈਂ, ਗੁਰੂ ਦੇ 'ਸ਼ਬਦ' ਨਾਮ ਦੀ ਕਮਾਈ ਕਰਕੇ ਨਾਸ ਹੋ ਜਾਂਦੀ ਹੈ।੪।੧੮।੫੧।

***ਭਾਵਾਰਥ :*** ਸਤਿਗੁਰੂ ਜੀ ਇਸ ਇਲਾਹੀ ਬਾਣੀ ਰਾਹੀਂ ਹਠ ਜੋਗ, ਤਪੀ ਤੇ ਪੰਡਤ ਪ੍ਰਤੀ ਕਹਿੰਦੇ ਹੋਏ ਸਾਰੇ ਲੋਕਾਂ ਨੂੰ ਸਰਬ ਸਾਂਝਾ ਉਪਦੇਸ਼ ਕਰਦੇ ਹਨ, ਕਿ ਹੇ ਭਾਈ! ਤਪ ਆਦਿ ਸਾਧਨਾਂ ਰਾਹੀਂ ਕਾਇਆ ਨੂੰ ਤਾਂ ਸਾਧਿਆ ਜਾ ਸਕਦਾ ਹੈ ਅਤੇ ਸਰੀਰ ਅਰੋਗ ਹੋਣ ਦਾ ਲਾਭ ਭੀ ਅਵੱਸ਼ ਹੋ ਸਕਦਾ ਹੈ, ਪਰ ਇਸ ਗੱਲ ਨੂੰ ਭੀ ਨਹੀਂ ਭੁਲਾ ਦੇਣਾ ਕਿ ਇਨ੍ਹਾਂ ਹਠ ਯੋਗ ਆਦਿ ਸਾਧਨ ਕਰਨ ਨਾਲ ਅੰਦਰੋਂ ਹਉਮੈ ਦਾ ਦੀਰਘ ਰੋਗ ਦੂਰ ਨਹੀਂ ਹੁੰਦਾ, ਇਸ ਲਈ ਅੰਤਾਕਰਣ ਮਲੀਨ ਹੀ ਰਹਿੰਦਾ ਹੈ, ਮੈਲੇ ਅੰਤਾਕਰਣ ਵਿਚ ਨਾਮ ਦਾ ਨਿਵਾਸ ਨਹੀਂ ਹੋ ਸਕਦਾ। ਇਹੋ ਇਕ ਕਾਰਨ ਹੈ ਕਿ ਪੰਡਤ ਲੋਕ ਵੇਦਾਦਿਕ ਪੜ੍ਹਦੇ ਤਾਂ ਹਨ, ਪਰ ਮਾਇਆ ਦੇ ਪਿਆਰ ਵਿਚ ਪੜ੍ਹਦੇ ਹਨ। ਜਿਸ ਕਰਕੇ ਉਹ ਬੰਧਨਾਂ ਵਿਚ ਹੀ ਬੱਧੇ ਰਹਿੰਦੇ ਹਨ। ਇਸ ਵਾਸਤੇ ਹਮਲਾ ਸਿੱਧਾ ਮਨ ਪਰ ਕਰਨ ਦੀ ਲੋੜ ਹੈ, ਸਰੀਰ ਤਾਂ ਮਾਨੋ ਇਕ ਖੁੱਡ ਵਾਂਗ ਹੈ, ਇਸ ਸਰੀਰ ਦੀ ਖੁੱਡ ਵਿਚ ਮਨ ਰੂਪ ਸੱਪ ਵਸਦਾ ਹੈ, ਅਗਿਆਤ ਲੋਕ ਡੰਗ ਪੁੱਟਣਾ ਚਾਹੁੰਦੇ ਹਨ ਮਨ ਦੇ ਸੱਪ ਦਾ, ਪਰ ਕੁੱਟੀ ਜਾਂਦੇ ਹਨ ਸੱਪ ਦੀ ਖੁੱਡ ਸਰੀਰ ਨੂੰ, ਸਰੀਰ ਨੂੰ ਪੁੱਠਾ ਲਮਕਾਉਣ ਨਾਲ ਮਨ ਨੂੰ ਨਹੀਂ, ਤਨ ਨੂੰ ਪੀੜਾ ਹੁੰਦੀ ਹੈ, ਤਪ ਸਰੀਰ ਲਈ ਹਨ, ਮਨ ਲਈ ਨਹੀਂ। ਸਰੀਰ ਮਨ ਦੇ ਅਧੀਨ ਹੈ, ਮਨ ਸਰੀਰ ਦੇ ਅਧੀਨ ਨਹੀਂ। ਸਭ ਤੋਂ ਵੱਡੀ ਗੰਢ ਤ੍ਰਿਕੁਟੀ ਦੀ ਹੈ, ਇਸਨੇ ਜੀਵ ਨੂੰ ਖੰਡ ਖੰਡ ਕਰ ਰੱਖਿਆ ਹੈ। ਅਸੀਂ ਅਸਲੀਅਤ ਨੂੰ ਛੱਡ ਕਲਪਨਾ ਦੇ ਘੋੜੇ ਉਪਰ ਅਸਵਾਰ ਰਹਿੰਦੇ ਹਾਂ। ਸਾਰੀਆਂ ਆਫਤਾਂ ਮਨ ਤੋਂ ਪੈਦਾ ਹੁੰਦੀਆਂ ਹਨ, ਦਵੈਤ ਪੁਣੇ ਦਾ ਮੁੱਢ ਮਨ ਸ਼ੁਰੂ ਕਰਦਾ ਹੈ, ਇਹ ਜਿਉਂ ਜਿਉਂ ਦੂਜਾਪਣ ਵਧਦਾ ਜਾਂਦਾ ਹੈ, ਤਿਉਂ ਤਿਉਂ ਵਿਕਾਰਾਂ ਦੀ ਸੈਨਾ ਦੀ ਗਿਣਤੀ ਵਧਦੀ ਜਾਂਦੀ ਹੈ। ਸੋ, ਮਨ ਨੂੰ ਮਾਰਨ ਦਾ ਸਾਧਨ ਇਕੋ ਗੁਰ ਸ਼ਬਦ ਦੀ ਕਮਾਈ ਹੈ।

## ਸਿਰੀਰਾਗੁ ਮਹਲਾ ੩ ॥

**੧. ਕਿਰਪਾ ਕਰੇ ਗੁਰੁ ਪਾਈਐ**
**ਹਰਿਨਾਮੋ ਦੇਇ ਦ੍ਰਿੜਾਇ ॥**
**੨. ਬਿਨੁ ਗੁਰ ਕਿਨੈ ਨ ਪਾਇਓ**
**ਬਿਰਥਾ ਜਨਮੁ ਗਵਾਇ ॥**
**੩. ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥੧॥**
**੪. ਮਨ ਰੇ ਦੂਜਾ ਭਾਉ ਚੁਕਾਇ ॥**
**੫. ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ਰਹਾਉ॥**
**੬. ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥**
**੭. ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥**
**੮. ਮਨਿ ਨਿਰਮਲ ਨਾਮੁ ਧਿਆਈਐ**
**ਤਾ ਪਾਏ ਮੋਖ ਦੁਆਰੁ ॥੨॥**
**੯. ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥**

**੧੦. ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥**
**੧੧. ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ ॥੩॥**
**੧੨. ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥**
**੧੩. ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥**
**੧੪. ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥੪॥੧੯॥੫੨॥**

***ਅਰਥ :***

ਪ੍ਰ: ਗੁਰੂ ਕਿਵੇਂ ਮਿਲਦਾ ਹੈ ਅਤੇ ਉਸ ਤੋਂ ਦਾਤ ਕੀ ਪ੍ਰਾਪਤ ਹੁੰਦੀ ਹੈ?

ਉ:੧. ਹੇ ਭਾਈ! ਜੇ ਵਾਹਿਗੁਰੂ ਜੀ ਕਿਰਪਾ ਕਰਨ ਤਾਂ ਫਿਰ ਗੁਰੂ ਮਿਲਦਾ ਹੈ, ਗੁਰੂ ਤਰੁਠਦਾ ਹੈ, ਤਾਂ ਉਹ ਸਿੱਖ ਦੇ ਅੰਦਰ ਨਾਮ ਦ੍ਰਿੜ੍ਹ ਕਰਵਾ ਦੇਂਦਾ ਹੈ।

ਪ੍ਰ: ਕੀ ਗੁਰੂ ਤੋਂ ਬਿਨਾਂ ਹੋਰ ਕੋਈ ਭੀ ਥਾਂ ਨਹੀਂ, ਜਿਥੋਂ ਨਾਮ ਪਾਇਆ ਜਾ ਸਕੇ?

ਉ:੨. ਗੁਰੂ ਤੋਂ ਬਿਨਾਂ ਕਿਸੇ ਨੇ ਭੀ ਅਜ ਤਕ ਕਿਸੇ ਹੋਰ ਥਾਂ ਤੋਂ ਨਾਮ ਨਹੀਂ ਪਾਇਆ, ਜਿਸਨੇ ਗੁਰੂ ਤੋਂ ਸਖਣਾ ਰਹਿ ਕੇ ਨਾਮ ਪ੍ਰਾਪਤੀ ਦਾ ਕੋਈ ਯਤਨ ਕੀਤਾ ਭੀ ਹੈ, ਉਸਨੇ ਆਪਣਾ ਸਾਰਾ ਜਨਮ ਹੀ ਬਿਅਰਥ ਗਵਾ ਲਿਆ ਹੈ।

ਪ੍ਰ: ਵੇਖਣ ਵਿਚ ਆਉਂਦਾ ਹੈ ਕਿ ਲੋਕਾਂ ਦੀ ਪ੍ਰਸੰਨਤਾ ਲਈ ਮਨਮੁਖ ਭੀ ਬਹੁਤ ਕਰਮ ਕਰਦੇ ਹਨ?

ਉ:੩. ਯਾਦ ਰਖੋ, ਨਿਗੁਰੇ ਮਨਮੁਖ ਜਿਤਨੇ ਭੀ ਕਰਮ ਕਰਦੇ ਹਨ, ਉਨ੍ਹਾਂ ਦੀ ਸਜ਼ਾ ਉਨ੍ਹਾਂ ਨੂੰ ਰੱਬੀ ਦਰਗਾਹੇ ਅਵੱਸ਼ ਮਿਲਣੀ ਹੈ।੧।

ਪ੍ਰ: ਗੁਰੂ ਦੀ ਸੇਵਾ ਤਾਂ ਬਹੁਤ ਲੋਕੀ ਕਰਦੇ ਹਨ, ਪਰ ਉਨ੍ਹਾਂ ਦੇ ਅੰਦਰ ਹਰੀ ਕਿਉਂ ਨਹੀਂ ਵਸਦਾ?

ਪ੍ਰ: ੪. ਉਹ ਇਸ ਲਈ ਕਿ ਉਨ੍ਹਾਂ ਦੇ ਅੰਦਰ ਦਵੈਤ ਭਾਵਨਾ ਹੈ, ਮਨ ਪ੍ਰਤੀ ਸੰਬੋਧਨ ਕਰਦੇ ਹਨ, ਕਿ ਹੇ ਮਨ! ਅੰਦਰੋਂ ਦਵੈਤ ਮਿਟਾ ਦੇ ਜਿਸ ਕਰਕੇ

੫. ਤੇਰੇ ਅੰਦਰ ਹਰੀ ਵਸ ਜਾਵੇ, ਇਸ ਤਰ੍ਹਾਂ ਕੀਤੀ ਸੇਵਾ ਤੈਨੂੰ ਸਦਾ ਹੀ ਸੁਖ ਦੇਵੇਗੀ।੧।ਰਹਾਉ।

ਪ੍ਰ: ਸਾਰੇ ਹੀ ਸੇਵਕਾਂ ਨੂੰ ਸੁਖ ਪ੍ਰਾਪਤ ਕਿਉਂ ਨਹੀਂ ਹੁੰਦਾ?

ਉ:੬. ਗੁਰੂ ਦੀ ਕੀਤੀ ਸੇਵਾ ਦਾ ਸੁਖ ਤਦ ਪ੍ਰਾਪਤ ਹੁੰਦਾ ਹੈ, ਜੇਕਰ ਸੇਵਕ ਸੱਚ ਨਾਲ ਭੀ ਪਿਆਰ ਕਰੇ, ਇਸ ਤਰ੍ਹਾਂ ਦੇ ਸੇਵਕ ਦੀ ਬਾਣੀ ਸਤਿ ਹੋ ਜਾਂਦੀ ਹੈ ਅਤੇ ਉਸਦਾ ਉਪਦੇਸ਼ ਭੀ ਸਦਾ ਸਤਿ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

ਪ੍ਰ: ਹਰੀ ਦਾ ਨਾਮ ਮਨ ਵਿਚ ਕਦੋਂ ਵਸਦਾ ਹੈ?

ਉ:੭. ਜਦੋਂ ਮਨ ਵਿਚ ਵਸ ਰਹੇ ਹੰਗਤਾ, ਮਮਤਾ ਅਤੇ ਕ੍ਰੋਧ ਨੂੰ ਹਿਰਦੇ ਵਿਚੋਂ ਤਿਆਗ ਦਿੱਤਾ ਜਾਏ।

ਪ੍ਰ: ਗਿਆਨ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ?

ਉ:੮. ਮਨ ਨੂੰ ਵਿਕਾਰਾਂ ਦੀ ਮੈਲ ਵਲੋਂ ਜਦੋਂ ਉੱਜਲਾ ਕਰ ਨਾਮ ਨੂੰ ਧਿਆਉਣਾ ਕਰੀਏ ਤਾਂ ਮੁਕਤੀ ਦਾ ਦਰ ਗਿਆਨ ਪ੍ਰਾਪਤ ਹੋ ਜਾਂਦਾ ਹੈ।੨।

ਪ੍ਰ: ਇਹ ਸਾਰਾ ਜਗਤ ਹੀ ਜੰਮਦਾ ਮਰਦਾ ਕਿਉਂ ਹੈ?

ਉ: ੯. ਇਸ ਸਾਰੇ ਜਗਤ ਨੂੰ ਇਕ ਹਉਮੈ ਚੰਬੜੀ ਹੋਈ ਹੈ, ਜਿਸ ਕਰਕੇ ਇਹ ਨਾਸ ਹੋ ਰਿਹਾ ਹੈ ਅਤੇ ਮਰਦਾ ਜੰਮਦਾ ਇਸ ਦੁਨੀਆ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

੧੦. ਇਸ ਹਉਮੈ ਵਿਚ ਭਰੇ ਜਗਤ ਅੰਦਰ ਵਸ ਰਹੇ ਮਨਮੁਖ ਗੁਰੂ ਦੇ ਸ਼ਬਦ ਦੀ ਸਾਰ ਹੀ ਨਹੀਂ ਜਾਣਦੇ, ਇਸੇ ਲਈ ਇਹ ਪ੍ਰਲੋਕ ਨੂੰ ਜਾਣ ਸਮੇਂ ਆਪਣੀ ਇੱਜ਼ਤ ਗਵਾ ਕੇ ਟੁਰਨਗੇ।

੧੧. ਸੋ, ਭਾਈ ਨਿਹਚਾ ਕਰ ਲਓ ਕਿ ਗੁਰੂ ਦੀ ਨਿਸ਼ਕਾਮ ਸੇਵਾ ਕਰਨ ਨਾਲ ਨਾਮ ਪਾਈਦਾ ਹੈ ਅਤੇ ਨਾਮ ਦੁਆਰੇ ਅਭਿਆਸੀ, ਪ੍ਰਮੇਸ਼ਰ ਵਿਚ ਹੀ ਸਦਾ ਸਮਾਇਆ ਰਹਿੰਦਾ ਹੈ।੩।

੧੨. ਜੋ ਗੁਰੂ ਦੇ ਉਪਦੇਸ਼ ਉਪਰ ਨਿਹਚਾ ਲਿਆਉਂਦਾ ਹੈ, ਸੱਚੇ ਅਰਥਾਂ ਵਿਚ ਓਹੋ ਹੀ ਗੁਰੂ ਨੂੰ ਮੰਨਦਾ ਹੈ ਅਤੇ ਗੁਰ ਸ਼ਬਦ ਮੰਨਣ ਵਾਲਾ ਆਪਣੇ ਅੰਦਰੋਂ ਹਉਮੈ ਨੂੰ ਦੂਰ ਕਰ ਦੇਂਦਾ ਹੈ।

੧੩. ਜਿਸਦੇ ਮਨ ਵਿਚੋਂ ਹੰਗਤਾ ਦੂਰ ਹੋ ਗਈ, ਉਹ ਫਿਰ ਦਿਨੇ ਰਾਤ ਸੁਰਤ ਜੋੜ ਕੇ ਰੱਬ ਦੀ ਬੰਦਗੀ ਕਰਦਾ ਹੈ।

੧੪. ਜਦ ਕੋਈ ਲਿਵ ਲਾ ਕੇ ਬੰਦਗੀ ਕਰੇ, ਤਾਂ ਸਮਝ ਲਓ ਕਿ ਉਸਦੇ ਮਨ ਵਿਚ ਨਾਮ ਵੱਸ ਗਿਆ ਹੈ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਉਹ ਫਿਰ ਸਹਿਜੇ ਹੀ ਵਾਹਿਗੁਰੂ ਦੇ ਸਰੂਪ ਵਿਚ ਸਮਾ ਗਿਆ ਹੈ।੪।੧੯।੫੨।

***ਭਾਵਾਰਥ :*** ਗੁਰੂ ਪਾਤਸ਼ਾਹ ਇਸ ਸ਼ਬਦ ਵਿਚ ਇਹ ਸਿਧਾਂਤ ਅੰਕਤ ਕਰਦੇ ਹਨ, ਕਿ ਗੁਰੂ ਦੀ ਪ੍ਰਾਪਤੀ ਤਦ ਹੁੰਦੀ ਹੈ, ਜਦੋਂ ਨਿਰੰਕਾਰ ਮੇਹਰ ਕਰੇ, ਫਿਰ ਗੁਰੂ ਨਾਮ ਦੀ ਦਾਤ ਬਖ਼ਸ਼ਦਾ ਹੈ, ਬਖ਼ਸ਼ਸ਼ ਭੀ ਅਜਿਹੀ ਕਰਦਾ ਹੈ ਕਿ ਹਿਰਦੇ ਅੰਦਰ ਪੂਰਨ ਦ੍ਰਿੜ੍ਹ ਕਰਵਾ ਦੇਂਦਾ ਹੈ।

ਫਿਰ ਅਗੇ ਫ਼ੁਰਮਾਨ ਕਰਦੇ ਹਨ ਕਿ ਉਹ ਪ੍ਰਮੇਸ਼ਰ ਵਸਦਾ ਤਾਂ ਮਨ ਦੇ ਅੰਦਰ ਹੀ ਹੈ, ਪਰ ਉਹ ਪ੍ਰਾਪਤ ਇਸ ਲਈ ਨਹੀਂ ਹੁੰਦਾ ਕਿਉਂਕਿ, ਮਨ ਵਿਚ ਅਜੇ ਦੂਜਾ ਭਾਉ ਭੀ ਵਸਦਾ ਹੈ, ਇਹ ਦੂਜਾ ਭਾਉ ਗੁਰੂ ਨਾਮ ਦੁਆਰੇ ਨਾਸ ਕਰ ਦੇਂਦੇ ਹਨ, ਪਰ ਜਗਿਆਸੂ ਨੂੰ ਗੁਰੂ ਉਪਦੇਸ਼ ਰਾਹੀਂ ਸੱਚ ਨਾਲ ਪਿਆਰ ਕਰਨ ਦੀ ਲੋੜ ਹੈ। ਬਸ ਇਸ ਪਿਆਰ ਦਾ ਸਦਕਾ ਅੰਦਰੋਂ ਹਉਮੈ ਅਤੇ ਕਰੋਧ ਦੂਰ ਹੋ ਜਾਂਦੇ ਹਨ ਅਤੇ ਨਾਲ ਹੀ ਸੰਸਾ ਭਰਮ ਭੀ ਨਾਸ ਹੋ ਜਾਂਦੇ ਹਨ।

ਇਸ ਤਰ੍ਹਾਂ ਨਿਰਮਲ ਹੋਏ ਮਨ ਵਿਚ ਜਦੋਂ ਨਾਮ ਵਸ ਗਿਆ ਤਾਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਸਨੂੰ ਸਹਿਜ ਪਦ ਵਿਚ ਪੁਜ ਜਾਣਾ ਕਿਹਾ ਜਾਂਦਾ ਹੈ।

**ਸਿਰੀਰਾਗੁ ਮਹਲਾ ੩ ॥**

**੧. ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥**

**੨. ਘਰਿ ਹੋਦਾ ਪੁਰਖੁ ਨ ਪਛਾਣਿਆ**
**ਅਭਿਮਾਨਿ ਮੁਠੇ ਅਹੰਕਾਰਿ ॥**
**੩. ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥**
**੪. ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥**
**੫. ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥**
**੬. ਜਨਮ ਮਰਨ ਦੁਖੁ ਪਰਹਰੈ**
**ਸਬਦਿ ਰਹਿਆ ਭਰਪੂਰਿ ॥੧॥ਰਹਾਉ॥**
**੭. ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ॥**
**੮. ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥**
**੯. ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥**
**੧੦. ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥੨॥**
**੧੧. ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ ॥**
**੧੨. ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ ॥**
**੧੩. ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰਧਾਰਿ ॥**
**੧੪. ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥੩॥**
**੧੫. ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥**
**੧੬. ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥**
**੧੭. ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥**
**੧੮. ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥**
**੧੯. ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥**
**੨੦. ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥**
**੨੧. ਹਰਿ ਜੀਉ ਆਪਣੀ ਕ੍ਰਿਪਾ ਕਰੇ**
**ਤਾ ਲਾਗੈ ਨਾਮ ਪਿਆਰੁ ॥**
**੨੨. ਨਾਨਕ ਨਾਮੁ ਸਮਾਲਿ ਤੂ**
**ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥**

***ਪਦ ਅਰਥ :*** ਮੁਠੇ—ਠਗੇ ਹੋਏ। ਸਬਦੁ—ਵਾਹਿਗੁਰੂ। ਫਿਟਕਿਆ—ਦੁਰਕਾਰਿਆਂ ਹੋਇਆਂ ਨੂੰ। ਪਰਹਰੈ—ਤਿਆਗ ਦੇਵੇ। ਸਚੀ ਕਾਰ—ਸੱਚੇ ਅਮਲ। ਧੰਧਾ ਧਾਵਤ—ਦੌੜ ਭੱਜ ਵਾਲੇ ਧੰਦੇ।

***ਅਰਥ :***

ਪ੍ਰ: ਗੁਰੂ ਦੀ ਸੇਵਾ ਤੋਂ ਸਖਣਿਆਂ ਲਈ ਭੀ ਕੋਈ ਦੁਖੀ ਰਹਿਣ ਦਾ ਸਮਾਂ ਨੀਅਤ ਹੈ ?

ਉ:੧. ਜਿਨ੍ਹਾਂ ਮਨੁੱਖਾਂ ਨੇ ਸਤਿਗੁਰ ਨੂੰ ਕਦੀ ਸੇਵਿਆ ਹੀ ਨਹੀਂ, ਉਹ ਤਾਂ ਚਹੁੰ ਜੁਗਾਂ ਵਿਚ ਹੀ ਦੁਖੀ ਰਹਿਣਗੇ।

੨. ਕਿਉਂਕਿ ਉਨ੍ਹਾਂ ਨੇ ਆਪਣੇ ਹਿਰਦੇ ਰੂਪੀ ਘਰ ਵਿਚ ਵਸਦੇ ਪੂਰਨ ਪੁਰਖ ਵਾਹਿਗੁਰੂ ਨੂੰ ਨਹੀਂ ਪਛਾਣਿਆ ਉਹ ਅਭਿਮਾਨੀ ਆਪਣੀ ਹੈਂਕੜ ਅਤੇ ਹੰਕਾਰ ਵਿਚ ਹੀ (ਮੁਠੇ) ਠਗੇ ਗਏ।

੩. ਜਿਨ੍ਹਾਂ ਨੂੰ ਸਤਿਗੁਰੂ ਨੇ ਦੁਰਕਾਰ ਦਿੱਤਾ ਹੈ, ਉਹ ਸਾਰਾ ਸੰਸਾਰ ਮੰਗ ਥੱਕੇ ਉਨ੍ਹਾਂ ਨੂੰ ਸੱਚੀ ਵਸਤੂ ਪ੍ਰਾਪਤ ਹੀ ਨ ਹੋਈ।

੪. ਉਨ੍ਹਾਂ ਦਾ ਦੋਸ਼ ਇਹੋ ਹੈ ਕਿ ਉਨ੍ਹਾਂ ਨੇ ਸੱਚੇ (ਸਬਦੁ) ਵਾਹਿਗੁਰੂ ਜੀ ਨੂੰ ਨਹੀਂ ਸੇਵਿਆ ਜੋ ਕਿ ਸਾਰੇ ਕਾਜ ਸਵਾਰਨ ਵਾਲਾ ਸੀ।੧।

੫. ਹੇ ਮੇਰੇ ਮਨ ! ਤੂੰ ਸਦਾ ਹੀ ਹਰੀ ਨੂੰ ਹਾਜ਼ਰ ਨਾਜ਼ਰ ਵੇਖਣਾ ਕਰ।

੬. ਸਦਾ ਅੰਗ ਸੰਗ ਜਾਣਨ ਦਾ ਸਦਕਾ ਜਨਮ ਮਰਨ ਦਾ ਦੁਖ ਦੂਰ ਹੋ ਜਾਵੇਗਾ ਅਤੇ ਉਹ ਪ੍ਰਭੂ ਸਾਰੇ ਸੰਸਾਰ ਵਿਚ ਪਰੀਪੂਰੰਨ ਪ੍ਰਤੀਤ ਹੋਵੇਗਾ।੧।ਰਹਾਉ।

੭. ਉਹ ਸੱਚੇ, ਪ੍ਰਭੂ ਦੀ ਸਿਫ਼ਤ ਕਰਦੇ ਹਨ ਅਤੇ ਸੱਚੇ ਨਾਮ ਦਾ ਹੀ ਸਹਾਰਾ ਲੈਂਦੇ ਹਨ।

੮. ਉਹ ਹਮੇਸ਼ਾ ਕਾਰ ਭੀ ਸੱਚੀ ਹੀ ਕਮਾਉਂਦੇ ਹਨ, ਭਾਵ ਉਨ੍ਹਾਂ ਦੇ ਅਮਲ ਸੱਚੇ ਹਨ ਅਤੇ ਉਨ੍ਹਾਂ ਦਾ ਸੱਚੇ ਵਾਹਿਗੁਰੂ ਨਾਲ ਹੀ ਪਿਆਰ ਹੁੰਦਾ ਹੈ।

੯. ਉਨ੍ਹਾਂ ਦੇ ਮਨ ਵਿਚ ਇਹੋ ਭਰੋਸਾ ਹੁੰਦਾ ਹੈ ਕਿ ਜੋ ਕੁਝ ਭੀ ਹੋ ਰਿਹਾ ਹੈ, ਉਹ ਸੱਚੇ ਸਾਹਿਬ ਦੇ ਹੁਕਮ ਵਿਚ ਹੁੰਦਾ ਹੈ, ਉਸਦੇ ਹੁਕਮ ਨੂੰ ਹੋਰ ਕੋਈ ਭੀ ਬਦਲਣ ਵਾਲਾ ਨਹੀਂ ਹੈ।

੧੦. ਪਰ ਆਪ-ਹੁਦਰੇ ਚਲਣ ਵਾਲੇ ਮਨਮੁਖਾਂ ਨੂੰ ਪ੍ਰਭੂ ਦਾ ਸਰੂਪ ਪ੍ਰਾਪਤ ਨਹੀਂ ਹੁੰਦਾ, ਉਨ੍ਹਾਂ ਕੂੜਿਆਰਾਂ ਨੂੰ ਸਮਝੋ ਕੂੜ ਨੇ ਹੀ ਠੱਗ ਲਿਆ।੨।

ਪ੍ਰ: ਸਾਰਾ ਜਗਤ ਹੀ ਕਿਉਂ ਮਰਦਾ ਜਾ ਰਿਹਾ ਹੈ ?

ਉ:੧੧. ਇਹ ਜਗਤ ਹਉਂ ਹਉਂ ਕਰਦਾ ਮਰ ਰਿਹਾ ਹੈ, ਉਨ੍ਹਾਂ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦਾ ਚਾਨਣ ਨ ਹੋਣ ਕਰਕੇ, ਮੋਹ ਮਾਇਆ ਦਾ ਘੁੱਪ ਅੰਧੇਰਾ ਛਾਇਆ ਹੁੰਦਾ ਹੈ।

੧੨. ਇਸ ਮਾਇਆ ਦੇ ਮੋਹ ਅੰਧੇਰੇ ਕਾਰਨ, ਉਨ੍ਹਾਂ ਨੇ ਉਸ ਦਾਤਾਰ ਨੂੰ ਵਿਸਾਰ ਛੱਡਿਆ ਹੈ ਜੋ ਸਾਰਿਆਂ ਹੀ ਸੁਖਾਂ ਦਾ ਦਾਤਾ ਹੈ।

੧੩. ਜੇ ਸਤਿਗੁਰੂ ਦੀ ਸੇਵਾ ਕਰੋ ਤੇ ਸੱਚੇ ਨਾਮ ਨੂੰ ਮਨ ਅੰਦਰ ਵਸਾ ਲਵੋ, ਤਾਂ ਇਸ ਤਰ੍ਹਾਂ ਉਧਾਰ ਹੋ ਸਕਦਾ ਹੈ।

੧੪. ਇਹ ਸੱਚ ਜਾਣੋ ਕਿ ਹਰੀ ਉਸਦੀ ਕ੍ਰਿਪਾ ਨਾਲ ਹੀ ਪਾਈਦਾ ਹੈ। ਪਰ ਇਸ ਵਿਚ ਭੀ ਸ਼ੱਕ ਨਹੀਂ ਕਿ ਗੁਰੂ ਦੇ ਸੱਚੇ 'ਸਬਦਿ' ਉਪਦੇਸ਼ ਦੁਆਰਾ ਅਤੇ ਉਸਦੀ ਵਿਚਾਰ ਦੁਆਰਾ ਪਾਈਦਾ ਹੈ।੩।

ਪ੍ਰ: ਇਹ ਮਲੀਨ ਮਨ ਨਿਰਮਲ ਕਿਵੇਂ ਹੋਵੇ ?

ਉ:੧੫. ਮਨ ਵਿਚ ਮਲੀਨਤਾ ਹਉਮੈ ਦੇ ਵਿਕਾਰ ਦੀ ਹੈ, ਸਤਿਗੁਰਾਂ ਦੀ ਸੇਵਾ ਦੁਆਰੇ ਜੇ ਇਸ ਹਉਮੈ ਤੇ ਵਿਕਾਰਾਂ ਨੂੰ ਭਜਾ ਦਿੱਤਾ ਜਾਵੇ ਤਾਂ ਜਾਣੋ ਮਨ ਨਿਰਮਲ ਹੋ ਜਾਏਗਾ।

੧੬. ਜਦ ਕੋਈ ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਆਪਾ ਭਾਵ ਛੱਡ ਕੇ ਜੀਉਂਦੇ ਜੀਅ ਮਰ ਜਾਵੇ ਤਾਂ ਇਹ ਸੰਸਾ ਰੂਪ ਜੋ ਸੰਸਾਰ ਹੈ, ਇਸ ਵਿਚ ਜੋ ਅੰਤਾਕਰਣ ਅੰਦਰ ਸੰਕਲਪ ਦੌੜਦੇ ਸੀ, ਉਹ ਸਦਾ ਲਈ ਸ਼ਾਂਤ ਹੋ ਗਏ।

੧੭. ਵਾਧੂ ਦੇ ਧੰਦੇ ਅਤੇ ਵਾਧੂ ਦੀਆਂ ਮਨ ਦੀਆਂ ਉਡਾਰੀਆਂ ਦੇ ਖੰਭ ਝੜ ਗਏ, ਕੇਵਲ ਰੱਬ ਨਾਲ ਲਗਾ ਪ੍ਰੇਮ ਜੀਵਨ ਬਣ ਗਿਆ ਹੈ।

੧੮. ਸੱਚ ਨਾਲ ਪ੍ਰੇਮ ਕਰਨ ਵਾਲਿਆਂ ਦੇ ਦਰਗਾਹ ਵਿਚ ਮੂੰਹ ਉੱਜਲੇ ਹੋ ਜਾਂਦੇ ਹਨ।

ਪ੍ਰ: ਜੋ ਨ ਸਤਿਗੁਰੂ ਨੂੰ ਮੰਨਦੇ ਹਨ ਅਤੇ ਨਾ ਹੀ ਉਨ੍ਹਾਂ ਦਾ ਗੁਰ ਉਪਦੇਸ਼ ਨਾਲ ਪਿਆਰ ਹੈ, ਪਰ ਇਸ਼ਨਾਨ ਦਾਨ ਆਦਿ ਕ੍ਰਿਆ ਕਰਦੇ ਹਨ, ਕੀ ਉਨ੍ਹਾਂ ਨੂੰ ਕੋਈ ਫਲ ਨ ਮਿਲੇਗਾ ?

ਉ:੧੯. ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਪੁਰਖ ਨੂੰ ਨਹੀਂ ਮੰਨਿਆ ਅਤੇ ਨਾ ਹੀ ਜਿਨ੍ਹਾਂ ਦਾ ਸਤਿਗੁਰੂ (ਸਬਦਿ) ਨਾਮ ਨਾਲ ਹੀ ਪਿਆਰ ਹੈ।

੨੦. ਉਹ ਇਸ਼ਨਾਨ ਦਾਨ ਆਦਿ ਕਿੰਨਾ ਕੁਛ ਭੀ ਕਰਨ ਇਹ ਸੱਚ ਜਾਣੋਂ ਉਨ੍ਹਾਂ ਦਾ ਸਭ ਕੁਝ ਹੀ ਬੇ-ਅਰਥ ਜਾਂਦਾ ਹੈ, ਉਹ ਦਵੈਤ ਭਾਵਨਾ ਵਿਚ ਲਗੇ ਹੋਏ ਹਨ, ਉਸਦਾ ਫਲ ਉਨ੍ਹਾਂ ਨੂੰ ਖੁਆਰ ਹੋਣਾ ਹੀ ਮਿਲਦਾ ਹੈ।

ਪ੍ਰ: ਪਰ ਕੀ ਅਜਿਹੇ ਭੁਲੜਾਂ ਦਾ ਕਦੀ ਵੀ ਨਾਮ ਵਿਚ ਪਿਆਰ ਨਹੀਂ ਹੋ ਸਕਦਾ ?

ਉ:੨੧. ਉਨ੍ਹਾਂ ਨੂੰ ਨਿਰਾਸ਼ ਨਹੀਂ ਹੋ ਜਾਣਾ ਚਾਹੀਦਾ, ਜੇ ਕਦੀ ਵਾਹਿਗੁਰੂ ਇਨ੍ਹਾਂ ਉਪਰ ਭੀ ਮੇਹਰ ਕਰ ਦੇਵੇ, ਤਾਂ ਹੇ ਭਾਈ ! ਉਨ੍ਹਾਂ ਦੇ ਮਨ ਵਿਚ ਭੀ ਨਾਮ ਦਾ ਪਿਆਰ ਪੈਦਾ ਹੋ ਸਕਦਾ ਹੈ।

੨੨. ਤਾਂ ਤੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਤੂੰ ਗੁਰੂ ਦੇ ਅੰਮ੍ਰਿਤ ਪਿਆਰ ਦੁਆਰਾ ਉਸ ਪ੍ਰਭੂ ਦੇ ਨਾਮ ਨੂੰ ਚੇਤੇ ਕਰ।੫।੨੦।੫੩।

***ਭਾਵਾਰਥ :*** ਇਸ ਸ਼ਬਦ ਵਿਚ ਸਾਰੰਸ਼ ਹੈ, ਸਦਾ ਨਾਮ ਜਪੋ, ਸੱਚ ਦੇ ਧਾਰਣੀ ਹੋਵੋ ਅਤੇ ਗੁਰੂ ਦੀ ਸ਼ਰਨ ਦੁਆਰੇ ਹਉਮੈ ਦੇ ਤਿਆਗ ਕਰਨ ਦਾ ਉਪਦੇਸ਼ ਦਿਤਾ ਹੈ। ਬਾਣੀ ਅੰਦਰ ਭਾਵੇਂ ਗੁਰਮੁਖਾਂ ਨੂੰ ਨਾਮ ਦਾਨ ਇਸ਼ਨਾਨ ਕਰਨ ਦੀ ਪ੍ਰੇਰਨਾ ਦਿੱਤੀ ਹੈ, ਪਰ ਇਥੇ ਹਜ਼ੂਰ ਇਸ ਗੱਲ ਦਾ ਖੁਲਾਸਾ ਕਰਦੇ ਹਨ, ਕਿ ਫੋਕੇ ਇਸ਼ਨਾਨ ਦਾਨ ਦਾ ਫਲ ਕੇਵਲ ਖੁਆਰੀ ਹੁੰਦਾ ਹੈ। ਭਾਵ ਹੈ ਕਿ ਨਾਮ, ਦਾਨ, ਇਸ਼ਨਾਨ ਤਾਂ ਹੋਵੇ, ਪਰ ਨਾਲ ਦਵੈਤ ਭਾਵ ਨ ਹੋਵੇ, ਤਦ ਸਫਲ ਹੈ, ਨਿਰਾ ਇਸ਼ਨਾਨ, ਦਾਨ, ਮੁਕਤ ਦਾਤਾ ਨਹੀਂ।

## ਸਿਰੀਰਾਗੁ ਮਹਲਾ ੩ ॥

**੧. ਕਿਸੁ ਹਉ ਸੇਵੀ ਕਿਆ ਜਪੁ ਕਰੀ**
**ਸਤਗੁਰ ਪੂਛਉ ਜਾਇ ॥**
**੨. ਸਤਗੁਰ ਕਾ ਭਾਣਾ ਮੰਨਿ ਲਈ**
**ਵਿਚਹੁ ਆਪੁ ਗਵਾਇ ॥**
**੩. ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥**
**੪. ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥**
**੫. ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥**
**੬. ਆਪਣੀ ਖੇਤੀ ਰਖਿ ਲੈ**
**ਕੂੰਜ ਪੜੈਗੀ ਖੇਤਿ ॥੧॥ਰਹਾਉ॥**
**੭. ਮਨ ਕੀਆ ਇਛਾ ਪੂਰੀਆ**
**ਸਬਦਿ ਰਹਿਆ ਭਰਪੂਰਿ ॥**
**੮. ਭੈ ਭਾਇ ਭਗਤਿ ਕਰਹਿ ਦਿਨੁ ਰਾਤੀ**
**ਹਰਿ ਜੀਉ ਵੇਖੈ ਸਦਾ ਹਦੂਰਿ ॥**
**੯. ਸਚੈ ਸਬਦਿ ਸਦਾ ਮਨੁ ਰਾਤਾ**
**ਭ੍ਰਮੁ ਗਇਆ ਸਰੀਰਹੁ ਦੂਰਿ ॥**
**੧੦. ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥੨॥**
**੧੧. ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥**
**੧੨. ਸਚਾ ਸਬਦੁ ਨ ਪਛਾਣਿਓ**
**ਸੁਪਨਾ ਗਇਆ ਵਿਹਾਇ ॥**
**੧੩. ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥**
**੧੪. ਮਨਮੁਖ ਜਨਮੁ ਬਿਰਥਾ ਗਇਆ**
**ਕਿਆ ਮੁਹੁ ਦੇਸੀ ਜਾਇ ॥੩॥**
**੧੫. ਸਭ ਕਿਛੁ ਆਪੇ ਆਪਿ ਹੈ**
**ਹਉਮੈ ਵਿਚਿ ਕਹਨੁ ਨ ਜਾਇ ॥**
**੧੬. ਗੁਰ ਕੈ ਸਬਦਿ ਪਛਾਣੀਐ**
**ਦੁਖੁ ਹਉਮੈ ਵਿਚਹੁ ਗਵਾਇ ॥**
**੧੭. ਸਤਗੁਰੁ ਸੇਵਨਿ ਆਪਣਾ**
**ਹਉ ਤਿਨ ਕੈ ਲਾਗਉ ਪਾਇ ॥**
**੧੮. ਨਾਨਕ ਦਰਿ ਸਚੈ ਸਚਿਆਰੁ ਹਹਿ**
**ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥**

### *ਅਰਥ :*

੧. ਹੇ ਮੇਰੇ ਮਨ ! ਜੇ ਕਦੀ ਤੈਨੂੰ ਇਹ ਸ਼ੰਕਾ ਹੁੰਦੀ ਹੈ ਕਿ ਮੈਂ ਕਿਸਦੀ ਸੇਵਾ ਕਰਾਂ ? ਅਤੇ ਕਿਸ ਮੰਤ੍ਰ ਦਾ ਜਪ ਕਰਾਂ ? ਤਾਂ ਇਹ ਦੋਵੇਂ ਗੱਲਾਂ ਚੱਲ ਸਤਿਗੁਰੂ ਨੂੰ ਹੀ ਜਾ ਕੇ ਪੁਛ ਲੈ।

੨. ਪਰ ਹਾਂ ਇਕ ਗੱਲ ਯਾਦ ਰੱਖੀਂ ਕਿ ਇਤਨਾ ਨਿਰਮਾਨ ਹੋ ਕੇ ਪੁਛੀਂ ਕਿ ਮਨ ਵਿਚੋਂ ਆਪਾ ਭਾਵ ਗਵਾ ਕੇ, ਭਾਵ ਆਪਣੇ ਅੰਦਰੋਂ ਹੰਕਾਰ ਛੱਡ ਕੇ ਜੋ ਭੀ ਸਤਿਗੁਰੂ ਜੀ ਦਾ ਭਾਣਾ ਹੋਵੇ ਉਹ ਮੰਨ ਲਈਂ; ਗੁਰੂ ਜੀ ਦੀ ਮਰਜ਼ੀ ਨੂੰ ਆਪਣੀ ਮਰਜ਼ੀ ਬਣਾ ਲਵੀਂ, ਆਪਣੇ ਆਪ ਦੀ ਹਸਤੀ ਮਿਟਾ ਕੇ ਮੁਰਦਾ ਬਣ ਜਾਵੀਂ।

੩. ਫਿਰ ਆਪਣੇ ਮਨ ਨੂੰ ਆਪ ਹੀ ਸੰਬੋਧਨ ਕਰਦੇ ਹਨ ਕਿ ਹੇ ਮੇਰੇ ਮਨ ! ਮੇਰੇ ਗੁਰੂ ਨੇ ਤਾਂ ਮੈਨੂੰ ਪਹਿਲੋਂ ਹੀ ਦੱਸਿਆ ਹੈ ਕਿ ਹੇ ਭਾਈ ! ਇਹੋ ਸੇਵਾ ਹੈ ਅਤੇ ਇਹੋ ਚਾਕਰੀ ਹੈ ਕਿ ਉਸ ਪ੍ਰਭੂ ਦਾ ਸੱਚਾ ਨਾਮ ਮਨ ਵਿਚ ਆ ਵਸੇ, ਭਾਵ ਨਾਮ ਦਾ ਹਿਰਦੇ ਵਿਚ ਵਸ ਜਾਣਾ ਹੀ ਸੇਵਾ ਚਾਕਰੀ ਹੈ।

ਪ੍ਰ: ਹਿਰਦੇ ਵਿਚ ਵਸੇ ਨਾਮ ਦਾ ਫਲ ਕੀ ਹੋਵੇਗਾ ?

ਉ:੪. ਹੇ ਪਿਆਰੇ ! ਨਾਮ ਨਾਲ ਹੀ ਤਾਂ ਅਬਿਨਾਸੀ ਸੁਖ ਪਾਈਦਾ ਹੈ ਅਤੇ (ਸਬਦਿ) ਨਾਮ ਦੀ ਅਰਾਧਨਾ ਦੁਆਰੇ ਹੀ ਸੱਚੇ ਦੀ ਦਰਗਾਹੇ ਸ਼ੋਭਾ ਪਾਈਦੀ ਹੈ।

**ਪ੍ਰ:** ਕੀ ਹਰੀ ਨਾਮ ਚੇਤਨ ਦਾ ਭੀ ਕੋਈ ਸਮਾਂ ਨੀਅਤ ਹੈ ?

**ਉ:** ੫. ਹੇ ਮੇਰੇ ਮਨ! ਗੁਰਮਤ ਵਿਚ ਪੰਜ ਵਕਤ ਜਾਂ ਤਿੰਨ ਸਮੇਂ ਰੱਬ ਨੂੰ ਯਾਦ ਕਰਨ ਲਈ ਮੁੱਕਰਰ ਨਹੀਂ ਕੀਤੇ ਗਏ, ਸਗੋਂ ਰਾਤ ਦਿਨ ਜਾਗਦਾ ਰਹੁ, ਭਾਵ ਸਾਵਧਾਨ ਸੁਚੇਤ ਹੋ ਕੇ ਹਰੀ ਨੂੰ ਸਿਮਰ। ਉਠਤ, ਬੈਠਤ ਜਾਗਤ ਸੋਵਤ ਹੁਕਮ ਹੈ।

੬. ਹੇ ਮਨਾ! ਜੋ ਤੇਰੇ ਹਿਰਦੇ ਅੰਦਰ ਪ੍ਰੇਮਾ ਭਗਤੀ ਰੂਪੀ ਖੇਤੀ ਉਤਪੰਨ ਹੋਈ ਹੈ, ਇਸਦੀ ਰਾਖੀ ਸਾਵਧਾਨ ਹੋਣ ਨਾਲ ਹੀ ਹੋ ਸਕੇਗੀ, ਨਹੀਂ ਤਾਂ ਗਾਫਲਤਾਈ ਵਿਚ ਇਸ ਖੇਤੀ ਨੂੰ ਤ੍ਰਿਸ਼ਨਾ-ਰੂਪੀ ਕੂੰਜ ਆ ਪਵੇਗੀ ਜਾਂ ਮੌਤ ਰੂਪੀ ਕੂੰਜ ਸਰੀਰ ਰੂਪੀ ਖੇਤ ਵਿਚ ਆ ਪਵੇਗੀ।੧।ਰਹਾਉ।

**ਪ੍ਰ:** ਨਾਮ ਵਿਚ ਲਗਿਆਂ ਸੰਸਾਰਕ ਲੋੜਾਂ ਕਿਵੇਂ ਪੂਰੀਆਂ ਹੋਣਗੀਆਂ ?

**ਉ:** ੭. ਡਰ ਨਾ, ਨਾਮ ਸਿਮਰਨ ਵਿਚ ਲਗਿਆਂ ਤਾਂ ਕੋਈ ਭੀ ਇੱਛਾ ਅਧੂਰੀ ਨਹੀਂ ਰਹਿ ਜਾਂਦੀ, ਸਭੇ ਇਛਾਵਾਂ ਸੁਭਾਵਕ ਹੀ ਪੂਰੀਆਂ ਹੁੰਦੀਆਂ ਰਹਿੰਦੀਆਂ ਹਨ, ਇਥੋਂ ਤੀਕ ਕਿ ਉਸ (ਸਬਦਿ) ਨਾਮ ਦੁਆਰੇ ਹਰੀ ਸਰਬ ਥਾਵਾਂ 'ਤੇ ਪੂਰਨ ਦਿਸ ਪੈਂਦਾ ਹੈ।

੮. ਯਾਦ ਰੱਖ, ਜੋ ਪ੍ਰਭੂ ਦੇ ਭੈ ਵਿਚ ਰਹਿ ਕੇ ਦਿਨੇ ਰਾਤ ਉਸਦੀ ਪ੍ਰੇਮਾ ਭਗਤੀ ਕਰਦੇ ਹਨ, ਉਹ ਹਰਿ ਜੀਉ ਨੂੰ ਹਾਜ਼ਰ ਨਾਜ਼ਰ ਵੇਖ ਲੈਂਦੇ ਹਨ।

੯. ਉਨ੍ਹਾਂ ਦਾ ਮਨ ਸਦਾ ਸੱਚੇ ਸ਼ਬਦ ਵਿਚ ਰੱਤਾ ਰਹਿੰਦਾ ਹੈ, ਉਨ੍ਹਾਂ ਦੇ ਮਨ ਦਾ ਹਰ ਤਰ੍ਹਾਂ ਦਾ ਭਰਮ ਤਾਂ ਦੂਰ ਹੋ ਹੀ ਗਿਆ ਹੈ, ਪਰ ਸਰੀਰ ਦਾ ਭਰਮ ਭੀ ਦੂਰ ਚਲਾ ਗਿਆ।

੧੦. ਅਜਿਹੇ ਮਹਾਂ ਪੁਰਖਾਂ ਨੇ ਹੀ ਉਸ ਗੁਣਾਂ ਦੇ ਖ਼ਜ਼ਾਨੇ, ਸੱਚੇ ਮਾਲਕ ਨਿਰਮਲ ਪ੍ਰਭੂ ਨੂੰ ਪਾ ਲਿਆ ਹੈ।੨।

**ਪ੍ਰ:** ਇਸ ਸੰਸਾਰ ਵਿਚ ਬਚਦਾ ਕੌਣ ਅਤੇ ਠਗਿਆ ਕੌਣ ਜਾਂਦਾ ਹੈ ?

**ਉ:** ੧੧. ਹੇ ਮਨਾ! ਤੂੰ ਗਾਫ਼ਲ ਨ ਹੋ, ਵੇਖ ਜੋ ਮਨੁੱਖ ਅਵਿਦਿਆ ਦੀ ਨੀਂਦ ਵਿਚੋਂ ਜਾਗੇ, ਭਾਵ ਸਾਵਧਾਨ ਰਹੇ ਹਨ, ਉਹ ਤ੍ਰਿਸ਼ਨਾ ਦੀ ਕੂੰਜ ਤੋਂ ਬਚ ਰਹੇ ਹਨ ਅਤੇ ਜੋ ਗਾਫ਼ਲਤਾ ਦੀ ਨੀਂਦੇ ਸੁਤੇ ਰਹੇ ਹਨ, ਉਹ ਆਪਣਾ ਸੁਆਸਾਂ ਰੂਪੀ ਅਮੋਲਕ ਧਨ ਲੁਟਾ ਕੇ ਪਛੋਤਾਪ ਕਰਦੇ ਸੰਸਾਰ ਵਿਚੋਂ ਠੱਗੇ ਹੋਏ ਟੁਰ ਗਏ।

੧੨. ਉਹ ਮਾਇਆ ਦੇ ਮੋਹ ਵਿਚ ਅਜਿਹੇ ਗ਼ਲਤਾਨ ਹੋਏ ਉਨ੍ਹਾਂ ਨੇ ਸੱਚੇ ਸ਼ਬਦ (ਵਾਹਿਗੁਰੂ) ਨੂੰ ਪਛਾਣਿਆਂ ਹੀ ਨਹੀਂ, ਉਨ੍ਹਾਂ ਦੀ ਸਾਰੀ ਉਮਰਾ ਸੁਪਨੇ ਵਾਂਗ ਹੀ ਬੀਤ ਗਈ ਹੈ।

੧੩. ਉਨ੍ਹਾਂ ਦੀ ਦਸ਼ਾ ਵੀ ਇਉਂ ਹੀ ਸਮਝੋ, ਜਿਵੇਂ ਇਕ ਕਿਸੇ ਉਜੜੇ ਘਰ ਵਿਚ ਪ੍ਰਾਹੁਣਾ ਸਖਣਾ ਆ ਕੇ ਸਖਣਾ ਹੀ ਚਲਾ ਜਾਂਦਾ ਹੈ, ਭਾਵ ਆਦਰ ਸਤਕਾਰ ਅਤੇ ਖਾਣ ਪੀਣ ਵਲੋਂ ਖ਼ਾਲੀ ਹੀ ਵਾਪਸ ਟੁਰ ਜਾਂਦਾ ਹੈ।

੧੪. ਇਸੇ ਤਰ੍ਹਾਂ ਨਾਮ ਹੀਣ ਮਨਮੁਖ ਜੀਵ ਸੰਸਾਰ ਤੋਂ ਸਖਣਾ ਬਿਅਰਥ ਜਨਮ ਗਵਾ ਕੇ ਚਲਾ ਜਾਂਦਾ ਹੈ। ਦਸੋ, ਉਹ ਅੱਗੇ ਰੱਬੀ ਦਰਗਾਹੇ ਜਾ ਕੇ ਕੀਹ ਮੂੰਹ ਦੇਵੇਗਾ ?੩।

੧੫. ਸਿਧਾਂਤਕ ਗੱਲ ਤਾਂ ਇਹ ਹੈ ਕਿ ਸਭ ਕੁਝ ਹਰੀ ਆਪ ਹੀ ਆਪ ਹੈ, ਪਰ ਹਉਮੈਂ ਵਿਚ ਗ੍ਰਸੇ ਜੀਵਾਂ ਤੋਂ ਇਹ ਗੱਲ ਕਹੀ ਨਹੀਂ ਜਾ ਸਕਦੀ।

੧੬. ਅਸਲ ਵਿਚ ਤਾਂ ਇਹ ਗੱਲ ਗੁਰੂ ਦੇ ਸ਼ਬਦ ਦੁਆਰੇ ਹੀ ਪਛਾਣੀ ਜਾ ਸਕਦੀ ਹੈ, ਕਿਉਂਕਿ ਹਉਮੈ ਦਾ ਇਕ ਬਹੁਤ ਵੱਡਾ ਰੋਗ ਹੈ, ਜਿਸ ਦਾ ਫਲ ਮਨੁੱਖ ਸਦਾ ਹੀ ਦੁਖ ਭੋਗਦਾ ਹੈ, ਇਹ ਕੇਵਲ ਗੁਰੂ ਦੇ ਉਪਦੇਸ਼ ਦੁਆਰਾ ਹੀ ਅੰਦਰੋਂ ਦੂਰ ਗਵਾਇਆ ਜਾ ਸਕਦਾ ਹੈ।

੧੭. ਜੋ ਆਪਣੇ ਸਤਿਗੁਰਾਂ ਨੂੰ ਸੇਵਦੇ ਹਨ, ਮੈਂ ਤਾਂ ਉਨ੍ਹਾਂ ਦੇ ਚਰਨੀਂ ਲਗਦਾ ਹਾਂ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ! ਓਹੀ ਤਾਂ ਸੱਚੀ ਵਾਹਿਗੁਰੂ ਦੀ ਦਰਗਾਹੇ ਸੱਚੇ ਮੰਨੇ ਜਾਂਦੇ ਹਨ, ਇਸ ਲਈ ਮੈਂ ਭੀ ਉਨ੍ਹਾਂ ਤੋਂ ਸਦਾ ਬਲਿਹਾਰੇ ਜਾਂਦਾ ਹਾਂ।੪।੨੧।੫੪।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਸਤਿਗੁਰੂ ਜੀ ਸੇਵਾ ਕਰਨ ਦਾ ਜ਼ਿਕਰ ਕਰਦੇ ਹਨ, ਪਰ ਅਸਲੀ ਸੇਵਾ ਦਾ ਰੂਪ ਵੀ ਆਪ ਜੀ ਨੇ ਪ੍ਰਮੇਸ਼ਰ ਦਾ ਸੱਚਾ ਨਾਮ ਮਨ ਵਿਚ ਵਸਾਉਣ ਨੂੰ ਫ਼ੁਰਮਾਨ ਕੀਤਾ ਹੈ।

ਇਹ ਮਨ ਬੇ-ਸੰਭਾਲ ਹੋ ਗ਼ਫਲਤਾ ਦੀ ਗੂੜ੍ਹੀ ਨੀਂਦਰ ਵਿਚ ਸੌਂ ਰਿਹਾ ਹੈ, ਜਿਸ ਦੀ ਅੰਤਹਕਰਣ ਰੂਪ ਭੂਮੀ ਵਿਚੋਂ, ਪ੍ਰੇਮਾ ਭਗਤੀ ਦੀ ਖੇਤੀ ਨੂੰ ਤ੍ਰਿਸ਼ਨਾ ਰੂਪ ਕੂੰਜ ਪੈ ਜਾਣ ਦਾ ਹਰ ਵਕਤ ਹੀ ਡਰ ਹੈ, ਇਸ ਤੋਂ ਜਾਗ ਕੇ ਬਚਣ ਲਈ ਹੁਸ਼ਿਆਰ ਰਹਿਣ ਦਾ ਉਪਰਾਲਾ ਅੰਕਤ ਕੀਤਾ ਹੈ। ਫਿਰ ਅੱਗੇ ਦਸਿਆ ਹੈ ਕਿ ਜਿਨ੍ਹਾਂ ਨੇ ਇਸ ਅਮੋਲਕ ਜਨਮ ਨੂੰ ਪ੍ਰਮਾਦਤਾ, ਗਾਫਲਤਾ ਦੀ ਨੀਂਦ ਵਿਚ ਸੌਂ ਕੇ ਗਵਾ ਲਿਆ, ਉਨ੍ਹਾਂ ਦਾ ਜੀਵਨ ਸੁਪਨੇ ਵਾਂਗੂੰ ਬਿਅਰਥ ਹੀ ਚਲਾ ਗਿਆ ਜਾਂ ਇਉਂ ਕਹੋ ਕਿ ਉਨ੍ਹਾਂ ਦਾ ਸੰਸਾਰ ਵਿਚੋਂ ਆਉਣਾ ਚਲੇ ਜਾਣਾ ਉਸੇ ਸੁੰਞੇ ਘਰ ਵਿਚ ਆਉਣ ਵਾਲੇ ਪ੍ਰਾਹੁਣੇ ਵਾਂਗ ਹੀ ਨਿਸਫਲ ਹੈ, ਜਿਸ ਨੂੰ ਉਜੜੇ ਘਰੋਂ ਸ਼ਰਮ-ਸਾਰ ਹੋ ਮੁੜਨਾ ਪਿਆ। ਇਸ ਲਈ ਗੁਰੂ ਦੇ ਸ਼ਬਦ ਦਾ ਚਿੰਤਨ ਕਰਨ ਦਾ ਉਪਦੇਸ਼ ਦਿੱਤਾ ਹੈ।

## ਸਿਰੀਰਾਗੁ ਮਹਲਾ ੩ ॥

**੧. ਜੇ ਵੇਲਾ ਵਖਤੁ ਵੀਚਾਰੀਐ**
**ਤਾ ਕਿਤੁ ਵੇਲਾ ਭਗਤਿ ਹੋਇ ॥**
**੨. ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥**
**੩. ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥**
**੪. ਮਨੁ ਤਨੁ ਸੀਤਲੁ ਸਾਚ ਸਿਉ**
**ਸਾਸੁ ਨ ਬਿਰਥਾ ਕੋਇ ॥੧॥**
**੫. ਮੇਰੇ ਮਨ ਹਰਿ ਕਾ ਨਾਮੁ ਧਿਆਇ ॥**
**੬. ਸਾਚੀ ਭਗਤਿ ਤਾ ਥੀਐ**
**ਜਾ ਹਰਿ ਵਸੈ ਮਨਿ ਆਇ ॥੧॥ਰਹਾਉ॥**
**੭. ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥**
**੮. ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥**

**੯. ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥**
**੧੦. ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥੨॥**
**੧੧. ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥**
**੧੨. ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥**
**੧੩. ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥**
**੧੪. ਤਿਨ ਕਉ ਮਹਲੁ ਹਦੂਰਿ ਹੈ**
**ਜੋ ਸਚਿ ਰਹੇ ਲਿਵ ਲਾਇ ॥੩॥**
**੧੫. ਨਦਰੀ ਨਾਮੁ ਧਿਆਈਐ**
**ਵਿਣੁ ਕਰਮਾ ਪਾਇਆ ਨ ਜਾਇ ॥**
**੧੬. ਪੂਰੈ ਭਾਗਿ ਸਤਸੰਗਤਿ ਲਹੈ**
**ਸਤਗੁਰੁ ਭੇਟੈ ਜਿਸੁ ਆਇ ॥**
**੧੭. ਅਨਦਿਨੁ ਨਾਮੇ ਰਤਿਆ**
**ਦੁਖੁ ਬਿਖਿਆ ਵਿਚਹੁ ਜਾਇ ॥**
**੧੮. ਨਾਨਕ ਸਬਦਿ ਮਿਲਾਵੜਾ**
**ਨਾਮੇ ਨਾਮਿ ਸਮਾਇ ॥੪॥੨੨॥੫੫॥**

***ਪਦ ਅਰਥ :*** ਵੇਲਾ—ਸਮਾਂ। ਵਕਤ—ਸਮਾਂ। ਭਾਵ ਹੈ, ਵੇਲਾ ਹਿੰਦੂ ਭਾਸ਼ਾ ਅਤੇ ਵਕਤ ਮੁਸਲਿਮ ਖ਼ਿਆਲ ਤੋਂ ਕਿਹਾ ਹੈ, ਹਿੰਦੂ ਮੁਸਲਿਮ ਦੋਹਾਂ ਪ੍ਰਤੀ ਸਾਂਝਾ ਉਪਦੇਸ਼ ਕਿਹਾ ਹੈ। ਕਿਤੁ—ਕਿਸ ਵੇਲੇ। ਕਿਨੇਹੀ—ਕੈਸੀ। ਰਾਹੀਐ—ਰਾਹੁਣਾ। ਭਾਵ ਹੈ ਕਿ ਪਾਣੀ ਦੇ ਕੇ, ਵੱਤਰ ਵੇਖ, ਹਲ ਵਾਹ, ਧਰਤੀ ਨੂੰ ਬੀਜਣ ਲਾਇਕ ਕਰਨਾ। ਅਗਲੀ—ਬਹੁਤੀ। ਮਨੂਆ—ਮਨ। ਬਾਣੀ—ਉਨ੍ਹਾਂ ਦੀ ਆਪਣੀ ਉਚਾਰਨ ਕੀਤੀ, ਜਾਂ ਰਚਨਾ। ਮਹਲੁ—ਸਰੂਪ। ਹਦੂਰਿ—ਸਾਹਮਣੇ। ਕਰਮਾ—ਕੰਮਾਂ। ਅਨਦਿਨੁ—ਹਰ ਦਿਨ, ਹਰ ਵੇਲੇ। ਦੁਖੁ ਬਿਖਿਆ—ਵਿਸ਼ਿਆਂ ਵਿਚ ਪ੍ਰਵਿਰਤੀ, ਜਾਂ ਧਾਵਨੇ ਦਾ ਦੁਖ।

***ਅਰਥ :***

ਪ੍ਰ: ਕਿਸੇ ਜਗਯਾਸੂ ਵਲੋਂ ਪੁੱਛ ਕੀਤੀ ਗਈ ਹੈ ਕਿ ਨਾਮ ਸਿਮਰਨ ਦਾ ਸਮਾਂ ਦੱਸੋ ?

ਉ:੧. ਜੇ ਭਗਤੀ ਕਰਨ ਦਾ ਸਮਾਂ ਵਿਚਾਰੀਏ ਕਿ ਜਦੋਂ ਭੀ ਸੰਸਾਰਕ ਧੰਦਿਆਂ ਵਲੋਂ ਵੇਹਲ ਮਿਲੇਗੀ, ਤਾਂ ਬੰਦਗੀ ਕਰਾਂਗੇ, ਤਾਂ ਐਸਾ ਸਮਾਂ ਸਾਰੀ ਜ਼ਿੰਦਗੀ ਭਰ ਵਿਚ ਕੋਈ ਭੀ ਨਹੀਂ, ਜਦ ਕਿ ਕੰਮ-ਕਾਰ ਨਹੀਂ ਹੋਣਗੇ, ਤਾਂ ਫਿਰ ਦਸੋ, ਭਗਤੀ ਕਦੋਂ ਕਰਾਂਗੇ ?

੨. ਇਸ ਲਈ, ਜੋ ਪੁਰਸ਼ ਦਿਨੇ ਰਾਤ ਦੇ ਕੰਮਾਂ-ਕਾਰਾਂ ਵਿਚ ਲਗਿਆ ਪ੍ਰਭੂ ਦੇ ਨਾਮ ਰੰਗ ਵਿਚ ਰੰਗਿਆ ਰਵੇ, ਤਾਂ ਉਸ ਨੂੰ ਸੱਚੇ ਵਾਹਿਗੁਰੂ ਦੀ ਸੱਚੀ ਸੋਝੀ ਪੈਂਦੀ ਹੈ ਅਤੇ ਉਸੇ ਦੀ ਸੱਚੀ ਸੋਭਾ ਹੁੰਦੀ ਹੈ।

੩. ਜੇ ਇਕ ਪਲ ਭਰ ਵੀ ਪਿਆਰਾ ਮਨ ਵਿਚੋਂ ਵਿਸਰ ਜਾਵੇ ਤਾਂ ਦਸੋ ਉਹ ਭਗਤੀ (ਕਿਨੇਹੀ) ਕਾਹਦੀ ਭਾਵ ਉਹ ਭਗਤੀ ਹੀ ਕੋਈ ਨਹੀਂ ਹੈ।

੪. ਉਨ੍ਹਾਂ ਪੁਰਸ਼ਾਂ ਦਾ ਮਨ ਅਤੇ ਤਨ ਸੱਚੇ ਦੀ ਭਗਤੀ ਕਰਨੇ ਕਰਕੇ ਸੀਤਲ ਹੋ ਗਿਆ ਹੈ ਅਤੇ ਇਕ ਸਵਾਸ ਭੀ ਹਰੀ ਸਿਮਰਨ ਵਲੋਂ ਬੇ-ਅਰਥ ਨਹੀਂ ਜਾਂਦਾ, ਭਾਵ ਉਹ ਸਵਾਸ ਸਵਾਸ ਸਿਮਰਨ ਕਰਦੇ ਹਨ।੧।

੫. ਇਸ ਲਈ ਹੇ ਮੇਰੇ ਪਿਆਰੇ ! ਤੂੰ ਹਰੀ ਦਾ ਨਾਮ ਧਿਆਉਣਾ ਕਰ।

੬. ਜਦ ਹਰੀ ਮਨ ਵਿਚ ਆ ਵਸੇਗਾ ਤਾਂ ਸਮਝ, ਸੱਚੀ ਭਗਤੀ ਉਦੋਂ ਹੀ ਹੋਵੇਗੀ।੧।ਰਹਾਉ।

੭. ਸੋ, ਇਸ ਲਗਾਤਾਰੀ ਨਾਮ ਦੀ ਜੁਗਤ ਇਹੋ ਹੈ ਕਿ ਖੇਤੀ ਦੇ ਬੀਜਣ ਵਾਂਗੂੰ ਸ਼ੁਭ ਗੁਣਾਂ ਨਾਲ ਸਹਿਜੇ ਹੀ ਮਨ ਰੂਪ ਖੇਤੀ ਦੀ ਰਉਣੀ ਕਰੀਏ, ਪਾਣੀ ਦੇ ਕੇ ਅਤੇ ਵਾਹ ਕੇ ਬੀਜਣ ਲਈ ਤਿਆਰ ਕਰੀਏ, ਤਾਂ ਫਿਰ ਉਸ ਵਿਚ ਸਤਿਨਾਮ ਦਾ ਬੀਜ ਬੋਈਏ।

੮. ਇਸ ਤਰ੍ਹਾਂ ਦੀ ਬੀਜੀ ਹੋਈ ਖੇਤੀ ਬਹੁਤ ਗੁਣਾਂ ਹੋ ਕੇ ਉਗੇਗੀ, ਜਿਸ ਨਾਲ ਕਿ ਮਨ ਸਹਿਜ ਸੁਭਾਅ ਹੀ ਰੱਜਾ ਰਹੇ।

੯. ਹੇ ਭਾਈ ! ਗੁਰੂ ਦਾ (ਸਬਦੁ) ਉਪਦੇਸ਼ ਅਮਰ ਕਰਨ ਵਾਲਾ ਅੰਮ੍ਰਿਤ ਹੈ, ਜਿਸ ਦੇ ਪੀਣ ਨਾਲ ਤ੍ਰਿਸ਼ਨਾ ਦੀ ਤ੍ਰੇਹ ਸਦਾ ਲਈ ਜਾਂਦੀ ਰਵੇਗੀ।

੧੦. ਬਸ, ਫਿਰ ਇਹ ਮਨ ਸੱਚ ਵਿਚ ਰਤਾ ਸੱਚ ਰੂਪ ਹੀ ਹੋ ਜਾਂਦਾ ਹੈ। ਆਖ਼ਰ ਉਹ ਸੱਚ ਸਰੂਪ ਪ੍ਰਭੂ ਵਿਚ ਹੀ ਸਮਾ ਜਾਂਦਾ ਹੈ।੨।

੧੧. ਜਿਹੜਾ ਭਗਤ ਪ੍ਰਭੂ ਵਿਚ ਲੀਨ ਹੋ ਗਿਆ ਹੈ, ਉਨ੍ਹਾਂ ਦਾ ਬੋਲਣਾ, ਚਲਣਾ ਆਦਿ ਨਾਮ ਤੋਂ ਵਿਛੜ ਕੇ ਨਹੀਂ ਹੁੰਦਾ। ਭਾਵ ਉਨ੍ਹਾਂ ਦਾ ਆਪਣੇ ਆਪ ਕੁਛ ਆਖਣਾ, ਵੇਖਣਾ ਅਤੇ ਵੇਖ ਕੇ ਕਿਸੇ ਪਰਥਾਇ ਕੁਝ ਬੋਲਣਾ, ਨਾਮੀ ਵਿਚ ਸਮਾਇਆਂ ਵਾਲੀ ਹਾਲਤ ਵਿਚ ਹੁੰਦਾ ਹੈ।

੧੨. ਉਨ੍ਹਾਂ ਭਗਤ ਜਨਾਂ ਦਾ ਸੁਨਾਉਣਾ ਸੱਚੋ ਹੀ ਸੱਚ ਹੁੰਦਾ ਹੈ, ਉਹ ਕਿਸੇ ਦੀ ਝੇਪ ਨਹੀਂ ਰਖਦੇ। ਇਸ ਕਰਕੇ ਉਨ੍ਹਾਂ ਦੀ ਬਾਣੀ ਚਹੁੰ ਜੁਗਾਂ ਵਿਚ ਪ੍ਰਸਿੱਧ ਹੋ ਜਾਂਦੀ ਹੈ। ਭਾਵ ਭਗਤਾਂ ਦੀ ਜਸ ਦੀ ਗੂੰਜ ਹਰ ਜੁੱਗ ਅੰਦਰ ਪ੍ਰਗਟ ਹੁੰਦੀ ਹੈ।

ਪ੍ਰ: ਫਿਰ ਉਨ੍ਹਾਂ ਦੀ ਕੋਈ ਨਿਸ਼ਾਨੀ ਵੀ ਹੋਵੇਗੀ ?

ਉ:੧੩. ਹਾਂ, ਉਨ੍ਹਾਂ ਦੇ ਅੰਦਰੋਂ ਹਉਮੈਂ ਮਿਟ ਜਾਂਦੀ ਹੈ, ਉਨ੍ਹਾਂ ਮੈਂ ਮੇਰੀ ਤੋਂ ਰਹਿਤ ਹੋਇਆਂ ਨੂੰ ਸੱਚਾ ਹਰੀ ਆਪਣੇ ਵਿਚ ਹੀ ਅਭੇਦ ਕਰ ਲੈਂਦਾ ਹੈ।

੧੪. ਇਸ ਲਈ ਯਕੀਨ ਕਰ ਲਓ, ਕਿ ਜੋ ਸੱਚੇ ਨਾਮ ਵਿਚ ਲਿਵ ਲਾਈ ਰਖਦੇ ਹਨ, ਉਨ੍ਹਾਂ ਨੂੰ ਵਾਹਿਗੁਰੂ ਜੀ ਦਾ (ਮਹਲੁ) ਸਰੂਪ ਸਦਾ ਹੀ ਹਾਜ਼ਰ ਹਜ਼ੂਰ ਹੈ।੩।

ਪ੍ਰ: ਕੀ ਇਹ ਭਗਤੀ ਦੀ ਦਾਤ ਕਰਮਾਂ ਨਾਲ ਹੀ ਮਿਲਦੀ ਹੈ, ਜਾਂ ਕਿ ਮੇਹਰ ਨਾਲ ?

ਉ:੧੫. ਹੇ ਭਾਈ ! ਉਸ ਪ੍ਰਭੂ ਦਾ ਨਾਮ, ਉਸ ਵਾਹਿਗੁਰੂ ਦੀ ਮੇਹਰ ਦੀ ਨਦਰ ਨਾਲ ਹੀ ਧਿਆਇਆ ਜਾਂਦਾ ਹੈ, ਪਰ ਯਾਦ

ਰਹੇ ਕਿ ਸ਼ੁਭ ਕਰਮਾਂ ਤੋਂ ਬਿਨਾਂ ਨਾਮ ਭੀ ਪ੍ਰਾਪਤ ਨਹੀਂ ਹੁੰਦਾ। ਸੋ, ਨਾਮ ਗੁਰੂ ਦੇ ਸਤਿਸੰਗ ਤੋਂ ਪ੍ਰਾਪਤ ਹੁੰਦਾ ਹੈ।

੧੬. ਪਰ ਸਤਿਗੁਰੂ ਦੀ ਸੰਗਤ ਭੀ ਪੂਰੇ ਭਾਗਾਂ ਦੁਆਰਾ ਓਹੀ ਪ੍ਰਾਪਤ ਕਰਦਾ ਹੈ, ਜਿਸ ਨੂੰ ਸਤਿਗੁਰੂ ਜੀ ਆਪ ਹੀ ਆ ਮਿਲਣ।

੧੭. ਇਸ ਤਰ੍ਹਾਂ ਹੇ ਭਾਈ! ਨਾਮ ਵਿਚ ਦਿਨੇ ਰਾਤ ਰਤਿਆਂ ਜੋ ਬ੍ਰਿਤੀ ਦਾ ਵਿਸ਼ਿਆਂ ਵਲ ਧਾਂਵਦੇ ਰਹਿਣ ਦਾ ਦੁਖ ਸੀ ਉਹ ਦੂਰ ਹੋ ਜਾਂਦਾ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ (ਸਬਦਿ) ਵਾਹਿਗੁਰੂ ਦਾ ਮਿਲਾਪ ਗੁਰੂ ਦੇ ਸ਼ਬਦ ਦੁਆਰਾ ਹੁੰਦਾ ਹੈ, ਇਉਂ ਨਾਮ ਦੁਆਰਾ ਨਾਮੀ ਵਿਚ ਸਹਿਜੇ ਹੀ ਸਮਾਈਦਾ ਹੈ।੪।੨੨।੫੫।

***ਭਾਵਾਰਥ :*** ਕਿਸੇ ਨੇ ਪੁੱਛ ਕੀਤੀ ਹੈ ਕਿ ਕਿਹੜਾ ਕਿਹੜਾ ਸਮਾਂ ਨਾਮ-ਸਿਮਰਨ ਦਾ ਸਹਾਇਕ ਹੈ, ਅਥਵਾ ਕੰਮਾਂ ਕਾਰਾਂ ਵਿਚੋਂ ਕਿਹੜਾ ਵੇਲਾ ਨਾਮ ਲਈ ਕੱਢੀਏ। ਜਦੋਂ ਅਸੀਂ ਦੀਰਘ ਦ੍ਰਿਸ਼ਟੀ ਨਾਲ ਤੱਕੀਏ, ਤਾਂ ਸਾਰੀ ਜ਼ਿੰਦਗੀ ਹਰੀ ਨਾਮ ਜਪਣ ਲਈ ਵੇਹਲਾ ਵਕਤ ਨਹੀਂ ਲਭੇਗਾ। ਜੀਵ ਹਰ ਵੇਲੇ ਰੁੱਝਾ ਹੀ ਰਹਿੰਦਾ ਹੈ, ਜੇ ਕਦੀ ਸਰੀਰ ਨਾ ਵੀ ਰੁੱਝਾ ਹੋਵੇ, ਤਾਂ ਮਨ ਰੁੱਝਾ ਰਹਿੰਦਾ ਹੈ। ਸਾਡੀ ਜ਼ਿੰਦਗੀ ਵਿਚ ਸਭ ਕੁਝ ਹੀ ਜ਼ਰੂਰੀ ਹੈ, ਹਰ ਕੰਮ ਲਈ ਥੋੜ੍ਹਾ ਬਹੁਤਾ ਸਮਾਂ ਕੱਢ ਲਈਦਾ ਹੈ, ਪਰ ਜੇ ਵੇਹਲ ਨਹੀਂ ਤਾਂ ਉਹ ਇਕ ਰੱਬੀ ਯਾਦ ਲਈ ਨਹੀਂ, ਸੰਗਤ ਵਿਚ ਜਾਣ ਲਈ ਨਹੀਂ। ਬਚਪਨ ਬੀਤ ਜਾਂਦਾ ਹੈ, ਪਰ ਵਕਤ ਨਹੀਂ ਮਿਲਦਾ, ਜੁਆਨੀ ਲੰਘ ਗਈ ਪਰ ਸਮਾਂ ਨਾ ਮਿਲਿਆ, ਬੁਢੇਪਾ ਆਪਣੇ ਅੰਤਮ ਸਾਹ ਲੈ ਰਿਹਾ ਹੈ, ਪਰ ਅਜੇ ਭੀ ਰੱਬ ਦੀ ਯਾਦ ਲਈ ਵੇਹਲ ਨਹੀਂ ਹੈ। ਕੀ ਸੱਚਮੁੱਚ ਵਿਹਲ ਨਹੀਂ? ਵਿਹਲ ਤਾਂ ਬਹੁਤ ਹੈ, ਪਰ ਬੰਦਗੀ ਜ਼ਰੂਰੀ ਨਹੀਂ। ਭਗਤੀ ਦੀ ਸ਼ਰਤ ਬੜੀ ਕਰੜੀ ਹੈ, ਜੇ ਇਕ ਪਲ ਭਰ ਵੀ ਪਿਆਰਾ ਵਿਸਰ ਜਾਵੇ ਤਾਂ ਬੰਦਗੀ ਕਾਹਦੀ ਹੈ, ਉਹ ਤਾਂ ਠੱਗੀ ਹੈ। ਬੰਦਗੀ ਧੀਰਜ ਦੀ ਪੈਲੀ ਵਿਚ ਬੀਤੀ ਜਾਂਦੀ ਹੈ। ਬੰਦਗੀ ਦਾ ਦੁਧ ਸਹਿਜ ਵਿਚ ਰਿੜਕਿਆ ਜਾਂਦਾ ਹੈ।

ਸੱਚ ਦਾ ਸਭ ਤੋਂ ਵੱਡਾ ਕੰਮ ਹੈ, ਸਮੇਂ ਸਿਰ ਸੱਚੋ ਸੱਚ ਬੋਲਣਾ। ਇਹ ਭੁੱਲ ਜਾਣਾ ਕਿ ਸੱਚ ਬੋਲਣ ਨਾਲ ਆਪਣਿਆਂ ਨੂੰ ਲਾਭ ਹੈ ਕਿ ਬੇਗਾਨਿਆਂ ਨੂੰ। ਅਜਿਹੇ ਸਚਿਆਰ ਸੱਚ ਸਰੂਪ ਵਿਚ ਹੀ ਅੰਤ ਨੂੰ ਲੀਨ ਹੋ ਜਾਂਦੇ ਹਨ।

## ਸਿਰੀਰਾਗੁ ਮਹਲਾ ੩ ॥

**੧. ਆਪਣਾ ਭਉ ਤਿਨ ਪਾਇਓਨੁ**
**ਜਿਨ ਗੁਰ ਕਾ ਸਬਦੁ ਬੀਚਾਰਿ ॥**
**੨. ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥**
**੩. ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰਧਾਰਿ ॥**
**੪. ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥੧॥**
**੫. ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥**
**੬. ਹਰਿ ਨਿਰਮਲੁ ਸਦਾ ਸੋਹਣਾ**
**ਸਬਦਿ ਸਵਾਰਣਹਾਰੁ ॥੧॥ਰਹਾਉ॥**
**੭. ਸਚੈ ਸਬਦਿ ਮਨੁ ਮੋਹਿਆ**
**ਪ੍ਰਭਿ ਆਪੇ ਲਏ ਮਿਲਾਇ ॥**
**੮. ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥**
**੯. ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥**
**੧੦. ਜਿਨ ਕਉ ਪੂਰਬਿ ਲਿਖਿਆ**
**ਸਤਗੁਰੁ ਭੇਟਿਆ ਤਿਨ ਆਇ ॥੨॥**
**੧੧. ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ ॥**
**੧੨. ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ॥**
**੧੩. ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥**
**੧੪. ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥੩॥**
**੧੫. ਸਭੁ ਕਿਛੁ ਸੁਣਦਾ ਵੇਖਦਾ**
**ਕਿਉ ਮੁਕਰਿ ਪਇਆ ਜਾਇ ॥**
**੧੬. ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥**
**੧੭. ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥**
**੧੮. ਜਿਸੁ ਵੇਖਾਲੇ ਸੋਈ ਵੇਖੈ**
**ਨਾਨਕ ਗੁਰਮੁਖਿ ਪਾਇ ॥੪॥੨੩॥੫੬॥**

***ਪਦ ਅਰਥ :*** ਪਾਇਓਨੁ—ਪਾਇਆ ਹੈ। ਸਾਰਿ—ਸੰਮ੍ਹਾਲਿਆ ਹੈ, ਯਾਦ ਕੀਤਾ ਹੈ। ਦੁਬਿਧਾ—ਦਵੈਤ ਭਾਵ। ਡੁਮਣੀ—ਦੋ ਮਨਾਂ ਵਾਲੀ, ਦੁਚਿਤਾਈ ਵਾਲੀ। ਦੁਖੀ ਰੈਣਿ—ਰਾਤ ਭੀ ਸੋਚਾਂ ਫ਼ਿਕਰਾਂ ਵਿਚ ਬੀਤਦੀ ਹੈ।

### ਅਰਥ :

ਪ੍ਰ: ਹਰ ਮਨੁੱਖ ਦੇ ਹਿਰਦੇ ਵਿਚ ਰੱਬ ਦਾ ਡਰ ਕਿਉਂ ਨਹੀਂ ਹੈ?

ਉ:੧. ਪ੍ਰਮੇਸ਼ਰ ਨੇ ਆਪਣਾ ਡਰ ਉਨ੍ਹਾਂ ਦੇ ਰਿਦੇ ਵਿਚ ਪਾਇਆ ਹੈ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਵਿਚਾਰਿਆ ਹੈ।

੨. ਰੱਬੀ ਭੈ ਵਿਚ ਜੀਵਨ ਗੁਜ਼ਾਰਨ ਵਾਲੇ ਸਦਾ ਸਤਸੰਗਤਿ ਵਿਚ ਮਿਲੇ ਰਹਿੰਦੇ ਹਨ ਅਤੇ ਉਥੇ ਸਦਾ ਹੀ ਸੱਚੇ ਵਾਹਿਗੁਰੂ ਦੇ ਗੁਣਾਂ ਨੂੰ (ਸਾਰਿ) ਸੰਮ੍ਹਾਲਦੇ ਰਹਿੰਦੇ ਹਨ।

ਪ੍ਰ: ਉਨ੍ਹਾਂ ਦੀ ਨਿਸ਼ਾਨੀ ਕੀ ਹੈ?

ਉ:੩. ਉਨ੍ਹਾਂ ਨੇ ਆਪਣੇ ਅੰਦਰੋਂ ਦ੍ਵੈਤ ਭਾਵਨਾ ਦੀ ਮੈਲ ਨੂੰ (ਚੁਕਾਈਅਨੁ) ਨਵਿਰਤ ਕਰ ਦਿੱਤਾ ਹੈ ਅਤੇ ਹਰੀ ਨੂੰ ਹਿਰਦੇ ਅੰਦਰ ਧਾਰਨ ਕਰੀ ਰਖਦੇ ਹਨ।

੪. ਉਹ ਮਹਾਂ ਪੁਰਖ ਬਾਣੀ ਭੀ ਸੱਚੀ ਬੋਲਦੇ ਹਨ ਤੇ ਉਨ੍ਹਾਂ ਦੇ ਮਨ ਵਿਚ ਸੱਚੇ ਦਾ ਹੀ ਨਿਵਾਸ ਹੈ, ਕਿਉਂਕਿ ਉਨ੍ਹਾਂ ਦਾ ਸੱਚੇ ਪ੍ਰਭੂ ਨਾਲ ਪਿਆਰ ਹੁੰਦਾ ਹੈ।੧।

੫. ਹੇ ਮੇਰੇ ਮਨ! ਜੀਵ ਤਾਂ ਹਉਮੈਂ ਦੀ ਮੈਲ ਨਾਲ ਭਰਿਆ ਪਿਆ ਹੈ।

੬. ਅਤੇ ਵਾਹਿਗੁਰੂ ਨਿਰਮਲ, ਉਹ ਸਦਾ ਹੀ ਸੋਹਣਾ ਹੈ।

ਪ੍ਰ: ਮੈਲਾ ਜੀਵ ਨਿਰਮਲ ਪ੍ਰਮੇਸ਼ਰ ਨਾਲ ਕਿਵੇਂ ਮਿਲ ਸਕੇ?

ਉ: ੭. ਮੇਲੇ ਜੀਵ ਨੂੰ ਇਕ ਗੁਰੂ ਹੀ ਹੈ ਜੋ ਸ਼ਬਦ ਦੁਆਰਾ ਸਵਾਰਨ ਵਾਲਾ ਹੈ।੧।ਰਹਾਉ।

ਪ੍ਰ: ਕੀ ਪ੍ਰਭੂ ਸਾਰਿਆਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ ?

ਉ: ਜਿਨ੍ਹਾਂ ਦਾ ਮਨ ਸੱਚੇ ਗੁਰੂ ਦੇ ਸ਼ਬਦ ਵਿਚ ਮੋਹਿਆ ਗਿਆ, ਖਿੱਚਿਆ ਗਿਆ, ਉਹ ਪ੍ਰਭੂ ਨੇ ਆਪਣੇ ਨਾਲ ਮਿਲਾ ਲਏ ਹਨ।

੮. ਜੋ ਦਿਨੇ ਰਾਤ ਨਾਮ ਵਿਚ ਰਤੇ ਰਹਿੰਦੇ ਹਨ, ਉਨ੍ਹਾਂ ਦੀ ਜੋਤ ਵਾਹਿਗੁਰੂ ਦੀ ਜੋਤ ਵਿਚ ਸਮਾ ਜਾਂਦੀ ਹੈ। ਭਾਵ ਹੈ ਨਾਮ ਦੁਆਰਾ ਆਤਮਾ ਪਰਮਾਤਮਾ ਵਿਚ ਸਮਾ ਜਾਂਦੀ ਹੈ।

੯. ਤਿਵੇਂ, ਜਿਵੇਂ ਸੂਰਜ ਚੰਦਰਮਾ ਨੂੰ ਨੇਤਰ, ਸੂਰਜ ਦੀ ਸਤਾ ਨੂੰ ਹੀ ਪਾ ਕੇ ਦੇਖਦੇ ਹਨ। ਪ੍ਰਭੂ ਆਪਣੀ ਜੋਤ ਦੁਆਰੇ ਹੀ ਜਾਣਿਆ ਜਾਂਦਾ ਹੈ, ਪਰ ਇਸ ਗੱਲ ਦੀ ਸੋਝੀ ਸਤਿਗੁਰੂ ਤੋਂ ਬਿਨਾਂ ਨਹੀਂ ਪੈਂਦੀ।

ਪ੍ਰ: ਸਤਿਗੁਰੂ ਸਾਰਿਆਂ ਨੂੰ ਹੀ ਕਿਉਂ ਨਹੀਂ ਆ ਕੇ ਮਿਲਦਾ ?

ਉ:੧੦. ਹੇ ਭਾਈ ! ਸਤਿਗੁਰੂ ਭੀ ਉਨ੍ਹਾਂ ਨੂੰ ਹੀ ਆ ਕੇ ਮਿਲਦਾ ਹੈ, ਜਿਨ੍ਹਾਂ ਨੂੰ ਗੁਰੂ ਦਾ ਮਿਲਣਾ ਪਹਿਲੇ ਤੋਂ ਹੀ ਲਿਖਿਆ ਹੁੰਦਾ ਹੈ।੨।

੧੧. ਹੇ ਭਾਈ ! ਨਾਮ ਤੋਂ ਬਗ਼ੈਰ, ਸਾਰੀ ਹੀ ਸ੍ਰਿਸ਼ਟੀ (ਡੁਮਣੀ) ਦੁਖੀ ਵਾ ਦੋ ਮਨਾਂ ਵਾਲੀ ਹੋ ਰਹੀ ਹੈ। ਕਿਉਂਕਿ ਦ੍ਵੈਤ ਭਾਵਨਾ ਕਰਕੇ (ਖੁਆਇ) ਭੁੱਲੀ ਹੋਈ ਹੈ।

੧੨. ਤਿਸ ਵਾਹਿਗੁਰੂ ਤੋਂ ਬਿਨਾਂ ਸ੍ਰਿਸ਼ਟੀ ਇਕ ਘੜੀ ਮਾਤ੍ਰ ਵੀ ਸੁਖੀ ਨਹੀਂ ਜੀਵਦੀ, ਇਸੀ ਕਰਕੇ ਇਸ ਦੀ ਸਾਰੀ ਦੀ ਸਾਰੀ ਰਾਤ ਧੰਦਿਆਂ ਦੀ ਕਲਪਣਾ ਵਿਚ ਬੀਤਦੀ ਹੈ ਜਾਂ ਸਾਰੀ ਉਮਰ ਦੁੱਖਾਂ ਵਿਚ ਗੁਜ਼ਰਦੀ ਹੈ।

੧੩. ਇਸ ਕਰਕੇ ਭਰਮ ਵਿਚ ਭੁੱਲਾ ਜੀਵ ਅਗਿਆਨੀ ਵਾਰ ਵਾਰ ਚੁਰਾਸੀ ਵਿਚ ਜੰਮਦਾ ਮਰਦਾ ਹੈ।

ਪ੍ਰ: ਐਸਾ ਜੀਵ ਕਦੀ ਚੁਰਾਸੀ ਦੇ ਚੱਕ੍ਰ ਵਿਚੋਂ ਛੁਟੇਗਾ ਭੀ ਕਿ ਨਹੀਂ ?

ਉ:੧੪. ਜਦੋਂ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਤਾਂ ਆਪ ਹੀ ਆਪਣੇ ਨਾਲ ਅਭੇਦ ਕਰ ਲੈਂਦਾ ਹੈ।

ਪ੍ਰ: ਫਿਰ ਸਾਰਿਆਂ ਮਨੁੱਖਾਂ ਪਰ ਕ੍ਰਿਪਾ ਦ੍ਰਿਸ਼ਟੀ ਹੋਣ ਵਿਚ ਰੋਕ ਹੈ ਕਪਟ ਦੀ। ਦੇਖੋ, ਉਹ ਪ੍ਰਮੇਸ਼ਰ ਹਰ ਜੀਵ ਦੀ ਗੱਲ ਨੂੰ ਸੁਣਦਾ ਹੈ ਹਰ ਕੀਤੇ ਜਾ ਰਹੇ ਕਰਮ ਨੂੰ ਵੇਖ ਰਿਹਾ ਹੈ, ਉਸ ਅੱਗੇ ਕਿਵੇਂ ਮੁਕਰਿਆ ਜਾ ਸਕਦਾ ਹੈ, ਪਰ ਇਸ ਜੀਵ ਨੂੰ ਇਹ ਇਕ ਸੁਭਾਅ ਪਕ ਚੁੱਕਾ ਹੈ ਕਿ ਮਾੜਾ ਕਰਮ ਕਰਕੇ ਮੁੱਕਰ ਜਾਂਦਾ ਹੈ, ਇਹੋ ਕਪਟਤਾ ਪ੍ਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਵਿਚ ਰੋਕ ਹੈ। ਜੈਸੇ ਚੋਰੀ ਕਰਕੇ ਮੁਕਰਨ ਵਾਲੇ ਨੂੰ ਵਧੇਰੇ ਸਜ਼ਾ ਹੁੰਦੀ ਹੈ।

੧੬. ਇਸ ਲਈ ਪਾਪੀ ਜੀਵ ਸਾਰੀ ਉਮਰ ਪਾਪ ਕਰਦੇ ਹਨ। ਉਹ ਆਪ ਭੀ ਪਾਪਾਂ ਦੀ ਅੱਗ ਵਿਚ ਪਚਦੇ ਸੜਦੇ ਹਨ ਅਤੇ ਸੰਗੀਆਂ ਨੂੰ ਭੀ ਸਾੜਦੇ ਹਨ।

੧੭. ਬੇ-ਸਿਦਕੇ ਹੋਣ ਕਰਕੇ ਮਨਮੁਖਾਂ ਨੂੰ ਪ੍ਰਭੂ ਨਜ਼ਰ ਨਹੀਂ ਪੈਂਦਾ ਅਤੇ ਨਾ ਉਨ੍ਹਾਂ ਵਿਚ ਪ੍ਰਭੂ ਨੂੰ ਜਾਨਣ ਦੀ ਸੂਝ ਬੂਝ ਪੈਦਾ ਹੁੰਦੀ ਹੈ।

੧੮. ਹਾਂ ! ਜਿਨ੍ਹਾਂ ਉਪਰ ਪ੍ਰਭੂ ਨਦਰ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਹੀ ਉਹ ਆਪਣਾ ਆਪ ਵਿਖਾਉਂਦਾ ਹੈ।
ਹੇ ਨਾਨਕ ! ਗੁਰੂ ਦੇ ਮਗਰ ਲੱਗਣ ਵਾਲੇ ਹੀ ਆਪਣੀ ਮਤ ਤਿਆਗ ਕੇ ਉਸ ਨਾਲ ਮਿਲਦੇ ਹਨ।੪।੨੩।੫੬।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਰੱਬ ਦਾ ਭੈ ਹਿਰਦੇ ਵਿਚ ਗੁਰੂ ਦੇ ਸ਼ਬਦ ਦੀ ਵਿਚਾਰ ਕਰਨ ਨਾਲ ਉਤਪੰਨ ਹੁੰਦਾ ਹੈ। ਸੰਗਤ ਵਿਚ ਮਿਲ ਕੇ ਸੱਚੇ ਪ੍ਰਮੇਸ਼ਰ ਦੇ ਗੁਣ ਉਚਾਰਨ ਕਰਨ ਦਾ ਸਦਕਾ ਮਨ ਦ੍ਵੈਤ ਦੀ ਮੈਲ ਵਲੋਂ ਉੱਜਲ ਹੋ ਜਾਂਦਾ ਹੈ, ਉੱਜਲ ਹੋਇਆ ਮਨ ਜਦੋਂ ਸਦਾ ਹੀ ਆਪਣੇ ਅੰਦਰ ਹਰੀ ਨੂੰ ਧਾਰਨ ਕਰੀ ਰਖਦਾ ਹੈ; ਬਸ, ਉਸ ਦਾ ਪਿਆਰ ਕੇਵਲ ਸੱਚ ਨਾਲ ਹੀ ਪੈ ਜਾਂਦਾ ਹੈ।

ਮਨ ਹਉਮੈ ਦੀ ਮੈਲ ਕਰਕੇ ਮੈਲਾ ਹੈ, ਹਰੀ ਨਿਰਮਲ ਹੈ, ਪਰ ਇਨ੍ਹਾਂ ਦਾ ਸੰਜੋਗ, ਗੁਰੂ ਸ਼ਬਦ ਰਾਹੀਂ ਕਰਵਾਂਦੇ ਹਨ। ਜੋਤੀ ਸਰੂਪ ਦੀ ਲਖਤਾ ਤਾਂ ਭਾਵੇਂ ਗੁਰੂ ਦੁਆਰੇ ਹੁੰਦੀ ਹੈ, ਐਪਰ ਗੁਰੂ ਪ੍ਰਾਪਤੀ ਪੂਰਬ ਲਿਖੇ ਪੁੰਨਾਂ ਦਾ ਪ੍ਰਤਾਪ ਹੈ। ਨਾਮ ਤੋਂ ਬਗ਼ੈਰ ਸਾਰੀ ਸ੍ਰਿਸ਼ਟੀ ਹੀ ਦੁਖੀ ਵੇਖੀ ਜਾਂਦੀ ਹੈ, ਦ੍ਵੈਤ ਭਾਵਨਾ ਵਿਚ ਲੱਗੀ ਪਈ ਖੁਆਰ ਹੋ ਰਹੀ ਹੈ। ਗਿਆਨ ਨੇਤਰਾਂ ਤੋਂ ਸਖਣਾ ਅੰਨ੍ਹਾ ਜੀਵ ਭਰਮ ਵਿਚ ਭੁੱਲਾ ਸੰਸਾਰ ਵਿਚ ਸਦਾ ਹੀ ਆਉਂਦਾ ਜਾਂਦਾ, ਮਰਦਾ ਰਹਿੰਦਾ ਹੈ। ਪਰ, ਜੇ ਪ੍ਰਭੂ ਆਪਣੀ ਦਇਆ ਦ੍ਰਿਸ਼ਟੀ ਕਰ ਦੇਵੇ ਤਾਂ ਉਸ ਦੀ ਮੇਹਰ ਦਾ ਸਦਕਾ ਉਸ ਜੀਵ ਨੂੰ ਆਪਣੇ ਨਾਲ ਮਿਲਾ ਭੀ ਲੈਂਦਾ ਹੈ।

ਪਰ, ਉਸ ਦੇ ਆਪਣੇ ਨਾਲ ਜੀਵ ਨੂੰ ਮਿਲਾਉਣ ਦੀ ਇਕੋ ਹੀ ਇਕ ਰੁਕਾਵਟ ਹੈ, ਉਹ ਹੈ ਕਪਟ ਕਿ ਜੋ ਕੁਝ ਇਹ ਜੀਵ ਕਰਦਾ ਹੈ, ਉਹ ਅੰਤਰਜਾਮੀ ਤੋਂ ਛੁਪਾਉਣ ਦਾ ਯਤਨ ਕਰਦਾ ਹੈ। ਮੁਕਰ ਜਾਣ ਦਾ ਦੋਸ਼ੀ ਹੋਣ ਕਰਕੇ ਵਧੇਰੇ ਸਜ਼ਾ ਦਾ ਹੱਕਦਾਰ ਹੋ ਜਾਂਦਾ ਹੈ। ਸੋ, ਜੇ ਗੁਰੂ ਦਾ ਉਪਦੇਸ਼ ਹਿਰਦੇ ਅੰਦਰ ਧਾਰ ਕੇ ਨਿਸ਼ਕਪਟ ਹੋ ਜਾਵੇ, ਤਾਂ ਇਹ ਵਾਹਿਗੁਰੂ ਵਿਚ ਸੁਭਾਵਕ ਹੀ ਅਭੇਦ ਹੋ ਸਕਦਾ ਹੈ।

**ਸ੍ਰੀਰਾਗੁ ਮਹਲਾ ੩ ॥**

**੧. ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥**
**੨. ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥**
**੩. ਗੁਰ ਸਬਦੀ ਹਰਿ ਪਾਈਐ**
**ਬਿਨੁ ਸਬਦੈ ਭਰਮਿ ਭੁਲਾਇ ॥੧॥**
**੪. ਮਨ ਰੇ ਨਿਜ ਘਰਿ ਵਾਸਾ ਹੋਇ ॥**
**੫. ਰਾਮ ਨਾਮੁ ਸਾਲਾਹਿ ਤੂ**
**ਫਿਰਿ ਆਵਣ ਜਾਣੁ ਨ ਹੋਇ ॥੧॥ਰਹਾਉ॥**
**੬. ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥**
**੭. ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥**
**੮. ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥੨॥**

**੯. ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥**
**੧੦. ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥**
**੧੧. ਬਿਨੁ ਨਾਵੈ ਠਉਰੁ ਨ ਪਾਇਨੀ**
**ਜਮ ਪੁਰਿ ਦੂਖ ਸਹਾਹਿ ॥੩॥**
**੧੨. ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥**
**੧੩. ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥**
**੧੪. ਨਾਨਕ ਨਾਮੁ ਸਲਾਹਿ ਤੂੰ**
**ਅੰਤੁ ਨ ਪਾਰਾਵਾਰੁ ॥੪॥੨੪॥੫੭॥**

***ਅਰਥ :***

ਪ੍ਰ: ਜਿਵੇਂ ਸਰੀਰ ਦੇ ਅਨੇਕਾਂ ਰੋਗ ਮਿਟਾਉਣ ਲਈ, ਅਨੇਕਾਂ ਵੈਦ ਵੇਖੀਦੇ ਹਨ, ਕੀ ਅਗਿਆਨਤਾ ਦਾ ਰੋਗ ਤੇ ਹਉਮੈਂ ਦੀ ਪੀੜਾ ਦੂਰ ਕਰਨ ਲਈ ਭੀ ਅਨੇਕਾਂ ਵੈਦ ਹਨ ?

ਉ:੧. ਹੇ ਭਾਈ! ਅਗਿਆਨਤਾ ਦਾ ਦੁਖ ਰੂਪ, ਰੋਗ ਬਿਨਾਂ ਗੁਰੂ ਤੋਂ ਨਵਿਰਤ ਨਹੀਂ ਹੁੰਦਾ ਅਤੇ ਇਸ ਅਗਿਆਨ ਤੋਂ ਪੈਦਾ ਹੋਈ ਹੰਗਤਾ ਮਮਤਾ ਦੀ ਪੀੜਾ ਭੀ ਦੂਰ ਨਹੀਂ ਹੁੰਦੀ।

ਪ੍ਰ: ਗੁਰੂ ਪਾਸ ਮਨੁੱਖ ਨੂੰ ਹਉਮੈ ਦੇ ਰੋਗ ਤੋਂ ਅਰੋਗ ਕਰਨ ਲਈ ਕੀ ਔਖਧੀ ਹੈ ?

ਉ:੨. ਇਹ ਸਾਰਾ ਸੰਸਾਰ ਹੀ ਰੋਗੀ ਹੈ, ਵੈਦ-ਗੁਰੂ ਪਾਸ ਨਾਮ ਦੀ ਦੁਆਈ ਹੈ, ਉਹ ਗੁਰੂ ਦੀ ਕ੍ਰਿਪਾ ਦਾ ਸਦਕਾ ਜਦੋਂ ਕਿਸੇ ਸਿੱਖ ਦੇ ਮਨ ਅੰਦਰ ਵਸ ਜਾਵੇ ਤਾਂ ਉਹ ਨਾਮ ਦੁਆਰਾ ਅਰੋਗ ਹੋ, ਨਾਮੀ ਪ੍ਰਭੂ ਵਿਚ ਹੀ ਸਮਾ ਰਹਿੰਦਾ ਹੈ।

ਪ੍ਰ: ਮੁਖੋਂ ਤਾਂ ਬਹੁਤ ਲੋਕ ਹਰਿ ਹਰਿ ਕਰਦੇ ਸੁਣੀਦੇ ਹਨ, ਪਰ ਉਨ੍ਹਾਂ ਦੇ ਅੰਦਰੋਂ ਭਰਮ ਕਿਉਂ ਨਹੀਂ ਜਾਂਦਾ ਹੈ ?

ਉ:੩. ਨਿਗੁਰਾ ਭਾਵੇਂ ਕਿਤਨਾ ਹੀ ਹਰਿ ਹਰਿ ਕਰਦਾ ਰਵੇ। ਪਰ, ਪ੍ਰਭੂ ਦੀ ਪ੍ਰਾਪਤੀ ਤਾਂ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਹੁੰਦੀ ਹੈ, ਜੇ ਉਹ ਗੁਰੂ ਦੇ ਸ਼ਬਦ ਦੀ ਕਮਾਈ ਤੋਂ ਸੱਖਣਾ ਹੈ, ਤਾਂ ਯਕੀਨ ਕਰੋ ਕਿ ਉਸ ਦੇ ਹਿਰਦੇ ਵਿਚੋਂ ਭਰਮ ਕਦਾਚਿਤ ਭੀ ਦੂਰ ਨਹੀਂ ਹੋਵੇਗਾ, ਉਹ ਭਰਮ ਦਾ ਭੁਲਾਇਆ ਸਦਾ ਜਨਮਾਂ ਵਿਚ ਭਰਮਦਾ ਰਵੇਗਾ।੧।

ਪ੍ਰ: ਨਾਮ ਵਿਚ ਸਮਾਇਆਂ ਕੀ ਕੁਝ ਪ੍ਰਾਪਤ ਹੁੰਦਾ ਹੈ ?

ਉ:੪. ਨਾਮ ਵਿਚ ਸਮਾਇਆਂ ਦੋ ਵਸਤੂਆਂ ਪ੍ਰਾਪਤ ਹੁੰਦੀਆਂ ਹਨ, ਇਕ ਤਾਂ ਆਪਣੇ ਸਹੀ ਸਰੂਪ ਵਿਚ ਵਾਸਾ ਹੋ ਜਾਂਦਾ ਹੈ। ਦੂਸਰਾ :

੫. ਸਰੂਪ ਵਿਚ ਨਿਵਾਸ ਹੋਣ ਨਾਲ, ਮੁੜ ਜਨਮ ਮਰਨ ਭੀ ਨਹੀਂ ਹੋ ਸਕਦਾ, ਇਸ ਲਈ ਹੇ ਮਨ! ਤੂੰ ਨਾਮ ਦੀ ਸਲਾਹੁਤਾ ਕਰ।੧।ਰਹਾਉ।

ਪ੍ਰ: ਕੀ ਸਰੂਪ ਵਿਚ ਨਿਵਾਸ ਕਰਨ ਵਾਲਿਆਂ ਦੀ ਦ੍ਰਿਸ਼ਟੀ ਭੀ ਬਦਲ ਜਾਂਦੀ ਹੈ ?

ਉ:੬. ਹਾਂ! ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰੇ ਸੰਸਾਰ ਅੰਦਰ ਇਕੋ ਦਾਤਾ, ਹਰ ਕਾਰਜ ਵਿਚ ਵਰਤ ਰਿਹਾ ਹੁੰਦਾ ਹੈ। ਉਹ ਤੱਕਦੇ ਹਨ, ਕਿ ਦੂਸਰਾ ਹੋਰ ਹੈ ਹੀ ਕੋਈ ਨਹੀਂ।

੭. ਇਸ ਲਈ ਉਸ ਇਕੋ ਦਾਤੇ ਨੂੰ ਸ਼ਬਦ ਦੁਆਰੇ ਸਲਾਹੀਏ, ਇਸ ਤਰ੍ਹਾਂ ਉਹ ਮਨ ਵਿਚ ਵਸ ਜਾਏਗਾ। ਸੋ, ਇਸ ਸਲਾਹੁਤਾ ਦੁਆਰੇ ਹੀ, ਹੋਰ ਕਿਸੇ ਸਾਧਨਾ ਤੋਂ ਬਿਨਾਂ ਕੀਤਿਆਂ, ਸੁਖਾਲੇ ਹੀ ਆਤਮ ਸੁਖ ਪ੍ਰਾਪਤ ਹੋ ਜਾਂਦਾ ਹੈ।੨।

੮. ਉਹ ਵਾਹਿਗੁਰੂ ਸਭ ਨੂੰ ਆਪਣੀ ਨਿਗ੍ਹਾ ਨਾਲ ਵੇਖ ਰਿਹਾ ਹੈ, ਜਿਸ ਨੂੰ (ਨਾਮ ਦੀ ਦਾਤ ਦੇਣੀ) ਚਾਹੁੰਦਾ ਹੈ, ਉਸ ਨੂੰ ਦੇਂਦਾ ਹੈ।

ਪ੍ਰ: ਗੁਰਮਤ ਵਿਚ ਹਉਮੈ ਨੂੰ ਕਿਉਂ ਵਧੇਰੇ ਦੁਖਦਾਈ ਮੰਨਿਆ ਗਿਆ ਹੈ ?

ਉ: ੯. ਹਉਮੈ, ਸਾਰੀ ਗਿਣਤੀ ਹੈ, ਭਾਵ ਜੀਵ ਨੂੰ ਆਪਣੇ ਕੀਤੇ ਕਰਮਾਂ ਦੀ ਗਿਣਤੀ ਵਿਚ ਰੱਖਦੀ ਹੈ ਕਿ ਮੈਂ ਇਹ ਯਗ ਕੀਤਾ ਹੈ, ਇਹ ਦਾਨ ਤੇ ਇਹ ਪੁੰਨ ਕਰਿਆ ਹੈ। ਇਸ ਵਿਚ ਮੈਂ ਮੈਂ ਦੀ ਗਿਣਤੀ ਚਲਦੀ ਰਹਿੰਦੀ ਹੈ, ਦੇਣ ਵਾਲਾ ਦਾਤਾ ਇਕੋ ਹੈ, ਉਹ ਚੇਤੇ ਨਹੀਂ ਰਹਿੰਦਾ, ਇਸੇ ਲਈ ਉਸ ਗਿਣਤੀ ਵਾਲੇ ਨੂੰ ਕਦੀ ਭੀ ਸੁਖ ਨਹੀਂ ਹੁੰਦਾ।

੧੦. ਕਿਉਂਕਿ (ਬਿਖੁ ਕੀ ਕਾਰ) ਬਿਖ ਰੂਪ ਜੋ ਸਵਰਗਾਦਿਕਾਂ ਦੇ ਬਿਖੇ ਭੋਗ ਹਨ, ਉਨ੍ਹਾਂ ਦੀ ਇੱਛਾ ਕਰਕੇ ਜੋ ਪੁਰਸ਼ ਯਗਾਦਿ ਕਰਮ ਕਰਦੇ ਹਨ, ਉਨ੍ਹਾਂ ਦਾ ਚਿਤ (ਬਿਖੁ ਹੀ ਮਾਹਿ) ਵਿਸ਼ਿਆਂ ਵਿਚ ਹੀ ਮਿਲਿਆ ਰਹਿੰਦਾ ਹੈ। ਭਾਵ ਮੁੜ ਮੁੜ ਸਰੀਰ ਧਾਰਦੇ ਭੋਗਾਂ ਵਿਚ ਹੀ ਰਹਿ ਜਾਂਦੇ ਹਨ।

੧੧. ਉਹ ਨਾਮ ਤੋਂ ਬਿਨਾਂ ਹਨ, ਜਿਸ ਕਰਕੇ ਉਹ ਸਰੂਪ-ਰੂਪੀ ਠਉਰ ਨਹੀਂ ਪ੍ਰਾਪਤ ਕਰ ਸਕਦੇ। ਜਮਾਂ ਦੀ ਪੁਰੀ ਦੇ ਦੁਖ ਸਹਾਰਦੇ ਰਹਿੰਦੇ ਹਨ।੩।

ਪ੍ਰ: ਕੋਈ ਮੁਕਤੀ ਦਾ ਸੁਖੈਨ ਰਸਤਾ ਦੱਸੋ ?

ਉ:੧੨. ਜਿੰਦ ਤੇ ਸਰੀਰ ਇਹ ਸਭ ਉਸੇ ਹਰੀ ਦਾ ਦਿੱਤਾ ਹੋਇਆ ਹੈ ਅਤੇ ਚਲ ਵੀ ਉਸੇ ਦੇ ਆਸਰੇ ਰਿਹਾ ਹੈ।

੧੩. ਇਸ ਗੱਲ ਦੀ ਜੇ ਗੁਰੂ ਦੁਆਰੇ ਸਮਝ ਪੈ ਜਾਵੇ ਤਾਂ ਮੁਕਤੀ ਦਾ ਦਰਵਾਜ਼ਾ ਗਿਆਨ ਸਹਿਜੇ ਹੀ ਲੱਭ ਪੈਂਦਾ ਹੈ।

੧੪. ਇਸ ਲਈ ਗੁਰੂ ਨਾਨਕ ਦੇਵ ਕਹਿੰਦੇ ਹਨ, ਜਿਸ ਪ੍ਰਭੂ ਦੇ ਅੰਤ ਦਾ ਪਾਰ-ਉਰਾਰ ਨਹੀਂ ਹੈ, ਉਸੇ ਹਰੀ ਦੇ ਨਾਮ ਨੂੰ ਜਪ ਅਤੇ ਉਸੇ ਦੀ ਸਿਫ਼ਤ-ਸਲਾਹ ਕਰ।੪।੨੪।੫੭।

***ਭਾਵਾਰਥ :*** ਇਸ ਸ਼ਬਦ ਵਿਚ ਹਉਮੈ ਦੇ ਦੀਰਘ ਰੋਗ ਦਾ ਜ਼ਿਕਰ ਕਰਦੇ ਹਨ, ਜਿਸ ਦੁਆਰਾ ਸਾਰਾ ਸੰਸਾਰ ਹੀ ਰੋਗੀ ਹੋ ਰਿਹਾ ਹੈ। ਇਸ ਦੀ ਨਵਿਰਤੀ ਦਾ ਉਪਾਅ ਸੱਚੇ ਗੁਰੂ-ਵੈਦ ਪਾਸ ਨਾਮ ਹੈ, ਪਰ ਇਹ ਨਾਮ ਭੀ ਗੁਰੂ ਦੀ ਬਖ਼ਸ਼ਸ਼ ਰਾਹੀਂ ਪ੍ਰਾਪਤ ਹੁੰਦਾ ਹੈ।

ਹਉਮੈ ਵਿਚ ਕੀਤੇ ਕਰਮ ਸਭ ਗਿਣਤੀ ਵਿਚ ਹਨ, ਜੋ ਤਰੀਕੇ ਸ਼ੁਭ ਕਰਮਾਂ ਦੇ ਪੁੰਨ, ਦਾਨ, ਜਪ, ਤਪ, ਯੱਗ ਆਦਿ ਹਨ, ਇਨ੍ਹਾਂ ਸਭਨਾਂ ਦੇ ਹਿਸਾਬ ਤੇ ਗਿਣਤੀਆਂ ਦੱਸੀਆਂ ਹਨ ਕਿ ਅਮਕੇ ਕਰਮ ਦਾ ਅਮਕਾ ਫਲ ਹੈ ਅਤੇ ਅਮਕੇ ਦਾ ਅਮਕਾ। ਇਹ ਗਿਣਤੀਆਂ ਸਭ ਹਉਮੈ ਵਿਚ ਹਨ, ਕਿ ਇਹ ਕਰਮ ਮੈਂ ਕੀਤਾ ਹੈ, ਹਉਮੈ ਹੀ ਜੀਵ ਨੂੰ ਬੰਧਨ ਰੂਪ ਹੈ, ਫਿਰ ਇਸ ਬੰਧਨ ਤੋਂ ਛੁਟਕਾਰਾ ਦਸਦੇ ਹਨ, ਕਿ ਇਸ ਜਿੰਦ ਤੇ ਦੇਹ ਨੂੰ ਦਾਤਾਰ ਸਾਈਂ ਜੀ ਦੀ ਦਾਤ ਜਾਣੋ,

ਇਹ ਉਸੇ ਦੇ ਆਸਰੇ ਚਲ ਰਹੀ ਹੈ।

ਇਸ ਤਰ੍ਹਾਂ ਹਉਮੈ ਘਟ ਜਾਏਗੀ। ਇਸ ਹੰਗਤਾ ਦੇ ਘਟ ਜਾਣ ਨਾਲ ਫਿਰ ਨਾਮ ਸਿਮਰੋ ਤੇ ਉਸ ਦਾਤਾਰ ਦੀ ਸਿਫ਼ਤ ਸਲਾਹ ਕਰੋ, ਜਿਸ ਦਾ ਸਦਕਾ ਸਹਜੇ ਹੀ ਮੁਕਤੀ ਦਾ ਦਰਵਾਜ਼ਾ (ਗਿਆਨ) ਪ੍ਰਾਪਤ ਹੋ ਜਾਏਗਾ।

**ਸਿਰੀਰਾਗੁ ਮਹਲਾ ੩ ॥**

**੧. ਤਿਨਾ ਅਨੰਦੁ ਸਦਾ ਸੁਖੁ ਹੈ**
**ਜਿਨਾ ਸਚੁ ਨਾਮੁ ਆਧਾਰੁ ॥**
**੨. ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥**
**੩. ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥**
**੪. ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥੧॥**
**੫. ਮਨ ਰੇ ਸਦਾ ਅਨੰਦੁ ਗੁਣ ਗਾਇ ॥**
**੬. ਸਚੀ ਬਾਣੀ ਹਰਿ ਪਾਈਐ**
**ਹਰਿ ਸਿਉ ਰਹੈ ਸਮਾਇ ॥੧॥ਰਹਾਉ॥**
**੭. ਸਚੀ ਭਗਤੀ ਮਨੁ ਲਾਲੁ ਥੀਆ**
**ਰਤਾ ਸਹਜਿ ਸੁਭਾਇ ॥**
**੮. ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥**
**੯. ਜਿਹਵਾ ਰਤੀ ਸਬਦਿ ਸਚੈ**
**ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥**
**੧੦. ਗੁਰਮੁਖਿ ਏਹੁ ਰੰਗੁ ਪਾਈਐ**
**ਜਿਸ ਨੋ ਕਿਰਪਾ ਕਰੇ ਰਜਾਇ ॥੨॥**
**੧੧. ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥**
**੧੨. ਇਕਿ ਆਪਣੈ ਭਾਣੈ ਕਢਿ ਲਇਅਨੁ**
**ਆਪੇ ਲਇਓਨੁ ਮਿਲਾਇ ॥**
**੧੩. ਆਪੇ ਹੀ ਆਪਿ ਮਨਿ ਵਸਿਆ**
**ਮਾਇਆ ਮੋਹੁ ਚੁਕਾਇ ॥**
**੧੪. ਆਪਿ ਵਡਾਈ ਦਿਤੀਅਨੁ**
**ਗੁਰਮੁਖਿ ਦੇਇ ਬੁਝਾਇ ॥੩॥**
**੧੫. ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥**
**੧੬. ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥**
**੧੭. ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥**
**੧੮. ਅਨਦਿਨੁ ਨਾਮੇ ਰਤਿਆ**
**ਨਾਨਕ ਨਾਮਿ ਸਮਾਇ ॥੪॥੨੫॥੫੮॥**

*ਅਰਥ :*

ਪ੍ਰ: ਹਰ ਮਨੁੱਖ ਦੇ ਜੀਵਨ ਵਿਚ ਸੁਖ ਬਹੁਤ ਘੱਟ ਅਤੇ ਦੁੱਖ ਵਧੇਰੇ ਵੇਖੇ ਜਾਂਦੇ ਹਨ, ਕੀ ਕੋਈ ਅਜਿਹਾ ਸਾਧਨ ਹੈ, ਜਿਸ ਦਾ ਸਦਕਾ ਸਦਾ ਅਨੰਦ ਤੇ ਸੁਖ ਬਣਿਆ ਰਵੇ ?

ਉ: ੧. ਉਨ੍ਹਾਂ ਮਨੁੱਖਾਂ ਨੂੰ ਸਦਾ ਹੀ ਅਨੰਦ ਅਤੇ ਸੁਖ ਪ੍ਰਾਪਤ ਰਹਿੰਦਾ ਹੈ, ਜਿਨ੍ਹਾਂ ਨੇ ਸੱਚੇ ਪ੍ਰਮੇਸ਼ਰ ਦੇ ਨਾਮ ਦਾ ਆਸਰਾ ਲੈ ਲਿਆ ਹੈ।

੨. ਉਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਸੱਚ ਸਰੂਪ ਹਰੀ ਨੂੰ ਪਾ ਲਿਆ ਹੈ, ਕਿਉਂਕਿ ਹਰੀ ਦਾ ਨਾਮ ਸਾਰੇ ਦੁੱਖਾਂ ਨੂੰ ਨਵਿਰਤ ਕਰਨ ਵਾਲਾ ਹੈ।

੩. ਉਹ ਹੁਣ ਮਨ ਬਾਣੀ ਕਰਕੇ ਸਦਾ ਹੀ ਸੱਚ ਦੇ ਗੁਣ ਗਾਉਂਦੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦਾ ਪਿਆਰ ਇਕ ਸੱਚੇ ਨਾਲ ਹੀ ਹੋ ਗਿਆ।

੪. ਉਨ੍ਹਾਂ ਦੇ ਗੁਣ ਗਾਵਣ ਪਰ ਰੀਝ ਕੇ ਹਰੀ ਨੇ ਆਪਣੀ ਕ੍ਰਿਪਾ ਦੁਆਰਾ ਆਪਣੀ ਭਗਤੀ ਦਾ ਅਮੁਕ ਖ਼ਜ਼ਾਨਾ ਉਨ੍ਹਾਂ ਨੂੰ ਬਖ਼ਸ਼ ਦਿੱਤਾ ਹੈ।੧।

੫. ਇਸ ਲਈ ਹੇ ਮੇਰੇ ਮਨ ! ਜੇ ਤੂੰ ਸਦਾ ਹੀ ਅਨੰਦ ਪ੍ਰਾਪਤੀ ਚਾਹੁੰਦਾ ਹੈਂ, ਤਾਂ ਹਰ ਸਮੇਂ ਹਰੀ ਦੇ ਗੁਣ ਗਾਉਂਦਾ ਰਹੁ।

੬. ਇਕ ਗੁਰੂ ਦੀ ਹੀ ਸੱਚੀ ਬਾਣੀ ਹੈ, ਜਿਸ ਦੁਆਰਾ ਹਰੀ ਨੂੰ ਪਾ ਸਕੀਦਾ ਹੈ; ਹਰੀ ਨੂੰ ਪਾਉਣਾ ਕੀ ਹੈ ਕਿ ਹਰੀ ਦੇ ਵਿਚ ਹੀ ਸਮਾ ਰਹਿੰਦਾ ਹੈ।੧।ਰਹਾਉ।

੭. ਦੰਭ ਪਖੰਡ ਤੋਂ ਰਹਿਤ ਜੋ ਪ੍ਰਭੂ ਦੀ ਭਗਤੀ ਹੈ, ਉਸ ਕਰਕੇ ਮਨ ਲਾਲ ਹੋ ਗਿਆ, ਭਾਵ (ਰਤਾ) ਅਨੰਦਵਾਨ ਰਹਿੰਦਾ ਹੈ, ਇਹ ਅਨੰਦ ਉਸ ਨੂੰ ਨਿਰਜਤਨ ਹੀ ਪ੍ਰਾਪਤ ਹੋਇਆ ਰਹਿੰਦਾ ਹੈ।

ਪ੍ਰ: ਇਹ ਦਾਤ ਉਨ੍ਹਾਂ ਨੂੰ ਪ੍ਰਾਪਤ ਕਿਵੇਂ ਹੋਈ ?

ਉ: ੮. ਇਸ ਲਈ ਕਿ ਉਨ੍ਹਾਂ ਦਾ ਮਨ ਗੁਰੂ ਦੇ (ਸਬਦੀ) ਨਾਮ ਨਾਲ ਅਜਿਹਾ ਮੋਹਤ ਹੋ ਗਿਆ ਕਿ ਉਸ ਬਾਰੇ ਕੁਝ ਕਿਹਾ ਹੀ ਨਹੀਂ ਜਾ ਸਕਦਾ।

ਪ੍ਰ: ਉਨ੍ਹਾਂ ਦੀ ਕੋਈ ਪਛਾਣ ਦਸੋ ?

ਉ: ੯. ਉਨ੍ਹਾਂ ਦੀ ਜਿਹਬਾ ਤਾਂ ਸੱਚੇ ਨਾਮ-ਰਸ ਵਿਚ ਰੱਤੀ ਹੋਈ ਗੁਰੂ ਦੇ ਉਪਦੇਸ਼ ਉਚਾਰਨ ਵਿਚ ਲੱਗੀ ਰਹਿੰਦੀ ਹੈ ਅਤੇ ਪ੍ਰੇਮ-ਰਸ ਵਿਚ ਮਗਨ ਹੋਏ ਉਹ ਹਰੀ ਦੇ ਗਿਆਨ ਰੂਪੀ ਅੰਮ੍ਰਿਤ ਨੂੰ ਪੀਣਾ ਕਰਦੇ ਹਨ।

੧੦. ਇਹ ਭਗਤੀ ਦਾ ਅਨੰਦ ਆਪੇ ਨਹੀਂ, ਗੁਰੂ ਦੁਆਰੇ ਹੀ ਪਾਇਆ ਜਾਂਦਾ ਹੈ। ਪਰ ਜਦੋਂ ਹਰੀ ਆਪ ਆਪਣੀ ਮਰਜ਼ੀ ਨਾਲ ਕ੍ਰਿਪਾ ਕਰਦਾ ਹੈ ਤਾਂ ਗੁਰੂ ਭੀ ਬਖ਼ਸ਼ਸ਼ ਕਰ ਦੇਂਦਾ ਹੈ।੨।

੧੧. ਇਹ ਸਾਰਾ ਸੰਸਾਰ ਹੀ ਸੰਸਾ ਰੂਪ ਹੈ, ਮਨਮੁਖ ਜੀਵਾਂ ਦੀ ਅਗਿਆਨ ਰੂਪੀ ਨਿੰਦ੍ਰਾ ਵਿਚ ਸਾਰੀ ਅਵਸਥਾ ਰੂਪ ਰੈਣ ਬੀਤ ਜਾਂਦੀ ਹੈ।

੧੨. ਪਰ, ਜਿਸ ਅਗਿਆਨਤਾ ਰੂਪੀ ਨਿੰਦਰਾ ਵਿਚ ਉਮਰ ਬ੍ਰਿਥਾ ਗੁਜ਼ਰ ਰਹੀ ਹੈ, ਇਕਨਾ ਨੂੰ ਉਹ ਆਪਣੇ ਭਾਣੇ ਅਨੁਸਾਰ ਆਪ ਕੱਢ ਭੀ ਲੈਂਦਾ ਹੈ ਅਤੇ ਆਪ ਕ੍ਰਿਪਾ ਕਰਕੇ ਉਨ੍ਹਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

ਪ੍ਰ: ਉਹ ਪ੍ਰਭੂ ਮਨ ਵਿਚ ਕਿਵੇਂ ਵਸਦਾ ਹੈ ?

ਉ: ੧੩. ਉਹ ਕਰਤਾਰ ਜਿਨ੍ਹਾਂ ਨੂੰ ਆਪਣੇ ਨਾਲ ਮੇਲਣਾ ਚਾਹੁੰਦਾ

ਹੈ, ਪਹਿਲੋਂ ਉਨ੍ਹਾਂ ਦੇ ਅੰਦਰੋਂ ਮਾਇਆ ਦਾ ਮੋਹ ਚੁਕਾ ਦੇਂਦਾ ਹੈ, ਮੋਹ ਦਾ ਹੀ ਪੜਦਾ ਸੀ ਜਦੋਂ ਚੁਕਿਆ ਗਿਆ ਤਾਂ ਆਪੇ ਹੀ ਮਨ ਵਿਚ ਆ ਵਸਦਾ ਹੈ।

੧੪. ਇਸ ਤਰ੍ਹਾਂ ਉਹ ਆਪ ਹੀ ਗੁਰੂ ਰਾਹੀਂ ਗਿਆਨ ਦੀ ਦਾਤ ਬਖ਼ਸ਼ ਕੇ ਆਪਣੇ ਪਿਆਰਿਆਂ ਨੂੰ ਵਡਿਆਈ ਦੇਂਦਾ ਹੈ।

ਪ੍ਰ: ਮਾਇਆ ਮੋਹ ਵਿਚ ਭੁੱਲੇ ਲੋਕ ਸਮਝਦੇ ਕਿਉਂ ਨਹੀਂ ?

ਉ:੧੫. ਦਾਤਾ ਤਾਂ ਸਭਨਾਂ ਜੀਵਾਂ ਦਾ ਇਕੋ ਹੀ ਹੈ, ਪਰ ਜਿਸ ਉਪਰ ਉਹ ਕ੍ਰਿਪਾ ਕਰੇ ਉਸ ਨੂੰ ਭੁੱਲਣ ਵਲੋਂ ਸਮਝਾ ਵੀ ਲੈਂਦਾ ਹੈ।

੧੬. ਇਕ ਉਸ ਨੇ ਆਪਣੇ ਆਪ ਵਲੋਂ ਭੁਲਾ ਦਿਤੇ ਹਨ, ਉਨ੍ਹਾਂ ਨੂੰ ਦੂਜੇ ਪਾਸੇ ਮਾਇਆ ਵਿਚ ਲਾ ਛਡਿਆ ਹੈ।

੧੭. ਹੇ ਭਾਈ ! ਇਸ ਮਾਇਆ ਦੀ ਮਗਨਤਾ ਵਿਚੋਂ ਨਿਕਲਣਾ ਭੀ ਗੁਰੂ ਦੀ ਮਤ ਦੁਆਰੇ ਹੀ ਹੁੰਦਾ ਹੈ, ਜਿਸ ਰਾਹੀਂ ਹਰੀ ਪ੍ਰਮੇਸ਼ਰ ਨੂੰ ਪਾ ਸਕੀਦਾ ਹੈ। ਉਹ ਜੋਤੀ ਸਰੂਪ ਸਾਡੀ ਆਤਮਾ ਨੂੰ ਆਪਣੀ ਜੋਤ ਵਿਚ ਮਿਲਾ ਲੈਂਦਾ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਰਾਤ ਦਿਨ ਨਾਮ ਵਿਚ ਰਤਿਆਂ ਨਾਮੀ (ਹਰੀ) ਵਿਚ ਸਮਾ ਜਾਈਦਾ ਹੈ।੪।੨੫।੫੮।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ। ਗੁਰਮਤ ਅਨੁਸਾਰ ਸਾਰਾ ਸੰਸਾਰ ਹੀ ਦੁਖੀ ਕਿਹਾ ਗਿਆ ਹੈ, ਪਰ ਜੇ ਕਿਸੇ ਨੂੰ ਸੁਖ ਭੀ ਮਿਲਦਾ ਹੈ, ਉਹ ਨਾਮ ਮਾਤ੍ਰ ਹੀ ਵੇਖੀਦਾ ਹੈ, ਸਦਾ ਸੁਖੀ ਉਹੋ ਪ੍ਰਾਣੀ ਹਨ, ਜਿਨ੍ਹਾਂ ਨੇ ਨਾਮ ਨੂੰ ਹੀ ਆਪਣਾ ਅਧਾਰ ਬਣਾ ਲਿਆ ਹੋਵੇ। ਇਸ ਲਈ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਉਸ ਪ੍ਰਭੂ ਦੇ ਸਦਾ ਹੀ ਗੁਣਾਨਵਾਦ ਕਰਦੇ ਰਹੋ ਜੋ ਸਦਾ ਅਨੰਦ ਦਾ ਦਾਤਾ ਹੈ।

ਇਹ ਸਾਰਾ ਸੰਸਾਰ ਹੀ ਸੰਸਾ ਰੂਪ ਵੇਖਿਆ ਜਾਂਦਾ ਹੈ, ਨਾਮ ਤੋਂ ਸਖਣੇ ਮਨਮੁਖਾਂ ਦਾ ਜੀਵਨ ਅਵਿਦਿਆ ਦੀ ਨੀਂਦਰੇ ਸੁਤਿਆਂ ਗੁਜ਼ਰ ਜਾਂਦਾ ਹੈ। ਪਰ ਜਿਨ੍ਹਾਂ ਉਤੇ ਉਸ ਪ੍ਰਭੂ ਦੀ ਰਹਿਮਤ ਹੁੰਦੀ ਹੈ, ਉਨ੍ਹਾਂ ਨੂੰ ਪ੍ਰਮਾਦਤਾ ਦੀ ਨੀਂਦੋਂ ਜਗਾ ਕੇ ਆਪਣੇ ਵਿਚ ਮਿਲਾ ਲੈਂਦਾ ਹੈ।

## ਸਿਰੀਰਾਗੁ ਮਹਲਾ ੩ ॥

**੧. ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥**

**੨. ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥**

**੩. ਬਿਨੁ ਸਤਿਗੁਰ ਕਿਨੈ ਨ ਪਾਇਓ**
**ਕਰਿ ਵੇਖਹੁ ਮਨਿ ਵੀਚਾਰਿ ॥**

**੪. ਮਨਮੁਖ ਮੈਲੁ ਨ ਉਤਰੈ**
**ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥**

**੫. ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥**

**੬. ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ**
**ਤਾ ਸੁਖ ਲਹਹਿ ਮਹਲੁ ॥੧॥ਰਹਾਉ॥**

**੭. ਅਉਗੁਣਵੰਤੀ ਗੁਣੁ ਕੋ ਨਹੀ**
**ਬਹਣਿ ਨ ਮਿਲੈ ਹਦੂਰਿ ॥**

**੮. ਮਨਮੁਖਿ ਸਬਦੁ ਨ ਜਾਣਈ**
**ਅਵਗਣਿ ਸੋ ਪ੍ਰਭੁ ਦੂਰਿ ॥**

**੯. ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥**

**੧੦. ਗੁਰ ਸਬਦੀ ਮਨੁ ਬੇਧਿਆ**
**ਪ੍ਰਭੁ ਮਿਲਿਆ ਆਪਿ ਹਦੂਰਿ ॥੨॥**

**੧੧. ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥**

**੧੨. ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥**

**੧੩. ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥**

**੧੪. ਜਿਸੁ ਸਤਿਗੁਰੁ ਮੇਲੇ ਸੋ ਮਿਲੈ**
**ਸਚੈ ਸਬਦਿ ਸਮਾਇ ॥੩॥**

**੧੫. ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥**

**੧੬. ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥**

**੧੭. ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥**

**੧੮. ਸਚਿ ਮਿਲੇ ਸੇ ਨ ਵਿਛੁੜਹਿ**
**ਨਾਨਕ ਗੁਰਮੁਖਿ ਹੋਇ ॥੪॥੨੬॥੫੯॥**

### *ਅਰਥ :*

ਪ੍ਰ: ਸਤਿ ਸਰੂਪ ਵਾਹਿਗੁਰੂ ਕਿਸ ਨੂੰ ਪ੍ਰਾਪਤ ਹੋਇਆ ਹੈ ?

ਉ:੧. ਜੋ ਗੁਣਵੰਤੀਆਂ ਰੂਪ ਗੁਰਮੁਖ ਹਨ। ਸਤਿ ਸਰੂਪ ਵਾਹਿਗੁਰੂ ਨੂੰ ਉਨ੍ਹਾਂ ਨੇ ਹੀ ਪਾਇਆ ਹੈ।

ਪ੍ਰ: ਉਨ੍ਹਾਂ ਨੇ ਕਿਨ੍ਹਾਂ ਗੁਣਾਂ ਨਾਲ ਪਾਇਆ ਹੈ ?

ਉ: ਵਾਹਿਗੁਰੂ ਦੀ ਪ੍ਰਾਪਤੀ ਲਈ ਉਨ੍ਹਾਂ ਪਹਿਲੋਂ ਤਿੰਨ ਗੁਣ ਧਾਰਨ ਕੀਤੇ ਸਨ। ਪਹਿਲੋਂ ਤ੍ਰਿਸ਼ਨਾ ਆਦਿ ਵਿਕਾਰਾਂ ਦਾ ਤਿਆਗ ਕੀਤਾ।

੨. (ਫਿਰ) ਗੁਰੂ ਦੇ ਉਪਦੇਸ਼ ਦੁਆਰਾ ਆਪਣੇ ਮਨ ਨੂੰ ਪ੍ਰਮੇਸ਼ਰ ਦੇ ਪਿਆਰ-ਰੰਗ ਵਿਚ ਰੰਗ ਲਿਆ ਅਤੇ ਤੀਸਰਾ ਸੱਚੇ ਹਿਰਦੇ ਦੇ ਪ੍ਰੇਮ-ਪਿਆਰ ਸਹਿਤ ਆਪਣੀ ਰਸਨਾ ਨੂੰ ਉਸੇ ਪ੍ਰਭੂ ਦੇ ਗੁਣ ਗਾਇਨ ਕਰਨ ਵਿਚ ਰੰਗ ਲਿਆ।

ਪ੍ਰ: ਇਹ ਗੁਣ ਸਾਰੇ ਹੀ ਕਿਉਂ ਨਹੀਂ ਧਾਰਨ ਕਰ ਲੈਂਦੇ ?

ਉ:੩. ਇਨ੍ਹਾਂ ਪ੍ਰਭੂ ਪ੍ਰਾਪਤੀ ਵਾਲੇ ਗੁਣਾਂ ਨੂੰ ਸਤਿਗੁਰੂ ਤੋਂ ਬਿਨਾਂ ਕਿਸੇ ਨਿਗੁਰੇ ਨੇ ਨਹੀਂ ਪਾਇਆ। ਬੇ-ਸ਼ੱਕ, ਤੁਸੀਂ ਵੀ ਆਪਣੇ ਮਨ ਨਾਲ ਵੀਚਾਰ ਕਰਕੇ ਵੇਖ ਲਵੋ।

੪. ਮਨਮੁਖ ਦੇ ਅੰਦਰੋਂ ਹਉਮੈ ਦੀ ਮੈਲ ਨਹੀਂ ਲਹਿ ਸਕਦੀ ਜਿਤਨਾ ਚਿਰ ਕਿ ਉਹ ਗੁਰੂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਨਾਲ ਪਿਆਰ ਕਰਨ ਦੀ ਜਾਚ ਨਹੀਂ ਸਿਖ ਲੈਂਦਾ।੧।

੫. ਇਸ ਲਈ ਹੇ ਮੇਰੇ ਮਨ ! ਤੂੰ ਸਤਿਗੁਰੂ ਦੇ ਅਨੁਸਾਰ ਹੋ ਕੇ ਚੱਲ।

੬. ਤਾਂ ਫਿਰ ਤੂੰ ਆਪਣੇ ਸਰੂਪ ਵਿਚ ਵਸ ਪਵੇਂਗਾ, ਇਸ ਤਰ੍ਹਾਂ ਅੰਮ੍ਰਿਤ-ਨਾਮ ਭੀ ਪੀ ਸਕੇਂਗਾ। ਜਦ ਅੰਮ੍ਰਿਤ ਨਾਮ ਪੀ ਲਿਆ ਤਾਂ ਤੂੰ ਸੁਖ ਰੂਪ ਆਪਣੇ ਮਹਲ ਨੂੰ ਪਾ ਲਵੇਂਗਾ।੧।ਰਹਾਉ।

ਪ੍ਰ: ਮਨਮੁਖ, ਪ੍ਰਮੇਸ਼ਰ (ਪਤੀ) ਤੋਂ ਕਿਸ ਔਗਣ ਕਰਕੇ ਦੂਰ ਰਹਿੰਦੇ ਹਨ ?

ਉ: ੭. ਜਿਵੇਂ ਕਿ ਗੁਣਾਂ ਤੋਂ ਸਖਣੀ ਦੁਹਾਗਣ ਆਪਣੇ ਪਤੀ ਦੀ ਹਜ਼ੂਰੀ ਵਿਚ ਰਹਿਣ ਦਾ ਸੁਖ ਨਹੀਂ ਮਾਣ ਸਕਦੀ, ਤਿਵੇਂ ਔਗਣਵੰਤੀ ਵਾਂਗ ਮਨਮੁਖ, ਜਿਸ ਵਿਚ ਭਜਨ, ਬੰਦਗੀ, ਸਿਮਰਨ, ਨਿਮਰਤਾ ਆਦਿ ਕੋਈ ਵੀ ਗੁਣ ਨਹੀਂ, ਉਸਨੂੰ ਆਪਣੇ ਪ੍ਰਭੂ-ਪਤੀ ਦੀ ਹਜ਼ੂਰੀ ਵਿਚ ਬੈਠਣਾ ਨਹੀਂ ਮਿਲਦਾ।

੮. ਉਹ ਮਨਮੁਖ ਗੁਰੂ ਦੇ ਦਿੱਤੇ ਉਪਦੇਸ਼ ਨੂੰ ਨਹੀਂ ਜਾਣਦਾ, ਇਹੋ ਉਸ ਵਿਚ ਸਭ ਤੋਂ ਵਡੇਰਾ ਔਗਣ ਹੈ, ਜਿਸ ਕਰਕੇ ਉਹ ਪ੍ਰਭੂ ਨੂੰ ਦੂਰ ਦੇਸ਼ੀ ਮੰਨਦਾ ਹੈ।

੯. ਜਿਨ੍ਹਾਂ ਉਸ ਸੱਚ ਸਰੂਪ ਪ੍ਰਭੂ ਨੂੰ ਪਛਾਣ ਲਿਆ ਹੈ, ਉਹ ਉਸ ਨੂੰ ਸਾਰਿਆਂ ਦੇ ਅੰਦਰ ਪਰੀਪੂਰਨ ਜਾਣ ਕੇ, ਉਸ ਸੱਚੇ ਵਿਚ ਹੀ ਸਦਾ ਮਨ ਕਰਕੇ ਰਤੇ ਰਹਿੰਦੇ ਹਨ।

੧੦. ਜਿਨ੍ਹਾਂ ਦਾ ਮਨ ਗੁਰੂ ਦੇ ਸ਼ਬਦ ਵਿਚ ਵਿਧ ਗਿਆ ਹੈ, ਉਨ੍ਹਾਂ ਨੂੰ ਤਾਂ ਪ੍ਰਭੂ ਆਪ ਹੀ ਹਾਜ਼ਰ ਨਾਜ਼ਰ ਹੋ ਕੇ ਮਿਲ ਪੈਂਦਾ ਹੈ।੨।

੧੧. ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਪ੍ਰੇਮ ਦੀ ਮੱਟੀ ਵਿਚ ਪਾ ਕੇ ਰੰਗ ਲਿਆ ਤੇ ਨਾਮ ਦੁਆਰਾ ਆਪਣੇ ਨਾਲ ਮਿਲਾ ਲਿਆ ਹੈ। ਇਸ ਤਰ੍ਹਾਂ ਜੋ ਸੁਰਤੀ ਲਾ ਕੇ ਸੱਚ ਵਿਚ ਰਤੇ ਰਹਿੰਦੇ ਹਨ,

੧੨. ਉਨ੍ਹਾਂ ਦਾ ਪ੍ਰੇਮ ਰੂਪੀ ਸੱਚਾ ਰੰਗ ਫਿਰ ਕਦੀ ਨਹੀਂ ਉਤਰਦਾ, ਜੋ ਸੱਚੇ ਨਾਲ ਲਿਵ ਲਾਈ ਰਖਦੇ ਹਨ।

ਪ੍ਰ: ਪਰ, ਇਹ ਪ੍ਰੇਮ ਦਾ ਸੱਚਾ ਰੰਗ ਹਰ-ਇਕ ਨੂੰ ਕਿਉਂ ਨਹੀਂ ਚੜ੍ਹਦਾ ?

ਉ:੧੩. ਇਸ ਗੱਲ ਦੀ ਸੋਝੀ ਮਨਮੁਖਾਂ ਨੂੰ ਨਹੀਂ ਪੈ ਸਕਦੀ, ਉਹ ਚਾਰੇ ਕੁੰਟਾਂ ਵਿਚ ਫਿਰ ਫਿਰ ਕੇ ਥੱਕ ਗਏ ਹਨ।

੧੪. ਤਾਂ ਤੇ ਵਾਹਿਗੁਰੂ, ਜਿਸ ਨੂੰ ਆਪਣੀ ਕ੍ਰਿਪਾ ਕਰਕੇ ਸਤਿਗੁਰੂ ਨਾਲ ਮੇਲ ਦੇਵੇ, ਉਹ ਨਾਮ ਨਾਲ ਮਿਲਦਾ ਹੈ ਅਤੇ ਨਾਮ ਕਰਕੇ ਸੱਚੇ (ਸਬਦਿ) ਬ੍ਰਹਮ ਸਰੂਪ ਵਿਚ (ਸਮਾਇ) ਅਭੇਦ ਹੁੰਦਾ ਹੈ।੩।

ਪ੍ਰ: ਕੀ ਐਸਾ, ਸੰਸਾਰ ਅੰਦਰ ਕੋਈ ਭੀ ਮਿੱਤਰ ਨਹੀਂ; ਜੋ ਜਨਮ ਮਰਨ ਦਾ ਦੁੱਖ ਕੱਟ ਸਕੇ ?

ਉ:੧੫. ਦੋ ਚਾਰ ਨਹੀਂ, ਮੈਂ ਤਾਂ ਅਨੇਕਾਂ ਹੀ ਮਿੱਤਰ ਬਣਾਏ ਹਨ, ਕਿ ਕੋਈ ਭੀ ਮਿੱਤਰ ਮੇਰਾ ਜਨਮ ਮਰਨ ਦਾ ਦੁੱਖ ਕੱਟ ਦੇਵੇ, ਪਰ ਮਿੱਤਰ ਬਣਾ ਬਣਾ ਕੇ ਅੰਤ ਥੱਕ ਗਈ, ਪਰ ਦੁਖ ਨ ਕੱਟਿਆ ਗਿਆ।

੧੬. ਪਰ, ਜਦੋਂ ਮੈਨੂੰ ਪੂਰਨ ਪ੍ਰੀਤਮ ਗੁਰੂ ਮਿਲ ਗਿਆ ਤਾਂ ਮੇਰਾ ਦੁਖ ਸ਼ੀਘਰ ਹੀ ਕੱਟਿਆ ਗਿਆ ਤੇ (ਸਬਦਿ) ਵਾਹਿਗੁਰੂ ਨਾਲ ਮੇਲ ਹੋ ਗਿਆ।

੧੭. ਸੋ, ਹੇ ਭਾਈ! ਜਿਨ੍ਹਾਂ ਗੁਰਮੁਖਾਂ ਦੇ ਪਾਸ ਸੱਚ ਰੂਪੀ ਰਾਸ ਹੈ, ਉਨ੍ਹਾਂ ਨੇ ਹੀ ਸੱਚ ਰੂਪੀ ਖੱਟੀ ਖੱਟਣੀ ਹੈ, ਉਹੋ ਹੀ ਸੱਚੇ ਕਹੇ ਜਾਂਦੇ ਹਨ, ਉਨ੍ਹਾਂ ਸੱਚਿਆਂ ਦੀ ਸੋਭਾ ਸਦਾ ਹੀ ਲੋਕ ਪ੍ਰਲੋਕ ਵਿਚ ਹੁੰਦੀ ਹੈ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਜੋ ਗੁਰੂ ਦੁਆਰੇ ਸੱਚ ਸਰੂਪ ਵਾਹਿਗੁਰੂ ਵਿਚ ਮਿਲ ਜਾਂਦੇ ਹਨ, ਉਹ ਫਿਰ ਕਦੀ ਨਹੀਂ ਵਿਛੜਦੇ।੪।੨੬।੫੯।

***ਭਾਵਾਰਥ :*** ਇਸ ਸ਼ਬਦ ਵਿਚ ਸਿਧਾਂਤ ਇਹ ਹੈ ਕਿ ਉਨ੍ਹਾਂ ਗੁਰਮੁਖਾਂ ਨੇ ਹੀ ਪ੍ਰਮੇਸ਼ਰ ਨੂੰ ਪਾਇਆ ਹੈ, ਜਿਨ੍ਹਾਂ ਨੇ ਤ੍ਰਿਸ਼ਨਾ ਆਦਿ ਵਿਕਾਰਾਂ ਨੂੰ ਹਿਰਦੇ ਵਿਚੋਂ ਤਿਆਗ ਦਿੱਤਾ ਹੈ। ਜਿੰਨਾਂ ਚਿਰ ਗੁਰੂ ਦੇ ਸ਼ਬਦ ਨਾਲ ਮਨ ਕਰਕੇ ਪਿਆਰ ਨਹੀਂ ਕੀਤਾ ਜਾਂਦਾ, ਉਨਾਂ ਚਿਰ ਮਨ ਵਿਕਾਰਾਂ ਦੀ ਮੈਲ ਵਲੋਂ ਨਿਰਮਲ ਨਹੀਂ ਹੁੰਦਾ।

ਦੁਨੀਆ ਦਾ ਕੋਈ ਭੀ ਅਜਿਹਾ ਮਿੱਤਰ ਨਹੀਂ, ਜੋ ਮਨੁੱਖ ਦੇ ਮਾਨਸਕ ਰੋਗਾਂ ਨੂੰ ਕੱਟ ਸਕੇ, ਪਰ ਇਕ ਗੁਰੂ ਹੀ ਹਨ, ਜੋ ਸ਼ਬਦ ਦੁਆਰਾ ਸਿੱਖ ਦੇ ਅੰਦਰੋਂ ਹਰ ਪ੍ਰਕਾਰ ਦਾ ਮਾਨਸਕ ਦੁਖ ਕੱਟ ਦੇਂਦੇ ਹਨ।

ਸੱਚ ਰਾਹੀਂ ਜੋ ਸੱਚ ਸਰੂਪ ਵਿਚ ਮਿਲ ਗਏ ਹਨ, ਉਨ੍ਹਾਂ ਦਾ ਮੁੜ ਵਿਛੋੜਾ ਨਹੀਂ ਹੁੰਦਾ।

## ਸਿਰੀਰਾਗੁ ਮਹਲਾ ੩ ॥

**੧. ਆਪੇ ਕਾਰਣੁ ਕਰਤਾ ਕਰੇ**
**ਸ੍ਰਿਸਟਿ ਦੇਖੈ ਆਪਿ ਉਪਾਇ ॥**
**੨. ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥**
**੩. ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥**
**੪. ਗੁਰਮਤੀ ਸਦ ਮਨਿ ਵਸਿਆ**
**ਸਚਿ ਰਹੇ ਲਿਵ ਲਾਇ ॥੧॥**
**੫. ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥**
**੬. ਮਨੁ ਤਨੁ ਸੀਤਲੁ ਸਭੁ ਥੀਐ**
**ਨਾਮੁ ਵਸੈ ਮਨਿ ਆਇ ॥੧॥ਰਹਾਉ॥**
**੭. ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥**
**੮. ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥**
**੯. ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥**
**੧੦. ਗੁਰਮੁਖਿ ਸਚੈ ਸਬਦਿ ਰਤੇ**
**ਆਪਿ ਮੇਲੇ ਕਰਤਾਰਿ ॥੨॥**
**੧੧. ਗੁਰਮਤੀ ਸਚੁ ਸਲਾਹਣਾ**
**ਜਿਸ ਦਾ ਅੰਤੁ ਨ ਪਾਰਾਵਾਰੁ ॥**
**੧੨. ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥**
**੧੩. ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥**
**੧੪. ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥੩॥**
**੧੫. ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥**
**੧੬. ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥**

**੧੭. ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ॥**
**੧੮. ਨਾਨਕ ਗੁਰੁ ਸਾਲਾਹੀ ਆਪਣਾ**
**ਜਿਦੂ ਪਾਈ ਪ੍ਰਭੁ ਸੋਇ॥੪॥੨੭॥੬੦॥**

***ਪਦ ਅਰਥ :*** ਕਾਰਣੁ—ਸਬੱਬ, ਜਿਸ ਤੋਂ ਕਿਸੇ ਦੀ ਉਤਪਤੀ ਹੋਵੇ। ਹੁਕਮਿ—ਹੁਕਮ ਕਰਨ ਵਾਲਾ ਵਾਹਿਗੁਰੂ। ਤ੍ਰਿਪਤਿ—ਰੱਜਣਾ, ਮਨ ਦਾ ਪੂਰੀ ਤਰ੍ਹਾਂ ਸੰਤੁਸ਼ਟ ਹੋਣਾ। ਸੰਗ੍ਰਹਾ—ਇਕੱਠਾ ਕਰਾਂ, ਜਮ੍ਹਾਂ ਕਰਾਂ।

***ਅਰਥ :***

ਪ੍ਰ: ਜਗਤ ਦੀ ਉਤਪਤੀ ਦਾ ਕਾਰਨ ਹਰ ਮਤ ਵਿਚ ਵੱਖ ਵੱਖ ਮੰਨਿਆ ਗਿਆ ਹੈ, ਇਸ ਵਿਚ ਗੁਰਮਤ ਦਾ ਕੀ ਵਿਚਾਰ ਹੈ ?

ਉ:੧. ਸੰਸਾਰ ਦੇ ਲੋਕਾਂ ਨੇ ਜਿਤਨੇ ਭੀ ਜਗਤ ਉਤਪਤੀ ਦੇ ਕਾਰਨ ਮੰਨੇ ਹਨ, ਉਨ੍ਹਾਂ ਸਾਰਿਆਂ ਦਾ ਹੀ ਕਰਤਾ ਪ੍ਰਮੇਸ਼ਰ ਆਪ ਹੈ, ਭਾਵ ਸ੍ਰਿਸ਼ਟੀ ਦੀ ਰਚਨਾ ਆਪ ਹੀ ਰਚਦਾ ਹੈ, ਆਪ ਹੀ ਰਚ ਕੇ ਉਸ ਦੀ ਸੰਭਾਲ ਭੀ ਉਹ ਆਪ ਹੀ ਕਰਦਾ ਹੈ।

੨. ਫਿਰ ਉਹ ਆਪ ਹੀ ਸਾਰੀ ਸ੍ਰਿਸ਼ਟੀ ਦੇ ਹਰ ਜ਼ੱਰੇ-ਜ਼ੱਰੇ ਵਿਚ ਵਰਤ ਰਿਹਾ ਹੈ, ਉਹ ਅਜਿਹਾ ਵਰਤਦਾ ਹੈ ਕਿ ਲਿਖਿਆ ਹੀ ਨਹੀਂ ਜਾਂਦਾ। ਭਾਵ ਉਹ ਸ੍ਰਿਸ਼ਟੀ ਨੂੰ ਰਚ ਕੇ ਵੱਖਰਾ ਨਹੀਂ ਹੋ ਬੈਠਾ, ਇਸ ਦੇ ਅੰਦਰ ਹੀ ਵਿਆਪਕ ਹੈ; ਪਰ ਉਹ ਲਖਣ ਤੋਂ ਰਹਿਤ ਹੈ।

੩. ਉਹ ਪ੍ਰਭੂ ਜਿਨ੍ਹਾਂ ਉਪਰ ਆਪ ਹੀ ਦਇਆਲੂ ਹੋ ਜਾਂਦਾ ਹੈ, ਉਨ੍ਹਾਂ ਨੂੰ ਉਹ ਆਪਣਾ ਸਰੂਪ ਆਪ ਹੀ (ਬੁਝਾਇ) ਸਮਝਾ ਭੀ ਦੇਂਦਾ ਹੈ।

੪. ਪਰ, ਉਹ ਗੁਰਮਤੀਆਂ (ਗੁਰਮੁਖਾਂ) ਦੇ ਮਨ ਵਿਚ ਵਿਸ਼ੇਸ਼ ਰੂਪ ਕਰਕੇ ਵੱਸਦਾ ਹੈ, ਜਿਨ੍ਹਾਂ ਦੇ ਅੰਤਰ ਆਤਮੇ ਵਸ ਗਿਆ, ਉਹ ਫਿਰ ਸਤ ਸਰੂਪ ਵਿਚ ਸਦਾ ਹੀ ਲਿਵ ਲਾਈ ਰਖਦੇ ਹਨ।੧।

ਪ੍ਰ: ਮਨ ਸੰਕਲਪਾਂ ਕਰਕੇ ਤੇ ਤਨ ਵਿਕਾਰਾਂ ਨਾਲ ਸਦਾ ਹੀ ਤਪਦਾ ਰਹਿੰਦਾ ਹੈ, ਇਹ ਕਿਵੇਂ ਸੀਤਲ ਹੋਵੇ ?

ਉ:੫. ਹੇ ਮੇਰੇ ਮਨ! ਤੂੰ ਗੁਰੂ ਦੀ ਰਜ਼ਾ ਮੰਨ ਲੈ, ਭਾਵ ਗੁਰੂ ਅਨੁਸਾਰੀ ਹੋ, ਉਸ ਦੀ ਆਗਿਆ ਵਿਚ ਚੱਲ।

੬. ਜਦ ਤੂੰ ਉਸ ਦੀ ਰਜ਼ਾ ਵਿਚ ਟੁਰ ਪਿਆ ਤਾਂ ਫਿਰ ਤੇਰੇ ਮਨ ਵਿਚ ਨਾਮ ਨਿਵਾਸ ਕਰ ਲਵੇਗਾ। ਬਸ, ਨਾਮ ਦਾ ਸਦਕਾ ਤੇਰਾ ਮਨ ਭੀ ਅਤੇ ਤਨ ਭੀ ਸੀਤਲ, (ਠੰਡਾ-ਠਾਰ) ਹੋ ਜਾਵੇਗਾ। ਭਾਵ ਸੰਕਲਪ ਤੇ ਵਿਕਾਰਾਂ ਦੀ ਤਪਸ਼ ਮਿਟ ਜਾਵੇਗੀ।੧।ਰਹਾਉ।

੭. ਜਿਸ ਨੇ ਕਾਰਨਾਂ ਦੁਆਰਾ ਸੰਸਾਰ ਪੈਦਾ ਕੀਤਾ ਹੈ, ਉਹੋ ਪ੍ਰਭੂ ਇਸ ਦੀ ਸੰਭਾਲ ਕਰਦਾ ਹੈ, ਭਾਵ ਰਾਖੀ ਕਰਦਾ ਹੈ।

੮. ਪਰ, ਉਸ ਦੀ ਪਛਾਣ ਗੁਰੂ ਦੇ ਉਪਦੇਸ਼ ਦੁਆਰੇ ਹੁੰਦੀ ਹੈ ਅਤੇ ਗੁਰੂ ਦਾ ਉਪਦੇਸ਼ ਭੀ ਉਸ ਦੀ ਮੇਹਰ ਦ੍ਰਿਸ਼ਟੀ ਨਾਲ ਹੀ ਪ੍ਰਾਪਤ ਹੁੰਦਾ ਹੈ।

੯. ਜਿਨ੍ਹਾਂ ਨੇ ਗੁਰੂ ਦੇ ਸ਼ਬਦ ਨੂੰ ਧਾਰਨ ਕਰ ਲਿਆ ਹੈ, ਉਹ ਗੁਰੂ ਦੀ ਦਰਗਾਹੇ ਸੋਭਾ ਪਾਉਂਦੇ ਹਨ।

੧੦. ਓਹੋ ਹੀ ਗੁਰਮੁਖ ਹਨ, ਜੋ ਗੁਰੂ ਦੇ (ਸ਼ਬਦ) ਨਾਮ ਵਿਚ ਰਚੇ ਰਹਿੰਦੇ ਹਨ, ਨਾਮ ਵਿਚ ਰਤਿਆਂ ਨੂੰ ਕਰਤਾਰ ਨੇ ਆਪਣੇ ਨਾਲ ਮੇਲ ਲਿਆ ਹੈ।੨।

੧੧. ਤਾਂ ਤੇ ਹੇ ਭਾਈ! ਗੁਰੂ ਦੀ ਸਿੱਖਿਆ ਲੈ ਕੇ ਉਸ ਸੱਚੇ ਪ੍ਰਭੂ ਦੀ ਸ਼ਲਾਘਾ ਕਰੋ, ਜਿਸ ਦੇ ਅੰਤ ਦਾ ਕੋਈ ਭੀ ਪਾਰ ਉਰਾਰ ਨਹੀਂ, ਭਾਵ ਜੋ ਬੇਅੰਤ ਹੈ।

੧੨. ਹਰ ਘਟ-ਘਟ ਵਿਚ ਉਸੇ ਦਾ ਹੁਕਮ ਚਲਦਾ ਹੈ ਤੇ ਆਪ ਹੀ ਹੁਕਮ ਦੁਆਰੇ ਹਰ ਪ੍ਰਕਾਰ ਦੇ ਕਰਮਾਂ ਦੀ ਵਿਚਾਰ ਕਰਦਾ ਹੈ।

੧੩. ਗੁਰੂ ਦੀ ਸਿੱਖਿਆ ਉਪਰ ਚਲਣ ਵਾਲਿਆਂ ਨੇ ਆਪਣੇ ਅੰਦਰੋਂ ਹੰਗਤਾ ਮਮਤਾ ਮਾਰ ਦਿੱਤੀ ਹੈ। ਉਹ ਅੱਠੇ ਪਹਿਰ ਪ੍ਰਭੂ ਦੀ ਸਿਫ਼ਤ ਕਰਦੇ ਹਨ।

੧੪. ਜੋ ਜੀਵ ਰੂਪੀ ਇਸਤ੍ਰੀ ਪ੍ਰਭੂ ਦੇ ਨਾਮ ਤੋਂ ਸਖਣੀ ਹੈ, ਉਹ ਅਵਗੁਣਾਂ ਵਾਲੀ ਹੈ, ਉਨ੍ਹਾਂ ਅਵਗੁਣਾਂ ਕਰਕੇ ਹੀ ਸਦਾ ਉਸ ਨੂੰ ਰੋਣਾ ਪੈਂਦਾ ਹੈ।੩।

੧੫. ਇਸ ਲਈ ਹੇ ਭਾਈ! ਮੇਰੀ ਤਾਂ ਸਦਾ ਇਹੋ ਇੱਛਾ ਹੈ ਕਿ ਮੈਂ ਉਸ ਸੱਚੇ ਨੂੰ ਹੀ ਸਲਾਹਵਾਂ ਮਨ ਕਰਕੇ, ਸਰੀਰ ਕਰਕੇ ਭੀ ਮੈਂ ਉਸੇ ਸੱਚੇ ਦੀ ਭਗਤੀ ਵਿਚ ਲੱਗਾ ਰਵਾਂ, ਇਸ ਤਰ੍ਹਾਂ ਹੀ ਮੇਰਾ ਮਨ ਤ੍ਰਿਪਤ ਹੋ ਸਕਦਾ ਹੈ।

੧੬. ਫਿਰ ਮੈਂ ਉਸ ਦੇ ਗੁਣਾਂ ਦੀ ਵਿਚਾਰ ਕਰਦਾ ਰਵਾਂ ਅਤੇ ਉਸ ਪ੍ਰਭੂ ਦੇ ਗੁਣਾਂ ਨੂੰ ਅੰਦਰ (ਸੰਗ੍ਰਹਾ) ਧਾਰਨ ਕਰਾਂ, ਇਸ ਤਰ੍ਹਾਂ ਮੈਂ ਆਪਣੇ ਅੰਦਰੋਂ ਪ੍ਰਭੂ ਤੋਂ ਵਿਛੋੜਾ ਪਾਉਣ ਵਾਲੇ ਔਗੁਣਾਂ ਨੂੰ ਧੋ ਧੋ ਕੇ ਬਾਹਰ ਕਢਦਾ ਰਹਾਂ।

੧੭. ਬਸ, ਇਸ ਤਰ੍ਹਾਂ ਦੇ ਧਾਰਨੀ ਨੂੰ ਤਾਂ ਪ੍ਰਭੂ ਆਪੇ ਹੀ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ, ਮਿਲਾਉਂਦਾ ਭੀ ਅਜਿਹਾ ਹੈ ਕਿ ਮੁੜ ਕਦੀ ਵਿਛੋੜਾ ਹੀ ਨਹੀਂ ਹੁੰਦਾ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਮੈਂ ਤਾਂ ਆਪਣੇ ਹੀ ਗੁਰੂ ਦੇ ਗੁਣਾਂ ਦੀ ਸਲਾਹੁਤਾ ਕਰਦਾ ਹਾਂ, (ਜਿਦੂ) ਜਿਨ੍ਹਾਂ ਗੁਣਾਂ ਕਰਕੇ ਪ੍ਰਭੂ ਪ੍ਰਾਪਤ ਹੁੰਦਾ ਹੈ।੪।੨੭।੬੦।

***ਭਾਵਾਰਥ :*** ਪੁਰਾਤਨ ਵਿਦਵਾਨਾਂ ਨੇ ਸ੍ਰਿਸ਼ਟੀ ਉਤਪਤੀ ਦੇ, ਆਪੋ ਆਪਣੇ ਵਿਚਾਰਾਂ ਮੁਤਾਬਕ ਭਿੰਨ ਭਿੰਨ ਕਾਰਨ ਬਿਆਨ ਕੀਤੇ ਹਨ, ਪਰ ਸਤਿਗੁਰੂ ਜੀ ਇਸ ਸ਼ਬਦ ਦੇ ਅਰੰਭ ਵਿਚ ਸਾਰੇ ਕਾਰਨਾਂ ਦਾ ਕਰਤਾ ਕਰਤਾਰ ਨੂੰ ਦੱਸ ਰਹੇ ਹਨ। ਉਹ ਸੰਸਾਰ ਨੂੰ ਰਚ ਕੇ ਇਸੇ ਵਿਚ ਵਿਆਪਕ ਹੋ ਰਿਹਾ ਹੈ, ਪਰ ਉਹ ਹੈ ਲਖਣ ਤੋਂ ਅਲੱਖ। ਗੁਰੂ ਦੀ ਸਿਖਿਆ ਦੁਆਰਾ ਜੋ ਉਸ ਦੀ ਸਲਾਹੁਤਾ ਕਰਦੇ ਹਨ, ਉਨ੍ਹਾਂ ਦੇ ਅੰਦਰੋਂ ਹਉਮੈ ਮਿਟ ਜਾਂਦੀ ਹੈ, ਜਿਸ ਦਾ ਸਦਕਾ ਉਹ ਗੁਰਮੁਖ ਉਸ ਘਟ ਘਟ ਵਾਸੀ ਨੂੰ ਹਰ ਥਾਂ ਵਿਆਪਕ ਤੱਕਦੇ ਹਨ। ਉਹ ਇਥੇ ਭੀ ਸੁਖੀਏ ਹਨ ਅਤੇ ਰੱਬੀ ਦਰਗਾਹੇ ਭੀ ਉਹ ਮਾਨ-ਸਤਿਕਾਰ ਪ੍ਰਾਪਤ ਕਰਦੇ ਹਨ।

## ਸਿਰੀਰਾਗੁ ਮਹਲਾ ੩ ॥

**੧. ਸੁਣਿ ਸੁਣਿ ਕਾਮ ਗਹੇਲੀਏ**
**ਕਿਆ ਚਲਹਿ ਬਾਹ ਲੁਡਾਇ ॥**

੨. ਆਪਣਾ ਪਿਰੁ ਨ ਪਛਾਣਹੀ
ਕਿਆ ਮੁਹੁ ਦੇਸਹਿ ਜਾਇ ॥
੩. ਜਿਨੀ ਸਖੀ ਕੰਤੁ ਪਛਾਣਿਆ
ਹਉ ਤਿਨ ਕੈ ਲਾਗਉ ਪਾਇ ॥
੪. ਤਿਨ ਹੀ ਜੈਸੀ ਥੀ ਰਹਾ
ਸਤਸੰਗਤਿ ਮੇਲਿ ਮਿਲਾਇ ॥੧॥
੫. ਮੁੰਧੇ ਕੂੜਿ ਮੁਠੀ ਕੂੜਿਆਰਿ ॥
੬. ਪਿਰੁ ਪ੍ਰਭੁ ਸਾਚਾ ਸੋਹਣਾ
ਪਾਈਐ ਗੁਰ ਬੀਚਾਰਿ ॥੧॥ਰਹਾਉ॥
੭. ਮਨਮੁਖਿ ਕੰਤੁ ਨ ਪਛਾਣਈ
ਤਿਨ ਕਿਉ ਰੈਣਿ ਵਿਹਾਇ ॥
੮. ਗਰਬਿ ਅਟੀਆ ਤ੍ਰਿਸਨਾ ਜਲਹਿ
ਦੁਖੁ ਪਾਵਹਿ ਦੂਜੈ ਭਾਇ ॥
੯. ਸਬਦਿ ਰਤੀਆ ਸੋਹਾਗਣੀ
ਤਿਨ ਵਿਚਹੁ ਹਉਮੈ ਜਾਇ ॥
੧੦. ਸਦਾ ਪਿਰੁ ਰਾਵਹਿ ਆਪਣਾ
ਤਿਨਾ ਸੁਖੇ ਸੁਖਿ ਵਿਹਾਇ ॥੨॥
੧੧. ਗਿਆਨ ਵਿਹੂਣੀ ਪਿਰ ਮੁਤੀਆ
ਪਿਰਮੁ ਨ ਪਾਇਆ ਜਾਇ ॥
੧੨. ਅਗਿਆਨ ਮਤੀ ਅੰਧੇਰੁ ਹੈ
ਬਿਨੁ ਪਿਰ ਦੇਖੇ ਭੁਖ ਨ ਜਾਇ ॥
੧੩. ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥
੧੪. ਪੂਰੈ ਭਾਗਿ ਸਤਿਗੁਰੁ ਮਿਲੈ
ਪਿਰੁ ਪਾਇਆ ਸਚਿ ਸਮਾਇ ॥੩॥
੧੫. ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥
੧੬. ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥
੧੭. ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥
੧੮. ਨਾਨਕ ਸੋਭਾਵੰਤੀਆ ਸੋਹਾਗਣੀ
ਅਨਦਿਨੁ ਭਗਤਿ ਕਰੇਇ ॥੪॥੨੮॥੬੧॥

***ਪਦ ਅਰਥ :*** ਕਾਮ ਗਹੇਲੀਏ—ਕਾਮ ਦੀ ਪਕੜੀ ਹੋਈਏ। ਬਾਹ ਲੁਡਾਇ—ਮਦ ਮਸਤੀ ਵਿਚ ਬਾਹਾਂ ਮਾਰ-ਮਾਰ ਕੇ। ਮੁੰਧੇ—ਹੇ ਇਸਤ੍ਰੀਏ! ਗਰਬਿ ਅਟੀਆ—ਹੰਕਾਰ ਭਰੀਆਂ। ਸਬਦਿ ਰਤੀਆ—ਨਾਮ ਵਿਚ ਰੰਗੀਆਂ ਹੋਈਆਂ। ਪਿਰ ਮੁਤੀਆ—ਪਤੀ ਵਲੋਂ ਛੱਡੀਆਂ ਹੋਈਆਂ, ਭਾਵ ਛੁੱਟੜਾਂ।

***ਅਰਥ :***

੧. ਹੇ ਪਤੀ ਪ੍ਰਮੇਸ਼ਰ ਤੋਂ ਸਖਣੀਏ! ਹੋਰ ਸੰਸਾਰ ਦੀਆਂ ਕਾਮਨਾਵਾਂ ਵਿਚ ਗ੍ਰਸੀ ਹੋਈ ਮਨਮੁਖ ਰੂਪ ਇਸਤ੍ਰੀਏ ਸੁਣ, ਤੂੰ ਇਹ ਦਸ ਕਿ ਆਪਣੀਆਂ ਬਾਹਵਾਂ ਨੂੰ ਉਲਾਰ-ਉਲਾਰ ਆਕੜ ਕੇ ਕਿਸ ਲਈ ਟੁਰਦੀ ਹੈਂ?

੨. ਹੇ ਪਰਮੇਸ਼ਰ ਪਤੀ ਤੋਂ ਛੁੱਟੜ ਮਨਮੁਖ ਰੂਪ ਇਸਤ੍ਰੀਏ! ਤੂੰ ਆਪਣੇ ਮਾਲਕ ਨੂੰ ਤਾਂ ਪਛਾਣਦੀ ਨਹੀਂ, ਫਿਰ ਇਹ ਤਾਂ ਦਸ ਕਿ ਤੂੰ ਦਰਗਾਹੇ ਜਾ ਕੇ ਕੀ ਮੂੰਹ ਵਿਖਾਵੇਂਗੀ, ਭਾਵ ਪ੍ਰਲੋਕ ਵਿਚ ਜਾ ਕੇ ਤੈਨੂੰ ਲੱਜਾਵਾਨ ਹੀ ਹੋਣਾ ਪਵੇਗਾ।

੩. (ਹੁਣ ਅੱਗੇ ਆਪਣੇ ਵਲ ਇਸ਼ਾਰਾ ਕਰਕੇ ਕਹਿੰਦੇ ਹਨ ਕਿ) ਹੇ ਭਾਈ! ਮੈਂ ਤਾਂ ਜਿਨ੍ਹਾਂ ਗੁਰਮੁਖ ਸਖੀਆਂ ਨੇ ਆਪਣੇ ਕੰਤ ਪ੍ਰਮੇਸ਼ਰ ਨੂੰ ਪਛਾਣ ਲਿਆ ਹੈ, ਉਨ੍ਹਾਂ ਦੇ ਚਰਨੀਂ ਲਗਦੀ ਹਾਂ।

੪. ਹੇ ਪ੍ਰਭੂ! ਮੈਨੂੰ ਉਨ੍ਹਾਂ ਦੀ ਸਤਿਸੰਗਤ ਵਿਚ ਮਿਲਾ, ਜੋ ਮੈਂ ਭੀ ਉਨ੍ਹਾਂ ਵਰਗੀ ਹੋ ਜਾਵਾਂ।੧।

੫. (ਅੱਗੇ ਫਿਰ ਕਾਮ ਗਹੇਲੀ ਨੂੰ ਕਹਿੰਦੇ ਹਨ,) ਹੇ ਕਾਮਨਾ ਦੀ ਪਕੜੀ ਹੋਈ ਮਨਮੁਖ ਰੂਪ ਇਸਤ੍ਰੀਏ! ਤੂੰ ਕੂੜ ਦੀ ਠੱਗੀ ਹੋਈ ਕੂੜਿਆਰ ਬਣ ਰਹੀ।

੬. (ਅਤੇ) ਜੋ ਪਤੀ-ਪ੍ਰਮੇਸ਼ਰ ਹੈ, ਉਹ ਸੱਚਾ ਔਰ ਸੋਭਨੀਕ ਹੈ, ਪਰ ਜਦੋਂ ਗੁਰੂ ਦੁਆਰੇ ਉਸ ਦੀ ਵੀਚਾਰ ਕਰੀਏ ਤਾਂ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ।੧।ਰਹਾਉ।

੭. ਮਨਮੁਖ ਰੂਪ ਇਸਤ੍ਰੀਆਂ ਆਪਣੇ (ਕੰਤੁ) ਪ੍ਰਮੇਸ਼ਰ-ਪਤੀ ਨੂੰ ਨਹੀਂ ਪਛਾਣਦੀਆਂ, ਉਨ੍ਹਾਂ ਦੀ ਰਾਤ ਕਿਵੇਂ ਬੀਤਦੀ ਹੈ, ਭਾਵ ਮਨਮੁਖ, ਪ੍ਰਭੂ (ਪਤੀ) ਤੋਂ ਬਿਨਾਂ ਆਪਣੀ ਉਮਰ ਕਿਵੇਂ ਬਿਤਾਉਂਦੇ ਹਨ?

੮. ਉਹ ਹੰਕਾਰ ਦੀ ਦਲ-ਦਲ ਵਿਚ ਸਿਰ ਤਕ ਅਟੀਆਂ ਪਈਆਂ ਹਨ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜੀ ਜਾ ਰਹੀਆਂ ਹਨ, ਈਰਖਾ ਤੇ ਸਾੜੇ ਕਰਕੇ ਦੁੱਖ ਪਾ ਰਹੀਆਂ ਹਨ।

੯. ਪਰ, ਜੋ ਗੁਰੂ ਉਪਦੇਸ਼ ਵਿਚ ਰਤੀਆਂ ਹਨ, ਉਹ ਸੱਚੀਆਂ ਸੁਹਾਗਣਾਂ ਹਨ, ਉਨ੍ਹਾਂ ਨੇ ਆਪਣੇ ਅੰਦਰੋਂ ਹੰਕਾਰ ਨੂੰ ਬਾਹਰ ਸੁੱਟ ਵਗਾਇਆ ਹੈ।

੧੦. ਉਹ ਆਪਣੇ ਪਤੀ-ਪ੍ਰਮੇਸ਼ਰ ਮਿਲਾਪ ਦੇ ਅਨੰਦ ਨੂੰ ਸਦਾ ਹੀ ਮਾਣਦੀਆਂ ਹਨ, ਉਨ੍ਹਾਂ ਦੀ ਸਾਰੀ ਉਮਰ ਸੁਖ ਹੀ ਸੁਖ ਵਿਚ ਗੁਜ਼ਰਦੀ ਹੈ।੨।

੧੧. ਜੋ, ਗਿਆਨ ਤੋਂ ਹੀਣੀਆਂ ਮਨਮੁਖ ਇਸਤ੍ਰੀਆਂ ਹਨ, ਉਹ ਪਤੀ-ਪ੍ਰਮੇਸ਼ਰ ਨੇ ਛੱਡ ਦਿੱਤੀਆਂ ਹਨ, ਉਨ੍ਹਾਂ ਨੂੰ ਪ੍ਰਮੇਸ਼ਰ-ਪਤੀ ਦਾ ਪਿਆਰ ਨਸੀਬ ਨਹੀਂ ਹੁੰਦਾ।

੧੨. ਅਗਿਆਨਤਾ ਵਾਲੀ ਬੁਧੀ ਵਿਚ ਸਦਾ ਅਗਿਆਨ ਦਾ ਅੰਧੇਰਾ ਹੀ ਅੰਧੇਰਾ ਹੈ। ਆਪਣੇ ਪਤੀ-ਪ੍ਰਮੇਸ਼ਰ ਨੂੰ ਵੇਖੇ ਤੋਂ ਬਗ਼ੈਰ ਉਨ੍ਹਾਂ ਦੀ ਤ੍ਰਿਸ਼ਨਾ ਦੀ ਭੁਖ ਦੂਰ ਨਹੀਂ ਹੁੰਦੀ।

੧੩. (ਅੱਗੇ ਹੁਣ ਫਿਰ ਆਪਣੇ ਵੱਲ ਰੁੱਖ ਪਲਟਦੇ ਹਨ) ਹੇ ਸੁਹਾਗਣ ਰੂਪ ਸਹੇਲੀਓ! ਗੁਰਸਿਖ ਸਤਿਸੰਗੀਓ, ਤੁਸੀਂ ਆਵੋ ਮੈਨੂੰ ਮਿਲੋ ਤੇ ਮੇਰਾ ਪਤੀ-ਪ੍ਰਮੇਸ਼ਰ ਮੈਨੂੰ ਮਿਲਾ ਦੇਵੋ।

੧੪. ਪਰ ਸਤਿਗੁਰੂ ਵੀ ਤਾਂ ਪੂਰੇ ਭਾਗਾਂ ਨਾਲ ਹੀ ਮਿਲਦਾ ਹੈ, ਜਿਹੜਾ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ, ਉਹ ਫਿਰ ਸੱਚੇ ਪ੍ਰਭੂ ਵਿਚ ਹੀ ਸਮਾ ਜਾਂਦਾ ਹੈ।੩।

੧੫. ਉਹ ਸਹੇਲੀਆਂ ਸੁਹਾਗਣਾਂ ਹਨ, ਜਿਨ੍ਹਾਂ ਉਪਰ ਪ੍ਰਭੂ ਦੀ ਮੇਹਰ ਦੀ ਨਜ਼ਰ ਹੈ।

੧੬. ਜਿਨ੍ਹਾਂ ਨੇ ਆਪਣਾ ਪਤੀ-ਪ੍ਰਮੇਸ਼ਰ ਪਛਾਣ ਲਿਆ, ਉਹ ਤਾਂ ਫਿਰ ਆਪਣਾ ਤਨ, ਮਨ ਉਸੇ ਆਪਣੇ ਪਤੀ ਦੇ ਅਰਪਨ ਕਰ ਦੇਂਦੀਆਂ ਹਨ।

੧੭. ਉਨ੍ਹਾਂ ਨੇ ਆਪਣੇ (ਘਰਿ) ਹਿਰਦੇ ਅੰਦਰੋਂ ਹੀ ਪਤੀ-ਪ੍ਰਮੇਸ਼ਰ ਨੂੰ ਪਾ ਲਿਆ ਹੈ ਅਤੇ ਹਉਮੈ ਨੂੰ ਅੰਦਰੋਂ ਕੱਢ ਦਿੱਤਾ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਓਹ ਸੋਭਾ ਵਾਲੀਆਂ ਸੁਹਾਗਣਾਂ ਹਨ, ਜੋ ਦਿਨੇ ਰਾਤ ਭਗਤੀ ਕਰਦੀਆਂ ਰਹਿੰਦੀਆਂ ਹਨ।੪।੨੮।੬੧।

***ਭਾਵਾਰਥ :*** ਇਸ ਸ਼ਬਦ ਵਿਚ ਪਤੀ ਦੀ ਪਛਾਣ ਤੋਂ ਵਾਂਝੀ ਹੋਈ ਕਾਮਨਾ ਦੇ ਵਸ ਵਿਚ ਪਈ ਇਸਤ੍ਰੀ ਦੇ ਰੂਪ ਵਿਚ ਮਨਮੁਖ ਵੱਲ ਇਸ਼ਾਰਾ ਹੈ ਅਤੇ ਕੰਤ ਨੂੰ ਪਛਾਣਨ ਵਾਲੀਆਂ ਕੰਤ ਨੂੰ ਪ੍ਰਾਪਤ ਸੁਹਾਗਣਾਂ ਦੇ ਰੂਪ ਵਿਚ ਗੁਰਮੁਖਾਂ ਦਾ ਵਰਣਨ ਕੀਤਾ ਗਿਆ ਹੈ।

ਅਰੰਭ ਵਿਚ ਹਜ਼ੂਰ ਉਨ੍ਹਾਂ ਮਨਮੁਖਾਂ ਨੂੰ ਉਪਦੇਸ਼ ਕਰਦੇ ਹਨ, ਜੋ ਆਪਣੇ ਪਤੀ ਪ੍ਰਮੇਸ਼ਰ ਤੋਂ ਵਾਂਝੇ ਰਹਿ ਸੰਸਾਰ ਦੀਆਂ ਕਾਮਨਾਵਾਂ ਵਿਚ ਮਦ ਮਸਤ ਹੋਏ ਆਪਣਾ ਜੀਵਨ ਵਿਅਰਥ ਗੁਜ਼ਾਰਦੇ ਹਨ, ਉਹ ਨਾ ਇਸ ਲੋਕ ਵਿਚ ਅਤੇ ਨਾ ਹੀ ਪ੍ਰਲੋਕ ਵਿਚ ਮਾਣ ਸਤਿਕਾਰ ਪ੍ਰਾਪਤ ਕਰਦੇ ਹਨ। ਉਹ ਤਾਂ ਕੂੜੇ ਕੂੜ ਵਿਚ ਲਗ ਜੀਵਨ ਭਰ ਹੀ ਦੁਖੀਏ ਰਹਿੰਦੇ ਹਨ।

ਗੁਰਮੁਖ ਸੁਹਾਗਣਾਂ ਵਾਂਗ ਆਪਣੇ ਪਤੀ-ਪ੍ਰਮੇਸ਼ਰ ਦੇ ਮਿਲਾਪ ਦਾ ਸਦਾ ਹੀ ਸੁਖ ਮਾਣਦੀਆਂ ਹਨ। ਕਿਉਂਕਿ ਉਨ੍ਹਾਂ ਨੇ ਆਪਣੇ ਅੰਦਰੋਂ ਹੰਕਾਰ, ਤ੍ਰਿਸ਼ਨਾ ਅਤੇ ਦ੍ਵੈਤ ਭਾਵ ਨੂੰ ਮਿਟਾ ਦਿੱਤਾ ਹੈ। ਐਸੇ ਗੁਰਮੁਖ ਸਖੀਆਂ ਦੀ ਸੰਗਤ ਵਿਚ ਰਹਿਣ ਦੀ ਹਜ਼ੂਰ ਹਰ ਪ੍ਰਾਣੀ ਮਾਤ੍ਰ ਨੂੰ ਪ੍ਰੇਰਨਾ ਕਰਦੇ ਹਨ, ਜਿਨ੍ਹਾਂ ਦੇ ਸੰਜੋਗ ਦਾ ਸਦਕਾ ਲੋਕ ਪ੍ਰਲੋਕ ਵਿਚ ਸਦਾ ਹੀ ਮਾਣ-ਸਤਿਕਾਰ ਅਤੇ ਸੁੱਖ ਪ੍ਰਾਪਤ ਹੁੰਦਾ ਹੈ।

## ਸਿਰੀਰਾਗੁ ਮਹਲਾ ੩ ॥

**੧. ਇਕਿ ਪਿਰੁ ਰਾਵਹਿ ਆਪਣਾ**
**ਹਉ ਕੈ ਦਰਿ ਪੂਛਉ ਜਾਇ ॥**
**੨. ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ ॥**
**੩. ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥**
**੪. ਜਿਨਿ ਪਿਰੁ ਸੰਗੇ ਜਾਣਿਆ**
**ਪਿਰੁ ਰਾਵੇ ਸਦਾ ਹਦੂਰਿ ॥੧॥**
**੫. ਮੁੰਧੇ ਤੂ ਚਲੁ ਗੁਰ ਕੈ ਭਾਇ ॥**
**੬. ਅਨਦਿਨੁ ਰਾਵਹਿ ਪਿਰੁ ਆਪਣਾ**
**ਸਹਜੇ ਸਚਿ ਸਮਾਇ ॥੧॥ਰਹਾਉ॥**
**੭. ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥**
**੮. ਹਰਿ ਵਰੁ ਪਾਇਨਿ ਘਰਿ ਆਪਣੈ**
**ਗੁਰ ਕੈ ਹੇਤਿ ਪਿਆਰਿ ॥**
**੯. ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥**
**੧੦. ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥੨॥**
**੧੧. ਪਿਰੁ ਸਾਲਾਹਨਿ ਆਪਣਾ**
**ਤਿਨ ਕੈ ਹਉ ਸਦ ਬਲਿਹਾਰੈ ਜਾਉ ॥**
**੧੨. ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥**
**੧੩. ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥**
**੧੪. ਗੁਰਮੁਖਿ ਨਾਮੁ ਪਛਾਣੀਐ**
**ਨਾਨਕ ਸਚਿ ਸਮਾਇ ॥੩॥੨੯॥੬੨॥**

***ਪਦ ਅਰਥ :*** ਰਾਵਹਿ—ਮਾਣਦੀਆਂ ਹਨ। ਮੁੰਧੇ—ਹੇ ਇਸਤ੍ਰੀਏ, ਭਾਵ ਜਗਿਆਸੂ। ਸਬਦਿ ਰਤੀਆ—ਨਾਮ ਵਿਚ ਰੰਗੇ ਹੋਏ। ਸੇਜ—ਮਨ ਰੂਪੀ। ਭੰਡਾਰ—ਖ਼ਜ਼ਾਨਾ।

***ਅਰਥ :***

੧. ਇਕ ਗਿਆਨਵਾਨ ਸੁਹਾਗਣੀਆਂ ਤਾਂ ਸਦਾ ਹੀ ਆਪਣੇ ਪਤੀ-ਪ੍ਰਮੇਸ਼ਰ ਦੇ ਮਿਲਾਪ ਦੇ ਅਨੰਦ ਨੂੰ ਮਾਣਦੀਆਂ ਹਨ, ਪਰ ਮੈਂ ਆਪਣੇ ਵਾਹਿਗੁਰੂ-ਪਤੀ ਦੇ ਮਿਲਾਪ ਦਾ ਮਾਰਗ ਕਿਸ ਦਰ 'ਤੇ ਜਾ ਕੇ ਪੁੱਛਾਂ ?

੨. (ਫਿਰ ਆਪੇ ਹੀ ਆਪਣੇ ਮਨ ਨਾਲ ਵਿਚਾਰ ਕਰਦੇ ਹਨ) ਹੇ ਮਨਾ ! ਤੂੰ ਦਸ ਸਤਿਗੁਰੂ ਤੋਂ ਵੱਡਾ ਹੋਰ ਕੌਣ ਹੈ, ਇਸ ਲਈ ਚਲ ਮੈਂ ਉਸੇ ਦੀ ਪ੍ਰੇਮ ਨਾਲ ਸੇਵਾ ਕਰਾਂ, ਉਹ ਮੈਨੂੰ ਮੇਰਾ ਪਿਆਰਾ ਪਤੀ ਮਿਲਾ ਦੇਵੇਗਾ।

੩. ਜਦੋਂ ਮੈਂ ਜਾ ਪੁੱਛਿਆ, ਤਾਂ ਗੁਰੂ ਜੀ ਨੇ ਦੱਸਿਆ ਕਿ ਭਾਈ ! ਇਹ ਸਾਰੇ ਜਗਤ ਦੇ ਜੀਵ ਪ੍ਰਮੇਸ਼ਰ ਨੇ ਆਪ ਹੀ ਪੈਦਾ ਕੀਤੇ ਹਨ। ਉਹ ਆਪੇ ਹੀ ਸਭ ਦੀ ਸੰਭਾਲ ਵੀ ਕਰਦਾ ਹੈ, ਪਰ ਕਿਸੇ ਨੂੰ ਉਹ ਨੇੜੇ ਦਿਸਦਾ ਹੈ ਤੇ ਕਿਸੇ ਨੂੰ ਉਹ ਦੂਰ ਪ੍ਰਤੀਤ ਹੁੰਦਾ ਹੈ।

ਪ੍ਰ: ਉਹ ਨੇੜੇ ਕਿਸ ਨੂੰ ਨਜ਼ਰ ਆਉਂਦਾ ਹੈ ?

ਉ: ੪. ਜਿਨ੍ਹਾਂ ਨੇ ਉਸ ਨੂੰ ਹਰ ਹਿਰਦੇ ਵਿਚ ਵਿਆਪਕ ਜਾਣ ਲਿਆ ਹੈ, ਉਹ ਉਸ ਪਤੀ ਨੂੰ (ਹਦੂਰਿ) ਪ੍ਰਤੱਖ ਆਪਣਾ ਆਪ ਰੂਪ ਜਾਣ ਕੇ ਉਸ ਦੇ ਅਨੰਦ ਨੂੰ (ਰਾਵੇ) ਮਾਣਦੀਆਂ ਹਨ।੧।

੫. ਇਸ ਲਈ ਹੇ (ਮੁੰਧੇ) ਜਗਿਆਸੂ ਰੂਪ ਇਸਤ੍ਰੀਏ ! ਤੂੰ ਵੀ ਆਪਣੇ ਗੁਰੂ ਦੀ ਰਜ਼ਾ ਵਿਚ ਚੱਲ।

੬. ਫਿਰ ਤੂੰ ਭੀ ਆਪਣੇ ਪਤੀ ਦਾ ਅਨੰਦ ਦਿਨੇ ਰਾਤ ਮਾਣਦੀ ਰਵੇਂਗੀ, ਇਸ ਤਰ੍ਹਾਂ ਤੂੰ ਸਹਿਜੇ ਹੀ ਸਤ ਸਰੂਪ ਵਿਚ ਸਮਾ ਜਾਵੇਂਗੀ।੧।ਰਹਾਉ।

੭. ਜਿਨ੍ਹਾਂ ਨੇ ਗੁਰੂ ਦੇ ਸੱਚੇ ਸ਼ਬਦ ਦੁਆਰਾ ਆਪਣੇ ਆਪ ਨੂੰ ਸ਼ਿੰਗਾਰਿਆ ਹੈ, ਭਾਵ ਗੁਰੂ ਸ਼ਬਦ ਨਾਲ ਜਿਨ੍ਹਾਂ ਦਾ ਪਿਆਰ ਹੈ, ਉਹ ਨਾਮ ਰਤੀਆਂ ਸਹੀ ਸੁਹਾਗਣਾਂ ਹਨ।

੮. ਉਹ ਤਾਂ ਆਪਣੇ ਹਿਰਦੇ ਰੂਪ ਘਰ ਵਿਚ ਹੀ ਆਪਣੇ ਹਰੀ ਪਤੀ ਨੂੰ ਪਾ ਲੈਂਦੀਆਂ ਹਨ। ਹਾਂ, ਇਸ ਪ੍ਰਾਪਤੀ ਦਾ ਰਾਜ਼ ਇਹ ਹੈ ਕਿ ਜੋ ਗੁਰੂ ਤੇ ਸਿੱਖ ਜਗਿਆਸੂ ਦਾ ਪ੍ਰਸਪਰ ਹਿਤ ਅਤੇ ਪਿਆਰ ਹੈ।

੯. ਉਨ੍ਹਾਂ ਦੇ ਤਨ ਮਨ ਆਦਿ ਇੰਦਰੇ ਰੂਪ ਭੰਡਾਰੇ ਭਗਤੀ ਨਾਲ

ਹਰ ਵਕਤ ਹੀ ਭਰੇ ਰਹਿੰਦੇ ਹਨ, ਹੁਣ ਉਨ੍ਹਾਂ ਦੀ ਅੰਤਹਕਰਣ ਰੂਪੀ ਸੇਜਾ ਭੀ ਅਤਿਅੰਤ ਸੁਹਾਵੀ ਸੁੰਦਰ ਹੋਇਆ ਕਰਦੀ ਹੈ, ਉਨ੍ਹਾਂ ਦਾ ਪਿਆਰ ਹਰ ਸਮੇਂ ਹਰੀ ਦੇ ਅਨੰਦ ਨੂੰ ਮਾਣਦਾ ਹੈ।

੧੦. ਜੋ ਸਾਰਿਆਂ ਨੂੰ ਆਸਰਾ ਦੇ ਰਿਹਾ ਹੈ, ਉਹ ਪਿਆਰਾ ਪ੍ਰੀਤਮ ਉਨ੍ਹਾਂ ਦੇ ਸਦਾ ਮਨ ਵਿਚ ਵਸਦਾ ਹੈ।੨।

੧੧. ਹੇ ਭਾਈ! ਜੋ ਗੁਰਮੁਖ ਸਖੀਆਂ ਆਪਣੇ ਮਾਲਕ ਦੀਆਂ ਵਡਿਆਈਆਂ ਕਰਦੀਆਂ ਰਹਿੰਦੀਆਂ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।

ਪ੍ਰ: ਕੀ ਕੋਈ ਤੁਹਾਡੇ ਸਦਕੇ ਹੋਣ ਦਾ ਅੰਦਾਜ਼ਾ ਵੀ ਹੈ?

ਉ:੧੨. ਕਹਿਣ ਵਿਚ ਤਾਂ ਕੇਵਲ ਇਹੋ ਕਿਹਾ ਜਾ ਸਕਦਾ ਹੈ ਕਿ ਮੈਂ ਆਪਣਾ ਮਨ ਤਨ ਉਨ੍ਹਾਂ ਦੀ ਭੇਟ ਕਰ ਦਿਆਂ ਅਤੇ ਨਾਲ ਸਿਰ ਭੀ ਅਰਪਨ ਕਰ ਦੇਵਾਂ, ਭਾਵ ਕਿ ਇਸ ਉਪਰ ਕੀਤੀ ਭੇਟਾ ਦਾ ਅਭਿਮਾਨ ਦੂਰ ਕਰ ਦਿਆਂ ਅਤੇ ਸਦਾ ਹੀ ਉਨ੍ਹਾਂ ਦੀ ਚਰਨੀਂ ਲੱਗਾ ਰਹਾਂ।

ਪ੍ਰ: ਨਾਮ ਦੀ ਪਛਾਣ ਕਿਸ ਰਾਹੀਂ ਹੋ ਸਕਦੀ ਹੈ?

ਉ:੧੩. ਜਿਨ੍ਹਾਂ ਨੇ ਇਕ ਪ੍ਰਮੇਸ਼ਰ ਨੂੰ ਪਛਾਣ ਲਿਆ ਤੇ ਦ੍ਵੈਤ ਭਾਵ ਨੂੰ ਅੰਦਰੋਂ ਨਵਿਰਤ ਕਰ ਦਿੱਤਾ ਹੈ, ਭਾਵ ਜੋ ਵਾਹਿਗੁਰੂ ਨਾਲ ਇਕ ਮਿਕ ਹੋ ਗਏ ਹਨ।

੧੪. ਉਸ ਗੁਰੂ ਨਾਲ ਮਿਲ ਕੇ ਨਾਮ ਨੂੰ ਪਛਾਣਿਆਂ ਜਾਂਦਾ ਹੈ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਇਸ ਤਰ੍ਹਾਂ ਤਾਂ ਫਿਰ ਸੱਚ ਸਰੂਪ ਵਿਚ ਸਮਾ ਜਾਈਦਾ ਹੈ।੩।੨੯।੬੨।

***ਭਾਵਾਰਥ :*** ਜੋ ਗੁਰਮੁਖ ਆਪਣੇ ਪਿਆਰੇ (ਪ੍ਰਮੇਸ਼ਰ ਪਤੀ) ਦਾ ਅਨੰਦ ਮਾਣਦੇ ਹਨ, ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਗੁਰੂ ਦੀ ਪ੍ਰੇਮ ਸਹਿਤ ਸੇਵਾ ਕਰੋ, ਉਹ ਪਿਆਰੇ ਗੁਰੂ ਸੱਚੇ ਮਾਲਕ ਨਾਲ ਮਿਲਾ ਦੇਣਗੇ। ਗੁਰਮੁਖ ਸਖੀਆਂ ਦਾ ਸੱਚਾ ਸ਼ਿੰਗਾਰ ਹੈ ਕਿ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨਾ, ਜਿਸ ਦਾ ਸਦਕਾ ਆਪਣੇ ਸੱਚੇ ਸਾਈਂ ਨੂੰ ਹਿਰਦੇ (ਘਰ) ਵਿਚ ਹੀ ਪਾ ਲਈਦਾ ਹੈ। ਜਦੋਂ ਮਾਲਕ ਦਾ ਨਿਵਾਸ ਅੰਤਰ ਆਤਮੇ ਹੋ ਜਾਏ, ਫਿਰ ਉਹ ਅੰਤਹਕਰਨ ਰੂਪ ਸੇਜਾ ਸਦਾ ਹੀ ਸੁਹਾਵਣੀ ਹੋ ਜਾਂਦੀ ਹੈ। ਉਹ ਹਰੀ ਦੇ ਪ੍ਰੇਮ ਰੰਗ ਵਿਚ ਰੰਗੇ, ਸਦਾ ਹੀ ਭਗਤੀ ਦੇ ਅਮੁੱਕ ਭੰਡਾਰਿਆਂ ਦਾ ਅਨੰਦ ਮਾਣਦੇ ਹਨ। ਅਜਿਹੇ ਗੁਰਮੁਖਾਂ ਨੂੰ ਮੈਂ ਆਪਣਾ ਤਨ ਮਨ ਭੇਟ ਕਰ ਦੇਵਾਂ, ਜਿਨ੍ਹਾਂ ਰਾਹੀਂ ਨਾਮ ਦੀ ਪਛਾਣ ਹੁੰਦੀ ਹੈ।

ਅਗਲੇ ਸ਼ਬਦ ਵਿਚ ਕਿਸੇ ਕਰਮਵਾਦੀ ਪੁਰਖ ਨਾਲ ਆਪ ਦੀ ਵਿਚਾਰ ਹੋ ਰਹੀ ਹੈ ਜੋ ਕਿ ਕਰਮਾਂ ਦਾ ਫਲ ਦੇਣ ਲਈ ਧਰਮ ਰਾਜਾ ਸੁਤੰਤਰ ਹੈ। ਪਰ ਆਪ ਜੀ ਇਸ ਸ਼ਬਦ ਵਿਚ ਧਰਮ ਰਾਜ ਨੂੰ ਸੁਤੰਤਰ ਨਹੀਂ ਮੰਨਦੇ, ਇਸੇ ਵਿਸ਼ੇ 'ਤੇ ਕੀਤੀ ਹੋਈ ਵਿਚਾਰ ਨੂੰ ਆਪ ਜੀ ਇਸ ਸ਼ਬਦ ਰਾਹੀਂ ਅੰਕਤ ਕਰਦੇ ਹਨ।

## ਸਿਰੀਰਾਗੁ ਮਹਲਾ ੩ ॥

**੧. ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥**
**੨. ਲਖ ਚਉਰਾਸੀਹ ਤਰਸਦੇ ਫਿਰੇ**
**ਬਿਨੁ ਗੁਰ ਭੇਟੇ ਪੀਰੈ ॥**
**੩. ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰੈ ॥**
**੪. ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥**
**੫. ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥**
**੬. ਗੁਰਮਤੀ ਨਾਮੁ ਸਲਾਹੀਐ**
**ਦੂਜਾ ਅਵਰੁ ਨ ਕੋਇ ॥੧॥ਰਹਾਉ॥**
**੭. ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥**
**੮. ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥**
**੯. ਅਧਿਆਤਮੀ ਹਰਿ ਗੁਣਤਾਸੁ**
**ਮਨਿ ਜਪਹਿ ਏਕੁ ਮੁਰਾਰਿ ॥**
**੧੦. ਤਿਨ ਕੀ ਸੇਵਾ ਧਰਮ ਰਾਇ ਕਰੈ**
**ਧੰਨੁ ਸਵਾਰਣਹਾਰੁ ॥੨॥**
**੧੧. ਮਨ ਕੇ ਬਿਕਾਰ ਮਨਹਿ ਤਜੈ**
**ਮਨਿ ਚੂਕੈ ਮੋਹੁ ਅਭਿਮਾਨੁ ॥**
**੧੨. ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥**
**੧੩. ਬਿਨੁ ਸਤਿਗੁਰ ਮੁਕਤਿ ਨ ਪਾਈਐ**
**ਮਨਮੁਖਿ ਫਿਰੈ ਦਿਵਾਨੁ ॥**
**੧੪. ਸਬਦੁ ਨ ਚੀਨੈ ਕਥਨੀ ਬਦਨੀ ਕਰੇ**
**ਬਿਖਿਆ ਮਾਹਿ ਸਮਾਨੁ ॥੩॥**
**੧੫. ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥**
**੧੬. ਜਿਉ ਬੋਲਾਏ ਤਿਉ ਬੋਲੀਐ**
**ਜਾ ਆਪਿ ਬੁਲਾਏ ਸੋਇ ॥**
**੧੭. ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥**
**੧੮. ਨਾਨਕ ਨਾਮੁ ਸਮਾਲਿ ਤੂ**
**ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥**

***ਪਦ ਅਰਥ :*** ਚੀਰੈ—ਦਫ਼ਤਰ, ਹੱਦ ਬੰਨਾ, ਲਿਖਤ, ਹੁਕਮ, ਵੱਸ ਵਿਚ। ਪੀਰੈ—ਗੁਰੂ ਪੀਰ। ਬਖਸਿ ਲਏ—ਪਾਪਾਂ ਦੇ ਫਲ ਭੋਗਣੋਂ ਬਖ਼ਸ਼ ਲਵੇ। ਗਹਿਰ ਗੰਭੀਰੈ—ਡੂੰਘੇ ਤੇ ਅਡੋਲ। ਧਰਮ ਰਾਇ—ਧਰਮ ਨਿਆਂ ਕਰਨ ਵਾਲਾ ਦੇਵਤਾ। ਧਰਮੁ—ਹੱਕ ਨਿਆਂ, ਪੂਰਾ ਪੂਰਾ ਨਿਆਂ। ਦੁਸਟ ਆਤਮਾ—ਜਿਸ ਦਾ ਅੰਤਹਕਰਣ ਹੀ ਬੁਰੇ ਸੁਭਾਅ ਵਾਲਾ ਹੋ ਚੁੱਕਾ ਹੋਵੇ। ਅਧਿਆਤਮੀ—ਆਤਮ ਗਿਆਨ ਵਾਲਾ। ਗੁਣਤਾਸੁ—ਗੁਣਾਂ ਦਾ ਸਮੂਹ, ਖ਼ਜ਼ਾਨਾ। ਆਤਮ ਰਾਮੁ—ਆਪਣਾ ਆਪ। ਦਿਵਾਨੁ—ਸ਼ੁਦਾਈ ਪਗਲਾ, ਝੱਲਾ। ਕਥਨੀ ਬਦਨੀ—ਮੂੰਹ ਦੀ ਕਥਨੀ।

### ਅਰਥ :

ਪ੍ਰ: ਉਸ ਹਰੀ ਦੀ ਮਹਿਮਾ ਕਰਨ ਦਾ ਕੋਈ ਢੰਗ ਦਸੋ, ਕਿਵੇਂ ਕੀਤੀ ਜਾਵੇ?

ਉ:੧. ਇਸ ਤਰ੍ਹਾਂ ਕਹਿੰਦੇ ਰਹੋ, ਹੇ ਹਰੀ ਜੀਉ! ਤੂੰ ਸੱਚਾ ਹੈਂ, ਕੇਵਲ ਤੂੰ ਹੀ ਇਕ ਸੱਚਾ ਰਹਿਣ ਵਾਲਾ ਹੈਂ, ਬਾਕੀ ਸਭ ਕੁਝ ਹੀ ਤੇਰੇ ਦਫ਼ਤਰ ਜਾਂ ਹੁਕਮ ਵੱਸ ਵਿਚ ਹੈ।

੨. ਚੁਰਾਸੀ ਲੱਖ ਜੂਨਾਂ ਦੇ ਸਾਰੇ ਜੀਵ ਸੁਖ ਨੂੰ ਤਰਸਦੇ ਫਿਰਦੇ ਹਨ ਪਰ ਬਿਨਾਂ ਗੁਰੂ ਪੀਰ ਨੂੰ (ਭੇਟੇ) ਮਿਲਣ ਤੋਂ ਸਦਾ ਦੁਖੀਏ ਹੀ ਰਹਿੰਦੇ ਹਨ।

੩. ਜੇ ਹਰਿ ਜੀ ਬਖ਼ਸ਼ਣਾ ਚਾਹੇ ਤਾਂ ਬਖ਼ਸ਼ ਲੈਂਦਾ ਹੈ, ਤਾਂ ਫਿਰ ਜੀਵ ਸਦਾ ਹੀ ਦੁੱਖਾਂ ਤੋਂ ਰਹਿਤ ਹੁੰਦਾ ਹੈ, (ਸਰੀਰ) ਜੋ ਸੂਖਮ ਅੰਤਹਕਰਣ ਹੈ ਇਸ ਵਿਚ ਸਦਾ ਹੀ ਉਸ ਨੂੰ ਸੁਖ ਰਹਿੰਦਾ ਹੈ।

੪. ਇਹ ਸੁੱਖਾਂ ਦੀ ਦਾਤ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਸ ਨੇ ਉਸ (ਗਹਿਰ) ਅਥਾਹ ਸਰੂਪ (ਗੰਭੀਰੈ) ਨਿਹਚਲ ਵਾਹਿਗੁਰੂ ਦੀ ਸੇਵਾ ਕੀਤੀ ਹੈ।੧।

੫. ਇਸ ਲਈ ਹੇ ਮੇਰੇ ਮਨ! ਨਾਮ ਵਿਚ ਰਤਿਆਂ ਸਦੈਵੀ ਸੁਖ ਮਿਲਦਾ ਹੈ।

੬. ਪਰ, ਉਹ ਨਾਮ ਗੁਰੂ ਦੀ ਮਤ ਦੁਆਰਾ ਪ੍ਰਾਪਤ ਹੁੰਦਾ ਹੈ, ਤਾਂ ਤੇ ਗੁਰੂ ਰਾਹੀਂ ਉਸ ਦੀ ਸਲਾਹੁਤਾ ਕਰੀਏ, ਜਿਸ ਦੇ ਬਰਾਬਰ ਦਾ ਹੋਰ ਕੋਈ ਭੀ ਨਹੀਂ ਹੈ।੧।ਰਹਾਉ।

ਪ੍ਰ: ਕੀ ਰੱਬ ਨੇ ਜੀਵਾਂ ਨੂੰ ਨਰਕ ਸੁਰਗ ਘੱਲਣ ਲਈ ਧਰਮ ਰਾਜੇ ਨੂੰ ਕੁਝ ਅਧਿਕਾਰ ਦਿੱਤੇ ਹਨ?

ਉ: ੭. ਹੇ ਭਾਈ! ਧਰਮ ਰਾਜਾ ਤਾਂ ਉਸ ਹੁਕਮੀ ਦੇ ਹੁਕਮ ਵਿਚ ਹੈ। ਉਸ ਨੂੰ ਤਾਂ ਇਹੋ ਹੁਕਮ ਹੈ ਕਿ ਤੂੰ ਧਰਮ ਦੀ ਕੁਰਸੀ ਪਰ ਬੈਠ ਕੇ ਅੱਛੀ ਤਰ੍ਹਾਂ ਵਿਚਾਰ ਕੇ ਸੱਚਾ ਨਿਆਉਂ ਕਰੀਂ, ਵੇਖੀਂ ਕਿਸੇ ਨਾਲ ਵੀ ਕਦੀ ਬੇ-ਇਨਸਾਫ਼ੀ ਨਾ ਕਰ ਬੈਠੀਂ।

੮. ਹਾਂ, ਪਰ ਜੇ ਕੋਈ ਵਾਹਿਗੁਰੂ ਤੋਂ ਬੇਮੁਖ ਦ੍ਵੈਤ ਭਾਵਨਾ ਵਿਚ ਵਰਤ ਰਿਹਾ ਅਤੇ ਜੋ ਦੁਸ਼ਟ ਆਤਮਾ ਹੈ, ਉਸ ਉਤੇ ਤੇਰੀ (ਸਰਕਾਰ) ਹਕੂਮਤ ਜ਼ਰੂਰ ਹੈ। ਜਾਂ ਉਹ ਤੇਰੀ (ਸਰਕਾਰ) ਰੱਯਤ ਹੈ।

੯. ਐਪਰ ਜੋ ਆਤਮ ਗਿਆਨੀ ਹਨ ਅਤੇ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਜਿਨ੍ਹਾਂ ਦੇ ਮਨ ਵਿਚ ਵਸਦਾ ਹੈ ਤੇ ਰਸਨਾ ਦੁਆਰਾ ਸਦਾ ਇਕ ਹਰੀ ਨੂੰ ਹੀ ਜਪਦੇ ਹਨ।

੧੦. ਉਨ੍ਹਾਂ ਦੀ ਤਾਂ ਧਰਮ ਰਾਜਾ ਸੇਵਾ ਕਰਦਾ ਹੈ ਅਤੇ ਮਹਿਮਾ ਦੇ ਵਾਕ ਕਹਿੰਦਾ ਹੈ ਕਿ ਤੁਹਾਨੂੰ ਪੈਦਾ ਕਰਨ ਵਾਲੇ ਤੁਹਾਡੇ ਮਾਤਾ ਪਿਤਾ, ਵਾ ਆਪ ਨੂੰ ਸਵਾਰਨੇ ਵਾਲੇ ਗੁਰੂ ਵੀ ਧੰਨਤਾ ਯੋਗ ਹਨ।੨।

ਪ੍ਰ: ਜਿਸ ਆਤਮ ਗਿਆਨ ਦਾ ਸਦਕਾ ਧਰਮ ਰਾਇ ਵੀ ਸਤਿਕਾਰ ਕਰਦਾ ਹੈ ਉਹ ਗਿਆਨ ਪ੍ਰਾਪਤ ਕਿਸ ਤਰ੍ਹਾਂ ਹੋਵੇ?

ਉ:੧੧. ਜਿਤਨੇ ਵੀ ਮਨ ਅੰਦਰ ਵਿਕਾਰ ਵਸਦੇ ਹਨ, ਇਨ੍ਹਾਂ ਸਭ ਨੂੰ ਮਾਨੋਂ ਦੂਰ ਕਰ ਦੇਵੇ, ਮਨ ਵਿਚ ਮਿਥਿਆ ਮੋਹ ਵਸਦਾ ਹੈ ਅਤੇ ਹੰਕਾਰ ਹੈ, ਇਹ ਉੱਕਾ ਹੀ ਅੰਦਰੋਂ ਚੁੱਕੇ ਜਾਣ।

੧੨. ਬਸ, ਫਿਰ ਸਹਿਜੇ ਹੀ ਆਪਣੇ (ਆਤਮ ਰਾਮੁ) ਆਪ ਨੂੰ ਪਛਾਣ ਲਈਦਾ ਹੈ, ਇਸ ਤਰ੍ਹਾਂ (ਨਾਮਿ) ਨਾਮੀ ਵਿਚ ਸਮਾ ਜਾਈਦਾ ਹੈ।

ਪ੍ਰ: ਕਥਾਕਾਰ ਗਿਆਨੀ ਤਾਂ ਬਹੁਤ ਵੇਖੀਦੇ ਹਨ, ਕੀ ਉਨ੍ਹਾਂ ਸਾਰਿਆਂ ਦੀ ਹੀ ਮੁਕਤੀ ਹੋ ਜਾਵੇਗੀ?

ਉ:੧੩. ਬਿਨਾਂ ਗੁਰੂ ਦੇ ਉਪਦੇਸ਼ ਨੂੰ ਧਾਰਨ ਤੋਂ ਨਿਗੁਰੇ ਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਧਾਰਨਾ ਤੋਂ ਸਖਣੇ ਮਨਮੁਖ (ਦਿਵਾਨੁ) ਕਮਲੇ, ਝੱਲੇ, ਇਕ ਨਹੀਂ ਅਨੇਕਾਂ ਹੀ ਫਿਰਦੇ ਹਨ।

੧੪. ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਮੂੰਹੋਂ ਕਥਨੀ ਬਹੁਤ ਅੱਛੀ ਕਰਦੇ ਹਨ, ਪਰ ਉਨ੍ਹਾਂ ਵਿਚ ਇਕ ਇਹੋ ਵਡੇਰੀ ਘਾਟ ਹੈ ਕਿ ਉਹ ਜੋ ਗੁਰੂ ਦਾ ਉਪਦੇਸ਼ ਕਰਦੇ ਹਨ, ਉਸ ਦੀ ਆਪ ਉੱਕਾ ਹੀ ਪਛਾਣ ਨਹੀਂ ਕਰਦੇ, ਉਹ ਮਨ ਕਰਕੇ ਤੇ ਸਰੀਰ ਕਰਕੇ ਵਿਸ਼ਿਆਂ ਵਿਚ ਹੀ ਸਮਾਏ ਰਹਿੰਦੇ ਹਨ।੩।

(ਹੁਣ ਅੱਗੇ ਗੁਰਮੁਖ ਦ੍ਰਿਸ਼ਟੀ ਬਿਆਨ ਕਰਦੇ ਹਨ)—

੧੫. ਗੁਰਮੁਖਾਂ ਦਾ ਇਹ ਨਿਹਚਾ ਹੈ, ਕਿ ਉਹ ਪ੍ਰਭੂ ਸਭ ਕੁਝ ਆਪ ਹੀ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਹੈ ਹੀ ਨਹੀਂ।

੧੬. ਜਿਵੇਂ ਉਹ ਬੁਲਾਉਂਦਾ ਹੈ ਤਿਵੇਂ ਹੀ ਬੋਲੀਦਾ ਹੈ, ਬੋਲੀਦਾ ਵੀ ਉਸ ਵਕਤ ਹੈ ਜਦ ਕਿ ਉਹ ਆਪ ਬੁਲਾਉਂਦਾ ਹੈ।

੧੭. ਇਸੀ ਕਰਕੇ ਗੁਰਮੁਖਾਂ ਦੀ ਬਾਣੀ ਬ੍ਰਹਮ ਸਰੂਪ ਹੈ, ਉਸ ਦੇ (ਸਬਦਿ) ਉਪਦੇਸ਼ ਦੁਆਰਾ ਬ੍ਰਹਮ ਦਾ ਮਿਲਾਪ ਹੁੰਦਾ ਹੈ, ਉਹ ਫਿਰ ਸਦਾ ਹੀ ਇਹੋ ਜਗਿਆਸੂ ਨੂੰ ਉਪਦੇਸ਼ ਕਰਦਾ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਤੂੰ ਸਦਾ ਨਾਮ ਨੂੰ ਸਮ੍ਹਾਲਦਾ ਰਹੁ, ਜਿਸ ਦੀ ਸੇਵਨਾ ਕਰਨ ਨਾਲ ਸਦੈਵੀ ਸੁਖ ਪ੍ਰਾਪਤ ਹੁੰਦਾ ਹੈ।੪।੩੦।੬੩।

***ਭਾਵਾਰਥ :*** ਇਸ ਸਾਰੇ ਸੰਸਾਰ ਨੂੰ ਹਜ਼ੂਰ ਉਸ ਪ੍ਰਭੂ ਦੇ ਹੁਕਮ ਵਿਚ ਚਲਦਾ ਮੰਨਦੇ ਹਨ, ਸਾਰਾ ਜਗਤ ਗੁਰੂ ਤੋਂ ਬਿਨਾਂ ਭਟਕ ਰਿਹਾ ਹੈ, ਨਿਗੁਰੇ ਆਦਮੀ ਨੂੰ ਸੁਖ ਦੀ ਪ੍ਰਾਪਤੀ ਨਹੀਂ। ਪਰ ਜਿਨ੍ਹਾਂ ਨੂੰ ਹਰੀ ਬਖ਼ਸ਼ਣਾ ਚਾਹੇ ਉਹ ਗੁਰੂ ਦੁਆਰੇ ਸੁਖ ਪ੍ਰਾਪਤ ਕਰਦੇ ਹਨ। ਸਦੈਵੀ ਸੁਖ ਨਾਮ ਰਾਹੀਂ ਮਿਲਦਾ ਹੈ, ਉਹ ਨਾਮ ਗੁਰੂ ਦੁਆਰੇ ਹੀ ਪ੍ਰਾਪਤ ਹੋ ਸਕਦਾ ਹੈ।

ਫਿਰ ਅੱਗੇ ਧਰਮ ਰਾਜ ਨੂੰ ਵੀ ਉਸ ਪ੍ਰਭੂ ਦੇ ਹੁਕਮ ਅੰਦਰ ਉਚਾਰਨ ਕਰਦੇ ਹਨ, ਉਸ ਨੂੰ ਹੁਕਮ ਹੈ ਕਿ ਕਿਨ੍ਹਾਂ ਲੋਕਾਂ ਨੂੰ ਸਜ਼ਾਵਾਂ ਦੇਣੀਆਂ ਹਨ ਤੇ ਕਿਨ੍ਹਾਂ ਦੀ ਸੇਵਾ ਕਰਨੀ ਹੈ। ਆਤਮ ਗਿਆਨੀਆਂ ਦੀ ਤਾਂ ਧਰਮ ਰਾਜ ਵੀ ਸੇਵਾ ਕਰਦਾ ਹੈ। ਕਿਉਂਕਿ ਉਹ ਧਰਮ ਰਾਜ ਦੀ ਹਕੂਮਤ ਵਿਚ ਨਹੀਂ ਹਨ। ਅੱਗੇ ਚਲ ਕੇ ਆਪ ਗਿਆਨ ਤੇ ਭਗਤੀ ਦਾ ਮਾਰਗ ਦਸਦੇ ਹਨ। ਉਹ ਹੈ ਮਨ ਦੇ ਵਿਕਾਰਾਂ ਦਾ ਤਿਆਗਣਾ, ਮਨ ਦੇ ਵਿਕਾਰਾਂ ਨੂੰ ਤਿਆਗਣ ਵਾਲੇ ਪੁਰਸ਼ ਦੇ ਇੰਦਰੇ ਤੇ ਸਰੀਰ, ਵਿਕਾਰਾਂ ਵਿਚ ਖਚਤ ਹੋਣੋਂ ਬਚ ਰਹਿੰਦਾ ਹੈ, ਇਨ੍ਹਾਂ ਵਿਕਾਰਾਂ ਕਰਕੇ ਹੀ ਹੰਕਾਰ ਤੇ ਮੋਹ ਪੈਦਾ ਹੁੰਦਾ ਹੈ, ਇਸ ਨੂੰ ਵੀ ਮਨੋਂ ਦੂਰ ਕਰ ਦੇਵੇ, ਪਰ ਇਸ ਦੀ ਪ੍ਰਾਪਤੀ ਲਈ ਲੋੜ ਹੈ ਗੁਰੂ ਦੇ ਉਪਦੇਸ਼ ਦੀ ਕਮਾਈ ਕਰਨੀ। ਗੁਰੂ ਨੇ ਨਾਮ ਦੇਣਾ ਹੈ, ਉਸ ਨਾਮ ਅਭਿਆਸੀ ਦਾ ਬ੍ਰਹਮ ਨਾਲ ਮੇਲ ਹੋ ਜਾਂਦਾ ਹੈ। ਇਸ ਤਰ੍ਹਾਂ ਬ੍ਰਹਮ ਪ੍ਰਾਪਤੀ ਵਾਲਾ ਅਧਿਆਤਮੀ ਚੁਤਰਫੇ ਪ੍ਰਮੇਸ਼ਰ ਨੂੰ ਹੀ ਵਿਆਪਕ ਵੇਖਦਾ ਹੈ, ਉਸ ਦੀ ਦਿਬ ਦ੍ਰਿਸ਼ਟੀ ਅਜਿਹੀ ਜਾਗੀ ਹੈ ਕਿ ਉਸ ਨੂੰ ਜੋ ਵੀ ਨਜ਼ਰੀਂ ਆ ਰਿਹਾ ਹੈ ਇਹ ਸਭ ਕੁਝ ਹੀ ਉਸ ਨਿਰੰਕਾਰ ਤੋਂ ਪੈਦਾ ਹੋਇਆ ਦਿਸਦਾ ਹੈ।

ਸਿਰੀਰਾਗੁ ਮਹਲਾ ੩ ॥

੧. ਜਗਿ ਹਉਮੈ ਮੈਲੁ ਦੁਖੁ ਪਾਇਆ
ਮਲੁ ਲਾਗੀ ਦੂਜੈ ਭਾਇ ॥
੨. ਮਲੁ ਹਉਮੈ ਧੋਤੀ ਕਿਵੈ ਨ ਉਤਰੈ
ਜੇ ਸਉ ਤੀਰਥ ਨਾਇ ॥
੩. ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥
੪. ਪੜਿਐ ਮੈਲੁ ਨ ਉਤਰੈ
ਪੂਛਹੁ ਗਿਆਨੀਆ ਜਾਇ ॥੧॥
੫. ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
੬. ਮਨਮੁਖ ਹਰਿ ਹਰਿ ਕਰਿ ਥਕੇ
ਮੈਲੁ ਨ ਸਕੀ ਧੋਇ ॥੧॥ਰਹਾਉ॥
੭. ਮਨਿ ਮੈਲੈ ਭਗਤਿ ਨ ਹੋਵਈ
ਨਾਮੁ ਨ ਪਾਇਆ ਜਾਇ ॥
੮. ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥
੯. ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
੧੦. ਜਿਉ ਅੰਧੇਰੈ ਦੀਪਕੁ ਬਾਲੀਐ
ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥
੧੧. ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥
੧੨. ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥
੧੩. ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥
੧੪. ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ ॥੩॥
੧੫. ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
੧੬. ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥
੧੭. ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥
੧੮. ਨਾਨਕ ਨਾਮੁ ਨ ਵੀਸਰੈ
ਸਚੇ ਮਾਹਿ ਸਮਾਉ ॥੪॥੩੧॥੬੪॥

*ਅਰਥ :*

ਪ੍ਰ: ਸਾਰੇ ਜਗਤ ਵਿਚ ਜਿਸ ਵਲ ਭੀ ਤੱਕੋ, ਉਹ ਹਰ ਮਨੁੱਖ ਦੁਖੀ ਹੀ ਨਜ਼ਰ ਆਉਂਦਾ ਹੈ, ਇਸ ਦਾ ਅਸਲ ਕਾਰਣ ਕੀ ਹੈ ?

ਉ:੧. ਹੇ ਭਾਈ ! ਇਸ ਜਗਤ ਦਾ ਹਰ ਮਨੁੱਖ ਸੰਸਾਰ ਵਿਚ ਹੰਗਤਾ ਤੇ ਮਮਤਾ ਰੂਪੀ ਮੈਲ ਕਰਕੇ ਦੁਖ ਪਾ ਰਿਹਾ ਹੈ। ਇਹ ਮੈਲ ਮੈਂ ਮੇਰੀ ਰੂਪ ਦ੍ਵੈਤ ਭਾਵਨਾ ਦੇ ਫੁਰਨਿਆਂ ਦੀ ਪ੍ਰਬਲਤਾ ਕਰਕੇ ਇਸ ਨੂੰ ਲੱਗੀ ਹੈ।

ਪ੍ਰ: ਜਿਵੇਂ ਧੋਣ ਨਾਲ ਬਸਤਰ ਦੀ ਮੈਲ ਦੂਰ ਹੋ ਜਾਂਦੀ ਹੈ, ਕੀ ਹਉਮੈ ਦੀ ਮੈਲ ਧੋਤੀ ਨਹੀਂ ਜਾ ਸਕਦੀ ?

ਉ:੨. ਇਹ ਹੰਗਤਾ ਮਮਤਾ ਦੀ ਮੈਲ ਅਨੇਕਾਂ ਉਪਾਵਾਂ ਰੂਪ ਜਲ ਨਾਲ ਧੋਤਿਆਂ ਕਿਸੀ ਪ੍ਰਕਾਰ ਵੀ ਦੂਰ ਨਹੀਂ ਹੁੰਦੀ।

ਪ੍ਰ: ਤੀਰਥਾਂ ਦੇ ਇਸ਼ਨਾਨ ਕਰਨ ਨਾਲ ਤਾਂ ਇਹ ਮੈਲ ਨਵਿਰਤ ਹੋ ਜਾਂਦੀ ਹੋਵੇਗੀ ?

ਉ: ਹੇ ਭਾਈ ! ਕਿਸੇ ਇਕ ਤੀਰਥ ਵਿਚ ਇਸ਼ਨਾਨ ਕਰਨ ਨਾਲ ਤਾਂ ਕੀ ਲਹਿ ਸਕਣੀ ਹੈ, ਜੇ ਕੋਈ ਸੈਂਕੜੇ ਤੀਰਥਾਂ 'ਤੇ ਪਿਆ ਇਸ਼ਨਾਨ ਕਰਦਾ ਰਵੇ, ਇਹ ਹੰਗਤਾ ਮਮਤਾ ਦੀ ਮੈਲ ਤਾਂ ਤਦ ਵੀ ਦੂਰ ਨਹੀਂ ਹੋ ਸਕਦੀ।

ਪ੍ਰ: ਜੇਕਰ ਤੀਰਥ ਇਸ਼ਨਾਨ ਕਰਨ ਨਾਲ ਇਹ ਹੰਗਤਾ ਦੀ ਮੈਲ ਦੂਰ ਨਹੀਂ ਹੁੰਦੀ ਤਾਂ ਫਿਰ ਸ਼ੁਭ ਕਰਮ ਕਰਨ ਨਾਲ ਤਾਂ ਅਵੱਸ਼ ਹੀ ਲੱਥ ਜਾਂਦੀ ਹੋਵੇਗੀ ?

ਉ:੩. ਜੇ ਕੋਈ ਸ਼ਾਸਤਰ ਦੇ ਦਸੇ ਅਨੁਸਾਰ—ਯਗ, ਦਾਨ ਆਦਿ ਸ਼ੁਭ ਕਰਮ ਭੀ ਕਮਾਂਵਦਾ ਰਹੇ, ਉਸ ਦੀ ਭੀ ਇਹ ਮੈਲ ਦੂਰ ਨਹੀਂ ਹੁੰਦੀ, ਸਗੋਂ ਉਨ੍ਹਾਂ ਲੋਕਾਂ ਨੂੰ ਹੰਕਾਰ ਦੀ ਮੈਲ ਦੂਣੀ ਹੋ ਕੇ ਆ ਲਗਦੀ ਹੈ, ਕਿਉਂਕਿ ਇਹ ਸਾਰੇ ਕਰਮ ਹੀ ਹੰਗਤਾ ਦੇ ਆਸਰੇ ਕੀਤੇ ਜਾਂਦੇ ਹਨ।

ਪ੍ਰ: ਜੇ ਜਗ ਆਦਿ ਕਰਮਾਂ ਨਾਲ ਇਹ ਮੈਲ ਨਹੀਂ ਉਤਰਦੀ ਤਾਂ ਫਿਰ ਸ਼ਾਸਤ੍ਰ ਪੜ੍ਹਨ ਨਾਲ ਤਾਂ ਜ਼ਰੂਰ ਨਵਿਰਤ ਹੋ ਜਾਂਦੀ ਹੋਵੇਗੀ ?

ਉ:੪. ਜੇ ਤੁਸੀਂ ਇਹ ਮੰਨ ਲਓ ਕਿ ਸ਼ਾਸਤਰਾਂ ਦੇ ਪੜ੍ਹਨ ਨਾਲ ਹੰਗਤਾ ਦੀ ਮੈਲ ਲਹਿ ਜਾਂਦੀ ਹੈ, ਤਾਂ ਫਿਰ ਤੁਸੀਂ ਇਸ ਗੱਲ ਦਾ ਨਿਰਣਾ ਪੜ੍ਹਿਆਂ ਹੋਇਆਂ ਗਿਆਨੀਆਂ ਤੋਂ ਜਾ ਕਰੋ, ਓਹ ਭੀ ਤੁਹਾਨੂੰ ਇਹੋ ਅਸਲੀਅਤ ਦਸਣਗੇ ਕਿ ਭਾਈਓ ! ਕੇਵਲ ਸ਼ਾਸਤ੍ਰ ਪੜ੍ਹਨ ਮਾਤ੍ਰ ਨਾਲ ਹੰਗਤਾ ਦੀ ਮੈਲ ਦੂਰ ਨਹੀਂ ਹੁੰਦੀ।੧।

ਪ੍ਰ: ਫਿਰ ਗੁਰਮਤ ਅਨੁਸਾਰ ਕੋਈ ਯਤਨ ਦੱਸੋ, ਜਿਸ ਦੁਆਰੇ ਇਹ ਹੰਗਤਾ ਦੀ ਮੈਲ ਉਤਰ ਜਾਵੇ ?

ਉ:੫. (ਤਾਂ ਮਨ ਪ੍ਰਤੀ ਸੰਬੋਧਨ ਕਰਦੇ ਹਨ, ਕਿ) ਹੇ ਮਨ ! ਜੇ ਤੂੰ ਗੁਰੂ ਦੀ ਸ਼ਰਨ ਵਿਚ ਨਿਸ਼ਕਪਟ ਹੋ ਆ ਜਾਵੇਂ ਤਾਂ ਫਿਰ ਜ਼ਰੂਰ ਤੂੰ ਹੰਗਤਾ ਦੀ ਮੈਲ ਵਲੋਂ ਨਿਰਮਲ ਹੋ ਸਕਦਾ ਹੈਂ।

ਪ੍ਰ: ਕਈ ਹਰ ਵਕਤ ਹੀ ਮੁਖੋਂ ਹਰਿ ਹਰਿ ਕਰਦੇ ਸੁਣੀਦੇ ਹਨ, ਉਨ੍ਹਾਂ ਦੀ ਮੈਲ ਤਾਂ ਜ਼ਰੂਰ ਹੀ ਧੋਤੀ ਜਾਂਦੀ ਹੋਵੇਗੀ ?

ਉ:੬. ਹੇ ਭਾਈ ! ਜੋ ਮਨਮੁਖ ਆਪ-ਹੁਦਰੇ ਮਨ ਦੇ ਮਗਰ ਟੁਰਨ ਵਾਲੇ ਮਨੁੱਖ ਹਨ, ਉਹ ਲੋਕ ਗੁਰੂ ਦੀ ਸ਼ਰਨ ਤੋਂ ਸੱਖਣੇ, ਹਰਿ ਹਰਿ ਕਰਦੇ ਥੱਕ ਗਏ, ਪਰ ਉਨ੍ਹਾਂ ਦਾ ਹਰਿ ਹਰਿ ਕਰਨਾ ਮਨ ਕਰਕੇ ਨਹੀਂ ਸੀ, ਕੇਵਲ ਲੋਕ ਦਿਖਾਵਾ ਹੀ ਕਰਦੇ ਹਨ।੧।ਰਹਾਉ।

ਪ੍ਰ: ਕਈ ਲੋਕ ਭਗਤਾਂ ਦਾ ਲਿਬਾਸ ਧਾਰੀ ਆਪ ਨੂੰ ਭਗਤ ਸਦਵਾਉਂਦੇ ਹਨ ਕੀ ਉਹ ਭਗਤੀ ਵੀ ਕਰਦੇ ਹਨ ?

ਉ:੭. ਕੇਵਲ ਸਰੀਰ ਉਪਰ ਭਗਤਾਂ ਦਾ ਲਿਬਾਸ ਪਹਿਰਨ ਨਾਲ ਮਨ ਨਿਰਮਲ ਨਹੀਂ ਹੋ ਜਾਂਦਾ ਅਤੇ ਇਹ ਭੀ ਨਿਯਮ ਹੈ ਕਿ ਮੈਲੇ ਮਨ ਨਾਲ ਕਦੀ ਭਗਤੀ ਨਹੀਂ ਹੋ ਸਕਦੀ, ਨਾਹੀ ਮੈਲੇ ਮਨ ਵਿਚ ਨਾਮ ਹੀ ਪ੍ਰਾਪਤ ਹੋ ਸਕਦਾ ਹੈ।

੮. ਮਨਮੁਖ ਮਨ ਦੇ ਮਗਰ ਲਗਣ ਵਾਲੇ ਜਿਤਨਾ ਚਿਰ ਭੀ ਜਗਤ ਵਿਚ ਰਹੇ, ਉਹ ਮੈਲੇ ਹੀ ਰਹੇ ਅਤੇ ਜਦੋਂ ਮਰੇ ਤਾਂ

ਭੀ ਹੰਗਤਾ ਮਮਤਾ ਦੀ ਮੈਲ ਸਹਿਤ ਹੀ ਮਰ ਗਏ, ਜਦੋਂ ਪ੍ਰਲੋਕ ਨੂੰ ਜਾਵਣਗੇ ਤਾਂ ਭੀ ਆਪਣੀ ਪਤ ਨੂੰ ਗਵਾ ਕੇ ਜਾਵਣਗੇ। ਇਸ ਤਰ੍ਹਾਂ ਉਹ ਹਰ ਜਨਮ ਵਿਚ ਹੀ ਬੇ-ਇੱਜ਼ਤ ਹੁੰਦੇ ਰਹਿੰਦੇ ਹਨ।

ਪ੍ਰ: ਲੋਕ ਪ੍ਰਲੋਕ ਵਿਚ ਇੱਜ਼ਤ ਕਿਵੇਂ ਬਣਦੀ ਹੈ ?

ਉ: ੯. ਜਦੋਂ ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਨਾਮ ਵਸ ਜਾਵੇ, ਤਾਂ ਫਿਰ ਹਉਮੈਂ ਦੀ ਮੈਲ ਅੰਦਰੋਂ ਸਮਾ ਜਾਂਦੀ ਹੈ, ਭਾਵ ਨਾਸ ਹੋ ਜਾਂਦੀ ਹੈ।

ਪ੍ਰ: ਅਗਿਆਨ ਦਾ ਅੰਧੇਰਾ ਅੰਦਰੋਂ ਕਿਵੇਂ ਦੂਰ ਹੋ ਸਕਦਾ ਹੈ ?

ਉ:੧੦. ਜਿਵੇਂ ਅੰਧੇਰੇ ਵਿਚ ਦੀਵਾ ਬਾਲੋ ਤਾਂ ਅੰਧੇਰਾ ਮਿਟ ਜਾਂਦਾ ਹੈ, ਤਿਵੇਂ ਹੀ ਹਿਰਦੇ-ਮੰਦਰ ਵਿਚ ਜਦੋਂ ਗੁਰੂ ਦਾ ਬਖ਼ਸ਼ਿਆ ਗਿਆਨ ਦਾ ਦੀਵਾ ਜਗ ਪਵੇ ਤਾਂ ਅਗਿਆਨ ਦਾ ਅੰਧੇਰਾ ਦੂਰ ਹੋ ਜਾਂਦਾ ਹੈ।੨।

ਪ੍ਰ: ਅਗਿਆਨ ਦਾ ਰੂਪ ਕੀ ਹੈ ?

ਉ:੧੧. ਏਹੋ ਹੀ ਅਗਿਆਨ ਦਾ ਰੂਪ ਹੈ ਜੋ ਮਨਮੁਖ ਜੀਵ ਹਉਮੈ ਵਿਚ ਫਾਥੇ ਹੋਏ ਹਰ ਵਕਤ ਇਹੋ ਹੀ ਕਹਿੰਦੇ ਸੁਣੀਦੇ ਹਨ, ਇਹ ਮੈਂ ਕੀਤਾ ਹੈ, ਮੈਂ ਇਹ ਕਰਾਂਗਾ, ਇਸ ਤਰ੍ਹਾਂ ਕਹਿਣ ਵਾਲੇ (ਹਮ) ਤਮਾਮ ਮੂਰਖ ਹਨ।

੧੨. ਉਨ੍ਹਾਂ ਦਾ ਦ੍ਵੈਤ ਭਾਵਨਾ ਵਿਚ ਪਿਆਰ ਲੱਗਾ ਹੋਇਆ ਹੈ, ਇਸ ਲਈ ਉਨ੍ਹਾਂ ਨੂੰ ਸਹੀ ਕਰਨ ਕਰਾਵਨ ਵਾਲਾ ਜੋ ਕਰਤਾਰ ਹੈ, ਉਹ ਵਿਸਰ ਹੀ ਗਿਆ ਹੈ। ਇਸੇ ਨੂੰ ਹੀ ਅਗਿਆਨ ਦਾ ਰੂਪ ਕਿਹਾ ਜਾਂਦਾ ਹੈ।

ਪ੍ਰ: ਸਭ ਤੋਂ ਵਡੇਰਾ ਸੰਸਾਰ ਵਿਚ ਦੁਖ ਕਿਹੜਾ ਮੰਨਿਆ ਜਾਂਦਾ ਹੈ ?

ਉ:੧੩. ਜੋ ਪ੍ਰਭੂ ਦੇ ਪਿਆਰ ਤੋਂ ਸਖਣੇ ਮਾਇਆ ਦੇ ਪ੍ਰੇਮ ਵਿਚ ਗ਼ਲਤਾਨ ਰਹਿੰਦੇ ਹਨ ਉਹ ਦੁਖੀਏ ਹਨ, ਕਿਉਂਕਿ ਮਾਇਆ ਜੇਡਾ ਵੱਡਾ ਤਾਂ ਹੋਰ ਕੋਈ ਦੁਖ ਹੀ ਨਹੀਂ, ਲੋਕੀਂ ਇਸ ਦੁਖ ਦੀ ਨਵਿਰਤੀ ਲਈ ਸਾਰੇ ਸੰਸਾਰ ਵਿਚ ਭੌਂ ਭੌਂ ਕੇ ਥੱਕ ਗਏ ਹਨ, ਪਰ ਉਨ੍ਹਾਂ ਦਾ ਇਹ ਦੁਖ ਦੂਰ ਨਹੀਂ ਹੋਇਆ।

੧੪. ਸੱਚੀ ਗੱਲ ਇਹ ਹੈ ਕਿ ਗੁਰੂ ਦੀ ਸਿਖਿਆ ਦੁਆਰਾ ਤੇ ਉਸ ਦੇ ਦਿੱਤੇ ਸੱਚੇ ਨਾਮ ਨੂੰ ਹਿਰਦੇ ਵਿਚ ਵਸਾਉਣ ਕਰਕੇ ਹੀ ਸੁਖ ਪਾਈਦਾ ਹੈ।੩।

ਪ੍ਰ: ਸੁਖਾਂ ਦੇ ਦਾਤੇ ਗੁਰੂ ਨੂੰ ਸਾਰੇ ਹੀ ਕਿਉਂ ਨਹੀਂ ਆ ਮਿਲਦੇ ?

ਉ:੧੫. ਜਿਸ ਨੂੰ ਪ੍ਰਮੇਸ਼ਰ ਗੁਰੂ ਮੇਲੇ, ਉਹੋ ਹੀ ਗੁਰੂ ਦੁਆਰਾ ਹਰੀ ਨੂੰ ਮਿਲਦਾ ਹੈ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।

੧੬. ਇਹ ਮਨ ਜੇ ਕਦੀ ਭਗਤੀ ਭਾਵ ਵਿਚ ਰਚ ਜਾਵੇ ਤਾਂ ਫਿਰ ਇਹ (ਸੱਚੀ ਬਾਣੀ) ਸੱਚੇ ਨਾਮ ਵਿਚ ਵੀ ਰਚ ਜਾਂਦਾ ਹੈ, ਨਾਮ ਵਿਚ ਰਚਿਆਂ ਫਿਰ ਜੋ ਇਸ ਦਾ ਨਿਜ (ਥਾਉ) ਸਰੂਪ ਹੈ, ਉਸ ਵਿਚ ਟਿਕ ਜਾਂਦਾ ਹੈ।

੧੭. ਮਨ ਨਾਮ ਵਿਚ ਰਤੇ ਜਾਣ ਕਰਕੇ ਜਿਹਬਾ ਵੀ ਹਰੀ ਦੇ ਗੁਣ ਗਾਉਣ ਵਿਚ ਰੰਗੀ ਰਹਿੰਦੀ ਹੈ।

੧੮. ਗੁਰੂ ਸਾਹਿਬ ਜੀ ਕਹਿੰਦੇ ਹਨ, ਕਿ ਮੇਰੀ ਦਿਲੋਂ ਅਭਿਲਾਖਾ ਇਹੋ ਹੈ ਕਿ ਮੈਨੂੰ ਤਾਂ ਕਦੇ ਵੀ ਉਸ ਆਪਣੇ ਮਾਲਕ ਦਾ ਨਾਮ ਨਾ ਵਿਸਰੇ ਅਤੇ ਨਾਮ ਦੁਆਰਾ ਮੈਂ ਸੱਚੇ ਪ੍ਰਭੂ ਵਿਚ ਹੀ ਸਮਾ ਜਾਵਾਂ।੪।੩੧।੬੪।

***ਨੋਟ :*** ਇਸ ਸ਼ਬਦ ਵਿਚ ਆਏ ਅੰਤ ਦੇ ਅੰਗਾਂ ਦਾ ਵੇਰਵਾ ਇਸ ਤਰ੍ਹਾਂ ਹੈ :

੪ ਅੰਕ ਇਸ ਸ਼ਬਦ ਦੇ ਪਦਿਆਂ ਦਾ ਹੈ। ੩੧ ਅੰਕ ਹੈ ਤੀਸਰੀ ਪਾਤਸ਼ਾਹੀ ਦੇ ਸ਼ਬਦਾਂ ਦਾ। ੬੪ ਅੰਕ ਹੈ ਜੋ ਇਥੋਂ ਤਕ ਸਾਰੇ ਆਏ ਸ੍ਰੀ ਰਾਗ ਵਿਚ ਸ਼ਬਦ ਹਨ। ਇਸ ਵਿਚ ਪਹਿਲੀ ਪਾਤਸ਼ਾਹੀ ਦੇ ੩੩ ਸ਼ਬਦ ਹਨ।

***ਭਾਵਾਰਥ :*** ਜਦੋਂ ਇਸ ਸ਼ਬਦ ਦੇ ਸਮੁੱਚੇ ਭਾਵ ਵਲ ਤੱਕੀਏ ਤਾਂ ਹਜ਼ੂਰ ਨੇ ਇਸ ਜਗਤ ਦੇ ਬੰਧਨਾਂ ਦਾ ਕਾਰਨ ਹਉਮੈ ਦੀ ਮੈਲ ਨੂੰ ਦਰਸਾਇਆ ਹੈ। ਸੁੱਖ ਇਸ ਹਉਮੈ ਦੇ ਦੂਰ ਕਰਨ ਨਾਲ ਹੀ ਮਿਲ ਸਕਦਾ ਹੈ, ਜੇ ਵੀਚਾਰ ਕੇ ਵੇਖੀਏ ਤਾਂ ਸਾਰਾ ਜਗਤ ਇਸੇ ਹਉਮੈਂ ਦੇ ਕਾਰਨ ਹੀ ਦੁਖੀ ਹੋ ਰਿਹਾ ਹੈ। ਇਸੇ ਦੇ ਕਾਰਨ ਪਰਸਪਰ ਝਗੜਾ, ਵਿਖੇਵੇਂ, ਦੂਰੀਆਂ, ਉਪਰਾਮਤਾ ਵੈਰ ਵਿਰੋਧ, ਝਗੜੇ ਲੜਾਈਆਂ ਟੁਰਦੇ ਹਨ। ਇਸ ਤਰ੍ਹਾਂ ਜਗਤ ਦੁਖੀ ਹੋ ਰਿਹਾ ਹੈ। ਦੂਸਰਾ ਹੰਗਤਾ ਬ੍ਰਿਤੀ ਨਾਲ ਕਰਤਾਰ ਤੋਂ ਵਿਛੜ ਰਿਹਾ ਹੈ। ਜਿਸ ਦਾ ਸਦਕਾ ਇਸ ਦਾ ਪਿਆਰ ਅਨਾਤਮਾ ਨਾਲ ਹੋ ਗਿਆ ਹੈ। ਮਾਇਆ ਪ੍ਰੇਮੀ ਮਾਇਆ ਦੇ ਮੋਹ ਵਿਚ ਹੀ ਹਰ ਵਕਤ ਖਚਤ ਹੋਇਆ ਰਹਿੰਦਾ ਹੈ। ਜੋ ਸਦੈਵੀ ਸੁਖ ਦਾ ਮੁਕਾਮ ਪਰਮਾਤਮਾ ਹੈ, ਉਸ ਤੋਂ ਵਿਛੁੜਿਆ ਰਹਿੰਦਾ ਹੈ। ਇਸੀ ਕਰ ਕੇ ਇਸ ਨੂੰ ਜੰਮਣ ਮਰਨ ਦਾ ਦੁੱਖ ਸਦਾ ਭੋਗਣਾ ਪੈਂਦਾ ਹੈ।

ਇਹ ਹਉਮੈਂ ਦੀ ਮੈਲ ਵਧੇਰੇ ਸ਼ਾਸਤ੍ਰ ਪੜ੍ਹਨ ਮਾਤ੍ਰ ਨਾਲ, ਤੀਰਥਾਂ ਪਰ ਨਹਾਉਣ ਨਾਲ ਜਾਂ ਹੋਰ ਅਨੇਕ ਤਰ੍ਹਾਂ ਦੇ ਦੱਸੇ ਯਗ, ਦਾਨ ਆਦਿ ਕਰਮਾਂ ਨਾਲ ਨਹੀਂ ਉਤਰਦੀ। ਕਿਉਂਕਿ ਇਨ੍ਹਾਂ ਨਾਲ ਮੈਂ ਮੇਰੀ ਉਸੇ ਤਰ੍ਹਾਂ ਬਣੀ ਰਹਿੰਦੀ ਹੈ, ਸਗੋਂ ਵਧਦੀ ਹੀ ਰਹਿੰਦੀ ਹੈ, ਘਟਦੀ ਨਹੀਂ।

ਇਸ ਦਾ ਦਾਰੂ ਸਤਿਗੁਰੂ ਜੀ ਨੇ, ਗੁਰੂ ਦੀ ਸ਼ਰਨ ਪ੍ਰਾਪਤ ਕਰਕੇ ਨਾਮ ਦੀ ਕਮਾਈ ਕਰਨੀ ਦੱਸਿਆ ਹੈ, ਨਾਮ ਤੋਂ ਭਗਤੀ ਭਾਵ ਤੇ ਭਗਤੀ ਭਾਵ ਤੋਂ ਗਿਆਨ ਦੀ ਪ੍ਰਾਪਤੀ ਦੱਸੀ ਹੈ, ਐਸਾ ਪੁਰਖ ਮਨ ਕਰਕੇ ਨਾਮ ਵਿਚ ਰੰਗਿਆ ਰਹਿੰਦਾ ਹੈ। ਰਸਨਾ ਕਰਕੇ ਰੱਬੀ ਸਿਫ਼ਤ-ਸਲਾਹ ਵਿਚ ਰਹਿੰਦਾ ਹੈ ਅਤੇ ਅੰਤ ਨੂੰ ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ।

## ਸਿਰੀਰਾਗੁ ਮਹਲਾ ੪ ਘਰੁ ੧ ॥

**੧. ਮੈ ਮਨਿ ਤਨਿ ਬਿਰਹੁ ਅਤਿ ਅਗਲਾ**
**ਕਿਉ ਪ੍ਰੀਤਮ ਮਿਲੈ ਘਰਿ ਆਇ ॥**
**੨. ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥**
**੩. ਜਾਇ ਪੁਛਾ ਤਿਨ ਸਜਣਾ**
**ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥**

**੪. ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥**
**੫. ਹਮ ਮੂਰਖ ਮੁਗਧ ਸਰਣਾਗਤੀ**
**ਕਰਿ ਕਿਰਪਾ ਮੇਲੇ ਹਰਿ ਸੋਇ ॥੧॥ਰਹਾਉ॥**
**੬. ਸਤਿਗੁਰੁ ਦਾਤਾ ਹਰਿ ਨਾਮ ਕਾ**
**ਪ੍ਰਭੁ ਆਪਿ ਮਿਲਾਵੈ ਸੋਇ ॥**
**੭. ਸਤਿਗੁਰਿ ਹਰਿ ਪ੍ਰਭੁ ਬੁਝਿਆ**
**ਗੁਰ ਜੇਵਡੁ ਅਵਰੁ ਨ ਕੋਇ ॥**
**੮. ਹਉ ਗੁਰ ਸਰਣਾਈ ਢਹਿ ਪਵਾ**
**ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥**
**੯. ਮਨਹਠਿ ਕਿਨੈ ਨ ਪਾਇਆ**
**ਕਰਿ ਉਪਾਵ ਥਕੇ ਸਭੁ ਕੋਇ ॥**
**੧੦. ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥**
**੧੧. ਕੂੜਿ ਕਪਟਿ ਕਿਨੈ ਨ ਪਾਇਓ**
**ਜੋ ਬੀਜੈ ਖਾਵੈ ਸੋਇ ॥੩॥**
**੧੨. ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥**
**੧੩. ਪ੍ਰਭ ਤੁਧਹੁ ਖਾਲੀ ਕੋ ਨਹੀ**
**ਦਰਿ ਗੁਰਮੁਖਾ ਨੋ ਸਾਬਾਸਿ ॥**
**੧੪. ਬਿਖੁ ਭਉਜਲੁ ਡੁਬਦੇ ਕਢਿ ਲੈ**
**ਜਨ ਨਾਨਕ ਕੀ ਅਰਦਾਸਿ ॥੪॥੧॥੬੫॥**

***ਪਦ ਅਰਥ :*** ਬਿਰਹੁ—ਪ੍ਰੇਮ। ਅਗਲਾ—ਬਹੁਤਾ। ਮਨ ਹਠਿ—ਪ੍ਰੇਮ ਤੋਂ ਸੱਖਣੇ ਜ਼ੋਰੋ ਜ਼ੋਰੀ ਸਾਧਨ ਕਰਨੇ। ਕੋਰੈ—ਮਾਇਆ ਵਾਲਾ ਕਪੜਾ।

***ਅਰਥ :***

ਪ੍ਰ: ਤੁਹਾਡੇ ਅੰਦਰ ਆਪਣੇ ਪਿਆਰੇ ਪ੍ਰੀਤਮ ਨੂੰ ਮਿਲਣ ਦਾ ਕਿਤਨਾ ਕੁ ਪ੍ਰੇਮ ਹੈ ?

ਉ:੧. ਮੇਰੇ ਮਨ ਅਤੇ ਤਨ ਵਿਚ ਉਸ ਆਪਣੇ ਪਿਆਰੇ ਨੂੰ ਮਿਲਣ ਦਾ ਬਹੁਤ ਹੀ ਬਿਰਹੁ (ਪਿਆਰ) ਹੈ, ਕਿ ਉਹ ਮੇਰਾ ਪ੍ਰੀਤਮ ਮੈਨੂੰ ਮੇਰੇ ਹਿਰਦੇ-ਘਰ ਵਿਚ ਆ ਕੇ ਕਿਵੇਂ ਮਿਲੇ।

੨. ਕਿਉਂਕਿ ਮੈਨੂੰ ਇਹ ਯਕੀਨ ਹੈ ਕਿ ਜਦੋਂ ਵੀ ਉਸ ਆਪਣੇ ਪਿਆਰੇ ਪ੍ਰਭੂ ਨੂੰ ਮੈਂ ਸਨਮੁਖ ਹੋ ਕੇ ਤੱਕਿਆ ਤਾਂ ਉਸ ਦੇ ਤੱਕਣ-ਸਾਰ ਹੀ (ਮੇਰਾ ਇਹ ਵਿਛੋੜੇ ਦਾ ਸਾਰਾ) ਦੁਖ ਦੂਰ ਹੋ ਜਾਵੇਗਾ।

ਪ੍ਰ: ਕੀ ਉਸ ਪ੍ਰਭੂ ਦੇ ਘਰ ਆਉਣ ਲਈ ਕੋਈ ਯਤਨ ਵੀ ਕਰ ਰਹੇ ਹੋ ?

ਉ:੩. ਮੈਂ ਸੋਚ ਰਿਹਾ ਹਾਂ ਕਿ ਮੈਂ ਆਪਣੇ ਪਿਆਰੇ ਸੱਜਣਾਂ (ਸਤਿਗੁਰਾਂ) ਨੂੰ ਜਾ ਕੇ ਪੁੱਛਾਂ ਕਿ ਉਹ ਪ੍ਰਭੂ ਕਿਸ ਤਰੀਕੇ ਨਾਲ ਮਿਲ ਸਕਦਾ ਹੈ, ਮਿਹਰ ਕਰੋ ਉਸੇ ਤਰੀਕੇ ਨਾਲ ਮੈਨੂੰ ਉਸ ਨਾਲ ਮਿਲਾ ਦਿਓ।੧।

੪. ਮੈਂ ਵੀਚਾਰਦਾ ਹਾਂ ਕਿ ਆਪਣੇ ਸਤਿਗੁਰਾਂ ਅੱਗੇ ਦੋ ਕਰ ਜੋੜ ਇਉਂ ਅਰਦਾਸ ਕਰਾਂ ਕਿ ਹੇ ਮੇਰੇ ਸਤਿਗੁਰੋ! ਆਪ ਤੋਂ ਬਿਨਾਂ ਮੇਰਾ ਹੋਰ ਕੋਈ ਵੀ ਆਸਰਾ ਨਹੀਂ ਹੈ।

੫. ਮਹਾਰਾਜ! ਅਸੀਂ ਮਨ ਕਰਕੇ ਮੂਰਖ ਹਾਂ, ਸਰੀਰ ਕਰਕੇ ਮੁਗਧ ਹਾਂ, ਪਰ ਆਪ ਜੀ ਦੀ ਸ਼ਰਨ ਵਿਚ ਆ ਗਏ ਹਾਂ। ਹੁਣ ਤੁਸੀਂ ਸਾਡੇ ਉਪਰ ਅਜਿਹੀ ਕ੍ਰਿਪਾ ਕਰ ਦਿਓ ਕਿ ਉਹ ਹਰੀ ਸਾਨੂੰ ਆਪਣੇ ਨਾਲ ਮੇਲ ਲਵੇ।੧।ਰਹਾਉ।

ਪ੍ਰ: ਕੀ ਗੁਰੂ ਦੀ ਸ਼ਰਨ ਲੈਣੀ ਜ਼ਰੂਰੀ ਹੈ ?

ਉ: ੬. ਹਾਂ, ਜ਼ਰੂਰੀ ਹੈ ਕਿਉਂਕਿ ਸਤਿਗੁਰੂ ਮੇਰੇ ਹਰੀ ਨਾਮ ਦੇ ਦਾਤੇ ਹਨ, ਉਹ ਪ੍ਰਭੂ ਆਪ ਸਾਨੂੰ ਉਸ ਗੁਰੂ ਨਾਲ ਮਿਲਾਉਂਦਾ ਹੈ।

੭. ਉਸ ਮੇਰੇ ਸਤਿਗੁਰੂ ਨੇ ਉਸ ਹਰੀ ਨੂੰ ਅਨੁਭਵ ਕਰ ਲਿਆ ਹੈ, ਇਸ ਲਈ ਉਸ ਗੁਰੂ ਜੇਡਾ ਵੱਡਾ ਤਾਂ ਹੋਰ ਕੋਈ ਹੈ ਹੀ ਨਹੀਂ।

੮. ਇਸੇ ਲਈ ਹੁਣ ਮੈਂ ਚਾਹੁੰਦਾ ਹਾਂ ਕਿ ਉਸੇ ਗੁਰੂ ਦੀ ਸ਼ਰਨ ਵਿਚ ਜਾ ਡਿੱਗਾਂ ਤਾਂ ਜੋ ਗੁਰੂ ਮੇਰੇ 'ਤੇ ਦਇਆ ਕਰੇ, ਉਸ ਮੇਰੇ ਪ੍ਰਭੂ ਨਾਲ ਮੈਨੂੰ ਮਿਲਾ ਦੇਵੇ।੨।

ਪ੍ਰ: ਕੀ ਕਿਸੇ ਹੋਰ ਸਿਆਣਪ ਨਾਲ ਉਸ ਦਾ ਮੇਲ ਨਹੀਂ ਹੋ ਸਕਦਾ ?

ਉ: ੯. ਇਹ ਤਾਂ ਇਕ ਤਜਰਬੇ ਨਾਲ ਕੁਝ ਸਿੱਧ ਹੁੰਦਾ ਹੈ ਕਿ ਪਿਛੇ ਅੱਜ ਤਕ ਮਨ ਦੇ ਹਠ ਕਰਕੇ ਕਿਸੇ ਨੇ ਵੀ ਉਸ ਪ੍ਰਭੂ ਨੂੰ ਨਹੀਂ ਪਾਇਆ, ਜੇ ਪਾਇਆ ਜਾ ਸਕਦਾ, ਤਾਂ ਕਈ ਉਪਾਅ ਕਰ ਕਰ ਕੇ ਥੱਕ ਗਏ, ਆਖ਼ਰ ਖ਼ਾਲੀ ਰਹੇ।

੧੦. (ਇਥੇ ਹੀ ਬਸ ਨਹੀਂ) ਸਿਆਣਪਾਂ ਵਾਲੇ ਚਤਰ ਲੋਕ ਹਜ਼ਾਰਾਂ ਸਿਆਣਪਾਂ ਵਰਤ ਚੁੱਕੇ ਹਨ, ਪਰ ਉਨ੍ਹਾਂ ਦੇ ਕੋਰੇ ਮਨ ਨੂੰ (ਪ੍ਰੇਮ ਦਾ) ਰੰਗ ਨਹੀਂ ਚੜ੍ਹ ਸਕਿਆ। ਭਾਵ ਜਿਨ੍ਹਾਂ ਦੇ ਅੰਤਹਕਰਣ ਰੂਪ ਬਸਤ੍ਰ ਪ੍ਰਮੇਸ਼ਰ ਦੇ ਭੈ ਰੂਪੀ ਖੁੰਬ ਪਰ ਨਹੀਂ ਚੜ੍ਹੇ, ਉਨ੍ਹਾਂ ਨੂੰ ਵੈਰਾਗ ਰੂਪ ਰੰਗ ਵੀ ਨਹੀਂ ਚੜ੍ਹ ਸਕਦਾ।

੧੧. ਫਿਰ ਕੂੜ, ਕਪਟ ਕਰ ਕੇ ਵੀ ਕਿਸੇ ਨੇ ਨਹੀਂ ਪਾਇਆ, ਇਸ ਲਈ (ਕਿਸੇ ਜ਼ਿਮੀਦਾਰ ਵਾਂਗ) ਜੈਸਾ ਵੀ ਕੋਈ ਕੂੜ ਕਪਟ ਦਾ ਬੀਜ ਬੀਜਦਾ ਹੈ। ਉਸ ਦਾ ਫਲ ਉਹ ਦੁਖ ਹੀ ਪਾਉਂਦਾ ਹੈ, ਸੁਖ ਕਦਾਚਿਤ ਵੀ ਨਹੀਂ ਪਾ ਸਕਦਾ।੩।

੧੨. (ਹੁਣ ਦਿਆਲੂ ਸਤਿਗੁਰੂ ਜੀ ਸਭਨਾਂ ਜੀਵਾਂ ਲਈ ਅਰਦਾਸ ਕਰਦੇ ਹਨ)। ਹੇ ਪ੍ਰਭੂ! ਇਹ ਸਾਰੇ ਜੀਵ ਆਪ ਦੇ ਹੀ ਹਨ ਅਤੇ ਤੂੰ ਹੀ ਸਾਰਿਆਂ ਨੂੰ ਪ੍ਰਾਣਾਂ ਰੂਪੀ ਪੂੰਜੀ (ਰਾਸਿ) ਦੇ ਰਿਹਾ ਹੈਂ ਅਤੇ ਸਾਰੇ ਜੀਵ ਤੇਰੇ 'ਤੇ ਹੀ ਆਸ ਲਾਈ ਬੈਠੇ ਹਨ।

੧੩. ਹੇ ਪ੍ਰਭੂ! ਤੇਰੇ ਦਰ 'ਤੇ ਆਇਆ (ਜਾਚਕ) ਮੰਗਤਾ ਕੋਈ ਵੀ ਖ਼ਾਲੀ ਨਹੀਂ ਗਿਆ, ਪਰ ਹੇ ਸਾਈਂ ਜੀ! ਤੇਰੇ ਦਰੋਂ ਗੁਰਮੁਖਾਂ ਨੂੰ ਸ਼ਾਬਾਸ਼ ਮਿਲਦੀ ਹੈ। ਕਿਉਂਕਿ ਉਨ੍ਹਾਂ ਨੇ ਨਾਮ ਦੀ ਜੋ ਕਮਾਈ ਕੀਤੀ ਹੁੰਦੀ ਹੈ।

੧੪. ਬਾਕੀ ਜੀਵਾਂ ਦਾ ਅੰਤਹਕਰਣ ਵਿਸ਼ਿਆਂ ਦੇ ਅਥਾਹ ਪਾਣੀ ਨਾਲ ਭਰਿਆ ਹੋਇਆ ਹੈ, ਜਿਸ ਕਰਕੇ ਉਹ ਸੰਸਾਰ ਵਿਚ ਡੁੱਬ ਰਹੇ ਹਨ, ਮਿਹਰ ਕਰੋ ਜੀ, ਇਨ੍ਹਾਂ ਸਭ ਨੂੰ ਸੰਸਾਰ-ਸਮੁੰਦਰ ਵਿਚ ਡੁੱਬਦਿਆਂ ਨੂੰ ਕੱਢ ਲਓ, ਇਹ ਦਾਸ

ਨਾਨਕ ਦੀ ਤੇਰੇ ਅੱਗੇ ਅਰਦਾਸ ਹੈ (ਪੁਕਾਰ ਹੈ)।੪।੧।੬੫।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਰਾਮਦਾਸ ਮਹਾਰਾਜ ਜੀ ਨੇ ਸਾਈਂ ਦੇ ਮਿਲਾਪ ਦੀ ਅਤੀ ਲਾਲਸਾ ਦਰਸਾਈ ਹੈ ਅਤੇ ਆਪਣੇ ਅੰਦਰ ਦੇ ਬਿਰਹਾ ਦਾ ਵਰਣਨ ਕੀਤਾ ਹੈ, ਪਰ ਉਸਦਾ ਉਪਰਾਲਾ ਵੀ ਗੁਰੂ ਦੀ ਸ਼ਰਨ ਦੱਸ ਰਹੇ ਹਨ। ਅੱਗੇ ਆਪ ਜੀ ਇਹ ਜ਼ਿਕਰ ਵੀ ਕਰਦੇ ਹਨ ਕਿ ਗੁਰੂ ਦੀ ਸ਼ਰਨ ਲੈਣੀ ਕਿਉਂ ਜ਼ਰੂਰੀ ਹੈ ? ਉਹ ਇਸ ਲਈ ਕਿ ਗੁਰੂ ਨੇ ਵਾਹਿਗੁਰੂ ਨੂੰ ਅਨੁਭਵ ਕਰ ਲਿਆ ਹੁੰਦਾ ਹੈ, ਉਹ ਪੂਰਨ ਬ੍ਰਹਮ ਗਿਆਨੀ, ਨਾਮ ਦਾ ਦਾਤਾ ਅਤੇ ਦਿਆਲੂ ਵੀ ਹੈ। ਉਹ ਪ੍ਰਭੂ ਦੇ ਨਾਲ ਮਿਲਾਪ ਕਰਾਉਣ ਤੱਕ ਸਿੱਖ ਦੀ ਸਹਾਇਤਾ ਕਰਦਾ ਹੈ, ਅੰਤ ਵਿਚ ਮਿਲਾ ਵੀ ਦੇਂਦਾ ਹੈ।

ਜੇ ਕੋਈ ਹਠ ਯੋਗ ਸਾਧਨਾਂ ਰਾਹੀਂ ਪ੍ਰਭੂ ਦੀ ਪ੍ਰਾਪਤੀ ਦਾ ਖ਼ਿਆਲ ਕਰਦਾ ਹੋਵੇ ਤਾਂ ਉਸ ਨੂੰ ਉਤਰ ਦੇਂਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਇਸ ਪ੍ਰਕਾਰ ਦੇ ਉਪਾਅ ਕਈਆਂ ਨੇ ਕੀਤੇ ਹਨ, ਪਰ ਉਨ੍ਹਾਂ ਦੇ ਪੱਲੇ ਕੁਝ ਵੀ ਨਹੀਂ ਪਿਆ, ਅੰਤ ਉਹ ਥੱਕ ਕੇ ਰਹਿ ਗਏ।

ਵਿਦਿਆ ਦੀ ਸਿਆਣਪ, ਯੋਗ, ਗਿਆਨ, ਕਰਮ ਤੇ ਸ਼ਾਸਤ੍ਰ ਪੜ੍ਹਨ ਨਾਲ ਵੀ ਕੋਈ ਸੋਝੀ ਨਹੀਂ ਪੈਂਦੀ, ਇਹ ਵੀ ਕਈ ਲੋਕ ਕਰ ਕਰਕੇ ਹਟ ਗਏ ਹਨ, ਉਨ੍ਹਾਂ ਦਾ ਮਨ ਕੋਰੇ ਦਾ ਕੋਰਾ ਹੀ ਰਿਹਾ ਹੈ। ਭਾਵ ਖ਼ਾਲੀ ਦਾ ਖ਼ਾਲੀ, ਭਗਤੀ, ਗਿਆਨ, ਪ੍ਰੇਮ-ਰੰਗ ਨਾ ਚੜ੍ਹ ਸਕਿਆ।

ਜੇ ਕੋਈ ਵਿਦਵਾਨ ਕਥਾ ਵਾਰਤਾ ਕਰਦਾ ਹੋਇਆ ਇਹ ਕਹੇ ਕਿ ਮੈਂ ਹੁਣ ਗਿਆਨਵਾਨ ਹੋ ਗਿਆ ਹਾਂ, ਜੀਵਨ ਮੁਕਤੀ ਦਾ ਰਸ ਮਾਣਦਾ ਹਾਂ। ਹਜ਼ੂਰ ਕਹਿੰਦੇ ਹਨ ਕਿ ਜੇ ਕੋਈ ਬਿਨਾਂ ਪਾਏ ਦਾਅਵਾ ਬੰਨ੍ਹਦਾ ਹੈ, ਤਾਂ ਸਹੀ ਜਾਣੋਂ ਕਿ ਉਹ ਜੀਵ ਝੂਠ ਬੋਲਦਾ ਹੈ, ਸੁਆਰਥੀ ਕਪਟ ਕਰਦਾ ਹੈ, ਉਸ ਨੂੰ ਵੀ ਕਦੀ ਸਦਗਤੀ ਪ੍ਰਾਪਤ ਨਹੀਂ ਹੋਵੇਗੀ।

ਅੰਤ ਵਿਚ ਸਭਨਾਂ ਦੇ ਭਲੇ ਲਈ ਨਿਰੰਕਾਰ ਦੇ ਦਰ 'ਤੇ ਜੋਦੜੀ ਕਰਦੇ ਹਨ ਕਿ ਹੇ ਵਾਹਿਗੁਰੂ ! ਇਹ ਜੀਵ ਵਿਸ਼ੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬਦੇ ਜਾ ਰਹੇ ਹਨ, ਇਨ੍ਹਾਂ ਨੂੰ ਵੀ ਗੁਰਮੁਖਾਂ ਵਾਂਗ ਨਾਮ ਦਾਨ ਦੇ ਕੇ ਕੱਢ ਲਉ, ਇਹ ਵੀ ਗੁਰਮੁਖ ਬਣ ਜਾਣ ਅਤੇ ਤੇਰੇ ਦਰ ਗਏ ਸੋਭਾ ਪਾਉਣ।

## ਸਿਰੀਰਾਗੁ ਮਹਲਾ ੪ ॥

**੧. ਨਾਮੁ ਮਿਲੈ ਮਨੁ ਤ੍ਰਿਪਤੀਐ**
**ਬਿਨੁ ਨਾਮੈ ਧ੍ਰਿਗੁ ਜੀਵਾਸੁ ॥**
**੨. ਕੋਈ ਗੁਰਮੁਖਿ ਸਜਣੁ ਜੇ ਮਿਲੈ**
**ਮੈ ਦਸੇ ਪ੍ਰਭੁ ਗੁਣਤਾਸੁ ॥**
**੩. ਹਉ ਤਿਸੁ ਵਿਟਹੁ ਚਉ ਖੰਨੀਐ**
**ਮੈ ਨਾਮ ਕਰੇ ਪਰਗਾਸੁ ॥੧॥**
**੪. ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥**
**੫. ਬਿਨੁ ਨਾਵੈ ਜੀਵਣੁ ਨਾ ਥੀਐ**
**ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ਰਹਾਉ॥**
**੬. ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**
**੭. ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥**
**੮. ਧੰਨੁ ਵਡਭਾਗੀ ਵਡ ਭਾਗੀਆ**
**ਜੋ ਆਇ ਮਿਲੇ ਗੁਰ ਪਾਸਿ ॥੨॥**
**੯. ਜਿਨਾ ਸਤਿਗੁਰੁ ਪੁਰਖੁ ਨ ਭੇਟਿਓ**
**ਸੇ ਭਾਗਹੀਣ ਵਸਿ ਕਾਲ ॥**
**੧੦. ਓਇ ਫਿਰਿ ਫਿਰਿ ਜੋਨਿ ਭਵਾਈਅਹਿ**
**ਵਿਚਿ ਵਿਸਟਾ ਕਰਿ ਵਿਕਰਾਲ ॥**
**੧੧. ਓਨਾ ਪਾਸਿ ਦੁਆਸਿ ਨ ਭਿਟੀਐ**
**ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥**
**੧੨. ਸਤਿਗੁਰੁ ਪੁਰਖੁ ਅੰਮ੍ਰਿਤ ਸਰੁ**
**ਵਡਭਾਗੀ ਨਾਵਹਿ ਆਇ ॥**
**੧੩. ਉਨ ਜਨਮ ਜਨਮ ਕੀ ਮੈਲੁ ਉਤਰੈ**
**ਨਿਰਮਲ ਨਾਮੁ ਦ੍ਰਿੜਾਇ ॥**
**੧੪. ਜਨ ਨਾਨਕ ਉਤਮ ਪਦੁ ਪਾਇਆ**
**ਸਤਿਗੁਰ ਕੀ ਲਿਵ ਲਾਇ ॥੪॥੨॥੬੬॥**

***ਪਦ ਅਰਥ :*** ਤ੍ਰਿਪਤੀਐ—ਮਨ ਦਾ ਰੱਜਣਾ। ਚਉ ਖੰਨੀਐ—ਚਾਰ ਟੁਕੜੇ ਹੋਣਾ, ਟੁਕੜੇ ਟੁਕੜੇ ਹੋਣਾ। ਪਰਗਾਸਿ—ਪ੍ਰਕਾਸ਼ ਕਰੇ। ਵਿਸਟਾ—ਮਾਤਾ ਦੇ ਪੇਟ ਵਿਚ। ਵਿਕਰਾਲ—ਭਿਆਨਕ। ਪਾਸਿ ਦੁਆਸਿ—ਨੇੜੇ-ਤੇੜੇ। ਭਿਟੀਐ—ਛੋਹੀਏ, ਨੇੜੇ ਨ ਜਾਈਏ।

### *ਅਰਥ :*

**ਪ੍ਰ:** ਕੋਈ ਅਜਿਹਾ ਯਤਨ ਹੈ, ਜਿਸ ਦੇ ਕਰਨ ਨਾਲ ਭੁੱਖਾ ਮਨ ਰੱਜ ਜਾਵੇ ?

**ਉ:**੧. ਜੇ ਇਸ ਭੁੱਖੇ ਮਨ ਨੂੰ ਨਾਮ ਪ੍ਰਾਪਤ ਹੋ ਜਾਵੇ ਤਾਂ ਇਹ ਸਦਾ ਲਈ ਤ੍ਰਿਪਤ (ਰੱਜ) ਸਕਦਾ ਹੈ, ਨਾਮ ਤੋਂ ਬਿਨਾਂ ਜੋ ਮਨ ਵਿਚ (ਜੀਵਾਸੁ) ਜੀਉਣੇ ਦੀ ਆਸਾ ਹੈ ਉਸ ਜੀਵ ਨੂੰ ਤਾਂ ਲੱਖ ਲਾਹਨਤ ਹੈ। ਕਿਉਂਕਿ ਇਹੀ ਤਾਂ ਇਕ ਆਸਾ ਹੈ ਜੋ ਮਨੁੱਖ ਨੂੰ ਅਤ੍ਰਿਪਤ ਰਖਦੀ ਹੈ।

**ਪ੍ਰ:** ਨਾਮ ਦਾਤੇ ਸੱਜਣ ਨੂੰ ਕੀ ਭੇਟਾ ਦਿਉਗੇ ?

**ਉ:**੨. ਜੇ ਕੋਈ ਅਜਿਹਾ ਸੱਜਣ (ਗੁਰਮੁਖ ਪਿਆਰਾ) ਮੈਨੂੰ ਮਿਲ ਜਾਵੇ ਤੇ ਉਹ ਮੈਨੂੰ ਗੁਣਾਂ ਦੇ ਸਮੂਹ, ਖ਼ਜ਼ਾਨੇ ਦੀ ਸੂਹ ਦਸ ਪਾਵੇ।

੩. ਮੈਂ ਉਸ ਉਤੋਂ ਚਾਰ ਟੁਕੜੇ ਹੋ ਆਪਣੇ ਆਪ ਨੂੰ ਕੁਰਬਾਨ ਕਰ ਦੇਵਾਂ। ਪਰ ਤਾਂ, ਜੇ ਉਹ ਮੈਨੂੰ ਹਿਰਦੇ ਅੰਦਰ ਨਾਮ ਦਾ ਪ੍ਰਕਾਸ਼ ਕਰ ਦੇਵੇ, ਭਾਵ ਨਾਮ ਦਾ ਉਪਦੇਸ਼ ਦੇਵੇ।੧।

੪. ਹੇ ਮੇਰੇ ਪ੍ਰੀਤਮਾ! ਮੈਂ ਉਤਨਾ ਚਿਰ ਹੀ ਜੀਉਂਦਾ ਹਾਂ, ਜਿਤਨਾ ਚਿਰ ਨਾਮ ਨੂੰ ਧਿਆਉਂਦਾ ਹਾਂ।

੫. ਨਾਮ ਤੋਂ ਬਿਨਾਂ ਮੇਰਾ ਜੀਊਣਾ ਹੀ ਨਹੀਂ ਹੋ ਸਕਦਾ, ਹੇ ਮੇਰੇ ਸਤਿਗੁਰੋ! ਜਿਵੇਂ ਹੋ ਸਕੇ ਮੈਨੂੰ ਨਾਮ ਦ੍ਰਿੜ੍ਹ ਕਰਵਾ ਦਿਉ, ਭਾਵ ਮੇਰੇ ਅੰਤਰ ਆਤਮੇ ਨਾਮ ਵਸਾ ਦੇਵੋ।੧।ਰਹਾਉ।

੬. ਨਾਮ ਇਕ ਅਮੋਲਕ ਰਤਨ ਹੈ, ਪਰ ਇਹ ਰਤਨ ਹੈ ਪੂਰੇ ਸਤਿਗੁਰੂ ਦੇ ਪਾਸ।

੭. ਜੋ ਸਤਿਗੁਰਾਂ ਦੀ ਸੇਵਾ ਵਿਚ ਲਗਾਤਾਰ ਲੱਗਾ ਰਹਿੰਦਾ ਹੈ ਸਤਿਗੁਰੂ ਉਸ ਨਾਮ-ਰਤਨ ਨੂੰ ਕੱਢ ਕੇ ਸੇਵਕ ਨੂੰ ਦੇ ਦੇਂਦਾ ਹੈ, ਭਾਵ ਨਾਮ ਦਾ ਸੇਵਕ ਨੂੰ ਪ੍ਰਕਾਸ਼ ਕਰ ਦੇਂਦਾ ਹੈ।

੮. (ਤਾਂ ਤੇ ਉਹ ਅਜਿਹੇ ਸੇਵਕ) ਵੱਡੇ ਭਾਗਾਂ ਵਾਲਿਆਂ ਵਿਚੋਂ ਵੀ ਵਡੇਰੇ ਭਾਗਾਂ ਵਾਲੇ ਹਨ ਅਤੇ ਧੰਨਤਾ ਯੋਗ ਹਨ, ਜੋ ਗੁਰੂ ਦੇ ਨੇੜੇ ਸਮੀਪਤਾ ਵਿਚ ਰਹਿੰਦੇ ਹਨ।੨।

੯. ਪਰ, ਜਿਨ੍ਹਾਂ ਨੇ ਅਜਿਹੇ ਮਹਾਂਪੁਰਖ ਸਤਿਗੁਰੂ ਨੂੰ ਮਿਲਣਾ ਹੀ ਨਹੀਂ ਕੀਤਾ ਉਨ੍ਹਾਂ ਨੂੰ ਤੇ ਭਾਗਹੀਣ ਹੀ ਜਾਣੋਂ, ਜੋ ਸਦਾ ਹੀ ਕਾਲ ਦੇ ਵਸ ਵਿਚ ਰਹਿੰਦੇ ਹਨ।

੧੦. ਉਹ ਮੁੜ ਮੁੜ ਕੇ ਮਾਂ ਦੇ ਗਰਭ ਵਿਚ ਭੁਆਏ ਜਾਂਦੇ ਹਨ, ਅਤੇ ਮਾਤਾ ਦੇ ਪੇਟ ਵਿਚ ਭਾਵ ਵਿਸ਼ਟਾ ਵਿਚ (ਵਿਕਰਾਲ ਰੂਪ ਭਾਵ) ਭਿਆਨਕ ਰੂਪ, ਕੀੜੇ ਆਦਿ ਕੀਤੇ ਜਾਂਦੇ ਹਨ।

੧੧. ਉਨ੍ਹਾਂ ਦੇ ਤਾਂ ਕਦੀ ਨੇੜੇ-ਤੇੜੇ ਵੀ ਨਹੀਂ ਜਾਣਾ ਚਾਹੀਦਾ, ਭਾਵ ਸੰਗਤ ਨ ਕਰੋ ਉਨ੍ਹਾਂ ਦੀ, ਜਿਨ੍ਹਾਂ ਨੇ ਆਪਣੇ ਅੰਦਰ ਨਾਮ ਵਸੌਣੇ ਦੀ ਥਾਵੇਂ ਕ੍ਰੋਧ ਰੂਪ ਚੰਡਾਲ ਵਸਾਇਆ ਹੋਇਆ ਹੈ।੩।

ਪ੍ਰ: ਜੇ ਕਿਸੇ ਅੰਦਰ ਕ੍ਰੋਧ ਦਾ ਸਪਰਸ਼ ਹੋ ਜਾਵੇ ਤਾਂ ਉਸ ਦਾ ਪ੍ਰਾਸਚਿਤ ਕਿਆ ਹੈ?

ਉ:੧੨. ਹੇ ਭਾਈ! ਜੋ ਸਤਿਗੁਰੂ ਜੀ ਹਨ, ਉਹ ਨਾਮ ਅੰਮ੍ਰਿਤ ਦੇ ਸਰੋਵਰ ਹਨ; ਪਰ, ਉਸ ਵਿਚ ਵਡਭਾਗੀ ਹੀ ਇਸ਼ਨਾਨ ਕਰਦੇ ਹਨ, ਭਾਵ ਸਤਿਸੰਗਤ ਕਰਦੇ ਹਨ, ਤਾਂ ਕੁਸੰਗ ਦਾ ਦੋਸ਼ ਦੂਰ ਹੁੰਦਾ ਹੈ।

੧੩. ਜਿਨ੍ਹਾਂ (ਪੁਰਖਾਂ) ਨੇ ਸਤਿਗੁਰੂ ਦੇ ਨਾਮ-ਸਰੋਵਰ ਵਿਚ ਇਸ਼ਨਾਨ ਕੀਤਾ ਹੈ, ਉਨ੍ਹਾਂ ਦੀ ਜਨਮ ਜਨਮਾਤ੍ਰਾਂ ਦੀ ਪਾਪਾਂ ਦੀ (ਵਾਸ਼ਨਾ ਦੀ) ਮੈਲ ਲਹਿ ਜਾਂਦੀ ਹੈ, ਕਿਉਂਕਿ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਪਵਿੱਤਰ ਨਾਮ ਦ੍ਰਿੜ੍ਹ ਕਰਵਾ ਦਿੱਤਾ ਹੈ।

੧੪. ਸਤਿਗੁਰੂ ਜੀ ਕਹਿੰਦੇ ਹਨ, ਕਿ ਹੇ ਭਾਈ! ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਦੁਆਰਾ ਨਾਮ ਵਿਚ (ਲਿਵ) ਬ੍ਰਿਤੀ ਨੂੰ ਲਾਇਆ ਹੈ, ਉਨ੍ਹਾਂ ਦਾਸਾਂ ਨੇ (ਉਤਮ ਪਦੁ) ਕਲਿਆਨ ਦੀ ਪ੍ਰਾਪਤੀ ਕਰ ਲਈ ਹੈ।੪।੨।੬੬।

***ਭਾਵਾਰਥ :*** ਇਸ ਸ਼ਬਦ ਵਿਚ ਨਾਮ ਦੀ ਲੋਚਾ ਬਿਆਨ ਕੀਤੀ ਹੈ ਅਤੇ ਉਹ ਨਾਮ ਗੁਰੂ ਤੋਂ ਹੀ ਮਿਲਦਾ ਹੈ। ਨਾਮ ਪ੍ਰਾਪਤੀ ਵਾਲਾ ਮਨ ਸੰਸਾਰ ਦੇ ਪਦਾਰਥਾਂ ਵਲੋਂ ਸਦਾ ਲਈ ਤ੍ਰਿਪਤ ਹੋ ਜਾਂਦਾ ਹੈ, ਨਾਮ ਤੋਂ ਸਖਣੇ ਮਨੁੱਖਾਂ ਦਾ ਜੀਵਨ ਧ੍ਰਿਕਾਰ ਰੂਪ ਦੱਸਿਆ ਹੈ। ਸਤਿਗੁਰੂ ਨਾਮ ਦੇ ਸੱਚੇ ਸਰੋਵਰ ਹਨ, ਜੋ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਨਾਮ-ਸਿਮਰਨ ਰੂਪ ਇਸ਼ਨਾਨ ਕਰਦਾ ਹੈ, ਉਹ ਅੰਤ ਵਿਚ ਉੱਤਮ ਪਦਵੀ ਦਾ ਹੱਕਦਾਰ ਹੁੰਦਾ ਹੈ।

## ਸਿਰੀਰਾਗੁ ਮਹਲਾ ੪ ॥

**੧. ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥**

**੨. ਗੁਰਮੁਖਿ ਸਜਣੁ ਗੁਣਕਾਰੀਆ**
**ਮਿਲਿ ਸਜਣ ਹਰਿ ਗੁਣ ਗਾਇ ॥**

**੩. ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥੧॥**

**੪. ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥**

**੫. ਅੰਤਰਿ ਪਿਆਸ ਹਰਿ ਨਾਮ ਕੀ**
**ਗੁਰੁ ਤੁਸਿ ਮਿਲਾਵੈ ਸੋਇ ॥੧॥ਰਹਾਉ॥**

**੬. ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥**

**੭. ਗੁਰੁ ਨਾਮੁ ਦ੍ਰਿੜਾਏ ਰੰਗ ਸਿਉ**
**ਹਉ ਸਤਿਗੁਰ ਕੈ ਬਲਿ ਜਾਉ ॥**

**੮. ਬਿਨੁ ਸਤਿਗੁਰ ਹਰਿ ਨਾਮੁ ਨ ਲਭਈ**
**ਲਖ ਕੋਟੀ ਕਰਮ ਕਮਾਉ ॥੨॥**

**੯. ਬਿਨੁ ਭਾਗਾ ਸਤਿਗੁਰੁ ਨਾ ਮਿਲੈ**
**ਘਰਿ ਬੈਠਿਆ ਨਿਕਟਿ ਨਿਤ ਪਾਸਿ ॥**

**੧੦. ਅੰਤਰਿ ਅਗਿਆਨ ਦੁਖੁ ਭਰਮੁ ਹੈ**
**ਵਿਚਿ ਪੜਦਾ ਦੂਰਿ ਪਈਆਸਿ ॥**

**੧੧. ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ**
**ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥**

**੧੨. ਸਤਿਗੁਰੁ ਬੋਹਿਥੁ ਹਰਿ ਨਾਵ ਹੈ**
**ਕਿਤੁ ਬਿਧਿ ਚੜਿਆ ਜਾਇ ॥**

**੧੩. ਸਤਿਗੁਰ ਕੈ ਭਾਣੈ ਜੋ ਚਲੈ**
**ਵਿਚਿ ਬੋਹਿਥ ਬੈਠਾ ਆਇ ॥**

**੧੪. ਧੰਨ ਧੰਨੁ ਵਡਭਾਗੀ ਨਾਨਕਾ**
**ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥**

***ਪਦ ਅਰਥ :*** ਵਿਥਰਾ—ਵਿਸਥਾਰ ਕਰਾਂ, ਫੈਲਾਵਾਂ। ਗੁਣਕਾਰੀਆ—ਗੁਣ ਕਰਨ ਵਾਲਾ, ਉਪਕਾਰੀ। ਹੀਰੈ ਹੀਰੁ—ਹੀਰੇ ਨਾਲ ਮਿਲ ਕੇ ਹੀਰਾ ਵਿੰਨ੍ਹਿਆ ਗਿਆ। ਤੁਸਿ—ਖ਼ੁਸ਼ ਹੋ ਕੇ। ਚਲੂਲ—ਲਾਲ ਰੰਗ, ਜੋ ਅਸਲੀ ਤੇ ਆਪਣਾ ਹੋਵੇ। ਕੋਟੀ—ਕ੍ਰੋੜਾਂ। ਕੰਚਨੁ ਨਾ ਥੀਐ—ਸੋਨਾ ਨਹੀਂ ਹੋ ਜਾਂਦਾ।

### *ਅਰਥ :*

ਪ੍ਰ: ਤੁਹਾਡੇ ਮਨ ਅੰਦਰ ਅਸਲ ਮੰਗ ਕੀ ਹੈ?

ਉ:੧. ਹੇ ਮੇਰੀ ਪਿਆਰੀ ਮਾਈ! ਸਖੀ, ਮੈਂ ਚਾਹੁੰਦਾ ਹਾਂ ਕਿ ਸਦਾ ਹੀ ਉਸ ਪ੍ਰਭੂ ਦੇ ਗੁਣ ਗਾਉਂਦਾ ਰਵਾਂ ਅਤੇ ਉਸੇ ਪ੍ਰਮੇਸ਼ਰ ਦੇ ਗੁਣਾਂ ਦਾ ਵਿਸਥਾਰ ਕਰਦਾ ਰਵਾਂ ਤੇ ਉਸੇ ਦੇ ਗੁਣਾਂ ਨੂੰ ਬੋਲ ਕੇ ਵੀ ਦਸਣੇ ਚਾਹੁੰਦਾ ਹਾਂ।

੨. ਗੁਰਮੁਖ ਸੱਜਣ ਜੋ ਸੁਤੇ ਸੁਭਾਅ ਉਪਕਾਰੀ ਹੁੰਦੇ ਹਨ, ਜਦੋਂ ਮੈਨੂੰ ਮਿਲ ਪੈਣ ਤਾਂ ਉਨ੍ਹਾਂ ਸੱਜਣਾਂ ਨਾਲ ਮਿਲ ਕੇ ਗੁਣ ਗਾਵਾਂ।

੩. ਨਾਮ ਨੂੰ ਜਪ ਕੇ ਜੋ (ਚਲੂਲੈ) ਲਾਲ ਰੰਗ ਪ੍ਰੇਮ ਦਾ ਚੜ੍ਹ ਗਿਆ ਹੈ ਤਾਂ ਹੀਰਾ ਜੋ ਬ੍ਰਹਮ ਹੈ, ਤਿਸ ਵਿਚ ਹੀਰਾ—ਜੀਵ ਮਿਲ ਕੇ (ਬੇਧਿਆ) ਅਭੇਦ ਹੋ ਗਿਆ।੧।

੪. ਹੇ ਮੇਰੇ ਗੋਬਿੰਦ ਜੀ! ਮੇਰੇ ਮਨ ਅੰਦਰ ਹੁਣ ਵੀ ਇਹੋ ਇੱਛਾ

ਹੈ ਕਿ ਮੈਂ ਮਨ ਕਰਕੇ ਸਦਾ ਗੁਣ ਗਾਉਂਦਾ ਰਹਾਂ, ਜਿਸ ਦਾ ਸਦਕਾ ਮੈਂ ਮਨ ਕਰਕੇ ਤ੍ਰਿਪਤ ਹੋ ਰਹਾਂ।

੫. ਮੇਰੇ ਮਨ ਅੰਦਰੋਂ ਹੋਰ ਪਿਆਸਾਂ ਤਾਂ ਸਦਾ ਲਈ ਬੁਝ ਜਾਣ। ਪਰ, ਇਕ ਹੇ ਹਰੀ ! ਤੇਰੇ ਨਾਮ ਦੀ ਪਿਆਸ ਸਦਾ ਹੀ ਬਣੀ ਰਵੇ, ਜਿਸ ਨਾਮ ਨੂੰ ਗੁਰੂ ਹੀ ਪ੍ਰਸੰਨ ਹੋ ਮਿਲਾਉਂਦਾ ਹੈ।੧।ਰਹਾਉ।

੬. ਤਾਂ ਤੇ ਹੇ ਵੱਡੇ ਭਾਗਾਂ ਵਾਲੇ ਸ਼ਰਧਾਲੂਓ ! ਤੁਸੀਂ ਭੀ ਪਹਿਲੇ ਆਪਣੇ ਮਨ ਨੂੰ ਉਸ ਪ੍ਰਭੂ ਦੀ ਪ੍ਰੇਮਾ ਭਗਤੀ ਦੇ ਰੰਗ ਵਿਚ ਰੰਗ ਲਓ, ਤਾਂ ਗੁਰੂ ਤਰੁਠ ਕੇ ਤੁਹਾਡੇ 'ਤੇ ਵੀ ਕ੍ਰਿਪਾ ਕਰੇਗਾ।

ਪ੍ਰ: ਗੁਰੂ ਜੀ ਤਰੁਠ ਕੇ ਕੀ ਦਾਤ ਬਖ਼ਸ਼ ਦੇਵੇਗਾ ?

ਉ: ੭. ਸਤਿਗੁਰੂ ਜੀ ਪ੍ਰਸੰਨ ਹੋ ਕੇ ਪ੍ਰੇਮ ਨਾਲ ਹਰੀ ਦੇ ਨਾਮ ਨੂੰ ਦ੍ਰਿੜ੍ਹ ਕਰਾਉਂਦੇ ਹਨ, ਤਾਂ ਤੇ ਐਸੇ ਸਤਿਗੁਰਾਂ ਤੋਂ ਮੈਂ ਸਦਾ ਬਲਿਹਾਰੇ ਜਾਂਦਾ ਹਾਂ।

ਪ੍ਰ: ਕੀ ਨਾਮ ਕਿਸੇ ਹੋਰ ਕਰਮ ਕਰਨ ਨਾਲ ਨਹੀਂ ਮਿਲ ਸਕਦਾ ?

ਉ: ੮. (ਇਹ ਪੱਕਾ ਜਾਣੋ) ਕਿ ਬਿਨਾਂ, ਸਤਿਗੁਰੂ ਤੋਂ ਹਰੀ ਦਾ ਨਾਮ ਨਹੀਂ ਲੱਭ ਸਕਦਾ, ਭਾਵੇਂ ਕੋਈ ਲੱਖਾਂ ਕਰੋੜਾਂ ਪਿਆ ਕਰਮ ਕਰੇ।੨।

ਪ੍ਰ: ਫਿਰ ਕਿਉਂ ਨਹੀਂ ਸਾਰੇ ਗੁਰੂ ਨੂੰ ਆ ਮਿਲਦੇ ?

ਉ: ੯. ਪੂਰਬਲੇ ਪੁੰਨ ਕਰਮਾਂ ਤੋਂ ਬਿਨਾਂ ਸਤਿਗੁਰੂ ਦਾ ਸੰਜੋਗ ਭੀ ਨਹੀਂ ਹੁੰਦਾ, ਭਾਵੇਂ ਕੋਈ ਗੁਰੂ ਦੇ ਘਰ ਜਾ ਕੇ ਵੀ ਕਿਉਂ ਨਾ ਬੈਠਾ ਹੋਵੇ। ਭਾਵੇਂ ਅਤਿ ਨੇੜੇ ਵੀ ਜਾ ਕੇ ਬੈਠਾਂ, ਭਾਵੇਂ ਨਾਲ ਹੀ ਕਿਉਂ ਨਾ ਜੁੜ ਕੇ ਬੈਠਾ ਹੋਵਾਂ। ਭਾਵ ਇਹ ਹੈ ਕਿ ਜਿੰਨਾਂ ਚਿਰ ਤੱਕ ਗੁਰੂ ਉਤੇ ਵਿਸ਼ਵਾਸ ਨ ਹੋਵੇਗਾ, ਉਨਾ ਚਿਰ ਨੇੜੇ ਰਹਿਣ ਨਾਲ ਕੁਝ ਨਹੀਂ ਪ੍ਰਾਪਤ ਹੋ ਸਕਦਾ।

ਪ੍ਰ: ਨੇੜੇ ਰਹਿੰਦਿਆਂ ਵੀ ਕੁਝ ਨ ਪ੍ਰਾਪਤ ਹੋਣ ਦਾ ਕੀ ਕਾਰਨ ਹੈ ?

ਉ:੧੦. ਅਸਲ ਕਾਰਨ ਤਾਂ ਇਹੋ ਹੈ ਕਿ ਇਕ ਤਾਂ ਉਨ੍ਹਾਂ ਦੇ ਅੰਦਰ ਅਗਿਆਨਤਾ ਦਾ ਦੁੱਖ ਹੁੰਦਾ ਹੈ। ਦੂਜਾ, ਜਦੋਂ ਕੁਝ ਸੁਣਦੇ ਹਨ ਤਾਂ ਭਰਮ ਪੈਂਦਾ ਰਹਿੰਦਾ ਹੈ। ਸੋ, ਇਹ ਅਗਿਆਨ ਤੇ ਭਰਮ ਦੋਵੇਂ ਪੜਦਾ ਬਣ ਕੇ ਵਿਚਕਾਰ ਤਣਿਆਂ ਰਹਿੰਦਾ ਹੈ, ਜਿਸ ਕਰਕੇ ਨੇੜੇ ਹੁੰਦਿਆਂ ਭੀ ਦੂਰੀ ਵਾਪਰੀ ਰਹਿੰਦੀ ਹੈ।

੧੧. ਜਿਵੇਂ ਬੇੜੀ ਦੇ ਪਾਸ ਹੁੰਦਿਆਂ ਵੀ ਲੋਹਾ ਵਿਚ ਨ ਚੜ੍ਹਨ ਕਰਕੇ ਦਰਿਆ ਵਿਚ ਡੁੱਬ ਜਾਂਦਾ ਹੈ। ਤਿਵੇਂ ਹੇ ਭਾਈ ! ਮਨਮੁਖ ਭਾਵੇਂ ਗੁਰੂ ਦਾ ਕਿਤਨਾ ਭੀ ਨਿਕਟ ਵਰਤੀ ਹੋਵੇ, ਉਹ ਸ਼ਰਧਾ ਤੋਂ ਸੱਖਣਾ ਹੋਣ ਕਰਕੇ ਭਵ-ਸਾਗਰ ਵਿਚ ਹੀ ਡੁੱਬ ਜਾਂਦਾ ਹੈ। ਜਾਂ ਇਉਂ ਸਮਝ ਲਵੋ ਕਿ ਜਿਵੇਂ ਲੋਹਾ ਪਾਰਸ ਦੇ ਕੋਲ ਤਾਂ ਪਿਆ ਹੈ, ਪਰ ਛੋਹੇ ਤੋਂ ਬਿਨਾਂ ਉਹ ਸੋਨਾ ਨਹੀਂ ਬਣ ਸਕਦਾ। ਤਿਵੇਂ, ਮਨਮੁਖ ਗੁਰੂ-ਘਰ ਵਿਚ ਵਸਦਾ ਹੋਇਆ ਵੀ ਗੁਰੂ ਨੂੰ ਮਿਲਣ ਤੋਂ ਸੱਖਣਾ ਰਹਿੰਦਾ ਹੈ, ਸ਼ਰਧਾ, ਭਾਵ ਸਿਦਕ ਨਾਲ ਸਤਿਸੰਗ ਕੀਤੇ ਬਿਨਾਂ (ਕੰਚਨੁ) ਸ਼ੁਧ ਸਰੂਪ ਨਹੀਂ ਬਣ ਸਕਦਾ।੩।

ਪ੍ਰ: ਹੁਣ ਆਪ ਹੀ ਅਗੇ ਪ੍ਰਸ਼ਨ ਕਰਦੇ ਹਨ ?

ਉ:੧੨. ਸਤਿਗੁਰੂ ਜੀ ਪਾਸ ਮਾਨੋ ਹਰੀ ਦਾ ਨਾਮ ਰੂਪ ਜਹਾਜ਼ ਹੈ, ਉਸ ਉਪਰ ਚੜ੍ਹਿਆ ਕਿਵੇਂ ਜਾਵੇ ?

੧੩. ਹੇ ਭਾਈ ! ਜੋ ਕੋਈ ਗੁਰੂ ਦੇ ਭਾਣੇ ਵਿਚ ਟੁਰ ਪਿਆ, ਸਮਝ ਲਵੋ ਕਿ ਉਹ ਜਹਾਜ਼ ਵਿਚ ਚੜ੍ਹ ਬੈਠਾ ਹੈ।

੧੪. ਗੁਰੂ ਸਾਹਿਬ ਕਹਿੰਦੇ ਹਨ ਕਿ ਉਹ ਧੰਨ ਹਨ, ਧੰਨ ਹਨ, ਉਹ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਸਤਿਗੁਰੂ ਆਪਣੇ ਨਾਮ ਰੂਪ ਜਹਾਜ਼ ਪਰ ਚੜ੍ਹਾ ਕੇ ਹਰੀ ਨਾਲ ਮਿਲਾ ਲੈਂਦਾ ਹੈ।੪।੩।੬੭।

***ਭਾਵਾਰਥ :*** ਸਾਰੇ ਸ਼ਬਦ ਦਾ ਸਿਧਾਂਤ ਇਹ ਹੈ, ਗੋਬਿੰਦ ਦੇ ਅੱਗੇ ਅਰਦਾਸ, ਕਿ ਹੇ ਗੋਬਿੰਦ ! ਮੈਨੂੰ ਆਪਣੇ ਗੁਣ ਗਾਉਣ ਦੀ ਦਾਤ ਬਖ਼ਸ਼ ਤਾਕਿ ਮੇਰਾ ਮਨ ਸੰਸਾਰਕ ਨਾਸਵਾਨ ਪਦਾਰਥਾਂ ਵਲੋਂ ਸਦਾ ਲਈ ਤ੍ਰਿਪਤ ਹੋ ਜਾਵੇ।

ਪਰ, ਪ੍ਰਭੂ ਦੇ ਗੁਣ ਗਾਉਣ ਦੀ ਦਾਤ, ਬਿਨਾਂ ਸਤਿਗੁਰਾਂ ਦੀ ਬਖ਼ਸ਼ਸ਼ ਤੋਂ ਨਹੀਂ ਮਿਲਦੀ, ਭਾਵੇਂ ਉਹ ਸਦਾ ਗੁਰੂ ਦੇ ਨੇੜੇ ਤੋਂ ਨੇੜੇ ਵੀ ਕਿਉਂ ਨ ਵਸਦਾ ਹੋਵੇ, ਜਿੰਨਾ ਚਿਰ ਉਨ੍ਹਾਂ ਦੇ ਅੰਤਰ ਆਤਮੇ ਅਗਿਆਨ ਤੇ ਭਰਮ ਹੈ, ਉਤਨਾ ਚਿਰ ਉਹ ਕੰਚਨ ਵਾਂਗ ਸ਼ੁਧ ਸਰੂਪ ਨਹੀਂ ਹੁੰਦੇ।

ਭਾਵੇਂ ਬੇੜੀ ਕੋਲ ਹੀ ਹੈ, ਲੋਹਾ ਉਤਨਾ ਚਿਰ ਦਰਿਆ ਤੋਂ ਪਾਰ ਨਹੀਂ ਹੋ ਸਕੇਗਾ, ਜਿਤਨਾ ਚਿਰ ਉਹ ਬੇੜੀ 'ਤੇ ਨਹੀਂ ਚੜ੍ਹ ਜਾਂਦਾ। ਮਨਮੁਖ ਦੀ ਦਸ਼ਾ ਭੀ ਗੁਰੂ ਦੀ ਸ਼ਰਧਾ ਤੋਂ ਸੱਖਣਾ ਰਹਿਣ ਨਾਲ, ਇਸੇ ਤਰ੍ਹਾਂ ਹੁੰਦੀ ਹੈ, ਉਹ ਸੰਸਾਰ-ਸਾਗਰ ਵਿਚ ਡੁੱਬਿਆ ਹੀ ਰਹਿੰਦਾ ਹੈ।

ਸਤਿਗੁਰੂ ਦੇ ਪਾਸ ਹੀ ਹਰੀ ਦਾ ਨਾਮ ਰੂਪ ਜਹਾਜ਼ ਹੈ। ਇਸ ਗੁਰੂ ਦੇ ਜਹਾਜ਼ ਪਰ ਇਹੀ ਇਕ ਬੈਠਣਾ ਹੈ, ਜੋ ਗੁਰੂ ਦੇ ਭਾਣੇ ਵਿਚ ਪ੍ਰਸੰਨ ਰਹਿ ਜੀਵਨ ਗੁਜ਼ਾਰਨਾ ਹੈ, ਰਾਜ਼ਕ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਗੁਰਮੁਖ ਧੰਨਤਾ ਯੋਗ ਹਨ, ਉਨ੍ਹਾਂ ਨੂੰ ਹੀ ਗੁਰੂ ਨੇ ਉਸ ਪ੍ਰਭੂ ਨਾਲ ਮਿਲਾ ਦਿੱਤਾ ਹੈ।

## ਸਿਰੀਰਾਗੁ ਮਹਲਾ ੪ ॥

**੧. ਹਉ ਪੰਥੁ ਦਸਾਈ ਨਿਤ ਖੜੀ**
**ਕੋਈ ਪ੍ਰਭੁ ਦਸੇ ਤਿਨਿ ਜਾਉ ॥**
**੨. ਜਿਨੀ ਮੇਰੀ ਪਿਆਰਾ ਰਾਵਿਆ**
**ਤਿਨ ਪੀਛੈ ਲਾਗਿ ਫਿਰਾਉ ॥**
**੩. ਕਰਿ ਮਿੰਨਤਿ ਕਰਿ ਜੋਦੜੀ**
**ਮੈ ਪ੍ਰਭੁ ਮਿਲਣੈ ਕਾ ਚਾਉ ॥੧॥**
**੪. ਮੇਰੇ ਭਾਈ ਜਨਾ ਕੋਈ ਮੋਕਉ**
**ਹਰਿ ਪ੍ਰਭੁ ਮੇਲਿ ਮਿਲਾਇ ॥**
**੫. ਹਉ ਸਤਿਗੁਰ ਵਿਟਹੁ ਵਾਰਿਆ**
**ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ਰਹਾਉ॥**
**੬. ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥**

**੭. ਨਿਮਾਣਿਆ ਗੁਰੁ ਮਾਣੁ ਹੈ**
**ਗੁਰੁ ਸਤਿਗੁਰੁ ਕਰੇ ਸਾਬਾਸਿ ॥**
**੮. ਹਉ ਗੁਰੁ ਸਾਲਾਹਿ ਨ ਰਜਊ**
**ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥**
**੯. ਸਤਿਗੁਰ ਨੋ ਸਭ ਕੋ ਲੋਚਦਾ**
**ਜੇਤਾ ਜਗਤੁ ਸਭੁ ਕੋਇ ॥**
**੧੦. ਬਿਨੁ ਭਾਗਾ ਦਰਸਨੁ ਨਾ ਥੀਐ**
**ਭਾਗਹੀਣ ਬਹਿ ਰੋਇ ॥**
**੧੧. ਜੋ ਹਰਿ ਪ੍ਰਭ ਭਾਣਾ ਸੋ ਥੀਆ**
**ਧੁਰਿ ਲਿਖਿਆ ਨ ਮੇਟੈ ਕੋਇ ॥੩॥**
**੧੨. ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥**
**੧੩. ਆਪਿ ਦਇਆ ਕਰਿ ਮੇਲਸੀ**
**ਗੁਰ ਸਤਿਗੁਰ ਪੀਛੈ ਪਾਇ ॥**
**੧੪. ਸਭੁ ਜਗਜੀਵਨੁ ਜਗਿ ਆਪਿ ਹੈ**
**ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥**

***ਪਦ ਅਰਥ :*** ਪੰਥੁ—ਰਸਤਾ। ਦਸਾਈ—ਪੁੱਛਦੀ। ਜੋਦੜੀ—ਬੇਨਤੀ, ਜੋ ਦੋਵੇਂ ਹੱਥ ਜੋੜ ਕੀਤੀ ਜਾਵੇ। ਵਿਟਹੁ—ਉਪਰੋਂ।

***ਅਰਥ :***

ਪ੍ਰ: ਤੁਹਾਡੇ ਮਨ ਅੰਦਰ ਉਸ ਪ੍ਰਭੂ ਦੇ ਮਿਲਣ ਦੀ ਕਿਤਨੀ ਕੁ ਸੱਧਰ ਹੈ ?

ਉ: ੧. ਮੈਂ ਜਗਿਆਸੂ ਰੂਪ ਇਸਤਰੀ ਸਦਾ ਹੀ (ਖੜੀ) ਭਾਵ ਸਾਵਧਾਨ ਹੋ ਕੇ ਮਾਰਗ ਪੁੱਛਦੀ ਹਾਂ, ਜੇ ਕੋਈ ਮੈਨੂੰ ਪ੍ਰਭੂ-ਪ੍ਰਮੇਸ਼ਰ ਦਾ ਰਾਹ ਦੱਸੇ (ਤਿਨ ਜਾਉ) ਉਨ੍ਹਾਂ ਦੇ ਪਾਸ ਮੈਂ ਜਾਵਾਂ।

੨. ਜਿਨ੍ਹਾਂ ਗੁਰਮੁਖਾਂ ਨੇ ਉਸ ਪਿਆਰੇ ਦੇ ਮਿਲਾਪ ਦਾ ਰਸ ਮਾਣਿਆ ਹੈ, ਮੈਂ ਤਾਂ ਚਾਹੁੰਦੀ ਹਾਂ ਕਿ ਉਨ੍ਹਾਂ ਦੇ ਪਿੱਛੇ ਪਿੱਛੇ ਲੱਗੀ ਫਿਰਾਂ।

੩. ਉਨ੍ਹਾਂ ਅੱਗੇ ਜੋਦੜੀ ਕਰਾਂ, ਉਨ੍ਹਾਂ ਅੱਗੇ ਮਿੰਨਤਾਂ ਕਰਾਂ ਤੇ ਆਖਾਂ ਕਿ ਮੈਨੂੰ ਉਸ ਆਪਣੇ ਪ੍ਰਭੂ ਦੇ ਮਿਲਣੇ ਦਾ ਚਾਉ ਹੈ।

੪. ਹੇ ਭਾਈ ਜਨੋ ! ਸਤਿਸੰਗੀਓ ਕੋਈ ਮੈਨੂੰ ਹਰੀ ਪ੍ਰਭੂ ਦੇ ਮੇਲ ਵਿਚ ਮਿਲਾ ਦਿਓ।

੫. ਤਾਂ ਤੇ ਮੈਂ ਐਸੇ ਸਤਿਗੁਰੂ ਦੇ ਉਪਰੋਂ ਬਲਿਹਾਰਨੇ ਜਾਂਦਾ ਹਾਂ। ਜਿਸ ਸਤਿਗੁਰੂ ਨੇ ਜਗਿਆਸੂਆਂ ਨੂੰ ਹਰੀ ਪ੍ਰਭੂ ਆਪਣਾ ਆਪ ਰੂਪ ਕਰਕੇ ਵਿਖਾ ਦਿੱਤਾ ਹੈ।੧।ਰਹਾਉ।

੬. ਹੁਣ ਮੈਂ ਨਿਮਾਣੀ ਹੋ ਕੇ ਆਪਣੇ ਪੂਰੇ ਸਤਿਗੁਰੂ ਦੇ ਚਰਨਾਂ ਦੇ ਵਿਚ ਢਹਿ ਪਵਾਂ।

੭. ਉਹ ਗੁਰੂ ਨਿਮਾਣਿਆਂ ਦਾ ਮਾਣ ਹੈ, ਜੋ ਨਿਮਾਣਿਆਂ ਨੂੰ ਸ਼ਾਬਾਸ਼ ਦੇਂਦਾ ਹੈ।

੮. ਮੈਂ ਇਸ ਲਈ ਐਸੇ ਗੁਰੂ ਨੂੰ ਸਲਾਹੁੰਦਾ ਹੋਇਆ ਕਦੀ ਭੀ ਰੱਜਦਾ ਨਹੀਂ, ਕਿਉਂਕਿ ਉਹ ਮੈਨੂੰ ਹਰੀ ਮੇਰੇ ਕੋਲੋਂ ਹੀ ਮੇਲ ਦੇਂਦਾ ਹੈ, ਭਾਵ ਅੰਦਰੋਂ ਹੀ ਪ੍ਰਗਟ ਕਰ ਦੇਂਦਾ ਹੈ।

ਪ੍ਰ: ਅਜਿਹੇ ਸਤਿਗੁਰੂ ਨੂੰ ਸਭ ਕੋਈ ਕਿਉਂ ਨਹੀਂ ਮਿਲਣਾ ਚਾਹੁੰਦਾ ?

ਉ: ੯. ਭਾਵੇਂ ਐਸੇ ਮੇਲਣਹਾਰ ਸਤਿਗੁਰੂ ਨੂੰ ਸਭ ਕੋਈ ਮਿਲਣਾ ਚਾਹੁੰਦਾ ਹੈ, ਜਿਤਨਾ ਭੀ ਜਗਤ ਵਿਚ ਕੋਈ ਵਸਣ ਵਾਲਾ ਹੈ।

੧੦. ਪਰ, ਐਸੇ ਉਪਕਾਰੀ ਸਤਿਗੁਰੂ ਦੇ ਦਰਸ਼ਨ ਚੰਗੇ ਭਾਗਾਂ ਤੋਂ ਬਿਨਾਂ ਨਹੀਂ ਹੋ ਸਕਦੇ। ਭਾਗ-ਹੀਣੇ ਨਿਰਾਸ ਹੋਏ ਬੈਠੇ ਰੋਂਦੇ ਰਹਿੰਦੇ ਹਨ।

੧੧. ਪਰ, ਕਰੇ ਵੀ ਕੋਈ ਕੀ, ਜੋ ਹਰੀ ਪ੍ਰਭੂ ਦਾ ਭਾਣਾ ਹੁੰਦਾ ਹੋਣਾ ਤਾਂ ਓਹੀ ਹੋਇਆ, ਧੁਰੋਂ ਉਸ ਪ੍ਰਭੂ ਦਾ ਲਿਖਿਆ ਕੋਈ ਮੇਟ ਹੀ ਨਹੀਂ ਸਕਦਾ।੩।

੧੨. ਸਭ ਕੁਝ ਹਰੀ ਪ੍ਰਭੂ ਦੇ ਹੱਥ ਹੈ, ਸਭ ਕੁਝ ਉਹ ਆਪ ਹੀ ਹੈ, ਭਾਵ ਉਹ ਆਪੇ ਹੀ ਹਰੀ ਹੈ ਤੇ ਆਪੇ ਹੀ ਸਤਿਗੁਰੂ ਹੈ, ਉਹ ਆਪੇ ਹੀ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ।

੧੩. ਇਸ ਤਰ੍ਹਾਂ ਕਿ ਪਹਿਲੋਂ ਸਤਿਗੁਰੂ ਦੇ ਪਿਛੇ ਪਾ ਕੇ ਭਾਵ ਲੜ ਲਾ ਕੇ ਫਿਰ ਦਇਆ ਕਰਕੇ ਆਪਣੇ ਨਾਲ ਆਪ ਹੀ ਮਿਲਾ ਲੈਂਦਾ ਹੈ।

੧੪. ਉਹ ਆਪ ਹੀ ਸਾਰੇ ਜਗਤ ਵਿਚ ਸਾਰੇ ਜਗਤ ਦਾ ਜੀਵਨ ਹੈ, ਗੁਰੂ ਸਾਹਿਬ ਜੀ ਕਹਿੰਦੇ ਹਨ, ਜਿਵੇਂ ਜਲ ਦਾ ਤਰੰਗ ਵਾਸਤਵ ਵਿਚ ਜਲ ਦਾ ਹੀ ਰੂਪ ਹੈ, ਜਦੋਂ ਜਲ ਤੇ ਤਰੰਗ ਭਿੰਨ ਪ੍ਰਤੀਤ ਹੁੰਦਾ ਹੈ ਤਾਂ ਭੀ ਉਹ ਜਲ ਸਰੂਪ ਹੀ ਹੁੰਦਾ ਹੈ ਅਤੇ ਜਦੋਂ ਜਲ ਵਿਚ ਅਭੇਦ ਹੁੰਦਾ ਹੈ, ਤਾਂ ਭੀ ਜਲ ਸਰੂਪ ਹੀ ਹੈ। ਤਿਵੇਂ, ਜਦੋਂ ਜਗਤ ਬ੍ਰਹਮ ਤੋਂ ਭਿੰਨ ਭਾਸਦਾ ਹੈ ਤਾਂ ਭੀ ਬ੍ਰਹਮ ਸਰੂਪ ਹੀ ਹੈ, ਕਿਉਂਕਿ ਕਲਪਤ ਵਸਤੂ ਦਾ ਅਭਾਵ ਅਧਿਸ਼ਟਾਨ ਰੂਪ ਹੀ ਹੁੰਦਾ ਹੈ, ਭਿੰਨ ਕੁਛ ਨਹੀਂ ਹੁੰਦਾ।੪।੪।੬੮।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਸ ਆਪਣੇ ਪ੍ਰਭੂ ਦੇ ਮਿਲਣ ਦੀ ਤੀਬਰ ਇੱਛਾ ਪ੍ਰਗਟ ਕਰਦੇ ਹਨ, ਕਿ ਮੇਰੇ ਮਨ ਅੰਦਰ ਇਤਨੀ ਅਭਿਲਾਖਾ ਹੈ ਕਿ ਮੈਂ ਰਾਹਾਂ 'ਤੇ ਖੜੀ ਰਾਹੀਆਂ ਤੋਂ ਪੁੱਛਦੀ ਰਹਿੰਦੀ ਹਾਂ ਕਿ ਮੈਨੂੰ ਕੋਈ ਉਸ ਪਿਆਰੇ ਸਾਂਈ ਦਾ ਰਾਹ ਦੱਸਣ ਵਾਲੇ ਦੀ ਕੋਈ ਦਸ ਪਾਵੇ, ਮੈਂ ਉਸ ਪਾਸੋਂ ਜਾ ਪੁੱਛਾਂ ਕਿ ਉਹ ਮਾਲਕ (ਪ੍ਰਮੇਸ਼ਰ) ਕਿਵੇਂ ਮਿਲ ਸਕਦਾ ਹੈ।

ਜਦੋਂ ਮੈਨੂੰ ਉਹ ਮੇਰਾ ਪਿਆਰਾ ਸਤਿਗੁਰੂ ਮਿਲ ਜਾਵੇ ਤਾਂ ਮੈਂ ਨਿਰਮਾਣ ਹੋ ਉਸ ਦੇ ਚਰਨੀਂ ਢਹਿ ਪਵਾਂ, ਕਿਉਂਕਿ ਉਹ ਸਤਿਗੁਰੂ ਹੀ ਨਿਮਾਣਿਆਂ ਨੂੰ ਮਾਣ ਬਖ਼ਸ਼ਣ ਵਾਲਾ ਹੈ। ਪਰ ਇਉਂ ਲੋਚਦਾ ਤਾਂ ਸਾਰਾ ਹੀ ਜਗਤ ਹੈ, ਪਰ ਭਾਗਾਂ ਤੋਂ ਬਿਨਾਂ ਉਸ ਗੁਰੂ ਨੂੰ ਮਿਲਣ ਦੀ ਆਸ ਨਹੀਂ ਪੁਗਦੀ। ਗੁਰੂ ਦਾ ਮੇਲ ਵੀ ਮੇਹਰ ਹੈ, ਉਸ ਮਾਲਕ ਦੀ। ਉਸ ਵਾਹਿਗੁਰੂ ਨਾਲ ਅਭੇਦਤਾ ਹੋਣ ਲਈ ਗੁਰੂ ਦੀ ਸੇਵਾ ਤੇ ਸੰਗਤ ਨਿਰਮਾਣ ਹੋ ਕੇ ਕਰਨੀ ਚਾਹੀਦੀ ਹੈ।

## ਸਿਰੀਰਾਗੁ ਮਹਲਾ ੪ ॥

**੧. ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ**
**ਕਿਤੁ ਬਿਧਿ ਮਿਲੈ ਰਸੁ ਖਾਇ ॥**

**੨. ਜਾਇ ਪੁਛਹੁ ਸੋਹਾਗਣੀ**
**ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥**
**੩. ਓਇ ਵੇਪਰਵਾਹ ਨ ਬੋਲਨੀ**
**ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥**
**੪. ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥**
**੫. ਸਜਣੁ ਸਤਿਗੁਰੁ ਪੁਰਖੁ ਹੈ**
**ਦੁਖੁ ਕਢੈ ਹਉਮੈ ਮਾਰਿ ॥੧॥ਰਹਾਉ॥**
**੬. ਗੁਰਮੁਖੀਆ ਸੋਹਾਗਣੀ**
**ਤਿਨ ਦਇਆ ਪਈ ਮਨਿ ਆਇ ॥**
**੭. ਸਤਿਗੁਰ ਵਚਨੁ ਰਤੰਨੁ ਹੈ**
**ਜੋ ਮੰਨੇ ਸੁ ਹਰਿ ਰਸੁ ਖਾਇ ॥**
**੮. ਸੇ ਵਡਭਾਗੀ ਵਡ ਜਾਣੀਅਹਿ**
**ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥**
**੯. ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ**
**ਭਾਗਹੀਣ ਨਹੀ ਖਾਇ ॥**
**੧੦. ਬਿਨੁ ਸਤਿਗੁਰ ਪਲੈ ਨਾ ਪਵੈ**
**ਮਨਮੁਖ ਰਹੇ ਬਿਲਲਾਇ ॥**
**੧੧. ਓਇ ਸਤਿਗੁਰ ਆਗੈ ਨਾ ਨਿਵਹਿ**
**ਓਨਾ ਅੰਤਰਿ ਕ੍ਰੋਧੁ ਬਲਾਇ ॥੩॥**
**੧੨. ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥**
**੧੩. ਆਪਿ ਦਇਆ ਕਰਿ ਦੇਵਸੀ**
**ਗੁਰਮੁਖਿ ਅੰਮ੍ਰਿਤੁ ਚੋਇ ॥**
**੧੪. ਸਭੁ ਤਨੁ ਮਨੁ ਹਰਿਆ ਹੋਇਆ**
**ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥**

***ਅਰਥ :***

ਪ੍ਰ: ੧. ਸਾਰਿਆਂ ਰਸਾਂ ਵਿਚੋਂ ਅਤਯੰਤ ਵੱਡਾ ਨਾਮ-ਰਸ ਹੈ, ਕਿਉਂਕਿ ਵਿਸ਼ੇ-ਰਸ ਤਾਂ ਜਨਮ ਮਰਨ ਦੇਣ ਵਾਲੇ ਹਨ ਅਤੇ ਨਾਮ-ਰਸ ਇਨ੍ਹਾਂ ਨੂੰ ਦੂਰ ਕਰਨ ਵਾਲਾ ਹੈ, ਇਹ ਰਸ ਸਾਨੂੰ ਕਿਸ ਤਰ੍ਹਾਂ ਮਿਲੇ, ਜੋ ਇਸ ਨੂੰ (ਖਾਇ) ਪੀਵੀਏ ?

ਉ:੨. ਇਸ ਰਸ ਦੇਣ ਦੀ ਸਮਰਥਾ ਉਸ ਪ੍ਰਭੂ ਦੀਆਂ ਸੁਹਾਗਣਾਂ ਰੂਪ ਗੁਰਮੁਖਾਂ ਵਿਚ ਹੈ, ਉਨ੍ਹਾਂ ਨੂੰ ਜਾ ਕੇ ਪੁੱਛੋ ਕਿ ਤੁਹਾਨੂੰ ਨਾਮ-ਰਸ ਦਾਤਾ (ਪ੍ਰਭੂ) ਕਿਸ ਤਰ੍ਹਾਂ ਆ ਮਿਲਿਆ ਸੀ ?

੩. ਜਦ ਮੈਂ ਉਨ੍ਹਾਂ ਨੂੰ ਜਾ ਕੇ ਪੁੱਛਿਆ, ਤਾਂ ਉਹ ਐਸੇ ਬੇ-ਪ੍ਰਵਾਹ, ਨਿਰਇੱਛਤ ਤੱਕੇ, ਅੱਗੋਂ ਬੋਲਣ ਹੀ ਨਾ, ਪਰ ਮੈਂ ਨਿਰਾਸ ਨਾ ਹੋ ਕੇ ਮਲ-ਮਲ ਕੇ ਪਈ ਉਨ੍ਹਾਂ ਦੇ ਚਰਨ ਧੋਵਾਂ, ਭਾਵ ਸੇਵਾ ਕਰਦੀ ਰਹੀ ਕਿ ਕਦੀ ਤਾਂ ਮੇਰੇ ਉਤੇ ਦਇਆ ਦ੍ਰਿਸ਼ਟੀ ਕਰਨਗੇ।੧।

੪. ਅੰਤ ਨੂੰ ਉਨ੍ਹਾਂ ਵਲੋਂ ਬਚਨ ਹੋਇਆ, ਕਿ ਹੇ ਭਾਈ! ਸੱਜਣ ਨੂੰ ਮਿਲ ਕੇ ਉਸ ਹਰੀ ਪ੍ਰਮੇਸ਼ਰ ਦੇ ਗੁਣਾਂ ਨੂੰ (ਸਾਰਿ) ਉਚਾਰਨ ਕਰਦਾ ਰਹੁ। (ਮੈਂ ਪੁੱਛਿਆ 'ਜੀ! ਸੱਜਣ ਕੌਣ ਹੈ ?' ਤਾਂ ਅੱਗੋਂ ਹੁਕਮ ਆਇਆ ਕਿ ਹੇ ਭਾਈ!)

੫. (ਸਹੀ) ਸੱਜਣ ਤਾਂ ਸਤਿਗੁਰੂ ਪੁਰਖ ਹੀ ਹਨ, ਜੋ ਅੰਦਰੋਂ ਹਉਮੈ ਦੇ ਦੁਖ ਨੂੰ ਮਾਰ ਕੇ ਕੱਢ ਦੇਂਦੇ ਹਨ।੧।ਰਹਾਉ।

ਪ੍ਰ: ਕੀ ਇਹ ਉਪ੍ਰੋਕਤ ਉੱਤਰ ਤੁਹਾਡੀ ਸੇਵਾ ਤੋਂ ਰੀਝ ਕੇ ਦਿੱਤਾ ਸੀ ?

ਉ: ੬. ਨਹੀਂ, ਸੇਵਾ ਕਰਨ ਦਾ ਤਾਂ ਮੈਨੂੰ ਢੰਗ ਹੀ ਨਹੀਂ ਸੀ ਆਉਂਦਾ, ਪਰ ਉਹ ਗੁਰਮੁਖਾਂ ਰੂਪ ਸੁਹਾਗਵੰਤੀਆਂ, ਹਰ ਸਮੇਂ ਗੁਰੂ ਦੇ ਸਨਮੁਖ ਰਹਿਣ ਵਾਲੀਆਂ ਹੁੰਦੀਆਂ ਹਨ, ਉਨ੍ਹਾਂ ਵਿਚ ਵੀ ਗੁਰੂ ਵਾਲਾ ਦਇਆਲੂ ਸੁਭਾਅ ਆ ਜਾਂਦਾ ਹੈ, ਇਸ ਲਈ ਮੇਰੇ ਮਨ ਦੀ ਦੀਨ ਦਸ਼ਾ ਨੂੰ ਤੱਕ ਕੇ ਉਨ੍ਹਾਂ ਦੇ ਮਨ ਅੰਦਰ ਦਇਆ ਆ ਗਈ। ਤਾਂ ਮੈਨੂੰ ਉਨ੍ਹਾਂ ਸੁਹਾਗਣਾਂ (ਗੁਰਮੁਖਾਂ) ਨੇ ਸਮਝਾਇਆ ਕਿ ਹੇ ਭਾਈ! ਵੇਖ :

੭. ਸਤਿਗੁਰੂ ਜੀ ਦਾ ਉਪਦੇਸ਼ ਰਤਨ ਸਮਾਨ ਅਮੋਲਕ ਹੁੰਦਾ ਹੈ, ਜੋ ਵੀ ਕੋਈ ਇਸ ਨੂੰ ਮੰਨ ਲਵੇ, ਉਹ ਫਿਰ ਹਰੀ ਦੇ ਨਾਮ-ਰਸ ਨੂੰ (ਖਾਇ) ਖਾਂਦਾ, ਧਾਰਨ ਕਰਦਾ ਹੈ, (ਛਕਦਾ ਹੈ)।

੮. ਉਹ ਫਿਰ ਵੱਡੇ ਵਡਭਾਗੀ ਜਾਣੇ ਜਾਂਦੇ ਹਨ, ਜਿਨ੍ਹਾਂ ਨੇ ਗੁਰੂ ਦੇ ਭਾਣੇ ਵਿਚ ਚਲ ਕੇ ਨਾਮ-ਰਸ (ਖਾਧਾ) ਪੀਤਾ ਹੈ ਅਤੇ ਉਸ ਰਸ ਨੂੰ ਜਾਣਦੇ ਭੀ ਓਹੀ ਹਨ।੨।

ਪ੍ਰ: ਨਾਮ-ਰਸ ਪ੍ਰਾਪਤ ਕਰਨ ਵਾਲਿਆਂ ਦੀ ਮਾਨਸਕ ਅਵਸਥਾ ਕੀ ਹੁੰਦੀ ਹੈ ?

ਉ: ੯. ਉਹ ਵੇਖਦੇ ਹਨ ਕਿ ਸੰਸਾਰ ਦੇ ਹੋਰ ਰਸ ਤਾਂ ਸਾਰੇ ਇਕ ਦੇਸੀ ਅਤੇ ਮੁੱਕ ਜਾਣ ਵਾਲੇ ਹਨ। ਪਰ, ਇਹ ਹਰੀ ਦਾ ਨਾਮ-ਰਸ ਵਣਾਂ ਵਿਚ, ਤ੍ਰਿਣ ਆਦਿਕਾਂ ਸਾਰੀ ਸ੍ਰਿਸ਼ਟੀ ਵਿਚ ਪੂਰਨ ਹੋ ਰਿਹਾ ਹੈ, ਪਰ ਕਾਸ਼! ਇਸ ਨੂੰ ਭਾਗ-ਹੀਣੇ ਮਨਮੁਖ ਨਹੀਂ ਖਾ ਸਕਦੇ।

ਪ੍ਰ: ਉਹ ਮਨਮੁਖ ਇਸ ਅਮੋਲਕ ਦਾਤ (ਨਾਮ-ਰਸ) ਨੂੰ ਕਿਉਂ ਨਹੀਂ ਖਾਂਦੇ ?

ਉ:੧੦. ਕਿਉਂਕਿ ਇਹ ਸਤਿਗੁਰੂ ਤੋਂ ਸਖਣਿਆਂ ਦੇ ਰਿਦੇ ਰੂਪ ਪੱਲੇ ਵਿਚ ਨਹੀਂ ਪੈ ਸਕਦਾ, ਉਹ ਮਨਮੁਖ ਨਿਗੁਰੇ ਰਹਿ ਕੇ ਬਥੇਰੀਆਂ ਵਿਲਕਣੀਆਂ ਲੈ ਰਹੇ ਹਨ, ਕਿ ਅਸੀਂ ਪ੍ਰਾਪਤ ਕਰ ਸਕੀਏ, (ਪਰ ਉਹ) :

੧੧. ਸਤਿਗੁਰਾਂ ਦੇ ਚਰਨੀਂ ਆ ਕੇ ਨਹੀਂ ਨਿਉਂਦੇ, ਕਿਉਂਕਿ ਉਨ੍ਹਾਂ ਦੇ ਅੰਦਰ ਕ੍ਰੋਧ ਰੂਪੀ ਬਲਾ (ਚੁੜੇਲ) ਵਸ ਰਹੀ ਹੁੰਦੀ ਹੈ, ਇਸੇ ਲਈ ਉਨ੍ਹਾਂ ਨੂੰ ਇਹ ਨਾਮ-ਰਸ ਪ੍ਰਾਪਤ ਨਹੀਂ ਹੁੰਦਾ।੩।

੧੨. ਹੇ ਭਾਈ! ਜੋ ਵਾਹਿਗੁਰੂ ਹੈ ਉਹ ਆਪ ਹੀ ਹਰਿ ਹਰਿ ਨਾਮ-ਰਸ ਹੋ ਰਿਹਾ ਹੈ ਅਤੇ ਆਪ ਹੀ ਹਰਿ ਹਰਿ ਰਸ ਲੈਣ ਵਾਲਾ ਜਗਿਆਸੂ ਹੈ।

੧੩. ਅਤੇ ਆਪ ਆਪਣੀ ਦਇਆ ਕਰਕੇ ਗੁਰੂ ਰੂਪ ਹੋ ਕੇ ਜਗਿਆਸੂਆਂ ਦੇ ਮੁਖ ਵਿਚ ਨਾਮ-ਰਸ ਚੋਂਦਾ ਹੈ।

੧੪. ਗੁਰੂ ਸਾਹਿਬ ਕਹਿੰਦੇ ਹਨ—ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਹਰੀ ਵਸਿਆ ਹੈ, ਉਨ੍ਹਾਂ ਦਾ ਤਾਂ ਸਭ ਤਨ ਮਨ ਹਰਿਆ

ਭਰਿਆ ਹੋ ਗਿਆ, ਭਾਵ ਤਨ ਸਫਲ ਹੋ ਗਿਆ ਅਤੇ ਮਨ ਵਿਚ ਆਤਮਾਨੰਦ ਨੂੰ ਪ੍ਰਾਪਤ ਕਰ ਲਿਆ ਹੈ।੪।੫।੬੯।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਨਾਮ ਨੂੰ ਸਭ ਰਸਾਂ ਤੋਂ ਉੱਤਮ ਬਿਆਨ ਕਰਦੇ ਹਨ, ਇਸ ਲਈ ਕਿ ਜੀਵ ਨੂੰ ਅਮਰ ਕਰ ਦੇਂਦਾ ਹੈ, ਪਰ ਇਹ ਪ੍ਰਾਪਤ ਉਨ੍ਹਾਂ ਸੁਹਾਗਣਾਂ (ਗੁਰਮੁਖਾਂ) ਪਾਸੋਂ ਹੁੰਦਾ ਹੈ, ਜਿਨ੍ਹਾਂ ਦੀ ਆਪਣੇ ਸੱਚੇ ਮਾਲਕ ਨਾਲ ਅਭੇਦਤਾ ਹੈ।

**ਪ੍ਰਸ਼ਨ :** "ਗੁਰੂ ਪ੍ਰਸੰਨ ਕਿਵੇਂ ਹੋਵੇਗਾ ?"

**ਉੱਤਰ :** "ਉਸਦੇ ਬਚਨਾਂ ਦੀ ਪਾਲਣਾ ਕਰੋ।" ਉਹ ਕੀ ਹੈ—ਨਾਮ ਜਪਣਾ, ਗੁਰਬਾਣੀ ਦੁਆਰਾ ਹਰੀ ਦੇ ਗੁਣ ਗਾਇਨ ਕਰਨੇ, ਪਾਪਾਂ ਤੋਂ ਬਚ ਕੇ ਸਤਿਸੰਗ ਕਰਦੇ ਰਹਿਣਾ, ਇਸ ਤਰ੍ਹਾਂ ਹਰੀ ਨਾਮ-ਰਸ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦਾ ਸਦਕਾ ਜੀਵ ਉਸ ਪ੍ਰਭੂ ਨਾਲ ਸਦਾ ਲਈ ਅਭੇਦ ਹੋ ਜਾਂਦਾ ਹੈ।

**ਸਿਰੀਰਾਗੁ ਮਹਲਾ ੪ ॥**

**੧. ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥**
**੨. ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥**
**੩. ਗੁੜੁ ਮਿਠਾ ਮਾਇਆ ਪਸਰਿਆ**
**ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥**
**੪. ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥**
**੫. ਪੁਤੁ ਕਲਤੁ ਮੋਹੁ ਬਿਖੁ ਹੈ**
**ਅੰਤਿ ਬੇਲੀ ਕੋਇ ਨ ਹੋਇ ॥੧॥ਰਹਾਉ॥**
**੬. ਗੁਰਮਤਿ ਹਰਿ ਲਿਵ ਉਬਰੇ**
**ਅਲਿਪਤੁ ਰਹੇ ਸਰਣਾਇ ॥**
**੭. ਓਨੀ ਚਲਣੁ ਸਦਾ ਨਿਹਾਲਿਆ**
**ਹਰਿ ਖਰਚੁ ਲੀਆ ਪਤਿ ਪਾਇ ॥**
**੮. ਗੁਰਮੁਖਿ ਦਰਗਹ ਮੰਨੀਅਹਿ**
**ਹਰਿ ਆਪਿ ਲਏ ਗਲਿ ਲਾਇ ॥੨॥**
**੯. ਗੁਰਮੁਖਾ ਨੋ ਪੰਥੁ ਪਰਗਟਾ**
**ਦਰਿ ਠਾਕ ਨ ਕੋਈ ਪਾਇ ॥**
**੧੦. ਹਰਿ ਨਾਮੁ ਸਲਾਹਨਿ ਨਾਮੁ ਮਨਿ**
**ਨਾਮਿ ਰਹਨਿ ਲਿਵ ਲਾਇ ॥**
**੧੧. ਅਨਹਦ ਧੁਨੀ ਦਰਿ ਵਜਦੇ**
**ਦਰਿ ਸਚੈ ਸੋਭਾ ਪਾਇ ॥੩॥**
**੧੨. ਜਿਨੀ ਗੁਰਮੁਖਿ ਨਾਮੁ ਸਲਾਹਿਆ**
**ਤਿਨਾ ਸਭ ਕੋ ਕਹੈ ਸਾਬਾਸਿ ॥**
**੧੩. ਤਿਨ ਕੀ ਸੰਗਤਿ ਦੇਹਿ ਪ੍ਰਭ**
**ਮੈ ਜਾਚਿਕ ਕੀ ਅਰਦਾਸਿ ॥**
**੧੪. ਨਾਨਕ ਭਾਗ ਵਡੇ ਤਿਨਾ ਗੁਰਮੁਖਾ**
**ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥੩੧॥੬॥੭੦॥**

***ਪਦ ਅਰਥ :*** ਦਿਨਸੁ—ਦਿਨੁ। ਆਥਵੈ—ਅਸਤ ਹੋਣਾ, ਮੁੱਕ ਜਾਣਾ। ਮੂਸਾ—ਚੂਹਾ, ਭਾਵ ਕਾਲ ਰੂਪੀ ਚੂਹਾ, ਸਮਾਂ। ਗੁੜੁ—ਢਿੱਲਾ ਗੁੜ। ਕਲਤੁ—ਇਸਤ੍ਰੀ। ਬਿਖੁ—ਵਿਹੁ, ਜ਼ਹਿਰ। ਨਿਹਾਲਿਆ—ਦੇਖਿਆ। ਲਾਜੁ ਟੁਕਾਇ—ਲੱਜ ਟੁਕਦਾ ਹੈ ਚੂਹਾ, ਜਿਵੇਂ ਉਮਰ ਨੂੰ ਘਟਾਉਂਦਾ ਹੈ ਕਾਲ ਤਿਵੇਂ। ਪੰਥੁ—ਰਸਤਾ। ਨਿਹਾਲਿਆ—ਵੇਖਿਆ। ਠਾਕ—ਰੋਕ, ਰੁਕਾਵਟ। ਮਤਿ—ਸਿਖਿਆ। ਜਾਚਕ—ਮੰਗਤਾ।

***ਅਰਥ :***

**ਪ੍ਰ:** ਆਪ ਮਨਮੁਖ ਕਿਸ ਨੂੰ ਕਹਿੰਦੇ ਹੋ ?

**ਉ:** ਜੋ ਨਰ ਗੁਰੂ ਦੇ ਉਪਦੇਸ਼ ਨੂੰ ਨ ਸਮਝਦਾ ਹੋਵੇ।

**ਪ੍ਰ:** ਗੁਰੂ ਦਾ ਉਪਦੇਸ਼ ਕੀ ਹੈ ? ਤਾਂ ਉਹ ਅੱਗੇ ਸ਼ਬਦ ਰਾਹੀਂ ਉਚਾਰਨ ਕਰਦੇ ਹਨ :

**ਉ:**੧. ਦੇਖੋ, ਜਿਵੇਂ ਇਹ ਇਕ ਅਟੱਲ ਨਿਯਮ ਹੈ, ਕਿ ਦਿਨ ਚੜ੍ਹਦਾ ਹੈ, ਫਿਰ ਲਹਿ ਜਾਂਦਾ ਹੈ, ਇਵੇਂ ਹੀ ਸਾਰੀ ਰਾਤ ਆਉਂਦੀ ਤੇ ਜਾਂਦੀ ਹੈ।

੨. ਇਸ ਦਿਨ ਰਾਤ ਦੇ ਆਵਾਗਉਣ ਵਿਚ ਜੀਅ ਦੀ ਉਮਰ ਘਟਦੀ ਜਾਂਦੀ ਹੈ। (ਪਰ ਵੇਖੋ ! ਇਹ) ਮਨੁੱਖ ਨਹੀਂ ਸਮਝਦਾ, ਕਿ ਕਾਲ ਰੂਪੀ ਚੂਹਾ ਮੇਰੀ ਉਮਰਾ ਰੂਪੀ ਰੱਸੀ ਨੂੰ ਨਿਤਾਪ੍ਰਤੀ ਕੱਟ ਰਿਹਾ ਹੈ।

ਇਹ ਇਕ ਦ੍ਰਿਸ਼ਟਾਂਤ ਹੈ, ਇਸਦੇ ਦੁਆਲੇ ਇਕ ਦੋ ਕਥਾਂ ਵੀ ਮਹਾਂ ਪੁਰਖ ਸੁਣਾਇਆ ਕਰਦੇ ਹਨ, ਇਕ ਤਾਂ ਇਹ ਹੈ :

ਇਕ ਆਦਮੀ ਨੂੰ ਇਕ ਜੰਗਲ ਵਿਚ ਬਲਾ ਮਿਲੀ, ਉਹ ਉਸ ਤੋਂ ਬਚਣ ਲਈ ਵਾਹੋ ਦਾਹੀ ਭੱਜ ਉਠਿਆ, ਕੋਈ ਵੀ ਥਾਂ ਲੁੱਕਣ ਦੀ ਨਾ ਮਿਲੀ ਤਾਂ ਇਕ ਖੂਹ ਆ ਗਿਆ। ਉਸ ਨੇ ਛੇਤੀ ਨਾਲ ਖੂਹ 'ਤੇ ਪਈ ਲੱਜ ਨੂੰ ਪਕੜਿਆ ਤੇ ਖੂਹ ਵਿਚ ਲਟਕ ਗਿਆ। ਹੇਠਾਂ ਭਿਆਨਕ ਖੂਹ ਸੀ ਤੇ ਉਪਰ ਲੱਜ ਨੂੰ ਇਕ ਚੂਹਾ ਕੁਤਰਨ ਲੱਗ ਪਿਆ। ਉਸ ਖੂਹ ਉਪਰ ਉੱਗੇ ਬ੍ਰਿਛ 'ਤੇ ਲੱਗੇ ਮੱਖੀਆਂ ਦੇ ਛੱਤੇ ਤੋਂ ਸ਼ਹਿਦ ਚੋਣ ਲੱਗ ਪਿਆ, ਜੋ ਉਸ ਦੇ ਮੂੰਹ ਵਿਚ ਪਿਆ ਟਪਕੇ। ਇਸ ਸ਼ਹਿਦ ਦੇ ਸੁਆਦ ਵਿਚ ਉਹ ਲੱਜ ਦੇ ਟੁੱਕੇ ਜਾਣ ਵਲੋਂ ਬੇ-ਪ੍ਰਵਾਹ ਹੋ ਕੇ ਲੱਗਾ ਰਿਹਾ।

ਇਸੇ ਤਰ੍ਹਾਂ ਜੀਵ ਵਿਸ਼ੇ-ਰਸਾਂ ਵਿਚ ਲੱਗਾ ਮੌਤ ਤੋਂ ਗਾਫਲ ਹੈ।

ਦੂਜੀ ਕਹਾਣੀ ਮਹਾਂਭਾਰਤ ਵਿਚ ਹੈ, ਜੋ ਬਿਦਰ ਜੀ ਨੇ 'ਧ੍ਰਿਤਰਾਸ਼ਟਰ' ਨੂੰ ਉਸ ਦੇ ਪੁੱਤਰਾਂ ਦੇ ਵਿਯੋਗ ਸਮੇਂ ਵੈਰਾਗ ਦਾ ਉਪਦੇਸ਼ ਦੇਣ ਵਿਚ ਵਰਤੀ ਹੈ। ਇਹ ਕਥਾ ਇਸਤ੍ਰੀ ਪਰਬ ਦੇ ੫.੬. ਅਧਿਆਇ ਵਿਚ ਹੈ।

ਪੰਡਿਤ ਤਾਰਾ ਸਿੰਘ ਜੀ 'ਨਿਰੋਤਮ' ਇਸ ਤੁੱਕ ਵਿਚ ਆਏ (ਲਾਜੁ ਟੁਕਾਇ) ਦਾ ਇਸ਼ਾਰਾ ਉਸ ਕਥਾ ਵਲ ਸਮਝਦੇ ਸਨ ਜੋ ਸੰਖੇਪ ਮਾਤਰ ਇਉਂ ਹੈ :

ਇਕ ਭਿਆਨਕ ਬਨ (ਜੰਗਲ) ਵਿਚ ਇਕ ਬ੍ਰਾਹਮਣ ਗਿਆ। ਉਥੇ ਸ਼ੇਰ, ਬਘਿਆੜ ਆਦਿ ਜੰਗਲੀ-ਜਾਨਵਰ ਸਨ, ਨਾਲੇ ਭਿਆਨਕ ਇਸਤ੍ਰੀ ਸੀ, ਇਸ ਤਰ੍ਹਾਂ ਦੇ ਹੋਰ ਕਈ ਡਰ ਦੇ ਸਮਾਨ ਦੇਖਦਾ, ਉਹ ਉੱਠ ਨੱਸਿਆ। ਨੱਸਿਆ ਜਾਂਦਾ ਇਕ ਵੇਲਾਂ ਵਲੀਆਂ

ਨਾਲ ਢੱਕੇ ਖੂਹ ਵਿਚ ਢੈ ਪਿਆ, ਪਰ ਖੂਹ ਦੀ ਮਣ ਵਿਚੋਂ ਉੱਗੇ ਇਕ ਵੱਡੇ ਬ੍ਰਿਛ 'ਤੇ ਅਟਕ ਗਿਆ ਤੇ ਇਕ ਲਟਕ ਰਹੀ ਰੱਸੀ ਵਰਗੀ ਵੇਲ ਨੂੰ ਪਕੜ ਕੇ ਥੰਮ੍ਹ ਗਿਆ। ਪਰ ਹੇਠਾਂ ਤੱਕੇ ਤਾਂ ਖੂਹ ਵਿਚ ਭਿਆਨਕ ਨਾਗ ਹੈ, ਉੱਪਰ ਤੱਕੇ ਤਾਂ ਖੂਹ ਦੇ ਕਿਨਾਰੇ ਇਕ ਡਰਾਉਣਾ ਹਾਥੀ ਖੜਾ ਹੈ। ਉਸ ਨੇ ਜਿਸ ਵਲੀ ਨੂੰ ਹੱਥ ਪਾਇਆ ਸੀ, ਉਸ ਨੂੰ ਕਾਲੇ ਧਉਲੇ ਦੋ ਚੂਹੇ ਕੱਟ ਰਹੇ ਸਨ ਤੇ ਖੂਹ ਉਪਰ ਦੇ ਖੜੇ ਬ੍ਰਿਛ ਪਰ ਲਗੇ ਮਖੀਰ ਦੇ ਛਤੇ ਵਿਚੋਂ ਮਾਖਿਓਂ ਚੋ ਰਿਹਾ ਸੀ, ਜਿਸ ਅੱਗੇ ਮੂੰਹ ਖੋਲ੍ਹ ਕੇ ਰਸ ਲੈਣ ਲਗ ਗਿਆ ਤੇ ਚੂਹਿਆਂ ਦੀ ਕੁਤਰਨੀ, ਹੇਠਲੇ ਸਰਪ ਤੇ ਉਪਰਲੇ ਹਾਥੀ ਅਤੇ ਬਨ ਦੀਆਂ ਬਲਾਵਾਂ ਦੇ ਭੈ ਤੋਂ ਅਵੇਸਲਾ ਹੋ ਗਿਆ। ਇਸ ਕਥਾ ਨੂੰ ਫੇਰ ਬਿਦਰ ਜੀ ਨੇ ਮਨੁੱਖ ਦੀ ਅਵੇਸਲਤਾਈ 'ਤੇ ਘਟਾਇਆ ਹੈ। ਯਥਾ :

ਬ੍ਰਾਹਮਣ ਤੋਂ ਮੁਰਾਦ—'ਜੀਵ' ਹੈ। ਬਨ ਤੋਂ ਮੁਰਾਦ—'ਸੰਸਾਰ' ਹੈ। ਭੈ ਦਾਇਕ ਸਮਾਨ ਤੋਂ ਮੁਰਾਦ—'ਰਾਗ ਦ੍ਵੈਖ' ਆਦਿ ਹਨ। ਭਿਆਨਕ ਇਸਤ੍ਰੀ ਤੋਂ ਮੁਰਾਦ—'ਬੁਢੇਪਾ' ਹੈ। ਇਸ ਦੀਆਂ ਬਲਾਵਾਂ ਤੋਂ ਮੁਰਾਦ—'ਰੋਗ' ਹਨ। ਅੰਧਾ ਖੂਹ ਤੋਂ ਮੁਰਾਦ—'ਦੇਹਿ' ਹੈ ਵੇਲ ਤੋਂ ਮੁਰਾਦ—'ਜੀਵਨ ਦੀ ਆਸਾ' ਯਾ 'ਉਮਰਾ' ਹੈ। ਹਾਥੀ ਤੋਂ ਮੁਰਾਦ—'ਖੱਟ' ਰੁੱਤਾਂ ਹਨ। ਚੂਹੇ ਚੂਹੀ ਤੋਂ ਮੁਰਾਦ—'ਰਾਤ ਤੇ ਦਿਨ' ਹਨ। ਸ਼ਹਿਦ ਤੋਂ ਮੁਰਾਦ—'ਵਿਸ਼ੇ ਰਸ' ਹਨ।

ਤੀਸਰੀ ਕਥਾ ਇਕ ਇਉਂ ਵੀ ਹੈ ਕਿ ਇਕ ਮੁਟਿਆਰ ਪਾਣੀ ਭਰਨ ਲੱਗੀ। ਗਾਗਰ ਇਸ ਨੇ ਖੂਹ ਵਿਚ ਵਹਾਈ ਤਾਂ ਖੂਹ ਦੇ ਨੇੜੇ ਤਮਾਸ਼ਾ ਹੋ ਰਿਹਾ ਸੀ, ਇਹ ਗਾਗਰ ਵਿਚ ਛੱਡ ਕੇ ਤਮਾਸ਼ਾ ਵੇਖਣ ਲਈ ਮਣ ਤੋਂ ਹੇਠ ਉਤਰ ਗਈ ਤੇ ਤਮਾਸ਼ਾ ਵੇਖਣ ਲਗ ਪਈ, ਕਿ ਤਮਾਸ਼ੇ ਮਗਰੋਂ ਗਾਗਰ ਖਿੱਚ ਲਵਾਂਗੀ। ਇਧਰ ਇਕ ਚੂਹਾ ਜੋ ਖੂਹ ਦੇ ਲਾਗੇ ਰਹਿੰਦਾ ਸੀ ਲੱਜ ਟੁਕਣ ਲੱਗ ਪਿਆ ਜਾਂ ਮੁਟਿਆਰ ਤਮਾਸ਼ਾ ਦੇਖ ਕੇ ਮਣ ਤੇ ਭੌਣੀ ਭੁਆਣ ਲੱਗੀ ਤਾਂ ਕੀ ਦੇਖੇ ਕਿ ਲਜ ਕੱਟ ਚੁੱਕੀ ਹੈ ਤੇ ਗਾਗਰ ਵਿਚ ਡੁੱਬ ਗਈ ਹੈ, ਹੁਣ ਉਸ ਨੂੰ ਕਢਣਾ ਕਠਿਨ ਹੋ ਗਿਆ ਹੈ।

ਪ੍ਰ: ਪਰ ਇਹ ਜੀਵ ਕਿਉਂ ਨਹੀਂ ਸਮਝਦੇ ਕਿ ਸਾਡੀ ਆਰਬਲਾ ਬਿਅਰਥ ਬੀਤਦੀ ਜਾਂਦੀ ਹੈ। (ਉਹ ਇਸ ਲਈ ਕਿ):

ਉ:੩. ਮਾਇਆ ਦਾ ਜੋ ਮਿੱਠਾ ਮੋਹ ਹੈ ਇਹ ਇਕ (ਪਸਰਿਆ) ਢਿੱਲਾ ਹੋ ਚੁੱਕਾ ਹੋਇਆ ਗੁੜ ਹੈ, ਮਨਮੁਖ ਰੂਪ ਮੱਖੀ ਇਸ ਦੇ ਨਾਲ ਲੱਗ ਕੇ, ਇਸੇ ਵਿਚ (ਪਚੈ) ਫਸ ਕੇ (ਪਚਾਇ) ਮਰ ਰਹੀ ਹੈ।੧।

੪. ਹੇ ਭਾਈ! ਮੈਂ ਤਾਂ ਉਸੇ ਪ੍ਰਭੂ ਨੂੰ ਪਿਆਰਾ ਮਿੱਤਰ ਜਾਣਿਆ ਹੈ।

੫. ਕਿਉਂਕਿ ਪੁੱਤਰ ਇਸਤ੍ਰੀ ਦਾ ਮੋਹ ਤਾਂ ਜ਼ਹਿਰ ਹੈ, ਇਨ੍ਹਾਂ ਵਿਚੋਂ ਅੰਤ ਨੂੰ ਕੋਈ ਵੀ ਸਾਥੀ ਨਹੀਂ ਹੁੰਦਾ।੧।ਰਹਾਉ।

ਪ੍ਰ: ਕੀ ਇਸ ਮਾਇਆ ਦੇ ਮੋਹ ਤੋਂ ਕਿਸੇ ਦਾ ਬਚਾਅ ਵੀ ਹੋਇਆ ਹੈ ?

ਉ:੬. ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਧਾਰਨ ਕੀਤੀ ਹੈ, ਉਹ ਹਰੀ ਨਾਲ ਪ੍ਰੇਮ ਕਰ ਕੇ ਉਸ ਮਾਇਆ ਰੂਪੀ ਢਿੱਲੇ ਗੁੜ ਦੀ ਫਸਾਵਟ ਤੋਂ ਬਚ ਗਏ ਹਨ।

ਪ੍ਰ: ਗੁਰਮੁਖ ਭੀ ਤਾਂ ਸਭ ਮਾਇਆ ਦੇ ਧੰਦੇ ਕਰਦੇ ਹਨ ਫਿਰ ਉਹ ਬਚੇ ਕਿਵੇਂ ?

ਉ: ਉਨ੍ਹਾਂ ਦਾ ਮਨ ਜੋ ਹਰੀ ਦੀ ਸ਼ਰਨ ਵਿਚ ਆ ਚੁੱਕਾ ਹੈ, ਇਸ ਲਈ ਉਹ ਮਾਇਆ ਵਿਚ ਹੁੰਦੇ ਹੋਏ ਵੀ ਇਸ ਤੋਂ ਅਲੇਪ ਰਹਿੰਦੇ ਹਨ, ਜਿਵੇਂ ਪਾਣੀ ਵਿਚ ਹੁੰਦਾ ਹੋਇਆ ਭੀ ਕਮਲੁ ਪਾਣੀ ਤੋਂ ਅਲੇਪ ਰਹਿੰਦਾ ਹੈ।

ਪ੍ਰ: ਉਨ੍ਹਾਂ ਗੁਰਮੁਖਾਂ ਨੂੰ ਮਾਇਆ ਵਿਚ ਰਹਿੰਦਿਆਂ ਨਿਰਲੇਪ ਜੀਵਨ ਬਿਤਾਉਣ ਦੀ ਕਿਵੇਂ ਸੂਝ ਆਈ ?

ਉ: ੭. ਕਿਉਂਕਿ ਉਨ੍ਹਾਂ ਨੇ ਇਸ ਸੰਸਾਰ ਤੋਂ ਆਖ਼ਰ ਨੂੰ ਚਲੇ ਜਾਣਾ ਹੈ, ਇਸ ਵਿਚਾਰ ਨੂੰ ਹੀ ਸਦਾ ਆਪਣੇ ਸਾਹਮਣੇ (ਨਿਹਾਲਿਆ) ਵੇਖਿਆ ਹੈ (ਰਖਿਆ ਹੈ) ਅਤੇ ਪ੍ਰਲੋਕ ਨੂੰ ਚਲਣ ਸਮੇਂ ਉਸ ਮੁਸਾਫ਼ਰੀ ਵਾਸਤੇ ਹਰੀ ਨਾਮ ਦੇ ਸਿਮਰਨ ਰੂਪ ਖ਼ਰਚ ਨੂੰ ਰਿਦੇ ਰੂਪ ਪੱਲੇ ਵਿਚ ਬੰਨ੍ਹ ਲਿਆ ਹੈ, ਇਸ ਲਈ ਉਨ੍ਹਾਂ ਨੇ ਇਥੇ ਭੀ ਸਦਾ ਇੱਜ਼ਤ ਪਾਈ ਹੈ।

੮. ਹੇ ਭਾਈ! ਅਜਿਹੇ ਗੁਰਮੁਖ ਰੱਬੀ ਦਰਗਾਹ ਜਾ ਕੇ ਭੀ ਮਾਣ ਪਾਉਣਗੇ, ਹਰੀ-ਪ੍ਰਭੂ ਉਨ੍ਹਾਂ ਨੂੰ ਆਪੇ ਆਪਣੇ ਗਲ ਨਾਲ ਲਾ ਲਏਗਾ।੨।

੯. ਜਿਨ੍ਹਾਂ ਗੁਰਮੁਖਾਂ ਨੂੰ ਇਹ ਰੱਬੀ-ਰਾਹ ਪ੍ਰਗਟ ਹੋਇਆ ਹੈ, ਉਨ੍ਹਾਂ ਨੂੰ ਦਰਗਾਹ ਵਿਚ ਕੋਈ ਭੀ ਰੋਕ ਨਹੀਂ ਪਾ ਸਕੇਗਾ।

੧੦. ਉਹ ਗੁਰਮੁਖ ਹਰੀ ਦਾ ਨਾਮ ਜਪਦੇ ਹਨ, ਮਨ ਵਿਚ ਨਾਮ ਦਾ ਹੀ ਮੰਨਣ ਕਰਦੇ ਹਨ ਅਤੇ ਨਾਮ ਵਿਚ ਹੀ ਸਦਾ ਚਿਤ (ਬ੍ਰਿਤੀ) ਲਾਈ ਰਖਦੇ ਹਨ।

੧੧. ਜਿਨ੍ਹਾਂ ਦੇ ਅੰਦਰ (ਅਨਹਦ) ਨਾਸ ਰਹਿਤ (ਸਤਿਨਾਮ ਵਾਹਿਗੁਰੂ) ਦੇ ਵਾਜੇ ਵੱਜ ਰਹੇ ਹਨ, ਉਹ ਸੱਚ ਦੇ ਦਰਬਾਰ ਜਾ ਸ਼ੋਭਾ ਪਾਉਂਦੇ ਹਨ।੩।

੧੨. ਜਿਨ੍ਹਾਂ ਨੇ ਸਤਿਗੁਰਾਂ ਦੀ ਮਤ ਦੁਆਰਾ ਨਾਮ ਜਪਿਆ ਹੈ, ਉਨ੍ਹਾਂ ਨੂੰ ਤਾਂ ਸਭ ਕੋਈ ਧੰਨ! ਧੰਨ!! ਕਹਿੰਦਾ ਹੈ, ਭਾਵੇਂ ਉਹ ਕਿਤੇ ਭੀ ਚਲੇ ਜਾਣ।

੧੩. ਹੇ ਪ੍ਰਭੂ! ਮੈਂ ਮੰਗਤੇ ਦੀ ਬੇਨਤੀ ਹੈ, ਜੀ ਮੈਨੂੰ ਉਹਨਾਂ ਦੀ ਸੰਗਤ ਬਖ਼ਸ਼ੋ।

੧੪. ਸਤਿਗੁਰੂ ਜੀ ਆਖਦੇ ਹਨ; ਉਹਨਾਂ ਗੁਰਮੁਖਾਂ ਦੇ ਬੜੇ ਚੰਗੇ ਭਾਗ ਹਨ, ਜਿਨ੍ਹਾਂ ਦੇ ਅੰਦਰ ਨਾਮ ਦਾ ਉਜਾਲਾ ਹੈ।੪।੩੩।੩੧।੬।੭੦।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਮਨੁੱਖ ਨੂੰ ਇਹ ਚਿਤਾਵਨੀ ਕਰਵਾਈ ਹੈ ਕਿ ਐ ਮਨੁੱਖ! ਇਹ ਦਿਨ ਤੇ ਰਾਤ ਦੀ ਆਵਾਜਾਈ ਕਾਲ ਦੀ ਗਤੀ ਹੈ, ਇਸ ਦੇ ਨਾਲ ਨਾਲ ਤੇਰੀ ਉਮਰ ਵੀ ਘਟਦੀ ਜਾ ਰਹੀ ਹੈ, ਪਰ ਤੇਰਾ ਖ਼ਿਆਲ ਇਸ ਵੱਲ ਬਹੁਤ ਘੱਟ ਹੈ। ਇਸ ਵੱਲ ਖ਼ਿਆਲ ਨਾ ਦੇਣ ਦਾ ਇਕੋ ਕਾਰਨ ਦੱਸਦੇ ਹਨ ਕਿ ਇਸ ਜੀਵ ਦੇ ਆਲੇ-ਦੁਆਲੇ ਮਾਇਆ ਦਾ ਮਿੱਠਾ ਮੋਹ ਪਸਰਿਆ ਹੋਇਆ ਹੈ, ਜਿਸ ਦਾ ਅੰਤ ਫਲ ਦੁਖ ਹੈ। ਫਿਰ ਅੱਗੇ ਇਸ਼ਾਰਾ ਕਰਦੇ ਹਨ ਕਿ ਹੇ ਭਾਈ! ਜਿਸ ਪੁੱਤਰ ਇਸਤ੍ਰੀ ਆਦਿ ਦੇ ਮੋਹ ਵਿਚ ਖਚਤ ਹੋਏ ਰੱਬ ਵਲੋਂ ਅਵੇਸਲੇ ਹੋ ਰਹੇ ਹੋ, ਇਹਨਾਂ

ਵਿਚੋਂ ਕਿੰਸੇ ਵੀ ਅੰਤ ਨੂੰ ਚੱਲਣ ਵੇਲੇ ਸਾਥ ਨਹੀਂ ਟੁਰਨਾ, ਆਖ਼ਰ ਸਹਾਇਕ ਹੋਣ ਵਾਲਾ ਪ੍ਰਭੂ ਦਾ ਨਾਮ ਹੀ ਹੈ।

ਗੁਰਮੁਖ ਸੰਸਾਰ ਵਿਚ ਰਹਿੰਦਿਆਂ ਆਪਣਾ ਜੀਵਨ ਇਸ ਤਰ੍ਹਾਂ ਨਿਰਲੇਪ ਗੁਜ਼ਾਰਦੇ ਹਨ। ਜਿਵੇਂ ਕਿ ਪਾਣੀ ਵਿਚ ਰਹਿੰਦਾ ਕੰਵਲ, ਉਨ੍ਹਾਂ ਵਿਚ ਇਹ ਨਿਰਲੇਪਤਾ ਆਉਣ ਦਾ ਕਾਰਨ ਇਕੋ ਹੀ ਦਸਦੇ ਹਨ, ਕਿ ਉਹ ਇਹ ਸਮਝ ਬੈਠੇ ਹਨ ਕਿ ਆਖ਼ਰ ਅੰਤ ਨੂੰ ਇਕ ਦਿਨ ਚਲੇ ਜਾਣਾ ਹੈ, ਇਸੇ ਕਰਕੇ ਉਹ ਆਪਣੇ ਜੀਵਨ ਵਿਚ ਕੋਈ ਵੀ ਕਰਮ ਗਾਫਲਤਾਈ ਵਿਚ ਨਹੀਂ ਕਰਦੇ, ਸਗੋਂ ਦਰਗਾਹੀ ਮਾਰਗ ਲਈ ਨਾਮ ਦਾ ਤੋਸਾ ਇਕੱਠਾ ਕਰਦੇ ਹਨ, ਇਨ੍ਹਾਂ ਨੂੰ ਹੀ ਗੁਰਮੁਖ ਕਿਹਾ ਜਾਂਦਾ ਹੈ। ਇਹ ਮਹਾਂਪੁਰਖ ਜਦੋਂ ਰੱਬੀ-ਦਰਬਾਰ ਵਿਚ ਪੁੱਜਦੇ ਹਨ, ਤਾਂ ਪ੍ਰਭੂ ਇਨ੍ਹਾਂ ਨੂੰ ਪਿਆਰ ਸਹਿਤ ਆਪਣੇ ਗਲੇ ਨਾਲ ਲਾਉਂਦਾ ਹੈ, ਭਾਵ ਇਹ ਹੈ ਕਿ ਆਪਣੇ ਵਿਚ ਹੀ ਅਭੇਦ ਕਰ ਲੈਂਦਾ ਹੈ।

**ਉਥਾਨਕਾ** : ਗੁਰੂ ਅਰਜਨ ਦੇਵ ਜੀ ਪਾਸ ਇਕ ਰਾਜਾ, ਜੋ ਸ਼ਰਧਾ ਤੋਂ ਸੱਖਣਾ ਤੇ ਹੰਕਾਰੀ ਹੈ, ਆਇਆ। ਜਿਸ ਨੂੰ ਸੰਸਾਰ ਦੇ ਭੋਗਾਂ ਵਿਚ ਖਚਤ ਹੋਇਆਂ ਤੱਕ ਸੰਬੋਧਨ ਕਰਦੇ ਹੋਏ ਸਾਰਿਆਂ ਜੀਵਾਂ ਪ੍ਰਤੀ ਸਾਂਝਾ ਉਪਦੇਸ਼ ਕਰਦੇ ਹਨ :

**ਸਿਰੀਰਾਗੁ ਮਹਲਾ ੫ ਘਰੁ ੧ ॥**

**੧. ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥**
**੨. ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥**
**੩. ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥**
**੪. ਕਰਤਾ ਚਿਤਿ ਨ ਆਵਈ**
**ਮਨਮੁਖ ਅੰਧ ਗਵਾਰ ॥੧॥**
**੫. ਮੇਰੇ ਮਨ ਸੁਖਦਾਤਾ ਹਰਿ ਸੋਇ ॥**
**੬. ਗੁਰ ਪਰਸਾਦੀ ਪਾਈਐ**
**ਕਰਮਿ ਪਰਾਪਤਿ ਹੋਇ ॥੧॥ਰਹਾਉ॥**
**੭. ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥**
**੮. ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ ॥**
**੯. ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥**
**੧੦. ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥**
**੧੧. ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥**
**੧੨. ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥**
**੧੩. ਅਹੰਕਾਰੁ ਕਰਹਿ ਅਹੰਕਾਰੀਆ**
**ਵਿਆਪਿਆ ਮਨ ਕੀ ਮਤਿ ॥**
**੧੪. ਤਿਨਿ ਪ੍ਰਭਿ ਆਪਿ ਭੁਲਾਇਆ**
**ਨਾ ਤਿਸੁ ਜਾਤਿ ਨ ਪਤਿ ॥੩॥**
**੧੫. ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥**
**੧੬. ਹਰਿ ਜਨ ਕਾ ਰਾਖਾ ਏਕੁ ਹੈ**
**ਕਿਆ ਮਾਣਸ ਹਉਮੈ ਰੋਇ ॥**
**੧੭. ਜੋ ਹਰਿ ਜਨ ਭਾਵੈ ਸੋ ਕਰੇ**
**ਦਰਿ ਫੇਰੁ ਨ ਪਾਵੈ ਕੋਇ ॥**
**੧੮. ਨਾਨਕ ਰਤਾ ਰੰਗਿ ਹਰਿ**
**ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥**

***ਪਦ ਅਰਥ*** : ਰਤਾ—ਮਸਤ। ਕਲਤੁ—ਇਸਤ੍ਰੀ। ਰੰਗ—ਅਨੰਦ। ਅਪਾਰ—ਬਹੁਤੇ ਤਰ੍ਹਾਂ ਦੇ। ਫੁਰਮਾਇਸੀ—ਫ਼ੁਰਮਾਨ ਕਰਨਾ, ਭਾਵ ਹੁਕਮ ਨਾਲ ਕੋਈ ਕੰਮ ਕਰਵਾਉਣਾ। ਅਫਾਰ—ਅਮੋੜ। ਕਰਮਿ—ਕਰਮ ਦੁਆਰਾ, ਕ੍ਰਿਪਾ ਦੁਆਰਾ। ਹੈਵਰ—ਹੈ+ਵਰ, ਸਰੇਸ਼ਟ ਘੋੜੇ। ਗੈਵਰ—ਗੈ+ਵਰ—ਚੰਗੇ ਹਾਥੀ। ਅਥਾਕ—ਅਥੱਕ, ਜੋ ਕਦੀ ਟੁੱਟਣ ਭੱਜਣ ਨ। ਸਿਰਜਣਹਾਰਿ—ਸਿਰਜਨਹਾਰ ਨੇ। ਨਾਪਾਕ—ਅਪਵਿੱਤਰ। ਬਦ ਦੁਆਇ—ਬਦ ਅਸੀਸਾਂ, ਬੁਰੀਆਂ ਅਸੀਸਾਂ ਦੇਂਦੇ ਹਨ। ਪਤੀਆਇਦਾ—ਪਤਿਆਉਣਾ, ਭਰੋਸਾ ਕਰਨਾ। ਸਣੁ—ਸਹਿਤ, ਸਮੇਤ। ਰਤਾ—ਰੰਗਿਆ ਗਿਆ। ਰੰਗਿ—ਰੰਗ ਵਿਚ, ਪਰੇਮ ਰੂਪ ਰੰਗ ਵਿਚ।

***ਅਰਥ :***

੧. ਹੇ ਰਾਜਨ! ਤੂੰ ਪੁੱਤਰ, ਇਸਤ੍ਰੀ ਤੇ ਇਸਤ੍ਰੀ ਦੇ ਸ਼ਿੰਗਾਰਾਂ ਗਹਿਣੇ, ਕੱਪੜੇ ਆਦਿ ਦੇਖ ਕੇ ਕਿਉਂ ਮਸਤ ਹੋ ਗਿਆ ਹੈਂ।
੨. ਉਸ ਮਸਤੀ ਵਿਚ ਵਿਸ਼ੇ-ਰਸ ਭੋਗਦਾ, ਖ਼ੁਸ਼ੀਆਂ ਮਾਣਦਾ ਅਤੇ ਅਨੇਕਾਂ ਤਰ੍ਹਾਂ ਦੇ ਅਨੰਦ ਭੋਗਦਾ ਹੈਂ।
੩. ਤੂੰ ਫ਼ੁਰਮਾਇਸ਼ਾਂ ਬਹੁਤ ਕਰਦਾ ਹੈਂ, ਬੜੀ ਹਕੂਮਤ ਕਰਦਾ ਹੈਂ ਅਤੇ ਹਰ ਵਕਤ ਹੀ ਅਮੋੜ ਹੋ ਕੇ ਵਰਤਦਾ ਹੈਂ। ਭਾਵ ਤੈਨੂੰ ਮੰਦੇ ਕਰਮਾਂ ਵਲੋਂ ਮੋੜੋ ਤਾਂ ਮੁੜਦਾ ਨਹੀਂ।
੪. ਹੇ ਮਨਮੁਖ ਅੰਧੇ ਮੂਰਖ! ਤੈਨੂੰ ਕਦੇ ਭੀ ਕਰਤਾ ਪੁਰਖ ਚੇਤੇ ਨਹੀਂ ਆਉਂਦਾ।੧।
੫. ਹੇ ਮੇਰੇ ਪਿਆਰੇ! ਸਰਬ ਸੁਖ ਦੇਣ ਵਾਲਾ ਹਰੀ ਦਾ ਨਾਮ ਸਿਮਰਨ ਹੈ।
੬. (ਪਰ, ਉਹ ਸਿਮਰਨ ਜੇ) ਗੁਰਾਂ ਦੀ ਕ੍ਰਿਪਾ ਦੁਆਰਾ ਪਾ ਲਈਏ ਤਾਂ ਵਾਹਿਗੁਰੂ ਦੀ ਕ੍ਰਿਪਾ ਨਾਲ ਸੁਖਾਂ ਦੀ ਪ੍ਰਾਪਤੀ ਹੋਵੇਗੀ।੧।ਰਹਾਉ।
੭. ਹੇ ਰਾਜਨ! ਜਿਨ੍ਹਾਂ ਭੋਗਾਂ ਤੇ ਕਪੜਿਆਂ ਵਿਚ ਤੂੰ ਮਨ ਨੂੰ ਲਿਪਟਾਇਆ ਹੋਇਆ ਹੈ, ਇਹ ਸੋਨਾ ਅਤੇ ਚਾਂਦੀ ਤਾਂ ਸਭ ਮਿੱਟੀ ਰੂਪ ਹਨ।
੮. ਜੋ ਤੂੰ ਚੰਗੇ ਘੋੜੇ ਤੇ ਹਾਥੀ ਅਤੇ ਬਹੁਤ ਰੰਗਾਂ ਵਾਲੇ ਅਥੱਕ ਬਲਦਾਂ ਵਾਲੇ ਰਥ ਇਕੱਠੇ ਕੀਤੇ ਹੋਏ ਹਨ।
੯. ਇਨ੍ਹਾਂ ਵੱਲ ਤੱਕ ਤੱਕ ਤੂੰ ਕਿਸੇ ਨੂੰ ਚਿਤ ਵਿਚ ਨਹੀਂ ਲਿਆਉਂਦਾ ਅਤੇ ਤੂੰ ਏਡਾ ਹੰਕਾਰੀ ਹੋ ਗਿਆ ਏਂ, ਜੋ ਤੈਨੂੰ ਆਪਣੇ ਸਾਰੇ ਸਾਕ-ਸੰਬੰਧੀਆਂ ਦਾ ਭੀ ਸਾਰਾ ਗਿਆਨ ਭੁਲ ਗਿਆ ਹੈ।
੧੦. (ਪਰ, ਯਾਦਰੱਖ! ਕਿ ਤੈਨੂੰ) ਸਿਰਜਨਹਾਰ (ਕਰਤਾਰ) ਨੇ ਵੀ ਭੁਲਾ ਦਿੱਤਾ ਹੈ ਕਿਉਂਕਿ ਤੂੰ ਨਾਮ ਤੋਂ ਸੱਖਣਾ ਵਿਸ਼ੇ ਲੰਪਟ ਅਪਵਿਤ੍ਰ ਹੈਂ।੨।
੧੧. ਤੂੰ ਜ਼ੋਰ ਜ਼ੁਲਮ ਕਰਕੇ ਮਾਇਆ ਇਕੱਠੀ ਕਰਦਾ ਹੈਂ ਅਤੇ ਲੋਕਾਂ ਪਾਸੋਂ ਤੂੰ ਬਦ-ਦੁਆਵਾਂ (ਦੁਰ-ਅਸੀਸਾਂ) ਲੈਂਦਾ ਹੈਂ।
੧੨. (ਇਕ ਗੱਲ ਹੋਰ ਵੀ ਚੇਤੇ ਰੱਖੀਂ) ਜਿਸ ਮਾਇਆ ਤੇ ਐਸ਼੍ਵਰਜ

ਉਤੇ ਤੂੰ ਭਰੋਸਾ ਕਰੀ ਬੈਠਾ ਹੈਂ, ਭਾਵ (ਪਤੀਆਇਦਾ) ਆਪਣਾ ਮੰਨੀ ਬੈਠਾ ਹੈਂ, ਇਹ ਤਾਂ ਸਭ ਕੁਝ ਹੀ ਤੇਰੇ ਸਮੇਤ ਨਹੀਂ ਰਹੇਗਾ, ਭਾਵ ਇਹ ਸਭ ਕੁਛ ਹੀ ਅਨਸਥਿਰ ਹੈ।

੧੩. ਓ ਹੰਕਾਰੀਆ! ਤੂੰ ਆਪਣੀ ਮਨ ਦੀ ਮਤ ਵਿਚ ਹੀ (ਵਿਆਪਿਆ) ਲੱਗਾ ਹੋਇਆ ਹੈਂ, ਦਸ ਤੂੰ ਕਿਹੜੀ ਗੱਲ ਦਾ ਹੰਕਾਰ ਕਰਦਾ ਹੈਂ ?

੧੪. (ਪਰ, ਕੀ ਤੈਨੂੰ ਇਹ ਪਤਾ ਨਹੀਂ ? ਕਿ) ਉਸ ਪ੍ਰਭੂ ਨੇ ਤਾਂ ਤੈਨੂੰ ਆਪ ਹੀ ਭੁਲਾ ਛੱਡਿਆ ਹੈ।

ਪ੍ਰ: ਜੇ ਪ੍ਰਭੂ ਕਿਸੇ ਨੂੰ ਭੁਲਾ ਦੇਵੇ ਤਾਂ ਕੀ ਹੁੰਦਾ ਹੈ ?

ਉ: (ਨਾ ਤਿਸੁ ਜਾਤਿ ਨ ਪਤਿ) ਭਾਵ ਨਾ ਕੋਈ ਉਸ ਦੀ ਜ਼ਾਤ ਦਾ ਵੱਡਾ-ਪਣ ਰਹਿੰਦਾ ਹੈ ਅਤੇ ਨਾ ਹੀ ਕੋਈ ਉਸ ਦੀ ਅਮੀਰੀ ਦੀ ਪਤਿ ਰਹਿ ਜਾਂਦੀ ਹੈ। ਭਾਵ ਹੈ ਕਿ ਨਾ ਤਾਂ ਉਸ ਦੀ ਜਗਤ ਵਿਚ ਵਡਿਆਈ ਰਹਿ ਜਾਂਦੀ ਹੈ ਅਤੇ ਨਾ ਅੱਗੇ ਗਿਆਂ, ਜਗਤ ਦੀ ਉੱਚੀ ਜ਼ਾਤ ਤੇ ਧਨ-ਦੌਲਤ ਵਾਲੀ ਪਤਿ ਕੁੱਛ ਮੁੱਲ ਪਾਉਂਦੀ ਹੈ।

ਪ੍ਰ: ਕੋਈ ਅਜਿਹਾ ਸਾਥੀ ਹੈ, ਜੋ ਪ੍ਰਲੋਕ ਵਿਚ ਸੱਜਣ ਬਣ ਸਕੇ ?

ਉ:੧੫. ਹਾਂ, ਜਿਨ੍ਹਾਂ ਨੂੰ ਸਤਿਗੁਰੂ ਨੇ ਇਕ ਵਾਹਿਗੁਰੂ ਸੱਜਣ ਪੁਰਖ ਨਾਲ ਮਿਲਾ ਦਿੱਤਾ।

੧੬. ਐਸਾ ਇਕ ਹਰੀ ਹੀ ਸੱਜਣ ਹੈ ਜੋ ਆਪਣੇ ਭਗਤ ਜਨਾਂ ਦਾ ਆਪਣੇ ਦਰਬਾਰ ਵਿਚ ਰਾਖਾ ਬਣਦਾ ਹੈ, ਪਰ ਜੋ ਹਉਮੈਂ ਵਿਚ ਭਰੇ ਮਨੁੱਖ ਹਨ, ਉਹ ਭਾਵੇਂ ਕਿਤਨਾ ਵੀ ਉਥੇ ਰੋਂਦੇ ਰਹਿਣ, ਇਸੇ ਰੋਣੇ ਨੇ ਉਨ੍ਹਾਂ ਦਾ ਕੀ ਸਵਾਰਨਾ ਹੈ।

੧੭. ਭਗਤ ਜੋ ਵੀ ਚਾਹੇਗਾ, ਵਾਹਿਗੁਰੂ ਉਹੀ ਕਰੇਗਾ, ਉਸ ਦੀ ਕੀਤੀ ਨੂੰ ਦਰਗਾਹ ਵਿਚੋਂ ਕੋਈ ਵੀ ਮੋੜ ਨਹੀਂ ਸਕੇਗਾ, ਕੋਈ ਵੀ ਰੋਕ ਨਹੀਂ ਪਾਏਗਾ।

੧੮. ਸਤਿਗੁਰੂ ਜੀ ਆਖਦੇ ਹਨ, ਭਗਤਾਂ ਦਾ ਮਨ ਉਸ ਹਰੀ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਹੈ, ਜਿਸ ਦਾ ਚਾਨਣ ਸਾਰੇ ਸੰਸਾਰ ਵਿਚ ਹੀ ਹੋ ਰਿਹਾ ਹੈ।੪।੧।੭੧।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਹਜ਼ੂਰ ਉਨ੍ਹਾਂ ਲੋਕਾਂ ਪ੍ਰਤੀ ਉਪਦੇਸ਼ ਕਰਦੇ ਹਨ, ਜੋ ਮਨੁੱਖ ਗ਼ਰੀਬ-ਲੋਕਾਂ ਨੂੰ ਦੁੱਖ ਦੇ ਕੇ ਮਾਇਆ ਇਕੱਠੀ ਕਰਦੇ ਅਤੇ ਉਸ ਮਾਇਆ ਰਾਹੀਂ ਸੰਸਾਰ ਦੇ ਪਦਾਰਥਕ ਭੋਗਾਂ ਵਿਚ ਗ਼ਲਤਾਨ ਰਹਿੰਦੇ ਹਨ।

ਸਤਿਗੁਰੂ ਜੀ ਕਹਿੰਦੇ ਹਨ, ਐ ਹੰਕਾਰੀ ਜੀਵ! ਜੋ ਕੁਝ ਭੀ ਤੂੰ ਆਪਣੇ ਪਾਸ ਜ਼ੋਰ ਜ਼ੁਲਮ ਨਾਲ ਇਕੱਠਾ ਕੀਤਾ ਹੋਇਆ ਵੇਖ ਰਿਹਾ ਹੈ ਇਹ ਸਭ ਕੁਝ ਅਨਸਥਿਰ ਹੈ, ਇਸ ਨੇ ਤੇਰਾ ਅੰਤ ਸਮੇਂ ਸਾਥ ਨਹੀਂ ਦੇਣਾ। ਇਨ੍ਹਾਂ ਰਾਹੀਂ ਜੋ ਲੋਕਾਂ ਦੀਆਂ ਬਦ-ਅਸੀਸਾਂ ਲੈਂਦਾ ਹੈ, ਇਸੇ ਬਦ-ਦੁਆਵਾਂ ਦਾ ਸਦਕਾ ਤੈਨੂੰ ਰੱਬ ਨੇ ਵੀ ਭੁਲਾ ਦਿੱਤਾ ਹੈ। ਇਸੇ ਲਈ ਤੇਰੀ ਲੋਕ-ਪ੍ਰਲੋਕ ਵਿਚ ਬੇ-ਇੱਜ਼ਤੀ ਹੁੰਦੀ ਹੈ।

ਇਸ ਦੇ ਮੁਕਾਬਲੇ ਵਿਚ ਉਸ ਪ੍ਰਮੇਸ਼ਰ ਦੇ ਜੋ ਭਗਤ ਜਨ ਹਨ, ਓਹ ਸਦਾ ਹੀ ਆਪਣਾ ਜੀਵਨ ਪ੍ਰਭੂ ਦੀ ਯਾਦ ਵਿਚ ਗੁਜ਼ਾਰਦੇ ਰਹਿੰਦੇ ਹਨ। ਓਹੀ ਅੱਗੇ ਪ੍ਰਭੂ ਦੇ ਦਰਬਾਰ ਵਿਚ ਪੁਜ ਕੇ ਮਾਨ-ਸਤਿਕਾਰ ਪ੍ਰਾਪਤ ਕਰਦੇ ਹਨ।

## ਸਿਰੀਰਾਗੁ ਮਹਲਾ ੫ ॥

**੧. ਮਨਿ ਬਿਲਾਸੁ ਬਹੁ ਰੰਗੁ ਘਣਾ**
**ਦ੍ਰਿਸਟਿ ਭੂਲਿ ਖੁਸੀਆ ॥**
**੨. ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥**
**੩. ਭਾਈ ਰੇ ਸੁਖੁ ਸਾਧਸੰਗਿ ਪਾਇਆ ॥**
**੪. ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ**
**ਦੁਖੁ ਸਹਸਾ ਮਿਟਿ ਗਇਆ ॥੧॥ਰਹਾਉ॥**
**੫. ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥**
**੬. ਧਨ ਪਾਤੀ ਵਡ ਭੂਮੀਆ**
**ਮੇਰੀ ਮੇਰੀ ਕਰਿ ਪਰਿਆ ॥੨॥**
**੭. ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥**
**੮. ਸਭੁ ਕੋ ਵਸਗਤਿ ਕਰਿ ਲਇਓਨੁ**
**ਬਿਨੁ ਨਾਵੈ ਖਾਕੁ ਰਲਿਆ ॥੩॥**
**੯. ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥**
**੧੦. ਗਿਰੰਬਾਰੀ ਵਡ ਸਾਹਬੀ**
**ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥**

***ਪਦ ਅਰਥ :*** ਬਿਲਾਸੁ—ਕੌਤਕ, ਤਮਾਸ਼ਾ, ਖੇਲਾਂ। ਰੰਗੁ—ਅਨੰਦ, ਸੁਆਦ, ਪਿਆਰ। ਦ੍ਰਿਸਟਿ—ਜਿਨ੍ਹਾਂ ਨੂੰ ਦੇਖ ਕੇ ਨਜ਼ਰ ਭੁਲ ਜਾਏ। ਛਤ੍ਰਧਾਰ ਬਾਦਿਸਾਹੀਆ—ਸਿਰ ਪਰ ਤਾਜ ਪਹਿਨਣ ਤੇ ਛੱਤਰ ਝੁਲਾਉਣ ਵਾਲੀਆਂ ਪਾਤਸ਼ਾਹੀਆਂ, ਭਾਵ ਵੱਡੇ ਰਾਜ। ਧਨ ਪਾਤੀ—ਧਨ ਦਾ ਪਤੀ, ਧਨਾਢ। ਭੂਮੀਆ—ਜ਼ਮੀਨ ਦਾ ਮਾਲਕ, ਵੱਡਾ ਜ਼ਿਮੀਦਾਰ। ਅਫਰਿਆ—ਆਫਰਿਆ ਹੋਇਆ, ਮਹਾਂ ਹੰਕਾਰੀ, ਅਮੋੜ। ਵਸਗਤਿ—ਵਸ ਵਿਚ ਕਰ ਲਿਆ, ਹੁਕਮ ਹੇਠ ਕਰ ਲਿਆ। ਕੋਟਿ ਤੇਤੀਸ—ਤੇਤੀ ਕਰੋੜ ਦੇਵਤਾ, ਰਾਵਣ ਵਲ ਇਸ਼ਾਰਾ ਹੈ, ਜਿਸ ਨੇ ਦੇਵਤੇ ਵਸ ਕਰ ਲਏ ਸਨ ਅਤੇ ਸਿਧ ਸਾਧਕ ਵੀ ਉਸ ਦੇ ਦੁਆਰੇ ਸੇਵਾ ਕਰਦੇ ਦਸੀਦੇ ਹਨ। ਗਿਰੰਬਾਰੀ—ਬਹੁਤ ਮਾਲ ਅਸਬਾਬ ਤੇ ਡੰਗਰਾਂ ਵਾਲਾ ਹੋਣਾ।

### *ਅਰਥ :*

ਪ੍ਰ: ਚੱਕ੍ਰਵਰਤੀ ਰਾਜੇ ਜਿਨ੍ਹਾਂ ਨੂੰ ਸਾਰੀਆਂ ਹੀ ਖ਼ੁਸ਼ੀਆਂ ਪ੍ਰਾਪਤ ਹਨ, ਕੀ ਉਨ੍ਹਾਂ ਨੂੰ ਵੀ ਕੋਈ ਸੰਸਾ ਹੋਵੇਗਾ ?

ਉ:੧. ਹੇ ਭਾਈ! ਜੇ ਤੁਸੀਂ ਇਹ ਸਮਝੋ ਕਿ ਵੱਡੇ ਵੱਡੇ ਪਾਤਸ਼ਾਹਾਂ ਨੂੰ ਕੋਈ ਵੀ ਸੰਸਾ ਨ ਹੋਵੇਗਾ, ਤਾਂ ਸਹੀ ਜਾਣੋ ਕਿ ਇਨ੍ਹਾਂ ਦਾ ਮਨ ਬਹੁਤ ਤਰ੍ਹਾਂ ਦੇ ਤਮਾਸ਼ਿਆਂ ਦੇ ਘਣੇ (ਰੰਗੁ) ਅਨੰਦ ਦੀਆਂ ਖ਼ੁਸ਼ੀਆਂ ਨੂੰ ਵੇਖ ਕੇ ਇਨ੍ਹਾਂ ਵਿਚ ਹੀ ਭੁੱਲ ਗਿਆ ਹੈ।

੨. (ਅਤੇ) ਛਤਰਧਾਰੀ ਪਾਤਸ਼ਾਹੀਆਂ ਵਾਲੀਆਂ ਖ਼ੁਸ਼ੀਆਂ ਚਿੰਤਾ ਵਿਚ ਹੀ ਪਈਆਂ ਰਹਿੰਦੀਆਂ ਹਨ, ਭਾਵ ਹੈ ਕਿ ਇਹ ਪਾਤਸ਼ਾਹਾਂ ਨੂੰ ਚਿੰਤਾ ਵਿਚ ਪਾਈ ਰਖਦੀਆਂ ਹਨ, ਇਸ ਲਈ ਵੱਡੇ ਚੱਕ੍ਰਵਰਤੀਆਂ ਨੂੰ ਚਿੰਤਾ ਵੀ ਵੱਡੀਆਂ ਹੀ ਹੁੰਦੀਆਂ ਹਨ।੧।

ਪ੍ਰ: ਫਿਰ ਸੱਚਾ ਸੁਖ ਕਿਥੋਂ ਪ੍ਰਾਪਤ ਹੋਵੇ ?

ਉ:੩-੪. ਹੇ ਭਾਈਓ! ਸੱਚਾ ਸੁਖ ਤਾਂ ਸਾਧ ਸੰਗਤ ਵਿਚੋਂ ਹੀ ਪਾਈਦਾ ਹੈ, ਪਰ ਜਿਨ੍ਹਾਂ ਦੇ ਭਾਗਾਂ ਵਿਚ ਉਸ ਬਿਧਾਤਾ ਪੁਰਖ ਨੇ ਲੇਖ ਲਿਖ ਦਿੱਤਾ ਹੈ, ਇਹ ਸੁਖ ਉਨ੍ਹਾਂ ਨੂੰ ਹੀ ਮਿਲਦਾ ਹੈ, ਉਨ੍ਹਾਂ ਦੇ ਦੁੱਖ ਅਤੇ ਚਿੰਤਾ ਦੋਵੇਂ ਹੀ ਮਿਟ ਜਾਂਦੇ ਹਨ।੧।ਰਹਾਉ।

ਪ੍ਰ: ਕੀ ਵੱਡੇ ਵੱਡੇ ਧਨਾਢਾਂ ਤੇ ਜ਼ਮੀਨਾਂ ਵਾਲਿਆਂ ਦੀ ਮੇਰ ਮਿਟ ਗਈ ਹੈ ?

ਉ: ੫. ਜਿਤਨੇ ਵੀ ਦੇਸ਼ ਦਿਸੰਤਰ ਹਨ, ਮੈਂ ਫਿਰ ਆਇਆ ਹਾਂ।

੬. ਉਨ੍ਹਾਂ ਥਾਵਾਂ ਵਿਚ ਕੀ ਡਿੱਠਾ ਕਿ ਵੱਡੇ ਧਨਾਢ ਪੁਰਖ ਅਤੇ ਵੱਡੇ ਵੱਡੇ ਜ਼ਿਮੀਂਦਾਰ ਸਾਰੇ ਹੀ ਪਏ ਮੇਰੀ ਮੇਰੀ ਕਰਦੇ ਹਨ।੨।

੭. (ਹੋਰ ਕੀ ਤੱਕਿਆ ਕਿ ਜੋ ਉਨ੍ਹਾਂ ਵਿਚ ਕੋਈ ਐਸਾ) ਧਨੀ ਤੇ ਵਧੇਰੇ ਜ਼ਮੀਨ ਵਾਲਾ ਹੈ, ਉਹ ਨਿ-ਡਰ ਹੋ ਕੇ ਹੁਕਮ ਚਲਾ ਰਿਹਾ ਹੈ ਤੇ ਹਰ ਗੱਲ ਵਿਚ ਹੀ ਅਮੋੜ ਹੋ ਕੇ ਸਾਰਿਆਂ ਨਾਲ ਵਰਤਦਾ ਹੈ।

੮. ਇਸ ਤਰ੍ਹਾਂ ਉਹ ਸਭ ਕਿਸੇ ਨੂੰ ਵਸ ਵਿਚ ਤਾਂ ਕਰ ਲੈਂਦਾ ਹੈ, ਪਰ ਨਾਮ ਤੋਂ ਸੱਖਣਾ ਹੋਣ ਕਰਕੇ ਅੰਤ ਨੂੰ ਮਿੱਟੀ ਵਿਚ ਹੀ ਰਲ ਜਾਂਦਾ ਹੈ।੩।

੯. ਤੇਤੀ ਕਰੋੜ ਦੇਵਤੇ ਸਿਧ ਸਾਧਕ ਜਿਨ੍ਹਾਂ ਦੇ ਦਰ ਉੱਤੇ ਸੇਵਕ ਹੋ ਕੇ ਖੜੇ ਹੋਏ ਸਨ।

੧੦. ਸਤਿਗੁਰੂ ਜੀ ਆਖਦੇ ਹਨ, ਜਿਨ੍ਹਾਂ ਦਾ ਵੱਡੇ ਮਾਲ ਅਸਬਾਬ ਵਾਲਿਆਂ ਪਰ, ਜਾਂ (ਗਿਰੰ) ਪਹਾੜਾਂ ਉੱਤੇ ਅਤੇ (ਬਾਰੀ) ਸਮੁੰਦਰਾਂ ਉੱਤੇ ਹੁਕਮ ਚਲਦਾ ਸੀ, ਉਹ ਏਡੀ ਵੱਡੀ ਪਾਤਸ਼ਾਹੀ ਵਾਲਾ ਭੀ ਅੱਜ ਸਭਨਾਂ ਨੂੰ ਸੁਪਨਾ ਹੋ ਗਿਆ (ਭਾਵ ਜਿਵੇਂ ਸੁਪਨੇ ਨੂੰ ਕੋਈ ਚੇਤੇ ਨਹੀਂ ਰੱਖਦਾ, ਇਵੇਂ ਹੀ ਉਹ ਅੱਜ ਕਿਸੇ ਨੂੰ ਚੇਤੇ ਨਹੀਂ ਹਨ, ਜਿਨ੍ਹਾਂ ਦੀ ਜਲਾਂ ਥਲਾਂ ਉੱਤੇ ਹਕੂਮਤ ਸੀ)।੪।੨।੭੨।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਉਸ ਸੁਖ ਦਾ ਜ਼ਿਕਰ ਕਰਦੇ ਹਨ ਜੋ ਅਚਿੰਤ ਸੁਖ ਹੈ, ਉਹ ਸੁਖ ਚਿੰਤਾ ਅਤੇ ਦੁੱਖ ਦੋਹਾਂ ਦੇ ਹੀ ਮੇਟਣ ਵਾਲਾ ਹੈ। ਹੋਰ ਸੁਖ ਸਾਰੇ ਹੀ ਚਿੰਤਾ-ਜਨਕ ਹਨ। ਕਿਉਂਕਿ ਉਨ੍ਹਾਂ ਦੇ ਚਲੇ ਜਾਣ ਦਾ ਦੁੱਖ ਹਰ ਸਮੇਂ ਹੀ ਬਣਿਆ ਰਹਿੰਦਾ ਹੈ ਅਤੇ ਉਸ ਦੇ ਪੈਦਾ ਕਰਨ ਲਈ ਫ਼ਿਕਰ 'ਤੇ ਕਾਇਮ ਰੱਖਣ ਲਈ ਚਿੰਤਾ ਤੇ ਉਪਾਓ ਅਤੇ ਜਦੋਂ ਕੋਈ ਵੀ ਖ਼ਤਰਾ ਆ ਬਣੇ ਤਾਂ ਤੌਖ਼ਲਾ ਬਣਿਆ ਰਹਿੰਦਾ ਹੈ। ਅੰਤ ਨੂੰ ਇਸ ਨਾਲ ਸਦਗਤੀ ਵੀ ਪ੍ਰਾਪਤ ਨਹੀਂ ਹੁੰਦੀ। ਮਾਨੋਂ ਮਿੱਟੀ ਨਾਲ ਮਿੱਟੀ ਹੋ ਗਿਆ। ਮਿੱਟੀ ਤਾਂ ਦੇਹ ਨੇ ਹੋਣਾ ਹੀ ਹੈ। ਮੁਰਾਦ ਹੈ ਜਿਸ ਮਿੱਟੀ ਵਿਚੋਂ ਨਿਕਲੇ ਸੋਨਾ, ਚਾਂਦੀ, ਮਾਲ, ਮਿਲਖ, ਜੋੜਦਾ ਸੀ। ਵਾਸ਼ਨਾ (ਤ੍ਰਿਸ਼ਨਾ) ਉਸੇ ਵਿਚ ਰਹਿਣ ਕਰਕੇ ਮ੍ਰਿਤ ਮੰਡਲਾਂ ਵਿਚ ਹੀ ਰਹਿ ਗਿਆ, ਆਤਮ ਮੰਡਲ ਦੀ ਉਡਾਰੀ ਉਨ੍ਹਾਂ ਨੂੰ ਪ੍ਰਾਪਤ ਨ ਹੋਈ। ਫਿਰ ਜੀਉਂਦਿਆਂ ਜੀ, ਜੋ ਬਲ, ਸ਼ਕਤੀ, ਪਦਾਰਥ ਇਸ ਨੂੰ ਸਤ ਭਾਸਦਾ ਸੀ ਅਤੇ ਇਸ ਨੂੰ ਸਦੈਵੀ ਸਮਝੀ ਬੈਠਾ ਸੀ, ਉਹ ਸਭ ਸੁਪਨੇ ਵਾਂਗ ਲੰਘ ਗਈ।

ਹੁਣ ਇਸ ਦੇ ਕੋਲ ਸਮਝ ਲਓ, ਰਹਿ ਕੀ ਗਿਆ, ਉਹ ਹੈ ਪਾਪਾਂ ਦਾ ਭਾਰ ਅਤੇ ਦੁਖ।

## ਸਿਰੀਰਾਗੁ ਮਹਲਾ ੫ ॥

**੧. ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥**
**੨. ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥**
**੩. ਸਤਿਗੁਰ ਸੇਤੀ ਚਿਤੁ ਲਾਇ**
**ਸਦਾ ਸਦਾ ਰੰਗੁ ਮਾਣਿ ॥੧॥**
**੪. ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥**
**੫. ਲਗਾ ਕਿਤੁ ਕੁਫਕੜੇ**
**ਸਭ ਮੁਕਦੀ ਚਲੀ ਰੈਣਿ ॥੧॥ਰਹਾਉ॥**
**੬. ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥**
**੭. ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥**
**੮. ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥**
**੯. ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**੧੦. ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥**
**੧੧. ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥੩॥**
**੧੨. ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥**
**੧੩. ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥**
**੧੪. ਨਾਨਕ ਸਚੈ ਪਾਤਿਸਾਹਿ**
**ਡੁਬਦਾ ਲਇਆ ਕਢਾਇ ॥੪॥੩॥੭੩॥**

***ਪਦ ਅਰਥ :*** ਭਲਕੇ—ਸਵੇਰੇ, ਭਾਵ ਹਰ ਰੋਜ਼ ਹੀ। ਪਪੋਲੀਐ—ਪਾਲਣਾ ਪੋਸਣਾ। ਮੂਰਖ ਮੁਗਧ ਅਜਾਣ—ਨਾ ਜਾਨਣ ਵਾਲੇ, ਗਿਆਨ ਹੀਣ। ਬੇਬਾਣਿ—ਬੀਆਬਾਨ, ਉਜਾੜ, ਭਾਵ ਹੈ ਮਸਾਣਾਂ ਤੋਂ। ਮੁਕਤੇ—ਛੁਟੇ ਹਨ, ਬਚੇ ਹਨ। ਕੁਫਕੜੇ—ਨਿੰਦਤ ਕਰਮ, ਮਾੜੇ ਕਰਮਾਂ ਵਿਚ। ਰੈਣਿ—ਰਾਤ, ਭਾਵ ਉਮਰ। ਕੁਦਮੁ—ਛਾਲਾਂ ਮਾਰਨੀਆਂ, ਖੇਲਣਾ ਕੁਦਣਾ। ਘਰੁ—ਸੰਸਾਰ। ਨ ਦਿਖਾਇ—ਦਿਖਾਈ ਨਹੀਂ ਦੇਂਦਾ।

### ***ਅਰਥ :***

ਪ੍ਰ: ਇਹ ਮਨੁੱਖ ਹਮੇਸ਼ਾਂ ਸਿਆਣਿਆਂ ਦੀ ਸ਼ੁਭ ਸਿਖਿਆ ਸੁਣਦਾ ਹੋਇਆ, ਫਿਰ ਵੀ ਇਹ ਮੂਰਖ ਤੇ ਬੇ-ਸਮਝ ਹੀ ਕਿਉਂ ਰਹਿੰਦਾ ਹੈ ?

ਉ:੧. ਇਕ ਅਜਾਣ ਮੂਰਖ ਮਨੁੱਖ ਹਰ ਰੋਜ਼ ਹੀ ਸਵੇਰੇ ਉੱਠ ਕੇ ਇਸ ਸਰੀਰ ਦੀ ਪਾਲਣਾ ਪੋਸਣਾ ਵਿਚ ਲੱਗ ਜਾਂਦਾ ਹੈ, ਨਹਾ ਧੋ ਕੇ ਤੇਲ ਆਦਿਕਾਂ ਦੀ ਮਾਲਸ਼ ਕਰਦਾ ਹੈ। ਜ਼ਿੰਦਗੀ ਦਾ ਮਨੋਰਥ ਸਮਝੇ ਤੋਂ ਬਿਨਾਂ ਇਹ ਮੂਰਖ ਤੇ ਬੇ-ਸਮਝ ਹੀ ਰਹਿੰਦਾ ਹੈ।

੨. ਜਿਸ ਮਾਲਕ ਨੇ ਇਸ ਨੂੰ ਪੈਦਾ ਕੀਤਾ ਸੀ ਉਸ ਨੂੰ ਕਦੇ ਚੇਤੇ ਹੀ ਨਹੀਂ ਕਰਦਾ ਅਤੇ ਇਹ ਨਹੀਂ ਜਾਣਦਾ ਕਿ ਜਿਸ ਦੇਹੀ ਦੇ ਸ਼ਿੰਗਾਰਨ ਵਿਚ ਮੈਂ ਹਰ ਰੋਜ਼ ਹੀ ਲੱਗਾ ਰਹਿੰਦਾ ਹਾਂ, ਇਸ ਨੇ ਤਾਂ ਮੇਰੇ ਪਾਸੋਂ ਅੰਤ ਨੂੰ ਜਦ ਛੁਟੇਗੀ ਤਾਂ ਮਸਾਣਾਂ ਵਿਚ ਜਾ ਪੈਣਾ ਹੈ।

੩. ਜੋ ਆਪਣਾ ਚਿਤ ਸਤਿਗੁਰਾਂ ਦੇ ਉਪਦੇਸ਼ ਨਾਲ ਲਾਏਗਾ

ਉਹ ਸਦਾ ਹੀ ਰਹਿਣ ਵਾਲੇ ਅਨੰਦ ਨੂੰ ਮਾਣੇਗਾ।੧।

੪. ਹੇ ਪ੍ਰਾਣੀ ! ਤੂੰ ਇਸ ਸੰਸਾਰ ਵਿਚ ਮੁਕਤੀ ਰੂਪ ਲਾਹਾ ਖੱਟਣ ਲਈ ਆਇਆ ਹੈਂ।

੫. ਇਸ ਅਮੋਲਕ ਦੇਹ ਨੂੰ ਪਾ ਕੇ ਤੂੰ ਦਸ, ਕਿਨ੍ਹਾਂ (ਕੁਫਕੜੇ) ਨਿਕੰਮੇ ਕੰਮਾਂ ਵਿਚ ਲਗ ਰਿਹਾ ਹੈਂ ? ਤੂੰ ਧਿਆਨ ਹੀ ਨਹੀਂ ਕਰਦਾ ਕਿ ਤੇਰੀ ਉਮਰਾ ਰੂਪ ਰਾਤ ਤਾਂ ਮੁਕਦੀ ਤੁਰੀ ਜਾਂਦੀ ਹੈ।੧।ਰਹਾਉ।

ਪ੍ਰ: ਇਸ ਮਨੁੱਖ ਨੂੰ ਆਪਣੀ ਮੌਤ ਚੇਤੇ ਕਿਉਂ ਨਹੀਂ ਆਉਂਦੀ ?

ਉ: ੬. ਵੇਖੋ, ਜਿਵੇਂ ਇਕ ਜਾਲ ਵਿਚ ਫਸੇ ਹੋਏ ਪਸ਼ੂ-ਪੰਛੀ ਨੂੰ ਆਪਣੀ ਮੌਤ ਨਹੀਂ ਦਿਸਦੀ, ਉਹ ਜਾਲ ਵਿਚ ਫਸਿਆ ਹੋਇਆ ਵੀ, ਕਾਮ ਚੇਸ਼ਟਾ ਦੀਆਂ ਕਲੋਲਾਂ ਕਰਨ ਲਈ ਉੱਦਮ ਕਰਦਾ ਹੈ।

੭. ਇਸੇ ਤਰ੍ਹਾਂ, ਇਹ ਮਨੁੱਖ ਵੀ ਉਸ ਪਸ਼ੂ-ਪੰਛੀਆਂ ਦਾ ਸਾਥੀ ਹੈ, ਭਾਵ ਉਨ੍ਹਾਂ ਵਰਗਾ ਹੀ ਹੈ ਜੋ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਵੀ ਵਿਕਾਰਾਂ ਨੂੰ ਲੋਚਦਾ ਰਹਿੰਦਾ ਹੈ ਅਤੇ ਮਾਇਆ ਦੇ ਜਾਲ ਤੋਂ ਛੁਟਣ ਲਈ ਕੋਈ ਵੀ ਉਪਾਅ ਨਹੀਂ ਕਰਦਾ, ਇਸ ਲਈ ਮਾਇਆ ਦੇ ਜਾਲ ਵਿਚ ਉਲਝਿਆਂ ਇਸ ਨੂੰ ਆਪਣੀ ਮੌਤ ਨਹੀਂ ਚੇਤੇ ਆਉਂਦੀ।

ਪ੍ਰ: ਫਿਰ ਕੋਈ ਅਜਿਹਾ ਮਨੁੱਖ ਵੀ ਹੈ ਜੋ ਇਸ ਮਾਇਆ-ਜਾਲ ਤੋਂ ਛੁਟਿਆ ਹੋਵੇ ?

ਉ: ੮. ਹਾਂ, ਇਸ ਮਾਇਆ ਜਾਲ ਤੋਂ ਛੁਟੇ ਹੋਏ ਉਹੋ ਸਮਝੇ ਜਾਂਦੇ ਹਨ ਜੋ ਸਾਸ-ਸਾਸ ਉਸ ਸੱਚੇ ਪ੍ਰਭੂ ਦੇ ਨਾਮ ਨੂੰ ਸੰਮ੍ਹਾਲਦੇ ਹਨ।੨।

ਪ੍ਰ: ਮਨੁੱਖ ਨੂੰ ਆਪਣੇ ਉਸ ਸੱਚੇ ਘਰ ਦਾ ਫ਼ਿਕਰ ਕਿਉਂ ਨਹੀਂ ?

ਉ: ੯. ਇਹ ਮਨੁੱਖ ਅਗਿਆਨੀ ਹੈ, ਇਹ ਆਪਣੇ ਮਨ ਵਿਚ ਝੂਠੇ ਘਰਾਂ ਦਾ ਪਿਆਰ ਪਾਈ ਰਖਦਾ ਹੈ। ਵੇਖੋ, ਜਿਸ ਘਰ ਨੂੰ ਇਕ ਦਿਨ ਛੱਡ ਕੇ ਗੁਆ ਦੇਣਾ ਹੈ, ਉਸ ਦਾ ਪਿਆਰ ਇਸ ਦੇ ਮਨ ਵਿਚ ਲੱਗ ਰਿਹਾ ਹੈ।

੧੦. (ਅਤੇ) ਜਿਥੇ (ਪ੍ਰਲੋਕ ਵਿਚ) ਜਾ ਕੇ ਇਸ ਨੇ ਸਦਾ ਵਰਤਣਾ ਭਾਵ ਵਸਣਾ ਸੀ, ਉਸ ਦਾ ਕੋਈ ਫ਼ਿਕਰ ਹੀ ਨਹੀਂ ਹੈ।

ਪ੍ਰ: ਤਾਂ ਫਿਰ ਕੋਈ ਯਤਨ ਕਰੋ ਇਸ ਮਾਇਆ-ਜਾਲ ਤੋਂ ਕਿਵੇਂ ਨਿਕਲਿਆ ਜਾਵੇ ?

ਉ: ੧੧. ਹੇ ਪ੍ਰਾਣੀ ! ਜੇ ਤੂੰ ਮਾਇਆ-ਜਾਲ ਦੀ ਫਾਹੀ ਤੋਂ ਨਿਕਲਣਾ ਚਾਹੁੰਦਾ ਹੈਂ ਤਾਂ ਸਮਝ ਲੈ ਕਿ ਇਸ ਵਿਚੋਂ ਫਾਥੇ ਉਹੋ ਨਿਕਲੇ ਹਨ, ਜੋ ਗੁਰੂ ਦੀ ਚਰਨੀਂ ਆ ਲਗੇ ਹਨ।੩।

ਪ੍ਰ: ਕੀ, ਗੁਰੂ ਤੋਂ ਬਿਨਾਂ ਅਜਿਹਾ ਕੋਈ ਵੀ ਨਹੀਂ, ਜੋ ਮਾਇਆ-ਜਾਲ ਤੋਂ ਛੁਡਾ ਸਕੇ ?

ਉ: ੧੨. ਇਸ ਗੱਲ ਨੂੰ ਪੱਕਾ ਜਾਣੋ ਕਿ ਗੁਰੂ ਤੋਂ ਛੁੱਟ ਹੋਰ ਕੋਈ ਛੁਡਾ ਨਹੀਂ ਸਕਦਾ, ਸਾਨੂੰ ਤਾਂ ਐਸਾ ਕੋਈ ਦੂਜਾ ਨਜ਼ਰ ਹੀ ਨਹੀਂ ਆਉਂਦਾ।

ਪ੍ਰ: ਤੁਸੀਂ ਕਿਸੇ ਦੂਸਰੇ ਦੀ ਭਾਲ ਹੀ ਨਹੀਂ ਕੀਤੀ ਹੋਵੇਗੀ ?

ਉ: ੧੩. ਨਹੀਂ, ਅਜਿਹਾ ਨਹੀਂ, ਮੈਂ ਤਾਂ ਉੱਤਰ, ਦੱਖਣ, ਪੂਰਬ, ਪੱਛਮ ਚੌਹਾਂ ਹੀ ਕੁੰਟਾਂ ਨੂੰ ਢੂੰਢਿਆ ਹੈ, ਪਰ ਜਦ ਕੋਈ ਵੀ ਨਜ਼ਰ ਨਾ ਆਇਆ, ਤਾਂ ਅੰਤ ਨੂੰ ਗੁਰੂ ਦੀ ਸ਼ਰਨ ਵਿਚ ਆ ਪਿਆ ਹਾਂ।

੧੪. ਸਤਿਗੁਰੂ ਜੀ ਆਖਦੇ ਹਨ, ਮੈਂ ਤਾਂ ਸੰਸਾਰ-ਸਾਗਰ ਵਿਚ ਡੁੱਬਦਾ ਜਾਂਦਾ ਸਾਂ, ਸੱਚੇ ਪਾਤਿਸ਼ਾਹ ਸਤਿਗੁਰੂ ਜੀ ਨੇ ਮੈਨੂੰ ਡੁੱਬਦੇ ਨੂੰ ਕੱਢ ਲਿਆ ਹੈ।੪।੩।੭੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਮਾਇਆ-ਜਾਲ ਵਿਚ ਫਾਥਿਆਂ ਲਈ ਨਿਕਲਣੇ ਦਾ ਉਪਦੇਸ਼ ਅਤੇ ਤਰੀਕਾ ਦਸਦੇ ਹਨ। ਮਨੁੱਖ ਅੰਦਰ ਨਿਰੰਕਾਰ ਨੇ ਬੁੱਧੀ (ਵਿਚਾਰ) ਦਿੱਤੀ ਹੈ। ਇਸ ਲਈ ਇਹ ਜਾਣਦਾ ਹੈ ਕਿ ਇਹ ਜੀਵਨ ਸਦੀਵ ਕਾਲ ਨਹੀਂ ਰਹਿਣਾ। ਪਰ ਪਸ਼ੂ-ਪੰਛੀਆਂ ਨੂੰ ਇਸ ਗੱਲ ਦਾ ਉੱਕਾ ਹੀ ਗਿਆਨ ਨਹੀਂ ਕਿ ਅਸੀਂ ਇਕ ਦਿਨ ਮਰ ਜਾਣਾ ਹੈ।

ਇਸ ਲਈ ਪੰਛੀ ਪਿੰਜਰੇ ਦੇ ਵਿਚ ਭੀ ਅਤੇ ਪਿੰਜਰਿਓਂ ਬਾਹਰ ਭੀ ਕਲੋਲਾਂ ਹੀ ਕਰਦੇ ਰਹਿੰਦੇ ਹਨ। ਉਹ ਇਸ ਲਈ ਕਿ ਉਨ੍ਹਾਂ ਨੂੰ ਆਪਣੀ ਮੌਤ ਦਾ ਉੱਕਾ ਹੀ ਗਿਆਨ ਨਹੀਂ, ਇਸ ਕਰਕੇ ਉਨ੍ਹਾਂ ਨੂੰ ਮੌਤ ਦੀ ਚਿੰਤਾ ਭੀ ਨਹੀਂ ਹੋਇਆ ਕਰਦੀ। ਜਿਵੇਂ ਪਸ਼ੂ ਜੰਗਲਾਂ ਵਿਚ ਵਿਚਰਦੇ ਜਾਂ ਮਨੁੱਖ ਦੀ ਕੈਦ ਵਿਚ ਪਏ ਆਪਣੇ ਖਾਣ ਪੀਣ ਦੀਆਂ ਕਲੋਲਾਂ ਵਿਚ ਰਹਿੰਦੇ ਹਨ, ਉਨ੍ਹਾਂ ਨੂੰ ਭੀ ਮੌਤ ਦਾ ਗਿਆਨ ਨ ਹੋਣ ਕਰਕੇ ਮੌਤ ਦੀ ਚਿੰਤਾ ਨਹੀਂ ਹੁੰਦੀ।

ਪਰ ਜੇ ਮਨੁੱਖ ਭੀ ਵਿਸ਼ੇ-ਵਿਕਾਰਾਂ ਦੀਆਂ ਕਲੋਲਾਂ ਵਿਚ ਤੇ ਦੇਹੀ ਪਾਲਣ ਪੋਸਣ ਦੇ ਸਮਾਨ ਵਿਚ ਲਗਾ ਰਹੇ ਅਤੇ ਪ੍ਰਲੋਕ ਦਾ ਕੋਈ ਵੀ ਫ਼ਿਕਰ ਨਾ ਕਰੇ, ਤਾਂ ਸੋਚੋ ਕਿ ਪਸ਼ੂ, ਪੰਛੀਆਂ ਵਾਂਗ ਮਨੁੱਖ ਵੀ ਬੁੱਧੀ ਹੀਣਾ ਹੀ ਹੋਇਆ, ਕਿਉਂਕਿ ਜਿਵੇਂ ਪਸ਼ੂ-ਪੰਛੀ ਪਿੰਜਰਿਆਂ ਜਾਂ ਰੱਸਿਆਂ ਨਾਲ (ਫਾਥੇ) ਬੰਨ੍ਹੇ ਹੋਏ ਗਾਫਲ ਹਨ ਅਤੇ ਇਹ ਜੀਵ ਮਾਇਆ-ਜਾਲ ਵਿਚ ਫਾਥਾ, ਸਰੀਰਕ ਰਸਾਂ ਭੋਗਾਂ ਵਿਚ ਮਸਤ ਹੋਇਆ ਗਾਫਲ ਹੋ ਰਿਹਾ ਹੈ।

ਹਾਲਾਂ ਕਿ ਇਹ ਜਾਣਦਾ ਹੈ (ਕਿਉਂਕਿ ਇਹ ਬਾਕੀ ਦੇ ਪਸ਼ੂ-ਪੰਛੀਆਂ ਨਾਲੋਂ ਵਿਸ਼ੇਸ਼ ਬੁਧੀ ਦਾ ਮਾਲਕ ਹੈ) ਕਿ ਇਕ ਦਿਨ ਮੈਂ ਅਵੱਸ਼ ਮਰਨਾ ਹੈ, ਇਸ ਦੇਹੀ ਨੇ ਤੇ ਇਸ ਦੇਹੀ ਦੇ ਸਾਰਿਆਂ ਰਸਾਂ-ਕਸਾਂ ਨੇ ਸਮਾਪਤ ਹੋ ਜਾਣਾ ਹੈ, ਪਰ ਜਾਣ ਬੁੱਝ ਕੇ ਅਨਜਾਣ ਹੋ ਰਿਹਾ ਹੈ। ਹਜ਼ੂਰ, ਇਹ ਕੁਝ ਉਪਦੇਸ਼ ਦੇ ਕੇ ਇਸ ਜੀਵ ਨੂੰ ਸਮਝਾ ਰਹੇ ਹਨ ਕਿ ਹੇ ਭਾਈ ! ਇਹ ਥਾਂ ਚਾਰ ਦਿਨਾਂ ਦੇ ਰਹਿਣ ਲਈ ਹੈ, ਇਸ ਲਈ ਜਿਸ ਪ੍ਰਲੋਕ ਵਿਚ ਜਾ ਕੇ ਸਦਾ ਰਹਿਣਾ ਹੈ, ਉਸ ਦੀ ਚਿੰਤਾ ਕਰ। ਉਸ ਚਿੰਤਾ ਨਵਿਰਤੀ ਦਾ ਉਪਾਅ ਤੈਨੂੰ ਸਤਿਗੁਰਾਂ ਪਾਸੋਂ ਹੀ ਮਿਲੇਗਾ, ਇਸ ਲਈ ਸਤਿਗੁਰਾਂ ਦੀ ਸ਼ਰਨ ਪ੍ਰਾਪਤ ਕਰਕੇ ਉਨ੍ਹਾਂ ਤੋਂ ਨਾਮ ਦੀ ਦਾਤ ਲੈ ਕੇ ਕਮਾਈ ਕਰ, ਜਿਸ ਦਾ ਸਦਕਾ ਤੂੰ ਇਸ ਸੰਸਾਰ ਦੇ ਆਵਾ-ਗੌਣ ਤੋਂ ਸਦਾ ਲਈ ਛੁਟਕਾਰਾ ਪਾ ਸਕੇਂ।

**ਸਿਰੀਰਾਗੁ ਮਹਲਾ ੫ ॥**

**੧. ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥**

**੨. ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥**

**੩. ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥**

**੪. ਅੰਧੇ ਤੂੰ ਬੈਠਾ ਕੰਧੀ ਪਾਹਿ ॥**
**੫. ਜੇ ਹੋਵੀ ਪੂਰਬਿ ਲਿਖਿਆ**
**ਤਾ ਗੁਰ ਕਾ ਬਚਨੁ ਕਮਾਹਿ ॥੧॥ਰਹਾਉ॥**
**੬. ਹਰੀ ਨਾਹੀ ਨਹ ਡਡੁਰੀ, ਪਕੀ ਵਢਣਹਾਰ ॥**
**੭. ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥**
**੮. ਜਾ ਹੋਆ ਹੁਕਮੁ ਕਿਰਸਾਣ ਦਾ**
**ਤਾ ਲੁਣਿ ਮਿਣਿਆ ਖੇਤਾਰੁ ॥੨॥**
**੯. ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥**
**੧੦. ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥**
**੧੧. ਕਦ ਹੀ ਚਿਤਿ ਨ ਆਇਓ**
**ਜਿਨਿ ਜੀਉ ਪਿੰਡੁ ਦੀਆ ॥੩॥**
**੧੨. ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥**
**੧੩. ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥**
**੧੪. ਨਾਨਕ ਡਿਠਾ ਸਦਾ ਨਾਲਿ**
**ਹਰਿ ਅੰਤਰਜਾਮੀ ਜਾਣੁ ॥੪॥੪॥੭੪॥**

***ਪਦ ਅਰਥ :*** ਮੁਹਤ—ਮਹੂਰਤ, ਭਾਵ ਦੋ ਘੜੀਆਂ। ਪਾਹੁਣਾ—ਪ੍ਰਾਹੁਣਾ। ਮਾਇਆ ਕਾਮਿ—ਮਾਇਕੀ ਕੰਮਾਂ ਵਿਚ। ਜੰਦਾਰ—ਨਿਰਦਈ ਜਮ ਰਾਜ। ਕੰਧੀ—ਨਦੀ ਦਾ ਕਿਨਾਰਾ, ਭਾਵ ਨਦੀ ਦੇ ਕਿਨਾਰੇ 'ਤੇ ਉੱਗੇ ਬ੍ਰਿਛ ਦੀ ਕੋਈ ਮੁਨਿਆਦ ਨਹੀਂ ਹੁੰਦੀ। ਹਰੀ—ਦਾਣਿਆਂ ਤੇ ਫਲੀਆਂ ਤੋਂ ਪਹਿਲੋਂ ਦੀ ਖੇਤੀ। ਡਡੁਰੀ—ਡੱਡਿਆਂ ਵਾਲੀ, ਭਾਵ ਉਹ ਖੇਤੀ ਜੋ ਅਜੇ ਪੱਕੀ ਨਹੀਂ, ਪਰ ਪੱਕਣ ਦੇ ਨੇੜੇ ਹੈ। ਪਕੀ—ਪੱਕੇ ਸਿੱਟਿਆਂ ਵਾਲੀ। ਦਾਤ—ਦਾਤਰੀਆਂ। ਲਾਵੇ—ਭਾੜੇ 'ਤੇ ਵਾਢੀ ਕਰਨ ਵਾਲੇ ਕਾਮੇ। ਲੁਣਿ—ਵੱਢਿਆ, ਕੱਟਿਆ। ਖੇਤਾਰੁ—ਖੇਤ, ਖੇਤਰ। ਭੋਰ—ਪ੍ਰਭਾਤ, ਸਵੇਰਾ। ਅੰਤਰਜਾਮੀ ਜਾਣੁ—ਜੋ ਅੰਦਰ ਦਾ ਪਰੇਰਕ, ਜਾਣੀ ਜਾਣ ਹੈ।

***ਅਰਥ :***

ਪ੍ਰ: ਇਹ ਜੀਵ ਆਪਣੇ ਜੀਵਨ ਦਾ ਸਹੀ ਮਨੋਰਥ ਕਿਉਂ ਭੁਲਾ ਬੈਠਾ ਹੈ ?

ਉ:੧. ਜਿਵੇਂ ਕਿਸੇ ਦੇ ਘਰ ਘੜੀ ਦੋ ਘੜੀ ਲਈ ਗਿਆ ਹੋਇਆ ਪ੍ਰਾਹੁਣਾ ਆਪਣੇ ਆਪ ਨੂੰ ਉਸ ਘਰ ਦੇ ਸਾਰੇ ਕੰਮ ਸਵਾਰਨ ਵਾਲਾ ਹੀ ਮੰਨ ਬੈਠੇ ਤਾਂ ਲੋਕੀਂ ਉਸ ਨੂੰ ਬੇ-ਸਮਝ ਜਾਣ ਕੇ ਹੱਸਦੇ ਹਨ। ਤਿਵੇਂ ਇਹ ਮਨੁੱਖ ਇਸ ਸੰਸਾਰ ਵਿਚ ਥੋੜਾ ਹੀ, ਘੜੀ ਦੋ ਘੜੀਆਂ ਦਾ ਪ੍ਰਾਹੁਣਾ ਆਇਆ ਹੈ, ਇਸ ਦਾ ਉਦੇਸ਼ ਪ੍ਰਭੂ ਦਾ ਸਿਮਰਨ ਕਰਨਾ ਸੀ, ਪਰ ਇਸ ਨੂੰ ਭੁਲਾ ਕੇ ਆਪਣੇ ਆਪ ਨੂੰ ਮੁਕਾਏ ਜਾਣ ਵਾਲੇ ਧੰਦਿਆਂ ਨੂੰ ਨਜਿੱਠਣ ਵਾਲਾ ਮੰਨ ਬੈਠਾ ਹੈ।

ਪ੍ਰ: ਪਰ, ਇਹ ਸਮਝਦਾ ਕਿਉਂ ਨਹੀਂ ? ਉਹ ਇਸ ਲਈ ਕਿ :

ਉ:੨. ਇਹ ਜੀਵ ਅਜਿਹਾ ਮਾਇਕੀ (ਕਾਮਿ) ਕੰਮਾਂ, ਧੰਦਿਆਂ ਵਿਚ ਖਚਤ ਹੋ ਗਿਆ ਹੈ ਕਿ ਮੂਰਖ ਸਮਝਦਾ ਹੀ ਨਹੀਂ ਕਿ ਮੈਂ ਕੀ ਕਰਨ ਲਈ ਆਇਆ ਸਾਂ ਅਤੇ ਕਰ ਕੀ ਰਿਹਾ ਹਾਂ।

੩. ਬਸ, ਇਸੇ ਧੰਦਿਆਂ ਦੀ ਧੂੰਮਾਂ ਧਾਮ ਵਿਚ ਮੌਤ ਆ ਵਾਪਰਦੀ ਹੈ, ਤਾਂ ਉਸ ਨਾਲ ਉੱਠ ਟੁਰਦਾ ਹੈ, ਪਰ ਜਦੋਂ ਇਹ ਜਮਾਂ ਦੇ ਵਸ ਪੈ ਜਾਂਦਾ ਹੈ ਤਾਂ ਫਿਰ ਪਛੋਤਾਪ ਕਰਦਾ ਹੋਇਆ, ਬਾਰ-ਬਾਰ ਇਹੋ ਕਹੀ ਜਾਂਦਾ ਹੈ! ਮੈਂ ਕੀ ਕਰ ਬੈਠਾ ਹਾਂ, ਪਰ ਉਸ ਵੇਲੇ ਚਾਰਾ ਕੋਈ ਨਹੀਂ ਚਲਦਾ।੧।

ਪ੍ਰ: ਸਤਿਗੁਰੂ ਜੀ! ਇਹ ਦੱਸੋ ਵਾਹਿਗੁਰੂ ਦਾ ਸਿਮਰਨ ਕਰਨ ਲਈ ਬਹੁਤ ਛੇਤੀ ਕਰਨ ਦੀ ਕੀ ਲੋੜ ਹੈ ? ਕਿਉਂਕਿ ਅਖ਼ੀਰਲੀ ਬ੍ਰਿਧ ਅਵਸਥਾ ਵਿਚ ਜਾ ਕੇ ਜਦ ਕੋਈ ਹੋਰ ਕੰਮ ਨ ਹੋਵੇਗਾ ਤਾਂ ਰੱਬ ਦੀ ਬੰਦਗੀ ਕਰ ਲਵਾਂਗੇ ?

ਉ:੪. ਹੇ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ (ਗਿਆਨ ਨੇਤਰਾਂ ਤੋਂ ਹੀਣੇ) ਮਨੁੱਖ ! ਤੂੰ ਕੁਝ ਹੋਸ਼ ਕਰ, ਕੀ ਤੈਨੂੰ ਇਹ ਪਤਾ ਨਹੀਂ ਕਿ ਜਿਵੇਂ ਕੋਈ ਰੁੱਖ ਨਦੀ ਦੇ ਕਿਨਾਰੇ ਖੜੋਤਾ ਹੋਵੇ, ਨਦੀ ਦੇ ਕੰਢੇ ਨੂੰ ਢਾਹ ਲੱਗਣ ਨਾਲ ਉਹ ਰੁੱਖ ਕਿਸੇ ਵੇਲੇ ਭੀ ਨਦੀ ਦੇ ਪ੍ਰਵਾਹ ਵਿਚ ਰੁੜ੍ਹ ਸਕਦਾ ਹੈ।
ਤਿਵੇਂ ਹੀ ਤੈਨੂੰ ਹੋਸ਼ ਨਹੀਂ ਕਿ ਇਹ ਜੀਵ ਭੀ ਮੌਤ ਰੂਪ ਨਦੀ ਕਿਨਾਰੇ ਬੈਠਾ ਹੈ, ਪਤਾ ਨਹੀਂ ਕਿਹੜੇ ਵੇਲੇ ਤੇਰੀ ਮੌਤ ਆ ਜਾਵੇ।

੫. ਇਸ ਲਈ ਜੇ ਤੇਰੇ ਪਿਛਲੇ ਜਨਮ ਦੇ ਚੰਗੇ ਕਰਮ ਕੀਤੇ ਹੋਏ ਹਨ, ਤਾਂ ਤੂੰ ਗੁਰੂ ਦੇ ਕਹੇ (ਬਚਨੁ) ਉਪਦੇਸ਼ ਨੂੰ ਕਮਾ ਲੈ। ਭਾਵ ਸਿਮਰਨ ਕਰ ਲੈ, ਕਿਉਂਕਿ ਤੈਨੂੰ ਇਹ ਨਹੀਂ ਪਤਾ ਕਿ ਤੂੰ ਬ੍ਰਿਧ ਅਵਸਥਾ ਤਕ ਪੁੱਜਣਾ ਭੀ ਹੈ ਕਿ ਨਹੀਂ।

ਪ੍ਰ: ਕੀ ਮੌਤ ਜੀਵਾਂ ਨੂੰ ਮਾਰਨ ਵਿਚ ਸੁਤੰਤਰ ਹੈ ਜਾਂ ਕਿ ਕਿਸੇ ਦੇ ਹੁਕਮ ਅੰਦਰ ਹੈ ?

ਉ:੬. ਮੌਤ ਰੱਬੀ ਹੁਕਮ ਅੰਦਰ ਹੈ, ਜਿਵੇਂ ਇਕ ਕਿਰਸਾਨ ਆਪਣੀ ਕੱਚੀ, ਅਧ-ਪੱਕੀ ਅਤੇ ਪੱਕੀ ਖੇਤੀ ਵੱਢਣ ਵਿਚ ਸੁਤੰਤਰ ਹੈ।

੭. ਉਸ ਖੇਤੀ ਦਾ ਮਾਲਕ ਲਾਵਿਆਂ ਨੂੰ ਤਿਆਰ ਕਰਕੇ, ਉਨ੍ਹਾਂ ਦੇ ਹੱਥਾਂ ਵਿਚ ਦਾਤਰੀਆਂ ਪਕੜਾ ਕੇ ਤਿਆਰ ਹੋ ਖੇਤ ਵਿਚ ਚਲਾ ਜਾਂਦਾ ਹੈ।

੮. ਉਸ ਕਿਰਸਾਨ ਦਾ ਹੁਕਮ ਪਾ ਕੇ, ਲਾਵੇ ਪੈਲੀ ਨੂੰ ਵੱਢਣਾ ਸ਼ੁਰੂ ਕਰ ਦੇਂਦੇ ਹਨ, ਪਰ ਉਹ ਲਾਵੇ ਕਦੀ ਇਹ ਨਹੀਂ ਵੇਖਦੇ ਕਿ ਇਹ ਖੇਤੀ ਕੱਚੀ ਹੈ ਜਾਂ ਪੱਕੀ। ਉਹ ਆਪਣੇ ਮਾਲਕ ਦੇ ਹੁਕਮ ਅਨੁਸਾਰ ਵੱਢੀ ਤੁਰੀ ਜਾਂਦੇ ਹਨ।
ਇਸੇ ਤਰ੍ਹਾਂ ਇਸ ਜਗਤ ਰੂਪੀ ਖੇਤੀ ਦਾ ਮਾਲਕ ਪ੍ਰਭੂ ਜੋ ਇਸ ਮਨੁੱਖ ਨੂੰ ਪੈਦਾ ਕਰਨ ਵਾਲਾ ਕਿਰਸਾਨ ਰੂਪੀ ਵਾਹਿਗੁਰੂ ਹੈ ਉਸ ਦਾ ਹੁਕਮ ਜਦੋਂ ਇਸ ਨੂੰ ਮਾਰਨ ਦਾ ਹੋ ਜਾਂਦਾ ਹੈ, ਤਾਂ ਜਮਾਂ ਰੂਪੀ ਲਾਵੇ ਅਨੇਕਾਂ ਤਰ੍ਹਾਂ ਦੇ ਰੋਗ ਅਤੇ ਹੋਰ ਮੌਤ ਦੇ ਕਾਰਨਾਂ ਰੂਪੀ ਦਾਤਰੇ ਲੈ ਕੇ ਮਨੁੱਖਾਂ ਰੂਪ ਖੇਤੀ ਨੂੰ ਵੱਢਣ ਲਈ ਆ ਜਾਂਦੇ ਹਨ। ਉਹ ਜਮ ਪੱਕੀ ਖੇਤੀ ਰੂਪੀ ਬੁੱਢਿਆਂ ਨੂੰ ਤਾਂ ਮਾਰਦੇ ਹੀ ਹਨ, ਪਰ ਮਾਲਕ

ਦੇ ਹੁਕਮ ਅਧੀਨ ਹੋਣ ਕਰਕੇ, ਹਰੀ ਖੇਤੀ ਰੂਪੀ ਬਾਲਕੇ ਤੇ ਡਡਰੀ-ਰੂਪ ਜੁਆਨ ਤੇ ਅਧ-ਖੜਾਂ ਨੂੰ ਮਾਰਨੋਂ ਭੀ ਸ਼ੰਕਾ ਨਹੀਂ ਕਰਦੇ। ਹੁਣ ਮਾਰਨ ਮਗਰੋਂ ਉਸ ਦੇ ਕਰਮਾਂ ਦਾ ਹਿਸਾਬ ਹੁੰਦਾ ਹੈ। ਜਿਵੇਂ ਕਿ ਖੇਤ ਦੇ ਕੱਟਣ ਮਗਰੋਂ ਖੇਤ ਦੀ ਮਿਣਤੀ ਕੀਤੀ ਜਾਂਦੀ ਹੈ, ਹਿਸਾਬ ਕਰਨ ਲਈ।੨।

ਪ੍ਰ: ਮਾਇਆ ਤੇ ਵਿਸ਼ਿਆਂ ਵਿਚ ਗ੍ਰਸੇ ਜੀਵ ਦੀ ਕੀ ਪਹਿਚਾਨ ਹੈ?

ਉ: ੯. ਹੁਣ ਅੱਗੇ ਦਿਨ ਅਤੇ ਰਾਤ ਦੇ ਬ੍ਰਿਥਾ ਬਿਤਾਉਣ ਨੂੰ ਚਾਰ ਹਿੱਸੇ ਰਾਤ ਤੇ ਚਾਰ ਹਿੱਸੇ ਉਮਰ ਦੇ ਵੰਡ ਕੇ ਦਰਸਾਉਂਦੇ ਹਨ। ਇਸ ਜੀਵ ਦਾ ਦਿਨ ਤਾਂ ਵਿਵਹਾਰਾਂ ਵਿਚ ਬੀਤ ਜਾਂਦਾ ਹੈ ਅਤੇ ਉਸ ਦੀ ਰਾਤ ਦਾ ਪਹਿਲਾ ਪਹਿਰ ਖਾਣ ਪੀਣ ਦੇ ਧੰਦਿਆਂ ਨੂੰ ਸਮੇਟਣ ਆਦਿ ਵਿਚ ਲੰਘ ਜਾਂਦਾ ਹੈ, ਦੂਸਰੇ ਪਹਿਰ ਵਿਚ ਖ਼ੂਬ ਗਾੜ੍ਹੀ ਨੀਂਦਰੇ ਸੌਂ ਜਾਂਦਾ ਹੈ।

੧੦. ਤੀਸਰੇ ਪਹਿਰ ਵਿਚ ਵਿਸ਼ਿਆਂ ਨੂੰ ਭੋਗਣ ਦੀਆਂ ਝੱਖਾਂ ਮਾਰਦਾ ਹੈ, ਅੰਤ ਚੌਥੇ ਪਹਿਰ ਦੇ ਆਉਂਦਿਆਂ ਹੀ ਦਿਨ ਚੜ੍ਹ ਗਿਆ ਅਤੇ ਕੱਲ੍ਹ ਵਾਲੇ ਓਹੀ ਧੰਦੇ ਫਿਰ ਗਲ ਪੈ ਗਏ, ਇਹ ਇਸੇ ਤਰ੍ਹਾਂ ਹਰ ਰੋਜ਼ ਦਾ ਵਿਵਹਾਰ ਟੁਰਿਆ ਰਹਿੰਦਾ ਹੈ।

ਇਸੇ ਤਰ੍ਹਾਂ ਮਨੁੱਖ ਦੀਆਂ ਚਾਰ ਅਵਸਥਾ ਹਨ:
ਮਨੁੱਖ ਦੀ ਉਮਰ ਰੂਪੀ ਰਾਤ ਦਾ ਪਹਿਲਾ ਪਹਿਰ ਬਾਲਕ ਤੇ ਕੁਮਾਰ ਅਵਸਥਾ ਦਾ ਪੜ੍ਹਨ, ਕੰਮ ਸਿਖਣ, ਕਾਰੇ ਲੱਗਣ ਦੇ ਆਹਰ ਵਿਚ ਬੀਤ ਗਿਆ, ਫਿਰ ਜੁਆਨੀ ਆਈ ਤਾਂ ਧਰਮ ਵਲੋਂ ਗਾਫਲਤਾਈ ਦੀ ਨੀਂਦ ਆ ਗਈ, ਫਿਰ ਤੀਸਰੀ ਅਰਥਾਤ ਅਧ-ਖੜ ਉਮਰ ਆਈ ਤੇ ਵਧੇ ਹੋਏ ਜੰਜਾਲਾਂ ਤੇ ਉਲਝਣਾਂ ਤੇ ਹੋਰ ਜ਼ਿੰਮੇਵਾਰੀਆਂ ਖੱਪ ਖਲੋਟੀਆਂ ਗਲ ਪੈ ਗਈਆਂ, ਚੌਥੇ ਬੁਢੇਪਾ ਆਇਆ ਤਾਂ ਵਾਲ ਚਿੱਟੇ ਹੋ ਗਏ, ਭਾਵ ਦੇਹ ਸਿਥਲ ਹੋ ਗਈ ਤੇ ਮੌਤ ਆ ਗਈ।

੧੧. ਪਰ, ਇਸ ਨੂੰ ਸਾਰੀ ਉਮਰਾ ਵਿਚ ਕਦੇ ਵੀ ਉਹ ਕਰਤਾ ਪੁਰਖ ਯਾਦ ਨ ਆਇਆ ਜਿਸ ਨੇ ਇਸ ਨੂੰ ਜੀਵ ਤੇ ਸਰੀਰ ਦਿੱਤਾ ਸੀ, ਭਾਵ ਸਾਰੀ ਉਮਰਾ ਹੀ ਬੇ-ਅਰਥ ਚਲੀ ਗਈ, ਇਸ ਜੀਵਨ ਦਾ ਮਨੋਰਥ ਤੇ ਅਵਸਰ ਸੀ ਹਰੀ ਮਿਲਾਪ ਦਾ, ਉਹ ਨ ਹੋ ਸਕਿਆ।੩।

ਪ੍ਰ: ਕੀ, ਕਿਸੇ ਨੇ ਜਨਮ ਸਵਾਰਿਆ ਵੀ ਹੈ, ਜੇ ਸਵਾਰਿਆ ਹੈ ਤਾਂ ਉਹ ਕਿਸ ਤਰ੍ਹਾਂ?

ਉ:੧੨. ਮੈਂ ਸਾਧ ਸੰਗਤ ਤੋਂ ਸਰੀਰ ਕਰਕੇ ਸਦਕੇ ਹਾਂ ਅਤੇ ਮਨ ਕਰਕੇ ਮੈਂ ਸਾਧ ਸੰਗਤ ਤੋਂ ਜੀਵ ਵੀ ਕੁਰਬਾਨ ਕਰ ਦਿਆਂ।

੧੩. ਜਿਸ ਸੰਗਤ ਦੁਆਰੇ ਮਨ ਵਿਚ ਸੂਝ ਆ ਗਈ ਹੈ ਅਤੇ (ਸੁਜਾਣੁ ਪੁਰਖੁ) ਸਤਿਗੁਰੂ ਸ੍ਰੇਸ਼ਟ ਪ੍ਰਾਪਤ ਹੋ ਗਿਆ ਅਤੇ ਉਸੇ ਸੁਜਾਣ ਸਤਿਗੁਰੂ ਦੀ ਕ੍ਰਿਪਾ ਦੁਆਰਾ ਸਾਨੂੰ ਅੰਦਰ ਬੈਠਾ ਤੇ ਜਾਣੀ ਜਾਣ ਹਰੀ ਸਦਾ ਅੰਗ-ਸੰਗ ਵਸਦਾ ਦਿਸ ਪਿਆ।

੧੪. ਕਹਿੰਦੇ ਹਨ, ਗੁਰੂ ਸਾਹਿਬ ਜੀ! ਭਾਵਾਰਥ ਹੈ ਕਿ ਸਤਸੰਗ ਕਰੋ, ਸਤਿਸੰਗਤ ਤੋਂ ਗੁਰੂ ਰੂਪੀ ਸੁਜਾਣ ਪੁਰਖ ਮਿਲੇਗਾ, ਉਸ ਦੀ ਮੇਹਰ ਨਾਲ ਹਰੀ ਮਿਲੇਗਾ। ਹਰੀ ਮਿਲਣ ਦੀ ਇਹੋ ਪਰਖ ਹੈ ਕਿ ਉਸ ਦੀ ਨਿਗ੍ਹਾ ਵਿਚ ਉਸ ਨੂੰ ਸਾਰੇ ਥਾਵਾਂ ਵਿਚ ਅੰਤਰਜਾਮੀ ਹੀ ਵਿਆਪਕ ਨਜ਼ਰ ਆਉਂਦਾ ਹੈ।੪।੪।੭੪।

### ਸਿਰੀਰਾਗੁ ਮਹਲਾ ੫ ॥

**੧. ਸਭੇ ਗੰਲਾ ਵਿਸਰਨੁ ਇਕੋ ਵਿਸਰਿ ਨ ਜਾਉ ॥**
**੨. ਧੰਧਾ ਸਭੁ ਜਲਾਇ ਕੈ**
**ਗੁਰਿ ਨਾਮੁ ਦੀਆ ਸਚੁ ਸੁਆਉ ॥**
**੩. ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥**
**੪. ਜਿਨੀ ਸਤਿਗੁਰੁ ਸੇਵਿਆ**
**ਤਿਨ ਅਗੈ ਮਿਲਿਆ ਥਾਉ ॥੧॥**
**੫. ਮਨ ਮੇਰੇ ਕਰਤੇ ਨੋ ਸਾਲਾਹਿ ॥**
**੬. ਸਭੇ ਛਡਿ ਸਿਆਣਪਾ**
**ਗੁਰ ਕੀ ਪੈਰੀ ਪਾਹਿ ॥੧॥ਰਹਾਉ॥**
**੭. ਦੁਖ ਭੁਖ ਨਹ ਵਿਆਪਈ**
**ਜੇ ਸੁਖਦਾਤਾ ਮਨਿ ਹੋਇ ॥**
**੮. ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥**
**੯. ਜਿਸੁ ਤੂੰ ਰਖਹਿ ਹਥ ਦੇ**
**ਤਿਸੁ ਮਾਰਿ ਨ ਸਕੈ ਕੋਇ ॥**
**੧੦. ਸੁਖਦਾਤਾ ਗੁਰੁ ਸੇਵੀਐ**
**ਸਭਿ ਅਵਗਣ ਕਢੈ ਧੋਇ ॥੨॥**
**੧੧. ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥**
**੧੨. ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥**
**੧੩. ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥**
**੧੪. ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥**
**੧੫. ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥**
**੧੬. ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥**
**੧੭. ਇਕਸ ਸਿਉ ਮਨੁ ਮਾਨਿਆ**
**ਤਾ ਹੋਆ ਨਿਹਚਲੁ ਚੀਤੁ ॥**
**੧੮. ਸਚੁ ਖਾਣਾ ਸਚੁ ਪੈਨਣਾ**
**ਟੇਕ ਨਾਨਕ ਸਚੁ ਕੀਤੁ ॥੪॥੫॥੭੫॥**

***ਪਦ ਅਰਥ :*** ਵਿਸਰਨੁ—ਭੁਲ ਜਾਣ। ਧੰਧਾ ਜਲਾਇ ਕੈ—ਧੰਧਾ ਦਾ ਅਰਥ ਹੈ ਕਲੇਸ਼ ਵਾਲੇ ਕੰਮ। ਸੁਆਉ—ਆਪਣਾ ਪ੍ਰਯੋਜਨ, ਕੰਮ। ਦੁਖ ਭੁਖ—ਸਭ ਤਰ੍ਹਾਂ ਦੇ ਦੁੱਖ ਅਤੇ ਸਭ ਪ੍ਰਕਾਰ ਦੀਆਂ ਲੋੜਾਂ, ਜਾਂ ਮਾਨਸਕ ਦੁੱਖ, ਵਿਸ਼ੇ ਵਿਕਾਰਾਂ ਦੀ, ਤ੍ਰਿਸ਼ਨਾ ਦੀ ਭੁੱਖ। ਛਿਜੀਐ—ਟੁੱਟਣਾ, ਨਾਸ ਹੋਣਾ। ਮਸਕਤੇ—ਅਰਬੀ, ਮੁਸ਼ੱਕਤ, ਕਰੜੀ ਮਿਹਨਤ, ਘਾਲ। ਕਰਣ ਕਰੇਵ—ਆਪੇ ਕਾਰਜਾਂ ਦੇ ਕਰਨ ਵਾਲਾ ਹੈ। ਪੂਰੇਵ—ਪੂਰਦਾ ਹੈ, ਪੂਰਾ ਕਰਨ ਵਾਲਾ ਹੈ।

ਸਾਮਗਰੀ—ਸਾਮਾਨ, ਉਹ ਸਾਰਾ ਕੁਝ ਜਿਸ ਤੋਂ ਸੰਸਾਰ ਉਤਪੰਨ ਹੋਇਆ ਹੈ। ਗੀਤਿ—ਮਰਯਾਦਾ, ਕਾਨੂੰਨ ਕਾਇਦੇ, ਜਿਸ ਦੁਆਰਾ ਸੰਸਾਰ ਦਾ ਸਭ ਕੁਝ ਚਲ ਰਿਹਾ ਹੈ।

***ਅਰਥ :***

ਪ੍ਰ: ਜਦੋਂ ਤੁਹਾਡੇ ਅੰਦਰ ਕੋਈ ਮੰਗ ਪੈਦਾ ਹੁੰਦੀ ਤਾਂ ਤੁਸੀਂ ਗੁਰੂ ਤੋਂ ਕੀ ਮੰਗਦੇ ਸੌ ?

ਉ: ੧. ਜਦ ਮੇਰੇ ਗੁਰੂ, ਮੇਰੇ 'ਤੇ ਤਰੁੱਠ ਕੇ ਬਚਨ ਕਰਦੇ ਸੀ ਤਾਂ ਮੈਂ ਤਾਂ ਇਹੋ ਮੰਗਦਾ ਸਾਂ ਕਿ ਹੇ ਦਾਤਾ! ਮੈਨੂੰ ਹੋਰ ਸਾਰੀਆਂ ਗੱਲਾਂ ਭਾਵੇਂ ਭੁੱਲ ਜਾਣ, ਪਰ ਇਕ ਉਸ ਪ੍ਰਮੇਸ਼ਰ ਦਾ ਨਾਮ ਨਾ ਭੁੱਲ ਜਾਵੇ।

੨. ਗੁਰੂ ਜੀ ਨੇ ਮੇਰੀ ਇਹ ਅਰਦਾਸ ਸੁਣ ਕੇ, ਮੇਰਾ ਸਾਰੇ ਦਾ ਸਾਰਾ ਧੰਦਾ ਦੂਰ ਕੇ ਮੈਨੂੰ ਨਾਮ ਦਿੱਤਾ ਅਤੇ ਆਗਿਆ ਕਰ ਦਿੱਤੀ ਹੇ ਪੁਰਖਾ! ਜੀਵਨ ਦਾ ਸੱਚਾ (ਸੁਆਉ) ਪ੍ਰਯੋਜਨ ਇਹੋ ਹੀ ਹੈ।

੩. ਨਾਲ ਹੀ ਹੋਰ ਫੁਰਮਾਇਆ ਕਿ ਹੇ ਭਾਈ! ਹੋਰ ਸਾਰੀਆਂ ਹੀ ਆਸਾਂ ਮਨੋਂ ਉਤਾਰ ਕੇ, ਇਕੋ ਹੀ ਆਸ ਰੱਖ, ਹਰੀ ਨੂੰ ਮਿਲਣ ਲਈ ਨਾਮ ਦੀ ਕਮਾਈ ਕਰ।

੪. ਬਸ, ਚਿਤ ਵਿਚ ਇਸੇ ਗੱਲ ਨੂੰ ਪੱਕੀ ਜਾਣ, ਕਿ ਜਿਨ੍ਹਾਂ ਨੇ ਸਤਿਗੁਰੂ ਨੂੰ ਸੇਵਿਆ ਹੈ, ਉਨ੍ਹਾਂ ਨੂੰ ਹੀ ਅੱਗੇ ਦਰਗਾਹੇ ਥਾਂ ਮਿਲਦੀ ਹੈ।੧।

ਪ੍ਰ: ਕੀ ਤੁਹਾਨੂੰ ਕਿਸੇ ਹੋਰ ਸਿਆਣਪ ਕਰਨ ਦੀ ਲੋੜ ਨਹੀਂ ਪਈ ?

ਉ:੫-੬. ਪਹਿਲੋਂ ਤਾਂ ਮੈਨੂੰ ਕੋਈ ਸੰਸਾਰਕ ਸਿਆਣਪ ਆਉਂਦੀ ਹੀ ਨਹੀਂ ਸੀ, ਪਰ ਮੈਂ ਤਾਂ ਜਦੋਂ ਗੁਰੂ ਦੀ ਸ਼ਰਨ ਪ੍ਰਾਪਤ ਕਰ ਲਈ ਤਾਂ ਮੈਂ ਆਪਣੇ ਮਨ ਨੂੰ ਸਮਝਾਇਆ ਕਿ ਹੇ ਮੇਰੇ ਮਨ! ਤੂੰ ਆਪਣੀਆਂ ਸਾਰੀਆਂ ਸਿਆਣਪਾਂ ਛੱਡ ਦੇ, ਤੂੰ ਇਸੇ ਗੁਰੂ ਜੀ ਦੀ ਸ਼ਰਨ ਵਿਚ ਪਿਆ ਰਹੋ ਅਤੇ ਸਦਾ ਕਰਤਾ ਪੁਰਖ ਦੀ ਸਿਫ਼ਤ-ਸਲਾਹ ਕਰਿਆ ਕਰ।੧।ਰਹਾਉ।

ਪ੍ਰ: ਕੋਈ ਸੌਖਾ ਯਤਨ ਦੱਸੋ, ਜਿਸ ਦਾ ਸਦਕਾ ਸੰਸਾਰ ਦੇ ਦੁਖ ਤੇ ਪਦਾਰਥਾਂ ਦੀ, ਤ੍ਰਿਸ਼ਨਾ ਦੀ ਭੁੱਖ ਨ ਵਾਪਰੇ ?

ਉ: ੭. ਹੇ ਭਾਈ! ਜੇ ਸੁੱਖਾਂ ਦਾ ਦਾਤਾ ਮਨ ਵਿਚ ਵਸਦਾ ਹੋਵੇ, ਫਿਰ ਯਕੀਨ ਕਰ ਲੌ ਤਾਂ ਫਿਰ ਦੁੱਖ ਅਤੇ ਭੁੱਖ ਵਿਆਪਦੀ ਹੀ ਨਹੀਂ।

੮. ਜਦ ਹਿਰਦੇ ਵਿਚ ਉਹ ਸੱਚਾ ਵਸਦਾ ਹੋਵੇ ਤਾਂ ਫਿਰ ਕਿਸੇ ਭੀ ਕੰਮ ਵਿਚ (ਛਿਜੀਐ) ਟੁੱਟਣਾ, ਨੁਕਸਾਨ ਨਹੀਂ ਹੁੰਦਾ।

੯. ਹੇ ਵਾਹਿਗੁਰੂ! ਜਿਸ ਨੂੰ ਤੂੰ ਆਪਣਾ ਮੇਹਰ ਭਰਿਆ ਹੱਥ ਦੇ ਕੇ ਰੱਖਦਾ ਹੈਂ, ਉਸ ਨੂੰ ਕੋਈ ਵੀ ਨਹੀਂ ਮਾਰ ਸਕਦਾ।

੧੦. ਇਸ ਲਈ ਹੇ ਮੇਰੇ ਮਨ! ਚੰਗੀ ਗੱਲ ਤਾਂ ਏਹੋ ਹੀ ਹੈ ਕਿ ਐਸੇ ਮਹਾਨ ਸੁੱਖਾਂ ਦੇ ਦਾਤੇ ਗੁਰੂ ਦੀ ਸੇਵਾ ਕਰੀਏ, ਇਸ ਲਈ ਕਿ ਉਹ ਸਾਡੇ ਅੰਦਰੋਂ ਸਾਰੇ ਹੀ ਔਗੁਣਾਂ ਨੂੰ ਧੋ ਕੇ ਕੱਢ ਦੇਵੇਗਾ।੨।

ਪ੍ਰ: ਜਦੋਂ ਔਗੁਣਾਂ ਦੀ ਮੈਲ ਅੰਦਰੋਂ ਨਿਕਲ ਜਾਵੇ, ਫਿਰ ਕੀ ਮੰਗ ਮੰਗੀਏ ?

ਉ:੧੧. ਜਦੋਂ ਗੁਰੂ ਪ੍ਰਸੰਨ ਹੋ ਸੇਵਕ ਨੂੰ ਕੁਝ ਦੇਣ ਲਈ ਪੁਛ ਕਰਨ ਤਾਂ ਸੇਵਕ ਫਿਰ ਭੀ ਇਹੋ ਮੰਗ ਮੰਗੇ ਕਿ ਹੇ ਗੁਰੋ! ਮੈਨੂੰ ਤਾਂ ਹਮੇਸ਼ਾਂ ਹੀ ਆਪਣੀ ਸੇਵਾ ਵਿਚ ਹੀ ਲਾਈ ਰੱਖੋ।

੧੨. ਅਤੇ ਅਰਦਾਸ ਕਰੋ ਕਿ ਹੇ ਸਤਿਗੁਰੂ ਜੀ! ਸਾਧੂ ਦਾ ਸੰਗ ਤੇ ਨਾਮ ਦੀ (ਮਸਕਤੇ) ਘਾਲ ਆਪ ਜੀ ਦੇ ਤਰੁਠੇ ਹੀ ਮੈਂ ਪਾ ਸਕਦਾ ਹਾਂ।

੧੩. ਹੇ ਸਾਹਿਬ ਜੀ! ਸਭ ਕੁਝ ਆਪ ਜੀ ਦੇ ਵਸ ਵਿਚ ਹੈ ਅਤੇ ਆਪ ਹੀ ਸਭ ਕੰਮ ਕਰਨ ਵਾਲੇ ਹੋ।

੧੪. ਮੈਂ ਐਸੇ ਸਤਿਗੁਰਾਂ ਤੋਂ ਸਦਾ ਹੀ ਬਲਿਹਾਰ ਹਾਂ, ਜੋ ਆਪਣੇ ਸੇਵਕਾਂ ਦੀਆਂ ਸਾਰੀਆਂ ਹੀ ਮਨਸਾਂ ਪੂਰੀਆਂ ਕਰਨ ਵਾਲੇ ਹਨ।੩।

੧੫. ਹੁਣ ਮੈਨੂੰ ਮੇਰਾ ਸੱਜਣ ਇਕੋ ਵਾਹਿਗੁਰੂ ਦਿਸਦਾ ਹੈ, ਉਹ ਇਕੋ ਹੀ ਭਰਾ ਅਤੇ ਮਿੱਤਰ ਹੈ।

੧੬. ਜਿਸ ਇਕੋ ਦੀ ਪੈਦਾ ਕੀਤੀ ਹੋਈ ਸਾਰੀ ਸਮਗਰੀ ਹੈ, ਉਸੇ ਇਕ ਦੀ ਬਧੀ ਹੋਈ (ਗੀਤਿ) ਮਰਯਾਦਾ ਹੈ।

੧੭. ਜਦ ਉਸ ਇਕ ਦੇ ਨਾਮ ਨਾਲ ਮਨ ਮੰਨ ਗਿਆ, ਤਾਂ ਚਿਤ ਸਦਾ ਲਈ ਅਚਲ ਹੋ ਗਿਆ।

੧੮. ਸਤਿਗੁਰੂ ਜੀ ਆਖਦੇ ਹਨ, ਹੁਣ ਮਨ ਨੇ ਸੱਚ ਨਾਮ ਦਾ ਭੋਜਨ, ਸੱਚ ਨਾਮ ਦਾ ਬਸਤ੍ਰ ਤੇ ਸੱਚ ਨਾਮ ਦੀ ਹੀ ਓਟ ਧਾਰਨ ਕੀਤੀ ਹੋਈ ਹੈ।੪।੫।੭੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਜੀਵਨ ਦਾ ਸੱਚਾ ਪ੍ਰਯੋਜਨ ਨਾਮ ਹੀ ਕਥਨ ਕੀਤਾ ਹੈ ਅਤੇ ਨਾਲ ਹੀ ਇਹ ਵੀ ਜ਼ਿਕਰ ਕੀਤਾ ਹੈ ਕਿ ਜੋ ਵਾਹਿਗੁਰੂ ਜੀ ਤੋਂ ਬੇਮੁਖ ਕਰਨ ਵਾਲੇ ਧੰਦੇ ਹਨ, ਇਨ੍ਹਾਂ ਨੂੰ ਆਪਣੇ ਦਿਲ ਦੇ ਮਾਲਕ ਨਾ ਬਣਾਉ ਚੇਤੇ ਰੱਖਣ ਯੋਗ ਤਾਂ ਕੇਵਲ ਇਕ ਵਾਹਿਗੁਰੂ ਹੈ। ਭੁਲਾ ਦੇਣ ਵਾਲੀਆਂ ਸਾਰੀਆਂ ਗੱਲਾਂ, ਆਸਾ ਤ੍ਰਿਸ਼ਨਾ ਤੇ ਲੋੜਾਂ ਹਨ। ਜੋ ਵਾਹਿਗੁਰੂ ਦੀ ਯਾਦ ਵਿਚ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਨੂੰ ਦੁਖ ਤੇ ਭੁੱਖ ਦਾ ਸੰਕਟ ਨਹੀਂ ਵਾਪਰਦਾ। ਜਦ ਉਹ ਸਾਈਂ ਜੀ ਕਿਸੇ ਦਾ ਰਾਖਾ ਹੋ ਜਾਏ ਤਾਂ ਉਸ ਨੂੰ ਕੋਈ ਵੀ ਮਾਰ ਨਹੀਂ ਸਕੇਗਾ। ਜਦੋਂ ਸਿਮਰਨ ਕਰਦਿਆਂ ਚਿਤ ਸੱਚ ਦੀ ਟੇਕ 'ਤੇ ਟਿਕ ਗਿਆ, ਫਿਰ ਉਸ ਦੇ ਬਾਕੀ ਜੀਵਨ ਦੇ ਦਿਨਾਂ ਵਿਚ ਜੋ ਖਾਣਾ, ਪੀਣਾ ਤੇ ਪਹਿਰਨਾ ਕੇਵਲ ਇਕ ਸੰਸਾਰ ਦੀ ਯਾਤਰਾ ਪੂਰੀ ਕਰਨ ਮਾਤਰ ਹੀ ਰਹਿ ਜਾਂਦਾ ਹੈ। ਉਸ ਦੀ ਸਾਰੀ ਕਰਣੀ ਸੱਚ ਹੈ, ਕਿਉਂਕਿ ਹੁਣ ਉਸ ਵਿਚ ਹਉਮੈਂ ਨਹੀਂ ਰਹਿ ਗਈ।

## ਸਿਰੀਰਾਗੁ ਮਹਲਾ ੫ ॥

**੧. ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥**
**੨. ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥**
**੩. ਗੁਰ ਤੇ ਮਹਲੁ ਪਰਾਪਤੇ**
**ਜਿਸੁ ਲਿਖਿਆ ਹੋਵੈ ਮਥਿ ॥੧॥**
**੪. ਮੇਰੇ ਮਨ ਏਕਸ ਸਿਉ ਚਿਤੁ ਲਾਇ ॥**
**੫. ਏਕਸ ਬਿਨੁ ਸਭ ਧੰਧੁ ਹੈ**
**ਸਭ ਮਿਥਿਆ ਮੋਹੁ ਮਾਇ ॥੧॥ਰਹਾਉ॥**

**੬. ਲਖ ਖੁਸੀਆ ਪਾਤਿਸਾਹੀਆ**
**ਜੇ ਸਤਿਗੁਰੁ ਨਦਰਿ ਕਰੇਇ ॥**
**੭. ਨਿਮਖ ਏਕ ਹਰਿ ਨਾਮੁ ਦੇਇ**
**ਮੇਰਾ ਮਨੁ ਤਨੁ ਸੀਤਲੁ ਹੋਇ ॥**
**੮. ਜਿਸ ਕਉ ਪੂਰਬਿ ਲਿਖਿਆ**
**ਤਿਨਿ ਸਤਿਗੁਰ ਚਰਨ ਗਹੇ ॥੨॥**
**੯. ਸਫਲ ਮੂਰਤੁ ਸਫਲਾ ਘੜੀ**
**ਜਿਤੁ ਸਚੇ ਨਾਲਿ ਪਿਆਰੁ ॥**
**੧੦. ਦੂਖੁ ਸੰਤਾਪੁ ਨ ਲਗਈ**
**ਜਿਸੁ ਹਰਿ ਕਾ ਨਾਮੁ ਅਧਾਰੁ ॥**
**੧੧. ਬਾਹ ਪਕੜਿ ਗੁਰਿ ਕਾਢਿਆ**
**ਸੋਈ ਉਤਰਿਆ ਪਾਰਿ ॥੩॥**
**੧੨. ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥**
**੧੩. ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥**
**੧੪. ਨਾਨਕ ਬਧਾ ਘਰੁ ਤਹਾਂ**
**ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥**

***ਪਦ ਅਰਥ :*** ਥੋਕ—ਕਿਸੇ ਸ਼ੈ ਦਾ ਢੇਰ, ਕੱਠਾ ਮਾਲ, ਪਦਾਰਥ। ਕਥਿ—ਕਥਿਆ ਜਾਵੇ, ਕਥਨ ਕਰੇ, ਕਥ ਕੇ। ਮਹਲੁ—ਟਿਕਾਣਾ, ਥਾਉ, ਸਰੂਪ। ਧੰਧੁ—ਕੰਮ, ਧੰਦਾ ਪਿੱਟਣਾ, ਕਲੇਸ਼ ਵਾਲਾ ਕੰਮ। ਮੂਰਤੁ—ਇਹ ਮੂਰਤੁ ਸ਼ਬਦ ਮਹੂਰਤ ਦਾ ਸੰਖੇਪ ਹੈ, ਭਾਵ ਸ਼ੁਭ ਸਮਾਂ। ਢੋਈ—ਓਟ, ਪਨਾਹ, ਆਦਰ, ਸਤਿਕਾਰ।

***ਅਰਥ :***

ਪ੍ਰ: ਕੀ ਕੋਈ ਅਜਿਹਾ ਸਾਧਨ ਵੀ ਹੈ, ਜਿਸ ਇਕ ਦੇ ਕਰਨ ਨਾਲ ਹੀ ਸਾਰੇ ਦੁਨੀਆ ਦੇ ਪਦਾਰਥ ਵੀ ਮਿਲ ਜਾਣ ਅਤੇ ਜਨਮ ਵੀ ਸਫ਼ਲਾ ਹੋ ਸਕੇ ?

ਉ:੧. ਇਸ ਮਨੁੱਖ ਦੇ, ਜੇ ਕਦੀ ਮਨ ਰੂਪ ਹੱਥ ਵਿਚ ਨਾਮ-ਪਦਾਰਥ ਆ ਜਾਵੇ ਤਾਂ ਇਸ ਨੂੰ ਦੁਨੀਆ ਦੇ ਸਾਰੇ ਮਾਇਕੀ ਪਦਾਰਥ ਵੀ ਪ੍ਰਾਪਤ ਹੋ ਜਾਂਦੇ ਹਨ।

੨. ਸੱਚਾ ਨਾਮ ਰੂਪੀ ਸ਼ਬਦ (ਕਥਿ) ਕਥਿਆਂ, ਭਾਵ ਜਪਿਆਂ ਜਨਮ ਵੀ ਸਫਲ ਹੋ ਜਾਂਦਾ ਹੈ।

੩. ਇਹ ਗੁਰੂ ਪਾਸੋਂ ਸਰੂਪ ਗਿਆਨ ਪ੍ਰਾਪਤ ਹੋ ਜਾਂਦਾ ਹੈ, ਪਰ ਜਿਸ ਦੇ ਮੱਥੇ ਉਤੇ ਧੁਰ ਤੋਂ ਹੀ ਲਿਖਿਆ ਹੋਵੇ।੧।

੪. ਤਾਂ ਤੇ ਹੇ ਮੇਰੇ ਪਿਆਰੇ! ਇਕ ਨਾਮ ਨਾਲ ਚਿਤ ਲਾਉ।

੫. ਇਕ ਨਾਮ ਨਾਲ ਚਿਤ ਲਾਏ ਤੋਂ ਬਿਨਾਂ ਹੋਰ ਸਾਰੇ ਕਰਮ ਧਰਮ ਧੰਦਾ ਰੂਪ ਹਨ ਅਤੇ ਇਹ ਮਾਇਆ ਦਾ ਮੋਹ ਵੀ ਸਾਰਾ ਝੂਠਾ ਹੈ।੧।ਰਹਾਉ।

ਜੋ ਆਦਿ ਵਿਚ ਨਾ ਹੋਵੇ, ਅੰਤ ਵਿਚ ਵੀ ਨਾ ਹੋਵੇ, ਪਰ ਵਿਚ ਵਿਚਾਲੇ ਭਾਸੇ, ਉਸ ਦਾ ਨਾਮ ਮਿਥਿਆ ਹੈ, ਜਿਵੇਂ ਰੱਸੀ ਵਿਚ ਸੱਪ ਅਤੇ ਧੂੰਏਂ ਦੇ ਪਹਾੜ ਆਦਿ।

੬. ਜੇ ਕਦੀ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰ ਦੇਣ ਤਾਂ ਇਕ ਪਾਤਸ਼ਾਹੀ ਕੀ ਲੱਖਾਂ ਹੀ ਪਾਤਸ਼ਾਹੀਆਂ ਜਿੰਨੀਆਂ ਖ਼ੁਸ਼ੀਆਂ ਪ੍ਰਾਪਤ ਹੋ ਜਾਂਦੀਆਂ ਹਨ।

੭. ਜੇ ਇਕ (ਨਿਮਖ) ਅੱਖ ਦੇ ਫੋਰ ਜਿੰਨਾ ਚਿਰ ਵੀ ਸਤਿਗੁਰੂ, ਹਰੀ ਦਾ ਪ੍ਰੇਮ ਬਖ਼ਸ਼ ਦੇਣ ਤਾਂ ਬਸ, ਮੇਰਾ ਮਨ ਅਤੇ ਤਨ ਠੰਡਾ ਹੋ ਜਾਵੇ।

ਪ੍ਰ: ਅਜਿਹੇ ਗੁਰੂ ਦੇ ਚਰਨਾਂ ਨੂੰ ਸਾਰੇ ਹੀ ਕਿਉਂ ਨਹੀਂ ਪਕੜ ਲੈਂਦੇ ?

ਉ: ੮. ਚਾਹੁੰਦੇ ਤਾਂ ਸਾਰੇ ਹੀ ਹਨ ਕਿ ਗੁਰੂ ਦੇ ਚਰਨ ਪਰਸੀਏ, ਪਰ ਇਹ ਦਾਤ ਪ੍ਰਾਪਤ ਉਸੇ ਨੂੰ ਹੁੰਦੀ ਹੈ, ਜਿਸ ਨੂੰ ਮੁੱਢ ਤੋਂ ਹੀ ਲਿਖਿਆ ਲੇਖ ਪ੍ਰਾਪਤ ਹੋਇਆ ਹੈ।੨।

੯. ਜਿਸ ਘੜੀ, ਜਿਸ ਮਹੂਰਤ, ਉਸ ਸੱਚੇ ਪ੍ਰਭੂ ਨਾਲ ਪਿਆਰ ਪੈਦਾ ਹੋਵੇ ਉਹੀ ਸਫਲ ਹੈ।

੧੦. ਅਤੇ ਉਸੇ ਨੂੰ ਦੁੱਖ ਅਤੇ ਮਨ ਦਾ ਸੰਤਾਪ ਨਹੀਂ ਲਗਦਾ, ਜਿਸ ਨੂੰ ਹਰੀ ਦੇ ਨਾਮ ਦਾ (ਅਧਾਰ) ਆਸਰਾ ਮਿਲ ਜਾਵੇ।

੧੧. ਜਿਸ ਨੂੰ ਗੁਰੂ ਨੇ ਬੁਧੀ ਰੂਪ ਬਾਂਹ ਤੋਂ ਪਕੜ ਕੇ ਕੱਢ ਲਿਆ, ਜਾਣੋ, ਉਹ ਸੰਸਾਰ-ਸਮੁੰਦਰੋਂ ਪਾਰ ਲੰਘ ਗਿਆ ਹੈ।

੧੨. ਜਿਥੇ ਸੰਤਾਂ ਦੀ ਸਭਾ ਹੈ, ਸਦੈਵੀ ਇਕੱਤ੍ਰਤਾ ਹੋਵੇ, ਉਹੋ ਹੀ ਸਥਾਨ ਪਵਿੱਤਰ ਅਤੇ ਸੁਹਾਵਣਾ ਹੈ।

੧੩. ਉਸ ਸਭਾ ਵਿਚ ਉਸੇ ਨੂੰ ਹੀ ਆਦਰ ਮਿਲਦਾ ਹੈ, ਜਿਸ ਨੂੰ ਪੂਰਾ ਗੁਰੂ ਲੱਭ ਪਿਆ ਹੋਵੇਗਾ।

੧੪. ਸਤਿਗੁਰੂ ਜੀ ਆਖਦੇ ਹਨ, ਮੈਂ ਤਾਂ ਆਪਣੇ ਰਹਿਣ ਲਈ ਆਪਣਾ ਘਰ ਹੀ ਉਥੇ ਜਾ ਬਣਾਇਆ ਹੈ, ਜਿਥੇ ਜੰਮਣਾ, ਮਰਨਾ ਤੇ ਬੁਢਾਪੇ ਦਾ ਦੁੱਖ ਮੁੜ ਕੇ ਨਹੀਂ ਹੋਣਾ।੪।੬।੭੬।

***ਭਾਵਾਰਥ :*** ਇਸ ਸ਼ਬਦ ਵਿਚ ਸਾਰੰਸ਼ ਹੈ ਕਿ ਨਾਮ ਦੀ ਪ੍ਰਾਪਤੀ ਹੋਣ ਨਾਲ ਸਾਰੇ ਮਾਇਕੀ ਪਦਾਰਥ ਵੀ ਪ੍ਰਾਪਤ ਹੋ ਜਾਂਦੇ ਹਨ ਅਤੇ ਇਹ ਜਨਮ ਭੀ ਸਫਲਾਇਆ ਜਾਂਦਾ ਹੈ।

ਇਸ ਲਈ ਹਜ਼ੂਰ ਮਨ ਨੂੰ ਸੰਬੋਧਨ ਕਰਦੇ ਹੋਏ ਹਰ ਜੀਵ ਮਾਤਰ ਲਈ ਨਾਮ ਜਪਣ ਦੀ ਪ੍ਰੇਰਨਾ ਕਰਦੇ ਹਨ। ਉਸ ਨਾਮ ਰਾਹੀਂ ਜੋ ਖ਼ੁਸ਼ੀ ਮਿਲਦੀ ਹੈ, ਉਹ ਲੱਖਾਂ ਹੀ ਪਾਤਸ਼ਾਹੀਆਂ ਦੀ ਪ੍ਰਾਪਤੀ ਵਿਚ ਨਹੀਂ, ਪਰ ਇਹ ਨਾਮ ਦੀ ਦਾਤ ਗੁਰੂ ਦੀ ਬਖ਼ਸ਼ਸ਼ ਦੁਆਰੇ ਹੀ ਮਿਲ ਸਕਦੀ ਹੈ। ਨਾਮ ਵਿਚ ਇਕ ਅਜਿਹੀ ਠੰਡਕ ਹੈ, ਜੋ ਮਨ ਤਨ ਦੀ ਹਰ ਤਪਸ਼ ਨੂੰ ਦੂਰ ਕਰ ਕੇ ਸਦਾ ਲਈ ਸੀਤਲਤਾ ਬਖ਼ਸ਼ ਦੇਂਦੀ ਹੈ।

ਅਜਿਹੇ ਸੀਤਲ ਮਨਾਂ ਵਾਲੇ ਸੰਤ ਮਹਾਂ ਪੁਰਖਾਂ ਦੀ ਜਿਥੇ ਸਦੈਵੀ ਇਕੱਤ੍ਰਤਾ ਹੁੰਦੀ ਹੈ, ਉਹ ਥਾਂ ਪਵਿੱਤਰ ਤੇ ਸੁਹਾਵਣੀ ਸਮਝੋ, ਇਸ ਪਵਿੱਤਰ ਥਾਂ ਵਿਚ ਸਦੈਵੀ ਨਿਵਾਸ ਵਡਭਾਗੀਆਂ ਨੂੰ ਹੀ ਮਿਲਦਾ ਹੈ।

## ਸ੍ਰੀਰਾਗੁ ਮਹਲਾ ੫ ॥

**੧. ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥**
**੨. ਤਿਸ ਹੀ ਕੀ ਕਰਿ ਆਸ ਮਨ**
**ਜਿਸ ਕਾ ਸਭਸੁ ਵੇਸਾਹੁ ॥**
**੩. ਸਭਿ ਸਿਆਣਪਾ ਛਡਿ ਕੈ**
**ਗੁਰ ਕੀ ਚਰਣੀ ਪਾਹੁ ॥੧॥**

**੪. ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥**
**੫. ਆਠ ਪਹਰ ਪ੍ਰਭੁ ਧਿਆਇ ਤੂੰ**
**ਗੁਣ ਗੋਇੰਦ ਨਿਤ ਗਾਉ ॥੧॥ਰਹਾਉ॥**
**੬. ਤਿਸ ਕੀ ਸਰਨੀ ਪਰੁ ਮਨਾ**
**ਜਿਸੁ ਜੇਵਡੁ ਅਵਰੁ ਨ ਕੋਇ ॥**
**੭. ਜਿਸੁ ਸਿਮਰਤ ਸੁਖੁ ਹੋਇ ਘਣਾ**
**ਦੁਖੁ ਦਰਦੁ ਨ ਮੂਲੇ ਹੋਇ ॥**
**੮. ਸਦਾ ਸਦਾ ਕਰਿ ਚਾਕਰੀ**
**ਪ੍ਰਭੁ ਸਾਹਿਬੁ ਸਚਾ ਸੋਇ ॥੨॥**
**੯. ਸਾਧ ਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥**
**੧੦. ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥**
**੧੧. ਮਿਹਰ ਕਰੇ ਜਿਸੁ ਮਿਹਰਵਾਨੁ**
**ਤਾਂ ਕਾਰਜੁ ਆਵੈ ਰਾਸਿ ॥੩॥**
**੧੨. ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥**
**੧੩. ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥**
**੧੪. ਨਾਨਕ ਕਉ ਪ੍ਰਭ ਮਇਆ ਕਰਿ**
**ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥**

***ਪਦ ਅਰਥ :*** ਵੇਸਾਹੁ—ਵਿਸ਼ਵਾਸ, ਭਰੋਸਾ। ਮਇਆ—ਦਇਆ, ਕਿਰਪਾ। ਪਾਹੁ—ਪੈ ਜਾਹ। ਸੇਤੀ—ਨਾਲ। ਘਣਾ—ਬਹੁਤਾ। ਫਾਸ—ਫਾਹੀ। ਵਰਨ—ਰੰਗ। ਚਿਹਨ—ਚਿੰਨ੍ਹ। ਬਾਹਰਾ—ਬਿਨਾਂ। ਸਕਾਉ—ਸਕਦਾ।

***ਅਰਥ :***

ਪ੍ਰ: ਲੋਕੀਂ ਜਗਤ ਵਿਚ ਤੇਤੀ ਕਰੋੜ ਦੇਵਤੇ ਦੀ ਭਿੰਨ ਭਿੰਨ ਤਰੀਕਿਆਂ ਨਾਲ ਅਰਾਧਨਾ ਕਰਦੇ ਹਨ, ਗੁਰਮਤ ਅਨੁਸਾਰ ਕਿਸ ਦੀ ਅਰਾਧਨਾ ਕੀਤੀ ਜਾਵੇ ?

ਉ:੧. ਹੇ ਜੀਵ ! ਤੂੰ ਕੇਵਲ ਉਸੇ ਇਕ ਪ੍ਰਮੇਸ਼ਰ ਦਾ ਧਿਆਨੀ ਹੋ, ਜੋ ਸ਼ਾਹਾਂ ਅਤੇ ਪਾਤਸ਼ਾਹਾਂ ਦਾ ਸਿਰਤਾਜ ਹੈ।

੨. ਉਸੇ ਦੀ ਹੀ ਮਨ ਵਿਚ ਇਕ ਆਸ ਰਖ, ਜਿਸ ਦਾ ਸਭ ਨੂੰ ਭਰੋਸਾ ਹੈ।

੩. ਸਾਰੀਆਂ ਹੀ ਸਿਆਣਪਾਂ ਛੱਡ ਕੇ ਗੁਰੂ ਜੀ ਦੀ ਚਰਨੀਂ ਜਾ ਪਓ।੧।

੪. ਹੇ ਮੇਰੇ ਮਨ ! ਉਸ ਪ੍ਰਭੂ ਦਾ ਨਾਮ ਸੁਖ ਪੂਰਬਕ ਤੇ ਸਹਿਜ ਨਾਲ ਜਪ, ਭਾਵ ਹੈ ਜ਼ੋਰ ਨਾਲ ਜਾਂ ਹਠ ਨਾਲ ਨਹੀਂ, ਸਗੋਂ ਅਰਾਮ ਵਾਲੀ ਸਾਵਧਾਨਤਾ ਨਾਲ ਜਪ।

੫. ਅੱਠੇ ਪਹਿਰ ਉਸ ਪ੍ਰਭੂ ਨੂੰ ਧਿਆਉਂਦਾ ਰਹੋ ਅਤੇ ਜੇ ਕਦੀ ਨਾਮ ਧਿਆਉਣ ਵਲੋਂ ਤੇਰਾ ਮਨ ਉਕਤਾ ਵੀ ਜਾਵੇ, ਤਾਂ ਫਿਰ ਉਸ ਦੇ ਗੁਣ ਗਾਉਣ ਵਿਚ ਲੱਗ ਜਾ। ਭਾਵ ਇਹ ਹੈ ਕਿ ਹਰ ਹਾਲਤ ਵਿਚ ਉਸੇ ਮਾਲਕ ਨਾਲ ਜੁੜਿਆ ਰਹੋ।੧।ਰਹਾਉ।

੬. ਹੇ ਮਨਾ ! ਤੂੰ ਉਸ ਦੀ ਸ਼ਰਨ ਵਿਚ ਪੈ ਜਾਹ, ਜਿਸ ਜਿਹਾ ਵੱਡਾ ਹੋਰ ਕੋਈ ਭੀ ਨਹੀਂ ਹੈ।

੭. ਹੇ ਪਿਆਰੇ ! ਜਿਸ ਸਾਂਈਂ ਨੂੰ ਸਿਮਰਨ ਕਰਕੇ, ਬਹੁਤਾ ਸੁਖ ਮਿਲਦਾ ਹੈ ਅਤੇ ਦੁਖ ਤੇ ਪੀੜਾ ਮੂਲੋਂ ਹੀ ਨਹੀਂ ਹੁੰਦੇ।

੮. ਉਸੇ ਦੀ ਸਦਾ ਨੌਕਰੀ ਕਰ ਜੋ ਪ੍ਰਭੂ ਸਾਡੇ ਸਿਰਾਂ 'ਤੇ ਸੱਚਾ ਸਾਹਿਬ ਹੈ।੨।

੯. ਉਸ ਸੱਚੇ ਸਾਹਿਬ ਦੀ ਨੌਕਰੀ ਵਿਚ ਜੇ ਚਾਹੁੰਦਾ ਹੈਂ ਕਿ ਕੋਈ ਵੀ ਵਿਘਨ ਨ ਪਵੇ, ਤਾਂ ਫਿਰ ਤੂੰ ਇਹ ਉਪਾਅ ਕਰਦਾ ਰਹੋ ਕਿ ਉਸ ਸੱਚੇ ਦੀ ਪ੍ਰਾਪਤੀ ਦਾ ਸਾਧਨ ਸਾਧ ਸੰਗਤ ਹੈ ਉਸ ਵਿਚ ਮਿਲਦਾ ਰਹੋ। ਇਸ ਸਾਧਨ ਨਾਲ ਤੂੰ ਪਾਪਾਂ ਦੀ ਤੇ ਹਉਮੈ ਦੀ ਮੈਲ ਤੋਂ ਨਿਰਮਲ ਹੋ ਜਾਏਂਗਾ ਅਤੇ ਇਸ ਤਰ੍ਹਾਂ ਤੇਰੀ ਜਮਾਂ ਦੀ ਫਾਹੀ ਵੀ ਕੱਟੀ ਜਾਏਗੀ।

੧੦. ਜੇ ਕਦੀ ਤੈਨੂੰ ਦੁੱਖ ਜਾਂ ਭੈ ਆ ਬਣੇ, ਤਾਂ ਫਿਰ ਸਾਰੇ ਸੁੱਖਾਂ ਦਾ ਦਾਤਾ ਅਤੇ ਹਰ ਤਰ੍ਹਾਂ ਦੇ ਭੈ ਨੂੰ ਭੰਨਣ ਵਾਲਾ ਜੋ ਪ੍ਰਭੂ ਹੈ, ਉਸ ਦੇ ਅੱਗੇ ਅਰਦਾਸ ਕਰਿਆ ਕਰ, ਜੋ ਅਰਦਾਸ ਸੁਣ ਕੇ ਸਦਾ ਸਹਾਇਤਾ ਕਰਨ ਵਾਲਾ ਹੈ। ਉਹ ਤੇਰੀ ਵੀ ਅਵੱਸ਼ ਪੁਕਾਰ ਸੁਣੇਗਾ।

੧੧. ਉਹ ਦਇਆਲੂ ਹੈ, ਜਿਸ ਦੀ ਅਰਦਾਸ ਸੁਣ ਕੇ ਉਹ ਮੇਹਰ ਕਰ ਦੇਵੇ ਤਾਂ ਉਸ ਦੇ ਸਾਰੇ ਹੀ ਕਾਰਜ ਰਾਸ ਹੋ ਜਾਂਦੇ ਹਨ। ਕਿਉਂਕਿ ਇਹ ਉਸ ਦਾ ਇਕ ਬਿਰਦ ਹੈ।੩।

ਪ੍ਰ: ਜਿਸ ਦੇ ਅੱਗੇ ਅਰਦਾਸ ਕਰਨੀ ਹੈ, ਕੋਈ ਉਸ ਦਾ ਰੂਪ ਰੰਗ ਦਸੋ ?

ਉ:੧੨. ਹੇ ਭਾਈ ! ਉਸ ਪ੍ਰਭੂ ਨੂੰ ਜਿਤਨਾ ਬਹੁਤਾ ਕਥਨ ਕਰੀਏ, ਤਾਂ ਉਸ ਦਾ ਬਹੁਤਾ-ਪਣ ਕੋਈ ਮੁੱਕ ਨਹੀਂ ਜਾਂਦਾ, ਸਗੋਂ ਉਸ ਤੋਂ ਵੀ ਹੋਰ ਬਹੁਤਾ ਹੋ ਜਾਂਦਾ ਹੈ ਅਤੇ ਜਿਤਨੇ ਵੀ ਉੱਚੇ ਨਜ਼ਰ ਆਉਂਦੇ ਹਨ, ਇਨ੍ਹਾਂ ਸਭ ਤੋਂ ਉੱਚਾ ਉਸ ਦਾ ਅਸਥਾਨ ਹੈ।

੧੩. ਫਿਰ ਉਸ ਦਾ ਕੋਈ (ਵਰਨ) ਰੰਗ ਨਹੀਂ। ਉਹ ਰੇਖਾਂ, ਨਿਸ਼ਾਨਾਂ, ਭਾਵ ਸਾਰੀਆਂ ਸ਼ਕਲਾਂ ਤੋਂ ਬਾਹਰਾ ਹੈ, ਮੈਂ ਉਸ ਦੀ ਕੀਮਤ ਵੀ ਕਹਿ ਨਹੀਂ ਸਕਦਾ, ਭਾਵ ਉਹ ਬੇਅੰਤ ਹੈ। ਹੁਣ ਅੱਗੇ ਉਸ ਦੀ ਬੇਅੰਤਤਾ ਵਿਚ ਮਗਨ ਹੋਏ ਅਰਦਾਸ ਕਰਦੇ ਹਨ :

੧੪. ਸਤਿਗੁਰੂ ਜੀ ਕਹਿੰਦੇ ਹਨ : ਹੇ ਪ੍ਰਭੂ ! (ਮੈਂ) ਦਾਸ ਉਤੇ ਮੇਹਰ ਕਰੋ, ਮੈਨੂੰ ਆਪਣਾ ਸਚੁ ਨਾਮੁ (ਸਤਿ ਨਾਮ) ਦਾ ਦਾਨ ਕਰ ਦਿਉ।੪।੭।੭੭।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਨਾਮ ਜਪਣ ਦਾ ਉਪਦੇਸ਼ ਹੈ ਤੇ ਨਾਮ ਜਪਣ ਦਾ ਸਾਧਨ ਭੀ ਦਸਿਆ ਹੈ ਕਿ ਸਹਿਜ ਨਾਲ ਜਪੋ ਅਤੇ ਸੁਖ ਪੂਰਬਕ ਸਿਮਰੋ ਅਤੇ ਉਨ੍ਹਾਂ ਤਰੀਕਿਆਂ ਤੋਂ ਵੀ ਵਰਜਨਾ ਕੀਤਾ ਜੋ ਤਰੀਕੇ ਨਾਮ ਨੂੰ ਬਿਖਮ ਸਾਧਨ ਬਣਾ ਦੇਣ। ਜਿਵੇਂ ਕਿ ਜ਼ੋਰ ਨਾਲ, ਹਠ ਨਾਲ ਜਪਣਾ, ਕਾਹਲਾ-ਪਨ ਕਰਨਾ ਅਤੇ ਹੋਰ ਅਨੇਕਾਂ ਤਰ੍ਹਾਂ ਦੀਆਂ ਬਨਾਵਟੀ ਤਰਕੀਬਾਂ ਕਰਨੀਆਂ। ਕਿਉਂਕਿ ਇਨ੍ਹਾਂ ਨਾਲ ਨਾਮ ਦਾ ਰਸ ਪੈਦਾ ਨਹੀਂ ਹੋ ਸਕੇਗਾ।

ਫਿਰ ਅੱਗੇ ਲਗਾਤਾਰ ਅੱਠੇ ਪਹਿਰ ਸਿਮਰਨ ਕਰਨ ਦੀ

ਆਗਿਆ ਕਰਦੇ ਹਨ। ਲਗਾਤਾਰੀ ਸਿਮਰਨ ਅਰੰਭ ਵਿਚ ਨਹੀਂ ਹੋ ਸਕਦਾ, ਇਸ ਲਈ ਜਦੋਂ ਮਨ ਉਕਤਾ ਜਾਏ, ਤਾਂ ਉਸ ਦੇ ਗੁਣਾਨਵਾਦ ਕਰਨ ਲਗ ਜਾਓ। ਨਾਮ-ਅਭਿਆਸੀ ਦੇ ਮਾਰਗ ਵਿਚ ਹਉਮੈ ਆਦਿ ਦੀਆਂ ਰੋਕਾਂ ਭੀ ਆਉਂਦੀਆਂ ਹਨ। ਉਨ੍ਹਾਂ ਦੀ ਨਵਿਰਤੀ ਲਈ ਹਮੇਸ਼ਾਂ ਸਾਧੂਆਂ ਦੀ ਸੰਗਤ ਕਰਨਾ ਉਪਾਅ ਦਸਿਆ ਹੈ। ਉਹ ਪ੍ਰਭੂ ਰੂਪ ਰੰਗ ਤੋਂ ਰਹਿਤ ਹੈ। ਉਸੇ ਅੱਗੇ ਅਰਦਾਸ ਕਰਦੇ ਰਹੋ ਕਿ ਹੇ ਪ੍ਰਭੂ! ਸਾਡੇ 'ਤੇ ਮੇਹਰ ਕਰ ਅਤੇ ਸਾਨੂੰ ਆਪਣੇ ਪਵਿੱਤਰ ਨਾਮ ਦੀ ਦਾਤ ਬਖ਼ਸ਼।

**ਸ੍ਰੀਰਾਗੁ ਮਹਲਾ ੫ ॥**

**੧. ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥**
**੨. ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥**
**੩. ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥੧॥**
**੪. ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥**
**੫. ਨਾਮੁ ਸਹਾਈ ਸਦਾ ਸੰਗਿ**
**ਆਗੈ ਲਏ ਛਡਾਇ ॥੧॥ਰਹਾਉ॥**
**੬. ਦੁਨੀਆ ਕੀਆ ਵਡਿਆਈਆ**
**ਕਵਨੈ ਆਵਹਿ ਕਾਮਿ ॥**
**੭. ਮਾਇਆ ਕਾ ਰੰਗੁ ਸਭੁ ਫਿਕਾ**
**ਜਾਤੋ ਬਿਨਸਿ ਨਿਦਾਨਿ ॥**
**੮. ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥੨॥**
**੯. ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥**
**੧੦. ਉਪਾਵ ਸਿਆਣਪ ਸਗਲ ਛਡਿ**
**ਗੁਰ ਕੀ ਚਰਣੀ ਲਾਗੁ ॥**
**੧੧. ਤਿਸਹਿ ਪਰਾਪਤਿ ਰਤਨੁ ਹੋਇ**
**ਜਿਸੁ ਮਸਤਕਿ ਹੋਵੈ ਭਾਗੁ ॥੩॥**
**੧੨. ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥**
**੧੩. ਸਤਿਗੁਰ ਕੀ ਸੇਵਾ ਸੋ ਕਰੇ**
**ਜਿਸੁ ਬਿਨਸੈ ਹਉਮੈ ਤਾਪੁ ॥**
**੧੪. ਨਾਨਕ ਕਉ ਗੁਰੁ ਭੇਟਿਆ**
**ਬਿਨਸੇ ਸਗਲ ਸੰਤਾਪ ॥੪॥੮॥੭੮॥**

***ਪਦ ਅਰਥ :*** ਲੋਇ—ਲੋਕਾਂ ਵਿਚ। ਨਿਦਾਨਿ—ਅੰਤ ਨੂੰ। ਪਰਧਾਨੁ—ਸਰੇਸ਼ਟ, ਮੁਖੀਆ, ਵਡਿਆਈ ਵਾਲਾ। ਰੇਣੁਕਾ—ਚਰਨ ਧੂੜ। ਭਾਈਹੋ—ਹੇ ਭਾਈਓ। ਭੇਟਿਆ—ਮਿਲਿਆ।

***ਅਰਥ :***

ਪ੍ਰ: ਅਜਿਹਾ ਕਿਹੜਾ ਸਾਧਨ ਹੈ, ਜਿਸ ਰਾਹੀਂ ਇਸ ਲੋਕ ਵਿਚ ਸਦਾ ਸੁਖ ਅਤੇ ਪ੍ਰਲੋਕ ਵਿਚ ਮੁੱਖ ਉੱਜਲਾ ਹੋ ਸਕੇ?

ਉ:੧. ਜੋ ਉਸ ਪ੍ਰਭੂ ਦਾ ਨਾਮ ਧਿਆਵੇਗਾ, ਉਹ ਇਸ ਲੋਕ ਵਿਚ ਰਹਿੰਦਿਆਂ ਸਦਾ ਸੁਖੀ ਰਹੇਗਾ ਅਤੇ ਪ੍ਰਲੋਕ ਵਿਚ ਗਿਆਂ ਉਸ ਦਾ ਮੂੰਹ ਉੱਜਲਾ ਹੋਵੇਗਾ।

੨. ਪਰ, ਉਹ ਨਾਮ ਪੂਰੇ ਗੁਰੂ ਦੁਆਰੇ ਪ੍ਰਾਪਤ ਹੁੰਦਾ ਹੈ। ਜਿਸ ਨੂੰ ਨਾਮ ਮਿਲ ਜਾਏ ਉਹ ਸਾਰੇ ਲੋਕਾਂ ਵਿਚ ਹੀ ਪਰਗਟ ਹੋ ਜਾਂਦਾ ਹੈ।

੩. ਉਹ ਜੋ ਇਕੋ ਸੱਚਾ ਵਾਹਿਗੁਰੂ ਹੈ, ਉਹ ਸਾਧ ਸੰਗਤ ਰੂਪੀ ਘਰ ਵਿਚ ਹੀ ਸਦਾ ਵਸਦਾ ਹੈ।੧।

੪. ਤਾਂ ਤੇ ਹੇ ਮੇਰੇ ਮਨ! ਉਸੇ ਵਾਹਿਗੁਰੂ ਦਾ ਨਾਮ ਧਿਆਉਣਾ ਕਰ, ਕਿਉਂਕਿ ਉਹ ਨਾਮ :

੫. ਸਦਾ ਹੀ ਸੰਗ ਰਹਿਣ ਵਾਲਾ ਹੋਣ ਕਰਕੇ ਇਥੇ ਸਹਾਈ ਹੁੰਦਾ ਹੈ ਅਤੇ ਪ੍ਰਲੋਕ ਵਿਚ ਗਿਆਂ ਬੰਧਨਾਂ ਤੋਂ ਛੁਡਾ ਲਏਗਾ।੧।ਰਹਾਉ।

ਪ੍ਰ: ਸਦਾ ਹੀ ਨਾਮ ਵਿਚ ਲਗੇ ਰਹਿਣ ਨਾਲ ਸੰਸਾਰ ਵਿਗੜ ਜਾਂਦਾ ਹੈ, ਲੋਕੀਂ ਵਡਿਆਈ ਨਹੀਂ, ਸਗੋਂ ਨਿੰਦਾ ਕਰਨ ਲਗ ਪੈਂਦੇ ਹਨ?

ਉ: ੬. ਇਸ ਝੂਠੇ ਸੰਸਾਰ ਦੇ ਲੋਕਾਂ ਦੀਆਂ ਝੂਠੀਆਂ ਵਡਿਆਈਆਂ ਤਾਂ ਇਸ ਝੂਠੇ ਸੰਸਾਰ ਵਿਚ ਹੀ ਰਹਿ ਜਾਂਦੀਆਂ ਹਨ; ਤਾਂ ਦੱਸੋ ਇਹ, ਵਡਿਆਈਆਂ ਕਿਸ ਕੰਮ ਆਉਂਦੀਆਂ ਹਨ?

੭. ਮਾਇਆ ਦਾ ਰੰਗ ਤਾਂ ਅੰਤ ਬਿਨਸ ਹੀ ਜਾਂਦਾ ਹੈ, ਇਸ ਲਈ ਇਸ ਨੂੰ ਪਹਿਲੋਂ ਹੀ ਫਿੱਕਾ ਸਮਝ ਲੈਣਾ ਚਾਹੀਦਾ ਹੈ। ਭਾਵ ਇਸ ਮਾਇਆ ਦਾ ਰੰਗ ਤੇ ਮਾਇਕੀ ਵਡਿਆਈਆਂ ਇਸੇ ਲੋਕ ਵਿਚ ਰਹਿ ਜਾਂਦੀਆਂ ਹਨ, ਦਰਗਾਹੇ ਨਹੀਂ ਜਾਂਦੀਆਂ।

ਪ੍ਰ: ਫਿਰ ਅਸਲ ਵਡਿਆਈ ਕਿਸ ਤਰ੍ਹਾਂ ਮਿਲ ਸਕਦੀ ਹੈ?

ਉ: ੮. ਹੇ ਭਾਈ! ਜਿਸ ਦੇ ਮਨ ਵਿਚ ਵਾਹਿਗੁਰੂ ਵਸਦਾ ਹੈ, ਸਮਝੋ ਉਹ ਪੂਰਾ ਹੈ ਅਤੇ ਸਭ ਤੋਂ ਵੱਡੀ ਵਡਿਆਈ ਵਾਲਾ ਪੂਰਨ ਪ੍ਰਧਾਨ ਹੈ।

ਪ੍ਰ: ਸੱਚੀ ਵਡਿਆਈ ਦੇਣ ਵਾਲਾ ਨਾਮ ਪ੍ਰਾਪਤ ਕਿਵੇਂ ਹੋਵੇ?

ਉ: ੯. ਭਾਈ ਆਪਣਾ ਆਪ ਤਿਆਗ ਕੇ ਸਾਧੂ ਦੀ ਚਰਨ-ਧੂੜ ਬਣ।

੧੦. ਸਾਰੀਆਂ ਹੀ ਸਿਆਣਪਾਂ ਅਤੇ ਸਭ ਉਪਾਅ ਵੀ ਛੱਡ ਦੇਹ, ਇਸ ਤਰ੍ਹਾਂ ਗੁਰੂ ਦੇ ਚਰਨੀਂ ਲੱਗ ਜਾ।

੧੧. ਪਰ, ਇਹ ਨਾਮ-ਰਤਨ ਤਿਸੇ ਨੂੰ ਹੀ ਲਭੇਗਾ, ਜਿਸ ਦੇ ਮੱਥੇ 'ਤੇ ਭਾਗ ਹੋਵੇਗਾ।੩।

੧੨. ਹੇ ਭਰਾਵੋ! ਇਹ ਨਾਮ ਉਸੇ ਨੂੰ ਪ੍ਰਾਪਤ ਹੋਵੇਗਾ, ਜਿਸ ਨੂੰ ਪ੍ਰਭੂ ਆਪ ਹੀ ਦੇਵੇਗਾ।

ਪ੍ਰ: ਸਾਰੇ ਹੀ ਸਤਿਗੁਰੂ ਦੀ ਸੇਵਾ ਕਿਉਂ ਨਹੀਂ ਕਰਦੇ?

ਉ:੧੩. ਇਸ ਲਈ ਕਿ ਅੰਦਰ ਹਉਮੈ ਦਾ ਰੋਗ ਹੈ, ਗੁਰੂ ਦੀ ਸੇਵਾ ਤਾਂ ਓਹੀ ਕਰ ਸਕਦਾ ਹੈ, ਜਿਸ ਦੇ ਅੰਦਰੋਂ ਹਉਮੈ ਦਾ ਤਾਪ ਲਹਿ ਜਾਵੇ।

੧੪. ਗੁਰੂ ਜੀ ਕਹਿੰਦੇ ਹਨ ਕਿ ਮੈਨੂੰ ਤਾਂ ਗੁਰੂ ਮਿਲ ਗਿਆ ਹੈ, ਜਿਸ ਦਾ ਸਦਕਾ ਹੁਣ ਸਾਰੇ ਹੀ ਮੇਰੇ ਸੰਤਾਪ ਲਹਿ ਗਏ ਹਨ।੪।੮।੭੮।

***ਭਾਵਾਰਥ :*** ਇਸ ਸ਼ਬਦ ਵਿਚ ਵੀ ਹਜ਼ੂਰ ਨਾਮ ਦੀ ਹੀ

ਮਹੱਤਤਾ ਅੰਕਤ ਕਰਦੇ ਹਨ, ਕਿ ਨਾਮ ਧਿਆਉਣ ਵਾਲਾ ਇਸ ਲੋਕ ਵਿਚ ਜੀਵਨ ਭਰ ਸੁਖੀ ਰਹਿੰਦਾ ਹੈ ਅਤੇ ਪ੍ਰਲੋਕ ਗਿਆਂ ਭੀ ਉਹ ਸੁਰਖਰੂ ਹੈ, ਪਰ ਉਸ ਨਾਮ ਦੀ ਪ੍ਰਾਪਤੀ ਗੁਰੂ ਦੁਆਰੇ ਹੀ ਹੋ ਸਕਦੀ ਹੈ। ਉਹ ਗੁਰੂ ਸਤਿਸੰਗ ਵਿਚ ਵਸਦਾ ਹੈ। ਵਾਹਿਗੁਰੂ ਦਾ ਨਿਵਾਸ ਸਤਿਸੰਗ ਵਿਚ ਹੁੰਦਾ ਹੈ, ਸੰਤਾਂ ਦਾ ਰਿਦਾ ਹੀ ਨਿਵਾਸ ਕਰਨ ਲਈ ਵਾਹਿਗੁਰੂ ਦਾ ਨਿਵਾਸ ਅਸਥਾਨ ਹੈ।

ਫਿਰ ਅੱਗੇ ਕਹਿੰਦੇ ਹਨ ਕਿ ਦੁਨਿਆਵੀ ਸੁਖ ਅਤੇ ਕੂੜੀਆਂ ਵਡਿਆਈਆਂ ਬਿਨਸ ਜਾਣ ਵਾਲੀਆਂ ਹਨ ਅਤੇ ਨਾਮ ਦੀ ਵਡਿਆਈ ਸਦਾ ਅਚਲ ਹੈ, ਪਰ ਇਹ ਨਾਮ ਗੁਰੂ ਦੀ ਸ਼ਰਨ ਪ੍ਰਾਪਤ ਹੋ, ਹਉਮੈ ਨੂੰ ਛੱਡਣ ਨਾਲ ਮਿਲਦਾ ਹੈ।

ਇਹ ਤਾਂ ਉੱਦਮ ਹੈ ਜੀਵ ਵਲੋਂ, ਇਹ ਇਹੋ ਕਾਫ਼ੀ ਨਹੀਂ, ਇਸ ਦੇ ਨਾਲ ਰੱਬ ਦੀ ਮੇਹਰ ਵੀ ਅਵੱਸ਼ ਲੋੜੀਂਦੀ ਹੈ। ਉਹ ਪ੍ਰਭੂ ਜੇ ਮੇਹਰ ਕਰ ਦੇਵੇ ਤਾਂ ਉੱਦਮ ਕਰਨ ਵਾਲੇ ਜਗਿਆਸੂ ਨੂੰ ਉਸ ਮਾਲਕ ਦੀ ਪ੍ਰਾਪਤੀ ਸੁਭਾਵਕ ਹੀ ਹੋ ਜਾਂਦੀ ਹੈ।

**ਸਿਰੀਰਾਗੁ ਮਹਲਾ ੫ ॥**

**੧. ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥**
**੨. ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥**
**੩. ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥**
**੪. ਮਨ ਮੇਰੇ ਸਗਲ ਉਪਾਵ ਤਿਆਗੁ ॥**
**੫. ਗੁਰੁ ਪੂਰਾ ਆਰਾਧਿ ਨਿਤ**
**ਇਕਸੁ ਕੀ ਲਿਵ ਲਾਗੁ ॥੧॥ਰਹਾਉ॥**
**੬. ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ ॥**
**੭. ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥**
**੮. ਸੋ ਪ੍ਰਭੁ ਮਨਹੁ ਨ ਵਿਸਰੈ**
**ਜਿਨਿ ਸਭੁ ਕਿਛੁ ਵਸਿ ਕੀਤਾ ॥੨॥**
**੯. ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ ॥**
**੧੦. ਜੀਅ ਜੰਤ ਸਭਿ ਜਿਨਿ ਕੀਏ**
**ਆਠ ਪਹਰ ਤਿਸੁ ਜਾਪਿ ॥**
**੧੧. ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ ॥੩॥**
**੧੨. ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥**
**੧੩. ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥**
**੧੪. ਗੁਰਿ ਪੂਰੈ ਪੂਰਾ ਭਇਆ**
**ਜਪਿ ਨਾਨਕ ਸਚਾ ਸੋਇ ॥੪॥੯॥੭੯॥**

***ਪਦ ਅਰਥ :*** ਪਛਾਣੂ—ਪਛਾਨਣ ਵਾਲਾ, ਵਾਕਫ਼। ਇਕਸ—ਇਕੋ ਹੀ। ਥਨੰਤਰਿ—ਥਾਵਾਂ ਦੇ ਅੰਦਰ, ਭਾਵ ਸਾਰਿਆਂ ਹੀ ਥਾਵਾਂ ਵਿਚ ਹੈ।

***ਅਰਥ :***

੧. ਇਕ ਵਾਹਿਗੁਰੂ ਹੀ ਇਸ ਜੀਵ ਦਾ ਪਛਾਣੂ ਹੈ, ਉਹ ਇਕੋ ਹੀ ਇਸ ਦੀ ਰਖਿਆ ਕਰਨ ਵਾਲਾ ਹੈ।

੨. ਉਸ ਇਕ ਦਾ ਹੀ ਮਨ ਨੂੰ ਆਸਰਾ ਹੈ ਅਤੇ ਇਕੋ ਹੀ ਉਹ ਪ੍ਰਾਣਾਂ ਦਾ ਅਧਾਰ ਹੈ।

੩. ਉਸੇ ਦੀ ਸ਼ਰਨ ਵਿਚ ਸਦਾ ਸੁਖ ਹੈ।

ਪ੍ਰ: ਉਹ ਇਕੋ ਕੌਣ ਹੈ, ਉਸ ਬਾਰੇ ਨਿਰਣਾ ਤਾਂ ਕਰੋ ?

ਉ: (ਪਾਰਬ੍ਰਹਮ ਕਰਤਾਰ) ਉਹ ਪਾਰਬ੍ਰਹਮ ਵੀ ਹੈ ਅਤੇ ਕਰਤਾਰ ਵੀ ਹੈ।੧।

੪-੫. ਤਾਂ ਤੇ ਹੇ ਮੇਰੇ ਮਨ ! ਹੋਰ ਸਾਰੇ ਉਪਾਅ ਛੱਡ ਦੇ ਤੇ ਇਕੋ ਉਸੇ ਦੀ ਲਿਵ ਵਿਚ ਨਿਤਾ-ਪ੍ਰਤੀ ਲੱਗਾ ਰਹੁ।

ਪ੍ਰ: ਉਸ ਦੀ ਲਿਵ ਵਿਚ ਕਿਸ ਤਰ੍ਹਾਂ ਲੱਗੀਦਾ ਹੈ, ਕੋਈ ਤਰੀਕਾ ਦੱਸੋ ?

ਉ: ਪੂਰੇ ਗੁਰੂ ਨੂੰ ਸਦਾ ਹੀ ਅਰਾਧ ਕਰ ਕੇ ਮਿਲ ਸਕੀਦਾ ਹੈ।੧।ਰਹਾਉ।

੬. ਮੇਰਾ ਭਰਾ ਵੀ ਇਕੋ ਹੈ, ਮਿੱਤਰ ਭੀ ਇਕੋ ਅਤੇ ਇਕੋ ਦਾ ਨਾਮ ਹੀ ਮਾਂ, ਪਿਉ ਹੈ।

੭. ਮਨ ਵਿਚ ਉਸ ਇਕੋ ਦੀ ਓਟ ਹੈ, ਜਿਸ ਨੇ ਜੀਉ ਤੇ ਸਰੀਰ ਦਿੱਤਾ ਹੈ।

੮. ਜਿਸ ਨੇ ਸਭ ਕੁਝ ਆਪਣੇ ਵਸ ਵਿਚ ਕੀਤਾ ਹੋਇਆ ਹੈ, ਉਹ ਪ੍ਰਭੂ ਮੇਰੇ ਮਨ ਵਿਚੋਂ ਕਦੇ ਭੀ ਨਾ ਭੁੱਲੇ।੨।

ਪ੍ਰ: ਜਿਸ ਪਾਰਬ੍ਰਹਮ ਕਰਤਾਰ ਦਾ ਜ਼ਿਕਰ ਕਰਦੇ ਚਲੇ ਆ ਰਹੇ ਹੋ, ਉਹ ਹੈ ਕਿਥੇ ?

ਉ: ੯. ਘਰ ਵਿਚ ਉਹ ਇਕੋ ਹੈ, ਬਾਹਰ ਵੀ ਉਹ ਇਕੋ ਹੈ, ਭਾਵ ਮਨ ਅਤੇ ਸਰੀਰ ਵਿਚ ਅਤੇ ਸਰੀਰੋਂ ਬਾਹਰ ਵੀ ਉਹ ਆਪੇ ਹੈ। ਇਨ੍ਹਾਂ ਜਗ੍ਹਾਂ ਵਿਚ ਅਤੇ ਹੋਰਨਾਂ ਥਾਵਾਂ ਵਿਚ ਭੀ ਆਪੇ ਹੀ ਵਿਆਪਕ ਹੈ।

੧੦. ਉਸੇ ਨੇ ਸਾਰੇ ਜੀਵ ਜੰਤ ਰਚੇ ਹਨ। ਹੇ ਮਨ ! ਤੂੰ ਅੱਠੇ ਪਹਿਰ ਉਸੇ ਨੂੰ ਜਪਦਾ ਰਹੁ।

ਪ੍ਰ: ਉਸ ਇਕੋ ਦੇ ਬਾਰੇ ਇਤਨਾ ਉਪਦੇਸ਼ ਕਿਉਂ ਕਰਦੇ ਹੋ ?

ਉ:੧੧. ਉਹ ਇਸ ਲਈ, ਕਿ ਉਸ ਇਕ ਦੇ ਨਾਲ ਰਚਿਆਂ ਮਨ ਨੂੰ ਕਦੀ ਭੀ ਸੋਗ ਅਤੇ ਸੰਤਾਪ ਨਹੀਂ ਹੁੰਦਾ।੩।

ਪ੍ਰ: ਤੁਸੀਂ ਇਕ ਪਾਰਬ੍ਰਹਮ ਬਾਰੇ ਹੀ ਕਹੀ ਜਾਂਦੇ ਹੋ ਕੀ ਉਸ ਦੇ ਬਰਾਬਰ ਦਾ ਹੋਰ ਕੋਈ ਵੀ ਨਹੀਂ ਹੈ ?

ਉ:੧੨. ਇਹ ਵਿਸ਼ਵਾਸ ਕਰੋ ਕਿ ਉਹ ਪਾਰਬ੍ਰਹਮ ਪ੍ਰਭੂ ਇਕੋ ਹੀ ਹੈ, ਉਸ ਦੀ ਸਮਾਨਤਾ ਰੱਖਣ ਵਾਲਾ ਦੂਜਾ ਹੋਰ ਕੋਈ ਵੀ ਨਹੀਂ।

੧੩. ਤੱਕੋ, ਇਹ ਸਰੀਰ ਤੇ ਮਨ ਸਭ ਕੁਝ ਉਸੇ ਦਾ ਦਿੱਤਾ ਹੋਇਆ ਹੈ ਅਤੇ ਜੋ ਕੁਝ ਵੀ ਵਰਤ ਰਿਹਾ ਹੈ, ਇਹ ਉਸ ਨੂੰ ਭਾਉਂਦਾ ਹੀ ਵਰਤਾਰਾ ਵਰਤ ਰਿਹਾ ਹੈ।

੧੪. ਗੁਰੂ ਸਾਹਿਬ ਜੀ ਕਹਿੰਦੇ ਹਨ, ਪੂਰੇ ਗੁਰੂ ਦੀ ਕ੍ਰਿਪਾ ਨਾਲ ਉਸ ਨੂੰ ਪੂਰਾ ਗਿਆਨ ਪ੍ਰਾਪਤ ਹੋਇਆ ਹੈ, ਜਿਸ ਨੇ ਸੱਚਾ ਨਾਮ ਜਪਿਆ ਹੈ।੪।੯।੭੯।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਇਕੋ ਮਾਲਕ ਦੀ ਅਰਾਧਨਾ ਕਰਦੇ ਰਹੋ। ਉਹ ਕਰਤਾਰ ਹੈ, ਮਾਲਕ ਹੈ, ਸਭੇ ਕੁਝ ਉਸ ਦੇ ਵੱਸ ਵਿਚ ਹੈ। ਉਹ ਸਾਡੇ ਮਨਾਂ ਦੀ ਸਾਰ ਜਾਣਦਾ ਹੈ। ਫਿਰ ਉਹ ਦਿਆਲੂ ਹੈ, ਜਦ ਕੋਈ ਉਸ ਨੂੰ ਨਿਰ-ਹੰਕਾਰ ਹੋ ਅਰਾਧਦਾ ਹੈ ਤਾਂ ਉਹ ਅਵੱਸ਼ ਬਹੁੜਦਾ ਹੈ। ਫਿਰ ਉਹ ਮਾਂ, ਪਿਉ, ਭਰਾ, ਮਿੱਤਰਾਂ

ਆਦਿਕ ਦਰਦੀ ਸੰਬੰਧੀਆਂ ਤੋਂ ਵੀ ਵਧੀਕ ਦਰਦੀ ਹੈ। ਉਸ ਦੇ ਪ੍ਰੇਮ-ਰੰਗ ਵਿਚ ਰੱਤਿਆਂ ਫਿਰ ਦੁਖ ਸੰਤਾਪ ਨਹੀਂ ਵਾਪਰਦੇ। ਕਿਉਂਕਿ ਉਸ ਦਾ ਬਿਰਦ ਹੀ ਦੁਖ-ਹਰਤਾ ਹੈ। ਇਸ ਲਈ ਉਸ ਦੀ ਲਿਵ ਵਿਚ ਸਦਾ ਹੀ ਸੁਖ ਹੈ।

ਉਸ ਵਿਚ ਲਿਵ ਲਾਉਣ ਦੀ ਜਾਚ ਪੂਰੇ ਗੁਰੂ ਦੀ ਅਰਾਧਨਾ ਰਾਹੀਂ ਮਿਲ ਸਕਦੀ ਹੈ। ਪੁਰਾਤਨ ਸਮਿਆਂ ਵਿਚ ਜਿਤਨੇ ਭੀ ਮਹਾਂ ਪੁਰਖ ਹੋਏ ਹਨ, ਉਹ ਸਭ ਪੂਰੇ ਗੁਰੂ ਦੀ ਮੇਹਰ ਨਾਲ ਉਸ ਸੱਚੇ ਦੀ ਅਰਾਧਨਾ ਕਰਕੇ ਹੀ ਪੂਰਨ ਗਿਆਨਵਾਨ ਹੋਏ ਹਨ।

## ਸਿਰੀਰਾਗੁ ਮਹਲਾ ੫ ॥

**੧. ਜਿਨਾ ਸਤਿਗੁਰ ਸਿਉ ਚਿਤੁ ਲਾਇਆ**
**ਸੇ ਪੂਰੇ ਪਰਧਾਨ ॥**
**੨. ਜਿਨ ਕਉ ਆਪਿ ਦਇਆਲੁ ਹੋਇ**
**ਤਿਨ ਉਪਜੈ ਮਨਿ ਗਿਆਨੁ ॥**
**੩. ਜਿਨ ਕਉ ਮਸਤਕਿ ਲਿਖਿਆ**
**ਤਿਨ ਪਾਇਆ ਹਰਿ ਨਾਮੁ ॥੧॥**
**੪. ਮਨ ਮੇਰੇ ਏਕੋ ਨਾਮੁ ਧਿਆਇ ॥**
**੫. ਸਰਬ ਸੁਖਾ ਸੁਖ ਊਪਜਹਿ**
**ਦਰਗਹ ਪੈਧਾ ਜਾਇ ॥੧॥ਰਹਾਉ॥**
**੬. ਜਨਮ ਮਰਣ ਕਾ ਭਉ ਗਇਆ**
**ਭਾਉ ਭਗਤਿ ਗੋਪਾਲ ॥**
**੭. ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥**
**੮. ਜਨਮ ਮਰਣ ਕੀ ਮਲੁ ਕਟੀਐ**
**ਗੁਰ ਦਰਸਨੁ ਦੇਖਿ ਨਿਹਾਲ ॥੨॥**
**੯. ਥਾਨ ਥਨੰਤਰਿ ਰਵਿ ਰਹਿਆ**
**ਪਾਰਬ੍ਰਹਮੁ ਪ੍ਰਭੁ ਸੋਇ ॥**
**੧੦. ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥**
**੧੧. ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥੩॥**
**੧੨. ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥**
**੧੩. ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥**
**੧੪. ਜਿਨੀ ਮੇਰਾ ਪ੍ਰਭੁ ਧਿਆਇਆ**
**ਨਾਨਕ ਤਿਨ ਕੁਰਬਾਨ ॥੪॥੧੦॥੮੦॥**

***ਪਦ ਅਰਥ :*** ਪੈਧਾ—ਪਹਿਨਿਆ ਹੋਇਆ, ਸਤਿਕਾਰਿਆ। ਛੁਟੀਐ—ਮੁਕਤ, ਬੰਧਨ ਰਹਿਤ। ਸੁ—ਉਹ।

***ਅਰਥ :***

ਪ੍ਰ: ਸੰਸਾਰ ਵਿਚ ਸਰੇਸ਼ਟ, ਉੱਤਮ ਅਤੇ ਪ੍ਰਧਾਨ ਪੁਰਖ ਕੌਣ ਮੰਨੇ ਗਏ ਹਨ ?

ਉ:੧. ਅਸਲ ਵਿਚ ਤਾਂ ਉਹ ਸ੍ਰੇਸ਼ਟ ਤੇ ਪ੍ਰਧਾਨ ਪੁਰਖ ਹਨ, ਜਿਨ੍ਹਾਂ ਨੇ ਸਤਿਗੁਰੂ ਦੇ ਦਿਤੇ ਨਾਮ-ਉਪਦੇਸ਼ ਨਾਲ ਆਪਣਾ ਮਨ ਲਾਇਆ ਹੈ।

੨. ਗੁਰੂ ਦੇ ਬਖ਼ਸ਼ੇ ਨਾਮ ਨਾਲ ਜੋ ਮਨ ਜੋੜ ਲੈਂਦੇ ਹਨ, ਉਨ੍ਹਾਂ 'ਤੇ ਗੁਰੂ ਦੀ ਦਿਆਲਤਾ ਹੁੰਦੀ ਹੈ, ਜਿਨ੍ਹਾਂ ਉੱਪਰ ਸਤਿਗੁਰੂ ਜੀ ਦਿਆਲੂ ਹੋ ਜਾਣ ਫਿਰ ਉਨ੍ਹਾਂ ਦੇ ਹੀ ਮਨ ਵਿਚ ਆਪਣੇ ਸਵੈ-ਸਰੂਪ ਦਾ ਗਿਆਨ ਪੈਦਾ ਹੋ ਜਾਂਦਾ ਹੈ।

੩. ਗਿਆਨ ਦਾ ਜਨਕ ਹੈ ਨਾਮ, ਉਹ ਨਾਮ ਜਿਨ੍ਹਾਂ ਦੇ ਮਸਤਕ 'ਤੇ ਲੇਖ ਲਿਖਿਆ ਹੈ, ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ।੧।

੪. ਇਸ ਲਈ, ਹੇ ਮੇਰੇ ਮਨ ! ਤੂੰ ਇਕੋ ਪ੍ਰਮੇਸ਼ਰ ਦੀ ਅਰਾਧਨਾ ਕਰ।

੫. ਇਸ ਨਾਲ ਸਾਰੇ ਸੰਸਾਰਕ ਸੁਖਾਂ ਦਾ ਸ਼੍ਰੋਮਣੀ ਸੁਖ ਤੇਰੇ ਅੰਦਰ ਪੈਦਾ ਹੋ ਜਾਏਗਾ ਅਤੇ ਤੂੰ ਅੱਗੇ ਪ੍ਰਭੂ ਦੀ ਦਰਗਾਹੇ (ਪੈਧਾ) ਸਤਿਕਾਰ ਸਹਿਤ ਜਾਵੇਂਗਾ, ਭਾਵ ਬੇ-ਇੱਜ਼ਤ ਨਹੀਂ ਕੀਤਾ ਜਾਏਂਗਾ।੧।ਰਹਾਉ।

ਪ੍ਰ: ਸਭ ਤੋਂ ਵਡੇਰਾ ਭੈ (ਦੁੱਖ) ਜੰਮਣ ਮਰਨ ਦਾ ਹੈ, ਇਹ ਕਿਵੇਂ ਦੂਰ ਹੋਵੇ ?

ਉ: ਜੋ ਗੋਪਾਲ ਪ੍ਰਭੂ ਦੀ ਪ੍ਰੇਮਾ-ਭਗਤੀ ਕਰਦਾ ਹੈ, ਉਸ ਦਾ ਜਨਮ ਮਰਨ ਸੰਗਤ ਕਰ ਕੇ ਪਾਪਾਂ ਤੇ ਹਉਮੈ ਦੀ ਮੈਲ ਤੋਂ ਨਿਰਮਲ ਹੋ ਜਾਂਦਾ ਹੈ, ਉਸ ਦੀ ਤਾਂ ਪ੍ਰਭੂ ਸਦਾ ਆਪ ਹੀ ਪ੍ਰਤਿਪਾਲਾ ਕਰਦਾ ਹੈ।

੮. ਕਿਉਂਕਿ ਉਨ੍ਹਾਂ ਦੇ ਅੰਦਰੋਂ ਉਹ ਮੈਲ ਕਟੀ ਗਈ ਜੋ ਕਿ ਜਨਮ ਮਰਨ ਦੇਂਦੀ ਹੈ, ਉਹ ਤਾਂ ਹੁਣ ਗੁਰੂ ਦਾ ਦਰਸ਼ਨ ਦੇਖ ਦੇਖ ਕੇ (ਨਿਹਾਲ) ਕ੍ਰਿਤਾਰਥ ਹੋ ਗਿਆ ਹੈ।੨।

ਪ੍ਰ: ਸਾਰਿਆਂ ਦੀ ਪ੍ਰਤਿਪਾਲ ਕਰਨ ਵਾਲਾ ਕੌਣ ਹੈ ?

ਉ: ੯. ਸਾਰੀਆਂ ਥਾਵਾਂ ਤੇ ਥਾਵਾਂ ਦੇ ਅੰਤਰਗਤਿ ਉਹ ਪ੍ਰਭੂ ਹੀ ਵਿਆਪਕ ਹੋ ਰਿਹਾ ਹੈ।

੧੦. ਹੇ ਭਾਈ ! ਸਾਰਿਆਂ ਜੀਵਾਂ ਦਾ ਦਾਤਾ ਓਹੀ ਹੈ, ਹੋਰ ਦੂਜਾ ਐਸਾ ਦਾਤਾ ਤਾਂ ਹੈ ਹੀ ਕੋਈ ਨਹੀਂ।

੧੧. (ਹੇ ਮਨ !) ਉਸੇ (ਪ੍ਰਭੂ) ਦੀ ਸ਼ਰਨ ਪਿਆਂ ਹੀ ਸਾਰੇ ਬੰਧਨਾਂ ਤੋਂ ਛੁੱਟ ਜਾਈਦਾ ਹੈ, ਉਹ ਐਸਾ ਸਮਰੱਥ ਪੂਰਨ ਪੁਰਖ ਹੈ, ਜੋ ਉਹ ਕਰਨਾ ਚਾਹੇਗਾ ਸੋ ਹੋ ਜਾਏਗਾ, ਭਾਵ ਉਸ ਦੇ ਸਾਰੇ ਹੀ ਸੰਕਲਪ ਸਤ ਹੋਣਗੇ।੩।

੧੨. (ਸੋ) ਹੇ ਭਾਈ ! ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਵਸਿਆ ਹੈ, ਉਹੋ ਹੀ ਪੂਰਨ ਪ੍ਰਧਾਨ ਪੁਰਖ ਹਨ।

੧੩. ਉਨ੍ਹਾਂ ਦੀ ਹੋ ਰਹੀ ਸੋਭਾ ਹੀ ਨਿਰਮਲ ਸੋਭਾ ਹੈ, ਜੋ ਸਾਰੇ ਸੰਸਾਰ ਅੰਦਰ ਹੀ ਪ੍ਰਗਟ ਹੋ ਜਾਂਦੀ ਹੈ।

੧੪. (ਇਸ ਲਈ) ਗੁਰੂ ਸਾਹਿਬ ਕਹਿੰਦੇ ਹਨ ਕਿ ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਮੇਰੇ ਉਸ ਪ੍ਰਭੂ ਨੂੰ ਅਰਾਧਿਆ ਹੈ।੪।੧੦।੮੦।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਉਸੇ ਨੂੰ ਸ੍ਰੇਸ਼ਟ ਤੇ ਪ੍ਰਧਾਨ ਪੁਰਖ ਮੰਨਦੇ ਹਨ, ਜੋ ਆਪਣੇ ਸਤਿਗੁਰੂ ਜੀ ਦੇ ਦਿੱਤੇ ਨਾਮ-ਉਪਦੇਸ਼ ਨਾਲ ਚਿੱਤ (ਬ੍ਰਿਤੀ) ਨੂੰ ਜੋੜ ਲੈਂਦੇ ਹਨ। ਇਸੇ ਲਈ ਆਪਣੇ ਮਨ ਪ੍ਰਤੀ ਸੰਬੋਧਨ ਕਰਦੇ ਹੋਏ ਸਾਰੇ ਜੀਵਾਂ ਨੂੰ ਪ੍ਰੇਰਨਾ ਕਰਦੇ ਹਨ, ਕਿ ਹੇ ਭਾਈ ! ਉਸ ਇਕੋ ਪ੍ਰਭੂ ਦੇ ਨਾਮ ਨੂੰ ਧਿਆਉ, ਜੋ ਸਾਰੇ

ਸੁਖਾਂ ਦੇ ਸ਼੍ਰੋਮਣੀ ਸੁਖਾਂ ਦਾ ਦਾਤਾ ਹੈ ਅਤੇ ਰੱਬੀ ਦਰਗਾਹ ਵਿਚ ਵੀ ਜੋ ਸਤਿਕਾਰ ਦੇਂਦਾ ਹੈ।

ਜੰਮਣ ਮਰਨ ਦਾ ਡਰ ਹੈ ਤਾਂ ਸਭ ਡਰਾਂ ਤੋਂ ਵਡੇਰਾ, ਪਰ ਉਸ ਸੱਚੇ ਮਾਲਕ ਦੀ ਕੀਤੀ ਹੋਈ ਪ੍ਰੇਮ ਸਹਿਤ ਭਗਤੀ ਮਨੁੱਖ ਨੂੰ ਸਦਾ ਲਈ ਹੀ ਨਿਰਭਉ ਕਰ ਦੇਂਦੀ ਹੈ।

ਨਿਰਭੈ ਪਦਵੀ 'ਤੇ ਪੁਜੇ ਹੋਏ ਮਹਾਂ ਪੁਰਖਾਂ ਦੀ ਐਸੀ ਦਿਬ-ਦ੍ਰਿਸ਼ਟੀ ਜਾਗਦੀ ਹੈ ਕਿ ਉਹ ਹਰ ਥਾਂ ਉਸੇ ਆਪਣੇ ਸਾਈਂ ਜੀ ਨੂੰ ਤੱਕਦੇ ਹਨ।

## ਸਿਰੀਰਾਗੁ ਮਹਲਾ ੫ ॥

**੧. ਮਿਲਿ ਸਤਿਗੁਰ ਸਭੁ ਦੁਖੁ ਗਇਆ**
**ਹਰਿ ਸੁਖੁ ਵਸਿਆ ਮਨਿ ਆਇ ॥**
**੨. ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥**
**੩. ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ ॥**
**੪. ਗੁਣ ਗੋਵਿੰਦ ਨਿਤ ਗਾਵਣੇ**
**ਨਿਰਮਲ ਸਾਚੈ ਨਾਇ ॥੧॥**
**੫. ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥**
**੬. ਗੁਰ ਪੂਰੇ ਕੀ ਚਾਕਰੀ**
**ਬਿਰਥਾ ਜਾਇ ਨ ਕੋਇ ॥੧॥ਰਹਾਉ॥**
**੭. ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥**
**੮. ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥**
**੯. ਗੁਰ ਪਰਸਾਦੀ ਮੁਖੁ ਊਜਲਾ**
**ਜਪਿ ਨਾਮੁ ਦਾਨੁ ਇਸਨਾਨੁ ॥**
**੧੦. ਕਾਮੁ ਕ੍ਰੋਧੁ ਲੋਭੁ ਬਿਨਸਿਆ**
**ਤਜਿਆ ਸਭੁ ਅਭਿਮਾਨੁ ॥੨॥**
**੧੧. ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥**
**੧੨. ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥**
**੧੩. ਆਵਣ ਜਾਣਾ ਰਹਿ ਗਇਆ**
**ਆਪਿ ਹੋਆ ਮਿਹਰਵਾਨੁ ॥**
**੧੪. ਸਚੁ ਮਹਲੁ ਘਰੁ ਪਾਇਆ**
**ਗੁਰ ਕਾ ਸਬਦੁ ਪਛਾਨੁ ॥੩॥**
**੧੫. ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥**
**੧੬. ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥**
**੧੭. ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥**
**੧੮. ਪਾਰਬ੍ਰਹਮੁ ਸੁਖ ਸਾਗਰੋ**
**ਨਾਨਕ ਸਦ ਬਲਿਹਾਰ ॥੪॥੧੧॥੮੧॥**

***ਪਦ ਅਰਥ :*** ਜੋਤਿ—ਪ੍ਰਕਾਸ਼, ਚਾਨਣ, ਆਤਮ ਪ੍ਰਕਾਸ਼। ਅੰਤਰਜਾਮੀ—ਅੰਦਰ ਦੀਆਂ ਜਾਨਣ ਵਾਲਾ, ਪ੍ਰੇਰਕ। ਹਲਤਿ ਪਲਤਿ—ਲੋਕ-ਪ੍ਰਲੋਕ। ਸਾਰਦੇ—ਸੰਭਾਲਦੇ, ਸਿਮਰਦੇ। ਚਾਕਰੀ—ਸੇਵਾ-ਟਹਿਲ।

### *ਅਰਥ :*

ਪ੍ਰ: ਗੁਰੂ ਦੀ ਸੇਵਾ ਕਰਨ ਨਾਲ ਕਿਹੜਾ ਸੁਖ ਪ੍ਰਾਪਤ ਹੁੰਦਾ ਹੈ ?

ਉ: ੧. ਹੇ ਭਾਈ ! ਉਸ ਸਤਿਗੁਰੂ ਨੂੰ ਮਿਲ ਕੇ ਤਾਂ ਸਾਰਾ ਮਾਨਸਕ ਤੇ ਸਰੀਰਕ ਦੁੱਖ ਦੂਰ ਹੋ ਗਿਆ, ਕਿਉਂਕਿ ਗੁਰੂ ਦੇ ਮਿਲਾਪ ਨਾਲ ਸਾਰੇ ਹੀ ਸੁੱਖਾਂ ਦਾ ਸ਼੍ਰੋਮਣੀ ਸੁਖ ਜੋ ਹਰੀ ਦੀ ਪ੍ਰਾਪਤੀ ਦਾ ਸੁਖ ਹੈ, ਉਹ ਮਨ ਵਿਚ ਆ ਕੇ ਵੱਸ ਗਿਆ ਹੈ।

੨. ਜਦੋਂ ਇਕੋ ਨਾਲ ਸੁਰਤੀ ਲਾਈ ਤਾਂ ਹਿਰਦੇ ਅੰਦਰ ਜੋਤੀ ਸਰੂਪ ਦਾ ਉਜਾਲਾ ਹੋ ਗਿਆ।

੩. (ਇਉਂ) ਸਾਧੂ (ਗੁਰੂ) ਨੂੰ ਮਿਲ ਕੇ ਲੋਕ-ਪ੍ਰਲੋਕ ਵਿਚ ਮੂੰਹ ਉੱਜਲਾ ਹੋ ਗਿਆ, (ਪਰ ਇਹ) ਪੂਰਬਲੇ ਪੁੰਨਾਂ ਦਾ ਹੀ ਲਿਖਿਆ ਪਾਇਆ ਹੈ।

ਪ੍ਰ: ਜਦੋਂ ਸਾਧੂ ਰੂਪ ਗੁਰੂ ਨੂੰ ਮਿਲ ਕੇ ਮੁੱਖ ਉੱਜਲਾ ਹੋ ਗਿਆ, ਤਾਂ ਹੁਣ ਨਿੱਤ ਦੀ ਕਿਰਿਆ ਤੇ ਕਰਨ ਯੋਗ ਕੰਮ ਬਾਕੀ ਕੀ ਰਹਿ ਗਿਆ ?

ਉ: ੪. ਹੁਣ ਨਿਤਾ-ਪ੍ਰਤੀ ਉਸ ਗੋਬਿੰਦ ਦੇ ਗੁਣ ਗਾਉਂਦੇ ਰਹਿਣਾ ਅਤੇ ਉਸ ਸੱਚੇ ਨਾਮ ਦੇ ਸਿਮਰਨ ਨਾਲ ਹਉਮੈ ਦੀ ਮੈਲ ਵਲੋਂ ਨਿਰਮਲ ਹੋਣਾ ਹੈ, ਭਾਵ ਨਾਮ ਅਤੇ ਹਰੀ-ਕੀਰਤਨ ਨਾਲ ਮਨ ਉਸੇ ਰਾਮ-ਰਸ ਵਿਚ ਜੋੜੀ ਰੱਖਣਾ, ਇਹੋ ਕੰਮ ਬਾਕੀ ਰਹਿ ਜਾਂਦਾ ਹੈ।੧।

੫. ਹੇ ਮੇਰੇ ਮਨ ! ਗੁਰੂ ਦੇ ਨਾਮ-ਉਪਦੇਸ਼ ਰਾਹੀਂ ਸੱਚਾ ਸੁਖ ਪ੍ਰਾਪਤ ਹੁੰਦਾ ਹੈ।

੬. (ਇਸ ਲਈ ਤੂੰ) ਪੂਰੇ ਗੁਰੂ ਦੀ ਸੇਵਾ ਕਰ, ਕਿਉਂਕਿ ਉਸ ਦੀ ਸੇਵਾ ਕਰ ਕੇ ਕਦੇ ਵੀ ਕੋਈ ਲਾਹੇ ਵਲੋਂ ਖ਼ਾਲੀ ਨਹੀਂ ਰਿਹਾ।੧।ਰਹਾਉ।

ਪ੍ਰ: ਨਾਮ ਪਾ ਕੇ ਹਰੀ ਸੁਖ ਤਾਂ ਪ੍ਰਾਪਤ ਹੋ ਗਿਆ, ਤਾਂ ਫਿਰ ਹੁਣ ਸੰਸਾਰਕ ਲੋੜਾਂ ਕਿਵੇਂ ਪੂਰੀਆਂ ਹੋਣਗੀਆਂ ?

ਉ: ੭. (ਹੇ ਭਾਈ ! ਜਦੋਂ) ਨਾਮ ਦਾ ਖ਼ਜ਼ਾਨਾ ਮਿਲ ਗਿਆ, (ਤਾਂ ਜਾਣੋ) ਮਨ ਦੀਆਂ ਸਭੇ ਇੱਛਾਂ ਪੂਰੀਆਂ ਹੋ ਗਈਆਂ ਹਨ।

੮. ਉਸ ਅੰਦਰ ਦੇ ਪ੍ਰੇਰਕ ਨੂੰ ਹੁਣ ਸਦਾ ਸੰਗੀ ਵੇਖ ਲਿਆ ਹੈ ਅਤੇ ਜੋ ਕੁਝ ਵੀ ਹੁੰਦਾ ਹੈ, ਉਸ ਦਾ ਕਰਤਾ ਅਸੀਂ ਉਸੇ ਨੂੰ ਹੀ ਵੇਖਦੇ ਹਾਂ।

੯. ਹੁਣ ਗੁਰੂ ਦੀ ਕ੍ਰਿਪਾ ਦਾ ਸਦਕਾ ਨਾਮ ਜਪ ਕੇ, ਦਾਨ ਦੇ ਕੇ ਅਤੇ ਸਰੀਰਕ ਸ਼ੁੱਧੀ ਲਈ ਇਸ਼ਨਾਨ ਕਰ ਕੇ ਦਰਗਾਹੇ ਮੁੱਖ ਉੱਜਲਾ ਹੋ ਗਿਆ ਹੈ।

੧੦. ਕਾਮ ਤੇ ਕ੍ਰੋਧ ਦੂਰ ਹੋ ਗਿਆ ਅਤੇ ਲੋਭ ਦਾ ਵੀ ਨਾਸ ਹੋ ਗਿਆ ਹੈ। ਇਹ ਸਭ ਕੁਝ ਕਰਨ ਦਾ ਜੋ ਹੰਕਾਰ ਸੀ ਉਹ ਵੀ ਹੁਣ ਛੱਡ ਦਿੱਤਾ ਹੈ।੨।

੧੧. (ਇਸ ਤਰ੍ਹਾਂ ਕਰਨ ਨਾਲ ਇਕ ਤਾਂ) ਨਾਮ ਦਾ ਲਾਹਾ ਮਿਲ ਗਿਆ ਹੈ, ਜੋ ਕਿ ਪਰਮਾਰਥ ਦੀ ਸਫਲਤਾ ਦਾ ਕਾਰਨ ਹੈ, ਦੂਸਰੇ ਸੰਸਾਰਕ ਸਾਰੇ ਹੀ ਕੰਮ ਪੂਰਨ ਹੋ ਗਏ ਹਨ।

ਪ੍ਰ: ਇਹ ਕੁਝ, ਕੀ ਤੁਹਾਨੂੰ ਆਪਣੀ ਕਰਣੀ ਦਾ ਸਦਕਾ ਪ੍ਰਾਪਤ ਹੋਇਆ ਹੈ ?

ਉ:੧੨. (ਸਾਡੇ ਅੰਦਰ ਇਹ ਅਭਿਮਾਨ ਨਹੀਂ ਕਿ ਇਹ ਸਾਨੂੰ ਸਾਡੀ ਕਰਣੀ ਦਾ ਫਲ ਪ੍ਰਾਪਤ ਹੋਇਆ ਹੈ, ਸਗੋਂ ਇਹ ਨਿਹਚਾ

ਹੈ ਕਿ) ਪ੍ਰਭੂ ਨੇ ਆਪ ਕ੍ਰਿਪਾ ਕਰਕੇ ਸਾਨੂੰ ਗੁਰੂ ਨਾਲ ਮੇਲਿਆ ਹੈ ਤੇ (ਫਿਰ ਉਸ ਗੁਰੂ ਦੁਆਰੇ ਸਾਨੂੰ) ਆਪਣਾ ਨਾਮ ਦਿੱਤਾ ਹੈ।

੧੩. ਜਦੋਂ ਆਪ ਹੀ ਉਹ ਪ੍ਰਭੂ ਮੇਹਰਵਾਨ ਹੋਇਆ ਤਾਂ ਗੁਰੂ ਦੇ ਬਖ਼ਸ਼ੇ ਨਾਮ ਦੀ ਘਾਲ ਸਿਰੇ ਚੜ੍ਹੀ। ਬੱਸ, ਹੁਣ ਸਾਨੂੰ ਨਿਹਚਾ ਹੋ ਗਿਆ ਹੈ ਕਿ ਸਾਡਾ ਜੰਮਣਾ ਮਰਣਾ ਮਿਟ ਗਿਆ।

੧੪. (ਇਸ ਤਰ੍ਹਾਂ ਅਸੀਂ) ਸੱਚਾ ਘਰ (ਆਤਮ ਸਰੂਪ) ਪਾ ਲਿਆ, ਪਰ ਇਹ ਪ੍ਰਾਪਤੀ ਤਦ ਹੋਈ ਹੈ, ਜਦ ਅਸੀਂ ਪਹਿਲੋਂ ਗੁਰੂ ਦੇ ਸ਼ਬਦ ਨੂੰ ਪਛਾਣ ਲਿਆ। ਭਾਵ ਗੁਰੂ ਉਪਦੇਸ਼ ਰਾਹੀਂ ਨਾਮ ਦਾ ਅਭਿਆਸ ਕੀਤਾ।੩।

੧੫. ਐਸੇ ਮਨੁੱਖਾਂ ਨੂੰ ਹੀ ਭਗਤ ਆਖਿਆ ਜਾਂਦਾ ਹੈ ਤੇ ਇਹ ਉਸ ਦਾ ਬਿਰਦ ਹੈ ਕਿ ਭਗਤਾਂ ਦੀ, ਉਹ ਆਪਣੀ ਕ੍ਰਿਪਾ ਕਰਕੇ, ਸਦਾ ਹੀ ਸਾਰਿਆਂ ਦੁੱਖਾਂ ਤੋਂ ਰੱਖਿਆ ਕਰਦਾ ਹੈ।

ਪ੍ਰ: ਫਿਰ ਅੱਗੋਂ ਭਗਤ ਕੀ ਕਰਦੇ ਹਨ?

ਉ: ੧੬. ਉਹ ਭਗਤ ਸਦਾ ਹੀ ਸੱਚੇ ਪ੍ਰਭੂ ਦੇ ਗੁਣ ਤੇ ਉਪਕਾਰਾਂ ਨੂੰ ਉਚਾਰਨ ਕਰਦੇ ਰਹਿੰਦੇ ਹਨ, ਇਸੇ ਦਾ ਸਦਕਾ ਉਨ੍ਹਾਂ ਭਗਤਾਂ ਦੇ ਮੂੰਹ ਲੋਕ-ਪ੍ਰਲੋਕ ਵਿਚ ਉੱਜਲੇ ਹੁੰਦੇ ਹਨ।

੧੭. ਉਹ ਅਪਾਰ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰਤੇ ਹੋਏ ਅੱਠੇ ਪਹਿਰ ਉਸੇ ਦੇ ਹੀ ਗੁਣਾਂ ਨੂੰ (ਸਾਰਦੇ) ਉਚਾਰਨ ਕਰਦੇ ਰਹਿੰਦੇ ਹਨ।

੧੮. ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਪਾਰਬ੍ਰਹਮ ਸੁੱਖਾਂ ਦਾ ਸਾਗਰ ਹੈ ਤੇ ਭਗਤ ਜਨ ਸਦਾ ਹੀ ਹੰਸਾਂ ਵਾਂਗ ਉਸ ਤੋਂ ਬਲਿਹਾਰ ਹੁੰਦੇ ਰਹਿੰਦੇ ਹਨ। ਭਾਵ ਉਹ ਮਾਲਕ ਆਪਣੇ ਭਗਤਾਂ ਨੂੰ ਸਦਾ ਹੀ ਨਾਮ-ਰਸ ਦਾ ਅਨੰਦ ਦੇਂਦਾ ਰਹਿੰਦਾ ਹੈ ਅਤੇ ਭਗਤ ਜਨ ਵੀ ਉਸ ਆਪਣੇ ਸਾਈਂ ਜੀ ਤੋਂ ਬਲਿਹਾਰ ਹੁੰਦੇ ਰਹਿੰਦੇ ਹਨ।੪।੧੧।੮੧।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਭਗਤਾਂ ਸੰਬੰਧੀ ਵੀਚਾਰ ਅੰਕਤ ਕਰਦੇ ਹਨ, ਕਿ ਭਗਤ ਜਨ ਪਹਿਲੋਂ ਸਤਿਗੁਰੂ ਦੇ ਸੰਜੋਗੀ ਹੁੰਦੇ ਹਨ, ਫਿਰ ਉਸ ਤੋਂ ਨਾਮ, ਦਾਨ, ਇਸ਼ਨਾਨ ਦੀ ਦਾਤ ਪ੍ਰਾਪਤ ਕਰਦੇ ਹਨ।

ਸਰੀਰ ਤੋਂ ਲੈ ਕੇ ਮਨ ਤੇ ਬੁੱਧੀ ਦੀ ਸੁਛਤਾ ਪ੍ਰਾਪਤ ਕਰਨੀ ਇਹ ਗੁਰਮਤ ਦਾ ਇਸ਼ਨਾਨ ਹੈ ਤੇ ਗੁਣ ਗਾਉਂਦੇ ਰਹਿਣ ਨਾਲ ਉਨ੍ਹਾਂ ਭਗਤ ਜਨਾਂ ਦੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਅਭਿਮਾਨ ਵੀ ਦੂਰ ਹੋ ਜਾਂਦੇ ਹਨ, ਉਨ੍ਹਾਂ ਦੀ ਸਿਮਰਨ ਦੁਆਰਾ ਅੰਦਰੋਂ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ। ਇਸ ਲਈ ਉਹ ਭਗਤ ਨਿਰਮਲ ਹੋ ਜਾਂਦੇ ਹਨ, ਇਸ ਉੱਜਲਤਾ ਦਾ ਸਦਕਾ ਉਨ੍ਹਾਂ ਦੀ ਅੱਠੇ ਪਹਿਰ ਵਾਹਿਗੁਰੂ ਵਿਚ ਸੁਰਤ ਜੁੜੀ ਰਹਿੰਦੀ ਹੈ। ਇਸ ਸੁਰਤੀ ਦੀ ਇਕਾਗ੍ਰਤਾ ਵਿਚ ਉਨ੍ਹਾਂ ਨੂੰ ਆਪਣਾ ਆਪ ਦੇਹ ਤੋਂ ਵੱਖਰਾ ਪ੍ਰਤੀਤ ਹੋਣ ਲਗ ਪੈਂਦਾ ਹੈ, ਜਿਵੇਂ ਕਿ ਰਿੜਕਨ ਨਾਲ ਦੁੱਧ ਵਿਚੋਂ ਮੱਖਣ ਨਿਤਰ ਆਉਂਦਾ ਹੈ।

## ਸਿਰੀਰਾਗੁ ਮਹਲਾ ੫ ॥

**੧. ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥**
**੨. ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥**
**੩. ਜਨਮ ਮਰਣ ਦੁਖੁ ਕਾਟੀਐ**
**ਲਾਗੈ ਸਹਜਿ ਧਿਆਨੁ ॥੧॥**
**੪. ਮੇਰੇ ਮਨ ਪ੍ਰਭ ਸਰਣਾਈ ਪਾਇ ॥**
**੫. ਹਰਿ ਬਿਨੁ ਦੂਜਾ ਕੋ ਨਹੀ**
**ਏਕੋ ਨਾਮੁ ਧਿਆਇ ॥੧॥ਰਹਾਉ॥**
**੬. ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥**
**੭. ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥**
**੮. ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥੨॥**
**੯. ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥**
**੧੦. ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥**
**੧੧. ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥੩॥**
**੧੨. ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥**
**੧੩. ਜੀਅ ਪ੍ਰਾਣ ਤਨੁ ਧਨੁ ਰਖੇ**
**ਕਰਿ ਕਿਰਪਾ ਰਾਖੀ ਜਿੰਦੁ ॥**
**੧੪. ਨਾਨਕ ਸਗਲੇ ਦੋਖ ਉਤਾਰਿਅਨੁ**
**ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥**

***ਪਦ ਅਰਥ :*** ਨਿਧਾਨੁ–ਖ਼ਜ਼ਾਨਾ। ਸਹਜਿ–ਸਹਿਜ ਵਿਚ। ਵਿਸਾਹੁ–ਖ਼ਰੀਦਣਾ।

***ਅਰਥ :***

ਪ੍ਰ: ਜਿਸ ਨਾਮ ਨੂੰ ਆਪ ਜੀ ਵੱਡਾ ਖ਼ਜ਼ਾਨਾ ਕਹਿੰਦੇ ਹੋ, ਉਹ ਕਿਥੋਂ ਮਿਲੇਗਾ?

ਉ: ੧. ਅਧੂਰੇ ਗੁਰੂ ਤੋਂ ਨਹੀਂ, ਜੇ ਕਦੀ ਪੂਰਾ ਗੁਰੂ ਮਿਲ ਪਵੇ ਤਾਂ ਉਸ ਤੋਂ (ਸਬਦੁ) ਨਾਮ ਜੋ ਸਾਰਿਆਂ ਖ਼ਜ਼ਾਨਿਆਂ ਦਾ ਵੱਡਾ ਖ਼ਜ਼ਾਨਾ ਹੈ ਉਹ ਪਾ ਲਈਦਾ ਹੈ।

੨. ਪਰ, ਜੇ ਉਹ ਵਾਹਿਗੁਰੂ ਕ੍ਰਿਪਾ ਕਰੇ ਤਾਂ ਉਹ ਪ੍ਰਾਪਤ ਹੋਇਆ ਅਮਰ ਗੁਰੂ ਤੋਂ ਜੋ ਨਾਮ ਹੈ, ਉਸ ਨੂੰ ਜਪੀਦਾ ਹੈ।

੩. ਇਸੇ ਨਾਮ ਜਪਣ ਦਾ ਸਦਕਾ ਸਹਿਜ ਵਿਚ ਧਿਆਨ ਜੁੜ ਜਾਂਦਾ ਹੈ, ਇਸ ਧਿਆਨ ਜੁੜ ਜਾਣ ਨਾਲ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ।੧।

੪. (ਇਸ ਲਈ) ਹੇ ਮੇਰੇ ਮਨ! ਤੂੰ ਉਸੇ ਪ੍ਰਭੂ ਦੀ ਸ਼ਰਨ ਵਿਚ ਪੈਣਾ ਕਰ।

੫. (ਕਿਉਂਕਿ ਉਸ) ਹਰੀ ਤੋਂ ਬਿਨਾਂ ਹੋਰ ਤਾਂ ਦੂਜਾ ਕੋਈ ਹੈ ਹੀ ਨਹੀਂ, ਤਾਂ ਤੇ ਉਸੇ ਇਕੋ ਦੇ ਨਾਮ ਨੂੰ ਧਿਆਉਣਾ ਕਰ।੧।ਰਹਾਉ।

੬. ਉਸ ਮਾਲਕ ਦਾ ਨਾਮ ਅਥਾਹ ਗੁਣਾਂ ਦਾ ਸਾਗਰ ਹੈ, ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ।

੭. ਇਹ ਨਾਮ ਸਤਿਸੰਗਤ ਵਿਚ ਹੁੰਦਾ ਹੈ, ਇਸ ਲਈ ਤੂੰ ਵੱਡੇ

ਭਾਗਾਂ ਦੁਆਰਾ ਸਤਿਸੰਗਤ ਵਿਚ ਮਿਲ ਤੇ ਉਸ ਨਾਮ ਨੂੰ ਖ਼ਰੀਦ ਲੈ।

੮. ਉਹ ਜੋ ਪਾਤਸ਼ਾਹਾਂ ਦੇ ਸਿਰਾਂ 'ਤੇ ਭੀ ਵੱਡਾ ਪਾਤਸ਼ਾਹ ਹੈ, ਉਸ ਸੁਖ ਸਾਗਰ ਦੀ ਸੇਵਾ ਕਰ।੨।

੯. (ਅਤੇ ਅਰਦਾਸ ਕਰਦੇ ਰਹੀਏ ਕਿ ਹੇ ਪਾਰਬ੍ਰਹਮ-ਪ੍ਰਮੇਸ਼ਰ! ਮੈਨੂੰ ਤਾਂ ਤੇਰੇ) ਚਰਨ ਕਮਲਾਂ ਦਾ ਹੀ ਆਸਰਾ ਹੈ, ਮੇਰੇ ਲਈ ਹੋਰ ਦੂਜਾ ਥਾਂ ਹੀ ਕੋਈ ਨਹੀਂ ਹੈ।

੧੦. ਮੈਨੂੰ ਤਾਂ ਕੇਵਲ ਤੇਰੀ ਹੀ ਟੇਕ ਹੈ, ਮੈਂ ਤੇਰੇ ਹੀ ਤਾਣ ਦੇ ਆਸਰੇ ਸਦਾ ਰਹਿੰਦਾ ਹਾਂ। ਭਾਵ ਹੈ ਕਿ ਤੇਰਾ ਜ਼ੋਰ ਹੀ ਮੇਰੀ ਰੱਖਿਆ ਕਰਦਾ ਹੈ।

੧੧. ਹੇ ਪ੍ਰਭੂ! ਤੂੰ ਹੀ ਮਾਣ-ਹੀਣਿਆਂ ਦਾ ਮਾਣ ਹੈ, ਮੇਹਰ ਕਰ ਕਿ ਮੈਂ ਸਦਾ ਹੀ ਤੇਰੇ ਨਾਲ ਮਿਲਿਆ ਰਹਾਂ।੩।

੧੨. (ਤਾਂ ਤੇ ਹੇ ਭਾਈ! ਉਸ) ਗੋਬਿੰਦ ਹਰੀ ਦਾ ਅੱਠੇ ਪਹਿਰ ਰਸਨਾ ਦੁਆਰਾ ਜਪ ਕਰੀਏ ਅਤੇ ਮਨ ਕਰਕੇ ਅਰਾਧਨਾ ਕਰੀਏ।

੧੩. ਜਿਸ ਨੇ ਆਪਣੇ ਸਿਮਰਨ ਵਾਲੇ ਭਗਤਾਂ ਦੇ, ਜੀਵ, ਪ੍ਰਾਣ, ਤਨ ਤੇ ਧਨ ਸਦਾ ਹੀ ਬਚਾਏ ਹਨ ਅਤੇ ਕ੍ਰਿਪਾ ਕਰਕੇ ਜਿੰਦ ਦੀ ਵੀ ਰਾਖੀ ਕੀਤੀ ਹੈ।

੧੪. ਗੁਰੂ ਸਾਹਿਬ ਜੀ ਆਖਦੇ ਹਨ, ਕਿ ਉਸ ਨੇ ਆਪਣੇ ਭਗਤਾਂ ਦੇ ਸਾਰੇ ਹੀ ਦੋਖ ਸਦਾ ਦੂਰ ਕੀਤੇ ਹਨ, ਕਿਉਂਕਿ ਉਹ ਬਖ਼ਸ਼ਣਹਾਰ ਪ੍ਰਭੂ ਹੈ। ਭਾਵ ਉਹ ਐਸਾ ਮਾਲਕ ਹੈ, ਜਿਸ ਦਾ ਬਿਰਦ ਹੀ ਸਦਾ ਬਖ਼ਸ਼ਣਾ ਹੈ।੪।੧੨।੮੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਸਹਿਜ ਧਿਆਨੀ ਦਾ ਜ਼ਿਕਰ ਕਰਦੇ ਹਨ।

ਸਹਿਜ ਧਿਆਨੀ ਉਹ ਪੁਰਖ ਹੈ, ਜਿਸ ਪੁਰਖ ਦਾ ਧਿਆਨ ਨਿਰਯਤਨ ਹੀ ਆਪਣੇ ਆਪ ਵਾਹਿਗੁਰੂ ਦੇ ਵਲ ਲੱਗਾ ਰਹੇ। ਜਿਵੇਂ ਇਕ ਮੁਰਦਾ ਬਿਨਾਂ ਹੱਥ ਪੈਰ ਹਿਲਾਏ ਪਾਣੀ ਵਿਚ ਤਰਦਾ ਜਾਂਦਾ ਹੈ, ਡੁੱਬਦਾ ਨਹੀਂ। ਪਰ ਇਹ ਸਹਿਜ ਧਿਆਨ ਦੀ ਦਸ਼ਾ ਵੀ ਪਹਿਲੋਂ ਜਤਨ ਕਰਨ ਨਾਲ ਪ੍ਰਾਪਤ ਹੁੰਦੀ ਹੈ।

ਇਸੇ ਤਰ੍ਹਾਂ ਧਿਆਨੀ ਦਾ ਪਹਿਲਾ ਯਤਨ ਹੈ, ਪੂਰਨ ਗੁਰੂ ਨਾਲ ਮਿਲਣਾ, ਉਸ ਤੋਂ ਨਾਮ ਦੀ ਦਾਤ ਪ੍ਰਾਪਤ ਕਰਨੀ, ਨਾਮ ਦਾ ਅਭਿਆਸ ਐਸਾ ਹੋ ਜਾਵੇ ਕਿ ਆਪਣੇ ਆਪ ਨੂੰ ਸਦਾ ਹੀ ਵਾਹਿਗੁਰੂ ਦੀ ਸ਼ਰਨ ਪ੍ਰਾਪਤ ਸਮਝੇ ਅਤੇ ਨਾਲ ਹੀ ਸਦਾ ਸਤਿਸੰਗ ਦਾ ਆਸਰਾ ਰੱਖੇ। ਜੋ ਇਸ ਤਰ੍ਹਾਂ ਸਾਈਂ ਦੇ ਆਸਰੇ ਹੋ ਜਾਂਦਾ ਹੈ, ਉਸ ਦੇ ਅੰਦਰ ਔਗੁਣ ਕੋਈ ਨਹੀਂ ਰਹਿ ਜਾਂਦਾ; ਮਾਲਕ ਸਾਰੇ ਔਗੁਣਾਂ ਨੂੰ ਆਪ ਹੀ ਦੂਰ ਕਰ ਦੇਂਦਾ ਹੈ। ਉਹ ਔਗੁਣਾਂ ਵਲੋਂ ਨਿਰਮਲ ਹੋਇਆ, ਸਦਾ ਹੀ ਨਿਰਮਲ ਮਾਲਕ ਨਾਲ ਜੁੜਿਆ ਰਹਿੰਦਾ ਹੈ।

## ਸਿਰੀਰਾਗੁ ਮਹਲਾ ੫ ॥

**੧. ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥**

**੨. ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥**

**੩. ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥**

**੪. ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥**

**੫. ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥**

**੬. ਮਾਇਆ ਮੋਹ ਪਰੀਤਿ ਧ੍ਰਿਗੁ**
**ਸੁਖੀ ਨ ਦੀਸੈ ਕੋਇ ॥੧॥ਰਹਾਉ॥**

**੭. ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥**

**੮. ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥**

**੯. ਬਾਲਕੁ ਬਿਰਧਿ ਨ ਜਾਣੀਐ**
**ਨਿਹਚਲੁ ਤਿਸੁ ਦਰਵਾਰੁ ॥**

**੧੦. ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥੨॥**

**੧੧. ਜਿਸੁ ਪੇਖਤ ਕਿਲਵਿਖ ਹਿਰਹਿ**
**ਮਨਿ ਤਨਿ ਹੋਵੈ ਸਾਂਤਿ ॥**

**੧੨. ਇਕ ਮਨਿ ਏਕੁ ਧਿਆਈਐ**
**ਮਨ ਕੀ ਲਾਹਿ ਭਰਾਂਤਿ ॥**

**੧੩. ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥**

**੧੪. ਸਦਾ ਸਦਾ ਆਰਾਧੀਐ**
**ਦਿਨੁ ਵਿਸਰਹੁ ਨਹੀ ਰਾਤਿ ॥੩॥**

**੧੫. ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥**

**੧੬. ਤਨੁ ਮਨੁ ਧਨੁ ਅਰਪੀ ਸਭੋ**
**ਸਗਲ ਵਾਰੀਐ ਇਹ ਜਿੰਦੁ ॥**

**੧੭. ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥**

**੧੮. ਅਕਿਰਤਘਣਾ ਨੋ ਪਾਲਦਾ**
**ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥**

***ਪਦ ਅਰਥ :*** ਸਚੁ—ਸਤਯ ਸਰੂਪ ਪਾਰਬ੍ਰਹਮ। ਦੀਨ ਦਰਦ ਦੁਖ ਭੰਜਨਾ—ਗਰੀਬਾਂ ਤੇ ਅਨਾਥਾਂ ਦੇ ਦੁੱਖ ਤੇ ਪੀੜਾਂ ਨੂੰ ਭੰਨ ਦੇਣ ਵਾਲਾ, ਦੂਰ ਕਰਨ ਵਾਲਾ। ਸਤ ਭਾਇ—ਸੱਚੇ ਪ੍ਰੇਮ ਨਾਲ। ਅਚਰਜ ਰੂਪੁ—ਜਿਸ ਦਾ ਰੂਪ ਅਸਚਰਜ ਹੈ। ਨਿਰੰਜਨੋ—ਮਾਇਆ ਰਹਿਤ ਹੈ। ਧ੍ਰਿਗੁ—ਫਿਟਕਾਰ ਹੈ ਉਸ ਨੂੰ। ਦਾਨਾ—ਸਰਵੱਗ ਤੇ ਅਭੁਲ। ਦਾਤਾ—ਦੇਣਹਾਰ, ਜਿਸ ਨੇ ਜੀਅ ਪਿੰਡ ਸਭੋ ਕੁਝ ਦਿੱਤਾ ਹੈ। ਸੀਲਵੰਤੁ—ਸਾਰੇ ਇਖ਼ਲਾਕ ਦਾ ਮੂਲ। ਨਿਰਮਲ—ਉਹ ਸੁਧ ਹੈ। ਰੂਪੁ ਅਪਾਰੁ—ਸੁੰਦਰਤਾ ਵਾਲਾ। ਸਖਾ ਸਹਾਈ—ਮਿੱਤ੍ਰਾਂ ਦਾ ਮਦਦਗਾਰ। ਅਤਿ ਵਡਾ—ਜਗਤ ਦੇ ਵੱਡਿਆਂ, ਰਾਜਿਆਂ, ਦੇਵਤਿਆਂ, ਅਵਤਾਰਾਂ ਸਭ ਤੋਂ ਵੱਡਾ ਪਰਮ ਸ਼ਕਤੀਆਂ ਵਾਲਾ ਹੈ। ਊਚਾ—ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ। ਬਾਲਕੁ ਬਿਰਧਿ ਨ ਜਾਣੀਐ—ਉਹ ਅਕਾਲ ਹੈ, ਕਾਲ ਰਹਿਤ ਹੈ। ਇਸ ਲਈ ਉਸ ਉਤੇ ਉਮਰਾ, ਅਵਸਥਾ ਦਾ ਅਸਰ ਨਹੀਂ, ਸਦਾ ਇਕ ਰਸ ਰਹਿੰਦਾ ਹੈ। ਨਿਹਚਲੁ ਤਿਸੁ ਦਰਵਾਰੁ—ਉਸ ਦਾ ਦਰਬਾਰ ਅਟੱਲ ਹੈ, ਸਦਾ ਕਾਇਮ ਹੈ। ਨਿਧਾਰਾ—ਨਿਰ ਅਧਾਰਾਂ ਦਾ, ਭਾਵ ਆਸਰੇ ਹੀਣਾਂ ਦਾ। ਭਰਾਂਤਿ—ਭਟਕਣਾ। ਨਵਤਨ—ਨਵਾਂ, ਸਦਾ ਨਵਾਂ ਹੈ, ਉਹ ਕਦੇ ਪੁਰਾਣਾ, ਮੈਲਾ, ਜੀਰਣ ਨਹੀਂ ਹੁੰਦਾ। ਰਵਿੰਦੁ—ਕਰੀੜਾ ਕਰਨ ਵਾਲਾ, ਜੋ

ਘਟਾਂ ਘਟਾਂ ਵਿਚ ਕਰੀੜਾ ਕਰੇ। ਸਦ ਬਖਸਿੰਦੁ—ਸਦਾ ਬਖ਼ਸ਼ਣਹਾਰ, ਜਿਸ ਦਾ ਸੁਭਾਅ ਹੀ ਬਖ਼ਸ਼ਸ਼ ਕਰਨਾ ਹੈ।

**ਅਰਥ :**

ਪ੍ਰ: ਜਿਵੇਂ ਸੰਸਾਰੀ ਲੋਕਾਂ ਦੀ ਪ੍ਰੀਤ ਸੰਸਾਰ ਵਿਚ ਲਗ ਰਹੀ ਹੈ, ਭਗਤਾਂ ਦੀ ਪ੍ਰੀਤ ਕਿਸ ਨਾਲ ਲੱਗੀ ਹੋਈ ਹੈ?

ਉ: ੧. ਉਨ੍ਹਾਂ ਭਗਤਾਂ ਦੀ ਪ੍ਰੀਤ ਸਤਿ ਸਰੂਪ ਨਾਲ ਲੱਗੀ ਹੈ, ਜੋ ਨਾ ਮਰਦਾ ਹੈ ਨ (ਜਾਇ) ਜੰਮਣ ਵਿਚ ਆਉਂਦਾ ਹੈ।

੨. ਉਹ ਕਿਸੇ ਤੋਂ ਵਿਛੋੜਿਆ ਵਿਛੜਦਾ ਨਹੀਂ, ਕਿਉਂਕਿ ਉਹ ਸਾਰਿਆਂ ਵਿਚ ਇਕ-ਰਸ ਸਮਾ ਰਿਹਾ ਹੈ।

੩. ਉਹ ਗ਼ਰੀਬਾਂ ਦੇ ਦੁੱਖ ਤੇ ਦਰਦਾਂ ਨੂੰ ਭੰਨ ਘਤਦਾ ਹੈ ਅਤੇ ਸੇਵਕਾਂ ਨੂੰ ਉਹ (ਸਤ ਭਾਇ) ਸੱਚੇ ਪ੍ਰੇਮ ਨਾਲ ਮਿਲਦਾ ਹੈ।

੪. ਹੇ ਭਾਈ! ਐਸੇ ਅਸਚਰਜ ਰੂਪ ਨਿਰੰਜਨ ਨਾਲ ਮੈਨੂੰ ਗੁਰੂ ਨੇ ਮਿਲਾ ਦਿੱਤਾ ਹੈ।੧।

੫. ਹੇ ਭਾਈਓ! ਤੁਸੀਂ ਵੀ ਉਸ ਪ੍ਰਭੂ ਨੂੰ ਆਪਣਾ ਮਿੱਤਰ ਬਣਾਓ।

੬. ਮਾਇਆ ਦੇ ਮੋਹ ਵਾਲੀ ਪ੍ਰੀਤ ਨੂੰ ਧ੍ਰਿਕਾਰ ਹੈ, ਜਿਸ ਵਿਚ ਲੱਗਾ ਹੋਇਆ ਕੋਈ ਭੀ ਮਨੁੱਖ ਸੁਖੀ ਨਹੀਂ ਦਿਸਦਾ।੧।ਰਹਾਉ।

੭. ਉਹ ਜਾਨਣੇ ਵਾਲਾ ਦਾਤਾ ਹੈ ਅਤੇ (ਸੀਲਵੰਤੁ) ਉੱਤਮ ਆਚਰਨ ਵਾਲਾ ਹੈ ਅਤੇ ਵੱਡੇ ਹੀ ਨਿਰਮਲ ਰੂਪ ਵਾਲਾ ਹੈ।

੮. ਸਹਾਇਤਾ ਕਰਨ ਵਾਲਾ ਮਿੱਤਰ ਹੈ, ਵੱਡਿਆਂ ਤੋਂ ਵੱਡਾ ਹੈ ਅਤੇ ਉਸ ਅਪਾਰ ਦਾ ਅਸਥਾਨ ਭੀ ਬਹੁਤ ਉੱਚਾ ਹੈ।

੯. ਉਸ ਨੂੰ ਬਾਲਕ ਬੁੱਢਾ ਆਦਿ ਅਵਸਥਾ ਵਾਲਾ ਨਹੀਂ ਜਾਨਣਾ ਚਾਹੀਦਾ ਅਤੇ ਉਸ ਦਾ ਦਰਬਾਰ ਅਚੱਲ ਹੈ, ਜੋ ਕਿਸੇ ਤਰ੍ਹਾਂ ਵੀ ਚਲਾਏਮਾਨ ਨਹੀਂ ਹੁੰਦਾ।

੧੦. ਫਿਰ ਉਸ ਤੋਂ ਜੋ ਮੂੰਹੋਂ ਮੰਗੀਏ ਉਹੋ ਹੀ ਪਾ ਲਈਦਾ ਹੈ, ਉਹ ਉਨ੍ਹਾਂ ਦਾ ਆਸਰਾ ਹੈ, ਜਿਨ੍ਹਾਂ ਨੂੰ ਕਿਤੋਂ ਵੀ ਆਸਰਾ ਨ ਮਿਲਦਾ ਹੋਵੇ।੨।

੧੧. ਜਿਸ ਦਾ ਦਰਸ਼ਨ ਕਰਦਿਆਂ ਹੀ ਪਾਪ ਨਾਸ ਹੋ ਜਾਂਦੇ ਹਨ, ਮਨ ਅਤੇ ਤਨ ਵਿਚ ਸ਼ਾਂਤੀ ਆ ਜਾਂਦੀ ਹੈ।

੧੨. ਉਸ ਇਕ ਪ੍ਰਭੂ ਨੂੰ ਇਕ ਮਨ ਹੋ ਕੇ ਧਿਆਈਏ ਅਤੇ ਮਨ ਦੀਆਂ ਸਾਰੀਆਂ ਭਟਕਣਾਂ ਦੂਰ ਕਰੀਏ।

੧੩. ਉਹ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ ਅਤੇ ਸਦਾ ਨਵਾਂ ਹੀ ਨਵਾਂ ਹੈ, ਪਰ ਉਸ ਦੀ ਦਾਤ ਪੂਰਨ ਹੈ।

੧੪. ਐਸੇ ਪ੍ਰਭੂ ਨੂੰ ਸਦਾ ਸਦਾ ਅਰਾਧਣਾ ਕਰੀਏ, ਨਾ ਉਸਨੂੰ ਦਿਨੇ ਵਿਸਾਰੋ ਅਤੇ ਨਾ ਹੀ ਰਾਤੀਂ (ਵਿਸਾਰੋ)।੩।

੧੫. ਜਿਨ੍ਹਾਂ ਨੂੰ ਕੋਈ ਪਿਛਲਾ ਲਿਖਿਆ ਪ੍ਰਾਪਤ ਹੋਇਆ ਹੈ, ਗੋਬਿੰਦ ਉਨ੍ਹਾਂ ਦਾ ਹੀ ਮਿੱਤਰ ਬਣਿਆ ਹੈ।

੧੬. ਮੈਂ ਉਨ੍ਹਾਂ ਸਤਿਗੁਰਾਂ ਨੂੰ ਤਨ, ਮਨ ਤੇ ਸਾਰਾ ਧਨ ਭੇਟਾ ਕਰਦਾ ਹਾਂ ਅਤੇ ਸਭ ਤਰ੍ਹਾਂ ਕਰ ਕੇ ਉਨ੍ਹਾਂ ਤੋਂ ਇਹ ਜਿੰਦੜੀ ਵੀ ਸਦਕੇ ਕਰਦਾ ਹਾਂ।

ਪ੍ਰ: ਜਦ ਕਿ ਉਸ ਦਾ ਰੂਪ ਰੰਗ ਹੀ ਕੋਈ ਨਹੀਂ ਤਾਂ ਸਭ ਕੁਝ ਕਿਸ ਤਰ੍ਹਾਂ ਵਾਰਨੇ ਕਰੀਏ?

ਉ:੧੭. ਮਨ ਦੇ ਸ਼ੁਧ ਸੰਕਲਪ ਨਾਲ ਵਾਰਨੇ ਕਰਨਾ ਹੈ, ਕਿਉਂਕਿ ਉਹ ਸਦਾ ਹੀ ਹਾਜ਼ਰਾ ਹਜ਼ੂਰ ਹੈ, ਸਾਨੂੰ ਦੇਖਦਾ ਹੈ ਅਤੇ ਸਾਡੀਆਂ ਬੇਨਤੀਆਂ ਨੂੰ ਸੁਣਦਾ ਹੈ ਅਤੇ ਉਹ ਘਟਾਂ ਘਟਾਂ ਵਿਚ ਰਚ ਰਿਹਾ ਹੈ।

ਪ੍ਰ: ਉਸ ਤੋਂ ਗ਼ਾਫਲ ਹੋਇਆਂ ਬੰਦਿਆਂ ਨੂੰ ਵੀ ਉਹ ਪਾਲਦਾ ਹੈ ਤਾਂ ਇਸ ਦਾ ਕਾਰਨ ਕੀ ਹੈ?

ਉ:੧੮. ਉਹ ਪ੍ਰਭੂ ਸਦਾ ਬਖ਼ਸ਼ਿੰਦ ਹੈ; ਸਤਿਗੁਰੂ ਜੀ ਕਹਿੰਦੇ ਹਨ ਉਸ ਦਾ ਬਿਰਦ ਹੈ ਬਖ਼ਸ਼ਸ਼। ਇਸ ਲਈ ਉਹ ਉਨ੍ਹਾਂ ਜੀਵਾਂ ਨੂੰ ਭੀ ਪਾਲਦਾ ਹੈ, ਜੋ ਜੀਵ ਮਨ, ਦੇਹ, ਪ੍ਰਾਣ, ਖਾਣ, ਪੀਣ ਵਾਲੇ ਸਾਰੇ ਪਦਾਰਥਾਂ ਨੂੰ ਪਾ ਕੇ ਵੀ ਉਸ ਦਾਤੇ ਨੂੰ ਵਿਸਾਰੀ ਬੈਠੇ ਕ੍ਰਿਤਘਣ ਹੋ ਰਹੇ ਹਨ।੪।੧੩।੮੩।

***ਭਾਵਾਰਥ :*** ਇਸ ਸ਼ਬਦ ਵਿਚ ਸਿਧਾਂਤ ਇਹ ਹੈ ਕਿ ਉਸ ਕ੍ਰਿਪਾਲੂ, ਦਇਆਲੂ, ਅਕ੍ਰਿਤਘਣਾਂ ਨੂੰ ਵੀ ਪਾਲਣ ਵਾਲੇ ਸਦ ਬਖ਼ਸ਼ਿੰਦ ਤੇ ਘਟ ਘਟ ਵਿਚ ਵਿਆਪਕ ਵਾਹਿਗੁਰੂ ਨਾਲ ਪਿਆਰ ਕਰੋ, ਸੰਸਾਰੀ ਜੀਵਾਂ ਤੇ ਪਦਾਰਥਾਂ ਦਾ ਪਿਆਰ ਛੱਡੋ, ਕਿਉਂਕਿ ਇਹ ਸਦਾ ਸੁਖਦਾਈ ਪਿਆਰ ਨਹੀਂ ਹੈ, ਇਕ ਸਾਈਂ ਦੀ ਪ੍ਰੀਤ ਹੀ ਸੁਖਦਾਤਾ ਹੈ, ਇਸੇ ਨਾਲ ਮਨ ਕਰਕੇ ਪ੍ਰੀਤ ਕਰਦੇ ਰਹੋ।

**ਸਿਰੀਰਾਗੁ ਮਹਲਾ ੫ ॥**

**੧. ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ**
**ਰਖਿਆ ਸਹਜਿ ਸਵਾਰਿ ॥**
**੨. ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥**
**੩. ਸਦਾ ਸਦਾ ਪ੍ਰਭੁ ਸਿਮਰੀਐ**
**ਅੰਤਰਿ ਰਖੁ ਉਰ ਧਾਰਿ ॥੧॥**
**੪. ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥**
**੫. ਪ੍ਰਭ ਸਰਣਾਈ ਸਦਾ ਰਹੁ**
**ਦੂਖੁ ਨ ਵਿਆਪੈ ਕੋਇ ॥੧॥ਰਹਾਉ॥**
**੬. ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥**
**੭. ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥**
**੮. ਜਿਨਿ ਕੀਤਾ ਤਿਸਹਿ ਨ ਜਾਣਈ**
**ਮਨਮੁਖ ਪਸੁ ਨਾਪਾਕ ॥੨॥**
**੯. ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥**
**੧੦. ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥**
**੧੧. ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥੩॥**
**੧੨. ਰਾਖਿ ਲੇਹੁ ਪ੍ਰਭੁ ਕਰਣਹਾਰ**
**ਜੀਅ ਜੰਤ ਕਰਿ ਦਇਆ ॥**
**੧੩. ਬਿਨੁ ਪ੍ਰਭ ਕੋਇ ਨ ਰਖਨਹਾਰੁ**
**ਮਹਾ ਬਿਕਟ ਜਮ ਭਇਆ ॥**

**੧੪. ਨਾਨਕ ਨਾਮੁ ਨ ਵੀਸਰਉ**
**ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥**

***ਪਦ ਅਰਥ :*** ਸਹਜਿ—ਸਹਿਜ ਨਾਲ, ਸੁਤੇ ਸਿਧ ਵਰਤੇ। ਪਸੁ ਨਾਪਾਕੁ—ਨਾਪਾਕ ਪਸ਼ੂ, ਅਪਵਿੱਤਰ, ਜਾਨਵਰ ਜਿਵੇਂ ਕਾਂ, ਕੁੱਤਾ, ਸੂਰ, ਗਿਰਝਾਂ ਆਦਿ, ਭਾਵ ਹੈ ਅਪਵਿੱਤਰ, ਮੂਰਖ। ਬਿਕਟ—ਵਿਕਰਾਲ ਭਿਆਨਕ, ਔਖਾ ਕਠਨ। ਭਇਆ—ਭੈ, ਡਰ, ਵਾ ਜਮ ਬਹੁਤ ਭਿਆਨਕ ਹੋ ਗਿਆ ਹੈ।

***ਅਰਥ :***

ਪ੍ਰ: ਉਹ ਕਿਹੜੀ ਸ਼ੈ ਹੈ, ਜਿਸ ਨੂੰ ਹਰ ਵਕਤ ਹੀ ਹਿਰਦੇ ਅੰਦਰ ਧਾਰਨ ਕਰ ਕੇ ਰੱਖਣਾ ਚਾਹੀਦਾ ਹੈ ?

ਉ:੧. ਹੇ ਭਾਈ! ਜਿਸ ਪ੍ਰਭੂ ਨੇ ਸਾਨੂੰ ਮਨ, ਤਨ ਤੇ ਧਨ ਦਿੱਤਾ ਹੈ ਅਤੇ ਇਨ੍ਹਾਂ ਨੂੰ ਸਹਿਜੇ ਹੀ ਸਵਾਰ ਕੇ ਇਨ੍ਹਾਂ ਦੀ ਰੱਖਿਆ ਕੀਤੀ ਹੈ।

੨. ਜਿਸ ਨੇ ਸਾਰੇ ਬ੍ਰਹਮੰਡ ਨੂੰ ਆਪਣੀ (ਕਲਾ) ਸ਼ਕਤੀ ਕਰ ਕੇ ਥਾਪਿਆ ਹੈ ਅਤੇ ਇਸ ਸਾਰੇ ਵਿਸ਼ਵ ਵਿਚ ਆਪਣੀ ਅਪਾਰ ਜੋਤ ਟਿਕਾਅ ਦਿੱਤੀ ਹੈ।

੩. ਉਸੇ ਹੀ ਪ੍ਰਭੂ ਨੂੰ ਹਰ ਵਕਤ ਆਪਣੇ ਹਿਰਦੇ ਅੰਦਰ ਧਾਰਨ ਕਰੀ ਰੱਖਣਾ ਚਾਹੀਦਾ ਹੈ ਭਾਵ ਸਿਮਰਦੇ ਰਹਿਣਾ ਚਾਹੀਦਾ ਹੈ।੧।

ਪ੍ਰ: ਕੀ, ਹਰੀ ਦੇ ਮੁਕਾਬਲੇ ਵਿਚ ਹੋਰ ਕੋਈ ਨਹੀਂ, ਜਿਸ ਨੂੰ ਅੰਦਰ ਧਾਰਨ ਕਰ ਸਕੀਏ ?

ਉ:੪. ਹੇ ਮੇਰੇ ਮਨ! ਤੂੰ ਇਹ ਨਿਹਚਾ ਕਰ ਲੈ ਕਿ ਉਸ ਹਰੀ ਤੋਂ ਭਿੰਨ ਕੋਈ ਵੀ ਦੂਜਾ ਪਰਉਪਕਾਰੀ ਨਹੀਂ।

੫. ਇਸ ਲਈ ਤੂੰ ਤਾਂ ਉਸੇ ਪ੍ਰਭੂ ਦੀ ਸ਼ਰਨ ਵਿਚ ਸਦਾ ਰਹੁ, ਤਾਕਿ ਉਹ ਤੇਰੀ ਰਖਿਆ ਕਰੇ ਅਤੇ ਤੈਨੂੰ ਕਦੀ ਵੀ ਕੋਈ ਦੁਖ ਨਾ ਵਾਪਰੇ।੧।ਰਹਾਉ।

ਪ੍ਰ: ਕੀ ਕਰੀਏ, ਸੰਸਾਰ ਦੇ ਪਦਾਰਥ ਅਤੇ ਸੰਬੰਧੀਆਂ ਦੇ ਮੋਹ ਦੀ ਖਿੱਚ ਰੱਬ ਵਲ ਟੁਰਨ ਹੀ ਨਹੀਂ ਦੇਂਦੀ ?

ਉ:੬. ਹੇ ਭੋਲਿਆ! ਕੀ ਤੈਨੂੰ ਇਸ ਗੱਲ ਦੀ ਸੂਝ ਨਹੀਂ ਕਿ ਜਿੰਨੇ—ਸੋਨਾ, ਚਾਂਦੀ, ਮਾਣਕ ਆਦਿਕ ਜੋ ਜਵਾਹਰਾਤ ਰਤਨ ਪਦਾਰਥ ਕਹੀਦੇ ਹਨ ਇਹ ਸਾਰੇ ਦੇ ਸਾਰੇ ਹੀ (ਖਾਕੁ) ਮਿੱਟੀ ਦੇ ਤੁੱਲ ਨਿਕੰਮੇ ਹਨ।

੭. ਇਸੇ ਹੀ ਤਰ੍ਹਾਂ ਸਾਰੇ ਸੰਸਾਰਕ ਸਾਕ, ਮਾਤਾ, ਪਿਤਾ, ਪੁੱਤਰ ਆਦਿ ਹੋਰ ਸੰਬੰਧੀ ਝੂਠੇ ਹਨ, ਭਾਵ ਇਨ੍ਹਾਂ ਵਿਚੋਂ ਕੋਈ ਵੀ ਸਾਥ ਨਿਭਣ ਵਾਲਾ ਨਹੀਂ; ਸੋ ਤੂੰ ਦਸ, ਇਨ੍ਹਾਂ ਨੂੰ ਆਪਣਾ ਆਸਰਾ ਬਣਾ ਬੈਠਾ ਹੈਂ।

੮. ਤੂੰ ਕਿਤਨਾ ਵੱਡਾ ਮਨਮੁਖ ਤੇ ਅਪਵਿੱਤਰ ਪਸ਼ੂ ਹੈ, ਕਿਉਂਕਿ ਜਿਸ ਪ੍ਰਭੂ ਨੇ ਤੈਨੂੰ ਰਚਿਆ ਹੈ, ਉਸ ਨੂੰ ਤੂੰ ਜਾਣਦਾ ਹੀ ਨਹੀਂ।੨।

ਪ੍ਰ: ਜਿਸ ਨੂੰ ਜਾਨਣ ਲਈ ਕਹਿੰਦੇ ਹੋ, ਉਹ ਕਿਥੇ ਅਤੇ ਕਿਤਨੀ ਦੂਰ ਵਸਦਾ ਹੈ ?

ਉ: ੯. ਵੇਖ! ਉਹ ਮੇਰਾ ਮਾਲਕ ਸਰੀਰ ਦੇ ਅੰਦਰ ਅਤੇ ਬਾਹਰ ਸਾਰੇ ਬ੍ਰਹਮੰਡ ਵਿਚ ਵਿਆਪਕ ਹੋ ਰਿਹਾ ਹੈ ਤੂੰ ਉਸ ਨੂੰ ਦੂਰ ਸਮਝੀ ਬੈਠਾ ਹੈਂ।

ਪ੍ਰ: ਜੋ ਅੰਦਰ ਬਾਹਰ ਵਿਆਪਕ ਹੈ, ਉਸ ਦੇ ਨਾ ਦਿਸਣ ਦਾ ਕੀ ਕਾਰਨ ?

ਉ:੧੦. ਇਕ ਕਾਰਨ ਨਹੀਂ, ਇਸ ਮਨੁੱਖ ਦੇ ਅੰਦਰ ਚਾਰ ਦੋਸ਼ ਹਨ, ਪਹਿਲਾ ਹੈ ਕਿ ਇਸ ਦੇ ਅੰਦਰ ਕੂੜੇ ਪਦਾਰਥ ਕੱਠੇ ਕਰਨ ਦੀ ਅਧਿਕ ਤ੍ਰਿਸ਼ਨਾ ਲੱਗ ਰਹੀ ਹੈ। ਦੂਜਾ ਇਹ ਮਾਤਾ, ਪਿਤਾ, ਪੁੱਤਰ ਆਦਿ ਦੇ ਮੋਹ ਪਿਆਰ ਵਿਚ ਖਚਤ ਹੋ ਰਿਹਾ ਹੈ। ਤੀਸਰਾ ਇਸ ਦੇ ਅੰਦਰ ਕੂੜੀ ਹਉਮੈ ਹੈ।

੧੧. ਚੌਥਾ ਦੋਸ਼ ਹੈ ਕਿ ਇਹ ਉਸ ਮਾਲਕ ਦੀ ਪਿਆਰ ਭਗਤੀ ਅਤੇ ਨਾਮ-ਸਿਮਰਨ ਵਲੋਂ ਸੱਖਣਾ ਹੈ, ਇਸ ਲਈ ਸਦਾ ਅੰਗ-ਸੰਗ ਰਹਿਣ ਵਾਲੇ ਸਾਂਈ ਜੀ ਨੂੰ ਇਹ ਦੂਰ ਦੇਸ਼ੀ ਮੰਨੀ ਬੈਠਾ ਹੈ।

ਪ੍ਰ: ਅਜਿਹੇ ਬੰਦੇ ਕਿਤਨੇ ਕੁ ਹਨ ?

ਉ: (ਆਵਹਿ ਵੰਞਹਿ ਪੂਰ) ਇਕ ਦੋ ਦਸ ਬੀਸ ਦੀ ਗਿਣਤੀ ਨਹੀਂ, ਐਸੇ ਲੋਕ ਜੋ ਭਗਤੀ ਤੇ ਪ੍ਰਭੂ ਦੇ ਨਾਮ ਤੋਂ ਸੱਖਣੇ ਹਨ, ਉਹ ਤਾਂ ਪੂਰਾਂ ਦੇ ਪੂਰ ਹਨ, ਜੋ ਸਦਾ ਹੀ ਜੰਮਦੇ ਮਰਦੇ ਰਹਿੰਦੇ ਹਨ।੩।

੧੨. (ਹੁਣ ਦਿਆਲੂ ਸਤਿਗੁਰੂ ਜੀ ਰਹਿਮ ਦੇ ਘਰ ਵਿਚ ਆਏ ਸਾਰਿਆਂ ਹੀ ਜੀਵਾਂ ਦੀ ਰੱਖਿਆ ਲਈ ਅਰਦਾਸ ਕਰਦੇ ਹਨ, ਕਿ) ਹੇ ਰਚਨਹਾਰ ਪ੍ਰਭੂ! ਇਨ੍ਹਾਂ ਸਾਰੇ ਜੀਵ ਜੰਤਾਂ ਦੀ ਰੱਖਿਆ ਕਰੋ, ਜੋ ਜੰਮਣ ਮਰਨ ਦੇ ਦੁੱਖ ਵਿਚ ਪਏ ਸਦਾ ਹੀ ਦੁਖੀ ਰਹਿੰਦੇ ਹਨ।

੧੩. ਹੇ ਪ੍ਰਭੂ ਜੀ! ਆਪ ਜੀ ਤੋਂ ਬਿਨਾਂ ਤਾਂ ਹੋਰ ਕੋਈ ਇਨ੍ਹਾਂ ਦੁਖੀ ਜੀਵਾਂ ਦੀ ਰੱਖਿਆ ਕਰਨ ਵਾਲਾ ਹੈ ਨਹੀਂ, ਕਿਉਂਕਿ ਜਮ ਦਾ ਭੈ, ਡਰ ਬਹੁਤ ਹੀ ਦੁਖਦਾਈ ਹੈ। ਇਸ ਤੋਂ ਤਾਂ ਆਪ ਹੀ ਬਚਾ ਸਕਦੇ ਹੋ।

੧੪. ਆਖਦੇ ਹਨ ਗੁਰੂ ਜੀ ਹੇ ਹਰੀ ਪ੍ਰਭੂ! ਤੂੰ ਆਪਣੀ ਮਇਆ ਕਰ, ਤਾਕਿ ਇਨ੍ਹਾਂ ਸਾਰਿਆਂ ਜੀਵਾਂ ਨੂੰ ਕਦੇ ਭੀ ਤੇਰਾ ਨਾਮ ਨਾ ਭੁਲੇ।੪।੧੪।੮੪।

***ਭਾਵਾਰਥ :*** ਇਸ ਮਹਾਂਵਾਕ ਵਿਚ ਉਸ ਪ੍ਰਭੂ ਦੇ ਗੁਣ ਤੇ ਉਪਕਾਰ ਗਾਉਂਦੇ ਹੋਏ ਉਸ ਮਾਲਕ ਨੂੰ ਸਦਾ ਯਾਦ ਰੱਖਣ ਲਈ ਪ੍ਰੇਰਨਾ ਕਰਦੇ ਹਨ ਕਿ ਸਰਬ ਸੁਖ ਦਾਤਾ ਅਤੇ ਕਲਿਆਣ ਕਰਤਾ ਉਹੀ ਕਰਤਾਰ ਹੈ।

ਫਿਰ ਸੰਸਾਰਕ ਸਾਕਾਂ ਦੀ ਅਤੇ ਮਾਇਕ ਪਦਾਰਥਾਂ ਦੀ ਅਨਸਥਿਰਤਾ ਦੱਸ ਕੇ ਉਸ ਵਾਹਿਗੁਰੂ ਨਾਲ ਸੱਚਾ ਸੰਬੰਧ ਕਾਇਮ ਕਰਨ ਲਈ ਪ੍ਰੇਰਦੇ ਹਨ।

ਅੱਗੇ ਵਾਹਿਗੁਰੂ ਜੀ ਤੋਂ ਭੁਲੇ ਹੋਏ ਜੀਵਾਂ ਦੇ ਪੂਰਾਂ ਦੇ ਪੂਰ ਜੰਮਦੇ ਮਰਦੇ ਇਸ ਗੇੜ ਵਿਚ ਫਸੇ ਹੋਏ ਦੁੱਖ ਭਰਦੇ ਤੱਕ ਨਿਰੰਕਾਰ ਅੱਗੇ ਉਨ੍ਹਾਂ ਦੀ ਰੱਖਿਆ ਲਈ ਅਰਦਾਸ ਕੀਤੀ ਹੈ ਅਤੇ ਕੂੜੇ ਸੰਬੰਧੀਆਂ ਦੇ ਮੋਹ ਪਿਆਰ ਦੀ ਖਿੱਚ ਦਸਦੇ ਹਨ।

ਅੰਤ ਵਿਚ ਜਮ ਦਾ ਭਿਆਨਕ ਦੁੱਖ ਦਰਸਾ ਕੇ ਉਸ ਕਰਤਾਰ ਨੂੰ ਅਰਾਧਨਾ ਕਰਨ ਦਾ ਉਪਰਾਲਾ ਅੰਕਤ ਕਰਦੇ ਹਨ, ਜਿਸ ਦਾ

ਸਦਕਾ ਇਹ ਜੀਵ ਦੁੱਖਾਂ, ਕਲੇਸ਼ਾਂ, ਆਵਾਗਵਨ ਤੋਂ ਛੁੱਟ ਸਕੇ।

**ਸਿਰੀਰਾਗੁ ਮਹਲਾ ੫ ॥**

**੧. ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥**
**੨. ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥**
**੩. ਹਰਿ ਨਾਮੁ ਰਿਦੈ ਨ ਵਸਈ**
**ਕਾਰਜਿ ਕਿਤੈ ਨ ਲੇਖਿ ॥੧॥**
**੪. ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥**
**੫. ਕਰਿ ਸੰਗਤਿ ਨਿਤ ਸਾਧ ਕੀ**
**ਗੁਰ ਚਰਣੀ ਚਿਤੁ ਲਾਇ ॥੧॥ਰਹਾਉ॥**
**੬. ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥**
**੭. ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥**
**੮. ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥**
**੯. ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥**
**੧੦. ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥**
**੧੧. ਐਥੈ ਮਿਲਹਿ ਵਡਾਈਆ**
**ਦਰਗਹਿ ਪਾਵਹਿ ਥਾਉ ॥੩॥**
**੧੨. ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥**
**੧੩. ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥**
**੧੪. ਨਾਨਕ ਪ੍ਰਭ ਸਰਣਾਗਤੀ**
**ਸਰਬ ਘਟਾ ਕੇ ਨਾਥ ॥੪॥੧੫॥੮੫॥**

***ਪਦ ਅਰਥ :*** ਵੇਸ—ਕਪੜੇ, ਲਿਬਾਸ, ਪਹਿਨਾਉਣੀਆਂ। ਰੰਗ—ਅਨੰਦ।

***ਅਰਥ :***

**ਪ੍ਰ:** ਜੋ ਮੈਂ ਆਪਣੇ ਪਾਸ ਰਾਜ-ਭਾਗ ਵੇਖਦਾ ਹਾਂ, ਕੀ ਇਨ੍ਹਾਂ ਵਿਚ ਮੇਰਾ ਕੁਝ ਵੀ ਨਹੀਂ ਹੈ।

**ਉ:**੧. ਹੇ ਮਨੁੱਖ! ਤੂੰ ਹੁਣ ਹਉਮੈ ਵਿਚ ਭਰਿਆ ਆਫਰਿਆ ਹੋਇਆ ਆਖਦਾ ਹੈਂ ਕਿ ਸਰੀਰ ਮੇਰਾ ਹੈ, ਧਨ ਮੇਰਾ ਹੈ, ਮੇਰਾ ਰਾਜ ਹੈ, ਮੇਰਾ ਦੇਸ਼ ਹੈ, ਮੇਰਾ ਸੁੰਦਰ ਰੂਪ ਹੈ।

੨. ਮੇਰੇ ਪੁੱਤਰ ਹਨ, ਵਹੁਟੀ ਹੈ ਜਾਂ ਪੁੱਤਰ ਦੀ ਵਹੁਟੀ ਨੂੰਹ ਹੈ, ਹੋਰ ਅਨੇਕਾਂ ਇਸਤ੍ਰੀਆਂ ਹਨ, ਕਈ ਤਰ੍ਹਾਂ ਦੇ ਲਿਬਾਸ ਹਨ, ਜਿਨ੍ਹਾਂ ਕਰਕੇ ਅਨੇਕਾਂ ਤਰ੍ਹਾਂ ਦੇ (ਰੰਗ) ਅਨੰਦ ਮਾਣਦਾ ਹੈਂ।

੩. ਪਰ, ਯਾਦ ਰੱਖੀਂ ਇਹ ਸਾਰਾ ਕੁਝ ਹੀ ਕਿਸੇ ਲੇਖੇ ਨਹੀਂ, ਪ੍ਰਲੋਕ ਵਿਚ ਇਹ ਤੇਰੇ ਕਿਸੇ ਵੀ ਕੰਮ ਨਹੀਂ ਆਉਣੇ, ਭਾਵ ਇਨ੍ਹਾਂ ਦਾ ਤੇਰੇ ਪਾਸ ਹੋਣਾ ਤੈਨੂੰ ਕੋਈ ਵੀ ਲਾਭ ਨਹੀਂ, ਕਿਉਂਕਿ ਤੇਰੇ ਮਨ ਵਿਚ ਹਰੀ ਦਾ ਨਾਮ ਨਹੀਂ ਵੱਸ ਰਿਹਾ।੧।

**ਪ੍ਰ:** ਫਿਰ ਮੈਨੂੰ ਕੀ ਕਰਨਾ ਚਾਹੀਦਾ ਹੈ ?

**ਉ:**੪. ਹੇ ਮੇਰੇ ਪਿਆਰੇ! ਜਗਤ ਦੀ ਇਹ ਦਸ਼ਾ ਤੱਕ, ਹਰੀ ਦਾ ਹਰਿ ਹਰਿ ਨਾਮ ਧਿਆਉਂਦਾ ਰਹੁ।

੫. ਨਾਮ ਦਾ ਸਿਮਰਨ ਹਿਰਦੇ ਵਿਚ ਟਿਕਾਈ ਰੱਖਣ ਲਈ ਨਿਤਾ ਪ੍ਰਤੀ ਸਾਧੂ ਦੀ ਸੰਗਤ ਕਰ ਤੇ ਇਸ ਦੀ ਪ੍ਰਾਪਤੀ ਲਈ ਚਿਤ ਨੂੰ ਗੁਰੂ ਦੇ ਚਰਨਾਂ ਵਿਚ ਲਗਾਈ ਰੱਖ।੧।ਰਹਾਉ।

੬. ਨਾਮ ਜੋ ਨਿਧੀਆਂ ਦਾ ਖ਼ਜ਼ਾਨਾ ਹੈ, ਇਸ ਨੂੰ ਤਦ ਹੀ ਧਿਆਈਦਾ ਹੈ ਜਦੋਂ ਮੱਥੇ ਦਾ ਉੱਤਮ ਭਾਗ ਪ੍ਰਗਟ ਹੋਵੇ।

੭. ਜੇ ਗੁਰੂ ਦੀ ਚਰਨੀਂ ਲੱਗ ਜਾਵੀਏ, ਤਾਂ ਸਾਰੇ ਕੰਮ ਸਵਾਰ ਲਈਦੇ ਹਨ।

੮. ਇਸ ਤਰ੍ਹਾਂ ਹਉਮੈ ਦਾ ਰੋਗ ਅਤੇ ਮਨ ਦਾ ਭਰਮ ਕੱਟਿਆ ਜਾਂਦਾ ਹੈ, ਤਾਂ ਫਿਰ ਇਹ ਜੀਵ ਆਵਾਗਵਨ ਵਿਚ ਨਾ ਆਉਂਦਾ ਅਤੇ ਨਾ ਹੀ ਜਾਵੇਗਾ।੨।

**ਪ੍ਰ:** ਕੀ ਮਨ ਦੀ ਪਵਿੱਤ੍ਰਤਾ ਲਈ ਤੀਰਥ ਇਸ਼ਨਾਨ ਸਹਾਇਕ ਹੈ, ਨਹੀਂ ?

**ਉ:** ੯. ਹੇ ਭਾਈ! ਤੂੰ ਸਾਸ-ਸਾਸ ਸਿਮਰਨ ਕਰਨ ਵਾਲੇ ਸਾਧੂ ਦੀ ਸੰਗਤ ਕਰ, ਇਹੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਨਾ ਹੈ।

੧੦. ਯਕੀਨ ਕਰ ਕਿ ਇਸੇ ਇਸ਼ਨਾਨ ਨਾਲ ਤੇਰਾ ਜੀਵ ਤੇ ਤੇਰੇ ਪ੍ਰਾਣ, ਮਨ ਅਤੇ ਤਨ ਸਭੋ ਕੁਝ ਹੀ ਹਰੇ ਭਰੇ ਸਫਲ ਹੋ ਜਾਣਗੇ, ਅਸਲ ਵਿਚ ਸੱਚਾ ਲਾਹਾ ਇਹੋ ਹੈ। ਇਸ ਨਾਲ ਤੈਨੂੰ :

੧੧. ਇਸ ਲੋਕ ਵਿਚ ਵਡਿਆਈਆਂ ਮਿਲਣਗੀਆਂ ਅਤੇ ਰੱਬੀ ਦਰਗਾਹ ਵਿਚ ਜਾ ਕੇ ਅਚੱਲ ਟਿਕਾਣਾ ਮਿਲੇਗਾ।

੧੨. ਹੁਣ ਪ੍ਰਭੂ ਦੀ ਸਮਰਥਾ ਕਹਿੰਦੇ ਹਨ, ਕਿ ਸਭ ਕੁਝ ਉਸ ਪ੍ਰਭੂ ਦੇ ਆਪਣੇ ਹੱਥ ਵਿਚ ਹੈ। ਉਹ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ।

੧੩. ਮਨੁੱਖ ਦੇ ਅੰਦਰ-ਬਾਹਰ ਸਦਾ ਹੀ ਸਾਥ ਰਹਿੰਦਾ ਹੈ, ਉਹ ਆਪੇ ਹੀ ਮਾਰਦਾ ਅਤੇ ਆਪੇ ਹੀ ਜੀਵਾਉਂਦਾ ਹੈ।

੧੪. ਇਸ ਲਈ ਗੁਰੂ ਜੀ ਕਹਿੰਦੇ ਹਨ, ਮੈਂ ਉਸੇ ਸਰਬ ਘਟਾਂ ਦੇ ਨਾਥ (ਪ੍ਰਭੂ) ਦੀ ਸ਼ਰਨ ਆਇਆ ਹਾਂ।੪।੧੫।੮੫।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਮਨੁੱਖ ਨੂੰ ਇਹ ਵੀਚਾਰ ਦ੍ਰਿੜ ਕਰਵਾਉਂਦੇ ਹਨ, ਕਿ ਹੇ ਭੋਲੇ ਜੀਵ! ਤੂੰ ਜਿਸ ਰਾਜ-ਭਾਗ ਐਸ਼ਵਰਜ ਰੂਪ ਪਦਾਰਥ, ਸੰਬੰਧੀ ਅਤੇ ਹੋਰ ਸਾਰੇ ਭੋਗਾਂ ਦੇ ਸਾਮਾਨ ਨੂੰ ਸਦੈਵੀ ਸਮਝ ਕੇ ਗਾਫਲ ਹੋਇਆ ਰਹਿੰਦਾ ਹੈ, ਇਹ ਨਿਹਚਾ ਕਰ ਕਿ ਪ੍ਰਲੋਕ ਵਿਚ ਗਿਆਂ ਇਹ ਤੇਰੇ ਕਿਸੇ ਵੀ ਕੰਮ ਨ ਆਉਣਗੇ, ਦਰਗਾਹੇ ਤਾਂ ਵਡਿਆਈ ਕੇਵਲ ਨਾਮ ਵਾਲੇ ਨੂੰ ਹੀ ਮਿਲਦੀ ਹੈ। ਭੋਗੀ ਨੂੰ ਇਥੇ ਬਦਨਾਮੀ ਅਤੇ ਪ੍ਰਲੋਕ ਗਿਆਂ ਦੁਖ ਭੋਗਣਾ ਪੈਂਦਾ ਹੈ।

ਇਸ ਲਈ ਸਤਿਗੁਰੂ ਜੀ ਉਪਦੇਸ਼ ਕਰਦੇ ਹਨ, ਕਿ ਐ ਮਨੁੱਖ! ਸਤਿਸੰਗ ਕਰ ਅਤੇ ਗੁਰੂ ਨੂੰ ਮਿਲ ਕੇ ਨਾਮ ਜਪ, ਨਾਮ ਸਿਮਰਨ ਨਾਲ ਤੇਰੇ ਮਨ ਅਤੇ ਤਨ ਵਿਚ ਖੇੜਾ ਆਵੇਗਾ। ਇਸ ਜਗਤ ਵਿਚ ਸੋਭਾ ਹੋਵੇਗੀ ਅਤੇ ਰੱਬੀ ਦਰਬਾਰ ਵਿਚ ਥਾਂ ਮਿਲ ਸਕੇਗੀ। ਕਿਉਂਕਿ ਇਸ ਤਰ੍ਹਾਂ ਕਰਨ ਨਾਲ ਹਉਮੈ ਦਾ ਰੋਗ ਦੂਰ ਹੋ, ਸਦੈਵੀ ਆਤਮ ਅਰੋਗਤਾ ਪ੍ਰਾਪਤ ਹੋ ਜਾਵੇਗੀ।

**ਸਿਰੀਰਾਗੁ ਮਹਲਾ ੫ ॥**

**੧. ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**੨. ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥**
**੩. ਅੰਦਰੁ ਲਗਾ ਰਾਮ ਨਾਮਿ**
**ਅੰਮ੍ਰਿਤ ਨਦਰਿ ਨਿਹਾਲੁ ॥੧॥**
**੪. ਮਨ ਮੇਰੇ ਸਤਿਗੁਰ ਸੇਵਾ ਸਾਰੁ ॥**
**੫. ਕਰੇ ਦਇਆ ਪ੍ਰਭੁ ਆਪਣੀ**
**ਇਕ ਨਿਮਖ ਨ ਮਨਹੁ ਵਿਸਾਰੁ ॥ਰਹਾਉ॥**
**੬. ਗੁਣ ਗੋਵਿੰਦ ਨਿਤ ਗਾਵੀਅਹਿ**
**ਅਵਗੁਣ ਕਟਣਹਾਰੁ ॥**
**੭. ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ ॥**
**੮. ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥੨॥**
**੯. ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥**
**੧੦. ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥**
**੧੧. ਥਾਨ ਥਨੰਤਰਿ ਰਵਿ ਰਹਿਆ**
**ਪ੍ਰਭੁ ਮੇਰਾ ਭਰਪੂਰਿ ॥੩॥**
**੧੨. ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥**
**੧੩. ਸਚੀ ਕੁਦਰਤਿ ਧਾਰੀਅਨੁ**
**ਸਚਿ ਸਿਰਜਿਓਨੁ ਜਹਾਨੁ ॥**
**੧੪. ਨਾਨਕ ਜਪੀਐ ਸਚੁ ਨਾਮੁ**
**ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥**

***ਪਦ ਅਰਥ :*** ਉਪਦੇਸਿਆ—ਉਪਦੇਸ਼ ਨਾਲ। ਨਿਹਾਲੁ—ਦੇਖਣਾ। ਸੰਜਮ—ਰੋਕ, ਇੰਦ੍ਰੀਆਂ ਨੂੰ ਰੋਕਣਾ। ਸਿਰਜਿਓਨੁ—ਉਸ ਪ੍ਰਭੂ ਨੇ ਰਚਿਆ।

***ਅਰਥ :***

ਪ੍ਰ: ਜਦੋਂ ਗੁਰੂ ਜੀ ਕ੍ਰਿਪਾਲੂ ਹੋ ਜਾਣ ਤਾਂ ਕੀ ਕੁਝ ਪ੍ਰਾਪਤ ਹੁੰਦਾ ਹੈ ?

ਉ:੧. ਜਦੋਂ ਸਤਿਗੁਰੂ ਕ੍ਰਿਪਾਲੂ ਹੋ ਗਿਆ, ਤਾਂ ਉਸ ਦੀ ਮੇਹਰ ਨਾਲ ਆਪਣੇ ਪ੍ਰਭੂ ਦੀ ਸ਼ਰਨੀਂ ਆ ਪਏ। ਉਹ ਕਿਵੇਂ :

੨. ਉਹ ਇਸ ਤਰ੍ਹਾਂ ਕਿ ਸਤਿਗੁਰੂ ਜੀ ਦੇ ਉਪਦੇਸ਼ ਦਿੱਤੇ ਜਾਣ ਨਾਲ ਸਾਰੇ ਹੀ ਬੰਧਨ ਬਿਨਸ ਗਏ।

ਪ੍ਰ: ਬੰਧਨ ਕਿਵੇਂ ਬਿਨਸੇ ?

ਉ:੩. ਬੰਧਨ ਇਸ ਤਰ੍ਹਾਂ ਦੂਰ ਹੋ ਗਏ, ਅੰਦਰੋਂ ਮਨ ਰਾਮ ਦੇ ਨਾਮ ਵਿਚ ਜੁੜ ਗਿਆ, ਉਸ ਗੁਰੂ ਦੀ ਅੰਮ੍ਰਿਤ ਭਰੀ ਦ੍ਰਿਸ਼ਟੀ ਨਾਲ ਕ੍ਰਿਤਾਰਥ ਹੋ ਗਏ।੧।

੪. ਇਸ ਲਈ ਮੇਰੇ ਮਨ! ਤੂੰ ਸਤਿਗੁਰੂ ਦੀ ਸੇਵਾ (ਸਾਰੁ) ਕਰ।

੫. ਇਕ ਅੱਖ ਦਾ ਫੋਰਾ ਭਰ ਵੀ ਸੇਵਾ ਨੂੰ ਮਨੋ ਨ ਭੁਲਾ, ਤਦ ਤੇਰੇ ਉੱਤੇ ਪ੍ਰਭੂ ਆਪਣੀ ਦਇਆ ਕਰੇਗਾ।੧।ਰਹਾਉ।

੬. ਔਗੁਣਾਂ ਨੂੰ ਕਟਣ ਵਾਲੇ ਗੋਬਿੰਦ ਦੇ ਗੁਣ ਨਿਤ ਹੀ ਗਾਉਣੇ ਚਾਹੀਦੇ ਹਨ।

ਪ੍ਰ: ਅਨੇਕਾਂ ਹੀ ਲੋਕ ਕਰਮ ਕਾਂਡ ਕਰਦੇ ਵੇਖੇ ਹਨ, ਕੀ ਉਨ੍ਹਾਂ ਨੂੰ ਸੁਖ ਨਹੀਂ ਮਿਲਦਾ ?

ਉ: ੭. ਬਥੇਰਿਆਂ ਲੋਕਾਂ ਨੇ ਕਰਮ ਕਾਂਡਾਂ ਦੇ ਵਿਸਥਾਰ ਕਰ ਕਰ ਵੇਖੇ ਹਨ, ਪਰ ਹਰੀ ਦਾ ਨਾਮ ਜਪਣ ਤੋਂ ਬਿਨਾਂ ਕਿਸੇ ਨੂੰ ਭੀ ਸੁਖ ਪ੍ਰਾਪਤ ਨਹੀਂ ਹੋਇਆ।

੮. ਜੋ ਵਾਹਿਗੁਰੂ ਜੀ ਦੀ (ਸਿਫਤੀ) ਉਪਮਾ ਕਰਨ ਵਿਚ ਰੱਤੇ ਹੋਏ ਸਨ, ਉਹ ਸਹਿਜੇ ਹੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਗਏ ਹਨ।੨।

ਪ੍ਰ: ਕੀ, ਗੁਰਮਤ ਅਨੁਸਾਰ ਤੀਰਥ ਇਸ਼ਨਾਨ ਤੇ ਬਰਤ ਆਦਿ ਰਖਣੇ ਯੋਗ ਹਨ ?

ਉ: ੯. ਜੋ ਗੁਰੂ ਦੇ ਚਰਨਾਂ ਦੀ ਧੂੜ ਪ੍ਰਾਪਤ ਕਰਨੀ ਹੈ, ਗੁਰਮਤ ਅਨੁਸਾਰ ਇਹੋ ਤੀਰਥ ਇਸ਼ਨਾਨ ਹੈ, ਇਹ ਵਰਤ ਰਖਣੇ ਹਨ ਅਤੇ ਇੰਦਰੀਆਂ ਨੂੰ ਵਸ ਕਰਨ ਦੇ ਲੱਖਾਂ ਸੰਜਮ ਭੀ ਇਹੋ ਹੀ ਹਨ। ਭਾਵ ਸਾਧੂ ਦੀ ਸੰਗਤ ਵਿਚ ਉਹ ਫਲ ਮਿਲ ਜਾਂਦੇ ਹਨ, ਜੋ ਕਿ ਤੀਰਥਾਂ, ਬਰਤਾਂ ਤੇ ਸੰਜਮਾਂ ਦੇ ਮੰਨੇ ਗਏ ਹਨ।

ਪ੍ਰ: ਇਹ ਕਿਸ ਤਰ੍ਹਾਂ ਸਮਝੀਏ ?

ਉ:੧੦. ਨਾਮ ਚਿੰਤਨ ਕਰਨ ਵਾਲਾ ਪੁਰਖ ਸਮਝ ਲੈਂਦਾ ਹੈ ਕਿ ਜਦੋਂ ਵਾਹਿਗੁਰੂ ਸਦਾ ਹਾਜ਼ਰ ਹਜ਼ੂਰ ਹੈ ਤੇ ਸਾਡੇ ਕੀਤੇ ਕਰਮਾਂ ਨੂੰ ਵੇਖ ਰਿਹਾ ਹੈ, ਤਾਂ ਲੁਕ ਕੇ ਕਿਸ 'ਤੇ ਕਰਮ ਕਮਾਵੇ ? ਭਾਵ ਨਾਮ ਜੀਵ ਨੂੰ ਸਦਾ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਰਖਦਾ ਹੈ। ਸੋ, ਹਜ਼ੂਰੀ ਵਿਚ ਰਹਿਣ ਵਾਲਾ ਕੋਈ ਭੀ ਕੰਮ ਲੁੱਕ ਕੇ ਨਹੀਂ ਕਰਦਾ, ਇਸ ਤਰ੍ਹਾਂ ਉਸ ਦਾ ਆਪੇ ਹੀ ਸੰਜਮ ਹੋ ਜਾਂਦਾ ਹੈ।

ਪ੍ਰ: ਤਾਂ ਫਿਰ ਕੀ ਇਸ਼ਨਾਨ ਤੇ ਵਰਤ ਰਖਣੇ ਚਾਹੀਦੇ ਹਨ ?

ਉ:੧੧. ਨਾਮੀ ਪੁਰਸ਼ ਜਦੋਂ ਇਹ ਤੱਕਦਾ ਹੈ ਕਿ ਸਾਰੀਆਂ ਥਾਵਾਂ ਦੇ ਅੰਤਰਗਤਿ ਮੇਰਾ ਪ੍ਰਭੂ ਹੀ ਭਰਪੂਰ ਹੋ ਰਿਹਾ ਹੈ, ਤਾਂ ਇਹ ਦ੍ਰਿਸ਼ਟੀ ਉਸ ਨੂੰ ਇਸ਼ਨਾਨ ਤੇ ਬਰਤ ਆਦਿ ਦੀ ਉੱਜਲਤਾ ਤੋਂ ਭੀ ਵਧੇਰੇ ਉੱਜਲਤਾਈ ਪ੍ਰਤੀਤ ਕਰਵਾਉਂਦੀ ਹੈ, ਇਸ ਤਰ੍ਹਾਂ ਉਸ ਦੇ ਬਰਤ ਤੇ ਇਸ਼ਨਾਨ ਭੀ ਹੋ ਗਏ ਹਨ।੩।

੧੨. ਉਸ ਦੀ ਪਾਤਸ਼ਾਹੀ ਵੀ ਸੱਚ ਹੈ, ਉਸ ਦਾ (ਅਮਰ) ਹੁਕਮ ਸੱਚਾ ਹੈ, ਉਸ ਦਾ ਥਾਨ ਭਾਵ ਸੱਚਖੰਡ ਵੀ ਸੱਚਾ ਹੈ।

੧੩. ਉਸ ਨੇ ਸੱਚੀ (ਕੁਦਰਤਿ) ਸ਼ਕਤੀ ਧਾਰੀ ਹੋਈ ਹੈ, ਜੋ ਉਸ ਨੇ ਜਗਤ ਰਚਿਆ ਹੈ, ਉਹ ਵੀ ਸੱਚ ਹੈ।

੧੪. ਇਸ ਲਈ ਗੁਰੂ ਸਾਹਿਬ ਕਹਿੰਦੇ ਹਨ, ਉਸ ਸੱਚੇ ਦੇ ਸੱਚੇ ਨਾਮ ਨੂੰ ਜਪੀਏ, ਮੈਂ ਤਾਂ ਉਸ ਨੂੰ ਜਪ ਜਪ ਕੇ ਉਸ ਪ੍ਰਭੂ ਤੋਂ ਸਦਾ ਸਦਾ ਕੁਰਬਾਨ ਹੁੰਦਾ ਰਹਿੰਦਾ ਹਾਂ।੪।੧੬।੮੬।

***ਭਾਵਾਰਥ :*** ਇਸ ਸ਼ਬਦ ਵਿਚ ਸੰਸਾਰ ਦੇ ਬੰਧਨਾਂ ਤੋਂ ਛੁਟਣ ਦਾ ਉਪਾਅ, ਕੇਵਲ ਉਸ ਪ੍ਰਭੂ ਦਾ ਨਾਮ-ਸਿਮਰਨ ਦਸ ਰਹੇ ਹਨ। ਨਾਮ ਤੋਂ ਛੁੱਟ ਤੀਰਥ, ਬ੍ਰਤ, ਇੰਦ੍ਰੀਆਂ ਨੂੰ ਨਿਗ੍ਰਹ ਕਰਨ ਆਦਿ ਦੇ ਹੋਰ ਸਾਰੇ ਹੀ ਸਾਧਨ ਨਾਮ ਚਿੰਤਨ ਤੋਂ ਨੀਵੇਂ ਹਨ, ਪਰ ਉਸ ਨਾਮ ਦੀ ਪ੍ਰਾਪਤੀ ਸਤਿਸੰਗਤ ਵਿਚੋਂ ਹੁੰਦੀ ਦਰਸਾਇਆ ਹੈ। ਜਦੋਂ

ਨਾਮੀ ਪੁਰਖ ਨਾਮ ਦੁਆਰਾ ਉਸ ਆਪਣੇ ਮਾਲਕ ਨੂੰ ਸਾਰਿਆਂ ਥਾਵਾਂ ਵਿਚ ਪਰੀਪੂਰਨ ਵੇਖ ਲੈਂਦਾ ਹੈ, ਉਹ ਲੁਕ ਕੇ ਕਮਾਉਣ ਵਾਲਾ ਕਰਮ ਕੋਈ ਭੀ ਨਹੀਂ ਕਰਦਾ। ਕਿਉਂਕਿ ਉਹ ਜਾਣਦਾ ਹੈ ਕਿ ਮੇਰਾ ਸਾਈਂ ਜੋ ਪਰੀਪੂਰਨ ਹੈ, ਉਹ ਹਰ ਕਰਮ ਦਾ ਦ੍ਰਿਸ਼ਟਾ ਹੈ। ਉਹ ਇਸ ਸ੍ਰਿਸ਼ਟੀ ਵਾਲਾ ਮਹਾਂ ਪੁਰਖ ਸਹਿਜੇ ਹੀ ਉਸ ਪ੍ਰਭੂ ਦੀ ਸਿਫ਼ਤ ਵਿਚ ਰਤਿਆ ਸੰਸਾਰ ਤੋਂ ਪਾਰ ਹੋ ਜਾਂਦਾ ਹੈ।

### ਸਿਰੀਰਾਗੁ ਮਹਲਾ ੫ ॥

**੧. ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥**
**੨. ਸੰਤਸੰਗਿ ਹਰਿ ਸਿਮਰਣਾ**
**ਮਲੁ ਜਨਮ ਜਨਮ ਕੀ ਕਾਟਿ ॥੧॥**
**੩. ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥**
**੪. ਮਨ ਇਛੇ ਫਲ ਭੁੰਚਿ ਤੂ**
**ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥**
**੫. ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥**
**੬. ਜਲਿ ਥਲਿ ਮਹੀਅਲਿ ਪੂਰਿਆ**
**ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥**
**੭. ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥**
**੮. ਚਰਣ ਭਜੇ ਪਾਰਬ੍ਰਹਮ ਕੇ**
**ਸਭਿ ਜਪ ਤਪ ਤਿਨ ਹੀ ਕੀਤਿ ॥੩॥**
**੯. ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥**
**੧੦. ਸੂਖ ਸਹਜ ਆਨੰਦ ਰਸ**
**ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥**

***ਪਦ ਅਰਥ :*** ਮਹੀਅਲਿ—ਮਹੀ-ਧਰਤੀ-ਅਲਿ-ਅਕਾਸ਼, ਧਰਤ ਅਕਾਸ਼ ਵਿਚ।

***ਅਰਥ :***

ਪ੍ਰ: ਮਨੁੱਖ ਅਨੇਕ ਤਰ੍ਹਾਂ ਦਾ ਉੱਦਮ ਕਰਦਾ ਹੈ, ਪਰ ਚੰਗਾ ਉੱਦਮ ਕਿਹੜਾ ਹੈ?

ਉ:੧. ਉੱਦਮ ਕਰ ਕੇ ਹਰੀ ਦੇ ਨਾਮ ਨੂੰ ਜਪਣਾ, ਇਹ ਧਨ ਹਰਿ-ਧਨ ਹੈ ਤੇ ਇਸ ਨਾਮ ਧਨ ਨੂੰ ਵੱਡਿਆਂ ਭਾਗਾਂ ਨਾਲ ਕਮਾਈਦਾ ਹੈ। ਫੇਰ :

੨. ਸੰਤਾਂ ਦੇ ਸੰਗ ਵਿਚ ਮਿਲ ਕੇ ਹਰੀ ਨੂੰ ਸਿਮਰਨਾ ਇਸ ਨਾਲ ਜਨਮ ਜਨਮ ਦੀ ਕਰਮ-ਮੈਲ ਉਤਰ ਜਾਂਦੀ ਹੈ।੧।

੩. ਹੇ ਮੇਰੇ ਮਨ! ਰਾਮ ਨਾਮ ਰੂਪ ਜਾਪ ਨੂੰ ਜਪ ਲੈ।

੪. ਫਿਰ ਤੂੰ ਮਨ ਭਾਉਂਦੇ ਫਲ (ਭੁੰਚਿ) ਭੋਗੇਂਗਾ ਅਤੇ ਤੇਰੇ ਸਾਰੇ ਹੀ ਸੋਗ ਸੰਤਾਪ ਦੂਰ ਹੋ ਜਾਣਗੇ।ਰਹਾਉ।

੫. ਜਿਸ ਪ੍ਰਭੂ ਦੀ ਪ੍ਰਾਪਤੀ ਲਈ ਇਹ ਜਨਮ ਧਾਰਿਆ ਸੀ, ਉਸ ਪ੍ਰਭੂ ਨੂੰ ਆਪਣੇ ਅੰਗ-ਸੰਗ ਵੇਖ ਲਿਆ।

੬. ਉਹ ਪ੍ਰਮੇਸ਼ਰ ਜਲਿ ਥਲਿ, ਪਤਾਲ, (ਮਹੀ) ਪ੍ਰਿਥਵੀ ਅਤੇ (ਅਲਿ) ਅਕਾਸ਼ ਇਨ੍ਹਾਂ ਸਭਨਾਂ ਵਿਚ ਜੋ ਪੂਰਨ ਹੋ ਰਿਹਾ ਹੈ। ਉਸ ਪ੍ਰਭੂ ਨੂੰ ਆਪਣੀ ਗਿਆਨ ਦ੍ਰਿਸ਼ਟੀ ਨਾਲ (ਨਿਹਾਲਿ) ਦੇਖ ਲਿਆ, ਉਨ੍ਹਾਂ ਨੂੰ ਪ੍ਰਭੂ ਨਿਹਾਲ ਕਰ ਦੇਂਦਾ ਹੈ।੨।

੭. ਉਨ੍ਹਾਂ ਦਾ ਮਨ ਅਤੇ ਤਨ ਪਵਿੱਤਰ ਹੋ ਗਿਆ ਹੈ, ਕਿਉਂਕਿ ਉਨ੍ਹਾਂ ਦੇ ਅੰਦਰ ਸੱਚਾ ਪ੍ਰੇਮ ਪ੍ਰਭੂ ਨਾਲ ਲਗ ਗਿਆ ਹੈ।

੮. ਹਾਂ, ਜਿਨ੍ਹਾਂ ਨੇ ਇਸ ਤਰ੍ਹਾਂ ਪਾਰਬ੍ਰਹਮ ਦੇ ਚਰਨ ਸੇਵੇ ਹਨ; ਸਮਝੋ, ਉਨ੍ਹਾਂ ਨੇ ਸਾਰੇ ਹੀ ਜਪ ਤਪ ਕਰ ਲਏ ਹਨ।੩।

੯. ਹਰੀ ਦਾ ਨਾਮ ਅੰਮ੍ਰਿਤ ਹੈ, ਰਤਨਾਂ ਜਵਾਹਰਾਂ ਤੇ ਮਾਣਕਾਂ ਵਾਂਗ ਅਮੋਲਕ ਹੈ।

੧੦. ਗੁਰੂ ਸਾਹਿਬ ਕਹਿੰਦੇ ਹਨ, ਜਿਸ ਮਨੁੱਖ ਨੇ ਹਰੀ ਦੇ ਗੁਣ ਗਾਏ ਹਨ, ਉਸ ਨੇ (ਸਹਜ) ਆਤਮ ਸੁਖ ਤੇ ਅਨੰਦ ਦਾ ਰਸ ਮਾਣਿਆ ਹੈ।੪।੧੭।੮੭।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਹੈ ਕਿ ਹਰੀ ਦਾ ਨਾਮ ਸਿਮਰਨ ਨਾਲ ਮਨੁੱਖ ਦੇ ਕੀਤੇ ਜਨਮ ਜਨਮ ਦੇ ਕਰਮਾਂ ਦੀ ਮੈਲ ਕੱਟੀ ਜਾਂਦੀ ਹੈ ਅਤੇ ਸੋਗ, ਸੰਤਾਪ ਸਾਰੇ ਦੂਰ ਹੋ ਜਾਂਦੇ ਹਨ। ਅਗੇ ਫ਼ੁਰਮਾਉਂਦੇ ਹਨ, ਕਿ ਇਸ ਮਨੁੱਖ ਦੇ ਮਨੁੱਖ ਦੇਹੀ ਧਾਰਨ ਦਾ ਵੀ ਕੋਈ ਖ਼ਾਸ ਪ੍ਰਯੋਜਨ ਹੈ। ਉਹ ਹੈ ਪ੍ਰਭੂ ਦੇ ਦਰਸ਼ਨ। ਸੋ, ਨਾਮ ਸਿਮਰਨ ਨਾਲ ਉਸ ਪ੍ਰਭੂ ਨੂੰ ਅੰਗ ਸੰਗ ਵੇਖ ਲਈਦਾ ਹੈ। ਫਿਰ ਉਹ ਜਲਾਂ, ਥਲਾਂ, ਜ਼ਿਮੀ, ਅਸਮਾਨ ਵਿਚ ਵਿਆਪਕ ਪ੍ਰਤੀਤ ਹੋਣ ਲਗ ਪੈਂਦਾ ਹੈ। ਹੁਣ ਜਦੋਂ ਵਾਹਿਗੁਰੂ ਜੀ ਦੀ ਸਾਖਯਾਤਤਾ ਹੋ ਗਈ ਤਾਂ ਸਾਰੇ ਰਸ, ਸਾਰੇ ਅਨੰਦ ਸਹਿਜੇ ਹੀ ਪ੍ਰਾਪਤ ਹੋ ਗਏ। ਸਾਰੇ ਅਮੋਲਕ ਪਦਾਰਥਾਂ ਨਾਲੋਂ ਭੀ ਵਧੇਰੇ ਅਮੋਲਕਤਾ ਹੋ ਗਈ।

### ਸਿਰੀਰਾਗੁ ਮਹਲਾ ੫ ॥

**੧. ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥**
**੨. ਚਰਣ ਕਮਲ ਗੁਰਿ ਧਨੁ ਦੀਆ**
**ਮਿਲਿਆ ਨਿਥਾਵੇ ਥਾਉ ॥**
**੩. ਸਾਚੀ ਪੂੰਜੀ ਸਚੁ ਸੰਜਮੋ**
**ਆਠ ਪਹਰ ਗੁਣ ਗਾਉ ॥**
**੪. ਕਰਿ ਕਿਰਪਾ ਪ੍ਰਭੁ ਭੇਟਿਆ**
**ਮਰਣੁ ਨ ਆਵਣੁ ਜਾਉ ॥੧॥**
**੫. ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥**
**੬. ਘਟ ਘਟ ਅੰਤਰਿ ਰਵਿ ਰਹਿਆ**
**ਸਦਾ ਸਹਾਈ ਸੰਗਿ ॥੧॥ਰਹਾਉ॥**
**੭. ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥**
**੮. ਜਿਨ ਚਾਖਿਆ ਸੇ ਤ੍ਰਿਪਤਾਸਿਆ**
**ਉਹ ਰਸੁ ਜਾਣੈ ਜਿੰਦੁ ॥**
**੯. ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥**
**੧੦. ਜਿਨਿ ਸੇਵਿਆ ਪ੍ਰਭੁ ਆਪਣਾ**
**ਸੋਈ ਰਾਜ ਨਰਿੰਦੁ ॥੨॥**
**੧੧. ਅਉਸਰਿ ਹਰਿ ਜਸੁ ਗੁਣ ਰਮਣ**
**ਜਿਤੁ ਕੋਟਿ ਮਜਨ ਇਸਨਾਨੁ ॥**
**੧੨. ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥**

**੧੩. ਦ੍ਰਿਸਟਿ ਧਾਰਿ ਮਨਿ ਤਨਿ ਵਸੈ**
**ਦਇਆਲ ਪੁਰਖੁ ਮਿਹਰਵਾਨੁ ॥**
**੧੪. ਜੀਉ ਪਿੰਡੁ ਧਨੁ ਤਿਸ ਦਾ**
**ਹਉ ਸਦਾ ਸਦਾ ਕੁਰਬਾਨੁ ॥੩॥**
**੧੫. ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥**
**੧੬. ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥**
**੧੭. ਭੂਲਾ ਮਾਰਗਿ ਪਾਇਓਨੁ**
**ਗੁਣ ਅਵਗੁਣ ਨ ਬੀਚਾਰਿ ॥**
**੧੮. ਨਾਨਕ ਤਿਸੁ ਸਰਣਾਗਤੀ**
**ਜਿ ਸਗਲ ਘਟਾ ਆਧਾਰੁ ॥੪॥੧੮॥੮੮॥**

***ਪਦ ਅਰਥ :*** ਸਾਸਤੁ—ਹਿੰਦੂ ਧਰਮ ਦੇ ਗ੍ਰੰਥ ਜਾਂ ਜੋਤਸ਼ ਸ਼ਾਸਤਰ। ਰਾਜ ਨਰਿੰਦੁ—ਰਾਜਾ ਤੇ ਮਨੁੱਖਾਂ ਦਾ ਇੰਦ, ਭਾਵ ਰਾਜਿਆਂ ਦਾ ਰਾਜਾ। ਅਉਸਰਿ—ਅਵਸਰ, ਸਮਾਂ। ਮਜਨੁ—ਮਲ-ਮਲ ਕੇ ਨ੍ਹਾਉਣਾ। ਗੁਣਵੰਤੀ—ਗੁਣਾਂ ਵਾਲੀ।

***ਅਰਥ :***

**ਪ੍ਰ:** ਸ਼ਾਸਤਰ ਤੇ (ਸਉਣੁ) ਸਗਨ ਕਿਹੜਾ ਚੰਗਾ ਹੈ?

**ਉ:੧.** ਉਹੀ ਸ਼ਾਸਤਰ ਚੰਗਾ ਹੈ ਅਤੇ ਉਹੀ ਸ਼ਗਨ ਚੰਗਾ ਹੈ, ਜਿਸ ਦੇ ਵਿਚਾਰਿਆਂ ਹਰੀ ਦਾ ਨਾਮ ਜਪਿਆ ਜਾਵੇ।

੨. ਸਤਿਗੁਰੂ ਨੇ ਜਿਸ ਪੁਰਸ਼ ਨੂੰ ਨਾਮ-ਧਨ ਦਿੱਤਾ ਹੈ, ਉਸ ਨਿਥਾਵੇਂ ਨੂੰ ਵੀ ਪ੍ਰਭੂ ਦੇ ਚਰਨ ਕਮਲਾਂ ਵਿਚ ਥਾਂ ਮਿਲਿਆ ਹੈ।

੩. ਉਸ ਦੀ ਸ਼ਰਧਾ ਰੂਪੀ ਪੂੰਜੀ ਸੱਚੀ ਹੈ ਅਤੇ ਇੰਦਰੇ ਰੋਕਣ ਰੂਪ ਸੰਜਮ ਭੀ ਸੱਚਾ ਹੈ, ਜੋ ਅੱਠੇ ਪਹਿਰ ਹਰੀ ਦੇ ਗੁਣ ਗਾਉਂਦਾ ਹੈ।

੪. ਅਜਿਹੇ ਪੁਰਸ਼ਾਂ ਨੂੰ ਪ੍ਰਭੂ ਕ੍ਰਿਪਾ ਕਰ ਕੇ ਆ ਮਿਲਿਆ, ਉਨ੍ਹਾਂ ਦਾ ਫਿਰ ਜੰਮਣ ਤੇ ਮਰਨ ਆਵਾਗਵਨ ਨ ਰਿਹਾ।੧।

੫-੬. ਇਸ ਲਈ ਹੇ ਮੇਰੇ ਮਨ! ਸਦਾ ਹੀ ਇਕ ਹਰੀ ਨਾਮ ਨੂੰ ਪ੍ਰੇਮ ਨਾਲ ਜਪ, ਜੋ ਘਟ ਘਟ ਅੰਦਰ ਚਲ ਰਿਹਾ ਹੈ ਅਤੇ ਉਹ ਸਹਾਇਕ ਸਦਾ ਹੀ ਨਾਲ ਹੈ।੧।ਰਹਾਉ।

**ਪ੍ਰ:** ਉਸ ਗੋਬਿੰਦ ਸਿਮਰਨ ਨਾਲ ਕਿਤਨੇ ਕੁ ਸੁਖ ਮਿਲਣਗੇ?

**ਉ:੭.** ਜੋ ਗੋਬਿੰਦ ਸਿਮਰਨ ਕਰਦਿਆਂ ਸੁਖ ਪ੍ਰਾਪਤ ਹੋਏ ਹਨ, ਉਨ੍ਹਾਂ ਦੀ (ਮਿਤਿ) ਗਿਣਤੀ ਕੀ ਕਰੀਏ, ਭਾਵ ਬੇ-ਅੰਤ ਸੁਖ ਮਿਲਣਗੇ।

**ਪ੍ਰ:** ਨਾਮ-ਸਿਮਰਨ ਕਰਨ ਤੋਂ ਜੋ ਰਸ ਪ੍ਰਾਪਤ ਹੋਣਾ ਹੈ, ਉਹ ਦੱਸੋ?

**ਉ:੮.** ਹੇ ਭਾਈ! ਜਿਸ ਨੇ ਨਾਮ ਦਾ ਰਸ ਚਖਿਆ ਹੈ, ਉਹ ਰੱਜ ਗਿਆ ਹੈ, ਉਸ ਸੁਆਦ ਦੀ ਗਿਣਤੀ-ਮਿਣਤੀ ਉਸੇ ਦੀ ਜਿੰਦ ਜਾਣਦੀ ਹੈ।

**ਪ੍ਰ:** ਉਹ ਪ੍ਰਭੂ ਪ੍ਰੀਤਮ ਮਨ ਵਿਚ ਕਿਵੇਂ ਨਿਵਾਸ ਕਰ ਸਕੇ?

**ਉ:੯.** ਉਸ ਪ੍ਰਭੂ ਦਾ ਸਾਸ-ਸਾਸ ਸਿਮਰਨ ਕਰਨ ਵਾਲੇ ਸੰਤਾਂ ਦੀ ਜਦੋਂ ਸੰਗਤ ਮਿਲ ਜਾਏ, ਤਾਂ ਉਹ ਬਖ਼ਸ਼ਸ਼ ਭੰਡਾਰ ਪ੍ਰੀਤਮ ਪ੍ਰਭੂ ਸੁਭਾਵਕ ਹੀ ਮਨ ਵਿਚ ਆ ਵਸਦਾ ਹੈ।

**ਪ੍ਰ:** ਜਗਤ ਦਾ ਸ਼੍ਰੋਮਣੀ ਰਾਜਾ ਕੌਣ ਹੈ?

**ਉ:੧੦.** ਜਿਸ ਨੇ ਉਸ ਪ੍ਰਭੂ ਨੂੰ ਮਨ ਵਿਚ ਵਸਾ ਕੇ ਸੇਵਾ ਕੀਤੀ ਹੈ, ਓਹੀ ਰਾਜਿਆਂ ਦਾ ਵੱਡਾ ਰਾਜਾ ਸਮਝਿਆ ਜਾਂਦਾ ਹੈ, ਭਾਵ ਉਹ ਸਭ ਤੋਂ ਵੱਡਾ ਹੋ ਗਿਆ, ਕਿਉਂਕਿ ਰਾਜੇ ਲੋਕ ਭੀ ਉਸ ਦੀ ਸੇਵਾ ਕਰਦੇ ਹਨ।੨।

੧੧. ਜਿਸ (ਅਉਸਰਿ) ਵੇਲੇ ਹਰੀ ਦੇ ਗੁਣਾਂ ਦਾ ਜਸ (ਰਮਣ) ਉਚਾਰਿਆ ਜਾਵੇ, ਉਸ ਵੇਲੇ ਮਾਨੋਂ ਕਰੋੜਾਂ (ਮਜਨੁ) ਇਸ਼ਨਾਨ ਪੁਰਬਾਂ ਦੇ ਸਮੇਂ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।

੧੨. ਜੋ ਗੁਣਵੰਤੀ-ਰਸਨਾ ਨਾਮ ਨੂੰ ਉਚਾਰਦੀ ਹੈ, ਉਸ ਦੇ ਬਰਾਬਰ ਸਮਝੋ ਕੋਈ ਭੀ ਦਾਨ ਨਹੀਂ ਪੁਜ ਸਕਦਾ।

੧੩. ਜਿਨ੍ਹਾਂ ਉੱਤੇ ਮੇਹਰਵਾਨ ਗੁਰੂ ਕ੍ਰਿਪਾ ਦ੍ਰਿਸ਼ਟੀ ਧਾਰੇਗਾ, ਉਸ ਦੇ ਮਨ ਅਤੇ ਤਨ ਵਿਚ ਦਿਆਲੂ ਪੁਰਖ ਆ ਵਸੇਗਾ।

**ਪ੍ਰ:** ਮਨ ਵਿਚ ਨਾਮ ਵਸਣ ਵਾਲੇ ਪੁਰਖਾਂ ਦੀ ਕੀ ਅਵਸਥਾ ਹੈ?

**ਉ:੧੪.** ਉਹ ਸਦਾ ਇਉਂ ਹੀ ਅਨੁਭਵ ਕਰਦੇ ਹਨ, ਕਿ ਸਾਡੇ ਕੋਲ ਜੋ ਮਨ, ਤਨ ਤੇ ਧਨ ਹੈ, ਇਹ ਸਭ ਕੁਝ ਉਸੇ ਦਾ ਦਿੱਤਾ ਹੋਇਆ ਹੈ, ਅਸੀਂ ਉਸ ਤੋਂ ਸਦਾ ਹੀ ਕੁਰਬਾਨ ਜਾਂਦੇ ਹਾਂ।

**ਪ੍ਰ:** ਕੀ, ਪ੍ਰਭੂ ਨਾਲ ਅਭੇਦ ਹੋਇਆ ਕਦੀ ਵੱਖਰਾ ਭੀ ਹੋ ਜਾਏਗਾ?

**ਉ:੧੫.** ਨਹੀਂ! ਜਿਸ ਨੂੰ ਕਰਤਾਰ ਨੇ ਇਕ ਵਾਰ ਆਪਣੇ ਨਾਲ ਮੇਲ ਲਿਆ ਹੈ, ਉਹ ਸਦਾ ਮਿਲਿਆ ਹੀ ਰਹਿੰਦਾ ਹੈ, ਉਸ ਨਾਲੋਂ ਕਦੀ ਭੀ ਨਹੀਂ ਵਿਛੜੇਗਾ।

**ਪ੍ਰ:** ਉਨ੍ਹਾਂ ਦੇ ਨ ਵਿਛੜਨ ਦਾ ਕਾਰਨ ਕੀ ਹੈ?

**ਉ:੧੬.** ਉਸ ਸੱਚੇ ਸਿਰਜਨਹਾਰ ਨੇ ਆਪਣੇ ਦਾਸਾਂ ਦੇ ਸਾਰੇ ਬੰਧਨ ਆਪ ਹੀ ਕੱਟ ਦਿੱਤੇ ਹਨ, ਜਿਨ੍ਹਾਂ ਕਰ ਕੇ ਉਨ੍ਹਾਂ ਦਾ ਵਿਯੋਗ ਹੋਣਾ ਸੀ।

੧੭. ਭੁਲੇ ਜਾਂਦੇ ਨੂੰ ਪ੍ਰਭੂ ਨੇ ਆਪ ਹੀ ਸਿਧੇ ਮਾਰਗ ਪਾ ਦਿੱਤਾ ਅਤੇ ਉਸ ਦੇ ਗੁਣ ਔਗੁਣ ਦੀ ਕੋਈ ਵਿਚਾਰ ਹੀ ਨਹੀਂ ਕੀਤੀ।

੧੮. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ—ਉਸ ਦੀ ਸ਼ਰਨ ਪ੍ਰਾਪਤ ਕਰੀਏ, ਜੋ ਸਾਰਿਆਂ ਦਿਲਾਂ ਦਾ ਆਸਰਾ ਹੈ।੪।੧੮।੮੮।

***ਭਾਵਾਰਥ :*** ਲੋਕ ਧਨ ਪ੍ਰਾਪਤੀ, ਵਿਵਹਾਰਾਂ ਦੀ ਸਿੱਧੀ ਲਈ ਜਯੋਤਸ਼ ਆਦਿ ਸ਼ਾਸਤਰਾਂ ਦੀ ਵਿਚਾਰ ਕਰਦੇ ਹਨ, ਘਰੋਂ ਟੁਰਨ ਵੇਲੇ, ਕਾਰਜਾਂ ਦੀ ਸਿੱਧੀ ਲਈ, ਸ਼ੁਭ ਸ਼ਗਨਾਂ ਦੇ ਜਤਨ ਕਰਦੇ ਹਨ। ਸਭ ਤੋਂ ਚੰਗਾ ਅਵਸਰ ਉਹ ਹੈ, ਜਦੋਂ ਪ੍ਰਭੂ ਦਾ ਨਾਮ ਜਪਿਆ ਜਾਵੇ, ਭਗਤੀ ਕਰਨੀ ਸਭ ਤੋਂ ਚੰਗਾ ਸ਼ਗਨ ਹੈ। ਸਿਮਰਨ ਕਰਨਾ ਸਭ ਤੋਂ ਚੰਗਾ ਅਧਿਐਨ ਕਰਨਾ ਹੈ, ਉਹ ਰਸਨਾ ਕੇਵਲ ਰਸਨਾ ਹੀ ਨਹੀਂ ਰਹਿ ਜਾਂਦੀ, ਸਗੋਂ ਗੁਣਵੰਤੀ ਹੋ ਜਾਂਦੀ ਹੈ ਜਦੋਂ ਉਹ ਪ੍ਰਭੂ ਦੇ ਗੁਣਾਂ ਦੀਆਂ ਤੇ ਸਿਫ਼ਤਾਂ ਦੀਆਂ ਗੱਲਾਂ ਕਰਦੀ ਹੈ, ਜਿਸ ਰਸਨਾ ਨੇ ਨਾਮ ਦਾ ਸੁਆਦ ਮਾਣਿਆ ਹੈ, ਉਹੋ ਹੀ ਇਸ ਰਸ ਨੂੰ ਅਨੁਭਵ ਕਰਦੀ ਹੈ।

ਭਗਤੀ ਕਰਨ ਵਾਲੇ ਦੇ ਪ੍ਰਭੂ ਗੁਣ ਔਗੁਣਾਂ ਦੀ ਵਿਚਾਰ ਨਹੀਂ ਕਰਦਾ; ਉਹ ਭੁਲ ਵੀ ਜਾਵੇ, ਤਾਂ ਉਹ ਆਪ ਸਮਝਾ ਬੁਝਾ ਕੇ ਸਿੱਧੇ

ਰਾਹੇ ਪਾ ਦੇਂਦਾ ਹੈ। ਉਹ ਕਰਤਾ ਪੁਰਖ ਜਿਸ ਨੂੰ ਇਕ ਵਾਰ ਆਪਣੇ ਨਾਲ ਮਿਲਾ ਲੈਂਦਾ ਹੈ, ਫਿਰ ਉਹ ਕਦੇ ਭੀ ਵਿਛੜਦਾ ਨਹੀਂ।

**ਸਿਰੀਰਾਗੁ ਮਹਲਾ ੫ ॥**

**੧. ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥**
**੨. ਮਾਤ ਪਿਤਾ ਸਾਕ ਅਗਲੇ**
**ਤਿਸੁ ਬਿਨੁ ਅਵਰੁ ਨ ਕੋਇ ॥**
**੩. ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥੧॥**
**੪. ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥**
**੫. ਬਿਨੁ ਸਚੇ ਸਭ ਕੂੜੁ ਹੈ**
**ਅੰਤੇ ਹੋਇ ਬਿਨਾਸੁ ॥੧॥ਰਹਾਉ॥**
**੬. ਸਾਹਿਬ ਮੇਰਾ ਨਿਰਮਲਾ**
**ਤਿਸੁ ਬਿਨੁ ਰਹਣੁ ਨ ਜਾਇ ॥**
**੭. ਮੇਰੈ ਮਨਿ ਤਨਿ ਭੁਖ ਅਤਿ ਅਗਲੀ**
**ਕੋਈ ਆਣਿ ਮਿਲਾਵੈ ਮਾਇ ॥**
**੮. ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥੨॥**
**੯. ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥**
**੧੦. ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥**
**੧੧. ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥**
**੧੨. ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥**
**੧੩. ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥**
**੧੪. ਮਨਿ ਤਨਿ ਮਿਠਾ ਤਿਸੁ ਲਗੈ**
**ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥**

***ਪਦ ਅਰਥ :*** ਅਗਲੇ—ਬਹੁਤੇ। ਚਸਾ—ਬਹੁਤ ਹੀ ਥੋੜ੍ਹਾ ਸਮਾਂ, ਪਲ ਦਾ ਤੀਸਰਾ ਹਿੱਸਾ। ਸਹੁ—ਸ਼ਹੁ, ਪਤੀ, ਭਾਵ ਪ੍ਰਮੇਸ਼ਰ ਸੁਆਮੀ। ਪਰਵਦਗਾਰੁ—ਪਾਲਣਹਾਰ। ਚਲਤ—ਕੌਤਕ, ਚਰਿੱਤਰ।

***ਅਰਥ :***

ਪ੍ਰ: ਉਹ ਕਿਹੜਾ ਸੁਖੈਨ ਸਾਧਨ ਹੈ, ਜਿਸ ਦੇ ਕਰਨ ਨਾਲ ਮਨ ਤੇ ਤਨ ਦੋਵੇਂ ਹੀ ਨਿਰਮਲ ਹੋ ਜਾਣ ?

ਉ: ੧. ਜਦ ਜ਼ਬਾਨ ਨਾਲ ਸੱਚੇ ਪ੍ਰਭੂ ਦਾ ਨਾਮ ਸਿਮਰੀਏ, ਤਾਂ ਮਨ ਅਤੇ ਤਨ ਦੋਵੇਂ ਹੀ ਨਿਰਮਲ ਹੋ ਜਾਂਦੇ ਹਨ।

੨. ਉਹ ਨਿਰਮਲ ਮਨ ਵਾਲਾ ਫਿਰ ਇਉਂ ਹੀ ਤੱਕਦਾ ਹੈ ਕਿ ਮਾਤਾ, ਪਿਤਾ ਹੋਰ ਸੰਸਾਰਕ ਸੰਬੰਧੀ ਕਿਤਨੇ ਵੀ ਭਾਵੇਂ ਕਿਉਂ ਨਾ ਹੋਣ, ਪਰ ਲੋਕ-ਪ੍ਰਲੋਕ ਦਾ ਸਹਾਈ ਉਸ ਪ੍ਰਭੂ ਦੇ ਨਾਮ ਜੈਸਾ ਹੋਰ ਕੋਈ ਨਹੀਂ ਹੈ।

੩. ਜੇ ਉਹ ਪ੍ਰਭੂ ਆਪਣੀ ਕਿਰਪਾ ਕਰੇ ਤਾਂ ਉਹ ਸਾਨੂੰ ਥੋੜ੍ਹੇ ਸਮੇਂ ਮਾਤਰ ਵੀ ਨਹੀਂ ਵਿਸਰੇਗਾ।੧।

੪. ਹੇ ਮੇਰੇ ਮਨ! ਤੂੰ ਉਸ ਸੱਚੇ-ਪ੍ਰਭੂ ਨੂੰ (ਸੇਵਿ) ਭਾਵ ਸਿਮਰਨ ਕਰ, ਜਿੰਨਾ ਚਿਰ ਤੇਰੇ ਇਸ ਸਰੀਰ ਵਿਚ ਸੁਆਸ ਚਲਦਾ ਹੈ।

੫. ਉਸ ਸੱਚੇ ਪ੍ਰਭੂ ਤੋਂ ਬਿਨਾਂ ਸਭ ਕੁਝ ਹੀ ਕੂੜਾ ਹੈ, ਅੰਤ ਨੂੰ ਸਭ ਨਾਸ ਹੋ ਜਾਵੇਗਾ।੧।ਰਹਾਉ।

੬. ਉਹ ਮੇਰਾ ਸ਼ੁਧ ਸਰੂਪ ਵਾਹਿਗੁਰੂ ਹੀ ਮੇਰਾ ਮਾਲਕ, ਪਤੀ ਹੈ, ਉਸ ਨੂੰ ਮਿਲੇ ਤੋਂ ਬਿਨਾਂ ਮੈਥੋਂ ਰਿਹਾ ਨਹੀਂ ਜਾਂਦਾ।

੭. ਮੇਰੇ ਮਨ ਵਿਚ ਮੇਰੇ ਤਨ ਵਿਚ ਉਸ ਪਤੀ ਨੂੰ ਮਿਲਣ ਦੀ (ਅਗਲੀ) ਬਹੁਤ ਹੀ (ਭੁਖ) ਚਾਹਨਾ ਹੈ, ਕਿਵੇਂ ਮੈਨੂੰ ਮੇਰਾ ਮਾਲਕ ਆਂ ਕੇ ਮਿਲਾ ਦੇਵੇ ਹੇ ਮੇਰੀ ਮਾਂ!

੮. ਮੈਂ ਚਾਰੇ ਹੀ ਕੁੰਡਾਂ ਢੂੰਡੀਆਂ ਹਨ, ਪਰ ਉਸ ਪਤੀ ਤੋਂ ਬਿਨਾਂ ਹੋਰ ਕੋਈ ਵੀ ਸਦੈਵੀ ਟਿਕਾਣਾ ਨਹੀਂ ਹੈ।੨।

੯. ਤੂੰ ਉਸ ਗੁਰੂ ਅੱਗੇ ਬੇਨਤੀ ਕਰ, ਜੋ ਤੈਨੂੰ ਕਰਤਾਰ ਪੁਰਖ ਨਾਲ ਮਿਲਾ ਦੇਵੇ।

੧੦. ਉਹ ਇਕ ਸਤਿਗੁਰੂ ਹੀ ਨਾਮ ਦਾ ਦਾਤਾ ਹੈ, ਜਿਸ ਦਾ ਨਾਮ-ਭੰਡਾਰ ਪੂਰਾ ਅਰਥਾਤ ਅਖੁੱਟ ਹੈ।

੧੧. ਉਸ ਸਤਿਗੁਰੂ ਤੋਂ ਨਾਮ ਦੀ ਬਖ਼ਸ਼ਸ਼ ਲੈ ਕੇ ਸਦਾ ਸਦਾ ਉਸ ਕਰਤਾਰ ਨੂੰ ਸਲਾਹੁੰਦੇ ਰਹੀਏ, ਜਿਸ ਦੇ ਅੰਤ ਦਾ ਪਾਰਾਵਾਰ ਨਹੀਂ ਹੈ।੩।

੧੨. ਉਸ ਘਾਲਣਾ ਕਰਨ ਵਾਲੇ ਕਰਤਾਰ ਦੀ ਸ਼ਲਾਘਾ ਕਰਨੀ ਚਾਹੀਦੀ ਹੈ, ਜਿਸ ਦੇ ਅਨੇਕਾਂ ਹੀ ਕੌਤਕ ਹੋ ਰਹੇ ਹਨ, ਸੰਸਾਰ ਦੀ ਪਾਲਣਾ ਪੋਸਣਾ ਦੇ।

੧੩. ਹੇ ਭਾਈ! ਉਸੇ ਦਾ ਨਾਮ ਹਮੇਸ਼ਾ ਜਪਦੇ ਰਹਿਣਾ ਚਾਹੀਦਾ ਹੈ, ਇਹੋ ਹੀ (ਵਿਸੇਖ) ਚੰਗੀ (ਮਤਿ) ਅਕਲ ਹੈ।

੧੪. ਸਤਿਗੁਰੂ ਜੀ ਆਖਦੇ ਹਨ, ਕਿ ਜਿਸ ਦੇ ਮੱਥੇ ਉੱਤੇ ਲੇਖ ਹੋਵੇਗਾ, ਉਸ ਦੇ ਹੀ ਮਨ ਅਤੇ ਤਨ ਨੂੰ ਨਾਮ ਮਿੱਠਾ ਲਗੇਗਾ।੪।੧੯।੮੯।

***ਭਾਵਾਰਥ :*** ਇਸ ਸ਼ਬਦ ਵਿਚ ਰਸਨਾ ਦੁਆਰੇ ਨਾਮ ਜਪੀਦਾ ਹੈ, ਦਰਸਾ ਕੇ ਫਿਰ ਉਸ ਜਪਣ ਦਾ ਫਲ ਬਿਆਨਿਆ ਹੈ। ਨਾਮ-ਅਭਿਆਸੀ ਦੇ ਅੰਦਰ ਉਸ ਆਪਣੇ ਮਾਲਕ ਨੂੰ ਮਿਲਣੇ ਦੀ ਪਿਆਰ ਭਰੀ ਲੋਚਾ ਅੰਕਤ ਕੀਤੀ ਹੈ।

ਨਾਮ ਦੀ ਦਾਤ ਦੇਣ ਵਾਲਾ ਗੁਰੂ ਹੈ। ਉਸ ਕੋਲ ਕੇਵਲ ਨਾਮ ਹੀ ਨਹੀਂ ਸਾਰੀਆਂ ਦਾਤਾਂ ਦਾ ਉਹ ਸੰਪੂਰਨ ਭੰਡਾਰ ਵੀ ਹੈ।

ਵਿਸ਼ੇਸ਼ ਬੁਧੀ ਦੀ ਕੇਵਲ ਇਕ ਹੀ ਨਿਸ਼ਾਨੀ ਹੈ ਕਿ ਉਹ ਪ੍ਰਭੂ ਦਾ ਸਿਮਰਨ ਕਰਦੀ ਹੈ, ਉਹ ਸਤਸੰਗ ਨੂੰ ਪਸੰਦ ਕਰਦੀ ਹੈ, ਉਹ ਉੱਦਮ ਕਰਨ ਦਾ ਨਿਰਣਾ ਕਰਦੀ ਹੈ, ਉਹ ਮੁੜ ਮੁੜ ਕੇ ਰੱਬੀ ਸਿਫ਼ਤ-ਸਲਾਹ ਵਿਚ ਜੁੱਟ ਪੈਂਦੀ ਹੈ। ਉਹ ਗੁਰੂ ਅੱਗੇ ਢਹਿ ਕੇ ਅਰਦਾਸ ਵਿਚ ਜੁੜੀ ਰਹਿੰਦੀ ਹੈ।

**ਸਿਰੀਰਾਗੁ ਮਹਲਾ ੫ ॥**

**੧. ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥**
**੨. ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥**
**੩. ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥**
**੪. ਕਰਮਿ ਪਰਾਪਤਿ ਤਿਸੁ ਹੋਵੈ**
**ਜਿਸ ਨੋ ਹੋਇ ਦਇਆਲੁ ॥੧॥**

**੫. ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥**
**੬. ਦੂਜਾ ਥਾਉ ਨ ਕੋ ਸੁਝੈ**
**ਗੁਰ ਮੇਲੇ ਸਚੁ ਸੋਇ ॥੧॥ਰਹਾਉ॥**
**੭. ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥**
**੮. ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥**
**੯. ਗੁਰੁ ਦਾਤਾ ਸਮਰਥੁ ਗੁਰੁ**
**ਗੁਰੁ ਸਭ ਮਹਿ ਰਹਿਆ ਸਮਾਇ ॥**
**੧੦. ਗੁਰੁ ਪਰਮੇਸਰੁ ਪਾਰਬ੍ਰਹਮੁ**
**ਗੁਰੁ ਡੁਬਦਾ ਲਏ ਤਰਾਇ ॥੨॥**
**੧੧. ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥**
**੧੨. ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥**
**੧੩. ਗੁਰਿ ਅੰਮ੍ਰਿਤ ਨਾਮੁ ਪੀਆਲਿਆ**
**ਜਨਮ ਮਰਨ ਕਾ ਪਥੁ ॥**
**੧੪. ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥**
**੧੫. ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘ ਖੰਡੁ ॥**
**੧੬. ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥**
**੧੭. ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥**
**੧੮. ਨਾਮੁ ਨਿਧਾਨੁ ਸਤਿਗੁਰਿ ਦੀਆ**
**ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥**

***ਪਦ ਅਰਥ :*** ਪਥੁ—ਪ੍ਰਹੇਜ਼, ਰੱਖਿਆ। ਅਘ—ਪਾਪ। ਖੰਡੁ—ਟੁਕੜੇ। ਲਾਗੈ ਡੰਡੁ—ਡੰਡ ਨਹੀਂ ਲਗਦਾ, ਸਜ਼ਾ ਨਹੀਂ ਮਿਲਦੀ। ਤੁਲਿ—ਤੁਲਨਾ, ਟਾਕਰਾ। ਮੰਡੁ—ਧਾਰਨ ਕਰ। ਤੋਸਾ—ਖ਼ਰਚਾ।

***ਅਰਥ :***

ਪ੍ਰ: ਦਰਗਾਹੀ ਸਫ਼ਰ ਲਈ ਉਹ ਕਿਹੜਾ ਖ਼ਰਚ ਹੈ, ਜੋ ਮਨੁੱਖ ਦੇ ਕੰਮ ਆਉਣ ਵਾਲਾ ਹੈ ? (ਤੋਸਾ) ਮੁਸਾਫ਼ਰੀ ਲਈ ਜੋ ਖ਼ੁਰਾਕ ਕੋਲ ਬੰਨ੍ਹ ਲਈਏ ਉਹ ਤੋਸਾ ਹੈ।

ਉ:੧. ਹੇ ਭਾਈਓ! ਦਰਗਾਹ ਦੇ ਸਫ਼ਰ ਲਈ ਸੰਤ ਜਨਾਂ ਨਾਲ ਮਿਲ ਕੇ ਸੱਚਾ ਨਾਮ ਚੇਤੇ ਕਰੋ।

੨. ਅਸਲ (ਤੋਸਾ) ਖ਼ਰਚ ਤਾਂ ਜੀਵ ਦਾ ਇਹੋ ਹੈ, ਜੇ ਤੁਸੀਂ ਇਸ ਨੂੰ ਹਿਰਦੇ ਰੂਪ ਪੱਲੇ ਵਿਚ ਇਸ ਲੋਕ ਅੰਦਰ (ਬੰਨ੍ਹ) ਕੱਠਾ ਕਰ ਲਓਗੇ ਤਾਂ ਯਕੀਨ ਕਰੋ ਪ੍ਰਲੋਕ ਦੇ ਮਾਰਗ ਵਿਚ ਇਹ ਤੁਹਾਡੇ ਨਾਲ ਚਲੇਗਾ।

ਪ੍ਰ: ਪਰ ਇਹ ਸੱਚਾ ਤੋਸਾ ਕਿਥੋਂ ਮਿਲਦਾ ਹੈ ?

ਉ:੩. ਇਹ ਤੋਸਾ ਪੂਰੇ ਗੁਰੂ ਦੀ ਮੇਹਰ ਦ੍ਰਿਸ਼ਟੀ ਨਾਲ ਪਾਇਆ ਜਾਂਦਾ ਹੈ, ਜਿਸ ਉਤੇ ਉਹ ਦਿਆਲੂ ਹੁੰਦਾ ਹੈ, ਉਸ ਵਲ ਮੇਹਰ ਭਰੀ ਕਰਮ-ਬਖ਼ਸ਼ੀ ਕਰਦਾ ਹੈ।

੪. ਪਰ, ਉਸ ਨੂੰ ਵਾਹਿਗੁਰੂ ਜੀ ਦੀ ਕਰਮ-ਬਖ਼ਸ਼ੀ ਪ੍ਰਾਪਤ ਹੁੰਦੀ ਹੈ, ਜਿਸ ਨੂੰ ਗੁਰੂ ਦਇਆਲੂ ਹੁੰਦਾ ਹੈ।੧।

੫. ਹੇ ਮੇਰੇ ਮਨ! ਗੁਰੂ ਜੇਡਾ ਵੱਡਾ ਹੋਰ ਕੋਈ ਨਹੀਂ ਹੈ।

੬. ਪਰ, ਉਸ ਸਤ ਸਰੂਪ ਨਾਲ ਗੁਰੂ ਹੀ ਮੇਲਦਾ ਹੈ।੧।ਰਹਾਉ।

ਪ੍ਰ: ਗੁਰੂ ਦੇ ਦਰਸ਼ਨ ਕਰਨ ਦਾ ਕੀ ਫਲ ਪ੍ਰਾਪਤ ਹੁੰਦਾ ਹੈ ?

ਉ: ੭. ਗੁਰੂ ਦੇ ਦਰਸ਼ਨਾਂ ਦਾ ਕੇਵਲ ਇਕੋ ਫਲ ਨਹੀਂ ਉਸ ਨੂੰ ਤਾਂ ਸਾਰੇ ਧਰਮ, ਅਰਥ, ਕਾਮ, ਮੋਖ, ਪਦਾਰਥ ਮਿਲ ਜਾਂਦੇ ਹਨ, ਜਿਸ ਨੇ ਗੁਰੂ ਦਾ ਜਾ ਕੇ ਦਰਸ਼ਨ ਕਰ ਲਿਆ ਹੈ।

੮. ਐਸੇ ਪੂਰਨ ਗੁਰੂ ਦਾ ਦਰਸ਼ਨ ਕਰ ਜਿਨ੍ਹਾਂ ਦਾ ਮਨ ਗੁਰੂ ਦੇ ਚਰਨਾਂ ਵਿਚ ਲਗ ਗਿਆ, ਭਾਵ ਹੈ ਜਿਸ ਮਨ ਅੰਦਰ ਸਿਦਕ ਆ ਗਿਆ ਅਤੇ ਸੇਵਾ ਵਿਚ ਲਗ ਗਿਆ, ਹੇ ਮਾਂ! ਉਹ ਤਾਂ ਜਾਣੋ ਵਡਿਆਂ ਭਾਗਾਂ ਵਾਲਾ ਹੈ।

ਪ੍ਰ: ਉਸ ਗੁਰੂ ਵਿਚ ਹੋਰ ਕਿਤਨੇ ਕੁ ਗੁਣ ਹਨ ?

ਉ: ੯. ਉਹ ਗੁਰੂ ਨਾਮ ਬਾਣੀ ਦਾ ਦਾਤਾ ਹੈ, ਗੁਰੂ ਸਾਰੇ ਕਾਰਜ ਕਰਨ ਲਈ ਸਮਰੱਥ ਹੈ। ਗੁਰੂ ਹੀ ਸਾਰਿਆਂ ਵਿਚ ਸਮਾ ਰਿਹਾ ਹੈ।

੧੦. ਇਸ ਤਰ੍ਹਾਂ ਦਾ ਮਨ ਅੰਦਰ ਵਿਸ਼ਵਾਸ ਰੱਖੋ, ਕਿ ਗੁਰੂ ਪਰਮੇਸ਼ਰ ਸਰੂਪ ਹੈ, ਗੁਰੂ ਹੀ ਪਾਰਬ੍ਰਹਮ ਹੈ ਅਤੇ ਜੀਵ ਨੂੰ ਸੰਸਾਰ-ਸਾਗਰ ਵਿਚ ਡੁੱਬਦੇ ਨੂੰ ਤਾਰ ਲੈਂਦਾ ਹੈ।੨।

੧੧. ਕਿਹੜੇ ਮੂੰਹ ਨਾਲ ਐਸੇ ਗੁਰੂ ਦੀ ਸਲਾਹੁਤਾ ਕਰੀਏ, ਉਹ ਸਮਰੱਥ ਹੈ, ਉਹ ਕਾਰਣ ਕਰਣ ਹੈ।

੧੨. ਜਿਨ੍ਹਾਂ ਦੇ ਮੱਥੇ ਉਤੇ ਗੁਰੂ ਨੇ ਹੱਥ ਰਖ ਦਿੱਤਾ, ਜਾਣੋ ਉਹ ਮਨੁੱਖ ਸੋਹਣਿਆਂ ਮੱਥਿਆਂ ਵਾਲੇ ਨਿਹਚਲ ਹੋ ਗਏ।

੧੩. ਜਿਸ ਦੇ ਮੱਥੇ ਪਰ ਗੁਰੂ ਨੇ ਕਿਰਪਾ ਭਰਿਆ ਹੱਥ ਦਿੱਤਾ, ਉਨ੍ਹਾਂ ਨੂੰ ਗੁਰੂ ਨੇ ਨਾਮ ਅੰਮ੍ਰਿਤ ਰੂਪੀ ਦਾਰੂ ਪਿਲਾ ਦਿੱਤਾ। ਇਹੋ ਨਾਮ ਦਾਰੂ ਹੈ, ਜੋ ਮਰਣ ਜਨਮ ਤੋਂ ਰੱਖਿਆ ਕਰਨ ਲਈ (ਪਥੁ) ਦਵਾਈ ਹੈ।

੧੪. (ਜੋ ਦਵਾਈ ਦੇ ਨਾਲ ਸੇਵਨ ਕਰਨ ਵਾਲੀਆਂ ਚੀਜ਼ਾਂ ਹੁੰਦੀਆਂ ਹਨ, ਉਨ੍ਹਾਂ ਨੂੰ ਪੱਥ ਕਹਿਆ ਜਾਂਦਾ ਹੈ, ਉਹ ਦਵਾਈ ਵਾਂਗ ਹੀ ਕੰਮ ਕਰਦੀਆਂ ਹਨ, ਇਸ ਲਈ ਇਥੇ ਇਸ ਦਾ ਅਰਥ ਦਵਾਈ ਹੈ)। ਸੋ, ਗੁਰੂ ਨਾਲ ਮਿਲ ਕੇ ਜਿਨ੍ਹਾਂ ਨੇ ਭੈ ਦੂਰ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਅਰਾਧਿਆ ਹੈ, ਉਨ੍ਹਾਂ ਦਾ ਸਾਰਾ ਹੀ ਦੁਖ ਦੂਰ ਹੋ ਗਿਆ।੩।

ਪ੍ਰ: ਆਪ ਜੀ, ਗੁਰੂ ਜੀ ਦੀ ਮਹਿਮਾ ਪਰਮੇਸ਼ਰ ਦੇ ਬਰਾਬਰ ਹੀ ਕਰ ਰਹੇ ਹੋ, ਗੁਰੂ ਤਾਂ ਇਕ ਦੇਸੀ ਹੋਇਆ ਕਰਦਾ ਹੈ ?

ਉ:੧੫. ਹੇ ਭਾਈ! ਸਤਿਗੁਰੂ ਉਸ ਪਰਮੇਸ਼ਰ ਵਿਚ ਲੀਨ ਹੋ ਜਾਣ ਕਰ ਕੇ ਉਸ ਪਰਮੇਸ਼ਰ ਵਾਂਗ ਹੀ ਡੂੰਘਾ ਤੇ ਅਥਾਹ ਹੈ, ਭਾਵ ਉਹ ਪ੍ਰਭੂ ਵਾਂਗ ਹੀ ਸੁਖਾਂ ਦਾ ਸਮੁੰਦਰ ਹੈ ਅਤੇ ਸਾਡੇ ਪਾਪਾਂ ਦੇ ਨਾਸ ਕਰਨ ਵਾਲਾ ਹੈ।

ਪ੍ਰ: ਗੁਰੂ ਸੇਵਾ ਦਾ ਫਲ ਕੀ ਹੈ ?

ਉ:੧੬. ਜਿਨ੍ਹਾਂ ਨੇ ਆਪਣੇ ਗੁਰੂ ਦੀ ਸੇਵਾ ਕੀਤੀ ਹੈ, ਯਕੀਨ ਕਰੋ, ਉਨ੍ਹਾਂ ਨੂੰ ਅੰਤ ਵਿਚ ਜਮਾਂ ਦਾ ਡੰਡ ਨਹੀਂ ਲਗੇਗਾ।

ਪ੍ਰ: ਕੀ, ਗੁਰੂ ਦੀ ਸੰਮਤਾ ਰਖਣ ਵਾਲਾ ਸਾਰੇ ਬ੍ਰਹਮੰਡ ਵਿਚ ਕੋਈ ਭੀ ਨਹੀਂ ?

ਉ:੧੭. ਅਸਾਂ ਤਾਂ ਸਾਰੇ ਬ੍ਰਹਮੰਡ ਨੂੰ ਢੂੰਢ ਵੇਖਿਆ ਹੈ, ਪਰ ਗੁਰੂ ਦੇ ਤੁਲ ਕੋਈ ਭੀ ਨਹੀਂ ਪੁੱਜ ਸਕਦਾ। ਕਿਉਂਕਿ ਨਾਮ ਦਾਤਾ ਹੋਰ ਕੋਈ ਨਹੀਂ।

੧੮. ਸਤਿਗੁਰੂ ਜੀ ਆਖਦੇ ਹਨ, ਨਾਮ ਦਾ ਖ਼ਜ਼ਾਨਾ ਇਕ ਗੁਰੂ ਨੇ ਹੀ ਦਿੱਤਾ ਹੈ, ਜਿਸ ਦਾ ਸਦਕਾ ਅਸੀਂ ਸੁਖ ਸਰੂਪ ਵਾਹਿਗੁਰੂ ਨੂੰ ਆਪਣੇ ਮਨ ਅੰਦਰ (ਮੰਝੁ) ਧਾਰਨ ਕਰ ਲਿਆ ਹੈ।੪।੨੦।੯੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸਤਿਗੁਰੂ ਦੀ ਮਹਿਮਾ ਦੱਸੀ ਹੈ ਅਤੇ ਇਹ ਭੀ ਜ਼ਿਕਰ ਕੀਤਾ ਹੈ ਕਿ ਗੁਰੂ ਪਾਸੋਂ ਪ੍ਰਾਪਤ ਕੀ ਕੁਝ ਹੁੰਦਾ ਹੈ। ਗੁਰੂ ਪਰਮੇਸ਼ਰ ਵਿਚ ਲੀਨ ਹੋਣ ਦੇ ਨਾਤੇ ਪਰਮੇਸ਼ਰ ਦੇ ਗੁਣਾਂ ਵਾਂਗ ਹੀ ਭਰਪੂਰ, ਸੁਖ ਸਾਗਰ ਅਤੇ ਪਾਪ ਖੰਡਣ ਵਾਲੇ ਹਨ। ਉਸ ਗੁਰੂ ਦੀ ਸੇਵਾ ਮਨੁੱਖ ਨੂੰ ਸੰਸਾਰ ਦੇ ਸਾਰੇ ਪਦਾਰਥਾਂ ਦੀ ਦਾਤੀ ਹੈ।

**ਸਿਰੀਰਾਗੁ ਮਹਲਾ ੫ ॥**

**੧. ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥**
**੨. ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥**
**੩. ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥**
**੪. ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥**
**੫. ਜੋ ਦੀਸੈ ਸੋ ਵਿਣਸਣਾ**
**ਮਨ ਕੀ ਮਤਿ ਤਿਆਗੁ ॥੧॥ਰਹਾਉ॥**
**੬. ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**੭. ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥**
**੮. ਕਾਮ ਕ੍ਰੋਧ ਮਦਿ ਬਿਆਪਿਆ**
**ਫਿਰਿ ਫਿਰਿ ਜੋਨੀ ਪਾਇ ॥੨॥**
**੯. ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥**
**੧੦. ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥**
**੧੧. ਜਿਨਿ ਕੀਤਾ ਤਿਸਹਿ ਨ ਜਾਣਈ**
**ਫਿਰਿ ਫਿਰਿ ਆਵੈ ਜਾਇ ॥੩॥**
**੧੨. ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥**
**੧੩. ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥**
**੧੪. ਹਰਿ ਜਨ ਹਰਿ ਲਿਵ ਉਧਰੇ**
**ਨਾਨਕ ਸਦ ਬਲਿਹਾਰੁ ॥੪॥੨੧॥੯੧॥**

***ਪਦ ਅਰਥ :*** ਸੁਰਿਦ—ਸੁਹਿਰਦਯ, ਜੋ ਪਿਆਰ ਕਰੇ, ਭਾਵ ਮਿੱਤਰ ਬਣਾਏ। ਬਿਲਮ—ਦੇਰੀ। ਬਿਸਮਾਦੁ—ਹੈਰਾਨੀ, ਪਰੇਸ਼ਾਨੀ। ਭਖੁ ਅਭਖੁ—ਖਾਣੇ ਜੋਗ ਤੇ ਨਾ ਖਾਣੇ ਜੋਗ। ਕੂਕਰੁ—ਕੁੱਤਾ। ਹਰਕਾਇਆ—ਹਲਕਿਆ ਹੋਇਆ। ਭੀਤਰਿ—ਵਿਚ। ਨਿਕਸ ਨ ਪਾਏ—ਬਚ ਕੇ ਨਿਕਲ ਨਹੀਂ ਸਕਦਾ। ਬਾਦੁ—ਬਿਰਥਾ, ਨਿਸਫਲ।

***ਅਰਥ :***

ਪ੍ਰ: ਹਰ ਆਦਮੀ ਸੰਸਾਰ ਦੇ ਅਨੇਕਾਂ ਰੋਗਾਂ, ਦੁੱਖਾਂ ਨਾਲ ਗ੍ਰਸਿਆ ਹੋਇਆ ਹੀ ਕਿਉਂ ਵੇਖੀਦਾ ਹੈ ?

ਉ:੧. ਇਸ ਮਨੁੱਖ ਨੇ ਜਿਨ੍ਹਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਇੰਦਰੀਆਂ ਦੇ ਵਿਸ਼ਿਆਂ ਨੂੰ ਮਿੱਠਾ ਕਰ ਕੇ ਭੋਗਿਆ ਸੀ, ਉਨ੍ਹਾਂ ਦਾ (ਸੁਆਦ) ਫਲ ਹੀ ਇਸ ਨੂੰ 'ਕਉੜਾ' ਭਾਵ ਦੁੱਖ ਪੈਦਾ ਹੋਇਆ, ਕਿਉਂਕਿ ਵਧੇਰੇ ਵਿਕਾਰਾਂ ਦੇ ਭੋਗਾਂ ਤੋਂ ਹੀ ਮਨੁੱਖ ਨੂੰ ਅਨੇਕਾਂ ਰੋਗ ਲਗਦੇ ਹਨ।

੨. ਇਹ ਮਨੁੱਖ, ਭਰਾ, ਮਿੱਤਰ ਤੇ ਸੁਹਿਰਦਾਂ ਮਿੱਤਰਾਂ ਨੂੰ ਆਪਣੇ ਬਣਾ ਕੇ ਵਿਸ਼ਿਆਂ ਵਿਚ ਰਚਿਆ ਰਿਹਾ, ਇਹ ਭੀ ਅੰਤ ਨੂੰ ਬੇ-ਅਰਥ ਹੀ ਗਿਆ, ਫ਼ਜ਼ੂਲ ਝਗੜਿਆਂ ਵਿਚ ਖਚਤ ਹੋਇਆ ਰਿਹਾ।

੩. ਹੇ ਭਾਈ ! ਇਨ੍ਹਾਂ ਮਾਇਕੀ ਪਦਾਰਥਾਂ ਨੂੰ ਜਾਂਦਿਆਂ ਦੇਰ ਨਹੀਂ ਹੋਣੀ, ਉਸ ਵੇਲੇ ਨਾਮ ਤੋਂ ਸਖਣਿਆਂ ਨੂੰ (ਬਿਸਮਾਦੁ) ਹੈਰਾਨੀ ਹੀ ਪਲੇ ਰਹਿ ਜਾਏਗੀ।੧।

੪. ਇਸ ਲਈ ਹੇ ਮੇਰੇ ਮਨ ! ਤੂੰ ਸਤਿਗੁਰੂ ਦੀ ਸੇਵਾ ਵਿਚ ਲੱਗਾ ਰਹੁ।

੫. ਤਾਂ ਤੇ ਤੂੰ ਆਪਣੇ ਮਨ ਦੀ ਮਨਮਤ ਤਿਆਗ ਦੇ, ਕਿਉਂਕਿ ਜੋ ਕੁਝ ਭੀ ਨਜ਼ਰ ਆਉਂਦਾ ਹੈ, ਇਹ ਸਭ ਬਿਨਸਨਹਾਰਾ ਹੈ।੧।ਰਹਾਉ।

ਪ੍ਰ: ਲੋਭੀ ਆਦਮੀ ਨੂੰ ਹਲਕਾਇਆ ਕੁੱਤਾ ਕਿਉਂ ਕਿਹਾ ਜਾਂਦਾ ਹੈ ?

ਉ: ੬. ਉਹ ਇਸ ਲਈ ਕਿ ਜਿਵੇਂ ਹਲਕਾਇਆ ਕੁੱਤਾ ਦਸੋ ਦਿਸ਼ਾ ਭਾਵ ਹਰ ਪਾਸੇ ਹੀ ਖਾਣ ਪੀਣ ਲਈ ਦੌੜਦਾ ਹੈ।

੭. ਤਿਵੇਂ ਲੋਭੀ ਆਦਮੀ ਭੀ ਚੰਗੀ ਮੰਦੀ ਵਸਤੂ ਸਭ ਕੁਝ ਹੀ ਖਾ ਜਾਂਦਾ ਹੈ, ਉਸ ਨੂੰ ਧਰਮ ਅਧਰਮ, ਖਾਣ ਜੋਗ ਤੇ ਨ ਖਾਣ ਜੋਗ ਕੁਝ ਭੀ ਨਹੀਂ ਸੁਝਦਾ। ਹਲਕਾ ਕੁੱਤਾ ਪਿਆਸਾ ਹੁੰਦਾ ਹੈ, ਪਰ ਪਾਣੀ ਵੇਖ ਕੇ ਉਸ ਦਾ ਹੋਰ ਗਲਾ ਘੁਟਿਆ ਜਾਂਦਾ ਹੈ। ਇਸੇ ਤਰ੍ਹਾਂ ਲੋਭੀ ਹੋਰ ਪਦਾਰਥਾਂ ਦਾ ਪਾਣੀ ਚਾਹੁੰਦਾ ਹੈ, ਪਰ ਉਸ ਦੀ ਪਰਾਲਬਧ ਦਾ ਗਲਾ ਘੁਟਿਆ ਜਾਂਦਾ ਹੈ, ਉਹ ਆਪ ਕੁਝ ਭੀ ਨਹੀਂ ਖਾ ਸਕਦਾ। ਉਹ—

੮. ਕਾਮ ਤੇ ਕਰੋਧ ਆਦਿ ਵਿਸ਼ਿਆਂ ਦੇ ਨਸ਼ੇ ਵਿਚ ਵਿਆਪਿਆ ਉਨਮਤ ਹੋਇਆ ਮੁੜ-ਮੁੜ ਜੂਨਾਂ ਵਿਚ ਪੈਂਦਾ ਹੈ।੨।

ਪ੍ਰ: ਜਦ ਕਿ ਇਸ ਜੀਵ ਨੂੰ ਪਤਾ ਹੈ ਕਿ ਇਹ ਮਾਇਆ ਦਾ ਜਾਲ ਦੁਖ ਰੂਪ ਹੈ, ਤਾਂ ਫਿਰ ਇਸ ਵਿਚੋਂ ਇਹ ਨਿਕਲਦਾ ਕਿਉਂ ਨਹੀਂ ?

ਉ: ੯. ਇਸ ਦੇ ਨਾ ਨਿਕਲਣ ਦਾ ਕਾਰਣ ਹੈ ਕਿ ਮਾਇਆ ਨੇ ਇਕ ਆਪਣਾ ਜਾਲ ਵਿਛਾਇਆ ਹੋਇਆ ਹੈ ਅਤੇ ਇਸ ਵਿਚ ਵਿਸ਼ਿਆਂ ਦੀ ਚੋਗ ਬਣਾ ਕੇ ਖਿਲਾਰੀ ਹੋਈ ਹੈ।

੧੦. ਤ੍ਰਿਸ਼ਨਾ ਕਰ ਕੇ ਇਹ ਜੀਵ ਰੂਪੀ ਪੰਛੀ ਇਸ ਵਿਚ ਫਸ ਜਾਂਦਾ ਹੈ। ਹੇ ਮਾਂ ! ਫਿਰ ਇਸ ਦਾ ਉਸ ਵਿਚੋਂ ਨਿਕਲਣਾ ਔਖਾ ਹੋ ਜਾਂਦਾ ਹੈ। ਹਾਂ, ਨਿਕਲ ਤਾਂ ਸਕਦਾ ਹੈ ਜਦ ਇਹ ਆਪਣੇ ਰਚਨਹਾਰ ਕਰਤਾਰ ਦੀ ਪਛਾਣ ਕਰਨ ਦਾ ਉਪਰਾਲਾ ਕਰੇ।

੧੧. ਪਰ, ਇਹ ਮਨੁੱਖ ਉਸ ਆਪਣੇ ਮਾਲਕ ਨੂੰ ਨਹੀਂ ਪਛਾਣਦਾ, ਜਿਸ ਨੇ ਇਸ ਨੂੰ ਰਚਿਆ ਹੈ। ਇਸੀ ਕਰ ਕੇ ਮੁੜ-ਮੁੜ ਜੰਮਦਾ ਮਰਦਾ ਹੈ।੩।

੧੨. ਇਕ ਦੀ ਕੀ ਗੱਲ ਹੈ, ਇਹ ਸੰਸਾਰ ਤਾਂ ਸਾਰਾ ਹੀ ਜੋ ਕਿ

ਕਈ ਪ੍ਰਕਾਰ ਦਾ ਹੈ, ਅਨੇਕਾਂ ਤਰੀਕਿਆਂ ਨਾਲ ਮਾਇਆ ਕਰਕੇ ਮੋਹਿਆ ਹੋਇਆ ਹੈ।

ਪ੍ਰ: ਪਰ, ਕੀ ਇਹ ਜੀਵ ਬਚਨ ਦਾ ਯਤਨ ਹੀ ਨਹੀਂ ਕਰਦਾ?

ਉ:੧੩. ਬੜੇ ਲੋਕ ਉਪਰਾਲਾ ਕਰਦੇ ਹਨ ਕਿ ਅਸੀਂ ਇਸ ਜਾਲ ਤੋਂ ਛੁਟੀਏ ਪਰ ਇਸ ਮਾਇਆ ਦੀ ਫਾਹੀ ਤੋਂ ਬਚਦਾ ਓਹੀ ਹੈ, ਜਿਸ ਨੂੰ ਉਹ ਸਰਬ ਸ਼ਕਤੀਮਾਨ ਪੁਰਖ ਜੋ ਬੇ-ਅੰਤ ਹੈ ਬਚਾਅ ਲਵੇ।

ਪ੍ਰ: ਕੀ ਕੋਈ ਬਚਿਆ ਭੀ ਹੈ?

ਉ:੧੪. ਹਾਂ! ਗੁਰੂ ਸਾਹਿਬ ਕਹਿੰਦੇ ਹਨ, ਉਹ ਹਰੀ ਦੇ ਦਾਸ ਬਚੇ ਹਨ, ਜਿਨ੍ਹਾਂ ਨੇ ਆਪਣੀ ਸੁਰਤ ਨੂੰ ਸੰਸਾਰ ਵਲੋਂ ਤੋੜ, ਹਰੀ ਵਲ ਜੋੜ ਲਿਆ ਹੈ, ਉਨ੍ਹਾਂ ਤੋਂ ਮੈਂ ਸੌ ਵਾਰੀ ਸਦਕੇ ਹਾਂ।੪।੨੧।੯੧।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਜੀਵ ਮਾਇਆ ਜਾਲ ਵਿਚ ਕਿਸ ਤਰ੍ਹਾਂ ਫਸਦਾ ਹੈ ਅਤੇ ਛੁੱਟ ਕਿਵੇਂ ਸਕਦਾ ਹੈ? ਮਾਇਆ ਦਾ ਇਹ ਜਾਲ ਸਾਰੇ ਸੰਸਾਰ ਵਿਚ ਹੀ ਪਸਰਿਆ ਹੋਇਆ ਹੈ, ਉਸ ਵਿਚ ਵਿਸ਼ਿਆਂ ਦਾ ਚੋਗਾ ਖਿਲਰਿਆ ਹੈ, ਇਸ ਜੀਵ ਦੇ ਅੰਦਰ ਵਿਸ਼ੇ ਭੋਗਾਂ ਦੀ ਤ੍ਰਿਸ਼ਨਾ ਹੈ, ਜਿਸ ਕਰਕੇ ਇਹ ਫਸ ਜਾਂਦਾ ਹੈ, ਇਸ ਮਾਇਆ ਜਾਲ ਵਿਚ। ਉਸ ਵਿਚੋਂ ਇਹ ਨਿਕਲ ਨਹੀਂ ਸਕਦਾ ਕਿਉਂਕਿ ਇਹ ਜੀਵ ਨਹੀਂ ਪਛਾਣਦਾ ਕਿ ਇਹ ਭੋਗ ਸਦੀਵੀ ਨਹੀਂ ਹਨ, ਇਹ ਫਾਹੀਆਂ ਹਨ। ਇਹ ਜਨਮ ਮਰਨ ਦੇਣ ਵਾਲੇ ਦੁਖਦਾਈ ਕੌੜੇ ਫਲ ਹਨ। ਵੇਖੋ, ਹਰਨ ਮਿੱਠੇ ਸ਼ਬਦ ਕਰ ਕੇ ਫਸ ਗਿਆ, ਹਾਥੀ ਨੂੰ ਪਿਆਰੀ ਛੋਹ ਨੇ ਗ਼ੁਲਾਮ ਬਣਾ ਲਿਆ, ਪਤੰਗਾ ਰੂਪ ਵਿਚ ਸੜ ਮੋਇਆ, ਮੱਛੀ ਨੂੰ ਜ਼ਬਾਨ ਦਾ ਚਸਕਾ ਲੈ ਡੁੱਬਾ, ਭੌਰੇ ਨੂੰ ਸੁਗੰਧੀ ਨੇ ਟੁਕੜੇ ਟੁਕੜੇ ਕਰ ਦਿੱਤਾ।

ਰਾਗ ਕੰਨਾਂ ਨਾਲ ਦੂਰ ਰਹਿ ਕੇ ਸੁਣਿਆ ਜਾ ਸਕਦਾ ਸੀ, ਹਾਥੀ ਹਥਨੀ ਦਾ ਬੁੱਤ ਦੂਰੋਂ ਦੇਖ ਸਕਦਾ ਸੀ, ਪਤੰਗਾ ਦੂਰੋਂ ਦੀਪਕ ਦੇ ਦਰਸ਼ਨ ਕਰ ਸਕਦਾ ਸੀ, ਮੱਛੀ ਦੂਰ ਰਹਿ ਕੇ ਕੁੰਡੀ ਤੋਂ ਬਚ ਸਕਦੀ ਸੀ, ਭੌਰਾ ਬਹੁਤਾ ਲਾਲਚੀ ਨ ਬਣਦਾ ਤਾਂ ਸੁਗੰਧੀ ਮਾਣ ਕੇ ਕੇਵਲ ਫੁੱਲ ਦੇ ਬੰਦ ਹੋਣ ਤੋਂ ਪਹਿਲਾਂ ਬਚ ਕੇ ਜਾ ਸਕਦਾ ਸੀ। ਪਰ, ਹੇ ਲਾਲਚ! ਤੂੰ ਬਹੁਤੀ ਬੁਰੀ ਬਲਾ ਵੇਖਿਆ। ਨਾ ਤੇਰੇ ਕੋਲੋਂ ਤੇਜ ਦੌੜਨ ਵਾਲਾ ਬਨ ਹਰਨ ਬਚ ਸਕਿਆ, ਨਾ ਹੀ ਤੈਥੋਂ ਅਕਲਮੰਦ ਬਲਵਾਨ ਹਾਥੀ ਬਚ ਸਕਿਆ, ਨਾ ਤੇਰੇ ਕੋਲੋਂ ਖੰਭਾਂ ਵਾਲੇ ਪਤੰਗੇ ਅਤੇ ਭੌਰੇ ਬਚ ਸਕੇ ਅਤੇ ਨਾ ਹੀ ਤੇਰੇ ਜਾਲ ਤੋਂ ਵਿਸ਼ਾਲ ਸਾਗਰ ਵਿਚ ਰਹਿਣ ਵਾਲੀ ਮੱਛੀ ਹੀ ਬਚ ਸਕੀ।

ਲੋਭੀ ਆਦਮੀ ਹਲਕਾ ਕੁੱਤਾ ਹੈ, ਪਾਗਲ ਕੁੱਤਾ ਹੈ। ਪਾਗਲ ਕੁੱਤੇ ਨੂੰ ਆਪਣੇ ਮਾਲਕ ਦੀ ਪਛਾਣ ਭੁੱਲ ਜਾਂਦੀ ਹੈ। ਪਾਗਲ ਕੁੱਤਾ ਆਪਣੇ ਅਤੇ ਬਗਾਨੇ ਵਿਚਲੇ ਫ਼ਰਕ ਨੂੰ ਭੁੱਲ ਜਾਂਦਾ ਹੈ। ਪਾਗਲ ਕੁੱਤਾ ਪਿਆਸਾ ਹੀ ਮਰਦਾ ਹੈ, ਪਰ ਉਹ ਪਾਣੀ ਪੀ ਨਹੀਂ ਸਕਦਾ। ਪਾਣੀ ਵੇਖ ਕੇ ਉਸ ਦੇ ਗਲੇ ਦੀਆਂ ਗੰਢਾਂ ਪਾਗਲ ਕੁੱਤੇ ਦਾ ਗਲਾ ਘੁੱਟ ਦੇਂਦੀਆਂ ਹਨ।

ਕੁੱਤਾ ਪਾਗਲ ਕਿਉਂ ਹੋਇਆ? ਇਸ ਕਰਕੇ ਕਿ ਉਸ ਨੇ ਉਹ ਚੀਜ਼ ਖਾ ਲਈ ਜਿਹੜੀ ਉਸ ਦੀ ਨਹੀਂ ਸੀ, ਜਿਹੜੀ ਉਸ ਦੇ ਮਾਲਕ ਨੇ ਉਸ ਨੂੰ ਨਹੀਂ ਸੀ ਖਵਾਈ। ਸਹੀ ਜਾਣੋ ਮਨੁੱਖ ਵੀ ਪਾਗਲ ਉਸੇ ਵੇਲੇ ਹੁੰਦਾ ਹੈ, ਜਦੋਂ ਉਹ ਆਪਣੀ ਹਲਾਲ ਦੀ ਕਮਾਈ ਨੂੰ ਛੱਡ ਕੇ ਕਿਸੇ ਦੀ ਕਮਾਈ ਖੋਹਣ ਲਗ ਪੈਂਦਾ ਹੈ।

ਅਸੀਂ ਵੇਖਦੇ ਹੀ ਹਾਂ ਕਿ ਲਾਲਚੀ ਆਪਣੇ ਖਾਣ ਲਈ ਇਕੱਠਾ ਨਹੀਂ ਕਰਦਾ, ਉਹ ਕੇਵਲ ਜੋੜਨ ਲਈ ਇਕੱਠਾ ਕਰਦਾ ਹੈ। ਲਾਲਚੀ ਅਰਾਮ ਨਹੀਂ ਕਰ ਸਕਦਾ, ਕੋਈ ਸੁੱਖ ਨਹੀਂ ਲੈ ਸਕਦਾ, ਉਸ ਦੇ ਮੂੰਹੋਂ ਹਰ ਸਮੇਂ ਕੁੜੱਤਣ ਭਰੀਆਂ ਗੱਲਾਂ ਦੀ ਜ਼ਹਿਰੀਲੀ ਝੱਗ ਡਿਗਦੀ ਰਹਿੰਦੀ ਹੈ। ਉਹ ਹਰ ਗੱਲ ਲਾਲਚ ਭਰੇ ਜ਼ਹਿਰ ਦੀ ਕਰਦਾ ਹੈ, ਕਿਉਂਕਿ ਉਸ ਦੇ ਅੰਦਰ ਜ਼ਹਿਰ ਹੀ ਭਰਿਆ ਹੁੰਦਾ ਹੈ, ਉਸ ਦੇ ਬਾਹਰ ਜ਼ਹਿਰ ਹੁੰਦਾ ਹੈ, ਉਹ ਕੇਵਲ ਆਪ ਹੀ ਹਲਕਾ ਨਹੀਂ ਹੁੰਦਾ, ਉਹ ਆਪਣੇ ਸਾਰੇ ਪਰਵਾਰ ਨੂੰ ਭੀ ਹਲਕਾ ਕਰਦਾ ਹੈ, ਉਹ ਆਪਣੇ ਸੱਜਣਾਂ ਮਿੱਤਰਾਂ ਨੂੰ ਭੀ ਹਲਕਾ ਕਰਦਾ ਹੈ। ਸੋ, ਮਾਇਆ ਨੇ ਇਸ ਸਾਰੇ ਸੰਸਾਰ ਵਿਚ ਜਾਲ ਲਾਇਆ ਹੈ ਅਤੇ ਇਸ ਵਿਚ ਵਿਕਾਰਾਂ ਦਾ ਚੋਗਾ ਖਿਲਾਰ ਦਿੱਤਾ ਹੈ, ਜਿਹੜੇ ਜੀਵ-ਪੰਛੀ ਇਕ ਵਾਰ ਇਸ ਭੋਗਾਂ ਦੇ ਚੋਗਾਂ ਵਿਚ ਫਸ ਗਏ, ਉਹ ਮੁੜ ਬਚ ਕੇ ਕਿਧਰੇ ਜਾ ਨਹੀਂ ਸਕਦੇ। ਹਾਂ, ਕੇਵਲ ਉਹੋ ਹੀ ਬਚ ਸਕਦੇ ਹਨ, ਜਿਨ੍ਹਾਂ ਦੀ ਪ੍ਰਭੂ ਆਪ ਹੱਥ ਦੇ ਕੇ ਰੱਖਿਆ ਕਰੇ, ਉਹ ਆਪਣੀ ਸੁਰਤ ਪ੍ਰਭੂ ਦੇ ਚਰਨਾਂ ਵਿਚ ਜੋੜਨ।

## ਸਿਰੀਰਾਗੁ ਮਹਲਾ ੫ ਘਰੁ ੨ ॥

**੧. ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥**
**੨. ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥**
**੩. ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥**
**੪. ਕਿਆ ਥੋੜੜੀ ਬਾਤ ਗੁਮਾਨੁ ॥੧॥ਰਹਾਉ॥**
**੫. ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥**
**੬. ਕਿਆ ਤੂੰ ਰਤਾ ਗਿਰਸਤ ਸਿਉ**
**ਸਭ ਫੁਲਾ ਕੀ ਬਾਗਾਤਿ ॥੨॥**
**੭. ਮੇਰੀ ਮੇਰੀ ਕਿਆ ਕਰਹਿ**
**ਜਿਨਿ ਦੀਆ ਸੋ ਪ੍ਰਭੁ ਲੋੜਿ ॥**
**੮. ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥**
**੯. ਲਖ ਚਉਰਾਸੀਹ ਭ੍ਰਮਤਿਆ**
**ਦੁਲਭ ਜਨਮੁ ਪਾਇਓਇ ॥**
**੧੦. ਨਾਨਕ ਨਾਮੁ ਸਮਾਲਿ ਤੂੰ**
**ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥**

***ਪਦ ਅਰਥ :*** ਗੋਇਲਿ—ਮੀਂਹ ਦੇ ਨਾ ਪੈਣ ਕਰ ਕੇ ਪੱਠੇ ਨ ਹੋਣ, ਤਾਂ ਗੁੱਜਰ ਲੋਕ ਆਪਣੇ ਮਾਲ ਡੰਗਰਾਂ ਨੂੰ ਦੂਜੇ ਇਲਾਕੇ ਵਿਚ (ਜਿਥੇ ਪੱਠੇ ਹੋਵਣ) ਲੈ ਜਾਂਦੇ ਹਨ, ਉਸ ਜਗ੍ਹਾ ਦਾ ਨਾਮ ਗੋਇਲ ਹੈ। ਗੋਇਲੀ—ਜੋ ਡੰਗਰ ਚਰਾਨ ਵਾਸਤੇ ਲਿਆਇਆ ਹੈ, ਉਸ ਨੂੰ ਗੋਇਲੀ ਕਿਹਾ ਜਾਂਦਾ ਹੈ। ਡੰਫੁ—ਦੰਭ, ਦਿਖਾਵਾ। ਮੁਹਲਤਿ—ਸਮਾਂ, ਸਮੇਂ ਦੀ ਅਉਧੀ। ਪਸਾਰੁ—ਫੈਲਾਉ, ਪਸਾਰਾ। ਬਾਗਾਤਿ—ਬਾਗ। ਸਰਪਰ—ਜਦ ਕਦ, ਜ਼ਰੂਰੀ, ਹਰ ਹਾਲਤ ਵਿਚ। ਭ੍ਰਮਤਿਆ—ਟੱਕਰਾਂ ਮਾਰਦਿਆਂ। ਦਿਨੁ—ਮੌਤ ਦਾ।

***ਅਰਥ :***

**ਪ੍ਰ:** ਕੀ, ਇਸ ਮਨੁੱਖ ਦੇ ਸੰਸਾਰ ਵਿਚ ਰਹਿਣ ਦਾ ਸਮਾਂ ਭੀ ਨੀਅਤ ਹੈ ?

**ਉ:** ੧. ਹੇ ਜੀਵ! ਤੂੰ ਸੰਸਾਰ ਵਿਚ ਇਉਂ ਹੀ ਆਇਆ ਹੈਂ, ਜਿਵੇਂ ਇਕ ਵਾਗੀ ਵਿਅਕਤੀ ਤੌਰ ਉਪਰ ਚਾਰਾਗਾਹ ਵਿਚ ਪਸ਼ੂਆਂ ਨੂੰ ਚਰਾਉਣ ਲਈ ਆਇਆ ਹੈ, ਉਸ ਨੇ ਉਥੇ ਥੋੜ੍ਹਾ ਜਿਹਾ ਸਮਾਂ ਰਹਿਣ ਕਰ ਕੇ, ਉਹ ਉਸ ਥਾਂ ਉਪਰ ਰਿਹਾਇਸ਼ ਦਾ ਕੋਈ ਵੱਡਾ ਅਡੰਬਰ ਨਹੀਂ ਕਰਦਾ। ਉਸ ਵਾਗੀ ਵਾਂਗ ਹੇ ਜੀਵ!

੨. ਜਦੋਂ ਤੇਰਾ ਨੀਅਤ ਸਮਾਂ ਪੂਰਾ ਹੋ ਗਿਆ ਤਾਂ ਇਥੋਂ ਤੈਨੂੰ ਟੁਰਨਾ ਪੈਣਾ ਹੈ, ਇਸ ਲਈ ਤੂੰ ਆਪਣੇ ਘਰ-ਬਾਰ ਦੀ ਸੰਭਾਲ ਕਰ, ਰੱਖਿਆ ਕਰ ਲੈ, ਕਿ ਜਿਥੋਂ ਤੂੰ ਆਇਆ ਸੈਂ, ਉਥੇ ਤੈਨੂੰ ਅਵੱਸ਼ ਹੀ ਜਾਣਾ ਪੈਣਾ ਹੈ।੧।

੩. ਹੇ ਮਨ! ਤੂੰ ਹਰੀ ਦੇ ਗੁਣ ਗਾ ਅਤੇ ਪਿਆਰ ਨਾਲ ਸਤਿਗੁਰਾਂ ਦੀ ਸੇਵਾ ਕਰ ਕਿਉਂਕਿ ਇਹ ਤੇਰਾ ਜੀਵਨ ਥੋੜ੍ਹੇ ਸਮੇਂ ਲਈ ਹੈ ਅਤੇ ਇਹ ਸਾਰੇ ਸੰਸਾਰਕ ਪਦਾਰਥ ਨਾਸਵੰਤ ਹਨ।

੪. ਇਸ ਲਈ ਤੂੰ ਦਸ, ਇਸ ਥੋੜ੍ਹੀ ਜਿੰਨੀ ਗੱਲ ਦਾ ਹੰਕਾਰ ਕੀ ਕਰਨਾ ਹੋਇਆ।੧।ਰਹਾਉ।

੫. ਹੇ ਪ੍ਰਾਣੀ! ਤੂੰ ਹੋਰ ਸੋਚ ਕਰ, ਤੇਰਾ ਇਸ ਸੰਸਾਰ ਵਿਚ ਰਹਿਣਾ ਇਸੇ ਤਰ੍ਹਾਂ ਹੈ, ਜਿਵੇਂ ਰਾਤ ਦੇ ਪ੍ਰਾਹੁਣੇ ਜੋ ਪਰਭਾਤੇ ਉੱਠ ਕੇ ਤੁਰ ਪੈਂਦੇ ਹਨ।

੬. ਇਸ ਲਈ ਤੂੰ ਦਸ, ਇਸ ਗ੍ਰਿਹਸਤ ਵਿਚ ਕਿਉਂ ਖਚਤ ਹੋ ਰਿਹਾ ਹੈਂ, ਇਹ ਤੂੰ ਜੋ ਕੁਝ ਵੀ ਤੱਕਦਾ ਹੈਂ, ਇਹ ਤਾਂ ਸਭ ਕੁਝ ਫੁੱਲਾਂ ਦੇ (ਬਾਗਾਤਿ) ਖਿੜਾਉ ਵਾਂਗ ਹੈ, ਭਾਵ ਜਿਵੇਂ ਖਿੜਿਆ ਫੁੱਲ ਮਨ ਨੂੰ ਤਾਂ ਲੁਭਾਉਂਦਾ ਹੈ, ਪਰ ਉਹ ਹੁੰਦਾ ਕੁਝ ਛਿਨਾਂ ਦਾ ਹੀ ਪ੍ਰਾਹੁਣਾ ਹੈ, ਇਸੇ ਤਰ੍ਹਾਂ ਗ੍ਰਿਹਸਤ, ਮਨ ਨੂੰ ਤਾਂ ਸੁੰਦਰ ਭਾਸ ਰਿਹਾ ਹੈ, ਪਰ ਇਹ ਸੁੰਦਰਤਾ ਥੋੜ੍ਹੇ ਛਿਨਾਂ ਦੀ ਦਿਸ ਰਹੀ ਹੈ।੨।

੭. ਹੇ ਭੋਲਿਆ! ਇਸ ਜਗਤ ਦੀਆਂ ਤਨ, ਧਨ, ਪੁੱਤਰ, ਇਸਤਰੀ ਆਦਿ ਵਸਤਾਂ ਨੂੰ ਦਾਅਵੇ ਬੰਨ੍ਹ ਕੇ ਕੀ ਤੂੰ ਪਿਆ ਮੇਰੀ ਮੇਰੀ ਕਰਦਾ ਹੈਂ ? ਜਿਸ ਮਾਲਕ ਨੇ ਇਹ ਸਾਰੇ ਪਦਾਰਥ ਦਿਤੇ ਹਨ, ਉਸ ਪ੍ਰਭੂ ਨੂੰ ਢੂੰਢ ਲੈ, ਲੱਭ ਲੈ।

੮. ਇਹ ਯਕੀਨ ਕਰ ਲੈ ਕਿ ਇਸ ਕੂੜੇ ਸੰਸਾਰ ਤੋਂ (ਸਰਪਰ) ਜ਼ਰੂਰ ਹੀ ਉੱਠ ਕੇ ਚਲੇ ਜਾਣਾ ਹੈ, ਇਹ ਲੱਖਾਂ ਕਰੋੜਾਂ ਰੁਪਏ ਜੋ ਪਾਪਾਂ ਨਾਲ ਇਕੱਠੇ ਕੀਤੇ ਹਨ, ਇਹ ਸਭ ਇਥੇ ਹੀ ਛੱਡ ਕੇ ਚਲਾ ਜਾਏਂਗਾ।੩।

੯. ਹੇ ਮਨੁੱਖ! ਤੂੰ ਜ਼ਰਾ ਸੋਚ ਤਾਂ ਸਹੀ, ਕਿ ਚੁਰਾਸੀ ਲੱਖ ਜੂਨਾਂ ਵਿਚ ਭੌਂਦਿਆਂ ਭੌਂਦਿਆਂ ਹੁਣ ਤੂੰ ਇਹ ਮਨੁੱਖ ਜਾਮਾ ਜਿਸ ਦਾ ਮੁੜ-ਮੁੜ ਲੱਭਣਾ ਕਠਨ ਹੈ, ਇਸ ਨੂੰ ਪਾਇਆ ਹੈ।

੧੦. ਸਤਿਗੁਰੂ ਜੀ ਆਖਦੇ ਹਨ, ਤੂੰ ਨਾਮ ਨੂੰ ਚੇਤੇ ਕਰ, ਕਿਉਂਕਿ ਉਹ ਚਲੇ ਜਾਣ ਵਾਲਾ ਮੌਤ ਦਾ ਆਖ਼ਰੀ ਦਿਨ ਸ਼ੀਘਰ ਹੀ ਨੇੜੇ ਆ ਰਿਹਾ ਹੈ।੪।੨੨।੯੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ, ਇਸ ਮਨੁੱਖ ਦਾ ਥੋੜ੍ਹਾ ਸਮਾਂ ਸੰਸਾਰ ਵਿਚ ਰਹਿਣ ਦਾ ਦਸ ਕੇ, ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਲੱਭਣ ਦਾ ਉਪਦੇਸ਼ ਦਿੱਤਾ ਹੈ। ਇਸ ਖ਼ਿਆਲ ਦੀ ਸਪਸ਼ਟਤਾ ਲਈ ਸਾਡੀ ਵਰਤੋਂ ਵਿਚ ਆਉਣ ਵਾਲੇ ਇਕ ਦੋ ਉਦਾਹਰਣ ਅੰਕਤ ਕੀਤੇ ਹਨ। ਪੰਜਾਬ ਅੰਦਰ ਪਹਿਲੇ ਬਾਰਾਂ ਹੁੰਦੀਆਂ ਸਨ, ਜਿਥੇ ਬਰਸਾਤ ਵਿਚ ਮੱਝਾਂ ਗਊਆਂ ਵਾਲੇ ਆਪਣਾ ਵੱਗ ਲੈ ਜਾਂਦੇ ਸਨ। ਇਨ੍ਹਾਂ ਵਾਗੀਆਂ ਦਾ ਇਤਿਹਾਸ ਬੜਾ ਪੁਰਾਣਾ ਅਤੇ ਵਿਸ਼ਾਲ ਹੈ। ਵਾਗੀ ਆਪਣੇ ਵੱਗ ਚਰਾਉਣ ਲਈ ਆਪਣੇ ਘਰ ਛੱਡ ਕੇ ਦੂਰ ਦੂਰ ਦੀਆਂ ਚਾਰਾਗਾਹਾਂ ਵਿਚ ਚਲੇ ਜਾਂਦੇ ਸਨ ਅਤੇ ਜਦੋਂ, ਜਦੋਂ ਘਾਹ ਦੀ ਰੁਤ ਖ਼ਤਮ ਹੋ ਜਾਂਦੀ, ਜਾਂ ਕਾਲ ਦਾ ਸਮਾਂ ਲੰਘ ਜਾਂਦਾ ਸੀ ਤਾਂ ਉਹ ਆਪਣੇ ਮਾਲ ਡੰਗਰਾਂ ਨੂੰ ਸੰਭਾਲ ਕੇ ਆਪਣੇ ਘਰ ਲੈ ਆਉਂਦੇ ਸਨ। ਪਰ, ਗੋਇਲ ਵਾਸੇ ਵਿਚ ਰਹਿੰਦਿਆਂ ਉਨ੍ਹਾਂ ਨੂੰ ਸਦਾ ਹੀ ਯਾਦ ਰਹਿੰਦਾ ਸੀ ਕਿ ਉਹ ਇਕ ਨੀਅਤ ਸਮੇਂ ਲਈ ਘਾਹ ਦੇ ਮੈਦਾਨਾਂ ਵਿਚ ਆਏ ਹਨ, ਜਦੋਂ ਚਾਰਾ ਖ਼ਤਮ ਹੋ ਗਿਆ, ਉਨ੍ਹਾਂ ਨੇ ਉਥੋਂ ਟੁਰ ਆਉਣਾ ਹੈ। ਉਹ ਉਥੇ ਘਰ ਨਹੀਂ ਸਨ ਬਣਾਉਂਦੇ। ਪੱਕੀ ਰਿਹਾਇਸ਼ ਦਾ ਪ੍ਰਬੰਧ ਨਹੀਂ ਸਨ ਕਰਦੇ।

ਠੀਕ ਇਸੇ ਤਰ੍ਹਾਂ ਮਨੁੱਖ ਪ੍ਰਾਲਬਧ ਦਾ ਚੋਗਾ ਚੁਗਣ ਲਈ ਸੰਸਾਰ ਵਿਚ ਆਇਆ ਹੈ, ਇਸ ਦੇ ਇਥੋਂ ਚਲੇ ਜਾਣ ਦਾ ਦਿਨ ਨੀਅਤ ਹੈ ਅਤੇ ਜਦੋਂ ਚੋਗਾ ਖ਼ਤਮ ਹੋ ਗਿਆ, ਇਸ ਨੂੰ ਉਸੇ ਵੇਲੇ ਇਥੋਂ ਜਾਣਾ ਪੈਣਾ ਹੈ।

ਦੂਸਰਾ ਹੋਰ ਦ੍ਰਿਸ਼ਟਾਂਤ ਦੇਂਦੇ ਹਨ। ਪ੍ਰਾਹੁਣੇ ਕਿਸੇ ਥਾਂ 'ਤੇ ਜਾਂਦੇ ਹਨ, ਉਥੇ ਉਨ੍ਹਾਂ ਦਾ ਬੜਾ ਆਦਰ-ਸਨਮਾਨ ਹੁੰਦਾ ਹੈ, ਉਨ੍ਹਾਂ ਨੂੰ ਵਧ ਤੋਂ ਵਧ ਸਤਿਕਾਰ ਪਿਆਰ ਤੇ ਖਾਣ ਨੂੰ ਦਿੱਤਾ ਜਾਂਦਾ ਹੈ। ਪਰ, ਉਹ ਅੰਦਰੋਂ ਜਾਣਦੇ ਹੁੰਦੇ ਹਨ, ਕਿ ਉਨ੍ਹਾਂ ਨੇ ਕੇਵਲ ਇਕ ਰਾਤ ਹੀ ਕੱਟਣੀ ਹੈ ਅਤੇ ਉਹ ਸਵੇਰੇ ਹੀ ਉੱਠ ਕੇ ਆਪਣੇ ਘਰ ਦੇ ਰਾਹ 'ਤੇ ਟੁਰ ਪੈਂਦੇ ਹਨ।

ਮਨੁੱਖ ਦੇ ਪਰਵਾਰ ਦਾ ਇਕ ਇਕ ਜੀਵ ਜਾਣੋ ਇਕ ਬਾਗ ਹੈ। ਇਕ ਪਰਵਾਰ ਨਹੀਂ, ਇਹ ਤਾਂ ਬਾਗਾਂ ਦੀ ਦੁਨੀਆ ਹੈ। ਮਨੁੱਖ ਇਨ੍ਹਾਂ ਰੰਗ-ਬਰੰਗੇ ਫੁੱਲਾਂ ਦੇ ਰੰਗਾਂ ਅਤੇ ਮਹਿਕਾਂ ਵਿਚ ਆਪਾ ਭੁਲਿਆ ਹੋਇਆ ਹੈ। ਇਸ ਨੂੰ ਇਹ ਭੁੱਲ ਗਿਆ ਕਿ ਮੌਤ ਦਾ ਦਿਨ ਸਿਰ 'ਤੇ ਖਲੋਤਾ ਹੈ ਅਤੇ ਇਹ ਭੀ ਭੁੱਲ ਗਿਆ ਕਿ ਲੱਖਾਂ, ਕਰੋੜਾਂ ਤੇ ਸਾਰੇ ਪਰਵਾਰ ਨੇ ਇਥੇ ਹੀ ਰਹਿ ਜਾਣਾ ਹੈ। ਇਹ ਗੱਲ ਇਕ ਯਾਦ ਰੱਖਣ ਵਾਲੀ ਸੀ। ਉਹ ਇਹ ਕਿ ਜਿਸ ਨੇ ਇਹ ਸਾਰਾ ਪਰਵਾਰ ਅਤੇ ਖ਼ੁਸ਼ੀਆਂ ਦਿੱਤੀਆਂ ਹਨ, ਉਸ ਨੂੰ ਯਾਦ ਕਰੀਏ। ਅੰਤ ਵਿਚ ਉਪਦੇਸ਼ ਦਿੱਤਾ ਹੈ ਕਿ ਐ ਜੀਵ! ਕਈ ਜੂਨਾਂ ਵਿਚ ਭਟਕ ਕੇ ਇਹ ਮਨੁੱਖਾ ਜਨਮ ਲੱਭਾ ਹੈ, ਇਸ ਨੂੰ ਸਫਲ ਕਰ, ਨਾਮ ਜਪ, ਕਿਉਂਕਿ ਮੌਤ ਦਾ ਦਿਨ ਹਰ ਰੋਜ਼ ਨੇੜੇ ਆ ਰਿਹਾ ਹੈ।

**ਸਿਰੀਰਾਗੁ ਮਹਲਾ ੫ ॥**

**੧. ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥**
**੨. ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥**
**੩. ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥**
**੪. ਧੰਨੁ ਸੁ ਤੇਰਾ ਥਾਨੁ ॥੧॥ਰਹਾਉ॥**

**੫. ਜਿਚਰੁ ਵਸਿਆ ਕੰਤੁ ਘਰਿ**
**ਜੀਉ ਜੀਉ ਸਭਿ ਕਹਾਤਿ ॥**
**੬. ਜਾ ਉਠੀ ਚਲਸੀ ਕੰਤੜਾ**
**ਤਾ ਕੋਇ ਨ ਪੁਛੈ ਤੇਰੀ ਬਾਤ ॥੨॥**
**੭. ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥**
**੮. ਗੁਰ ਮਿਲਿ ਚਜੁ ਅਚਾਰੁ ਸਿਖੁ**
**ਤੁਧੁ ਕਦੇ ਨ ਲਗੈ ਦੁਖੁ ॥੩॥**
**੯. ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰੁ ॥**
**੧੦. ਨਾਨਕ ਧੰਨੁ ਸੋਹਾਗਣੀ**
**ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥**

***ਪਦ ਅਰਥ :*** ਤਿਚਰੁ—ਉਤਨਾ ਚਿਰ। ਜਿਚਰੁ—ਜਿੰਨਾ ਚਿਰ। ਸੁਹੇਲੜੀ—ਸੁਖ ਵਾਲੀ। ਸਾਥੀ—ਜੀਵਾਤਮਾ। ਧਨ—ਇਸਤਰੀ। ਰਾਲਿ—ਰਲ ਗਈ, ਰਲ ਜਾਂਦੀ ਹੈ। ਬੈਰਾਗੁ—ਉਦਾਸੀ, ਉਪਰਾਮਤਾ, ਨਿਰਮੋਹਤਾ। ਕੰਤੁ—ਆਤਮਾ। ਜੀਉ ਜੀਉ—ਜੀ ਆਇਆਂ ਨੂੰ। ਕਹਾਤਿ—ਕਹਿੰਦੇ ਹਨ। ਉਠੀ ਚਲਸੀ—ਜੀਵਾਤਮਾ ਵਿਚੋਂ ਨਿਕਲ ਗਿਆ। ਬਾਤ—ਹਾਲ ਚਾਲ। ਪੇਈਅੜੈ—ਸੰਸਾਰ ਵਿਚ। ਸਾਹੁਰੜੈ—ਪ੍ਰਲੋਕ ਵਿਚ। ਵੰਞਣਾ—ਜਾਣਾ। ਚਜੁ—ਵੱਲ, ਜਾਚ। ਅਚਾਰੁ—ਕਰਮ। ਮੁਕਲਾਵਣਹਾਰੁ—ਇਹ ਇਕ ਪੁਰਾਣੀ ਰਸਮ ਸੀ ਕਿ ਕਾਕੀ ਵਿਆਹ ਹੋਣ ਮਗਰੋਂ, ਪੇਕੇ ਘਰ ਹੀ ਰਹਿੰਦੀ, ਮੁਟਿਆਰ ਹੋਣ ਪਰ ਸਹੁਰੇ ਜਾਂਦੀ, ਭਾਵ ਉਸ ਨੂੰ ਅਵੱਸ਼ ਹੀ ਸਹੁਰੇ ਜਾਣਾ ਪੈਂਦਾ ਸੀ, ਇਥੇ ਭਾਵ ਹੈ ਸਾਰਿਆਂ ਦੇ ਮਰ ਜਾਣ ਦਾ, ਇਸ ਲੋਕ ਪੇਕੇ ਘਰ ਸਦਾ ਨਹੀਂ ਰਹਿਣਾ ਅਤੇ ਸਹੁਰੇ ਘਰ ਪ੍ਰਲੋਕ ਵਿਚ ਜਾਣਾ ਪੈਣਾ ਹੈ।

***ਅਰਥ :***

੧. ਹੇ ਦੇਹ! ਤੂੰ ਉਨਾਂ ਚਿਰ ਹੀ ਸੁਖੀ ਵਸਦੀ ਹੈ, ਜਿਤਨਾ ਚਿਰ ਤੇਰਾ ਸਾਥੀ ਤੇਰੇ ਨਾਲ ਆਇਆ ਹੋਇਆ ਜੀਵਾਤਮਾ ਤੇਰੇ ਨਾਲ ਵਸਦਾ ਹੈ।

੨. ਜਦੋਂ ਸਾਥੀ ਜੀਵਾਤਮਾ ਉੱਠ ਟੁਰਦਾ ਹੈ ਤਾਂ ਇਹ ਦੇਹ ਰੂਪੀ ਇਸਤਰੀ ਮਿੱਟੀ ਵਿਚ ਰਲ ਜਾਂਦੀ ਹੈ।੧।

੩. ਇਹ ਜੀਵਾਂ ਦੀ ਦਸ਼ਾ ਨੂੰ ਤੱਕ ਕੇ, ਮਨ ਵਿਚ ਵੈਰਾਗ ਹੋ ਗਿਆ ਹੈ ਅਤੇ ਉਹ ਵਾਹਿਗੁਰੂ ਦੇ ਦਰਸ਼ਨ ਦੇਖਣ ਦਾ ਚਾਉ ਜਾਗ ਪਿਆ ਹੈ।

ਬ੍ਰਹਮਲੋਕ ਲੌ ਭੋਗ ਜੋ ਚਹੈ ਸਭਨ ਕਉ ਤਜਾਗ॥
ਵੇਦ ਅਰਥ ਗਜਾਤਾ ਮੁਨੀ ਕਹਿਤ ਤਾਂਹਿ ਵੈਰਾਗ॥
*(ਵਿਚਾਰ ਸਾਗਰ)*

੪. ਹੇ ਵਾਹਿਗੁਰੂ! ਉਹ ਤੇਰਾ ਸਥਾਨ ਧੰਨ ਹੈ, ਜਿਥੇ ਤੂੰ ਵੱਸਦਾ ਹੈ।੧।ਰਹਾਉ।

੫. ਜਿਤਨਾ ਚਿਰ ਘਰ ਦਾ ਮਾਲਕ (ਜੀਵ) ਘਰ (ਦੇਹ) ਵਿਚ ਵੱਸਦਾ ਹੈ, ਉਤਨਾ ਚਿਰ ਤਾਂ ਸਾਰੇ ਇਸ ਨੂੰ ਜੀ, ਜੀ ਕਹਿੰਦੇ ਹਨ, (ਪਰ):

੬. ਹੇ ਦੇਹ! ਜਦ ਤੇਰਾ ਮਾਲਕ ਉੱਠ ਕੇ ਤੁਰ ਜਾਏਗਾ, ਤਦ ਤੇਰੀ ਕੋਈ ਵੀ ਗੱਲ ਨਹੀਂ ਪੁਛੇਗਾ, ਭਾਵ, ਦਬ, ਸਾੜ ਜਾਂ ਜਲ ਪ੍ਰਵਾਹ ਕਰ ਕੇ ਮਾਨੋ ਸੁਟ ਦੇਂਦੇ ਹਨ।੨।

(ਅੱਗੇ ਜੀਵਾਤਮਾ ਨੂੰ ਇਸਤ੍ਰੀ ਰੂਪ ਵਿਚ ਉਪਦੇਸ਼ ਕਰਦੇ ਹਨ) ਕਿ:

੭. ਐ ਜੀਵਾਤਮਾ! ਤੂੰ ਪੇਕੇ ਘਰ ਹੁੰਦਿਆਂ ਭਾਵ ਜਗਤ ਵਿਖੇ ਸਰੀਰ ਵਿਚ ਹੁੰਦਿਆਂ ਤੂੰ ਪਤੀ-ਪ੍ਰਮੇਸ਼ਰ ਦੀ ਸੇਵਾ ਕਰ ਤਾਂ ਤੂੰ ਸਹੁਰੇ ਘਰ ਪ੍ਰਲੋਕ ਵਿਚ ਸੁਖੀ ਵਸੇਂਗੀ ਭਾਵ ਤੂੰ ਸੁਖੀ ਵਸੇਂਗੀ।

੮. ਇਹ ਸਾਰੀ ਜਾਚ ਅਤੇ ਕਾਰਜ ਕਰਨ ਦਾ ਤਰੀਕਾ, ਤੂੰ ਗੁਰੂ ਨੂੰ ਮਿਲ ਕੇ ਸਿਖ, ਫਿਰ ਤੈਨੂੰ ਆਵਾਗਵਨ ਆਦਿ ਦਾ ਦੁਖ ਕਦੇ ਨਹੀਂ ਲਗੇਗਾ।੩।

੯. ਯਾਦ ਰਖ, 'ਸਹੁਰੇ ਘਰ' ਪ੍ਰਲੋਕ ਜਾਣਾ ਹੈ, ਕਿਉਂਕਿ ਸਭੇ ਹੀ ਕਾਲ ਰੂਪ ਲਾੜੇ ਨਾਲ ਵਿਆਹੀਆਂ ਜਾਣ ਵਾਲੀਆਂ ਹਨ। (ਪਰ):

੧੦. ਗੁਰੂ ਸਾਹਿਬ ਕਹਿੰਦੇ ਹਨ, ਧੰਨ ਹਨ ਉਹ ਸੁਹਾਗਣਾਂ ਜਿਨ੍ਹਾਂ ਦਾ 'ਸਹੁ' ਪਤੀ-ਪ੍ਰਮੇਸ਼ਰ ਨਾਲ ਪਿਆਰ ਹੈ।੪।੨੩।੯੩।

***ਭਾਵਾਰਥ :*** ਜਦੋਂ ਮਨੁੱਖ ਦਾ ਜਨਮ ਹੁੰਦਾ ਹੈ ਤਾਂ ਦੇਹੀ ਦੇ ਨਾਲ ਹੀ ਜੀਵਾਤਮਾ ਆਉਂਦੀ ਹੈ। ਜਨਮ ਤੋਂ ਲੈ ਕੇ ਮਰਨ ਪ੍ਰਯੰਤ ਸਰੀਰ ਨੂੰ ਪਿਆਰ ਕੀਤਾ ਜਾਂਦਾ ਹੈ, ਇਸ ਨੂੰ ਖਵਾਇਆ, ਪਹਿਨਾਇਆ ਜਾਂਦਾ ਹੈ, ਪਰ ਜਦੋਂ ਇਸ ਦੇਹ ਵਿਚੋਂ ਜੀਵਾਤਮਾ ਨਿਕਲ ਜਾਂਦੀ ਹੈ, ਤਾਂ ਉਸ ਨੂੰ ਇਕੱਲਿਆਂ ਇਕ ਰਾਤ ਭੀ ਨਹੀਂ ਕੱਟੀ ਜਾਂਦੀ। ਅਸਲ ਵਿਚ ਤਾਂ ਇਸ ਜੀਵਾਤਮਾ ਨੂੰ ਗੁਰੂ ਕੋਲੋਂ ਚੰਗੇ ਚਜ ਅਚਾਰ ਸਿੱਖਣ ਲਈ ਭੇਜਿਆ ਗਿਆ ਸੀ, ਜਿਹੜੀ ਪੇਕੇ ਘਰ ਪ੍ਰਭੂ ਨੂੰ ਯਾਦ ਕਰਦੀ ਹੈ, ਉਹ ਸਹੁਰੇ ਘਰ ਸੁਖੀ ਵਸਦੀ ਹੈ।

## ਸਿਰੀਰਾਗੁ ਮਹਲਾ ੫ ਘਰੁ ੬ ॥

**੧. ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥**
**੨. ਤਿਸਹਿ ਧਿਆਵਹੁ ਮਨ ਮੇਰੇ**
**ਸਰਬ ਕੋ ਆਧਾਰੁ ॥੧॥**
**੩. ਗੁਰ ਕੇ ਚਰਨ ਮਨ ਮਹਿ ਧਿਆਇ ॥**
**੪. ਛੋਡਿ ਸਗਲ ਸਿਆਣਪਾ**
**ਸਾਚਿ ਸਬਦਿ ਲਿਵ ਲਾਇ ॥੧॥ਰਹਾਉ॥**
**੫. ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥**
**੬. ਕੋਟਿ ਜਤਨਾ ਕਰਿ ਰਹੇ**
**ਗੁਰ ਬਿਨੁ ਤਰਿਓ ਨ ਕੋਇ ॥੨॥**
**੭. ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥**
**੮. ਹਉ ਤਿਨ ਕੈ ਬਲਿਹਾਰਣੈ**
**ਜਿ ਗੁਰ ਕੀ ਪੈਰੀ ਪਾਹਿ ॥੩॥**
**੯. ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥**
**੧੦. ਸੇ ਵਡਭਾਗੀ ਨਾਨਕਾ**
**ਜਿਨਾ ਮਨਿ ਇਹੁ ਭਾਉ ॥੪॥੨੪॥੯੪॥**

***ਪਦ ਅਰਥ :*** ਕਰਣ ਕਾਰਣ—ਕਾਰਣਾਂ ਦੇ ਕਰਨ ਵਾਲਾ। ਆਕਾਰੁ—ਸਰੂਪ, ਸੂਰਤ। ਸਾਧਾਰੈ—ਸੁਧਾਰੈ, ਠੀਕ ਕਰੇ (ਮਨ ਸੁਧਰ ਜਾਂਦਾ ਹੈ।)

***ਅਰਥ :***

੧. ਉਹ ਇਕੋ ਹੀ ਸਾਰੇ ਕਾਰਨ ਕਰਨ ਵਾਲਾ ਹੈ, ਜਿਸ ਨੇ ਜਗਤ ਪੈਦਾ ਕੀਤਾ ਹੈ।

੨. ਹੇ ਮੇਰੇ ਪਿਆਰੇ ! ਤੂੰ ਉਸੇ ਇਕ ਪ੍ਰਭੂ ਨੂੰ ਧਿਆ, ਜੋ ਸਾਰਿਆਂ ਨੂੰ ਆਸਰਾ ਦੇ ਰਿਹਾ ਹੈ।੧।

੩. ਗੁਰੂ ਦੇ ਚਰਨਾਂ ਦਾ ਮਨ ਵਿਚ ਧਿਆਨ ਕਰ।

੪. ਹੋਰ ਸਾਰੀਆਂ ਸਿਆਣਪਾਂ ਛੱਡ ਕੇ, ਸੱਚੇ ਵਾਹਿਗੁਰੂ ਨਾਲ ਪ੍ਰੀਤ ਲਾਓ।੧।ਰਹਾਉ।

**ਪ੍ਰ:** ਗੁਰ ਮੰਤ੍ਰ ਹਿਰਦੇ ਵਿਚ ਵਸਣ ਨਾਲ ਕੀ ਫਲ ਪ੍ਰਾਪਤ ਹੁੰਦਾ ਹੈ ?

**ਉ:** ੫. ਜੇ ਕਦੀ ਗੁਰੂ ਦਾ ਮੰਤ੍ਰ ਹਿਰਦੇ ਵਿਚ ਵਸ ਜਾਵੇ, ਤਾਂ ਫਿਰ ਦੁਖ ਕਲੇਸ਼ ਤੇ ਕੋਈ ਭੀ ਡਰ ਨਹੀਂ ਵਿਆਪਦਾ।

**ਪ੍ਰ:** ਸੰਸਾਰ ਤੋਂ ਤਰਨ ਦਾ ਕੋਈ ਯਤਨ ਦਸੋ ?

**ਉ:** ੬. ਕਰੋੜਾਂ ਹੀ ਲੋਕ ਸੰਸਾਰ ਤੋਂ ਤਰਨ ਵਾਸਤੇ ਅਨੇਕਾਂ ਯਤਨ ਕਰ ਰਹੇ ਹਨ, (ਪਰ) ਗੁਰੂ ਦੀ ਕ੍ਰਿਪਾ ਤੋਂ ਬਿਨਾਂ ਕੋਈ ਭੀ ਨਹੀਂ ਤਰਿਆ।੨।

੭. ਉਸ ਗੁਰੂ ਦਾ ਦਰਸ਼ਨ ਦੇਖਣ ਕਰ ਕੇ ਹੀ ਮਨ ਸੁਧਰ ਜਾਂਦਾ ਹੈ, ਕਿਉਂਕਿ ਦਰਸ਼ਨ ਕਰਨ ਨਾਲ ਪਾਪ ਸਾਰੇ ਦੂਰ ਹੋ ਜਾਂਦੇ ਹਨ।

੮. ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਜਿਹੜੇ ਗੁਰੂ ਦੀ ਚਰਨੀਂ ਪਏ ਹਨ।੩।

੯. ਸਾਧ ਸੰਗਤ ਕਰਨ ਨਾਲ ਹਰੀ ਦਾ ਨਾਮ ਮਨ ਵਿਚ ਵੱਸ ਜਾਂਦਾ ਹੈ।

੧੦. ਗੁਰੂ ਸਾਹਿਬ ਕਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਇਹ (ਭਾਉ) ਪ੍ਰੇਮ ਹੈ, ਉਹ ਵੱਡੇ ਭਾਗਾਂ ਵਾਲੇ ਹਨ।੪।੨੪।੯੪।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਸਾਧ ਸੰਗਤ ਦੀ ਪ੍ਰਾਪਤੀ ਦਾ ਯਤਨ ਕਰੋ ਅਤੇ ਗੁਰੂ ਦੀ ਸ਼ਰਨ ਲਵੋ। ਉਸ ਤੋਂ ਨਾਮ ਪ੍ਰਾਪਤ ਕਰ ਕੇ, ਪਰਮੇਸ਼ਰ ਨਾਲ ਲਿਵ ਲਾਓ।

## ਸਿਰੀਰਾਗੁ ਮਹਲਾ ੫ ॥

**੧. ਸੰਚਿ ਹਰਿ ਧਨੁ ਪੂਜਿ ਸਤਿਗੁਰੁ**
**ਛੋਡਿ ਸਗਲ ਵਿਕਾਰ ॥**
**੨. ਜਿਨਿ ਤੂੰ ਸਾਜਿ ਸਵਾਰਿਆ**
**ਹਰਿ ਸਿਮਰਿ ਹੋਇ ਉਧਾਰੁ ॥੧॥**
**੩. ਜਪਿ ਮਨ ਨਾਮੁ ਏਕੁ ਅਪਾਰੁ ॥**
**੪. ਪ੍ਰਾਨ ਮਨੁ ਤਨੁ ਜਿਨਹਿ ਦੀਆ**
**ਰਿਦੇ ਕਾ ਆਧਾਰੁ ॥੧॥ਰਹਾਉ॥**
**੫. ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥**
**੬. ਪਉ ਸੰਤ ਸਰਣੀ ਲਾਗੁ ਚਰਣੀ**
**ਮਿਟੈ ਦੂਖੁ ਅੰਧਾਰੁ ॥੨॥**
**੭. ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥**
**੮. ਆਪੁ ਛੋਡਿ ਸਭਿ ਹੋਇ ਰੇਣਾ**
**ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥**
**੯. ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥**
**੧੦. ਕਹੁ ਨਾਨਕ ਗੁਰਿ ਭਰਮੁ ਕਾਟਿਆ**
**ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥**

***ਪਦ ਅਰਥ :*** ਸੰਚਿ—ਇਕੱਠਾ ਕਰ। ਹਰਿ ਧਨੁ—ਹਰੀ ਰੂਪੀ ਧਨ, ਹਰੀ ਨਾਮ ਰੂਪੀ ਧਨ। ਮਾਤੇ—ਮਸਤ ਹੋਏ। ਕਰਣੀ ਸਾਰ—ਚੰਗੀ ਭਗਤੀ। ਰੇਣਾ—ਧੂੜੀ। ਅਪਾਰ—ਪਾਰ ਤੋਂ ਰਹਿਤ, ਬੇਅੰਤ। ਵਿਆਪਿਆ—ਵਾਪਰ ਰਿਹਾ ਹੈ, ਗ੍ਰਸ ਰਿਹਾ ਹੈ। ਪਾਸਾਰੁ—ਵਿਸਥਾਰ। ਸਾਰ—ਸਰੇਸ਼ਟ, ਚੰਗੀ, ਅਸਲੀ। ਉਧਾਰ—ਪਾਰ ਉਤਾਰਾ।

***ਅਰਥ :***

**ਪ੍ਰ:** ਸਿੱਖ ਮੁਖ ਦੁਆਰਾ ਪ੍ਰਸ਼ਨ ਹੈ ਕਿ ਮੇਰੇ ਕਰਨ ਜੋਗ ਅਸਲ ਕਰਤੱਬ ਕੀ ਹੈ ?

**ਉ:**੧. ਉਪਦੇਸ਼ ਕਰਦੇ ਹਨ ਕਿ ਹੇ ਭਾਈ ! ਹਰਿ-ਧਨ ਇਕੱਠਾ ਕਰ ਅਤੇ ਸਤਿਗੁਰਾਂ ਦੀ ਪੂਜਾ ਕਰ, ਇਸ ਦੇ ਨਾਲ ਇਹ ਭੀ ਜ਼ਰੂਰੀ ਹੈ ਕਿ ਸਾਰੇ ਹੀ ਵਿਕਾਰਾਂ ਨੂੰ ਤਿਆਗ ਦੇ।

**ਪ੍ਰ:** ਹਰੀ ਦਾ ਨਾਮ-ਧਨ ਕਿਵੇਂ ਤੇ ਕਿਉਂ ਕੱਠਾ ਕਰਾਂ ?

**ਉ:**੨. ਹੇ ਭਾਈ ! ਜਿਸ ਹਰੀ ਨੇ ਤੈਨੂੰ ਸਾਜਿਆ ਹੈ ਅਤੇ ਸਭ ਗੁਣਾਂ ਨਾਲ ਤੈਨੂੰ ਭੂਸ਼ਤ ਕੀਤਾ ਹੈ, ਉਸ ਦਾ ਸਿਮਰਨ ਕਰ, ਇਸੇ ਧਨ ਨਾਲ ਤੇਰਾ ਉਧਾਰ ਹੋਵੇਗਾ।੧।

੩. ਹੇ ਮੇਰੇ ਪਿਆਰੇ! ਇਕ ਅਪਾਰ ਦਾ ਨਾਮ ਜਪਦਾ ਰਹੁ।

੪. ਜਿਸ ਨੇ ਤੈਨੂੰ ਪ੍ਰਾਣ ਤੇ ਮਨ, ਸਰੀਰ ਦਿੱਤਾ ਹੈ, ਉਸੇ ਦੇ ਨਾਮ ਨੂੰ ਆਪਣੇ ਹਿਰਦੇ ਦਾ ਆਸਰਾ ਬਣਾ ਲੈ, ਭਾਵ (ਅੰਤਹਕਰਨ) ਮਨ, ਬੁਧਿ, ਚਿੱਤ, ਹੰਕਾਰ ਨੂੰ ਨਾਮ ਵਿਚ ਜੋੜੀ ਰਖ।੧।ਰਹਾਉ।

੫. ਇਹ ਸਾਰਾ ਸੰਸਾਰ ਹੀ ਕਾਮ ਕਰੋਧ ਅਤੇ ਹੰਕਾਰ ਵਿਚ ਦਬਿਆ ਹੋਇਆ ਹੈ, ਇਸੇ ਲਈ ਇਨ੍ਹਾਂ ਜੀਵਾਂ ਨੂੰ ਸੰਸਾਰ ਦਾ ਵੱਡਾ ਰੋਗ ਅਗਿਆਨ (ਵਿਆਪਿਆ) ਲੱਗਾ ਹੋਇਆ ਹੈ।

**ਪ੍ਰ:** ਇਸ ਅਗਿਆਨ ਰੋਗ ਤੋਂ ਬਚਣ ਲਈ ਕੋਈ ਉਪਾਅ ਦੱਸੋ ?

**ਉ:**੬. ਸੰਤਾਂ ਦੀ ਸ਼ਰਨੀਂ ਪੈ ਜਾਓ ਅਤੇ ਉਨ੍ਹਾਂ ਦੀ ਚਰਨੀਂ ਲੱਗਾ ਰਹੁ, ਤਾਂ ਫਿਰ (ਅੰਧਾਰੁ) ਅਗਿਆਨਤਾ ਦਾ ਰੋਗ ਮਿਟ ਜਾਏਗਾ।੨।

੭. ਫਿਰ ਉਨ੍ਹਾਂ ਸੰਤਾਂ ਦੇ ਉਪਦੇਸ਼ ਅਨੁਸਾਰ, ਸਤ, ਸੰਤੋਖ ਤੇ ਦਇਆ ਆਦਿ ਦੀ ਕਮਾਈ ਕਰੋ, ਇਹ ਕਰਣੀ (ਸਾਰ) ਸ੍ਰੇਸ਼ਟ ਹੈ, ਕਿਉਂਕਿ ਇਹ ਇਕ ਦੈਵੀ ਗੁਣਾਂ ਦਾ ਸੰਗ੍ਰਹਿ ਕਰਨਾ ਹੈ।

੮. ਅਤੇ ਆਪਾ ਭਾਵ ਛੱਡ ਕੇ ਸਾਰਿਆਂ ਦੀ ਚਰਨ-ਧੂੜ ਹੋ ਜਾਣਾ ਹੈ, (ਪਰ) ਇਹ ਦਾਤ ਉਸੇ ਨੂੰ ਮਿਲਦੀ ਹੈ, ਜਿਸ ਨੂੰ ਨਿਰੰਕਾਰ ਆਪ ਹੀ ਦੇਵੇ।੩।

ਪ੍ਰ: ਜਿਸ ਨੂੰ ਨਿਰੰਕਾਰ ਉਪ੍ਰੋਕਤ ਦਾਤ ਬਖ਼ਸ਼ਦਾ ਹੈ, ਉਸ ਦੀ ਮਾਨਸਕ ਦਸ਼ਾ ਕੀ ਹੋ ਜਾਂਦੀ ਹੈ?

ਉ: ੯. ਉਸ ਨੂੰ ਇਉਂ ਹੀ ਨਜ਼ਰ ਆਉਂਦਾ ਹੈ ਕਿ ਜੋ ਕੁਝ ਵੀ ਪਸਾਰਾ ਪਸਰਿਆ ਦਿਸਦਾ ਹੈ। ਹੇ ਨਿਰੰਕਾਰ! ਇਹ ਸਾਰਾ ਪਸਾਰਾ ਤੂੰ ਹੀ ਹੈ ਅਤੇ ਇਹੋ ਕਰਤਾਰ ਅੱਗੇ ਬੇਨਤੀ ਕਰਦਾ ਰਹਿੰਦਾ ਹੈ।

੧੦. ਸਤਿਗੁਰੂ ਜੀ ਆਖਦੇ ਹਨ, ਗੁਰੂ ਨੇ ਉਸ ਦਾ ਭਰਮ ਕੱਟ ਦਿੱਤਾ ਹੈ, ਇਸ ਲਈ ਉਹ ਸਭ ਨੂੰ ਬ੍ਰਹਮ ਰੂਪ ਹੀ ਵੀਚਾਰਦਾ ਹੈ।੪।੨੫।੯੫।

**ਭਰਮ**: ਸੰਸੇ ਵਿਪਰਯ ਤੋਂ ਪੈਦਾ ਹੋਇਆ ਭਰਮ-ਗਿਆਨ। ਹਨੇਰੇ ਵਿਚ ਗੱਡੀ ਲੱਕੜੀ ਨੂੰ ਵੇਖ ਕੇ ਸੰਦੇਹ ਹੋ ਜਾਣਾ, ਕਿ ਪਤਾ ਨਹੀਂ ਚੋਰ ਹੈ ਜਾਂ ਲੱਕੜ? ਇਸ ਦਾ ਨਾਮ ਸੰਸਾ ਹੈ ਅਤੇ ਸਿੱਪੀ ਨੂੰ ਚਾਂਦੀ ਸਮਝ ਲੈਣ ਦਾ ਨਾਮ ਵਿਪਰਯ ਹੈ। ਇਨ੍ਹਾਂ ਦੋਹਾਂ ਦਾ ਸਮੁੱਚਾ ਨਾਮ ਭਰਮ ਹੈ।

***ਭਾਵਾਰਥ:*** ਇਸ ਸ਼ਬਦ ਵਿਚ ਸਤਿਗੁਰੂ ਜੀ ਕਲਿਆਣ ਪ੍ਰਾਪਤੀ ਦਾ ਮਾਰਗ ਬਿਆਨ ਕਰਦੇ ਹਨ। ਸਤਿ, ਸੰਤੋਖ ਤੇ ਦਇਆ ਇਹ ਤ੍ਰਿਬੇਣੀ ਹੈ। ਜਿਸ ਹਿਰਦੇ ਅੰਦਰ ਇਸ ਤ੍ਰਿਬੇਣੀ ਦਾ ਸੰਗਮ ਹੋ ਜਾਂਦਾ ਹੈ, ਜਾਣੋ ਉਹ ਸਭ ਤੋਂ ਉੱਚਾ ਭਗਤ ਹੈ। ਭਗਤੀ ਪ੍ਰਾਪਤੀ ਦਾ ਸਭ ਤੋਂ ਵੱਡਾ ਸਾਧਨ ਵਿਕਾਰਾਂ ਦਾ ਤਿਆਗ, ਸੰਤਾਂ ਦੀ ਸ਼ਰਨ ਪ੍ਰਾਪਤੀ ਅਤੇ ਸਤਿਗੁਰੂ ਦੀ ਓਟ।

ਸਤਿ, ਸੰਤੋਖ, ਦਇਆ ਆਦਿ ਸ਼ੁਭ ਗੁਣ ਧਾਰਨ ਕਰਨੇ ਵੀ ਜ਼ਰੂਰੀ ਦਸਦੇ ਹਨ। ਕਿਉਂਕਿ ਦੈਵੀ ਗੁਣਾਂ ਦਾ ਸੰਚਨ ਹਰੀ-ਧਨ ਦੀ ਹਿਰਦੇ ਵਿਚ ਕਾਇਮੀ ਲਈ ਸਹਾਇਕ ਹੁੰਦਾ ਹੈ। ਜਦੋਂ ਨਾਮ-ਧਨ ਹਿਰਦੇ ਦਾ ਅਧਾਰ ਹੋ ਜਾਏ ਤਾਂ ਅੰਦਰੋਂ ਮਾਇਆ ਦੀ ਪ੍ਰਧਾਨਤਾ ਉਠ ਜਾਂਦੀ ਹੈ, ਫਿਰ ਇਸ ਨੂੰ ਸਿਮਰਨ ਤੋਂ ਅੱਗੇ ਅਪਾਰ ਸਰੂਪ ਨਾਲ ਮਿਲਾਪ ਹੋ ਜਾਂਦਾ ਹੈ। ਇਸ ਨੂੰ ਪ੍ਰਭੂ ਦੀ ਮਿਹਰ ਸਮਝਣੀ ਜੋਗ ਹੈ ਕਿ ਮੇਰੇ ਨਿਰੰਕਾਰ ਨੇ ਮੈਨੂੰ ਬਖ਼ਸ਼ਸ਼ ਕੀਤੀ ਹੈ, ਇਸ ਤਰ੍ਹਾਂ ਸਮਝਣ ਨਾਲ ਫਿਰ ਤਿਆਗ ਦਾ ਵੀ ਅਭਿਮਾਨ ਨਾ ਰਹੇਗਾ।

**ਸਿਰੀਰਾਗੁ ਮਹਲਾ ੫ ॥**

**੧. ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥**
**੨. ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥**
**੩. ਠਾਕੁਰੁ ਸਰਬੇ ਸਮਾਣਾ ॥**
**੪. ਕਿਆ ਕਹਉ ਸੁਣਉ ਸੁਆਮੀ**
**ਤੂੰ ਵਡ ਪੁਰਖੁ ਸੁਜਾਣਾ ॥੧॥ਰਹਾਉ॥**
**੫. ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥**
**੬. ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥**
**੭. ਕਹਨ ਕਹਾਵਨ ਇਹੁ ਕੀਰਤਿ ਕਰਲਾ ॥**
**੮. ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥੩॥**
**੯. ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥**
**੧੦. ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬॥**

***ਪਦ ਅਰਥ:*** ਦੁਕ੍ਰਿਤ ਸੁਕ੍ਰਿਤ—ਮਾੜਾ ਕਰਮ ਤੇ ਚੰਗਾ ਕਰਮ, ਪਾਪ ਤੇ ਪੁੰਨ। ਮੰਧੇ—ਵਿਚ। ਮਾਨ—ਸਤਿਕਾਰ। ਅਭਿਮਾਨ—ਅਪਮਾਨ। ਸਮਦਰਸੀ—ਇਕ ਨਜ਼ਰ ਨਾਲ ਸਭ ਨੂੰ ਵੇਖਣ ਵਾਲਾ, ਭਾਵ ਹੈ ਅਕਾਲ ਪੁਰਖ ਨੂੰ ਅਨੁਭਵ ਕਰਨੇ ਵਾਲਾ। ਮੰਧਾਹੀ—ਵਿਚ। ਕਰਲਾ—ਰਸਤਾ। ਗਤਿ—ਮੁਕਤੀ। ਅਵਿਗਤਿ—ਬੰਧ, ਚੰਗੀ ਗਤੀ, ਮਾੜੀ ਗਤੀ।

***ਅਰਥ:***

ਪ੍ਰ: ਆਪ ਜੀ ਭਗਤ ਕਿਸ ਨੂੰ ਮੰਨਦੇ ਹੋ?

ਉ: ੧. ਇਹ ਸਾਰਾ ਹੀ ਸੰਸਾਰ (ਦੁਕ੍ਰਿਤ) ਪਾਪਾਂ, (ਸੁਕ੍ਰਿਤ) ਪੁੰਨਾਂ, ਮਾੜੇ ਅਤੇ ਚੰਗੇ ਕਰਮਾਂ ਵਿਚ ਫਾਥਾ ਹੋਇਆ, ਲੱਗਾ ਹੋਇਆ ਹੈ।

੨. ਇਨ੍ਹਾਂ ਦੋਹਾਂ ਤੋਂ ਹੀ ਰਹਿਤ ਜੋ ਹੈ ਉਸੀ ਨੂੰ ਭਗਤ ਜਾਣੋ, ਪਰ ਐਸਾ ਭਗਤ ਸੰਸਾਰ ਭਰ ਵਿਚ ਕੋਈ ਵਿਰਲਾ ਹੀ ਜਾਣਿਆ ਜਾਂਦਾ ਹੈ।੧।

੩. ਹੇ ਵਾਹਿਗੁਰੂ! ਤੂੰ ਸਭਨਾਂ ਵਿਚ ਸਮਾ ਰਿਹਾ ਹੈ।

੪. ਮੈਂ ਤੇਰੀ ਉਪਮਾ ਕੀ ਕਹਾਂ? ਸੁਣ ਹੇ ਸੁਆਮੀ! ਤੂੰ ਵੱਡਾ ਹੀ ਸੁਜਾਣ ਪੁਰਖ ਹੈਂ, ਭਾਵ ਇਕ ਤੂੰ ਸੁਜਾਣ ਹੈਂ, ਦੂਜਾ ਸਭ ਜਗ੍ਹਾ ਵਿਚ ਪੂਰਨ ਹੈਂ, ਅਜਿਹਾ ਹੋਰ ਕੋਈ ਨ ਹੋਣ ਕਰਕੇ ਉਪਮਾ ਨਹੀਂ ਕੀਤੀ ਜਾ ਸਕਦੀ।੧।ਰਹਾਉ।

ਪ੍ਰ: ਸੱਚਾ ਸੇਵਕ ਕੌਣ ਹੈ?

ਉ: ੫. ਜੋ ਬੰਦਾ ਜਗਤ ਵਲੋਂ ਮਿਲ ਰਹੇ ਮਾਨ ਵਡਿਆਈ ਤੇ ਆਦਰ ਨਿਰਾਦਰੀ ਵਿਚ ਫਸਿਆ ਰਹਿੰਦਾ ਹੈ, ਉਹ ਗੁਰੂ ਦਾ ਅਸਲ ਸੇਵਕ ਨਹੀਂ ਕਿਹਾ ਜਾਂਦਾ ਹੈ।

੬. ਜੋ ਤਤ ਨੂੰ ਜਾਣਨ ਵਾਲਾ ਸਮ ਦ੍ਰਿਸ਼ਟੀ ਗੁਰੂ ਦੇ ਚਰਨਾਂ ਵਿਚ ਰਹਿੰਦਾ ਨਿਰਹੰਕਾਰ ਹੋ ਕੇ ਸੇਵਾ ਕਰਨ ਵਾਲਾ ਹੈ, ਗੁਰੂ ਦਾ ਸਹੀ ਸੇਵਕ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ, ਪਰ ਹੇ ਸੰਤੋ! ਐਸਾ ਨਿਰ-ਅਭਿਮਾਨ ਸੇਵਕ ਕਰੋੜਾਂ ਵਿਚੋਂ ਕੋਈ ਇਕ ਅੱਧਾ ਹੀ ਵੇਖਿਆ ਜਾਂਦਾ ਹੈ।੨।

ਪ੍ਰ: ਕਈ ਗਿਆਨੀ ਲੋਕ ਕਥਾ, ਵਾਰਤਾ ਬੜੀ ਅੱਛੀ ਕਰਦੇ ਹਨ, ਕੀ ਉਹ ਸੱਚੇ ਸੇਵਕ ਨਹੀਂ ਕਹੇ ਜਾ ਸਕਦੇ?

ਉ: ੭. ਗੁਰਬਾਣੀ ਦੀ ਕਥਾ ਵਾਰਤਾ ਕਰਨੀ ਤਾਂ ਚੰਗਾ ਕਰਮ ਹੈ; ਪਰ, ਲੋਕਾਂ ਨੇ ਤਾਂ ਇਹ ਕਥਾ ਵਾਰਤਾ ਕਰਨੀ, ਇਹ ਆਪਣੀ (ਕੀਰਤਿ) ਜਸ ਕਰਵਾਣ ਦਾ (ਕਰਲਾ) ਰਾਹ ਬਣਾ ਲਿਆ ਹੈ, ਭਾਵ ਆਪਣਾ ਜਸ ਕਰਵਾਣ ਦਾ ਇਕ ਢੰਗ ਬਣਾ ਰਖਿਆ ਹੈ।

੮. ਅਜਿਹੀ ਜਸ ਕਰਵਾਣ ਦੀ ਇੱਛਾ ਤੋਂ (ਮੁਕਤਾ) ਰਹਿਤ ਹੋ ਕਥਾ ਵਾਰਤਾ ਕਰਨ ਵਾਲਾ ਕੋਈ ਵਿਰਲਾ ਹੀ ਗੁਰਮੁਖ ਹੈ।੩।

੯. ਮੈਨੂੰ ਨ ਕੋਈ ਮੁਕਤੀ ਨਜ਼ਰ ਪਈ ਹੈ ਅਤੇ ਨ ਕੋਈ ਬੰਧਨ ਦੇਖਿਆ ਹੈ।

੧੦. ਗੁਰੂ ਸਾਹਿਬ ਕਹਿੰਦੇ ਹਨ, ਮੈਨੂੰ ਤੇ ਸੰਤਾਂ ਦੀ ਚਰਨ-ਧੂੜੀ ਦਾ ਦਾਨ ਮਿਲਿਆ ਹੈ।੪।੨੬।੯੬।

***ਭਾਵਾਰਥ :*** ਇਸ ਸਾਰੇ ਸ਼ਬਦ ਦਾ ਸਾਰ ਸਿਧਾਂਤ ਹੈ ਕਿ ਉਹ ਠਾਕਰ ਸਰਵ ਥਾਂ ਵਿਆਪਕ ਹੈ, ਉਸ ਦੀ ਭਗਤੀ ਕਰਨੀ ਮੁਖ ਸਾਧਨ ਹੈ, ਪਰ ਸਾਰਾ ਸੰਸਾਰ ਚੰਗੇ ਮਾੜੇ ਫਲਾਂ ਦੀ ਵਿਚਾਰ ਵਿਚ ਪਿਆ ਹੈ, ਇਹ ਕਰਮਾਂ ਦੁਆਰੇ ਹੀ ਮੁਕਤੀ ਲੱਭਦਾ ਹੈ, ਪਰ ਸੱਚ-ਮੁੱਚ ਸਭਨਾਂ ਵਿਚ ਇਕੋ ਰਾਮ ਨੂੰ ਰਮ ਰਿਹਾ ਤੱਕਣ ਵਾਲਾ ਅਸਲੀ ਗੁਰਮੁਖ ਹੈ, ਉਹ ਹੈ ਸੰਸਾਰ ਵਿਚ ਕੋਈ ਵਿਰਲਾ।

ਬਹੁਤ ਲੋਕ ਅਮਲ ਹੀਣ ਗਿਆਨ ਨੂੰ ਜੀਵਨ ਦੀ ਸਫਲਤਾ ਦਾ ਇਕ ਰਾਹ ਬਣਾ ਲੈਂਦੇ ਹਨ, ਕਥਾ ਵਾਰਤਾ ਕਰਨੇ ਵਾਲੇ ਲਾਇਕ ਤੋਂ ਲਾਇਕ ਸਿਆਣੇ ਸੁੰਦਰ ਭਾਸ਼ਨਾਂ ਨਾਲ ਆਪਣੀ ਕੀਰਤੀ ਬਣਾ ਰਹੇ ਹਨ। ਸਾਡੇ ਦੇਸ਼ ਦੇ ਪੰਡਤ ਲੋਕਾਂ ਦਾ ਇਹੋ ਰਾਹ ਸੀ ਕਿ ਕੇਵਲ ਕਥਨੀ ਕਰ ਕੇ ਲੋਕਾਂ ਵਿਚ ਜਸ ਕਰਵਾਣਾ, ਉਨ੍ਹਾਂ ਦਾ ਵਖਿਆਨ ਸੁਣ ਕੇ ਲੋਕ ਅਸ਼-ਅਸ਼ ਕਰ ਉੱਠਦੇ ਸਨ। ਉਹ ਜੀਵਨ ਵਿਚ ਇਕ ਰੀਕਾਰਡ ਬਣ ਕੇ ਰਹਿ ਜਾਂਦੇ ਸਨ। ਇਹ ਸਮਦਰਸੀ ਜ਼ਰੂਰ ਅਖਵਾਉਂਦੇ ਸਨ, ਪਰ ਇਹ ਅਜੇ ਮਾਨ ਤੇ ਅਭਿਮਾਨ ਵਿਚ ਫਸੇ ਪਏ ਸਨ, ਉਹ ਸਮਦਰਸੀ ਭਗਤ ਨਹੀਂ ਸਨ ਬਣ ਸਕੇ।

ਜਿਹੜਾ ਇਹ ਸਮਝਦਾ ਹੈ ਕਿ ਕਿਸੇ ਦੇ ਸਤਿਕਾਰ ਕਰਨ 'ਤੇ ਹੀ ਮੈਂ ਸਨਮਾਨ ਯੋਗ ਹਾਂ ਅਤੇ ਕਿਸੇ ਦੇ ਨਿਰਾਦਰ ਕਰਨ ਤੋਂ ਹੀ ਮੈਂ ਅਪਮਾਨਤ ਹਾਂ। ਉਹ ਸੱਚੇ ਅਰਥਾਂ ਵਿਚ ਸੇਵਕ ਨਹੀਂ ਹੈ। ਜਿਹੜਾ ਆਪਣੀ ਨਜ਼ਰ ਵਿਚ ਉੱਚਾ ਹੈ, ਸੱਚੇ ਅਰਥਾਂ ਵਿਚ ਉਹੋ ਹੀ ਉੱਚਾ ਹੈ, ਪਰ ਜਿਹੜਾ ਆਪਣੀਆਂ ਨਜ਼ਰਾਂ ਵਿਚ ਨੀਵਾਂ ਹੈ, ਜੇ ਉਸ ਦਾ ਸਾਰਾ ਸੰਸਾਰ ਹੀ ਸਨਮਾਨ ਕਰੇ ਤਾਂ ਭੀ ਉਹ ਨੀਵਾਂ ਹੈ। ਸੇਵਕ ਬਣਨਾ ਇਕ ਨੀਵਾਂ ਕੰਮ ਨਹੀਂ, ਸਗੋਂ ਰਾਜ-ਤਖ਼ਤ ਹੈ, ਤਾਜਪੋਸ਼ੀ ਹੈ। ਬੰਧਨ ਮੁਕਤੀ, ਜੰਮਣਾ ਮਰਨਾ, ਉਸ ਸੇਵਕ ਦੀ ਦ੍ਰਿਸ਼ਟੀ ਵਿਚ ਨਹੀਂ ਰਹਿ ਜਾਂਦਾ। ਬਸ, ਉਹ ਇਕ ਹੀ ਦਾਨ ਮੰਗਦਾ ਹੈ ਕਿ ਹੇ ਪ੍ਰਭੂ! ਮੈਨੂੰ ਚਰਨਾਂ ਦੀ ਧੂੜੀ ਦਾ ਦਾਨ ਬਖ਼ਸ਼ੋ, ਇਸ ਤੋਂ ਭਿੰਨ ਉਨ੍ਹਾਂ ਦੇ ਅੰਦਰ ਕੋਈ ਮੰਗ ਹੀ ਨਹੀਂ ਰਹਿ ਜਾਂਦੀ।

### ਸਿਰੀਰਾਗੁ ਮਹਲਾ ੫ ਘਰੁ ੭ ॥

**੧. ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥**
**੨. ਭੂਲਹਿ ਚੂਕਹਿ ਬਾਰਿਕ**
**ਤੂੰ ਹਰਿ ਪਿਤਾ ਮਾਇਆ ॥੧॥**
**੩. ਸੁਹੇਲਾ ਕਹਨੁ ਕਹਾਵਨੁ ॥**
**੪. ਤੇਰਾ ਬਿਖਮੁ ਭਾਵਨੁ ॥੧॥ਰਹਾਉ॥**
**੫. ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥**
**੬. ਸਭ ਹੀ ਮਧਿ ਸਭਹਿ ਤੇ ਬਾਹਰਿ**
**ਬੇਮੁਹਤਾਜ ਬਾਪਾ ॥੨॥**
**੭. ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥**
**੮. ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥੩॥**
**੯. ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥**
**੧੦. ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥**

***ਪਦ ਅਰਥ :*** ਬਾਰਿਕ—ਬਾਲਕ, ਬੱਚਾ, ਭਾਵ ਹੈ ਸਾਂਈ ਦਾ ਪ੍ਰੇਮੀ। ਮਾਇਆ—ਮਾਤਾ। ਸੁਹੇਲਾ—ਸੌਖਾ। ਬਿਖਮੁ—ਔਖਾ। ਭਾਵਨੁ—ਭਾਣਾ, ਭਾ ਜਾਣਾ ਭਾਵ ਤੇਰੀ ਪ੍ਰਸੰਨਤਾ ਪ੍ਰਾਪਤ ਕਰ ਲੈਣੀ ਔਖੀ ਹੈ। ਮਧਿ—ਵਿਚ। ਬਾਹਰਿ—ਨਿਰਲੇਪ। ਬੇਮੁਹਤਾਜ—ਮੁਥਾਜ, ਬੇ-ਲੋੜਵੰਦ। ਜੁਗਤਾ—ਮਿਲਣੇ ਦੀ ਜੁਗਤੀ। ਬੰਧਨ ਮੁਕਤੁ—ਬੰਧਨਾਂ ਤੋਂ ਛੁਟਿਆ ਹੋਇਆ। ਸੰਤਹੁ—ਹੇ ਸੰਤ ਜੀਉ। ਮਮਤਾ—ਅਪਣੱਤ, ਬੱਚਿਆਂ ਵਾਲੀ ਅਪਣੱਤ, ਜੋ ਮਾਤਾ ਪਿਤਾ ਵਿਚ ਹੁੰਦੀ ਹੈ।

***ਅਰਥ :***

੧. ਹੇ ਮੇਰੇ ਪਿਆਰੇ! ਤੂੰ ਮੈਨੂੰ (ਲਾਡ) ਪਿਆਰ ਨਾਲ ਲਡਾਇਆ ਹੈ, ਇਸੇ ਲਈ ਮੈਂ ਤੇਰੇ ਹੀ ਭਰੋਸੇ ਜੀਉਂਦਾ ਹਾਂ।

੨. ਮੈਂ ਸੰਸਾਰ ਦੇ ਭੋਗਾਂ ਵਿਚ ਭੁੱਲ ਕੇ ਤੇਰੇ ਸਿਮਰਨ ਵਲੋਂ ਚੁੱਕ ਜਾਂਦਾ ਹਾਂ, ਪਰ ਹੇ ਹਰੀ! ਤੇਰਾ ਬੱਚਾ ਹਾਂ ਅਤੇ ਤੂੰ ਮੇਰਾ ਪਿਤਾ ਮਾਤਾ ਹੈਂ, ਅਰਥਾਤ ਪੁੱਤਰਾਂ ਦੇ ਗੁਨਾਹਾਂ ਨੂੰ ਮਾਪੇ ਚੇਤੇ ਹੀ ਨਹੀਂ ਰੱਖਦੇ ਆਪਣੇ 'ਪਿਤਾ ਧਰਮ' ਦਿਆਲਤਾ ਨੂੰ ਹੀ ਪਾਲਦੇ ਹਨ।੧।

੩. ਜ਼ਬਾਨੀ ਕਹਿਣਾ ਕਹਾਉਣਾ ਤਾਂ (ਸੁਹੇਲਾ) ਸੌਖਾ ਹੈ।

੪. ਪਰ ਤੇਰਾ (ਭਾਵਨੁ) ਭਾਣਾ ਮੰਨਣਾ (ਬਿਖਮੁ) ਔਖਾ ਹੈ।੧।ਰਹਾਉ।

੫. ਮੈਂ ਆਪਣੇ ਮਨ ਵਿਚ ਤੇਰਾ ਹੀ ਮਾਣ ਤਾਣ ਕਰਦਾ ਹਾਂ, ਕਿਉਂਕਿ ਮੈਂ ਤੈਨੂੰ ਆਪਣਾ ਜਾਣਦਾ ਹਾਂ।

੬. ਹੇ ਪਿਤਾ! ਤੂੰ ਸਾਰਿਆਂ ਦੇ (ਮਧਿ) ਵਿਚ ਹੈਂ ਅਤੇ ਸਭਨਾਂ ਤੋਂ ਬਾਹਰ ਹੈਂ, ਤੂੰ ਕਿਸੇ ਦੇ ਵੀ ਮੁਥਾਜ ਅਧੀਨ ਨਹੀਂ ਹੈਂ।੨।

੭. ਹੇ ਪਿਤਾ! ਮੈਂ ਤਾਂ ਇਹ ਵੀ ਨਹੀਂ ਜਾਣਦਾ ਕਿ ਤੇਰੀ ਪ੍ਰਾਪਤੀ ਦੀ ਕਿਹੜੀ ਜੁਗਤੀ ਹੈ?

੮. ਹੇ ਸੰਤੋ! ਜੋ ਬੰਧਨਾਂ ਤੋਂ ਮੁਕਤ ਹੈ ਉਹੀ ਮੇਰੀ ਮਮਤਾ ਰਖੇਗਾ, ਭਾਵ ਜੋ ਮੈਂ ਉਸ ਨੂੰ ਆਪਣਾ ਸਮਝਦਾ ਹਾਂ, ਇਹ ਮੇਰੀ ਉਸ ਵਿਚ ਮਮਤਾ ਹੈ, ਮੇਰੀ ਇਸ ਮਮਤਾ ਨੂੰ ਰੱਖਦਾ ਹੋਇਆ ਮੈਨੂੰ ਜ਼ਰੂਰ ਆਪਣਾ ਬਣਾ ਲਏਗਾ।੩।

੯. ਠਾਕਰ ਜੀ ਕਿਰਪਾਲ ਹੋਏ ਹਨ, ਇਸ ਲਈ ਹੁਣ ਜੰਮਣ ਮਰਨ ਵਲੋਂ ਰਹਿ ਚੁੱਕੇ ਹਾਂ।

੧੦. ਗੁਰੂ ਸਾਹਿਬ ਕਹਿੰਦੇ ਹਨ; ਹਾਂ, ਗੁਰੂ ਨੂੰ ਮਿਲ ਕੇ ਮੈਂ ਪਾਰਬ੍ਰਹਮ ਨੂੰ ਪਛਾਣ ਲਿਆ ਹੈ।੪।੨੭।੯੭।

***ਭਾਵਾਰਥ :*** ਇਸ ਸ਼ਬਦ ਵਿਚ ਦਸਦੇ ਹਨ ਕਿ ਸੇਵਕ ਦੇ ਅੰਦਰ ਸਾਈਂ ਜੀ ਨਾਲ ਸੱਚਾ ਪਿਆਰ ਇਕ ਨਿਸ਼ਕਪਟ ਸਰਲ ਬੱਚੇ ਵਾਂਗ ਹੋਣਾ ਚਾਹੀਦਾ ਹੈ।

ਕਈ ਦਾਨੇ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਨੀਂਹ ਰੱਖਣ ਵੇਲੇ ਉਚਾਰਿਆ ਸੀ।

**ਸਿਰੀਰਾਗੁ ਮਹਲਾ ੫ ਘਰੁ ੧ ॥**

**੧. ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥**
**੨. ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥**
**੩. ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥**
**੪. ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥**
**੫. ਤੇਰੇ ਦਰਸਨ ਕਉ ਬਲਿਹਾਰਣੈ**
**ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ਰਹਾਉ॥**
**੬. ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥**
**੭. ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥**
**੮. ਗੁਰ ਜੇਵਡੁ ਦਾਤਾ ਕੋ ਨਹੀ**
**ਜਿਨਿ ਦਿਤਾ ਆਤਮ ਦਾਨੁ ॥੨॥**
**੯. ਆਏ ਸੇ ਪਰਵਾਣੁ ਹਹਿ**
**ਜਿਨ ਗੁਰੁ ਮਿਲਿਆ ਸੁਭਾਇ ॥**
**੧੦. ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥**
**੧੧. ਕਰਤੇ ਹਥਿ ਵਡਿਆਈਆ**
**ਪੂਰਬਿ ਲਿਖਿਆ ਪਾਇ ॥੩॥**
**੧੨. ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥**
**੧੩. ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥**
**੧੪. ਸਰਬ ਨਿਰੰਤਰਿ ਰਵਿ ਰਹਿਆ**
**ਜਪਿ ਨਾਨਕ ਜੀਵੈ ਏਕ ॥੪॥੨੮॥੯੮॥**

***ਪਦ ਅਰਥ :*** ਭਾਈਆ—ਹੇ ਭਾਈ! ਜਮਕਾਲੁ—ਯਮ ਜੋ ਮੌਤ ਸਰੂਪ ਹੈ। ਤੁਸਿ—ਤਰੁੱਠ ਕੇ, ਮੇਹਰਵਾਨ ਹੋ ਕੇ। ਆਤਮ ਦਾਨੁ—ਆਤਮ ਜੀਵਨ ਦੀ ਦਾਤ। ਬੈਸਣੁ ਜਾਇ—ਬੈਠਣੇ ਨੂੰ ਥਾਂ ਮਿਲੀ ਹੈ। ਬੁਧਿ ਬਿਬੇਕ—ਬਿਬੇਕ ਵਾਲੀ ਬੁਧੀ। ਨਿਰੰਤਰਿ—ਅੰਤਰੇ ਤੋਂ ਬਿਨਾਂ, ਲਗਾਤਾਰ, ਇਕ-ਰਸ।

***ਅਰਥ :***

ਪ੍ਰ: ਜਮ ਦਾ ਦੁੱਖ ਕਿਵੇਂ ਕੱਟਿਆ ਜਾਵੇ ?

ੳ:੧. ਹੇ ਭਾਈਓ! ਸਾਡਾ ਤਾਂ ਸੰਤ ਜਨਾਂ ਦੇ ਸੰਗ ਵਿਚ ਮਿਲ ਕੇ ਜਮ ਜੋ ਕਾਲ ਰੂਪ ਹੈ, ਇਸ ਦਾ ਦੁੱਖ ਕੱਟਿਆ ਗਿਆ ਹੈ।

੨. ਉਸ ਸੱਚੇ ਸਾਹਿਬ ਦਾ ਸੱਚਾ ਨਾਮ ਮਨ ਵਿਚ ਵਸ ਗਿਆ, ਤਾਂ ਮਾਲਕ ਦਿਆਲੂ ਹੋ ਗਿਆ, ਉਸ ਦੀ ਕ੍ਰਿਪਾ ਨਾਲ ਜੰਮਣਾ ਮਰਨਾ ਮਿਟ ਗਿਆ ਹੈ।

੩. ਜਦੋਂ ਹੁਣ ਪੂਰਾ ਸਤਿਗੁਰੂ ਮਿਲ ਗਿਆ ਤਾਂ ਸਾਰੇ ਹੀ (ਜੰਜਾਲੁ) ਬੰਧਨ ਨਾਸ ਹੋ ਗਏ।੧।

੪. ਹੇ ਮੇਰੇ ਸਤਿਗੁਰੂ ਜੀ! ਮੈਂ ਤੁਹਾਡੇ (ਵਿਟਹੁ) ਉਪਰੋਂ ਕੁਰਬਾਨ ਜਾਂਦਾ ਹਾਂ।

੫. ਮੈਂ ਤੁਹਾਡੇ ਦਰਸ਼ਨਾਂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਆਪ ਮੈਨੂੰ (ਤੁਸਿ) ਤ੍ਰੁਠ ਕੇ ਅੰਮ੍ਰਿਤ ਨਾਮ ਬਖ਼ਸ਼ ਦਿੱਤਾ ਹੈ।੧।ਰਹਾਉ।

ਪ੍ਰ: ਸੰਸਾਰ ਵਿਚ ਚਤਰ ਪੁਰਖ ਕਿਸ ਨੂੰ ਮੰਨਿਆ ਜਾਂਦਾ ਹੈ।

ੳ: ੬. ਹੇ ਭਾਈ! ਜਿਨ੍ਹਾਂ ਨੇ ਉਸ ਪ੍ਰਭੂ ਨੂੰ ਪ੍ਰੇਮ ਸਹਿਤ ਸੇਵਿਆ ਹੈ, ਉਨ੍ਹਾਂ ਨੂੰ ਵਡੇਰਾ ਚਤਰ ਪੁਰਖ ਸਮਝੋ। ਉਨ੍ਹਾਂ ਨੂੰ ਹੀ ਗਿਆਨਵਾਨ ਜਾਣੋ।

੭. ਜਿਨ੍ਹਾਂ ਦੇ ਅੰਦਰ (ਸਾਰੇ ਪਦਾਰਥਾਂ ਦਾ) [ਨਿਧਾਨੁ] ਖ਼ਜ਼ਾਨਾ ਰੂਪ ਨਾਮ ਹੈ, ਉਨ੍ਹਾਂ ਦੇ ਪਿੱਛੇ ਲਗ ਕੇ ਜਮਾਂ ਦੇ ਦੁੱਖ ਤੋਂ ਛੁਟ ਜਾਈਦਾ ਹੈ।

ਪ੍ਰ: ਸਭ ਤੋਂ ਵੱਡਾ ਦਾਤਾ ਜਗਤ ਵਿਚ ਕੌਣ ਹੈ ?

ੳ: ੮. ਹੇ ਭਾਈ! ਗੁਰੂ ਜੇਡਾ ਦਾਤਾ ਹੋਰ ਕੋਈ ਨਹੀਂ ਹੈ, ਜਿਸ ਨੇ ਸਾਨੂੰ (ਆਤਮ ਦਾਨੁ) ਜੀਵਨ ਦਾਨ ਦਿੱਤਾ ਹੈ।੨।

੯. ਜਗਤ ਵਿਚ ਆਏ ਉਹੋ ਹੀ ਪੁਰਖ ਪਰਵਾਨ ਹਨ, ਜਿਨ੍ਹਾਂ ਨੂੰ ਗੁਰੂ (ਸੁਭਾਇ) ਪ੍ਰੇਮ ਨਾਲ ਮਿਲ ਗਿਆ ਹੈ।

ਪ੍ਰ: ਰੱਬੀ ਦਰਗਾਹੇ ਸਤਿਕਾਰ ਨਾਲ ਕੌਣ ਜਾ ਕੇ ਬੈਠਣਗੇ ?

ੳ:੧੦. ਸੱਚੇ ਨਾਮ ਨਾਲ ਜਿਨ੍ਹਾਂ ਨੇ ਆਪਣੇ ਮਨ ਨੂੰ ਰੰਗਿਆ ਹੈ, ਉਹ ਸੱਚੇ ਦੀ ਸੱਚੀ ਦਰਗਾਹੇ ਸਤਿਕਾਰ ਨਾਲ ਜਾ ਕੇ ਬੈਠਣਗੇ।

ਪ੍ਰ: ਬਹੁਤ ਲੋਕ ਵਡਿਆਈਆਂ ਪ੍ਰਾਪਤ ਕਰਨ ਦੇ ਯਤਨਾਂ ਵਿਚ ਲਗੇ ਰਹਿੰਦੇ ਹਨ। ਪਰ, ਉਹ ਫਿਰ ਭੀ ਅਸਫਲ ਵੇਖੀਦੇ ਹਨ, ਇਹ ਕਿਉਂ ?

ੳ:੧੧. ਹੇ ਭਾਈ! ਸਭ ਵਡਿਆਈਆਂ ਉਸ ਕਰਤੇ ਦੇ ਹੱਥ ਵਿਚ ਹਨ, ਇਸ ਲਈ ਪਿਛਲਾ ਲਿਖਿਆ ਹੀ ਪਾਈਦਾ ਹੈ।੩।

੧੨. ਉਹ ਸੱਚਾ ਸਾਹਿਬ ਕਰਤਾ ਪੁਰਖ ਪਿਛੇ ਭੀ ਸੱਚਾ ਸੀ। ਓਹੀ ਕਰਣਹਾਰ ਅੱਗੇ ਨੂੰ ਭੀ ਸੱਚ ਹੋਵੇਗਾ, ਉਹ ਸੱਚਾ ਸਾਹਿਬ ਹੁਣ ਭੀ ਹੈ, ਉਸੇ ਸੱਚ ਦੀ ਸਾਨੂੰ ਓਟ ਹੈ।

੧੩. ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਉਸ ਸੱਚੋ ਸੱਚ ਨੂੰ ਸਿਮਰਦੇ ਰਹੀਏ ਅਤੇ ਉਸ ਸੱਚੇ ਦਾ ਹੀ ਗਿਆਨ ਬੁਧੀ ਵਿਚ ਪ੍ਰਾਪਤ ਕਰੀਏ।

੧੪. ਉਹ ਇਕੋ ਹੀ ਸਾਰਿਆਂ ਦੇ ਅੰਦਰ ਬਿਨਾਂ ਕਿਸੇ ਵਿਰਲ-ਵਿੱਥ ਦੇ ਵਿਆਪਕ ਹੋ ਰਿਹਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ—ਮੈਂ ਤਾਂ ਉਸ ਨੂੰ ਜਪ ਜਪ ਕੇ ਹੀ ਜੀਉਂਦਾ ਹਾਂ।੪।੨੮।੯੮।

***ਭਾਵਾਰਥ :*** ਸਤਿਗੁਰੂ ਜੀ ਉਪਦੇਸ਼ ਦੁਆਰੇ ਆਪਣੇ ਰਾਹੀਂ ਉਪਦੇਸ਼ ਕਰਦੇ ਹਨ, ਕਿ ਪਹਿਲਾਂ ਅਸੀਂ ਸੰਤਾਂ ਨੂੰ ਮਿਲੇ, ਉਥੋਂ ਗੁਰੂ ਮਿਲਿਆ, ਗੁਰੂ ਨੇ ਕਿਰਪਾ ਕੀਤੀ ਸੱਚਾ ਨਾਮ ਬਖ਼ਸ਼ਿਆ, ਉਸ ਨੂੰ ਪ੍ਰੇਮ-ਸਹਿਤ ਜਪਿਆ, ਉਹੋ ਨਾਮ ਅੰਦਰ ਆਤਮ-ਖ਼ਜ਼ਾਨਾ ਬਣ ਗਿਆ, ਜਿਸ ਦਾ ਸਦਕਾ ਸੁਆਮੀ ਪ੍ਰਾਪਤ ਹੋ ਗਿਆ। ਇਸੇ ਪ੍ਰਾਪਤੀ ਨੂੰ ਗਿਆਨ ਕਿਹਾ ਜਾਂਦਾ ਹੈ। ਇਸ ਦੁਆਰੇ ਹੀ ਸੱਚੀ ਦਰਗਾਹ ਵਿਚ ਟਿਕਾਣਾ ਮਿਲ ਗਿਆ। ਪਰ, ਇਸ ਸਭ ਕੁਝ ਦਾ ਮੂਲ ਕਾਰਣ ਉਸ ਮੇਹਰਾਂ ਦੇ ਸਾਈਂ ਦੀ ਬਖ਼ਸ਼ਸ਼ ਹੈ, ਕਿਉਂਕਿ ਇਹ ਸਭੋ ਕੁਝ ਉਸ ਨੇ ਪਹਿਲੋਂ ਹੀ ਭਾਗਾਂ ਵਿਚ ਲਿਖਿਆ ਹੋਇਆ ਸੀ।

ਸਮੁੱਚਾ ਭਾਵ ਇਹੋ ਹੈ ਕਿ ਸੱਚ-ਮੁੱਚ ਹੀ ਉੱਚਾ ਜੀਵਨ ਤੇ ਨਾਮ-ਸਿਮਰਨ ਵਾਲੀ ਭਗਤੀ ਸੱਚ-ਮੁੱਚ ਦੀ ਗਿਆਨ ਅਵਸਥਾ

ਵਿਚ ਲੈ ਜਾਂਦੀ ਹੈ। ਕੇਵਲ ਦਿਮਾਗ਼ੀ ਘੋੜ-ਦੌੜ ਦਾ ਗਿਆਨ ਮਨੁੱਖ ਨੂੰ ਕਲਿਆਣਕਾਰੀ ਨਹੀਂ।

**ਸਿਰੀਰਾਗੁ ਮਹਲਾ ੫ ॥**

**੧. ਗੁਰੁ ਪਰਮੇਸਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥**
**੨. ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥**
**੩. ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥**
**੪. ਬਿਨੁ ਸਾਧੂ ਸੰਗਤਿ ਰਤਿਆ**
**ਮਾਇਆ ਮੋਹੁ ਸਭੁ ਛਾਰੁ ॥੧॥**
**੫. ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥**
**੬. ਸਾਧੂ ਸੰਗਤਿ ਮਨਿ ਵਸੈ**
**ਪੂਰਨ ਹੋਵੈ ਘਾਲ ॥੧॥ਰਹਾਉ॥**
**੭. ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥**
**੮. ਗੁਰੁ ਅਗੋਚਰੁ ਨਿਰਮਲਾ**
**ਗੁਰ ਜੇਵਡੁ ਅਵਰੁ ਨ ਕੋਇ ॥**
**੯. ਗੁਰੁ ਕਰਤਾ ਗੁਰੁ ਕਰਣਹਾਰੁ**
**ਗੁਰਮੁਖਿ ਸਚੀ ਸੋਇ ॥**
**੧੦. ਗੁਰ ਤੇ ਬਾਹਰਿ ਕਿਛੁ ਨਹੀ**
**ਗੁਰੁ ਕੀਤਾ ਲੋੜੇ ਸੁ ਹੋਇ ॥੨॥**
**੧੧. ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥**
**੧੨. ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥**
**੧੩. ਗੁਰੁ ਸਮਰਥੁ ਗੁਰੁ ਨਿਰੰਕਾਰੁ**
**ਗੁਰੁ ਊਚਾ ਅਗਮ ਅਪਾਰੁ ॥**
**੧੪. ਗੁਰ ਕੀ ਮਹਿਮਾ ਅਗਮ ਹੈ**
**ਕਿਆ ਕਥੇ ਕਥਨਹਾਰੁ ॥੩॥**
**੧੫. ਜਿਤੜੇ ਫਲ ਮਨਿ ਬਾਛੀਅਹਿ**
**ਤਿਤੜੇ ਸਤਿਗੁਰ ਪਾਸਿ ॥**
**੧੬. ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥**
**੧੭. ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥**
**੧੮. ਹਰਿ ਨਾਨਕ ਕਦੇ ਨ ਵਿਸਰਉ**
**ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥**

***ਪਦ ਅਰਥ :*** ਜੀਅ ਕਾ—ਜੀਆ ਦਾਨ ਦੇਣ ਵਾਲਾ, ਆਤਮ ਜੀਵਨ ਦਾ ਦਾਤਾ। ਛਾਰੁ—ਸੁਆਹ। ਪਾਰਜਾਤੁ—ਸੁਰਗਾਂ ਵਿਚ ਮੰਨਿਆ ਗਿਆ ਇਕ ਬ੍ਰਿਛ। ਤੀਰਥੁ—ਤੀਰਥ ਤੋਂ ਮੁਰਾਦ—ਮਨੋ ਕਾਮਨਾ ਤੀਰਥ ਹੈ, ਜੋ ਮਨ ਦੀਆਂ ਮੁਰਾਦਾਂ ਪੂਰੀਆਂ ਕਰੇ।

***ਅਰਥ :***

ਪ੍ਰ: ਕੀ ਗੁਰਮਤ ਵਿਚ ਗੁਰੂ ਤੇ ਪਰਮੇਸ਼ਰ ਵੱਖ ਵੱਖ ਹਨ ?

ਉ:੧. ਹੇ ਭਾਈ ! ਗੁਰੂ ਨੂੰ ਪਰਮੇਸ਼ਰ ਦਾ ਸਰੂਪ ਜਾਣ ਕੇ ਮਨ ਅਤੇ ਤਨ ਦਾ ਪਿਆਰ ਲਾ ਕੇ ਪੂਜਨਾ ਕਰੀਏ।

੨. ਕਿਉਂਕਿ ਸਤਿਗੁਰੂ ਜੀਵਨ ਦਾਨ ਦਾ ਦਾਤਾ ਹੈ ਅਤੇ ਉਹ ਸਭ ਕਿਸੇ ਨੂੰ (ਅਧਾਰੁ) ਆਸਰਾ ਦੇਂਦਾ ਹੈ।

੩. ਜੋ ਸਤਿਗੁਰੂ ਦੇ (ਹੁਕਮ) ਬਚਨਾਂ ਦੀ ਕਮਾਈ ਕਰਨੀ ਹੈ, ਇਹੋ ਸੱਚਾ ਵਿਚਾਰ ਹੈ।

੪. ਜੋ ਸਾਧ ਸੰਗਤ ਤੋਂ ਬਿਨਾਂ ਹੋਰਨਾਂ ਨਾਲ ਪ੍ਰੀਤ ਕਰਨੀ ਹੈ, ਇਹ ਸਭ ਕੁਝ ਖੇਹ ਰੂਪ ਮਾਇਆ ਦਾ ਹੀ ਮੋਹ ਹੈ।੧।

੫. ਹੇ ਮੇਰੇ ਸੱਜਣ ! ਤੂੰ ਹਰੀ ਦੇ ਹਰਿ ਨਾਮ ਨੂੰ ਚੇਤੇ ਕਰ।

੬. ਇਹ ਹਰੀ ਦਾ ਨਾਮ ਸਾਧ ਸੰਗਤ ਵਿਚੋਂ ਹੀ ਮਨ ਵਿਚ ਵਸੇਗਾ ਤਾਂ ਹੀ (ਘਾਲਿ) ਕਮਾਈ ਸਫਲ ਹੋਵੇਗੀ।੧।ਰਹਾਉ।

੭. ਗੁਰੂ ਅਪਾਰ ਸਮਰਥਾ ਵਾਲਾ ਹੈ, ਪਰ ਵੱਡੇ ਭਾਗਾਂ ਨਾਲ ਗੁਰੂ ਜੀ ਦਾ ਦਰਸ਼ਨ ਹੁੰਦਾ ਹੈ।

੮. ਗੁਰੂ (ਅਗੋਚਰੁ) ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ ਅਤੇ ਸ਼ੁੱਧ ਸਰੂਪ ਹੈ, ਗੁਰੂ ਜੇਡਾ ਹੋਰ ਕੋਈ ਨਹੀਂ ਹੈ।

੯. ਗੁਰੂ ਜਗਤ ਦਾ (ਕਰਤਾ) ਉਪਾਦਾਨ ਕਾਰਣ ਹੈ ਅਤੇ ਗੁਰੂ ਹੀ (ਕਰਣਹਾਰੁ) ਨਮਿਤ ਕਾਰਣ ਹੈ, ਸਤਿਗੁਰੂ ਦੀ ਸੱਚੀ (ਸੋਇ) ਸੋਭਾ ਭੀ ਉਹ ਆਪੇ ਹੈ, ਅਰਥਾਤ ਗੁਰੂ ਆਪੇ ਹੀ ਉਪਮਾਨ ਹੈ।

੧੦. ਇਉਂ ਨਿਹਚਾ ਕਰੋ ਕਿ ਗੁਰੂ ਤੋਂ ਬਾਹਰ ਕੋਈ ਭੀ ਚੀਜ਼ ਨਹੀਂ, ਗੁਰੂ ਜੋ ਕੀਤਾ ਚਾਹੇਗਾ ਉਹ ਜ਼ਰੂਰ ਹੋਵੇਗਾ।੨।

੧੧. ਗੁਰੂ ਤੀਰਥ ਹੈ, ਗੁਰੂ ਹੀ (ਪਾਰਜਾਤੁ) ਕਲਪ ਬ੍ਰਿਛ ਹੈ, ਗੁਰੂ ਹੀ ਸਭ ਦੀ (ਮਨਸਾ) ਇੱਛਾ ਪੂਰੀ ਕਰਨ ਵਾਲਾ ਹੈ।

੧੨. ਗੁਰੂ ਦਾਤਾ ਹੈ, ਜੋ ਹਰੀ ਨਾਮ ਦੇਂਦਾ ਹੈ, ਉਸ ਨੂੰ ਜਪ ਕੇ ਹੀ ਸਾਰਾ ਸੰਸਾਰ ਤਰੇਗਾ।

੧੩. ਗੁਰੂ ਸਮਰਥ ਹੈ, ਗੁਰੂ ਹੀ ਨਿਰੰਕਾਰ ਹੈ, ਗੁਰੂ ਹੀ (ਅਪਾਰੁ) ਬਹੁਤ ਹੀ ਉੱਚਾ ਹੈ, ਜਿੱਥੇ ਕਿਸੇ ਦੀ ਭੀ (ਅਗਮ) ਪਹੁੰਚ ਨਹੀਂ ਹੋ ਸਕਦੀ।

੧੪. ਗੁਰੂ ਦੀ (ਮਹਿਮਾ) ਉਸਤਤ (ਅਗਮ) ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਹੈ, ਇਸ ਲਈ ਇਹ ਕਥਨ ਵਾਲਾ ਜੀਵ ਉਸ ਦਾ ਕੀ ਕਥਨ ਕਰੇ।੩।

੧੫. ਜਿਤਨੇ ਭੀ ਫਲ ਮਨ ਵਿਚ (ਬਾਛੀਅਹਿ) ਲੋੜੀਂਦੇ ਹਨ, ਉਨੇ ਹੀ ਸਤਿਗੁਰੂ ਪਾਸੋਂ ਮਿਲ ਸਕਦੇ ਹਨ।

੧੬. (ਪਰ) ਪਹਿਲੇ ਲਿਖੇ ਹੋਏ ਕਰਮਾਂ ਦੇ ਫਲ ਹੀ ਪਾਣੇ ਹਨ, ਜਿਸ ਦੇ ਪਾਸ ਸ਼ਰਧਾ ਰੂਪ (ਰਾਸਿ) ਮੂੜੀ ਹੋਵੇਗੀ, ਸਤਿਗੁਰੂ ਉਸੇ ਨੂੰ ਸੱਚਾ ਨਾਮ ਦੇਵੇਗਾ।

੧੭. ਹੇ ਭਾਈ ! ਜੋ ਅਜਿਹੇ ਸਤਿਗੁਰੂ ਦੀ ਸ਼ਰਨ ਵਿਚ ਆਇਆ ਹੈ, ਇਹ ਨਿਹਚਾ ਕਰੋ ਕਿ ਉਸ ਦਾ ਮੁੜ ਕੇ ਨਾਸ ਨਹੀਂ ਹੋਵੇਗਾ।

੧੮. ਸਤਿਗੁਰੂ ਜੀ ਆਖਦੇ ਹਨ, ਹੇ ਹਰੀ ! ਮੈਨੂੰ ਕਦੇ ਭੀ ਨਾ ਭੁਲੋ, ਜੀਉ, ਪ੍ਰਾਣ ਤੇ ਪਿੰਡ ਇਹ ਸਭ ਕੁਝ ਤੇਰਾ ਦਿੱਤਾ ਹੀ ਮੈਨੂੰ ਮਿਲਿਆ ਹੈ।੪।੨੯।੯੯।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸਤਿਗੁਰੂ ਦੀ ਮਹਿਮਾ ਬਹੁਤ ਹੀ ਵਿਸਥਾਰ ਪੂਰਵਕ ਅੰਕਤ ਕੀਤੀ ਹੈ ਅਤੇ ਗੁਰੂ ਦੀ ਮਹਿਮਾ

ਨੂੰ ਅਗੰਮ ਕਿਹਾ ਹੈ। ਗੁਰੂ ਤੋਂ ਇਕ ਨਹੀਂ, ਅਨੇਕਾਂ ਫਲ ਪ੍ਰਾਪਤ ਹੁੰਦੇ ਹਨ। ਗੁਰੂ ਸਤਿ ਦਾ ਉਪਦੇਸ਼ ਦੇਂਦਾ ਹੈ। ਗੁਰੂ ਹਰੀ ਨਾਮ ਦਾ ਦਾਤਾ ਹੈ। ਗੁਰੂ ਜੀਅ ਦਾਨ ਦੇਂਦਾ ਹੈ। ਗੁਰੂ ਸਾਰੀਆਂ ਸ਼ੁਭ ਇੱਛਾਵਾਂ ਪੂਰਨ ਵਾਲਾ ਹੈ। ਇਤਆਦਿ ਅਨੇਕਾਂ ਗੁਰੂ ਅੰਦਰ ਵਿਸ਼ੇਸ਼ਤਾਵਾਂ ਹਨ, ਜੋ ਪੂਰਨ ਬਿਆਨੀਆਂ ਨਹੀਂ ਜਾ ਸਕਦੀਆਂ ਹਨ, ਪਰ ਜੋ ਗੁਰੂ ਨੂੰ ਪਰਮੇਸ਼ਰ ਦਾ ਰੂਪ ਜਾਣ ਕੇ ਪ੍ਰੇਮ ਨਾਲ ਸੇਵਦਾ ਹੈ, ਉਹ ਸੰਸਾਰ ਤੋਂ ਸੁਭਾਵਕ ਹੀ ਪਾਰ ਉਤਰ ਜਾਂਦਾ ਹੈ।

**ਸਿਰੀਰਾਗੁ ਮਹਲਾ ੫ ॥**

**੧. ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥**
**੨. ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥**
**੩. ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥**
**੪. ਭਾਈ ਰੇ ਸਾਚੀ ਸਤਿਗੁਰ ਸੇਵ ॥**
**੫. ਸਤਿਗੁਰ ਤੁਠੈ ਪਾਈਐ**
**ਪੂਰਨ ਅਲਖ ਅਭੇਵ ॥੧॥ਰਹਾਉ॥**
**੬. ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥**
**੭. ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥**
**੮. ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥**
**੯. ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥**
**੧੦. ਗੁਰ ਜੇਵਡੁ ਅਵਰੁ ਨ ਦਿਸਈ**
**ਆਠ ਪਹਰ ਤਿਸੁ ਜਾਪਿ ॥**
**੧੧. ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥**
**੧੨. ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥**
**੧੩. ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥**
**੧੪. ਨਾਨਕ ਗੁਰ ਸਰਣਾਗਤੀ**
**ਮਰੈ ਨ ਆਵੈ ਜਾਇ ॥੪॥੩੦॥੧੦੦॥**

***ਪਦ ਅਰਥ :*** ਛੂਟਨੁ—ਛੁਟਕਾਰਾ। ਸਰੇਵਣੇ—ਸੇਵਣੇ, ਪੂਜਣੇ। ਅਲਖ—ਜੋ ਮਨ ਕਰ ਕੇ, ਇੰਦਰਿਆਂ ਕਰ ਕੇ ਜਾਣਿਆ ਨਾ ਜਾਵੇ, ਭਾਵ ਜੋ ਸਾਡੀ ਸਮਝ ਤੋਂ ਉਪਰ ਹੋਵੇ। ਅਭੇਵ—ਜਿਸ ਦਾ ਭੇਦ ਨ ਪਾ ਸਕੀਏ। ਵਿਟਹੁ—ਉਤੋਂ। ਗੁਣਤਾਸਿ—ਗੁਣਾਂ ਦਾ ਸਮੂਹ, ਗੁਣਾਂ ਦਾ ਪਾਤਰ।

***ਅਰਥ :***

ਪ੍ਰ: ਸੰਸਾਰ ਦੇ ਕਰਤਾ ਭੋਗਤਾ ਦੇ ਬੰਧਨਾਂ ਤੋਂ ਕਿਵੇਂ ਛੁਟਕਾਰਾ ਹੋਵੇ ?

**ਉ:**੧. ਹੇ ਸੰਤ ਜਨੋ, ਹੇ ਭਾਈਓ ਪਿਆਰਿਓ; ਸੁਣੋ, ਸਭ ਤਰ੍ਹਾਂ ਦੇ ਬੰਧਨਾਂ ਤੋਂ ਛੁਟਕਾਰਾ ਸੱਚੇ ਨਾਮ ਨਾਲ ਪ੍ਰਾਪਤ ਹੁੰਦਾ ਹੈ।

ਪ੍ਰ: ਸਭ ਤੋਂ ਵੱਡਾ ਤੀਰਥ ਗੁਰਮਤ ਵਿਚ ਕਿਸ ਨੂੰ ਮੰਨਿਆ ਹੈ ?

**ਉ:**੨. ਹੇ ਭਾਈ! ਸੱਚਾ ਹਰੀ ਦਾ ਨਾਮ ਹੀ ਪਵਿੱਤਰ ਆਤਮਕ ਤੀਰਥ ਹੈ, (ਪਰ) ਇਹ ਪ੍ਰਾਪਤ ਹੁੰਦਾ ਹੈ ਗੁਰੂ ਦੇ ਚਰਨ ਸੇਵਣ ਨਾਲ।

੩. ਜੋ ਇਸ ਤੀਰਥ ਨੂੰ ਪ੍ਰਾਪਤ ਹੁੰਦੇ ਹਨ, ਉਨ੍ਹਾਂ ਨਿਥਾਵਿਆਂ ਨੂੰ ਥਾਂ ਮਿਲਦੀ ਹੈ। ਭਾਵ ਓਹੋ ਅੱਗੇ ਦਰਗਾਹ ਵਿਚ ਸਨਮਾਨੇ ਜਾਂਦੇ ਹਨ।੧।

੪. ਹੇ ਭਾਈ! ਸਤਿਗੁਰੂ ਦੀ ਸੇਵਾ ਹੀ ਸੱਚੀ ਸੇਵਾ ਹੈ।

੫. ਕਿਉਂਕਿ ਸਤਿਗੁਰੂ ਦੇ ਤਰੁਠਣ ਨਾਲ ਹੀ ਪੂਰਨ ਅਲੱਖ ਅਭੇਵ ਵਾਹਿਗੁਰੂ ਨੂੰ ਪਾ ਲਈਦਾ ਹੈ।

੬. ਮੈਂ ਸਤਿਗੁਰੂ ਤੋਂ ਵਾਰੇ ਜਾਂਦਾ ਹਾਂ, ਜਿਸ ਨੇ ਮੈਨੂੰ ਸੱਚਾ ਨਾਮ ਦਿੱਤਾ ਹੈ।

੭. ਹੁਣ ਅਸੀਂ ਦਿਨ ਰਾਤ ਸੱਚੇ ਦੀ ਹੀ ਸਲਾਹੁਤਾ ਕਰਦੇ ਹਾਂ ਅਤੇ ਉਸ ਸੱਚੇ ਦੇ ਹੀ ਗੁਣ ਗਾਉਂਦੇ ਹਾਂ।

੮. ਉਨ੍ਹਾਂ ਦਾ ਖਾਣਾ ਭੀ (ਸਚੁ) ਸਫਲਾ ਹੈ ਅਤੇ ਪਹਿਰਣਾ ਭੀ ਸਫਲਾ ਹੈ, ਜੋ ਸੱਚੇ ਦਾ ਸੱਚਾ ਨਾਮ ਜਪਦੇ ਹਨ।੨।

੯. ਜੋ ਗੁਰੂ ਆਪ ਸਫਲ ਮੂਰਤ ਹੈ, ਜੇ ਉਸ ਦੀ ਮੇਹਰ ਹੋ ਜਾਵੇ ਤਾਂ ਮੈਨੂੰ ਉਹ ਸਾਸ-ਗਿਰਾਸ ਕਦੇ ਭੀ ਨਾ ਭੁੱਲੇ।

੧੦. ਹੇ ਭਾਈ! ਗੁਰੂ ਜਿੱਡਾ ਵੱਡਾ ਮੈਨੂੰ ਹੋਰ ਕੋਈ ਨਹੀਂ ਦਿਸਦਾ, ਇਸੇ ਲਈ ਅਸੀਂ ਅੱਠੇ ਪਹਿਰ ਉਸ ਨੂੰ ਜਪਦੇ ਹਾਂ।

੧੧. ਗੁਰੂ ਕ੍ਰਿਪਾ ਦ੍ਰਿਸ਼ਟੀ ਕਰਨ ਤਾਂ (ਗੁਣਤਾਸਿ) ਗੁਣਾਂ ਦਾ ਖ਼ਜ਼ਾਨਾ ਰੂਪ ਵਾਹਿਗੁਰੂ ਦਾ ਸੱਚਾ ਨਾਮ ਪਾਈਦਾ ਹੈ।੩।

੧੨. ਹੇ ਭਾਈਓ! ਸਾਡਾ ਤਾਂ ਇਹੋ ਵਿਸ਼ਵਾਸ ਹੈ ਕਿ ਗੁਰੂ ਤੇ ਪਰਮੇਸ਼ਰ (ਦੋਹਾਂ ਦਾ ਰੂਪ) ਇਕੋ ਹੈ ਅਤੇ ਗੁਰੂ ਹੀ ਸਭਨਾਂ ਵਿਚ ਸਮਾ ਰਿਹਾ ਹੈ।

ਪ੍ਰ: ਸੁਖਦਾਈ ਨਾਮ ਸਾਰੇ ਹੀ ਕਿਉਂ ਨਹੀਂ ਧਿਆਉਂਦੇ ?

**ਉ:**੧੩. ਚਾਹੁੰਦੇ ਤਾਂ ਸਾਰੇ ਹੀ ਹਨ, (ਪਰ) ਜਿਸ ਨੂੰ ਪਿਛਲਾ ਲਿਖਿਆ ਹੈ, ਗੁਰੂ ਨਾਲ ਮਿਲ ਕੇ ਓਹੋ ਹੀ ਨਾਮ ਜਪੇਗਾ।

੧੪. ਸਤਿਗੁਰੂ ਜੀ ਆਖਦੇ ਹਨ, ਜੋ ਗੁਰੂ ਦੀ ਸ਼ਰਨ ਵਿਚ ਆਇਆ ਹੈ, ਉਹ ਮੁੜ ਕੇ ਜੰਮਣ ਮਰਨ ਵਿਚ ਨਹੀਂ ਆਵੇਗਾ।੪।੩੦।੧੦੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨਾਮ ਦੀ ਮਹੱਤਤਾ ਉਚਾਰਨ ਕਰਦੇ ਹਨ ਕਿ ਪ੍ਰਭੂ ਦਾ ਨਾਮ ਮੁਕਤੀ ਦਾਤਾ ਹੈ। ਇਹ ਨਾਮ ਹੀ ਅਸਲ ਆਤਮ ਤੀਰਥ ਹੈ, ਇਹੋ ਨਾਮ ਦਰਗਾਹੇ ਸਨਮਾਨ ਦੇਂਦਾ ਹੈ, ਪਰ ਨਾਲ ਇਹ ਵੀ ਫ਼ੁਰਮਾਨ ਕਰਦੇ ਹਨ, ਕਿ ਇਹ ਨਾਮ ਮਿਲਦਾ ਸਤਿਗੁਰੂ ਦੀ ਪ੍ਰਸੰਨਤਾ ਨਾਲ ਹੈ। ਜਿਨ੍ਹਾਂ ਨੂੰ ਤਰੁੱਠ ਕੇ ਸਤਿਗੁਰੂ ਨੇ ਨਾਮ ਦੀ ਦਾਤ ਬਖ਼ਸ਼ੀ ਹੈ, ਉਨ੍ਹਾਂ ਦਾ ਜੀਵਨ ਅਜਿਹਾ ਬਦਲ ਗਿਆ ਕਿ ਉਹ ਹੁਣ ਅੱਠੇ ਪਹਿਰ ਉਸੇ ਪ੍ਰਭੂ ਦੀ ਸਿਫ਼ਤ-ਸਲਾਹ ਵਿਚ ਰਤੇ ਰਹਿੰਦੇ ਹਨ। ਇਸ ਸਿਫ਼ਤ ਦਾ ਸਦਕਾ ਉਨ੍ਹਾਂ ਦਾ ਮਨ ਤਨ, ਇੰਦਰੇ ਸਾਰਾ ਸਰੀਰ ਪਵਿੱਤਰ ਹੋ ਗਿਆ ਹੈ, ਉਨ੍ਹਾਂ ਦੀ ਸਰੀਰਕ ਦੇਹ ਨਾਲ ਖਾਧੇ, ਪੀਤੇ, ਪਦਾਰਥ ਅਤੇ ਸਰੀਰ ਪਰ ਪਹਿਨੇ ਹੋਏ ਬਸਤਰ ਵੀ ਪਵਿੱਤਰ ਹਨ।

ਅੰਤ ਵਿਚ ਸਾਰਿਆਂ ਪ੍ਰਤੀ ਸੰਬੋਧਨ ਕਰਦੇ ਹੋਏ, ਕਹਿੰਦੇ ਹਨ ਕਿ ਹੇ ਭਾਈ! ਅਜਿਹੇ ਪਰ-ਉਪਕਾਰੀ ਗੁਰੂ ਨੂੰ ਨਾ ਭੁਲੋ, ਉਹ ਸਫਲ ਮੂਰਤਿ ਹੈ, ਭਾਵ ਉਸ ਗੁਰੂ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਸੰਤਾਪ ਅਤੇ ਸਮੂਹ ਪਾਪ ਨਾਸ ਹੋ ਜਾਂਦੇ ਹਨ।

ਸਿਰੀਰਾਗੁ ਵਿਚ ਆਏ ਸੌ ਚਉਪਦੇ ਇਥੇ ਸਮਾਪਤ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

੩੩—ਪਹਿਲੀ ਪਾਤਸ਼ਾਹੀ ਦੇ।
੩੧—ਤੀਸਰੀ ਪਾਤਸ਼ਾਹੀ ਦੇ।
੬—ਚੌਥੀ ਪਾਤਸ਼ਾਹੀ ਦੇ।
੩੦—ਪੰਜਵੀਂ ਪਾਤਸ਼ਾਹੀ ਦੇ ਹਨ।
੧੦੦ ਜੋੜ

## ੴ ਸਤਿਗੁਰ ਪ੍ਰਸਾਦਿ ॥

## ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥

**ਜਿਸ ਵਿਚ ਅੱਠ ਪਦ (ਚਰਣ) ਇਕੱਠੇ ਹੋਣ, ਉਸ ਦਾ ਨਾਮ ਅਸਟਪਦੀ ਹੈ।**

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦਫ਼ਾ ਦੱਖਣ ਦੇਸ਼ ਵਿਚ ਗਏ ਤਾਂ ਆਪ ਜੀ ਦੇ ਪਾਸ ਕਾਜ਼ੀ ਅਤੇ ਪੰਡਤ ਇਕੱਠੇ ਹੋ ਕੇ ਆਏ, ਤਾਂ ਇਨ੍ਹਾਂ ਵਲੋਂ ਪ੍ਰਸ਼ਨ ਕੀਤਾ ਗਿਆ ਕਿ ਹਜ਼ੂਰ ਮਨ ਬੜਾ ਹੀ ਚੰਚਲ ਹੈ, ਇਸ ਨੂੰ ਭਜਨ ਵਿਚ ਕਿਵੇਂ ਜੋੜੀਏ ਅਤੇ ਪ੍ਰਮੇਸ਼ਰ ਦੇ ਨਾਮ ਤੇ ਅਸਥਾਨ ਔਰ ਸਰੂਪ ਬਾਰੇ ਕੋਈ ਉਦਾਹਰਣ ਦੇ ਕੇ ਸਮਝਾਉ ਕਿ ਉਹ ਕਿਤਨਾ ਕੁ ਵੱਡਾ ਹੈ ਤਾਂ ਆਪ ਨੇ ਇਨ੍ਹਾਂ ਪ੍ਰਤੀ ਉਪਦੇਸ਼ ਕਰਦੇ ਹੋਏ ਪ੍ਰਮੇਸ਼ਰ ਅਗੇ ਬੇਨਤੀ ਰੂਪ ਵਿਚ ਇਹ ਅਸਟਪਦੀਆਪਦੀ ਉਚਾਰਨ ਕੀਤੀ।

**੧. ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥**
**੨. ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥**
**੩. ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥**
**੪. ਬਾਬਾ ਅਲਹੁ ਅਗਮ ਅਪਾਰੁ ॥**
**੫. ਪਾਕੀ ਨਾਈ ਪਾਕ ਥਾਇ**
**ਸਚਾ ਪਰਵਦਿਗਾਰੁ ॥੧॥ਰਹਾਉ॥**
**੬. ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥**
**੭. ਜੇ ਸਉ ਸਾਇਰ ਮੇਲੀਅਹਿ**
**ਤਿਲੁ ਨ ਪੁਜਾਵਹਿ ਰੋਇ ॥**
**੮. ਕੀਮਤਿ ਕਿਨੈ ਨ ਪਾਈਆ**
**ਸਭਿ ਸੁਣਿ ਸੁਣਿ ਆਖਹਿ ਸੋਇ ॥੨॥**
**੯. ਪੀਰ ਪੈਕਾਮਰ ਸਾਲਕ ਸਾਦਕ**
**ਸੁਹਦੇ ਅਉਰੁ ਸਹੀਦ ॥**
**੧੦. ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**
**੧੧. ਬਰਕਤਿ ਤਿਨ ਕਉ ਅਗਲੀ**
**ਪੜਦੇ ਰਹਨਿ ਦਰੂਦ ॥੩॥**
**੧੨. ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥**
**੧੩. ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥**
**੧੪. ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥**
**੧੫. ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥**
**੧੬. ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥**
**੧੭. ਅੰਬੜਿ ਕੋਇ ਨ ਸਕਈ**
**ਹਉ ਕਿਸ ਨੋ ਪੁਛਣਿ ਜਾਉ ॥੫॥**
**੧੮. ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥**
**੧੯. ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥**
**੨੦. ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥**
**੨੧. ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥**
**੨੨. ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥**
**੨੩. ਨਾਨਕ ਤੋਟਿ ਨ ਆਵਈ**
**ਤੇਰੇ ਜੁਗਹ ਜੁਗਹ ਭੰਡਾਰ ॥੭॥੧॥**

***ਪਦ ਅਰਥ :*** ਆਖਿ ਆਖਿ—ਕਹਿ ਕਹਿ ਕੇ; ਉਚਾਰ ਉਚਾਰ ਕੇ। ਵਾਵਣਾ—ਵਜਾਉਣਾ। ਵਾਇ—ਵਜਾ ਕੇ। ਜਾਪੈ—ਅਨੁਭਵ ਹੋਵੇ। ਆਖਿ ਰਹੇ—ਲਿਵ ਲਾ ਕੇ ਆਖ ਰਹੇ ਹਨ। ਅਲਹੁ—ਪ੍ਰਮੇਸ਼ਰ, ਪਰਮਾਤਮਾ। ਅਗਮ—ਜਿਥੇ ਮਨ ਅਤੇ ਬੁਧੀ ਦੀ ਪਹੁੰਚ ਨਹੀਂ ਹੈ। ਅਪਾਰੁ—ਜਿਸ ਦਾ ਪਾਰ ਨਹੀਂ, ਜੋ ਹੱਦ-ਬੰਨੇ ਤੋਂ ਉਪਰ ਹੈ, ਭਾਵ ਬੇਅੰਤ। ਪਾਕੀ—ਪਵਿੱਤਰ। ਨਾਈ—ਵਡਿਆਈ। ਪਰਵਦਿਗਾਰੁ—ਪਰਵਦਗਾਰ, ਪਾਲਣ ਵਾਲਾ। ਸਉ—ਸੌ। ਸਾਇਰ—ਕਵੀ। ਮੇਲੀਅਹਿ—ਇਕੱਠੇ ਕਰੀਏ। ਤਿਲੁ—ਥੋੜ੍ਹੀ। ਰੋਇ—ਸੁੰਦਰਤਾ, ਸੋਭਾ, ਇੱਜ਼ਤ, ਜਸ। ਸੋਇ—ਸੋਭਾ। ਪੀਰ—ਵੱਡਾ, ਬਜ਼ੁਰਗ, ਸਾਧੂ, ਕਰਾਮਾਤੀ। ਪੈਕਾਮਰ—ਪੈਗੰਬਰ, ਰੱਬ ਦਾ ਸੁਨੇਹਾ ਲਿਆਉਣ ਵਾਲਾ। ਸਾਲਕ—ਰਾਹ ਦੱਸਣ ਵਾਲਾ, ਗਿਆਨੀ। ਸਾਦਕ—ਸਿਦਕ ਵਾਲਾ, ਸ਼ਰਧਾਲੂ। ਸੁਹਦੇ—ਸ਼ਹੀਦ ਦਾ ਬਹੁ ਵਚਨ। ਲਹਿੰਦੇ ਦੀ ਬੋਲੀ ਵਿਚ 'ਸ਼ੁਹਦਾ' ਭਲੇ ਮਾਣਸ, ਸਰਲ ਪੁਰਖ ਨੂੰ ਕਹਿੰਦੇ ਹਨ। ਸਹੀਦ—ਉਗਾਹੀ ਦੇਣ ਵਾਲਾ ਸੱਚ ਤੇ, ਜੋ ਕਿਸੇ ਅਸੂਲ ਯਾ ਨਿਹਚੇ ਖ਼ਾਤਰ ਆਪਣੀ ਜਾਨ ਦੇ ਦੇਵੇ, ਜਾਨ ਦੀ ਬਲੀ ਦੇਣ ਵਾਲਾ। ਸੇਖ—ਵੱਡਾ ਬੁੱਢਾ। ਮਸਾਇਕ—ਸ਼ੇਖ ਦਾ ਬਹੁ ਵਚਨ ਹੈ, ਵੱਡਾ ਬਜ਼ੁਰਗ, ਸਤਿਕਾਰ ਯੋਗ, ਮੁਸਲਮਾਨਾਂ ਦੀ ਇਕ ਜਾਤਿ। ਕਾਜੀ—ਫ਼ੈਸਲੇ ਕਰਨ ਵਾਲਾ, ਜੱਜ, ਨਿਆਇ ਕਰਤਾ, ਮੁਨਸਿਫ਼। ਮੁਲਾ—ਮੁਸਲਮਾਨਾਂ ਦੀ ਸ਼ਰ੍ਹਾ ਦਾ ਵਿਦਵਾਨ, ਪੰਜਾਬੀ ਵਿਚ 'ਮੁੱਲਾਂ' ਮਸੀਤੇ ਬਾਂਗ ਦੇਣ ਵਾਲੇ, ਮੁੰਡੇ ਪੜ੍ਹਾਣ ਵਾਲੇ ਤੇ ਹੋਰ ਪ੍ਰਬੰਧ ਕਰਨ ਵਾਲੇ ਨੂੰ ਵੀ ਕਹਿੰਦੇ ਹਨ। ਦਰਵੇਸ—ਦਰ-ਅਵੇਸ਼ ਜੋ ਬੂਹੇ ਨਾਲ ਲਟਕੇ, ਰੱਬ ਦੇ ਦਰਵਾਜ਼ੇ ਦੇ ਆਸਵੰਦ ਫ਼ਕੀਰ ਨੂੰ ਕਹਿੰਦੇ ਹਨ, ਹਰੀ ਜਨ ਨੂੰ। ਦਰਿ ਦਰਵੇਸ—ਦਰ 'ਤੇ ਹਾਜ਼ਰ ਰਹਿਣ ਵਾਲਾ ਤੇ ਦਰ ਨੂੰ ਚੰਬੜਿਆ ਹੋਇਆ ਸ਼ਰਧਾਵਾਨ। ਦਰੂਦ—ਅਰਦਾਸ, ਬੇਨਤੀ, ਦੁਆ, ਰਹਿਮਤ ਲਈ ਅਰਦਾਸ। ਕਰਣੁ—ਮੁਖ ਕਾਰਣ। ਅੰਬੜਿ—ਅੰਬੜਨਾ, ਅੱਪੜਨਾ, ਪਹੁੰਚ। ਵਰਨਾ ਵਰਨ—ਵਰਣ ਚਾਰ ਜ਼ਾਤਾਂ। ਅਵਰਣ—ਚਾਰ ਜ਼ਾਤਾਂ ਤੋਂ ਬਾਹਰ। ਚਸਾ—ਥੋੜ੍ਹਾ ਸਮਾਂ, ਪੰਦਰਾਂ ਵਿਸੇ ਦਾ ਇਕ ਚਸਾ। ਸੁਮਾਰਿ—ਗਿਣਤੀ ਵਿਚ। ਅਗਲੀ—ਬਹੁਤੀ। ਬਰਕਤ—ਬਖ਼ਸ਼ਿਸ਼। ਭੰਡਾਰ—ਖ਼ਜ਼ਾਨਾ।

**ਅਰਥ :**

ਪ੍ਰ: ਹੇ ਸਤਿਗੁਰੂ ਜੀ! ਇਹ ਮਨ, ਪ੍ਰਮੇਸ਼ਰ ਦਾ ਜਸ ਗਾਉਣ ਵਲੋਂ ਬੜਾ ਹੀ ਆਲਸੀ ਹੈ, ਇਸ ਦਾ ਕੋਈ ਉਪਾਅ ਦੱਸੋ ਕਿ ਜਿਸ ਤਰ੍ਹਾਂ ਇਹ ਰੱਬ ਦਾ ਜਸ ਗਾਉਣ ਲਗ ਪਵੇ ?

ਉ:੧. ਹੇ ਭਾਈ! ਇਸ ਆਲਸੀ ਮਨ ਨੂੰ ਬਾਰ ਬਾਰ (ਆਖਿ ਆਖਿ) ਕਹਿ ਕਹਿ ਕੇ ਇਸ ਤੋਂ ਹਰੀ ਦਾ ਕੀਰਤਨ, ਜਸ, ਜਿਵੇਂ ਭੀ ਵਜਾਇਆ ਜਾ ਸਕੇ (ਵਾਵਣਾ) ਗੁਆਉਣਾ ਚਾਹੀਦਾ ਹੈ, ਭਾਵ ਜਿਸ ਜਿਸ ਢੰਗ ਨਾਲ ਇਸ ਮਨ ਕੋਲੋਂ ਉਚਾਰ ਉਚਾਰ ਕੇ ਜਸ ਕਰਵਾ ਸਕੋ ਕਰਨਾ ਚਾਹੀਦਾ ਹੈ। ਕਿਉਂਕਿ ਇਹ ਮਨ ਵੀ ਇਕ ਚੰਚਲ ਬਾਰਕ ਵਾਂਗ ਅਮੋੜ ਹੈ।

ਉ:੨. ਜਿਸਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ? ਭਾਵ ਜਿਸ ਨੂੰ (ਵਾਇ) ਵਜਾ ਕੇ ਗਵਾ ਕੇ ਸੁਣਾਉਣਾ ਹੈ, ਉਹ ਕਿਤਨਾ ਕੁ ਵੱਡਾ ਹੈ ਅਤੇ ਕਿਸ ਥਾਂ ਪਰ ਰਹਿੰਦਾ ਹੈ ?

੩. ਹੇ ਭਾਈ! ਜਿਤਨੇ ਵੀ ਜਸ ਗਾਉਣ ਵਾਲੇ ਹਨ, ਉਹ ਲਿਵ ਲਾ ਕੇ ਹਰੀ ਦਾ ਜਸ ਆਖ ਤਾਂ ਰਹੇ ਹਨ, ਪਰ ਉਹ ਕਿਤਨਾ ਕੁ ਵੱਡਾ ਹੈ ਤੇ ਕਿਥੇ ਵਸਦਾ ਹੈ ਇਹ ਨਹੀਂ ਆਖ ਸਕਦੇ।੧।

ਪ੍ਰ: ਜੋ ਪ੍ਰਮੇਸ਼ਰ ਦਾ ਲਿਵ ਲਾ ਕੇ ਜਸ ਗਾਉਣ ਵਾਲੇ ਹਨ, ਉਹ ਉਸ ਪ੍ਰਭੂ ਦਾ ਅੰਤ ਕਿਉਂ ਨਹੀਂ ਪਾ ਸਕਦੇ ?

ਉ:੪. ਹੇ ਬਾਬਾ! ਉਹ ਅੱਲਾਹ ਉਨ੍ਹਾਂ ਤੋਂ ਭੀ ਅਗੰਮ ਹੈ, ਕਿਉਂਕਿ ਉਹ (ਅਪਾਰੁ) ਬੇਹੱਦ ਹੈ, ਭਾਵ ਲਿਵ ਲਾਉਣ ਵਾਲੇ ਹੱਦ ਵਿਚ ਹਨ ਤੇ ਉਹ ਬੇ-ਹੱਦ ਹੈ, ਜਿਸ ਕਰ ਕੇ ਉਹ ਉਸ ਦਾ ਪੂਰਨ ਜਸ ਨਹੀਂ ਗਾ ਸਕਦੇ।

੫. ਫਿਰ ਉਸ ਦੀ (ਨਾਈ) ਵਡਿਆਈ ਵੀ (ਪਾਕ) ਪਵਿੱਤਰ ਹੈ ਅਤੇ ਉਸ ਦਾ (ਥਾਇ) ਟਿਕਾਣਾ ਸਰੂਪ ਭੀ ਪਵਿੱਤਰ ਹੈ ਅਤੇ ਉਹ ਸਦਾ ਹੀ ਸਭ ਦੀ (ਪਰਵਦਿਗਾਰੁ) ਪਾਲਣਾ ਕਰਨ ਵਾਲਾ ਹੈ।੧।ਰਹਾਉ।

੬. ਹੁਣ ਸਨਮੁਖ ਅਰਦਾਸ ਵਿਚ ਜੁੜ ਗਏ ਹਨ : ਹੇ ਅੱਲਾਹ, ਤੇਰਾ ਸਰੂਪ ਤਾਂ ਅਪਾਰ ਅਗੰਮ ਹੈ ਹੀ, ਪਰ ਤਿਵੇਂ ਤੇਰਾ ਹੁਕਮ ਭੀ ਨਹੀਂ ਜਾਣਿਆ ਜਾਂਦਾ ਕਿ ਕਿੱਡਾ ਕੁ ਹੈ, ਕਿਉਂਕਿ ਉਸ ਤੇਰੇ ਹੁਕਮ ਨੂੰ ਨਾ ਕੋਈ ਕਹਿ ਕੇ ਨਾ ਲਿਖ ਕੇ ਹੀ ਦਸ ਸਕਦਾ ਹੈ।

ਪ੍ਰ: ਜੇ ਉਸ ਦਾ ਜਸ ਜੋ ਚਾਰ ਸ਼ਾਇਰ ਨਹੀਂ ਲਿਖ ਜਾਂ ਗਾ ਸਕਦੇ ਤਾਂ ਜਗਤ ਦੇ ਪ੍ਰਸਿੱਧ ਸੈਂਕੜੇ ਕਵੀ ਇਕੱਠੇ ਹੋ ਕੇ ਤਾਂ ਜਸ ਗਾ ਹੀ ਸਕਦੇ ਹਨ ?

ਉ:੭. ਜੇ ਕਦੀ ਸੌ ਸ਼ਾਇਰ ਇਕੱਠਾ ਕਰ ਲਿਆ ਜਾਵੇ ਤੇ ਉਹ ਜਸ ਕਹਿਣ ਤੇ ਲਿਖਣ ਲਗ ਪੈਣ ਤਾਂ ਭੀ ਹੇ ਮੇਰੇ ਪ੍ਰਭੂ! ਉਹ ਤੇਰੇ ਜਸ ਨੂੰ ਇਕ ਤਿਲ ਮਾਤ੍ਰ ਭੀ ਨਹੀਂ ਗਾ ਸਕਦੇ। ਭਾਵ ਉਨ੍ਹਾਂ ਸਾਰਿਆਂ ਦੀ ਸੋਭਾ ਕੀਤੀ ਹੋਈ ਤੇਰੀ (ਸੋਇ) ਸੋਭਾ ਦੇ ਤਿਲ ਦੇ ਬਰਾਬਰ ਭੀ ਨਹੀਂ ਪੁਜੇਗੀ।

੮. ਅਸਲੀ ਗੱਲ ਤਾਂ ਇਹੋ ਹੀ ਹੈ ਕਿ ਅੱਜ ਤਕ ਤੇਰੀ ਕੀਮਤ ਕਿਸੇ ਨੇ ਭੀ ਨਹੀਂ ਪਾਈ। ਸਾਰੇ ਜਿਤਨੇ ਭੀ ਆਖਦੇ ਹਨ ਇਹ ਸਾਰੇ ਹੀ ਸਾਰੇ ਸੱਤਜ ਵਕਤਿਆਂ ਤੋਂ ਸੁਣੀ ਸੁਣਾਈ ਤੇਰੀ (ਸੋਇ) ਸੋਭਾ ਨੂੰ ਆਖਦੇ ਹਨ।੨।

ਪ੍ਰ: ਤਾਂ ਫਿਰ ਦੱਸੋ ਜੀ, ਇਸਲਾਮ ਮਤ ਵਿਚ ਹੋ ਗੁਜਰੇ ਬਜ਼ੁਰਗ ਕੀ ਸਭ ਬ੍ਰਿਥਾ ਹੀ ਗਏ ਹਨ ?

ਉ: ੯. ਹੇ ਭਾਈ! ਸੁਣੋ, ਪੀਰ, ਪੈਕੰਬਰ, ਸਾਲਕ, ਸਿਦਕਾਂ ਵਾਲੇ ਫ਼ਕੀਰ ਅਤੇ ਸ਼ਹੀਦ।

੧੦. ਸ਼ੇਖ ਮੁਸ਼ਾਇਕ, ਕਾਜ਼ੀ, ਮੁੱਲਾਂ ਅਤੇ ਦਰ 'ਤੇ ਅੱਪੜੇ ਦਰਵੇਸ਼, ਇਹ ਸਾਰੇ ਉਸ ਦੀ ਕੀਮਤ ਨਹੀਂ ਪਾ ਸਕੇ।

ਪ੍ਰ: ਕੀ ਪਿੱਛੇ ਹੋ ਗੁਜਰਿਆਂ ਬਜ਼ੁਰਗਾਂ ਵਿਚੋਂ ਕਿਸੇ ਨੂੰ ਕੁਝ ਪ੍ਰਾਪਤ ਭੀ ਹੋਇਆ ਹੈ।

ਉ:੧੧. ਹਾਂ, ਜੋ ਅੱਲ੍ਹਾ ਅੱਗੇ ਅਰਦਾਸਾਂ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਬਹੁਤ ਬਰਕਤ ਪ੍ਰਾਪਤ ਹੁੰਦੀ ਹੈ।੩।

ਪ੍ਰ: ਕੀ, ਖ਼ੁਦਾ ਦੁਨੀਆ ਬਣਾਉਣ ਤੇ ਢਾਉਣ ਵੇਲੇ ਉਨ੍ਹਾਂ ਬਰਕਤਾਂ ਵਾਲਿਆਂ ਦਾ ਸਲਾਹ-ਮਸ਼ਵਰਾ ਲੈਂਦਾ ਹੈ ?

ਉ:੧੨. ਨਹੀਂ, ਉਹ ਖ਼ੁਦਾ ਉਨ੍ਹਾਂ ਨੂੰ ਪੁੱਛ ਕੇ ਦੁਨੀਆ ਨਹੀਂ ਬਣਾਉਂਦਾ ਅਤੇ ਨਾ ਹੀ ਪੁੱਛ ਕੇ ਵਿਨਾਸ ਕਰਦਾ ਹੈ ਅਤੇ ਨਾ ਹੀ ਕਿਸੇ ਨੂੰ ਪੁੱਛ ਕੇ ਲੈਣ ਦੇਣ ਕਰਦਾ ਹੈ।

੧੩. ਉਹ ਆਪਣੀ ਕੁਦਰਤ ਦਾ ਜਾਣੂ ਆਪ ਹੀ ਹੈ, ਉਹ ਹਰ ਗੱਲ ਕਰਨ ਵਿਚ ਸੁਤੰਤਰ ਹੈ, ਆਪ ਹੀ ਕਰਦਾ ਹੈ।

੧੪. ਉਹ ਸਭਨਾਂ ਨੂੰ ਆਪਣੀ ਦ੍ਰਿਸ਼ਟੀ ਨਾਲ ਵੇਖਦਾ ਹੈ, ਜਿਸ ਜਿਸ ਨੂੰ ਭਾਵੇ ਉਸ ਨੂੰ ਜੋ ਚਾਹੁੰਦਾ ਹੈ ਉਹੋ ਕੁਝ ਦੇ ਦੇਂਦਾ ਹੈ।੪।

ਪ੍ਰ: ਫ਼ਕੀਰ ਨੇ ਕਿਹਾ ਕਿ ਖ਼ੁਦਾ ਅਰਸ਼ (ਨੌਂਵੇਂ ਅਸਮਾਨ) 'ਤੇ ਰਹਿੰਦਾ ਹੈ, ਅਤੇ ਅੱਲਾਹ ਨਾਮ ਸਭ ਤੋਂ ਵੱਡਾ ਹੈ ?

ਉ:੧੫-੧੬. ਹੇ ਫ਼ਕੀਰ! ਨਾ ਤਾਂ ਥਾਵਾਂ ਦੇ ਨਾਮ ਜਾਣ ਸਕੀਦਾ ਹੈ ਕਿ ਉਸ ਪ੍ਰਭੂ ਦਾ ਨਾਮਾਂ ਵਿਚੋਂ ਨਾਮ ਕਿੱਡਾ ਵੱਡਾ ਹੈ ਜਿੱਥੇ ਉਹ ਮੇਰਾ ਪਾਤਸ਼ਾਹ ਵਸਦਾ ਹੈ, ਉਹ ਥਾਂ ਕਿੱਡਾ ਕੁ ਵੱਡਾ ਹੈ, ਇਹ ਭੀ ਨਹੀਂ ਜਾਣਿਆ ਜਾਂਦਾ।

ਪ੍ਰ: ਉਸ ਦੀ ਵਡਿਆਈ ਬਾਰੇ ਕਿਸੇ ਨੂੰ ਪੁੱਛ ਵੇਖੋ ?

ਉ:੧੭. ਉਥੇ ਤੱਕ ਤਾਂ ਕਿਸੇ ਦੀ ਪਹੁੰਚ ਹੀ ਨਹੀਂ, ਦੱਸੋ ਮੈਂ ਪੁੱਛਣ ਕਿਸ ਨੂੰ ਜਾਵਾਂ।੫।

ਪ੍ਰ: ਕੀ, ਪ੍ਰਮੇਸ਼ਰ ਕਿਸੇ ਨੂੰ ਵੱਡਾ ਕਰਨ ਸਮੇਂ, ਉਸ ਦੀ ਉੱਚੀ ਨੀਵੀਂ ਜਾਤ ਦੀ ਪਰਖ ਵੀ ਕਰਦਾ ਹੈ ?

ਉ:੧੮. ਹੇ ਭਾਈ! ਵਾਹਿਗੁਰੂ ਜਦ ਕਿਸੇ ਨੂੰ ਵੱਡਾ ਕਰਨਾ ਚਾਹੁੰਦਾ ਹੈ, ਤਾਂ ਉਹ ਮਨੁੱਖਾਂ ਵਲੋਂ ਬਣਾਈਆਂ ਗਈਆਂ ਜ਼ਾਤਾਂ ਵੱਲ ਨਹੀਂ ਵੇਖਦਾ ਕਿ ਇਹ ਉੱਚੀ ਜ਼ਾਤ ਦਾ ਹੈ ਜਾਂ ਇਹ ਨੀਵੀਂ ਜ਼ਾਤੀ ਵਿਚੋਂ ਹੈ।

੧੯. ਉਹ ਦਾਤ ਦੇਣ ਵੇਲੇ ਜਾਤ ਕੁਜਾਤ ਨਹੀਂ ਵੇਖਦਾ, ਜਿਸ ਨੂੰ ਚਾਹੇ ਉਸ ਨੂੰ ਦੇ ਦੇਂਦਾ ਹੈ। ਕਿਉਂਕਿ ਸਭ ਵਡਿਆਈਆਂ ਉਸ ਦੇ ਆਪਣੇ ਹੱਥ ਵਿਚ ਹਨ।

੨੦. ਜਿਸ ਨੂੰ ਸਵਾਰਨਾ ਚਾਹੇ, ਉਹ ਆਪਣੇ ਹੁਕਮ ਨਾਲ ਸਵਾਰ ਦੇਂਦਾ ਹੈ ਅਤੇ ਉਹ ਇਕ ਪਲ ਭਰ ਦੀ ਭੀ ਦੇਰੀ ਨਹੀਂ ਲਾਉਂਦਾ।੬।

ਪ੍ਰ: ਜੋ ਦਾਤਾ ਸਭ ਨੂੰ ਦਾਤਾਂ ਦੇ ਰਿਹਾ ਹੈ ਕੀ ਉਹ ਦਾਤਾਂ ਦੇਂਦਾ ਭੁਲਦਾ ਨਹੀਂ ?

ਉ:੨੧. ਸੋ ਸਾਰੇ ਹੀ ਮੰਗਤੇ ਹਨ, ਦਾਤਾ ਕੋਈ ਵੀ ਨਹੀਂ, ਸਭ ਕੋਈ ਲੈਣ ਦੇ ਵੀਚਾਰ ਵਿਚ ਲੱਗਾ ਹੋਇਆ ਬਹੁਤ ਹੀ ਬਹੁਤ ਮੰਗ ਰਿਹਾ ਹੈ।

੨੨. ਸੋ, ਹੁਣ ਦੱਸੋ, ਉਸ ਦਾਤੇ ਨੂੰ ਕਿੱਡਾ ਕੁ ਵੱਡਾ ਆਖਿਆ ਜਾਵੇ, ਸਭਨਾਂ ਨੂੰ ਦੇ ਕੇ (ਸੁਮਾਰਿ) ਗਿਣਤੀ ਵਿਚ ਰਖਦਾ ਹੈ, ਭਾਵ ਜਿਸ ਨੂੰ ਹਰ ਜੀਵ ਦੀ ਗਿਣਤੀ ਹੈ ਕਿ ਕੋਈ ਖ਼ਾਲੀ ਨਾ ਰਹਿ ਜਾਵੇ, ਅਰਥਾਤ ਉਹ ਅਭੁੱਲ ਦਾਤਾ ਹੈ।

ਪ੍ਰ: ਕੀ ਵਰਤਾਉਂਦਿਆਂ ਉਸ ਦੇ ਖ਼ਜ਼ਾਨੇ ਮੁੱਕ ਨਹੀਂ ਜਾਂਦੇ?

ਉ:੨੩. ਉਹ ਦਾਤਾ ਜੁਗਾਂ ਜੁਗਾਂ ਤੋਂ ਜੀਵਾਂ ਨੂੰ ਭੰਡਾਰੇ ਵਰਤੀਂਦਾ ਚਲਾ ਆਉਂਦਾ ਹੈ, ਉਨ੍ਹਾਂ ਵਿਚ ਕਦੇ ਤੋਟਾ ਨਹੀਂ ਆਉਂਦਾ, ਜਿਸ ਵਿਚੋਂ ਉਹ ਸਭਨਾਂ ਜੀਵਾਂ ਨੂੰ ਦਾਤਾਂ ਵੰਡੀ ਜਾ ਰਿਹਾ ਹੈ, ਉਹ ਵੰਡਦਾ ਥੱਕਦਾ ਨਹੀਂ, ਜੀਵ ਮੁੱਕ ਜਾਂਦੇ ਹਨ।੭।੧।

***ਭਾਵਾਰਥ :*** ਇਸ ਸ਼ਬਦ ਵਿਚ ਕਿਸੇ ਫ਼ਕੀਰ ਵਲੋਂ ਕੀਤੇ ਪ੍ਰਸ਼ਨਾਂ ਦਾ ਉੱਤਰ ਦਿੱਤਾ ਗਿਆ ਹੈ, ਫ਼ਕੀਰ ਨੇ ਕਿਹਾ ਕਿ ਅੱਲਾ ਨੂੰ ਤਾਂ ਇਸ ਤਰ੍ਹਾਂ ਜਾਣ ਲਈਦਾ ਹੈ ਕਿ ਉਹ ਅਰਸ਼ਾਂ, ਕੁਰਸ਼ਾਂ ਵਿਚ ਰਹਿੰਦਾ ਹੈ ਅਤੇ ਉਸ ਦਾ ਨਾਮ ਕੇਵਲ ਅੱਲਾ ਹੀ ਹੈ, ਹੋਰ ਕੋਈ ਨਹੀਂ।

ਹਜ਼ੂਰ ਨੇ ਕਿਹਾ ਕਿ ਹੇ ਫ਼ਕੀਰ! ਜੋ ਰੱਬ ਦੇ ਅਰਬੀ ਵਿਚ ਆਏ (ਅੱਲਾ) ਨੂੰ ਹੀ ਕੇਵਲ ਅੱਲਾ ਦਾ ਨਾਮ ਆਖਦਾ ਹੈ ਤਾਂ ਯਕੀਨ ਕਰ ਕਿ ਉਸ ਵਿਚ ਹਰ ਮੁਲਕ, ਹਰ ਦੇਸ਼, ਹਰ ਬੋਲੀ ਦੀ ਖੁਲ੍ਹ-ਦਿਲੀ ਨਹੀਂ ਪਾਈ ਜਾਂਦੀ ਅਤੇ ਜੋ ਉਸ ਨੂੰ ਅਰਸ਼ਾਂ ਕੁਰਸ਼ਾਂ ਵਿਚ ਹੀ ਵਸਦਾ ਮੰਨ ਲੈਣਾ ਹੈ; ਸਮਝੋ, ਇਹ ਉਸ ਅੱਲਾ ਨੂੰ ਇਕ ਪ੍ਰਕਾਰ ਇਕ ਦੇਸੀ ਬਣ, ਉਸ ਦੀ ਸਰਵ ਵਿਆਪਕਤਾ ਨੂੰ ਨਜ਼ਰੋਂ ਉਹਲੇ ਕਰ ਦੇਣਾ ਹੈ।

ਅਰੰਭ ਵਿਚ ਅੱਲਾ ਦਾ ਜਸ ਗਾਉਣ ਵਾਲੇ ਲਈ ਸੰਕੇਤ ਦਸਦੇ ਹਨ ਕਿ ਭਾਵੇਂ ਕਿਸੇ ਰੂਪ ਵਿਚ ਵੀ ਉਸ ਦਾ ਜਸ ਗਾਇਨ ਕਰੋ, ਉਸ ਵਿਚ ਮਨ ਦੀ ਹਾਜ਼ਰੀ ਹੋਣੀ ਜ਼ਰੂਰੀ ਹੈ, ਮਨ ਅਜਿਹਾ ਜਸ ਕਰਨ ਸਮੇਂ ਵਿਚ ਸ਼ਾਮਲ ਹੋਵੇ ਕਿ ਮਨ ਹੀ ਇਕ ਤਰ੍ਹਾਂ ਦਾ ਵਾਜਾ ਬਣ ਜਾਵੇ। ਜਾਂ ਇਉਂ ਕਹਿ ਲਵੋ ਕਿ ਮਨ ਇਕ ਸਾਜ਼ ਹੈ, ਸਾਜ਼ ਵਜਾਉਣ ਵਿਚ ਇਕ ਦਮ ਕਮਾਲ ਹਾਸਲ ਨਹੀਂ ਹੋ ਸਕਦਾ। ਜਿਉਂ ਜਿਉਂ ਸਾਜ਼ ਵਜਾਵਾਂਗੇ ਤਿਉਂ ਤਿਉਂ ਸੁਰਾਂ ਸਾਫ਼ ਵੀ ਹੁੰਦੀਆਂ ਜਾਣਗੀਆਂ ਅਤੇ ਉੱਚੀਆਂ ਵੀ ਹੁੰਦੀਆਂ ਜਾਣਗੀਆਂ, ਲੈਅ ਵੀ ਕਾਇਮ ਹੋ ਜਾਵੇਗੀ ਅਤੇ ਇਕ ਸੁਰਤਾ ਵੀ ਆ ਜਾਵੇਗੀ, ਸਾਜ਼ ਸਿਖਣ ਵਾਲਾ ਕਿਸੇ ਨੂੰ ਸੁਨਾਣ ਲਈ ਸਾਜ਼ ਨਹੀਂ ਵਜਾਉਂਦਾ, ਉਹ ਤਾਂ ਆਪਣੇ ਦਿਮਾਗ਼ ਵਿਚ ਵਸਦੀਆਂ ਸੁਰਾਂ ਨੂੰ ਪੋਟਿਆਂ ਦੀ ਛੂਹ ਦੇ ਕੇ ਰੂਪਵਾਨ ਕਰਨਾ ਚਾਹੁੰਦਾ ਹੈ। ਕੋਈ ਵਜੰਤ੍ਰੀ ਵੀ ਰਾਗ ਦਾ ਅੰਤ ਲੈਣ ਲਈ ਸਾਜ਼ ਨਹੀਂ ਵਜਾਉਂਦਾ, ਸਗੋਂ ਉਹ ਵਧ ਤੋਂ ਵਧ ਰਾਗ ਵਿਚ ਲੀਨ ਹੁੰਦਾ ਹੈ, ਤਾਂ ਜਾਣੋ ਉਸ ਦੇ ਸਾਜ਼ ਵਿਚ ਦੇਵਤੇ ਆਪਣੇ ਫੜਫੜਾਂਦੇ ਖੰਭਾਂ ਦੀਆਂ ਛੂਹਾਂ ਨਾਲ ਮੀਂਡਾ ਕੱਢਣ ਲੱਗ ਜਾਂਦੇ ਹਨ। ਜੇ ਕੋਈ ਉਸ ਲੀਨ ਹੋਏ ਨੂੰ ਪੁਛੇ, "ਰਾਗ ਕਿਥੇ ਹੈ? ਕੇਡਾ ਵੱਡਾ ਹੈ? ਉਸ ਦੀ ਕੋਈ ਗਿਣਤੀ-ਮਿਣਤੀ ਕਰ ਕੇ ਦਸੋ? ਰਾਗ ਦਾ ਸੁਆਦ ਕਿਥੋਂ ਮਿਲਦਾ ਹੈ?" ਉਹ ਇਨ੍ਹਾਂ ਪ੍ਰਸ਼ਨਾਂ ਦਾ ਇਕ ਭੀ ਉੱਤਰ ਨਹੀਂ ਦੇ ਸਕੇਗਾ। ਉਸ ਦਾ ਨਾ ਉੱਤਰ ਦੇਣਾ ਕੋਈ ਇਸ ਗੱਲ ਦਾ ਸਬੂਤ ਨਹੀਂ ਕਿ ਉਸ ਨੂੰ ਕੋਈ ਸੁਆਦ ਜਾਂ ਰਸ ਹੀ ਨਹੀਂ ਆਇਆ। ਰਸ ਤਾਂ ਆਇਆ ਹੈ ਉਹ ਬਿਆਨਿਆ ਨਹੀਂ ਜਾ ਸਕਦਾ। ਇਸੀ ਤਰ੍ਹਾਂ ਜਿਨ੍ਹਾਂ ਦੀ ਕੇਵਲ ਰਸਨਾ ਹੀ ਨਹੀਂ, ਸਗੋਂ ਮਨ ਸਾਜ਼ ਰੂਪ ਧਾਰ ਕੇ ਅਜਿਹਾ ਜਸ ਕਰੇ ਕਿ ਕੀਰਤਨ ਦਾ ਰੂਪ ਹੀ ਬਣ ਜਾਵੇ; ਬਸ, ਉਨ੍ਹਾਂ ਨੂੰ ਇਕ ਅਕਹਿ ਅਨੰਦ ਪ੍ਰਾਪਤ ਹੁੰਦਾ ਹੈ।

ਇਹ ਦਾਤ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਉਪਰ ਉਸ ਅੱਲਾ ਦੀ ਮਿਹਰ ਹੁੰਦੀ ਹੈ, ਉਹੀ ਅਸਲ ਸਾਦਕ ਹੁੰਦੇ ਹਨ, ਉਹ ਪ੍ਰਭੂ ਦੇ ਦਰਵਾਜ਼ੇ ਅੱਗੇ ਹੱਥ ਜੋੜ ਕੇ ਬੇਨਤੀਆਂ ਕਰਦੇ ਰਹਿੰਦੇ ਹਨ, ਉਨ੍ਹਾਂ ਦਾ ਮੱਥਾ ਹਰ ਸਮੇਂ ਪ੍ਰਭੂ ਦੀਆਂ ਦਲੀਜਾਂ ਉਤੇ ਟਿਕਿਆ ਰਹਿੰਦਾ ਹੈ, ਉਹ ਨਿਮਾਣੇ ਬਣ ਕੇ ਚਰਨਾਂ ਵਿਚ ਢੱਠੇ ਰਹਿੰਦੇ ਹਨ। ਉਹ ਅੱਲਾ ਸਰਵ ਵਿਆਪੀ ਮਨੁੱਖ ਦੇ ਮਨ ਬੁਧੀ ਦੀ ਗੰਮਤਾ ਤੋਂ ਉਪਰ ਹੈ। ਕਿਉਂਕਿ ਉਹ ਅਪਾਰ, ਬੇਹੱਦ ਹੈ, ਇਸ ਮਨੁੱਖ ਦੇ ਮਨ ਬੁੱਧੀ ਹੱਦ ਵਿਚ ਹਨ। ਹੱਦ ਵਾਲਾ ਬੇਹੱਦ ਨੂੰ ਆਪਣੀ ਬੁਧੀ ਦਾ ਵਿਸ਼ਯ ਨਹੀਂ ਬਣਾ ਸਕਦਾ।

ਜੇ ਕੋਈ ਲੇਖੇ ਜੋਖੇ ਵਾਲਾ ਤੇ ਗਿਣਤੀਆਂ-ਮਿਣਤੀਆਂ ਕਰਨ ਵਾਲਾ ਕਲਪਣਾ ਦੇ ਅਕਾਸ਼ ਵਿਚ ਉੱਡਣ ਵਾਲੇ ਇਕ ਨਹੀਂ ਸੈਂਕੜੇ ਸ਼ਾਇਰ ਵੀ ਇਕੱਠੇ ਕਰ ਲਏ ਅਤੇ ਉਹ ਅੱਤ ਕਥਨੀ ਰਾਹੀਂ ਅਸਮਾਨ 'ਤੇ ਟਾਕੀਆਂ ਵੀ ਲਾਉਂਦੇ ਰਹਿਣ। ਉਨ੍ਹਾਂ ਦੀ ਸਾਰੀ ਕਲਪਣਾ ਦੀ ਸਿਫ਼ਤ ਪ੍ਰਭੂ ਦੀ ਤਿਲ ਭਰ ਵੀ ਸੁੰਦਰਤਾ ਨਹੀਂ ਦੱਸ ਸਕਦੀ। ਵਧ ਤੋਂ ਵੱਧ ਜੇ ਕਿਸੇ ਦੀ ਪਹੁੰਚ ਹੈ, ਉਹ ਉਸ ਦੇ ਦਰ ਤਕ ਹੈ, ਉਸ ਦੇ ਘਰ ਤਕ ਹੈ। ਉਸ ਦੀ ਸਾਰੀ ਵਿਸ਼ਾਲਤਾ ਨੂੰ ਕੋਈ ਵੀ ਅਜੇ ਤਕ ਨਹੀਂ ਪੁੱਜਾ। ਭਾਵ ਕਹਿਣ ਨਾਲ ਉਸ ਦੀ ਕੀਮਤ ਨਹੀਂ ਪੈਂਦੀ। ਪਰ ਕਹਿਣ ਵਾਲੇ ਉਸ ਪ੍ਰਭੂ ਵਿਚ ਸਮਾਈ ਕਰ ਲੈਂਦੇ ਹਨ।

ਰੱਬ ਨੇ ਨਾ ਕਿਸੇ ਕੌਮ ਨੂੰ ਅਤੇ ਨਾ ਕਿਸੇ ਜ਼ਾਤ ਨੂੰ ਉਚੇਚਾ ਆਪਣਾ ਬਣਾਇਆ ਹੈ ਅਤੇ ਨਾ ਹੀ ਕਿਸੇ ਨੂੰ ਪਿੱਛੇ ਪਾਇਆ ਹੈ। ਜਿਹੜਾ ਵੀ ਉਸ ਨੂੰ ਭਾਅ ਜਾਂਦਾ ਹੈ, ਉਸ ਨੂੰ ਉਹ ਭਗਤੀ ਦੀ ਦੌਲਤ ਨਾਲ ਮਾਲਾ-ਮਾਲ ਕਰਨ ਵਿਚ ਇਕ ਛਿਨ ਭੀ ਦੇਰ ਨਹੀਂ ਲਾਉਂਦਾ। ਉਸ ਦਾ ਕੋਈ ਸਲਾਹਕਾਰ ਨਹੀਂ। ਉਹ ਕਿਸੇ ਦੀ ਵੀ ਸਿਫ਼ਾਰਸ਼ ਨਹੀਂ ਮੰਨਦਾ। ਉਹ ਬੇ-ਪ੍ਰਵਾਹ ਅਤੇ ਆਪਣੀ ਮੌਜ ਦਾ ਮਾਲਕ ਹੈ।

ਅੱਗੇ ਮੁਸਲਮਾਨਾਂ ਦੇ ਸਾਰੇ ਵਡਕੇ ਬਜ਼ੁਰਗ, ਸਣੇ ਹਜ਼ਰਤ ਮੁਹੰਮਦ ਸਾਹਿਬ ਦੇ ਖ਼ੁਦਾ ਅਗੇ ਅਰਦਾਸਾਂ ਕਰਦੇ ਹਨ, ਉਸ ਦੀਆਂ ਸਿਫ਼ਤਾਂ ਪੜ੍ਹਦੇ ਹਨ ਅਤੇ ਮੂੰਹ ਛੁਪਾ ਕੇ ਮੱਥੇ ਟੇਕਦੇ ਹਨ। ਹਜ਼ਰਤ ਮੁਹੰਮਦ ਸਾਹਿਬ ਨੇ ਕਿਹਾ ਸੀ, ਕਿ ਮੈਂ ਰੱਬ ਦਾ ਸੁਨੇਹਾ ਦੇ ਸਕਦਾ ਹਾਂ, ਪਰ ਆਪਣੇ ਵਲੋਂ ਉਸ ਵਿਚ ਮੈਂ ਬਦਲ ਕੋਈ ਨਹੀਂ ਕਰ ਸਕਦਾ। ਇਸ ਦਾ ਭਾਵ ਇਹ ਹੋਇਆ ਕਿ ਉਹ ਹਜ਼ਰਤ ਮੁਹੰਮਦ ਸਾਹਿਬ ਆਦਿ ਬਜ਼ੁਰਗ ਉਸ ਅੱਲਾ ਅਗਮ, ਅਪਾਰ ਦੇ ਪਾਣੀਹਾਰ ਤਾਂ ਹੋ ਗਏ, ਪਰ ਇਹ ਨਾ ਸਮਝ ਲੈਣਾ ਕਿ ਉਹ ਉਨ੍ਹਾਂ ਦੀਆਂ ਸਲਾਹਾਂ-ਮਸ਼ਵਰੇ ਲੈ ਕੇ ਟੁਰਦਾ ਹੈ, ਉਹ ਨਾ ਕਿਸੇ ਤੋਂ ਪੁਛਦਾ ਹੈ, ਨਾ ਸਲਾਹ ਲੈਂਦਾ ਹੈ।

ਅੰਤ ਵਿਚ ਹਜ਼ੂਰ ਆਪਣਾ ਨਿਹਚਾ ਪ੍ਰਗਟ ਕਰਦੇ ਹੋਏ ਫ਼ੁਰਮਾਨ ਕਰਦੇ ਹਨ, ਕਿ ਹਰ ਬੋਲੀ ਵਿਚ ਉਸ ਦਾ ਨਾਮ ਹੈ ਤੇ ਹਰ ਬੋਲਣਹਾਰ ਆਪਣੀ ਬੋਲੀ ਦੇ ਨਾਮ ਨਾਲ ਉਸ ਨੂੰ ਯਾਦ ਕਰ ਸਕਦਾ ਹੈ। ਸੋ, ਇਹ ਗੱਲ ਸਪਸ਼ਟ ਹੈ ਕਿ ਜਿਸ ਨੂੰ ਇਹ ਚਾਹੇ ਵਡਿਆਈ ਦੇ ਦੇਂਦਾ ਹੈ। ਉਸ ਨੂੰ ਜ਼ਾਤ, ਅਜ਼ਾਤ, ਕੁਲ ਦੀ ਕੋਈ ਵਿਖਮਤਾ ਨਹੀਂ ਹੈ।

ਸੋ, ਮੈਂ ਤਾਂ ਇਸੇ ਗੱਲ ਦੀ ਟੇਕ ਧਾਰੀ ਹੈ, ਕਿ ਸਾਰੀਆਂ ਵਡਿਆਈਆਂ ਉਸ ਵੱਡੇ ਪਰਵਰਦਗਾਰ, ਪਾਤਸ਼ਾਹ ਦੇ ਹੱਥ ਵਿਚ ਹਨ, ਜਿਸ ਨੂੰ ਚਾਹੇ ਦੇਂਦਾ ਹੈ, ਪਰ ਉਸ ਦੀ ਦਾਤ ਤੋਂ ਵਿਰਵਾ ਕੋਈ ਭੀ ਨਹੀਂ ਰਹਿੰਦਾ, ਉਸ ਦੀ ਸਰਵਗਤਾ ਵਿਚ ਹਰ ਜੀਵ ਦੀ ਹਰ ਸਮੇਂ ਸੰਭਾਲ ਹੋ ਰਹੀ ਹੈ।

**ਮਹਲਾ ੧ ॥**

**੧. ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥**
**੨. ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥**
**੩. ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥**
**੪. ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥**
**੫. ਤੁਧੁ ਭਾਵਨਿ ਸੋਹਾਗਣੀ**
**ਅਪਣੀ ਕਿਰਪਾ ਲੈਹਿ ਸਵਾਰਿ ॥੧॥ਰਹਾਉ॥**
**੬. ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥**
**੭. ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥**
**੮. ਲਾਲਿ ਰਤੀ ਸਚ ਭੈ ਵਸੀ**
**ਭਾਇ ਰਤੀ ਰੰਗਿ ਰਾਸਿ ॥੨॥**
**੯. ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥**
**੧੦. ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥**
**੧੧. ਸਬਦਿ ਰਤੀ ਮਨੁ ਵੇਧਿਆ**
**ਹਉ ਸਦ ਬਲਿਹਾਰੈ ਜਾਉ ॥੩॥**
**੧੨. ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥**
**੧੩. ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥**
**੧੪. ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥**
**੧੫. ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥**
**੧੬. ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥**
**੧੭. ਦੀਪਕੁ ਸਬਦਿ ਵਿਗਾਸਿਆ**
**ਰਾਮ ਨਾਮੁ ਉਰ ਹਾਰੁ ॥੫॥**
**੧੮. ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥**
**੧੯. ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥**
**੨੦. ਬਿਨੁ ਪਿਰ ਪੁਰਖੁ ਨ ਜਾਣਈ**
**ਸਾਚੇ ਗੁਰ ਕੈ ਹੇਤਿ ਪਿਆਰਿ ॥੬॥**
**੨੧. ਨਿਸਿ ਅੰਧਿਆਰੀ ਸੁਤੀਏ**
**ਕਿਉ ਪਿਰ ਬਿਨੁ ਰੈਣਿ ਵਿਹਾਇ ॥**
**੨੨. ਅੰਕੁ ਜਲਉ ਤਨੁ ਜਾਲੀਅਉ**
**ਮਨੁ ਧਨੁ ਜਲਿ ਬਲਿ ਜਾਇ ॥**
**੨੩. ਜਾ ਧਨ ਕੰਤਿ ਨ ਰਾਵੀਆ**
**ਤਾ ਬਿਰਥਾ ਜੋਬਨੁ ਜਾਇ ॥੭॥**
**੨੪. ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥**
**੨੫. ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥**
**੨੬. ਸਤਿਗੁਰਿ ਮੇਲੀ ਭੈ ਵਸੀ**
**ਨਾਨਕ ਪ੍ਰੇਮੁ ਸਖਾਇ ॥੮॥੨॥**

***ਪਦ ਅਰਥ :*** ਕੰਤ—ਪਤੀ। ਮਹੇਲੀਆ—ਇਸਤ੍ਰੀਆਂ, ਵਹੁਟੀਆਂ। ਗਣਤ—ਗਿਣਤੀ, ਭਾਵ ਲੋਕਾਂ ਨੂੰ ਗਿਣਤੀ ਕਰ ਕੇ ਦਸਣ ਲਈ ਕਿ ਅਸੀਂ ਸੱਚੀ-ਮੁੱਚੀ ਦੀਆਂ ਸਹੇਲੀਆਂ ਹਾਂ। ਸੂਹਾ—ਲਾਲ ਰੰਗ, ਕਸੁੰਭੇ ਦੇ ਫੁਲ ਵਰਗਾ ਮਾਇਕੀ ਥੋੜ ਉਮਰਾ ਰੰਗ। ਵੇਸੁ—ਲਿਬਾਸ। ਪਾਖੰਡਿ—ਦਿਖਾਵਾ, ਡਿੰਭ। ਪਾਜੁ—ਮੁਲੰਮਾ, ਬਨਾਵਟ, ਦਿਖਾਵਾ। ਰਾਵੈ—ਭੋਗਦੀ ਹੈ, ਰਸ ਮਾਣਦੀ ਹੈ। ਸੁਹਾਗਣੀ—ਪਤੀ ਵਾਲੀ, ਜਿਸ ਪਰ ਪਤੀ ਪ੍ਰਸੰਨ ਹੈ। ਲਾਲਿ—ਲਾਲ ਵਿਚ, ਪਿਆਰੇ ਵਿਚ। ਭੈ ਵਸੀ—ਡਰ ਵਿਚ ਵਸੀ, ਜੋ ਪ੍ਰਮੇਸ਼ਰ ਦਾ ਡਰ ਮੰਨੇ। ਭਾਇ ਰਤੀ—ਪ੍ਰੇਮ ਵਿਚ ਰੰਗੀ ਹੋਈ। ਰੰਗਿ ਰਾਸਿ—ਪ੍ਰੇਮ ਨਾਲ ਸਿੱਧੀ ਹੋ ਕੇ। ਕਾਢੀਐ—ਕਹੀਦੀ ਹੈ, ਸੱਦੀ ਜਾਂਦੀ ਹੈ। ਲਾਲੀ—ਪਿਆਰੀ। ਵੇਧਿਆ—ਵਿੰਨ੍ਹਿਆ ਗਿਆ। ਸਾ ਧਨ—ਇਸਤ੍ਰੀ। ਰੰਡ—ਵੇਸਵਾ। ਰੀਸਾਲੂ—ਰਸ ਵਾਲਾ, ਸੁੰਦਰ। ਨਉਤਨੋ—ਨਵਾਂ, ਜੋ ਕਦੇ ਵੀ ਬੁੱਢਾ ਨਾ ਹੋਵੇ, ਸਦਾ ਹੀ ਨਵਾਂ। ਧੜੀ—ਸੁਹਾਗ ਦਾ ਚੀਰ, ਮਾਂਗ ਭਰਨੀ, ਸਿਰ ਦੇ ਵਾਲਾਂ ਵਿਚ ਚੀਰਨੀ ਕੱਢ ਕੇ ਸੰਧੂਰ ਭਰਨੀ, ਪੱਟੀਆਂ ਕਰਨ ਨੂੰ ਵੀ ਕਹਿ ਦੇਂਦੇ ਹਨ। ਜਾਇ—ਜੰਮਦਾ। ਰਜਾਇ—ਮਰਜ਼ੀ। ਮਾਡੀਐ—ਸ਼ਿੰਗਾਰੇ। ਸੋਭਾ—ਸੁਭਾਇਮਾਨ, ਸੁੰਦਰਤਾ। ਪੁਰਖੁ—ਮਰਦ। ਨਿਸਿ—ਰਾਤ, ਭਾਵ ਅਵਿਦਿਆ। ਅੰਧਿਆਰੀ—ਹਨੇਰੇ ਵਾਲੀ, ਕਾਲੀ, ਭਾਵ ਹੈ ਅਗਿਆਨ ਵਾਲੀ। ਅੰਕੁ—ਅੰਗ। ਸਖਾਇ—ਸਖਾ, ਮਿੱਤਰ।

ਇਸ ਸ਼ਬਦ ਅੰਦਰ ਤਿੰਨ ਪ੍ਰਕਾਰ ਦੀਆਂ ਇਸਤ੍ਰੀਆਂ ਦਾ ਰੂਪਕ ਲੈ ਕੇ ਵਾਹਿਗੁਰੂ ਸੰਬੰਧੀ ਤਿੰਨ ਪ੍ਰਕਾਰ ਦੇ ਬੰਦੇ ਲਏ ਹਨ—ਪਹਿਲੇ ਪਖੰਡੀ ਪ੍ਰੇਮੀ, ਦੂਜੇ ਸੱਚੀ ਪ੍ਰੀਤ ਵਾਲੇ, ਤੀਜੇ ਹਨ ਗਾਫਲ।

***ਅਰਥ :***

੧. ਸਾਰੀਆਂ ਪਤੀ ਦੀਆਂ ਇਸਤ੍ਰੀਆਂ ਹਨ, ਸਾਰੀਆਂ ਹੀ ਸ਼ਿੰਗਾਰ ਲਾਉਂਦੀਆਂ ਹਨ।

੨. ਪਰ, ਜੋ ਆਪਣੇ ਪਿਆਰ ਦੀ ਗਿਣਤੀ ਕਰਵਾਉਣ ਆਈਆਂ ਹਨ, ਉਨ੍ਹਾਂ ਦਾ ਸੂਹਾ (ਜੋ ਸੁਹਾਗ ਦਾ ਚਿੰਨ੍ਹ ਹੈ) ਬੇ-ਫ਼ਾਇਦਾ ਹੈ, ਵਿਖਾਵੇ ਦਾ ਪ੍ਰੇਮ ਵਿਕਾਰ ਰੂਪ ਹੈ।

੩. ਪਾਖੰਡ ਦੇ ਪ੍ਰੇਮ ਨਾਲ ਪਤੀ ਨਹੀਂ ਪਾ ਸਕੀਦਾ, ਅੰਤ ਨੂੰ ਖੋਟਾ ਪਾਜ ਖੁੱਲ੍ਹ ਜਾਵੇਗਾ ਤਾਂ ਖੁਆਰ ਹੋਵੇਗੀ। ਭਾਵ ਜੋ ਖੋਟੀ ਬਨਾਵਟ ਹੁੰਦੀ ਹੈ ਉਹ ਅੰਤ ਨੂੰ ਜ਼ਰੂਰ ਹੀ ਖੁਲ੍ਹ ਜਾਂਦੀ ਹੈ, ਖੋਟ ਦਾ ਅੰਤ ਆਖ਼ਰ ਖੁਆਰ ਹੋਣਾ ਹੀ ਹੁੰਦਾ ਹੈ।੧। ਇਸੇ ਤਰ੍ਹਾਂ ਸਾਰੇ ਲੋਕ ਜਿਤਨੇ ਭੀ ਦਿਸ ਰਹੇ ਹਨ, ਇਹ ਵਾਹਿਗੁਰੂ ਜੀ ਦੇ ਜਗਿਆਸੂ ਹਨ, ਸਾਰੇ ਹੀ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸਾਧਨ ਦਸਦੇ ਹਨ, ਪਰ ਜੋ ਸਾਧਨ ਕਰ ਕੇ ਲੋਕਾਂ ਵਿਚ ਕੇਵਲ ਆਪਣੀ ਗਿਣਤੀ ਕਰਵਾਉਂਦੇ ਹਨ, ਕਿ ਅਸੀਂ ਪੂਰਨ ਸੰਤ ਹਾਂ, ਭਾਵ ਜੋ ਲੋਕਾਂ ਨੂੰ ਆਪਣੀ ਸੰਤ-ਗੀਰੀ ਦਾ ਧੋਖਾ ਦੇਂਦੇ ਹਨ, ਉਨ੍ਹਾਂ ਦੇ ਪ੍ਰਮੇਸ਼ਰ ਪ੍ਰਾਪਤੀ ਦੇ ਜਪ, ਤਪ ਸਾਰੇ ਹੀ ਸਾਧਨ ਬੇ-ਫ਼ਾਇਦਾ ਹਨ। ਕਿਉਂਕਿ

ਸਾਧਨ ਕਰ ਕੇ ਗਿਣਤੀ ਕਰਵਾਉਣੀ ਅਸਲੀ ਪ੍ਰੇਮ ਨਹੀਂ ਕਿਹਾ ਜਾ ਸਕਦਾ, ਇਹ ਤਾਂ ਪਖੰਡ ਦਾ ਪ੍ਰੇਮ ਹੈ। ਸੋ, ਪਖੰਡ ਦੇ ਪ੍ਰੇਮ ਨਾਲ ਵਾਹਿਗੁਰੂ ਨਹੀਂ ਮਿਲਦਾ। ਵਿਖਾਵੇ ਦਾ ਪ੍ਰੇਮ ਕਰ ਕੇ ਕੋਈ ਪ੍ਰੇਮ ਜੈਸੀ ਦੁਰਲਭ ਵਸਤੂ ਨਹੀਂ ਪ੍ਰਾਪਤ ਕਰ ਸਕਦਾ, ਕਿਉਂਕਿ ਪਾਖੰਡ ਦਾ ਪ੍ਰੇਮ ਇਕ ਬਨਾਵਟ ਹੁੰਦੀ ਹੈ, ਉਸ ਦੇ ਅੰਦਰ ਆਪਣੀ ਸੋਭਾ ਦੀ ਭੁੱਖ ਹੁੰਦੀ ਹੈ, ਉਤੋਂ ਮੁਲੰਮਾ ਹੁੰਦਾ ਹੈ ਪ੍ਰੇਮ ਦਾ, ਸੋ ਬਨਾਵਟ ਖੋਟ ਹੁੰਦੀ ਹੈ। ਖੋਟ ਦਾ ਅੰਤ ਹੁੰਦਾ ਹੈ ਖ਼ੁਆਰ ਹੋਣਾ, ਕਿਉਂਕਿ ਪਖੰਡ ਦਾ ਪਾਜ ਅੰਤ ਨੂੰ ਉਘੜ ਜਾਂਦਾ ਹੈ।

੪. ਅਸਲ ਗੱਲ ਇਹ ਹੈ, ਜੋ ਪਤੀ ਨੂੰ ਭਾਅ ਜਾਵੇ ਉਹ ਹੈ ਸੁਹਾਗਣ, ਜਿਸ ਨੂੰ ਕਿ ਪਤੀ ਆਪਣੀ ਮੇਹਰ ਨਾਲ ਸਵਾਰ ਲੈਂਦਾ ਹੈ, ਇਸ ਤਰ੍ਹਾਂ ਭਾਈ ਹੋਈ ਇਸਤ੍ਰੀ ਪਤੀ ਦਾ ਸੁਆਦ ਮਾਣਦੀ ਹੈ।

੫. ਇਸੇ ਤਰ੍ਹਾਂ, ਸੱਚੀ ਗੱਲ ਇਹ ਹੈ, ਜੋ ਤੈਨੂੰ ਭਾਅ ਜਾਣ ਓਹੀ ਹਨ ਗੁਰਮੁਖ, ਜਿਨ੍ਹਾਂ ਨੂੰ ਤੂੰ ਆਪਣੀ ਮੇਹਰ ਨਾਲ ਸਵਾਰ ਲੈਂਦਾ ਹੈ, ਅਜਿਹਾ ਗੁਰਮੁਖ ਵਾਹਿਗੁਰੂ ਦੀ ਪ੍ਰਾਪਤੀ ਦਾ ਰਸ ਮਾਣਦਾ ਹੈ।੧।ਰਹਾਉ।

ਪ੍ਰ: ਐਸੀ ਸੁਹਾਗਵੰਤੀ ਇਸਤ੍ਰੀ ਦੇ ਲੱਛਣ ਕੀ ਹਨ ?

ਉ:੬. ਉਹ ਪੇਕੇ ਘਰ ਹੀ ਆਪਣੇ ਗੁਰੂਆਂ ਦੇ ਉਪਦੇਸ਼ ਨਾਲ ਸਵਾਰੀ ਹੋਈ ਹੁੰਦੀ ਹੈ, ਉਸ ਦਾ ਤਨ ਤੇ ਮਨ ਪਤੀ ਦੇ ਪਾਸ ਵਿਕ ਜਾਂਦਾ ਹੈ।

੭. ਉਹ ਆਪਣੇ ਪਤੀ ਦੇ ਹੁਕਮ ਨੂੰ ਦੋਇ ਹੱਥ ਜੋੜ ਕੇ ਉਡੀਕਦੀ ਖੜੀ ਰਹਿੰਦੀ ਹੈ, ਜਦ ਉਸ ਨੇ ਆਪ ਭੀ ਕੁੱਛ ਕਹਿਣਾ ਹੋਵੇ ਤਾਂ ਸੱਚੋ ਸੱਚ ਬੇਨਤੀ ਦੇ ਰੂਪ ਵਿਚ ਆਖ ਦੇਂਦੀ ਹੈ।

੮. ਉਹ ਪਹਿਲਾਂ ਪਤੀ ਦੇ ਸੱਚੇ ਭੈ ਵਿਚ ਵਸਦੀ ਹੈ, ਫਿਰ ਉਹ ਉਸ ਦੇ ਪ੍ਰੇਮ ਵਿਚ ਰਤੀ ਜਾਂਦੀ ਹੈ। ਇਸ ਪ੍ਰੇਮ ਦੁਆਰਾ ਉਹ ਰਾਸ ਹੋ ਜਾਂਦੀ ਹੈ, ਉਹ ਇਸ ਤਰ੍ਹਾਂ ਭੈ ਤੇ ਪ੍ਰੇਮ ਨਾਲ ਰਾਸ ਹੋਈ, ਸਦਾ ਹੀ ਆਪਣੇ ਪਿਆਰੇ ਵਿਚ ਰਤੀ ਰਹਿੰਦੀ ਹੈ।੨।

ਪ੍ਰ: ਜਿਵੇਂ ਆਪ ਜੀ ਨੇ ਸੁਹਾਗਵੰਤੀ ਦੇ ਲੱਛਣ ਦੱਸੇ ਹਨ, ਤਿਵੇਂ ਗੁਰਮੁਖ ਦੇ ਲਖਣ ਵੀ ਦੱਸੋ, ਕੀ ਹਨ ? ਤਾਂ ਇਨ੍ਹਾਂ ਪੰਗਤੀਆਂ ਵਿਚ ਹੀ ਅੰਕਤ ਕਰਦੇ ਹਨ :

ਉ: ਹੇ ਭਾਈ ! ਉਹ ਜਗਿਆਸੂ ਗੁਰੂ ਦੇ ਉਪਦੇਸ਼ ਦੀ ਕਮਾਈ ਨਾਲ ਸ਼ੁਸ਼ੋਭਤ ਹੋ ਜਾਂਦਾ ਹੈ, ਉਸ ਦਾ ਤਨ ਤੇ ਮਨ ਪ੍ਰਮੇਸ਼ਰ ਅਰਪਨ ਹੋ ਜਾਂਦਾ ਹੈ, ਉਹ ਪ੍ਰਮੇਸ਼ਰ ਦੇ ਹੁਕਮ ਨੂੰ ਸਾਵਧਾਨਤਾ ਤੇ ਨਿੰਮਰਤਾ ਨਾਲ ਉਡੀਕਦਾ ਹੈ ਅਤੇ ਉਹ ਆਪਣੀ ਲੋੜ ਸੱਚੀ ਬੇਨਤੀ ਦੇ ਰੂਪ ਵਿਚ ਪ੍ਰਭੂ ਨੂੰ ਕਹਿੰਦਾ ਹੈ।

ਪ੍ਰ: ਇਹ ਪ੍ਰਾਪਤੀ ਉਸ ਨੂੰ ਕਿਵੇਂ ਹੋਈ ?

ਉ: ਉਹ ਪਹਿਲਾਂ ਪਤੀ-ਪ੍ਰਮੇਸ਼ਰ ਦੇ ਭੈ ਵਿਚ ਵਸਦਾ ਹੈ, ਫਿਰ ਉਹ ਉਸ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਜਾਂਦਾ ਹੈ, ਇਸ ਪ੍ਰੇਮ ਰੰਗ ਦੀ ਰਾਸ ਦੁਆਰਾ (ਰਾਸਿ) ਸ਼ੁੱਧ ਹੋ ਜਾਂਦਾ ਹੈ, ਇਸ ਤਰ੍ਹਾਂ ਅੰਦਰੋਂ ਬਾਹਰੋਂ ਸ਼ੁੱਧ ਹੋਇਆ ਉਹ (ਲਾਲਿ ਰਤੀ) ਪਿਆਰੇ ਦੇ ਪ੍ਰੇਮ ਵਿਚ ਹੁਣ ਸਦਾ ਹੀ ਰੱਤਾ ਰਹਿੰਦਾ ਹੈ।

ਪ੍ਰ: ਇਕ ਇਸਤ੍ਰੀ ਨੂੰ ਚੇਰੀ ਤੇ ਲਾਲੀ ਦੋ ਨਾਮਾਂ ਨਾਲ ਅੰਕਤ ਕਰਨ ਤੋਂ ਕੀ ਮੁਰਾਦ ਹੈ ?

ਉ: ੯. ਜਦੋਂ ਇਸਤ੍ਰੀ ਪਹਿਲੋਂ ਭੈ ਵਿਚ ਵਸਦੀ ਸੀ ਤਾਂ ਉਸ ਨੂੰ ਪਤੀ ਦੀ ਦਾਸੀ ਕਹੀਦਾ ਸੀ, ਪਰ ਫਿਰ ਉਹ ਜਦ ਪਤੀ ਦੇ ਨਾਮ ਵਾਲੀ, ਭਾਵ ਵਹੁਟੀ ਹੋ ਜਾਂਦੀ ਹੈ ਤਾਂ ਉਸ ਨੂੰ (ਲਾਲੀ) ਪਿਆਰੀ ਦੇ ਨਾਮ ਨਾਲ ਮੰਨੀਦਾ ਹੈ, ਭਾਵ ਇਹ ਕਿ ਹੁਣ ਪਤੀ ਉਸ ਨੂੰ ਮੇਰੀ ਪਿਆਰੀ ਕਹਿ ਕੇ ਬੁਲਾਉਂਦਾ ਹੈ।

੧੦. ਹੁਣ ਉਸ ਦੀ ਪ੍ਰੀਤ ਸੱਚੀ ਹੋ ਗਈ ਹੈ, ਉਹ ਸੱਚੀ ਪ੍ਰੀਤ ਕਦੀ ਭੀ ਟੁੱਟਦੀ ਨਹੀਂ, ਇਹ ਪ੍ਰੀਤ ਸੱਚੇ ਦੇ ਮੇਲ ਵਿਚ ਮਿਲਾਪ ਕਰਵਾ ਦੇਂਦੀ ਹੈ।

੧੧. ਜਿਸ ਨੇ ਆਪਣੇ ਮਨ ਨੂੰ ਪ੍ਰੇਮ ਵਿਚ ਵਿੰਨ੍ਹ ਲਿਆ ਹੈ, ਉਹ ਹੁਣ ਉਸ ਦੇ (ਸਬਦਿ) ਹੁਕਮ ਵਿਚ ਰਤੀ ਰਹਿੰਦੀ ਹੈ, ਮੈਂ ਉਸ ਤੋਂ ਸਦਾ ਹੀ ਸਦਕੇ ਹਾਂ।੩।

ਇਸੀ ਤਰ੍ਹਾਂ ਉਸ ਜਗਿਆਸੂ ਨੂੰ ਜਦ ਕਿ ਉਹ ਭੈ ਵਿਚ ਸੀ ਤਾਂ ਪ੍ਰਮੇਸ਼ਰ ਦਾ ਦਾਸ ਕਹੀਦਾ ਸੀ, ਪਰ ਜਦੋਂ ਉਹ ਨਾਮ ਨੂੰ ਮੰਨਣ ਕਰ ਲੈਂਦਾ ਹੈ ਤਾਂ ਉਸ ਨੂੰ ਪ੍ਰਮੇਸ਼ਰ ਦਾ ਪਿਆਰਾ ਨਾਮ ਨਾਲ ਮੰਨੀਦਾ ਹੈ, ਉਸ ਨੂੰ ਸਤਿਕਾਰਿਆ ਜਾਂਦਾ ਹੈ, ਇਸ ਤਰ੍ਹਾਂ ਉਹ ਹੁਣ ਗੁਰਮੁਖ ਹੋ ਗਿਆ, ਉਸ ਦੀ ਪ੍ਰੀਤ ਪ੍ਰਮੇਸ਼ਰ ਨਾਲ ਸੱਚੀ ਪੈ ਗਈ। ਜੋ ਇਹ ਪ੍ਰੀਤ ਫਿਰ ਕਦੀ ਭੀ ਟੁੱਟਦੀ ਨਹੀਂ, ਉਸੇ ਸੱਚੀ ਪ੍ਰੀਤ ਦਾ ਸਦਕਾ ਉਸ ਦਾ ਸੱਚੇ ਮੇਲ ਵਿਚ ਮਿਲਾਪ ਹੋ ਗਿਆ। ਮੈਂ ਉਸ ਗੁਰਮੁਖ ਤੋਂ ਸਦਾ ਸਦਕੇ ਜਾਵਾਂ ਜਿਸ ਨੇ ਇਸ ਤਰ੍ਹਾਂ ਆਪਣੇ ਮਨ ਨੂੰ ਪ੍ਰੇਮ ਵਿਚ ਵਿੰਨ੍ਹ ਲਿਆ ਹੈ, ਉਹ ਹੁਣ ਸਦਾ ਹੀ ਸ਼ਬਦ (ਨਾਮ) ਵਿਚ ਰਤਾ ਰਹਿੰਦਾ ਹੈ।

ਪ੍ਰ: ਅਜਿਹੀ ਇਸਤ੍ਰੀ ਨੂੰ ਫਲ ਕੀ ਮਿਲਦਾ ਹੈ ?

ਉ:੧੨. ਐਸੀ (ਸਾ ਧਨ) ਉਹ ਇਸਤਰੀ ਸੁਹਾਗਣ ਸੁਹਾਗ ਦਾ ਰੂਪ ਹੋ ਜਾਂਦੀ ਹੈ, ਇਸ ਕਰ ਕੇ ਉਹ ਕਦੇ ਵੀ ਵਿਧਵਾ ਹੋ ਕੇ ਨਹੀਂ ਬਹੇਗੀ, ਜੇਕਰ ਉਹ ਪੇਕੇ ਘਰ ਦੇ ਗੁਰੂ ਜਨਾਂ ਦੀ ਦਿੱਤੀ ਸਿਖਿਆ ਵਿਚ ਸਮਾਈ ਰਹੇਗੀ, ਭਾਵ ਜੋ ਸ੍ਰੇਸ਼ਟ ਸਿਖਿਆ ਮਾਤਾ ਪਿਤਾ ਤੇ ਹੋਰ ਵੱਡੇ ਬਜ਼ੁਰਗਾਂ ਨੇ ਦਿੱਤੀ ਸੀ, ਉਸ ਦੀ ਪਾਲਣਾ ਹੁਣ ਭੀ ਕਰਦੀ ਰਹੇ।

ਇਸੇ ਤਰ੍ਹਾਂ ਹੁਣ ਗੁਰਮੁਖ ਨੂੰ ਕਦੇ ਵਾਹਿਗੁਰੂ ਤੋਂ ਵਿਛੋੜਾ ਨਹੀਂ ਹੋਵੇਗਾ, ਪਰ ਤਾਂ ਜੇ ਪ੍ਰਮੇਸ਼ਰ ਨੂੰ ਪ੍ਰਾਪਤ ਹੋ ਕੇ ਭੀ ਸਤਿਗੁਰੂ ਵਿਚ ਸਮਾਇਆ ਰਹੇ। ਭਾਵ ਹੈ ਕਿ ਪਰਮਾਤਮਾ ਨੂੰ ਪਾ ਕੇ ਭੀ ਸਤਿਗੁਰੂ ਤੋਂ ਬੇ-ਮੁਖ ਨ ਹੋਵੇ ਤੇ ਉਸ ਦੀ ਦਿੱਤੀ ਸੁਮੱਤੀ ਵਿਚ ਚਲਦਾ ਰਹੇ।

੧੩. (ਇਹ ਦੋ ਪੰਗਤੀਆਂ ਪਰਮੇਸ਼ਰ-ਪਤੀ ਪਰਥਾਇ ਹੀ ਘਟਦੀਆਂ ਹਨ) ਕਿ ਪਰਮੇਸ਼ਰ-ਪਤੀ ਅਨੰਦ ਸਰੂਪ ਹੈ, ਰਸਾਂ ਦਾ ਘਰ ਹੈ (ਨਉਤਨੋ) ਨਵੀਨ ਸਰੂਪ ਵਾਲਾ ਹੈ (ਸਾਚਉ) ਸੱਚੇ ਸਰੂਪ ਵਾਲਾ ਹੈ, (ਮਰੈ) ਮਰਦਾ ਨਹੀਂ, (ਜਾਇ) ਪੈਦਾ ਨਹੀਂ ਹੁੰਦਾ।

੧੪. (ਸੋ ਸੁਹਾਗਣ ਰੂਪ) ਗੁਰਮੁਖ ਪ੍ਰਮੇਸ਼ਰ ਨੂੰ ਮਿਲਿਆਂ ਉਸ ਦੇ ਮੇਲਦੇ ਸੁਖ ਨੂੰ ਸਦਾ ਹੀ ਮਾਣਦਾ ਹੈ, 'ਹਾਂ' ਉਹ ਗੁਰਮੁਖ ਕਿ ਜਿਸ ਉਪਰ ਉਸ ਦੀ ਸੱਚੀ ਮੇਹਰ ਦ੍ਰਿਸ਼ਟੀ ਆਪਣੀ ਰਜ਼ਾ ਨਾਲ ਹੋ ਗਈ ਹੈ।੪।

ਪ੍ਰ: ਇਸਤ੍ਰੀ ਨੇ ਕਿਹੜਾ ਸ਼ਿੰਗਾਰ ਕੀਤਾ ਸੀ, ਜਿਸ ਨੂੰ ਵੇਖ ਕੇ ਪਤੀ ਖ਼ੁਸ਼ ਹੋਇਆ ਹੈ ?

ਉ: ਇਸਤ੍ਰੀ ਦੇ ਕੀਤੇ ਮੁਖ ਨੌਂ ਸ਼ਿੰਗਾਰਾਂ ਨੂੰ ਵੇਖ ਕੇ ਪਤੀ ਪ੍ਰਸੰਨ ਹੋਇਆ ਹੈ, ਉਹ ਕਿਹੜੇ ਸ਼ਿੰਗਾਰ ਹਨ, ਅੱਗੇ ਅੰਕਤ ਕਰਦੇ ਹਨ :

੧੫. ਪਹਿਲਾ : **ਸਾਚੁ ਧੜੀ ਧਨ ਮਾਡੀਐ** : ਉਹ ਇਸਤ੍ਰੀ ਨੇ ਮਾਂਗ ਭਰਾਉਣੇ ਕੀਤੇ ਹਨ, (ਸਾਚੁ ਧੜੀ) ਦਾ ਭਾਵ ਹੈ ਹੋਠਾਂ ਨੂੰ ਸੁਰਖੀ ਲਾਉਣੀ, ਚੀਰਨੀ ਵਿਚ ਮਾਂਗ ਭਰਨੀ ਅਤੇ ਮੱਥੇ ਉਤੇ ਸਤਾਰੇ ਆਦਿਕ ਲਾਉਣ ਦਾ ਨਾਮ ਧੜੀ ਲਾਉਣੀ ਹੈ।

ਦੂਜਾ : **ਕਾਪੜੁ ਪ੍ਰੇਮ ਸੀਗਾਰੁ** : ਉਸ ਇਸਤ੍ਰੀ ਨੇ ਸੁੰਦਰ ਬਸਤਰ ਪਹਿਨਣੇ ਕੀਤੇ ਹਨ।

੧੬. ਤੀਜਾ : **ਚੰਦਨੁ ਚੀਤਿ ਵਸਾਇਆ** : ਚੰਦਨ ਦਾ ਲੇਪਨ ਕੀਤਾ ਸੀ।

ਚੌਥਾ : **ਮੰਦਰੁ ਦਸਵਾ ਦੁਆਰੁ** : ਮੰਦਰ ਸੋਹਣਾ ਸਜਾਉਂਦੀ ਰਹੀ ਹੈ।

੧੭. ਪੰਜਵਾਂ : **ਦੀਪਕੁ ਸਬਦਿ ਵਿਗਾਸਿਆ** : ਉਸ ਮੰਦਰ ਅੰਦਰ ਸੋਹਣਾ ਦੀਵਾ ਜਗਾਉਣਾ ਕੀਤਾ ਸੀ।

ਛੇਵਾਂ : **ਰਾਮ ਨਾਮੁ ਉਰ ਹਾਰੁ** : ਗਲੇ ਵਿਚ ਹਾਰ ਪਹਿਨਦੀ ਰਹੀ ਹੈ।੫।

੧੮. ਸੱਤਵਾਂ : **ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ** : ਮੱਥੇ ਉਪਰ ਮਣੀ ਟਿੱਕਾ ਦਾਉਣੀ ਆਦਿ ਗਹਿਣੇ ਪਹਿਨਦੀ ਸੀ, ਸੋਹਣੀ ਲਗਣ ਵਾਸਤੇ।

੧੯. ਅੱਠਵਾਂ : **ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥** ਉਸਦੇ ਚੇਹਰੇ ਉਤੇ ਸੁਭਾਇਮਾਨਤਾ ਆ ਜਾਂਦੀ ਹੈ।

੨੦. ਨੌਂਵਾਂ : **ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ** : ਉਹ ਕੇਵਲ ਆਪਣੇ ਪਤੀ ਨੂੰ ਹੀ ਪੁਰਖ ਜਾਣਦੀ ਹੈ ਅਤੇ ਬਾਕੀ ਹੋਰ ਸਭ ਨੂੰ ਇਸਤ੍ਰੀ ਸਮਝਦੀ ਹੈ।੬।

ਜਿਸ ਤਰ੍ਹਾਂ ਉਪ੍ਰੋਕਤ ਪੰਗਤੀਆਂ ਵਿਚ ਪਤੀ ਨੂੰ ਪਿਆਰੀ ਹੋਣ ਵਾਲੀ ਸੁਹਾਗਵੰਤੀ ਇਸਤ੍ਰੀ ਦਾ ਬਾਹਰਲਾ ਸ਼ਿੰਗਾਰ ਬਿਆਨ ਕੀਤਾ ਹੈ, ਹੁਣ ਉਸੇ ਤਰ੍ਹਾਂ ਇਨ੍ਹਾਂ ਹੀ ਪੰਗਤੀਆਂ ਵਿਚ ਜਗਿਆਸੂ ਜਨਾਂ ਦੀ ਰਹੁ-ਰੀਤ ਉਚਾਰਨ ਕਰਦੇ ਹਨ।

(ਗੁਰਮੁਖ ਰੂਪੀ ਇਸਤ੍ਰੀ ਹੈ) ਜੋ ਆਪਣੇ ਪਿਆਰੇ ਪਤੀ-ਪ੍ਰਮੇਸ਼ਰ ਦੀ ਪ੍ਰਸੰਨਤਾ ਲਈ ਅੰਤ੍ਰੀਵ ਨੌਂ ਗੁਣਾਂ ਨੂੰ ਧਾਰਨ ਕਰਨ ਰੂਪ ਸ਼ਿੰਗਾਰ ਕਰਦੀ ਹੈ।

ਉਹ ਸ਼ਿੰਗਾਰ ਕਿਹੜੇ ਹਨ, ਅੱਗੇ ਦਸਦੇ ਹਨ :

ਪਹਿਲਾ : **ਸਾਚੁ ਧੜੀ ਧਨ ਮਾਡੀਐ** : ਉਹ ਗੁਰਮੁਖ ਰੂਪ ਇਸਤ੍ਰੀ ਸਦਾ ਸੱਚ ਦੀ ਵਰਤੋਂ ਨੂੰ ਹੀ, ਮਾਂਗ ਭਰਨ ਦੀ ਥਾਵੇਂ ਆਪਣੀ ਸਜਾਵਟ ਬਣਾਉਂਦੀ ਹੈ।

ਦੂਜਾ : **ਕਾਪੜੁ ਪ੍ਰੇਮ ਸੀਗਾਰੁ** : ਉਹ ਸੁੰਦਰ ਕਪੜੇ ਪਹਿਨਣ ਦੀ ਥਾਵੇਂ ਸਦਾ ਹੀ ਪ੍ਰੇਮ ਕਰਨ ਦਾ ਸ਼ਿੰਗਾਰ ਕਰਦੀ ਰਹਿੰਦੀ ਹੈ।

ਤੀਜਾ : **ਚੰਦਨੁ ਚੀਤਿ ਵਸਾਇਆ** : ਪ੍ਰਮੇਸ਼ਰ ਨੂੰ ਆਪਣੇ ਚਿਤ ਵਿਚ ਹਰ-ਦਮ ਵਸਾਈ ਰਖਣੇ ਦਾ ਚੰਦਨ ਲਾਉਂਦੀ ਹੈ।

ਚੌਥਾ : **ਮੰਦਰੁ ਦਸਵਾ ਦੁਆਰੁ** : ਨੌਂਵਾਂ ਗੋਲਕਾਂ ਤੋਂ ਉਪਰ ਜੋ ਦਸਵਾਂ ਦੁਆਰ ਹੈ, ਉਸੇ ਵਿਚ ਆਪਣੀ ਬ੍ਰਿਤੀ ਨੂੰ ਟਿਕਾਉਣ ਰੂਪ ਘਰ ਬਣਾਉਂਦੀ ਹੈ, ਇਸੇ ਨੂੰ ਉਸ ਨੇ ਘਰ ਦਾ ਬਣਾਉਣਾ ਅਤੇ ਸਜਾਉਣਾ ਸਮਝਿਆ ਹੈ।

ਪੰਜਵਾਂ : **ਦੀਪਕੁ ਸਬਦਿ ਵਿਗਾਸਿਆ** : ਉਸ ਘਰ ਵਿਚ ਗੁਰੂ ਦੇ ਸ਼ਬਦ ਦਾ ਦੀਪਕ ਜਗਾ ਕੇ ਗਿਆਨ ਦਾ ਚਾਨਣਾ ਕੀਤਾ ਹੈ।

ਛੇਵਾਂ : **ਰਾਮ ਨਾਮੁ ਉਰ ਹਾਰੁ** : ਉਹ ਸੁਆਸ-ਸੁਆਸ ਰਾਮ ਦੇ ਨਾਮ ਨੂੰ ਉਚਾਰਨ ਕਰਨ ਰੂਪ ਗਲੇ ਦਾ ਹਾਰ ਬਣਾਉਂਦੀ ਹੈ।

ਸੱਤਵਾਂ : **ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ** : ਮੱਥੇ ਉਤੇ ਮਣੀ ਦਾਉਣੀ ਟਿੱਕਾ ਆਦਿ ਲਾਉਣ ਦੀ ਥਾਵੇਂ ਪਿਆਰ ਕਰਦੀ ਹੈ। ਭਾਵ ਹੈ ਕਿ ਉਹ ਸਰਬੱਤ ਦਾ ਹੀ ਭਲਾ ਚਿਤਵਦੀ ਹੈ, ਇਹ ਉਸ ਦੀ ਸੁੰਦਰਤਾ ਹੈ ਜੋ ਹੋਰਨਾਂ ਲੋਕਾਂ ਵਿਚ ਇਸ ਸੁੰਦਰਤਾ ਦੁਆਰੇ ਉਹ ਪ੍ਰਗਟ ਹੁੰਦੀ ਹੈ।

ਅੱਠਵਾਂ : **ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ** : ਉਸ ਦੀ ਸੁਭਾਇ-ਮਾਨਤਾ ਇਹੋ ਹੁੰਦੀ ਹੈ ਕਿ ਉਸ ਦੀ ਸੁਰਤ ਸੱਚੇ ਤੇ ਅਪਾਰ ਪ੍ਰਮੇਸ਼ਰ ਦੇ ਪ੍ਰੇਮ ਵਿਚ ਸੋਹਣੀ ਹੋ ਜਾਂਦੀ ਹੈ।

ਨੌਂਵਾਂ : **ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ** : ਉਹ ਸੱਚੇ ਗੁਰੂ ਦੇ ਹਿਤ ਤੇ ਪਿਆਰ ਦੁਆਰਾ ਉਸ ਨੇ ਜੋ ਵੀ ਸਿਖਿਆ ਲਈ ਹੈ, ਉਹ ਇਹ ਹੈ ਕਿ ਹੁਣ ਉਹ ਆਪਣੇ ਪਤੀ-ਪ੍ਰਮੇਸ਼ਰ ਤੋਂ ਬਿਨਾਂ ਕਿਸੇ ਹੋਰ ਨੂੰ ਪੁਰਖ ਹੀ ਨਹੀਂ ਸਮਝਦੀ। ਉਹ ਸਭ ਨੂੰ ਇਸਤ੍ਰੀ-ਰੂਪ ਜਾਣਦੀ ਹੈ।

ਇਨ੍ਹਾਂ ਅੰਤ੍ਰੀਵ ਗੁਣਾਂ ਦੇ ਧਾਰਨ ਵਾਲੀਆਂ ਗੁਰਮੁਖ ਰੂਪ ਸੁਹਾਗਵੰਤੀਆਂ ਸਦਾ ਹੀ ਪ੍ਰਮੇਸ਼ਰ-ਪਤੀ ਦੀ ਪ੍ਰਸੰਨਤਾ ਦੀਆਂ ਪਾਤਰ ਹੁੰਦੀਆਂ ਹਨ। ਇਸ ਤਰ੍ਹਾਂ ਗੁਰੂ ਦੇ ਸੱਚੇ ਪ੍ਰੇਮ ਵਾਲੀ ਹੋ ਕੇ ਪਤੀ ਨੂੰ ਪਿਆਰੀ ਹੋਈ ਹੈ।

ਹੁਣ, ਅੱਗੇ ਇਕ ਗਾਫਲ ਇਸਤ੍ਰੀ ਦਾ ਰੂਪਕ ਲੈ ਕੇ ਪ੍ਰਮੇਸ਼ਰ-ਮਾਲਕ ਤੋਂ ਭੁਲੇ ਹੋਏ ਮਨੁੱਖ ਦਾ ਵਰਣਨ ਕਰਦੇ ਹਨ।

ਪ੍ਰ: ਮਨੁੱਖ ਦੀ ਜ਼ਿੰਦਗੀ ਰੂਪ ਰਾਤ ਦੁੱਖਾਂ ਵਿਚ ਹੀ ਕਿਉਂ ਬੀਤਦੀ ਹੈ ?

ਉ:੨੧. ਹੇ ਹਨੇਰੀ ਰਾਤ ਵਿਚ ਸੁੱਤੀ ਹੋਈਏ ! ਤੇਰੀ ਰਾਤ ਪਤੀ ਤੋਂ ਬਿਨਾਂ ਕਿਵੇਂ ਬੀਤ ਰਹੀ ਹੈ।

੨੨. ਸੜ ਜਾਏ ਤੇਰਾ ਅੰਗ-ਅੰਗ, ਸਾੜ ਸੁੱਟੀਂ ਆਪਣਾ ਤਨ, ਤੇਰਾ ਮਨ ਤੇ ਧਨ ਵੀ ਸਾਰਾ ਸੜ ਬਲ ਜਾਵੇ।

੨੩. ਹੇ ਇਸਤ੍ਰੀਏ ! ਜੇ ਤੈਨੂੰ ਪਤੀ ਨੇ ਭੋਗਿਆ ਨਹੀਂ ਤਾਂ ਤੇਰਾ ਜੋਬਨ ਬ੍ਰਿਥਾ ਹੀ ਜਾ ਰਿਹਾ ਹੈ।੭।

੨੪. ਤੱਕੋ ਲੋਕੋ ! ਕਿਤਨੀ ਅਸਚਰਜਤਾ ਹੈ ਕਿ ਇਸਤ੍ਰੀ ਦੀ ਸੇਜ ਉਤੇ ਹੀ ਪਤੀ ਮੌਜੂਦ ਹੈ। ਪਰ, ਇਹ ਬੇ-ਸੰਭਾਲ ਹੋ ਸੁੱਤੀ ਪਈ ਹੈ, ਉਸ ਪਤੀ ਦੀ ਸੂਝ ਹੀ ਨਹੀਂ ਪਾ ਰਹੀ। (ਧਨ ਸੂਤੀ ਪਿਰ ਸਦ ਜਾਗੰਤਾ) ਸੂਹੀ ਮ: ੫।

ਇਸੀ ਤਰ੍ਹਾਂ, ਹੇ ਅਵਿਦਿਆ ਦੇ ਅੰਧਕਾਰ ਵਿਚ ਗਾਫਲ ਹੋ ਰਹੇ ਮਨੁੱਖ ! ਤੇਰੀ ਉਮਰ ਪ੍ਰਮੇਸ਼ਰ-ਪਤੀ ਦੀ ਪ੍ਰੀਤੀ ਬਗ਼ੈਰ ਕਿਵੇਂ ਬੀਤ ਰਹੀ ਹੈ ? ਤੇਰਾ ਤਨ, ਮਨ, ਧਨ ਅਤੇ ਤੇਰਾ ਅੰਗ-ਅੰਗ ਸਾਰਾ ਸੜ ਜਾਵੇ, ਭਾਵ ਕਿਸੇ ਭੀ ਕੰਮ ਨਹੀਂ, ਜਦ ਕਿ ਤੈਨੂੰ ਪ੍ਰਮੇਸ਼ਰ-ਪਤੀ ਨੇ ਆਪਣਾ ਰਸ ਨਹੀਂ ਬਖ਼ਸ਼ਿਆ ਤਾਂ ਜਾਣ ਤੇਰਾ ਮਨੁੱਖਾ ਜਨਮ ਬੇ-ਅਰਥ ਹੀ ਜਾ ਰਿਹਾ ਹੈ। ਹੇ ਗਾਫਲ ਮਨੁੱਖ ! ਤੂੰ ਵੇਖ ਤੇਰੇ ਅੰਤਹਕਰਨ ਰੂਪ ਸੇਜਾ ਪਰ ਪ੍ਰਮੇਸ਼ਰ-ਪਤੀ ਵਸ ਰਿਹਾ ਹੈ, ਪਰ ਤੂੰ ਅਵਿਦਿਆ ਰੂਪੀ ਨਿੰਦਰਾ ਵਿਚ ਗਾਫਲ ਹੈਂ, ਤੈਨੂੰ ਉਸ ਦੀ ਸੋਝੀ ਹੀ ਨਹੀਂ ਪੈਂਦੀ। ਇਸੇ ਕਰ ਕੇ ਇਸ ਜੀਵ ਦੀ ਜ਼ਿੰਦਗੀ ਰੂਪੀ ਰਾਤ ਦੁੱਖਾਂ ਨਾਲ ਗੁਜਰਦੀ ਹੈ।

ਪਿਛੇ ਗਾਫਲਤਾ ਵਿਚ ਭਰੇ ਮਨੁੱਖ ਨੂੰ ਉਪਦੇਸ਼ ਕਰਦੇ ਕਰਦੇ ਉੱਤਮ ਵਕਤਾ ਆਪਣੇ 'ਤੇ ਆ ਜਾਂਦੇ ਹਨ :

੨੫. ਵੇਖੋ, ਮੈਂ ਪ੍ਰਮੇਸ਼ਰ ਪੁਰਖ ਦੀ ਆਪਣੇ ਆਪ ਨੂੰ ਇਸਤ੍ਰੀ ਸਦੌਂਦੀ ਹੋਈ ਸੁਤੀ ਪਈ ਹਾਂ, ਪਰ ਪਤੀ ਰੂਪ ਪ੍ਰਮੇਸ਼ਰ ਸਦਾ ਜਾਗਣੇ ਵਾਲਾ ਹੈ, ਮੈਂ ਹੁਣ ਕਿਸ ਨੂੰ ਪੁੱਛਾਂ ਕਿ ਦਸੋ ਇਸ ਦਾ ਦਾਰੂ ਕੀ ਹੈ ?

ਤਾਂ ਅੰਦਰੋਂ ਹੀ ਆਵਾਜ਼ ਆਈ ਕਿ ਸਤਿਗੁਰੂ ਨੂੰ ਹੀ ਜਾ ਕੇ ਪੁੱਛ।

੨੬. ਜਦੋਂ ਮੈਂ ਸਤਿਗੁਰੂ ਨੂੰ ਜਾ ਕੇ ਪੁਛਿਆ ਤਾਂ ਉਨ੍ਹਾਂ ਨੇ ਮੈਨੂੰ ਪਹਿਲੋਂ ਪ੍ਰਭੂ ਦੇ ਭੈ ਵਿਚ ਵਸਾ ਦਿੱਤਾ, ਭਾਵ ਮੈਨੂੰ ਹਦਾਇਤ ਕਰ ਦਿੱਤੀ ਕਿ ਇਸ ਜੀਵਨ ਨੂੰ ਪ੍ਰਮੇਸ਼ਰ ਦੇ ਭੈ ਵਿਚ ਗੁਜਾਰ, ਫਿਰ ਉਨ੍ਹਾਂ ਸਤਿਗੁਰਾਂ ਨੇ ਪ੍ਰੇਮ ਨੂੰ ਮੇਰਾ ਸਖਾ ਬਣਾ ਕੇ ਪ੍ਰਭੂ-ਪਤੀ ਨਾਲ ਮੈਨੂੰ ਮਿਲਾ ਦਿੱਤਾ। ਗੁਰੂ ਕੀ ਕਹਿੰਦੇ ਹਨ, ਅਰਥਾਤ ਉੱਤਮ ਪੁਰਖ ਦੁਆਰਾ ਉਪਦੇਸ਼ ਕਰਦੇ ਹਨ, ਕਿ ਗੁਰੂ ਦੀ ਸ਼ਰਨ ਪ੍ਰਾਪਤ ਕਰੋ ਅਤੇ ਭੈ ਭਾਇ ਹਿਰਦੇ ਅੰਦਰ ਧਾਰਨ ਕਰ ਕੇ ਇਸ ਤਰ੍ਹਾਂ ਮਿਲ ਪਓ ਪਤੀ-ਪ੍ਰਮੇਸ਼ਰ ਨੂੰ, ਤਾਕਿ ਜ਼ਿੰਦਗੀ ਰੂਪੀ ਰਾਤ ਸੁਖਾਂ ਨਾਲ ਗੁਜ਼ਰ ਸਕੇ।੮।੨।

***ਭਾਵਾਰਥ :*** ਇਸ ਸ਼ਬਦ ਵਿਚ ਤਿੰਨ ਤਰ੍ਹਾਂ ਦੀਆਂ ਇਸਤ੍ਰੀਆਂ ਦਸ ਕੇ, ਤਿੰਨ ਪ੍ਰਕਾਰ ਦੇ ਬੰਦੇ ਦਰਸਾਏ ਹਨ। ਇਕ ਪਖੰਡੀ ਹਨ, ਦੂਜੇ ਸੱਚੀ ਪ੍ਰੀਤ ਵਾਲੇ ਅਤੇ ਤੀਜੇ ਗਾਫਲ ਪਖੰਡੀ ਲੋਕ ਉਹ ਹਨ ਜੋ ਪ੍ਰਮੇਸ਼ਰ-ਪਤੀ ਨੂੰ ਪ੍ਰਸੰਨ ਕਰਨ ਦੇ ਸਾਧਨ ਤਾਂ ਕਰਦੇ ਹਨ, ਪਰ ਉਨ੍ਹਾਂ ਦੇ ਅੰਦਰ ਪਿਆਰ ਨਹੀਂ, ਉਹ ਲੋਕਾਂ ਵਿਚ ਆਪਣੇ ਆਪ ਨੂੰ (ਕੰਤ ਪਿਆਰੀ) ਸਦਾਉਣ ਵਾਲਿਆਂ ਦੀ ਗਿਣਤੀ ਵਿਚ ਸ਼ੁਮਾਰ ਕਰਨ ਦਾ ਚਾਰਾ ਕਰਦੇ ਹਨ। ਇਹ ਪਖੰਡ ਹੁੰਦਾ ਹੈ, ਇਸ ਦਾ ਅੰਤ ਪਤੀ ਪ੍ਰਾਪਤੀ ਨਹੀਂ ਹੋਇਆ ਕਰਦਾ, ਪਰ ਖੁਆਰੀ ਜ਼ਰੂਰ ਹੋਇਆ ਕਰਦੀ ਹੈ।

ਦੂਜੇ ਸੱਚੀ ਪ੍ਰੀਤ ਵਾਲੇ ਹਨ, ਜੋ ਪ੍ਰੇਮ ਦੁਆਰਾ ਸ਼ੁੱਧ ਹੋ ਗਏ ਹਨ। ਉਹ ਆਪਣੀ ਜੀਵਨ-ਯਾਤਰਾ ਵਿਚ ਉਸ ਦੀ ਆਗਿਆ ਵਿਚ, ਰਜ਼ਾ ਵਿਚ ਟੁਰਦੇ ਹਨ, ਲੋੜ ਪੈਣ ਸਮੇਂ ਉਸੇ ਅਗੇ ਅਰਦਾਸ ਕਰਦੇ ਹਨ, ਇਸ ਤਰ੍ਹਾਂ ਉਸ ਦੇ ਭੈ ਵਿਚ ਵਸਦੇ ਹੋਏ ਪ੍ਰੇਮ ਵਿਚ ਹੀ ਲਿਵਲੀਨ ਰਹਿੰਦੇ ਹਨ।

ਅਖ਼ੀਰ ਵਿਚ ਗਾਫਲ ਜੀਵ ਲਏ ਹਨ, ਜੋ ਮੋਹ ਮਾਇਆ ਵਿਚ ਖਚਤ ਹੋਏ ਪਰਮਾਤਮਾ ਪ੍ਰਾਪਤੀ ਦੇ ਸ਼ੌਕ ਵਲੋਂ ਸੁਤੇ ਪਏ ਜੀਵਨ ਗੁਜ਼ਾਰਦੇ ਹਨ। ਇਸ ਜੀਵਨ ਨੂੰ ਹਜ਼ੂਰ ਨੇ ਬੇਅਰਥ ਉਚਾਰਨ ਕੀਤਾ ਹੈ। ਕਿਉਂਕਿ ਸੂਹੇ ਰੰਗ ਦੀ ਉਮਰ ਰਾਤ ਦੇ ਸੁਪਨੇ ਜਿਤਨੀ ਹੁੰਦੀ ਹੈ। ਸੁਪਨੇ ਦਾ ਹਾਰ ਬਿਨਾਂ ਧਾਗੇ ਤੋਂ ਹੁੰਦਾ ਹੈ। ਉਹ ਕੇਵਲ ਵੇਖਣ ਲਈ ਹੁੰਦਾ ਹੈ। ਗਲ ਵਿਚ ਨਹੀਂ ਪਾਇਆ ਜਾ ਸਕਦਾ। ਜਾਗਣ ਤੋਂ ਉਹ ਖਿਲਰ ਜਾਂਦਾ ਹੈ। ਧਰਮ ਨੂੰ ਨਾਸਤਕ ਨਹੀਂ ਆਸਤਕ ਤਬਾਹ ਕਰਦੇ ਹਨ। ਪਾਖੰਡੀ ਨੁਕਸਾਨ ਪਹੁੰਚਾਉਂਦੇ ਹਨ। ਭਗਤ ਹੀ ਭਗਤੀ ਤੋਂ ਘਿਰਣਾ ਪੈਦਾ ਕਰਦੇ ਹਨ, ਉਹ ਮੁਲੰਮੇ ਦੇ ਗਹਿਣੇ ਸੋਨੇ ਦੇ ਗਹਿਣੇ ਬਣਾ ਕੇ ਮੁੱਲ ਵੱਟਦੇ ਹਨ।

ਸੁਹਾਗਣ ਆਪਣੇ ਜੀਵਨ ਦਾ ਅਰੰਭ ਗ਼ੁਲਾਮ ਬਣ ਕੇ ਸ਼ੁਰੂ ਕਰਦੀ ਹੈ। ਇਹ ਭੀ ਮੰਨਦੀ ਹੈ ਕਿ ਬੇ-ਪ੍ਰਵਾਹੀ ਦੇ ਦੌਰੇ ਦੀ ਨੀਂਦਰ ਮੈਨੂੰ ਹੀ ਪੈਂਦੀ ਹੈ, ਉਹ ਪਤੀ ਨਵੀਨ ਵੀ ਹੈ, ਸੁੰਦਰ ਭੀ ਹੈ, ਸੁਹਾਗਣੀਆਂ ਸੱਚ ਦਾ ਚੀਰ ਪਾਉਂਦੀਆਂ ਹਨ, ਇਹ ਸੱਚ ਦਾ ਚੀਰ ਰੋਜ਼ ਰੋਜ਼ ਨਹੀਂ ਕੱਢਣਾ ਪੈਂਦਾ, ਪ੍ਰੇਮ ਦੇ ਕਪੜੇ ਭੀ ਇਕ ਵਾਰੀ ਹੀ ਪਾਏ ਜਾਂਦੇ ਹਨ। ਸੁਹਾਗਣ ਚਿੱਤ ਵਿਚ ਪ੍ਰਮੇਸ਼ਰ ਦਾ ਨਾਮ ਵਸਾਉਣ ਰੂਪ ਚੰਦਨ ਲਾਉਂਦੀ ਹੈ। ਇਹ ਇੱਟਾਂ ਦੇ ਮਕਾਨ ਵਿਚ ਨਹੀਂ ਰਹਿੰਦੀ, ਕਿਉਂਕਿ ਇਸ ਨੂੰ ਸੂਝ ਹੈ ਕਿ ਇੱਟਾਂ ਤੇ ਪੱਥਰ ਮਨੁੱਖ ਨੂੰ ਪੱਥਰ ਬਣਾ ਦੇਂਦੇ ਹਨ। ਕਿੱਡਾ ਵੱਡਾ ਸੋਹਣਾ ਮੰਦਰ ਹੋਵੇ ਜੇ ਉਸ ਵਿਚ ਦੀਵਾ ਨਹੀਂ ਜਗਦਾ ਤਾਂ ਉਹ ਮੰਦਰ ਸੁੰਞਾ ਦੁਖਦਾਈ ਹੋ ਜਾਂਦਾ ਹੈ। ਹਰ ਇਕ ਮੰਦਰ ਦਾ ਦੀਵਾ ਜਗਾਇਆ ਭੀ ਜਾ ਸਕਦਾ ਹੈ ਅਤੇ ਬੁਝਾਇਆ ਭੀ ਜਾਂਦਾ ਹੈ, ਪਰ ਸ਼ਬਦ ਦਾ ਦੀਵਾ ਜਿਥੇ ਇਕ ਵਾਰ ਜਗ ਪਵੇ, ਫਿਰ ਨਹੀਂ ਬੁਝਦਾ। ਸ਼ਬਦ ਦੀਵਾ ਵਿਕਾਸ ਕਰਦਾ ਹੈ, ਇਹ ਕਈ ਕੁਲਾਂ ਦੇ ਬੁਝੇ ਦੀਵੇ ਜਗਾ ਸਕਦਾ ਹੈ, ਇਹ ਸਾਰੇ ਵਿਸ਼ਵ ਨੂੰ ਚਾਨਣਾ ਦੇਂਦਾ ਹੈ। ਮਨੁੱਖਾ ਜਨਮ ਕੇਵਲ ਹਾਜ਼ਰੀ ਨਹੀਂ ਘਾਲ ਘਾਲਣੀ ਹੈ। ਕੇਵਲ ਜਨਮ ਲੈ ਕੇ ਗਿਣਤੀ ਹੀ ਨਹੀਂ ਕਰਵਾਉਣੀ ਸਗੋਂ ਪ੍ਰਾਪਤੀ ਕਰਨੀ ਹੈ। ਇਹ ਪ੍ਰਾਪਤੀ ਕੇਵਲ ਸੁਹਾਗਵੰਤੀਆਂ ਨੂੰ ਹੀ ਹੋਇਆ ਕਰਦੀ ਹੈ, ਉਹ ਸੁਹਾਗਣਾਂ ਪਤੀ-ਪ੍ਰਮੇਸ਼ਰ ਨੂੰ ਪ੍ਰਾਪਤ ਹੋ ਸਦਾ ਹੀ ਅਨੰਦ ਮਾਣਦੀਆਂ ਹਨ।

## ਸਿਰੀਰਾਗੁ ਮਹਲਾ ੧ ॥

**੧. ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥**
**੨. ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥**
**੩. ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥**
**੪. ਹਰਿ ਜੀਉ ਤੂੰ ਕਰਤਾ ਕਰਤਾਰੁ ॥**

**੫. ਜਿਉ ਭਾਵੈ ਤਿਉ ਰਾਖੁ ਤੂੰ**
**ਹਰਿ ਨਾਮੁ ਮਿਲੈ ਆਚਾਰੁ ॥੧॥ਰਹਾਉ॥**
**੬. ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥**
**੭. ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥**
**੮. ਗੁਰ ਕੈ ਸਬਦਿ ਸਲਾਹਣਾ**
**ਘਟਿ ਘਟਿ ਡੀਠੁ ਅਡੀਠੁ ॥੨॥**
**੯. ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥**
**੧੦. ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥**
**੧੧. ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥**
**੧੨. ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥**
**੧੩. ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥**
**੧੪. ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥**
**੧੫. ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰਵਾਕਿ ॥**
**੧੬. ਤਿਤੁ ਤਨਿ ਮੈਲੁ ਨ ਲਗਈ**
**ਸਚ ਘਰਿ ਜਿਸੁ ਓਤਾਕੁ ॥**
**੧੭. ਨਦਰਿ ਕਰੇ ਸਚੁ ਪਾਈਐ**
**ਬਿਨੁ ਨਾਵੈ ਕਿਆ ਸਾਕੁ ॥੫॥**
**੧੮. ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥**
**੧੯. ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥**
**੨੦. ਜਗ ਮਹਿ ਲਾਹਾ ਏਕੁ ਨਾਮੁ**
**ਪਾਈਐ ਗੁਰ ਵੀਚਾਰਿ ॥੬॥**
**੨੧. ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥**
**੨੨. ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥**
**੨੩. ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥**
**੨੪. ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥**
**੨੫. ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥**
**੨੬. ਜੋਤਿ ਨਿਰੰਤਰਿ ਜਾਣੀਐ**
**ਨਾਨਕ ਸਹਜਿ ਸੁਭਾਇ ॥੮॥੩॥**

***ਪਦ ਅਰਥ :*** ਰਤਨੁ—ਜਵਾਹਰ, ਹੀਰਾ, ਲਾਲ, ਪੰਨਾ, ਮੋਤੀ, ਆਦਿ ਨੌਂ ਕੀਮਤੀ ਪੱਥਰ ਰਤਨ ਕਹੇ ਜਾਂਦੇ ਹਨ, ਅਮੋਲਕ ਵਸਤੂ ਨੂੰ ਭੀ ਰਤਨ ਕਿਹਾ ਜਾਂਦਾ ਹੈ। ਅਪਾਰੁ—ਪਾਰ ਤੋਂ ਰਹਿਤ। ਮਾਨੁ—ਆਦਰ। ਮਹਤੁ—ਵਡਿਆਈ, ਮਹਾਨਤਾ। ਆਚਾਰੁ—ਵਿਵਹਾਰ। ਊਜਲੋ—ਚਿੱਟਾ। ਬਸੀਠੁ—ਵਿਚੋਲਾ, ਵਕੀਲ, ਭਾਵ ਗੁਰੂ। ਹੀਰਾ—ਗਿਆਨ। ਰੰਗੁ ਮਜੀਠ—ਪਰੇਮ। ਮੋਤੀ—ਵੈਰਾਗ। ਡੀਠੁ ਅਡੀਠੁ—ਜੋ ਅਣਡਿਠ ਹੈ। ਬੋਹਿਥ—ਜਹਾਜ਼। ਪਾਰੁ—ਦੂਜਾ ਕਿਨਾਰਾ। ਅਪਾਰੁ—ਪਾਰ ਤੋਂ ਉਰਲਾ ਕਿਨਾਰਾ ਉਰਾਰ, ਲੋਕ ਪ੍ਰਲੋਕ। ਓਤਾਕੁ—ਘਰ, ਥਾਂ ਟਿਕਾਣਾ। ਵਖਰੁ—ਸੌਦਾ। ਬੈਸਈ—ਬੈਠਣਾ। ਕਹਉ—ਕਿਸੇ ਥਾਂ। ਸਾਕ—ਸਨਬੰਧ, ਤਅੱਲਕ।

***ਅਰਥ :***

ਪ੍ਰ: ਜਿਨ੍ਹਾਂ ਦੇ ਅੰਦਰ ਪੂਰਨ ਪ੍ਰਭੂ ਦਾ ਪ੍ਰੇਮ ਜਾਗਿਆ ਹੈ, ਉਨ੍ਹਾਂ ਦੀ ਵਿਚਾਰਧਾਰਾ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ?

ਉ: ੧. ਉਹ ਹਰ ਸ਼ੈ ਵਿਚ ਆਪਣੇ ਮਾਲਕ ਨੂੰ ਹੀ ਵੇਖਦੇ ਹਨ, ਉਹ ਕਹਿੰਦੇ ਹਨ, ਹੇ ਪ੍ਰਭੂ! ਤੂੰ ਆਪੇ ਤਿੰਨ ਗੁਣ ਰੂਪ ਹੈਂ, ਆਪੇ ਉਨ੍ਹਾਂ ਦੇ ਕਥਨ ਕਰਨ ਵਾਲਾ ਹੈਂ ਅਤੇ ਆਪੇ ਹੀ ਸੁਣ ਕੇ ਵਿਚਾਰ ਕਰਨ ਵਾਲਾ ਹੈਂ।

੨. ਹੇ ਅਪਾਰ! ਤੂੰ ਆਪੇ ਰਤਨ ਹੈਂ, ਆਪੇ ਪਰਖ ਕਰਨ ਵਾਲਾ ਅਤੇ ਆਪੇ ਮੁੱਲ ਰੂਪ ਹੈਂ।

੩. ਹੇ ਸੱਚੇ! ਤੂੰ ਆਪੇ ਮਾਨ ਰੂਪ ਤੇ ਵਡਿਆਈ ਰੂਪ ਹੈਂ, ਆਪ ਹੀ ਮਾਨ ਵਡਿਆਈ ਦੇਣ ਵਾਲਾ ਹੈਂ।੧।

੪. ਹੇ ਹਰਿ ਜੀ! ਤੂੰ ਹੀ ਕਰਤਾ ਹੈਂ ਅਤੇ ਸਭਨਾਂ ਦੀ ਤਾਰ ਤੇਰੇ (ਕਰ) ਹੱਥ ਵਿਚ ਹੈ।

੫. ਜਿਵੇਂ ਚਾਹੇ ਤਿਵੇਂ ਤੂੰ ਰਖ, ਪਰ ਐਸੀ ਕ੍ਰਿਪਾ ਕਰ ਕਿ ਮੈਨੂੰ ਤੇਰਾ ਹੀ ਨਾਮ ਜਪਣ ਦਾ (ਆਚਾਰੁ) ਕਰਮ ਮਿਲੇ।੧।ਰਹਾਉ।

੬-੭. ਤੂੰ ਆਪੇ (ਨਿਰਮਲੁ) ਸ਼ੁੱਧ ਹੀਰਾ (ਗਿਆਨ) ਹੈਂ, ਆਪੇ ਪੱਕਾ ਰੰਗ ਪ੍ਰੇਮ ਹੈਂ, ਆਪੇ ਹੀ ਉੱਜਲ (ਮੋਤੀ) ਵੈਰਾਗ ਹੈਂ ਅਤੇ ਆਪੇ ਹੀ ਭਗਤਾਂ ਦਾ (ਬਸੀਠੁ) ਵਿਚੋਲਾ ਹੈਂ, ਅਰਥਾਤ ਗੁਰੂ ਹੈਂ।

੮. ਗੁਰਾਂ ਦੇ ਸ਼ਬਦ ਕਰ ਕੇ ਤੇਰੀ ਸਲਾਹੁਤਾ ਕਰਦੇ ਹਾਂ, ਤੂੰ ਘਟ ਘਟ ਵਿਚ (ਅਡੀਠੁ) ਗੁਪਤ ਤੇ (ਡੀਠੁ) ਪ੍ਰਗਟ ਰੂਪ ਹੋ ਕੇ ਵਿਆਪ ਰਿਹਾ ਹੈਂ।੨।

੯. ਹੇ ਪ੍ਰਭੂ! ਤੂੰ ਆਪ ਸਮੁੰਦਰ (ਸੰਸਾਰ) ਹੈਂ, ਆਪੇ ਜਹਾਜ਼ (ਗਿਆਨ) ਹੈਂ, ਆਪੇ ਇਸ ਦਾ ਪਾਰ ਦਾ ਕੰਢਾ (ਮੋਖ) ਹੈਂ ਅਤੇ (ਅਪਾਰੁ) ਉਰਾਰ ਦਾ ਕੰਢਾ ਗਰਭ ਕੁੰਡ ਹੈਂ ਜਾਂ ਲੋਕ ਪ੍ਰਲੋਕ ਹੈਂ।

੧੦. ਤੂੰ ਆਪੇ ਹੀ ਭਗਤੀ ਰੂਪ ਸੱਚੀ ਵਾਟ ਹੈਂ ਅਤੇ ਤੂੰ ਹੀ ਉਪਦੇਸ਼ ਦੇ ਕੇ ਪਾਰ ਲੰਘਾਣ ਵਾਲਾ (ਸੁਜਾਣੁ) ਗੁਰੂ ਹੈਂ।

ਪ੍ਰ: ਵਾਹਿਗੁਰੂ ਦੇ ਡਰ ਤੋਂ ਨਿਡਰ ਹੋਇਆਂ ਨੂੰ ਕੀ ਸਜ਼ਾ ਮਿਲੇਗੀ?

ਉ:੧੧. ਅਸੀਂ ਤਾਂ ਇਉਂ ਹੀ ਜਾਣਿਆ ਹੈ ਕਿ ਜੋ ਪ੍ਰਮੇਸ਼ਰ ਦੇ ਡਰ ਤੋਂ ਬਿਨਾਂ ਹਨ, ਉਨ੍ਹਾਂ ਨੂੰ ਜਮ ਦਾ ਡਰ ਅਵੱਸ਼ ਹੋਵੇਗਾ, ਕਿਉਂਕਿ ਉਹ ਗੁਰੂ ਤੋਂ ਬੇ-ਮੁਖ ਹੋਏ (ਗੁਬਾਰੁ) ਅਗਿਆਨਤਾ ਦੇ ਅੰਨ੍ਹੇਰੇ ਵਿਚ ਫਸੇ ਰਹਿੰਦੇ ਹਨ।੩।

੧੨. ਹੇ ਕਰਤਾ ਪੁਰਖੁ! ਇਕ ਤੂੰ ਹੀ ਅਚੱਲ ਦਿਸਦਾ ਹੈਂ, ਹੋਰ ਜੋ ਇਹ ਕਿੰਨੀ ਹੀ ਤਰ੍ਹਾਂ ਦੀ ਸ੍ਰਿਸ਼ਟੀ ਹੈ, ਇਹ ਸਾਰੀ ਜੰਮਦੀ ਮਰਦੀ ਹੈ।

੧੩. ਇਕ ਤੂੰ ਆਪ ਹੀ ਸ਼ੁੱਧ ਸਰੂਪ ਹੈਂ, ਹੋਰ ਸਾਰੀ ਦੁਨੀਆ ਤੂੰ (ਧੰਧੈ) ਵਿਵਹਾਰਾਂ ਦੇ ਮੋਹ ਵਿਚ ਪਾ ਕੇ ਬੱਧੀ ਹੋਈ ਹੈ।

ਪ੍ਰ: ਕੀ ਕੋਈ ਮੋਹ ਦੇ ਬੰਧਨਾਂ ਵਿਚੋਂ ਬਚਿਆ ਹੈ?

ਉ:੧੪. ਹਾਂ, ਜਿਨ੍ਹਾਂ ਨੂੰ ਗੁਰੂ ਨੇ ਰੱਖਿਆ ਹੈ, ਉਹ ਸੱਚੇ ਨਾਮ ਨਾਲ ਲਿਵ ਲਾ ਕੇ ਮੋਹ ਦੇ ਬੰਧਨਾਂ ਤੋਂ, ਜਮਾਂ ਦੇ ਡਰ ਤੋਂ ਬਚ ਗਏ ਹਨ।੪।

੧੫. ਉਨ੍ਹਾਂ ਨੇ ਹਰੀ ਜੀ ਨੂੰ (ਸਬਦਿ) ਸੰਸਾਰ ਵਿਚ ਰਹਿੰਦਿਆਂ ਹੀ ਪਛਾਣ ਲਿਆ ਹੈ, ਜਿਹੜੇ ਗੁਰਾਂ ਦੇ ਸੱਚੇ (ਵਾਕਿ) ਉਪਦੇਸ਼ ਵਿਚ ਰਚ ਗਏ ਹਨ।

੧੬. ਜਿਸ ਨੇ (ਸਚ ਘਰਿ) ਸੱਚ ਸਰੂਪ ਵਿਚ (ਓਤਾਕੁ) ਘਰ ਬਣਾਇਆ ਭਾਵ ਟਿਕਾਉ ਕੀਤਾ ਹੈ, ਉਸ ਦੇ ਸਰੀਰ ਵਿਚ ਵਸਦੇ ਅੰਤਹਕਰਨ ਨੂੰ ਮੈਲ ਨਹੀਂ ਲਗਦੀ।

੧੭. ਗੁਰੂ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਸੱਚ ਸਰੂਪ ਪਾਈਦਾ ਹੈ, ਪਰ ਜੋ ਨਾਮ ਤੋਂ ਹੀਣੇ ਹਨ, ਉਨ੍ਹਾਂ ਦਾ ਸਰੂਪ ਨਾਲ ਕੀ ਸਾਕ (ਸਬੰਧ) ਹੋਣਾ ਹੈ।੫।

ਪ੍ਰ: ਕੋਈ ਐਸਾ ਯਤਨ ਭੀ ਹੈ, ਜਿਸ ਦੇ ਕਰਨ ਨਾਲ ਮਨੁੱਖ ਹਰ ਜੁੱਗ ਦੇ ਅੰਦਰ ਹੀ ਸੁਖੀ ਰਹਿ ਸਕਦਾ ਹੋਵੇ ?

ਉ:੧੮. ਹਾਂ, ਜਿਨ੍ਹਾਂ ਨੇ ਨਾਮ ਦੁਆਰਾ ਸੱਚ ਸਰੂਪ ਨੂੰ ਪਛਾਣ ਲਿਆ ਹੈ, ਉਹ ਚੌਹਾਂ ਜੁਗਾਂ ਅੰਦਰ ਹੀ ਸੁਖੀਏ ਰਹਿੰਦੇ ਹਨ।

ਪ੍ਰ: ਕੀ, ਉਨ੍ਹਾਂ ਨੂੰ ਨਾਮ-ਸਿਮਰਨ ਤੋਂ ਬਿਨਾਂ ਕੁਝ ਹੋਰ ਵੀ ਕਰਨਾ ਪਿਆ ਹੈ ?

ਉ:੧੯. ਉਨ੍ਹਾਂ ਨੂੰ ਹੋਰ ਕਿਸੇ ਵੀ ਸਾਧਨ ਦੀ ਲੋੜ ਨਹੀਂ ਪਈ, ਕਿਉਂਕਿ ਉਨ੍ਹਾਂ ਦੇ ਅੰਦਰੋਂ ਨਾਮ-ਸਿਮਰਨ ਨੇ ਤ੍ਰਿਸ਼ਨਾ ਨੂੰ ਮਾਰ ਦਿੱਤਾ ਅਤੇ ਤ੍ਰਿਸ਼ਨਾ ਦਾ ਮੂਲ ਕਾਰਨ ਸੀ ਹਉਮੈ, ਇਹ ਵੀ ਸੁਭਾਵਕ ਮਿਟ ਗਈ, ਜਿਸ ਦਾ ਸਦਕਾ ਉਨ੍ਹਾਂ ਨੇ ਸਤ-ਸਰੂਪ ਨੂੰ ਅੰਦਰ ਧਾਰਨ ਕਰ ਲਿਆ।

੨੦. ਸੋ, ਸਿਧਾਂਤ ਇਹ ਹੈ ਕਿ ਇਸ ਜਗਤ ਵਿਚ ਮਨੁੱਖਾ ਜਾਮੇ ਅੰਦਰ ਆਉਣ ਦਾ ਲਾਹਾ ਕੇਵਲ ਪ੍ਰਮੇਸ਼ਰ ਦਾ ਨਾਮ ਹੈ, ਪਰ, ਇਹ ਨਾਮ ਗੁਰਾਂ ਦਵਾਰੇ ਗੁਰ-ਸੰਗਤ ਵਿਚ ਮਿਲ ਕੇ ਵੀਚਾਰ ਕਰੀਏ ਤਾਂ ਹੀ ਪਾ ਸਕੀਦਾ ਹੈ।੬।

੨੧. ਜਿਨ੍ਹਾਂ ਨੇ ਸ਼ਰਧਾ-ਰੂਪੀ ਸੱਚੀ (ਰਾਸਿ) ਪੂੰਜੀ ਨਾਲ ਸੱਚ ਨਾਮ-ਰੂਪੀ ਸੌਦਾ ਲਦਿਆ ਹੈ, ਉਨ੍ਹਾਂ ਨੂੰ ਸਦਾ ਹੀ ਲਾਭ ਮਿਲਦਾ ਹੈ।

੨੨. ਭਗਤੀ-ਭਾਵ ਵਿਚ ਵਸਦਿਆਂ ਉਹ ਸੱਚੀ ਅਰਦਾਸ ਦੁਆਰਾ ਸੱਚੀ ਦਰਗਾਹੇ ਜਾ ਬੈਠਦੇ ਹਨ।

੨੩. ਜਿਨ੍ਹਾਂ ਦੇ ਹਿਰਦੇ ਵਿਚ ਰਾਮ ਨਾਮ ਦਾ ਚਾਨਣ ਹੋਇਆ ਹੈ, ਉਨ੍ਹਾਂ ਦੇ ਕਰਮਾਂ ਦਾ ਲੇਖਾ ਰੱਬੀ ਦਰਗਾਹੇ ਇੱਜ਼ਤ ਨਾਲ ਨਿਬੜੇਗਾ।੭।

੨੪. ਜੇ ਉਸ ਨੂੰ ਉੱਚੇ ਬ੍ਰਹਮਾ ਆਦਿਕ ਤੋਂ ਵੀ ਕੇਵਲ ਕਥਨੀ ਮਾਤਰ ਉੱਚਾ ਆਖ ਲਿਆ ਜਾਵੇ, ਪਰ ਅਨੁਭਵ ਦੇ ਨੈਣਾਂ ਤੋਂ ਬਿਨਾਂ ਉਸ ਨੂੰ ਕਿਵੇਂ ਭੀ ਦੇਖਿਆ ਨਹੀਂ ਜਾਂਦਾ।

ਪ੍ਰ: ਪਰ, ਤੁਸਾਂ ਉਸ ਨੂੰ ਕਿਵੇਂ ਵੇਖਿਆ ਹੈ ?

ਉ:੨੫. ਹਾਂ, ਮੈਨੂੰ ਸਤਿਗੁਰੂ ਨੇ ਅਨੁਭਵ ਬਖ਼ਸ਼ ਕੇ ਦਿਖਾ ਦਿੱਤਾ ਹੈ, ਹੁਣ ਜਿਥੇ ਵੀ, ਹੇ ਵਾਹਿਗੁਰੂ! ਮੈਂ ਦੇਖਦਾ ਹਾਂ, ਉਥੇ ਇਕ ਤੂੰ ਹੀ ਦਿਸਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਹੁਣ ਮੈਂ ਸਹਿਜ-ਸੁਭਾਅ ਹੀ ਤੇਰੀ ਜੋਤ ਇਕ-ਰਸ ਸਾਰਿਆਂ ਵਿਚ ਜਾਣ ਲਈ ਹੈ।੮।੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਇਹ ਫ਼ੁਰਮਾਨ ਕਰਦੇ ਹਨ, ਕਿ ਜਿਤਨਾ ਚਿਰ ਆਤਮ-ਗਿਆਨ ਦੀ ਪ੍ਰਾਪਤੀ ਨ ਹੋਵੇ, ਉਤਨਾ ਚਿਰ ਇਹ ਆਖ ਦੇਣਾ ਕਾਫ਼ੀ ਨਹੀਂ ਕਿ ਉਹ ਆਪੇ-ਆਪ ਹੈ, ਇਹ ਕੇਵਲ ਕਥਨੀ ਮਾਤਰ ਹੀ ਹੈ। ਸਭ ਕੁਝ ਆਪੇ-ਆਪ ਅਨੁਭਵ ਵਿਚ ਘਟੇ ਤਾਂ ਠੀਕ ਹੈ। ਉਸ ਅਨੁਭਵਤਾ ਲਈ ਪ੍ਰੇਮ, ਭਗਤੀ, ਗੁਰ-ਉਪਦੇਸ਼, ਨਾਮ, ਲਿਵ, ਸੱਚਾ ਸੁੱਚਾ ਜੀਵਨ, ਅਰਦਾਸ ਤ੍ਰਿਸ਼ਨਾ ਤੇ ਹਉਮੈ ਦੀ ਨਵਿਰਤੀ ਜ਼ਰੂਰੀ ਹਨ। ਇਸ ਤਰ੍ਹਾਂ ਜੋ ਸੱਚਮੁਚ ਮਾਇਆ ਰਹਿਤ ਹੋ ਕੇ ਸਤਯ-ਸਰੂਪ ਨੂੰ ਪਹੁੰਚਾ ਹੈ, ਉਸ ਦੀ ਦਿਬ-ਦ੍ਰਿਸ਼ਟੀ ਜਾਗਦੀ ਹੈ, ਜੋ ਸਭ ਥਾਵਾਂ ਵਿਚ ਉਸ ਮਾਲਕ ਨੂੰ ਅਨੁਭਵ ਕਰਦਾ ਹੈ ਅਤੇ ਕਹਿ ਉਠਦਾ ਹੈ (ਜਤ੍ਰ ਜਤ੍ਰ ਮਨੋ ਜਾਤੀ, ਤਤ੍ਰ ਤਤ੍ਰ ਬ੍ਰਹਮ ਦ੍ਰਿਸਟਾਤੀ)।

## ਸਿਰੀਰਾਗੁ ਮਹਲਾ ੧ ॥

**੧. ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**੨. ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**
**੩. ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥**
**੪. ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**
**੫. ਜਿਉ ਮਛੀ ਤਿਉ ਮਾਣਸਾ**
**ਪਵੈ ਅਚਿੰਤਾ ਜਾਲੁ ॥੧॥ਰਹਾਉ॥**
**੬. ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥**
**੭. ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥**
**੮. ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥**
**੯. ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥**
**੧੦. ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥**
**੧੧. ਬਿਨੁ ਨਾਵੈ ਚੁਣਿ ਸੁਟੀਅਹਿ**
**ਕੋਇ ਨ ਸੰਗੀ ਸਾਥਿ ॥੩॥**
**੧੨. ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥**
**੧੩. ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥**
**੧੪. ਮਨਿ ਮੁਖਿ ਸੂਚੇ ਜਾਣੀਅਹਿ**
**ਗੁਰਮੁਖਿ ਜਿਨਾ ਗਿਆਨੁ ॥੪॥**
**੧੫. ਸਤਿਗੁਰ ਅਗੈ ਅਰਦਾਸਿ ਕਰਿ**
**ਸਾਜਨੁ ਦੇਇ ਮਿਲਾਇ ॥**
**੧੬. ਸਾਜਨਿ ਮਿਲਿਐ ਸੁਖੁ ਪਾਇਆ**
**ਜਮਦੂਤ ਮੁਏ ਬਿਖੁ ਖਾਇ ॥**
**੧੭. ਨਾਵੈ ਅੰਦਰਿ ਹਉ ਵਸਾਂ**
**ਨਾਉ ਵਸੈ ਮਨਿ ਆਇ ॥੫॥**
**੧੮. ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥**
**੧੯. ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥**
**੨੦. ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥**
**੨੧. ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥**
**੨੨. ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥**

**੨੩. ਤਿਥੈ ਕਾਲੁ ਨ ਅਪੜੈ**
**ਜਿਥੈ ਗੁਰ ਕਾ ਸਬਦੁ ਅਪਾਰੁ ॥੭॥**
**੨੪. ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥**
**੨੫. ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥**
**੨੬. ਨਾਨਕ ਜੋ ਤਿਸੁ ਭਾਵੈ ਸੋ ਥੀਐ**
**ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥**

***ਪਦ ਅਰਥ :*** ਸਰੁ—ਤਲਾ, ਭਾਵ ਸਮੁੰਦਰ। ਅਸਗਾਹੁ—ਅਤਿ ਡੂੰਘਾ, ਅਥਾਹ। ਸਿਰਾਹੁ—ਸਿਰ ਤੋਂ। ਅਫਾਰੁ—ਅਮੋੜ, ਜੋ ਟਲਦਾ ਨਹੀਂ, ਅਟੱਲ। ਸੀਚਾਨੇ—ਬਾਜ਼ ਦੀ ਕਿਸਮ ਦਾ ਇਕ ਸ਼ਿਕਾਰੀ ਜਾਨਵਰ। ਜਾਲੀ—ਫਾਹੀ। ਬਧਿਕ—ਫੰਦਕ, ਮੱਛੀਆਂ ਫੜਨ ਵਾਲਾ, ਝੀਊਰ, ਮਾਹੀਗੀਰ। ਸਾਜਨੁ—ਮਿੱਤਰ, ਭਾਵ ਪ੍ਰਮੇਸ਼ਰ। ਬਿਖੁ ਖਾਇ—ਜ਼ਹਿਰ ਖਾ ਕੇ। ਨਾਵੈ ਅੰਦਰਿ—ਨਾਮ ਵਿਚ। ਨ ਸੰਚਰੈ—ਦਖ਼ਲ ਨਹੀਂ ਰਖਦਾ, ਪਹੁੰਚਦਾ, ਪ੍ਰਵੇਸ਼ ਨਹੀਂ ਕਰ ਸਕਦਾ।

ਸਤਿਗੁਰੂ ਜੀ ਨੇ ਸਮੁੰਦਰ ਦੇ ਕਿਨਾਰੇ ਮਾਛੀ ਦੇ ਜਾਲ ਵਿਚ ਮੱਛੀ ਨੂੰ ਫਸੀ ਦੇਖ ਕੇ, ਤਿਸ ਪ੍ਰਤੀ ਅਸਟਪਦੀਆਪਦੀ ਉਚਾਰ ਜੀਵ ਨੂੰ ਉਪਦੇਸ਼ ਦਿੱਤਾ ਹੈ।

***ਅਰਥ :***

ਪ੍ਰ: ਆਪਣੇ ਆਪ ਨੂੰ ਬਹੁਤਾ ਸਿਆਣਾ ਮੰਨਣ ਵਾਲੇ ਭੀ ਮਾਇਆ ਦੇ ਜਾਲ ਵਿਚ ਕਿਉਂ ਫਸ ਜਾਂਦੇ ਹਨ ?

ਉ:੧. ਹੇ ਮੱਛੀ ! ਤੂੰ ਅਗਾਧ ਖਾਰੇ ਸਮੁੰਦਰ ਵਿਚ ਵਸਦੀ ਹੋਈ ਜਾਲ ਨੂੰ ਨ ਜਾਣਿਆ ਕਿ ਇਸ ਥਾਂ ਵਸਦਿਆਂ ਭੀ ਕਦੀ ਕਿਸੇ ਨੂੰ ਜਾਲ ਆ ਫਸਾਉਂਦਾ ਹੈ, ਤੂੰ ਇਤਨੀ ਬੇ-ਪ੍ਰਵਾਹ ਹੋ ਗਈ।

੨. ਹੇ ਮੱਛੀ ! ਤੂੰ ਬਹੁਤੀ ਸਿਆਣੀ ਤੇ ਅਤਿ ਸੋਹਣੀ ਭੀ ਸੀ, ਪਰ ਤੂੰ ਇਹ ਦਸ ਕਿ (ਵੇਸਾਹੁ) ਭਰੋਸਾ ਕਿਉਂ ਕਰ ਬੈਠੀ ? ਕਿ ਮੈਂ ਇਥੇ ਸਦਾ ਅਚਿੰਤ ਵਸ ਸਕਦੀ ਹਾਂ।

੩. ਹੇ ਭੋਲੀਏ ! ਇਸੇ ਵਿਸ਼ਵਾਸ ਕਰਨ ਕਰ ਕੇ ਤਾਂ ਤੂੰ ਪਕੜੀ ਗਈ ਏਂ, ਯਾਦ ਰੱਖ ! ਕਾਲ ਕਿਸੇ ਥਾਂ, ਕਿਸੇ ਗੱਲੇ, ਕਿਸੇ ਦੇ ਭੀ ਸਿਰ ਤੋਂ ਟਲ ਨਹੀਂ ਸਕਦਾ।੧।

੪. ਹੇ ਭਰਾਵੋ ! ਇਸੇ ਤਰ੍ਹਾਂ ਤੁਸੀਂ ਭੀ ਆਪਣੇ ਸਿਰ ਪਰ ਜਾਣੋ ਕਿ ਕਾਲ ਝੂੰਮ ਰਿਹਾ ਹੈ।

੫. ਜਿਵੇਂ ਮੱਛੀ ਨੂੰ, ਤਿਵੇਂ ਮਨੁੱਖਾਂ ਨੂੰ ਅਚਨਚੇਤ ਚੁੱਪ ਚਾਪ ਹੀ ਕਾਲ ਦਾ ਜਾਲ ਆ ਪੈਂਦਾ ਹੈ।੧।ਰਹਾਉ।
ਭਾਵ ਇਹ ਅਥਾਹ ਸੰਸਾਰ-ਸਮੁੰਦਰ ਹੈ, ਜਿਸ ਵਿਚ ਪਦਾਰਥਾਂ ਰੂਪ ਖਾਰਾ ਪਾਣੀ ਹੈ, ਇਹ ਜੀਵ ਆਪਣੇ ਆਪ ਨੂੰ ਭੁੱਲ ਬੈਠਾ, ਜਿਸ ਨੂੰ ਬਹੁਤ ਸਿਆਣਾ ਜਾਣਕੇ ਮੋਹਣੀ ਮਾਇਆ ਦਾ ਇਤਬਾਰ ਕਰ ਬੈਠਾ, ਜਿਸ ਕਰ ਕੇ ਇਸ ਉਪਰ ਮੱਛੀ ਵਾਂਗ ਅਚਨ-ਚੇਤ ਹੀ ਕਾਲ ਦਾ ਜਾਲ ਆ ਪੈਂਦਾ ਹੈ, ਜਿਸ ਕਾਲ ਦੇ ਜਾਲ ਵਿਚ ਪਕੜਿਆ ਹੋਇਆ ਜੀਵ ਸਦਾ ਹੀ ਮੱਛੀ ਵਾਂਗ ਤੜਫਦਾ ਜੰਮਦਾ ਮਰਦਾ ਰਹਿੰਦਾ ਹੈ, ਅਰਥਾਤ ਮੱਛੀ ਦੀ ਤਰ੍ਹਾਂ ਆਪ ਨੂੰ ਬਹੁਤੇ ਸਿਆਣੇ ਮੰਨਣ ਵਾਲੇ ਭੀ ਕਾਲ ਦੇ ਜਾਲ ਤੋਂ ਬਚ ਨਹੀਂ ਸਕਦੇ।

੬. ਇਹ ਸਾਰਾ ਜਗਤ ਹੀ ਕਾਲ ਦਾ ਬੰਨ੍ਹਿਆ ਹੋਇਆ ਹੈ, ਗੁਰੂ ਤੋਂ ਬਿਨਾਂ ਕਾਲ ਕਿਸੇ ਦਾ ਟਾਲਿਆ ਟਲ ਨਹੀਂ ਸਕਦਾ, ਭਾਵ ਇਹ ਕਾਲ (ਅਫਾਰੁ) ਅਮੋੜ ਹੈ।

ਪ੍ਰ: ਫਿਰ, ਦਸੋ ਕਿਸੇ ਤਰ੍ਹਾਂ ਕਾਲ ਤੋਂ ਕੋਈ ਬਚਿਆ ਭੀ ਹੈ ?

ਉ: ੭. ਹਾਂ ! ਜੋ ਗੁਰੂ ਦੀ ਮਤ ਲੈ ਕੇ ਸਰੀਰ ਦੇ ਵਿਕਾਰਾਂ ਤੇ ਮਨ ਦੀ ਦੁਬਿਧਾ ਤੋਂ ਛੁਟ ਗਏ ਹਨ ਅਤੇ ਸੱਚ ਵਿਚ ਰਚ ਗਏ ਹਨ। ਉਹ ਕਾਲ ਦੇ ਜਾਲ ਤੋਂ ਬਚ ਨਿਕਲਦੇ ਹਨ।

੮. ਮੈਂ ਉਨ੍ਹਾਂ ਤੋਂ ਸਦਕੇ ਹਾਂ, ਉਹੀ ਸੱਚੀ ਦਰਗਾਹੇ ਸਚਿਆਰ ਮੰਨੇ ਜਾਣਗੇ।੨।

ਪ੍ਰ: ਕਾਲ ਕਿਵੇਂ ਮਾਰਦਾ ਹੈ ?

ਉ: ੯. ਜਿਵੇਂ ਅਕਾਸ਼ਾ ਚਾਰੀ ਪੰਛੀਆਂ ਨੂੰ ਬਾਜ਼ ਮਾਰ ਲੈਂਦਾ ਹੈਂ, ਜਿਵੇਂ (ਬਧਿਕ) ਝੀਵਰ ਚੋਗਾ ਦਿਖਾ ਕੇ ਜਾਲੀ ਹੱਥ ਵਿਚ ਲੈ ਕੇ ਪਸਾਰ ਦੇਂਦਾ ਹੈ, ਤਿਵੇਂ ਕਾਲ ਰੂਪ (ਬਧਿਕ) ਝੀਵਰ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ ਚੋਗ ਖਿਲਾਰੀ ਹੋਈ ਹੈ ਅਤੇ ਮੋਹ ਰੂਪ ਜਾਲੀ ਪਸਾਰ ਰੱਖੀ ਹੈ, ਇਸ ਵਿਚ ਜੀਵ ਰੂਪ ਪੰਛੀ ਫਸਦੇ ਜਾ ਰਹੇ ਹਨ।

ਪ੍ਰ: ਇਸ ਮੋਹ ਰੂਪੀ ਜਾਲ ਤੋਂ ਕਿਵੇਂ ਬਚ ਸਕੀਦਾ ਹੈ ?

ਉ:੧੦. ਕੇਵਲ ਓਹੀ ਕਾਲ ਦੇ ਜਾਲ ਤੋਂ ਬਚਦੇ ਹਨ, ਜਿਨ੍ਹਾਂ ਨੂੰ ਗੁਰੂ ਬਚਾਅ ਲੈਂਦਾ ਹੈ, ਹੋਰ ਸਾਰੇ ਹੀ ਕਾਲ ਦੀ ਵਿਛਾਈ ਮੋਹ-ਮਾਇਆ ਦੀ ਚੋਗ ਵਿਚ ਫਸ ਜਾਂਦੇ ਹਨ।

੧੧. ਜੋ ਨਾਮ ਤੋਂ ਸਖਣੇ ਹਨ, ਉਨ੍ਹਾਂ ਨੂੰ ਚੁਣ ਚੁਣ ਕੇ ਨਰਕਾਂ ਵਿਚ ਸੁਟਿਆ ਜਾਵੇਗਾ, ਜਿਥੇ ਉਨ੍ਹਾਂ ਦੀ ਉਸ ਵੇਲੇ ਕੋਈ ਭੀ ਸੰਗੀ ਸਾਥੀ ਮਦਦ ਨਹੀਂ ਕਰੇਗਾ।੩।

ਪ੍ਰ: ਜੋ ਗੁਰੂ ਦੇ ਰਖੇ ਬਚ ਜਾਂਦੇ ਹਨ, ਉਹ ਕਿਵੇਂ ਬਚਦੇ ਹਨ ?

ਉ:੧੨. ਉਹ ਵਾਹਿਗੁਰੂ ਜੋ ਸੱਚ ਸਰੂਪ ਹੈ, ਉਸ ਦਾ ਸੱਚਾ ਨਾਮ (ਆਖੀਏ) ਉਚਾਰੀਏ ਤਾਂ ਉਸ ਸੱਚੇ ਦੇ ਸੱਤਜ ਸਰੂਪ ਨੂੰ ਪਹੁੰਚ ਪਈਦਾ ਹੈ।

੧੩. ਇਸ ਤਰ੍ਹਾਂ ਜਿਨ੍ਹਾਂ ਨੇ ਸਤਜ ਸਰੂਪ ਨੂੰ ਮੰਨ ਲਿਆ ਉਨ੍ਹਾਂ ਦੇ ਮਨ ਵਿਚ ਸੱਚੇ ਸਤਜ ਸਰੂਪ ਦਾ ਧਿਆਨ ਸਥਿਰ ਹੋ ਜਾਂਦਾ ਹੈ।

੧੪. ਜਿਨ੍ਹਾਂ ਨੇ ਗੁਰੂ ਦੁਆਰਾ ਗਿਆਨ ਪ੍ਰਾਪਤ ਕਰ ਲਿਆ ਹੈ, ਉਹ ਮਨ ਕਰ ਕੇ ਭੀ ਅਤੇ ਮੁਖ ਕਰ ਕੇ ਭੀ ਸੁੱਚੇ ਜਾਣੀਦੇ ਹਨ।੪।

ਪ੍ਰ: ਮੈਂ ਕੀਹਨੂੰ ਜਾ ਕੇ ਕਹਾਂ ਕਿ ਮੈਨੂੰ ਪ੍ਰਮੇਸ਼ਰ ਮਿਲਾ ਦੇਹ ?

ਉ:੧੫. ਹੇ ਭਾਈ ! ਤੂੰ ਸਤਿਗੁਰੂ ਕੋਲ ਚਲ ਕੇ ਜੋਦੜੀ ਕਰ, ਜੋ ਉਹ ਤੈਨੂੰ ਪ੍ਰਮੇਸ਼ਰ ਨੂੰ ਮਿਲਾ ਦੇਵੇ।

੧੬. ਵਾਹਿਗੁਰੂ ਸੱਜਣ ਨੂੰ ਮਿਲ ਕੇ ਹੀ ਤੈਨੂੰ ਪਤਾ ਲਗੇਗਾ, ਕਿ ਹੁਣ ਮੈਨੂੰ ਅਸਲੀ ਸੁਖ ਮਿਲਿਆ ਹੈ; ਬਸ, ਫਿਰ ਸਮਝ ਕੇ ਜਮ ਦੇ ਦੂਤ ਤੇਰੇ ਲਈ ਜ਼ਹਿਰ ਖਾ ਕੇ ਮਰ ਗਏ, ਭਾਵ ਹੈ ਤੇਰੇ ਸਿਰੋਂ ਕਾਲ ਟਲ ਜਾਏਗਾ।

ਪ੍ਰ: ਜੇ ਮੇਰੇ ਅੰਦਰ ਨਾਮ ਵਸ ਜਾਵੇ ਤਾਂ ਮੈਨੂੰ ਕਿਵੇਂ ਪ੍ਰਤੀਤ ਹੋਵੇਗਾ ?

**ਉ:੧੭.** ਹੇ ਭਾਈ! ਜੇ ਕਦੀ ਨਾਮ ਤੇਰੇ ਮਨ ਅੰਦਰ ਆ ਕੇ ਵੱਸ ਜਾਵੇ ਤਾਂ ਫਿਰ ਇਉਂ ਵੇਖੇਗਾ ਕਿ ਮੈਂ ਤਾਂ ਨਾਮ ਵਿਚ ਹੀ ਵਸ ਰਿਹਾ ਹਾਂ ਭਾਵ ਜੇ ਤੂੰ ਗੁਰੂ ਦੁਆਰੇ ਨਾਮ ਨੂੰ ਮਨ ਵਿਚ ਵਸਾ ਲਵੇਂ, ਤਾਂ ਫਿਰ ਤੇਰਾ ਵਾਸਾ ਹੀ ਵਿਆਪਕ ਨਾਮ ਵਿਚ ਹੋ ਜਾਏਗਾ; ਬਸ, ਫਿਰ ਤੂੰ ਪ੍ਰਤੀਤ ਕਰੇਗਾ ਕਿ ਮੈਂ ਨਾਮ ਨਹੀਂ ਸਿਮਰ ਰਿਹਾ, ਮੈਂ ਤਾਂ ਨਾਮ ਦੇ ਵਿਚ ਹੀ ਵਸਦਾ ਹਾਂ।੫।

**ਪ੍ਰ:** ਕਈ ਲੋਕ ਨਾਮ ਜਪਦੇ ਵੇਖੇ ਜਾਂਦੇ ਹਨ, ਪਰ ਇਹ ਸੂਝ ਸਾਰਿਆਂ ਨੂੰ ਹੀ ਕਿਉਂ ਨਹੀਂ ਪੈਂਦੀ?

**ਉ:੧੮.** ਨਿਗੁਰੇ ਲਈ ਇਹ ਗੱਲ ਸਮਝਣੀ ਔਖੀ ਹੈ, ਕਿਉਂਕਿ ਗੁਰੂ ਤੋਂ ਬਗ਼ੈਰ (ਗੁਬਾਰੁ) ਅਗਿਆਨਤਾ ਦਾ ਅੰਧੇਰਾ ਰਹਿੰਦਾ ਹੈ, ਗੁਰੂ ਉਪਦੇਸ਼ ਬਿਨਾਂ ਸੂਝ ਨਹੀਂ ਪੈ ਸਕਦੀ।

**ਪ੍ਰ:** ਫਿਰ ਸੂਝ ਕਿਵੇਂ ਪੈ ਸਕੇ?

**ਉ:੧੯.** ਹੇ ਭਾਈ! ਗੁਰੂ ਦੀ ਸਿਖਿਆ ਨਾਲ ਹਿਰਦੇ ਅੰਦਰ ਚਾਨਣ ਹੋ ਜਾਂਦਾ ਹੈ ਤਾਂ ਫਿਰ ਇਹ ਜੀਵਨ ਭਰ ਸਤਿ-ਸਰੂਪ ਨਾਲ ਲਿਵ ਲਾਈ ਰਖਦਾ ਹੈ।

੨੦. ਫਿਰ ਉਸ ਦੀ ਜੋਤੀ-ਸਰੂਪ ਵਿਚ ਜੋਤ ਜਾ ਸਮਾਉਂਦੀ ਹੈ, ਜਿਥੇ ਕਿ ਕਾਲ ਦਾ ਪ੍ਰਵੇਸ਼ ਹੀ ਨਹੀਂ ਹੈ (ਕਾਲ ਦੀ ਉਥੇ (ਸੰਚਰੈ) ਪਹੁੰਚ ਹੀ ਨਹੀਂ)।੬।

੨੧. (ਅੱਗੇ ਹੁਣ ਇਸ ਪਹਿਰੇ ਅੰਦਰ ਅਰਦਾਸ ਕਰਦੇ ਹਨ, ਕਿ ਹੇ ਵਾਹਿਗੁਰੂ!) ਤੂੰ ਸੱਚਾ ਸੱਜਣ ਹੈਂ, ਤੂੰ ਚਤਰ ਸਾਰਿਆਂ ਦੇ ਅੰਦਰ ਦੀ ਜਾਣਨ ਵਾਲਾ ਹੈਂ, ਤੂੰ ਹੀ ਜੀਵਾਂ ਨੂੰ ਆਪਣੇ ਨਾਲ ਮੇਲ ਲੈਣ ਵਾਲਾ ਹੈਂ।

੨੨. ਹੇ ਵਾਹਿਗੁਰੂ ਜੀ! ਤੇਰੇ ਪਾਰ ਉਰਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸਾਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਦੇ ਸ਼ਬਦ ਦੁਆਰਾ ਤੇਰੀ ਸਿਫ਼ਤ-ਸਲਾਹ ਕਰੀਏ।

੨੩. ਕਿਉਂਕਿ ਗੁਰੂ ਦਾ ਸ਼ਬਦ ਉਸ ਥਾਂ ਅਪੜਾ ਦੇਂਦਾ ਹੈ, ਜਿਥੇ ਕਿ ਕਾਲ ਪਹੁੰਚ ਹੀ ਨਹੀਂ ਸਕਦਾ, ਕਿਉਂਕਿ ਉਹ ਪਦਵੀ ਅਪਾਰ ਹੈ।੭।

ਹੁਣ ਅੱਗੇ ਜੋ ਅਪਾਰ ਪਦਵੀ ਵਿਚ ਪੁਜੇ ਬ੍ਰਹਮ-ਬੇਤੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਉਚਾਰਨ ਕਰਦੇ ਹਨ:

੨੪. ਇਹ ਸਾਰੇ ਜੀਵ ਹੁਕਮ ਵਿਚ ਪੈਦਾ ਹੁੰਦੇ ਹਨ ਅਤੇ ਉਸ ਹੁਕਮੀ ਦੇ ਹੁਕਮ ਵਿਚ ਹੀ ਸਾਰੇ ਕਾਰ ਕਮਾਉਂਦੇ ਹਨ।

੨੫. ਉਸ ਦੇ ਹੁਕਮ ਵਿਚ ਹੀ ਕਈ ਕਾਲ ਚੱਕਰ ਦੇ ਵਸ ਵਿਚ ਪੈਂਦੇ ਹਨ, ਹੁਕਮ ਵਿਚ ਹੀ ਕਈ ਸੱਚ-ਸਰੂਪ ਵਿਚ ਸਮਾ ਜਾਂਦੇ ਹਨ।

੨੬. ਗੁਰੂ ਜੀ ਫ਼ੁਰਮਾਉਂਦੇ ਹਨ, ਜੋ ਉਸ ਨੂੰ ਭਾਉਂਦਾ ਹੈ, ਉਹੀ ਹੁੰਦਾ ਹੈ, ਇਨ੍ਹਾਂ ਜੀਵਾਂ ਦੇ ਵੱਸ ਵਿਚ ਤਾਂ ਕੁਝ ਵੀ ਨਹੀਂ ਹੈ।੮।੪।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਹਜ਼ੂਰ ਨੇ ਮੱਛੀ ਦਾ ਉਦਾਹਰਣ ਦੇ ਕੇ ਮਨੁੱਖ ਨੂੰ ਸਮਝਾਇਆ ਹੈ, ਕਿ ਸਭਨਾਂ ਦੇ ਸਿਰ 'ਤੇ ਕਾਲ ਹੈ, ਇਹ ਕਾਲ ਕਿਸੇ ਦੇ ਸਿਰੋਂ ਭੀ ਨਹੀਂ ਟਲਦਾ, ਭਾਵੇਂ ਕੋਈ ਕਿਤਨਾ ਭੀ ਸਿਆਣਾ ਕਿਉਂ ਨਾ ਹੋਵੇ, ਇਹ ਅਚਿੰਤ ਹੀ ਆ ਪੈਂਦਾ ਹੈ। ਵੇਖੋ, ਮੱਛੀਆਂ ਰੰਗ-ਬਰੰਗੀਆਂ ਭੀ ਹਨ ਅਤੇ ਸਿਆਣੀਆਂ ਭੀ ਬੜੀਆਂ ਮੰਨੀਆਂ ਜਾਂਦੀਆਂ ਨੇ, ਇਹ ਹਰ ਵਕਤ ਹੁਸ਼ਿਆਰ ਰਹਿੰਦੀਆਂ ਹਨ ਕਿ ਸਾਡੇ ਉਪਰ ਕੋਈ ਵਸਾਹ ਕੇ ਹਮਲਾ ਨਾ ਕਰ ਦੇਵੇ। ਮੱਛੀ ਦੀਆਂ ਕਿਸਮਾਂ ਖੋਜੀਆਂ ਨੇ ਪੰਝੀ ਹਜ਼ਾਰ ਮੰਨੀਆਂ ਹਨ। ਭਾਵੇਂ ਇਨ੍ਹਾਂ ਦੇ ਕੰਨ ਨਹੀਂ ਹੁੰਦੇ, ਪਰ ਉਹ ਇਕ ਅੰਦਰੂਨੀ ਪ੍ਰਣਾਲੀ ਕਰ ਕੇ ਪਾਣੀ ਵਿਚਲੀ ਨਿੱਕੀ ਤੋਂ ਨਿੱਕੀ ਹਿਲਜੁਲ ਤੋਂ ਸੁਚੇਤ ਰਹਿੰਦੀਆਂ ਹਨ, ਫਿਰ ਭੀ ਉਹ ਜਾਲ ਵਿਚ ਫਸ ਜਾਂਦੀਆਂ ਹਨ। ਇਸੇ ਤਰ੍ਹਾਂ ਇਸ ਜੀਵ ਦੀ ਦਸ਼ਾ ਹੈ ਜੋ ਆਪ ਨੂੰ ਸਿਆਣਾ ਮੰਨਦਾ ਹੈ, ਪਰ, ਆਖ਼ਰ ਕਾਲ ਦੇ ਜਾਲ ਵਿਚ ਫਸ ਹੀ ਜਾਂਦਾ ਹੈ।

ਅੱਗੇ ਇਸ ਕਾਲ ਜਾਲ ਤੋਂ ਬਚਣ ਦਾ ਉਪਾਅ ਦਸਦੇ ਹਨ, ਕਿ ਗੁਰੂ ਦੀ ਸ਼ਰਨ ਲਵੋ ਤੇ ਉਸ ਦੀ ਮਤ ਲੈ ਵਾਹਿਗੁਰੂ ਨਾਲ ਪ੍ਰੇਮ ਕਰੋ, ਸਰੀਰ ਦੇ ਵਿਕਾਰ ਅਤੇ ਮਨ ਵਿਚੋਂ ਦਵੈਤ-ਭਾਵ ਦੂਰ ਕਰੋ, ਇਸ ਤਰ੍ਹਾਂ ਸਤਿ ਸਰੂਪ ਵਿਚ ਸਮਾ ਜਾਈਦਾ ਹੈ।

ਮੱਛੀ ਵਾਂਗ ਪੰਛੀਆਂ ਦਾ ਦ੍ਰਿਸ਼ਟਾਂਤ ਦੇਂਦੇ ਹਨ, ਜਿਨ੍ਹਾਂ ਨੂੰ ਅਚਾਨਕ ਬਾਜ਼ ਦੇ ਰੂਪ ਵਿਚ ਅਕਾਸ਼ਾਂ ਵਿਚ ਉਡਦਿਆਂ ਤੇ ਬ੍ਰਿਛਾਂ ਪਰ ਬੈਠਿਆਂ ਕਾਲ ਆ ਝਪਟਦਾ ਹੈ, ਜਦ ਉਹ ਧਰਤੀ ਪਰ ਆਉਣ ਤਾਂ ਉਨ੍ਹਾਂ ਨੂੰ ਫਾਹੁਣ ਲਈ ਫੰਦਕ ਜਾਲੀ ਲਈ ਫਿਰਦਾ ਹੈ, ਜਿਸ ਦੀ ਜਾਲੀ ਵਿਚ ਚੋਗੇ ਦੇ ਲਾਲਚ ਕਰ ਕੇ ਪੰਛੀ ਅਚਾਨਕ ਫਸ ਮਰਦੇ ਹਨ। ਇਸੇ ਤਰ੍ਹਾਂ ਕਾਲ ਫੰਦਕ ਦੀ ਖਿਲਾਰੀ ਮੋਹ-ਮਾਇਆ ਦੀ ਚੋਗ ਵਿਚ ਮਨੁੱਖ ਫਸ ਕੇ ਕਾਲ ਦਾ ਸ਼ਿਕਾਰ ਹੋਈ ਜਾ ਰਹੇ ਹਨ। ਸੋ, ਹਜ਼ੂਰ ਨੇ ਸਮੁੰਦਰ, ਅਸਮਾਨ, ਧਰਤੀ ਤੇ ਅਚਾਨਕ ਕਾਲ ਦੇ ਪੈ ਜਾਣ ਦੇ ਤਿੰਨ ਦ੍ਰਿਸ਼ਟਾਂਤ ਦੇ ਕੇ ਮਨੁੱਖ ਨੂੰ ਅਚਿੰਤੇ ਕਾਲ ਵਿਚ ਫਸ ਜਾਣ ਦਾ ਗਿਆਨ ਦਿੱਤਾ ਹੈ।

ਹਜ਼ੂਰ ਦਾ ਅਸਲ ਸਿਧਾਂਤ ਇਹ ਹੈ ਕਿ ਗੁਰੂ ਤੋਂ ਨਾਮ ਲੈ ਕੇ ਸਿਮਰਨ ਦੁਆਰਾ ਉਸ ਅਵਸਥਾ ਵਿਚ ਪੁਜੋ, ਜਿਥੇ ਕਾਲ ਦੀ ਗੰਮਤਾ ਨਹੀਂ।

**ਸਿਰੀਰਾਗੁ ਮਹਲਾ ੧ ॥**

**੧. ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥**
**੨. ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥**
**੩. ਬਿਨੁ ਅਭ ਸਬਦ ਨ ਮਾਂਜੀਐ**
**ਸਾਚੇ ਤੇ ਸਚੁ ਹੋਇ ॥੧॥**
**੪. ਮੁੰਧੇ ਗੁਣਹੀਣੀ ਸੁਖੁ ਕੇਹਿ ॥**
**੫. ਪਿਰੁ ਰਲੀਆ ਰਸਿ ਮਾਣਸੀ**
**ਸਾਚਿ ਸਬਦਿ ਸੁਖੁ ਨੇਹਿ ॥੧॥ਰਹਾਉ॥**
**੬. ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥**
**੭. ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥**
**੮. ਪਿਰ ਭਾਵੈ ਸੁਖੁ ਪਾਈਐ**
**ਜਾ ਆਪੇ ਨਦਰਿ ਕਰੇਇ ॥੨॥**
**੯. ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥**
**੧੦. ਤਨਿ ਸੋਹੈ ਮਨਿ ਮੋਹਿਆ ਰਤੀ ਰੰਗਿ ਨਿਹਾਲਿ ॥**

**੧੧. ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥੩॥**
**੧੨. ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥**
**੧੩. ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥**
**੧੪. ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥**
**੧੫. ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥**
**੧੬. ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥**
**੧੭. ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥**
**੧੮. ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥**
**੧੯. ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥**
**੨੦. ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥**
**੨੧. ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥**
**੨੨. ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥**
**੨੩. ਬਿਨੁ ਗੁਰ ਕਰਮ ਨ ਛੁਟਸੀ**
**ਕਹਿ ਸੁਣਿ ਆਖਿ ਵਖਾਣੁ ॥੭॥**
**੨੪. ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥**
**੨੫. ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥**
**੨੬. ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥**

***ਪਦ ਅਰਥ :*** ਮਨਿ ਜੂਠੈ—ਜੋ ਮਨ ਵਿਚ ਜੂਠਾ ਹੈ। ਜਿਹਵਾ—ਜੀਭ, ਰਸਨਾ। ਅਭ—ਹਿਰਦਾ। ਮਾਂਜੀਐ—ਸਾਫ਼ ਕਰੀਏ। ਮੁੰਧੇ—ਇਸਤਰੀ। ਨੇਹਿ—ਪਿਆਰ ਵਿਚ। ਵਾਂਢੀ—ਵਿਛੜੀ ਹੋਈ, ਵਖ ਹੋਈ। ਸਖੀ ਸਹੇਲੀ—ਸੰਤਾਂ, ਗੁਰਮੁਖਾਂ, ਸਤਿਸੰਗੀਆਂ ਨਾਲ। ਕਾਮਣਿ—ਇਸਤ੍ਰੀ। ਕਰਣ ਪਲਾਵ—ਵਿਰਲਾਪ। ਰਤੀ ਰੰਗਿ—ਪ੍ਰੇਮ ਵਿਚ ਰੰਗੀ ਹੋਈ। ਰਾਵੇ—ਮਾਣੇ। ਕਾਮਣਿ—ਇਸਤ੍ਰੀ। ਆਵਣੁ—ਆਉਣਾ ਭਾਵ ਜੰਮਣਾ। ਵੰਞਣੁ—ਜਾਣਾ, ਭਾਵ ਮਰਣਾ। ਡਾਖੜੋ—ਔਖਾ, ਦੁਖੀ ਹੋ ਕੇ। ਮੁਤੀ—ਛੁੱਟੜ, ਛੱਡੀ ਹੋਈ। ਫਾਦਿਲੁ—ਫ਼ਜ਼ੂਲ, ਵਾਧੂ, ਬੇ-ਮਤਲਬ। ਅਨ—ਹੋਰਨਾਂ। ਕਉ—ਨੂੰ। ਜੋਤਕੀ—ਤਾਰੇ, ਗ੍ਰਹਿ ਆਦਿ ਅਸਰ ਦਸਣੇ ਵਾਲੇ। ਵਾਦੇ— ਝਗੜਿਆਂ ਕਰ ਕੇ। ਹਰਿ ਵਰੁ—ਹਰੀ-ਪਤੀ।

***ਅਰਥ :***

ਪ੍ਰ: ਕਈ ਲੋਕ ਤੀਰਥਾਂ 'ਤੇ ਜਾ ਇਸ਼ਨਾਨ ਕਰਨ ਨੂੰ ਹੀ ਸੁੱਚਤਾ ਦਾ ਮੁਖ ਸਾਧਨ ਮੰਨਦੇ ਹਨ, ਕੀ ਇਹ ਗੁਰਮਤ ਅਨੁਕੂਲ ਹੈ ?

ੳ:੧. ਹੇ ਭਾਈ ! ਜੇ ਮਨ ਅਵਿਦਿਆ ਅਤੇ ਸੰਕਲਪਾਂ ਵਿਕਲਪਾਂ ਵਿਕਾਰਾਂ ਦੀ ਜੂਠ ਕਰਕੇ ਜੂਠਾ ਹੈ ਤੇ ਉਨ੍ਹਾਂ ਦੇ ਤਨ ਵਿਚ ਵੀ ਪਾਪਾਂ ਦੀ ਜੂਠ (ਅਪਵਿੱਤਰਤਾ) ਹੈ ਅਤੇ ਉਨ੍ਹਾਂ ਦੀ ਜ਼ਬਾਨ ਵੀ ਝੂਠ ਬੋਲਣ ਕਰ ਕੇ ਝੂਠੀ ਹੈ।

੨. ਝੂਠੇ ਪਦਾਰਥਾਂ ਦੀ ਇੱਛਾ ਪੂਰੀ ਕਰਨ ਵਾਸਤੇ ਮੁਖੋਂ ਵੀ ਝੂਠ ਬੋਲਦਾ ਹੈ; ਤਾਂ ਦੱਸੋ, ਕੇਵਲ ਤੀਰਥ ਇਸ਼ਨਾਨ ਕਰਨ ਨਾਲ ਉਸ ਦੇ ਮਨ, ਤਨ ਅਤੇ ਮੁਖ ਨੇ ਕਿਵੇਂ ਸੁੱਚਾ ਹੋਣਾ ਹੋਇਆ, ਉਹ ਤਾਂ ਜੂਠੇ ਦਾ ਜੂਠਾ ਹੀ ਰਹੇਗਾ।

ਪ੍ਰ: ਤਾਂ ਫਿਰ ਇਸ ਦੇ ਸੁੱਚਾ ਹੋਣ ਦੀ ਜਾਚ ਦਸੋ ?

ੳ: ੩. ਇਸ਼ਨਾਨ ਕਰਨ ਤੋਂ ਬਾਅਦ ਵੀ ਜੂਠਾ ਰਹਿ ਗਿਆ ਦਿਲ, ਯਕੀਨ ਕਰੋ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ ਇਹ (ਅਭ) ਹਿਰਦਾ ਮਾਂਜਿਆ ਨਹੀਂ ਜਾਂਦਾ, ਸੱਚੇ ਸ਼ਬਦ ਦੁਆਰਾ ਹੀ ਸੱਚ ਪ੍ਰਾਪਤ ਹੁੰਦਾ ਹੈ, ਇਹੋ ਇਕ ਤਰੀਕਾ ਸੁੱਚੇ ਹੋਣ ਦਾ ਹੈ।੧।

੪. ਹੇ ਜੀਵ ਰੂਪੀ (ਮੁੰਧੇ) ਇਸਤ੍ਰੀਏ ! ਜੋ ਗੁਰੂ ਦੁਆਰਾ ਗੁਣ ਸਿੱਖੇ ਜਾਣੇ ਹਨ, ਉਨ੍ਹਾਂ ਤੋਂ ਹੀਣੀ ਰਹਿ ਕੇ ਦਸ, ਸੁਖ ਕਿਵੇਂ ਹੋ ਸਕਦਾ ਹੈ ?

੫. ਓਹੋ ਹੀ ਪਤੀ-ਪ੍ਰਾਪਤੀ ਰੂਪ ਖ਼ੁਸ਼ੀਆਂ ਦਾ ਸੁਖ ਮਾਣੇਗੀ, ਜਿਸ ਨੇ ਸੱਚੇ ਗੁਰਾਂ ਦੇ ਸੁਖ ਰੂਪ ਸ਼ਬਦ ਨਾਲ (ਨੇਹਿ) ਪਿਆਰ ਕੀਤਾ ਹੈ।੧।ਰਹਾਉ।

੬. ਸੱਚ ਜਾਣੋ, ਜਿਵੇਂ ਕਿਸੇ ਇਸਤ੍ਰੀ ਦਾ ਪਤੀ ਪ੍ਰਦੇਸ਼ ਚਲਾ ਜਾਵੇ, ਤਾਂ ਉਹ (ਧਨ) ਇਸਤ੍ਰੀ (ਵਾਂਢੀ) ਵਿਛੜੀ ਹੋਈ ਇਸੇ ਤਰ੍ਹਾਂ ਝੂਰੇਗੀ,

੭. ਜਿਵੇਂ ਕਿ ਇਕ ਥੋੜ੍ਹੇ ਪਾਣੀ ਵਿਚ ਰਹਿ ਗਈ ਮੱਛੀ ਕੀਰਣੇ ਪਾ ਪਾ ਰੋਂਦੀ ਹੈ, ਤੜਫਾਹਟ ਕਰਦੀ ਹੈ, ਤਿਵੇਂ ਜੀਵ ਮਾਲਕ ਤੋਂ ਵਿਛੜੇ ਵਿਰਲਾਪ ਕਰਦੇ ਹਨ।

ਪ੍ਰ: ਤਾਂ ਫਿਰ ਇਸ ਵਿਛੜੇ ਜੀਵ ਨੂੰ ਸੁਖ ਕਿਵੇਂ ਹੋਵੇ ?

ੳ: ੮. ਹਾਂ ਇਕੋ ਹੀ ਸਾਧਨ ਹੈ, ਜੇ ਕਦੀ ਉਸ ਪਤੀ-ਪ੍ਰਮੇਸ਼ਰ ਨੂੰ ਭਾਅ ਜਾਵੇ ਤਾਂ ਸੁਖ ਪਾ ਸਕੀਦਾ ਹੈ, ਪਰ ਉਸ ਨੂੰ ਭਾਅ ਜਾਣਾ ਭੀ ਉਸ ਦੀ ਰਹਿਮਤ ਭਰੀ ਨਜ਼ਰ ਵਿਚ ਹੈ, ਜਦ ਉਹ ਆਪੇ ਨਜ਼ਰ ਕਰ ਦੇਵੇ ਤਾਂ ਬਖ਼ਸ਼ਸ਼ ਹੋ ਜਾਂਦੀ ਹੈ। ਬਸ, ਫਿਰ ਸੁਖ ਹੀ ਸੁਖ ਹੈ।੨।

ਪ੍ਰ: ਤੁਹਾਨੂੰ ਸੁਖ ਕਿਵੇਂ ਪ੍ਰਾਪਤ ਹੋਇਆ ਹੈ ?

ੳ: ੯. ਮੈਂ ਤਾਂ ਸਖੀਆਂ ਸਹੇਲੀਆਂ (ਸੰਤਾਂ ਮਹਾਤਮਾ) ਨਾਲ ਮਿਲ ਕੇ ਆਪਣੇ ਪਤੀ-ਪ੍ਰਮੇਸ਼ਰ ਨੂੰ ਸਲਾਹੁੰਦੀ ਹਾਂ।

੧੦. ਹੁਣ ਉਸ ਸੁੰਦਰ ਸਰੀਰ ਵਾਲੇ ਸਾਈਂ ਨੇ ਮੇਰਾ ਮਨ-ਮੋਹਤ ਕਰ ਲਿਆ ਹੈ, ਭਾਵ ਪ੍ਰਮੇਸ਼ਰ-ਪਤੀ ਦੇ ਧਿਆਨ ਵਿਚ ਪ੍ਰੇਮ ਨਾਲ ਰਤੀ ਹੋਈ ਨਿਹਾਲ ਹੋ ਗਈ ਹਾਂ।

੧੧. ਇਸੀ ਤਰ੍ਹਾਂ, ਜਿਸ ਨੇ ਭੀ ਗੁਰੂ ਸ਼ਬਦ ਨਾਲ ਆਪਣੀ ਅੰਤਹਕਰਨ ਰੂਪ ਸੇਜਾ ਸਵਾਰ ਲਈ ਹੈ ਅਤੇ ਸ਼ੁਭ-ਗੁਣ ਧਾਰੇ ਹਨ, ਉਹ ਫਿਰ ਆਪਣੇ ਪਤੀ ਦੇ ਅਨੰਦ ਨੂੰ ਸਦਾ ਹੀ ਮਾਣੇਗੀ।੩।

੧੨. ਪਰ ਜੋ ਜੀਵ ਰੂਪ ਇਸਤ੍ਰੀ ਔਗੁਣਾਂ ਕਰਕੇ ਖੋਟੀ ਹੋ ਗਈ ਹੈ, ਉਹ (ਕਾਮਣਿ) ਇਸਤ੍ਰੀ ਪਤੀ-ਪ੍ਰਮੇਸ਼ਰ ਦੇ ਕੰਮ ਨਹੀਂ ਆਵੇਗੀ।

੧੩. ਉਸ ਨੂੰ ਸਹੁਰੇ, ਪੇਕੇ, ਲੋਕ-ਪ੍ਰਲੋਕ ਵਿਚ ਸੁਖ ਨਹੀਂ ਹੁੰਦਾ, ਕਿਉਂਕਿ ਉਹ ਝੂਠੀ ਵਿਕਾਰਾਂ ਕਰਕੇ ਸੜ ਚੁੱਕੀ ਹੈ।

੧੪. ਉਸ ਨੂੰ (ਕੰਤਿ) ਪਤੀ ਨੇ ਮਨੋ ਭੁਲਾ ਛੱਡਿਆ ਹੈ; ਇਸ ਲਈ ਉਹ ਆਉਣ ਜਾਣ (ਜੰਮਣ ਮਰਨ) ਵਿਚ ਹੀ (ਡਾਖੜੋ) ਦੁਖੀ ਹੁੰਦੀ ਹੈ।੪।

**ਉ**:੧੫. ਜੋ ਜੀਵ ਰੂਪ ਇਸਤ੍ਰੀ ਪਤੀ ਦੀ ਪਿਆਰੀ ਸੀ, ਉਹ ਕਿਸ ਸੁਆਦ ਮਗਰ ਲਗ ਕੇ (ਮੁਤੀ) ਛੁੱਟੜ ਹੋਈ ਹੈ?

**ਉ**:੧੬. ਉਹ (ਬਾਦਿ) ਹਵਾ ਵਾਂਗ (ਫਾਦਿਲੁ) ਫ਼ਜ਼ੂਲ ਬੋਲਦੀ ਸੀ, ਇਸੇ ਲਈ ਉਹ ਪਤੀ ਦੇ ਕੰਮ ਨਹੀਂ ਆਈ। ਅਰਥਾਤ ਲੜਾਕੀ ਹੋ ਕੇ ਲੜਾਈ ਕਰਦੀ ਸੀ, ਇਸ ਲਈ ਪਤੀ ਨੇ ਛੱਡ ਦਿੱਤਾ ਹੈ। ਭਾਵ ਹੈ ਕਿ ਇਸ ਜੀਵ ਰੂਪ ਇਸਤ੍ਰੀ ਨੇ ਵਾਸ਼ਨਾ ਮਗਰ ਲੱਗ ਕੇ ਸਿਮਰਨ ਵਲੋਂ ਮੂੰਹ ਮੋੜ ਲਿਆ ਹੈ।

੧੭. ਜੋ ਦੂਜੇ ਪੁਰਸ਼ਾਂ ਦੇ ਸੁਆਦ ਵਿਚ ਲੱਗੀ ਹੋਈ ਹੈ, ਉਹ ਪਤੀ ਦੇ ਘਰ-ਦਰ ਦੀ ਢੋਈ ਨਹੀਂ ਪਾ ਸਕਦੀ ਅਤੇ ਛੁੱਟੜ ਹੋ ਗਈ। ਇਸੀ ਤਰ੍ਹਾਂ ਇਹ ਜੋ ਜੀਵ ਰੂਪੀ ਇਸਤ੍ਰੀ ਫ਼ਜ਼ੂਲ ਬਹਿਸਾਂ ਝਗੜਿਆਂ ਵਾਲੀਆਂ ਗੱਲਾਂ ਕਰਦੀ ਹੈ, ਉਸ ਨੂੰ ਪ੍ਰਮੇਸ਼ਰ ਦੇ ਦਰ-ਘਰ ਵਿਚ ਕਿਤੇ ਭੀ ਢੋਈ ਨਹੀਂ ਮਿਲਣੀ। ਕਿਉਂਕਿ ਇਹ ਦੂਜੇ ਸੁਆਦਾਂ ਵਿਚ ਲਗ ਜਾਣ ਕਰਕੇ ਛੁੱਟੜ ਹੋ ਗਈ ਹੈ, ਭਾਵ ਹੈ ਕਿ ਇਹ ਬੇ-ਮੁਖ ਹੋ ਗਈ ਹੈ।੫।

ਅਗਲੀਆਂ ਪੰਗਤੀਆਂ ਤੋਂ ਸਾਬਤ ਹੁੰਦਾ ਹੈ ਕਿ ਆਪ ਜੀ ਕਿਸੇ ਰੱਬੀ ਰਾਹ 'ਤੇ ਟੁਰਨ ਵਾਲੇ ਬੇਮੁਖ ਪੰਡਤ ਪ੍ਰਥਾਇ ਇਹ ਵਾਕ ਉਚਾਰਨ ਕਰਦੇ ਹਨ, ਪਰ ਹੁਣ ਵੀ ਓਹੋ ਜਿਹੇ ਸਾਰਿਆਂ ਪਰ ਘਟਾ ਕੇ ਸਭ ਲਈ ਸਾਂਝਾ ਉਪਦੇਸ਼ ਕਰਦੇ ਹਨ:

੧੮. ਦੇਖੋ ਲੋਕੋ, ਪੰਡਤ ਲੋਕ ਸ਼ਾਸਤ੍ਰਾਂ ਪੁਸਤਕਾਂ ਨੂੰ ਤਾਂ ਪੜ੍ਹਦੇ ਹਨ, ਪਰ ਉਨ੍ਹਾਂ ਦੇ (ਤਤ ਭਾਵ) ਸਿਧਾਂਤ ਨੂੰ ਸਮਝ ਕੇ ਵੀਚਾਰਦੇ ਨਹੀਂ ਹਨ।

੧੯. ਉਹ (ਅਨ ਕਉ) ਹੋਰਨਾਂ ਲੋਕਾਂ ਨੂੰ ਮੱਤਾਂ ਦੇਣ ਉੱਠ ਟੁਰਦੇ ਹਨ, ਪਰ ਉਨ੍ਹਾਂ ਦਾ ਆਪਣਾ ਮਨ ਮਾਇਆ ਦਾ ਵਰਤਾਰਾ ਕਰਦਾ ਹੈ। ਭਾਵ ਉਨ੍ਹਾਂ ਨੇ ਪੋਥੀਆਂ ਨੂੰ ਵਾਚਣਾ ਮਾਇਕ ਵਿਵਹਾਰ ਬਣਾ ਰੱਖਿਆ ਹੈ।

੨੦. ਧਾਰਨਾ ਤੋਂ ਸੱਖਣੇ ਪੰਡਤ ਦੀ ਕਹਿਣੀ ਝੂਠੀ ਹੈ, ਉਹ ਜਗ ਵਿਚ ਹੀ ਭਵੇਗਾ। ਜੋ (ਰਹਿਣੀ) ਧਾਰਨੀ ਵਾਲਾ ਹੈ ਉਹ (ਸਬਦੁ) ਸੰਸਾਰ ਵਿਚ (ਸੁ ਸਾਰੁ) ਬਹੁਤ ਸ੍ਰੇਸ਼ਟ ਹੈ।੬।

੨੧. ਕਿਤਨੇ ਹੀ ਹਨ ਸ਼ਾਸਤ੍ਰ ਬੇਤਾ ਪੰਡਤ ਅਤੇ ਕਿਤਨੇ ਹੀ ਹਨ ਜੋਤਸ਼ੀ, ਅਰ ਕਿਤਨੇ ਹਨ ਜੋ ਵੇਦਾਂ ਦਾ ਵੀਚਾਰ ਕਰਦੇ ਹਨ।

੨੨. ਪਰ ਸਾਰੇ ਹੀ (ਵਾਦਿ) ਵਾਦੀ ਝਗੜਾਲੂ ਹੋ ਕੇ ਵਿਰੋਧ ਨਾਲ (ਸਲਾਹਣੇ) ਬਹਸ-ਮੁਬਾਹਸੇ ਕਰਦੇ ਹਨ ਅਤੇ (ਵਾਦੇ) ਝਗੜੇ ਕਰਨ ਵਾਲੇ ਸਦਾ ਜੰਮਣ ਮਰਨ ਵਿਚ ਪਏ ਰਹਿੰਦੇ ਹਨ।

੨੩. ਇਸ ਲਈ ਹੇ ਭਾਈ! ਕੇਵਲ ਕਹਿਣ ਨਾਲ, ਸੁਣਨ ਨਾਲ ਵਿਆਖਿਆ ਕਰਕੇ ਦਸਣ ਨਾਲ, ਗੁਰੂ ਦੀ ਮੇਹਰ ਬਿਨਾਂ ਕੋਈ ਨਹੀਂ ਛੁਟੇਗਾ।੭।

੨੪. ਹੁਣ ਨਿੰਮਰਤਾ ਸਹਿਤ ਬੇਨਤੀ ਕਰਦੇ ਹਨ, ਹੇ ਪ੍ਰਭੂ! ਹੋਰ ਤਾਂ ਸਾਰੀਆਂ ਹੀ ਗੁਣਵੰਤੀਆਂ ਆਖੀਦੀਆਂ ਹਨ, ਪਰ ਮੇਰੇ ਵਿਚ ਕੋਈ ਇਕ ਭੀ ਗੁਣ ਨਹੀਂ ਹੈ, ਭਾਵ ਹੋਰ ਸਾਰੇ ਰੱਬ ਦੇ ਰਸਤੇ ਲਗੇ ਹੋਏ ਚੰਗੇ ਹਨ। ਮੈਂ ਉਸ ਰੱਬੀ ਰਾਹ ਤੋਂ ਭੁਲੀ ਜਾ ਰਹੀ ਹਾਂ।

੨੫. ਜਿਨ੍ਹਾਂ ਦਾ ਹਰੀ-ਪਤੀ ਹੈ, ਉਹ ਸੋਹਣੀਆਂ ਹਨ, ਮੈਨੂੰ ਭੀ ਹੁਣ ਹਰੀ-ਵਰ ਹੀ ਚੰਗਾ ਲਗਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਗੁਰੂ ਦੇ ਸ਼ਬਦ ਕਰ ਕੇ ਹੁਣ ਐਸਾ ਮੇਲ ਹੋਇਆ ਹੈ, ਜੋ ਮੁੜ ਕਦੇ ਵਿਛੋੜਾ ਹੀ ਨਹੀਂ ਹੋਵੇਗਾ।੮।੫।

***ਭਾਵਾਰਥ :*** ਇਸ ਸ਼ਬਦ ਅੰਦਰ ਦਸਦੇ ਹਨ ਕਿ ਵਾਹਿਗੁਰੂ ਤੋਂ ਛੁਟ ਮਾਇਆ ਤੇ ਮਾਇਕ ਰਸਾਂ ਨੇ ਇਸ ਜੀਵ ਨੂੰ ਮੋਹ ਲਿਆ ਹੈ, ਇਸ ਦੂਜੇ ਸੁਆਦ ਕਰ ਕੇ ਇਹ ਪਤੀ-ਪ੍ਰਮੇਸ਼ਰ ਤੋਂ ਛੁੱਟੜ ਹੋ ਗਈ।

ਅੱਗੇ ਪੰਡਤ ਲੋਕਾਂ ਵੱਲ ਇਸ਼ਾਰਾ ਕਰਦੇ ਹਨ, ਕਿ ਪੰਡਤ ਲੋਕ ਪੋਥੀਆਂ ਪੜ੍ਹਦੇ ਵਿਚਾਰਦੇ ਤਾਂ ਹਨ, ਪਰ ਪੋਥੀਆਂ ਦਾ ਜੋ ਤਤ ਸਾਰ ਹੈ, ਉਸ ਦੀ ਵਿਚਾਰ ਵਿਚ ਨਹੀਂ ਪੈਂਦੇ। ਇਹ ਪੰਡਤ ਲੋਕ ਹੋਰਨਾਂ ਲੋਕਾਂ ਨੂੰ ਤਾਂ ਤਿਆਗ ਤੇ ਵੈਰਾਗ ਦੀਆਂ ਮਤਾਂ ਦੇਂਦੇ ਹਨ, ਪਰ ਆਪ ਇਨ੍ਹਾਂ ਨੂੰ ਪੜ੍ਹਨ ਪੜ੍ਹਾਉਣ ਨੂੰ ਇਕ ਵਪਾਰਕ ਧੰਦਾ ਬਣਾ ਲਿਆ ਹੈ, ਇਸ ਲਈ ਉਸ ਦਾ ਸਭ ਕਥਨ ਝੂਠਾ ਹੈ। ਇਸ ਦਾ ਫਲ ਇਨ੍ਹਾਂ ਨੂੰ ਜਗਤ ਵਿਚ ਭਟਕਣਾ ਹੀ ਮਿਲਣਾ ਹੈ।

ਜੇ ਇਹ ਸ਼ਬਦ ਨਾਲ ਮਨ ਨੂੰ ਮਾਂਜੇ ਤੇ ਗੁਰੂ ਉਪਦੇਸ਼ ਦੀ ਰਹਿਣੀ ਵਿਚ ਰਵੇ ਤਾਂ ਸਾਰ ਦੀ ਪ੍ਰਾਪਤੀ ਹੋ ਸਕਦੀ ਹੈ। ਗੁਣਾਂ ਤੋਂ ਹੀਣੇ ਰਹਿਣ ਨਾਲ ਆਤਮਕ ਸੁਖ ਨਹੀਂ ਪ੍ਰਾਪਤ ਹੋ ਸਕਦਾ, ਪਰ ਉਹ ਗੁਣ ਅੰਦਰ ਪ੍ਰਗਟ ਹੁੰਦੇ ਹਨ, ਗੁਰੂ ਦੇ ਸੱਚੇ ਉਪਦੇਸ਼ ਦੁਆਰੇ। ਪ੍ਰਮੇਸ਼ਰ ਤੋਂ ਵਿਛੜਿਆਂ ਮਨਮੁਖ ਸਦਾ ਹੀ ਝੂਰਦਾ ਦੁਖੀ ਹੁੰਦਾ ਹੈ, ਸੁਖ ਦੀ ਪ੍ਰਾਪਤੀ ਪ੍ਰਮੇਸ਼ਰ ਨੂੰ ਭਾਅ ਜਾਣ ਨਾਲ ਹੁੰਦੀ ਹੈ।

ਪ੍ਰਮੇਸ਼ਰ ਭਾਅ ਜਾਣ ਦੀ ਜਾਚ ਦਸਦੇ ਹਨ, ਕਿ ਸਤਸੰਗ ਕਰੋ ਅਤੇ ਪ੍ਰਭੂ ਦੀ ਕੀਰਤੀ ਕਰੋ, ਤਾਂ ਮਨ ਪ੍ਰੇਮ ਰੰਗ ਵਿਚ ਰੰਗਿਆ ਜਾਵੇਗਾ, ਇਸ ਤਰ੍ਹਾਂ ਪ੍ਰੇਮ ਵਿਚ ਭਿੱਜਾ ਮਨ ਸਦਾ ਹੀ ਉਸ ਪ੍ਰਭੂ ਦੇ ਅਨੰਦ ਵਿਚ ਮਗਨ ਰਹੇਗਾ।

### ਸਿਰੀਰਾਗੁ ਮਹਲਾ ੧ ॥

**੧. ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥**

**੨. ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥**

**੩. ਜੇਹਾ ਰਾਧੇ ਤੇਹਾ ਲੁਣੈ**
**ਬਿਨੁ ਗੁਣ ਜਨਮੁ ਵਿਣਾਸੁ ॥੧॥**

**੪. ਮੁੰਧੇ ਗੁਣ ਦਾਸੀ ਸੁਖੁ ਹੋਇ ॥**

**੫. ਅਵਗਣ ਤਿਆਗਿ ਸਮਾਈਐ**
**ਗੁਰਮਤਿ ਪੂਰਾ ਸੋਇ ॥੧॥ਰਹਾਉ॥**

**੬. ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥**

**੭. ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥**

**੮. ਵਿਣੁ ਵਖਰ ਦੁਖੁ ਅਗਲਾ**
**ਕੂੜਿ ਮੁਠੀ ਕੂੜਿਆਰਿ ॥੨॥**

**੯. ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥**
**੧੦. ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥**
**੧੧. ਵਣਜਾਰਿਆ ਸਿਉ ਵਣਜੁ ਕਰਿ**
**ਗੁਰਮੁਖਿ ਬ੍ਰਹਮੁ ਬੀਚਾਰਿ ॥੩॥**
**੧੨. ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥**
**੧੩. ਮਿਲਿਆ ਹੋਇ ਨ ਵਿਛੁੜੈ**
**ਜਿਸੁ ਅੰਤਰਿ ਜੋਤਿ ਅਪਾਰ ॥**
**੧੪. ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥**
**੧੫. ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥**
**੧੬. ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥**
**੧੭. ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥**
**੧੮. ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥**
**੧੯. ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥**
**੨੦. ਸਚਿ ਸੁਹਾਗਣਿ ਸਾ ਭਲੀ**
**ਪਿਰਿ ਮੋਹੀ ਗੁਣ ਸੰਗਿ ॥੬॥**
**੨੧. ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥**
**੨੨. ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥**
**੨੩. ਨਾਵਹੁ ਭੂਲੀ ਜੇ ਫਿਰਾ**
**ਫਿਰਿ ਫਿਰਿ ਆਵਉ ਜਾਉ ॥੭॥**
**੨੪. ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥**
**੨੫. ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥**
**੨੬. ਨਾਨਕ ਏਕੋ ਰਵਿ ਰਹਿਆ**
**ਦੂਜਾ ਅਵਰੁ ਨ ਕੋਇ ॥੮॥੬॥**

***ਪਦ ਅਰਥ :*** ਸੰਜਮੁ—ਇੰਦਰੇ ਦਮਨ, ਇੰਦਰੀਆਂ ਨੂੰ ਵਿਕਾਰਾਂ ਵਲ ਧਾਵਣੋ ਵਰਜਨਾ। ਸਾਧੀਐ—ਮੇਹਨਤ ਨਾਲ। ਤਾਸੁ—ਉਸ ਨੂੰ। ਰਾਧੇ—ਬੀਜੇਗਾ। ਲੁਣੈ—ਵੱਢੇਗਾ। ਅਹਿਨਿਸਿ—ਦਿਨ ਰਾਤ। ਸਾ ਧਨ—ਉਹ ਇਸਤ੍ਰੀ। ਤ੍ਰਿਭਵਣਿ—ਤਿੰਨਾਂ ਭਵਨਾਂ ਵਿਚ, ਸਾਰੇ ਸੰਸਾਰ ਵਿਚ। ਮਹਲੀ—ਇਸਤ੍ਰੀ। ਥਲਿ—ਬਹੁਤ ਲੰਮਾ ਰੇਤਲਾ ਟਿੱਬਾ। ਡੂਗਰਿ—ਪਹਾੜ। ਬਨ—ਜੰਗਲ। ਪਧਾਊਆ—ਪੰਧ 'ਤੇ ਟੁਰਨ ਵਾਲੇ ਰਾਹੀ। ਭਾਵ ਹੈ ਸਾਈਂ ਦੇ ਰਾਹ ਟੁਰਨ ਵਾਲੇ ਸਾਧੂ ਸੰਤ। ਰਾਜਨੁ—ਰਾਜਾ, ਮਾਲਕ।

***ਅਰਥ :***

ਪ੍ਰ: ਜੇ ਕੋਈ ਝੂਠਿਆਂ ਦੇ ਝੂਠੇ ਦਿਖਾਵੇ ਦੇ ਕਥਨ ਆਦਿ ਨੂੰ ਛੱਡ ਕੇ ਸੱਚ-ਮੁੱਚ ਕਰਮ-ਮਾਰਗ ਪਰ ਟੁਰੇ, ਭਾਵ ਜਪ, ਸੰਜਮ, ਤੀਰਥ, ਵਾਸ, ਪੁੰਨ, ਦਾਨ ਆਦਿ ਸਾਧਨ ਕਰੇ ਤਾਂ ਕੀ ਉਸ ਦਾ ਸਾਈਂ ਨਾਲ ਮਿਲਾਪ ਹੁੰਦਾ ਹੈ ਕਿ ਨਹੀਂ ?

ਉ:੧. ਹੇ ਭਾਈ! ਜੇ ਸਾਰੇ ਜਪ, ਤਪ ਤੇ ਸੰਜਮ ਭੀ ਕਰ ਲਈਏ ਅਤੇ ਘਰ-ਬਾਰ ਛੱਡ ਕੇ ਤੀਰਥਾਂ ਦੇ ਕਿਨਾਰਿਆਂ ਪਰ ਹੀ ਘਰ ਬਣਾ ਕੇ ਵੱਸਣ ਲਗ ਜਾਈਏ।

੨. ਫਿਰ ਉਥੇ ਬੈਠ ਕੇ ਪੁੰਨ ਦਾਨ ਆਦਿ ਹੋਰ ਨੇਕੀਆਂ ਭੀ ਕਰੀਏ, ਪਰ ਬਿਨਾਂ ਸੱਚੇ ਦੇ ਨਾਮ ਜਪਣ ਤੋਂ (ਤਾਸੁ) ਤਿਸ ਦੇ ਕੀਤੇ ਹੋਏ ਕਰਮ ਕਿਸ ਅਰਥ ਹਨ। ਭਾਵ ਬੇ-ਅਰਥ ਹਨ।

੩. ਜਿਹੋ ਜਿਹਾ ਕੋਈ ਬੀਜੇਗਾ ਤੇਹੋ ਜਿਹਾ ਕੋਈ ਵੱਢੇਗਾ, ਭਾਵ ਹੈ ਸ਼ੁਭ ਕਰਮਾਂ ਦਾ ਫਲ ਸਵਰਗ ਤੇ ਅਸ਼ੁਭ ਕਰਮਾਂ ਦਾ ਫਲ ਨਰਕ ਭੋਗੇਗਾ, ਪਰ ਉਹ ਮੁਕਤੀ ਨਹੀਂ ਪਾ ਸਕੇਗਾ, ਭਗਤੀ ਦੇ ਗੁਣ ਧਾਰਨ ਕੀਤੇ ਬਿਨਾਂ ਜਾਣੋ ਜਨਮ ਹੀ ਨਾਸ ਹੋ ਜਾਂਦਾ ਹੈ।੧।

੪. ਹੇ ਇਸਤ੍ਰੀ ਰੂਪ ਜਗਯਾਸੂ! ਭਗਤੀ ਦੇ ਗੁਣਾਂ ਵਾਲੀ ਨੂੰ ਹੀ ਆਤਮ-ਸੁਖ ਪ੍ਰਾਪਤ ਹੋਣਾ ਹੈ।

੫. ਇਸ ਲਈ ਗੁਰਾਂ ਦੀ ਸਿਖਿਆ ਲੈ ਕੇ ਔਗੁਣਾਂ ਨੂੰ ਛੱਡੀਏ ਤਾਂ ਉਸ ਪੂਰੇ ਵਾਹਿਗੁਰੂ ਵਿਚ ਸਮਾਈ ਹੋਵੇਗੀ।੧।ਰਹਾਉ।

(ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ):

੬. ਵੇਖ, ਜਿਵੇਂ ਰਾਸ ਤੋਂ ਸੱਖਣਾ ਵਪਾਰੀ ਚੌਹੀਂ ਪਾਸੀਂ ਤੱਕਦਾ ਹੈ, ਪਰ ਉਹ ਸੌਦਾ ਨਹੀਂ ਖ਼ਰੀਦ ਸਕਦਾ। ਤਿਵੇਂ ਸ਼ਰਧਾ ਤੋਂ ਹੀਣਾ ਭਾਵੇਂ ਚਾਰੇ ਧਾਮ ਪਰਸ ਆਵੇ, ਪਰ ਉਹ ਗਿਆਨ ਨਹੀਂ ਪਾ ਸਕੇਗਾ।

੭. ਕਿਉਂਕਿ ਉਹ ਆਪਣੇ (ਮੂਲੁ) ਆਸਰੇ ਰੂਪ ਜੋਤੀ ਸਰੂਪ ਨੂੰ ਨਹੀਂ ਜਾਣਦਾ ਅਤੇ ਘਰ ਦੇ ਅੰਦਰ ਰਹਿੰਦੀ ਵਸਤੂ ਵਲੋਂ ਬੇ-ਖ਼ਬਰ ਹੋ ਕੇ ਉਸ ਨੂੰ ਬਾਹਰ ਢੂੰਡ ਰਿਹਾ ਹੈ।

੮. ਨਾਮ ਰੂਪ ਸੌਦਾ ਖ਼ਰੀਦੇ ਤੋਂ ਬਿਨਾਂ, ਜੋ ਜਗਤ ਦੇ ਝੂਠੇ ਪਦਾਰਥਾਂ ਵਿਚ (ਮੁਠੀ) ਠੱਗੀ ਗਈ ਹੈ, ਉਸ ਝੂਠੀ ਨੂੰ ਜਮ ਲੋਕ ਵਿਚ ਬਹੁਤ ਦੁਖ ਮਿਲੇਗਾ।੨।

੯. ਜੋ ਗੁਰ ਸ਼ਬਦ ਦੀ ਵਿਚਾਰ ਕਰ ਕੇ ਨਾਮ-ਰਤਨ ਦੇ ਪਰਖਣ ਵਾਲੇ ਹਨ, ਉਨ੍ਹਾਂ ਨੂੰ (ਅਹਿਨਿਸਿ) ਹਰ ਰੋਜ਼ (ਨਉਤਨੋ) ਨਵਾਂ ਲਾਹਾ ਮਿਲਦਾ ਹੈ।

੧੦. ਉਨ੍ਹਾਂ ਨੇ ਆਪਣੇ ਹਿਰਦੇ ਰੂਪੀ ਘਰ ਵਿਚੋਂ ਹੀ ਆਤਮ ਵਸਤੂ ਨੂੰ ਪਾ ਲਿਆ ਹੈ, ਇਸ ਤਰ੍ਹਾਂ ਉਹ ਆਪਣੇ ਮੁਕਤ ਹੋਣ ਰੂਪ ਕੰਮ ਨੂੰ ਸਵਾਰ ਕੇ ਚਲੇ ਹਨ।

੧੧. ਇਸ ਲਈ ਹੇ ਸੱਜਣਾ! ਗੁਰਮੁਖ ਰੂਪ ਜੋ ਵਣਜਾਰੇ ਹਨ, ਇਨ੍ਹਾਂ ਨਾਲ ਮਿਲ ਕੇ ਵਣਜ ਕਰ ਲੈ, ਉਹ ਵਣਜ ਹੈ ਕਿ ਗੁਰਮੁਖਾਂ ਨਾਲ ਵਿਚਾਰ ਕਰ ਕੇ ਬ੍ਰਹਮ ਨੂੰ ਪ੍ਰਾਪਤ ਕਰ ਲੈ।੩।

੧੨. ਹਾਂ, ਜੇ ਮੇਲਣ ਵਾਲਾ ਵਾਹਿਗੁਰੂ ਮੇਲ ਦੇਵੇ ਤਾਂ ਸੰਤਾਂ ਦੀ ਸੰਗਤ ਦੁਆਰਾ ਇਹ ਵਿਚਾਰ ਪਾਈਦਾ ਹੈ।

੧੩. ਜਿਸ ਨੂੰ ਅਪਾਰ ਜੋਤੀ ਨੇ ਅੰਦਰੋਂ ਹੀ ਆਪਣਾ ਆਪ ਜਣਾ ਦਿੱਤਾ ਹੈ, ਉਹ ਉਸ ਨਾਲ ਮਿਲਿਆ ਹੋਇਆ ਫਿਰ ਕਦੇ ਨਹੀਂ ਵਿਛੜਦਾ।

੧੪. ਉਹ ਸੱਚੇ ਦੇ ਪ੍ਰੇਮ ਪਿਆਰ ਕਰਕੇ ਸੱਚੇ ਦੇ (ਆਸਣਿ) ਸਥਾਨ (ਸਰੂਪ) ਵਿਚ (ਸਚਿ) ਅਚਲ ਹੋ ਰਹੇਗਾ।੪।

੧੫. ਸੋ, ਹੇ ਭਾਈ! ਜਿਨ੍ਹਾਂ ਨੇ ਪਹਿਲੋਂ ਆਪਣਾ ਆਪ ਪਛਾਣ

ਲਿਆ ਹੈ, ਉਨ੍ਹਾਂ ਨੇ ਸਰੀਰ ਵਿਚ ਹੀ (ਮਹਲੁ ਸੁਥਾਇ) ਭਾਵ ਵਾਹਿਗੁਰੂ ਦਾ ਸ਼ੁਭ ਟਿਕਾਣਾ ਲੱਭ ਲਿਆ ਹੈ।

੧੬. ਸੱਚੇ ਨਾਮ ਨਾਲ ਪ੍ਰੇਮ ਕੀਤਿਆਂ (ਸਚੋ) ਆਤਮ ਅਨੰਦ ਨੂੰ ਹਿਰਦੇ ਰੂਪ ਪੱਲੇ ਪਾ ਲਈਦਾ ਹੈ।

੧੭. ਸੱਚੇ ਨਾਮ ਨੂੰ ਜਪੀਏ ਤਾਂ ਉਸ ਸੱਚੇ ਨੂੰ ਤਿੰਨਾਂ ਲੋਕਾਂ ਵਿਚ ਇਕ ਰਸ ਵਿਆਪਕ ਜਾਣ ਲਈਦਾ ਹੈ।੫।

੧੮. ਫਿਰ ਉਹ ਜੀਵ ਇਸਤ੍ਰੀ ਚੰਗੀ ਸ਼ੋਭਾ ਵਾਲੀ ਹੈ, ਜਿਸ ਨੇ ਆਪਣੇ ਪਤੀ-ਪ੍ਰਮੇਸ਼ਰ ਨੂੰ ਆਪਣੇ ਅੰਗ-ਸੰਗ ਜਾਣ ਲਿਆ ਹੈ।

੧੯. ਉਸ (ਮਹਲੀ) ਇਸਤ੍ਰੀ ਨੂੰ ਪਤੀ-ਪ੍ਰਮੇਸ਼ਰ ਆਪਣੇ (ਮਹਲਿ) ਸਰੂਪ ਵਿਚ ਬੁਲਾ ਲੈਂਦਾ ਹੈ ਅਤੇ ਉਹ ਫਿਰ ਸਦਾ ਹੀ ਪਤੀ ਦਾ ਅਨੰਦ ਮਾਣਦੀ ਹੈ।

੨੦. ਉਹ ਸੱਚੀ ਸੁਹਾਗਣ ਹੈ, ਉਸੇ ਨੂੰ ਸਮਝੋ ਕਿ ਨੇਕ ਹੈ, ਜੋ ਪਤੀ ਦੇ ਗੁਣਾਂ ਨਾਲ ਮੋਹੀ ਗਈ ਹੈ।੬।

੨੧. ਜੋ ਸਿਮਰਨ ਤੋਂ ਭੁਲੀ ਹੋਈ ਹੈ, ਉਹ ਭੁਲੀ ਹੋਈ ਭਾਵੇਂ ਪੰਜ ਧੂਣੀਆਂ ਰੂਪੀ ਥਲੀ 'ਤੇ ਜਾ ਚੜ੍ਹੇ ਅਤੇ ਭਾਵੇਂ ਹਠ ਜੋਗ ਰੂਪ ਥਲੀ ਤੋਂ ਹੁੰਦੀ ਹੋਈ ਦਸਮ ਦੁਆਰ ਰੂਪ ਪਹਾੜ ਉਤੇ ਜਾ ਚੜ੍ਹੇ।

੨੨. ਯਾ ਮੈਂ ਭੁਲੀ ਹੋਈ ਜੰਗਲ ਵਿਚ ਜਾ ਫਿਰਾਂ ਤਦ ਵੀ ਗੁਰੂ ਤੋਂ ਬਿਨਾਂ ਸੋਝੀ ਨਹੀਂ ਪਾ ਸਕਾਂਗੀ, ਕਿਉਂਕਿ ਸੋਝੀ ਤਾਂ ਨਾਮ ਨਾਲ ਲੈਣੀ ਹੈ, ਨਾਮ ਗੁਰੂ ਨੇ ਦੱਸਿਆ ਹੈ। ਸੋ, ਗੁਰੂ ਨੂੰ ਨਾ ਮਿਲਣ ਕਰ ਕੇ :

੨੩. ਨਾਮ ਤੋਂ ਭੁਲੀ ਹੋਈ ਜੇ ਮੈਂ ਫਿਰਦੀ ਰਵਾਂ ਤਾਂ ਮੈਂ ਮੁੜ-ਮੁੜ ਕੇ ਜੰਮਦੀ ਮਰਦੀ ਰਵਾਂਗੀ। ਭਾਵ ਹੈ ਕੋਈ ਭੁਲੇਖੇ ਵਿਚ ਆ ਕੇ ਭੀ ਜੰਗਲਾਂ, ਪਹਾੜਾਂ, ਟਿੱਬਿਆਂ ਵਿਚ ਜਾ ਬੈਠੇ ਤਾਂ ਗੁਰੂ ਤੋਂ ਨਾਮ ਪ੍ਰਾਪਤ ਕੀਤੇ ਬਿਨਾਂ, ਜੰਮਣਾ ਮਰਨਾ ਨਹੀਂ ਕਟਿਆ ਜਾਵੇਗਾ।੭।

੨੪. ਤਾਂ ਤੇ, ਹੇ ਭਾਈ ਜਨੋਂ! ਗੁਰੂ ਦੀ ਗਲੀ ਦੇ (ਪਧਾਊਆ) ਰਸਤੇ ਟੁਰਨ ਵਾਲੇ ਰਾਹੀਆਂ ਪਾਸੋਂ ਜੋ ਪ੍ਰਮੇਸ਼ਰ ਦੇ ਦਾਸ ਬਣ ਕੇ ਟੁਰੇ ਹੋਏ ਹਨ, ਜਾ ਕੇ ਪੁਛੋ ਤਾਂ ਤੁਹਾਨੂੰ ਸੂਝ ਪਵੇਗੀ, ਕਿ ਉਹ ਵਾਹਿਗੁਰੂ ਨੂੰ

੨੫. ਆਪਣਾ ਰਾਜਾ ਸਿਆਣ ਰਹੇ ਹਨ, ਇਸ ਕਰ ਕੇ ਉਨ੍ਹਾਂ ਨੂੰ ਵਾਹਿਗੁਰੂ ਦੇ ਦਰ ਤੇ ਘਰ ਉਤੇ ਗਿਆਂ ਕੋਈ ਰੋਕ ਨਹੀਂ ਪੈਂਦੀ। ਰੋਕ ਨਾ ਪੈਣ ਕਰ ਕੇ ਜਦ ਉਹ ਅੰਦਰ ਜਾਂਦੇ ਹਨ।

੨੬. ਗੁਰੂ ਸਾਹਿਬ ਕਹਿੰਦੇ ਹਨ, ਤਾਂ ਉਹ ਕੀ ਦੇਖਦੇ ਹਨ, ਕਿ ਸਾਰੇ ਉਹ ਇਕੋ ਵਿਆਪਕ ਹੋ ਰਿਹਾ ਹੈ, ਦੂਜਾ ਹੋਰ ਹੈ ਹੀ ਕੋਈ ਨਹੀਂ।੮।੬।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਨਾਮ ਤੋਂ ਬਿਨਾਂ ਰਹਿ ਕੇ ਜਪ ਤਪ ਆਦਿ ਕੀਤੇ ਕਰਮ ਸਭ ਨਿਸਫਲ ਹਨ, ਕਿਉਂਕਿ ਪ੍ਰਭੂ ਦਾ ਨਾਮ ਤਾਂ ਇਕ (੧) ਅੰਗ ਵਾਂਗ ਹੈ ਅਤੇ ਜਪ ਤਪ ਆਦਿ ਸ਼ੂਨ (੦) ਵਾਂਗ ਹੈ, ਜੋ ਸ੍ਵਯੰ ਆਪਣੇ ਆਪ ਵਿਚ ਕੁਝ ਭੀ ਨਹੀਂ, ਪਰ ਹਾਂ, ਏਕੇ ਨਾਲ ਲਗ ਕੇ ਇਨ੍ਹਾਂ ਦੀ ਕੀਮਤ ਦਸ ਗੁਣਾਂ ਵਧ ਜਾਂਦੀ ਹੈ। ਇਸ ਲਈ ਆਖਦੇ ਹਨ ਜੋ ਕਰਮ ਧਰਮ ਆਦਿ ਬੀਜੇਗਾ, ਉਸ ਦਾ ਓਹੋ ਜਿਹਾ ਫਲ ਸੁਖਾਂ ਦੇ ਭੋਗ ਅਤੇ ਸਵਰਗ ਆਦਿ ਲਏਗਾ, ਉਹ ਕਲਿਆਣ ਪਦਵੀ ਪ੍ਰਾਪਤ ਨਹੀਂ ਕਰ ਸਕੇਗਾ। ਇਸ ਲਈ ਫ਼ੁਰਮਾਉਂਦੇ ਹਨ ਕਿ ਗੁਰੂ ਦੀ ਮਤ ਲੈ ਕੇ ਭਗਤੀ ਦੇ ਗੁਣ ਨਾਮ, ਕੀਰਤਨ ਆਦਿ ਦੇ ਧਾਰਨੀ ਬਣੋ।

ਅੱਗੇ ਇਕ ਰਾਸ ਤੋਂ ਬਿਹੂਣੇ ਵਪਾਰੀ ਦਾ ਉਦਾਹਰਣ ਦੇ ਕੇ ਉਪਦੇਸ਼ ਕੀਤਾ ਹੈ ਕਿ ਉਸ ਵਾਂਗ ਨਾਮ ਬਿਹੂਣਾ ਸਾਧਕ ਕੂੜ ਵਿਚ ਮੁੱਠਾ ਹੋਇਆ ਦੁਖੀ ਰਹਿੰਦਾ ਹੈ। ਫਿਰ ਕਹਿੰਦੇ ਹਨ, ਜੋ ਗੁਰਮੁਖਾਂ ਨਾਲ ਵਣਜ ਕਰੇਗਾ, ਨਾਮ ਕੀਰਤਨ ਦੀ ਲੇਵਾ ਦੇਵੀ ਕਰੇਗਾ ਉਸੇ ਨੂੰ ਸੱਚਾ ਲਾਭ ਮਿਲ ਸਕੇਗਾ।

ਫਿਰ ਅਗੇ ਕਹਿੰਦੇ ਹਨ ਕਿ ਜੋ ਲੋਕ ਨਾਮ ਬਿਹੂਣੇ ਰਹਿ ਕੇ ਘਰ-ਬਾਰ ਛੱਡ ਕੇ ਪਹਾੜਾਂ ਟਿੱਬਿਆਂ 'ਤੇ ਜਾ ਚੜ੍ਹਦੇ ਹਨ, ਉਥੇ ਜਾ ਕੇ ਤਪ ਕਰਦੇ ਹਨ, ਪਰ ਜੇ ਉਨ੍ਹਾਂ ਨੂੰ ਗੁਰੂ ਨਹੀਂ ਮਿਲਿਆ ਤਾਂ ਉਹ ਨਾਮ ਵਲੋਂ ਵੀ ਖ਼ਾਲੀ ਰਹੇ ਹਨ। ਸੋ, ਨਾਮ ਤੋਂ ਸਖਣਿਆਂ ਦਾ ਜਨਮ ਮਰਣ ਨਹੀਂ ਮਿਟ ਸਕਿਆ। ਜੰਮਣਾ ਕਿਵੇਂ ਮਿਟੇ, ਉਹ ਦਸਦੇ ਹਨ—ਗੁਰਮੁਖਾਂ ਦੇ ਜਾ ਕੇ ਦਾਸ ਬਣੋ ਜਿਨ੍ਹਾਂ ਰਾਹੀਂ ਤੁਹਾਨੂੰ ਰੱਬੀ-ਮਾਰਗ ਦਾ ਗਿਆਨ ਹੋਵੇਗਾ, ਉਸ ਗਿਆਨ ਦਾ ਸਦਕਾ ਤੁਹਾਡਾ ਸਦਾ ਲਈ ਜਨਮ ਮਰਨ ਦਾ ਦੁਖ ਦੂਰ ਹੋ ਜਾਵੇਗਾ।

**ਸਿਰੀਰਾਗੁ ਮਹਲਾ ੧ ॥**

**੧. ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥**
**੨. ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥**
**੩. ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥**
**੪. ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥**
**੫. ਨਿਰਮਲੁ ਸਾਚਾ ਏਕੁ ਤੂ**
**ਹੋਰੁ ਮੈਲੁ ਭਰੀ ਸਭ ਜਾਇ ॥੧॥ਰਹਾਉ॥**
**੬. ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥**
**੭. ਰਵਿ ਸਸਿ ਦੀਪ ਅਨੂਪ ਜੋਤਿ**
**ਤ੍ਰਿਭਵਣਿ ਜੋਤਿ ਅਪਾਰ ॥**
**੮. ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥**
**੯. ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥**
**੧੦. ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥**
**੧੧. ਐਸਾ ਸਤਿਗੁਰੁ ਜੇ ਮਿਲੈ**
**ਤਾ ਸਹਜੇ ਲਏ ਮਿਲਾਇ ॥੩॥**
**੧੨. ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥**
**੧੩. ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥**
**੧੪. ਆਸ ਅੰਦੇਸਾ ਦੂਰਿ ਕਰਿ**
**ਇਉ ਮਲੁ ਜਾਇ ਸਮਾਇ ॥੪॥**
**੧੫. ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥**

**੧੬. ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ॥**
**੧੭. ਸੁਖ ਦੁਖ ਸਮ ਕਰਿ ਜਾਣੀਅਹਿ**
**ਸਬਦਿ ਭੇਦਿ ਸੁਖੁ ਹੋਇ॥੫॥**
**੧੮. ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ॥**
**੧੯. ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ॥**
**੨੦. ਸਚਿ ਰਤੇ ਸੇ ਜਿਣਿ ਗਏ**
**ਹਉ ਸਦ ਬਲਿਹਾਰੈ ਜਾਸੁ॥੬॥**
**੨੧. ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥**
**੨੨. ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ॥**
**੨੩. ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ॥੭॥**
**੨੪. ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ॥**
**੨੫. ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ॥**
**੨੬. ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ॥੮॥੭॥**

***ਪਦ ਅਰਥ :*** ਨਿਰਮਲੁ—ਮੈਲ ਤੋਂ ਰਹਿਤ, ਉੱਜਲ, ਪਵਿੱਤਰ। ਅਭ—ਹਿਰਦਾ। ਅਗਲੋ—ਬਹੁਤਾ। ਜਮ ਤੀਰੁ—ਜਮ ਦਾ ਬਾਣ, ਭਾਵ ਜਮ ਪੀੜਾ। ਰਵਿ ਸਸਿ ਦੀਪ—ਸੂਰਜ ਚੰਦ੍ਰਮਾ ਦੀਵੇ। ਗਿਆਨ ਅੰਜਨੁ—ਗਿਆਨ ਰੂਪੀ ਸੁਰਮਾ। ਭੈ ਭੰਜਨਾ—ਭੈ ਨੂੰ ਤੋੜ ਦੇਣ ਵਾਲਾ। ਬਿਆਸੁ—ਇਕ ਰਿਸ਼ੀ ਦਾ ਨਾਮ।

***ਅਰਥ :***

ਪ੍ਰ: ਉਸ ਨਿਰਮਲ ਵਾਹਿਗੁਰੂ ਵਿਚ ਕਿਵੇਂ ਲੀਨ ਹੋ ਸਕੀਏ?

ਉ:੧. ਗੁਰੂ ਦੁਆਰੇ ਨਿਰਮਲ ਹਰੀ ਨੂੰ ਜਾਣ ਲਈਦਾ ਹੈ, ਫਿਰ ਇਹ ਆਪਣੀ ਦੇਹ ਤੇ ਦੇਹ ਅੰਦਰ ਵਸਦਾ ਸੂਖਮ ਸਰੀਰ ਭੀ (ਨਿਰਮਲੁ) ਪਵਿੱਤਰ ਹੋ ਜਾਂਦਾ ਹੈ। ਫਿਰ ਉਸੇ ਨਿਰਮਲ ਵਿਚ ਲੀਨਤਾ ਹੋ ਜਾਂਦੀ ਹੈ।

੨. ਤਾਂ ਫਿਰ ਸਾਡੇ ਨਿਰਮਲ ਹੋਏ ਮਨ ਅੰਦਰ ਉਹ ਸ਼ੁੱਧ ਸਰੂਪ ਹਰੀ ਆ ਵਸਦਾ ਹੈ, ਕਿਉਂਕਿ ਸਾਡੇ ਮਨ ਦੀ ਬਿਰਹ ਦੀ (ਪੀਰ) ਪੀੜਾ ਨੂੰ ਓਹੋ ਹੀ ਜਾਣਦਾ ਹੈ।

੩. (ਸਹਜੈ) ਗਿਆਨ ਕਰ ਕੇ ਹੀ (ਅਗਲੋ) ਬਹੁਤਾ ਵੱਡਾ ਸੁਖ ਪ੍ਰਾਪਤ ਹੁੰਦਾ ਹੈ, ਫਿਰ ਜਮਾਂ ਦਾ ਦੁਖਦਾਈ ਤੀਰ ਮੁੜ ਨਹੀਂ ਵਜਦਾ, ਜਾਂ ਜਮ (ਤੀਰੁ) ਨੇੜੇ ਨਹੀਂ ਢੁਕਦਾ।੧।

ਪ੍ਰ: ਪਾਪਾਂ, ਵਿਕਾਰਾਂ ਦੀ ਮੈਲ ਵਲੋਂ ਮਨ ਕਿਵੇਂ ਨਿਰਮਲ ਹੋਵੇ?

ਉ:੪. ਹੇ ਭਰਾਵੋ! ਨਾਮ ਰੂਪ ਪਵਿੱਤਰ ਜਲ ਵਿਚ ਇਸ਼ਨਾਨ ਕਰੋ, ਤਾਂ ਤੁਹਾਡੇ ਮਨ ਵਿਚ ਪਾਪਾਂ, ਵਿਕਾਰਾਂ ਦੀ ਮੈਲ ਨਹੀਂ ਰਹੇਗੀ।

੫. (ਸਨਮੁਖ ਹੋ ਕਹਿੰਦੇ ਹਨ, ਹੇ ਵਾਹਿਗੁਰੂ!) ਇਕ ਤੂੰਹੀ ਸੱਚਾ ਮੈਲ ਤੋਂ ਰਹਿਤ ਹੈਂ, ਹੋਰ ਜਿਤਨੀ ਭੀ ਤੇਰੀ (ਜਾਇ) ਪੈਦਾ ਕੀਤੀ ਹੋਈ ਦੁਨੀਆ ਹੈ। ਇਹ ਸਭ ਮੈਲ ਦੀ ਭਰੀ ਹੋਈ ਹੈ।੧।ਰਹਾਉ।

ਪ੍ਰ: ਆਪ ਜੀ ਦੇ ਕਥਨ ਮੁਤਾਬਕ ਇਕੋ ਹਰੀ ਨਿਰਮਲ ਹੈ, ਤਾਂ ਫਿਰ ਕੀ ਇਹ ਸਾਰਾ ਜਗਤ ਮੈਲਾ ਹੋਇਆ?

ਉ:੬. ਹੇ ਭਾਈ! ਇਹ ਸਾਰਾ ਬ੍ਰਹਮੰਡ ਰੂਪ ਇਕ ਹਰੀ ਦਾ ਸੋਹਣਾ ਮੰਦਰ ਹੈ, ਰਚਨਹਾਰ ਪਰਮੇਸ਼ਰ ਨੇ ਇਸ ਨੂੰ ਆਪ ਹੀ ਰਚਿਆ ਹੈ।

੭. ਇਸ ਵਿਸ਼ਵ ਰੂਪ ਮੰਦਰ ਵਿਚ ਸੂਰਜ ਤੇ ਚੰਦ੍ਰਮਾ ਰੂਪ ਦੋ ਮਹਾਨ ਸੁੰਦਰ ਦੀਵੇ ਬਣਾਏ ਹਨ। ਅਸਲ ਵਿਚ ਇਉਂ ਸਮਝੋ। ਇਨ੍ਹਾਂ ਜੋਤੀਆਂ ਅਤੇ ਤਿੰਨਾਂ ਲੋਕਾਂ ਵਿਚ ਉਸੇ ਅਪਾਰ ਪ੍ਰਮੇਸ਼ਰ ਦਾ ਹੀ (ਜੋਤਿ) ਉੱਜਾਲਾ ਹੈ।

੮. ਇਸ ਜਗਤ ਵਿਚ ਜਿੰਨੇ ਵੀ (ਹਾਟ) ਹੱਟੀਆਂ, (ਪਟਣ) ਸ਼ਹਿਰ, (ਗੜ) ਕਿਲ੍ਹੇ ਅਤੇ (ਕੋਠੜੀ) ਮਕਾਨ ਹਨ। ਇਨ੍ਹਾਂ ਸਭਨਾਂ ਵਿਚ ਸੱਚ ਸਰੂਪ ਆਪ ਹੀ ਸਾਰੇ ਰੂਪਾਂ ਵਿਚ ਵਪਾਰੀ ਹੋ ਕੇ ਸੌਦਾ ਕਰ ਰਿਹਾ ਹੈ।੨।

**ਅਥਵਾ** (੨) ਹੇ ਭਾਈ! ਇਹ ਸਰੀਰ ਹਰੀ ਦਾ ਸੁੰਦਰ ਮੰਦਰ ਹੈ, ਜਿਸ ਨੂੰ ਰਚਨਹਾਰ ਕਰਤਾਰ ਨੇ ਆਪਣੇ ਰਹਿਣ ਲਈ ਬਣਾਇਆ ਹੈ।

ਇਸ ਵਿਚ ਮਨ ਤੇ ਬੁਧ ਰੂਪ ਦੋ ਵੱਡੇ ਸੁੰਦਰ ਦੀਵੇ ਹਨ, ਇਹ ਜੋਤੀ (ਦੀਵੇ) ਤਿੰਨਾਂ ਅਵਸਥਾ—ਜਾਗ੍ਰਤ, ਸੁਪਨ, ਸਖੋਪਤੀ ਜਾਂ ਬਾਲ, ਜੁਬਾ ਤੇ ਬਿਧ—ਵਿਚ ਉਸ ਅਪਾਰ ਜੀ ਦੀ ਜੋਤ ਕਰ ਕੇ ਹੀ ਪ੍ਰਕਾਸ਼ਕ ਹਨ। ਇਸ ਵਿਚ ਹਿਰਦੇ ਰੂਪ ਸ਼ਹਿਰ, ਇੰਦਰੇ ਰੂਪ ਹੱਟੀਆਂ, ਦਸਮ ਦੁਆਰ ਰੂਪ ਕਿਲ੍ਹਾ ਹੈ, ਇਸ ਕੋਠੀ ਵਿਚ ਆਪ ਹੀ (ਸਚੁ) ਪਦਾਰਥ ਰੂਪ ਸੌਦਾ ਅਤੇ ਪਦਾਰਥ ਦੇ ਗਿਆਨ ਰੂਪ ਵਪਾਰ ਕਰਦਾ ਹੈ।

ਪ੍ਰ: ਉਹ ਐਸਾ ਹਰੀ ਕਿਵੇਂ ਮਿਲੇ?

ਉ: ੯. ਹੇ ਭਾਈ! ਜੇ ਗਿਆਨ ਰੂਪੀ (ਅੰਜਨੁ) ਸੁਰਮਾ ਬੁਧੀ ਰੂਪ ਨੇਤਰਾਂ ਵਿਚ ਪਾਇਆ ਜਾਵੇ ਤਾਂ ਜਮਾਂ ਦਾ ਡਰ ਰੂਪ (ਤਿਮਰ) ਅੰਨ੍ਹੇਰਾ ਨਾਸ ਹੋ ਜਾਏ ਤਾਂ ਇਸ ਤਰ੍ਹਾਂ ਨਾਲ ਮਾਇਆ ਤੋਂ ਰਹਿਤ ਪ੍ਰਮੇਸ਼ਰ ਦੇ ਦਰਸ਼ਨ ਹੋ ਜਾਂਦੇ ਹਨ।

ਪ੍ਰ: ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਕਮਾਈ ਕਰ ਕੇ ਮਨ ਨੂੰ ਅਡੋਲ ਕਰ ਲਿਆ ਹੈ, ਉਸ ਮਨ ਅੰਦਰ ਕਿਤਨੀ ਕੁ ਤਾਕਤ ਆ ਜਾਂਦੀ ਹੈ?

ਉ:੧੦. ਜੇ ਕੋਈ ਆਪਣੇ ਇਸ ਚੰਚਲ ਮਨ ਨੂੰ ਸਥਿਰ ਕਰ ਰਖੇ ਭਾਵ ਇਕਾਗਰ ਕਰ ਲਵੇ ਤਾਂ ਉਸ ਟਿਕੇ ਹੋਏ ਮਨ ਵਿਚ ਇਤਨੀ ਤਾਕਤ ਆ ਜਾਂਦੀ ਹੈ, ਜੋ ਵੀ ਤਿੰਨਾਂ ਲੋਕਾਂ ਵਿਚ ਗੁਪਤ ਅਤੇ ਪ੍ਰਗਟ ਹੋ ਰਿਹਾ ਹੈ, ਉਹ ਸਭ ਕੁਝ ਸਾਖਯਾਤ ਰੂਪ ਵਿਚ ਜਾਣ ਲੈਂਦਾ ਹੈ ਜਾਂ ਟਿਕਿਆ ਮਨ ਗੁਪਤ ਪ੍ਰਗਟ ਜਗ੍ਹਾ 'ਤੇ ਸਭ ਥਾਂ ਉਸ ਪ੍ਰਭੂ ਨੂੰ ਜਾਣ ਲੈਂਦਾ ਹੈ।

੧੧. ਪਰ ਐਸਾ ਗਿਆਨ ਤਦ ਹੀ ਪ੍ਰਾਪਤ ਹੁੰਦਾ ਹੈ ਜੇ ਕਦੀ ਪੂਰਨ ਗੁਰੂ ਮਿਲ ਜਾਵੇ, ਉਹ ਜੀਵ ਨੂੰ ਸਹਿਜ ਦੁਆਰਾ ਹਰੀ ਨਾਲ ਮਿਲਾ ਲਵੇਗਾ।੩।

੧੨. ਪਰ ਗੁਰੂ, ਹਰੀ ਨਾਲ ਤਦ ਮਿਲਾਉਂਦਾ ਹੈ, ਜਦ ਪਹਿਲੋਂ ਗੁਰੂ ਰੂਪੀ ਸਰਾਫ਼ ਪ੍ਰੀਖਿਆ ਰੂਪ ਕਸਵੱਟੀ ਦੀ ਕਸ ਲਾ ਕੇ ਸਿੱਖ ਦੇ ਚਿੱਤ ਦੇ (ਹਿਤੁ) ਪ੍ਰੇਮ ਨੂੰ ਪਰਖਦਾ ਹੈ। ਜਿਵੇਂ ਕਿ ਸੋਨੇ ਦੀ ਪਰਖਣਾ ਕਸਵੱਟੀ ਉੱਤੇ ਕਸ ਲਾ ਕੇ ਕਰੀ ਦੀ ਹੈ।

੧੩. ਪਰ, ਜੋ ਮਨ ਦੇ ਖੋਟੇ ਹਨ, ਉਹ ਤਾਂ ਸੱਚ ਦੀ ਕਸ ਉਤੇ

ਠਹਿਰ ਨਹੀਂ ਸਕਦੇ, ਭਾਵ ਉਹ ਖੋਟੇ (ਠਉਰ) ਟਿਕਾਉ ਨਹੀਂ ਪਾਉਂਦੇ। ਪਰ ਜੋ ਖਰੇ ਹਨ, ਉਹ ਖ਼ਜ਼ਾਨੇ ਵਿਚ ਪੈ ਜਾਂਦੇ ਹਨ, ਭਾਵ ਉਹ ਮੁਕਤੀ ਰੂਪੀ ਖ਼ਜ਼ਾਨੇ ਵਿਚ ਪਾ ਲਏ ਜਾਂਦੇ ਹਨ।

ਪ੍ਰ: ਅਵਿਦਿਆ ਦੀ ਮੈਲ ਅੰਦਰੋਂ ਕਿਵੇਂ ਨਵਿਰਤ ਹੋਵੇ ?

ਉ:੧੪. ਹੇ ਭਾਈ! ਪਦਾਰਥਾਂ ਦੀ ਆਸਾ ਤੇ (ਅੰਦੇਸਾ) ਸੰਸਾ ਦੂਰ ਕਰ ਕੇ ਗੁਰੂ ਦੀ ਸੇਵਾ ਕਰਦਾ ਰਹੁ, ਜੇ ਇਸ ਤਰ੍ਹਾਂ ਸੇਵਾ ਕਰੇਂਗਾ, ਤਾਂ ਅਵਿਦਿਆ ਦੀ ਮੈਲ (ਸਮਾਇ) ਨਾਸ ਹੋ ਜਾਵੇਗੀ।੪।

੧੫. ਵੇਖੋ, ਸੁਖ ਨੂੰ ਤਾਂ ਸਭ ਕੋਈ ਮੰਗਦਾ ਹੈ, ਪਰ ਦੁਖ ਨੂੰ ਕੋਈ ਭੀ ਨਹੀਂ ਮੰਗਦਾ।

੧੬. ਅਸਲ ਵਿਚ ਸੰਸਾਰਕ ਸੁਖ ਮੰਗਣ ਵਾਲੇ ਮਨ ਮਗਰ ਲੱਗਣ ਵਾਲੇ ਮਨਮੁਖ ਨੂੰ ਇਸ ਗੱਲ ਦੀ ਕੋਈ ਸਮਝ ਹੀ ਨਹੀਂ ਪੈਂਦੀ ਕਿ ਸੰਸਾਰਕ ਸੁਖ ਭੋਗਣੇ ਵਾਲੇ ਨੂੰ ਤਾਂ (ਅਗਲਾ) ਬਹੁਤਾ ਦੁੱਖ ਭੋਗਣਾ ਪੈਂਦਾ ਹੈ। ਕਿਉਂਕਿ ਹਰ ਇਕ ਸੁਖ ਨਾਲ ਦੁੱਖਾਂ ਦੀ ਗੁਪਤ ਰੂਪ ਵਿਚ ਸੈਨਾ ਚਲੀ ਆ ਰਹੀ ਹੁੰਦੀ ਹੈ।

ਪ੍ਰ: ਫਿਰ, ਦੱਸੋ ਕਦੀ ਨਾ ਅਭਾਵ ਹੋਣ ਵਾਲਾ ਸੁਖ ਕਿਵੇਂ ਮਿਲ ਸਕੇ ?

ਉ:੧੭. ਜਦੋਂ ਸੁਖ ਤੇ ਦੁੱਖ ਨੂੰ ਇਕ ਬਰਾਬਰ ਜਾਣੀਏ, ਭਾਵ ਇਹ ਸੁਖ ਦੁੱਖ ਨੂੰ ਕਰਮ ਭੋਗ ਜਾਣ ਕੇ ਉਸ ਪ੍ਰਭੂ ਦੀ ਆਗਿਆ ਸਮਝੇ ਅਤੇ ਗੁਰੂ ਦੇ ਸ਼ਬਦ ਨਾਲ (ਭੇਦਿ) ਮਿਲੇ ਰਹੀਏ, ਤਾਂ ਸੱਚਾ ਸੁਖ ਪ੍ਰਾਪਤ ਹੋਵੇਗਾ।੫।

ਪ੍ਰ: ਵੇਦ, ਪੁਰਾਨ ਵਿਚ ਬਿਆਸ ਆਦਿ ਤਾਂ ਕਰਮ ਯਾ ਗਿਆਨ ਦਸਦੇ ਹਨ, ਆਪ ਜੀ ਆਪਣੀ ਵਿਚਾਰ ਦਸੋ ?

ਉ:੧੮. ਹੇ ਭਾਈ! ਸੁਣ, ਜੇ ਬ੍ਰਹਮਾ ਦਾ ਵੇਦ (ਸੰਗ੍ਰਹਿ) ਜਾਂ ਵਿਯਾਸ ਕ੍ਰਿਤ ਬਾਣੀ, ਵੇਦ ਸੂਤ੍ਰ, ਸਿਮ੍ਰਤੀਆਂ ਅਤੇ ਪੁਰਾਣ ਵਾਚੀਏ ਤਾਂ ਉਹ ਪੁਕਾਰ ਪੁਕਾਰ ਕੇ ਕਹਿ ਰਹੇ ਹਨ,

੧੯. ਕਿ ਮੁਨੀ ਲੋਕ ਰਿਖੀ ਸੇਵਕ (ਭਗਤ) ਅਤੇ ਸਾਧਿਕ ਸਾਧਨ ਕਰਨ ਵਾਲੇ ਇਹ ਸਾਰੇ ਜਦ ਨਾਮ ਵਿਚ ਰਤੇ ਗਏ ਤਾਂ ਹੀ ਉਹ ਬ੍ਰਹਮ ਨੂੰ ਪਹੁੰਚੇ, ਕਿਉਂਕਿ ਨਾਮ ਹੀ ਤਾਂ ਸਾਰੇ ਗੁਣਾਂ ਦਾ (ਗੁਣਤਾਸੁ) ਖ਼ਜ਼ਾਨਾ, ਸਾਗਰ ਹੈ।

੨੦. ਇਸ ਤਰ੍ਹਾਂ ਜੋ ਸੱਚ ਸਰੂਪ ਵਿਚ ਰਤੇ ਗਏ। ਸਮਝੋ, ਉਹ ਆਪਣਾ ਜੀਵਨ ਜਿੱਤ ਗਏ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੬।

੨੧. ਜਿਨ੍ਹਾਂ ਦੇ ਮੁਖ ਵਿਚ ਕਦੀ ਵੀ ਨਾਮ ਨਹੀਂ ਹੁੰਦਾ, ਉਹ ਤਾਂ ਜਾਣੋ ਚਹੁ ਜੁਗਾਂ ਵਿਚ ਹੀ ਪਾਪਾਂ ਦੀ ਮੈਲ ਨਾਲ ਭਰੇ ਹੋਏ ਸਦਾ ਮੈਲੇ ਹੀ ਰਹਿੰਦੇ ਹਨ।

੨੨. ਉਸ ਪ੍ਰਭੂ ਦੀ ਪ੍ਰੇਮਾ ਭਗਤੀ ਤੋਂ ਹੀਣਿਆਂ ਦਾ ਇਸ ਲੋਕ ਵਿਚ ਮੂੰਹ ਕਾਲਾ ਅਤੇ ਦਰਗਾਹੇ ਇੱਜ਼ਤ ਨਾਸ ਹੁੰਦੀ ਹੈ।

੨੩. ਯਕੀਨ ਕਰੋ, ਜਿਸ ਜੀਵ ਰੂਪੀ ਇਸਤ੍ਰੀ ਨੇ ਨਾਮ ਨੂੰ ਭੁਲਾ ਦਿੱਤਾ ਹੈ ਉਹ ਔਗੁਣਾਂ ਦੀ (ਮੁਠੀ) ਠੱਗੀ ਹੋਈ ਹੋਣ ਕਰਕੇ ਅੰਤ ਨੂੰ ਦੁੱਖ ਪਾਉਂਦੀ ਹੋਈ ਰੋਵੇਗੀ।੭।

੨੪. ਸੋ, ਹੇ ਭਾਈ! ਜਿਨ੍ਹਾਂ ਨੇ ਸੱਚੇ ਸਾਈਂ ਦਾ ਡਰ ਮੰਨ ਕੇ ਉਸ ਨੂੰ ਖੋਜਿਆ ਹੈ, ਉਨ੍ਹਾਂ ਨੇ ਸਹਿਜੇ ਸਹਿਜੇ ਖੋਜਦਿਆਂ ਖੋਜਦਿਆਂ ਉਸ ਨੂੰ ਪਾ ਲਿਆ, ਉਹ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਦਾ ਸਦਕਾ ਗੁਰੂ ਦੇ ਮਿਲਾਇਆਂ ਵਾਹਿਗੁਰੂ ਨੂੰ ਮਿਲ ਗਏ। ਇਸ ਤਰ੍ਹਾਂ ਉਨ੍ਹਾਂ ਨੇ ਆਤਮ ਸੁਖ ਪਾ ਲਿਆ।

੨੫. ਉਹ ਹੁਣ ਆਪਣੇ (ਘਰਿ) ਸਰੂਪ ਨੂੰ ਪਛਾਣ ਕੇ ਉਸੇ ਵਿਚ ਜਾ ਵਸੇ ਹਨ। ਬਸ, ਉਸ ਘਰ ਵਿਚ ਵਸਣ ਦਾ ਸਦਕਾ ਉਨ੍ਹਾਂ ਦੀ ਦੁਖ ਰੂਪ ਹਉਮੈ ਅਤੇ ਤ੍ਰਿਸ਼ਨਾ ਮਿਟ ਗਈ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਜੋ ਜਨ ਹਰੀ ਨਾਮ ਵਿਚ ਰਤੇ ਹੋਏ ਹਨ, ਉਹ ਨਿਰਮਲ ਹਰੀ ਨਾਲ ਅਭੇਦ ਹੋ ਕੇ (ਉਜਲੇ) ਨਿਰਮਲ ਹੋ ਗਏ ਹਨ।੮।੭।

***ਭਾਵਾਰਥ :*** ਜਿਸ ਤਰ੍ਹਾਂ ਕੋਈ ਦੁਨੀਆਦਾਰ ਵਡੇਰਾ ਬੰਦਾ ਆਪਣੇ ਵਸਣ ਲਈ ਬੜੀ ਰੀਝ ਨਾਲ ਵੱਡੇ ਤੋਂ ਵੱਡਾ ਸੁੰਦਰ ਮੰਦਰ ਤਿਆਰ ਕਰਦਾ ਹੈ, ਇਸੀ ਤਰ੍ਹਾਂ ਇਹ ਵਿਸ਼ਵ ਰੂਪ ਹਰੀ ਦਾ ਮੰਦਰ ਬੜਾ ਹੀ ਸੋਹਣਾ ਹੈ, ਕਿਉਂਕਿ ਹਰੀ ਨੇ ਆਪਣੇ ਵਸਣ ਲਈ ਬੜੀ ਮਿਹਨਤ ਨਾਲ ਇਸ ਨੂੰ ਬਣਾਇਆ ਹੈ। ਇਹ ਹਰੀ ਦਾ ਸੰਸਾਰ-ਮੰਦਰ ਤਿੰਨ ਮੰਜ਼ਲਾ ਹੈ। ਇਸ ਦੀ ਪਹਿਲੀ ਮੰਜ਼ਿਲ ਪਤਾਲ ਲੋਕ ਦੀ ਹੈ, ਦੂਜੀ ਮਾਤ ਲੋਕ ਦੀ ਅਤੇ ਤੀਜੀ ਅਕਾਸ਼ ਲੋਕ ਦੀ। ਹੁਣ ਜਿਤਨਾ ਵੱਡਾ ਮੰਦਰ ਹੋਵੇ, ਉਸ ਨੂੰ ਪ੍ਰਕਾਸ਼ ਦੇਣ ਲਈ ਉਤਨੇ ਵੱਡੇ ਦੀਵੇ ਲੋੜੀਦੇ ਹਨ। ਸੋ, ਇਸ ਮੰਦਰ ਵਿਚ ਸੂਰਜ ਅਤੇ ਚੰਦ੍ਰਮਾ ਦੀਵੇ ਜਗਾਏ ਹੋਏ ਹਨ।

ਇਸ ਵੱਡੇ ਮੰਦਰ ਦੇ ਅੰਤਰਗਤ ਹੋਰ ਅਨੇਕਾਂ ਹੀ ਸਰੀਰਾਂ ਦੇ ਮੰਦਰ ਹਨ, ਇਹ ਸਰੀਰ-ਮੰਦਰ ਵੀ ਪ੍ਰਭੂ ਨੇ ਆਪਣੇ ਰਹਿਣ ਲਈ ਬੜਾ ਹੀ ਸੁੰਦਰ ਬਣਾਇਆ ਹੈ, ਇਸ ਵਿਚ ਦੋ ਨੇਤਰ ਚੰਦ ਤੇ ਸੂਰਜ ਹਨ, ਜਾਗਰਤ, ਸੁਪਨ, ਸਖੋਪਤ ਦੀਆਂ ਤਿੰਨ ਮੰਜ਼ਲਾਂ ਹਨ।

ਉਹ ਪ੍ਰਭੂ ਗੁਪਤ ਵੀ ਆਪ ਹੈ ਅਤੇ ਪ੍ਰਗਟ ਵੀ ਆਪ, ਪਰ ਉਹ ਦਿਸਦਾ ਉਸ ਵੇਲੇ ਹੈ, ਜਦੋਂ ਮਨ ਟਿਕਾਉ ਵਿਚ ਆ ਜਾਵੇ। ਜਿਤਨਾ ਚਿਰ ਸਰੋਵਰ ਵਿਚ ਲਹਿਰਾਂ ਹੁੰਦੀਆਂ ਹਨ, ਤਾਰਾ ਮੰਡਲ ਉਸ ਵੇਲੇ ਵੀ ਅਕਾਸ਼ ਵਿਚ ਹੁੰਦਾ ਹੈ ਅਤੇ ਸਰੋਵਰ ਵਿਚ ਵੀ ਹੁੰਦਾ ਹੈ, ਪ੍ਰੰਤੂ ਉਹ ਸਾਫ਼-ਸਾਫ਼ ਨਹੀਂ ਦਿਸਦਾ, ਪਰ ਜਦੋਂ ਹਵਾ ਰੁੱਕ ਜਾਵੇ, ਪਾਣੀ ਦੀਆਂ ਲਹਿਰਾਂ ਰੁਕ ਜਾਂਦੀਆਂ ਹਨ, ਪਾਣੀ ਦੀ ਮੈਲ ਹੇਠਾਂ ਬੈਠ ਜਾਂਦੀ ਹੈ, ਪਾਣੀ ਨਿੱਤਰ ਕੇ ਇਕ ਸ਼ੀਸ਼ਾ ਬਣ ਜਾਂਦਾ ਹੈ। ਇਸ ਪਾਣੀ ਦੇ ਸ਼ੀਸ਼ੇ ਵਿਚ ਅਕਾਸ਼ ਮੰਡਲ ਆਪਣਾ ਸੁਨੱਖਾ ਚਿਹਰਾ ਵੇਖਦਾ ਹੈ। ਇਹ ਬਰਕਤ ਸਭ ਟਿਕਾਉ ਦੀ ਹੈ।

ਇਕ ਉਦਾਹਰਣ ਦੇ ਕੇ ਇਹ ਦਰਸਾਉਂਦੇ ਹਨ ਕਿ ਸੁੱਖ ਪ੍ਰਭੂ ਦੇ ਖ਼ਜ਼ਾਨੇ ਵਿਚ ਕਿਹੜੇ ਪਾਏ ਜਾਂਦੇ ਹਨ। ਜਿਵੇਂ ਸੁਨਿਆਰਾ ਸੋਨੇ ਨੂੰ ਕਸਵੱਟੀ ਉਤੇ ਕਸ ਲਾ ਕੇ ਵੀ ਪਰਖਦਾ ਹੈ। ਕੁਠਾਲੀ ਵਿਚ ਪਾ ਕੇ ਵੀ ਸਾਫ਼ ਕਰਦਾ ਹੈ। ਉਹ ਸੁਨਿਆਰਾ ਸੋਨੇ ਨੂੰ ਦੁਸ਼ਮਣ ਨਹੀਂ ਮੰਨਦਾ। ਸੋਨੇ ਨੂੰ ਜ਼ਾਲਮ ਵਾਂਗ ਤਸੀਹੇ ਨਹੀਂ ਦੇਂਦਾ, ਸਗੋਂ ਬੜੇ ਸਤਿਕਾਰ ਅਤੇ ਹਿਤ ਨਾਲ ਹੀ ਸਾਰੀ ਕਾਰਵਾਈ ਕਰਦਾ ਹੈ। ਇਸੀ ਤਰ੍ਹਾਂ ਗੁਰੂ ਦੀ ਕਸਵੱਟੀ ਉਪਰ ਸੱਚੇ ਹੀ ਟਿਕਦੇ ਹਨ, ਸੱਚੇ ਹੀ ਖ਼ਜ਼ਾਨੇ ਵਿਚ ਪੈਂਦੇ ਹਨ। ਸੱਚਿਆਂ ਦਾ ਹੀ ਮੁੱਲ ਪੈਂਦਾ ਹੈ। ਸੱਚਿਆਂ ਨੂੰ ਹੀ ਮਾਣ ਮਿਲਦਾ ਹੈ, ਪ੍ਰਭੂ ਵਲੋਂ ਆਏ ਦੁੱਖ ਸਾਡੀ ਬੇਹਤਰੀ ਲਈ ਹੋਇਆ ਕਰਦੇ ਹਨ, ਸਾਨੂੰ ਸ਼ੁਧ ਕਰਨ ਲਈ ਹਨ।

ਸਾਰੇ ਲੋਕ ਹੀ ਸੁਖ ਮੰਗਦੇ ਹਨ, ਪਰ ਸੁਖ ਮੰਗਣ ਵੇਲੇ ਇਹ ਨਹੀਂ ਖ਼ਿਆਲ ਰਖਦੇ ਕਿ ਜਿਹੜਾ ਸੁਖ ਮੰਗ ਰਹੇ ਹਾਂ, ਇਸ ਦੇ ਨਾਲ ਦੁੱਖ ਕਿਤਨੇ ਹਨ। ਤੱਕੋ, ਪੁੱਤਰ ਨੂੰ ਪਾਲਣ ਵਿਚ ਕਿਤਨੀਆਂ ਤਕਲੀਫ਼ਾਂ ਹਨ। ਪੁੱਤਰ ਬੀਮਾਰ ਹੋ ਜਾਵੇ ਤਾਂ ਮਾਪਿਆਂ ਦਾ ਜੀਊਣਾ ਦੁੱਭਰ ਕਰ ਦੇਂਦਾ ਹੈ। ਜੇ ਅੰਗ ਭੰਗ ਹੋਵੇ, ਅਪਾਹਜ ਹੋਵੇ ਤਾਂ ਮਾਪੇ ਬੈਠ ਕੇ ਝੁਰਦੇ ਹਨ। ਜੇ ਰੱਬ ਆਪਣੀ ਦਿੱਤੀ ਦਾਤ ਖੋਹ ਲਵੇ, ਉਸ ਦੀ ਮੌਤ ਛਾਤੀ ਦਾ ਫੋੜਾ ਬਣ ਜਾਂਦੀ ਹੈ। ਜਿਸ ਦੇ ਰਾਜ਼ੀ ਹੋਣ ਦੀ ਕਦੀ ਵੀ ਸੰਭਾਵਨਾ ਨਹੀਂ ਹੁੰਦੀ ਅਤੇ ਹਰ ਸਮੇਂ ਰਿਸਦਾ ਰਹਿੰਦਾ ਹੈ। ਸਰੀਰ ਦੇ ਫੋੜੇ ਦੀ ਪੀੜ ਮਨ ਦੇ ਫੋੜੇ ਦੀ ਪੀੜ ਨਾਲੋਂ ਵੱਡੀ ਹੁੰਦੀ ਹੈ।

ਸੋ, ਸਾਰੇ ਰਿਖੀ ਮੁਨੀ, ਸਾਰੇ ਵਿਦਵਾਨ ਅਤੇ ਸਾਰੀਆਂ ਧਾਰਮਕ ਪੁਸਤਕਾਂ ਇਕ ਹੀ ਸਿੱਟਾ ਕਢਦੀਆਂ ਹਨ ਕਿ ਜਿੱਤ ਉਨ੍ਹਾਂ ਦੀ ਹੁੰਦੀ ਹੈ, ਜਿਹੜੇ ਸੱਚ ਉੱਪਰ ਕਾਇਮ ਰਹਿੰਦੇ ਹਨ ਅਤੇ ਪ੍ਰੇਮਾ ਭਗਤੀ ਕਰਦੇ ਹਨ। ਸੋ, ਹਜ਼ੂਰ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਨਾਮ-ਸਿਮਰਨ ਤੋਂ ਬਿਨਾਂ ਕੋਈ ਵੀ ਉੱਜਲਾ ਨਹੀਂ ਹੋ ਸਕਦਾ। ਨਾਮ ਦੇ ਰੰਗ ਵਿਚ ਰੰਗਿਆਂ ਹੀ ਉਸ ਨਿਰਮਲ ਪ੍ਰਭੂ ਵਿਚ ਅਭੇਦ ਹੋ ਸਕੀਦਾ ਹੈ।

## ਸਿਰੀਰਾਗੁ ਮਹਲਾ ੧ ॥

**੧. ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥**
**੨. ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥**
**੩. ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥**
**੪. ਭਾਈ ਰੇ ਅਵਰੁ ਨਾਹੀ ਮੈ ਥਾਉ ॥**
**੫. ਮੈ ਧਨੁ ਨਾਮੁ ਨਿਧਾਨੁ ਹੈ**
**ਗੁਰਿ ਦੀਆ ਬਲਿ ਜਾਉ ॥੧॥ਰਹਾਉ॥**
**੬. ਗੁਰਮਤਿ ਪਤਿ ਸਾਬਾਸਿ ਤਿਸੁ**
**ਤਿਸ ਕੈ ਸੰਗਿ ਮਿਲਾਉ ॥**
**੭. ਤਿਸੁ ਬਿਨੁ ਘੜੀ ਨ ਜੀਵਊ**
**ਬਿਨੁ ਨਾਵੈ ਮਰਿ ਜਾਉ ॥**
**੮. ਮੈ ਅੰਧੁਲੇ ਨਾਮੁ ਨ ਵੀਸਰੈ**
**ਟੇਕ ਟਿਕੀ ਘਰਿ ਜਾਉ ॥੨॥**
**੯. ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥**
**੧੦. ਬਿਨੁ ਸਤਿਗੁਰ ਨਾਉ ਨ ਪਾਈਐ**
**ਬਿਨੁ ਨਾਵੈ ਕਿਆ ਸੁਆਉ ॥**
**੧੧. ਆਇ ਗਇਆ ਪਛੁਤਾਵਣਾ**
**ਜਿਉ ਸੁੰਞੈ ਘਰਿ ਕਾਉ ॥੩॥**
**੧੨. ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥**
**੧੩. ਤਬ ਲਗੁ ਮਹਲੁ ਨ ਪਾਈਐ**
**ਜਬ ਲਗੁ ਸਾਚੁ ਨ ਚੀਤਿ ॥**
**੧੪. ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥**
**੧੫. ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥**
**੧੬. ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥**
**੧੭. ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥੫॥**
**੧੮. ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥**
**੧੯. ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ ॥**
**੨੦. ਸੋ ਕਿਉ ਮਨਹੁ ਵਿਸਾਰੀਐ**
**ਸਭ ਜੀਆ ਕਾ ਆਧਾਰੁ ॥੬॥**
**੨੧. ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥**
**੨੨. ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥**
**੨੩. ਬਿਨੁ ਸਬਦੈ ਜਗੁ ਭੂਲਾ ਫਿਰੈ**
**ਮਰਿ ਜਨਮੈ ਵਾਰੋ ਵਾਰ ॥੭॥**
**੨੪. ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥**
**੨੫. ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥**
**੨੬. ਨਾਨਕ ਸਬਦਿ ਪਛਾਣੀਐ**
**ਹਉਮੈ ਕਰੈ ਨ ਕੋਇ ॥੮॥੮॥**

***ਪਦ ਅਰਥ :*** ਡਰਪੈ—ਡਰਦਾ ਹੈ। ਭਾਗੁ—ਭੱਜ ਜਾਂਦਾ ਹੈ। ਘਰਿ ਜਾਉ—ਪ੍ਰਲੋਕ ਨੂੰ ਜਾਵਾਂ, ਸਰੂਪ ਵਿਚ ਪ੍ਰਾਪਤ ਹੋਵਾਂ। ਅੰਧੁਲਾ—ਅੰਨ੍ਹਾ, ਵਾਹਿਗੁਰੂ ਜੀ ਤੋਂ ਬੇਮੁਖ। ਸੁਆਉ—ਪ੍ਰਯੋਜਨ, ਲਾਭ, ਫ਼ਾਇਦਾ। ਦੇਹੁਰੀ—ਦੇਹ, ਸਰੀਰ। ਭੀਤਿ—ਕੰਧ। ਰਪੈ—ਰੰਗੇ ਜਾਣ ਨਾਲ। ਨਿਰਬਾਣੀ—ਨਹੀਂ ਹੈ ਜਿਸ ਵਿਚ ਬਾਣ, ਭਾਵ ਜਿਸ ਵਿਚ ਦੁੱਖ ਨਹੀਂ ਹੈ। ਨੀਤਿ—ਨਿਤ। ਸਲਾਹੀ—ਮੈਂ ਸਲਾਹਾਂ, ਸਲਾਹੁਣੇ ਯੋਗ ਵਾਹਿਗੁਰੂ। ਸਬਦਿ ਸਲਾਹੀ—ਜੋ ਸਬਦ ਦੁਆਰੇ ਸਲਾਹਾਂ। ਚੀਨੀਐ—ਪਛਾਣੀਦਾ ਹੈ।

### *ਅਰਥ :*

ਪ੍ਰ: ਜੰਮਣ ਮਰਨ ਦਾ ਦੁੱਖ ਤੇ ਜਮਾਂ ਦਾ ਡਰ ਕਿਵੇਂ ਦੂਰ ਹੋਵੇ ?

ਉ:੧. ਹੇ ਵਾਹਿਗੁਰੂ ਤੋਂ ਭੁਲੇ ਹੋਏ ਪਾਗਲ ਮਨਾ! ਤੂੰ ਮੇਰੀ ਸ਼ੁਭ ਸਿਖਿਆ ਸੁਣ, ਪਹਿਲੋਂ ਤੂੰ ਗੁਰੂ ਦੀ ਚਰਨੀਂ ਜਾ ਲਗ।

੨. ਫਿਰ ਗੁਰੂ ਤੋਂ ਪੁੱਛ ਕੇ ਰਸਨਾ ਨਾਲ ਹਰੀ ਦਾ ਜਾਪ ਕਰ ਅਤੇ ਮਨ ਕਰ ਕੇ ਉਸੇ ਦੇ ਨਾਮ ਨੂੰ ਅਰਾਧਣਾ ਕਰੀਂ, ਇਸ ਤਰ੍ਹਾਂ ਕਰਨ ਨਾਲ ਤੇਰੇ ਸਾਰੇ ਦੁੱਖ ਤੈਥੋਂ ਦੂਰ ਨਸ ਜਾਣਗੇ ਅਤੇ ਜਮ ਭੀ ਤੈਥੋਂ ਡਰੇਗਾ।

ਪ੍ਰ: ਇਸ ਤਰ੍ਹਾਂ ਨ ਕਰਨ ਨਾਲ ਕੀ ਸਜ਼ਾ ਮਿਲੇਗੀ ?

ਉ:੩. ਫਿਰ ਤੇਰੀ ਦਸ਼ਾ ਦੁਹਾਗਣੀਆਂ ਵਾਂਗ ਹੋਵੇਗੀ, ਤੈਨੂੰ ਪਤਾ ਹੈ ਕਿ ਛੁੱਟੜਾਂ ਨੂੰ ਦੁੱਖ ਬਹੁਤਾ ਹੁੰਦਾ ਹੈ, ਕਿਉਂਕਿ ਵੇਖ! ਉਨ੍ਹਾਂ ਦਾ ਸੁਹਾਗ ਥਿਰ ਹੁੰਦਿਆਂ ਵੀ ਉਨ੍ਹਾਂ ਦੇ ਸੁਹਾਗ ਦਾ ਅਨੰਦ ਉਨ੍ਹਾਂ ਨੂੰ ਕਿਵੇਂ ਥਿਰ ਰਹਿ ਸਕਦਾ ਹੈ, ਭਾਵ ਹੈ ਕਿ ਨਹੀਂ ਕਰ ਸਕਦਾ।੧।

ਪ੍ਰ: ਤੁਹਾਨੂੰ ਸੁਖ ਕਿਥੋਂ ਮਿਲੇ ਹਨ ?

ਉ:੪. ਹੇ ਭਰਾਵੋ! ਮੈਨੂੰ ਤਾਂ ਦੂਜਾ ਹੋਰ ਕੋਈ ਭੀ ਟਿਕਾਣਾ ਦਿਸ ਨਹੀਂ ਆਉਂਦਾ ਜਿਥੋਂ ਸੁਖ ਮਿਲ ਸਕੇ।

੫. ਮੇਰੇ ਪਾਸ ਤਾਂ ਇਕੋ ਨਾਮ ਰੂਪੀ ਸੱਚਾ ਧਨ ਹੈ, ਇਹ ਮੈਨੂੰ ਗੁਰੂ ਨੇ ਹੀ ਦਿੱਤਾ ਹੈ, ਇਸ ਲਈ ਮੈਂ ਤਾਂ ਉਸ ਗੁਰੂ ਤੋਂ

ਹੀ ਸਦਾ ਬਲਿਹਾਰ ਜਾਂਦਾ ਹਾਂ।੧।ਰਹਾਉ।

ਪ੍ਰ: ਫਿਰ ਮੈਨੂੰ ਦਸੋ ਮੈਂ ਕੀ ਕਰਾਂ ?

ਉ: ੬. ਤੂੰ ਗੁਰਮਤ ਧਾਰਨ ਕਰ, ਜਿਸ ਦੇ ਧਾਰਨ ਨਾਲ (ਪਤਿ) ਇੱਜ਼ਤ ਬਣਦੀ ਹੈ, ਉਸ ਨੂੰ ਹੀ ਪਤੀ ਵਲੋਂ ਸ਼ਾਬਾਸ਼ ਮਿਲਦੀ ਹੈ, ਇਸ ਲਈ ਮੈਂ ਤਾਂ ਉਸ ਗੁਰੂ ਦੀ ਮਤ ਨਾਲ ਹੀ ਮਿਲ ਗਈ ਹਾਂ।

੭. ਹੁਣ ਮੇਰੇ ਮਨ ਅੰਦਰ ਇਤਨੀ ਖਿੱਚ ਪੈਦਾ ਹੋ ਗਈ ਹੈ ਕਿ ਮੈਂ ਉਸ ਗੁਰੂ ਦੇ ਦਰਸ਼ਨਾਂ ਤੋਂ ਬਿਨਾਂ ਇਕ ਘੜੀ ਮਾਤਰ ਭੀ ਜਿਉਂਦਾ ਨਹੀਂ ਰਹਿ ਸਕਦਾ ਅਤੇ ਇਉਂ ਹੀ ਜਾਣ ਕਿ ਮੈਂ ਉਸ ਦੇ ਨਾਮ ਤੋਂ ਬਿਨਾਂ ਤਾਂ ਮਰ ਹੀ ਜਾਂਦਾ ਹਾਂ। (ਇਸ ਲਈ ਮੈਂ ਤਾਂ ਹੁਣ ਇਉਂ ਹੀ ਅਰਦਾਸ ਕਰਦਾ ਹਾਂ):

੮. ਕਿ ਮੈਂ ਅੰਨ੍ਹੇ ਨੂੰ ਹੇ ਪ੍ਰਭੂ ! ਤੇਰਾ ਨਾਮ ਕਦੇ ਭੀ ਨਾ ਭੁਲੇ ਅਤੇ ਇਸੇ (ਟੇਕ) ਓਟ ਵਿਚ ਮਨ ਦੀ ਬ੍ਰਿਤੀ ਟਿਕੀ ਰਹੇ, ਤਾਂ ਮੈਂ ਸਰੂਪ ਰੂਪੀ ਘਰ ਵਿਚ ਪੁੱਜਾਂਗੀ ਜਾਂ ਪ੍ਰਲੋਕ-ਘਰ ਵਿਚ ਜਾਵਾਂਗੀ।੨।

ਪ੍ਰ: ਗੁਰੂ ਤਾਂ ਥਾਂ ਥਾਂ ਬੈਠੇ ਹਨ, ਮੈਂ ਕਿਸ ਨੂੰ ਗੁਰੂ ਧਾਰਨ ਕਰਾਂ ?

ਉ: ੯. ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਤੋਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ, ਪਰ ਯਾਦ ਰਹੇ, ਕਿਸੇ ਅੰਧੇ ਅਗਿਆਨੀ ਨੂੰ ਗੁਰੂ ਨਾ ਬਣਾ ਬੈਠਿਓ, ਕਿਉਂਕਿ ਜਿਨ੍ਹਾਂ ਦਾ ਗੁਰੂ ਪਖੰਡੀ ਅਗਿਆਨੀ ਹੋਵੇ, ਉਸ ਦੇ ਚੇਲੇ ਨੂੰ ਸਰੂਪ ਦੀ ਪ੍ਰਾਪਤੀ ਕਦਾਚਿਤ ਨਹੀਂ ਹੋਣੀ।

੧੦. ਸਤਿਗੁਰੂ ਤੋਂ ਬਿਨਾਂ ਨਾਮ ਨਹੀਂ ਮਿਲਦਾ ਅਤੇ ਨਾਮ ਤੋਂ ਸਖਣੇ ਨੂੰ ਇਸ ਮਨੁੱਖ ਜਨਮ ਦਾ (ਸੁਆਉ) ਲਾਭ ਹੀ ਕੀ ਹੈ ? ਭਾਵ ਕੁਝ ਭੀ ਲਾਭ ਨਹੀਂ।

੧੧. ਉਸ ਨੇ ਤਾਂ, ਸਹੀ ਜਾਣੋ ਇਸ ਮਨੁੱਖਾ ਦੇਹੀ ਵਿਚ ਆਉਂਦੇ ਜਾਂਦੇ ਰਹਿ ਕੇ ਪਛੋਤਾਪ ਹੀ ਕਰਨਾ ਹੈ, ਜਿਵੇਂ ਕਿਸੇ ਸੁੰਞੇ ਘਰ ਵਿਚ ਆਇਆਂ ਕਾਂ ਪਛਤਾਉਂਦਾ ਹੀ ਉੱਡ ਜਾਂਦਾ ਹੈ।੩।

ਨਿਗੁਰਿਆਂ ਦੀ ਹਾਲਤ ਦਸ ਕੇ, ਅੱਗੇ ਨਾਮ ਬਿਹੂਣੇ ਦੀ ਦਸ਼ਾ ਦਸਦੇ ਹਨ:

੧੨. ਨਾਮ ਤੋਂ ਬਿਨਾਂ ਇਹ ਦੇਹ ਦੁਖ ਦੇਂਦੀ ਹੈ, ਦੁੱਖਾਂ ਵਿਚ ਇਸ ਦਾ ਅੰਤ ਹੋ ਜਾਂਦਾ ਹੈ, ਜਿਵੇਂ ਕੱਲਰ ਦੀ ਕੰਧ ਨਿਤ ਹੀ ਦੁੱਖ ਦੇਂਦੀ ਹੋਈ ਆਖ਼ਰ ਡਿੱਗ ਪੈਂਦੀ ਹੈ। ਇਸੇ ਤਰ੍ਹਾਂ ਇਹ ਦੇਹ ਖਿਨ ਭੰਗਰ ਹੈ, ਇਸ ਨੂੰ ਨਾਮ ਤੋਂ ਬਿਨਾਂ ਦੁੱਖ ਗ੍ਰਸਦਾ ਰਹਿੰਦਾ ਹੈ।

੧੩. ਯਕੀਨ ਜਾਣੋ ਉਤਨਾ ਚਿਰ ਸਰੂਪ ਨਹੀਂ ਪਾ ਸਕੀਦਾ ਜਿੰਨਾ ਚਿਰ ਚਿਤ ਵਿਚ ਸੱਚ ਨਹੀਂ ਵਸਦਾ।

੧੪. ਜੇ ਕਦੀ ਮਨ ਗੁਰੂ ਦੇ ਸ਼ਬਦ (ਨਾਮ) ਵਿਚ ਰੰਗਿਆ ਜਾਵੇ ਤਾਂ ਫਿਰ ਸਰੂਪ ਨੂੰ ਪਾ ਲਈਦਾ ਹੈ, ਫਿਰ ਨਿਤ ਹੀ 'ਨਿਰਬਾਣ ਪਦ' ਅਚਲ ਪਦ ਵਿਚ ਟਿਕੇ ਰਹੀਦਾ ਹੈ।੪।

'ਨਿਰਬਾਣ ਪਦ' ਬੋਧ ਮਤ ਦਾ ਹੈ, ਉਨ੍ਹਾਂ ਵਿਚ ਜੋ ਇਸ ਦੇ ਭਾਵ ਹਨ ਉਹ ਇਕ 'ਮਹਾਂ ਸੁੰਨਜ' ਅਵਸਥਾ ਦਸਦੇ ਹਨ, ਜਿਥੇ 'ਅਸਤੀ' ਤੇ 'ਨਾਸਤੀ' ਭਾਵ ਹੋਣਾ ਨਾ ਹੋਣਾ ਦੋਵੇਂ ਹੀ ਨਾ ਰਹਿਣ। ਬੁਧ ਜੀ ਨੇ ਕਿਹਾ ਕਿ ਰਾਗ ਦ੍ਵੈਸ਼ ਤੇ ਮੋਹ ਦੇ ਮਿਟ ਜਾਣ ਦਾ ਨਾਮ ਨਿਰਬਾਣ ਹੈ। ਪ੍ਰੰਤੂ ਸਤਿਗੁਰੂ ਜੀ ਬਾਣੀ ਵਿਚ ਇਸ 'ਨਿਰਬਾਣ ਪਦ' ਦਾ ਅਰਥ 'ਮਹਾਂ ਸੁੰਨਜ' ਅਵਸਥਾ ਨਹੀਂ ਹੈ, ਇਸ ਦਾ ਅਰਥ ਹੈ ਦ੍ਵੰਦਾਂ ਤੋਂ ਛੁਟ ਕੇ ਵਾਹਿਗੁਰੂ ਨਾਲ ਅਭੇਦ ਹੋ ਜਾਣਾ।

੧੫. ਮੈਂ ਆਪਣੇ ਗੁਰੂ ਤੋਂ ਪੁੱਛਦਾ ਹਾਂ ਅਤੇ ਗੁਰਾਂ ਤੋਂ ਪੁੱਛੀ ਹੋਈ ਕਾਰ ਕਰਦਾ ਹਾਂ।

੧੬. ਜੇ ਕਦੀ (ਸਬਦਿ) ਵਾਹਿਗੁਰੂ ਦੀ ਸਲਾਹੀ ਉਪਮਾ ਕਰਨੀ ਮਨ ਵਿਚ ਵਸ ਜਾਵੇ ਤਾਂ ਫਿਰ ਹਉਮੈ ਦਾ ਦੁੱਖ ਸੜ ਜਾਵੇਗਾ। (ਫਿਰ)

੧੭. ਗਿਆਨ ਪਦ ਵਿਚ ਮੇਲ ਹੋ ਜਾਵੇਗਾ ਅਤੇ ਸੱਚੇ ਨਾਮ ਜਪਣ ਕਰ ਕੇ ਸੱਚ ਸਰੂਪ ਵਿਚ ਮਿਲ ਜਾਵੇਗਾ।੫।

ਪ੍ਰ: ਗੁਰਮਤ ਵਿਚ ਅਸਲ ਨਿਰਮਲ ਕਿਸ ਨੂੰ ਮੰਨਿਆ ਗਿਆ ਹੈ ?

ਉ:੧੮. ਜਿਨ੍ਹਾਂ ਨੇ ਕਾਮ, ਕ੍ਰੋਧ ਤੇ ਹੰਕਾਰ ਨੂੰ ਤਿਆਗ ਦਿੱਤਾ ਹੈ ਅਤੇ ਜੋ ਸਦਾ ਹੀ ਗੁਰੂ ਦੇ ਸ਼ਬਦ ਵਿਚ ਰਤੇ ਰਹਿੰਦੇ ਹਨ, ਉਹ ਸ਼ੁਧ ਸਰੂਪ ਨਿਰਮਲ ਹਨ।

ਪ੍ਰ: ਉਨ੍ਹਾਂ ਦੀ ਰਹਿਤ ਕੀ ਹੈ ?

ਉ:੧੯. ਉਹ ਬਾਣੀ ਕਰਕੇ ਸਦਾ ਹੀ ਨਾਮ ਨੂੰ ਜਪਦੇ ਹਨ ਅਤੇ ਹਿਰਦੇ ਅੰਦਰ ਉਹ ਸਦਾ ਹੀ ਹਰੀ-ਸਿਮਰਨ ਨੂੰ ਟਿਕਾਈ ਰਖਦੇ ਹਨ।

ਪ੍ਰ: ਉਨ੍ਹਾਂ ਦਾ ਉਪਦੇਸ਼ ਕੀ ਹੈ ?

ਉ:੨੦. ਉਹ ਕਹਿੰਦੇ ਹਨ ਐ ਲੋਕੋ ! ਜੋ ਸਾਰੇ ਜੀਵਾਂ ਦਾ ਆਸਰਾ ਰੂਪ ਪ੍ਰਮੇਸ਼ਰ ਹੈ, ਉਸ ਨੂੰ ਦਸੋ ਮਨੋਂ ਕਿਉਂ ਭੁਲਾਉਣਾ ਚਾਹੀਏ ?।੬।

ਪ੍ਰ: ਉਹ ਕਿਹੜਾ ਬੰਦਾ ਹੈ ਜੋ ਦੂਜੀ ਵਾਰ ਮੁੜ ਮਰਦਾ ਹੀ ਨਹੀਂ ?

ਉ:੨੧. ਹੇ ਭਾਈ ! ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰ ਕੇ ਜੀਵਤ ਭਾਵ ਤੋਂ ਮਰੇ ਹਨ, ਭਾਵ ਜਿਸ ਨੇ ਆਪਣੇ ਆਪ ਨੂੰ ਦੇਹ ਤੋਂ ਅਸੰਗ ਜਾਣ ਲਿਆ ਹੈ, ਉਹ ਸਮਝੋ ਇਕੋ ਵਾਰੀ ਮਰ ਜਾਂਦਾ ਹੈ, ਉਹ ਮੁੜ ਦੂਜੀ ਵਾਰ ਮਰਦਾ ਹੀ ਨਹੀਂ।

੨੨. ਗੁਰੂ ਦੇ ਸ਼ਬਦ ਰਾਹੀਂ ਜੇ ਹਰੀ ਨਾਮ ਵਿਚ ਪਿਆਰ ਲਗ ਜਾਵੇ ਤਾਂ ਵਾਹਿਗੁਰੂ ਨੂੰ ਪਾ ਲਈਦਾ ਹੈ।

੨੩. ਜੋ ਗੁਰੂ ਦੇ ਸ਼ਬਦ ਤੋਂ ਹੀਣਾ ਸੰਸਾਰਕ ਧੰਦਿਆਂ ਵਿਚ ਭੁੱਲਾ ਫਿਰਦਾ ਹੈ ਉਹ ਜਾਣੋਂ ਵਾਰ ਵਾਰ ਜੰਮਦਾ ਮਰਦਾ ਰਹਿੰਦਾ ਹੈ।੭।

ਪ੍ਰ: ਜੋ ਲੋਕ ਆਪਣੇ ਆਪ ਨੂੰ ਵੱਡਾ ਆਪ ਵੀ ਕਹਿੰਦੇ ਹਨ ਅਤੇ ਲੋਕਾਂ ਤੋਂ ਵੀ ਕਹਾਉਂਦੇ ਹਨ, ਕੀ ਉਨ੍ਹਾਂ ਨੂੰ ਵੀ ਕੋਈ ਲਾਭ ਮਿਲੇਗਾ ?

ਉ:੨੪. ਹੇ ਭਾਈ ! ਦੁਨੀਆ ਵਿਚ ਹਰ ਬੰਦਾ ਹੀ ਆਪਣੇ ਆਪ ਦੀ ਸਲਾਹੁਤਾ ਕਰਦਾ ਹੈ ਅਤੇ ਉਹ ਚਾਹੁੰਦਾ ਹੈ ਕਿ ਮੇਰੀ ਵਡਿਆਈ ਵਡਿਆਂ ਤੋਂ ਵੀ ਵੱਡੀ ਹੋਵੇ।

੨੫. ਪਰ, ਯਾਦ ਰੱਖੋ, ਗੁਰੂ ਤੋਂ ਬਿਨਾਂ ਆਪਣਾ ਆਪ ਸਹੀ ਸਰੂਪ ਨਹੀਂ ਪਛਾਣਿਆ ਜਾਂਦਾ। ਆਪਣੇ ਆਪ ਨੂੰ ਵੱਡਾ ਕਹਿਣ

ਸੁਣਨ ਨਾਲ ਜਾਂ ਲੋਕਾਂ ਕੋਲੋਂ ਆਪਣੇ ਆਪ ਨੂੰ ਵੱਡਾ ਕਹਿੰਦਿਆਂ ਸੁਣਦਿਆਂ ਕੋਈ ਲਾਭ ਨਹੀਂ ਹੋਵੇਗਾ।

ਪ੍ਰ: ਕੀ, ਜੋ ਮੈਂ ਮੈਂ ਕਹਿਣ ਵਾਲੇ ਲੋਕ ਹਨ, ਇਹ ਸਭ ਝੂਠੇ ਹਨ ?

ਉ:੨੬. ਸਤਿਗੁਰੂ ਜੀ ਆਖਦੇ ਹਨ ਕਿ ਹੇ ਭਾਈ! ਸੱਚੀ ਗੱਲ ਤਾਂ ਇਹ ਹੈ ਕਿ ਜਦੋਂ ਗੁਰੂ ਦੇ ਸ਼ਬਦ ਦੁਆਰਾ ਹਰੀ ਨੂੰ ਪਛਾਣ ਲਿਆ ਜਾਵੇ, ਤਾਂ ਫਿਰ ਉਹ ਮੁੜ ਹਉਮੈਂ ਦਾ ਵਰਤਾਉ ਕਰੇਗਾ ਹੀ ਨਹੀਂ, ਕਿਉਂਕਿ ਵਾਹਿਗੁਰੂ ਜੀ ਦੀ ਪਛਾਣ ਹੁੰਦੀ ਹੀ ਅੰਦਰੋਂ ਹਉਮੈ ਦੇ ਮਿਟ ਜਾਣ ਨਾਲ ਹੈ।੮।੮।

*ਭਾਵਾਰਥ :* ਇਸ ਸ਼ਬਦ ਵਿਚ ਗੁਰੂ ਦੇ ਉਪਦੇਸ਼ ਦੁਆਰਾ ਨਾਮ ਪ੍ਰਾਪਤ ਕਰਕੇ ਸਿਮਰਨ ਦੀ ਪ੍ਰੇਰਨਾ ਕਰਦੇ ਹਨ। ਨਾਮ ਤੋਂ ਬਿਨਾਂ ਪ੍ਰਮੇਸ਼ਰ ਨਹੀਂ ਮਿਲਦਾ। ਅੱਗੇ ਦਸਦੇ ਹਨ ਕਿ ਗੁਰੂ ਦੇ ਮਿਲਾਪ ਤੋਂ ਬਿਨਾਂ ਨਾਮ ਤੋਂ ਸੱਖਣੇ ਅੰਧ ਵਿਸ਼ਵਾਸੀ ਲੋਕ ਮੌਤ ਅਵਸਥਾ ਵਾਲੇ ਹੀ ਹੋਇਆ ਕਰਦੇ ਹਨ, ਫਿਰ ਕਹਿੰਦੇ ਹਨ ਕਿ ਗੁਰੂ ਅਗਿਆਨਤਾ ਦੇ ਅੰਧੇਰੇ ਵਾਲਾ ਨਹੀਂ ਚਾਹੀਦਾ। ਗੁਰੂ ਸੱਚ ਨੂੰ ਜਾਣਨ ਵਾਲਾ ਲੋੜੀਦਾ ਹੈ। ਜਦੋਂ ਗੁਰੂ ਦੇ ਉਪਦੇਸ਼ ਦੁਆਰਾ ਸਰੂਪ ਦੀ ਲਖਤਾ ਹੋ ਆਉਂਦੀ ਹੈ, ਤਾਂ ਸ਼ਬਦ ਵਿਚ ਰੰਗੇ ਜਾਣ ਦਾ ਸਦਕਾ ਉਸ ਦੀ ਮਿਹਰ ਨਾਲ ਨਿਰਬਾਣ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਦੁਖ ਦਵੰਦ, ਕਲੇਸ਼ ਸਭ ਤੋਂ ਉਪਰ ਹੈ, ਭਾਵ ਉਹ ਵਾਹਿਗੁਰੂ ਵਿਚ ਅਭੇਦ ਹੋ ਜਾਣ ਵਾਲੀ ਪਦਵੀ ਹੈ। ਅੰਤ ਵਿਚ ਕਹਿੰਦੇ ਹਨ ਕਿ ਹਉਮੈ ਗੁਰੂ ਸ਼ਬਦ ਰਾਹੀਂ ਦੂਰ ਹੁੰਦੀ ਹੈ, ਜਦ ਹਉਮੈ ਮਿਟ ਗਈ ਉਹ ਫਿਰ ਕਦੇ ਵੀ ਹਉਮੈ ਦੇ ਵਾਕ ਮੂੰਹੋਂ ਨਹੀਂ ਕਢਦੇ।

### ਸਿਰੀਰਾਗੁ ਮਹਲਾ ੧ ॥

**੧. ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥**
**੨. ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥**
**੩. ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥**
**੪. ਮਨ ਰੇ ਰਾਮ ਜਪਹੁ ਸੁਖੁ ਹੋਇ ॥**
**੫. ਬਿਨੁ ਗੁਰ ਪ੍ਰੇਮੁ ਨ ਪਾਈਐ**
**ਸਬਦਿ ਮਿਲੈ ਰੰਗੁ ਹੋਇ ॥੧॥ਰਹਾਉ॥**
**੬. ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥**
**੭. ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥**
**੮. ਗੁਰਮੁਖਿ ਜਾਣਿ ਸਿਞਾਣੀਐ**
**ਗੁਰਿ ਮੇਲੀ ਗੁਣ ਚਾਰੁ ॥੨॥**
**੯. ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥**
**੧੦. ਮਨੁ ਤਨੁ ਸਾਚਿ ਵਿਗਸਿਆ**
**ਕੀਮਤਿ ਕਹਣੁ ਨ ਜਾਇ ॥**
**੧੧. ਹਰਿ ਵਰੁ ਘਰਿ ਸੋਹਾਗਣੀ**
**ਨਿਰਮਲ ਸਾਚੈ ਨਾਇ ॥੩॥**
**੧੨. ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥**
**੧੩. ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥**
**੧੪. ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥**
**੧੫. ਖਿਨ ਮਹਿ ਉਪਜੈ ਖਿਨਿ ਖਪੈ**
**ਖਿਨੁ ਆਵੈ ਖਿਨੁ ਜਾਇ ॥**
**੧੬. ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥**
**੧੭. ਸਾਹਿਬੁ ਅਤੁਲੁ ਨ ਤੋਲੀਐ**
**ਕਥਨਿ ਨ ਪਾਇਆ ਜਾਇ ॥੫॥**
**੧੮. ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥**
**੧੯. ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥**
**੨੦. ਪੂੰਜੀ ਸਾਚੀ ਗੁਰੁ ਮਿਲੈ**
**ਨਾ ਤਿਸੁ ਤਿਲੁ ਨ ਤਮਾਇ ॥੬॥**
**੨੧. ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ ॥**
**੨੨. ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥**
**੨੩. ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥੭॥**
**੨੪. ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥**
**੨੫. ਕਾਇਆ ਸੋਚ ਨ ਪਾਈਐ**
**ਬਿਨੁ ਹਰਿ ਭਗਤਿ ਪਿਆਰ ॥**
**੨੬. ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥੮॥੯॥**

*ਪਦ ਅਰਥ :* ਧਨ—ਇਸਤਰੀ। ਬਾਦਿ—ਬ੍ਰਿਥਾ, ਨਿਸਫਲ। ਘਣੋ—ਬਹੁਤਾ। ਗੂੜਾ ਹੇਤੁ—ਡੂੰਘਾ ਪਿਆਰ। ਗੁਣ—ਨੇਕੀਆਂ। ਚਾਰੁ—ਅਚਾਰ, ਸੁੰਦਰ, ਚਾਰ ਗੁਣ। ਕਾਮਣੀ—ਇਸਤਰੀ। ਤਾਗੈ—ਧਾਗੇ। ਸੰਤਾਇ—ਸੰਤਾਪ ਦੇਂਦਾ ਹੈ। ਵਜਹੁ—ਦੋਮਾਹਾ, ਵਜੀਫ਼ਾ, ਤਨਖ਼ਾਹ, ਤਲਬ। ਤਮਾਇ—ਇੱਛਾ। ਤਰਾਜੀ—ਤੱਕੜੀ। ਤੋਲੁ—ਵੱਟਾ। ਠਾਕੀ—ਰੋਕ ਦਿੱਤੀ। ਭਾਰ—ਬੋਝੇ, ਪੰਡਾਂ। ਸੋਚ—ਸੌਚ, ਪਵਿੱਤ੍ਰਤਾ, ਜਲ ਮਿੱਟੀ ਆਦਿ ਨਾਲ ਸੁੱਚਮਤਾ ਕਰਨੀ।

*ਅਰਥ :*

ਪ੍ਰ: ਕੀ ਸਾਧਨਾਂ ਰੂਪ ਸ਼ਿੰਗਾਰ ਕਰਨ ਦਾ ਕੋਈ ਭੀ ਲਾਭ ਨਹੀਂ ਹੋਇਆ ਕਰਦਾ ?

ਉ:੧. ਹੇ ਭਾਈ! ਜੇ ਕਿਸੇ ਪਤੀ ਤੋਂ ਬਿਹੂਣੀ ਇਸਤ੍ਰੀ ਨੂੰ ਸ਼ਿੰਗਾਰ ਕਰੀਏ ਤਾਂ ਉਸ ਦਾ ਜੋਬਨ (ਬਾਦਿ) ਬਿਅਰਥ ਜਾਂਦਾ ਹੈ ਅਤੇ ਉਹ ਖੁਆਰ ਹੁੰਦੀ ਹੈ, ਭਾਵ ਪਤੀ ਦੀ ਖ਼ੁਸ਼ੀ ਤੋਂ ਬਿਨਾਂ ਇਸਤ੍ਰੀ ਦਾ ਕੀਤਾ ਹੋਇਆ ਸ਼ਿੰਗਾਰ ਬਿਅਰਥ ਜਾਂਦਾ ਹੈ।

੨. ਕਿਉਂਕਿ ਪਤੀ ਤੋਂ ਬਿਨਾਂ ਸੇਜਾ ਦਾ ਸੁਖ ਨਹੀਂ ਮਾਣੇਗੀ, ਇਸ ਲਈ ਪਤੀ ਤੋਂ ਬਿਨਾਂ ਕੀਤਾ ਸ਼ਿੰਗਾਰ (ਬਾਦਿ) ਬਿਅਰਥ ਜਾਏਗਾ।

੩. ਉਸ ਛੁੱਟੜ ਤੀਵੀਂ ਨੂੰ ਬਹੁਤ ਹੀ ਦੁੱਖ ਹੁੰਦਾ ਹੈ, ਜਿਸ ਦੇ ਘਰ ਵਿਚ ਹੁੰਦਾ ਪਤੀ ਭੀ ਸੇਜਾ 'ਤੇ ਨਹੀਂ ਆਉਂਦਾ।੧। ਇਸੇ ਤਰ੍ਹਾਂ ਜੋ ਜਪ, ਤਪ ਆਦਿ ਕਰਮ ਕਰਨੇ ਹਨ, ਇਹ ਮਾਨੋ ਸ਼ਿੰਗਾਰ ਹਨ, ਉਹ ਬਿਰਥਾ ਹਨ, ਕਿਉਂਕਿ ਜਦ ਤਕ ਅੰਤਹਕਰਨ ਰੂਪ ਸੇਜਾ ਪ੍ਰਮੇਸ਼ਰ-ਪਤੀ ਤੋਂ ਬਿਨਾਂ ਸੱਖਣੀ ਹੈ। ਸੋ ਜਪ, ਤਪ, ਆਦਿ ਕਰਮ ਨਿਸਫਲ ਗਏ, ਉਮਰਾ ਐਵੇਂ

ਹੀ ਬੀਤ ਗਈ, ਤਾਂ ਤੇ ਕਰਮ ਕਰ ਕੇ ਭੀ ਜਨਮ ਤੇ ਸੰਸਾਰ ਦੇ ਦੁੱਖ ਬਣੇ ਰਹੇ।

ਜਦ ਅੱਖ ਖੁਲ੍ਹਦੀ ਹੈ ਕਿ ਪਰਮੇਸ਼ਰ-ਪਤੀ ਤਾਂ ਮੇਰੀ ਅੰਤਹਕਰਨ ਰੂਪ ਸੇਜਾ ਪਰ ਹੀ ਸੀ, ਮੈਂ ਉਸ ਵਿਚ ਧਿਆਨ ਲਾਉਣਾ ਸੀ, ਕਾਸ਼! ਮੈਂ ਉਸ ਦੇ ਅੰਦਰ ਹੁੰਦਿਆਂ ਵੀ ਮਿਲਾਪ ਵਲੋਂ ਖ਼ਾਲੀ ਰਹਿ ਗਈ।

੪. ਇਸ ਲਈ ਹੇ ਪਿਆਰੇ! ਰਾਮ ਨਾਮ ਨੂੰ ਜਪ ਤਾਂ ਤੈਨੂੰ ਆਤਮ ਸੁਖ ਪ੍ਰਾਪਤ ਹੋਵੇਗਾ।

੫. ਪਰ, ਇਹ ਪਤੀ ਮਿਲਾਪ ਵਾਲਾ ਸੁਖ ਜੇ ਨਾਮ ਜਪੇਂਗਾ ਤਦ ਹੀ ਮਿਲ ਸਕਦਾ ਹੈ। ਸੋ, ਗੁਰੂ ਨਾਲ ਪ੍ਰੇਮ ਕੀਤੇ ਬਿਨਾਂ ਨਾਮ ਨਹੀਂ ਪਾ ਸਕੀਦਾ, ਜਦ ਗੁਰਾਂ ਪਾਸੋਂ ਉਪਦੇਸ਼ ਮਿਲੇ ਤਾਂਹੀਓਂ ਆਤਮ-ਅਨੰਦ ਪ੍ਰਾਪਤ ਹੋਵੇਗਾ।੧।ਰਹਾਉ।

ਪ੍ਰ: ਹਰੀ ਪ੍ਰਾਪਤੀ ਦਾ ਸੁਖ ਕਿਸ ਨੇ ਪਾਇਆ ਹੈ?

ਉ: ੬. ਜਿਨ੍ਹਾਂ ਨੇ ਗੁਰੂ ਦੀ ਸੇਵਾ ਤੇ (ਸਹਜਿ) ਸ਼ਾਂਤੀ ਆਦਿ ਗੁਣਾਂ ਦਾ ਸ਼ਿੰਗਾਰ ਕੀਤਾ ਹੈ, ਉਨ੍ਹਾਂ ਨੇ ਹਰੀ-ਪਤੀ ਦੀ ਪ੍ਰਾਪਤੀ ਰੂਪ ਸੁਖ ਪਾਇਆ ਹੈ।

੭. ਜਿਸ ਦਾ ਪਤੀ ਨਾਲ ਗੂੜ੍ਹਾ ਪ੍ਰੇਮ-ਪਿਆਰ ਹੈ, ਉਹ (ਸਚਿ) ਨਿਹਚੇ ਹੀ ਸੇਜਾ ਦਾ ਸੁਖ ਮਾਣੇਗੀ।

੮. ਉਹੀ ਗੁਰਮੁਖ ਜਾਣੀਦੀ ਹੈ, ਉਸ ਨੂੰ ਇਸੇ ਗੁਣ ਦੀ ਸੁੰਦਰਤਾ ਤੋਂ ਪਛਾਣ ਲਈਦਾ ਹੈ। ਉਸ ਨੇ ਗੁਰਾਂ ਦੁਆਰੇ (ਜਾਣਿ) ਗਿਆਨੀ ਹੋ ਕੇ ਪਛਾਣ ਲਿਆ ਹੈ ਅਤੇ ਗੁਰਾਂ ਨੇ ਉਸ ਦੇ ਪਤੀ ਨਾਲ ਮੇਲ ਦਿੱਤਾ।੨।

੯. ਹੇ ਜੀਵ ਰੂਪ (ਕਾਮਣੀ) ਇਸਤ੍ਰੀਏ! ਜੇ ਤੂੰ ਪਤੀ ਦੇ ਰੂਪ 'ਤੇ ਮੋਹੀ ਗਈ ਹੈਂ, ਤਾਂ ਉਸ ਨਾਲ ਪ੍ਰੇਮ ਲਾਉ (ਫਿਰ ਤੂੰ (ਸਚਿ) ਨਿਹਚੇ ਹੀ ਉਸ ਨੂੰ ਮਿਲੇਂਗੀ।

੧੦. ਜਿਸ ਦਾ ਮਨ ਅਤੇ ਤਨ ਸੱਚ ਕਰ ਕੇ ਪ੍ਰਸੰਨ ਹੋ ਰਿਹਾ ਹੈ, ਉਸ ਦਾ ਤਾਂ ਕੁਝ ਮੁੱਲ ਹੀ ਨਹੀਂ ਕਿਹਾ ਜਾ ਸਕਦਾ।

੧੧. ਫਿਰ ਇਹ ਇਸਤ੍ਰੀ ਘਰ ਵਿਚ ਹੀ ਵਰ ਪ੍ਰਾਪਤ ਕਰ ਕੇ ਸਦਾ ਹੀ (ਸੁਹਾਗਣੀ) ਗੁਰਮੁਖ ਰਹੇਗੀ, ਸੱਚੇ ਨਾਮ ਨਾਲ ਲੱਗੀ ਹੋਈ ਸਦਾ ਹੀ ਪਵਿੱਤਰ ਰਹਿੰਦੀ ਹੈ।੩।

੧੨. ਜੇ ਕਦੀ ਮਨ ਵਿਚੋਂ (ਮਨੂਆ) ਸੰਕਲਪ ਵਿਕਲਪ ਮਰ ਜਾਵਨ, ਤਾਂ ਫਿਰ ਉਹ ਇਸਤ੍ਰੀ ਪਤੀ ਦਾ ਅਨੰਦ ਮਾਣੇਗੀ।

੧੩. ਜਿਵੇਂ ਇਕ ਧਾਗੇ ਵਿਚ ਰਲ ਮਿਲ ਕੇ ਮੋਤੀਆਂ ਦਾ ਹਾਰ (ਹੋਵੇ) ਗਲ ਵਿਚ ਜਾ ਪੈਂਦਾ ਹੈ।

ਤਿਵੇਂ ਇਕੋ ਚੇਤਨ ਸਤਾ ਤਾਗਾ ਰੂਪ ਹੋ ਕੇ ਸਭਨਾਂ ਵਿਚ ਰਲੀ ਹੋਈ ਹੈ, ਜਿਨ੍ਹਾਂ ਨੇ ਇਹ ਜਾਣ ਲਿਆ, ਉਹ ਮੋਤੀਆਂ ਦੇ ਹਾਰ ਵਾਂਗ ਪਤੀ ਦੇ (ਗਲਿ) ਅੰਕ (ਸਰੂਪ) ਵਿਚ ਜਾ ਮਿਲੇਗੀ।

੧੪. ਪਰ ਇਹ ਆਤਮਕ ਸੁਖ ਤਾਂ ਹੀ ਪ੍ਰਾਪਤ ਹੁੰਦਾ ਹੈ ਜਦ ਕਿ ਗੁਰਮੁਖ ਸੰਤਾਂ ਦੀ ਸਭਾ ਵਿਚੋਂ ਨਾਮ ਦਾ ਆਸਰਾ ਲਈਏ।੪।

ਪ੍ਰ: ਗਿਆਨ ਪ੍ਰਾਪਤੀ ਤੋਂ ਬਾਅਦ ਜੰਮਣ ਮਰਨ ਦੇ ਦੁਖ ਮਿਟਣ ਨੂੰ ਕਿਤਨਾ ਕੁ ਹੋਰ ਸਮਾਂ ਲਗਦਾ ਹੈ?

ਉ: ੧੫. ਹੇ ਭਾਈ! ਇਉਂ ਸਮਝੋ ਕਿ ਜਿਸ ਖਿਨ ਵਿਚ ਨਾਮ ਦੀ ਪ੍ਰੀਤ ਮਨ ਵਿਚ ਪੈਦਾ ਹੋਵੇਗੀ। ਬਸ, ਉਸੇ ਖਿਨ ਵਿਚ ਹਉਮੈ ਨਾਸ ਹੋ ਜਾਵੇਗੀ, ਹਉਮੈ ਨਾਸ ਹੋਈ ਤਾਂ ਉਸੇ ਖਿਨ ਵਿਚ ਝਟ ਗਿਆਨ ਪ੍ਰਾਪਤ ਹੋ ਆਵੇਗਾ, ਗਿਆਨ ਹੋਣ ਦੀ ਦੇਰ ਹੈ, ਜੰਮਣਾ ਮਰਨਾ ਤਾਂ ਫਿਰ ਉਸੇ ਖਿਨ ਵਿਚ ਹੀ ਮਿਟ ਜਾਂਦਾ ਹੈ।

੧੬. ਪਰ, ਇਹ ਵਿਸ਼ਵਾਸ ਰਖੋ, ਜੋ ਗੁਰੂ ਦੇ ਸ਼ਬਦ ਨੂੰ ਪਛਾਣ ਕੇ ਸਦਾ ਇਕ ਸਾਈਂ ਵਿਚ ਹੀ (ਰਵਿ) ਮਿਲਿਆ ਰਵੇ, ਮੁੜ ਉਸ ਨੂੰ ਕਾਲ ਨਹੀਂ ਸਤਾਉਂਦਾ।

੧੭. ਹੇ ਭਾਈ! ਉਹ ਸਾਹਿਬ ਅਤੁੱਲ ਹੈ, ਉਹ ਕਿਸੇ ਤਰ੍ਹਾਂ ਵੀ ਤੋਲਿਆ ਨਹੀਂ ਜਾਂਦਾ ਅਤੇ ਜ਼ਬਾਨੀ ਜ਼ਬਾਨੀ ਗੱਲਾਂ ਕਥਨ ਕਰਨ ਨਾਲ ਉਸ ਦਾ ਗਿਆਨ ਨਹੀਂ ਪਾਇਆ ਜਾਂਦਾ।੫।

੧੮. ਵੱਡਾ ਵਪਾਰੀ ਸ਼ਾਹੁ ਮਾਲਕ ਪ੍ਰਮੇਸ਼ਰ ਆਪ ਹੈ, ਉਸ ਪਾਸੋਂ ਇਹ ਜੀਵ ਵਣਜਾਰਿਆਂ ਵਾਂਗ ਕਰਮਾਂ ਦਾ ਵਪਾਰ ਕਰਨ ਲਈ ਜਗਤ ਵਿਚ ਆਪਣਾ (ਵਜਹੁ) ਰੁਜੀਨਾ (ਪ੍ਰਾਰਬਧ) ਲਿਖਾ ਕੇ ਆਏ ਹਨ।

੧੯. ਜੋ ਇਸ ਲੋਕ ਵਿਚ ਸੱਚ ਦੀ ਕਾਰ ਕਰਨਗੇ ਉਹਨਾਂ ਨੂੰ (ਰਜਾਇ) ਆਗਿਆਕਾਰ ਮਾਲਕ ਪਾਸੋਂ ਪੂਰਨ ਲਾਭ ਪ੍ਰਾਪਤ ਹੋਵੇਗਾ।

੨੦. ਸਮਝੋ ਕਿ ਉਸ ਦੀ ਸਵਾਸਾਂ ਰੂਪੀ ਪੂੰਜੀ (ਸਾਚੀ) ਸਫਲੀ ਹੋਈ ਹੈ, ਜਿਸ ਨੂੰ ਗੁਰੂ ਮਿਲੇ ਹਨ। ਕਿਉਂਕਿ ਉਸ ਨੂੰ ਇਸ ਲੋਕ ਦੀ ਤ੍ਰਿਸ਼ਨਾ ਨਹੀਂ ਹੈ ਅਤੇ ਪ੍ਰਲੋਕ ਦੇ ਪਦਾਰਥਾਂ ਦੀ (ਤਮਾਇ) ਇੱਛਾ ਤਿਲ ਮਾਤ੍ਰ ਵੀ ਨਹੀਂ ਫੁਰਦੀ।੬।

੨੧. ਸਤਿਗੁਰੂ ਬੁਧੀ ਰੂਪੀ (ਤਰਾਜੀ) ਤੱਕੜੀ ਤੇ ਵਿਵੇਕ ਰੂਪ (ਤੋਲੁ) ਵੱਟੇ ਨਾਲ ਆਪ ਸੱਚ ਨੂੰ ਤੋਲਦੇ ਹਨ ਅਤੇ ਸਿੱਖਾਂ ਤੋਂ ਤੁਲਵਾਂਦੇ ਹਨ, ਭਾਵ ਸੱਚ ਦੀ ਵੀਚਾਰ ਕਰਦੇ ਅਤੇ ਕਰਵਾਂਦੇ ਹਨ।

ਪ੍ਰ: ਗੁਰੂ ਦੇ ਪਿਆਰੇ ਅੰਦਰ ਇੱਛਾ ਕਿਉਂ ਨਹੀਂ ਰਹਿੰਦੀ?

ਉ: ੨੨. ਇਸ ਲਈ ਕਿ ਸਿੱਖ ਦੀ ਬੁਧੀ ਅੰਦਰ ਜੋ (ਮੋਹਣੀ) ਮਾਇਆ ਦੀ ਆਸਾ ਲਗ ਰਹੀ ਸੀ ਗੁਰੂ ਨੇ ਉਸ ਨੂੰ (ਸਚੁ ਬੋਲੁ) ਸੱਚਾ ਉਪਦੇਸ਼ ਕਰਕੇ (ਠਾਕੀ) ਰੋਕ ਦਿੱਤਾ ਹੈ।

੨੩. ਵਾਹਿਗੁਰੂ ਜੇ ਆਪ (ਤੁਲਾਏ) ਵੀਚਾਰ ਕਰਾਏ ਤਾਂ ਇਹ ਜੀਵ ਵੀਚਾਰ ਕਰੇਗਾ, ਕਿਉਂਕਿ ਪੂਰੇ ਵਾਹਿਗੁਰੂ ਦੇ ਮਿਲਣ ਦਾ ਪੂਰਾ ਸਾਧਨ ਹੀ ਵੀਚਾਰ ਹੈ।੭।

੨੪. ਵੀਚਾਰ ਤੋਂ ਬਿਨਾਂ ਕੇਵਲ ਕਥਨੀ ਕੀਤਿਆਂ ਛੁਟਕਾਰਾ ਨਹੀਂ ਹੁੰਦਾ ਅਤੇ ਪੁਸਤਕਾਂ ਦੀਆਂ (ਭਾਰ) ਪੰਡਾਂ ਦੇ ਪੜ੍ਹਿਆਂ ਵੀ ਕੋਈ ਛੁਟਕਾਰਾ ਨਹੀਂ ਹੋ ਸਕਦਾ।

੨੫. ਅਤੇ (ਕਰਮ ਕਾਂਡ ਕਰ ਕੇ) ਦੇਹ ਸ਼ੁੱਧ ਕਰਨ ਨਾਲ ਭੀ ਉਸ ਨੂੰ ਨਹੀਂ ਪਾ ਸਕੀਦਾ, ਇਹ ਯਕੀਨ ਕਰੋ ਕਿ ਪ੍ਰਭੂ ਦੀ ਪ੍ਰੇਮਾ ਭਗਤੀ ਕਰਨ ਤੋਂ ਬਿਨਾਂ ਹਰੀ ਕਿਸੇ ਤਰ੍ਹਾਂ ਭੀ ਨਹੀਂ ਮਿਲਦਾ।

੨੬. ਸਤਿਗੁਰੂ ਜੀ ਆਖਦੇ ਹਨ—ਜੇ ਨਾਮ ਨਾ ਭੁਲੇ ਤਾਂ ਗੁਰੂ ਕ੍ਰਿਪਾ ਕਰ ਕੇ ਕਰਤਾਰ ਨਾਲ ਮੇਲ ਦੇਵੇਗਾ।੮।੯।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਵਾਹਿਗੁਰੂ ਪ੍ਰਾਪਤੀ ਦੀ ਅਕਾਂਖਯਾ ਤੋਂ ਸੱਖਣੇ ਹੋਣ ਕਰ ਕੇ ਬਾਹਰਲੇ ਸਾਧਨਾਂ ਨੂੰ ਨਿਸਫਲ ਦਰਸਾਇਆ ਹੈ। ਜਪ ਤਪ ਕਰਨ ਵਾਲਾ ਤਾਂ ਅਮੀਰਾਂ ਦੇ ਘਰ ਜਨਮ ਜਾਂ ਸਵਰਗਾਂ ਦਾ ਵਾਸੀ ਹੋ ਸਕਦਾ ਹੈ, ਪਰ ਇਹ ਸਾਧਨ ਕਲਿਆਣਕਾਰੀ ਨਹੀਂ। ਮਨ ਦੇ ਸੋਮੇ ਵਿਚੋਂ ਹਰ ਸਮੇਂ ਸੰਕਲਪਾਂ ਵਿਕਲਪਾਂ ਦਾ ਪਾਣੀ ਵਸਦਾ ਰਹਿੰਦਾ ਹੈ। ਇਸੇ ਰੋੜ੍ਹ ਵਿਚ ਸਾਰਾ ਸੰਸਾਰ ਰੁੜ੍ਹਿਆ ਜਾਂਦਾ ਹੈ। ਪਰ, ਜੇ ਕਦੀ ਇਸ ਵਿਚ ਗਿਆਨ ਪੈਦਾ ਹੋ ਜਾਵੇ, ਉਸੇ ਖਿਨ ਅਗਿਆਨ ਦੂਰ ਹੋ ਜਾਂਦਾ ਹੈ। ਇਹ ਸਾਰਾ ਸੰਸਾਰ ਕੀਮਤੀ ਮੋਤੀਆਂ ਵਾਂਗੂੰ ਹੈ, ਪਰ ਇਹ ਖਿਲਰਿਆ ਪਿਆ ਹੈ, ਮੋਤੀ ਕਿਤਨੇ ਭੀ ਸੋਹਣੇ ਤੇ ਕੀਮਤੀ ਹੋਣ, ਜਿੰਨਾਂ ਚਿਰ ਇਸ ਨੂੰ ਕਿਸੇ ਗਹਿਣੇ ਦੇ ਬੰਧਨ ਵਿਚ ਨਾ ਬੱਧਾ ਹੋਵੇ, ਇਕ ਧਾਗੇ ਵਿਚ ਪਰੋ ਕੇ ਨਾ ਪਾਇਆ ਜਾਵੇ, ਉਸ ਨੂੰ ਗਲ ਵਿਚ ਹਾਰ ਦੇ ਰੂਪ ਵਿਚ ਨਹੀਂ ਪਾ ਸਕਦੇ, ਇਸੇ ਤਰ੍ਹਾਂ ਸਾਰੇ ਮਨੁੱਖ ਮੋਤੀ ਹਨ। ਇਨ੍ਹਾਂ ਵਿਚ ਚੇਤਨਤਾ ਦਾ ਇਕ ਧਾਗਾ ਹੈ, ਉਸ ਧਾਗੇ ਦਾ ਪਰੋਤਾ ਹਾਰ ਜੋ ਗਲ ਪਾਉਂਦੇ ਹਨ। ਉਹੋ ਪ੍ਰਭੂ ਦੇ ਸੀਨੇ ਨਾਲ ਲਗਦੇ ਹਨ। ਇਸ ਲਈ ਸਤਿਗੁਰੂ ਜੀ ਹਰ ਪ੍ਰਾਣੀ ਨੂੰ ਇਹੋ ਪ੍ਰੇਰਨਾ ਕਰਦੇ ਹਨ, ਕਿ ਤੁਸੀਂ ਏਕਤਾ ਦਾ ਹਾਰ ਆਪਣੇ ਗਲੇ ਵਿਚ ਪਾਓ, ਪਤੀ-ਪ੍ਰਮੇਸ਼ਰ ਆਪੇ ਹੀ ਆਪਣੇ ਨਾਲ ਮੇਲ ਲਏਗਾ।

**ਸਿਰੀਰਾਗੁ ਮਹਲਾ ੧ ॥**

**੧. ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥**
**੨. ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥**
**੩. ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥**
**੪. ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥**
**੫. ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ਰਹਾਉ॥**
**੬. ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥**
**੭. ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥**
**੮. ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥**
**੯. ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥**
**੧੦. ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥**
**੧੧. ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥**
**੧੨. ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥**
**੧੩. ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥**
**੧੪. ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥**
**੧੫. ਇਕ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥**
**੧੬. ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥**
**੧੭. ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥**
**੧੮. ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥**
**੧੯. ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥**
**੨੦. ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥**
**੨੧. ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥**
**੨੨. ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥**
**੨੩. ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥**
**੨੪. ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥**
**੨੫. ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥**
**੨੬. ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥**

***ਪਦ ਅਰਥ :*** ਰਤਨੁ ਬੀਚਾਰੁ—ਰਤਨ ਰੂਪੀ ਵਿਚਾਰ, ਭਾਵ ਬਹੁਤ ਕੀਮਤੀ। ਸਰਬ ਪਿਆਰੁ—ਸਰਵ ਦਾ ਪਿਆਰ। ਬ੍ਰਹਮਾ—ਬ੍ਰਹਮ ਨੇ ਜੋ ਤ੍ਰੈ ਪਹਿਲੋਂ ਰਚੇ ਉਹ ਸਨ ਬ੍ਰਹਮਾ, ਵਿਸ਼ਨੂੰ, ਸ਼ਿਵ। ਬ੍ਰਹਮਾ ਸ੍ਰਿਸ਼ਟੀ ਰਚਨ ਵਾਲਾ ਮੰਨਿਆ ਗਿਆ ਹੈ। ਨਾਰਦੈ—ਨਾਰਦ ਮੁਨੀ, ਬ੍ਰਹਮਾ ਦਾ ਪੁੱਤਰ, ਜਿਸ ਨੂੰ ਦੇਵ ਰਿਖੀ ਮੰਨਿਆ ਗਿਆ ਹੈ। ਬੇਦ ਬਿਆਸ—ਜਿਸ ਨੇ ਵੇਦ ਸੰਪਾਦਨ ਕੀਤੇ। ਧੁਨਿ—ਲਿਵ, ਅਵਾਜ਼ ਕਰਨੀ, ਗੁਰੂ ਦੀ ਆਵਾਜ਼, ਉਪਦੇਸ਼ ਜੋ ਗੁਰੂ ਆਪਣੀ ਮਨੋਹਰ ਬਾਣੀ ਵਿਚ ਦੇਂਦਾ ਹੈ। ਸਫਲਿਓ ਬਿਰਖੁ ਹਰੀਆਵਲਾ—ਗੁਰੂ। ਲਾਲ—ਪ੍ਰੇਮ। ਜਵੇਹਰ—ਸਾਖਿਆਤਕਾਰ। ਮਾਣਕੀ—ਮੰਨਣਾਦਿ। ਵਖਰੁ—ਸੌਦਾ। ਸੰਚੀਐ—ਇਕੱਠਾ ਕਰੀਏ। ਅਸੁਰ—ਬੁਰਿਆਈਆਂ ਦੇ ਦੈਂਤ। ਸੰਘਾਰੁ—ਨਾਸ ਕਰਨਾ। ਕੰਧੀ—ਕੰਢਾ। ਮਲਾਰੁ—ਮਲਾਹ। ਵੰਝੁ—ਵਾਂਸ। ਜਲਉ—ਸੜ ਜਾਵੇ। ਜਲਾਵਣੀ—ਸੜ ਜਾਣੀ। ਰਸਾਇ—ਰਸ ਨਾਲ। ਅਗਲੋ—ਬਹੁਤੇ। ਕਲਤੁ—ਇਸਤ੍ਰੀ। ਬਾਦਿ—ਬ੍ਰਿਥਾ। ਆਥਿ—ਮਾਇਆ। ਕਾਥਿ—ਕਹੀਏ। ਕਿਰਤਿ—ਕਰਮ।

***ਅਰਥ :***

ਪ੍ਰ: ਆਪ ਕਹਿੰਦੇ ਹੋ ਕਿ ਜਗਤ ਵਿਚ ਅਧੂਰੇ ਗੁਰੂ ਬਹੁਤ ਹਨ, ਪਰ ਜੇ ਪੂਰਾ ਗੁਰੂ ਮਿਲ ਭੀ ਜਾਵੇ ਤਾਂ ਉਸ ਪਾਸੋਂ ਕੀ ਕੁਝ ਪ੍ਰਾਪਤ ਹੁੰਦਾ ਹੈ ?

ਉ:੧. ਹੇ ਭਾਈ! ਜੇ ਪ੍ਰਮੇਸ਼ਰ ਸਰੂਪ ਪੂਰਨ ਗੁਰੂ ਮਿਲ ਜਾਵੇ, ਤਾਂ ਸਹੀ ਜਾਣੋ ਕਿ ਉਸ ਪਾਸੋਂ ਰਤਨ ਰੂਪੀ ਆਤਮਕ ਵਿਚਾਰ ਪਾਈ ਜਾਂਦੀ ਹੈ।

ਪ੍ਰ: ਭੇਟਾ ਕੀ ਦੇਣੀ ਪੈਂਦੀ ਹੈ।

ਉ:੨. ਉਸ ਗੁਰੂ ਨੂੰ ਜੇ ਪਹਿਲੋਂ ਆਪਣਾ ਮਨ ਭੇਟ ਕਰ ਦੇਵੀਏ, ਤਾਂ ਉਸ ਪਾਸੋਂ ਜੋ ਸਾਰਿਆਂ ਵਿਚ ਵਿਆਪਕ ਪ੍ਰਭੂ ਹੈ, ਉਸ ਦਾ ਪਿਆਰ ਪ੍ਰਾਪਤ ਕਰ ਲਈਦਾ ਹੈ।

੩. ਉਸੇ ਪਿਆਰ ਦਾ ਸਦਕਾ ਮੁਕਤੀ ਰੂਪ ਪਦਾਰਥ ਪਾ ਲਈਦਾ ਹੈ, ਇਹ ਯਕੀਨ ਕਰੋ, ਇਹ ਇਕ ਪ੍ਰਭੂ ਦਾ ਹੀ ਪਿਆਰ ਹੈ, ਜੋ ਮੁਕਤ ਹੋਣ ਵਿਚ ਰੁਕਾਵਟ ਪਾਉਣ ਵਾਲੇ ਸਾਰੇ ਹੀ ਔਗੁਣਾਂ ਨੂੰ ਮੇਟਣ ਵਾਲਾ ਹੈ।੧।

ਪ੍ਰ: ਪਰ, ਕੀ ਗਿਆਨ ਕਿਸੇ ਹੋਰ ਪਾਸੋਂ ਹੋ ਹੀ ਨਹੀਂ ਸਕਦਾ ?

ਉ:੪. ਹੇ ਭਾਈਓ! ਇਹ ਇਕ ਸਰਵ ਸਾਂਝਾ ਅਟੱਲ ਫ਼ੈਸਲਾ ਹੈ

ਕਿ ਗੁਰੂ ਤੋਂ ਬਿਨਾਂ ਗਿਆਨ ਪ੍ਰਾਪਤ ਹੋ ਨਹੀਂ ਸਕਦਾ।

੫. ਜੇ ਇਸ ਗੱਲ 'ਤੇ ਸ਼ੱਕ ਹੈ ਤਾਂ ਬੇਸ਼ੱਕ ਜਾ ਕੇ ਕੋਈ ਬ੍ਰਹਮਾ ਨੂੰ, ਨਾਰਦ ਨੂੰ ਤੇ ਬੇਦ ਬਿਆਸ ਨੂੰ ਭੀ ਪੁੱਛ ਵੇਖੋ, ਕਿਉਂਕਿ ਉਹ ਭੀ ਇਹੋ ਦੱਸਣਗੇ ਕਿ ਸਾਨੂੰ ਗਿਆਨ ਦੀ ਪ੍ਰਾਪਤੀ ਗੁਰੂ ਦੁਆਰੇ ਹੀ ਹੋਈ ਹੈ।੧।ਰਹਾਉ।

ਪ੍ਰ: ਮੁਕਤੀ ਲਈ ਆਪ ਦਸਦੇ ਹੋ ਕਿ ਪਹਿਲੋਂ ਗਿਆਨ ਹੋਣਾ ਜ਼ਰੂਰੀ ਹੈ, ਪਰ ਗਿਆਨ ਕਿਸ ਤਰ੍ਹਾਂ ਪ੍ਰਾਪਤ ਹੋਵੇ ?

ਉ: ੬. ਹੇ ਭਾਈ! (ਧੁਨਿ) ਲਿਵ ਨੂੰ ਹੀ ਜਾਣੋ ਧਿਆਨ ਅਤੇ ਲਿਵ ਨੂੰ ਹੀ ਜਾਣੋ ਗਿਆਨ, ਭਾਵ ਧਿਆਨ ਗਿਆਨ ਦਾ ਕਾਰਣ ਅਸੀਂ ਇਕ (ਧੁਨਿ) ਲਿਵ ਨੂੰ ਹੀ ਜਾਣਿਆ ਹੈ, ਇਹ ਲਿਵ ਹੀ ਹੈ ਜੋ ਸਾਥੋਂ ਅਕੱਥ ਦਾ (ਕਹਾਵੈ) ਸਿਮਰਨ ਕਰਵਾ ਰਹੀ ਹੈ। (ਧੁਨਿ) ਜਿਵੇਂ ਕਿ ਮੁਹਾਵਰਾ ਹੈ ਕਿ ਉਹ ਤਾਂ ਆਪਣੀ ਧੁਨਿ ਦਾ ਪੱਕਾ ਹੈ। ਭਾਵ ਧੁਨਿ ਦਾ ਅਰਥ ਲਿਵ ਬਣਦਾ ਹੈ। ਜਾਂ (ਧੁਨਿ) ਅਵਾਜ਼, ਭਾਵ ਬਾਣੀ, ਗੁਰਬਾਣੀ ਦਾ ਉਚਾਰਨ ਹੀ ਗਿਆਨ ਦੇਂਦਾ ਹੈ ਅਤੇ ਧਿਆਨ ਦਾ ਢੰਗ ਦੱਸਦਾ ਹੈ ਅਤੇ ਅਕੱਥ ਨੂੰ ਕਥਨ ਕਰਦਾ ਹੈ।

੭. ਗੁਰੂ ਰੂਪੀ ਦਰਖ਼ਤ, ਗਿਆਨ ਫਲ ਵਾਲਾ ਸ਼ੁਭ ਗੁਣਾਂ ਕਰ ਕੇ ਸਦਾ ਹੀ ਹਰਿਆ ਭਰਿਆ ਹੈ। ਜਿਸ ਤੋਂ ਅਗਿਆਨ-ਸੂਰਜ ਦੀ ਮਮਤਾ ਰੂਪੀ ਧੁੱਪ ਦੂਰ ਕਰਨ ਵਾਸਤੇ ਸ਼ਾਂਤੀ ਰੂਪੀ ਛਾਂ ਬਹੁਤੀ ਫੈਲੀ ਹੋਈ ਹੈ। (ਭਾਵ ਸਰਵ ਸੁਖਾਂ ਦਾ ਗੁਰੂ ਸਫਲ ਦਾਤਾ ਹੈ।)

੮. ਜਾਂ ਇਸ ਤਰ੍ਹਾਂ ਸਮਝੋ ਕਿ ਉਹ ਗੁਰੂ ਇਕ ਬਹੁਤ ਵੱਡਾ ਧਨਾਢ ਦਾਤਾ ਹੈ, ਜਿਸ ਗੁਰੂ ਦੇ ਭੰਡਾਰੇ ਵਿਚ (ਲਾਲ) ਪ੍ਰੇਮ (ਸਰਵਣਾਦਿਕ) ਜਵਾਹਰ ਤੇ (ਗਿਆਨ ਰੂਪੀ) ਮਾਣਕ, ਗੁਰੂ ਦੇ ਭਗਤੀ ਰੂਪੀ ਖ਼ਜ਼ਾਨੇ ਵਿਚ ਭਰੇ ਪਏ (ਸੋਇ) ਸੋਭਾ ਪਾ ਰਹੇ ਹਨ।੨।

ਪ੍ਰ: ਉਸ ਗੁਰੂ ਦੇ ਭੰਡਾਰੇ ਵਿਚੋਂ ਕੀ ਕੁਝ ਲੱਭਦਾ ਹੈ ?

ਉ: ੯. ਹੇ ਭਾਈ! ਉਸ ਗੁਰੂ ਦੇ ਭਰੇ ਭੰਡਾਰੇ ਵਿਚੋਂ ਪਵਿੱਤਰ ਨਾਮ ਦਾ ਪਿਆਰ ਪਾਈਦਾ ਹੈ।

ਉ:੧੦. ਉਸ ਦੀ ਪੂਰਨ ਮੇਹਰ ਦਾ ਸਦਕਾ ਨਾਮ-ਧਨ ਰੂਪੀ ਸੱਚਾ ਤੇ ਅਪਾਰ ਵੱਖਰ ਇਕੱਠਾ ਕਰੀਦਾ ਹੈ।

੧੧. ਫਿਰ, ਉਹ ਗੁਰੂ ਇਤਨੀ ਸਮਰਥਾ ਵਾਲਾ ਹੈ ਕਿ ਸਾਰੇ ਦੁੱਖ ਮੇਟ ਕੇ ਸਰਵ ਸੁੱਖਾਂ ਦੀ ਦਾਤ ਬਖ਼ਸ਼ਦਾ ਹੈ ਅਤੇ ਕਾਮਾਦਿਕ (ਅਸੁਰ) ਦੈਂਤਾਂ ਦਾ ਸੰਘਾਰਕ ਹੈ।੩।

ਪ੍ਰ: ਕਿਆ ਸਤਿਗੁਰੂ ਤੇ ਉਸ ਦੇ ਨਾਮ ਤੋਂ ਬਿਨਾਂ ਹੋਰ ਕੋਈ ਭੀ ਸਾਧਨ ਨਹੀਂ ?

ਉ:੧੨. ਹੇ ਭਾਈ! ਸਾਧਨ ਤਾਂ ਹਨ, ਪਰ ਬਲਵਾਨ ਸਾਧਨ ਕੋਈ ਭੀ ਨਹੀਂ ਹੈ, ਕਿਉਂਕਿ ਇਹ ਭੈ ਦਾਇਕ ਡਰਾਉਣਾ ਸੰਸਾਰ-ਸਾਗਰ ਹੈ, ਇਸ ਤੋਂ ਤਰਨਾ ਬੜਾ ਹੀ (ਬਿਖਮ) ਔਖਾ ਹੈ। ਕਿਉਂਕਿ ਇਸ ਦੀ ਨ ਉਰਾਰ ਦੀ ਕੰਧੀ ਤੇ ਨਾ ਹੀ ਪਾਰ ਦਾ ਕੰਢਾ ਦਿਸਦਾ ਹੈ।

੧੩. ਇਸ ਅਗਿਆਨੀ ਜੀਵ ਪਾਸ ਨਾ ਤਾਂ ਸਿਖਿਆ ਰੂਪ ਬੇੜੀ ਹੈ, ਨਾ ਪ੍ਰੇਮ ਰੂਪੀ ਤੁਲਹਾ ਅਤੇ ਨ ਉਪਦੇਸ਼ ਰੂਪ (ਵੰਝੁ) ਵਾਂਸ ਹੈ, ਨਾ ਹੀ ਗੁਰੂ ਮਲਾਹ ਰਖਵਾਲਾ ਹੈ।

੧੪. ਸੋ, ਇਸ ਡਰਾਉਣੇ ਸੰਸਾਰ ਤੋਂ ਪਾਰ ਕਰਨ ਵਾਲਾ ਵੱਡਾ ਜਹਾਜ਼ ਸਤਿਗੁਰੂ ਹੀ ਹੈ, ਉਹ ਕ੍ਰਿਪਾ ਦ੍ਰਿਸ਼ਟੀ ਕਰ ਕੇ ਪਾਰ ਲੰਘਾਏਗਾ।੪।

ਪ੍ਰ: ਗੁਰੂ ਪਾਰ ਕਿਸ ਤਰ੍ਹਾਂ ਕਰਦਾ ਹੈ ?

ਉ:੧੫. ਉਹ ਮੇਹਰ ਦੀ ਨਜ਼ਰ ਕਰ ਕੇ ਨਾਮ ਬਖ਼ਸ਼ਦਾ ਹੈ, ਫਿਰ ਨਾਮ ਨੂੰ ਅੰਤਰ ਆਤਮੇ ਅਜਿਹਾ ਦ੍ਰਿੜ੍ਹ ਕਰਵਾਉਂਦਾ ਹੈ ਕਿ ਜੇ ਕਦੀ ਨਾਮ ਪਿਆਰਾ ਇਕ ਤਿਲ ਮਾਤ੍ਰ ਭੀ ਭੁੱਲ ਜਾਵੇ ਤਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਬਹੁਤ ਹੀ ਵੱਡੇ ਦੁਖੀ (ਰੋਗੀ) ਹੋ ਗਏ ਅਤੇ ਸਾਰੇ ਦੂਰ ਚਲੇ ਗਏ ਹਨ।

੧੬. ਉਸ ਵੇਲੇ ਸਾਡਾ ਜੀ ਇਤਨਾ ਕਾਲ੍ਹਾ ਪਿਆ ਆਖਦਾ ਹੈ ਕਿ ਜਿਸ ਮੇਰੀ ਜ਼ਬਾਨ ਨੂੰ ਨਾਮ ਜਪਦੀ ਨੂੰ ਸੁਆਦ ਨਹੀਂ ਆਇਆ ਇਸ ਨੂੰ ਤਾਂ (ਜਲਉ) ਅੱਗ ਵਿਚ ਪਾ ਕੇ ਸਾੜ ਦੇਵੋਂ। ਭਾਵ ਉਹ ਜ਼ਬਾਨ ਸੜ ਹੀ ਜਾਵੇ।

੧੭. ਜਦੋਂ ਸਰੀਰ ਨਾਸ ਹੋ ਗਿਆ ਜਮਾਂ ਨੇ ਆ ਪਕੜਿਆ ਤਾਂ ਫਿਰ (ਅਗਲੋ) ਬਹੁਤ ਦੁਖ ਭੋਗਣ ਵੇਲੇ ਪਛੋਤਾਪ ਕਰਨਾ ਪਿਆ।੫।

੧੮. ਕਈ ਰੱਬ ਤੋਂ ਭੁਲੇ ਹੋਏ, ਮੇਰੀ ਦੇਹ, ਮੇਰੀ ਬਿਭੂਤੀ ਕਰਦੇ ਕਰਦੇ ਚਲੇ ਗਏ, ਭਾਵ ਮਰ ਗਏ, ਅੰਤ ਸਮੇਂ ਉਨ੍ਹਾਂ ਦਾ ਤਨ ਅਤੇ ਧਨ ਤੇ (ਕਲਤੁ) ਇਸਤ੍ਰੀ ਇਨ੍ਹਾਂ ਵਿਚੋਂ ਪ੍ਰਲੋਕ ਵਿਚ ਕੋਈ ਭੀ ਨਾਲ ਨਾ ਗਿਆ।

੧੯. ਇਸ ਲਈ ਹੇ ਭਾਈ! ਵਾਹਿਗੁਰੂ ਦੇ ਨਾਮ ਤੋਂ ਬਿਨਾਂ ਧਨ ਬਿਭੂਤੀ (ਬਾਦਿ) ਬੇ-ਅਰਥ ਹੈ।

ਪ੍ਰ: ਇਹ ਭੁੱਲ ਕਿਉਂ ਗਿਆ ?

ਉ: ਇਸ ਲਈ ਕਿ (ਆਥਿ) ਮਾਇਆ ਵਿਚ ਲਗ ਕੇ ਪ੍ਰਮੇਸ਼ਰ ਦਾ ਮਾਰਗ ਭੁਲਾ ਬੈਠਾ।

ਪ੍ਰ: ਰੱਬੀ ਮਾਰਗ ਦੀ ਸੂਝ ਲਈ ਕੀ ਕਰਨਾ ਲੋੜੀਦਾ ਹੈ ?

ਉ:੨੦. ਹੇ ਭਾਈ! ਗੁਰਮੁਖ ਹੋ ਕੇ ਸੱਚੇ ਸਾਹਿਬ ਦੀ ਅਕੱਥ ਕਥਾ ਨੂੰ (ਸੇਵਨਾ) ਚੇਤੇ ਕਰਨਾ ਚਾਹੀਦਾ ਹੈ, ਜਿਸ ਰਾਹੀਂ ਰੱਬੀ ਮਾਰਗ ਦੀ ਸੋਝੀ ਪੈਂਦੀ ਹੈ।੬।

੨੧. ਨਹੀਂ ਤਾਂ ਫਿਰ ਜਨਮ ਮਰਨ ਵਿਚ ਭਵਾਏ ਜਾਈਦਾ ਹੈ, ਕਿਉਂਕਿ ਪਿਛਲੀ ਪਈ ਹੋਈ ਕ੍ਰਿਤ ਅਨੁਸਾਰ ਜੀਵ ਮੁੜ ਮੁੜ ਉਹੀ ਕਰਮ ਕਮਾਉਂਦਾ ਹੈ।

ਪ੍ਰ:੨੨. ਪਿਛਲੇ ਜਨਮ ਦਾ ਲਿਖਿਆ ਕਰਮਾਂ ਦਾ ਫਲ (ਫਲ ਕਰਮਾਂ ਦਾ ਲੇਖ) ਜੋ ਜੀਵ ਦੇ ਮੱਥੇ ਪਰ ਵਾਹਿਗੁਰੂ ਨੇ ਲਿਖਿਆ ਹੈ, ਉਹ ਕਿਵੇਂ ਮਿਟੇਗਾ ?

ਉ:੨੩. ਹੇ ਭਾਈ! ਹਰੀ ਦੇ ਨਾਮ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ, ਪਰ ਜੇ ਗੁਰਮਤ ਮਨ ਵਿਚ ਮਿਲ ਜਾਵੇ ਤਾਂ ਵਾਹਿਗੁਰੂ ਆਪਣੇ ਨਾਲ ਮੇਲ ਲੈਂਦਾ ਹੈ। ਅਰਥਾਤ ਗੁਰ ਸਿਖਿਆ ਦੁਆਰੇ ਨਾਮ ਜਪਣ ਵਾਲੇ ਜੀਵ ਨੂੰ ਵਾਹਿਗੁਰੂ ਆਪਣੇ ਵਿਚ ਅਭੇਦ ਕਰ ਲੈਂਦਾ ਹੈ; ਬਸ, ਇਸ ਤਰ੍ਹਾਂ ਕਰਮਾਂ ਦਾ ਲੇਖ ਮਿਟ ਸਕਦਾ ਹੈ।੭।

੨੪. ਇਉਂ ਅਰਦਾਸ ਕਰਦੇ ਰਹੀਏ, ਕਿ ਜਿਸ ਦਾ ਦਿੱਤਾ ਹੋਇਆ ਜੀਊਣਾ ਤੇ ਪ੍ਰਾਣ ਹਨ, ਉਸ ਤੋਂ ਬਿਨਾਂ ਮੇਰਾ ਹੋਰ ਕੋਈ

ਵੀ ਰਾਖਾ ਨਹੀਂ।

ਪ੍ਰ: ਉਸ ਗੁਣੀ ਨਿਧਾਨ ਵਾਹਿਗੁਰੂ ਨੂੰ ਪ੍ਰਾਪਤ ਕਰਨ ਦਾ ਕੋਈ ਸੁਖੈਨ ਸਾਧਨ ਦੱਸੋ ?

ਉ:੨੫. ਹੇ ਭਾਈ ਅੰਦਰੋਂ ਹਉਮੈ ਸੜ ਜਾਵੇ, ਮਮਤਾ ਵੀ ਸੜ ਜਾਵੇ ਅਤੇ ਲੋਭ ਤੇ ਅਭਿਮਾਨ ਵੀ ਸੜ-ਬਲ ਜਾਵੇ।

੨੬. ਸਤਿਗੁਰੂ ਜੀ ਆਖਦੇ ਹਨ, ਫੇਰ ਸਦਾ ਹੀ ਗੁਰੂ ਦੇ ਸ਼ਬਦ ਨੂੰ ਵਿਚਾਰਦੇ ਰਹੀਏ, ਤਾਂ ਇਸ ਤਰ੍ਹਾਂ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਪਾਇਆ ਜਾ ਸਕਦਾ ਹੈ।੮।੧੦।

***ਭਾਵਾਰਥ :*** ਬ੍ਰਹਮਾ ਦੀ ਪੁਰਾਣਕ ਜੀਵਨੀ ਬੜੀ ਵਿਸਥਾਰ ਵਾਲੀ ਭੀ ਹੈ ਅਤੇ ਅਣ-ਸੰਬੰਧਤ ਭੀ ਹੈ। ਇਹ ਸਭ ਜੀਵਾਂ ਦਾ ਪਿਤਾ ਮੰਨਿਆ ਗਿਆ ਹੈ। ਜਦੋਂ ਬ੍ਰਹਮਾ ਸ੍ਰਿਸ਼ਟੀ ਪੈਦਾ ਕਰਦਾ ਹੈ ਤਾਂ ਇਹ ਸ੍ਰਿਸ਼ਟੀ ਕੇਵਲ ਇਕ ਦਿਨ ਤਕ ਹੀ ਰਹਿੰਦੀ ਹੈ। ਇਸ ਦਾ ਇਕ ਦਿਨ ੨੧,੬੦,੦੦੦,੦੦੦ ਸਾਲਾਂ ਦੇ ਬਰਾਬਰ ਹੈ। ਇਸ ਤੋਂ ਪਿਛੋਂ ਸਾਰੀਆਂ ਸੰਸਾਰ ਦੀਆਂ ਚੀਜ਼ਾਂ ਸੜ ਜਾਂਦੀਆਂ ਹਨ। ਕੇਵਲ ਰਿਖੀ, ਦੇਵਤੇ ਅਤੇ ਸ੍ਰਿਸ਼ਟੀ ਤੇ ਬੀਜ ਹੀ ਜੀਉਂਦੇ ਰਹਿੰਦੇ ਹਨ। ਜਦੋਂ ਬ੍ਰਹਮਾ ਜਾਗਦਾ ਹੈ ਤਾਂ ਉਹ ਫਿਰ ਸ੍ਰਿਸ਼ਟੀ ਪੈਦਾ ਕਰ ਲੈਂਦਾ ਹੈ। ਇਹ ਰੋਜ਼ ਜਾਗਣਾ ਅਤੇ ਸੌਣਾ ਉਤਨਾ ਚਿਰ ਲਗਾਤਾਰ ਚਲਦਾ ਰਹਿੰਦਾ ਹੈ, ਜਿਤਨਾ ਚਿਰ ਬ੍ਰਹਮਾ ਦੀ ਉਮਰ ਸੌ ਸਾਲ ਦੀ ਨਾ ਹੋ ਜਾਵੇ। ਜਦੋਂ ਸੌ ਸਾਲ ਹੋ ਜਾਂਦੇ ਹਨ ਤਾਂ ਉਹ ਅਤੇ ਉਸ ਦੇ ਸਾਥੀ ਰਿਖੀ ਅਤੇ ਦੇਵਤੇ ਆਦਿ ਭੀ ਖ਼ਤਮ ਹੋ ਜਾਂਦੇ ਹਨ। ਇਸ ਸਮੇਂ ਨੂੰ ੧੫ ਅੰਗ ਲਿਖ ਕੇ ਗਿਣਿਆ ਜਾ ਸਕਦਾ ਹੈ।

ਬ੍ਰਹਮਾ ਦਾ ਰੰਗ ਲਾਲ ਹੈ। ਇਸ ਦੇ ਚਾਰ ਸਿਰ ਹਨ। ਬ੍ਰਹਮਾ ਦਾ ਨਾਮ ਵੇਦਾਂ ਜਾਂ ਬ੍ਰਾਹਮਣ ਗ੍ਰੰਥਾਂ ਵਿਚ ਨਹੀਂ ਮਿਲਦਾ। ਕਹਿੰਦੇ ਹਨ, ਪਹਿਲਾਂ ਪਾਣੀ ਹੀ ਪਾਣੀ ਸੀ ਅਤੇ ਫਿਰ ਉਸ ਵਿਚੋਂ ਬ੍ਰਹਮਾ ਪੈਦਾ ਹੋਇਆ। ਕਿਤੇ ਇਸ ਨੂੰ ਵਿਸ਼ਨੂੰ ਦੀ ਨਾਭੀ ਤੋਂ ਪੈਦਾ ਹੋਇਆ ਲਿਖਿਆ ਹੈ। ਕਈ ਇਸ ਨੂੰ ਵੇਦਾਂ ਦਾ ਰਚੇਤਾ ਭੀ ਮੰਨਦੇ ਹਨ ਅਤੇ ਕਈ ਮੰਨਦੇ ਹਨ ਕਿ ਇਹ ਵੇਦਾਂ ਦਾ ਸੰਪਾਦਿਕ ਹੈ। ਇਹ (ਨਾਰਦ) ਇਕ ਰਿਖੀ ਜਿਸ ਦੇ ਨਾਮ ਨਾਲ ਕੁਝ ਰਿਗਵੇਦ ਦੀਆਂ ਰਿਚਾਂ ਭੀ ਸੰਬੰਧਤ ਹਨ। ਕਈ ਇਸ ਨੂੰ ਬ੍ਰਹਮਾ ਦਾ ਮਾਨਸਕ ਪੁੱਤਰ ਮੰਨਦੇ ਹਨ ਅਤੇ ਇਹ ਭੀ ਮੰਨਦੇ ਹਨ ਕਿ ਬ੍ਰਹਮਾ ਦੇ ਆਖੇ ਨਾ ਲੱਗਣ ਕਰ ਕੇ ਇਸ ਨੂੰ ਸਰਾਪ ਦਿੱਤਾ ਕਿ ਤੂੰ ਕਦੇ ਭੀ ਟਿਕ ਕੇ ਨਹੀਂ ਬੈਠ ਸਕੇਂਗਾ। ਕਹਿੰਦੇ ਹਨ, ਇਹ ਦੂਤ ਹੈ, ਧਰਤੀ ਦੇ ਸੁਨੇਹੇ ਸੁਰਗ ਵਿਚ ਅਤੇ ਸੁਰਗ ਦੇ ਸੁਨੇਹੇ ਧਰਤੀ ਉਪਰ ਇਹੋ ਹੀ ਲਿਆਉਂਦਾ ਹੈ।

ਵੀਣਾ ਸਾਜ਼ ਦੀ ਕਾਢ ਨਾਰਦ ਨੇ ਕੱਢੀ ਸੀ। ਬ੍ਰਹਮਾ ਨੇ ਨਾਰਦ ਨੂੰ ਕਿਹਾ ਕਿ ਤੂੰ ਵਿਆਹ ਕਰਵਾ ਲੈ। ਇਸ ਨੇ ਨਾਂਹ ਕਰ ਦਿੱਤੀ ਤਾਂ ਬ੍ਰਹਮਾ ਨੇ ਸਰਾਪ ਦਿੱਤਾ ਕਿ ਤੂੰ ਇਸਤ੍ਰੀਆਂ ਮਗਰ ਨੱਠਾ ਫਿਰਿਆ ਕਰੇਂਗਾ।

ਨਾਰਦ ਧਰਮ ਸ਼ਾਸਤ੍ਰਾਂ ਦੇ ਲੇਖਕਾਂ ਵਿਚੋਂ ਇਕ ਸੀ।

ਇਨ੍ਹਾਂ ਦੀਆਂ ਪੁਸਤਕਾਂ ਦੇ ਨਾਮ ਹਨ ਨਾਰਦੀਯ ਧਰਮ ਸ਼ਾਸਤਰ, ਨਾਰਦ ਪੰਚ ਰਾਤ੍ਰ, ਨਾਰਦ ਪੁਰਾਣ।

**ਵੇਦ ਬਿਆਸ :** ਵੇਦ ਬਿਆਸ ਇਕ ਨਹੀਂ, ਕਈ ਹੋਏ ਹਨ। ਇਹ ਵੇਦਾਂਤ ਦਰਸ਼ਨ ਦਾ ਕਰਤਾ ਮੰਨਿਆ ਗਿਆ ਹੈ। ਇਨ੍ਹਾਂ ਤਿੰਨਾਂ ਦਾ ਹਵਾਲਾ ਦੇ ਕੇ ਦੱਸਿਆ ਗਿਆ ਹੈ ਕਿ ਨਾਮ ਸਿਮਰਨ ਦੀ ਸਿਫ਼ਤ ਸਾਰੇ ਕਰਦੇ ਹਨ ਅਤੇ ਸਾਰੇ ਹੀ ਇਸ ਨੂੰ ਸਭ ਤੋਂ ਚੰਗਾ ਕਰਮ ਦੱਸਦੇ ਹਨ।

ਇਸ ਸ਼ਬਦ ਵਿਚ ਸਤਿਗੁਰੂ ਜੀ ਇਹ ਇਸ਼ਾਰਾ ਕਰਦੇ ਹਨ, ਕਿ ਉਸ ਪ੍ਰਭੂ ਦਾ ਇਕ ਪਿਆਰ ਹੀ ਹੈ ਜੋ ਔਗਣਾਂ ਨੂੰ ਮੇਟ ਕੇ ਗੁਰੂ ਦੁਆਰਾ ਪ੍ਰਮੇਸ਼ਰ ਦੀ ਪ੍ਰਾਪਤੀ ਕਰਵਾਉਣ ਦਾ ਸਰਵੋਤਮ ਸਾਧਨ ਹੈ।

ਪੂਰੇ ਗੁਰੂ ਦੁਆਰੇ ਰਤਨ ਸਰੀਖਾ ਉੱਤਮ ਵਿਚਾਰ ਮਿਲਦਾ ਹੈ, ਪਰ ਇਸ ਦੀ ਪ੍ਰਾਪਤੀ ਲਈ, ਗੁਰੂ ਅੱਗੇ ਪਹਿਲੋਂ ਆਪਣਾ ਮਨ ਭੇਟਾ ਰੱਖਣਾ ਪੈਂਦਾ ਹੈ, ਇਸ 'ਤੇ ਪ੍ਰਸੰਨ ਹੋ ਗੁਰੂ ਸਿੱਖ ਨੂੰ ਸਰਵ ਵਿਆਪੀ ਪ੍ਰਮੇਸ਼ਰ ਦਾ ਪਿਆਰ ਬਖ਼ਸ਼ਦੇ ਹਨ। ਉਹ ਪਿਆਰ ਹੀ ਸਾਰੇ ਔਗਣਾਂ ਨੂੰ ਮਿਟਾ ਕੇ ਮੁਕਤ ਪਦਾਰਥ ਦੀ ਦਾਤ ਦੇਂਦਾ ਹੈ।

ਬ੍ਰਹਮਾ, ਨਾਰਦ, ਵੇਦ ਬਿਆਸ ਆਦਿ ਰਿਖੀਆਂ ਦੀਆਂ ਕਥਾਵਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਗੁਰੂ ਤੋਂ ਬਿਨਾਂ ਗਿਆਨ ਇਨ੍ਹਾਂ ਨੂੰ ਵੀ ਪ੍ਰਾਪਤ ਨਹੀਂ ਹੋ ਸਕਿਆ। ਅੱਗੇ ਇਕ ਬ੍ਰਿਛ ਦਾ ਬੜਾ ਸੁੰਦਰ ਅਲੰਕਾਰ ਅੰਕਤ ਕਰਦੇ ਹਨ ਕਿ ਗੁਰੂ ਗਿਆਨ ਫਲ ਦੇਣ ਵਾਲਾ ਇਕ ਸੁੰਦਰ ਬ੍ਰਿਛ ਹੈ। ਗੁਰੂ ਵਿਚਲੇ ਗੁਣ ਇਹ ਹਰਿਆਵਲਤਾ ਹੈ। ਸ਼ਾਂਤ ਗੰਭੀਰਤਾ ਗੁਰੂ ਦੀ ਠੰਡੀ ਛਾਂ ਹੈ। ਫਿਰ ਅੱਗੇ ਦਸ ਰਹੇ ਹਨ, ਕਿ ਸੰਸਾਰ-ਸਾਗਰ ਬੜਾ ਹੀ ਭਿਆਨਕ ਹੈ, ਜਿਸ ਦੇ ਉਰਵਾਰ ਪਾਰ ਦੇ ਕੰਢੇ ਦਾ ਕੋਈ ਪਤਾ ਹੀ ਨਹੀਂ, ਪਰ ਵਿਚਾਰੇ ਇਸ ਜੀਵ ਕੋਲ ਨ ਵੈਰਾਗ ਵੰਞ ਹੈ, ਨਾ ਟਿਕਾਉ ਦਾ ਤੁਲਾ ਹੈ, ਨ ਗੁਰੂ ਮਲਾਹ ਹੈ। ਇਕ ਗੁਰੂ ਕੋਲ ਹੀ ਨਾਮ-ਸਿਮਰਨ ਦਾ ਜਹਾਜ਼ ਹੈ ਅਤੇ ਗੁਰੂ ਹੀ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਜੀਵ ਨੂੰ ਇਸ ਸਾਗਰ ਤੋਂ ਪ੍ਰਾਰ਼ ਲੰਘਾ ਸਕਦਾ ਹੈ।

ਦੋ ਹੀ ਰਾਹ ਹਨ, ਇਕ ਮਾਇਆ ਵਲ ਜਾਂਦਾ ਹੈ ਅਤੇ ਦੂਜਾ ਰੱਬ ਵਾਲੇ ਪਾਸੇ ਜਾਂਦਾ ਹੈ। ਮਾਇਆ ਵਾਲਾ ਪਾਸਾ ਗੁੰਮਰਾਹੀ ਹੈ, ਇਹ ਮਾਰਗ ਭੁਲ ਭੁਲਈਆਂ ਦਾ ਹੈ। ਇਸ ਰਾਹ ਦੇ ਸਾਰੇ ਸਾਥੀ ਠੱਗ ਅਤੇ ਲਾਲਚੀ ਹੁੰਦੇ ਹਨ, ਜਿਤਨਾ ਚਿਰ ਕੁਝ ਦੇਂਦੇ ਰਹੋ ਨਾਲ ਚਲੀ ਚਲਦੇ ਹਨ, ਬਸ, ਜਿਉਂ ਹੀ ਦੇਣਾ ਬੰਦ ਕਰ ਦਿਓ, ਉਸੇ ਵੇਲੇ ਵੈਰੀ ਬਣ ਜਾਂਦੇ ਹਨ। ਜੇ ਕਦੀ ਕੋਈ ਮੁਸੀਬਤ ਆ ਜਾਵੇ ਤਾਂ ਉਨ੍ਹਾਂ ਵਿਚੋਂ ਕੋਈ ਇਕ ਭੀ ਸਾਥ ਨਹੀਂ ਦੇਂਦਾ। ਇਸ ਲਈ ਅੰਤ ਵਿਚ ਫ਼ੁਰਮਾਨ ਕਰਦੇ ਹਨ, ਕਿ ਗੁਰੂ ਦੇ ਭੰਡਾਰੇ ਤੋਂ ਹੀ ਨਾਮ ਦਾ ਨਿਰਮਲ ਪਿਆਰ ਮਿਲਦਾ ਹੈ, ਜਿਸ ਤੋਂ ਸੱਚਾ ਵੱਖਰ ਕੱਠਾ ਹੁੰਦਾ ਹੈ। ਉਹ ਸਤਿਗੁਰੂ ਜੀ ਹਨ ਜੋ ਵਿਕਾਰਾਂ ਵਿਘਨਾਂ ਰੂਪ ਦੈਂਤਾਂ ਦਾ ਨਾਸ ਕਰਨ ਵਾਲੇ ਅਤੇ ਸਾਰੇ ਦੁੱਖਾਂ ਨੂੰ ਮੇਟ ਕੇ ਸੁਖਾਂ ਦੇ ਭੰਡਾਰ ਬਖ਼ਸ਼ਣ ਵਾਲੇ ਹਨ।

**ਸਿਰੀਰਾਗੁ ਮਹਲਾ ੧ ॥**

**੧. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ**
**ਜੈਸੀ ਜਲ ਕਮਲੇਹਿ ॥**
**੨. ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥**
**੩. ਜਲ ਮਹਿ ਜੀਅ ਉਪਾਇ ਕੈ**
**ਬਿਨੁ ਜਲ ਮਰਣੁ ਤਿਨੇਹਿ ॥੧॥**

੪. ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
੫. ਗੁਰਮੁਖਿ ਅੰਤਰਿ ਰਵਿ ਰਹਿਆ
ਬਖਸੇ ਭਗਤਿ ਭੰਡਾਰ ॥੧॥ਰਹਾਉ॥
੬. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਮਛੁਲੀ ਨੀਰ ॥
੭. ਜਿਉ ਅਧਿਕਉ ਤਿਉ ਸੁਖੁ ਘਣੋ
ਮਨਿ ਤਨਿ ਸਾਂਤਿ ਸਰੀਰ ॥
੮. ਬਿਨੁ ਜਲ ਘੜੀ ਨ ਜੀਵਈ
ਪ੍ਰਭੁ ਜਾਣੈ ਅਭ ਪੀਰ ॥੨॥
੯. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਚਾਤ੍ਰਿਕ ਮੇਹ ॥
੧੦. ਸਰ ਭਰਿ ਥਲ ਹਰੀਆਵਲੇ
ਇਕ ਬੂੰਦ ਨ ਪਵਈ ਕੇਹ ॥
੧੧. ਕਰਮਿ ਮਿਲੈ ਸੋ ਪਾਈਐ
ਕਿਰਤੁ ਪਇਆ ਸਿਰਿ ਦੇਹ ॥੩॥
੧੨. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਜਲ ਦੁਧ ਹੋਇ ॥
੧੩. ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥
੧੪. ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥
੧੫. ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ
ਜੈਸੀ ਚਕਵੀ ਸੂਰ ॥
੧੬. ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥
੧੭. ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥
੧੮. ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥
੧੯. ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥
੨੦. ਗੁਰਮਤਿ ਹੋਇ ਤ ਪਾਈਐ
ਸਚਿ ਮਿਲੈ ਸੁਖੁ ਹੋਇ ॥੬॥
੨੧. ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥
੨੨. ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥
੨੩. ਨਿਰਮਲੁ ਨਾਮੁ ਨ ਵੀਸਰੈ
ਜੇ ਗੁਣ ਕਾ ਗਾਹਕੁ ਹੋਇ ॥੭॥
੨੪. ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥
੨੫. ਘੜੀ ਕਿ ਮੁਹਤਿ ਕਿ ਚਲਣਾ
ਖੇਲਣੁ ਅਜੁ ਕਿ ਕਲਿ ॥
੨੬. ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥
੨੭. ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
੨੮. ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥
੨੯. ਗੁਰਮੁਖਿ ਆਪੁ ਪਛਾਣੀਐ
ਅਵਰ ਕਿ ਕਰੇ ਕਰਾਇ ॥੯॥
੩੦. ਮਿਲਿਆ ਕਾ ਕਿਆ ਮੇਲੀਐ
ਸਬਦਿ ਮਿਲੇ ਪਤੀਆਇ ॥
੩੧. ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥
੩੨. ਨਾਨਕ ਦਰੁ ਘਰੁ ਏਕੁ ਹੈ
ਅਵਰੁ ਨ ਦੂਜੀ ਜਾਇ ॥੧੦॥੧੧॥

***ਪਦ ਅਰਥ :*** ਕਮਲੇਹਿ—ਕਮਲਾਂ ਦੀ। ਪਛਾੜੀਐ—ਧੱਕਾ ਦੇ ਕੇ ਪਿਛਾਹਾਂ ਸੁਟਣਾ। ਭੀ ਵਿਗਸੈ—ਪਹਿਲਾਂ ਵਾਂਗ ਫਿਰ ਖਿੜ ਜਾਂਦਾ ਹੈ। ਅਸਨੇਹਿ—ਸਨੇਹ ਨਾਲ, ਪ੍ਰੇਮ। ਤਿਨੇਹਿ—ਉਨ੍ਹਾਂ ਦਾ, ਭਾਵ ਕੰਵਲ ਫੁੱਲਾਂ ਦਾ। ਅਧਿਕਉ—ਬਹੁਤਾ। ਅਭ ਪੀਰ—ਦਿਲ ਦੀ ਪੀੜਾ। ਮੇਹ—ਮੀਂਹ ਨਾਲ। ਚਾਤ੍ਰਿਕ—ਪਪੀਹਾ। ਨ ਪਵਈ—ਪੈਂਦੀ ਨਹੀਂ, ਮਿਲਦੀ ਨਹੀਂ। ਕਿਰਤੁ ਪਇਆ ਸਿਰਿ—(ਕੀਤੀ) ਕਿਰਤ (ਅਨੁਸਾਰ) ਸਿਰ ਉਤੇ ਪਿਆ ਲੇਖ ਆਪਣਾ ਫਲ ਦੇਂਦਾ ਹੈ। ਆਵਟਣੁ—ਉਬਲਣ, ਭਾਵ ਉਬਲਣ ਦਾ ਦੁੱਖ, ਸੇਕ। ਖਵੈ—ਸਹਾਰਦਾ ਹੈ। ਖਪਣਿ—ਮੁੱਕਣ, ਸੁੱਕਣ। ਚਕਵੀ—ਇਕ ਪੰਛੀ, ਫ਼ਾਰਸੀ ਵਿਚ ਇਸ ਨੂੰ ਸੁਰਖ਼ਾਬ ਆਖਦੇ ਹਨ। ਸੂਰ—ਸੂਰਜ। ਦੂਰਿ ਹਜੂਰਿ—ਜੋ ਦੂਰੀ ਵਿਚ ਹੈ ਉਸ ਨੂੰ ਹਜ਼ੂਰੀ ਵਿਚ ਜਾਣਨਾ। ਗਣਤ ਗਣਾਵਣੀ—ਗਿਣਤੀ ਗਿਣਾਉਣੀ ਹੈ, ਭਾਵ ਆਪ ਨੂੰ ਗੁਰਮੁਖਾਂ ਦੀ ਗਿਣਤੀ ਵਿਚ ਲਿਖਾਉਣਾ। ਭੇਟੈ—ਮਿਲੇ, ਮਿਲ ਪਵੇ। ਤ੍ਰਿਭਵਣ—ਤਿੰਨਾਂ ਭਵਨਾਂ ਦੀ, ਭਾਵ ਸਾਰੇ ਸੰਸਾਰ ਦੀ। ਪੰਖਣੂੰ—ਪੰਛੀ, ਭਾਵ ਹੈ ਮਨੁੱਖ, ਰਾਜੇ ਜਾਂ ਹੋਰ ਲੋਕ। ਸਰ ਤਲਿ—ਜਲਾਂ ਥਲਾਂ ’ਤੇ। ਮੁਹਤਿ—ਦੋ ਘੜੀ ਦਾ, ਘੜੀ ਸੱਠ ਪਲ ਦੀ ਹੁੰਦੀ ਹੈ। ਸਚਾ ਪਿੜੁ—ਸੱਚਾ ਖੇਲ ਸਥਾਨ, ਭਾਵ ਹੈ ਸਤਿਸੰਗ। ਸੋਹੰ—ਮੈਂ ਉਹ ਹਾਂ। ਸਬਦਿ ਭੇਦਿ—ਸ਼ਬਦ ਦੁਆਰਾ ਭੇਦਿਆ ਜਾ ਕੇ। ਪਤੀਆਇ—ਪ੍ਰਤੀਤ ਆ ਜਾਣੀ, ਤਸੱਲੀ ਹੋ ਜਾਣੀ। ਦਰੁ—ਦਰਗਾਹ, ਹਜ਼ੂਰੀ, ਭਾਵ ਵਾਹਿਗੁਰੂ। ਘਰੁ—ਸੋ ਘਰ ਤੇ ਪਰਮਾਤਮਾ ਸਰੂਪ ਤੇ ਨਿਜ ਸਰੂਪ। ਅਵਰੁ ਨ ਦੂਜੀ ਜਾਇ—ਹੋਰ ਕੋਈ ਸਦਾ ਨਿਹਚਲ ਟਿਕ ਜਾਣੇ ਦਾ ਟਿਕਾਣਾ ਨਹੀਂ ਹੈ।

***ਅਰਥ :***

ਪ੍ਰ: ਸੇਵਕ ਦਾ ਪ੍ਰਮੇਸ਼ਰ ਨਾਲ ਕਿਹੋ ਜਿਹਾ ਪਿਆਰ ਹੋਣਾ ਚਾਹੀਦਾ ਹੈ ?

ਉ:੧. ਮਨ ਪ੍ਰਤੀ ਉਪਦੇਸ਼ ਕਰਦੇ ਹਨ, ਹੇ ਮੇਰੇ ਮਨ ! ਤੂੰ ਹਰੀ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ, ਜਿਸ ਤਰ੍ਹਾਂ ਕਮਲਾਂ ਦੀ ਪ੍ਰੀਤ ਜਲ ਨਾਲ ਹੈ।

੨. ਦੇਖ, ਜਲ ਵਿਚ ਕਿਤਨੀਆਂ ਲਹਿਰਾਂ ਉਠਦੀਆਂ ਹਨ, ਉਨ੍ਹਾਂ ਲਹਿਰਾਂ ਨਾਲ ਉਸ ਕਮਲ ਦੇ ਪੇਡ ਪਛਾੜੇ ਜਾਂਦੇ ਹਨ, ਭਾਵ ਉਹ ਪਾਣੀ ਦੀਆਂ ਲਹਿਰਾਂ ਉਸ ਨੂੰ ਪਛਾੜ ਪਛਾੜ ਸੁਟਦੀਆਂ ਹਨ, ਪਰ ਉਹ ਫਿਰ ਭੀ (ਅਸਨੇਹਿ) ਪਿਆਰ ਦੀ ਮਸਤੀ ਵਿਚ ਖ਼ੁਸ਼ੀ ਵਿਚ ਖਿੜਿਆ ਹੀ ਰਹਿੰਦਾ ਹੈ।

੩. ਫਿਰ ਤੱਕ ! ਜਲ ਵਿਚੋਂ ਉਨ੍ਹਾਂ ਦਾ ਜੀਵਨ ਪੈਦਾ ਹੋਣ ਕਰ ਕੇ ਜਲ ਤੋਂ ਬਿਨਾਂ ਉਨ੍ਹਾਂ ਦਾ ਮਰਣ ਹੋ ਜਾਂਦਾ ਹੈ।੧। ਸੋ, ਇਸੀ ਤਰ੍ਹਾਂ ਤੇਰੀ ਪੈਦਾਇਸ਼ ਵੀ ਉਸ ਪ੍ਰਮੇਸ਼ਰ ਤੋਂ ਹੈ, ਜਿਨ੍ਹਾਂ ਨੇ ਆਪਣੇ ਜੀਵਨ ਦਾ ਅਧਾਰ ਉਸ ਪ੍ਰਭੂ ਨੂੰ ਬਣਾ ਲਿਆ ਹੈ, ਉਨ੍ਹਾਂ ਨੂੰ ਭਾਵੇਂ ਅਨੇਕਾਂ ਦੁਖ ਵੀ ਕਿਉਂ ਨਾ ਆਉਣ ਉਹ ਤਾਂ ਵੀ ਆਪਣੇ ਕਰਮਾਂ ਦਾ ਫਲ ਜਾਣ ਕੇ ਪ੍ਰਸੰਨ ਹੀ ਰਹਿੰਦੇ ਹਨ, ਉਹ ਆਪਣੇ ਪਿਆਰੇ ਪ੍ਰਮੇਸ਼ਰ ਨੂੰ ਕਦੇ ਵੀ ਦੋਸ਼ ਨਹੀਂ ਦੇਂਦੇ।

ਪ੍ਰ: ਸੰਸਾਰ ਤੋਂ ਛੁਟਕਾਰਾ ਕਿਵੇਂ ਹੋਵੇ ?

ਉ: ੪. ਹੇ ਮੇਰੇ ਪਿਆਰੇ ! ਦਸ, ਪ੍ਰਭੂ-ਪਿਆਰ ਤੋਂ ਸੱਖਣਾ ਰਹਿ ਕੇ ਤੂੰ ਕਿਵੇਂ ਛੁਟਕਾਰਾ ਪਾ ਸਕਦਾ ਹੈਂ ? ਭਾਵ ਪ੍ਰਭੂ-ਪਿਆਰ ਹੀ ਇਕ ਮੁਕਤਿ ਦਾਤਾ ਹੈ।

ਪ੍ਰ: ਜਿਸ ਨਾਲ ਪ੍ਰਭੂ ਪਿਆਰ ਕਰਦਾ ਹੈ ਉਹ ਕਿਥੇ ਹੈ ?

ਉ: ੫. ਹੇ ਭਾਈ ! ਗੁਰੂ ਦੀ ਸ਼ਰਨ ਪ੍ਰਾਪਤ ਕਰ ਉਹ ਤੈਨੂੰ ਆਪਣੇ ਭਰੇ ਭੰਡਾਰਾਂ ਵਿਚੋਂ ਭਗਤੀ ਪ੍ਰਦਾਨ ਕਰਨਗੇ; ਬਸ, ਫਿਰ ਤੂੰ ਵੇਖੇਂਗਾ ਕਿ ਉਹ ਪ੍ਰਭੂ ਤਾਂ ਸਾਰਿਆਂ ਦੇ ਹੀ ਅੰਦਰ ਰਚਿਆ ਹੋਇਆ ਹੈ।੧।ਰਹਾਉ।

ਪ੍ਰ: ਪਿਆਰ ਬਾਰੇ ਕੋਈ ਹੋਰ ਉਦਾਹਰਨ ਦਿਉ ?

ਉ: ੬. ਹੇ ਮੇਰੇ ਮਨ ! ਹਰੀ ਨਾਲ ਤੂੰ ਅਜਿਹੀ ਪ੍ਰੀਤ ਕਰ, ਜਿਸ ਤਰ੍ਹਾਂ ਦੀ ਪ੍ਰੀਤ ਮੱਛੀ ਦੀ ਪਾਣੀ ਨਾਲ ਹੈ।

੭. ਵੇਖ, ਜਿਉਂ ਜਿਉਂ ਉਹ ਪਾਣੀ ਵੱਧ ਹੁੰਦਾ ਜਾਂਦਾ ਹੈ, ਤਿਉਂ ਤਿਉਂ ਮੱਛੀ ਦੇ ਸਰੀਰ ਨੂੰ ਸੁਖ ਅਧਿਕ (ਬਹੁਤਾ) ਹੁੰਦਾ ਜਾਂਦਾ ਹੈ; ਉਸਦੇ ਤਨ ਅਤੇ ਮਨ ਵਿਚ ਸ਼ਾਂਤੀ ਹੁੰਦੀ ਹੈ।

੮. ਕੀ ਤੂੰ ਇਹ ਤੱਕਿਆ ਨਹੀਂ ਕਿ ਉਹ ਮੱਛੀ ਪਾਣੀ ਤੋਂ ਵੱਖ ਹੋ ਕੇ ਇਕ ਘੜੀ ਭਰ ਵੀ ਨਹੀਂ ਜੀਊਂਦੀ ਰਹਿ ਸਕਦੀ, ਪਾਣੀ ਤੋਂ ਵੱਖ ਹੋ ਕੇ ਜੋ ਉਸ ਨੂੰ ਪੀੜਾ ਹੁੰਦੀ ਹੈ, ਉਸ ਦੀ ਅੰਦਰ ਦੀ ਪੀੜਾ ਨੂੰ ਰੱਬ ਹੀ ਜਾਣਦਾ ਹੈ। ਭਾਵ ਉਹ ਪੀੜਾ ਦੱਸੀ ਨਹੀਂ ਜਾ ਸਕਦੀ।

ਇਸੀ ਤਰ੍ਹਾਂ ਗੁਰਸਿੱਖ ਦੇ ਹਿਰਦੇ ਅੰਦਰ ਜੋ ਗੁਰੂ ਦਾ ਪਿਆਰ ਹੈ, ਜਿਉਂ ਜਿਉਂ ਪ੍ਰਭੂ ਦੀ ਵਡਿਆਈ ਸੰਸਾਰ ਵਿਚ ਫੈਲਦੀ ਹੈ, ਤਿਉਂ ਤਿਉਂ ਉਸ ਨੂੰ ਪ੍ਰਸੰਸਾ ਦਿੰਦੀ ਹੈ।੨।

ਪ੍ਰ: ਕੀ, ਪਿਆਰ ਬਾਰੇ ਕੋਈ ਹੋਰ ਵੀ ਦ੍ਰਿਸ਼ਟਾਂਤ ਹੈ ?

ਉ: ੯. ਹਾਂ, ਹੈ, ਫਿਰ ਤੂੰ ਹੇ ਮਨਾ ! ਹਰੀ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ, ਜਿਸ ਤਰ੍ਹਾਂ ਕਿ ਚਾਤ੍ਰਿਕ ਦੀ ਮੀਂਹ ਨਾਲ ਹੁੰਦੀ ਹੈ।

੧੦. ਵੇਖ ਭਾਵੇਂ (ਸਰ) ਤਲਾਉ ਭਰੇ ਪਏ ਹੋਣ, ਹੋਰ ਕਈ ਥਾਵਾਂ ਵੀ ਜਲ ਨਾਲ ਲਹਿ ਲਹਾਉਂਦੀਆਂ ਹੋਣ, ਪਰ ਜੇ ਕਦੀ ਇਕ (ਸ੍ਵਾਂਤੀ ਨਛੱਤ੍ਰ ਦੀ) ਬੂੰਦ ਉਸ ਦੇ ਮੂੰਹ ਵਿਚ ਨਾ ਪਵੇ, ਤਾਂ ਦਸ ਇਹ ਸਾਰੇ ਜਲ ਸਥਾਨ ਉਸ ਦੇ ਕਿਸ ਕੰਮ ਹਨ ?

੧੧. ਪਰ ਜੇ ਕਦੀ ਭਾਗਾਂ ਨਾਲ ਉਸ ਨੂੰ ਸ੍ਵਾਂਤੀ ਬੂੰਦ ਮਿਲ ਜਾਵੇ ਤਾਂ ਉਹ ਪੀਂਦਾ ਹੈ, ਨਹੀਂ ਤਾਂ ਪ੍ਰੀਤਮ ਦੀ ਯਾਦ ਵਿਚ ਸਿਰ ਦੇਣਾ ਤਾਂ ਉਸ ਦਾ (ਕਿਰਤੁ) ਲਿਖਿਆ ਹੀ ਪਿਆ ਹੈ, (ਅਰਥਾਤ ਪੀਉ ਪੀਉ ਕਰਦਾ ਹੀ ਮਰ ਜਾਂਦਾ ਹੈ)।੩।

ਪ੍ਰ: ਪਿਆਰ ਸੰਬੰਧੀ ਕੋਈ ਹੋਰ ਉਦਾਹਰਨ ਕਹੋ ?

ਉ:੧੨-੧੩ ਹੇ ਮਨ ! ਹਰੀ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ, ਜਿਸ ਤਰ੍ਹਾਂ ਪਾਣੀ ਦੀ ਦੁੱਧ ਨਾਲ ਹੈ। ਵੇਖ, ਪਾਣੀ ਅੱਗ ਦਾ ਸੇਕ, ਯਾ ਉਬਾਲਾ ਆਪ ਸਹਾਰਦਾ ਹੈ, ਪਰ ਉਹ ਦੁਧ ਨੂੰ (ਖਪਣਿ) ਸੁਕਣ (ਸੜਨ) ਨਹੀਂ ਦੇਂਦਾ।

੧੪. ਅਜਿਹਾ ਪਿਆਰ ਕਰਨ ਵਾਲਿਆਂ ਭਗਤਾਂ ਵਿਛੜਿਆਂ ਹੋਇਆਂ ਨੂੰ ਹਰੀ ਸੱਚ ਦੁਆਰਾ ਵਡਿਆਈ ਦੇ ਕੇ ਆਪਣੇ ਨਾਲ ਆਪੇ ਮੇਲ ਲਏਗਾ।੪।

ਪ੍ਰ: ਹੋਰ ਕੋਈ ਦ੍ਰਿਸ਼ਟਾਂਤ ਦਿਉ ਪਿਆਰ ਕੈਸਾ ਕਰੀਏ ?

ਉ:੧੫. ਹੇ ਮਨ ? ਹਰੀ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ, ਜਿਸ ਤਰ੍ਹਾਂ ਚਕਵੀ ਦੀ ਪ੍ਰੀਤ ਸੂਰਜ ਨਾਲ ਹੈ।

੧੬. ਉਹ ਵੇਖ ਸਾਰੀ ਰਾਤ ਭਰ ਵਿਚ ਇਕ ਪਲ ਖਿਨ ਲਈ ਵੀ ਨੀਂਦ ਵਿਚ ਸੌਂ ਨਹੀਂ ਜਾਂਦੀ, ਉਹ ਦੂਰ ਹੁੰਦੇ ਸੂਰਜ ਨੂੰ ਵੀ ਨੇੜੇ ਜਾਣਦੀ ਹੈ।

੧੭. ਤਿਵੇਂ ਗੁਰਮੁਖ ਸਦਾ ਹੀ ਪ੍ਰਭੂ ਦੀ ਹਜ਼ੂਰੀ ਵਿਚ ਰਹਿੰਦਾ ਹੈ, ਪਰ ਮਨਮੁਖ ਨੂੰ ਉਸ ਪ੍ਰਭੂ ਦੀ ਹਜ਼ੂਰੀ ਦੀ ਕੋਈ ਸੋਝੀ ਹੀ ਨਹੀਂ ਪੈਂਦੀ।੫।

ਪ੍ਰ: ਮਨਮੁਖ ਨੂੰ ਪ੍ਰਭੂ ਪਿਆਰ ਦੀ ਸੋਝੀ ਕਿਉਂ ਨਹੀਂ ਪੈਂਦੀ ?

ਉ:੧੮. ਉਹ ਇਸ ਲਈ, ਕਿ ਮਨਮੁਖ ਨੇ ਤਾਂ ਆਪਣੀ ਸਿਰਫ਼ ਗਿਣਤੀ ਹੀ ਗੁਰਮੁਖਾਂ ਵਿਚ ਕਰਾਉਣੀ ਹੁੰਦੀ ਹੈ, ਉਸ ਦੇ ਅੰਦਰ ਗੁਰਮੁਖਾਂ ਜੈਸਾ ਪਿਆਰ ਨਹੀਂ ਹੁੰਦਾ, ਉਸ ਨੇ ਆਪਣੇ ਕਰਮਾਂ ਧਰਮਾਂ ਦੀ ਗਿਣਤੀ ਕਰਨੀ ਸਿਖ ਛੱਡੀ ਹੈ। ਪਰ ਉਨ੍ਹਾਂ ਦੇ ਅਖ਼ਤਿਆਰ ਵੀ ਕੀ ਹੈ। ਕਿਉਂਕਿ ਹੁੰਦਾ ਤਾਂ ਉਹੋ ਹੀ ਹੈ, ਜੋ ਕਰਤਾ ਪੁਰਖ ਕਰਦਾ ਹੈ।

ਪ੍ਰ: ਕੀ ਉਹ ਯਤਨ ਨਹੀਂ ਕਰਦੇ ?

ਉ:੧੯. ਲੋਚਦੇ ਤਾਂ ਬਹੁਤ ਲੋਕ ਹਨ, ਪਰ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ, ਜੇ ਪੈਂਦੀ ਹੋਵੇ ਤਾਂ ਸਭ ਕੋਈ ਚਾਹੁੰਦਾ ਹੈ, ਉਨ੍ਹਾਂ ਵਿਚੋਂ (ਕੋਈ ਤਾਂ ਪਾ ਸਕਦਾ)।

੨੦. ਹਾਂ, ਸੁਖ ਪ੍ਰਾਪਤ ਹੋ ਸਕਦਾ ਹੈ, ਪਹਿਲੋਂ ਗੁਰ ਸਿੱਖਿਆ ਪਾਈ ਹੋਵੇ, ਫਿਰ ਮਨ ਵਿਚ ਸੱਚ ਮਿਲੇ ਤਾਂ ਆਤਮ-ਸੁੱਖ ਪ੍ਰਾਪਤ ਹੋਵੇਗਾ।੬।

ਪ੍ਰ: ਕੀ, ਗੁਰੂ ਨਾਲ ਲੱਗਾ ਪਿਆਰ ਫਿਰ ਟੁੱਟੇਗਾ ਨਹੀਂ ?

ਉ:੨੧. ਹੇ ਭਾਈ ! ਉਪਰ ਕਹਿ ਆਏ ਉਦਾਹਰਣਾਂ ਵਾਂਗ ਜੇ ਹਰੀ ਨਾਲ ਸੱਚਾ ਪਿਆਰ ਹੋਵੇਗਾ, ਉਹ ਫਿਰ ਟੁੱਟੇਗਾ ਨਹੀਂ। ਪਰ, ਉਹ ਸੱਚਾ ਪਿਆਰ ਲਗੇਗਾ ਤਦ ਹੀ, ਜੇ ਉਹ ਸਤਿਗੁਰੂ ਸੱਚੇ ਦਾ ਮਿਲਾਪ ਪ੍ਰਾਪਤ ਕਰਨ।

੨੨. ਉਸ ਸਤਿਗੁਰੂ ਪਾਸੋਂ ਫਿਰ ਗਿਆਨ ਰੂਪੀ ਪਦਾਰਥ ਪਾ ਲਈਦਾ ਹੈ, ਜਿਸ ਦਾ ਸਦਕਾ ਫਿਰ ਤਿੰਨਾਂ ਹੀ ਲੋਕਾਂ ਦੀ ਸੋਝੀ ਹੋ ਆਉਂਦੀ ਹੈ।

ਪ੍ਰ: ਕੀ, ਫਿਰ ਐਸਾ ਪੁਰਖ ਕਦੀ ਨਾਮ ਨੂੰ ਛੱਡ ਦੇਵੇਗਾ ?

ਉ:੨੩. ਜੇ ਉਹ ਸੱਚਮੁਚ ਵੈਰਾਗ ਤੇ ਗਿਆਨ ਰੂਪੀ ਗੁਣਾਂ ਦਾ ਗਾਹਕ ਹੋ ਕੇ ਲੱਗਾ ਸੀ, ਤਾਂ ਸਹੀ ਜਾਣੋ ਉਸ ਨੂੰ ਗਿਆਨ ਪ੍ਰਾਪਤ ਹੋ ਕੇ ਵੀ ਨਿਰਮਲ ਨਾਮ ਨਹੀਂ ਕਦੀ ਭੁਲੇਗਾ, ਕਿਉਂਕਿ ਉਹ ਬ੍ਰਹਮ ਗਿਆਨੀ ਦਾ ਨਾਮ ਅਧਾਰ ਬਣ ਚੁੱਕਾ ਹੈ।੭।

੨੪. ਹੇ ਮਨਾ ! ਜ਼ਰਾ ਪਿਛੇ ਨਜ਼ਰ ਮਾਰ ਕੇ ਤੱਕ, ਕਿ ਉਹ (ਪੰਖਣੂੰ) ਪੰਛੀ ਚਲੇ ਗਏ ਹਨ, ਜੋ ਕਿ ਸਰ-ਸਬਜ਼ ਇਲਾਕਿਆਂ ਵਿਚ ਰਹਿੰਦੇ ਹੋਏ ਅਨੇਕ ਤਰ੍ਹਾਂ ਦੇ ਭੋਗ ਭੋਗਦੇ ਸਨ।

੨੫. ਇਸ ਲਈ ਹੇ ਮਨਾ ! ਕੀ ਪਤਾ ਹੈ ਘੜੀ ਕਿ ਜਾਂ (ਮੁਹਤਿ) ਅੱਧੀ ਘੜੀ ਨੂੰ ਇਥੋਂ ਉਠ ਟੁਰਨਾ ਹੈ, ਇਹ ਜਗ ਤਾਂ ਅੱਜ ਜਾਂ ਕੱਲ੍ਹ ਦੀ ਖੇਡ ਹੈ। ਇਸ ਲਈ ਅਰਦਾਸ ਕਰ ਕਿ :

੨੬. ਹੇ ਵਾਹਿਗੁਰੂ ! ਜਿਸ ਨੂੰ ਤੂੰ ਮਿਲਾਏਂਗਾ ਉਹੀ ਤੇਰੇ ਨਾਲ ਮਿਲ ਸਕੇਗਾ, ਤੂੰ ਉਠ ! ਜਾ ਕੇ ਸਾਧ ਸੰਗਤ ਰੂਪ ਸੱਚਾ (ਪਿੜੁ) ਅਖਾੜਾ ਮੱਲ ਕੇ ਬੈਠ। ਭਾਵ ਸਭਨਾਂ ਵਲੋਂ ਉਪਰਾਮ ਹੋ ਕੇ ਸਾਧ ਸੰਗਤ ਵਿਚ ਸਥਿਰ ਹੋ ਕੇ ਬੈਠ ਜਾ।੮।

੨੭. ਇਹ ਯਕੀਨ ਕਰ, ਕਿ ਗੁਰੂ ਤੋਂ ਬਿਨਾਂ ਮਨ ਅੰਦਰ ਪ੍ਰੀਤ ਨਹੀਂ ਪੈਦਾ ਹੁੰਦੀ ਅਤੇ ਪ੍ਰੀਤੀ ਤੋਂ ਸਖਣੇ ਮਨ ਵਿਚੋਂ ਹਉਮੈ ਦੀ ਮੈਲ ਨਹੀਂ ਮਿਟਦੀ।

੨੮. 'ਉਹ ਮੈਂ ਹਾਂ' ਇਹ ਆਪ ਨੂੰ ਪਛਾਣ ਲੈਣਾ ਚਾਹੀਦਾ ਹੈ, ਪਰ ਇਸ ਭੇਦ ਦਾ ਪਤਾ ਗੁਰਾਂ ਦੇ ਉਪਦੇਸ਼ ਕਰ ਕੇ ਹੀ ਮਿਲਦਾ ਹੈ।

੨੯. ਜਿਨ੍ਹਾਂ ਗੁਰਸਿੱਖਾਂ ਨੇ ਆਪਣੇ ਵਿਚੋਂ ਹੀ ਉਸ ਨੂੰ ਪਛਾਣ ਲਿਆ ਹੈ, ਉਨ੍ਹਾਂ ਨੇ ਫਿਰ ਹੋਰ ਕੀ ਕਰਨਾ ਤੇ ਕੀ ਕਰਾਉਣਾ ਹੈ ? ।੯।

੩੦. ਜੋ ਗੁਰੂ ਦੇ ਸ਼ਬਦ ਵਿਚ (ਪਤੀਆਇ) ਨਿਹਚਾ ਕਰ ਕੇ ਮਿਲੇ ਹਨ, ਉਨ੍ਹਾਂ ਮਿਲਿਆਂ ਹੋਇਆਂ ਦਾ ਹੋਰ ਕੀ ਮੇਲਣਾ ਹੈ ?

੩੧. ਮਨਮੁਖ ਨੇ ਇਸ ਗੱਲ ਦੀ ਸੋਝੀ ਨਹੀਂ ਪਾਈ, ਇਸੇ ਲਈ ਉਹ ਵਿਛੜਿਆ ਹੋਇਆ ਜਮਾਂ ਦੀ ਮਾਰ ਖਾਏਗਾ।

੩੨. ਸਤਿਗੁਰੂ ਜੀ ਆਖਦੇ ਹਨ, ਕਿ ਇਸ ਜੀਵ ਲਈ ਸਰੀਰ ਦੇ ਦਰਵਾਜ਼ੇ ਅੰਦਰ ਹੀ ਪ੍ਰਭੂ ਦਾ ਘਰ ਹੈ, ਹੋਰ ਬਾਹਰ ਕੋਈ ਥਾਂ ਨਹੀਂ।੧੦।੧੧।

***ਭਾਵਾਰਥ :*** ਇਸ ਸ਼ਬਦ ਵਿਚ ਆਪ ਜੀ ਨੇ ਇਹ ਦੱਸਿਆ ਹੈ ਕਿ ਮੁਕਤੀ ਪ੍ਰਭੂ ਪਿਆਰ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ। ਉਹ ਪ੍ਰੇਮ ਵੀ ਕੋਈ ਦੁਨਿਆਵੀ ਪ੍ਰੀਤਾਂ ਵਾਂਗ ਓਪਰਾ ਯਾ ਮਤਲਬੀ ਨਾ ਹੋਵੇ, ਪਰ ਅਸਲੀ ਸੱਚਾ ਸੁੱਚਾ ਅਤੇ ਕੁਰਬਾਨੀ ਵਾਲਾ ਚਾਹੀਦਾ ਹੈ। ਇਸ ਵਾਕ ਵਿਚ ਹਜ਼ੂਰ ਆਪਣੇ ਹੀ ਮਨ ਨੂੰ ਮੁੜ-ਮੁੜ ਸੰਬੋਧਨ ਕਰਦੇ ਹਨ, ਸੰਸਾਰਕ ਪਿਆਰ ਦੇ ਪੰਜ ਉਦਾਹਰਣ ਦੇ ਕੇ ਪੰਜ ਪੱਖਾਂ ਨੂੰ ਉਜਾਗਰ ਕੀਤਾ ਗਿਆ ਹੈ।

੧. ਪਹਿਲੀ ਉਦਾਹਰਣ ਕਮਲਾਂ ਦੀ ਪ੍ਰੀਤੀ ਦੀ ਹੈ। ਦੇਖੋ, ਕੰਵਲ ਨੂੰ ਪਾਣੀ ਦੀਆਂ ਲਹਿਰਾਂ ਮੁੜ-ਮੁੜ ਕੇ ਬੁਰੀ ਤਰ੍ਹਾਂ ਪਛਾੜਦੀਆਂ ਅਤੇ ਮਾਰਦੀਆਂ ਹਨ, ਕੰਵਲ ਜਦੋਂ ਫਿਰ ਉਠਦੇ ਹਨ, ਉਹ ਪਹਿਲੋਂ ਵਾਂਗ ਹੀ ਖੇੜੇ ਵਿਚ ਆ ਜਾਂਦੇ ਹਨ, ਉਨ੍ਹਾਂ ਦੇ ਮਨ ਵਿਚ ਕੋਈ ਸ਼ਿਕਾਇਤ ਨਹੀਂ ਕਿ ਉਨ੍ਹਾਂ ਨੂੰ ਦੁੱਖ ਦਿੱਤਾ ਗਿਆ ਹੈ, ਉਨ੍ਹਾਂ ਦਾ ਨਿਰਾਦਰ ਕੀਤਾ ਗਿਆ ਹੈ। ਇਸ ਤਰ੍ਹਾਂ ਪ੍ਰੇਮੀ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਦੁਖ-ਸੁੱਖ ਵਿਚ ਸਾਂਈਂ ਦੀ ਪ੍ਰੀਤ ਵਿਚ ਖਿੜਿਆ ਰਵੇ ਅਤੇ ਇਹੋ ਜਾਣੇ ਕਿ ਇਹ ਮੇਰੇ ਕੀਤੇ ਕਰਮਾਂ ਦਾ ਫਲ ਹੀ ਹੈ ਜੋ ਮੈਂ ਭੋਗਿਆ ਹੈ, ਇਸ ਵਿਚ ਕਿਸੇ ਦਾ ਕੋਈ ਦੋਸ਼ ਨਹੀਂ ਹੈ।

੨. ਦੂਜਾ ਉਦਾਹਰਣ ਮੱਛੀ ਦੀ ਪ੍ਰੀਤ ਦਾ ਹੈ। ਵੇਖੋ, ਜਿਉਂ ਜਿਉਂ ਪਾਣੀ ਵਧਦਾ ਹੈ, ਤਿਉਂ ਤਿਉਂ ਮੱਛੀ ਦੀ ਸ਼ਾਂਤੀ ਅਤੇ ਸੁੱਖਾਂ ਵਿਚ ਵਾਧਾ ਹੁੰਦਾ ਜਾਂਦਾ ਹੈ, ਪਾਣੀ ਤੋਂ ਬਿਨਾਂ ਉਹ ਜੀਉ ਨਹੀਂ ਸਕਦੀ, ਕਿਉਂਕਿ ਉਸ ਦੀ ਜਿੰਦ-ਜਾਨ ਪਾਣੀ ਹੈ। ਇਸ ਤਰ੍ਹਾਂ ਵਾਹਿਗੁਰੂ-ਪ੍ਰੇਮ ਨੂੰ ਪ੍ਰੇਮੀ ਆਪਣਾ ਜੀਵਨ ਬਣਾ ਲਵੇ।

੩. ਤੀਸਰਾ ਉਦਾਹਰਣ ਚਾਤ੍ਰਿਕ ਦਾ ਹੈ, ਅਸਲ ਵਿਚ ਚਾਤ੍ਰਿਕ ਬੱਦਲਾਂ ਜਾਂ ਮੀਂਹ ਨਾਲ ਪਿਆਰ ਨਹੀਂ ਕਰਦਾ। ਉਸ ਦੀ ਪ੍ਰੀਤ ਸਵਾਂਤੀ ਬੂੰਦ ਨਾਲ ਹੈ,-ਉਸ ਦਾ ਸਾਰਾ ਜਹਾਨ ਇਕ ਸਵਾਂਤੀ ਬੂੰਦ ਹੈ, ਮੀਂਹ ਨਾਲ ਥਲ ਭੀ ਜੇ ਕਦੀ ਜਲ ਰੂਪ ਬਣ ਜਾਣ। ਸਾਰੀ ਧਰਤੀ ਹਰੀ ਭਰੀ ਹੋ ਜਾਵੇ। ਪਰ ਜੇ ਕਦੀ ਬਬੀਹੇ ਨੂੰ ਸਵਾਂਤੀ ਬੂੰਦ ਨਹੀਂ ਮਿਲਦੀ ਤਾਂ ਸਮਝੋ, ਉਸ ਲਈ ਸਾਰੀ ਦੁਨੀਆਂ ਹੀ ਤਪਦੀ ਭੱਠੀ ਹੈ, ਉਹ ਇਕ ਬੂੰਦ ਲਈ ਸਿਰ ਦਾ ਸੌਦਾ ਕਰਦਾ ਹੈ। ਇਕ 'ਤੇ ਭਰੋਸਾ ਰਖਣਾ ਉਸੇ ਲਈ ਤੜਫਣਾ, ਅੰਤ ਸਾਗਰਾਂ ਦੀ ਕੋਈ ਪ੍ਰਵਾਹ ਨ ਕਰਨੀ ਇਹ ਜਾਣੋ ਪ੍ਰੀਤ ਦਾ ਆਦਰਸ਼ ਹੈ। ਭਾਵ ਹੈ, ਵਾਹਿਗੁਰੂ-ਪ੍ਰੇਮੀ ਦਾ ਸਿਮਰਨ ਪਪੀਹੇ ਵਾਂਗ ਹੋਵੇ ਇਕ ਰਸ, ਜਿਸ ਦੀ ਖਿੱਚ ਮਿਟਦੀ ਹੀ ਨਹੀਂ।

੪. ਚੌਥਾ ਦ੍ਰਿਸ਼ਟਾਂਤ ਪਾਣੀ ਦੀ ਪ੍ਰੀਤੀ ਹੈ। ਤੱਕੋ ? ਪਾਣੀ ਦੁੱਧ ਨਾਲ ਕਿਤਨਾ ਪਿਆਰ ਕਰਦਾ ਹੈ। ਜਦੋਂ ਪਾਣੀ ਨੂੰ ਦੁੱਧ ਵਿਚ ਮਿਲਾ ਕੇ ਅੱਗ ਉਤੇ ਰਖੀਦਾ ਹੈ, ਤਾਂ ਪਾਣੀ ਦੁੱਧ ਲਈ ਇਕ ਤਰ੍ਹਾਂ ਦੀ ਰਾਮ-ਕਾਰ ਬਣ ਜਾਂਦਾ ਹੈ, ਉਹ ਆਪ ਉਬਾਲੇ ਖਾਂਦਾ ਹੈ, ਸੜਦਾ ਜਾਂਦਾ ਹੈ, ਪਰ ਆਪਣੇ ਜਿਉਂਦਿਆਂ ਦੁੱਧ ਨੂੰ ਸੜਨ ਨਹੀਂ ਦੇਂਦਾ। ਉਹ ਪਿਆਰਾ ਹੀ ਕੀ ਹੋਇਆ, ਜੋ ਆਪਣੇ ਲਈ ਰੱਖਿਅਕ ਕਿਲ੍ਹਾ ਨ ਬਣ ਜਾਵੇ। ਪਿਆਰੇ ਲਈ ਆਪ ਕੁਰਬਾਨ ਹੋਣਾ ਤੇ ਪਿਆਰੇ ਨੂੰ ਸੁਖ ਦੇਣਾ ਹੀ ਪਿਆਰ ਦਾ ਉਦੇਸ਼ ਹੈ। ਜਦੋਂ ਪ੍ਰਭੂ ਪਿਆਰ ਲਈ ਕਸ਼ਟ ਆ ਜਾਣ, ਜੈਸੇ ਕਿ ਪ੍ਰਹਿਲਾਦ ਨੂੰ ਆਏ ਤਾਂ ਅੰਦਰੋਂ ਪਿਆਰੇ ਦੀ ਯਾਦ ਤੇ ਪ੍ਰੇਮ ਨੂੰ ਨ ਨਿਕਲਣ ਦੇਵੇ। ਸਰੀਰ 'ਤੇ ਕਸ਼ਟ ਸਹਾਰੇ ਪਰ ਮਨ ਵਿਚ ਵਸਦੇ ਪਿਆਰੇ ਨੂੰ ਨ ਵਿਸਾਰੇ, ਜਿਵੇਂ ਪਾਣੀ ਸਾਰੇ ਉਬਾਲਿਆਂ ਦੇ ਕਸ਼ਟ ਸਹਾਰਦਾ ਹੈ, ਪਰ ਜਦ ਤਕ ਉਹ ਆਪ ਕਾਇਮ ਹੈ ਦੁੱਧ ਨੂੰ ਸੜਨ ਨਹੀਂ ਦੇਂਦਾ।

੫. ਪੰਜਵਾਂ ਦ੍ਰਿਸ਼ਟਾਂਤ ਚਕਵੀ ਦਾ ਹੈ, ਤੱਕੋ ! ਸੂਰਜ ਬੜੀ ਹੀ ਦੂਰ ਹੈ, ਚਕਵੀ ਕਦੀ ਭੀ ਉਸ ਪਾਸ ਪੁੱਜ ਨਹੀਂ ਸਕਦੀ, ਕਿਉਂਕਿ ਉਹ ਬਹੁਤ ਹੀ ਦੂਰ ਹੈ। ਪਰ ਚਕਵੀ ਸੂਰਜ ਦੇ ਵਿਛੋੜੇ ਵਿਚ ਇਕ ਪਲ ਭਰ ਵੀ ਅੱਖ ਨਹੀਂ ਲਾ ਸਕਦੀ। ਲੋਕਾਂ ਲਈ ਸੂਰਜ ਦੂਰ ਹੈ। ਲੋਕ ਕਹਿੰਦੇ ਹਨ ਕਿ ਚਕਵੀ ਕਦੇ ਮਿਲ ਨਹੀਂ ਸਕਦੀ। ਪਰ ਚਕਵੀ ਤਾਂ ਸੂਰਜ ਨੂੰ ਹਾਜ਼ਰ ਨਾਜ਼ਰ ਅਨੁਭਵ ਕਰਦੀ ਹੈ। ਇਸੇ ਤਰ੍ਹਾਂ ਪ੍ਰਭੂ-ਪ੍ਰੇਮੀ ਦਾ ਪ੍ਰੇਮ ਸਦਾ ਹਜ਼ੂਰੀ ਵਿਚ ਵਾਸਾ ਦੇ ਦੇਵੇ ਉਹ ਕਦੇ ਭੀ ਗ਼ੈਰ ਹਜ਼ੂਰੀ ਪ੍ਰਤੀਤ ਨ ਕਰੇ। ਜਿਵੇਂ ਕਿ ਚਕਵੀ ਦਿਨ ਭਰ ਤਾਂ ਹਜ਼ੂਰੀ ਪ੍ਰਤੀਤ ਕਰਦੀ ਹੈ, ਪਰ ਰਾਤ ਨੂੰ ਭੀ ਉਹ ਅਨੁਭਵ ਕਰਦੀ ਹੈ ਕਿ ਉਹ ਸੂਰਜ ਹੈ। ਇਸੇ ਤਰ੍ਹਾਂ ਪ੍ਰੇਮੀ ਹਰ ਵਕਤ ਸਾਈਂ ਦੀ ਹਜ਼ੂਰੀ ਅਨੁਭਵ ਕਰਦਾ ਰਵੇ, ਕਿ ਉਹ ਸਦਾ ਅੰਗ-ਸੰਗ ਹਾਜ਼ਰ-ਨਾਜ਼ਰ ਹੈ।

**ਸਿਰੀਰਾਗੁ ਮਹਲਾ ੧ ॥**

**੧. ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥**

**੨. ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥**

੩. ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥
੪. ਬਾਬਾ ਮਾਇਆ ਭਰਮਿ ਭੁਲਾਇ ॥
੫. ਭਰਮਿ ਭੁਲੀ ਡੋਹਾਗਣੀ
ਨਾ ਪਿਰ ਅੰਕਿ ਸਮਾਇ ॥੧॥ਰਹਾਉ॥
੬. ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥
੭. ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥
੮. ਧੁਰਹੁ ਵਿਛੁੰਨੀ ਕਿਉ ਮਿਲੈ
ਗਰਬਿ ਮੁਠੀ ਬਿਲਲਾਇ ॥੨॥
੯. ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥
੧੦. ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥
੧੧. ਜਿਉ ਭਾਵੈ ਤਿਉ ਰਖੁ ਤੂੰ
ਮੈ ਤੁਝ ਬਿਨੁ ਕਵਨੁ ਭਤਾਰੁ ॥੩॥
੧੨. ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
੧੩. ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
੧੪. ਗੁਰ ਬਿਨੁ ਕਿਨਿ ਸਮਝਾਈਐ
ਮਨੁ ਰਾਜਾ ਸੁਲਤਾਨੁ ॥੪॥
੧੫. ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
੧੬. ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
੧੭. ਘਰ ਹੀ ਸੋ ਪਿਰੁ ਪਾਇਆ
ਗੁਰ ਕੈ ਹੇਤਿ ਅਪਾਰੁ ॥੫॥
੧੮. ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥
੧੯. ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥
੨੦. ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥
੨੧. ਕਰਮਿ ਮਿਲੈ ਤਾ ਪਾਈਐ
ਆਪਿ ਨ ਲਇਆ ਜਾਇ ॥
੨੨. ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥
੨੩. ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥
੨੪. ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥
੨੫. ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥
੨੬. ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥

***ਪਦ ਅਰਥ :*** ਮੁਠਾ ਜਾਇ—ਮੁਠਾ ਜਾਂਦਾ ਹੈ, ਲੁਟਿਆ ਹੋਇਆ ਹੈ। ਡੂੰਘਰਿ—ਪਹਾੜ ਉਤੇ। ਭਤਾਰੁ—ਭਰਤਾ, ਪਤੀ। ਅਖਰ—ਹਰਫ਼, ਭਾਵ ਹੈ ਵਿਦਿਆ ਜੋ ਪੁਸਤਕਾਂ ਵਿਚ ਅੱਖਰਾਂ ਦੁਆਰੇ ਲਿਖੀ ਹੈ। ਰਾਜਾ ਸੁਲਤਾਨੁ—ਥੋੜ੍ਹੇ ਇਲਾਕੇ 'ਤੇ ਰਾਜ ਕਰਨ ਵਾਲਾ ਰਾਜਾ ਅਤੇ ਵੱਡੇ ਇਲਾਕੇ 'ਤੇ ਰਾਜ ਕਰਨ ਵਾਲਾ ਸੁਲਤਾਨ।

***ਅਰਥ :***

ਪ੍ਰ: ਮਨਮੁਖ ਵਿਚ ਰੱਬ ਨੂੰ ਇਕ ਭੁਲਾ ਦੇਣ ਦਾ ਹੀ ਦੋਸ਼ ਹੈ, ਜਾਂ ਕਿ ਹੋਰ ਭੀ ਉਸ ਵਿਚ ਦੋਸ਼ ਨਜ਼ਰ ਆਉਂਦਾ ਹੈ?

ਉ: ੧. ਮਨਮੁਖ ਆਪ ਤਾਂ ਰੱਬ ਵਲੋਂ ਭੁਲੇ ਹੋਏ ਹਨ, ਪਰ ਇਸ ਤੋਂ ਇਲਾਵਾ ਇਕ ਹੋਰ ਵੀ ਉਨ੍ਹਾਂ ਵਿਚ ਵੱਡਾ ਦੋਸ਼ ਹੈ ਕਿ ਜੋ ਉਨ੍ਹਾਂ ਦਾ ਸੰਗੀ ਹੋ ਜਾਵੇ ਉਸ ਨੂੰ ਭੀ ਰੱਬ ਵਲੋਂ ਭੁਲਾ ਦੇਂਦੇ ਹਨ, ਇਸੇ ਲਈ ਉਨ੍ਹਾਂ ਦੀ ਨਾਮ ਵਲੋਂ ਭੁਲੀ ਆਤਮਾ ਨੂੰ ਠਹਿਰਨ ਲਈ ਕੋਈ ਥਾਂ ਨਹੀਂ ਮਿਲੇਗੀ।

੨. ਉਨ੍ਹਾਂ ਨੂੰ ਗੁਰੂ ਤੋਂ ਬਿਨਾਂ ਕੋਈ ਭੀ ਸਰੂਪ ਨਹੀਂ ਵਿਖਾਏਗਾ, ਉਹ (ਅੰਧੀ) ਅਗਿਆਨ ਦੀ ਭਰੀ ਆਤਮਾ ਜੰਮਦੀ ਮਰਦੀ ਰਵੇਗੀ।

੩. ਕਿਉਂਕਿ ਉਸ ਨੇ ਗਿਆਨ-ਪਦਾਰਥ (ਖੋਇਆ) ਗੁਆ ਲਿਆ ਹੈ, ਇਸ ਕਰਕੇ ਉਹ ਕਾਮਾਦਿਕ ਠੱਗਾਂ ਪਾਸੋਂ ਠਗਿਆ ਜਾ ਰਿਹਾ ਹੈ।੧।

ਪ੍ਰ: ਫਿਰ ਇਹ ਮਨਮੁਖ ਇਸਤ੍ਰੀ ਕਿਸ ਦੀ ਭੁਲਾਈ ਭੁਲ ਰਹੀ ਹੈ?

ਉ: ੪. ਹੇ ਬਾਬਾ! ਇਹ ਮਨਮੁਖਾਂ ਨੂੰ ਜਗਤ ਵਿਚ ਮਾਇਆ ਨੇ ਭਰਮ ਅੰਦਰ ਭੁਲਾ ਦਿੱਤਾ ਹੈ।

੫. ਜੋ ਭਰਮ ਵਿਚ ਭੁੱਲੀ ਮਨਮੁਖ ਰੂਪ ਇਸਤ੍ਰੀ ਛੁੱਟੜ ਹੋ ਰਹੀ ਹੈ, ਉਹ ਪਤੀ ਦੇ (ਅੰਕਿ) ਸਰੂਪ ਵਿਚ ਨਹੀਂ ਸਮਾਏਗੀ।੧।ਰਹਾਉ।

੬. ਉਹ ਗੁਰੂ ਦੀ ਸਿੱਖਿਆ ਬਿਹੂਣੀ ਮਨਮੁਖ ਰੂਪ ਇਸਤ੍ਰੀ ਨਾਮ ਤੋਂ ਭੁੱਲੀ ਹੋਈ ਹੋਰਨਾਂ ਦੇਸ਼ਾਂ ਵਿਚ ਤੀਰਥ ਯਾਤਰਾ ਕਰਦੀ ਫਿਰਦੀ ਹੈ ਅਤੇ ਭੁੱਲੀ ਹੋਈ ਘਰ ਨੂੰ ਛੱਡ ਕੇ ਜੰਗਲਾਂ ਵਿਚ ਚਲੀ ਜਾਂਦੀ ਹੈ।

੭. ਉਹ ਕਦੀ ਪਰਬਤਾਂ ਉਤੇ, ਕਦੀ (ਥਲਿ) ਰੇਤ ਦੇ ਟਿਲਿਆਂ ਉੱਤੇ ਭੁੱਲੀ ਹੋਈ ਹੀ ਜਾ ਚੜ੍ਹਦੀ ਹੈ, ਪਰ ਉਹ ਹਰ ਥਾਂ ਜਾ ਕੇ ਭਰਮ ਵਿਚ ਭਰਮਦੀ ਹੈ ਤੇ ਮਨ ਡੋਲਦਾ ਰਹਿੰਦਾ ਹੈ।

੮. ਹਾਂ, ਉਹ ਧੁਰ ਤੋਂ ਵਿਛੜੀ ਹੋਈ ਕਿਵੇਂ ਮਿਲੇ, ਉਹ ਤਾਂ ਹੰਕਾਰ ਦੀ (ਮੁਠੀ) ਠੱਗੀ ਹੋਈ ਹਮੇਸ਼ਾਂ ਹੀ ਰੋਵੇਗੀ।੨।

ਪ੍ਰ: ਉਨ੍ਹਾਂ ਵਿਛੜਿਆਂ ਹੋਇਆਂ ਦਾ ਕਿਵੇਂ ਮੇਲ ਵੀ ਹੋ ਸਕੇਗਾ?

ਉ: ੯. ਹਾਂ, ਵਿਛੜਿਆਂ ਹੋਇਆਂ ਨੂੰ ਇਕ ਗੁਰੂ ਹੀ ਹੈ ਜੋ ਨਾਮ-ਰਸ ਦੇ ਪਿਆਰ ਵਿਚ ਲਾ ਕੇ ਹਰੀ ਨਾਲ ਮੇਲੇਗਾ।

੧੦. ਜਿਸ ਨੂੰ ਹਰੀ ਦੇ ਗੁਣਾਂ ਤੇ ਨਾਮ ਦਾ ਆਸਰਾ ਹੈ, ਉਸ ਨੂੰ ਸੱਚੀ ਸ਼ਾਂਤੀ ਅਤੇ ਬਹੁਤੀ ਸ਼ੋਭਾ ਪ੍ਰਾਪਤ ਹੋਈ ਹੈ।

੧੧. ਉਹਨਾਂ ਦਾ ਅਜਿਹਾ ਨਿਹਚਾ ਹੋ ਚੁੱਕਾ ਹੈ ਕਿ ਹੇ ਮੇਰੇ ਪਤੀ ਪ੍ਰਮੇਸ਼ਰ! ਮੇਰਾ ਆਪ ਤੋਂ ਬਿਨਾਂ ਹੋਰ ਕੌਣ ਹੈ ਰਾਖਾ? ਜਿਵੇਂ ਜਾਣੋ ਤਿਵੇਂ ਰੱਖ ਲੌ।੩।

ਪ੍ਰ: ਕੀ, ਵਧੇਰੇ ਵਿਦਿਆ ਪੜ੍ਹੀ ਮਨ ਨੂੰ ਕਾਬੂ ਕਰਨ ਵਿਚ ਸਹਾਇਕ ਨਹੀਂ ਹੁੰਦੀ।

ਉ:੧੨. ਬਹੁਤੀ ਵਿਦਿਆ ਪੜ੍ਹ ਪੜ੍ਹ ਕੇ ਵੀ ਮਾਇਆ ਵਿਚ ਹੀ ਭੁਲੇ ਰਹੀਦਾ ਹੈ ਅਤੇ ਜੇ ਭੇਖ ਧਾਰਨ ਕਰ ਲਈਏ ਤਾਂ ਵੀ ਬਹੁਤਾ ਹੰਕਾਰ ਹੋ ਜਾਂਦਾ ਹੈ ਕਿ ਅਸੀਂ ਜੋਗੀ ਹਾਂ, ਸੰਨਿਆਸੀ ਹਾਂ, ਅਤੀਤ ਹਾਂ।

ਪ੍ਰ: ਕਈ ਲੋਕ ਮੁਕਤ ਹੋਣ ਲਈ ਤੀਰਥਾਂ ਵਿਚ ਨਹਾਉਣਾ ਹੀ ਵੱਡਾ ਸਾਧਨ ਮੰਨਦੇ ਹਨ।

ਉ:੧੩. ਹੇ ਭਾਈ! ਦੱਸੋ, ਤੀਰਥਾਂ ਦਾ ਇਸ਼ਨਾਨ ਕੀਤਾ ਵੀ ਕਿਸੇ ਦਾ ਕੀ ਸਵਾਰੇਗਾ? ਜਦ ਕਿ ਉਸ ਦੇ ਅੰਦਰ ਹੰਕਾਰ ਦੀ ਮੈਲ ਭਰੀ ਹੋਈ ਹੈ।

੧੪. ਹੇ ਭਾਈ! ਤੁਸੀਂ ਆਪ ਹੀ ਦੱਸੋ, ਕਿ ਅੱਜ ਤਕ ਗੁਰੂ ਤੋਂ ਬਿਨਾਂ ਕਿਸ ਨੂੰ ਸਮਝ ਆਈ ਹੈ? ਇਹ ਮਨ ਤਾਂ ਰਾਜਾ ਹੀ ਨਹੀਂ, ਸਗੋਂ ਸੁਲਤਾਨ ਬਣਿਆ ਹੋਇਆ ਹੈ, ਅਰਥਾਤ ਇਹ ਮਨ ਤਾਂ ਵੱਡੇ ਤੋਂ ਭੀ ਵੱਡਾ ਬਣੀਂ ਬੈਠਾ ਹੈ।੪।

ਪ੍ਰ: ਤੱਤ ਦਾ ਵਿਚਾਰ ਕਿਵੇਂ ਪ੍ਰਾਪਤ ਹੋਵੇ?

ਉ:੧੫. ਜੇ ਕਦੀ ਗੁਰਾਂ ਤੋਂ ਪ੍ਰੇਮ-ਪਦਾਰਥ ਪਾ ਲਈਏ, ਤਾਂ ਫਿਰ ਸਹਿਜੇ ਹੀ ਤੱਤ ਦੀ ਵਿਚਾਰ ਪਾ ਲਈਦੀ ਹੈ।

ਪ੍ਰ: ਅੰਦਰੋਂ ਹੰਕਾਰ ਨੂੰ ਕਿਵੇਂ ਨਾਸ ਕੀਤਾ ਜਾਵੇ?

ਉ:੧੬. ਹੇ ਭਾਈ! ਜਿਸ ਜੀਵ ਰੂਪੀ ਇਸਤ੍ਰੀ ਨੇ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਰੂਪ ਸ਼ਿੰਗਾਰ ਬਣਾ ਲਿਆ, ਉਸ ਨੇ ਮਨ ਵਿਚੋਂ ਬਲੀ ਹੰਕਾਰ ਨੂੰ ਮਾਰ ਲਿਆ ਹੈ।

੧੭. ਗੁਰਾਂ ਦੇ ਨਾਲ ਉਸ ਨੇ ਅਪਾਰ (ਹੇਤਿ) ਪਿਆਰ ਕਰਕੇ ਆਪਣੇ ਘਰ ਵਿਚੋਂ ਹੀ ਪਤੀ-ਪ੍ਰਮੇਸ਼ਰ ਨੂੰ ਪਾ ਲਿਆ।੫।

ਪ੍ਰ: ਹਉਮੈ ਭੀ ਇਕ ਵੱਡਾ ਰੋਗ ਹੈ, ਇਹ ਕਿਵੇਂ ਮਿਟ ਸਕਦਾ ਹੈ?

ਉ:੧੮. ਗੁਰੂ ਦੀ ਟਹਿਲ-ਸੇਵਾ ਨਾਲ ਮਨ ਨਿਰਮਲ ਹੋ ਜਾਂਦਾ ਹੈ, ਮਨ ਨਿਰਮਲ ਹੋਣ ਨਾਲ, ਸੁਖ ਪ੍ਰਾਪਤ ਹੋ ਆਉਂਦਾ ਹੈ।

੧੯. ਜਦ ਗੁਰੂ ਦਾ ਸ਼ਬਦ ਦਿੱਤਾ ਮਨ ਵਿਚ ਵਸ ਜਾਂਦਾ ਹੈ, ਤਾਂ ਮਨ ਵਿਚੋਂ ਹਉਮੈ ਸਹਿਜੇ ਹੀ ਗੁਆਚ ਜਾਂਦੀ ਹੈ।

੨੦. ਸੋ, ਜਦੋਂ ਗੁਰੂ ਪਾਸੋਂ ਨਾਮ-ਪਦਾਰਥ ਪਾ ਲਿਆ, ਹੁਣ ਉਸ ਨੂੰ ਮਨ ਕਰ ਕੇ ਸਦਾ ਹੀ ਲਾਭ ਪ੍ਰਾਪਤ ਹੋ ਰਿਹਾ ਹੈ।੬।

ਪ੍ਰ: ਇਸ ਅਮੋਲਕ ਦਾਤ, ਨਾਮ-ਪਦਾਰਥ ਨੂੰ ਸਾਰੇ ਹੀ ਕਿਉਂ ਨਹੀਂ ਪਾ ਲੈਂਦੇ?

ਉ:੨੧. ਹੇ ਭਾਈ! ਇਹ ਨਾਮ-ਪਦਾਰਥ ਗੁਰੂ ਦੀ ਬਖ਼ਸ਼ਸ਼ ਹੋਵੇ ਤਾਂ ਹੀ ਪਾਇਆ ਜਾ ਸਕਦਾ ਹੈ, ਆਪਣੇ ਆਪ ਜ਼ੋਰ ਨਾਲ ਨਹੀਂ ਪਾਇਆ ਜਾਂਦਾ।

ਪ੍ਰ: ਫਿਰ ਗੁਰੂ ਦੀ ਕ੍ਰਿਪਾ ਕਿਵੇਂ ਹੋਵੇ?

ਉ:੨੨. ਜੇ ਗੁਰੂ ਦੀ ਕ੍ਰਿਪਾ ਚਾਹੁੰਦਾ ਹੈਂ, ਤਾਂ ਅੰਦਰੋਂ ਹੰਕਾਰ ਗੁਆ ਕੇ ਗੁਰੂ ਦੀ ਚਰਨੀਂ ਲੱਗਾ ਰਹੁ, ਕਦੀ ਤਾਂ ਕ੍ਰਿਪਾ ਹੋ ਹੀ ਜਾਏਗੀ।

ਪ੍ਰ: ਕੀ ਸੱਚ ਨੂੰ ਪ੍ਰਾਪਤ ਕਰਨ ਲਈ ਕੋਈ ਖ਼ਾਸ ਥਾਂ ਹੈ?

ਉ:੨੩. ਜਦੋਂ ਸੱਚੇ ਦੇ ਨਾਮ ਨਾਲ ਪ੍ਰੀਤ ਕਰੀਏ, ਤਾਂ ਨਿਹਚਾ ਕਰ ਲਉ ਸੱਚ ਨੂੰ ਆਪਣੇ (ਪਲੈ) ਹਿਰਦੇ ਅੰਦਰੋਂ ਹੀ ਪਾ ਲਈਦਾ ਹੈ।੭।

ਪ੍ਰ: ਸਾਰਾ ਜਗਤ ਹੀ ਅਗਿਆਨ ਵੱਸ ਹੋਇਆ ਭੁੱਲਾਂ ਕਰਦਾ ਨਜ਼ਰ ਆਉਂਦਾ ਹੈ, ਕੋਈ ਹੈ, ਜੋ ਭੁੱਲਣ ਤੋਂ ਬਚ ਸਕਿਆ ਹੋਵੇ?

ਉ:੨੪. ਹਾਂ, ਇਸ ਵਿਚ ਕੋਈ ਸੰਦੇਹ ਨਹੀਂ, ਸਾਰਾ ਜਗਤ (ਭੁਲਣ) ਅਗਿਆਨ ਅਧੀਨ ਹੋ ਭੁੱਲਾਂ ਕਰੀ ਜਾਂਦਾ ਹੈ, ਪਰ ਇਕ ਗੁਰੂ ਅਤੇ ਸਾਰੇ ਜਗਤ ਦਾ ਕਰਤਾ ਕਰਤਾਰ ਕਦੀ ਭੁੱਲਦਾ ਹੀ ਨਹੀਂ।

ਪ੍ਰ: ਨਾਮ ਨਾਲ ਪਿਆਰ ਲੱਗਣ ਦਾ ਕੋਈ ਸੁਖ਼ੈਨ ਤਰੀਕਾ ਦੱਸੋ?

ਉ:੨੫. ਸੁਖ਼ੈਨ ਤਰੀਕਾ ਇਕ ਇਹੋ ਹੈ ਕਿ ਜੇ ਗੁਰਾਂ ਦੀ ਸਿੱਖਿਆ ਦੁਆਰੇ ਮਨ ਨੂੰ ਸਮਝਾਇਆ ਜਾਵੇ, ਉਸ ਦਾ ਨਿਰਜਤਨ ਹੀ ਨਾਮ ਵਿਚ ਪਿਆਰ ਪੈਦਾ ਹੋ ਜਾਂਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ ਕਿ ਜਦੋਂ ਮਨ ਅੰਦਰ ਪਿਆਰ ਉਪਜ ਆਇਆ, ਤਾਂ ਫਿਰ ਉਸ ਨੂੰ ਕਦੀ ਵੀ ਸੱਚਾ ਨਾਮ ਨਹੀਂ ਭੁੱਲਦਾ, ਜਦੋਂ ਨਾਮ ਹੀ ਕਦੇ ਨ ਵਿਸਰੇ; ਤਾਂ ਅਪਾਰ (ਸਬਦੁ) ਵਾਹਿਗੁਰੂ ਉਸ ਨੂੰ ਆਪਣੇ ਨਾਲ ਮੇਲ ਲਏਗਾ।੮।੧੨।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਮਨਮੁਖ ਨੂੰ ਵਿਸ਼ੇਸ਼ ਕਰਕੇ ਸੰਬੋਧਨ ਕਰਦੇ ਹਨ। ਮਨਮੁਖ ਦੀ ਅਵਸਥਾ ਦਸ ਕੇ, ਫਿਰ ਉਸ ਦੇ ਸੁਧਾਰ ਤੇ ਉਧਾਰ ਦਾ ਤਰੀਕਾ ਵੀ ਦਸ ਰਹੇ ਹਨ।

ਕਿ ਹੇ ਭਾਈ! ਗੁਰੂ ਦੀ ਮਤ ਦੁਆਰੇ ਮਨ ਨਿਹਚਾ ਦੇ ਘਰ ਵਿਚ ਆਉਂਦਾ ਹੈ। ਆਪਣੇ ਮਨ ਦੇ ਮਗਰ ਜਦੋਂ ਤੀਕ ਲਗੇ ਰਹੀਏ, ਤਦ ਤਕ ਅੰਦਰੋਂ ਮਾਇਆ ਦੀ ਪ੍ਰਬਲਤਾ ਦੂਰ ਨਹੀਂ ਹੁੰਦੀ। ਭਾਵੇਂ ਕੋਈ ਅਤੀਤ ਬਣ ਜਾਏ, ਭੇਖੀ ਹੋ ਜਾਏ ਜਾਂ ਵਧੇਰੇ ਵਿਦਿਆ ਪੜ੍ਹ ਲਏ, ਇਨ੍ਹਾਂ ਨਾਲ ਅਭਿਮਾਨ ਹੀ ਪੈਦਾ ਹੁੰਦਾ ਹੈ, ਮਾਇਆ ਖਹਿੜਾ ਨਹੀਂ ਛੱਡਦੀ ਤੇ ਭਰਮ ਮਿਟਣ ਨਹੀਂ ਦੇਂਦੀ। ਇਸ ਦਾ ਦਾਰੂ ਕੇਵਲ ਗੁਰੂ ਸ਼ਰਨ ਹੈ।

ਫਿਰ ਅਗੇ ਚਲ ਕੇ ਮਨ ਨੂੰ ਨਿਰਮਲ ਕਰਨ ਦਾ ਸਾਧਨ ਕੇਵਲ ਗੁਰੂ ਦੀ ਨਿਸ਼ਕਾਮ ਸੇਵਾ ਉਚਾਰਨ ਕਰਦੇ ਹਨ। ਕਿਉਂਕਿ ਇਹੀ ਸੇਵਾ ਹੈ, ਜਿਸ ਦਾ ਸਦਕਾ ਗੁਰੂ ਨਾਮ ਦੀ ਦਾਤ ਬਖ਼ਸ਼ਦਾ ਹੈ। ਨਾਮ-ਸਿਮਰਨ ਦੁਆਰਾ ਅੰਦਰੋਂ ਹਉਮੈ ਮਿਟ ਜਾਂਦੀ ਹੈ। ਹਉਮੈ ਅੰਦਰੋਂ ਗਈ, ਤਾਂ ਨਾਮ-ਪਦਾਰਥ ਅੰਦਰ ਆ ਵਸ ਜਾਂਦਾ ਹੈ, ਜਿਸ ਦਾ ਸਦਕਾ ਫਿਰ ਇਸ ਜੀਵਨ ਦਾ ਸਹੀ ਮਨੋਰਥ ਪਾ ਲਈਦਾ ਹੈ।

## ਸਿਰੀਰਾਗੁ ਮਹਲਾ ੧ ॥

**੧. ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥**
**੨. ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥**
**੩. ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥**
**੪. ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥**
**੫. ਮੈ ਤੁਝ ਬਿਨੁ ਅਵਰੁ ਨ ਭਾਵਈ**
**ਤੂੰ ਭਾਵਹਿ ਸੁਖੁ ਹੋਇ ॥੧॥ਰਹਾਉ॥**
**੬. ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥**
**੭. ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥**
**੮. ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥੨॥**
**੯. ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥**
**੧੦. ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥**
**੧੧. ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥**

**੧੨. ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥**
**੧੩. ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥**
**੧੪. ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥**
**੧੫. ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥**
**੧੬. ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥**
**੧੭. ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥**
**੧੮. ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥**
**੧੯. ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥**
**੨੦. ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥੬॥**
**੨੧. ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥**
**੨੨. ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥**
**੨੩. ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥੭॥**
**੨੪. ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥**
**੨੫. ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥**
**੨੬. ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥**
**੨੭. ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥**
**੨੮. ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥**
**੨੯. ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥੧੩॥**

***ਪਦ ਅਰਥ :*** ਸੁਤ—ਪੁੱਤਰ। ਬੰਧਪ—ਸੰਬੰਧੀ। ਘਰ ਨਾਰਿ—ਘਰ ਦੀ ਇਸਤ੍ਰੀ, ਆਪਣੀ ਵਹੁਟੀ। ਠਗਉਲੀ—ਠਗ ਮੂਰੀ, ਧਤੂਰਾ ਆਦਿ ਕੋਈ ਜ਼ਹਿਰੀਲੀਆਂ ਚੀਜ਼ਾਂ ਜੋ ਠਗ ਖੁਵਾ ਕੇ ਬੇਹੋਸ਼ ਕਰ ਕੇ ਜਾਂ ਮਾਰ ਕੇ ਲੁੱਟ ਲੈਂਦੇ ਹਨ। ਹਉ—ਹੰਗਤਾ। ਸਾ—ਉਹ। ਵਟਾਊ—ਰਾਹੀ। ਸਾਥੁ—ਕਾਫ਼ਲਾ, ਸਾਥੀ। ਸਾਚਿ ਰਪੈ—ਸੱਚ ਵਿਚ ਰੰਗਿਆ ਜਾ ਕੇ। ਖੋਟੀ ਰਾਸਿ—ਭੈੜੇ ਕਰਮਾਂ ਦੀ ਰਾਸ। ਅਸਟ ਧਾਤੁ—ਅੱਠ ਧਾਤਾਂ : ਸੋਨਾ, ਚਾਂਦੀ, ਤਾਂਬਾ, ਜਿਸਤ, ਸਿੱਕਾ, ਕਲੀ, ਲੋਹਾ, ਪਾਰਾ। ਠੋਕਿ ਵਜਾਇ—ਚੰਗੀ ਤਰ੍ਹਾਂ ਪਰਖੀ ਹੈ। ਹਾਥ—ਹੱਥ ਨਾ ਲੱਭਣਾ। ਵਾਦੁ—ਝਗੜਾ। ਰਸ ਕਸ—ਖਾਣ ਦੇ ਸੁਆਦ। ਬੰਧਿ—ਬੰਨ੍ਹ ਕੇ। ਨਾਇ—ਨਾਮ ਨਾਲ। ਸਾਖੁ—ਸਾਥੀ, ਭਲਾ ਸਾਥ, ਭਲੀ ਇੱਜ਼ਤ। ਭਾਖੁ—ਜਪ, ਸਿਮਰਨ ਕਰ। ਰਜਾਇ—ਰਜ਼ਾ, ਪ੍ਰਮੇਸ਼ਰ ਦੀ ਮਰਜ਼ੀ, ਭਾਵ ਜਿਵੇਂ ਤੈਨੂੰ ਭਾਵੇ ਤੇਰੀ ਰਜ਼ਾ ਪਈ ਵਰਤੇ।

***ਅਰਥ :***

**ਪ੍ਰ:** ਜਗਤ ਨੂੰ ਠੱਗਣ ਵਾਲਾ ਖ਼ਾਸ ਠੱਗ ਕੌਣ ਹੈ?

**ਉ:** ੧. ਇਸ ਜਗਤ ਨੂੰ ਠੱਗਣ ਵਾਲਾ ਇਕ ਠੱਗ ਨਹੀਂ, ਜਗ ਤਾਂ ਇਕ ਹੈ। ਠੱਗ ੧੧ ਹਨ :
੧. ਮੋਹਣੀ ਮਾਇਆ ਦੀ ਤ੍ਰਿਸ਼ਨਾ। ੨. ਪੁੱਤਰ। ੩. ਸਾਕ ਸੰਬੰਧੀ। ੪. ਘਰ ਦੀ ਨਾਰੀ। ੫. ਧਨ। ੬. ਜੁਆਨੀ।

੨. ੭. ਲਬਿ, ਖਾਣ ਦੀ ਲਾਲਸਾ। ੮. ਲੋਭ, ਪਦਾਰਥ ਵਧੇਰੇ ਇਕੱਠਾ ਕਰਨ ਦੀ ਇੱਛਾ। ੯. ਅਹੰਕਾਰ, ਦੇਹ ਅਭਿਮਾਨ। ਇਨ੍ਹਾਂ ਨੇ ਰਲ ਕੇ ਸਾਰੇ ਹੀ ਜਗਤ ਨੂੰ ਠੱਗ ਲਿਆ ਹੈ।

੩. ਇਥੇ ਹੀ ਬਸ ਨਹੀਂ, ੧੦ਵਾਂ ਮੋਹ ਹੈ। ੧੧ਵਾਂ ਹਉਮੈ ਦੀ ਠੱਗ ਬੂਟੀ ਹੈ। ਭਾਵ ਜਿਸ ਮੋਹ ਤੇ ਹਉਮੈ ਦੀ ਠੱਗ ਬੂਟੀ ਨਾਲ ਸਾਰੀ ਸ੍ਰਿਸ਼ਟੀ ਪਿਛੇ ਨਾਸ ਹੁੰਦੀ ਚਲੀ ਆ ਰਹੀ ਹੈ, (ਸਾ) ਉਹ ਅਜੇ ਤਕ ਵੀ ਸੰਸਾਰ ਵਿਚ ਵਰਤ ਰਹੀ ਹੈ, ਅਰਥਾਤ ਸ੍ਰਿਸ਼ਟੀ ਹੁਣ ਵੀ ਨਾਸ ਹੋ ਰਹੀ ਹੈ।੧।

**ਪ੍ਰ:** ਫਿਰ ਇਨ੍ਹਾਂ ਠੱਗਾਂ ਤੋਂ ਬਚਣ ਦਾ ਉਪਾਅ ਦੱਸੋ?

**ਉ:** ੪. ਹਾਂ, ਉਪਾਅ ਹੈ, ਕੇਵਲ ਅਰਦਾਸ ਕਰੋ, ਹੇ ਮੇਰੇ ਪਿਆਰੇ ਵਾਹਿਗੁਰੂ! ਮੈਨੂੰ ਆਪ ਤੋਂ ਬਿਨਾਂ ਹੋਰ ਕੋਈ ਵੀ ਇਨ੍ਹਾਂ ਠੱਗਾਂ ਤੋਂ ਬਚਾਉਣ ਵਾਲਾ ਨਹੀਂ ਦਿਸਦਾ।

੫. ਮੈਨੂੰ ਤਾਂ ਤੈਥੋਂ ਬਿਨਾਂ ਹੋਰ ਕੋਈ ਦੂਜਾ ਭਾਉਂਦਾ ਹੀ ਨਹੀਂ, ਪਰ ਜੇ ਤੂੰ ਚਾਹੇਂ, ਤਾਂ ਮੈਨੂੰ ਆਤਮ-ਸੁਖ ਪ੍ਰਾਪਤ ਹੋਵੇਗਾ।੧।ਰਹਾਉ।

੬. ਇਸੇ ਸੁਖ ਦੀ ਪ੍ਰਾਪਤੀ ਲਈ, ਗੁਰਾਂ ਦੇ ਉਪਦੇਸ਼ ਦੁਆਰਾ ਸੰਤੋਖ ਧਾਰ ਕੇ ਪ੍ਰੇਮ-ਸਹਿਤ ਨਾਮ ਜਪ ਰਿਹਾ ਹਾਂ।

**ਪ੍ਰ:** ਇਹ ਨਾਮ ਜਪਣ ਦੀ ਜਾਗ ਤੁਹਾਨੂੰ ਕਿਵੇਂ ਲੱਗੀ?

**ਉ:** ੭. ਗੁਰਾਂ ਦਾ ਉਪਦੇਸ਼ ਸੁਣ ਕੇ ਮੈਂ ਆਪਣੇ ਭੋਲੇ ਮਨ ਨੂੰ ਸਮਝਾਇਆ, ਕਿ ਹੇ ਭੁਲੇ ਹੋਏ ਮਨਾ! ਇਹ ਜੋ ਵੀ ਕੁਝ ਦਿਸਦਾ ਹੈ, ਇਹ ਤਾਂ ਸਭ ਨਾਸ ਹੋ ਜਾਏਗਾ, ਕਿਉਂਕਿ ਜਗਤ ਝੂਠਾ ਹੈ, ਇਸ ਲਈ ਤੂੰ ਇਸ ਨੂੰ ਮੋਹ ਦੀ ਦ੍ਰਿਸ਼ਟੀ ਨਾਲ ਨਾ ਵੇਖ। ਸਗੋਂ ਇਸ ਤਰ੍ਹਾਂ ਵੇਖ, ਜਿਵੇਂ ਕਿ :

੮. ਇਕ ਰਾਹ ਦਾ (ਵਟਾਊ) ਮੁਸਾਫ਼ਰ ਰਾਤ ਕੱਟਣ ਵਾਸਤੇ ਸਰਾਂ ਵਿਚ ਆਇਆ ਹੈ ਅਤੇ ਇਸ ਪਰਵਾਰ ਰੂਪ (ਸਾਥੁ) ਕਾਫ਼ਲੇ ਨੂੰ ਨਿਤਾ-ਪ੍ਰਤੀ ਟੁਰਦਾ ਵੇਖ।੨।

੯. ਕਿੰਨੇ ਹੀ ਆਖਣ ਵਾਲੇ ਵਾਹਿਗੁਰੂ ਦੀ ਉਪਮਾ (ਨਾਮ) ਨੂੰ ਆਖਦੇ ਤਾਂ ਹਨ, ਪਰ ਗੁਰੂ ਤੋਂ ਬਿਨਾਂ ਕਿਸੇ ਨੂੰ ਸਮਝ ਨਹੀਂ ਪ੍ਰਾਪਤ ਹੁੰਦੀ।

**ਪ੍ਰ:** ਰੱਬੀ ਦਰਗਾਹੇ ਕਿਨ੍ਹਾਂ ਦੀ ਇੱਜ਼ਤ ਹੋਵੇਗੀ?

**ਉ:** ੧੦. ਜੋ ਨਾਮ ਦੀ ਵਡਿਆਈ ਰੂਪ ਰੰਗ ਵਿਚ ਰੰਗੇ ਗਏ ਹਨ। ਦਰਗਾਹ ਵਿਚ ਤਾਂ ਉਨ੍ਹਾਂ ਦੀ ਹੀ ਇੱਜ਼ਤ ਹੋਵੇਗੀ।

੧੧. ਇਸ ਤਰ੍ਹਾਂ ਜੋ ਤੈਨੂੰ ਭਾਅ ਜਾਂਦੇ ਹਨ, ਓਹੀ ਭਲੇ ਹਨ, ਇਹੀ ਇਕ ਪਛਾਣ ਹੈ, ਕਿਸੇ ਹੋਰ ਪਛਾਣ ਨਾਲ ਖੋਟਾ ਖਰਾ ਕੋਈ ਨਹੀਂ ਪਛਾਣ ਹੁੰਦਾ।੩।

੧੨. ਛੁਟਕਾਰਾ ਤਾਂ ਗੁਰੂ ਦੀ ਸ਼ਰਨ ਵਿਚ ਪਿਆਂ ਹੀ ਹੁੰਦਾ ਹੈ, ਪਰ, ਮਨਮੁਖ ਖੋਟੀ ਨੀਅਤ ਵਾਲਾ ਉਹ ਗੁਰੂ ਦੀ ਸ਼ਰਨ ਵਿਚ ਹੀ ਨਹੀਂ ਪੈਂਦਾ।

੧੩. ਭਾਵੇਂ ਰਾਜਾ ਹੀ ਅੱਠਾਂ ਧਾਤਾਂ ਦਾ ਮਾਲਕ ਹੁੰਦਾ ਹੈ, ਪਰ ਜਿਨ੍ਹਾਂ ਧਾਤਾਂ ਦਾ ਢਲ ਕੇ ਸਿੱਕਾ ਬਣਦਾ ਹੈ ਅਤੇ ਉਸ ਸਿੱਕੇ ਉਪਰ ਰਾਜੇ ਦੇ ਸ਼ਬਦਾਂ ਦਾ ਠੱਪਾ ਲਗਦਾ ਹੈ, ਬਾਜ਼ਾਰ ਵਿਚ ਓਹੋ ਹੀ ਚਲਦਾ ਹੈ।

੧੪. ਸੋ, ਅਕਾਲ ਪੁਰਖ ਆਪ ਪਾਰਖੂ ਹੈ, ਉਹ ਸਭ ਨੂੰ ਪਰਖਦਾ ਹੈ, ਜਿਨ੍ਹਾਂ ਦੀ ਸੁਾਸਾਂ ਦੀ ਪੂੰਜੀ ਖਰੀ ਹੁੰਦੀ ਹੈ (ਭਾਵ ਜਿਨ੍ਹਾਂ ਨੇ ਆਪਣੇ ਸੁਾਸ ਸਿਮਰਨ ਰਾਹੀਂ ਸਫਲ ਕੀਤੇ ਹਨ) ਉਨ੍ਹਾਂ ਨੂੰ ਉਹ ਆਪਣੇ ਸਰੂਪ ਰੂਪੀ ਖ਼ਜ਼ਾਨੇ ਵਿਚ ਪਾਉਂਦਾ ਹੈ।੪।

੧੫. ਹੇ ਵਾਹਿਗੁਰੂ ! ਮੈਂ ਸਭ ਤਰ੍ਹਾਂ ਠੋਕ ਵਜਾ ਕੇ, ਭਾਵ ਚੰਗੀ ਤਰ੍ਹਾਂ ਨਿਰਣਾ ਕਰਕੇ ਵੇਖ ਲਿਆ ਹੈ, ਕਿ ਸਾਡੇ ਪਾਸੋਂ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ।

ਪ੍ਰ: ਅਨੇਕਾਂ ਹੀ ਵਿਆਖਿਆਕਾਰ ਲੋਕ ਹਨ, ਕੀ ਰੱਬੀ ਦਰਗਾਹੇ ਇਨ੍ਹਾਂ ਦੀ ਪਤ, ਇੱਜ਼ਤ ਨਾ ਹੋਵੇਗੀ ?

ਉ:੧੬. ਜ਼ਬਾਨੀ ਜ਼ਬਾਨੀ ਕਹਿਣ ਵਾਲੇ ਨੂੰ ਹੱਥ ਕੁਝ ਵੀ ਨਹੀਂ ਲੱਭਣਾ। ਪਰ, ਹਾਂ ! ਜੇ ਉਸ ਦਾ ਮਨ ਵੀ ਕਦੀ ਸੱਚ ਵਿਚ ਟਿਕ ਜਾਵੇ, ਤਾਂ ਉਸ ਨੂੰ ਦਰਗਾਹ ਵਿਚ ਇੱਜ਼ਤ ਮਿਲ ਸਕਦੀ ਹੈ।

੧੭. ਹੇ ਵਾਹਿਗੁਰੂ ! ਤੂੰ ਤਾਂ ਗੁਰਾਂ ਦੀ ਸਿੱਖਿਆ ਦੁਆਰੇ ਹੀ ਸਲਾਹਿਆ ਜਾ ਸਕਦਾ ਹੈਂ, ਹੋਰ ਕਿਸੇ ਤਰ੍ਹਾਂ ਭੀ ਤੇਰੀ (ਕੀਮਤਿ) ਉਪਮਾ ਕਹੀ ਨਹੀਂ ਜਾਂਦੀ।੫।

ਪ੍ਰ: ਇਸ ਸਰੀਰ ਵਿਚ ਸਦਾ ਹਉਮੈ ਦਾ ਝਗੜਾ ਕਿਉਂ ਬਣਿਆ ਰਹਿੰਦਾ ਹੈ ?

ਉ:੧੮. ਜਿਸ ਸਰੀਰ ਵਿਚ ਨਾਮ ਨਹੀਂ ਭਾਉਂਦਾ, ਉਸ ਤਨ ਵਿਚ ਸਹੀ ਜਾਣੋ ਕਿ ਹਉਮੈ ਦਾ ਝਗੜਾ ਬਣਿਆ ਹੀ ਰਹਿੰਦਾ ਹੈ।

੧੯. ਜੋ ਮਾਇਆ ਦੇ ਦੂਜੇ ਸਵਾਦਾਂ ਵਿਚ ਲੱਗਾ ਹੈ, ਉਹ ਗੁਰੂ ਤੋਂ ਹੀਣਾ ਗਿਆਨ ਨਹੀਂ ਪਾ ਸਕੇਗਾ।

੨੦. ਗੁਣਾਂ ਤੋਂ ਬਿਨਾਂ ਹੋਰ ਕੁਝ ਵੀ ਜੀਵ ਦੇ ਕੰਮ ਨਹੀਂ ਆਉਂਦਾ ਕਿਉਂਕਿ ਇਸ ਮਾਇਆ ਦਾ ਸਵਾਦ ਸਭ ਫਿੱਕਾ ਹੈ।੬।

ਪ੍ਰ: ਇਹ ਜੀਵ ਜਗਤ ਵਿਚ ਜਨਮ ਧਾਰ ਕੇ ਆਉਂਦਾ ਹੀ ਕਿਉਂ ਹੈ ?

ਉ:੨੧. ਜਿਸ ਨੇ ਪਹਿਲੋਂ ਨਾਮ ਨਹੀਂ ਸਿਮਰਿਆ ਉਹ ਆਸਾਂ ਵਿਚ ਬੱਧਾ ਜਨਮਿਆ ਹੈ ਅਤੇ ਇਸ ਜੀਵਨ ਵਿਚ ਵੀ ਆਸਾਂ ਵਿਚ ਲੱਗਾ ਮਾਇਕੀ ਰਸਾਂ-ਕਸਾਂ ਨੂੰ ਖਾਂਦਾ ਹੈ।

੨੨. ਆਖ਼ਰ ਆਸਾ ਵਿਚ ਬੱਧਾ ਹੋਇਆ ਜਮਪੁਰੀ ਨੂੰ ਟੋਰਿਆ ਜਾਵੇਗਾ ਤਾਂ ਉਥੇ ਜਾ ਕੇ ਮੂੰਹੋਂ-ਮੂੰਹ ਚੋਟਾਂ ਖਾਵੇਗਾ।

੨੩. ਇਹ ਤਾਂ ਇਨਸਾਫ਼ ਦੀ ਗੱਲ ਹੈ, ਕਿ ਜੋ ਗੁਰਮਤ ਤੋਂ ਹੀਣਾ ਨਾਮ ਨੂੰ ਵਿਸਾਰ ਕੇ ਔਗੁਣਾਂ ਵਿਚ ਬੱਧਾ ਹੋਇਆ ਅੱਗੇ ਜਾਵੇਗਾ, ਸੋ ਅਵੱਸ਼ ਮਾਰ ਖਾਏਗਾ। ਅੰਤ ਜੋ ਗੁਰਮਤ ਤੇ ਨਾਮ ਵਿਚ ਲੱਗਾ ਹੋਇਆ ਜਾਵੇਗਾ, ਉਹ ਛੁੱਟ ਜਾਏਗਾ, ਭਾਵ ਮੁਕਤ ਹੋਵੇਗਾ।

੨੪. ਹੁਣ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਨ, ਹੇ ਮੇਰੇ ਪ੍ਰੀਤਮ ! ਏਥੇ ਓਥੇ ਸਭਨਾਂ ਥਾਵਾਂ ਵਿਚ ਤੂੰ ਇਕੋ ਵਿਆਪਕ ਹੋ ਰਿਹਾ ਹੈ, ਜਿਵੇਂ ਤੈਨੂੰ ਭਾਵੇ ਤਿਵੇਂ ਸਾਨੂੰ ਰੱਖ।

੨੫. ਪਰ, ਮੇਹਰ ਕਰ ਕੇ ਗੁਰੂ ਦੀ ਮਤ-ਦੁਆਰਾ ਸੱਚਾ-ਨਾਮ ਸਾਡੇ ਮਨ ਵਿਚ ਵਸ ਜਾਵੇ, ਕਿਉਂਕਿ ਜੋ ਆਪ ਦੀ ਦਰਗਾਹ ਵਿਚ ਨਾਮ ਹੀ ਚੰਗੀ ਆਬਰੋ ਹੈ, ਨਾਮ ਹੀ ਚੰਗਾ ਸਾਥੀ ਹੈ ਜਾਂ (ਸਾਖੁ) ਇਤਬਾਰ ਹੋਵੇਗਾ।

੨੬. ਸਾਡੇ ਤੇ ਕ੍ਰਿਪਾ ਕਰੋ ਕਿ ਗੁਰੂ ਦੇ ਸੱਚੇ ਸ਼ਬਦ ਦੁਆਰਾ ਸਾਡਾ ਹਉਮੈ ਰੂਪ ਰੋਗ ਗਵਾ ਦਿਓ ਅਤੇ ਸਤਿਨਾਮ ਸਾਡਾ ਭਾਸ਼ਣ ਹੋਵੇ। ਭਾਵ ਅਸੀਂ ਅੱਠੇ ਪਹਿਰ ਸਤਿਨਾਮ ਸਿਮਰਦੇ ਰਹੀਏ।੮।

੨੭. ਹੇ ਵਾਹਿਗੁਰੂ ! ਤੂੰ ਅਕਾਸ਼ਾਂ, ਪਤਾਲਾਂ ਤੇ ਤਿੰਨਾਂ ਹੀ ਲੋਕਾਂ ਵਿਚ ਸਮਾ ਰਿਹਾ ਹੈ। ਅਰਥਾਤ ਸਭ ਥਾਈਂ ਸਮਾਇਆ ਹੋਇਆ ਹੈਂ।

੨੮. ਤੂੰ ਆਪੇ ਭਗਤੀ ਹੈਂ, ਆਪੇ ਪ੍ਰੇਮ ਹੈਂ, ਆਪੇ ਜਗਿਆਸੂ ਨੂੰ ਮਿਲਦਾ ਹੈਂ ਅਤੇ ਆਪੇ ਗੁਰੂ ਰੂਪ ਹੋ ਕੇ ਮਿਲਾਉਂਦਾ ਹੈਂ।

੨੯. ਸਤਿਗੁਰੂ ਜੀ ਆਖਦੇ ਹਨ, ਹੇ ਵਾਹਿਗੁਰੂ! ਜਿਵੇਂ ਜਾਣੇ ਤਿਵੇਂ ਅਜਿਹੀ ਦਇਆ ਕਰ, ਜੋ ਤੇਰਾ ਨਾਮ ਮੈਨੂੰ ਕਦੇ ਭੀ ਨਾ ਭੁਲੇ।੯।੧੩।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਇਸਤ੍ਰੀ, ਪੁੱਤਰ, ਸਨਬੰਧੀਆਂ ਤੇ ਮਾਇਆ ਦੀ ਤ੍ਰਿਸ਼ਨਾ ਨੂੰ ਮੋਹਣੀ ਅਰਥਾਤ ਠੱਗਣੀ ਕਹਿੰਦੇ ਹਨ। ਧਨ, ਜੋਬਨ, ਲਬ, ਲੋਭ, ਹੰਕਾਰ ਦੀ ਮਾਇਆ ਨੂੰ ਠੱਗ ਕਿਹਾ ਹੈ।

ਅੱਠ ਧਾਤਾਂ ਹਨ, ਇਨ੍ਹਾਂ ਦਾ ਮਾਲਕ ਤਾਂ ਇਕ ਰਾਜਾ ਹੀ ਹੈ, ਪਰ ਸਿੱਕਾ ਉਹੋ ਧਾਤ ਬਣਦੀ ਹੈ, ਜਿਸ ਉਪਰ ਰਾਜੇ ਦੀ ਮੋਹਰ ਹੋਵੇ, ਰਾਜੇ ਦਾ ਨਾਮ ਹੋਵੇ, ਕੇਵਲ ਉਪਰ ਨਾਮ ਹੋਣਾ ਹੀ ਕਾਫ਼ੀ ਨਹੀਂ, ਸਿੱਕੇ ਨੂੰ ਲੱਗੀ ਧਾਤ ਵੀ ਸ਼ੁਧ ਹੋਵੇ। ਨ ਕੇਵਲ ਮੋਹਰ ਨਾਲ ਪ੍ਰਵਾਨਗੀ ਹੈ, ਨ ਕੇਵਲ ਸੁਧਤਾ ਹੀ ਪ੍ਰਵਾਨ ਹੈ। ਇਨ੍ਹਾਂ ਦੋਹਾਂ ਦੀ ਲੋੜ ਹੈ। ਮਨੁੱਖ ਆਪ ਵੀ ਅੰਦਰੋਂ ਬਾਹਰੋਂ ਸ਼ੁੱਧ ਹੋਵੇ ਅਤੇ ਪ੍ਰਭੂ-ਸਿਮਰਨ ਦੀ ਮੋਹਰ ਵੀ ਲੱਗੀ ਹੋਵੇ, ਤਾਂ ਹੀ ਮਨੁੱਖ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ। ਕਹਿਣ ਸੁਣਨ ਨਾਲ ਕੁਝ ਨਹੀਂ ਮਿਲਦਾ, ਸੱਚ ਉਪਰ ਪਹਿਰਾ ਦੇਣ ਨਾਲ ਹੀ ਕੁਝ ਪ੍ਰਾਪਤ ਹੁੰਦਾ ਹੈ। ਹਿਰਦੇ ਅੰਦਰ ਇਕ ਸਮੇਂ ਇਕ ਹੀ ਚੀਜ਼ ਰਹਿ ਸਕਦੀ ਹੈ। ਇਕੋ ਸਮੇਂ ਦੋ ਚੀਜ਼ਾਂ ਇਕੱਠੀਆਂ ਨਹੀਂ ਰਹਿ ਸਕਦੀਆਂ। ਭਾਵ ਜਿਸ ਸਰੀਰ ਵਿਚ ਹੰਕਾਰ ਵਸਦਾ ਹੈ, ਉਥੇ ਨਾਮ ਨਹੀਂ ਵਸ ਸਕਦਾ। ਸਾਰੇ ਬੰਧਨਾਂ ਦਾ ਕਾਰਣ ਆਸਾ ਅਤੇ ਤ੍ਰਿਸ਼ਨਾ ਹਨ। ਇਨ੍ਹਾਂ ਦਾ ਬੱਧਾ ਹੋਇਆ ਜੀਵ ਜੰਮਣ ਮਰਨ ਦੇ ਚੱਕਰ ਵਿਚ ਘੁੰਮਦਾ ਰਹਿੰਦਾ ਹੈ।

## ਸਿਰੀਰਾਗੁ ਮਹਲਾ ੧ ॥

**੧. ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥**

**੨. ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥**

**੩. ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥**

**੪. ਮਨ ਰੇ ਸਾਚੀ ਖਸਮ ਰਜਾਇ ॥**

**੫. ਜਿਨਿ ਤਨੁ ਮਨੁ ਸਾਜਿ ਸੀਗਾਰਿਆ**
**ਤਿਸੁ ਸੇਤੀ ਲਿਵ ਲਾਇ ॥੧॥ਰਹਾਉ॥**
**੬. ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥**
**੭. ਤਨੁ ਮਨੁ ਸਮਧਾ ਜੇ ਕਰੀ**
**ਅਨਦਿਨੁ ਅਗਨਿ ਜਲਾਇ ॥**
**੮. ਹਰਿ ਨਾਮੈ ਤੁਲਿ ਨ ਪੁਜਈ**
**ਜੇ ਲਖ ਕੋਟੀ ਕਰਮ ਕਮਾਇ ॥੨॥**
**੯. ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥**
**੧੦. ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥**
**੧੧. ਹਰਿ ਨਾਮੈ ਤੁਲਿ ਨ ਪੁਜਈ**
**ਸਭ ਡਿਠੀ ਠੋਕਿ ਵਜਾਇ ॥੩॥**
**੧੨. ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥**
**੧੩. ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥**
**੧੪. ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥**
**੧੫. ਮਠਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥**
**੧੬. ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥**
**੧੭. ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥**
**੧੮. ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥**
**੧੯. ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥**
**੨੦. ਕਰਮਿ ਮਿਲੈ ਸਚੁ ਪਾਈਐ**
**ਧੁਰਿ ਬਖਸ ਨ ਮੇਟੈ ਕੋਇ ॥੬॥**
**੨੧. ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥**
**੨੨. ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥**
**੨੩. ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥੭॥**
**੨੪. ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥**
**੨੫. ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥**
**੨੬. ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥**

***ਪਦ ਅਰਥ :*** ਬੇਧਿਆ—ਵਿੰਨ੍ਹਿਆ ਗਿਆ। ਸਬਦ ਸੁਰਤਿ—ਭਾਵ ਹੈ ਸੁਰਤ ਵਿਚ ਸ਼ਬਦ ਦੀ ਸਮਾਈ ਅਵਸਥਾ। ਪ੍ਰਭ ਰਾਤਉ—ਪ੍ਰਭੂ ਦੇ ਪ੍ਰੇਮ ਵਿਚ ਰਤੇ ਰਹਿਣ ਨਾਲ। ਸੁਖ ਸਾਰੁ—ਸਾਰ ਸੁਖ ਹੈ, ਸਾਰੇ ਸੁਖਾਂ ਦਾ ਤਤ ਰੂਪ ਸੁਖ ਹੈ। ਬੈਸੰਤਰਿ—ਅੱਗ ਵਿਚ। ਹੋਮੀਐ—ਅਗਨੀ ਵਿਚ ਹੋਮ ਕਰੀਏ, ਕਿਸੇ ਦੇਵਤਾ ਆਦਿ ਦੇ ਨਮਿਤ ਜੌਂ, ਤਿਲ, ਘਿਉ, ਆਦਿ ਦੀ ਅਹੂਤੀ ਦੇਣੀ ਅਗਨੀ ਵਿਚ। ਸਮਧਾ—ਲੱਕੜੀਆਂ। ਕਰਵਤੁ—ਆਰਾ ਲੱਕੜੀ ਕੱਟਣ ਦਾ ਹਥਿਆਰ। ਬਨਾਰਸ ਵਿਚ ਇਕ ਵੱਡਾ ਆਰਾ ਹੁੰਦਾ ਸੀ ਜਿਸ ਹੇਠਾਂ ਸਿਰ ਧਰ ਕੇ ਆਪਣੇ ਸਰੀਰ ਨੂੰ ਦੋ ਫਾੜ ਚਿਰਵਾ ਕੇ ਲੋਕੀਂ ਸਮਝਦੇ ਸਨ ਮੁਕਤੀ ਮਿਲਦੀ ਹੈ। ਐਸਾ ਆਰਾ ਪ੍ਰਯਾਗ ਵਿਚ ਭੀ ਹੁੰਦਾ ਸੀ। ਅੰਗਰੇਜ਼ੀ ਰਾਜ ਵਿਚ ਇਹ ਕਰਮ ਬੰਦ ਕੀਤੇ ਗਏ। ਹੈਮੰਚਲਿ—ਬਰਫ਼ ਦਾ ਪਹਾੜ। ਕੰਚਨ ਕੇ ਕੋਟ—ਸੋਨੇ ਦੇ ਕਿਲ੍ਹੇ। ਦਤੁ ਕਰੀ—ਦਾਨ ਕਰੀ, ਭਾਵ ਪੁੰਨ ਕਰਨ ਦਾ ਹੈ। ਹੈਵਰ—ਹੈ+ਵਰ—ਚੰਗੇ ਘੋੜੇ। ਗੈਵਰ—ਗੈ+ਵਰ—ਚੰਗੇ ਹਾਥੀ। ਮਨਹਠ ਬੁਧੀ—ਉਹ ਬੁਧੀ ਜੋ ਆਪ ਦਰੁਸਤ ਸਮਝਦੀ ਹੈ ਤੇ ਉਪਰ ਹਠ ਧਾਰਦੀ ਹੈ। ਓਰੈ—ਉਰੇ। ਭਾਂਡੇ—ਬਰਤਨ, ਭਾਵ ਹੈ ਸਰੀਰ। ਸਾਧੁ ਸਾਧੂ—ਦੋਹਾਂ ਦਾ ਅਰਥ ਹੈ ਭਲਾ ਲੋਕ। ਕਿੰਗੁਰੀ—ਇਕ ਸਾਜ, ਜਿਸ ਪਰ ਇਕ ਤਾਰ ਤੇ ਹੇਠਾਂ ਦੋ ਤੂੰਬੇ ਹੁੰਦੇ ਹਨ, ਜੋਗੀ ਲੋਕ ਭਿੱਖ ਮੰਗਦੇ ਵਜਾਉਂਦੇ ਫਿਰਦੇ ਹਨ, ਇਸ ਨੂੰ ਕਿੰਗ ਵੀ ਕਹਿੰਦੇ ਹਨ।

***ਅਰਥ :***

ਪ੍ਰ: ਤੁਸੀਂ ਸੰਸਾਰ ਦੇ ਬੰਧਨਾਂ ਤੋਂ ਛੁਟਣ ਲਈ, ਕਿਸ ਸਾਧਨ ਕਰਨ ਦੀ ਵੀਚਾਰ ਕਰਦੇ ਹੋ?

ਉ:੧. ਹੇ ਭਾਈਓ! ਤੁਸੀਂ ਦੱਸੋ, ਜਦੋਂ ਮੇਰਾ ਮਨ ਰੂਪੀ ਹੀਰਾ, ਨਾਮ ਦੇ ਹੀਰੇ ਦੀ ਤਿੱਖੀ ਕਣੀ ਨਾਲ ਵਿੰਨ੍ਹਿਆ ਗਿਆ, ਤਾਂ ਮੈਨੂੰ ਹੁਣ ਕਿਸੇ ਹੋਰ ਸਾਧਨ ਕਰਨ ਲਈ ਵਿਚਾਰ ਕਰਨ ਦੀ ਕੀ ਲੋੜ ਰਹਿ ਗਈ ਹੈ?

੨. ਜਦੋਂ ਸੁਰਤ ਵਿਚ ਸ਼ਬਦ ਦਾ ਨਿਵਾਸ ਹੋ ਆਉਂਦਾ ਹੈ ਤਾਂ ਅੰਦਰ ਸੁਖ ਪੈਦਾ ਹੋ ਆਉਂਦਾ ਹੈ ਅਤੇ ਪ੍ਰਭੂ ਦੇ ਪ੍ਰੇਮ ਰੰਗ ਵਿਚ ਰਤੇ ਰਹਿਣਾ ਹੀ ਸਾਰੇ ਸੁਖਾਂ ਦਾ ਸਾਰ ਸੁਖ ਹੈ। ਅੱਗੇ ਅਰਦਾਸ ਕਰਦੇ ਹਨ :

੩. ਹੇ ਪ੍ਰਭੂ! ਜਿਵੇਂ ਤੈਨੂੰ ਭਾਵੇ ਤੂੰ ਮੈਨੂੰ ਤਿਵੇਂ ਰਖ, ਪਰ ਇਹ ਕ੍ਰਿਪਾ ਕਰੋ ਕਿ ਤੁਸੀਂ ਮੈਨੂੰ ਆਪਣੇ ਨਾਮ ਦਾ ਅਧਾਰ ਦੇਈ ਰਖੋ।੧।

੪. ਹੇ ਮੇਰੇ ਮਨ! ਜੋ ਉਸ ਮਾਲਕ ਦੀ ਰਜ਼ਾ ਮੰਨ ਲੈਣੀ ਹੈ, ਇਹੋ ਸੱਚੀ ਭਗਤੀ ਹੈ।

੫. ਵੇਖ, ਜਿਸ ਨੇ ਤੇਰਾ ਤਨ-ਮਨ ਸਾਜਿਆ ਤੇ ਸੰਵਾਰਿਆ ਹੈ, ਤੂੰ ਉਸ ਨਾਲ ਸੁਰਤੀ ਨੂੰ ਜੋੜੀ ਰਖ।੧।ਰਹਾਉ।

ਪ੍ਰ: ਕੀ, ਸਨਾਤਨ ਪੁਸਤਕਾਂ ਵਿਚ ਦਸੇ ਸਾਧਨ ਮੁਕਤੀ ਵਿਚ ਸਹਾਇਕ ਨਹੀਂ ਹੁੰਦੇ?

ਉ:੬. ਸੁਣ, ਜੇਕਰ ਤਨ ਨੂੰ ਇਕ ਇਕ ਰਤੀ ਤੋਲ ਜਿੰਨਾ ਕੱਟ ਕੱਟ ਕੇ ਅੱਗ ਵਿਚ (ਹੋਮੀਐ) ਹਮਨ ਕਰ ਦੇਵੀਏ, ਭਾਵ ਸਾੜ ਦਿੱਤਾ ਜਾਏ।

੭. ਫਿਰ ਇਥੇ ਹੀ ਬਸ ਨਹੀਂ, ਜੇਕਰ ਤਨ ਤੇ ਮਨ ਨੂੰ (ਸਮਧਾ) ਲੱਕੜਾਂ ਬਣਾ ਕੇ ਰਾਤ ਦਿਨ ਇਨ੍ਹਾਂ ਨਾਲ ਅੱਗ ਬਾਲੀ ਰੱਖੀਏ।

੮. ਅਜਿਹੇ ਇਕ ਦੋ ਸਾਧਨ ਨਹੀਂ, ਜੇ ਕਦੀ ਲੱਖਾਂ ਕਰੋੜਾਂ ਭੀ ਕਰਮ ਕੀਤੇ ਜਾਣ, ਤਾਂ ਉਹ ਸਾਰੇ ਦੇ ਸਾਰੇ ਹਰੀ ਨਾਮ ਸਿਮਰਨ ਦੇ ਬਰਾਬਰ ਨਹੀਂ ਪੁੱਜਣਗੇ।੨।

ਪ੍ਰ: ਫਿਰ, ਕੀ ਕਾਂਸੀ ਕਰਵਤ ਲੈਣ ਨਾਲ, ਹਿਮਾਲਾ ਵਿਚ ਜਾ ਕੇ ਸਰੀਰ ਨੂੰ ਗਾਲ ਦੇਣ ਨਾਲ, ਹਉਮੈ ਦਾ ਰੋਗ ਦੂਰ ਹੋ ਸਕਦਾ ਹੈ?

ਉ:੯. ਹੇ ਭਾਈ! ਜੇ ਕੋਈ ਸਿਰ ਉਤੇ (ਕਰਵਤੁ) ਆਰਾ ਰਖਾ ਕੇ ਸਰੀਰ ਨੂੰ ਅਧੋ ਅੱਧ ਚਿਰਵਾ ਦੇਵੇ।

੧੦. ਅਤੇ ਉਹ ਆਪਣੇ ਸਰੀਰ ਨੂੰ (ਹੈਮੰਚਲਿ) ਬਰਫ਼ ਦੇ ਪਹਾੜ ਵਿਚ ਗਾਲ ਭੀ ਦੇਵੇ, ਤਾਂ ਭੀ ਉਸ ਦੇ ਮਨ ਵਿਚੋਂ ਹਉਮੈ ਦਾ ਰੋਗ ਨਹੀਂ ਮਿਟਣਾ।

੧੧. ਇਹੋ ਜਿਹੇ ਭਾਵੇਂ ਕੋਈ ਅਨੇਕਾਂ ਹੀ ਕਰਮ ਕਰੇ, ਤਾਂ ਭੀ ਯਕੀਨ ਕਰੋ ? ਕਿ ਹਰੀ ਨਾਮ ਦੇ ਬਰਾਬਰ ਨਹੀਂ ਪੁੱਜਣਗੇ, ਅਸੀਂ ਚੰਗੀ ਤਰ੍ਹਾਂ ਠੋਕ ਵਜਾ ਕੇ, ਪਰਖ ਕਰ ਕੇ ਵੇਖ ਲਿਆ ਹੈ। ਭਾਵ ਅਸੀਂ ਐਵੇਂ ਨਹੀਂ ਕਹਿ ਰਹੇ, ਸਭ ਕੁਝ ਜਾਣਦੇ ਹੋਏ, ਫੇਰ ਚੰਗੀ ਤਰ੍ਹਾਂ ਪਰਤਾ ਕੇ ਵਿਚਾਰ ਕਰ ਕੇ ਕਹਿ ਰਹੇ ਹਾਂ।੩।

ਪ੍ਰ: ਕੀ, ਬਹੁਤ ਦਾਨ ਦੇਣ ਨਾਲ ਅੰਦਰੋਂ ਗਰਬ ਗੁਮਾਨ ਦੂਰ ਨਹੀਂ ਹੋ ਸਕੇਗਾ ?

ਉ:੧੨. ਜੇ ਕੋਈ ਸੋਨੇ ਦੇ (ਕੋਟ) ਕਿਲ੍ਹੇ ਬਣਾ ਕੇ (ਦਤੁ) ਦਾਨ ਕਰੇ, ਬਹੁਤੇ ਸਾਰੇ ਸੁੰਦਰ ਘੋੜੇ ਅਤੇ ਚੰਗ ਚੰਗੇ ਹਾਥੀ ਭੀ ਦਾਨ ਕਰ ਦੇਵੇ।

੧੩. ਧਰਤੀ ਦਾ ਦਾਨ ਕਰੇ, ਬਹੁਤੀਆਂ ਗਊਆਂ ਦਾ ਭੀ ਦਾਨ ਕਰੇ, ਇਸ ਤਰ੍ਹਾਂ ਕਰਨ ਨਾਲ ਗਰਬ ਦੂਰ ਹੋਣ ਦੀ ਥਾਂ ਸਗੋਂ ਵਧੇਰੇ ਹੀ ਵਧਦਾ ਹੈ। ਭਾਵ ਦਾਤਾਂ ਦੇਣ ਦਾ (ਗਰਬ) ਹੰਕਾਰ ਅੰਦਰ ਬਣਿਆ ਰਹਿੰਦਾ ਹੈ, ਇਸ ਲਈ ਇਹ ਸਭ ਕੁਝ ਹੀ ਅਸਫਲ ਹੈ, ਇਹਨਾਂ ਸਾਰਿਆਂ ਸਾਧਨਾਂ ਨੂੰ ਅਸਫਲ ਤੱਕ ਕੇ ਆਖ਼ਰ ਮੈਂ ਗੁਰੂ ਦੀ ਸ਼ਰਨ ਵਿਚ ਪੁੱਜਾ, ਤਾਂ ਗੁਰੂ ਨੇ ਮੈਨੂੰ :

੧੪. ਦਾਨ ਦਿੱਤਾ ਸੱਚ, ਉਹ ਸੱਚ ਕੀ ਸੀ ? ਉਹ ਇਹੋ ਦਾਨ ਸੀ ਕਿ ਮਨ ਰਾਮ ਨਾਮ ਨਾਲ ਵਿੰਨ੍ਹਿਆ ਗਿਆ ਹੈ।੪।

ਪ੍ਰ: ਇਹ ਸੱਚਾ ਦਾਨ ਗੁਰੂ ਤੋਂ ਸਾਰੇ ਹੀ ਕਿਉਂ ਨਹੀਂ ਲੈਂਦੇ ?

ਉ:੧੫. ਉਹ ਇਸ ਲਈ ਨਹੀਂ ਲੈਂਦੇ ਕਿ ਮਨਮੁਖਾਂ ਦੇ ਮਨ ਵਿਚ ਕਈ ਤਰ੍ਹਾਂ ਦੀ ਹਠ ਬੁੱਧੀ ਹੈ, ਉਹ ਆਪੋ ਆਪਣੀ ਬੁੱਧੀ ਅਨੁਸਾਰ ਕਰਮ ਕਰਦੇ ਹਨ ਅਤੇ ਕਿਤਨੇ ਹੀ ਵੇਦਾਂ ਦੀ ਵੀਚਾਰ ਕਰਦੇ ਹਨ।

੧੬. ਇਸ ਲਈ ਜੀਵਾਂ ਦੇ ਗਲ ਵਿਚ ਕਿਤਨੇ ਹੀ ਬੰਧਨ ਪਏ ਹੋਏ ਹਨ, ਪਰ ਸੱਚਾ ਮੁਕਤੀ ਦਾ ਦੁਆਰਾ ਕੇਵਲ ਗੁਰਾਂ ਦੁਆਰੇ ਹੀ ਖੁਲ੍ਹਦਾ ਹੈ।

ਪ੍ਰ: ਗੁਰਮਤ ਵਿਚ ਕਿਸ ਸਾਧਨ ਨੂੰ ਅਪਣਾਇਆ ਗਿਆ ਹੈ ?

ਉ:੧੭. ਹੇ ਭਾਈ ! ਉਪਰ ਦੱਸੇ ਸਾਰੇ ਹੀ ਸਾਧਨ ਸੱਚ ਤੋਂ ਉਰੇ ਹਨ; ਸੱਚੇ ਨਾਮ ਦਾ (ਆਚਾਰੁ) ਜਾਪ, ਸਭ ਜੱਗਾਂ, ਹੋਮਾਂ, ਤਪਾਂ, ਦਾਨਾਂ, ਸਿਆਣਪਾਂ ਤੇ ਵਿਦਿਆ ਆਦਿ ਕਰਮਾਂ ਤੋਂ ਉਪਰ ਹੈ। ਇਸ ਦੇ ਧਾਰਨੀ ਹੋਣਾ ਲੋੜੀਂਦਾ ਹੈ।੫।

ਪ੍ਰ: ਐਸੀ ਧਾਰਨਾ ਵਾਲੇ ਦੀ ਦ੍ਰਿਸ਼ਟੀ ਕਿਸ ਪ੍ਰਕਾਰ ਹੋ ਜਾਂਦੀ ਹੈ ?

ਉ:੧੮. ਉਸਦੀ ਦਿਬ-ਦ੍ਰਿਸ਼ਟੀ ਅਜਿਹੀ ਜਾਗਦੀ ਹੈ, ਉਹ ਇਉਂ ਬੋਲ ਉਠਦਾ ਹੈ ਕਿ ਹੇ ਭਾਈ ! ਸਭ ਕਿਸੇ ਨੂੰ ਉੱਚਾ ਹੀ ਕਹਿਣਾ ਚਾਹੀਦਾ ਹੈ, ਕਿਉਂਕਿ ਨੀਵਾਂ ਤਾਂ ਕੋਈ ਦਿਸਦਾ ਹੀ ਨਹੀਂ।

ਪ੍ਰ: ਇਹ ਸੂਝ ਉਨ੍ਹਾਂ ਨੂੰ ਕਿਵੇਂ ਪਈ ਹੈ ?

ਉ:੧੯. ਉਹ ਕਹਿੰਦੇ ਹਨ, ਜਦ ਕਿ ਸਾਰੇ ਸਰੀਰਾਂ ਰੂਪੀ ਭਾਂਡੇ ਇਕ ਦੇ ਬਣਾਏ ਹੋਏ ਹਨ, ਉਹ ਇਕ ਹੀ ਤਿੰਨਾਂ ਲੋਕਾਂ ਵਿਚ ਚਾਨਣਾ ਰੂਪ ਹੈ; ਭਾਵ ਹੈ, ਤਿੰਨਾਂ ਲੋਕਾਂ ਦੇ ਸਰੀਰਾਂ ਵਿਚ ਉਹ ਇਕ ਆਪ ਹੀ ਪ੍ਰਕਾਸ਼ ਸ਼ਕਤੀ ਹੈ, ਜੀਵਨ ਸਤਾ ਹੋ ਕੇ ਵਿਆਪ ਰਿਹਾ ਹੈ। ਅਰਥਾਤ ਜਦ ਕਿ ਸਾਰੇ ਸਰੀਰ ਇਕੋ ਨੇ ਬਣਾਏ ਹਨ ਅਤੇ ਇਕੋ ਜਿਹੇ ਤੱਤਾਂ ਤੋਂ ਬਣਾਏ ਹਨ, ਇਕੋ ਜਿਹੇ ਤਰੀਕੇ ਨਾਲ ਬਣਾਏ ਹਨ, ਫਿਰ ਸਰੀਰ ਦਾ ਭਿੰਨ-ਭੇਦ ਵੀ ਕੋਈ ਨਹੀਂ, ਤਾਂ ਫਿਰ ਉਚ ਨੀਚ ਦਾ ਕਾਰਨ ਕੀ ਹੈ ? ਤਦ ਫਿਰ ਚੰਡਾਲ ਕਿਹੜਾ ਤੇ ਬ੍ਰਾਹਮਣ ਕੌਣ ? ਬਸ, ਉਹ ਇਸੇ ਬ੍ਰਹਮ ਦ੍ਰਿਸ਼ਟੀ ਨਾਲ ਸਭ ਨੂੰ ਵੇਖਦੇ ਹਨ, ਜਿਸ ਕਰ ਕੇ ਉਨ੍ਹਾਂ ਨੂੰ ਉਚ ਨੀਚ ਦਾ ਕੋਈ ਭਿੰਨ ਭੇਦ ਨਹੀਂ ਦਿਸਦਾ।

ਪ੍ਰ: ਤਾਂ ਫਿਰ ਇਹ ਨਿਹਚਾ ਸਾਰਿਆਂ ਨੂੰ ਹੀ ਕਿਉਂ ਨਹੀਂ ਹੋ ਜਾਂਦਾ ?

ਉ:੨੦. ਇਹ ਗਿਆਨ ਤਦ ਹੀ ਹੁੰਦਾ ਹੈ, ਜਦ ਕਿ (ਕਰਮਿ) ਕ੍ਰਿਪਾ ਦ੍ਰਿਸ਼ਟੀ ਕਰਨ ਵਾਲਾ ਗੁਰੂ ਮਿਲ ਜਾਵੇ, ਉਸ ਗੁਰੂ ਰਾਹੀਂ ਇਹ (ਸਚੁ) ਨਿਹਚਾ ਪਾ ਸਕੀਦਾ ਹੈ। ਫਿਰ ਜਿਹੜੀ ਧੁਰ ਦਰਗਾਹੋਂ ਬਖ਼ਸ਼ਸ਼ ਮਿਲਣੀ ਹੈ, ਉਸ ਨੂੰ ਕੋਈ ਵੀ ਮੇਟ ਨਹੀਂ ਸਕੇਗਾ।੬।

ਪ੍ਰ: ਇਹ ਦਰਗਾਹੀ ਬਖ਼ਸ਼ਸ਼ ਪ੍ਰਗਟ ਕਿਵੇਂ ਹੁੰਦੀ ਹੈ ?

ਉ:੨੧. (ਸਾਧੁ) ਸ਼ਰਧਾਵਾਨ ਹੋ ਕੇ ਸੰਤ ਜਨਾਂ ਨਾਲ ਮਿਲ ਜਾਵੇ, ਤਾਂ (ਗੁਰਿ) ਮਹਾਂ ਪੁਰਸ਼ਾਂ ਦੇ (ਭਾਇ) ਅਨੁਸਾਰੀ ਹੋ ਕੇ ਟੁਰੇ, ਤਦ ਇਹ ਮਨ ਸੰਤੋਖੀ ਨੂੰ ਪਾ ਕੇ ਨਿਹਚੇ ਵਿਚ ਵਸੇਗਾ।

੨੨. ਜੇ ਇਸ ਤਰ੍ਹਾਂ ਸਤਿਗੁਰਾਂ ਦੇ ਉਪਦੇਸ਼ ਵਿਚ ਮਨ ਸਮਾ ਜਾਵੇ, ਤਾਂ ਫਿਰ ਉਸ (ਅਕਥ) ਅਕਾਲ ਪੁਰਖ ਦੀ ਕਥਾ ਦਾ ਵੀਚਾਰ, ਭਾਵ ਗਿਆਨ ਵੀਚਾਰ ਪ੍ਰਾਪਤ ਹੁੰਦਾ ਹੈ।

੨੩. ਜਦ ਕੋਈ ਉਸ ਵੀਚਾਰ ਰੂਪ ਅੰਮ੍ਰਿਤ ਨੂੰ ਪੀ ਕੇ ਤ੍ਰਿਪਤ ਹੋ ਗਿਆ ਤਾਂ ਫਿਰ ਉਹ ਦਰਗਾਹ ਵਿਚ (ਪੈਧਾ) ਇੱਜ਼ਤ ਨਾਲ ਜਾਏਗਾ।੭।

੨੪. ਜਦੋਂ ਕੋਈ ਥੋੜ੍ਹਾ ਜਿਹਾ ਅੰਤਰਮੁਖ ਹੋ ਕੇ ਵੇਖੇਗਾ, ਤਾਂ ਉਸ ਨੂੰ ਹਰ ਜੀਵ ਉਤੇ ਉਸ ਵਾਹਿਗੁਰੂ ਦੀ ਹਰ ਵੇਲੇ ਮਿਹਰ ਦੀ ਨਜ਼ਰ ਹੋ ਰਹੀ ਦਿਸੇਗੀ, ਕਿਉਂਕਿ ਹਰ ਵੇਲੇ ਹੀ ਹਰ ਹਿਰਦੇ ਵਿਚ ਸ਼ਬਦ ਦੁਆਰਾ ਕਿੰਗਰੀ ਵਜ ਰਹੀ ਹੈ, ਪਰ ਸਾਰੇ ਜੀਵ ਉਸ ਨੂੰ ਸੁਣਨ ਵਲੋਂ ਗਾਫਲ ਹੋ ਰਹੇ ਹਨ।

ਪ੍ਰ: ਕੀ ਉਸ ਕਿੰਗਰੀ ਦੀ ਮਧੁਰ ਅਵਾਜ਼ ਨੂੰ ਕੋਈ ਵੀ ਸੁਣਨ ਵਾਲਾ ਨਹੀਂ ?

ਉ:੨੫. ਹਾਂ ਸੁਣਦੇ ਹਨ, ਪਰ ਬਹੁਤ ਘੱਟ ਬੰਦੇ ਹਨ ਜਿਸ ਨੂੰ ਇਸ ਦੀ ਸੋਝੀ ਪੈਂਦੀ ਹੈ, ਜੋ ਆਪਣੇ ਮਨ ਨੂੰ ਸਥਿਰ ਕਰ ਲੈਂਦਾ ਹੈ।

੨੬. ਸਤਿਗੁਰੂ ਜੀ ਕਹਿੰਦੇ ਹਨ, ਜੋ ਕੋਈ ਗੁਰੂ ਦੇ ਸ਼ਬਦ ਨੂੰ ਕਮਾਏਗਾ ਅਤੇ ਨਾਮ ਵਿਚ ਲੱਗਾ ਰਹੇਗਾ, ਨਾਮ ਵਿਚ ਵੀ ਉਹ ਅਜਿਹਾ ਲੱਗਾ ਰਹੇ ਕਿ ਉਸ ਨੂੰ ਕਦੇ ਨਾਮ ਵਿਸਰੇ ਹੀ ਨਾ; ਬਸ, ਉਹ ਫਿਰ ਮੁਕਤ ਹੋ ਜਾਏਗਾ।੮।੧੪।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਆਪਣੇ ਮੁਖ ਦੁਆਰਾ ਨਾਮੀ ਪੁਰਖ ਦੀ ਅਵਸਥਾ ਵਰਣਨ ਕਰਦੇ ਹਨ ਅਤੇ ਯਗ, ਹੋਮ, ਤਪ, ਕਰਵਤ, ਤਨ ਨੂੰ ਬਰਫ਼ੇ ਗਾਲਣਾ, ਵੇਦ ਵੀਚਾਰ ਅਤੇ ਮਨ-ਹਠ ਦੇ ਹੋਰ ਕਰਮ ਸਾਰੇ ਅਸਫਲ ਦਰਸਾਏ ਹਨ, ਇਨ੍ਹਾਂ ਸਾਰਿਆਂ ਕਰਮਾਂ ਨੂੰ ਨਾਮ ਦੀ ਤੁਲਤਾ 'ਤੇ ਨਾ ਅੱਪੜਦੇ ਦੱਸ ਕੇ ਫਿਰ ਨਾਮ ਦਾ ਉੱਚਾ ਫਲ ਦਸਦੇ ਹੋਏ ਉਪਦੇਸ਼ ਕਰਦੇ ਹਨ।

ਵੱਖ ਵੱਖ ਫ਼ਿਰਕਿਆਂ ਅੰਦਰ, ਵੱਖ ਵੱਖ ਸਰੀਰਾਂ ਨੂੰ ਕਸ਼ਟਾਂ ਵਿਚ ਪਾ ਕੇ ਮੁਕਤੀ ਹੋਣ ਦੇ ਅਨੇਕਾਂ ਹੀ ਅਸਫਲ ਸਾਧਨ ਕੀਤੇ ਜਾਂਦੇ ਹਨ, ਤਿੱਬਤ ਵਿਚ ਕਈ ਸਾਧਕ ਰਾਤ ਦੇ ਅੰਨ੍ਹੇਰੇ ਵਿਚ ਆਪਣੇ ਸਰੀਰ ਦਾ ਮਾਸ ਤੋੜ-ਤੋੜ ਕੇ ਸੁੱਟੀ ਜਾਂਦੇ ਹਨ ਅਤੇ ਉਹ ਸਮਝਦੇ ਹਨ ਕਿ ਉਹ ਆਪਣਾ ਮਾਸ ਭੂਤ ਪ੍ਰੇਤਾਂ ਨੂੰ ਖੁਆ ਰਹੇ ਹਨ। ਕਈ ਆਦਮੀ ਖ਼ੁਰਾਕ ਘਟਾਉਂਦੇ ਘਟਾਉਂਦੇ ਇਕ ਜੌਂ ਦੇ ਦਾਣੇ ਤਕ ਲੈ ਆਉਂਦੇ ਹਨ। ਕਈ ਆਪਣੇ ਸਰੀਰ ਨੂੰ ਆਰੇ ਨਾਲ ਚਿਰਵਾ ਕੇ ਦੋਫਾੜ ਕਰਵਾ ਲੈਂਦੇ ਸਨ। ਕਈ ਬਰਫ਼ਾਂ ਵਿਚ ਸਰੀਰ ਨੂੰ ਗਾਲ ਲੈਂਦੇ ਹਨ। ਕਈ ਸੋਨੇ ਦੇ ਕਿਲ੍ਹੇ ਦਾਨ ਕਰਦੇ ਹਨ, ਕਈ ਘੋੜੇ, ਹਾਥੀ ਦਾਨ ਕਰਦੇ ਹਨ। ਕਈ ਧਰਤੀ ਅਤੇ ਲਵੇਰੀਆਂ ਗਊਆਂ ਦਾਨ ਕਰਦੇ ਹਨ। ਇਹ ਸਾਰੇ ਸਾਧਨ ਹੰਕਾਰ ਪੈਦਾ ਕਰਦੇ ਹਨ। ਜਾਂ, ਇਉਂ ਕਹੋ ਜਿਹੜੀ ਦਵਾਈ ਰੋਗ ਦੂਰ ਕਰਨ ਲਈ ਦਿੱਤੀ ਗਈ ਸੀ, ਉਹ ਦਵਾਈ ਹੀ ਰੋਗ ਬਣ ਗਈ। ਨਿਸ਼ਾਨਾ ਸੀ ਮਨ ਨੂੰ ਵਿੰਨ੍ਹਣਾ, ਨਿਸ਼ਾਨਾ ਸੀ ਮਨ ਦੇ ਰੋਗ ਦੂਰ ਕਰਨਾ, ਨਿਸ਼ਾਨਾ ਸੀ ਅਗਿਆਨ ਨੂੰ ਖ਼ਤਮ ਕਰਨਾ, ਪਰ ਉਪਰਲੇ ਸਾਧਨ ਇਸ ਪੱਖ ਤੋਂ ਥੋਥੇ ਸਨ।

ਇਕ ਗੁਰੂ ਦਾ ਸ਼ਬਦ ਹੀ ਮਨ ਨੂੰ ਵਿੰਨ੍ਹ ਸਕਦਾ ਹੈ। ਇਕ ਪ੍ਰਭੂ ਨੇ ਹੀ ਸਾਰੇ ਸਰੀਰਾਂ ਦੇ ਭਾਂਡੇ ਬਣਾਏ ਹਨ, ਸਾਰਿਆਂ ਵਿਚ ਇਕ ਹੀ ਪ੍ਰਭੂ ਦੀ ਜੋਤੀ ਹੈ, ਉਹ ਜੋਤ ਜੁਗਾ ਜੁਗਾਂਤਰਾਂ ਤੋਂ ਇਕ ਰਸ ਚਲੀ ਆਉਂਦੀ ਹੈ। ਅਸਲ ਸੋਝੀ ਉਸੇ ਗੁਰਮੁਖ ਨੂੰ ਪਈ ਹੈ, ਜਿਸ ਨੇ ਆਪਣੇ ਮਨ ਨੂੰ ਸਮਝਾ ਲਿਆ ਹੈ।

**ਸਿਰੀਰਾਗੁ ਮਹਲਾ ੧ ॥**

**੧. ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥**
**੨. ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥**
**੩. ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥੧॥**
**੪. ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥**
**੫. ਰਾਮ ਨਾਮੁ ਧਨੁ ਨਿਰਮਲੋ**
**ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ਰਹਾਉ॥**
**੬. ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥**
**੭. ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥**
**੮. ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥੨॥**
**੯. ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥**
**੧੦. ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥**
**੧੧. ਗੁਰਮੁਖਿ ਸਬਦਿ ਰੰਗਾਵਲੇ**
**ਅਹਿਨਿਸਿ ਹਰਿ ਰਸੁ ਭੋਗੁ ॥੩॥**
**੧੨. ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥**
**੧੩. ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥**
**੧੪. ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥**
**੧੫. ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥**
**੧੬. ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥**
**੧੭. ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥**
**੧੮. ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥**
**੧੯. ਸੁਖ ਜੀਵਣੁ ਤਿਸੁ ਆਖੀਐ**
**ਜਿਸੁ ਗੁਰਮੁਖਿ ਵਸਿਆ ਸੋਇ ॥**
**੨੦. ਨਾਮ ਵਿਹੂਣੇ ਕਿਆ ਗਣੀ**
**ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥**
**੨੧. ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥**
**੨੨. ਇਉ ਸਰਪਨਿ ਕੈ ਵਸਿ ਜੀਅੜਾ**
**ਅੰਤਰਿ ਹਉਮੈ ਦੋਇ ॥**
**੨੩. ਗੁਰਮਤਿ ਹੋਇ ਵੀਚਾਰੀਐ**
**ਸੁਪਨਾ ਇਹੁ ਜਗੁ ਲੋਇ ॥੭॥**
**੨੪. ਅਗਨਿ ਮਰੈ ਜਲੁ ਪਾਈਐ**
**ਜਿਉ ਬਾਰਿਕ ਦੂਧੈ ਮਾਇ ॥**
**੨੫. ਬਿਨੁ ਜਲ ਕਮਲ ਸੁ ਨਾ ਥੀਐ**
**ਬਿਨੁ ਜਲ ਮੀਨੁ ਮਰਾਇ ॥**
**੨੬. ਨਾਨਕ ਗੁਰਮੁਖਿ ਹਰਿ ਰਸਿ ਮਿਲੈ**
**ਜੀਵਾ ਹਰਿ ਗੁਣ ਗਾਇ ॥੮॥੧੫॥**

***ਪਦ ਅਰਥ :*** ਚਿਤੇ—ਚਿੱਤਰੇ ਹੋਏ, ਜਿਨ੍ਹਾਂ ਉਤੇ ਮੂਰਤਾਂ, ਵੇਲ ਬੂਟੇ ਪਾਏ ਹੋਏ ਹੋਣ। ਧਉਲਹਰ—ਰਾਜ ਮਹਲ। ਬਗੇ—ਚਿੱਟੇ, ਸੰਗਮਰਮਰ ਦੇ। ਬੰਕ—ਬਾਂਕੇ, ਭਾਵ ਸੁੰਦਰ। ਸੰਜੋਗੁ—ਜੋ ਸੰਜੋਗ ਕਰ ਕੇ ਮਿਲੇ ਹਨ। ਰੰਗਾਵਲੇ—ਪ੍ਰੇਮ ਵਾਲੇ। ਵਿਗਾਸੀਅਹਿ—ਖਿੜ ਜਾਂਦੇ ਹਨ। ਹਰਖ—ਖ਼ੁਸ਼ੀ। ਸੋਗੁ—ਦੁਖ। ਅਹਿਨਿਸਿ—ਅਹਿ-ਦਿਨ, ਨਿਸਿ—ਰਾਤ। ਵਿਤੁ—ਦੌਲਤ। ਮੁਸੀ—ਲੁਟੀ ਗਈ। ਪਿਰਾਣੁ—ਪਛਾਣ। ਸਰਪਨਿ—ਸਰਪਨੀ, ਮਾਇਆ। ਮੀਨੁ—ਮੱਛੀ। ਮਰਾਇ—ਮਰ ਜਾਂਦੀ ਹੈ। ਲੋਇ—ਦੇਖਣਾ।

***ਅਰਥ :***

ਪ੍ਰ: ਕਈ ਮਨੁੱਖ ਆਪਣੀ ਸਾਰੀ ਜ਼ਿੰਦਗੀ ਇਸ ਸਰੀਰ ਨੂੰ ਸਜਾਵਟ ਤੇ ਪਾਲਣ ਪੋਸਣ ਵਿਚ ਹੀ ਬਤੀਤ ਕਰ ਦਿੰਦੇ ਹਨ, ਉਨ੍ਹਾਂ ਨੂੰ ਕੀ ਲਾਭ ਪ੍ਰਾਪਤ ਹੋਵੇਗਾ ?

ਉ:੧. ਜਿਵੇਂ ਕਿਸੇ ਦੇ ਚਿੱਤਰਕਾਰੀਆਂ ਨਾਲ ਚਿੱਤਰੇ ਹੋਏ (ਧਉਲਹਰ) ਮਕਾਨ ਦਿਸਦੇ ਹਨ, ਜਿਨ੍ਹਾਂ ਦੇ ਦਰਵਾਜ਼ੇ ਚਿੱਟੇ ਤੇ (ਬੰਕ) ਸੁੰਦਰ ਬਣੇ ਹੋਏ ਹਨ।

੨. ਜਿਨ੍ਹਾਂ ਮੰਦਰਾਂ ਨੂੰ ਉਸਾਰਨ ਵਾਲਿਆਂ ਨੇ ਮਨ ਦੀਆਂ ਖ਼ੁਸ਼ੀਆਂ ਮਾਨਣ ਲਈ ਉਸਾਰਿਆ ਹੈ, ਜੇ ਇਨ੍ਹਾਂ ਦਾ ਮਨ ਇਕ ਪ੍ਰਮੇਸ਼ਰ ਨੂੰ ਛੱਡ ਕੇ ਕੇਵਲ ਮਾਇਆ ਨਾਲ ਹੀ ਪਿਆਰ ਕਰਦਾ ਹੈ।

੩. ਅਤੇ, ਜੇ ਇਨ੍ਹਾਂ ਦੇ ਅੰਦਰ ਰਹਿਣ ਵਾਲੇ ਪ੍ਰੇਮ ਤੋਂ ਖ਼ਾਲੀ ਹਨ, ਤਾਂ ਉਨ੍ਹਾਂ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਮਕਾਨ ਤਾਂ ਢਹਿ ਕੇ ਮਿੱਟੀ ਦੀ ਢੇਰੀ ਹੋ ਜਾਣਗੇ ਅਤੇ ਜੋ ਇਹ ਤਨ ਹੈ ਇਹ ਸੜ ਕੇ ਖ਼ਾਕ ਹੋ ਜਾਵੇਗਾ। ਭਾਵ ਜੋ ਲੋਕ ਇਹ ਨਹੀਂ ਲਖ ਸਕੇ ਕਿ ਇਹ ਮੰਦਰ ਇਕ ਦਿਨ ਢਹਿ ਕੇ ਢੇਰੀ ਹੋ ਜਾਣਗੇ ਅਤੇ ਇਨ੍ਹਾਂ ਵਿਚ ਵਸਣ ਵਾਲਾ ਸਰੀਰ ਵੀ ਸੁਆਹ ਹੋ ਜਾਵੇਗਾ, ਤਾਂ ਫਿਰ ਇਸ ਦੀ ਸਜਾਵਟ ਵਿਚ ਲਗੇ ਰਹਿਣਾ ਭੀ ਕੀ ਲਾਭ ਦੇ ਸਕਦਾ ਹੈ।੧।

ਪ੍ਰ: ਕੀ, ਮੇਰੇ ਨਾਲ ਜੰਮਿਆ ਸਰੀਰ ਭੀ ਮੇਰੇ ਸਾਥ ਨ ਜਾਏਗਾ ?

ਉ: ੪. ਹੇ ਭਰਾਵਾ ! ਚੇਤਾ ਰੱਖ ਨ ਤੇਰੇ ਇਸ ਸਰੀਰ ਨੇ ਅਤੇ ਨਾ ਹੀ ਭੋਗਾਂ ਦੇ ਸਾਮਾਨ ਪੈਦਾ ਕਰਨ ਵਾਲੇ ਧਨ ਨੇ ਪ੍ਰਲੋਕ ਮਾਰਗ ਦਾ ਸਾਥੀ ਹੋਣਾ ਹੈ।

ਪ੍ਰ: ਤਾਂ ਫਿਰ, ਪ੍ਰਲੋਕ ਦਾ ਸੱਚਾ ਸਾਥੀ ਕਿਹੜਾ ਧਨ ਹੈ, ਜੋ ਸਾਥ ਜਾ ਸਕੇ ?

ਉ: ੫. ਉਹ ਇਕ ਰਾਮ ਦਾ ਨਾਮ ਹੀ ਪਵਿੱਤਰ ਧਨ ਹੈ ਜੋ ਸਾਥੀ ਹੋ ਸਕੇਗਾ, ਇਸ ਨੂੰ ਹੀ ਇਕੱਤਰ ਕਰਨਾ ਚਾਹੀਦਾ ਹੈ, ਪਰ ਇਹ ਧਨ (ਪ੍ਰਭੂ) ਸਮਰਥ ਗੁਰੂ ਦਾਤ ਬਖ਼ਸ਼ਸ਼ ਕਰੇ ਤਾਂ ਹੀ ਮਿਲ ਸਕਦਾ ਹੈ।੧।ਰਹਾਉ।

੬. ਇਹ ਰਾਮ ਨਾਮ ਰੂਪੀ ਧਨ ਨਿਰਮਲ ਹੈ, (ਭਾਵ ਇਹ ਆਪ ਨਿਰਮਲ ਹੈ ਅਤੇ ਮਨ ਬੁਧੀ ਨੂੰ ਨਿਰਮਲ ਕਰਦਾ ਹੈ) ਸੋ ਜੇਕਰ ਇਹ ਨਿਰਮਲ ਧਨ ਦੇਣਹਾਰ ਦਾਤਾ ਦੇ ਦੇਵੇ ਤਾਂ ਹੀ ਮਿਲ ਸਕਦਾ ਹੈ।

ਪ੍ਰ: ਇਸ ਧਨ ਵਾਲੇ ਨੂੰ ਕੀ ਲਾਭ ਹੋਵੇਗਾ ?

ਉ: ੭. ਗੁਰੂ ਦਾ ਦਿੱਤਾ ਹੋਇਆ ਕਰਤਾਰ ਦਾ ਨਾਮ ਜਿਸ ਦਾ ਬੇਲੀ ਨਾਲ ਹੋਵੇਗਾ, ਇਹ ਨਿਯਮ ਹੈ ਕਿ ਉਸ ਨੂੰ ਅੱਗੇ ਦਰਗਾਹੇ ਗਿਆਂ ਕੋਈ ਭੀ ਪੁੱਛ ਗਿੱਛ ਨਹੀਂ ਹੋਵੇਗੀ।

੮. ਉਹ ਵਾਹਿਗੁਰੂ ਆਪੇ ਬਖ਼ਸ਼ਣ ਵਾਲਾ ਹੈ, ਜੇ ਉਹ ਸਾਨੂੰ ਬਖ਼ਸ਼ ਕੇ ਆਪੇ ਦੁਖਾਂ ਤੋਂ ਛੁਡਾ ਲਏ ਤਾਂ ਛੁੱਟ ਸਕਾਂਗੇ।੨।

ਪ੍ਰ: ਮਨਮੁਖ ਤੇ ਗੁਰਮੁਖ ਦੀ ਦ੍ਰਿਸ਼ਟੀ ਵਿਚ ਕੀ ਫ਼ਰਕ ਹੈ ?

ਉ: ੯. ਜਿਨ੍ਹਾਂ ਧੀਆਂ ਤੇ ਪੁੱਤਰਾਂ ਦਾ ਸੰਜੋਗ (ਬੇੜੀ ਦੇ ਪੂਰ ਵਾਂਗ) ਥੋੜ੍ਹੇ ਸਮੇਂ ਲਈ ਹੀ ਬਣਿਆ ਹੈ, ਜੋ ਉਨ੍ਹਾਂ ਨੂੰ ਸਦਾ ਹੀ ਸਾਥ ਰਹਿਣ ਵਾਲੇ ਸਮਝਣ ਵਾਲਾ ਹੈ; ਜਾਣੋ ! ਉਹ ਮਨਮੁਖ ਹੈ (ਉਹ ਸਦਾ ਮਨ ਦੇ ਪਿਛੇ ਟੁਰਦਾ ਹੈ)।

੧੦. ਫਿਰ ਇਹ ਮਨਮੁਖ ਇਸਤ੍ਰੀ ਨੂੰ ਵੇਖ ਕੇ ਬਹੁਤ ਖ਼ੁਸ਼ ਹੁੰਦਾ ਹੈ, ਇਸੇ ਲਈ ਉਸ ਦੇ ਨਾਲ ਹੀ ਖ਼ੁਸ਼ੀ ਤੇ ਸੋਗ ਲੱਗਾ ਰਹਿੰਦਾ ਹੈ।

੧੧. ਪਰ, ਗੁਰਮੁਖ (ਸਬਦਿ) ਸੰਸਾਰ ਵਿਚ ਸਦਾ ਹੀ (ਰੰਗਾਵਲੇ) ਅਨੰਦ ਰਹਿੰਦੇ ਹਨ, ਕਿਉਂਕਿ ਉਹ ਦਿਨ ਰਾਤ ਹਰੀ ਨਾਮ ਰਸ ਨੂੰ ਭੋਗਦੇ ਹਨ।੩।

੧੨. (ਮਾਇਆ ਦਾ ਉਪਾਸ਼ਕ ਹੋਣ ਕਰ ਕੇ ਮਨਮੁਖ ਨੂੰ ਸਾਕਤ ਲਿਖਦੇ ਹਨ) ਵੇਖੋ ਸਾਕਤ ਪਹਿਲੋਂ ਤਾਂ ਮਾਇਆ ਨੂੰ ਇਕੱਤ੍ਰ ਕਰਨ ਵਿਚ ਡੋਲਦਾ ਰਹਿੰਦਾ ਹੈ। ਇਕੱਠੀ ਹੋਣ ਨਾਲ ਭੀ ਟਿਕਦਾ ਨਹੀਂ, ਕਿਉਂਕਿ ਇਹ (ਵਿਤੁ) ਧਨ ਚਲੇ ਜਾਣ ਵਾਲਾ ਹੈ, ਇਸ ਦੇ ਗਿਆਂ ਫਿਰ ਡੋਲਣਾ ਪੈਂਦਾ ਹੈ। ਇਸ ਤਰ੍ਹਾਂ ਹਰ ਵਕਤ ਹੀ ਸਾਕਤ ਦਾ ਚਿਤ (ਚਲੈ) ਚੰਚਲ ਹੀ ਰਹਿੰਦਾ ਹੈ।

ਪ੍ਰ: ਜੋ ਰੱਬ ਦੇ ਨਾਮ ਨੂੰ ਬਾਹਰ ਢੂੰਢਣ ਜਾਂਦੇ ਹਨ, ਉਨ੍ਹਾਂ ਨੂੰ ਕੀ ਲਾਭ ਮਿਲਦਾ ਹੈ ?

ਉ:੧੩. ਜਿਸ ਨੂੰ ਇਹ ਸਮਝ ਨਹੀਂ ਪੈਂਦੀ ਕਿ ਹਰੀ ਨਾਮ ਰੂਪੀ ਵਸਤੂ ਹਿਰਦੇ ਰੂਪੀ ਸੋਹਣੇ ਥਾਂ ਘਰ ਅੰਦਰ ਹੈ, ਉਹ ਉਸ ਨੂੰ ਲੱਭਣ ਲਈ ਜੰਗਲਾਂ ਵਿਚ ਬਾਹਰ ਭਟਕਦਾ ਫਿਰਦਾ ਹੈ, ਉਸ ਨੂੰ ਲਾਭ ਕੀ ਹੋਣਾ ਸੀ, ਉਸ ਨੂੰ ਤਾਂ (ਵਿਗੁਚੀਐ) ਖ਼ਰਾਬ ਹੋਣ ਰੂਪ ਸਗੋਂ ਸਜ਼ਾ ਮਿਲਦੀ ਹੈ।

੧੪. ਮਨਮੁਖਾਂ ਦੀ ਆਤਮਾ ਮੈਂ ਮੇਰੀ ਕਰ ਕੇ ਲੁੱਟੀ ਗਈ ਹੈ ਅਤੇ ਗੁਰਮੁਖਾਂ ਨੇ ਆਤਮ-ਵਸਤੂ ਨੂੰ ਆਪਣੇ ਹਿਰਦੇ ਰੂਪੀ ਪੱਲੇ ਵਿਚੋਂ ਹੀ ਪਾ ਲਿਆ ਹੈ।੪।

ਪ੍ਰ: ਇਹ ਸਾਕਤ ਇਸ ਝੂਠੇ ਸਰੀਰ ਦਾ ਇਤਨਾ ਮਾਣ ਕਿਉਂ ਕਰਦਾ ਹੈ ?

ਉ:੧੫. ਉਹ ਇਸ ਲਈ ਕਿ ਇਸ ਨੂੰ ਸਰੀਰ ਦੇ ਮੁੱਢ ਦਾ ਗਿਆਨ ਨਹੀਂ ਕਿ ਇਹ ਪੈਦਾ ਕਿਥੋਂ ਹੋਇਆ ਹੈ, ਇਸ ਲਈ ਹਜ਼ੂਰ ਚੇਤਾ ਕਰਵਾਉਂਦੇ ਹਨ, ਕਿ ਹੇ ਔਗੁਣਾਂ ਦੇ ਭਰੇ ਹੋਏ ਮਨਮੁਖ ! ਤੂੰ ਜਿਸ ਸਰੀਰ ਦਾ ਮਾਣ ਕਰਦਾ ਹੈਂ ਕੀ ਤੂੰ ਕਦੀ ਇਸ ਦੇ ਪੈਦਾ ਹੋਣ ਦੇ ਮੁੱਢ ਵਲ ਵੀ ਨਜ਼ਰ ਮਾਰੀ ਹੈ (ਕਿ ਕਿਥੋਂ ਬਣਿਆ ਹੈ)।

੧੬. ਤੂੰ ਵੇਖ, ਮਾਂ ਦੀ ਰਕਤ ਤੇ ਪਿਤਾ ਦੀ ਬੂੰਦ ਦਾ ਹੀ ਇਹ ਸਰੀਰ ਬਣਿਆ ਹੋਇਆ ਹੈ। ਫਿਰ ਤੂੰ ਇਸ ਨੂੰ ਚਿਖਾ ਦੀ ਅੱਗ ਕੋਲ ਹੀ (ਪਿਰਾਣੁ) ਪਹੁੰਚਿਆ ਹੋਇਆ ਵੇਖ। ਭਾਵ ਹੈ ਤੂੰ ਆਪਣਾ ਮਰਣਾ ਨੇੜੇ ਜਾਣ।

੧੭. ਇਹ ਤੇਰੀ ਦੇਹ ਤਾਂ ਸੁਆਸਾਂ ਰੂਪ ਫੂਕ ਦੇ ਅਧੀਨ ਹੈ, ਫਿਰ ਇਨ੍ਹਾਂ ਸੁਆਸਾਂ ਨੇ ਇਕ ਦਿਨ ਮੁੱਕ ਜਾਣਾ ਹੈ, ਸਦਾ ਨਹੀਂ ਰਹਿਣਾ, ਇਸ ਗੱਲ ਦਾ ਸੱਚਾ ਅਟੱਲ ਨਿਸ਼ਾਨ ਤੇਰੇ ਮੱਥੇ ਉਤੇ ਪਿਆ ਹੋਇਆ ਹੈ ਕਿ ਪ੍ਰਾਣਾਂ ਨੇ ਸਰੀਰ ਵਿਚ ਇਤਨਾ ਸਮਾਂ ਹੀ ਰਹਿਣਾ ਹੈ।੫।

੧੮. ਦੇਖੋ, ਕਿਤਨੀ ਅਸਚਰਜਤਾ ਹੈ, ਇਹ ਜਾਣ ਕੇ ਭੀ ਮਰਨਾ ਕੋਈ ਨਹੀਂ ਚਾਹੁੰਦਾ, ਸਗੋਂ ਬਹੁਤਾ ਹੀ ਬਹੁਤਾ ਜੀਵਨ ਮੰਗਦਾ ਹੈ। ਇਸ ਜੀਵਨ ਨੂੰ ਕੋਈ ਸੁਖੀ ਜੀਵਨ ਨਹੀਂ ਕਿਹਾ ਜਾ ਸਕਦਾ।

ਪ੍ਰ: ਗੁਰਮਤ ਨੇ ਸੁਖੀ ਜੀਵਨ ਕਿਸ ਦਾ ਮੰਨਿਆ ਹੈ ?

ਉ:੧੯. ਸੁਖੀ ਜੀਵਨ ਤਾਂ ਉਸੇ ਦਾ ਕਿਹਾ ਜਾ ਸਕਦਾ ਹੈ, ਜਿਸ ਗੁਰਮੁਖ ਦੇ ਹਿਰਦੇ ਵਿਚ ਵਾਹਿਗੁਰੂ ਵੱਸ ਗਿਆ ਹੈ।

੨੦. ਜੋ ਨਾਮ ਤੋਂ ਹੀਣੇ ਹਨ ਤੇ ਜਿਨ੍ਹਾਂ ਨੂੰ ਹਰੀ ਸਰੂਪ ਗੁਰੂ ਦਾ ਦਰਸ਼ਨ ਨਹੀਂ ਹੋਇਆ, ਉਨ੍ਹਾਂ ਨੂੰ ਦਸੋ, ਜੀਉਂਦਿਆਂ ਵਿਚ ਕੀ ਗਿਣਨਾ ਹੈ ?।੬।

੨੧. ਜਿਵੇਂ ਰਾਤ ਨੂੰ ਸੁਪਨੇ ਵਿਚ ਭੁਲ ਜਾਈਦਾ ਹੈ, ਜਦ ਤਕ ਨੀਂਦ ਵਿਚ ਹੋਈਏ, ਤਦ ਤਕ ਭੁਲੇ ਹੀ ਰਹੀਦਾ ਹੈ, ਜਦ ਨੀਂਦ ਦੂਰ ਹੋ ਜਾਏ ਤਾਂ ਸੁਪਨਾ ਦੂਰ ਹੋ ਜਾਂਦਾ ਹੈ।

ਇਵੇਂ ਹੀ ਜਿੰਨਾ ਚਿਰ (ਮਨ) ਬੁੱਧੀ ਰੂਪੀ ਨੇਤ੍ਰਾਂ ਵਿਚ (ਨਿਸ) ਅਵਿਦਿਆ ਦੀ ਨੀਂਦ ਹੋਵੇਗੀ, ਉਨਾਂ ਚਿਰ ਜੀਵ ਸੁਪਨੇ ਵਰਗੇ ਸੰਸਾਰ ਵਿਚ ਭੁਲਦਾ ਹੈ, ਜਦ ਅਵਿਦਿਆ ਮਿਟ ਜਾਵੇ ਤਾਂ ਭੁੱਲਣਾ ਆਪੇ ਹੀ ਮਿਟ ਜਾਂਦਾ ਹੈ।

੨੨. ਜਿਵੇਂ ਦੋ ਮੂੰਹੀਂ ਸਪਣੀ ਦੇ ਵਸ ਵਿਚ ਪਿਆ ਜੀਵ ਦੁਖੀ ਹੁੰਦਾ ਹੈ, ਇਸੇ ਤਰ੍ਹਾਂ ਹਿਰਦੇ ਅੰਦਰ ਜੋ ਹਉਮੈ ਤੇ ਦੂਈ ਹੈ, ਇਨ੍ਹਾਂ ਕਰ ਕੇ ਜੀਵ ਦੁਖੀ ਹੋ ਰਿਹਾ ਹੈ।

ਪ੍ਰ: ਇਹ ਮਾਇਕ ਨਿੰਦਰਾ ਕਿਵੇਂ ਦੂਰ ਹੋਵੇ ?

ਉ:੨੩. ਜੇ ਗੁਰੂ ਦੀ ਮਤ ਪ੍ਰਾਪਤ ਹੋ ਜਾਵੇ, ਤਾਂ ਉਸ ਨਾਲ ਵੀਚਾਰ ਕਰੀਏ, ਤਾਂ ਫਿਰ ਇਹ ਜਗਤ ਸੁਪਨਾ ਪ੍ਰਤੀਤ ਹੋ ਆਵੇਗਾ।੭।

ਪ੍ਰ: ਤ੍ਰਿਸ਼ਨਾ ਕਿਵੇਂ ਮਿਟ ਸਕਦੀ ਹੈ ?

ਉ:੨੪. ਜਿਵੇਂ ਪਾਣੀ ਪਾਈਏ ਤਾਂ ਅੱਗ ਬੁਝ ਜਾਂਦੀ ਹੈ, ਇਵੇਂ ਨਾਮ ਰੂਪੀ ਜਲ ਪਾਈਏ ਤਾਂ ਤ੍ਰਿਸ਼ਨਾ ਮਿਟ ਜਾਂਦੀ ਹੈ, ਜਿਵੇਂ ਮਾਂ ਦਾ ਦੁੱਧ ਪੀ ਕੇ ਬਾਰਕ ਚੁੱਪ ਕਰ ਜਾਂਦਾ ਹੈ, ਇਵੇਂ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰ ਕੇ ਮਨ ਸ਼ਾਂਤ ਹੋ ਜਾਂਦਾ ਹੈ।

੨੫. ਜਿਵੇਂ ਪਾਣੀ ਤੋਂ ਬਿਨਾਂ ਕਮਲ ਨਹੀਂ ਹੁੰਦਾ, ਇਵੇਂ ਹੀ ਨਾਮ ਤੋਂ ਬਿਨਾਂ ਅੰਤਹਕਰਨ ਵਿਚਲਾ ਕੌਲ ਫੁਲ ਨਹੀਂ ਖਿੜਦਾ ਅਤੇ ਜਿਵੇਂ ਪਾਣੀ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ, ਇਵੇਂ ਆਤਮਕ ਜਲ ਤੋਂ ਬਿਨਾਂ ਜੀਵ-ਕਲਾ ਸੜ ਜਾਂਦੀ ਹੈ।

੨੬. ਸਤਿਗੁਰੂ ਜੀ ਕਹਿੰਦੇ ਹਨ, ਜੋ ਗੁਰਾਂ ਦੁਆਰੇ ਹਰੀ ਦੇ (ਰਸਿ) ਪ੍ਰੇਮ ਸਹਿਤ ਗੁਣ ਗਾਇਨ ਕਰ ਕੇ ਇਸ ਵਿਚ ਮਿਲੇ ਹਨ, ਮੈਂ ਉਨ੍ਹਾਂ ਦੁਆਰੇ ਹਰੀ ਦੇ ਗੁਣਾਂ ਨੂੰ ਗਾਇਨ ਕਰ ਕੇ ਜੀਉਂਦਾ ਹਾਂ।੮।੧੫।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਨਾਨਕ ਪਾਤਸ਼ਾਹ, ਨਾਮ ਤੋਂ ਸਖਣੇ , ਧਨ ਦੇ ਪ੍ਰੇਮੀ ਪ੍ਰਤੀ ਉਪਦੇਸ਼ ਕਰਦੇ ਹਨ ਅਤੇ ਇਹ ਦਰਸਾ ਰਹੇ ਹਨ ਕਿ ਧਉਲਹਰ, ਧਨ, ਤਨ, ਇਨ੍ਹਾਂ ਵਿਚੋਂ ਕੋਈ ਨਾਲ ਨਹੀਂ ਨਿਭਦਾ, ਇਹ ਸਭ ਸੁਪਨੇ ਦੀ ਮਾਇਆ ਹੈ। ਇਸ ਮਾਇਆ ਨੂੰ ਵਾਹਿਗੁਰੂ ਦਾ ਨਾਮ ਹੀ ਦੂਰ ਕਰਦਾ ਹੈ। ਮਨੁੱਖ, ਹਮੇਸ਼ਾ ਹੀ ਸਰੀਰ ਅਤੇ ਮਕਾਨ ਵਲ ਵਧੇਰੇ ਧਿਆਨ ਦੇਂਦਾ ਹੈ, ਉਹ ਰੀਝਾਂ ਨਾਲ ਸ਼ਾਨਦਾਰ ਮਹਿਲ ਮਾੜੀਆਂ ਬਣਾਉਂਦਾ ਹੈ ਅਤੇ ਸਮਝਦਾ ਹੈ ਕਿ ਧੀਆਂ, ਪੁੱਤਰ, ਇਸਤ੍ਰੀ ਉਸ ਦੀ ਆਪਣੀ ਹੈ। ਉਹ ਇਹ ਨਹੀਂ ਜਾਣਦਾ ਕਿ ਸਾਰਾ ਪਰਵਾਰ ਪੂਰਬਲੇ ਕਰਮਾਂ ਕਰ ਕੇ ਲੈਣਾ ਲੈਣ ਤੇ ਦੇਣਾ ਦੇਣ ਲਈ ਇਕੱਠੇ ਹੋਏ ਹਨ ਅਤੇ ਜਿਸ ਦਿਨ ਕਿਸੇ ਦਾ ਕੋਈ ਲੈਣਾ ਦੇਣਾ ਬਾਕੀ ਨ ਰਿਹਾ, ਉਸ ਨੇ ਉਸੇ ਵੇਲੇ ਉੱਠ ਕੇ ਚਲੇ ਜਾਣਾ ਹੈ।

ਇਹ ਮਨੁੱਖ ਅਗਿਆਨ ਦੇ ਸੁਪਨੇ ਵਿਚ ਘੁੰਮ ਰਿਹਾ ਹੈ, ਇਸੇ ਕਰ ਕੇ ਉਹ ਅਸਲੀਅਤ ਨਹੀਂ ਜਾਣਦਾ ਕਿ ਮੇਰਾ ਮੁੱਢ ਤਾਂ ਮਾਂ ਦੀ ਰਕਤ ਅਤੇ ਪਿਤਾ ਦਾ ਬੀਰਜ ਇਹ ਦੋ ਗੰਦੇ ਪਾਣੀ ਦੀਆਂ ਬੂੰਦਾਂ ਹੀ ਹਨ। ਇਸ ਨੂੰ ਇਹ ਭੀ ਕੋਈ ਸੂਝ ਨਹੀਂ, ਕਿ ਮੇਰੇ ਅੰਦਰ ਦੋ ਮੂੰਹੀਂ ਸਪਣੀ ਹੰਕਾਰ ਤੇ ਈਰਖਾ ਵਸਦੀ ਹੈ ਅਤੇ ਇਹ ਭੀ ਨਹੀਂ ਜਾਣਦਾ ਕਿ ਲੇਖਾਂ ਕਰਕੇ ਅਜ਼ਾਦ ਹਵਾ ਸਰੀਰ ਵਿਚ ਵਸ ਰਹੀ ਹੈ, ਸਰੀਰ ਤਾਂ ਉੱਡ ਜਾਣ ਵਾਲੀ ਪਉਣ ਦੇ ਅਧੀਨ ਹੈ, ਪਤਾ ਨਹੀਂ ਇਹ ਕਦੋਂ ਉਡਾਰੀ ਮਾਰ ਜਾਵੇ।

ਜਿਵੇਂ ਅੱਗ ਨੂੰ ਪਾਣੀ ਹੀ ਬੁਝਾ ਸਕਦਾ ਹੈ, ਇਵੇਂ ਤ੍ਰਿਸ਼ਨਾ ਨੂੰ ਨਾਮ ਹੀ ਦੂਰ ਕਰ ਸਕਦਾ ਹੈ। ਮਨ ਨੂੰ ਗੁਰੂ ਹੀ ਸਿਖਿਆ ਦਾ ਦੁੱਧ ਪਿਆ ਕੇ ਸੰਤੋਖ ਦੇ ਸਕਦਾ ਹੈ ਅਤੇ ਦੈਵੀ ਗੁਣ ਨਾਮ ਦੇ ਪਾਣੀ ਵਿਚ ਹੀ ਪੈਦਾ ਹੁੰਦੇ ਹਨ, ਬੁਧੀ ਰੂਪ ਮੱਛੀ ਭੀ ਆਤਮਕ ਬਲ ਤੋਂ ਬਿਨਾਂ ਜੀਉਂਦੀ ਨਹੀਂ ਰਹਿ ਸਕਦੀ।

ਸੋ, ਹਜ਼ੂਰ ਫ਼ੁਰਮਾਂਦੇ ਹਨ, ਕਿ ਇਕ ਨਾਮ ਹੈ, ਜੋ ਸਰੀਰ, ਮਨ, ਬੁਧੀ, ਤਿੰਨਾਂ ਨੂੰ ਮੈਲ ਰਹਿਤ ਕਰ ਦੇਂਦਾ ਹੈ। ਸਰੀਰ ਨੂੰ ਪਾਪਾਂ ਵਲੋਂ, ਮਨ ਨੂੰ ਮੰਦ ਵਾਸ਼ਨਾ ਤੋਂ ਅਤੇ ਬੁਧੀ ਨੂੰ ਵਿਪਰਯ ਆਦਿ ਤੋਂ। ਸੋ, ਇਸ ਧਨ ਦੀ ਪ੍ਰਾਪਤੀ ਗੁਰੂ ਤੋਂ ਅਮੁਲ ਮਿਲਦੀ ਦੱਸੀ ਹੈ, ਭਾਵ ਗੁਰੂ ਇਸ ਨੂੰ ਵੇਚਦਾ ਨਹੀਂ, ਸਗੋਂ ਦਾਤ ਕਰਦਾ ਹੈ। ਜਿਸ 'ਤੇ ਤਰੁਠਦਾ ਹੈ, ਨਾਮ ਉਸੇ ਨੂੰ ਮਿਲਦਾ ਹੈ।

**ਸਿਰੀਰਾਗੁ ਮਹਲਾ ੧ ॥**

**੧. ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥**
**੨. ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥**
**੩. ਗੁਰਮੁਖਿ ਅੰਤਰਿ ਜਾਣਿਆ**
**ਗੁਰਿ ਮੇਲੀ ਤਰੀਆਸੁ ॥੧॥**
**੪. ਭਾਈ ਰੇ ਭਵਜਲੁ ਬਿਖਮੁ ਡਰਾਂਉ ॥**
**੫. ਪੂਰਾ ਸਤਿਗੁਰੁ ਰਸਿ ਮਿਲੈ**
**ਗੁਰੁ ਤਾਰੇ ਹਰਿ ਨਾਉ ॥੧॥ਰਹਾਉ॥**
**੬. ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥**
**੭. ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥**
**੮. ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥**
**੯. ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥**
**੧੦. ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥**
**੧੧. ਕਿਸ ਹੀ ਨਾਲਿ ਨ ਚਲਿਆ**
**ਖਪਿ ਖਪਿ ਮੁਏ ਅਸਾਰ ॥੩॥**
**੧੨. ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥**
**੧੩. ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥**
**੧੪. ਪਿੰਡੁ ਪੜੈ ਜੀਉ ਖੇਲਸੀ**
**ਬਦਫੈਲੀ ਕਿਆ ਹਾਲੁ ॥੪॥**
**੧੫. ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥**
**੧੬. ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥**
**੧੭. ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥**
**੧੮. ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥**
**੧੯. ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥**
**੨੦. ਮਨਮੁਖਿ ਨਾਮੁ ਵਿਸਾਰਿਆ**
**ਜਿਉ ਡਵਿ ਦਧਾ ਕਾਨੁ ॥੬॥**
**੨੧. ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥**
**੨੨. ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥**

**੨੩. ਗੁਰਿ ਰਾਖੇ ਸੇ ਨਿਰਮਲੇ**
**ਸਬਦਿ ਨਿਵਾਰੀ ਭਾਹਿ ॥੭॥**
**੨੪. ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥**
**੨੫. ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥**
**੨੬. ਮਨਮੁਖ ਭਉਜਲਿ ਪਚਿ ਮੁਏ**
**ਗੁਰਮੁਖਿ ਤਰੇ ਅਥਾਹੁ ॥੮॥੧੬॥**

***ਪਦ ਅਰਥ :*** ਡੂੰਗਰੁ—ਪਹਾੜ। ਪੇਈਅੜੈ—ਪੇਕੇ, ਭਾਵ ਸੰਸਾਰ ਵਿਚ। ਗਾਖੜੋ—ਕਠਨ, ਔਖਾ। ਤਿਸੁ—ਓਥੇ। ਤਾਸੁ—ਉਸ ਨੂੰ। ਤਰੀਆਸੁ—ਤਰ ਗਈ। ਭਵਜਲੁ—ਸੰਸਾਰ ਸਾਗਰ। ਬਿਖਮੁ—ਔਖਾ, ਕਠਨ। ਰਸਿ ਮਿਲੈ—ਰਸ ਨਾਲ ਮਿਲੇ, ਖ਼ੁਸ਼ ਹੋ ਕੇ ਮਿਲੇ। ਕੋਟ—ਕਿਲ੍ਹੇ। ਹਸਤੀ—ਹਾਥੀ। ਪਾਖਰੇ—ਲੋਹੇ ਦੀਆਂ ਜ਼ੰਜੀਰਦਾਰ ਝੁੱਲਾਂ ਜੋ ਘੋੜਿਆਂ 'ਤੇ ਤੀਰਾਂ ਤੋਂ ਰਖਿਆ ਲਈ ਪਾਉਂਦੇ ਸਨ, ਅੰਬਾਰੀਆਂ, ਜਾਂ ਕਾਠੀਆਂ। ਅਸਾਰ—ਉਹ ਜੋ ਸਾਰ ਨਹੀਂ ਜਾਣਦੇ, ਗਾਫਲ ਲੋਕ, ਬੇ-ਖ਼ਬਰ। ਦੋਹੀ ਫੇਰੀਐ—ਮਸ਼ਹੂਰੀ ਹੋ ਜਾਏ, ਡੰਕੇ ਦੀ ਚੋਟ ਖ਼ਬਰ ਦੇ ਦਿੱਤੀ ਜਾਵੇ। ਬਦਫੈਲੀ—ਮਾੜੀ ਕਰਨੀ, ਬੁਰੇ ਕੰਮ। ਚੋਆ—ਅਗਰ ਦੀ ਲੱਕੜ ਤੋਂ ਟਪਕਾ ਕੇ ਕਢਿਆ ਤੇਲ, ਜਾਂ ਅਤਰ। ਮਲੂਕ—ਮਲਕ ਦਾ ਬਹੁ-ਵਚਨ ਮਲੂਕ, ਪਾਤਸ਼ਾਹ। ਰਾਉ—ਛੋਟਾ ਰਾਜਾ। ਜਲਿ—ਜ੍ਹਲ, ਅਗਨੀ। ਅਭਿਮਾਨ—ਅਭਿਮਾਨ ਦੀ (ਜਲਿ —ਅੱਗ ਵਿਚ)। ਡਵਿ ਦਧਾ ਕਾਨੁ—ਡਵਿ—ਬਨ ਦਾ ਅੱਗ ਨਾਲ। ਦਧਾ—ਸੜਿਆ ਹੋਇਆ। ਕਾਨੁ—ਕਾਨਾ, ਭਾਵ ਹੈ ਦਿਸਦਾ ਚਮਕਦਾ ਹੈ, ਪਰ ਹੁੰਦਾ ਅੰਦਰੋਂ ਸੜਿਆ ਹੋਇਆ ਹੈ। ਵੇਸਾਹੁ—ਭਰੋਸਾ ਸਿਦਕ।

***ਅਰਥ :***

੧. (ਮੈਂ ਅਗਿਆਨ ਰੂਪ) ਡਰਾਉਣੇ (ਡੂੰਗਰੁ) ਪਹਾੜ ਨੂੰ ਵੇਖ ਕੇ ਇਸ (ਪੇਈਅੜੈ) ਪੇਕੇ ਘਰ (ਸੰਸਾਰ) ਵਿਚ ਡਰ ਰਹੀ ਹਾਂ। ਕਿਉਂਕਿ :

੨. (ਉਹ) ਪਹਾੜ ਬੜਾ ਹੀ ਉੱਚਾ ਹੈ, ਜਿਸ ਤੋਂ ਪਾਰ ਟੱਪਣਾ ਬੜਾ ਔਖਾ ਹੈ, (ਤਾਸੁ) ਉਸ ਪਰ ਚੜ੍ਹਨ ਵਾਸਤੇ ਉਸ ਨਾਲ ਕੋਈ ਪੌੜੀ ਨਹੀਂ ਹੈ (ਅਰਥਾਤ ਉਸ ਦੇ ਨਾਸ ਕਰਨ ਵਾਸਤੇ ਕੋਈ ਭੀ ਸਾਧਨ ਨਹੀਂ ਹੈ)।

੩. ਹਾਂ! ਸਤਿਗੁਰੂ ਨੇ ਉਸ ਦਾ (ਅੰਤਰਿ) ਗੁੱਝਾ ਭੇਦ ਜਾਣਿਆ ਹੈ, ਇਸ ਲਈ ਜੇਹੜੇ ਭੀ ਗੁਰੂ ਦੇ ਮੇਲੀ ਹੋਏ ਹਨ, ਉਹ ਤਰ ਗਏ ਹਨ।੧।

੪. ਹੇ ਭਰਾਵਾ! ਇਸ ਡਰਾਉਣੇ ਸੰਸਾਰ-ਸਮੁੰਦਰ ਤੋਂ ਪਾਰ ਹੋਣਾ ਬੜਾ ਔਖਾ ਹੈ।

੫. ਪਰ, ਜੇ ਪੂਰੇ ਸਤਿਗੁਰੂ ਨੂੰ (ਰਸਿ) ਪ੍ਰੇਮੀ ਹੋ ਕੇ ਜਗਜਾਸੂ ਮਿਲੇ ਤਾਂ ਗੁਰੂ ਹਰੀ ਨਾਮ ਦਾ ਉਪਦੇਸ਼ ਦੇ ਕੇ ਤਾਰੇਗਾ।੧।ਰਹਾਉ।

ਪ੍ਰ: ਕੀ ਨਿਰਾ ਵੈਰਾਗ ਕਰਨ ਨਾਲ ਕਰਤਾਰ ਮਿਲ ਜਾਂਦਾ ਹੈ ?

ਉ: ੬. ਜੇ ਕੋਈ ਵੈਰਾਗਵਾਨ ਹੋ ਕੇ ਇਹੋ ਹੀ ਆਖੀ ਜਾਵੇ ਕਿ ਇਥੋਂ ਚਲੇ ਜਾਣਾ, ਚਲੇ ਜਾਣਾ ਹੈ, ਤਾਂ ਕੁਝ ਨਹੀਂ ਪ੍ਰਾਪਤ ਹੁੰਦਾ। ਪਰ ਸੱਚਮੁੱਚ ਜਾਣ ਲਵੇ ਕਿ :

੭. ਇਸ ਸੰਸਾਰ ਵਿਚ ਜੋ ਵੀ ਆਇਆ ਹੈ ਉਹ ਚਲਾ ਜਾਏਗਾ, ਕੋਈ ਭੀ ਅਮਰ ਹੋ ਕੇ ਨਹੀਂ ਰਹਿ ਸਕੇਗਾ। ਕੇਵਲ ਇਕ ਗੁਰੂ ਤੇ ਕਰਤਾਰ ਹੀ ਅਮਰ ਹਨ। (ਜਦੋਂ ਚਲੇ ਜਾਣ ਦਾ ਨਿਹਚਾ ਹੋ ਜਾਵੇ):

੮. (ਭੀ) ਫਿਰ (ਸਚੈ ਥਾਨਿ) ਸਾਧ ਸੰਗਤ ਨਾਲ ਪਿਆਰ ਕਰ ਕੇ ਸੱਚਾ ਨਾਮ ਸਲਾਹੁਣਾ ਚਾਹੀਦਾ ਹੈ।੨।

ਪ੍ਰ: ਸਹੀ ਵੈਰਾਗ ਕਿਵੇਂ ਉਤਪੰਨ ਹੋਵੇਗਾ ?

ਉ: ੯. ਹਰ ਵਕਤ ਅਜਿਹੀ ਵੀਚਾਰ ਕਰਦਾ ਰਵੇ ਕਿ ਜੇ ਕਿਸੇ ਦੇ ਘਰ ਦੇ (ਦਰ) ਵਿਚ ਸੋਹਣੇ ਸਰੂਪ ਵਾਲੀਆਂ (ਮਹਲਾ) ਇਸਤ੍ਰੀਆਂ ਹਨ, ਪੱਕੇ ਕਿਲ੍ਹੇ ਤੇ ਹਜ਼ਾਰਾਂ ਰੁਪਏ ਹਨ।

੧੦. (ਅਤੇ) ਜੋ ਹਾਥੀ ਹਨ, ਘੋੜੇ ਹਨ, ਜਿਨ੍ਹਾਂ 'ਤੇ (ਪਾਖਰੇ) ਅੰਬਾਰੀਆਂ ਹਨ ਅਤੇ (ਲਖ ਅਪਾਰ) ਬੇ-ਸ਼ੁਮਾਰ ਫ਼ੌਜਾਂ ਹਨ।

੧੧. (ਇਹ ਅੱਜ ਤਕ) ਸਭ ਕੁਝ ਕਿਸੇ ਦੇ ਨਾਲ ਨਹੀਂ ਟੁਰਿਆ, ਇਸ ਦੇ (ਅਸਾਰ) ਝੂਠੇ ਹੰਕਾਰ ਵਿਚ ਖਪ ਖਪ ਕੇ ਹੀ ਸਾਰੇ ਮਰ ਗਏ ਹਨ।੩।

੧੨. ਜੇ ਸੋਨਾ ਚਾਂਦੀ ਭੀ ਕੱਠਾ ਕਰ ਲਈਏ, ਅੰਤ ਨੂੰ ਇਹ ਸਾਰਾ ਧਨ ਮਾਲ (ਜੰਜਾਲੁ) ਬੰਧਨ ਰੂਪ ਹੈ।

੧੩. ਫਿਰ ਸਾਰੇ ਜਗਤ ਅੰਦਰ ਹੀ ਆਪਣੀ ਦੁਹਾਈ ਫਿਰਾ ਦੇਈਏ, ਪਰ ਨਾਮ ਜਪੇ ਤੋਂ ਬਿਨਾਂ ਸਿਰ ਤੋਂ ਮੌਤ ਨੇ ਨਹੀਂ ਮਿਟਣਾ। ਭਾਵ ਹੈ ਜੰਮਣਾ ਮਰਨਾ ਮੁੜ-ਮੁੜ ਚਲਦਾ ਹੀ ਰਹੇਗਾ।

੧੪. ਜਦੋਂ ਜੀਵ ਆਤਮਾ (ਖੇਲਸੀ) ਚਲੇ ਜਾਵੇਗੀ, ਤਾਂ ਇਹ (ਪਿੰਡੁ) ਸਰੀਰ ਤਾਂ ਡਿੱਗ ਪਏਗਾ ਅਤੇ (ਬਦਫੈਲੀ) ਬੁਰੇ ਕਰਮ ਕਰਨ ਵਾਲੇ ਜੀਵ ਦਾ ਅੱਗੇ ਜਾ ਕੇ ਕੀ ਹਾਲ ਹੋਵੇਗਾ।੪।

੧੫. ਪੁੱਤਰਾਂ ਨੂੰ ਤੇ ਸੇਜਾਂ ਉਤੇ ਇਸਤ੍ਰੀ ਨੂੰ ਵੇਖ ਕੇ ਪਤੀ ਖ਼ੁਸ਼ ਹੁੰਦਾ ਹੈ ਅਤੇ ਇਸਤ੍ਰੀ ਸੇਜਾ ਉੱਤੇ ਪਤੀ ਨੂੰ ਤੇ ਗੋਦ ਵਿਚ ਪੁੱਤਰ ਨੂੰ ਵੇਖ ਕੇ ਖ਼ੁਸ਼ ਹੁੰਦੀ ਹੈ।

੧੬. ਰੂਪ ਦੇ ਸ਼ਿੰਗਾਰ ਕਰਨ ਲਈ ਚੰਗਾ ਕਪੜਾ ਲਈਦਾ ਹੈ ਤੇ ਭੋਗਾਂ ਲਈ ਚੋਆ ਚੰਦਨ ਤਨਾਂ ਨੂੰ ਲਾਈਦਾ ਹੈ, ਪਰ ਤੱਕੋ! ਜਦ ਜੀਵ :

੧੭. ਘਰ ਬਾਰ ਛੱਡ ਕੇ ਟੁਰ ਪੈਂਦਾ ਹੈ, ਭਾਵ ਮਰ ਜਾਂਦਾ ਹੈ, ਤਾਂ ਇਸ ਸਰੀਰ ਦੀ ਮਿੱਟੀ ਧਰਤੀ ਦੀ ਮਿੱਟੀ ਵਿਚ ਰਲ ਰਲਾ ਜਾਂਦੀ ਹੈ।੫।

੧੮. ਇਥੇ ਹੀ ਬਸ ਨਹੀਂ, ਜੇ ਚੌਧਰੀ, ਪਾਤਸ਼ਾਹ, ਰਾਜਾ, ਰਾਉ ਜਾਂ ਖ਼ਾਨ ਸਾਹਿਬ ਵੀ ਕਹਾ ਲਈਏ।

੧੯. ਭਾਵੇਂ (ਚਉਧਰੀ ਰਾਉ) ਸਫ਼ੈਦ ਪੋਸ਼ ਭੀ ਕਹਾ ਲਈਏ, ਇਹ ਕੁਝ ਹੋ ਜਾਣਾ, ਮਾਨੋ ਹੰਕਾਰ ਦੀ (ਜਲਿ) ਅੱਗ ਵਿਚ ਹੀ ਸੜਨਾ ਹੈ।

੨੦. ਜਿਸ ਮਨਮੁਖ ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਸ ਦੀ ਸਾਰੀ ਦੁਨੀਆ ਵਿਚ ਹੋ ਰਹੀ ਇੱਜ਼ਤ ਅਤੇ ਪਾਤਸ਼ਾਹੀ ਇਸੀ ਤਰ੍ਹਾਂ ਹੈ, ਜਿਵੇਂ (ਡਵਿ) ਜੰਗਲ ਦੀ ਅੱਗ ਦਾ (ਦਧਾ) ਸੜਿਆ ਹੋਇਆ (ਕਾਨੁ) ਕਾਨਾ (ਕਾਲਾ ਸੁਆਹ ਹੋ ਕੇ ਭੀ ਚਮਕਦਾ ਰਹਿੰਦਾ ਹੈ)।੬।

੨੧. ਜੋ ਭੀ ਜਗਤ ਵਿਚ ਆਇਆ ਹੈ, ਉਹ ਝੂਠੀ ਮੈਂ ਮੈਂ ਕਰਦਾ ਹੀ ਇਥੋਂ ਉਠ ਕੇ ਚਲਾ ਜਾਏਗਾ।

੨੨. ਹੇ ਭਾਈ! ਇਹ ਸਾਰਾ ਜਗਤ ਤਾਂ (ਕਾਜਲ) ਕੱਜਲ—ਸ਼ਾਹੀ ਦੀ ਕੋਠੀ ਹੈ, ਜੋ ਵੀ ਇਸ ਦੇ (ਤਨੁ) ਨਾਲ ਮਿਲਿਆ ਹੈ; ਉਸ ਦਾ ਮਨ ਅਤੇ ਦੇਹ ਭੀ (ਸੁਆਹਿ) ਕਾਲੀ ਹੋ ਗਈ ਹੈ।

ਪ੍ਰ: ਕੀ ਸਾਰਾ ਜਗਤ ਹੀ ਇਸ ਕੱਜਲ ਦੀ ਕੋਠੀ ਵਿਚ ਕਾਲਾ ਹੋ ਰਿਹਾ ਹੈ, ਕਿ ਕੋਈ ਬਚਿਆ ਭੀ ਹੈ?

ਉ:੨੩. ਜਿਨ੍ਹਾਂ ਨੂੰ ਗੁਰੂ ਨੇ ਰੱਖਿਆ ਹੈ, ਉਹ ਇਸ ਕਾਲਖ ਰੂਪ ਸੰਸਾਰ ਵਿਚ ਚਿੱਟੇ ਰਹੇ ਹਨ, ਉਹ ਇਸ ਲਈ ਕਿ ਉਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਆਪਣੇ ਅੰਦਰੋਂ ਤ੍ਰਿਸ਼ਨਾ ਰੂਪ ਅੱਗ ਨੂੰ ਬੁਝਾ ਲਿਆ ਹੈ।੭।

ਪ੍ਰ: ਸੰਸਾਰ ਤੋਂ ਤਰਨਾ ਕਿਵੇਂ ਹੋਵੇ?

ਉ:੨੪. ਗੁਰੂ ਜੀ ਕਹਿੰਦੇ ਹਨ, ਜੋ ਸਾਹਾਂ ਤੇ ਪਾਤਸ਼ਾਹਾਂ ਦਾ ਸਿਰਤਾਜ ਹੈ, ਉਸ ਸੱਚੇ ਦੇ ਨਾਮ ਨੂੰ ਜਪੀਏ ਤਾਂ ਹੀ ਤਰਨਾ ਹੋ ਸਕਦਾ ਹੈ।

੨੫. ਅਰਦਾਸ ਕਰਦੇ ਹਨ ਕਿ ਮੈਨੂੰ ਹਰੀ ਦਾ ਨਾਮ ਕਦੀ ਨਾ ਵਿਸਰੇ, ਕਿਉਂਕਿ ਮੈਨੂੰ ਤਾਂ ਉਸ ਅਮੋਲਕ ਹਰੀ ਨਾਮ ਦਾ ਹੀ (ਵੇਸਾਹੁ) ਭਰੋਸਾ ਹੈ।

੨੬. ਨਾਮ ਤੋਂ ਸੱਖਣੇ ਜੋ ਮਨਮੁਖ ਹਨ, ਉਹ ਸੰਸਾਰ-ਸਮੁੰਦਰ ਵਿਚ ਫਸ ਕੇ ਮਰ ਗਏ ਹਨ ਅਤੇ ਗੁਰਮੁਖ ਹੀ ਇਸ ਅਥਾਹ ਸੰਸਾਰ-ਸਮੁੰਦਰ ਤੋਂ ਪਾਰ ਲੰਘੇ ਹਨ।੮।੧੬।

***ਭਾਵਾਰਥ :*** ਡਾਕਟਰ ਭਾਈ ਵੀਰ ਸਿੰਘ ਜੀ ਨੇ ਇਸ ਸ਼ਬਦ ਦੇ ਅੰਕ ਪਹਿਲੇ ਅਤੇ ਰਹਾਉ ਦੇ ਅੰਕ ਨੂੰ ਸਮਝਾਉਣ ਲਈ ਇਕ ਕੁੜਮਾਈ ਹੋਈ ਬੀਬੀ ਦੇ ਖ਼ਿਆਲਾਂ ਦਾ ਪ੍ਰਗਟਾਵਾ ਕੀਤਾ ਹੈ। ਜਿਸ ਨੂੰ ਆਪ ਜੀ ਇਸ ਤਰ੍ਹਾਂ ਅਰੰਭ ਕਰਦੇ ਹਨ : (ਇਸ ਸ਼ਬਦ ਦੇ ਪਹਿਲੇ ਅੰਕ ਤੇ ਰਹਾਉ ਦੇ ਅੰਕ ਨੂੰ ਸਮਝਣ ਲਈ ਇਹ ਤਸਵੀਰ ਅੱਖਾਂ ਅੱਗੇ ਲਿਆਓ।) ਇਕ ਬੀਬੀ ਹੈ ਜਿਸ ਦੀ ਕੁੜਮਾਈ ਹੋਈ ਹੈ, ਯਾ ਹੋਣ ਵਾਲੀ ਹੈ, ਯਾ ਉਸ ਦੀ ਤੀਬਰ ਇੱਛਾ ਉਸ ਦੀ ਕਿਸੇ ਇਕ ਪ੍ਰੀਤਮ ਨਾਲ ਮੰਗੇਵੇ ਦੀ ਹੈ। ਹੈ ਅਜੇ ਉਹ ਪੇਕੇ ਘਰ। ਉਸ ਨੂੰ ਲੋਕੀਂ ਡਰਾਉਂਦੇ ਹਨ ਕਿ ਉਹ ਤੇਰਾ ਵਾਂਛਤ ਪ੍ਰੀਤਮ ਇਕ ਪਹਾੜ 'ਤੇ ਰਹਿੰਦਾ ਹੈ, ਜੋ ਸਮੁੰਦਰ ਦੇ ਵਿਚ ਹੈ, ਉਹ ਪਹਾੜ ਡਰਾਉਣਾ ਹੈ, ਅਰਥਾਤ ਉਸ ਵਿਚ ਭੈ-ਦਾਇਕ ਜੰਤੂ ਰਹਿੰਦੇ ਹਨ, ਫਿਰ ਬਹੁਤ ਉੱਚਾ ਹੈ ਤੇ ਬੜਾ ਕਠਨ ਹੈ ਚੜ੍ਹਨ ਨੂੰ, ਕੋਈ ਸੜਕ ਪਹਿਆ ਨਹੀਂ ਹੈ। ਫਿਰ ਚੜ੍ਹ ਜਾਓ ਤਾਂ ਉਪਰ ਉਸ ਪਿਆਰੇ ਦੇ ਮਹੱਲ 'ਤੇ ਚੜ੍ਹਨ ਲਈ ਉਥੇ ਕੋਈ ਪਉੜੀ ਨਹੀਂ ਹੈ। ਇਹ ਸੁਣ ਕੇ ਉਹ ਡਰ ਰਹੀ ਹੈ। ਉਸ ਨੂੰ ਅਚਾਨਕ ਕੋਈ ਪ੍ਰੀਤਮ ਦਾ ਮਹਿਰਮ ਮਿਲ ਪੈਂਦਾ ਹੈ, ਜੋ ਉਸ ਨੂੰ ਸੌਖਾ ਰਾਹ ਦਸ ਦੇਂਦਾ ਹੈ, ਤਾਂ ਉਸ ਦਾ ਡਰ ਦੂਰ ਹੋ ਜਾਂਦਾ ਹੈ ਤੇ ਉਹ ਉਸ ਦੇ ਦਸੇ ਰਾਹ 'ਤੇ ਟੁਰ ਕੇ ਪਹੁੰਚ ਪੈਂਦੀ ਹੈ। ਇਸੀ ਤਰ੍ਹਾਂ ਇਕ ਜਗਿਆਸੂ ਨੂੰ ਜੋ ਵਾਹਿਗੁਰੂ ਪ੍ਰਾਪਤੀ ਦਾ ਇੱਛਾਵਾਨ ਹੈ, ਪਰ ਬੈਠਾ ਗ੍ਰਹਿਸਤ ਆਸ਼ਰਮ ਵਿਚ ਹੈ, ਪੰਡਤ, ਕਿ ਵਿਖਿਆਨਕ, ਕਾਜ਼ੀ ਕਿ ਮੁੱਲਾਂ ਡਰਾਉਂਦੇ ਹਨ ਕਿ ਪ੍ਰਮੇਸ਼ਰ ਦਾ ਮਿਲਣ ਮਹਾਨ ਕਠਨ ਹੈ। ਤੂੰ ਗ੍ਰਹਿਸਤ ਵਿਚ ਹੈਂ, ਤਿਆਗ ਦਾ ਰਾਹ ਤੇ ਸਾਧਨ ਬੜੇ ਭਿਆਨਕ ਹਨ। ਉਹ ਡਰ ਰਿਹਾ ਹੈ ਕਿ ਇੰਨੇ ਨੂੰ ਉਸ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ, ਉਹ ਦਸਦਾ ਹੈ ਕਿ ਤੂੰ ਡਰ ਨਾ, ਉਹ ਵਾਹਿਗੁਰੂ ਤੈਥੋਂ ਬਾਹਰ ਤੈਥੋਂ ਦੂਰ, ਬਿਖਮ ਥਾਈਂ ਭੈ ਜਲਾਂ ਤੋਂ ਪਾਰ ਨਹੀਂ ਕਿਤੇ ਵੱਸਦਾ, ਉਹ ਤਾਂ ਤੇਰੇ ਅੰਦਰ ਹੈ। ਭੈ ਜਲ ਤੇ ਕਠਨ ਪਹਾੜ ਤੇਰੇ ਮੋਹ ਮਾਇਆ ਦੇ ਫਸੇਵੇਂ ਹਨ। ਉਹ ਗੁਰੂ ਉਸ ਨੂੰ ਦਸਦਾ ਹੈ ਕਿ ਅੰਦਰੋਂ ਉਸ ਨੂੰ ਮਿਲ ਪੈਣ ਦਾ ਰਸਤਾ, ਉਸੇ ਦਾ (ਨਾਉਂ) ਬੜਾ ਸੁਗਮ ਤਰੀਕਾ ਹੈ। ਹਠਾਂ, ਤਪਾਂ, ਕਠਨ ਸਾਧਨਾਂ ਦੀ ਲੋੜ ਨਹੀਂ ਹੈ। ਇਹ ਜੋ ਸੰਸਾਰ ਰੂਪੀ ਡਰਾਉਣਾ ਸਮੁੰਦਰ ਹੈ, ਇਸ ਨਾਲ ਮੋਹ ਛੋੜ ਦੇ ਤੇ ਨਾਮ ਸਿਮਰ। ਇਉਂ ਨਾਮ ਨਾਲ ਸੁਖੈਨ ਤਰ ਜਾਈਦਾ ਹੈ, ਕਿਉਂਕਿ ਨਾਮ ਨਾਲ ਉਹ ਅੰਦਰ ਹੀ ਦਿਸ ਪੈਂਦਾ ਹੈ। ਇਸ ਤਰ੍ਹਾਂ ਗੁਰੂ ਹਿਰਦੇ ਅੰਦਰੋਂ ਦਿਖਾ ਕੇ ਉਸ ਪ੍ਰੀਤਮ ਨਾਲ ਮੇਲ ਕਰਾ ਦੇਂਦਾ ਹੈ। ਇਉਂ ਰਸਤਾ ਜੋ ਕਠਿਨ ਤੇ ਗਾਖੜਾ ਦਿਸਦਾ ਸੀ ਤੇ ਡਰਾਉਣਾ ਹੋ ਹੋ ਕੇ ਨਿਰਾਸਾ ਵਿਚ ਲੈ ਜਾਂਦਾ ਸੀ, ਉਹ ਸੌਖਾ ਹੋ ਜਾਂਦਾ ਹੈ।

> ਸਾਗਰੁ ਤਰਿਓ ਬਾਛਰ ਖੋਜ॥
> ਖੇਦੁ ਨ ਪਾਇਓ ਨਹ ਫੁਨਿ ਰੋਜ॥ *(ਰਾਮਕਲੀ ਮ: ੫, ਪੰਨਾ ੮੯੯)*

ਉਪ੍ਰੋਕਤ ਲਾਈਨਾਂ ਵਿਚ, ਰਹਾਉ ਦੇ ਅੰਤ ਤਕ ਦਾ ਭਾਵ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਸ ਤਰ੍ਹਾਂ ਪ੍ਰਗਟਾਇਆ ਹੈ।

ਇਸ ਲੋਕ ਅਤੇ ਪ੍ਰਲੋਕ ਦੇ ਵਿਚਕਾਰ ਬੜੀਆਂ ਹੀ ਰੋਕਾਂ ਹਨ। ਇਨ੍ਹਾਂ ਹੀ ਰੋਕਾਂ ਕਰਕੇ ਇਹ ਜੀਵ ਪਾਰਲੇ ਪਾਸੇ ਨਹੀਂ ਜਾ ਸਕਦਾ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਭਿਆਨਕ ਪਹਾੜ ਹਨ। ਇਨ੍ਹਾਂ ਨੂੰ ਪੈਰਾਂ ਹੇਠਾਂ ਕੁਚਲ ਕੇ ਸਿਖ਼ਰ 'ਤੇ ਚੜ੍ਹਨਾ ਸੌਖਾ ਨਹੀਂ। ਇਨ੍ਹਾਂ ਪੰਜਾਂ ਪਹਾੜਾਂ ਤੋਂ ਅੱਗੇ ਹੋਰ ਪੰਜ ਕੋਸ਼ਾਂ ਦੇ ਪਹਾੜ ਹਨ। ਮਨੁੱਖ ਕੋਲ ਨ ਭਗਤੀ ਦੀ ਪੌੜੀ ਹੈ, ਨ ਸ਼ਾਸਤਰ ਗਿਆਨ ਦੀ ਪੌੜੀ ਹੈ, ਨ ਸਿਦਕ ਦੀ ਪੌੜੀ ਹੈ, ਨ ਸਰਵਣ ਮਨਨ ਅਤੇ ਨਿਧਆਸਨ ਦੀ ਪੌੜੀ ਹੈ, ਨਾ ਹੀ ਕਰੜੇ ਸਾਧਨਾਂ ਦੀ ਪੌੜੀ ਹੈ।

ਹਾਥੀ, ਘੋੜੇ ਤੇ ਲਸ਼ਕਰ ਸੰਸਾਰ ਵਿਚ ਬੜੀ ਤਾਕਤ ਹਨ, ਪਰ ਰੱਬੀ ਦਰਗਾਹੇ ਇਹ ਉੱਕਾ ਹੀ ਕੰਮ ਨਹੀਂ ਦੇਂਦੇ। ਸਾਰੇ ਸੰਸਾਰ ਵਿਚ ਕੋਈ ਆਦਮੀ ਆਪਣਾ ਸਿੱਕਾ ਚਲਾ ਸਕਦਾ ਹੈ, ਪਰ ਦਰਗਾਹ ਵਿਚ ਇਸ ਦੀ ਕੋਈ ਪੁੱਛ-ਪ੍ਰਤੀਤ ਨਹੀਂ ਹੈ। ਸੋਹਣੇ ਕਪੜੇ ਤੇ ਸੁਗੰਧਤ ਤੇਲ ਕੇਵਲ ਸਰੀਰ ਤਕ ਪਹੁੰਚਦੇ ਹਨ, ਇਨ੍ਹਾਂ ਦੀ ਇਸ ਤੋਂ ਅੱਗੇ ਰਸਾਈ ਨਹੀਂ ਹੈ।

ਇਹ ਸੰਸਾਰ ਇਕ ਸੁਰਮੇ ਦੀ ਕੋਠੀ ਹੈ। ਇਸ ਵਿਚ ਦਿਨੇ ਰਾਤ ਸੁਰਮੇ ਦਾ ਮੀਂਹ ਪੈਂਦਾ ਹੈ। ਕੋਈ ਆਦਮੀ ਆਪਣੇ ਜ਼ਿੰਦਗੀ ਦੀ ਚਿੱਟੀ ਚਾਦਰ ਬੇਦਾਗ਼ ਨਹੀਂ ਰਖ ਸਕਦਾ। ਜੋ ਵੀ ਕੋਈ ਆਇਆ ਹੈ, ਉਹ ਆਪਣੇ ਅਧੂਰੇ-ਪਨ ਦਾ ਕੋਈ ਨ ਕੋਈ ਦਾਗ਼ ਲਗਾ ਕੇ ਗਿਆ ਹੈ। ਹਾਂ ਇਕੋ ਢੰਗ ਹੈ, ਸੰਸਾਰ ਵਿਚੋਂ ਉੱਜਲੇ ਜਾਣ ਦਾ ਪਰ ਉਹ ਸਾਡੇ ਆਪਣੇ ਵਸ ਦਾ ਨਹੀਂ। ਅਸੀਂ ਆਪਣੀ ਸ਼ਕਤੀ ਨਾਲ ਸੰਸਾਰ ਸਾਗਰ ਪਾਰ ਨਹੀਂ ਕਰ ਸਕਦੇ। ਪਰ ਹਾਂ, ਜੇ ਗੁਰੂ ਮੇਹਰ ਕਰੇ ਤਾਂ ਸੁਖੈਨ ਪਾਰ ਉਤਰ ਸਕੀਦਾ ਹੈ।

**ਉਥਾਨਕਾ** : ਇਸ ਸ਼ਬਦ ਦੀ ਉਥਾਨਕਾ ਸੰਪ੍ਰਦਾਈ ਦਾਨੇ ਗਿਆਨੀ ਇਸ ਤਰ੍ਹਾਂ ਸੁਣਾਇਆ ਕਰਦੇ ਹਨ, ਕਿ ਜਦ ਗੁਰੂ ਜੀ ਮੱਕੇ ਤੋਂ ਹੁੰਦੇ ਹੋਏ ਮਦੀਨੇ ਪਹੁੰਚੇ, ਤਾਂ ਹਜ਼ਰਤ ਮੁਹੰਮਦ ਦੀ ਕਬਰ

ਨੇ ਚਾਰ ਕਦਮ ਅੱਗੇ ਹੋ ਕੇ, ਗੁਰੂ ਜੀ ਦੇ ਚਰਨਾਂ 'ਤੇ ਸੀਸ ਲਾਇਆ, ਅਤੇ ਫਿਰ ਆਪਣੀ ਜਗ੍ਹਾ 'ਤੇ ਟਿਕ ਗਈ, ਇਹ ਵੇਖ ਕੇ ਉਥੋਂ ਦੇ ਕਾਜ਼ੀ, ਇਮਾਮ ਤੇ ਮਜੌਰ ਆਦਿਕ ਸਾਰੇ ਹੀ ਚਰਚਾ ਕਰਨ ਨੂੰ ਤਿਆਰ ਹੋਏ ਅਤੇ ਜਦ ਸਾਰੇ ਹੀ ਤਸਲੀ ਬਖ਼ਸ਼ ਜੁਆਬ ਪਾ ਚੁਕੇ, ਤਾਂ ਗੁਰੂ ਜੀ ਦੇ ਚਰਨੀਂ ਪੈ ਕੇ ਬੇਨਤੀ ਕਰਨ ਲੱਗੇ ਕਿ ਹਜ਼ੂਰ ਆਪ ਜੀ ਇਥੇ ਹੀ (ਮੁਕਾਮ ਕਰੋ) ਉਨ੍ਹਾਂ ਨੂੰ ਉਪਦੇਸ਼ ਦੇਣ ਲਈ ਮੇਰੇ ਨਿਰੰਕਾਰ ਗੁਰ ਨਾਨਕ ਪਾਤਸ਼ਾਹ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

***ਨੋਟ :*** ਇਸ ਦਾ ਭਾਵ ਇਹ ਨਹੀਂ ਸਮਝਣਾ ਕਿ ਇਹ ਉਪਦੇਸ਼ ਕੇਵਲ ਉਹਨਾਂ ਹੀ ਮਦੀਨੇ ਦੇ ਮਜੌਰਾਂ ਵਾਸਤੇ ਹੈ, ਭਾਵੇਂ ਪਰਥਾਇ ਉਹਨਾਂ ਦੇ ਹੀ ਉਚਾਰਨ ਕੀਤਾ ਗਿਆ ਹੋਵੇ, ਪਰ ਇਹ ਉਪਦੇਸ਼ ਸਾਰੇ ਹੀ ਸੰਸਾਰ ਲਈ ਸਾਂਝਾ ਉਧਾਰਕ ਹੈ।

**ਸਿਰੀਰਾਗੁ ਮਹਲਾ ੧ ਘਰੁ ੨ ॥**

**੧. ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥**
**੨. ਮੁਕਾਮੁ ਤਾ ਪਰੁ ਜਾਣੀਐ**
**ਜਾ ਰਹੈ ਨਿਹਚਲੁ ਲੋਕ ॥੧॥**
**੩. ਦੁਨੀਆ ਕੈਸਿ ਮੁਕਾਮੇ ॥**
**੪. ਕਰਿ ਸਿਦਕੁ ਕਰਣੀ ਖਰਚੁ ਬਾਧਹੁ**
**ਲਾਗਿ ਰਹੁ ਨਾਮੇ ॥੧॥ਰਹਾਉ॥**
**੫. ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥**
**੬. ਪੰਡਿਤ ਵਖਾਣਹਿ ਪੋਥੀਆ**
**ਸਿਧ ਬਹਹਿ ਦੇਵ ਸਥਾਨਿ ॥੨॥**
**੭. ਸੁਰ ਸਿਧ ਗਣ ਗੰਧਰਬ**
**ਮੁਨਿ ਜਨ ਸੇਖ ਪੀਰ ਸਲਾਰ ॥**
**੮. ਦਰਿ ਕੂਚ ਕੂਚਾ ਕਰਿ ਗਏ**
**ਅਵਰੇ ਭਿ ਚਲਣਹਾਰੁ ॥੩॥**
**੯. ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥**
**੧੦. ਘੜੀ ਮੁਹਤਿ ਕਿ ਚਲਣਾ**
**ਦਿਲ ਸਮਝੁ ਤੂੰ ਭਿ ਪਹੂਚੁ ॥੪॥**
**੧੧. ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥**
**੧੨. ਨਾਨਕੁ ਵਖਾਣੈ ਬੇਨਤੀ**
**ਜਲਿ ਥਲਿ ਮਹੀਅਲਿ ਸੋਇ ॥੫॥**
**੧੩. ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥**
**੧੪. ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥**
**੧੫. ਮੁਕਾਮੁ ਤਿਸਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥**
**੧੬. ਅਸਮਾਨੁ ਧਰਤੀ ਚਾਲਸੀ ਮੁਕਾਮੁ ਓਹੀ ਏਕੁ ॥੭॥**
**੧੭. ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥**
**੧੮. ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥**

***ਪਦ ਅਰਥ :*** ਮੁਕਾਮੁ—ਠਹਿਰਨੇ ਦੀ ਥਾਂ, ਠਹਿਰਨ ਦਾ ਟਿਕਾਣਾ, ਟਿਕ ਕੇ ਰਹਿਣ ਦੀ ਥਾਂ, ਪੱਕਾ ਟਿਕਾਣਾ। ਧੋਖ—ਧੁਖ ਧੁਖੀ, ਚਿੰਤਾ, ਫ਼ਿਕਰ। ਨਿਹਚਲੁ—ਅਚਲ। ਸਿਦਕੁ—ਨਿਹਚਾ, ਭਰੋਸਾ। ਮੁਲਾ—ਮੁਲਾਂ ਇਕ ਮੁਸਲਮਾਨ ਮਤ ਦਾ ਵਡਕਾ, ਵਡੇਰਾ। ਸਿਧ—ਸਿਰੇ ਚੜ੍ਹ ਚੁਕਾ ਜੋਗੀ। ਦੇਵ ਸਥਾਨਿ—ਦਿਵਾਲੇ, ਦੇਵਤਿਆਂ ਦੇ ਅਸਥਾਨ। ਸੁਰ—ਦੇਵਤਾ, ਵਿਦਵਾਨ ਪੁਰਖ। ਗੰਧਰਬ—ਦੇਵਤਿਆਂ ਦੇ ਗਵਈਏ, ਗਾਉਣ ਵਾਲੇ ਦੇਵਤੇ। ਮੁਨਿ ਜਨ—ਮੁਨੀ ਲੋਕ, ਤਿਆਗੀ ਪੁਰਸ਼। ਸੇਖ—ਬੁਢਾ, ਵੱਡਾ ਬਜ਼ੁਰਗ, ਦੀਨ ਦਾ ਵਡਕਾ। ਪੀਰ—ਬੁੱਢਾ ਬਜ਼ੁਰਗ, ਗੁਰੂ, ਮੁਰਸ਼ਿਦ। ਸਲਾਰ—ਸਰਦਾਰ। ਸੁਲਤਾਨ—ਵੱਡਾ ਪਾਤਸ਼ਾਹ। ਖਾਨ—ਪਾਤਸ਼ਾਹ, ਸਰਦਾਰ। ਮਲੂਕ—ਮਲਕ ਦੀ ਜਮਾਂ ਪਾਤਸ਼ਾਹ। ਉਮਰੇ—ਉਮਰਾਉ, ਅਮੀਰ। ਸਬਦਾਹ ਮਾਹਿ—ਸ਼ਬਦਾਂ ਦੇ ਹੀ ਵਿਚ, ਗੁਰੂ ਕੀ ਰਚੀ ਬਾਣੀ ਵਿਚ। ਰਹੀਮੁ—ਰਹਿਮ ਕਰਨ ਵਾਲਾ, ਦਿਆਲੂ ਭਾਵ ਹੈ ਪਰਮੇਸ਼ਰ। ਸਿਸਿ—ਸਿਰ ਉਤੇ। ਰਵਿ—ਸੂਰਜ। ਨਿਸਿ—ਰਾਤ। ਸਸਿ—ਚੰਦ੍ਰਮਾ। ਤਾਰਿਕਾ—ਤਾਰੇ। ਪਲੋਇ—ਚਲਾਏਮਾਨ ਹੋ ਜਾਣਾ। ਬੁਗੋਇ—ਕਹੁ, ਤੂੰ ਆਖ।

***ਅਰਥ :***

ਪ੍ਰ: ਹਜ਼ੂਰ ਤੁਹਾਨੂੰ ਸੰਸਾਰ ਵਿਚ ਵਿਚਰਦਿਆਂ ਕਈ ਸਾਲ ਗੁਜ਼ਰ ਗਏ ਹਨ, ਤੁਸੀਂ ਹੁਣ ਇਥੇ ਹੀ ਪੱਕਾ ਘਰ ਬੈਸਣ ਲਈ ਬਣਾ ਲਓ, ਤਾਕਿ ਤੁਸੀਂ ਨਚਿੰਤ ਹੋ ਜਾਓਗੇ ?

ਉ:੧. ਹੇ ਭਾਈ ਪੱਕਾ ਟਿਕਾਣਾ ਮੰਨ ਕੇ ਘਰ ਬਣਾ ਕੇ ਕੀ ਬਹਿਣਾ ਹੈ, ਇਥੇ ਤਾਂ ਸਦਾ ਹੀ ਚਲੇ ਜਾਣ ਦੀ ਧੁਖ-ਧੁਖੀ, (ਚਿੰਤਾ ਲਗ ਰਹੀ ਹੈ ਤਾਂ ਇਹ ਕਾਹਦਾ ਸੱਚਾ ਮੁਕਾਮ ਹੋਇਆ, ਜਦ ਕਿ ਹਰ ਵਕਤ ਇਹੋ ਚਿੰਤਾ ਲੱਗੀ ਰਹਿਣੀ ਹੈ ਕਿ ਇਥੋਂ ਚਲੇ ਜਾਣਾ ਹੈ, ਮਰ ਜਾਣਾ ਹੈ) ਭਾਵ ਇਸ ਸੰਸਾਰ ਨੂੰ ਸਦਾ ਠਹਿਰਨ ਦਾ ਥਾਉ ਮੰਨ ਬੈਠਣਾ ਇਕ ਵੱਡੀ ਭੁੱਲ ਹੈ।

੨. ਮੁਕਾਮ ਤਾਂ ਇਸ ਥਾਉਂ ਨੂੰ ਤਦ ਪੱਕਾ ਜਾਣਨਾ ਚਾਹੀਦਾ ਹੈ, ਜੇ ਇਹ ਲੋਕ ਨਿਹਚਲ ਰਹੇ, ਭਾਵ ਜੇ ਸਦਾ ਰਹਿਣੇ ਵਾਲਾ ਹੋਵੇ।੧।

੩. ਹੇ ਭਾਈ ! ਇਹ ਦੁਨੀਆ (ਮੁਕਾਮ) ਸਥਿਰ ਕਿਸ ਤਰ੍ਹਾਂ ਹੋ ਸਕਦੀ ਹੈ ? ਭਾਵ ਨਹੀਂ ਹੋ ਸਕਦੀ, ਜਦ ਇਹ ਸਦਾ ਥਿਰ ਰਹਿਣ ਵਾਲੀ ਹੀ ਨਹੀਂ, ਤਾਂ ਫਿਰ ਮੁਸਾਫ਼ਰੀ ਹੈ, ਜਦ ਮੁਸਾਫ਼ਰੀ ਹੈ ਤਾਂ ਇਸ ਮੁਸਾਫ਼ਰੀ ਵਿਚ ਕੰਮ ਆਉਣ ਵਾਲਾ ਖ਼ਰਚ ਪੱਲੇ ਬੰਨ੍ਹਣਾ ਚਾਹੀਦਾ ਹੈ।

ਪ੍ਰ: ਇਸ ਸੰਸਾਰ ਵਿਚ ਸਥਿਰ ਕਿਵੇਂ ਹੋ ਸਕੀਦਾ ਹੈ ?

ਉ:੪. ਕੇਵਲ ਇਕੋ ਤਰੀਕਾ ਹੈ ਕਿ ਪਰਮੇਸ਼ਰ ਦਾ ਹਿਰਦੇ ਅੰਦਰ ਸਿਦਕ ਧਾਰ ਕੇ ਭਗਤੀ ਦਾ ਖ਼ਰਚ ਨਾਮ ਦਾ ਸਿਮਰਨ ਪੱਲੇ ਬੰਨ੍ਹੋ, ਇਸ ਤਰ੍ਹਾਂ ਤੁਸੀਂ ਸੰਸਾਰ ਵਿਚ ਸਥਿਰ ਰਹਿ ਸਕੋਗੇ।੧।ਰਹਾਉ।

ਪ੍ਰ: ਜੋਗੀ, ਮੁੱਲਾਂ, ਪੰਡਿਤ, ਸਿਧ ਇਹ ਸਾਰੇ ਆਪੋ ਆਪਣੀ ਥਾਈਂ ਆਸਣ ਲਗਾ ਕੇ ਬੈਠਦੇ ਹਨ, ਆਪ ਕਿਉਂ ਨਹੀਂ ਬੈਠਦੇ ?

ਉ:੫. (ਜੋ ਤੁਸੀਂ ਕਹਿੰਦੇ ਹੋ ਕਿ) ਜੋਗੀ ਮਠ ਬਣਾ ਕੇ ਆਸਣ ਲਾ

ਕੇ ਬੈਠਦਾ ਹੈ, ਮੁੱਲਾਂ ਤਕੀਏ, ਮਸੀਤ ਨੂੰ ਮੁਕਾਮ ਬਣਾ ਕੇ ਬੈਠਦਾ ਹੈ।

੬. ਪੰਡਤ ਦੇਵ ਸਥਾਨ (ਸ਼ਿਵ ਦੁਆਲੇ ਠਾਕਰ ਦੁਆਰੇ) ਵਿਚ ਬੈਠਾ ਪੋਥੀਆਂ ਦੀ ਕਥਾ ਵਿਆਖਿਆ ਕਰਦਾ ਹੈ ਅਤੇ ਸਿਧ ਹਿਮਾਲਯ ਆਦਿ ਪਹਾੜਾਂ ਵਿਚ ਸਮਾਧੀ ਲਾ ਕੇ ਬੈਠਦਾ ਹੈ।੨।

੭. ਇਸੀ ਤਰ੍ਹਾਂ ਦੇਵਤੇ ਸ੍ਵਰਗ ਵਿਚ, ਸਿਧ, ਗਣ, ਗੰਧਰਬ, ਮੁਨੀ ਲੋਕ, ਜਾਂ ਮੋਨੀ ਲੋਕ, ਸ਼ੇਖ, ਪੀਰ ਅਤੇ ਸਰਦਾਰ ਆਪੋ ਆਪਣੇ ਟਿਕਾਣੇ ਮੁਕਾਮ ਕਰਕੇ ਬੈਠਦੇ ਹਨ, (ਪਰ ਨਾਲ ਹੀ ਇਹ ਗੱਲ ਯਾਦ ਰਖੋ :)

੮. ਤੁਸੀਂ ਆਪ ਭੀ ਵੀਚਾਰ ਕਰ ਲਓ ਕਿ ਇਹ ਸਾਰੇ ਕੂਚ ਦਰ ਕੂਚ ਕਰਦੇ ਚਲੇ ਗਏ ਹਨ ਤੇ ਹੋਰ ਜੋ ਬਾਕੀ ਰਹਿੰਦੇ ਭੀ ਹਨ, ਓਹ ਭੀ ਚਲਣਹਾਰ ਹਨ, ਭਾਵ ਉਹ ਭੀ ਚਲੇ ਜਾਣਗੇ।੩।

੯. ਫਿਰ, ਇਥੇ ਹੀ ਬਸ ਨਹੀਂ, ਪਾਤਸ਼ਾਹ, ਖਾਨ, ਸ਼ਾਹ, ਅਮੀਰ, ਉਮਰ ਇਹ ਸਾਰੇ ਦੇ ਸਾਰੇ ਹੀ ਵਾਰੀ ਵਾਰੀ ਕੂਚ ਕਰਦੇ ਕਰਦੇ ਚਲੇ ਗਏ ਹਨ।

੧੦. ਹੇ ਮੇਰੇ ਦਿਲ! ਤੂੰ ਭੀ ਇਥੋਂ ਘੜੀ ਕਿ ਦੋ ਘੜੀ ਵਿਚ, ਭਾਵ ਹੈ, ਛੇਤੀ ਤੋਂ ਛੇਤੀ ਇਥੋਂ ਚਲ ਪੈਣਾ ਹੈ। ਸੋ, ਤੂੰ ਭੀ ਆਪ ਨੂੰ ਪ੍ਰਲੋਕ ਵਿਚ ਪਹੁੰਚਿਆ ਹੀ ਸਮਝ ਲੈ।੪।

ਪ੍ਰ: ਪਰ, ਇਸ ਗੱਲ ਨੂੰ ਹਰ ਬੰਦਾ ਕਿਉਂ ਨਹੀਂ ਸਮਝਦਾ ?

ਉ:੧੧. ਜਿਸ ਨੂੰ ਸ਼ਬਦਾਂ ਵਿਚ ਕਿਹਾ ਜਾਂਦਾ ਹੈ, ਉਸ ਨੂੰ ਕੋਈ ਵਿਰਲਾ ਹੀ ਜਾਣਦਾ ਹੈ। ਅਰਥਾਤ ਗੱਲਾਂ ਕਰਕੇ ਤਾਂ ਹਰ ਕੋਈ ਆਖਦਾ ਹੈ ਕਿ ਮਰ ਜਾਣਾ ਹੈ, ਪਰ ਕੋਈ ਵਿਰਲਾ ਹੈ ਜੋ ਮਰਨ ਨੂੰ ਸੱਚ ਜਾਣਦਾ ਹੈ।

ਪ੍ਰ: ਇਸ ਮਰਨ ਦੇ ਭੈ ਤੋਂ ਨਿਰਭਉ ਕਿਵੇਂ ਹੋਈਏ ?

ਉ:੧੨. ਉਹ ਜਲਾਂ, ਥਲਾਂ, ਧਰਤੀ, ਅਕਾਸ਼, ਵਿਚਕਾਰ ਸਾਰੇ ਹੀ ਵਿਆਪਕ ਹੈ, ਗੁਰੂ ਜੀ ਕਹਿੰਦੇ ਹਨ ਕਿ ਐ ਮਨੁੱਖ! ਤੂੰ ਉਸੇ ਅੱਗੇ ਬੇਨਤੀ ਕਰਦਾ ਰਹੁ, ਜੋ ਸਾਰਿਆਂ ਡਰਾਂ ਤੋਂ ਨਿਰਭਉ ਕਰਨ ਵਾਲਾ ਹੈ।੫।

ਪ੍ਰ: ਉਹ ਕੈਸਾ ਹੈ, ਜਿਸ ਅੱਗੇ ਬੇਨਤੀ ਕਰਨੀ ਹੈ ?

ਉ:੧੩. ਉਹ ਪ੍ਰਮੇਸ਼ਰ! (ਅਲਾਹੁ) ਲਖਣ ਤੋਂ ਰਹਿਤ ਹੈ, ਗੰਮਤਾ ਤੋਂ ਪਰ੍ਹੇ ਹੈ, ਕਾਦਰ ਹੈ, ਰਚਨਹਾਰ ਹੈ, (ਕਰੀਮੁ) ਮੇਹਰ ਕਰਨ ਵਾਲਾ ਕ੍ਰਿਪਾਲੂ ਹੈ।

੧੪. ਇਹ ਸਾਰੀ ਦੁਨੀਆ ਆਉਣ ਜਾਣ ਵਾਲੀ ਹੈ, ਉਹ ਇਕ (ਰਹੀਮੁ) ਦਿਆਲੂ ਹੀ ਸੱਚਾ ਸਥਿਰ ਹੈ।੬।

੧੫. ਸਥਿਰ ਤਾਂ ਉਸੇ ਨੂੰ ਹੀ ਕਹਿਣਾ ਚਾਹੀਦਾ ਹੈ, ਜਿਸ ਦੇ (ਸਿਰਿ) ਸਿਰ ਉਤੇ ਕਰਮਾਂ ਦਾ ਕੋਈ ਲੇਖ ਨ ਹੋਵੇ।

੧੬. ਇਹ ਅਸਮਾਨ ਤੇ ਧਰਤੀ ਨਾਸ ਹੋ ਜਾਏਗੀ, ਉਹ ਇਕ ਪਰਮੇਸ਼ਰ ਹੀ (ਮੁਕਾਮੁ) ਸਥਿਰ ਰਹੇਗਾ।੭।

੧੭. ਦਿਨ ਤੇ ਸੂਰਜ ਚਲੇ ਜਾਣਗੇ, ਰਾਤ ਅਤੇ (ਸਸਿ) ਚੰਦਰਮਾ ਨਾਸ ਹੋ ਜਾਏਗਾ, ਲੱਖਾਂ ਹੀ ਤਾਰੇ ਭੀ ਚਲਾਏਮਾਨ ਹੋ ਜਾਣਗੇ।

੧੮. ਪਰ, ਓਹੋ ਇਕ ਰਹੀਮ ਹੀ (ਮੁਕਾਮੁ) ਸਥਿਰ ਰੂਪ ਹੈ, ਜੋ ਸਦਾ ਹੀ ਥਿਰ ਰਹੇਗਾ, ਗੁਰੂ ਜੀ ਕਹਿੰਦੇ ਹਨ ਇਹੋ ਸੱਚ ਹੈ, ਜਿਸ ਸੱਚ ਨੂੰ ਡੰਕੇ ਦੀ ਚੋਟ ਨਾਲ ਸੱਚ ਕਹਿ ਦੇਹ।੮।੧੭।

## ਮਹਲੇ ਪਹਿਲੇ ਸਤਾਰਹ ਅਸਟਪਦੀਆ ॥

ਪਹਿਲੇ ਮਹਲੇ ਦੀਆਂ ਸਤਾਰਾਂ ਅਸਟਪਦੀਆਂ ਹਨ। ਜੋ ਇਥੇ ਮੁਕੀਆਂ ਹਨ।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਦਸਦੇ ਹਨ, ਕਿ ਇਹ ਦੁਨੀਆ ਸਦਾ ਠਹਿਰਨ ਦਾ ਮੁਕਾਮ ਨਹੀਂ। ਹਰ ਬੰਦਾ ਚਾਹੁੰਦਾ ਹੈ, ਕਿ ਮੈਂ ਆਪਣਾ ਪੱਕਾ ਟਿਕਾਣਾ ਬਣਾ ਕੇ ਰਹਾਂ, ਉਹ ਆਪਣੀ ਆਮਦਨ ਪੱਕੀ ਅਤੇ ਰਾਜ-ਭਾਗ ਪੱਕਾ ਹੀ ਚਾਹੁੰਦਾ ਹੈ।

ਪੱਕੇ ਰਹਿਣ ਦਾ ਖ਼ਿਆਲ ਸੰਸਾਰਕ ਬੰਦਿਆਂ ਨੂੰ ਹੀ ਨਹੀਂ, ਧਾਰਮਿਕ ਬੰਦਿਆਂ ਨੂੰ ਭੀ ਹੈ, ਭਾਵੇਂ ਕੋਈ ਦੇਵਤਾ ਹੈ, ਭਾਵੇਂ ਕੋਈ ਸਿਧ, ਪੀਰ, ਪੰਡਤ, ਜੋਗੀ, ਮੁੱਲਾਂ ਹੈ, ਇਹ ਸਾਰੇ ਟਿਕੇ ਰਹਿਣ ਦੇ ਚੱਕਰ ਵਿਚ ਬੰਨ੍ਹੇ ਹੋਏ ਹਨ, ਉਹ ਸਾਰੇ ਧਾਰਮਿਕ ਗਿਆਨ ਦਾ ਪਤਾ ਹੈ, ਕਿ ਦੁਨੀਆ ਚਲਣੀ ਸਰਾਂ ਹੈ। ਇਹ ਇਕ ਸੂਰਤ ਤੋਂ ਬਦਲਦੀ ਚਲਦੀ ਰਹਿੰਦੀ ਹੈ। ਇਸ ਵਿਚ ਦੇ ਸਾਰੇ ਹਾਲ ਬਦਲਵੇਂ, ਯਾ ਚਾਲ ਵਿਚ ਹਨ। ਇਸ ਵਿਚ ਸਦਾ ਥਿਰ ਹੋ ਟਿਕ ਕੇ ਖੜੇ ਰਹਿਣ ਦੀ ਥਾਂ, ਠਹਿਰਨ ਦੀ ਥਾਂ, ਕੋਈ ਨਹੀਂ, ਜਿਥੋਂ ਸਦਾ ਚਲੇ ਜਾਣ ਦੀ ਧੁਖ ਧੁਖੀ ਲੱਗੀ ਰਹਿੰਦੀ ਹੈ, ਉਹ ਟਿਕ ਕੇ ਰਹਿਣ ਦੀ ਥਾਂ ਕਿਵੇਂ ਕਹੀ ਜਾ ਸਕਦੀ ਹੈ, ਇਥੋਂ ਸਾਰੇ ਚਲੇ ਗਏ ਅਤੇ ਚਲੇ ਜਾ ਰਹੇ ਹਨ ਅਤੇ ਰਹਿੰਦੇ ਭੀ ਚਲੇ ਜਾਣਗੇ। ਪਰ ਜਿਹੜੇ ਜੋਗੀ ਲੋਕ, ਮੁਲਾਂ, ਪੰਡਤ, ਸਿਧ ਆਪੋ ਆਪਣੇ ਥਾਂ ਬਣਾ ਰਹੇ ਹਨ, ਇਨ੍ਹਾਂ ਵਿਚੋਂ ਕੋਈ ਭੀ ਕਾਇਮ ਨਹੀਂ ਰਹੇਗਾ। ਸਾਰੇ ਟੁਰੀ ਜਾ ਰਹੇ ਹਨ। ਸੋ, ਸਾਰਿਆਂ ਦੇ ਸਿਰ 'ਤੇ ਲੇਖ ਲਿਖਣ ਵਾਲਾ ਜੋ ਅਚਲ ਮੂਰਤ ਅਨਭਉ ਪ੍ਰਕਾਸ਼ ਹੈ, ਜਿਸਦੇ ਸਿਰ 'ਤੇ ਕੋਈ ਭੀ ਲੇਖ ਨਹੀਂ ਉਸੇ ਅਚਲ ਮੁਕਾਮ ਵਿਚ ਆਪਣਾ ਘਰ ਬਣਾਓ। ਇਨ੍ਹਾਂ ਇੱਟਾਂ, ਪੱਥਰਾਂ ਦੇ ਘਰਾਂ ਨੂੰ ਮੁਕੰਮਲ ਨਾ ਸਮਝੋ। ਨ ਸੁਰਗ ਲੋਕ ਨੂੰ ਨ ਬ੍ਰਹਮਾ ਲੋਕ ਨੂੰ ਘਰ ਜਾਣੋ। ਸੋ, ਉਸ ਅਚਲ ਘਰ ਵਿਚ ਜਾਣ ਲਈ ਕੇਵਲ ਉਸੇ ਪ੍ਰਭੂ ਦਾ ਨਾਮ ਚਿੰਤਨ ਕਰਨ ਦਾ ਉਪਦੇਸ਼ ਇਸ ਸ਼ਬਦ ਅੰਦਰ ਹਜ਼ੂਰ ਨੇ ਅੰਕਤ ਕੀਤਾ ਹੈ।

**ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ**

**ੴ ਸਤਿਗੁਰ ਪ੍ਰਸਾਦਿ ॥**

**੧. ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ**
**ਬਿਨੁ ਗੁਰ ਭਗਤਿ ਨ ਹੋਇ ॥**

**੨. ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥**

**੩. ਹਰਿ ਜੀਉ ਸਚਾ ਸਚੀ ਬਾਣੀ**
**ਸਬਦਿ ਮਿਲਾਵਾ ਹੋਇ ॥੧॥**

**੪. ਭਾਈ ਰੇ ਭਗਤਿਹੀਣੁ ਕਹੇ ਜਗਿ ਆਇਆ ॥**

੫. ਪੂਰੇ ਗੁਰ ਕੀ ਸੇਵ ਨ ਕੀਨੀ
ਬਿਰਥਾ ਜਨਮੁ ਗਵਾਇਆ ॥੧॥ਰਹਾਉ॥
੬. ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥
੭. ਜੀਅ ਜੰਤ ਏ ਕਿਆ ਵੇਚਾਰੇ
ਕਿਆ ਕੋ ਆਖਿ ਸੁਣਾਏ ॥
੮. ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥
੯. ਦੇਖਿ ਕੁਟੰਬੁ ਮੋਹਿ ਲੋਭਾਣਾ
ਚਲਦਿਆ ਨਾਲਿ ਨ ਜਾਈ ॥
੧੦. ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ
ਤਿਸ ਕੀ ਕੀਮ ਨ ਪਾਈ ॥
੧੧. ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥੩॥
੧੨. ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥
੧੩. ਬਿਨੁ ਸਤਿਗੁਰ ਕੋ ਮਗੁ ਨ ਜਾਣੈ
ਅੰਧੇ ਠਉਰ ਨ ਕਾਈ ॥
੧੪. ਹਰਿ ਸੁਖਦਾਤਾ ਮਨਿ ਨਹੀ ਵਸਿਆ
ਅੰਤਿ ਗਇਆ ਪਛੁਤਾਈ ॥੪॥
੧੫. ਪੇਈਅੜੈ ਜਗਜੀਵਨੁ ਦਾਤਾ
ਗੁਰਮਤਿ ਮੰਨਿ ਵਸਾਇਆ ॥
੧੬. ਅਨਦਿਨੁ ਭਗਤਿ ਕਰਹਿ ਦਿਨੁ ਰਾਤੀ
ਹਉਮੈ ਮੋਹੁ ਚੁਕਾਇਆ ॥
੧੭. ਜਿਸੁ ਸਿਉ ਰਾਤਾ ਤੈਸੋ ਹੋਵੈ
ਸਚੇ ਸਚਿ ਸਮਾਇਆ ॥੫॥
੧੮. ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥
੧੯. ਸਤਿਗੁਰੁ ਸੇਵਿਐ ਸਹਜੁ ਊਪਜੈ
ਹਉਮੈ ਤ੍ਰਿਸਨਾ ਮਾਰਿ ॥
੨੦. ਹਰਿ ਗੁਣਦਾਤਾ ਸਦ ਮਨਿ ਵਸੈ
ਸਚੁ ਰਖਿਆ ਉਰ ਧਾਰਿ ॥੬॥
੨੧. ਪ੍ਰਭੁ ਮੇਰਾ ਸਦਾ ਨਿਰਮਲਾ
ਮਨਿ ਨਿਰਮਲਿ ਪਾਇਆ ਜਾਇ ॥
੨੨. ਨਾਮੁ ਨਿਧਾਨੁ ਹਰਿ ਮਨਿ ਵਸੈ
ਹਉਮੈ ਦੁਖੁ ਸਭੁ ਜਾਇ ॥
੨੩. ਸਤਿਗੁਰਿ ਸਬਦੁ ਸੁਣਾਇਆ
ਹਉ ਸਦ ਬਲਿਹਾਰੈ ਜਾਉ ॥੭॥
੨੪. ਆਪਣੈ ਮਨਿ ਚਿਤਿ ਕਹੈ ਕਹਾਏ
ਬਿਨੁ ਗੁਰ ਆਪੁ ਨ ਜਾਈ ॥
੨੫. ਹਰਿ ਜੀਉ ਭਗਤਿ ਵਛਲੁ ਸੁਖਦਾਤਾ
ਕਰਿ ਕਿਰਪਾ ਮੰਨਿ ਵਸਾਈ ॥
੨੬. ਨਾਨਕ ਸੋਭਾ ਸੁਰਤਿ ਦੇਇ ਪ੍ਰਭੁ
ਆਪੇ ਗੁਰਮੁਖਿ ਦੇ ਵਡਿਆਈ ॥੮॥੧॥੧੮॥

**ਅਰਥ :**

ਪ੍ਰ: ਭਗਤੀ ਕਦੋਂ ਹੋ ਸਕਦੀ ਹੈ ?

ਉ: ੧. ਜਦੋਂ ਸਤਿਗੁਰੂ ਜੀ ਕ੍ਰਿਪਾ ਕਰਕੇ ਉਪਦੇਸ਼ ਦੀ ਬਖ਼ਸ਼ਸ਼ ਕਰਨ ਤਾਂ ਹੀ ਭਗਤੀ ਕਰੀ ਜਾ ਸਕਦੀ ਹੈ, ਗੁਰੂ ਦੀ ਕ੍ਰਿਪਾ ਤੋਂ ਬਿਨਾਂ ਇਹ ਭਗਤੀ ਹੋ ਹੀ ਨਹੀਂ ਸਕਦੀ।

੨. ਜਿਹੜਾ ਵੀ ਆਪਣੇ ਮਨ ਨੂੰ ਗੁਰਾਂ ਦੇ ਉਪਦੇਸ਼ ਨਾਲ ਮਿਲਾਵੇਗਾ, ਉਹ ਨਿਰਮਲ ਹੋ ਜਾਏਗਾ, ਬਸ, ਫਿਰ ਉਹ ਆਪਣੇ ਸਰੂਪ ਨੂੰ (ਬੂਝੈ) ਜਾਣ ਲਵੇਗਾ।

੩. ਹਰਿ ਜੀ ਸੱਚਾ ਹੈ, ਗੁਰੂ ਜੀ ਦੀ ਬਾਣੀ ਸੱਚੀ ਹੈ, ਇਸ ਲਈ (ਸਬਦਿ) ਬਾਣੀ ਨੂੰ ਪੜ੍ਹਨ ਵਾਲੇ ਦਾ ਸੱਚ ਨਾਲ ਮੇਲ ਹੁੰਦਾ ਹੈ।੧।

੪. ਹੇ ਭਰਾਵਾ ! ਉਸ ਸੱਚੇ ਦੀ ਭਗਤੀ ਤੋਂ ਹੀਣਾ ਪੁਰਸ਼ ਜਗਤ ਵਿਚ ਕਿਉਂ ਆਇਆ ?

੫. ਜਿਸ ਨੇ ਪੂਰੇ ਗੁਰਾਂ ਦੀ ਸੇਵਾ ਨਹੀਂ ਕੀਤੀ, ਉਸ ਨੇ ਤਾਂ ਆਪਣਾ ਜਨਮ ਹੀ ਬਿਅਰਥ ਗਵਾ ਲਿਆ ਹੈ।੧।ਰਹਾਉ।

੬. ਹਰੀ ਆਪੇ ਹੀ ਜਗਤ ਦੇ ਜੀਵਨ ਰੂਪ ਪ੍ਰਾਣ ਹੈ ਅਤੇ ਆਪ ਹੀ ਸਭ ਨੂੰ ਦਾਤ ਦੇਂਦਾ ਹੈ, ਉਹ ਆਪੇ ਜੀਵਨ ਦੇ ਗੁਨਾਹ ਬਖ਼ਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ।

੭. ਇਹ ਵਿਚਾਰੇ ਜਗਤ ਦੇ ਜੀਅ ਜੰਤ ਕੀ ਕਰ ਸਕਦੇ ਹਨ ? ਕੋਈ ਉਸ ਦਾਤੇ ਦੇ ਕਿਹੜੇ ਕਿਹੜੇ ਉਪਕਾਰ ਕਹਿ ਕੇ ਸੁਣਾਵੇ ?

੮. ਗੁਰਮੁਖਾਂ ਦੁਆਰੇ ਉਹ ਆਪੇ ਨਾਮ ਜਪਣ ਦੀ ਵਡਿਆਈ ਦੇਂਦਾ ਹੈ, ਅੰਤ ਆਪੇ ਹੀ ਉਹਨਾਂ ਤੋਂ ਸੇਵਾ ਕਰਵਾਉਂਦਾ ਹੈ।੨।

੯. ਜਿਸ ਕੁਟੰਬ ਨੂੰ ਵੇਖ ਕੇ ਮਨਮੁਖ ਉਨ੍ਹਾਂ ਦੇ ਮੋਹ ਵਿਚ ਲੁਭਾ ਰਿਹਾ ਹੈ, ਇਹ ਤਾਂ ਇਥੋਂ ਜਾਣ ਲਗਿਆਂ ਕਿਸੇ ਨੇ ਨਾਲ ਨਹੀਂ ਜਾਣਾ।

੧੦. ਜਿਸ ਨੇ ਸਤਿਗੁਰੂ ਦੀ ਸੇਵਾ ਕਰਕੇ, ਗੁਣਾਂ ਦੇ ਖ਼ਜ਼ਾਨੇ (ਵਾਹਿਗੁਰੂ) ਨੂੰ ਪਾਇਆ ਹੈ, ਉਸ ਦੀ ਤਾਂ ਕੀਮਤ ਹੀ ਨਹੀਂ ਪਾਈ ਜਾਂਦੀ।

੧੧. ਮੇਰਾ ਹਰੀ (ਸਖਾ) ਮਿੱਤਰ ਅਜਿਹਾ (ਪ੍ਰਭੁ) ਸਮਰਥ ਹੈ, ਜੋ ਅੰਤ ਨੂੰ ਜੀਵਾਂ ਦਾ ਸਹਾਈ ਹੁੰਦਾ ਹੈ।੩।

੧੨. ਜਿਸ ਮਨਮੁਖ ਨੇ ਸੰਸਾਰ ਦੇ ਧੰਦਿਆਂ ਵਿਚ ਲਗ ਕੇ ਜਗਤ ਦੇ ਜੀਵਨ ਰੂਪ ਦਾਤੇ ਨੂੰ ਚੇਤੇ ਨਹੀਂ ਕੀਤਾ, ਉਸ ਨੇ ਪ੍ਰਲੋਕ ਵਿਚ ਜਾ ਕੇ ਆਪਣੀ ਇੱਜ਼ਤ ਗਵਾ ਲੈਣੀ ਹੈ।

੧੩. ਸਤਿਗੁਰੂ ਨੂੰ ਮਿਲੇ ਤੋਂ ਬਿਨਾਂ ਗਿਆਨ ਦਾ ਰਸਤਾ ਕੋਈ ਨਹੀਂ ਪਾਇਗਾ ਅਤੇ ਅਗਿਆਨੀ ਨੂੰ ਪ੍ਰਲੋਕ ਵਿਚ ਕੋਈ ਥਾਂ ਨਹੀਂ ਮਿਲਣੀ।

੧੪. ਸਦਾ ਸੁਖ ਦੇਣ ਵਾਲਾ ਹਰੀ ਦਾ ਨਾਮ, ਜਿਸ ਦੇ ਹਿਰਦੇ ਵਿਚ ਨਹੀਂ ਵਸਿਆ, ਉਹ ਅੰਤ ਨੂੰ ਇਥੋਂ ਪਛਤਾਉਂਦਾ ਹੀ ਗਿਆ ਹੈ।੪।

੧੫. ਜਿਸ ਨੇ ਇਸ ਸੰਸਾਰ ਰੂਪ ਪੇਕੇ ਘਰ ਵਿਚ ਹੁੰਦਿਆਂ, ਗੁਰੂ ਸਿਖਿਆ ਲੈ ਕੇ ਜਗਤ ਦੇ ਜੀਵਨ ਰੂਪ ਦਾਤੇ ਨੂੰ ਮਨ ਵਿਚ ਵਸਾਇਆ ਹੈ।

੧੬. (ਅਨਦਿਨੁ) ਰਾਤ ਦਿਨ ਇਕ-ਰਸ ਭਗਤੀ ਕਰਦਾ ਹੈ ਅਤੇ ਮਨ ਵਿਚੋਂ 'ਮੈਂ' ਮੇਰੀ ਤੇ ਮੋਹ ਨੂੰ ਦੂਰ ਕਰ ਦਿੱਤਾ ਹੈ।

੧੭. ਉਹ ਜਿਸ ਦੇ ਨਾਲ ਲੱਗਾ ਹੋਇਆ ਹੈ, ਉਸੇ ਵਰਗਾ ਹੋ ਜਾਵੇਗਾ ਭਾਵ ਸੱਚੇ ਨਾਮ ਨੂੰ ਜਪਣ ਵਾਲਾ ਸੱਚ ਵਿਚ ਹੀ ਸਮਾ ਜਾਏਗਾ।੫।

੧੮. ਉਹ ਪ੍ਰਭੂ ਆਪੇ ਹੀ ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਕਰੇਗਾ, ਉਸ ਦੇ ਮਨ ਵਿਚ ਪ੍ਰੇਮ ਪੈਦਾ ਕਰੇਗਾ, ਤਾਂ ਫਿਰ ਉਹ ਗੁਰਾਂ ਦੇ ਉਪਦੇਸ਼ ਦੀ ਵੀਚਾਰ ਕਰੇਗਾ।

੧੯. ਸਤਿਗੁਰਾਂ ਦੀ ਸੇਵਾ ਕੀਤਿਆਂ (ਸਹਜੁ) ਗਿਆਨ ਪੈਦਾ ਹੋ ਜਾਵੇਗਾ ਅਤੇ ਹਉਮੈ ਤੇ ਤ੍ਰਿਸ਼ਨਾ ਮਰ ਜਾਏਗੀ।

੨੦. ਜਿਨ੍ਹਾਂ ਨੇ ਸੱਚ ਨੂੰ ਹਿਰਦੇ ਅੰਦਰ ਧਾਰ ਕੇ ਰੱਖਿਆ ਹੈ, ਗੁਣਾਂ ਦਾ ਦਾਤਾ ਹਰੀ ਉਨ੍ਹਾਂ ਦੇ ਮਨ ਵਿਚ ਸਦਾ ਹੀ ਵਸਦਾ ਰਵੇਗਾ।੬।

੨੧. ਉਹ ਮੇਰਾ ਪ੍ਰਭੂ ਸਦਾ ਹੀ ਸ਼ੁਧ ਸਰੂਪ ਹੈ, ਜਿਸ ਨੂੰ ਸ਼ੁਧ ਮਨ ਕਰਕੇ ਹੀ ਪਾਇਆ ਜਾ ਸਕਦਾ ਹੈ।

੨੨. ਜਿਸ ਵੇਲੇ ਹਰੀ ਦੇ ਨਾਮ ਜੋ ਨਿਧੀਆਂ ਦਾ ਖ਼ਜ਼ਾਨਾ ਹੈ, ਮਨ ਵਿਚ ਵਸ ਗਿਆ ਤਾਂ ਹੰਗਤਾ, ਮਮਤਾ ਤੇ ਅਗਿਆਨ ਦਾ ਵਿਸ਼ੇ ਵਿਕਾਰਾਂ ਦਾ ਦੁਖ ਸਾਰਾ ਹੀ ਚਲਾ ਗਿਆ।

੨੩. ਜਿਸ ਸਤਿਗੁਰੂ ਨੇ ਉਪਦੇਸ਼ ਸੁਣਾਇਆ ਹੈ, ਮੈਂ ਉਸ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ।੭।

੨੪. ਭਾਵੇਂ ਕੋਈ ਆਪਣੇ ਮਨ ਕਰਕੇ ਤੇ ਚਿਤ ਕਰਕੇ ਆਖੇ ਅਤੇ ਲੋਕਾਂ ਤੋਂ ਭੀ ਕਹਾਏ, ਕਿ ਮੇਰੇ ਵਿਚ ਹੰਕਾਰ ਨਹੀਂ, ਪਰ ਯਾਦ ਰੱਖੋ ਗੁਰੂ ਦੀ ਕ੍ਰਿਪਾ ਬਿਨਾਂ ਹੰਕਾਰ ਜਾਂਦਾ ਹੀ ਨਹੀਂ ਹੈ।

੨੫. ਸੁੱਖ ਦੇਣ ਵਾਲੇ (ਵਛਲ) ਪਿਆਰੇ ਹਰੀ ਜੀ ਨੇ, ਆਪਣੀ ਕ੍ਰਿਪਾ ਕਰਕੇ ਭਗਤੀ ਸਾਡੇ ਮਨ ਵਿਚ ਵਸਾ ਦਿੱਤੀ।

੨੬. ਸਤਿਗੁਰੂ ਜੀ ਆਖਦੇ ਹਨ, ਪ੍ਰਭੂ ਨੇ ਆਪੇ ਹੀ ਸਤਿਗੁਰੂ ਦੁਆਰੇ ਸੋਭਾ ਤੇ ਸੁਰਤ ਦਿੱਤੀ ਹੈ ਅਤੇ ਆਪੇ ਹੀ ਵਡਿਆਈ ਦੇਵੇਗਾ।੮।੧।੧੮।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਨਾਨਕ ਦੀ ਤੀਜੀ ਜੋਤ ਗੁਰੂ ਦੀ ਵਡਿਆਈ ਉਚਾਰਨ ਕਰਦੇ ਹਨ ਕਿ ਜਦੋਂ ਗੁਰੂ ਕ੍ਰਿਪਾ ਕਰਨ ਤਾਂ ਹੀ ਭਗਤੀ ਕੀਤੀ ਜਾ ਸਕਦੀ ਹੈ, ਨਿਗੁਰੇ ਤੋਂ ਭਗਤੀ ਹੋ ਹੀ ਨਹੀਂ ਸਕਦੀ। ਅਗੇ ਭਗਤੀ ਤੋਂ ਹੀਣੇ ਤੇ ਗੁਰੂ ਦੀ ਸੇਵਾ ਤੋਂ ਸਖਣੇ ਦਾ ਸੰਸਾਰ ਵਿਚ ਆਉਣਾ ਬਿਅਰਥ ਬਿਆਨ ਕਰਦੇ ਹਨ। ਇਹ ਜੀਵ ਜਿਸ ਕੁਟੰਬ ਦੇ ਮੋਹ ਵਿਚ ਲੋਭਾਇਮਾਨ ਹੋ ਰੱਬ ਤੋਂ ਬੇਮੁਖ ਹੋ ਰਿਹਾ ਹੈ, ਇਹ ਕੁਟੰਬ ਦਰਗਾਹੇ ਜਾਣ ਸਮੇਂ ਨਾਲ ਨਹੀਂ ਟੁਰੇਗਾ। ਅੰਤ ਨੂੰ ਸਹਾਇਤਾ ਕਰਨ ਵਾਲਾ ਕੇਵਲ ਇਕ ਪ੍ਰਭੂ ਦਾ ਨਾਮ ਹੀ ਹੈ। ਨਾਮ ਤੋਂ ਸਖਣਾ ਮਨੁੱਖ ਦਰਗਾਹ ਨੂੰ ਪਛੋਤਾਪ ਕਰਦਾ ਜਾਵੇਗਾ। ਇਸ ਲਈ ਹਜ਼ੂਰ ਇਸ ਸਾਰੇ ਸ਼ਬਦ ਵਿਚ ਨਾਮ, ਭਗਤੀ ਅਤੇ ਗੁਰੂ ਦੀ ਮਹਿਮਾ ਉਚਾਰਨ ਕਰਦੇ ਆ ਰਹੇ ਹਨ।

## ਸਿਰੀਰਾਗੁ ਮਹਲਾ ੩ ॥

**੧. ਹਉਮੈ ਕਰਮ ਕਮਾਵਦੇ ਜਮ ਡੰਡੁ ਲਗੈ ਤਿਨ ਆਇ ॥**
**੨. ਜਿ ਸਤਿਗੁਰੁ ਸੇਵਨਿ ਸੇ ਉਬਰੇ**
**ਹਰਿ ਸੇਤੀ ਲਿਵ ਲਾਇ ॥੧॥**
**੩. ਮਨ ਰੇ ਗੁਰਮੁਖਿ ਨਾਮੁ ਧਿਆਇ ॥**
**੪. ਧੁਰਿ ਪੂਰਬਿ ਕਰਤੈ ਲਿਖਿਆ**
**ਤਿਨਾ ਗੁਰਮਤਿ ਨਾਮਿ ਸਮਾਇ ॥੧॥ਰਹਾਉ॥**
**੫. ਵਿਣੁ ਸਤਿਗੁਰ ਪਰਤੀਤਿ ਨ ਆਵਈ**
**ਨਾਮਿ ਨ ਲਾਗੋ ਭਾਉ ॥**
**੬. ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥**
**੭. ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ**
**ਕਿਰਤੁ ਨ ਮੇਟਿਆ ਜਾਇ ॥**
**੮. ਹਰਿ ਕਾ ਭਾਣਾ ਭਗਤੀ ਮੰਨਿਆ**
**ਸੇ ਭਗਤ ਪਏ ਦਰਿ ਥਾਇ ॥੩॥**
**੯. ਗੁਰੁ ਸਬਦੁ ਦਿੜਾਵੈ ਰੰਗ ਸਿਉ**
**ਬਿਨੁ ਕਿਰਪਾ ਲਇਆ ਨ ਜਾਇ ॥**
**੧੦. ਜੇ ਸਉ ਅੰਮ੍ਰਿਤੁ ਨੀਰੀਐ**
**ਭੀ ਬਿਖੁ ਫਲੁ ਲਾਗੈ ਧਾਇ ॥੪॥**
**੧੧. ਸੇ ਜਨ ਸਚੇ ਨਿਰਮਲੇ**
**ਜਿਨ ਸਤਿਗੁਰ ਨਾਲਿ ਪਿਆਰੁ ॥**
**੧੨. ਸਤਿਗੁਰ ਕਾ ਭਾਣਾ ਕਮਾਵਦੇ**
**ਬਿਖੁ ਹਉਮੈ ਤਜਿ ਵਿਕਾਰੁ ॥੫॥**
**੧੩. ਮਨਹਠਿ ਕਿਤੈ ਉਪਾਇ ਨ ਛੂਟੀਐ**
**ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥**
**੧੪. ਮਿਲਿ ਸੰਗਤਿ ਸਾਧੂ ਉਬਰੇ**
**ਗੁਰ ਕਾ ਸਬਦੁ ਕਮਾਇ ॥੬॥**
**੧੫. ਹਰਿ ਕਾ ਨਾਮੁ ਨਿਧਾਨੁ ਹੈ**
**ਜਿਸੁ ਅੰਤੁ ਨ ਪਾਰਾਵਾਰੁ ॥**
**੧੬. ਗੁਰਮੁਖਿ ਸੇਈ ਸੋਹਦੇ**
**ਜਿਨ ਕਿਰਪਾ ਕਰੇ ਕਰਤਾਰੁ ॥੭॥**
**੧੭. ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥**
**੧੮. ਗੁਰ ਪਰਸਾਦੀ ਪਾਈਐ**
**ਕਰਮਿ ਪਰਾਪਤਿ ਹੋਇ ॥੮॥੨॥੧੯॥**

### *ਅਰਥ :*

ਪ੍ਰ: ਜਮਦੰਡ ਦਾ ਕੌਣ ਭਾਗੀ ਹੋਵੇਗਾ ?

ਉ:੧. ਜੋ ਲੋਕ ਹਰ ਕਰਮ ਹਉਮੈ ਦੇ ਵਿਚ ਕਰਦੇ ਹਨ, ਉਨ੍ਹਾਂ ਦੇ ਸਿਰ 'ਤੇ ਅੰਤ ਸਮੇਂ ਆ ਕੇ ਜਮਾਂ ਦਾ ਡੰਡਾ ਜ਼ਰੂਰ ਹੀ ਵੱਜੇਗਾ।

ਪ੍ਰ: ਕੋਈ ਬਚੇਗਾ ਭੀ ਜਮਾਂ ਦੇ ਡੰਡੇ ਤੋਂ ?

ਉ:੨. ਜੋ ਵੀ ਸਤਿਗੁਰੂ ਦੀ ਸੇਵਾ ਕਰਦੇ ਹਨ ਅਤੇ ਹਰੀ ਨਾਲ ਪ੍ਰੀਤ ਲਾਈ ਰਖਦੇ ਹਨ, ਉਹ ਜਮਾਂ ਦੇ ਡੰਡੇ ਦੀ ਮਾਰ ਤੋਂ ਬਚੇ ਰਹਿਣਗੇ।੧।

੩. ਹੇ ਮਨਾ! ਗੁਰਸਿੱਖ ਹੋ ਕੇ ਨਾਮ ਜਪ ਲੈ।
੪. ਜਿਨ੍ਹਾਂ ਦੇ ਮੱਥੇ ਉਤੇ ਦਰਗਾਹ ਤੋਂ ਕਰਤੇ ਨੇ ਪਹਿਲੋਂ ਹੀ ਨਾਮ ਲਿਖ ਦਿੱਤਾ ਹੈ, ਉਨ੍ਹਾਂ ਨੇ ਗੁਰ ਸਿਖਿਆ ਲੈ ਕੇ ਨਾਮ ਵਿਚ ਸਮਾਈ ਕੀਤੀ ਹੈ।੧।ਰਹਾਉ।

ਪ੍ਰ: ਲੋਕ ਇਸ ਗੱਲ 'ਤੇ ਪ੍ਰਤੀਤ ਕਿਉਂ ਨਹੀਂ ਕਰਦੇ ?

ਉ: ੫. ਸਤਿਗੁਰੂ ਤੋਂ ਬਿਨਾਂ ਇਸ ਗੱਲ ਦੀ ਪ੍ਰਤੀਤ ਨਹੀਂ ਆਉਂਦੀ, ਕਿ ਇਕ ਨਾਮ ਹੀ ਸੁਖਾਂ ਦਾ ਸਾਧਨ ਹੈ ਅਤੇ ਪ੍ਰੀਤ ਤੋਂ ਬਿਨਾਂ ਨਾਮ ਵਿਚ ਪ੍ਰੇਮ ਨਹੀਂ ਲਗੇਗਾ।
੬. ਨਾਮ ਤੋਂ ਸਖਣਾ ਮਨੁੱਖ ਕਦੀ ਸੁਪਨੇ ਵਿਚ ਵੀ ਸੁਖ ਨਹੀਂ ਪਾਵੇਗਾ, ਉਹ ਹੁਣ ਦੁਖ ਵਿਚ ਹੀ ਸੌਂਦਾ ਹੈ ਅਤੇ ਅੰਤ ਦੁੱਖਾਂ ਵਿਚ ਹੀ ਮਰੇਗਾ।੨।

ਪ੍ਰ: ਜੇ ਉਸ ਨੂੰ ਸੁਖੀ ਹੋਣ ਲਈ ਨਾਮ ਦਾ ਉਪਦੇਸ਼ ਕਰੀਏ, ਤਾਂ ਕੀ ਉਹ ਸਮਝ ਨਹੀਂ ਸਕੇਗਾ ?

ਉ: ੭. ਹੇ ਭਾਈ! ਜੇ ਉਸ ਨੂੰ ਹਰਿ ਹਰਿ ਨਾਮ ਜਪਣ ਦਾ ਉਪਦੇਸ਼ ਵੀ ਕਰੀਏ ਅਤੇ ਬਥੇਰਾ ਚਾਹੀਏ ਕਿ ਇਹ ਨਾਮ ਜਪ ਕੇ ਸੁਖੀ ਹੋ ਜਾਵੇ, ਪਰ ਉਸ ਦਾ ਕਰਮ ਮੇਟਿਆ ਨਹੀਂ ਜਾਂਦਾ, ਭਾਵ ਉਹ ਨਾਮ ਵਿਚ ਜੁੜਦਾ ਹੀ ਨਹੀਂ।
੮. ਜਿਨ੍ਹਾਂ ਭਗਤਾਂ ਨੇ ਹਰੀ ਦਾ ਭਾਣਾ ਮੰਨਿਆ ਹੈ, ਉਹ ਭਗਤ ਦਰਗਾਹ ਵਿਚ ਕਬੂਲ ਪਏ ਹਨ।੩।

ਪ੍ਰ: ਜੇ, ਉਨ੍ਹਾਂ ਨੂੰ ਗੁਰੂ ਉਪਦੇਸ਼ ਕਰੇ, ਫਿਰ ਤਾਂ ਸਮਝ ਹੀ ਸਕਣਗੇ ?

ਉ: ੯. ਭਾਵੇਂ ਗੁਰੂ ਸਮਦ੍ਰਿਸ਼ਟੀ ਹਨ, ਸਭ ਨੂੰ ਪ੍ਰੇਮ ਨਾਲ ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਹਨ, ਪਰ ਵਾਹਿਗੁਰੂ ਦੀ ਕ੍ਰਿਪਾ ਬਿਨਾਂ ਉਹ ਪ੍ਰਭੂ ਪਾਇਆ ਨਹੀਂ ਜਾ ਸਕਦਾ।

ਪ੍ਰ: ਜੇ ਮਨਮੁਖ ਨੂੰ ਬਾਰ-ਬਾਰ ਉਪਦੇਸ਼ ਕਰਦੇ ਰਹੀਏ, ਤਾਂ ਫਿਰ ਉਹ ਕੁਸੰਗਤ ਕਰਨ ਵਲੋਂ ਰੁੱਕ ਸਕਦਾ ਹੈ ?

ਉ:੧੦. ਜੇ ਕਦੀ ਸੈਂਕੜੇ ਅੰਮ੍ਰਿਤ ਭੋਜਨ, ਭਾਵ ਮਿੱਠੇ ਭੋਜਨ (ਨੀਰੀਐ) ਪਰੋਸ ਕੇ ਅੱਗੇ ਰੱਖੀਏ, ਤਾਂ ਭੀ ਅੱਕ ਟਿੱਡਾ ਜ਼ਹਿਰ ਰੂਪ ਅੱਕ ਦੇ ਫਲਾਂ ਨੂੰ ਦੌੜ ਕੇ ਜਾ ਲਗਦਾ ਹੈ। ਇਵੇਂ ਹੀ ਜੇਕਰ ਸੌ ਭੀ ਯਤਨ ਕਰੀਏ, ਕਿ ਮਨਮੁਖ ਸੁਖੀ ਹੋ ਜਾਏ, ਤਾਂ ਭੀ ਉਹ (ਧਾਇ) ਦੌੜ ਕੇ ਦੁਖ ਦੇਣ ਵਾਲੀ ਕੁਸੰਗਤ ਵਿਚ ਹੀ ਜਾ ਕੇ ਲਗੇਗਾ।੪।

ਪ੍ਰ: ਅਸਲੀ ਸੱਚੇ ਤੇ ਨਿਰਮਲ ਬੰਦੇ ਕੌਣ ਹਨ ?

ਉ:੧੧. ਉਹੀ ਜਨ ਸੱਚੇ ਤੇ ਨਿਰਮਲ ਹਨ, ਜਿਨ੍ਹਾਂ ਦਾ ਸਤਿਗੁਰੂ ਨਾਲ ਦਿਲੀ ਤੇ ਸੱਚਾ ਪਿਆਰ ਹੈ।
੧੨. ਉਨ੍ਹਾਂ ਨਿਰਮਲ ਪੁਰਸ਼ਾਂ ਦੀ ਨਿਸ਼ਾਨੀ ਇਹੋ ਹੈ ਕਿ ਉਹ ਸਦਾ ਸਤਿਗੁਰ ਦਾ ਭਾਣਾ ਕਮਾਉਂਦੇ ਹਨ ਅਤੇ ਉਨ੍ਹਾਂ ਨੇ ਮਾਇਆ ਦੀ ਹਉਮੈ ਦੇ ਵਿਚਾਰ ਛੱਡ ਦਿੱਤੇ ਹਨ।੫।

ਪ੍ਰ: ਕੀ, ਸੰਸਾਰ ਤੋਂ ਕਿਸੇ ਸਾਧਨਾ ਨਾਲ ਛੁਟਕਾਰਾ ਨਹੀਂ ਹੁੰਦਾ ?

ਉ:੧੩. ਮਨ ਦੇ ਹਠ ਨਾਲ, ਕੀਤੇ ਸਾਧਨਾਂ ਵਿਚੋਂ ਕਿਸੇ ਭੀ ਉਪਾਅ ਨਾਲ ਛੁਟਕਾਰਾ ਨਹੀਂ ਹੁੰਦਾ, ਭਾਵੇਂ ਸਿਮ੍ਰਤੀਆਂ ਸ਼ਾਸਤਰਾਂ ਨੂੰ ਜਾ ਕੇ ਸੋਧ ਵੇਖੋ।

ਪ੍ਰ: ਕੀ ਕਿਸੇ ਦਾ ਬਚਾਅ ਵੀ ਹੋਇਆ ਹੈ ਤੇ ਕਿਵੇਂ ਹੋਇਆ ਹੈ ?

ਉ:੧੪. ਹਾਂ, ਜਿਨ੍ਹਾਂ ਨੇ ਸਾਧ ਸੰਗਤ ਨਾਲ ਮਿਲ ਕੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਹੈ ਉਹ ਦੁੱਖਾਂ ਦੇ ਸਾਗਰ ਤੋਂ ਤਰੇ ਹਨ।੬।
੧੫. ਹਰੀ ਦਾ ਨਾਮ ਇਕ ਐਸਾ ਖ਼ਜ਼ਾਨਾ ਹੈ, ਜਿਸ ਦੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ।
੧੬. ਉਹੀ ਗੁਰਮੁਖ (ਸੋਹਦੇ) ਸੋਹਣੇ ਹਨ, ਜਿਨ੍ਹਾਂ ਉਤੇ ਕਰਤਾਰ ਨੇ ਕ੍ਰਿਪਾ ਕੀਤੀ ਹੈ।੭।
੧੭. ਸਤਿਗੁਰੂ ਜੀ ਆਂਖਦੇ ਹਨ ਕਿ ਇਕੋ ਹੀ ਵਾਹਿਗੁਰੂ ਦਾਤਾ ਹੈ, ਜਿਸ ਦੇ ਸਮਾਨ ਹੋਰ ਕੋਈ ਦੂਜਾ ਨਹੀਂ।
੧੮. ਗੁਰਾਂ ਦੀ ਕ੍ਰਿਪਾ ਨਾਲ ਹਰੀ ਨੂੰ ਪਾਈਦਾ ਹੈ, ਪਰ ਗੁਰੂ ਦੀ ਕ੍ਰਿਪਾ ਭੀ ਭਾਗਾਂ ਨਾਲ ਹੀ ਮਿਲਦੀ ਹੈ।੮।੨।੧੯।

***ਭਾਵਾਰਥ :*** ਸੰਸਾਰ ਅੰਦਰ ਉਹ ਲੋਕ ਜਮਡੰਡ ਦੇ ਭਾਗੀ ਹਨ, ਜੋ ਹਰ ਕਰਮ ਹੰਗਤਾ ਸਹਿਤ ਕਰਦੇ ਹਨ। ਹੰਗਤਾ ਸਹਿਤ ਕਰਮ ਕਰਨ ਵਾਲਾ ਸਦਾ ਹੀ ਸੰਸਾਰ ਵਿਚ ਜੰਮਦਾ ਮਰਦਾ ਰਵੇਗਾ, ਉਸ ਨੂੰ ਜਾਗੰਦਿਆਂ ਤਾਂ ਕੀ ਕਦੀ ਸੁਪਨੇ ਵਿਚ ਵੀ ਸੁਖ ਨਹੀਂ ਪ੍ਰਾਪਤ ਹੋ ਸਕਦਾ। ਇਸ ਲਈ ਸਦਾ ਸੁਖੀ ਰਹਿਣ ਦਾ ਸਾਧਨ ਇਕ ਨਾਮ ਨੂੰ ਹੀ ਉਚਾਰਨ ਕਰਦੇ ਹਨ, ਉਹ ਨਾਮ ਗੁਰਦੁਆਰੇ ਹੀ ਮਿਲ ਸਕਦਾ ਹੈ। ਇਸ ਸਾਰੇ ਸ਼ਬਦ ਵਿਚ ਹਜ਼ੂਰ ਨੇ ਇਸੇ ਹੀ ਪੱਖ ਨੂੰ ਬਾਰ ਬਾਰ ਦਰਸਾਇਆ ਹੈ, ਤੱਕੋ ਮਾਲੀ ਬੂਟਾ ਲਾ ਸਕਦਾ ਹੈ, ਉਸ ਨੂੰ ਗੋਡੀ ਦੇ ਸਕਦਾ ਹੈ, ਉਸ ਨੂੰ ਪਾਣੀ ਦੇ ਸਕਦਾ ਹੈ, ਉਸ ਨੂੰ ਪਸ਼ੂਆਂ ਤੇ ਪੰਛੀਆਂ ਤੋਂ ਬਚਾਉਣ ਲਈ ਵਾੜ ਭੀ ਕਰ ਸਕਦਾ ਹੈ, ਉਸ ਨੂੰ ਬੀਮਾਰੀਆਂ ਤੋਂ ਬਚਾਉਣ ਲਈ ਕੀੜੇ ਮਾਰ ਦਵਾਈ ਵੀ ਛਿੜਕ ਸਕਦਾ ਹੈ, ਪਰ ਉਹ ਬੀਜ ਦੀ ਖਸਲਤ ਨਹੀਂ ਬਦਲ ਸਕਦਾ। ਉਹ ਤੁੰਮੇਂ ਨੂੰ ਅੰਬ ਨਹੀਂ ਬਣਾ ਸਕਦਾ। ਉਹ ਨਿੰਮ ਨੂੰ ਸੌਗੀ (ਦਾਖ) ਨਹੀਂ ਬਣਾ ਸਕਦਾ। ਉਹ ਕੰਡਿਆਂ ਦੀ ਥਾਂ ਫੁਲ ਨਹੀਂ ਲਾ ਸਕਦਾ। ਬੇ-ਸ਼ੱਕ ਉਹ ਪਾਣੀ ਦੀ ਥਾਂ ਅੰਮ੍ਰਿਤ ਵੀ ਪਾਈ ਜਾਵੇ। ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਕਈਆਂ ਨੂੰ ਚੰਗੇ ਬਣਾਉਣ ਲਈ ਬੜੇ ਹੀ ਯਤਨ ਕੀਤੇ ਗਏ, ਪਰ ਉਹ ਚੰਗੇ ਨਾ ਬਣ ਸਕੇ। ਉਹ ਚੰਗੇ ਬਣਨਾ ਵੀ ਚਾਹੁੰਦੇ ਸਨ, ਚੰਗੇ ਪਾਸੇ ਕੁਝ ਕਦਮ ਵੀ ਚੁੱਕਦੇ ਸਨ, ਪਰ ਭੈੜਾ ਸੰਸਾਰ ਉਨ੍ਹਾਂ ਨੂੰ ਫਿਰ ਆਪਣੇ ਵਲ ਖਿੱਚ ਲੈਂਦਾ ਹੈ।

ਹਰ ਚੀਜ਼ ਅਸੀਂ ਅਸਮਾਨ ਵਲ ਸੁਟਦੇ ਹਾਂ, ਪਰ ਧਰਤੀ ਦੀ ਕਸ਼ਸ਼ ਕਰਕੇ ਉਹ ਫਿਰ ਹੇਠਾਂ ਵਲ ਆਉਣ ਲਗ ਪੈਂਦੀ ਹੈ। ਇਸੇ ਤਰ੍ਹਾਂ ਮਨੁੱਖੀ ਸੁਭਾਅ ਦੀ ਖਿੱਚ ਹੈ, ਉਹ ਭੈੜੇ ਪਾਸੇ ਵਲ ਜਾਂਦਾ ਹੈ। ਮਾੜਾ ਸੁਭਾਅ ਮੁੜ ਮੁੜ ਮਨੁੱਖ ਨੂੰ ਮਾੜੇ ਪਾਸੇ ਵਲ ਖਿੱਚਦਾ ਹੈ। ਪਰ ਜੇ ਗੁਰੂ ਆਪਣੀ ਸ਼ਕਤੀ ਦੁਆਰਾ ਕਿਸੇ ਦੇ ਅੰਦਰ ਰੱਬ ਦੇ ਗੁਣਾਂ ਦੀ ਪਿਉਂਦ ਲਾ ਦੇਵੇ, ਤਾਂ ਫਿਰ ਉਹ ਚੰਗਾ ਬਣ ਸਕਦਾ ਹੈ। ਇਹ ਸਾਰੰਸ਼ ਇਨ੍ਹਾਂ ਪੰਗਤੀਆਂ ਵਿਚ ਅੰਕਤ ਕੀਤਾ ਗਿਆ ਹੈ।

**ਸਿਰੀਰਾਗੁ ਮਹਲਾ ੩ ॥**

**੧. ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥**
**੨. ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥**
**੩. ਨਿਜ ਘਰਿ ਵਾਸਾ ਪਾਇਆ**
**ਹਰਿ ਹਰਿ ਨਾਮਿ ਸਮਾਇ ॥੧॥**
**੪. ਮਨ ਰੇ ਗੁਰ ਕੀ ਕਾਰ ਕਮਾਇ ॥**

**੫. ਗੁਰ ਕੈ ਭਾਣੈ ਜੇ ਚਲਹਿ**
**ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ਰਹਾਉ॥**
**੬. ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥**
**੭. ਜੇਤਾ ਊਡਹਿ ਦੁਖ ਘਣੇ**
**ਨਿਤ ਦਾਝਹਿ ਤੈ ਬਿਲਲਾਹਿ ॥**
**੮. ਬਿਨੁ ਗੁਰ ਮਹਲੁ ਨ ਜਾਪਈ**
**ਨਾ ਅੰਮ੍ਰਿਤ ਫਲ ਪਾਹਿ ॥੨॥**
**੯. ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥**
**੧੦. ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥**
**੧੧. ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥੩॥**
**੧੨. ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥**
**੧੩. ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥**
**੧੪. ਕਟੀਅਹਿ ਤੈ ਨਿਤ ਜਾਲੀਅਹਿ**
**ਓਨਾ ਸਬਦੁ ਨ ਨਾਉ ॥੪॥**
**੧੫. ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥**
**੧੬. ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥**
**੧੭. ਹੁਕਮੇ ਹਰਿ ਹਰਿ ਮਨਿ ਵਸੈ**
**ਹੁਕਮੇ ਸਚਿ ਸਮਾਉ ॥੫॥**
**੧੮. ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥**
**੧੯. ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥**
**੨੦. ਅੰਤਰਿ ਸਾਂਤਿ ਨ ਆਵਈ**
**ਨਾ ਸਚਿ ਲਗੈ ਪਿਆਰੁ ॥੬॥**
**੨੧. ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥**
**੨੨. ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥**
**੨੩. ਆਏ ਸੇ ਪਰਵਾਣੁ ਹੈ**
**ਸਭ ਕੁਲਾ ਕਾ ਕਰਹਿ ਉਧਾਰੁ ॥੭॥**
**੨੪. ਸਭ ਨਦਰੀ ਕਰਮ ਕਮਾਵਦੇ**
**ਨਦਰੀ ਬਾਹਰਿ ਨ ਕੋਇ ॥**
**੨੫. ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥**
**੨੬. ਨਾਨਕ ਨਾਮਿ ਵਡਾਈਆ**
**ਕਰਮਿ ਪਰਾਪਤਿ ਹੋਇ ॥੮॥੩॥੨੦॥**

***ਪਦ ਅਰਥ :*** ਪੰਖੀ—ਜੀਵ। ਬਿਰਖਿ—ਸਰੀਰ। ਨਿਜ ਘਰਿ—ਸਰੂਪ ਦੇ ਘਰ ਵਿਚ। ਰਾਚਹਿ—ਮਿਲ ਜਾਵੇਗਾ। ਦਾਝਹਿ—ਸੜਨਾ। ਮਹਲੁ—ਸਰੂਪ, ਘਰ। ਸਾਖਾ ਤੀਨਿ—ਤਿੰਨ ਟਹਿਣੀਆਂ, ਰਜੋ, ਸਤੋ, ਤਮੋ। ਲੋਕ ਵਾਸ਼ਨਾ, ਸ਼ਾਸਤ੍ਰ ਵਾਸ਼ਨਾ, ਦੇਹ ਵਾਸ਼ਨਾ। ਊਭੇ—ਖੜੇ ਖੜੇ। ਬੈਸੀਐ—ਬੈਠੀਏ। ਫਿਰਾਉ—ਫਿਰਦੇ ਹਨ। ਬਪੁੜੇ—ਵਿਚਾਰੇ।

***ਅਰਥ :***

ਪ੍ਰ: ਜੀਵ ਰੂਪ ਪੰਛੀ ਕਿਹੜਾ ਚੰਗਾ ਸੁਹਾਵਣਾ ਹੈ ?

ਉ: ੧. ਜਿਵੇਂ ਕਿਸੇ ਦਰਖ਼ਤ ਪਰ ਬੈਠਾ, ਉਹੋ ਪੰਖੀ ਸੋਭਾ ਵਾਲਾ ਹੈ, ਜੋ ਆਪਣੇ ਹੱਕ ਦੀ ਚੋਗ ਚੁਗਦਾ ਹੋਵੇ। ਇਸੇ ਤਰ੍ਹਾਂ ਇਸ ਸਰੀਰ ਰੂਪ ਦਰਖ਼ਤ 'ਤੇ ਬੈਠਾ ਜੀਵ ਰੂਪ ਪੰਛੀ ਉਹ ਹੀ ਸੁਹਾਵਣਾ, ਸੋਭਾ ਵਾਲਾ ਹੈ, ਜੋ ਸੱਚ ਦੀ ਚੋਗ ਚੁਗਦਾ ਹੈ, ਭਾਵ ਜੋ ਸੱਚ ਬੋਲਦਾ ਹੈ, ਸੱਚ ਦੀ ਕਮਾਈ ਕਰਦਾ ਹੈ, ਸੱਚੇ ਦਾ ਹੀ ਨਾਮ ਜਪਦਾ ਹੈ।

੨. ਜੋ ਸਦਾ ਹਰੀ ਦੇ ਨਾਮ-ਰਸ ਨੂੰ ਪੀਂਦਾ ਹੋਇਆ (ਸਹਜਿ) ਗਿਆਨ ਵਿਚ ਰਹਿੰਦਾ ਹੈ ਅਤੇ ਉੱਡ ਕੇ ਕਿਤੇ ਆਉਂਦਾ ਜਾਂਦਾ ਨਹੀਂ, ਭਾਵ ਮਨ ਦੇ ਮਗਰ ਨਹੀਂ ਦੌੜਦਾ।

੩. ਜਾਣੋ ਉਸ ਨੇ ਆਪਣੇ ਸਰੂਪ ਘਰ ਵਿਚ ਵਾਸਾ ਪਾ ਲਿਆ ਹੈ, ਅਰਥਾਤ, ਉਹ ਹਰ ਵਕਤ ਹਰਿ ਹਰਿ ਨਾਮ ਵਿਚ ਹੀ ਸਮਾਈ ਰਖਦਾ ਹੈ।੧।

੪. ਹੇ ਮੇਰੇ ਮਨ! ਤੂੰ ਭੀ ਇਸ ਸੋਭਾ ਵਾਲੇ ਪੰਛੀ ਵਾਂਗ ਗੁਰੂ ਦੀ ਦਸੀ-ਭਗਤੀ ਸੇਵਾ ਰੂਪ ਕਾਰ ਦੀ ਕਮਾਈ ਕਰ।

੫. ਜਦੋਂ ਤੂੰ ਗੁਰੂ ਦੇ ਭਾਣੇ ਵਿਚ ਟੁਰੇਂਗਾ, ਤਾਂ ਤੂੰ ਵੀ ਹਰੀ ਦੇ ਨਾਮ ਵਿਚ ਦਿਨੇ ਰਾਤ ਰਚਿਆ ਰਹੇਂਗਾ।੧।ਰਹਾਉ।

੬. ਹੇ ਮਨਾ! ਤੂੰ ਵੇਖ, ਕਈ ਸਰੀਰ ਰੂਪ ਸੋਹਣੇ ਬ੍ਰਿਛ ਹਨ, ਪਰ ਉਨ੍ਹਾਂ ਵਿਚ ਬੈਠੇ ਜੀਵਨ ਰੂਪ ਪੰਛੀ ਟਿਕ ਕੇ ਨਹੀਂ ਬੈਠਦੇ, ਉਹ ਉੱਡ ਉੱਡ ਕੇ ਚੌਹੀਂ ਪਾਸੀਂ ਜਾਂਦੇ ਹਨ, (ਭਾਵ ਸੰਕਲਪਾਂ ਅਧੀਨ ਹੋ ਦਸੋਂ ਦਿਸ਼ਾਂ ਵਲ ਧਾਉਂਦੇ ਹਨ)।

੭. ਪਰ, ਉਹ ਜਿਤਨਾ ਵਧੀਕ ਸੰਕਲਪਾਂ ਵਿਚ ਉੱਡਦੇ ਹਨ, ਉਤਨਾ ਹੀ ਵਧੇਰੇ ਦੁਖ ਪਾਉਂਦੇ ਹਨ, ਉਹ ਸੰਕਲਪਾਂ ਦੀ ਅੱਗ ਵਿਚ ਦਿਨੇ ਰਾਤ ਸੜਦੇ ਤੇ ਵਿਰਲਾਪ ਕਰਦੇ ਹਨ।

ਪ੍ਰ: ਉਨ੍ਹਾਂ ਦੇ ਦਿਨੇ ਰਾਤ ਸੜਦੇ ਰਹਿਣ ਦਾ ਅਸਲ ਕਾਰਨ ਕੀ ਹੈ ?

ਉ: ੮. (ਉਹ ਹੈ ਨਿਗੁਰਾ-ਪਨ) ਅਰਥਾਤ ਗੁਰੂ ਤੋਂ ਬਿਨਾਂ ਹੋਣ ਕਰ ਕੇ, ਉਨ੍ਹਾਂ ਨੂੰ ਆਪਣੇ ਨਿਜ ਟਿਕਾਣੇ ਦਾ ਪਤਾ ਨਹੀਂ ਲਗਦਾ ਕਿ ਉਹ ਅੰਦਰ ਹੀ ਹੈ, ਇਸੀ ਕਰ ਕੇ ਅੰਮ੍ਰਿਤ ਨਾਮ ਫਲ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦਾ, ਜਿਸ ਕਰ ਕੇ ਸੜਦੇ ਰਹਿੰਦੇ ਹਨ।੨।

ਪ੍ਰ: ਇਹ ਤਾਂ ਆਪ ਨੇ ਮਨਮੁਖ ਪੰਛੀਆਂ ਦੀ ਦਸ਼ਾ ਬਿਆਨ ਕੀਤੀ ਹੈ ਅਤੇ ਗੁਰਮੁਖ ਪੰਛੀ ਪੰਛੀਆਂ ਦੀ ਰਹਿਤ ਕਥਨ ਕਰੋ ?

ਉ: ੯. ਗੁਰਮੁਖ ਪੰਛੀ ਸਹਿਜ ਸੁਭਾਅ ਹੀ ਸੱਚੇ ਨਾਮ ਨੂੰ ਜਪ ਕੇ ਬ੍ਰਹਮ ਨੂੰ ਪਾ ਕੇ ਸਦਾ ਹੀ (ਹਰੀਆਵਲੇ) ਅਨੰਦ ਹੋ ਰਹੇ ਹਨ ਕਿਉਂਕਿ :

੧੦. ਉਨ੍ਹਾਂ ਨੇ ਸਰੀਰ ਰੂਪੀ ਦਰਖ਼ਤ ਨਾਲੋਂ ਤਿੰਨ ਸ਼ਾਖਾਂ (ਟਾਹਣੀਆਂ) ਤੋੜ ਕੇ ਇਕ ਬ੍ਰਹਮ ਵਿਚ ਹੀ ਲਿਵ ਲਾਈ ਹੈ। ਅਰਥਾਤ, ਲੋਕ ਵਾਸ਼ਨਾ, ਧਨ ਵਾਸ਼ਨਾ ਅਤੇ ਪ੍ਰਲੋਕ ਵਾਸ਼ਨਾ ਵਲੋਂ ਮਨ ਨੂੰ ਹਟਾ ਕੇ ਇਕ ਨਿਰੰਕਾਰ ਵਿਚ ਲਿਵ ਜੋੜੀ ਹੋਈ ਹੈ।

੧੧. ਜੋ ਇਕ ਅੰਮ੍ਰਿਤ ਫਲ ਨਾਮ ਹੈ ਉਨ੍ਹਾਂ ਨੂੰ ਹਰੀ ਆਪੇ ਹੀ ਖੁਵਾ ਦੇਂਦਾ ਹੈ (ਭਾਵ ਆਪੇ ਹੀ ਨਾਮ ਜਪਾਂਵਦਾ ਹੈ)।੩।

੧੨. ਮਨਮੁਖ ਰੂਪ ਦਰਖ਼ਤ (ਊਭੇ) ਖੜੋਤੇ ਹੀ ਸੁਕ ਗਏ ਹਨ,

(ਕਿਉਂਕਿ) ਨਾ ਉਨ੍ਹਾਂ ਨੂੰ ਗਿਆਨ ਫਲ ਲੱਗਾ ਹੈ ਅਤੇ ਨਾਹੀ ਸ਼ਾਂਤੀ ਰੂਪੀ ਛਾਂ ਹੋਈ ਹੈ।

੧੩. ਉਨ੍ਹਾਂ ਦੇ ਪਾਸ ਕਦੇ ਨਾ ਬੈਠੀਏ, ਭਾਵ ਹੈ ਉਨ੍ਹਾਂ ਦੀ ਸੰਗਤ ਨ ਕਰੀਏ, ਕਿਉਂਕਿ ਨਾ ਉਨ੍ਹਾਂ ਦਾ ਕੋਈ ਸਰੂਪ ਰੂਪੀ ਘਰ ਹੈ ਅਤੇ ਨਾਹੀ ਉਨ੍ਹਾਂ ਦਾ (ਪਿੰਡ) ਸਤਿਸੰਗ ਰੂਪ ਕੋਈ ਗਿਰਾਂ ਹੈ।

ਪ੍ਰ: ਕੀ, ਅਜਿਹੇ ਨਿਖਸਮਿਆਂ ਨੂੰ ਕੋਈ ਦੰਡ ਨਹੀਂ ਮਿਲੇਗਾ ? (ਹਾਂ ਜ਼ਰੂਰ ਮਿਲੇਗਾ)।

ਉ:੧੪. ਉਨ੍ਹਾਂ ਨੂੰ ਜਮ ਲੁਹਾਰ ਕਟੇਗਾ ਅਤੇ ਨਿਤ ਹੀ ਨਰਕਾਂ ਦੀ ਅੱਗ ਵਿਚ ਸਾੜੇਗਾ ਭਾਵ ਉਹ ਬਾਲਣ ਵਾਂਗ ਹਮੇਸ਼ਾਂ ਹੀ ਕਟੇ ਤੇ ਸਾੜੇ ਜਾਂਦੇ ਹਨ, (ਅਰਥਾਤ) ਉਹ ਜੰਮਦੇ ਮਰਦੇ ਤੇ ਦੁੱਖਾਂ ਨਾਲ ਤਪਦੇ ਰਹਿੰਦੇ ਹਨ। ਕਿਉਂਕਿ ਉਨ੍ਹਾਂ ਨੇ ਗੁਰੂ ਉਪਦੇਸ਼ ਪਾ ਕੇ ਨਾਮ ਨਹੀਂ ਜਪਿਆ ਹੁੰਦਾ।੪।

ਪ੍ਰ: ਉਹ ਮਾੜੀ ਕਿਰਤ ਕਰਨ ਵਲੋਂ ਹਟ ਕਿਉਂ ਨਹੀਂ ਜਾਂਦੇ ?

ਉ:੧੫. ਯਤਨ ਤਾਂ ਕਈ ਲੋਕ ਕਰਦੇ ਹਨ, ਪਰ ਸਾਰੇ ਹੁਕਮ ਵਿਚ ਕਰਮ ਕਰਦੇ ਹਨ, ਕਿਉਂਕਿ ਜਿਹਾ ਕਿਸੇ ਦਾ ਲੇਖ ਪਿਆ ਹੈ, ਤਿਹੇ ਕਰਮਾਂ ਵਿਚ ਉਹ ਫਿਰਦਾ ਹੈ।

੧੬. ਉਸ ਹੁਕਮੀ ਦੇ ਹੁਕਮ ਵਿਚ ਹੀ (ਦਰਸ਼ਨ ਦੇਖਣਾ) ਸਰੂਪ ਦੀ ਪ੍ਰਾਪਤੀ ਹੁੰਦੀ ਹੈ, ਜਿਥੇ ਉਹ ਭੇਜਦਾ ਹੈ, ਉਥੇ ਹੀ ਜੀਵ ਜਾਂਦੇ ਹਨ।

੧੭. ਹੁਕਮ ਦੁਆਰੇ ਹੀ ਪਾਪਾਂ ਦੇ ਹਰਨ ਵਾਲਾ ਹਰੀ ਮਨ ਵਿਚ ਵਸਦਾ ਹੈ, ਹੁਕਮ ਦੁਆਰੇ ਹੀ ਸੱਚ ਵਿਚ ਸਮਾ ਜਾਈਦਾ ਹੈ।੫।

ਪ੍ਰ: ਜੋ ਰੱਬ ਦੀ ਹੁਕਮ ਅਦੂਲੀ ਕਰਨ ਵਾਲੇ ਹਨ, ਕੀ ਉਨ੍ਹਾਂ ਨੂੰ ਕੋਈ ਸਜ਼ਾ ਵੀ ਮਿਲੇਗੀ ? ਹਾਂ ਜ਼ਰੂਰ।

ਉ:੧੮. ਜੋ ਉਸ ਹੁਕਮੀ ਦੇ ਹੁਕਮ (ਭਾਣੇ) ਨੂੰ ਨਹੀਂ ਮੰਨਦੇ, ਉਹ ਮੂਰਖ ਕਰਮਾਂ ਦਾ ਫਲ ਭੋਗਣ ਲਈ ਸੰਸਾਰ ਉਜਾੜ ਵਿਚ ਪਏ ਭੁਲੇ ਫਿਰਦੇ ਰਹਿੰਦੇ ਹਨ।

ਪ੍ਰ: ਕਰਮ ਤਾਂ ਉਹ ਮੂਰਖ ਲੋਕ ਵੀ ਕਰਦੇ ਵੇਖੇ ਜਾਂਦੇ ਹਨ, ਕੀ ਉਨ੍ਹਾਂ ਨੂੰ ਕੋਈ ਸੁਖ ਨਹੀਂ ਮਿਲ ਸਕੇਗਾ ?

ਉ:੧੯. ਉਹ ਜਿਤਨੇ ਭੀ ਕਰਮ ਕਰਦੇ ਹਨ, ਸਭ ਲੋਕ ਦਿਖਾਵੇ ਲਈ ਮਨ ਦੇ ਹਠ ਕਰਕੇ ਕਰਦੇ ਹਨ, ਇਸ ਲਈ ਉਨ੍ਹਾਂ ਨੂੰ ਸਦਾ ਹੀ ਖੁਆਰੀ ਹੋਣ ਦਾ ਦੁਖ ਬਣਿਆ ਰਹਿੰਦਾ ਹੈ, ਸੁਖ ਨਹੀਂ ਮਿਲੇਗਾ।

੨੦. ਉਨ੍ਹਾਂ ਦੇ ਅੰਦਰ ਸ਼ਾਂਤੀ ਨਹੀਂ ਆਉਂਦੀ ਤੇ ਨਾ ਹੀ ਉਨ੍ਹਾਂ ਦੇ ਅੰਦਰ ਸੱਚਾ ਪਿਆਰ ਵਸਦਾ ਹੈ।੬।

੨੧. ਗੁਰਮੁਖਾਂ ਦੇ ਮੂੰਹ ਰੱਬੀ ਦਰਗਾਹ ਵਿਚ ਸੋਹਣੇ ਉੱਜਲੇ ਹੁੰਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਗੁਰੂ ਅਤੇ ਰੱਬ ਦਾ ਪਿਆਰ ਹੈ।

੨੨. ਉਹ ਸੱਚੀ ਭਗਤੀ ਕਰਦੇ ਹਨ, ਸੱਚੇ ਨਾਮ ਵਿਚ ਸਦਾ ਰਹਿੰਦੇ ਹਨ, ਇਸ ਲਈ ਉਹ ਸੱਚੇ ਦਰਬਾਰ ਵਿਚ ਸੱਚੇ ਹੋਣਗੇ।

੨੩. ਅਸਲ ਵਿਚ ਸੰਸਾਰ ਅੰਦਰ ਆਇਆ ਉਨ੍ਹਾਂ ਦਾ ਹੀ ਸਫਲ ਹੈ, ਉਨ੍ਹਾਂ ਦੇ ਆਪਣੇ ਤਰਨ ਵਿਚ ਤਾਂ ਕੋਈ ਸੰਸਾ ਹੀ ਨਹੀਂ, ਉਹ ਤਾਂ ਆਪਣੀਆਂ ਸਾਰੀਆਂ ਹੀ ਕੁਲਾਂ ਦਾ ਉਧਾਰ ਕਰ ਲੈਂਦੇ ਹਨ।੭।

ਪ੍ਰ: ਕਈ ਲੋਕ ਰੱਬ ਤੋਂ ਛੁਪ ਕੇ ਕਰਮ ਕਰਨ ਦਾ ਯਤਨ ਕਰਦੇ ਹਨ, ਕੀ ਇਹ ਹੋ ਸਕੇਗਾ ?

ਉ:੨੪. ਹਰ ਮਨੁੱਖ ਦਾ ਹਰ ਕੀਤਾ ਕਰਮ ਵਾਹਿਗੁਰੂ ਦੀ ਨਜ਼ਰ ਹੇਠ ਹੋ ਰਿਹਾ ਹੈ, ਉਸ ਦੀ ਨਜ਼ਰ ਦੇ ਉਹਲੇ ਤਾਂ ਕੋਈ ਭੀ ਕਰਮ ਨਹੀਂ ਕੀਤਾ ਜਾ ਸਕਦਾ।

੨੫. ਉਹ ਸੱਚਾ, ਜਿਹੀ ਨਜ਼ਰ ਕਰ ਕੇ ਕਿਸੇ ਵਲ ਵੇਖਦਾ ਹੈ, ਉਹ ਉਸੇ ਤਰ੍ਹਾਂ ਦਾ ਹੋ ਜਾਂਦਾ ਹੈ।

੨੬. ਗੁਰੂ ਸਾਹਿਬ ਫ਼ੁਰਮਾਉਂਦੇ ਹਨ, ਉਸ ਦੀ (ਕਰਮਿ) ਬਖ਼ਸ਼ਸ਼ ਨਾਲ ਹੀ ਜੀਵਾਂ ਨੂੰ ਨਾਮ ਜਪਣ ਦੀ ਵਡਿਆਈ ਪ੍ਰਾਪਤ ਹੁੰਦੀ ਹੈ।੮।੩।੨੦।

***ਭਾਵਾਰਥ :*** ਇਸ ਸ਼ਬਦ ਦਾ ਸਮੁੱਚਾ ਭਾਵ ਇਹ ਹੈ ਕਿ ਇਹ ਸਾਰੇ ਮਨੁੱਖੀ ਸਰੀਰ ਸੋਹਣੇ ਬ੍ਰਿਛ ਹਨ। ਸਾਰੇ ਜੀਵ ਰੂਪ ਪੰਛੀ ਸੋਹਣੇ ਹਨ। ਅਸਲ ਵਿਚ ਬ੍ਰਹਮ ਹਰਿਆਵਲਾ ਬੂਟਾ ਹੈ। ਸਾਰੀ ਹਰਿਆਵਲਤਾ ਬ੍ਰਹਮ ਵਿਚ ਹੈ। ਜਿਨ੍ਹਾਂ ਨੇ ਪ੍ਰੇਮ ਨਾਲ ਬ੍ਰਹਮ ਦੀ ਕਲਮ ਕੱਟ ਕੇ ਆਪਣੇ ਹਿਰਦੇ ਵਿਚ ਲਾ ਲਈ ਹੈ। ਉਹ ਉਥੇ ਹਰੀ ਭਰੀ ਹੋ ਜਾਂਦੀ ਹੈ। ਉਸ ਵਿਚ ਬ੍ਰਹਮ ਬ੍ਰਿਛ ਦੇ ਸਾਰੇ ਗੁਣ ਆ ਜਾਂਦੇ ਹਨ। ਉਥੇ ਠੰਡੀ ਛਾਂ ਹੁੰਦੀ ਹੈ, ਉਥੇ ਫੁਲਾਂ ਦੀ ਮਨ ਮੋਹਣੀ ਸੁਗੰਧੀ ਹੁੰਦੀ ਹੈ। ਉਥੇ ਅੰਮ੍ਰਿਤ ਫਲ ਹੁੰਦੇ ਹਨ। ਜਿਨ੍ਹਾਂ ਨੂੰ ਖਾਣ ਵਾਲਾ ਅਮਰ ਹੋ ਜਾਂਦਾ ਹੈ।

ਅਜਿਹੇ ਸਰੀਰ ਵਿਚ ਰਹਿਣ ਵਾਲਾ ਜੀਵ-ਰੂਪੀ ਪੰਛੀ ਸੰਤੋਖੀ ਹੁੰਦਾ ਹੈ। ਉਸ ਨੂੰ ਜਦੋਂ ਬ੍ਰਿਛ ਉਪਰ ਬੈਠਿਆਂ ਹੋਇਆਂ ਹੀ ਸਭ ਕੁਝ ਪ੍ਰਾਪਤ ਹੋਇਆ ਹੋਇਆ ਹੈ, ਫਿਰ ਉਸ ਨੂੰ ਕੀ ਲੋੜ ਹੈ, ਥਾਂ ਥਾਂ ਭਟਕਣ ਦੀ। ਉਹ ਬ੍ਰਿਛ ਵਾਂਗ ਪਰਉਪਕਾਰ ਲਈ, ਆਪਣਾ ਸਭ ਕੁਝ ਵੰਡੀ ਜਾਂਦਾ ਹੈ, ਉਸ ਨੂੰ ਵੰਡਣ ਨਾਲ ਕੋਈ ਵੀ ਘਾਟਾ ਨਹੀਂ ਪੈਂਦਾ, ਜਿੰਨਾ ਵੀ ਉਹ ਵੰਡਦਾ ਹੈ ਉਤਨਾ ਫਲ ਜ਼ਿਆਦਾ ਹੁੰਦਾ ਜਾਂਦਾ ਹੈ।

ਮਨਮੁਖ ਭੀ ਇਕ ਬ੍ਰਿਛ ਹੈ, ਪਰ ਚੂੰਕਿ ਇਹ ਪ੍ਰੇਮ ਤੋਂ ਸੱਖਣਾ ਹੈ, ਇਸ ਕਰਕੇ ਇਸ ਦੀਆਂ ਜੜ੍ਹਾਂ ਹੀ ਸੁੱਕ ਗਈਆਂ ਹਨ, ਇਸ ਦੇ ਪੱਤੇ ਭੀ ਨਹੀਂ। ਜਿਹੜੇ ਇਸ ਲਈ ਹਵਾ ਵਿਚੋਂ ਖ਼ੁਰਾਕ ਖਿੱਚਦੇ। ਇਸ ਕੋਲ ਨਾ ਕੋਈ ਪੰਛੀ ਅਤੇ ਨਾ ਕੋਈ ਪਾਂਧੀ ਹੀ ਆਉਂਦਾ ਹੈ। ਜਿਹੜੇ ਆਉਂਦੇ ਹਨ, ਇਸ ਬੇਕਾਰ ਬ੍ਰਿਛ ਨੂੰ ਕੱਟ ਕੇ ਸਾੜਨ ਲਈ ਆਉਂਦੇ ਹਨ। ਦੋਹਾਂ ਬ੍ਰਿਛਾਂ ਨੂੰ ਕੁਝ ਨਾ ਕੁਝ ਦੇਣਾ ਪੈਂਦਾ ਹੈ। ਇਕ ਨੇ ਛਾਂ ਦਿੱਤੀ, ਉਸ ਨੂੰ ਪਾਣੀ ਮਿਲਿਆ ਉਸ ਨੂੰ ਵਾੜ ਮਿਲੀ, ਉਸ ਦੀ ਰਾਖੀ ਕੀਤੀ ਗਈ।

ਦੂਸਰੇ ਛਾਂ ਵਿਹੂਣੇ ਬ੍ਰਿਛ ਨੂੰ ਸਾੜਨ ਲਈ ਕੱਟਿਆ ਗਿਆ। ਉਹ ਖੜ ਸੁਕ ਬ੍ਰਿਛ ਆਪ ਖੜ ਸੁਕ ਨਹੀਂ ਹੋਇਆ। ਉਹ ਸ਼ੁਹਦਾ ਕਦੋਂ ਚਾਹੁੰਦਾ ਸੀ ਉਸ ਦੀਆਂ ਜੜਾਂ ਨੂੰ ਕੋਈ ਖਾ ਜਾਵੇ। ਨ ਉਹ ਧਰਤੀ ਤੋਂ ਖ਼ੁਰਾਕ ਲੈ ਸਕੇ, ਨ ਉਸ ਦੇ ਪੱਤੇ ਹਵਾ ਵਿਚੋਂ ਖ਼ੁਰਾਕ ਲੈ ਸਕਣ। ਉਹ ਜਸ ਦੇ ਥਾਂ 'ਤੇ ਬਦਨਾਮੀ ਲਵੇ। ਰਖਿਆ ਦੀ ਥਾਂ 'ਤੇ ਆਪਣੇ ਸਿਰ ਉਪਰ ਕੁਹਾੜੇ ਅਤੇ ਆਰੇ ਦਾ ਵਾਰ ਸਹੇ। ਜਿਸ ਉਪਰ ਜਿਸ ਤਰ੍ਹਾਂ ਦੀ ਪ੍ਰਭੂ ਦੀ ਨਦਰ ਹੁੰਦੀ ਹੈ ਉਹੋ ਜਿਹਾ ਉਹ ਬਣ ਜਾਂਦਾ ਹੈ। ਉਸ ਦੀ ਨਦਰ ਤੋਂ ਬਿਨਾਂ ਨ ਕੋਈ ਹਰਿਆਵਲ ਬ੍ਰਿਛ ਬਣਦਾ ਹੈ ਅਤੇ ਨਾ ਹੀ ਕੋਈ ਖੜ-ਸੁੱਕ।

ਸਿਰੀਰਾਗੁ ਮਹਲਾ ੩ ॥

੧. ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥

੨. ਗੁਰਮੁਖਿ ਸਦਾ ਮੁਖ ਊਜਲੇ
ਹਰਿ ਵਸਿਆ ਮਨਿ ਆਇ ॥

੩. ਸਹਜੇ ਹੀ ਸੁਖੁ ਪਾਈਐ
ਸਹਜੇ ਰਹੈ ਸਮਾਇ ॥੧॥

੪. ਭਾਈ ਰੇ ਦਾਸਨਿ ਦਾਸਾ ਹੋਇ ॥

੫. ਗੁਰ ਕੀ ਸੇਵਾ ਗੁਰ ਭਗਤਿ ਹੈ
ਵਿਰਲਾ ਪਾਏ ਕੋਇ ॥੧॥ਰਹਾਉ॥

੬. ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥

੭. ਸਦਾ ਪਿਰੁ ਨਿਹਚਲੁ ਪਾਈਐ
ਨਾ ਓਹੁ ਮਰੈ ਨ ਜਾਇ ॥

੮. ਸਬਦਿ ਮਿਲੀ ਨਾ ਵੀਛੁੜੈ
ਪਿਰ ਕੈ ਅੰਕਿ ਸਮਾਇ ॥੨॥

੯. ਹਰਿ ਨਿਰਮਲੁ ਅਤਿ ਊਜਲਾ
ਬਿਨੁ ਗੁਰ ਪਾਇਆ ਨ ਜਾਇ ॥

੧੦. ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥

੧੧. ਗੁਰਮਤੀ ਹਰਿ ਸਦਾ ਪਾਇਆ
ਰਸਨਾ ਹਰਿ ਰਸੁ ਸਮਾਇ ॥੩॥

੧੨. ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥

੧੩. ਬਿਨੁ ਸਬਦੈ ਜਗੁ ਦੁਖੀਆ ਫਿਰੈ
ਮਨਮੁਖਾ ਨੋ ਗਈ ਖਾਇ ॥

੧੪. ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥੪॥

੧੫. ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥

੧੬. ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥

੧੭. ਬਿਨੁ ਗੁਰ ਮੁਕਤਿ ਨ ਪਾਈਐ
ਨਾ ਦੁਬਿਧਾ ਮਾਇਆ ਜਾਇ ॥੫॥

੧੮. ਮਾਇਆ ਕਿਸ ਨੋ ਆਖੀਐ
ਕਿਆ ਮਾਇਆ ਕਰਮ ਕਮਾਇ ॥

੧੯. ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥

੨੦. ਬਿਨੁ ਸਬਦੈ ਭਰਮੁ ਨ ਚੂਕਈ
ਨਾ ਵਿਚਹੁ ਹਉਮੈ ਜਾਇ ॥੬॥

੨੧. ਬਿਨੁ ਪ੍ਰੀਤੀ ਭਗਤਿ ਨ ਹੋਵਈ
ਬਿਨੁ ਸਬਦੈ ਥਾਇ ਨ ਪਾਇ ॥

੨੨. ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥

੨੩. ਨਾਮੁ ਪਦਾਰਥੁ ਪਾਈਐ
ਗੁਰਮੁਖਿ ਸਹਜਿ ਸੁਭਾਇ ॥੭॥

੨੪. ਬਿਨੁ ਗੁਰ ਗੁਣ ਨ ਜਾਪਨੀ
ਬਿਨੁ ਗੁਣ ਭਗਤਿ ਨ ਹੋਇ ॥

੨੫. ਭਗਤਿ ਵਛਲੁ ਹਰਿ ਮਨਿ ਵਸਿਆ
ਸਹਜਿ ਮਿਲਿਆ ਪ੍ਰਭੁ ਸੋਇ ॥

੨੬. ਨਾਨਕ ਸਬਦੇ ਹਰਿ ਸਾਲਾਹੀਐ
ਕਰਮਿ ਪਰਾਪਤਿ ਹੋਇ ॥੮॥੪॥੨੧॥

***ਪਦ ਅਰਥ :*** ਦੁਬਿਧਾ—ਸੰਸਾ। ਬਧੁ—ਬੱਧਾ ਹੋਇਆ। ਚੂਕਈ—ਦੂਰ ਹੋਣਾ। ਜਾਪਨੀ—ਪਤਾ ਲਗਣਾ।

***ਅਰਥ :***

ਪ੍ਰ: ਗੁਰਮੁਖ ਤੇ ਮਨਮੁਖ ਦੀ ਕਰਣੀ ਵਿਚ ਕੀ ਫ਼ਰਕ ਹੈ ?

ਉ: ੧. ਗੁਰਮੁਖਾਂ ਨੇ ਅੱਠੇ ਪਹਿਰ ਨਾਮ ਜਪਿਆ ਹੈ ਅਤੇ ਮਨਮੁਖਾਂ ਨੇ ਨਾਮ ਜਪਣ ਦੀ ਸਮਝ ਹੀ ਨਹੀਂ ਪਾਈ।

੨. ਅਜਿਹੇ ਗੁਰਮੁਖਾਂ ਦੇ ਮੂੰਹ ਸਦਾ ਹੀ ਉੱਜਲੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਹਰੀ ਆ ਵਸਿਆ ਹੈ।

੩. ਉਨ੍ਹਾਂ ਗੁਰਮੁਖਾਂ ਨੇ ਗਿਆਨ ਕਰ ਕੇ ਸੁਖ ਪਾਇਆ ਹੈ, ਇਸ ਲਈ ਉਹ ਗਿਆਨ ਵਿਚ ਹੀ ਸਮਾ ਰਹੇ ਹਨ।੧।

੪. ਹੇ ਭਾਈ! ਵਾਹਿਗੁਰੂ ਦੇ ਦਾਸਾਂ ਦਾ ਦਾਸ ਹੋ ਕੇ ਰਹੁ।

੫. ਗੁਰੂ ਦੀ ਸੇਵਾ ਕਰਨੀ ਹੀ (ਗੁਰ) ਵੱਡੀ ਭਗਤੀ ਹੈ, ਪਰ ਇਸ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ।੧।ਰਹਾਉ।

੬. ਜੋ ਜੀਵ ਰੂਪ ਇਸਤ੍ਰੀਆਂ ਗੁਰੂ ਦੇ ਭਾਣੇ ਵਿਚ ਚਲਣਗੀਆਂ, ਉਹ ਵਾਹਿਗੁਰੂ (ਸੁਹਾਗੁ) ਪਤੀ ਨੂੰ ਪਾ ਕੇ ਸਦਾ ਹੀ ਸੁਹਾਗਣਾਂ ਰਹਿਣਗੀਆਂ।

੭. ਉਨ੍ਹਾਂ ਨੇ ਅਚਲ ਪਤੀ ਦਾ ਸੁਖ ਸਦਾ ਹੀ ਪਾਇਆ ਹੈ, ਕਿਉਂਕਿ ਨਾ ਉਹ ਮਰਦਾ ਹੈ, ਨਾ ਕਿਤੇ ਛੱਡ ਕੇ ਜਾਂਦਾ ਹੈ।

੮. ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਮਿਲੀ ਹੈ, ਉਹ ਪਤੀ ਦੇ (ਅੰਕਿ) ਸਰੂਪ ਵਿਚ ਅਜਿਹੀ ਸਮਾ ਗਈ ਹੈ, ਜੋ ਕਦੇ ਨਹੀਂ ਵਿਛੜੇਗੀ।੨।

੯. ਹਰੀ ਨਿਰਮਲ ਤੋਂ ਭੀ ਅਤਿ ਨਿਰਮਲ ਹੈ, ਉਹ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਹੋਰ ਕਿਸੀ ਤਰ੍ਹਾਂ ਵੀ ਨਹੀਂ ਪਾਇਆ ਜਾਂਦਾ।

੧੦. ਵਧੇਰੇ ਪੁਸਤਕਾਂ ਪੜ੍ਹਨ ਵਾਲਿਆਂ ਵੀ ਉਸ ਨੂੰ ਨਹੀਂ ਜਾਣਿਆ ਅਤੇ ਭੇਖੀ ਲੋਕ ਵੀ ਸਾਰੇ ਭਰਮ ਵਿਚ ਭੁੱਲੇ ਹੋਏ ਹਨ।

੧੧. ਪਰ, ਉਨ੍ਹਾਂ ਗੁਰਮਤੀਆਂ ਨੇ ਸਦਾ ਹੀ ਹਰੀ ਨੂੰ ਪਾਇਆ ਹੈ, ਜਿਨ੍ਹਾਂ ਦੀ ਰਸਨਾ ਹਰੀ ਨਾਮ-ਰਸ ਵਿਚ ਸਮਾ ਰਹੀ ਹੈ।੩।

ਪ੍ਰ: ਗੁਰਮਤੀਆਂ ਨੂੰ ਨਾਮ-ਰਸ ਕਿਵੇਂ ਪ੍ਰਾਪਤ ਹੋਇਆ ਹੈ ?

ਉ: ੧੨. ਉਨ੍ਹਾਂ ਗੁਰਮਤੀਆਂ ਨੇ ਆਪਣੇ ਮਨ ਵਿਚੋਂ ਮਾਇਆ ਦਾ ਮੋਹ ਦੂਰ ਕਰ ਦਿੱਤਾ ਅਤੇ ਸਦਾ ਹੀ ਸ਼ਾਂਤਿ ਸੁਭਾਅ ਨੂੰ ਧਾਰਨ ਕਰ ਲਿਆ ਹੈ।

ਪ੍ਰ: ਸਾਰਾ ਜਗਤ ਹੀ ਦੁਖੀ ਕਿਉਂ ਹੋ ਰਿਹਾ ਹੈ ?

ਉ: ੧੩. ਉਹ ਇਸ ਲਈ ਕਿ ਸਾਰਾ ਜਗਤ ਗੁਰੂ ਦੇ ਉਪਦੇਸ਼ ਤੋਂ

ਹੀਣਾ ਹੈ, ਇਸੇ ਲਈ ਸਾਰਾ ਸੰਸਾਰ ਪਿਆ ਦੁੱਖਾਂ ਵਿਚ ਘਿਰਿਆ ਫਿਰਦਾ ਹੈ, ਪਰ ਮਨਮੁਖਾਂ ਨੂੰ ਤਾਂ ਮਾਇਆ-ਸੱਪਣੀ ਖਾ ਹੀ ਗਈ ਹੈ।

੧੪. ਜਿਨ੍ਹਾਂ ਨੇ ਗੁਰੂ-ਉਪਦੇਸ਼ ਦੁਆਰੇ ਨਾਮ ਜਪਿਆ ਹੈ, ਓਹੀ ਸੱਚੇ (ਸਬਦ) ਵਾਹਿਗੁਰੂ ਵਿਚ ਸਮਾ ਗਏ ਹਨ।੪।

ਪ੍ਰ: ਕੀ, ਸਿਧ ਜੋ ਸਮਾਧੀਆਂ ਲਾਉਣ ਵਾਲੇ ਹਨ, ਉਹ ਮਾਇਆ-ਮੋਹ ਤੋਂ ਬਚ ਰਹਿੰਦੇ ਹਨ ?

ੳ:੧੫. ਨਹੀਂ ! ਸਿੱਧ ਲੋਕ ਭੀ ਮਾਇਆ ਵਿਚ ਭੁੱਲੇ ਫਿਰਦੇ ਹਨ, ਇਸੇ ਲਈ ਤਾਂ ਉਨ੍ਹਾਂ ਤੋਂ ਸੁਭਾਵਕ ਸਮਾਧੀ ਨਹੀਂ ਲੱਗਦੀ, (ਅਰਥਾਤ ਬੜੇ ਯਤਨਾਂ ਨਾਲ ਹੀ ਸਮਾਧੀ ਲਾਉਂਦੇ ਹਨ। ਜਿੰਨਾਂ ਚਿਰ ਯਤਨ ਹੈ ਉਨਾਂ ਚਿਰ ਮਾਇਆ ਦੀ ਭੁੱਲ ਮਨ ਅੰਦਰ ਬਣੀ ਰਹਿੰਦੀ ਹੈ।)

ਪ੍ਰ: ਕੀ, ਮਾਇਆ ਦੀ ਲਪੇਟ ਕਿਸੇ ਨੂੰ ਘੱਟ ਵਧ ਭੀ ਹੈ ?

ੳ:੧੬. ਉਂਝ ਤਾਂ ਮਾਇਆ ਤਿੰਨਾਂ ਹੀ ਲੋਕਾਂ ਵਿਚ ਵਿਆਪੀ ਹੋਈ ਹੈ, ਪਰ ਉਹ ਮਨਮੁਖਾਂ ਨੂੰ ਤਾਂ ਬਹੁਤ ਹੀ ਲਪਟ ਰਹੀ ਹੈ।

ਪ੍ਰ: ਉਹ ਮਨਮੁਖ ਮਾਇਆ ਦੇ ਮੋਹ ਤੋਂ ਮੁਕਤ ਕਿਉਂ ਨਹੀਂ ਹੋ ਜਾਂਦੇ।

ੳ:੧੭. ਗੁਰੂ ਤੋਂ ਬਿਨਾਂ ਦ੍ਵੈਤ ਰੂਪ ਮਾਇਆ ਦਾ ਮੋਹ ਮਨੋ ਜਾਂਦਾ ਹੀ ਨਹੀਂ ਅਤੇ ਨਾ ਹੀ ਮੁਕਤੀ ਪਾ ਸਕੀਦੀ ਹੈ।੫।

ਪ੍ਰ: ਮਾਇਆ ਕਿਸ ਨੋ ਆਖੀਐ,
ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ॥

ੳ:੧੮-੧੯. ਭਾਵ ਇਹ ਜੋ ਜੀਵ ਦੁੱਖਾਂ ਸੁੱਖਾਂ ਦੀ (ਭ੍ਰਾਂਤੀ ਵਿਚ ਆਪਣੇ ਆਪ ਨੂੰ ਬੱਧਾ) ਮੰਨ ਰਿਹਾ ਹੈ, ਇਸੇ ਦਾ ਨਾਮ ਮਾਇਆ ਹੈ। ਅਰਥਾਤ ਦੁੱਖ ਤੇ ਸੁੱਖ ਅੰਤਹਕਰਨ ਦਾ ਧਰਮ ਹੈ, ਆਤਮਾ ਦਾ ਧਰਮ ਨਹੀਂ, ਜਿਸ ਭਰਾਂਤੀ ਕਰਕੇ ਉਨ੍ਹਾਂ ਨੂੰ ਆਤਮਾ ਆਪਣੇ ਅੰਦਰ ਮੰਨ ਕੇ ਕਹਿੰਦਾ ਹੈ, ਮੈਂ ਦੁਖੀ ਹਾਂ, ਮੈਂ ਸੁਖੀ ਹਾਂ, ਇਸੇ ਭ੍ਰਾਂਤੀ ਦਾ ਨਾਮ 'ਮਾਇਆ' ਹੈ ਅਤੇ (ਹਉਮੈ) 'ਮੈਂ ਹਾਂ' ਮੇਰੀ ਹੈ, ਇਹ ਕਰਮ ਮਾਇਆ ਕਰਾ ਰਹੀ ਹੈ, ਅਰਥਾਤ 'ਮੈਂ' ਤੇ 'ਮੇਰੀ' ਦੀ ਕਲਪਣਾ ਮਾਇਆ ਕਰਕੇ ਹੀ ਹੋ ਰਹੀ ਹੈ।

ਪ੍ਰ: ਫਿਰ, ਇਹ ਮਾਇਆ ਦੂਰ ਕਿਵੇਂ ਹੋ ਸਕੇਗੀ ?

ੳ:੨੦. ਹੇ ਭਾਈ ! ਗੁਰੂ ਉਪਦੇਸ਼ ਤੋਂ ਬਿਨਾਂ ਇਹ ਭਰਮ ਤੇ ਭ੍ਰਾਂਤੀ ਦੂਰ ਨਹੀਂ ਹੁੰਦੀ ਅਤੇ ਨਾ ਹੀ ਹਿਰਦੇ ਵਿਚੋਂ 'ਮੈਂ' ਤੇ 'ਮੇਰੀ' ਦੂਰ ਹੋਣੀ ਹੈ।੬।

ਪ੍ਰ: ਸੁੱਖਾਂ ਦੀ ਦਾਤੀ ਭਗਤੀ, ਸਾਰੇ ਹੀ ਕਿਉਂ ਨਹੀਂ ਕਰਨ ਲਗ ਜਾਂਦੇ ?

ੳ:੨੧. ਸਾਰੇ ਸੁਖੀ ਹੋਣਾ ਤਾਂ ਚਾਹੁੰਦੇ ਹਨ, ਪਰ ਪਿਆਰ ਤੋਂ ਬਿਨਾਂ ਪ੍ਰਭੂ ਦੀ ਭਗਤੀ ਕੀਤੀ ਨਹੀਂ ਜਾ ਸਕਦੀ, ਸੇਵਾ ਤੋਂ ਸੱਖਣੇ ਨੂੰ ਉਪਦੇਸ਼ ਨਹੀਂ ਮਿਲਦਾ ਅਤੇ ਉਪਦੇਸ਼ ਤੋਂ ਬਿਨਾਂ (ਥਾਇ) ਸਰੂਪ ਨਹੀਂ ਪਾ ਸਕੀਦਾ, ਇਸ ਲਈ ਸਰੂਪ ਦੀ ਪ੍ਰਾਪਤੀ ਦਾ ਉੱਤਮ ਸਾਧਨ ਗੁਰ ਸੇਵਾ ਹੈ।

ਪ੍ਰ: ਅੰਦਰੋਂ ਭਰਮ ਕਿਵੇਂ ਮਿਟ ਸਕਦਾ ਹੈ ?

ੳ:੨੨. ਗੁਰੂ ਦੇ ਉਪਦੇਸ਼ ਦੀ ਕਮਾਈ ਕਰਕੇ ਮੈਂ ਅਤੇ ਮੇਰੀ ਨੂੰ ਮਾਰ ਦੇਵੀਏ ਤਾਂ ਮਾਇਆ ਦਾ ਰੂਪ ਜੋ ਭਰਮ ਹੈ, ਉਹ ਸੁਭਾਵਿਕ ਹੀ ਮਿਟ ਜਾਏਗਾ।

ਪ੍ਰ: ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ ?

ੳ:੨੩. ਜਦੋਂ ਸਤਿਗੁਰਾਂ ਪਾਸੋਂ ਨਾਮ-ਪਦਾਰਥ ਦੀ ਦਾਤ ਪਾ ਲਈਏ ਤਾਂ ਸੁਭਾਵਕ ਹੀ ਗਿਆਨ ਪ੍ਰਾਪਤ ਹੋ ਆਉਂਦਾ ਹੈ।੭।

ਪ੍ਰ: ਭਗਤੀ ਕੀਤੀ ਕਿਸ ਦੀ ਕਬੂਲੀ ਜਾਂਦੀ ਹੈ ?

ੳ:੨੪. ਗੁਰੂ ਦੀ ਕ੍ਰਿਪਾ ਬਿਨਾਂ, ਸ਼ੁਭ ਗੁਣਾਂ ਦੀ ਪਛਾਣ ਨਹੀਂ ਕੀਤੀ ਜਾਂਦੀ ਅਤੇ ਸ਼ੁਭ ਗੁਣਾਂ ਨੂੰ ਧਾਰਨ ਤੋਂ ਬਿਨਾਂ ਲੋਕ ਦਿਖਾਵੇ ਦੀ ਕੀਤੀ ਭਗਤੀ, ਰੱਬੀ-ਦਰਬਾਰ ਵਿਚ ਕਬੂਲ ਨਹੀਂ ਹੁੰਦੀ।

ਪ੍ਰ: ਪ੍ਰਭੂ ਨੂੰ ਮਿਲਣ ਦਾ ਸੌਖਾ ਰਸਤਾ ਕਿਹੜਾ ਹੈ ?

ੳ:੨੫. ਭਗਤਾਂ ਦੇ ਪਿਆਰੇ ਹਰੀ ਦਾ ਨਾਮ ਜੇ ਕਦੀ ਮਨ ਅੰਦਰ ਵਸ ਜਾਵੇ, ਤਾਂ ਉਹ ਜਾਣੋ ਸਹਜੇ ਹੀ ਉਸ ਪ੍ਰਭੂ ਨੂੰ ਮਿਲ ਗਿਆ ਹੈ। ਬਸ ਇਹੋ ਸੌਖਾ ਰਾਹ ਹੈ।

੨੬. ਸਾਹਿਬ ਫ਼ੁਰਮਾਉਂਦੇ ਹਨ, ਗੁਰੂ ਦੇ ਉਪਦੇਸ਼ ਨੂੰ ਲੈ ਕੇ ਹਰੀ ਦੀ ਉਪਮਾ ਕਰੀਏ, ਤਾਂ ਹੀ ਉਸ ਦੀ ਕ੍ਰਿਪਾ ਦੀ ਪ੍ਰਾਪਤੀ ਹੋਵੇਗੀ।੮।੪।੨੧।

***ਭਾਵਾਰਥ :*** ਦੁੱਖ ਤੇ ਸੁਖ ਆਤਮਾ ਦਾ ਧਰਮ ਨਹੀਂ ਅੰਤਹਕਰਨ ਦਾ ਧਰਮ ਹੈ। ਪਰ, ਇਹ ਭਰਮ ਕਰਕੇ ਆਪਣੇ ਵਿਚ ਮੰਨੀ ਬੈਠਾ ਹੈ, ਇਹ ਕਿਰਤ ਮਾਇਆ ਦੀ ਹੈ, ਜਿਸ ਦਾ ਸਦਕਾ ਜੀਵ ਦੁਖੀ ਹੋਇਆ ਕਲਪਣਾ ਵਿਚ ਵਿਲਕ ਰਿਹਾ ਹੈ। ਅਸੀਂ ਇਸ ਨੂੰ ਸੁਖਾਲਾ ਸਮਝਣ ਲਈ ਇਸ ਤਰ੍ਹਾਂ ਵੀਚਾਰ ਕਰ ਸਕਦੇ ਹਾਂ।

ਇਕ ਮਾਲੀ ਨੇ ਫਲਦਾਰ ਬੂਟੇ ਦੇ ਨੇੜੇ ਇਕ ਆਦਮ ਕਦ ਦਾ ਸ਼ੀਸ਼ਾ ਰੱਖ ਦਿੱਤਾ, ਸਾਰਾ ਫਲਦਾਰ ਬੂਟਾ ਸ਼ੀਸ਼ੇ ਵਿਚ ਦਿਸਣ ਲੱਗਾ। ਜਦੋਂ ਹਵਾ ਦਾ ਬੁਲ੍ਹਾ ਆਵੇ, ਤਾਂ ਬ੍ਰਿਛ ਭੀ ਝੂੰਮੇ। ਜਦੋਂ ਬ੍ਰਿਛ ਉੱਪਰ ਪੰਛੀ ਕਲੋਲ ਕਰਨ ਤਾਂ ਸ਼ੀਸ਼ੇ ਦੇ ਬ੍ਰਿਛ ਉਪਰ ਭੀ ਪੰਛੀ ਕਰਨ ਕਲੋਲ ਕਰਨ। ਜਿਤਨੇ ਫੁੱਲ ਬ੍ਰਿਛ ਉਤੇ ਸਨ, ਉਤਨੇ ਹੀ ਫੁੱਲ ਸ਼ੀਸ਼ੇ ਵਿਚਲੇ ਬ੍ਰਿਛ ਉਤੇ ਸਨ। ਕਈ ਭੋਲੇ ਭਾਲੇ ਪੰਛੀ ਆਉਣ, ਉਹ ਸ਼ੀਸ਼ੇ ਦੇ ਬ੍ਰਿਛ ਨੂੰ ਚੁੰਜਾਂ ਮਾਰਨ, ਉਸ ਦੀਆਂ ਟਾਹਣੀਆਂ ਉਪਰ ਬੈਠਣ ਦਾ ਯਤਨ ਕਰਨ। ਉਹ ਸ਼ੀਸ਼ੇ ਦਾ ਬ੍ਰਿਛ ਨਾ ਫਲ ਦੇ ਸਕੇ, ਨ ਟਹਿਣੀ ਦੇ ਸਕੇ ਅਤੇ ਨਾ ਹੀ ਸਾਰੇ ਪੰਛੀਆਂ ਨੂੰ ਆਪਣੇ ਕੋਲ ਬੈਠਾ ਸਕੇ। ਏਸੇ ਤਰ੍ਹਾਂ ਸਮਝੋ ਦੁੱਖ ਸੁੱਖ ਅੰਤਹਕਰਨ ਦੇ ਧਰਮ ਹਨ, ਪਰ ਸਾਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਕਿ ਇਹ ਸਭ ਕੁਝ ਸਾਡੀ ਹੀ ਆਤਮਾ ਕਰ ਰਹੀ ਹੈ, ਅਸੀਂ ਸਾਰੇ ਕਰਮ ਹੰਕਾਰ ਦੇ ਆਸਰੇ ਕਰਦੇ ਹਾਂ। ਇਹ ਭੁਲੇਖਾ ਪਾਉਣ ਵਾਲੀ ਮਾਇਆ ਹੈ। ਮਾਇਆ ਕਰਕੇ ਸਾਰਾ ਪ੍ਰਪੰਚ ਬਣਿਆ ਹੈ। ਮਾਇਆ ਕਰਕੇ ਸਾਰੇ ਜੂਨਾਂ ਦੇ ਬੰਧਨ ਹਨ, ਮਾਇਆ ਕਰਕੇ ਇਹ ਸਾਰੇ ਭੁਲੇਖੇ ਹਨ।

ਇਸ ਮਨੁੱਖ ਦੀ ਬੁੱਧੀ ਵਿਚ ਗੁਣਾਂ ਦੇ ਬੀਜ ਬਹੁਤ ਹਨ, ਪਰ ਇਹ ਬੀਜ ਉਤਨਾ ਚਿਰ ਨਹੀਂ ਉਗਦੇ ਜਿਤਨਾ ਚਿਰ ਇਨ੍ਹਾਂ ਨੂੰ ਗੁਰੂ ਬੀਜੇ ਨਾ, ਗੋਡੇ ਨਾ, ਪਾਣੀ ਨਾ ਦੇਵੇ, ਰਾਖੀ ਨਾ ਕਰੇ, ਬੀਮਾਰੀਆਂ ਤੇ ਪੰਛੀਆਂ ਤੋਂ ਬਚਾਅ ਨਾ ਕਰੇ। ਗੁਰੂ ਕਿਰਪਾ ਕਰਦਾ ਹੈ ਤਾਂ ਅੰਦਰੋਂ

ਭਰਮ ਭੇਦ ਮਿਟ ਜਾਂਦਾ ਹੈ, ਜਿਸ ਦਾ ਸਦਕਾ ਗਿਆਨ ਦੁਆਰਾ ਮਨੁੱਖ ਨੂੰ ਆਪਣੇ ਸ੍ਵੈ ਸਰੂਪ ਦੀ ਸੋਝੀ ਹੁੰਦੀ ਹੈ, ਇਹੀ ਇਕ ਸੰਸਾਰ ਤੋਂ ਪਾਰ ਹੋਣ ਦਾ ਸੌਖਾ ਸਾਧਨ ਹੈ, ਜੋ ਗੁਰੂ ਦੀ ਕਿਰਪਾ ਦੁਆਰੇ ਪ੍ਰਾਪਤ ਹੁੰਦਾ ਹੈ।

### ਸਿਰੀਰਾਗੁ ਮਹਲਾ ੩ ॥

੧. ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥
੨. ਮਨਮੁਖਿ ਕਰਮ ਕਰਹਿ ਨਹੀ ਬੂਝਹਿ
ਬਿਰਥਾ ਜਨਮੁ ਗਵਾਏ ॥
੩. ਗੁਰਬਾਣੀ ਇਸੁ ਜਗ ਮਹਿ ਚਾਨਣੁ
ਕਰਮਿ ਵਸੈ ਮਨਿ ਆਏ ॥੧॥
੪. ਮਨ ਰੇ ਨਾਮੁ ਜਪਹੁ ਸੁਖੁ ਹੋਇ ॥
੫. ਗੁਰੁ ਪੂਰਾ ਸਾਲਾਹੀਐ
ਸਹਜਿ ਮਿਲੈ ਪ੍ਰਭੁ ਸੋਇ ॥੧॥ਰਹਾਉ॥
੬. ਭਰਮੁ ਗਇਆ ਭਉ ਭਾਗਿਆ
ਹਰਿ ਚਰਣੀ ਚਿਤੁ ਲਾਇ ॥
੭. ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥
੮. ਘਰਿ ਮਹਲਿ ਸਚਿ ਸਮਾਈਐ
ਜਮਕਾਲੁ ਨ ਸਕੈ ਖਾਇ ॥੨॥
੯. ਨਾਮਾ ਛੀਬਾ ਕਬੀਰੁ ਜੋੁਲਾਹਾ
ਪੂਰੇ ਗੁਰ ਤੇ ਗਤਿ ਪਾਈ ॥
੧੦. ਬ੍ਰਹਮ ਕੇ ਬੇਤੇ ਸਬਦੁ ਪਛਾਣਹਿ
ਹਉਮੈ ਜਾਤਿ ਗਵਾਈ ॥
੧੧. ਸੁਰਿ ਨਰ ਤਿਨ ਕੀ ਬਾਣੀ ਗਾਵਹਿ
ਕੋਇ ਨ ਮੇਟੈ ਭਾਈ ॥੩॥
੧੨. ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ
ਦੂਜਾ ਭਾਉ ਨ ਜਾਣੈ ॥
੧੩. ਸਤਿਗੁਰੁ ਭੇਟਿਐ ਨਿਰਮਲੁ ਹੋਆ
ਅਨਦਿਨੁ ਨਾਮੁ ਵਖਾਣੈ ॥
੧੪. ਏਕੋ ਪੜੈ ਏਕੋ ਨਾਉ ਬੂਝੈ
ਦੂਜਾ ਅਵਰੁ ਨ ਜਾਣੈ ॥੪॥
੧੫. ਖਟੁ ਦਰਸਨ ਜੋਗੀ ਸੰਨਿਆਸੀ
ਬਿਨੁ ਗੁਰ ਭਰਮਿ ਭੁਲਾਏ ॥
੧੬. ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ
ਹਰਿ ਜੀਉ ਮੰਨਿ ਵਸਾਏ ॥
੧੭. ਸਚੀ ਬਾਣੀ ਸਿਉ ਚਿਤੁ ਲਾਗੈ
ਆਵਣੁ ਜਾਣੁ ਰਹਾਏ ॥੫॥
੧੮. ਪੰਡਿਤ ਪੜਿ ਪੜਿ ਵਾਦੁ ਵਖਾਣਹਿ
ਬਿਨੁ ਗੁਰ ਭਰਮਿ ਭੁਲਾਏ ॥
੧੯. ਲਖ ਚਉਰਾਸੀਹ ਫੇਰੁ ਪਇਆ
ਬਿਨੁ ਸਬਦੈ ਮੁਕਤਿ ਨ ਪਾਏ ॥
੨੦. ਜਾ ਨਾਉ ਚੇਤੈ ਤਾ ਗਤਿ ਪਾਏ
ਜਾ ਸਤਿਗੁਰੁ ਮੇਲਿ ਮਿਲਾਏ ॥੬॥
੨੧. ਸਤਸੰਗਤਿ ਮਹਿ ਨਾਮੁ ਹਰਿ ਉਪਜੈ
ਜਾ ਸਤਿਗੁਰੁ ਮਿਲੈ ਸੁਭਾਏ ॥
੨੨. ਮਨੁ ਤਨੁ ਅਰਪੀ ਆਪੁ ਗਵਾਈ
ਚਲਾ ਸਤਿਗੁਰ ਭਾਏ ॥
੨੩. ਸਦ ਬਲਿਹਾਰੀ ਗੁਰ ਅਪੁਨੇ ਵਿਟਹੁ
ਜਿ ਹਰਿ ਸੇਤੀ ਚਿਤੁ ਲਾਏ ॥੭॥
੨੪. ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥
੨੫. ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ
ਗੁਰਮੁਖਿ ਵਿਰਲੈ ਜਾਤਾ ॥
੨੬. ਨਾਨਕ ਨਾਮੁ ਮਿਲੈ ਵਡਿਆਈ
ਗੁਰ ਕੈ ਸਬਦਿ ਪਛਾਤਾ ॥੮॥੫॥੨੨॥

***ਪਦ ਅਰਥ :*** ਬਿਰਥਾ—ਨਿਸਫਲ। ਘਰਿ—ਸਰੀਰ। ਮਹਲਿ—ਸਰੂਪ। ਗਤਿ—ਮੁਕਤੀ। ਵਾਦੁ—ਝਗੜੇ। ਖਟੁ—ਛੇ। ਵਿਟਹੁ—ਉਪਰੋਂ, ਤੋਂ। ਬਿੰਦੇ—ਜਾਣੇ।

***ਅਰਥ :***

ਪ੍ਰ: ਜਿਸ ਮਾਇਆ ਦੇ ਮੋਹ ਨੇ ਜੀਵਾਂ ਨੂੰ ਭਰਮ ਵਿਚ ਭੁਲਾ ਛਡਿਆ ਹੈ, ਇਸ ਨੂੰ ਪੈਦਾ ਕਰਨ ਵਾਲਾ ਕੌਣ ਹੈ?

ਉ:੧. ਹੇ ਭਾਈ! ਸੰਸਾਰ ਦੀ ਹਰ ਸ਼ੈਅ ਦਾ ਕਰਤਾ ਕਰਤਾਰ ਹੈ, ਇਸ ਮਾਇਆ ਦੇ ਮੋਹ ਨੂੰ ਉਸੇ ਪ੍ਰਭੂ ਨੇ ਪੈਦਾ ਕੀਤਾ ਹੈ ਅਤੇ ਆਪੇ ਉਸ ਪ੍ਰਮੇਸ਼ਰ ਨੇ ਜੀਵਾਂ ਨੂੰ ਇਸ ਦੇ ਭਰਮ ਵਿਚ ਭੁਲਾ ਦਿੱਤਾ ਹੈ।

੨. ਮਨਮੁਖ ਹਠ ਦੇ ਕਰਮ ਕਰਦਾ ਹੈ, ਜਿਸ ਕਰਕੇ ਇਸ ਨੇ ਅਗਿਆਨ ਵਸ ਹੋਏ ਨੇ ਇਸ ਅਮੋਲਕ ਜਨਮ ਨੂੰ ਬਿਅਰਥ ਹੀ ਗਵਾ ਲਿਆ ਹੈ।

ਪ੍ਰ: ਇਹ ਜੀਵ ਮਾਇਆ ਦੇ ਮੋਹ ਦਾ ਅੰਧੇਰਾ ਦੂਰ ਕਰਨ ਦਾ ਯਤਨ ਕਿਉਂ ਨਹੀਂ ਕਰਦਾ?

ਉ:੩. ਹੇ ਭਾਈ! ਯਤਨ ਤਾਂ ਇਕ ਗੁਰਬਾਣੀ ਹੀ ਇਸ ਜਗਤ ਵਿਚ ਮਾਇਆ ਦੇ ਮੋਹ ਦਾ ਹਨੇਰਾ ਦੂਰ ਕਰਨ ਲਈ ਗਿਆਨ ਦਾ ਚਰਾਗ ਹੈ, ਪਰ ਉਹ ਗੁਰੂ ਦੀ ਕ੍ਰਿਪਾ ਨਾਲ ਹੀ ਮਨ ਵਿਚ ਆ ਕੇ ਵਸਦੀ ਹੈ।੧।

ਪ੍ਰ: ਕੀ, ਬਾਣੀ ਅੰਦਰ ਸੁਖ ਪ੍ਰਾਪਤੀ ਦਾ ਭੀ ਕੋਈ ਸਾਧਨ ਦਸਿਆ ਹੈ?

ਉ:੪. ਹੇ ਮੇਰੇ ਮਨ! ਬਾਣੀ ਕੇਵਲ ਇਕ ਨਾਮ ਦੀ ਮਤ ਦੇਂਦੀ ਹੈ, ਬਾਣੀ ਵਿਚ ਥਾਂ ਥਾਂ ਇਹੋ ਫ਼ੁਰਮਾਨ ਹੈ ਕਿ ਹੇ ਭਾਈ! ਨਾਮ ਜਪੋ, ਜਿਸ ਕਰਕੇ ਤੁਹਾਨੂੰ ਸੁਖ ਪ੍ਰਾਪਤ ਹੋ ਸਕੇਗਾ।

੫. ਨਾਮ ਦੇ ਦਾਤੇ ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਉਸ ਪ੍ਰਭੂ

ਦੀ ਸਲਾਹੁਤਾ ਕਰੀਏ, ਤਾਂ ਉਹ ਪ੍ਰਭੂ ਸਹਿਜੇ ਹੀ ਆ ਮਿਲੇਗਾ।੧।ਰਹਾਉ।

ਪ੍ਰ: ਜਦ ਕਿਸੇ ਦਾ ਹਰੀ ਦੇ ਚਰਨਾਂ ਵਿਚ ਚਿੱਤ ਜੁੜ ਜਾਏ, ਤਾਂ ਕੀ ਫਲ ਹੋਵੇਗਾ ?

ਉ: ੬. ਜਦੋਂ ਕਿਸੇ ਦਾ ਚਿਤ ਹਰੀ ਦੇ ਚਰਨਾਂ ਵਿਚ ਪੂਰਨ ਪ੍ਰੇਮ ਸਹਿਤ ਲਗ ਜਾਵੇ, ਤਾਂ ਜਾਣੋ ਉਸ ਦਾ ਭਰਮ ਦੂਰ ਹੋ ਗਿਆ ਅਤੇ ਜਮਾਂ ਦਾ ਡਰ ਵੀ ਮਿਟ ਗਿਆ।

੭. ਜੇ ਗੁਰੂ ਦੇ ਉਪਦੇਸ਼ ਦੀ ਕਮਾਈ ਕਰੀਏ, ਤਾਂ ਫਿਰ ਹਰੀ ਮਨ ਵਿਚ ਆ ਵਸੇਗਾ।

੮. ਤਾਂ ਫਿਰ ਅੰਤਹਕਰਨ ਵਿਚ ਹੀ (ਮਹਲਿ) ਸਰੂਪ ਪਾ ਲਈਦਾ ਹੈ, ਜਿਸ ਦਾ ਸਦਕਾ ਫਿਰ ਜਮਕਾਲ ਨਾਸ ਨਹੀਂ ਕਰ ਸਕੇਗਾ। ਭਾਵ ਉਹ ਫਿਰ ਅਮਰ ਹੋ ਜਾਂਦਾ ਹੈ।੨।

ਪ੍ਰ: ਕੀ, ਨਾਮ ਜਪ ਕੇ ਸੱਚਮੁੱਚ ਕੋਈ ਅਮਰ ਹੋਇਆ ਵੀ ਹੈ ?

ਉ: ੯. ਹਾਂ, ਹੋਇਆ ਹੈ, ਸੁਣੋ ਨਾਮਾ ਛੀਂਬਾ ਸੀ, ਕਬੀਰ ਜੁਲਾਹਾ ਸੀ, ਇਨ੍ਹਾਂ ਨੇ ਪੂਰੇ ਗੁਰੂ ਤੋਂ ਨਾਮ ਲੈ ਕੇ ਕਮਾਈ ਕੀਤੀ, ਜਿਸ ਨਾਮ ਦੀ ਕਮਾਈ ਦਾ ਸਦਕਾ ਇਨ੍ਹਾਂ ਨੇ ਮੁਕਤ ਪ੍ਰਾਪਤ ਕਰ ਲਈ।

੧੦. ਉਹ ਬ੍ਰਹਮ ਦੇ (ਬੇਤੇ) ਜਾਣਨਹਾਰ ਬ੍ਰਹਮ ਗਿਆਨੀ ਹੋ ਗਏ, ਉਨ੍ਹਾਂ ਦੀ ਅਜਿਹੀ ਸੁਰਤ ਜਾਗੀ, ਜੋ ਸਾਰਿਆਂ ਵਿਚ ਉਹ ਵਿਆਪਕ ਬ੍ਰਹਮ ਨੂੰ ਹੀ ਪਛਾਣਦੇ ਸਨ। ਇਸ ਤਰ੍ਹਾਂ ਉਨ੍ਹਾਂ ਨੇ ਹਉਮੈ ਦੀ ਜਾਤ ਹੀ ਦੂਰ ਕਰ ਲਈ ਸੀ, ਜਾਂ ਉਨ੍ਹਾਂ ਨੇ ਜਾਤ ਦੇ ਉੱਚੇ ਨੀਵੇਂ ਹੋਣ ਦਾ ਭਰਮ ਦੂਰ ਕਰ ਲਿਆ ਸੀ।

੧੧. ਤੱਕੋ ! ਅੱਜ ਉਨ੍ਹਾਂ ਦੀ ਬਾਣੀ ਨੂੰ ਸੁਰ ਤੇ ਨਰ ਸਾਰੇ ਹੀ ਗਾਉਂਦੇ ਹਨ, ਜੋ ਐਸੀ ਅਮਰ ਬਾਣੀ ਹੈ, ਜਿਸ ਨੂੰ ਕੋਈ ਨਹੀਂ ਮੇਟ ਸਕਦਾ (ਭਾਵ ਉਨ੍ਹਾਂ ਦੀ ਬਾਣੀ ਪ੍ਰਮਾਣੀਕ ਮੰਨੀ ਜਾਂਦੀ ਹੈ)।੩।

੧੨. ਫਿਰ ਹੋਰ ਦੇਖੋ, ਪ੍ਰਹਲਾਦ ਜੋ ਦੈਂਤ ਦਾ ਪੁੱਤਰ ਸੀ, ਉਹ ਕਰਮ, ਧਰਮ ਅਤੇ ਸ਼ਾਸਤ੍ਰਾਂ ਵਿਚ ਦੱਸੇ ਸੰਜਮ ਆਦਿ ਕੁਝ ਵੀ ਨਹੀਂ ਸੀ ਪੜ੍ਹਿਆ, ਉਹ ਦ੍ਵੈਤ ਦਾ ਭਾਵ ਮਾਤ੍ਰ ਵੀ ਨਹੀਂ ਸੀ ਜਾਣਦਾ।

੧੩. ਪਰ, ਉਹ ਸਤਿਗੁਰੂ ਨੂੰ ਮਿਲ ਕੇ ਵੀ ਨਿਰਮਲ ਹੋ ਗਿਆ ਸੀ ਅਤੇ ਉਹ ਦਿਨੇ ਰਾਤ ਨਾਮ ਉਚਾਰਦਾ ਰਹਿੰਦਾ ਸੀ।

੧੪. ਉਹ ਇਕੋ ਕਰਤਾਰ ਦੇ ਨਾਮ ਨੂੰ ਹੀ, ਸੰਥਾ ਘੋਖਣ ਵਾਂਗੂੰ ਪੜ੍ਹਦਾ ਸੀ ਤੇ ਇਕੋ ਨਾਮ ਨੂੰ ਹੀ ਸਮਝਦਾ ਸੀ ਕਿ ਏਹੋ ਹੀ ਤਾਰਨਹਾਰ ਹੈ, ਦੂਜਾ ਹੋਰ ਉਹ ਕੁਝ ਵੀ ਨਹੀਂ ਸੀ ਜਾਣਦਾ। ਭਾਵ ਹੈ ਕਿ ਹਰਿ ਤੋਂ ਬਗ਼ੈਰ ਉਸ ਦਾ ਪਿਆਰ ਹੋਰ ਕਿਸੇ ਨਾਲ ਵੀ ਨਹੀਂ ਸੀ।੪।

ਪ੍ਰ: ਕੀ, ਛੇ ਦਰਸ਼ਨਾਂ ਵਾਲੇ ਮੁਕਤ ਨਹੀਂ ਹੁੰਦੇ ?

ਉ:੧੫. ਗੁਰੂ ਤੋਂ ਬਿਨਾਂ ਜੋ ਲੋਕ ਛੇ ਦਰਸ਼ਨਾਂ ਵਿਚੋਂ, ਭਾਵੇਂ ਕਿਸੇ ਵਿਚੋਂ ਭੀ ਹਨ, ਚਾਹੇ ਜੋਗੀ ਹਨ, ਚਾਹੇ ਸੰਨਿਆਸੀ, ਇਹ ਯਕੀਨ ਕਰੋ ਕਿ ਸਾਰੇ ਹੀ ਭਰਮ ਵਿਚ ਭੁਲੇ ਰਹਿੰਦੇ ਹਨ।

ਪ੍ਰ: ਫਿਰ ਉਨ੍ਹਾਂ ਦੀ ਮੁਕਤ ਕਿਵੇਂ ਹੋਵੇਗੀ ?

ਉ:੧੬. ਜੇ ਉਹ ਵੀ ਸਤਿਗੁਰ ਦੀ ਸੇਵਾ ਕਰਕੇ ਹਰਿ ਜੀਉ ਦੇ ਨਾਮ ਨੂੰ ਮਨ ਵਿਚ ਵਸਾ ਲੈਣਗੇ ਤਾਂ (ਗਤਿ ਮਿਤਿ) ਮੁਕਤੀ ਤੇ ਉਸ ਦੀ ਲਖਤਾ ਉਹ ਵੀ ਪਾ ਲੈਣਗੇ।

੧੭. ਸੋ, ਤੁਸੀਂ ਸੱਚ ਜਾਣੋ ਕਿ ਜਿਸ ਦਾ ਚਿਤ ਗੁਰੂ ਦੀ ਸੱਚੀ ਬਾਣੀ ਨਾਲ ਲਗ ਜਾਵੇਗਾ। ਬਸ, ਉਸ ਦਾ ਆਵਣ ਜਾਣ ਮਿਟ ਜਾਏਗਾ।੫।

ਪ੍ਰ: ਪੰਡਤ ਲੋਕਾਂ ਦਾ ਤਾਂ ਸ਼ਾਸਤ੍ਰ ਪੜ੍ਹ ਪੜ੍ਹ ਕੇ ਭਰਮ ਮਿਟ ਜਾਂਦਾ ਹੋਵੇਗਾ ?

ਉ:੧੮. ਨਹੀਂ, ਉਹ ਪੰਡਤ ਲੋਕ ਤਾਂ ਸ਼ਾਸਤ੍ਰਾਂ ਨੂੰ ਪੜ੍ਹ ਘੋਖ ਕੇ (ਵਾਦੁ) ਅਨੁਚਿਤ, ਝਗੜੇ ਬਹਿਸਾਂ ਹੀ ਕਰਦੇ ਹਨ, ਗੁਰੂ ਧਾਰੇ ਬਿਨਾਂ ਉਹ ਵੀ ਭਰਮ ਵਿਚ ਭੁਲੇ ਰਹਿੰਦੇ ਹਨ, (ਇਸ ਕਰਕੇ ਉਹ ਸ਼ਬਦ ਨੂੰ ਪ੍ਰਾਪਤ ਨਹੀਂ ਹੁੰਦੇ) ਸ਼ਬਦ ਤੋਂ ਸੱਖਣੇ ਹੋਣ ਕਰਕੇ ਉਹ ਮੁਕਤ ਨਹੀਂ ਹੋ ਸਕਦੇ।

ਪ੍ਰ: ਸ਼ਾਸਤ੍ਰ ਪੜ੍ਹੇ ਦਾ ਉਨ੍ਹਾਂ ਨੂੰ ਕੀ ਲਾਭ ਹੋਇਆ ?

ਉ:੧੯. ਲਾਭ ਤਾਂ ਉਨ੍ਹਾਂ ਨੂੰ ਕੀ ਪ੍ਰਾਪਤ ਹੋਣਾ ਸੀ, ਸਗੋਂ ਚੁਰਾਸੀ ਦੇ ਗੇੜ ਵਿਚ ਹੀ ਭਟਕਦੇ ਰਹੇ, ਗੁਰੂ ਦੇ ਦਿੱਤੇ ਉਪਦੇਸ਼ ਨੂੰ ਕਮਾਏ ਤੋਂ ਬਿਨਾਂ ਜੰਮਣ ਮਰਨ ਦੇ ਚੱਕਰ ਵਿਚ ਹੀ ਪਏ ਰਹਿਣਗੇ।

ਪ੍ਰ: ਕਿਵੇਂ ਉਨ੍ਹਾਂ ਦੀ ਮੁਕਤੀ ਵੀ ਹੋ ਸਕਦੀ ਹੈ ?

ਉ:੨੦. ਹਾਂ ! ਜੇ ਕਦੀ ਉਹ ਵੀ ਗੁਰੂ ਦੇ ਦਿਤੇ ਨਾਮ ਨੂੰ ਚਿਤਾਰਨ ਲਗ ਜਾਣ, ਫਿਰ ਉਹ ਵੀ ਮੁਕਤੀ ਪਾ ਲੈਣਗੇ, ਪਰ, ਉਹ ਤਾਂ ਜਦੋਂ ਗੁਰੂ ਉਨ੍ਹਾਂ ਨੂੰ ਆਪਣੇ ਮੇਲ ਵਿਚ ਮਿਲਾ ਲਏਗਾ।੬।

੨੧. ਨਿਯਮ ਨਾਲ ਸਤਿਸੰਗਤ ਕਰਦਿਆਂ ਹਿਰਦੇ ਵਿਚ ਸੁਭਾਵਕ ਹੀ ਨਾਮ ਪ੍ਰਗਟ ਹੋ ਆਉਂਦਾ ਹੈ, ਪਰ ਉਹ ਉਸ ਵੇਲੇ ਜਦੋਂ ਗੁਰੂ ਮਿਲ ਜਾਵੇ।

ਪ੍ਰ: ਉਸ ਗੁਰੂ ਨੂੰ ਭੇਟ ਕੀ ਕਰਨੀ ਚਾਹੀਦੀ ਹੈ ?

ਉ:੨੨. ਮੈਨੂੰ ਜਦੋਂ ਕਦੀ ਅਜਿਹੇ ਸਤਿਗੁਰੂ ਜੀ ਮਿਲ ਜਾਣ, ਤਾਂ ਮੈਂ ਆਪਣਾ ਤਨ, ਮਨ ਭੇਟਾ ਕਰ ਦੇਵਾਂ, ਫਿਰ (ਆਪੁ) ਹੰਕਾਰ ਵੀ ਗੁਆ ਦੇਵਾਂ ਅਤੇ ਮੈਂ ਸਦਾ ਹੀ ਉਸਦੇ ਭਾਣੇ ਅੰਦਰ ਚਲਦਾ ਰਵਾਂ।

੨੩. ਮੈਂ ਐਸੇ ਆਪਣੇ ਸਤਿਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ, ਜਿਸ ਨੇ ਕਿ ਮੇਰਾ ਹਰੀ ਨਾਲ ਚਿੱਤ ਜੋੜ ਦਿੱਤਾ ਹੈ।੭।

ਪ੍ਰ: ਗੁਰਮਤ ਵਿਚ ਬ੍ਰਾਹਮਣ ਕਿਸ ਨੂੰ ਮੰਨਿਆ ਜਾਂਦਾ ਹੈ ?

ਉ:੨੪. ਉਹ ਬ੍ਰਾਹਮਣ ਹੈ, ਜੋ ਬ੍ਰਹਮ ਨੂੰ (ਬਿੰਦੇ) ਜਾਣਦਾ ਹੈ ਅਤੇ ਜੋ ਹਰੀ ਪ੍ਰੇਮ-ਰੰਗ ਵਿਚ ਰਤਾ ਹੋਇਆ ਹੈ।

੨੫. ਉਹ ਪ੍ਰਭੂ ਤਾਂ ਸਾਰਿਆਂ ਦੇ ਨੇੜੇ ਹਿਰਦੇ ਅੰਦਰ ਹੀ ਵਸਦਾ ਹੈ। ਪਰ, ਕਿਸੇ ਵਿਰਲੇ ਨੇ ਹੀ ਗੁਰਾਂ ਦਵਾਰੇ ਉਸ ਨੂੰ ਜਾਣਿਆਂ ਹੈ।

੨੬. ਜਿਸ ਨੇ ਗੁਰਾਂ ਦੇ (ਸਬਦਿ) ਉਪਦੇਸ਼ ਦਵਾਰਾ ਨਾਮ ਜਪਿਆ ਹੈ, ਗੁਰੂ ਸਾਹਿਬ ਸ਼ੁਭ ਉਪਦੇਸ਼ ਬਖ਼ਸ਼ਦੇ ਹੋਏ ਕਹਿੰਦੇ ਹਨ, ਉਸ ਨੇ ਵਾਹਿਗੁਰੂ ਨੂੰ ਪਛਾਣਿਆ ਹੈ, ਉਸਨੂੰ ਦਰਗਾਹ ਵਿਚ ਵਡਿਆਈ ਮਿਲੇਗੀ।੮।੫।੨੨।

***ਭਾਵਾਰਥ :*** ਇਸ ਮਹਾਂਵਾਕ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਦੀ ਤੀਜੀ ਜੋਤ ਕੁਝ ਕੁ ਭਗਤਾਂ ਦੇ ਨਮੂਨੇ ਦਸ ਕੇ ਨਾਮ-ਸਿਮਰਨ ਕਰਨ ਵਾਲਿਆਂ ਦੀ ਕਲਿਆਣ ਹੁੰਦੀ ਦਰਸਾ ਰਹੇ ਹਨ। ਭਾਵੇਂ ਉਨ੍ਹਾਂ

ਨੂੰ ਦੁਨੀਆਂ ਦੇ ਲੋਕਾਂ ਨੇ ਆਪਣੀ ਨੀਵੀਂ ਦ੍ਰਿਸ਼ਟੀ ਨਾਲ ਨੀਵਾਂ ਜਾਣ ਰੱਖਿਆ ਸੀ। ਪਰ ਜੋ ਨਾਮ ਤੋਂ ਹੀਣੇ ਸਨ, ਉਹ ਭਾਵੇਂ ਕੋਈ ਜੋਗੀ, ਸੰਨਯਾਸੀ ਤੇ ਪੰਡਤ ਵੀ ਬੇਸ਼ਕ ਸਨ, ਪਰ ਉਹ ਮੁਕਤ ਨਹੀਂ ਹੋ ਸਕੇ।

ਪ੍ਰਭੂ ਨੇ ਮਾਇਆ ਪੈਦਾ ਕੀਤੀ ਹੈ, ਪ੍ਰਭੂ ਨੇ ਭਰਮ ਪੈਦਾ ਕੀਤਾ ਹੈ। ਇਹ ਦੋਵੇਂ ਹੀ ਸਾਡੇ ਚਾਨਣ ਲਈ ਹਨ। ਠੋਕਰਾਂ ਤੋਂ ਵੱਡੀ ਸਿਖਿਆ ਮਨੁੱਖ ਲਈ ਹੋਰ ਕੋਈ ਨਹੀਂ ਹੈ। ਭਰਮ ਭੁਲੇਖੇ ਹੀ ਸਾਨੂੰ ਪੱਕਿਆਂ ਕਰਦੇ ਹਨ, ਕਿ ਅਸੀਂ ਚੇਤੰਨ ਹੋ ਜਾਈਏ, ਧੋਖੇ ਵਿਚ ਨਾ ਆਈਏ।

ਗੁਰਬਾਣੀ ਹੀ ਇਸ ਜਗਤ ਲਈ ਚਾਨਣਾ ਹੈ, ਪਰ ਇਹ ਚਾਨਣ ਪੜ੍ਹਨ ਲਈ ਹੀ ਨਹੀਂ, ਬੁੱਧੀ ਦੀਆਂ ਅੱਖਾਂ ਵਿਚ ਪਾਉਣ ਵਾਲਾ ਹੈ। ਅੰਦਰ ਵਸਾਉਣ ਲਈ ਹੈ। ਇਹ ਬਹਿਸਾਂ ਯਾ ਵਿਤੰਡਾ ਵਾਦ ਕਰਨ ਲਈ ਨਹੀਂ, ਜਿਤਣ-ਹਾਰਨ ਦੀਆਂ ਬਾਲ ਖੇਡਾਂ ਪਾਉਣ ਲਈ ਨਹੀਂ ਹੈ। ਸਾਨੂੰ ਬਾਣੀ ਹੀ ਦਸਦੀ ਹੈ, ਕਿ ਸਿਫ਼ਤ ਕਰਨ ਯੋਗ ਕੇਵਲ ਅਕਾਲ ਪੁਰਖ ਹੈ, ਧੰਨਵਾਦ ਕਰਨ ਜੋਗ ਪਰਮਾਤਮਾ ਹੈ।

ਨਾਮ ਸਿਮਰਨ ਦੀ ਮਹਿਮਾ ਅਪਾਰ ਹੈ। ਤੱਕੋ ! ਭਗਤ ਨਾਮਦੇਵ ਤੇ ਕਬੀਰ ਜੀ ਭਗਤੀ ਕਰਕੇ ਕਿਥੇ ਪੁਜ ਗਏ ਹਨ। ਹਰਨਾਖਸ਼ ਦੈਂਤ ਦਾ ਪੁੱਤਰ ਕੇਡੀ ਸਿਖ਼ਰ ਉੱਪਰ ਪਹੁੰਚ ਗਿਆ, ਨਾ ਉਸਨੂੰ ਪਹਾੜਾਂ ਤੋਂ ਡੇਗਣ ਦਾ ਕਸ਼ਟ ਪ੍ਰਤੀਤ ਹੋਇਆ, ਨਾ ਪਾਣੀ ਡੋਬ ਸਕਿਆ, ਨਾ ਅੱਗ ਸਾੜ ਸਕੀ। ਵੇਖੋ ! ਉਨ੍ਹਾਂ ਭਗਤਾਂ ਦੀ ਬਾਣੀ ਦੇਵਤੇ ਪੜ੍ਹਦੇ ਹਨ। ਦਿਨੋਂ ਦਿਨ ਉਨ੍ਹਾਂ ਭਗਤਾਂ ਦੀ ਬਾਣੀ ਦੀ ਮਹਿਮਾ ਵਧਦੀ ਜਾਂਦੀ ਹੈ ਅਤੇ ਇਸੇ ਤਰ੍ਹਾਂ ਹੀ ਵਧਦੀ ਜਾਵੇਗੀ। ਉੱਚੀ ਜ਼ਾਤ, ਉੱਚੇ ਕਰਮਾਂ ਕਰਕੇ ਹੈ; ਕੋਈ ਕੇਵਲ ਜ਼ਾਤ ਕਰਕੇ ਹੀ ਉੱਚਾ ਨਹੀਂ ਹੋ ਸਕਦਾ। ਬ੍ਰਾਹਮਣ ਉਹ ਹੈ, ਜੋ ਸਾਰਿਆਂ ਵਿਚ ਇਕ ਬ੍ਰਹਮ ਨੂੰ ਹੀ ਵਿਆਪਕ ਜਾਣਦਾ ਹੈ, ਜੋ ਪ੍ਰਭੂ ਨੂੰ ਸਭ ਵਿਚ ਇਕੋ ਜਿਹਾ ਜਾਣੇਗਾ, ਉਸਦੇ ਮਨ ਵਿਚ ਉੱਚੀ ਜ਼ਾਤ ਦਾ ਕਦੀ ਵੀ ਅਭਿਮਾਨ ਨਹੀਂ ਹੁੰਦਾ। ਇਹੋ ਕੁਝ ਸਿਧਾਂਤ ਹਜ਼ੂਰ ਨੇ ਇਸ ਸ਼ਬਦ ਵਿਚ ਉਚਾਰਨ ਕੀਤਾ ਹੈ।

**ਸਿਰੀਰਾਗੁ ਮਹਲਾ ੩ ॥**

**੧. ਸਹਜੈ ਨੋ ਸਭ ਲੋਚਦੀ**
**ਬਿਨੁ ਗੁਰ ਪਾਇਆ ਨ ਜਾਇ ॥**
**੨. ਪੜਿ ਪੜਿ ਪੰਡਿਤ ਜੋਤਕੀ ਥਕੇ**
**ਭੇਖੀ ਭਰਮਿ ਭੁਲਾਇ ॥**
**੩. ਗੁਰ ਭੇਟੇ ਸਹਜੁ ਪਾਇਆ**
**ਆਪਣੀ ਕਿਰਪਾ ਕਰੇ ਰਜਾਇ ॥੧॥**
**੪. ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥**
**੫. ਸਬਦੈ ਹੀ ਤੇ ਸਹਜੁ ਊਪਜੈ**
**ਹਰਿ ਪਾਇਆ ਸਚੁ ਸੋਇ ॥੧॥ਰਹਾਉ॥**
**੬. ਸਹਜੇ ਗਾਵਿਆ ਥਾਇ ਪਵੈ**
**ਬਿਨੁ ਸਹਜੈ ਕਥਨੀ ਬਾਦਿ ॥**
**੭. ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥**
**੮. ਸਹਜੈ ਹੀ ਤੇ ਸੁਖ ਸਾਤਿ ਹੋਇ**
**ਬਿਨੁ ਸਹਜੈ ਜੀਵਣੁ ਬਾਦਿ ॥੨॥**
**੯. ਸਹਜਿ ਸਾਲਾਹੀ ਸਦਾ ਸਦਾ**
**ਸਹਜਿ ਸਮਾਧਿ ਲਗਾਇ ॥**
**੧੦. ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥**
**੧੧. ਸਬਦੇ ਹੀ ਹਰਿ ਮਨਿ ਵਸੈ**
**ਰਸਨਾ ਹਰਿ ਰਸੁ ਖਾਇ ॥੩॥**
**੧੨. ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥**
**੧੩. ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥**
**੧੪. ਸੇ ਵਡਭਾਗੀ ਜਿਨੀ ਪਾਇਆ**
**ਸਹਜੇ ਰਹੇ ਸਮਾਇ ॥੪॥**
**੧੫. ਮਾਇਆ ਵਿਚਿ ਸਹਜੁ ਨ ਊਪਜੈ**
**ਮਾਇਆ ਦੂਜੈ ਭਾਇ ॥**
**੧੬. ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥**
**੧੭. ਜੰਮਣੁ ਮਰਣੁ ਨ ਚੂਕਈ**
**ਫਿਰਿ ਫਿਰਿ ਆਵੈ ਜਾਇ ॥੫॥**
**੧੮. ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ**
**ਤ੍ਰੈ ਗੁਣ ਭਰਮਿ ਭੁਲਾਇ ॥**
**੧੯. ਪੜੀਐ ਗੁਣੀਐ ਕਿਆ ਕਥੀਐ**
**ਜਾ ਮੁੰਢਹੁ ਘੁਥਾ ਜਾਇ ॥**
**੨੦. ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥**
**੨੧. ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥**
**੨੨. ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥**
**੨੩. ਭੁਲਿਆ ਸਹਜਿ ਮਿਲਾਇਸੀ**
**ਸਬਦਿ ਮਿਲਾਵਾ ਹੋਇ ॥੭॥**
**੨੪. ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥**
**੨੫. ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥**
**੨੬. ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥**
**੨੭. ਸਹਜੇ ਅਦਿਸਟੁ ਪਛਾਣੀਐ**
**ਨਿਰਭਉ ਜੋਤਿ ਨਿਰੰਕਾਰੁ ॥**
**੨੮. ਸਭਨਾ ਜੀਆ ਕਾ ਇਕੁ ਦਾਤਾ**
**ਜੋਤੀ ਜੋਤਿ ਮਿਲਾਵਣਹਾਰੁ ॥**
**੨੯. ਪੂਰੈ ਸਬਦਿ ਸਲਾਹੀਐ**
**ਜਿਸ ਦਾ ਅੰਤੁ ਨ ਪਾਰਾਵਾਰੁ ॥੯॥**
**੩੦. ਗਿਆਨੀਆ ਕਾ ਧਨੁ ਨਾਮੁ ਹੈ**
**ਸਹਜਿ ਕਰਹਿ ਵਾਪਾਰੁ ॥**
**੩੧. ਅਨਦਿਨੁ ਲਾਹਾ ਹਰਿ ਨਾਮੁ ਲੈਨਿ**
**ਅਖੁਟ ਭਰੇ ਭੰਡਾਰ ॥**
**੩੨. ਨਾਨਕ ਤੋਟਿ ਨ ਆਵਈ**
**ਦੀਏ ਦੇਵਣਹਾਰਿ ॥੧੦॥੬॥੨੩॥**

***ਪਦ ਅਰਥ :*** ਸਹਜੈ—ਸਹ+ਜ—ਜੋ ਨਾਲ ਹੀ ਉਪਜੇ, ਨਾਲ ਪੈਦਾ ਹੋਇਆ, ਸਹਿਜ ਅਵਸਥਾ ਨੂੰ। ਲੋਚਦੀ—ਚਾਹੁੰਦੀ। ਜੋਤਕੀ—ਜੋਤਸ਼ੀ। ਬਾਦਿ—ਵਿਅਰਥ। ਚੂਕਈ—ਦੂਰ ਹੁੰਦਾ ਹੈ। ਮੁੰਢਹੁ—ਮੂਲ ਤੋਂ, ਰੱਬ ਤੋਂ। ਘੁਥਾ—ਖੁੰਝਿਆ ਹੋਇਆ।

***ਅਰਥ :***

ਪ੍ਰ: ਜਿਸ ਸਹਿਜ ਅਵਸਥਾ ਵਿਚ ਮਨੁੱਖ ਨੂੰ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ, ਉਸ ਨੂੰ ਸਾਰੇ ਲੋਕ ਕਿਉਂ ਨਹੀਂ ਪ੍ਰਾਪਤ ਕਰਦੇ।

ਉ:੧. ਸਾਰੀ ਹੀ ਸ੍ਰਿਸ਼ਟੀ ਸਹਿਜ ਅਵਸਥਾ ਨੂੰ ਲੋਚਦੀ ਹੈ। ਪਰ, ਗੁਰੂ ਤੋਂ ਬਿਨਾਂ ਕਿਸੇ ਨੂੰ ਭੀ ਇਸ ਸਹਿਜ ਅਵਸਥਾ ਦੀ ਪ੍ਰਾਪਤੀ ਨਹੀਂ ਹੁੰਦੀ।

ਪ੍ਰ: ਕੀ, ਪੰਡਤਾਂ, ਜੋਤਸ਼ੀਆਂ ਤੇ ਹੋਰ ਅਨੇਕਾਂ ਭੇਖ ਧਾਰੀਆਂ ਨੂੰ ਵੀ ਇਸ ਸਹਿਜ ਅਵਸਥਾ ਦੀ ਪ੍ਰਾਪਤੀ ਨਹੀਂ ਹੁੰਦੀ।

ਉ:੨. ਪੰਡਤ ਲੋਕ ਪੜ੍ਹ ਪੜ੍ਹ ਕੇ ਥੱਕ ਗਏ, ਉਨ੍ਹਾਂ ਨੂੰ ਇਸ ਅਵਸਥਾ ਦਾ ਪਤਾ ਹੀ ਨ ਲੱਗਾ ਅਤੇ ਜੋਤਸ਼ੀ ਜੋਤਸ਼ ਨੂੰ ਲਾ ਲਾ ਥੱਕ ਗਏ, ਉਨ੍ਹਾਂ ਨੂੰ ਕੋਈ ਪਤਾ ਨਾ ਲੱਗਾ ਕਿ ਸਹਿਜ ਕਿੱਥੋਂ ਲੱਭਦਾ ਹੈ (ਕੋਈ ਚੀਜ਼ ਗੁਆਚੀ ਦਾ ਜੋਤਸ਼ ਲਗਵਾ ਲੈਂਦਾ ਹੈ) ਇਸੇ ਤਰ੍ਹਾਂ ਭੇਖਾਧਾਰੀ ਭੀ ਲੱਭ ਨਾ ਸਕੇ ਇਹ ਸਾਰੇ ਦੇ ਸਾਰੇ ਭਰਮ ਵਿਚ ਹੀ ਭੁਲੇ ਫਿਰਦੇ ਰਹੇ।

ਪ੍ਰ: ਫਿਰ ਕਿਸੇ ਨੇ ਪ੍ਰਾਪਤ ਭੀ ਕੀਤਾ ਹੈ ?

ਉ:੩. ਹਾਂ ! ਕੇਵਲ ਉਨ੍ਹਾਂ ਨੇ ਹੀ ਸਹਿਜ ਪ੍ਰਾਪਤ ਕੀਤਾ ਹੈ, ਜੋ ਗੁਰੂ ਨੇ ਆਪਣੇ ਨਾਲ ਮੇਲੇ ਹੋਏ ਹਨ, ਗੁਰੂ ਦੇ ਮੇਲੇ ਹੋਏ ਓਹੋ ਹੀ ਹਨ, ਜਿਨ੍ਹਾਂ ਉਤੇ ਵਾਹਿਗੁਰੂ ਆਪਣੀ ਰਜ਼ਾ ਵਿਚ ਕ੍ਰਿਪਾ ਕਰਦਾ ਹੈ।੧।

੪. ਇਸ ਲਈ ਹੇ ਭਾਈ ! ਗੁਰੂ ਤੋਂ ਬਿਨਾਂ ਹੋਰ ਕਿਤੋਂ ਵੀ ਸਹਿਜ ਦੀ ਪ੍ਰਾਪਤੀ ਨਹੀਂ ਹੁੰਦੀ।

੫. ਗੁਰੂ ਦੇ ਉਪਦੇਸ਼ ਦੁਆਰੇ ਹੀ (ਸਹਜੁ) ਗਿਆਨ ਪ੍ਰਾਪਤ ਹੁੰਦਾ ਹੈ; ਜਿਸ ਨੇ ਗੁਰੂ ਉਪਦੇਸ਼ ਲਿਆ ਹੈ, ਉਸ ਨੇ ਸੱਚ ਸਰੂਪ ਹਰੀ ਨੂੰ ਪਾ ਲਿਆ ਹੈ।੧।ਰਹਾਉ।

ਪ੍ਰ: ਬਹੁਤ ਸਾਰੇ ਹਰੀ ਕੀਰਤਨ ਗਾਂਵਦੇ ਹਨ ਅਤੇ ਅਨੇਕਾਂ ਕਥਾਕਾਰ ਕਥਨੀ ਕਰਦੇ ਹਨ, ਕੀ ਇਨ੍ਹਾਂ ਦੀ ਇਹ ਘਾਲ ਕੀਤੀ ਥਾਂ ਨ ਪਵੇਗੀ ?

ਉ:੬. ਜੋ (ਸਹਜੇ) ਸ਼ਾਂਤੀ ਵਿਚ ਗਾਉਂਦੇ ਹਨ, ਉਨ੍ਹਾਂ ਦਾ ਹੀ ਕਬੂਲ ਪੈਂਦਾ ਹੈ, ਸ਼ਾਂਤੀ ਰਹਿਤ ਜਿਤਨੀ ਭੀ ਕਥਨੀ ਕਰਨੀ ਹੈ, ਉਹ ਸਾਰੀ ਬੇ-ਅਰਥ ਹੈ।੨।

੭. ਸ਼ਾਂਤੀ ਤੋਂ ਭਗਤੀ ਪੈਦਾ ਹੁੰਦੀ ਹੈ ਅਤੇ ਸ਼ਾਂਤੀ ਤੋਂ ਹੀ ਪ੍ਰੇਮ ਤੇ ਵੈਰਾਗ ਪੈਦਾ ਹੁੰਦਾ ਹੈ।

੮. ਫਿਰ (ਸਹਜੇ) ਗਿਆਨ ਤੋਂ ਹੀ ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦਾ ਸਦਕਾ ਸ਼ਾਂਤੀ ਮਿਲਦੀ ਹੈ। ਤਾਂ ਤੇ ਗਿਆਨ ਤੋਂ ਸੱਖਣਾ ਜੀਵਨ ਹੀ ਬੇਅਰਥ ਹੈ।੨।

ਪ੍ਰ: ਭਗਤਾਂ ਦੀ ਸਲਾਹੁਤਾ ਕੀਤੀ, ਸਮਾਧੀ ਲਗਾਈ, ਗੁਣ ਗਾਇਨ ਕੀਤੇ ਅਤੇ ਭਗਤੀ ਕੀਤੀ ਹੋਈ ਰੱਬੀ ਦਰਗਾਹੇ ਕਿਵੇਂ ਕਬੂਲ ਹੁੰਦੀ ਹੈ ?

ਉ: ੯. ਉਹ ਇਸ ਲਈ ਕਿ, ਭਗਤ ਜਨ ਹਮੇਸ਼ਾਂ ਹਰੀ ਪ੍ਰਮੇਸ਼ਰ ਦੇ ਗੁਣ ਸਹਿਜ ਵਿਚ ਗਾਇਨ ਕਰਦੇ ਹਨ, ਉਹ ਸਹਿਜ ਵਿਚ ਹੀ ਸਮਾਧੀ ਲਾਉਂਦੇ ਹਨ।

੧੦. ਸਹਿਜ ਵਿਚ ਹੀ ਪ੍ਰਭੂ ਦੇ ਗੁਣਾਨਵਾਦ ਕਰਦੇ ਹਨ ਅਤੇ ਜਦੋਂ ਕੀਰਤਨ ਭਗਤੀ ਵੀ ਕਰਦੇ ਹਨ, ਤਾਂ ਸੁਰਤ ਨੂੰ ਜੋੜ ਕੇ ਕਰਦੇ ਹਨ।

੧੧. ਨਾਮ ਬਾਣੀ ਦਾ ਸਦਕਾ ਉਨ੍ਹਾਂ ਦੇ ਮਨ ਵਿਚ ਹਰੀ ਪ੍ਰਮੇਸ਼ਰ ਆ ਵਸਦਾ ਹੈ, ਇਸ ਤਰ੍ਹਾਂ ਉਨ੍ਹਾਂ ਦੀ ਰਸਨਾ ਹਰੀ ਦੇ ਨਾਮ-ਰਸ ਦਾ ਸੁਖ ਮਾਣਦੀ ਹੈ।੩।

ਪ੍ਰ: ਮੌਤ ਦਾ ਡਰ ਕਿਵੇਂ ਦੂਰ ਹੋਵੇ ?

ਉ:੧੨. ਜੇ ਸੱਚੇ ਗੁਰੂ ਦੀ ਸ਼ਰਨ ਵਿਚ ਆ ਪਈਏ, ਤਾਂ ਫਿਰ ਸਹਜੇ ਹੀ (ਕਾਲੁ) ਮੌਤ ਦਾ ਡਰ ਦੂਰ ਹੋ ਜਾਂਦਾ ਹੈ।

੧੩. ਜਿਨ੍ਹਾਂ ਨੇ (ਸਚੀ ਕਾਰ) ਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਦੇ ਮਨ ਵਿਚ ਸਹਜੇ ਹੀ ਹਰੀ ਨਾਮ ਵਸ ਪਿਆ ਹੈ।

੧੪. ਉਹ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਹਰਿ ਨਾਮ ਪਾਇਆ ਹੈ, ਕਿਉਂਕਿ ਉਹ ਸਹਿਜੇ ਹੀ ਹਰੀ ਵਾਹਿਗੁਰੂ ਵਿਚ ਸਮਾ ਰਹੇ ਹਨ।੪।

੧੫. ਮਾਇਆ ਵਿਚ ਜੇ ਮਨ ਲੱਗਾ ਰਹੇ, ਤਾਂ ਸੁਖ ਪੈਦਾ ਨਹੀਂ ਹੁੰਦਾ, ਕਿਉਂਕਿ ਮਾਇਆ ਦੂਜੇ ਭਾਵ ਦਾ ਕਾਰਨ ਹੈ, ਭਾਵ ਇਹ ਦ੍ਵੈਤ ਵਿਚ ਰੱਖਦੀ ਹੈ।

ਪ੍ਰ: ਅਨੇਕਾਂ ਤਰ੍ਹਾਂ ਦੇ ਕਰਮ ਕਰਦੇ ਤਾਂ, ਮਨਮੁਖ ਵੀ ਵੇਖੇ ਜਾਂਦੇ ਹਨ, ਕੀ ਉਹ ਕਬੂਲੇ ਨਹੀਂ ਜਾਣਗੇ ?

ਉ:੧੬. ਮਨਮੁਖ ਕਰਮ ਤਾਂ ਬੇਸ਼ਕ ਕਰਦੇ ਹਨ, ਪਰ ਉਹ ਦ੍ਵੈਤ ਭਾਵਨਾ ਵਿਚ ਕਰਦੇ ਹਨ, ਇਸ ਲਈ ਉਹ ਆਪ ਹਉਮੈ ਦੀ (ਜਲੈ) ਅੱਗ ਵਿਚ ਸੜਦੇ ਹਨ ਅਤੇ ਹੋਰਨਾਂ ਨੂੰ ਸਾੜਦੇ ਹਨ।

੧੭. ਇਸੇ ਲਈ ਉਨ੍ਹਾਂ ਦਾ ਜੰਮਣਾ ਮਰਨਾ ਮੁੱਕਦਾ ਨਹੀਂ, ਉਹ ਬਾਰ-ਬਾਰ ਆਉਂਦੇ ਜਾਂਦੇ ਰਹਿੰਦੇ ਹਨ।੫।

੧੮. ਸਹਿਜ ਅਵਸਥਾ (ਤ੍ਰਿਹੁ ਗੁਣ) ਵੇਦਾਂ ਵਿਚੋਂ ਭੀ ਨਹੀਂ ਪਾਈਦੀ, ਕਿਉਂਕਿ ਇਹ ਵੇਦ ਹੀ ਤ੍ਰਿਹਾਂ ਗੁਣਾਂ ਵਿਚ ਭੁਲਾਈ ਰੱਖਦੇ ਹਨ।

੧੯. ਵੇਦਾਂ ਨੂੰ ਪੜ੍ਹੀਏ ਤੇ ਵੀਚਾਰੀਏ ਅਤੇ ਕਥਨ ਵੀ ਕਰ ਲਈਏ ਤਾਂ ਉਸ ਦਾ ਕੀ ਲਾਭ, ਜਦ ਕਿ ਉਹ ਸਭ ਦੇ ਮੁੱਢ ਰੂਪ ਪ੍ਰਮੇਸ਼ਰ ਤੋਂ ਹੀ ਭੁੱਲਿਆ ਹੋਇਆ ਹੈ। ਭਾਵ ਕੁਰਾਹੇ ਪਿਆ ਜਾ ਰਿਹਾ ਹੈ।

੨੦. ਸੁਖ ਦੀ ਪ੍ਰਾਪਤੀ ਚੌਥੇ ਪਦ ਵਿਚ ਹੈ, ਵੇਦ ਤਿੰਨਾਂ ਗੁਣਾਂ ਵਿਚ ਹਨ; ਇਸ ਲਈ ਵੇਦਾਂ ਦੇ ਵੀਚਾਰ ਵਾਲਾ ਸੁਖ ਦੇ ਰਾਹ ਤੋਂ ਭੁੱਲਾ ਫਿਰਦਾ ਹੈ। ਉਹ ਅਸਲੀ ਸੁਖ ਦਾ ਦਾਨ ਤਾਂ ਸਤਿਗੁਰ ਪਾਸੋਂ ਝੋਲੀ ਵਿਚ ਪਵੇਗਾ।੬।

ਪ੍ਰ: ਵੇਦਾਂ ਦੇ ਤਿੰਨਾਂ ਗੁਣਾਂ ਵਿਚ ਹੋਣ ਦਾ ਕੀ ਪ੍ਰਮਾਨ ਹੈ ?

ਉ: ਮਾਝ ਰਾਗ ਦੀਆਂ ਅਸਟਪਦੀਆਪਦੀਆਂ ਵਿਚ, ਇਨ੍ਹਾਂ ਹੀ ਸਤਿਗੁਰਾਂ ਦਾ ਫ਼ੁਰਮਾਨ ਹੈ ਕਿ :

ਵੇਦੁ ਪੁਕਾਰੇ ਤ੍ਰਿਬਿਧਿ ਮਾਇਆ॥
ਮਨਮੁਖ ਨ ਬੂਝਹਿ ਦੂਜੈ ਭਾਇਆ॥
ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ
ਬਿਨੁ ਬੂਝੇ ਦੁਖੁ ਪਾਵਣਿਆ॥੭॥ *(ਪੰਨਾ ੧੨੮)*

੨੧. ਤਿੰਨਾਂ ਗੁਣਾਂ ਤੋਂ ਰਹਿਤ (ਸ਼ੁਧ ਨਿਰੰਕਾਰ ਦਾ) ਨਾਮ ਹੀ ਸੁਖਾਂ ਦਾ ਖ਼ਜ਼ਾਨਾ ਹੈ, ਇਸ ਨਾਮ ਦੀ ਸੂਝ ਹੋਵੇ ਤਾਂ (ਸਹਜੇ) ਸੁਖ ਦੀ ਸੋਝੀ ਹੁੰਦੀ ਹੈ।

੨੨. ਜਿਨ੍ਹਾਂ ਨੇ ਸੱਚੇ ਨਾਮ ਨੂੰ ਸਲਾਹਿਆ ਹੈ, ਉਨ੍ਹਾਂ ਗੁਣਾਂ ਵਾਲਿਆਂ ਦੀ ਸਭ ਜਗ੍ਹਾ 'ਤੇ ਸੱਚੀ (ਸੋਇ) ਸੋਭਾ ਹੈ।

ਪ੍ਰ: ਕਿਵੇਂ ਭੁਲਿਆਂ ਹੋਇਆਂ ਬੰਦਿਆਂ ਦਾ ਭੀ ਮਿਲਾਪ ਹੋ ਸਕਦਾ ਹੈ?

ਉ: ੨੩. ਹਾਂ, ਭੁਲਿਆਂ ਜੀਵਾਂ ਨੂੰ (ਸਹਜਿ) ਗਿਆਨ ਹੀ ਵਾਹਿਗੁਰੂ ਨਾਲ ਮਿਲਾ ਸਕਦਾ ਹੈ।੭।

੨੪. ਗਿਆਨ ਤੋਂ ਬਿਨਾਂ ਸਾਰਾ ਜਗਤ ਹੀ ਅਗਿਆਨਤਾ ਦੇ ਅੰਧੇਰੇ ਵਿਚ ਅੰਨ੍ਹਾ ਹੋ ਰਿਹਾ ਹੈ, ਇਸੀ ਕਰਕੇ ਜਗਤ ਪਰ ਮਾਇਆ ਦੇ ਮੋਹ ਦਾ ਗੁਬਾਰ ਛਾਇਆ ਰਹਿੰਦਾ ਹੈ।

੨੫. ਗੁਰਾਂ ਦੇ ਉਪਦੇਸ਼ ਤੋਂ (ਸਹਜੇ) ਗਿਆਨ ਦੀ ਸੋਝੀ ਪਈ ਹੈ ਅਤੇ ਉਸ ਗਿਆਨ ਤੋਂ ਅਪਾਰ ਸਰੂਪ ਵਾਹਿਗੁਰੂ ਦੀ ਸੋਝੀ ਪਾਈ ਜਾਂਦੀ ਹੈ।

੨੬. ਜਿਨ੍ਹਾਂ ਨੂੰ ਪੂਰੇ ਗੁਰਾਂ ਨੇ ਨਾਮ ਬਖ਼ਸ਼ਿਆ ਹੈ, ਉਨ੍ਹਾਂ ਨੂੰ ਕਰਤਾਰ ਨੇ ਆਪੇ ਹੀ ਆਪਣੇ ਨਾਲ ਮਿਲਾ ਲਿਆ ਹੈ।੮।

੨੭. ਸਰੀਰ ਵਿਚ ਗੁਪਤ ਰੂਪ ਹੋ ਕੇ ਵਸਣ ਵਾਲੇ ਨਿਰਭਉ ਨਿਰੰਕਾਰ ਜੋਤ ਸਰੂਪ ਨੂੰ ਗਿਆਨ ਕਰਕੇ ਹੀ ਪਛਾਣ ਸਕੀਦਾ ਹੈ।

੨੮. ਜੋ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਇਕ (ਜੋਤੀ) ਪਰਮਾਤਮਾ ਨਾਲ (ਜੋਤਿ) ਆਤਮਾ ਨੂੰ ਮਿਲਾਉਣ ਵਾਲਾ (ਗੁਰੂ) ਹੈ।

੨੯. ਇਸ ਲਈ ਪੂਰੇ ਗੁਰਾਂ ਦੇ ਉਪਦੇਸ਼ ਕਰਕੇ, ਉਸ ਨੂੰ ਜਪਣਾ ਚਾਹੀਦਾ ਹੈ, ਜਿਸ ਦੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ।੯।

ਪ੍ਰ: ਗਿਆਨੀ ਲੋਕਾਂ ਦਾ ਧਨ ਤੇ ਵਪਾਰ ਕਿਹੜਾ ਹੋਇਆ ਕਰਦਾ ਹੈ?

ਉ: ੩੦. ਗਿਆਨੀਆਂ ਦਾ ਸੱਚਾ ਧਨ—ਨਾਮ ਹੈ, ਕਿਉਂਕਿ ਉਹ ਸੁਤੇ ਹੀ ਨਾਮ ਦਾ ਵਪਾਰ ਕਰਦੇ ਹਨ।

੩੧. ਉਹ ਦਿਨੇ ਰਾਤ ਨਾਮ ਦਾ ਲਾਹਾ ਖਟਦੇ ਹਨ, ਇਸ ਨਾ ਮੁਕਣ ਵਾਲੇ ਧਨ ਨਾਲ ਉਨ੍ਹਾਂ ਦੇ ਅੰਤਹਕਰਨ ਰੂਪ ਖ਼ਜ਼ਾਨੇ ਭਰੇ ਪਏ ਹਨ।

੩੨. ਸਾਹਿਬ ਕਹਿੰਦੇ ਹਨ—ਦੇਵਣ ਵਾਲੇ ਨਿਰੰਕਾਰ ਨੇ ਉਨ੍ਹਾਂ ਨੂੰ ਐਸੇ ਖ਼ਜ਼ਾਨੇ ਦਿਤੇ ਹਨ, ਜਿਨ੍ਹਾਂ ਦਾ ਕਦੇ ਤੋਟਾ ਹੀ ਨਹੀਂ ਆਉਂਦਾ।੧੦।੬।੨੩।

***ਭਾਵਾਰਥ :*** ਹਜ਼ੂਰ ਨੇ ਇਸ ਸ਼ਬਦ ਵਿਚ ਸਹਿਜ ਦਾ ਸਰੂਪ ਦਰਸਾਇਆ ਹੈ ਅਤੇ ਲੱਖਣ ਕਹੇ ਹਨ ਅਤੇ ਨਾਲ ਹੀ ਇਸ ਦੀ ਪ੍ਰਾਪਤੀ ਦਾ ਤਰੀਕਾ ਬਿਆਨਿਆ ਹੈ।

ਸਹਿਜ ਸਾਡਾ ਅਸਲਾ ਹੈ, ਸਹਿਜ ਸਾਡਾ ਆਦਰਸ਼ ਹੈ, ਇਸ ਕਰਕੇ ਸਹਿਜ ਸਭ ਦੀ ਲੋੜ ਹੈ ਅਤੇ ਸਾਰੇ ਹੀ ਇਸ ਦੀ ਮੰਗ ਕਰਦੇ ਹਨ। ਪੰਡਤ ਸਹਿਜ ਪ੍ਰਾਪਤ ਕਰਨ ਲਈ ਦਿਨ ਰਾਤ ਪੁਸਤਕਾਂ ਪੜ੍ਹਦਾ ਹੈ। ਜੋਤਸ਼ੀ ਭੀ ਸਹਿਜ 'ਚ ਹੁੰਦਾ ਹੈ। ਭੇਖੀ ਭੀ ਸਹਿਜ ਲੈਣ ਲਈ ਵੱਖ ਵੱਖ ਭੇਖ ਧਾਰਦਾ ਹੈ। ਇਹ ਸਹਿਜ ਦਾ ਬੂਟਾ ਤਿੰਨਾਂ ਗੁਣਾਂ ਦੀ ਧਰਤੀ ਵਿਚ ਨਹੀਂ ਉੱਗਦਾ। ਮਾਇਆ ਦੀ ਕੱਲਰੀ ਧਰਤੀ ਭੀ ਇਸ ਬੂਟੇ ਲਈ ਠੀਕ ਨਹੀਂ। ਮਨਮੁਖ ਭੀ ਸਹਿਜ ਪ੍ਰਾਪਤ ਨਹੀਂ ਕਰ ਸਕਦੇ। ਹੰਕਾਰ ਭੀ ਸਹਿਜ ਦੀਆਂ ਜੜ੍ਹਾਂ ਨਹੀਂ ਲਗਣ ਦੇਂਦਾ ਅਤੇ ਅਗਿਆਨ ਭੀ ਸਹਿਜ ਦੀ ਕੋਈ ਪੇਸ਼ ਨਹੀਂ ਜਾਣ ਦੇਂਦਾ।

ਬਸ, ਸਹਿਜ ਇਕ ਗੁਰੂ ਹੀ ਦੇ ਸਕਦਾ ਹੈ, ਗੁਰੂ ਦੀ ਕ੍ਰਿਪਾ ਸਹਿਜ ਦਾ ਮਾਰਗ ਹੈ। ਸਹਿਜ ਵਿਚ ਹੀ ਕੀਤਾ ਕੀਰਤਨ ਅਤੇ ਕਥਾ ਕਬੂਲਤਾਈ ਵਿਚ ਪੈਂਦੀ ਹੈ, ਸਹਿਜ ਵਿਚ ਹੀ ਸੁਖ ਹੈ। ਸਹਿਜ ਵਿਚ ਹੀ ਸ਼ਾਂਤੀ ਹੈ। ਭਗਤੀ ਅਤੇ ਵੈਰਾਗ ਇਹ ਸਹਿਜ ਦੀ ਉਪਜ ਹਨ। ਸੁਰਤੀ ਦਾ ਟਿਕਾਉ ਭੀ ਸਹਿਜ ਵਿਚ ਹੈ। ਸਹਿਜ ਵਿਚ ਹੀ ਅਣਡਿਠੇ ਦੇ ਦਰਸ਼ਨ ਹੁੰਦੇ ਹਨ। ਭੁਲਿਆਂ ਨੂੰ ਵੀ ਸਹਿਜ ਹੀ ਰਾਹੇ ਪਾਉਂਦਾ ਹੈ ਅਤੇ ਮਿਲਾਉਂਦਾ ਹੈ। ਜੇ ਤਿੰਨ ਗੁਣਾਂ ਦੇ ਜਵਾਰ ਭਾਟੇ ਨਾ ਆਉਣ ਤਾਂ ਸਹਿਜ ਦਾ ਸਾਗਰ-ਸ਼ਾਂਤ ਹੈ। ਸੋ, ਇਸ ਸਹਿਜ ਦੀ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ।

**ਸਿਰੀਰਾਗੁ ਮਹਲਾ ੩॥**

**੧. ਸਤਿਗੁਰਿ ਮਿਲਿਐ ਫੇਰੁ ਨ ਪਵੈ**
**ਜਨਮ ਮਰਣ ਦੁਖੁ ਜਾਇ॥**
**੨. ਪੂਰੈ ਸਬਦਿ ਸਭ ਸੋਝੀ ਹੋਈ**
**ਹਰਿ ਨਾਮੈ ਰਹੈ ਸਮਾਇ॥੧॥**
**੩. ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ॥**
**੪. ਨਿਰਮਲੁ ਨਾਮੁ ਸਦ ਨਵਤਨੋ**
**ਆਪਿ ਵਸੈ ਮਨਿ ਆਇ॥੧॥ਰਹਾਉ॥**
**੫. ਹਰਿ ਜੀਉ ਰਾਖਹੁ ਅਪੁਨੀ ਸਰਣਾਈ**
**ਜਿਉ ਰਾਖਹਿ ਤਿਉ ਰਹਣਾ॥**
**੬. ਗੁਰ ਕੈ ਸਬਦਿ ਜੀਵਤੁ ਮਰੈ**
**ਗੁਰਮੁਖਿ ਭਵਜਲੁ ਤਰਣਾ॥੨॥**
**੭. ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ॥**
**੮. ਆਪੇ ਮਨਿ ਵਸਿਆ ਪ੍ਰਭੁ ਕਰਤਾ**
**ਸਹਜੇ ਰਹਿਆ ਸਮਾਈ॥੩॥**
**੯. ਇਕਨਾ ਮਨਮੁਖਿ ਸਬਦੁ ਨ ਭਾਵੈ**
**ਬੰਧਨਿ ਬੰਧਿ ਭਵਾਇਆ॥**
**੧੦. ਲਖ ਚਉਰਾਸੀਹ ਫਿਰਿ ਫਿਰਿ ਆਵੈ**
**ਬਿਰਥਾ ਜਨਮੁ ਗਵਾਇਆ॥੪॥**
**੧੧. ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ॥**
**੧੨. ਅਨਦਿਨੁ ਗੁਣ ਗਾਵਹਿ ਸਦ ਨਿਰਮਲ**
**ਸਹਜੇ ਨਾਮਿ ਸਮਾਤੇ॥੫॥**

**੧੩. ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ**
**ਸਭ ਆਤਮ ਰਾਮੁ ਪਛਾਣੀ ॥**
**੧੪. ਏਕੋ ਸੇਵਨਿ ਏਕੁ ਅਰਾਧਹਿ**
**ਗੁਰਮੁਖਿ ਅਕਥ ਕਹਾਣੀ ॥੬॥**
**੧੫. ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ ॥**
**੧੬. ਸਦਾ ਰੰਗਿ ਰਾਤੇ ਸਚ ਸਿਉ**
**ਅਪੁਨੀ ਕਿਰਪਾ ਕਰੇ ਮਿਲਾਇ ॥੭॥**
**੧੭. ਆਪੇ ਕਰੇ ਕਰਾਏ ਆਪੇ**
**ਇਕਨਾ ਸੁਤਿਆ ਦੇਇ ਜਗਾਇ ॥**
**੧੮. ਆਪੇ ਮੇਲਿ ਮਿਲਾਇਦਾ**
**ਨਾਨਕ ਸਬਦਿ ਸਮਾਇ ॥੮॥੭॥੨੪॥**

***ਪਦ ਅਰਥ :*** ਫੇਰੁ—ਜਨਮ ਮਰਨ ਦਾ ਚੱਕਰ। ਨਵਤਨੋ—ਨਵਾਂ।

***ਅਰਥ :***

ਪ੍ਰ: ਕੋਈ ਯਤਨ ਹੈ, ਜਿਸ ਦਾ ਸਦਕਾ ਚੁਰਾਸੀ ਦਾ ਚੱਕਰ ਮਿਟ ਜਾਵੇ।

ਉ:੧. ਹਾਂ! ਜਦੋਂ ਸਤਿਗੁਰੂ ਦਾ ਮਿਲਾਪ ਹੋ ਜਾਵੇ, ਤਾਂ ਫਿਰ ਚੁਰਾਸੀ ਲੱਖ ਜੂਨਾਂ ਦਾ ਚੱਕਰ ਮਿਟ ਜਾਂਦਾ ਹੈ ਅਤੇ ਜਨਮ ਮਰਨ ਦਾ ਦੁੱਖ ਵੀ ਚਲਾ ਜਾਂਦਾ ਹੈ।

ਪ੍ਰ: ਗੁਰੂ ਕੀ ਔਖਧੀ ਦੇਂਦੇ ਹਨ, ਜਿਸ ਨਾਲ ਸਿੱਖ ਦਾ ਦੁਖ ਕੱਟਿਆ ਜਾਂਦਾ ਹੈ?

ਉ:੨. ਪੂਰੇ ਸਤਿਗੁਰੂ ਜੀ ਉਸ ਨੂੰ ਨਾਮ ਦਾ ਉਪਦੇਸ਼ ਦੇਂਦੇ ਹਨ, ਜਿਸ ਦਾ ਸਦਕਾ ਸਿੱਖ ਨੂੰ ਸਾਰੀ ਸੂਝ ਹੋ ਆਉਂਦੀ ਹੈ, ਉਹ ਗੁਰੂ ਦਾ ਦਿੱਤਾ ਨਾਮ ਚਿੰਤਨ ਕਰਦਾ ਹੈ, ਜਿਸ ਕਰਕੇ ਉਹ ਸਦਾ ਹਰੀ ਨਾਮ ਵਿਚ ਹੀ ਸਮਾਇਆ ਰਹਿੰਦਾ ਹੈ।੧।

੩. ਇਸ ਲਈ ਹੇ ਭਾਈ! ਸਤਿਗੁਰਾਂ ਨਾਲ ਹੀ ਚਿਤ ਲਾਇਆ ਕਰ।

੪. ਫਿਰ ਜੋ ਪਵਿੱਤਰ ਨਾਮ ਸਦਾ ਹੀ ਨਵਾਂ ਹੈ, ਉਹ ਆਪੇ ਹੀ ਮਨ ਵਿਚ ਵਸੇਗਾ।੧।ਰਹਾਉ।

੫. ਇਉਂ ਅਰਦਾਸ ਕਰਦੇ ਰਹੀਏ, ਹੇ ਹਰੀ ਜੀ! ਸਾਨੂੰ ਸਦਾ ਹੀ ਆਪਣੀ ਸ਼ਰਨ ਵਿਚ ਰੱਖੋ, ਜਿਵੇਂ ਤੁਸੀਂ ਸਾਨੂੰ ਰੱਖੋਗੇ, ਤਿਵੇਂ ਹੀ ਅਸੀਂ ਰਹਿਣਾ ਹੈ।

ਪ੍ਰ: ਇਹ ਜੋ ਅਥਾਹ ਸੰਸਾਰ ਸਾਗਰ ਹੈ, ਇਸ ਤੋਂ ਤਰਣਾ ਕਿਸ ਦਾ ਹੋਵੇਗਾ?

ਉ:੬. ਜੋ ਗੁਰੂ ਦੇ ਉਪਦੇਸ਼ ਦੁਆਰੇ ਨਾਮ ਦੀ ਕਮਾਈ ਕਰਦਾ ਹੋਇਆ ਜੀਵਤ ਭਾਵ ਤੋਂ ਮਰ ਜਾਏਗਾ, ਇਸ ਸੰਸਾਰ-ਸਾਗਰ ਤੋਂ ਤਰਣਾ ਤਾਂ ਉਸੇ ਗੁਰਮੁਖ ਦਾ ਹੋਵੇਗਾ।੨।

ਪ੍ਰ: ਨਾਮ, ਗੁਰੂ ਤੋਂ ਸਾਰੇ ਹੀ ਕਿਉਂ ਨਹੀਂ ਪ੍ਰਾਪਤ ਕਰਦੇ?

ਉ:੭. ਨਾਮ ਦੀ ਪ੍ਰਾਪਤੀ ਦਾ ਯਤਨ ਤਾਂ ਬਹੁਤ ਲੋਕ ਕਰਦੇ ਹਨ, ਪਰ ਇਹ ਨਾਮ ਵੱਡੇ ਭਾਗਾਂ ਕਰਕੇ ਪਾਈਦਾ ਹੈ, ਇਸ ਨਾਮ ਦੁਆਰੇ ਹੀ ਜੀਵ ਦੀ ਮਤ ਗੁਰੂ ਸ਼ਬਦ ਦੁਆਰਾ ਸ਼ੋਭਨੀਕ ਹੁੰਦੀ ਹੈ।

੮. ਫਿਰ ਗੁਰੂ ਸ਼ਬਦ ਦੀ ਬਰਕਤ ਨਾਲ, ਕਰਤਾ ਪੁਰਖ ਆਪੇ ਮਨ ਵਿਚ ਆ ਵਸਦਾ ਹੈ। ਬਸ, ਇਸ ਤਰ੍ਹਾਂ ਉਸ ਦਾ ਮਨ ਸਦਾ ਹੀ ਸਹਿਜ ਵਿਚ ਸਮਾਇਆ ਰਹਿੰਦਾ ਹੈ।੩।

ਪ੍ਰ: ਇਸ ਜੀਵ ਨੂੰ ਜੋ ਮੋਹ ਮਾਇਆ ਦੇ ਬੰਧਨਾਂ ਵਿਚ ਭਵਾਇਆ ਜਾਂਦਾ ਹੈ, ਇਹ ਕਿਸ ਦੋਸ਼ ਦੀ ਸਜ਼ਾ ਭੁਗਤਾਈ ਜਾਂਦੀ ਹੈ?

ਉ: ੯. ਸੰਸਾਰ ਵਿਚ ਇਕ ਅਜਿਹੇ ਮਨਮੁਖ ਹਨ, ਜਿਨ੍ਹਾਂ ਨੂੰ ਉਸ ਪ੍ਰਭੂ ਦਾ ਨਾਮ ਨਹੀਂ ਭਾਉਂਦਾ, ਇਹੋ ਇਕ ਵੱਡਾ ਦੋਸ਼ ਹੈ, ਜਿਸ ਕਰਕੇ ਉਨ੍ਹਾਂ ਨੂੰ ਮੋਹ-ਮਾਇਆ ਦੇ ਜਨਮ ਮਰਨ ਰੂਪ ਸੰਗਲਾਂ ਨਾਲ ਬੰਨ੍ਹ ਕੇ ਚੁਰਾਸੀ ਦੇ ਚੱਕਰ ਵਿਚ ਭਵਾਇਆ ਜਾਂਦਾ ਹੈ।

ਪ੍ਰ: ਉਹ ਮਨਮੁਖ ਬੰਧਨਾਂ ਵਿਚ ਕਿਤਨਾ ਕੁ ਸਮਾਂ ਭਵਾਇਆ ਜਾਵੇਗਾ?

ਉ:੧੦. ਉਸ ਦੇ ਸਜ਼ਾ ਭੁਗਤਣ ਦੀ ਕੋਈ ਹੱਦ ਨਹੀਂ ਕਾਇਮ ਕੀਤੀ, ਉਹ ਤਾਂ ਇਉਂ ਸਮਝੋ ਕਿ ਚੁਰਾਸੀ ਲੱਖ ਜੂਨਾਂ ਵਿਚ ਮੁੜ ਮੁੜ ਆਉਂਦਾ ਜਾਂਦਾ ਰਵੇਗਾ, ਕਿਉਂਕਿ ਉਸ ਨੇ ਆਪਣੇ ਅਮੋਲਕ ਜਨਮ ਨੂੰ ਬਿਰਥਾ ਹੀ ਗਵਾ ਲਿਆ ਹੈ।੪।

ਪ੍ਰ: ਕੀ ਸਾਰਿਆਂ ਲੋਕਾਂ ਦੀ ਹੀ ਇਹ ਦਸ਼ਾ ਹੁੰਦੀ ਹੈ? ਨਹੀਂ ਕੇਵਲ ਮਨਮੁਖਾਂ ਦੀ।

ਉ:੧੧. ਮਨਮੁਖਾਂ ਤੋਂ ਵੱਖਰੀ ਸ਼੍ਰੇਣੀ ਇਕ ਗੁਰਮੁਖਾਂ ਦੀ ਹੈ, ਉਹ ਭਗਤ ਜਨ ਸੱਚੇ ਸ਼ਬਦ ਦੁਆਰੇ ਵਾਹਿਗੁਰੂ ਦੇ ਪ੍ਰੇਮ-ਰੰਗ ਵਿਚ ਰਤੇ ਰਹਿੰਦੇ ਹਨ, ਇਸ ਕਰਕੇ ਉਨ੍ਹਾਂ ਦੇ ਮਨ ਵਿਚ ਸਦਾ ਹੀ ਅਨੰਦ ਬਣਿਆ ਰਹਿੰਦਾ ਹੈ।

੧੨. ਉਹ ਦਿਨੇ ਰਾਤ ਸਦਾ ਹੀ ਨਿਰਮਲ ਹਰੀ ਦੇ ਗੁਣ ਗਾਉਂਦੇ ਹਨ, ਇਸ ਤਰ੍ਹਾਂ ਗੁਣ ਗਾਉਣ ਦਾ ਸਦਕਾ ਉਹ ਸਹਿਜੇ ਹੀ ਨਾਮੀ ਵਿਚ ਜਾ ਸਮਾਉਂਦੇ ਹਨ।੫।

ਪ੍ਰ: ਉਨ੍ਹਾਂ ਗੁਰਮੁਖਾਂ ਦੀ ਪਹਿਚਾਨ ਕੀ ਹੈ?

ਉ:੧੩. ਉਨ੍ਹਾਂ ਦੀ ਪਹਿਲੀ ਨਿਸ਼ਾਨੀ ਹੈ, ਕਿ ਉਹ ਸਭਨਾਂ ਨਾਲ ਅੰਮ੍ਰਿਤ ਸਰੀਖੀ ਮਿੱਠੀ (ਪਿਆਰੀ) ਬਾਣੀ ਬੋਲਦੇ ਹਨ, ਦੂਸਰੀ ਨਿਸ਼ਾਨੀ ਹੈ, ਕਿ ਉਹ ਸਾਰਿਆਂ ਦੇ ਅੰਦਰ ਹੀ ਇਕ ਆਤਮਾ ਨੂੰ ਰਾਮ ਰੂਪ ਕਰਕੇ ਪਛਾਣਦੇ ਹਨ।

੧੪. ਤੀਸਰਾ ਲੱਖਣ ਹੈ ਕਿ ਉਹ ਇਕੋ ਪ੍ਰਮੇਸ਼ਰ ਦੀ ਸੇਵਾ ਕਰਦੇ ਹਨ ਅਤੇ ਇਕੋ ਪ੍ਰਭੂ ਨੂੰ ਅਰਾਧਦੇ ਹਨ, ਇਸ ਕਰਕੇ ਉਨ੍ਹਾਂ ਗੁਰਮੁਖਾਂ ਦੀ ਕਥਾ ਅਕੱਥ ਹੈ, (ਭਾਵ ਉਨ੍ਹਾਂ ਮਨਮੁਖਾਂ ਤੋਂ ਗੁਰਮੁਖਾਂ ਦੀ ਕਥਾ ਨਿਆਰੀ ਹੈ)।੬।

ਪ੍ਰ: ਤਾਂ ਫਿਰ ਸਾਡੇ ਕਰਨ ਲਈ ਕੀ ਯਤਨ ਹੈ?

ਉ:੧੫. ਤਾਂ ਤੇ ਅਸੀਂ ਵੀ ਹੁਣ ਉਨ੍ਹਾਂ ਹੀ ਗੁਰਮੁਖਾਂ ਵਾਲਾ ਯਤਨ ਕਰੀਏ, ਉਸ ਸੱਚੇ ਸਾਹਿਬ ਦੀ ਸੇਵਾ ਕਰੀਏ, ਤਦ ਫਿਰ ਉਹ ਆਪੇ ਸਾਡੇ ਮਨ ਵਿਚ ਵੀ ਆ ਵਸੇਗਾ।

੧੬. ਇਸ ਤਰ੍ਹਾਂ ਜੋ ਸਦਾ ਹੀ, ਸੱਚੇ ਦੇ ਪ੍ਰੇਮ-ਰੰਗ ਵਿਚ ਰਤੇ ਰਹਿੰਦੇ ਹਨ, ਉਨ੍ਹਾਂ ਨੂੰ ਕ੍ਰਿਪਾ ਕਰਕੇ ਆਪਣੇ ਨਾਲ ਹੀ ਮਿਲਾ ਲੈਂਦਾ ਹੈ।੭।

੧੭. ਉਹ ਕਰਤਾ ਸਭ ਕੁਝ ਆਪ ਹੀ ਕਰਦਾ ਹੈ ਅਤੇ ਆਪ ਹੀ ਕਰਾਉਂਦਾ ਹੈ, ਇਸ ਲਈ ਕਿਸੇ ਦੀ ਕੀਤੀ ਕਰਨੀ ਦਾ ਕੋਈ

ਭੀ ਅਭਿਮਾਨ ਕਰਨਾ ਅਯੋਗ ਹੈ। ਕਿਉਂਕਿ ਕਈ ਵਾਰ ਉਹ ਸੁਤਿਆਂ ਨੂੰ ਜਗਾ ਕੇ ਦੇਂਦਾ ਹੈ। ਭਾਵ ਹੈ ਅਵਿਦਿਆ ਦੀ ਨੀਂਦ ਵਿਚੋਂ ਸੁਤਿਆਂ ਨੂੰ ਉਠਾ ਕੇ ਨਾਮ ਦਾ ਰੰਗ ਲਾ ਦੇਂਦਾ ਹੈ।

ਪ੍ਰ: ਉਹ ਨਾਮ ਦਾ ਰੰਗ ਕਿਵੇਂ ਲਾਉਂਦਾ ਹੈ?

ਉ:੧੮. ਪਹਿਲੋਂ ਉਹ ਆਪੇ ਗੁਰੂ ਦਾ ਮੇਲ ਮਿਲਾ ਦੇਂਦਾ ਹੈ, ਸਾਹਿਬ ਫ਼ੁਰਮਾਉਂਦੇ ਹਨ—ਉਹ ਫਿਰ (ਸਬਦਿ) ਵਾਹਿਗੁਰੂ ਵਿਚ ਹੀ ਸਮਾ ਜਾਂਦੇ ਹਨ।੮।੭।੨੪।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਤੇ ਨਾਮ ਦੀ ਮਹੱਤਤਾ ਉਚਾਰਨ ਕੀਤੀ ਹੈ, ਸਤਿਗੁਰੂ ਤੋਂ ਬਿਨਾਂ ਚੌਰਾਸੀ ਦਾ ਗੇੜ ਨਹੀਂ ਮੁੱਕਦਾ, ਜੰਮਣ ਮਰਨ ਦਾ ਦੁਖ ਬਣਿਆ ਹੀ ਰਹਿੰਦਾ ਹੈ, ਸਤਿਗੁਰੂ ਦੁਆਰੇ ਸੂਝ ਪੈਂਦੀ ਹੈ, ਤਾਂ ਨਾਮ ਜਪਣ ਵਾਲਾ ਨਾਮੀ ਵਿਚ ਸਮਾ ਜਾਂਦਾ ਹੈ।

ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰਕੇ ਜੀਵਤ ਭਾਵ ਤੋਂ ਮਰ ਜਾਂਦਾ ਹੈ, ਉਸ ਗੁਰਮੁਖ ਦਾ ਸੰਸਾਰ-ਸਾਗਰ ਤੋਂ ਤਰਣਾ ਸੌਖਾ ਹੋ ਜਾਂਦਾ ਹੈ, ਪਰ ਇਕ ਮਨਮੁਖ ਗੁਰੂ ਸ਼ਬਦ ਤੋਂ ਸੱਖਣੇ ਮਾਇਆ ਮੋਹ ਦੇ ਬੰਧਨਾਂ ਵਿਚ ਬੱਧੇ ਹੋਏ ਚੁਰਾਸੀ ਦੇ ਚੱਕਰ ਵਿਚ ਪਏ ਬਾਰ-ਬਾਰ ਜੰਮਦੇ ਮਰਦੇ ਰਹਿੰਦੇ ਹਨ, ਉਹ ਆਪਣੇ ਇਸ ਅਮੋਲਕ ਜਨਮ ਨੂੰ ਬੇ-ਅਰਥ ਹੀ ਗੁਆ ਕੇ ਚਲੇ ਜਾਂਦੇ ਹਨ।

ਗੁਰਮੁਖ ਦਿਨੇ ਰਾਤ ਵਾਹਿਗੁਰੂ ਦੇ ਪ੍ਰੇਮ-ਰੰਗ ਵਿਚ ਰਤੇ ਹੋਏ ਸਦਾ ਹੀ ਅਨੰਦ ਮਾਣਦੇ ਹਨ, ਅੰਤ ਵਿਚ ਉਹ ਨਿਰਮਲ ਪ੍ਰਭੂ ਦੇ ਵਿਚ ਸਮਾ ਜਾਂਦੇ ਹਨ। ਉਹ ਸਾਰਿਆਂ ਵਿਚ ਉਸ ਆਤਮ ਰਾਮ ਨੂੰ ਪਛਾਣ ਕੇ ਹਰ ਇਕ ਨੂੰ ਪਿਆਰ ਭਰੀ ਮਿੱਠੀ ਬਾਣੀ ਨਾਲ ਬੋਲ ਕੇ ਸਤਿਕਾਰਦੇ ਹਨ, ਉਹ ਇਕ ਦੇ ਨਾਮ ਨੂੰ ਅਰਾਧਦੇ ਹਨ ਅਤੇ ਇਕ ਦੀ ਹੀ ਸੇਵਾ ਕਰਦੇ ਹਨ, ਜਿਸ ਦਾ ਸਦਕਾ ਪ੍ਰਭੂ ਉਨ੍ਹਾਂ ਨੂੰ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ। ਇਹ ਕੁਝ ਸਿਧਾਂਤ ਸਤਿਗੁਰੂ ਜੀ ਨੇ ਇਸ ਮਹਾਂਵਾਕ ਵਿਚ ਗੁੰਥਨ ਕੀਤਾ ਹੈ।

**ਸਿਰੀਰਾਗੁ ਮਹਲਾ ੩ ॥**

**੧. ਸਤਿਗੁਰਿ ਸੇਵਿਐ ਮਨੁ ਨਿਰਮਲਾ**
**ਭਏ ਪਵਿਤੁ ਸਰੀਰ ॥**
**੨. ਮਨਿ ਆਨੰਦੁ ਸਦਾ ਸੁਖੁ ਪਾਇਆ**
**ਭੇਟਿਆ ਗਹਿਰ ਗੰਭੀਰੁ ॥**
**੩. ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰੁ ॥੧॥**
**੪. ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥**
**੫. ਸਤਿਗੁਰੁ ਸੇਵਿਐ ਹਰਿ ਮਨਿ ਵਸੈ**
**ਲਗੈ ਨ ਮੈਲੁ ਪਤੰਗੁ ॥੧॥ਰਹਾਉ॥**
**੬. ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥**
**੭. ਜਿਨੀ ਹਉਮੈ ਮਾਰਿ ਪਛਾਣਿਆ**
**ਹਉ ਤਿਨ ਬਲਿਹਾਰੈ ਜਾਉ ॥**
**੮. ਮਨਮੁਖ ਸਚੁ ਨ ਜਾਣਨੀ**
**ਤਿਨ ਠਉਰ ਨ ਕਤਹੂ ਥਾਉ ॥੨॥**
**੯. ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥**
**੧੦. ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥**
**੧੧. ਸਭੁ ਆਤਮ ਰਾਮੁ ਪਛਾਣਿਆ**
**ਗੁਰਮਤੀ ਨਿਜ ਘਰਿ ਵਾਸੁ ॥੩॥**
**੧੨. ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥**
**੧੩. ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥**
**੧੪. ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥੪॥**
**੧੫. ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥**
**੧੬. ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥**
**੧੭. ਬਿਰਥਾ ਜਨਮੁ ਗਵਾਇਆ**
**ਮਰਿ ਜੰਮਹਿ ਵਾਰੋ ਵਾਰ ॥੫॥**
**੧੮. ਏਹੁ ਜਗੁ ਜਲਤਾ ਦੇਖਿ ਕੈ**
**ਭਜਿ ਪਏ ਸਤਿਗੁਰ ਸਰਣਾ ॥**
**੧੯. ਸਤਿਗੁਰਿ ਸਚੁ ਦਿੜਾਇਆ**
**ਸਦਾ ਸਚਿ ਸੰਜਮਿ ਰਹਣਾ ॥**
**੨੦. ਸਤਿਗੁਰ ਸਚਾ ਹੈ ਬੋਹਿਥਾ**
**ਸਬਦੇ ਭਵਜਲੁ ਤਰਣਾ ॥੬॥**
**੨੧. ਲਖ ਚਉਰਾਸੀਹ ਫਿਰਦੇ ਰਹੇ**
**ਬਿਨੁ ਸਤਿਗੁਰ ਮੁਕਤਿ ਨ ਹੋਈ ॥**
**੨੨. ਪੜਿ ਪੜਿ ਪੰਡਿਤ ਮੋਨੀ ਥਕੇ**
**ਦੂਜੈ ਭਾਇ ਪਤਿ ਖੋਈ ॥**
**੨੩. ਸਤਿਗੁਰਿ ਸਬਦੁ ਸੁਣਾਇਆ**
**ਬਿਨੁ ਸਚੇ ਅਵਰੁ ਨ ਕੋਈ ॥੭॥**
**੨੪. ਜੋ ਸਚੈ ਲਾਏ ਸੇ ਸਚਿ ਲਗੇ**
**ਨਿਤ ਸਚੀ ਕਾਰ ਕਰੰਨਿ ॥**
**੨੫. ਤਿਨਾ ਨਿਜ ਘਰਿ ਵਾਸਾ ਪਾਇਆ**
**ਸਚੈ ਮਹਲਿ ਰਹੰਨਿ ॥**
**੨੬. ਨਾਨਕ ਭਗਤ ਸੁਖੀਏ ਸਦਾ**
**ਸਚੈ ਨਾਮਿ ਰਚੰਨਿ ॥੮॥੧੭॥੮॥੨੫॥**

***ਅਰਥ :***

ਪ੍ਰ: ਸਰੀਰ ਅਤੇ ਮਨ ਦੀ ਨਿਰਮਲਤਾ ਕਿਵੇਂ ਹੋ ਸਕਦੀ ਹੈ?

ਉ:੧. ਇਕ ਸਤਿਗੁਰੂ ਦੀ ਸੇਵਾ ਹੈ, ਜਿਸ ਨਾਲ ਮਨ ਸੰਕਲਪਾਂ, ਤੇ ਸਰੀਰ ਵਿਕਾਰਾਂ ਦੀ ਮੈਲ ਵਲੋਂ ਪਵਿੱਤਰ ਹੋ ਜਾਂਦਾ ਹੈ।

ਪ੍ਰ: ਮਨ ਨਿਰਮਲ ਹੋਏ ਦੀ ਕੀ ਨਿਸ਼ਾਨੀ ਹੈ?

ਉ:੨. ਉਸ ਮਨ ਵਿਚ ਸਦਾ ਹੀ ਅਨੰਦ ਅਤੇ ਖੇੜਾ ਰਹਿੰਦਾ ਹੈ ਅਤੇ ਸਦਾ ਆਤਮ ਸੁਖ ਉਸੇ ਨੇ ਪਾਇਆ ਹੈ, ਜਿਸ ਦਾ ਸਦਕਾ ਉਹ ਗਹਿਰ-ਗੰਭੀਰ ਬ੍ਰਹਮ ਸਰੂਪ ਨਾਲ ਹੀ ਮਿਲ ਗਿਆ ਹੈ।

ਪ੍ਰ: ਇਹ ਚੰਚਲ ਮਨ ਕਿਵੇਂ ਟਿਕ ਸਕੇ ?

ਉ: ੩. ਜਦੋਂ ਸਤਿਗੁਰਾਂ ਦੀ ਸੱਚੀ ਸੰਗਤ ਵਿਚ ਬੈਠਣਾ ਕੀਤਾ ਤਾਂ ਮਨ ਸੱਚੇ ਨਾਮ ਵਿਚ ਟਿਕ ਗਿਆ, ਭਾਵ ਧੀਰਜਤਾ ਸਹਿਤ ਹੋ ਗਿਆ।੧।

੪. ਇਸ ਲਈ ਹੇ ਮੇਰੇ ਮਨ! ਤੂੰ ਸੰਗ ਲਾਹ ਕੇ ਸਤਿਗੁਰੂ ਦੀ ਸੇਵਾ ਕਰ।

੫. ਕਿਉਂਕਿ ਸਤਿਗੁਰੂ ਦੀ ਸੇਵਾ ਕਰਨ ਨਾਲ ਹਰੀ ਪ੍ਰਭੂ ਮਨ ਵਿਚ ਆ ਵਸਦਾ ਹੈ, ਤਾਂ ਫਿਰ ਇਸ ਮਨ ਨੂੰ ਹਉਮੈ ਦੀ ਮੈਲ ਨਹੀਂ ਲਗਦੀ ਅਤੇ ਨਾ ਹੀ ਪਾਪਾਂ ਰੂਪੀ (ਪਤੰਗੁ) ਕੀੜਾ, ਲੇਹ, ਲਗਦਾ ਹੈ। ਜਾਂ (ਪਤੰਗ) ਥੋੜਾ ਮਾਤ੍ਰ।੧।ਰਹਾਉ।

੬. ਸੱਚੇ ਪ੍ਰਮੇਸ਼ਰ ਦਾ ਨਾਮ ਵੀ ਸੱਚਾ ਹੈ, ਜੋ ਗੁਰੂ ਦੇ ਦਿਤੇ ਉਪਦੇਸ਼ ਦੁਆਰਾ ਮਿਲਦਾ ਹੈ, ਜਿਸ ਦੇ ਮਿਲਣ ਨਾਲ ਲੋਕ ਪ੍ਰਲੋਕ ਦੀ ਇੱਜ਼ਤ ਪ੍ਰਾਪਤ ਹੁੰਦੀ ਹੈ।

੭. ਜਿਨ੍ਹਾਂ ਨੇ ਹਉਮੈ ਨੂੰ ਮਾਰ ਕੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

੮. ਜਿਨ੍ਹਾਂ ਮਨਮੁਖਾਂ ਨੇ ਸੱਚ ਨੂੰ ਨਹੀਂ ਜਾਣਿਆ, ਉਨ੍ਹਾਂ ਦਾ ਥਹੁ ਟਿਕਾਣਾ ਕਿਤੇ ਵੀ ਨਹੀਂ ਬਣਦਾ, ਭਾਵ ਲੋਕ ਪ੍ਰਲੋਕ ਵਿਚ ਨਿਥਾਵੇਂ ਹੀ ਰਹਿੰਦੇ ਹਨ।੨।

੯. ਗੁਰਮੁਖਾਂ ਦਾ ਭੋਜਨ ਖਾਣਾ ਅਤੇ ਬਸਤ੍ਰਾਂ ਦਾ ਪਹਿਰਣਾ (ਸਚੁ) ਸਫਲ ਹੈ ਅਤੇ ਸੱਚੇ ਨਾਮ ਵਿਚ ਹੀ ਉਨ੍ਹਾਂ ਦਾ ਨਿਵਾਸ ਹੈ।

੧੦. ਉਹ ਸਦਾ ਹੀ ਸੱਚੇ ਨਾਮ ਨੂੰ ਸਲਾਹੁੰਦੇ ਹਨ, ਇਸ ਲਈ ਉਹ ਸੱਚੇ (ਸਬਦਿ) ਵਾਹਿਗੁਰੂ ਵਿਚ ਹੀ ਨਿਵਾਸ ਰਖਦੇ ਹਨ।

੧੧. ਜਿਸ ਨੇ ਸਾਰੇ (ਆਤਮ) ਜੀਵਾਂ ਨੂੰ ਆਤਮ ਰੂਪ ਕਰਕੇ ਪਛਾਣਿਆ ਹੈ, ਉਹ ਗੁਰਮਤੀਏ ਨੇ ਆਪਣੇ ਘਰ (ਸਰੂਪ) ਵਿਚ ਵਾਸਾ ਪਾ ਲਿਆ ਹੈ।੩।

੧੨. ਉਨ੍ਹਾਂ ਗੁਰਮੁਖਾਂ ਦਾ ਵੇਖਣਾ ਭੀ ਸੱਚ ਤੇ ਬੋਲਣਾ ਭੀ ਸੱਚ ਹੈ, ਕਿਉਂਕਿ ਉਨ੍ਹਾਂ ਦਾ ਨਾਮ ਜਪ ਕੇ ਤਨ ਅਤੇ ਮਨ ਸੱਚਾ ਹੋ ਗਿਆ ਹੈ।

੧੩. ਉਹ ਜੋ ਉਪਦੇਸ਼ ਕਰਦੇ ਹਨ ਅਤੇ ਉਸ ਉਪਦੇਸ਼ ਵਿਚ ਜੋ (ਸਾਖੀ) ਵਾਰਤਾ ਸੁਣਾਉਂਦੇ ਹਨ, ਉਹ ਸੱਚ ਹੀ ਸੱਚ ਹੁੰਦਾ ਹੈ, ਇਸ ਕਰਕੇ ਜੋ ਉਨ੍ਹਾਂ ਦੀ ਸੋਭਾ ਖਿਲਰਦੀ ਹੈ, ਉਹ ਭੀ ਸੱਚੀ ਹੁੰਦੀ ਹੈ, ਕਿਉਂਕਿ ਉਹ ਹੁੰਦੇ ਜੂ ਸੱਚੇ ਹਨ।

੧੪. ਪਰ ਜਿਨ੍ਹਾਂ ਨੇ ਸੱਚ ਨੂੰ ਭੁਲਾ ਦਿੱਤਾ ਹੈ, ਉਹ ਇਸ ਸੰਸਾਰ ਤੋਂ ਦੁਖੀ ਹੋ ਰੋਂਦੇ ਟੁਰਦੇ ਹਨ।੪।

੧੫. ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਹ ਸੰਸਾਰ ਵਿਚ ਆਏ ਹੀ ਕਿਉਂ ਹਨ? ਕਿਉਂਕਿ ਉਹ ਜਦ ਇਥੋਂ ਜਾਣਗੇ ਤਾਂ ਉਹ:

੧੬. ਜਮ ਦੁਆਰ ਉਤੇ ਬੰਨ੍ਹੇ ਜਾਣਗੇ ਤੇ ਮਾਰ ਖਾਣਗੇ, ਜਿਥੇ ਕਿ ਕੋਈ ਵੀ ਕੂਕ ਪੁਕਾਰ ਨਹੀਂ ਸੁਣਦਾ, ਭਾਵ ਉਥੇ ਉਨ੍ਹਾਂ ਦੀ ਕੋਈ ਬਹੁੜੀ ਨਹੀਂ ਕਰਦਾ।

੧੭. ਉਨ੍ਹਾਂ ਨੇ ਆਪਣਾ ਜਨਮ ਬਿਅਰਥ ਹੀ ਗਵਾ ਲਿਆ ਹੈ, ਇਸੀ ਵਾਸਤੇ ਉਨ੍ਹਾਂ ਦਾ ਬਾਰ-ਬਾਰ ਜਨਮ ਮਰਨ ਹੁੰਦਾ ਹੈ।੫।

ਪ੍ਰ: ਤੁਸਾਂ ਬਾਰ-ਬਾਰ ਜੰਮਣ ਮਰਨ ਤੋਂ ਬਚਣ ਲਈ ਕੀ ਉਪਾਅ ਕੀਤਾ ਹੈ ?

ਉ:੧੮. ਅਸੀਂ ਤਾਂ ਇਸ ਜਗਤ ਨੂੰ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਹੋਇਆ ਤਕ ਕੇ ਬਚਣ ਲਈ ਭੱਜ ਕੇ ਗੁਰੂ ਦੀ ਸ਼ਰਨ ਵਿਚ ਆ ਪਏ ਹਾਂ।

ਪ੍ਰ: ਤੁਹਾਡੇ ਬਚਾਅ ਲਈ ਗੁਰੂ ਨੇ ਕੀ ਸਾਧਨ ਦਸਿਆ ਹੈ ?

ਉ:੧੯. ਸਤਿਗੁਰੂ ਜੀ ਨੇ ਸਾਨੂੰ ਸੱਚੇ ਨਾਮ ਸਿਮਰਨ ਦਾ ਉਪਦੇਸ਼ ਦ੍ਰਿੜ ਕਰਵਾਇਆ ਅਤੇ ਫਿਰ ਉਨ੍ਹਾਂ ਨੇ ਸਾਨੂੰ ਸਦਾ ਹੀ ਸੱਚ ਦੇ ਸੰਜਮ ਵਿਚ ਰਹਿਣ ਦੀ ਧਾਰਨਾ ਦ੍ਰਿੜ ਕਰਵਾਈ ਹੈ।

ਪ੍ਰ: ਸੰਸਾਰ-ਸਾਗਰ ਤੋਂ ਤਰਨ ਲਈ ਸੌਖਾ ਸਾਧਨ ਕਿਹੜਾ ਹੈ ?

ਉ:੨੦. ਜਿਵੇਂ ਸਾਗਰੋਂ ਪਾਰ ਹੋਣ ਲਈ, ਜਹਾਜ਼ ਪਰ ਜਾ ਬੈਠਣਾ ਸੁਖਾਲਾ ਤਰੀਕਾ ਹੈ, ਤਿਵੇਂ ਇਸ ਸੰਸਾਰ-ਸਾਗਰ ਤੋਂ ਪਾਰ ਹੋਣ ਲਈ ਸਤਿਗੁਰੂ ਜੀ ਸੱਚੇ ਜਹਾਜ਼ ਰੂਪ ਹਨ, ਉਨ੍ਹਾਂ ਦੇ ਉਪਦੇਸ਼ ਨੂੰ ਕਮਾਉਂਦਿਆਂ ਸੁਖਾਲੇ ਹੀ ਪਾਰ ਉਤਰ ਜਾਈਦਾ ਹੈ।੬।

ਪ੍ਰ: ਬਿਨਾਂ ਗੁਰੂ ਤੋਂ ਕੀ ਹੋਰ ਸਾਧਨ ਕੋਈ ਵੀ ਨਹੀਂ ?

ਉ:੨੧. ਸਤਿਗੁਰੂ ਦੇ ਉਪਦੇਸ਼ ਨੂੰ ਧਾਰਨ ਤੋਂ ਬਿਨਾਂ ਹੋਰ ਭਾਵੇਂ ਕੋਈ ਕਿੰਨੇ ਭੀ ਸਾਧਨ ਕਰੇ ਉਸ ਦੀ ਮੁਕਤੀ ਨਹੀਂ ਹੋਣੀ, ਉਸ ਨੂੰ ਚੁਰਾਸੀ ਲੱਖ ਜੂਨ ਵਿਚ ਹੀ ਫਿਰਦੇ ਰਹਿਣਾ ਪਵੇਗਾ।

ਪ੍ਰ: ਕੀ, ਵੇਦ ਪਾਠੀ ਪੰਡਤ ਤੇ ਮੋਨਧਾਰੀ ਮੋਨੀ ਲੋਕ ਰੱਬੀ ਦਰਬਾਰ ਵਿਚ ਜਾ ਕੇ ਇੱਜ਼ਤ ਪਾਉਣਗੇ ?

ਉ:੨੨. ਪੰਡਤ ਲੋਕ ਵੀ ਪੜ੍ਹਾਈਆਂ ਪੜ੍ਹ-ਪੜ੍ਹ ਥੱਕ ਗਏ ਤੇ ਮੋਨ ਧਾਰ-ਧਾਰ ਮੋਨੀ ਥਕ ਗਏ, ਦ੍ਵੈਤ ਭਾਵ ਵਿਚ ਲਗਿਆਂ ਰਹਿਣ ਕਰਕੇ ਉਨ੍ਹਾਂ ਰੱਬੀ-ਦਰਗਾਹ ਵਿਚ ਗਿਆਂ ਆਪਣੀ ਪਤਿ (ਇੱਜ਼ਤ) ਗੁਆ ਲਈ ਹੈ।

੨੩. ਪਰ, ਜੋ ਸਤਿਗੁਰੂ ਦੀ ਸ਼ਰਨ ਵਿਚ ਆ ਪਏ ਹਨ, ਸਤਿਗੁਰੂ ਨੇ ਉਨ੍ਹਾਂ ਨੂੰ ਉਪਦੇਸ਼ ਸੁਣਾਇਆ ਹੈ। ਹੇ ਭਾਈ! ਦ੍ਵੈਤਭਾਵ ਦਾ ਤਿਆਗ ਕਰੋ ਤੇ ਨਾਮ ਸਿਮਰੋ, ਇਕੋ ਪ੍ਰਭੂ ਦੀ ਸ਼ਰਨ ਵਿਚ ਰਹੋ, ਕਿਉਂਕਿ ਇਕ ਕਰਤਾਰ ਤੋਂ ਬਿਨਾਂ ਸ਼ਰਨ ਲੈਣ ਯੋਗ ਹੋਰ ਕੋਈ ਦੂਜਾ ਨਹੀਂ ਹੈ।੭।

ਪ੍ਰ: ਸੱਚੇ ਗੁਰੂ ਦੇ ਲੜ ਸਾਰੇ ਹੀ ਕਿਉਂ ਨਹੀਂ ਲਗ ਜਾਂਦੇ।

ਉ:੨੪. ਜੋ ਪੁਰਸ਼ ਸੱਚੇ ਵਾਹਿਗੁਰੂ ਜੀ ਨੇ ਸੱਚੇ ਗੁਰੂ ਦੇ ਲੜ ਲਾਏ ਹਨ, ਓਹੀ ਸੱਚੇ ਨਾਮ ਵਿਚ ਲੱਗੇ ਹਨ, ਉਹੀ ਗੁਰਮੁਖ ਸਦਾ ਹੀ ਸੱਚੀ (ਕਾਰ) ਭਗਤੀ, ਸੇਵਾ, ਸਿਮਰਨ ਦੀ ਕਰਦੇ ਹਨ।

੨੫. ਉਨ੍ਹਾਂ ਨੇ ਆਪਣੇ ਸਰੂਪ-ਘਰ ਵਿਚ ਵਾਸਾ ਪਾ ਲਿਆ ਹੈ, ਤੇ ਉਹ ਸਦਾ ਸੱਚ-ਸਰੂਪ ਵਿਚ ਹੀ ਟਿਕੇ ਰਹਿੰਦੇ ਹਨ।

੨੬. ਸਾਹਿਬ ਕਹਿੰਦੇ ਨੇ—ਭਗਤ ਸੰਸਾਰ ਅੰਦਰ ਸਦਾ ਹੀ ਸੁਖੀ ਰਹਿੰਦੇ ਹਨ, ਜੋ ਸੱਚੇ ਦੇ ਨਾਮ ਜਪਣ ਵਿਚ ਹੀ ਸਦਾ ਲੱਗੇ ਰਹਿੰਦੇ ਹਨ।੮।੧੭।੮।੨੫।

***ਭਾਵਾਰਥ :*** ਇਸ ਸ਼ਬਦ ਵਿਚ ਸੱਚ ਦਾ ਜੀਵਨ ਦੱਸਿਆ ਹੈ। ਸੇਵਾ ਮਨ ਅਤੇ ਤਨ ਦੋਹਾਂ ਨੂੰ ਨਿਰਮਲ ਕਰ ਦੇਂਦੀ ਹੈ। ਸੇਵਾ ਦੇ ਸਿੱਟੇ ਸੰਬੰਧੀ ਕੋਈ ਭੁਲੇਖਾ ਨਹੀਂ ਹੈ, ਸੇਵਾ ਕਰਨ ਵਾਲੇ ਦਾ ਮਨ ਸੇਵਾ ਕਰਦਾ ਕਰਦਾ ਅਗਨੀ ਵਾਂਗ ਸੁਧ ਅਤੇ ਰੌਸ਼ਨ ਹੋ ਜਾਂਦਾ ਹੈ। ਨਾ ਕਦੇ ਕੋਈ ਸੂਰਜ ਨੂੰ ਮੈਲਾ ਤੇ ਝੂਠਾ ਕਰ ਸਕਿਆ ਹੈ ਅਤੇ ਨਾ ਕਦੀ ਸੇਵਾ ਕਰਨ ਵਾਲੇ ਨੂੰ ਪਾਪਾਂ ਨਾਲ ਜੂਠਾ ਕਰ ਸਕੇਗਾ। ਰੱਬ ਦਾ ਸਿਮਰਨ ਇਕ ਉੱਤਮ ਕਿਰਤ ਹੈ। ਇਹ ਭੀ ਇਕ ਸੁੰਦਰ ਉਸਾਰੀ ਹੈ, ਜਿਥੇ ਸੇਵਾ ਨਹੀਂ, ਉਥੇ ਸੱਚ ਭੀ ਨਹੀਂ ਹੈ। ਸੱਚ ਇਕ ਕਲਪਣਾ ਨਹੀਂ, ਇਹ ਰੋਟੀ ਵਾਂਗ ਖਾਧਾ ਜਾਂਦਾ ਹੈ। ਕਪੜੇ ਦੀ ਤਰ੍ਹਾਂ ਪਹਿਰਿਆ ਜਾਂਦਾ ਹੈ। ਇਹ ਭੀ ਰੋਟੀ ਵਾਂਗ ਭੁੱਖ ਦੂਰ ਕਰਦਾ ਹੈ। ਪਾਣੀ ਸਮਾਨ ਪਿਆਸ ਦੂਰ ਕਰਦਾ ਹੈ। ਕਪੜੇ ਵਾਂਗ ਨੰਗੇਜ ਢਕਦਾ ਹੈ। ਸੱਚ ਦਾ ਕਪੜਾ ਕਦੀ ਪੁਰਾਣਾ ਨਹੀਂ ਹੁੰਦਾ, ਕਦੀ ਪਾਟਦਾ ਨਹੀਂ। ਸੱਚ ਦਾ ਢਕਿਆ ਕਦੇ ਕੋਈ ਨੰਗਾ ਨਹੀਂ ਹੁੰਦਾ। ਜਿਥੇ ਸੱਚ ਨਹੀਂ ਉਥੇ ਪਤਿ ਨਹੀਂ। ਸੱਚ ਦੇ ਥੇਵਿਆਂ ਨਾਲ ਹੀ ਪਤਿ ਦਾ ਰਹਿਣਾ ਬਣਦਾ ਹੈ। ਸੱਚ ਇਕ ਘਰ ਹੈ। ਸੱਚ ਵਿਚ ਰਹਿਣਾ ਇਕ ਰਾਜ-ਮਹਿਲ ਵਿਚ ਰਹਿਣਾ ਹੈ। ਰਾਜ-ਮਹਿਲ ਉਜੜਦੇ ਤੇ ਵਸਦੇ ਰਹਿੰਦੇ ਹਨ, ਪਰ ਸੱਚ ਦਾ ਮਹਿਲ ਨਿਤ ਨਵਾਂ ਨਿਕੋਰ ਰਹਿੰਦਾ ਹੈ, ਇਸ ਵਿਚ ਸਮੇਂ ਤੇ ਰੁੱਤਾਂ ਦਾ ਕੋਈ ਅਸਰ ਨਹੀਂ ਹੁੰਦਾ।

**ਸਿਰੀਰਾਗੁ ਮਹਲਾ ੫ ॥**

**੧. ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥**
**੨. ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥**
**੩. ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥**
**੪. ਚਿਤਿ ਆਵੈ ਓਸੁ ਪਾਰਬ੍ਰਹਮੁ**
**ਲਗੈ ਨ ਤਤੀ ਵਾਉ ॥੧॥**
**੫. ਸਾਹਿਬੁ ਨਿਤਾਣਿਆ ਕਾ ਤਾਣੁ ॥**
**੬. ਆਇ ਨ ਜਾਈ ਥਿਰੁ ਸਦਾ**
**ਗੁਰ ਸਬਦੀ ਸਚੁ ਜਾਣੁ ॥੧॥ਰਹਾਉ॥**
**੭. ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥**
**੮. ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥**
**੯. ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥**
**੧੦. ਚਿਤਿ ਆਵੈ ਓਸੁ ਪਾਰਬ੍ਰਹਮੁ**
**ਤਾ ਨਿਹਚਲੁ ਹੋਵੈ ਰਾਜੁ ॥੨॥**
**੧੧. ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥**
**੧੨. ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥**
**੧੩. ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥**
**੧੪. ਚਿਤਿ ਆਵੈ ਓਸੁ ਪਾਰਬ੍ਰਹਮੁ**
**ਤਨੁ ਮਨੁ ਸੀਤਲੁ ਹੋਇ ॥੩॥**
**੧੫. ਕਾਮਿ ਕਰੋਧਿ ਮੋਹਿ ਵਸਿ ਕੀਆ**
**ਕਿਰਪਨ ਲੋਭਿ ਪਿਆਰੁ ॥**
**੧੬. ਚਾਰੇ ਕਿਲਵਿਖ ਉਨਿ ਅਘ ਕੀਏ**
**ਹੋਆ ਅਸੁਰ ਸੰਘਾਰੁ ॥**
**੧੭. ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥**
**੧੮. ਚਿਤਿ ਆਵੈ ਓਸੁ ਪਾਰਬ੍ਰਹਮੁ**
**ਤਾ ਨਿਮਖ ਸਿਮਰਤ ਤਰਿਆ ॥੪॥**
**੧੯. ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥**
**੨੦. ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥**
**੨੧. ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥**
**੨੨. ਰੰਗੁ ਨ ਲਗੀ ਪਾਰਬ੍ਰਹਮ**
**ਤਾ ਸਰਪਰ ਨਰਕੇ ਜਾਇ ॥੫॥**
**੨੩. ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥**
**੨੪. ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥**
**੨੫. ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥**
**੨੬. ਚਿਤਿ ਨ ਆਇਓ ਪਾਰਬ੍ਰਹਮੁ**
**ਤਾ ਸਰਪ ਕੀ ਜੂਨਿ ਗਇਆ ॥੬॥**
**੨੭. ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥**
**੨੮. ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥**
**੨੯. ਲਸਕਰ ਤਰਕਸਬੰਦ ਬੰਦ**
**ਜੀਉ ਜੀਉ ਸਗਲੀ ਕੀਤ ॥**
**੩੦. ਚਿਤਿ ਨ ਆਇਓ ਪਾਰਬ੍ਰਹਮੁ**
**ਤਾ ਖੜਿ ਰਸਾਤਲਿ ਦੀਤ ॥੭॥**
**੩੧. ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥**
**੩੨. ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥**
**੩੩. ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥**
**੩੪. ਚਿਤਿ ਨ ਆਇਓ ਪਾਰਬ੍ਰਹਮੁ**
**ਜਮਕੰਕਰ ਵਸਿ ਪਰਿਆ ॥੮॥**
**੩੫. ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥**
**੩੬. ਜਿਉ ਜਿਉ ਓਹੁ ਵਧਾਈਐ**
**ਤਿਉ ਤਿਉ ਹਰਿ ਸਿਉ ਰੰਗੁ ॥**
**੩੭. ਦੁਹਾ ਸਿਰਿਆ ਕਾ ਖਸਮੁ ਆਪਿ**
**ਅਵਰੁ ਨ ਦੂਜਾ ਥਾਉ ॥**
**੩੮. ਸਤਿਗੁਰ ਤੁਠੈ ਪਾਇਆ**
**ਨਾਨਕ ਸਚਾ ਨਾਉ ॥੯॥੧॥੨੬॥**

***ਪਦ ਅਰਥ :*** ਮੁਸਕਲੁ—ਕਠਿਨਤਾ, ਔਖਿਆਈ। ਢੋਈ—ਆਸਰਾ, ਓਟ। ਲਾਗੂ—ਪਿਛੇ ਲਗ ਪੈਣ ਵਾਲਾ। ਆਸਰਾ ਅਸਰਾਉ—ਦੋਹਾਂ ਦਾ ਅਰਥ ਆਸਰਾ ਹੈ। ਦੁਬਲਾ—ਕਮਜ਼ੋਰ, ਨਿਮਾਣਾ। ਨੰਗ ਭੁਖ ਕੀ ਪੀਰ—ਤਨ ਨੂੰ ਕਪੜੇ ਦੀ ਤੇ ਪੇਟ ਨੂੰ ਖਾਣੇ ਦੀ ਕਮੀ। ਦਮੜਾ—ਦਾਮ, ਰੁਪਇਆ। ਸੁਆਰਥੁ—ਆਪਣਾ ਕੰਮ,

ਜਾਂ ਉਸ ਦੇ ਕੰਮ ਨੂੰ ਸੁਆਰਥ ਸਮਝ ਕੇ ਭੀ ਨਹੀਂ ਕਰਦਾ। ਸੁਆਉ—ਕੋਈ ਉਸ ਦਾ ਕੰਮ ਸਮਝ ਕੇ ਵੀ ਨਹੀਂ ਕਰਦਾ। ਕਿਰਪਨ—ਕਿਰਪਨਤਾ, ਸਮਰਪਣਾ। ਚਾਰੇ ਕਿਲਵਿਖ—(੧) ਗਊ ਬ੍ਰਾਹਮਣ ਦਾ ਘਾਤ। (੨) ਸੋਨੇ ਦੀ ਚੋਰੀ। (੩) ਗੁਰੂ ਇਸਤ੍ਰੀ ਨਾਲ ਬਿਭਚਾਰ। (੪) ਸ਼ਰਾਬ ਪੀਣੀ। ਅਸੁਰ ਸੰਘਾਰੁ—ਅਸੁਰਾ ਤੁਲ ਸੰਘਾਰ ਕਰਨ ਵਾਲਾ। ਨ ਕਰਨਿ ਧਰਿਆ—ਕੰਨ ਵਿਚ ਧਾਰਨ ਨਾ ਕੀਤਾ, ਭਾਵ ਕਦੇ ਕੰਨੀਂ ਨ ਸੁਣਿਆ, ਜੇ ਸੁਣਿਆ ਭੀ ਤਾਂ ਅਨਸੁਣਿਆ ਕੀਤਾ। ਨਿਮਖ—ਅੱਖ ਦੇ ਪਲਕਾਰੇ ਜਿੰਨਾ ਚਿਰ। ਮੁਖਾਗਰ—ਮੂੰਹ ਦੇ ਅਗਲੇ ਭਾਗ ਤੋਂ ਕੰਠੋਂ, ਮੂੰਹ-ਜ਼ਬਾਨੀ। ਬਿਚਰੇ—ਵਿਸ਼ੇਸ਼ ਕਰਕੇ ਉਚਰੇ, ਚੰਗੀ ਤਰ੍ਹਾਂ ਉਚਾਰੇ। ਸਾਸਤ—ਪ੍ਰਸਿੱਧ ਛੇ ਸ਼ਾਸਤ੍ਰ। ਸਿੰਮ੍ਰਿਤਿ—ਸਤਾਈ ਸਿੰਮ੍ਰਿਤੀਆਂ। ਬੇਦ—ਚਾਰ ਵੇਦ—ਰਿਗ, ਸ਼ਾਮ, ਯਜੁਰ, ਅਥਰਵ, ਇਨ੍ਹਾਂ ਨੂੰ ਈਸ਼ਰ ਕ੍ਰਿਤ ਮੰਨਿਆ ਜਾਂਦਾ ਹੈ। ਖਟ ਕਰਮਾ ਤੇ ਦੁਗੁਣੇ—ਛੇ ਕਰਮਾਂ ਤੋਂ ਦੂਣੇ ਅਰਥਾਤ ਬਾਰਾਂ ਕਰਮ।

**ਛੇ ਕਰਮ ਬ੍ਰਾਹਮਣ ਦੇ ਇਹ ਹਨ :**

ਵੇਦ ਪੜ੍ਹਨਾ ਤੇ ਪੜ੍ਹਾਉਣਾ। ਦਾਨ ਦੇਣਾ ਤੇ ਲੈਣਾ। ਯੱਗ ਕਰਨਾ ਤੇ ਕਰਾਉਣਾ।

**ਯੋਗ ਦੇ ਛੇ ਕਰਮ ਇਹ ਹਨ** : ਧੋਤੀ, ਵਸਤ੍ਰ, ਨੇਤੀ, ਤ੍ਰਾਟਕ, ਨਿਉਲੀ, ਕਪਾਲ ਭ੍ਰਾਂਤੀ।

**ਵੈਸ਼ਨਵ ਧਰਮ ਦੇ ਛੇ ਕਰਮ ਇਹ ਹਨ** : ਇਸ਼ਨਾਨ, ਸੰਧਿਆ, ਜਪੁ, ਹੋਮ, ਅਤਿਥਿ ਪੂਜਾ, ਦੇਵ ਪੂਜਾ।

**ਮਨੂੰ ਨੇ ਛੇ ਕਰਮ ਹੋਰ ਵੀ ਲਿਖੇ ਹਨ** : ਤਪ, ਵੇਦ, ਅਭਿਆਸ, ਇੰਦਰੇ ਦਮਨ, ਅਹਿੰਸਾ, ਗੁਰ ਸੇਵਾ, ਗਿਆਨ।

ਨਾਇ—ਇਸ਼ਨਾਨ। ਸਰਪਰ—ਅਵੱਸ਼ ਹੀ, ਜ਼ਰੂਰ ਹੀ। ਮਿਲਕ—ਮਲਕੀਅਤ, ਜਾਇਦਾਦਾਂ ਆਦਿ। ਸਿਕਦਾਰ—ਪ੍ਰਗਣਿਆਂ ਦਾ ਹਾਕਮ। ਅਚਾਰਵੰਤੁ—ਚੰਗੇ ਕਰਮ ਕਰਨ ਵਾਲਾ। ਅਫਾਰ—ਆਫਰਿਆ ਹੋਇਆ, ਹੰਕਾਰੀ, ਅਮੋੜ। ਤਰਕਸ—ਤੀਰ ਰੱਖਣੇ ਦਾ ਭੱਥਾ। ਤਰਕਸਬੰਦ—ਤਰਕਸ ਬੰਨ੍ਹਣੇ ਵਾਲਾ ਭਾਵ ਹੈ ਸਨੱਧ-ਬੱਧ ਸਿਪਾਹੀ। ਬੰਦ—ਬੰਦਨਾ, ਨਮਸਕਾਰ, ਬੰਦਗੀ। ਰਸਾਤਲਿ—ਧਰਤੀ ਦੇ ਹੇਠ, ਛੇਵੇਂ ਪਤਾਲ ਦਾ ਨਾਉਂ ਹੈ। ਛਿਦ੍ਰ—ਛੇਕ, ਜ਼ਖ਼ਮ, ਭਾਵ ਅੰਗ-ਭੰਗ ਨਾ ਹੋਵੇ। ਦੋਸ਼, ਐਬ। ਕਾੜ੍ਹਾ—ਸੰਤਾਪ, ਮਨ ਦੀ ਤਪਸ਼, ਸੜਨ ਕੁੜਨ। ਅਹਿਨਿਸਿ—ਦਿਨ ਰਾਤ। ਜਮਕੰਕਰ—ਜਮ ਦਾ ਦਾਸ, ਜਮਦੂਤ। ਦੁਹਾ ਸਿਰਿਆ—ਦੋਹਾਂ ਟਿਕਾਣਿਆਂ ਦਾ, ਭਾਵ ਲੋਕ ਪ੍ਰਲੋਕ ਦੋਹਾਂ ਹੀ ਜਹਾਨਾਂ ਦਾ।

***ਅਰਥ :***

ਪ੍ਰ: ਜਦੋਂ ਕਿਸੇ ਉਤੇ ਦੁਸ਼ਮਣਾਂ ਵਲੋਂ ਲੱਖਾਂ ਮੁਸੀਬਤਾਂ ਦੇ ਪਹਾੜ ਆ ਪੈਣ, ਉਸ ਦੀ ਸਹਾਇਤਾ ਕਰਨ ਲਈ ਕੋਈ ਸਾਕ ਸੰਬੰਧੀ ਵੀ ਨੇੜੇ ਨਾ ਢੁਕਦਾ ਹੋਵੇ। ਕੀ, ਕੋਈ ਹੈ; ਜੋ ਉਸ ਬਿਪਤਾ ਵਿਚ ਦੁਖੀਏ ਦਾ ਸਹਾਇਕ ਹੋ ਸਕਦਾ ਹੋਵੇ ?

ਉ: ੧. ਹੇ ਭਾਈ! ਜਿਸ ਨੂੰ ਡਾਢੀ ਸਖ਼ਤ ਔਖਿਆਈ ਆ ਬਣੇ ਅਤੇ ਉਸ ਨੂੰ (ਢੋਈ) ਓਟ, ਆਸਰਾ, ਮਦਦ ਵੀ ਕੋਈ ਨਾ ਦੇਵੇ।

੨. ਉਸ ਦੇ ਦੁਸ਼ਮਣ ਭੀ (ਲਾਗੂ) ਪਿੱਛਲਗ, ਭਾਵ ਉਸ ਦਾ ਹਰ ਵਕਤ ਮਾਰਨ ਲਈ ਪਿੱਛਾ ਕਰਨ ਵਾਲੇ ਹੋ ਖਲੋਣ ਅਤੇ ਉਸ ਦੇ ਸਾਕ ਭੀ ਮਦਦ ਕਰਨੋਂ ਨੱਠ ਕੇ ਦੂਰ ਜਾ ਖਲੋਣ। (ਗੱਲ ਕੀ ਉਸ ਦੇ—)

੩. ਸਾਰੇ ਹੀ ਆਸਰੇ ਟੁੱਟ ਜਾਣ ਅਤੇ ਸਾਰੇ ਹੀ ਪਨਾਹ ਦੇਣ ਵਾਲੇ ਮੁੱਕ ਜਾਣ।

੪. ਪਰ, ਜੇ ਕਦੀ ਉਸ ਨੂੰ ਇਕ ਪਾਰਬ੍ਰਹਮ ਪਰਮੇਸ਼ਰ ਚਿਤ ਆਵੇ, ਤਾਂ ਹੋਰ ਦੁਸ਼ਮਣਾਂ ਵਲੋਂ ਦਿਤੇ ਜਾਣੇ ਦੁੱਖ ਤਾਂ ਇਕ ਪਾਸੇ ਰਹੇ, ਉਸ ਨੂੰ ਤਾਂ ਤੱਤੀ ਹਵਾ ਦਾ ਬੁੱਲ੍ਹਾ ਭੀ ਨਹੀਂ ਲਗ ਸਕਦਾ, ਭਾਵ ਕੋਈ ਰੰਚਕ ਮਾਤ੍ਰ ਦੁੱਖ ਭੀ ਨਹੀਂ ਲਗ ਸਕੇਗਾ।੧।

ਪ੍ਰ: ਜਦ ਕਿਸੇ ਬੰਦੇ ਨੂੰ ਕੋਈ ਵੀ ਆਸਰਾ ਨਹੀਂ ਦੇਂਦਾ, ਤਾਂ ਉਸ ਦਾ ਰੱਬ ਵੀ ਕਿਉਂ ਸਹਾਇਕ ਬਣਦਾ ਹੈ ?

ਉ: ੫. ਉਹ ਇਸ ਲਈ ਕਿ ਉਹ ਸਾਰਿਆਂ ਦਾ ਮਾਲਕ ਬਲਹੀਣਾਂ ਦਾ ਬਲ ਹੈ, ਇਹ ਉਸ ਦਾ ਬਿਰਦ ਹੈ ਕਿ ਉਹ ਨਿਆਸਰਿਆਂ ਨੂੰ ਆਸਰਾ ਦੇਂਦਾ ਹੈ, ਜਿਸ ਨੂੰ ਸਾਰੇ ਛੱਡ ਜਾਣ ਉਸ ਦੀ ਉਹ ਬਾਂਹ ਫੜਦਾ ਹੈ।

੬. ਉਹ ਸਦਾ ਹੀ ਥਿਰ ਹੈ, ਆਉਂਦਾ ਜਾਂਦਾ ਨਹੀਂ, ਇਸ ਗੱਲ ਨੂੰ ਗੁਰੂ ਦੇ ਸ਼ਬਦ ਦੁਆਰਾ ਸੱਚ ਜਾਣ ਲੈ। ਭਾਵ ਇਸ ਗੱਲ 'ਤੇ ਵਿਸ਼ਵਾਸ ਕਰ ਲੈ ਕਿ ਵਾਹਿਗੁਰੂ ਸਦਾ ਸਥਿਰ ਰੂਪ ਹੈ ਤੇ ਨਿਤਾਣਿਆਂ ਦਾ ਤਾਣ ਹੈ।੧।ਰਹਾਉ।

ਪ੍ਰ: ਰਾਜ ਦੀ ਪ੍ਰਾਪਤੀ ਤਾਂ ਤਪ ਨਾਲ ਹੁੰਦੀ ਮੰਨਿਆ ਹੈ, ਕੀ ਰੱਬੀ ਬਖ਼ਸ਼ਿਸ਼ ਭੀ ਹੋ ਸਕਦੀ ਹੈ ?

ਉ: ੭. ਜੇ ਕੋਈ ਇਤਨਾ ਕਮਜ਼ੋਰ ਹੋ ਜਾਵੇ, ਕਿ ਉਸ ਦਾ ਸਰੀਰ ਕੰਮ ਕਰਨ ਵਲੋਂ ਜਵਾਬ ਦੇ ਦੇਵੇ, ਕਪੜਿਆਂ ਦੀ ਥੁੜ ਕਰਕੇ ਅਤੇ ਖ਼ੁਰਾਕ ਦੀ ਅਣਹੋਂਦ ਕਰਕੇ ਪੀੜਾ ਨਾਲ ਕੁਰਲਾ ਰਿਹਾ ਹੋਵੇ।

੮. (ਅਤੇ) ਨਾਹੀ ਉਸ ਦੇ ਪੱਲੇ ਪੈਸਾ-ਧੇਲਾ ਹੋਵੇ, ਕਿਸੇ ਵੀ ਪਾਸੇ ਤੋਂ ਝੋਲੀ ਵਿਚ ਖ਼ੈਰ ਪੈ ਜਾਣ ਦੀ ਆਸ ਵੀ ਨਾ ਹੋਵੇ ਅਤੇ ਝੋਰਿਆਂ ਵਿਚ ਝੁਰਦੇ ਮਨਾਂ ਨੂੰ ਕੋਈ ਦਿਲਾਸਾ ਧੀਰਜਤਾ ਦੇਣ ਵਾਲਾ ਭੀ ਨਾ ਹੋਵੇ।

੯. ਉਸ ਦਾ ਸੁਆਰਥ ਤੇ ਸੁਆਉ ਵੀ ਕੋਈ ਪੂਰਾ ਨ ਕਰੇ ਅਤੇ ਨਾਹੀਂ ਕਿਸੇ ਤਰ੍ਹਾਂ ਦਾ ਕੋਈ ਕੰਮ ਉਸ ਦਾ ਸਿਰੇ ਚੜ੍ਹੇ।

੧੦. ਪਰ, ਜੇ ਉਸ ਨੂੰ ਪਾਰਬ੍ਰਹਮ ਚੇਤੇ ਆ ਜਾਵੇ, ਤਾਂ ਉਸ ਨੂੰ ਧ੍ਰੂ ਵਾਂਗ ਅਟੱਲ ਰਾਜ ਪ੍ਰਾਪਤ ਹੋ ਜਾਂਦਾ ਹੈ। ਕਿਉਂਕਿ ਉਸਦਾ ਦਰ ਬਖ਼ਸ਼ਿਸ਼ਾਂ ਦਾ ਅਮੁੱਕ ਭੰਡਾਰ ਹੈ।੨।

ਪ੍ਰ: ਜਿਸਦੀ ਦੇਹ ਰੋਗਾਂ ਨਾਲ ਜਕੜੀ ਹੋਈ ਹੈ, ਸਦਾ ਚਿੰਤਾਤੁਰ, ਰਹਿੰਦੀ ਹੋਵੇ, ਕੁਟੰਬ ਦੇ ਮੋਹ ਵਿਚ ਫਸਿਆ ਹੋਇਆ ਹਰ ਵਕਤ ਜੋ ਹਰਖ ਸੋਗ ਵਿਚ ਤਪਦਾ ਹੀ ਰਹਿੰਦਾ ਹੋਵੇ, ਕੋਈ ਹੈ ਅਜਿਹਾ ਯਤਨ, ਜਿਸ ਦੇ ਕਰਨ ਨਾਲ ਉਸ ਦੇ ਤਨ ਤੇ ਮਨ ਨੂੰ ਸ਼ਾਂਤੀ ਮਿਲ ਸਕੇ ?

ਉ:੧੧. ਜਿਸ ਦੇ ਮਨ ਨੂੰ ਅਨੇਕਾਂ ਹੀ ਪ੍ਰਕਾਰ ਦੀਆਂ ਚਿੰਤਾਵਾਂ ਨੇ ਘੇਰਿਆ ਹੋਇਆ ਹੋਵੇ ਅਤੇ ਉਸ ਦੀ ਦੇਹੀ ਨੂੰ ਸਦਾ ਹੀ ਨ ਮਿਟਣ ਵਾਲੇ ਰੋਗ ਲਗੇ ਹੀ ਰਹਿਣ।

੧੨. ਗ੍ਰਿਹਸਤ ਵਿਚ ਅਤੇ ਪਰਵਾਰ ਵਿਚ ਮੋਹ ਅਤੇ ਤ੍ਰਿਸ਼ਨਾ ਕਰ ਕੇ ਜੋ ਸਦਾ ਹੀ ਲਪਟਿਆ, ਗਰਕ ਹੋਇਆ ਰਹਿੰਦਾ ਹੋਵੇ ਅਤੇ ਕਦੇ ਪ੍ਵਾਰਕ ਸੁਖ ਨਾਲ ਸੁਖੀ ਅਤੇ ਕਦੀ ਪਰਵਾਰਕ ਦੁਖ ਨਾਲ ਦੁਖੀ ਹੋਵੇ, ਭਾਵ ਮਰਨ ਜੰਮਣ ਆਦਿ ਸੰਕਟਾਂ ਵਿਚ ਸਦਾ ਹੀ ਘਿਰਿਆ ਰਹਿੰਦਾ ਹੋਵੇ।

੧੩. ਉਹ ਸੁਖ ਪ੍ਰਾਪਤ ਕਰਨ ਲਈ ਚਾਰੇ ਕੂੰਟਾਂ ਦਾ ਚੱਕਰ ਲਾਉਂਦਾ ਰਵੇ, ਆਪਣੇ ਅਰਾਮ ਕਰਨ ਲਈ ਉਸ ਨੂੰ ਘੜੀ ਭਰ ਵੀ ਬੈਠਣਾ ਨਾ ਮਿਲਦਾ ਹੋਵੇ।

੧੪. (ਇਤਿਆਦਿ ਹੋਰ ਵੀ ਅਨੇਕਾਂ ਸੰਕਟਾਂ ਨਾਲ ਘਿਰੇ ਹੋਏ ਆਦਮੀ ਨੂੰ ਜੇ) ਪਾਰਬ੍ਰਹਮ ਚੇਤੇ ਆ ਜਾਵੇ, ਤਾਂ ਉਸ ਦਾ ਹਰ ਵਕਤ ਚਿੰਤਾ ਦੀ ਚਿਖਾ 'ਤੇ ਚੜ੍ਹਿਆ ਰਹਿਣ ਵਾਲਾ ਮਨ ਠੰਡਾ ਹੋ ਜਾਂਦਾ ਹੈ।੩।

ਪ੍ਰ: ਜੋ ਕਾਮਾਦਿ ਵਿਕਾਰਾਂ ਕਰ ਕੇ ਮਾਨਸਕ ਰੋਗੀ ਹੋ ਰਹੇ ਹਨ, ਕਿਸੇ ਤਰ੍ਹਾਂ ਉਨ੍ਹਾਂ ਪਾਪੀਆਂ ਦਾ ਵੀ ਉਧਾਰ ਹੋ ਸਕਦਾ ਹੈ ?

ਉ:੧੫. ਜਿਸ ਨੂੰ ਕਾਮ, ਕ੍ਰੋਧ, ਮੋਹ, ਲੋਭ ਨੇ ਵਸ ਵਿਚ ਕਰ ਰੱਖਿਆ ਹੋਵੇ, ਹੋਵੇ ਤਾਂ ਧਨਵਾਨ, ਪਰ ਧਨ ਦਾ ਇਤਨਾ ਪਿਆਰ ਹੋਵੇ ਕਿ ਧਨ ਨੂੰ ਵਿਵਹਾਰ ਵਿਚ ਜਾਂ ਪ੍ਰਮਾਰਥ ਵਿਚ ਉਹ ਕੰਜੂਸ ਕਦੀ ਖ਼ਰਚ ਹੀ ਨਾ ਕਰ ਸਕਦਾ ਹੋਵੇ।

੧੬. ਉਸ ਨੇ ਚਾਰ ਮਹਾਨ ਕਿਲਵਿਖ (ਚਾਰ ਕਿਲਵਿਖ ਸ਼ਰਾਬ, ਸੋਨੇ ਦੀ ਚੋਰੀ, ਗੁਰੂ ਨਾਰੀ ਦਾ ਪਾਪ, ਗਊ ਬ੍ਰਾਹਮਣ ਦਾ ਮਾਰਨਾ) ਅਤੇ ਇਨ੍ਹਾਂ ਤੋਂ ਇਲਾਵਾ ਹੋਰ ਵੀ ਸਾਰੇ ਪਾਪ ਕਰ ਲਏ ਹੋਣ, ਉਹ ਦੈਂਤਾਂ ਵਰਗਾ ਕਾਤਲ ਭੀ ਹੋਵੇ।

੧੭. ਉਹ ਧਰਮ ਵਲੋਂ ਅਜਿਹਾ ਬੇ-ਖ਼ਬਰ ਹੈ ਕਿ ਉਸ ਨੇ ਨਾ ਕਦੀ ਧਰਮ ਦੀ ਪੋਥੀ ਪੜ੍ਹੀ ਹੈ ਅਤੇ ਨਾ ਹੀ ਹਰੀ ਜਸ ਦੇ ਗੀਤ ਗਾਏ ਸੁਣੇ ਅਤੇ ਨਾ ਹੀ ਹਰੀ ਤੇ ਹਰੀ ਭਗਤਾਂ ਦੀਆਂ ਕਰਨੀਆਂ ਦੀਆਂ ਕਵਿਤਾਵਾਂ, ਕੁਝ ਭੀ ਕਦੇ ਕੰਨ ਵਿਚ ਨ ਧਰੀਆਂ ਹੋਵਣ। ਭਾਵ ਸੁਣੀਆਂ ਹੀ ਨ ਹੋਣ। ਅਜਿਹੇ ਅਧੋਗਤੀ ਨੂੰ ਜਾਣ ਵਾਲੇ ਆਦਮੀ ਨੂੰ :

੧੮. ਜੇ ਕਦੀ ਉਸ ਨੂੰ ਪਾਰਬ੍ਰਹਮ ਚੇਤੇ ਆ ਜਾਵੇ ਤਾਂ ਯਕੀਨ ਕਰੋ ਕਿ ਇਕ ਪਲ ਭਰ ਦੇ ਸਿਮਰਨ ਨਾਲ (ਅਜਾਮਲ ਵਾਂਗ) ਉਹ ਭੀ ਤਰ ਜਾਏਗਾ।੪।

ਅੱਗੇ ਪ੍ਰੇਮ ਤੋਂ ਸਖਣਿਆਂ ਦੀ ਵਿਦਵਤਾ, ਤਪ ਆਦਿ ਕਰਮਾਂ ਦਾ ਕਰਨਾ ਨਿਸਫਲ ਦਰਸਾਉਂਦੇ ਹਨ :

ਪ੍ਰ: ਕੀ ਤਪੀਆਂ, ਜੋਗੀਆਂ ਦਾ ਨਰਕ ਜਾਣ ਵਲੋਂ ਬਚਾਅ ਹੋ ਜਾਵੇਗਾ ?

ਉ:੧੯. ਛੇ ਸ਼ਾਸਤ੍ਰ, ਸਤਾਈ ਸਿੰਮ੍ਰਤੀਆਂ, ਚਾਰੇ ਵੇਦ ਜੇ ਕੋਈ ਚੰਗੀ ਤਰ੍ਹਾਂ ਕੰਠੋਂ ਉਚਾਰਨ ਵਾਲਾ ਹੋਵੇ।

੨੦. ਭਾਵੇਂ ਕੋਈ ਤਪੀਆਂ ਦਾ ਵੀ ਵੱਡਾ ਤਪੀ ਹੋਵੇ, ਕੋਈ ਜੋਗੀਆਂ ਦਾ ਵੱਡਾ ਜੋਗੀ ਹੋਵੇ, ਚਾਹੇ ਉਹ ਤੀਰਥਾਂ ਪਰ ਭੌਂਦਾ ਫਿਰੇ।

੨੧. ਭਾਵੇਂ ਕੋਈ ਖਟ ਕਰਮਾਂ ਤੋਂ ਦੁਗਣੇ ਬਾਰਾਂ ਕਰਮ ਕਰਨ ਵਾਲਾ ਵੀ ਹੋਵੇ, ਇਸ਼ਨਾਨ ਕਰਨ ਦਾ ਨੇਮੀ ਹੋਵੇ, ਹਮੇਸ਼ਾਂ ਪੂਜਾ ਕਰਨ ਦਾ ਆਦੀ ਹੋਵੇ।

੨੨. ਪਰ ਜੇ ਉਸ ਦੇ ਅੰਦਰ ਪਾਰਬ੍ਰਹਮ ਦਾ ਪ੍ਰੇਮ ਨਹੀਂ ਲਗੇਗਾ, ਉਹ ਭਾਵੇਂ ਕਿੱਡਾ ਵੀ ਤਪੀ ਹੋਵੇ ਤਾਂ ਯਕੀਨ ਕਰੋ, ਉਹ ਜ਼ਰੂਰ ਹੀ ਨਰਕ ਵਾਸੀ ਹੋਵੇਗਾ।੫।

ਪ੍ਰ: ਜੇ ਕੋਈ ਬੜੇ ਵੱਡੇ ਦੇਸ਼ ਦਾ ਰਾਜਾ ਹੈ, ਜਾਂ ਵਡੇਰੀ ਜਗੀਰ ਦਾ ਮਾਲਕ ਹੈ, ਪਰ ਉਹ ਹੈ ਪ੍ਰਮੇਸ਼ਰ ਦੇ ਚਿੰਤਨ ਵਲੋਂ ਵੱਡਾ ਸੱਖਣਾ, ਉਸ ਨੂੰ ਅਗਲਾ ਜਨਮ ਕਿਹੜਾ ਮਿਲੇਗਾ ?

ਉ:੨੩. ਜੇ ਕੋਈ ਵੱਡਾ ਚੱਕਰਵਰਤੀ ਰਾਜਾ ਹੋਵੇ, ਜਾਂ ਕੋਈ ਜਾਇਦਾਦਾਂ ਦਾ ਮਾਲਕ ਹੋਵੇ, ਉਸ ਕੋਲ ਸਰਦਾਰੀਆਂ ਤੇ ਰਸਾਂ ਦੇ ਭੋਗਾਂ ਦਾ ਸਾਰਾ ਪਸਾਰਾ ਵੀ ਹੋਵੇ।

੨੪. ਸੁਹਾਵਣੇ ਬਾਗ਼ ਹੋਵਣ, ਜੋ ਬੜੇ ਹੀ ਸੋਹਣੇ ਲਗਣ ਅਤੇ ਉਸ ਦਾ ਹੁਕਮ ਵੀ ਅਮੋੜ ਚਲਦਾ ਹੋਵੇ, ਜਿਸ ਨੂੰ ਕੋਈ ਮੋੜ ਹੀ ਨਾ ਸਕੇ।

੨੫. ਖੇਲਾਂ ਤਮਾਸ਼ੇ ਤਰ੍ਹਾਂ ਤਰ੍ਹਾਂ ਦੇ ਹੋਣ, ਉਨ੍ਹਾਂ ਦੇ ਚਾਉ ਵਿਚ ਅੱਠੇ ਪਹਿਰ ਹੀ ਲਗਾ ਰਵੇ, ਇਸ ਤੋਂ ਆਦਿ ਹੋਰ ਵੀ ਅਨੇਕਾਂ ਤਰ੍ਹਾਂ ਦੇ ਖ਼ੁਸ਼ੀਆਂ ਦੇ ਸਾਮਾਨ ਹੋਣ।

੨੬. ਪਰ ਐਸੇ ਪੁਰਖ ਨੂੰ ਜੇ ਪਾਰਬ੍ਰਹਮ ਚਿਤ ਨਾ ਆਇਆ ਹੋਵੇ ਤਾਂ ਸਹੀ ਜਾਣੋ ਕਿ ਉਹ ਮਰ ਕੇ ਸੱਪ ਦੀ ਜੂਨ ਵਿਚ ਗਿਆ ਹੈ।੬।

ਭਗਤ ਤ੍ਰਿਲੋਚਨ ਜੀ ਵੀ ਇਸੇ ਭਾਵ ਨੂੰ ਗੂਜਰੀ ਰਾਗ ਵਿਚ ਪ੍ਰਗਟ ਕਰਦੇ ਹਨ, ਕਿ ਮਾਇਆ ਦੀ ਚਿਤਵਨੀ ਵਿਚ ਮਰਨ ਵਾਲਾ ਇਕ ਵਾਰ ਨਹੀਂ ਬਾਰ-ਬਾਰ ਸੱਪ ਦੀ ਜੂਨ ਵਿਚ ਆਉਂਦਾ ਜਾਂਦਾ ਰਹੇਗਾ :

ਅੰਤਿ ਕਾਲਿ ਜੋ ਲਛਮੀ ਸਿਮਰੈ
ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥੧॥ *(ਪੰਨਾ ੫੨੬)*

ਪ੍ਰ: ਵਿਕਾਰੀ ਰਾਜੇ ਜਾਂ ਜਗੀਰਦਾਰ ਤਾਂ ਸੱਪ ਦੀਆਂ ਜੂਨਾਂ ਵਿਚ ਜਾਣਗੇ, ਪਰ ਜੋ ਧਨਪਤੀ ਚੰਗੇ ਕਰਮ ਕਰਨ ਵਾਲਾ, ਜਿਸ ਦੀ ਲੋਕਾਂ ਵਿਚ ਵੀ ਸ਼ੋਭਾ ਹੁੰਦੀ ਹੋਵੇ, ਉਸ ਦੀ ਰੂਹ ਇਸ ਸਰੀਰ ਛੱਡਣ ਤੋਂ ਬਾਅਦ ਕਿਥੇ ਲਿਜਾਈ ਜਾਵੇਗੀ ?

ਉ:੨੭. ਜੋ ਬਹੁਤ ਵੱਡਾ ਸ਼ਾਹੂਕਾਰ ਹੋਵੇ ਅਤੇ ਉਹ ਸ੍ਰੇਸ਼ਟਾਚਾਰੀ ਭਾਵ ਚੰਗੇ ਕਰਮ ਵੀ ਕਰਦਾ ਹੋਵੇ, ਉਸ ਦੀ ਲੋਕਾਂ ਵਿਚ ਵਰਤੋਂ-ਵਿਹਾਰ ਦੀ ਰੀਤ ਭੀ ਨਿਰਮਲ ਹੋਵੇ, ਜਿਸ ਦਾ ਸਦਕਾ ਸਾਰੇ ਹੀ ਲੋਕ ਉਸ ਦੀ ਸ਼ੋਭਾ ਕਰਦੇ ਹੋਣ।

੨੮. ਫਿਰ ਇਥੇ ਹੀ ਬਸ ਨਹੀਂ, ਉਸ ਦਾ ਮਾਤਾ ਪਿਤਾ, ਪੁੱਤਰਾਂ ਭਰਾਵਾਂ, ਸੱਜਣਾਂ, ਸਭਨਾਂ ਨਾਲ ਪਿਆਰ ਵੀ ਹੋਵੇ।

੨੯. ਉਸ ਦੇ ਅੱਗੇ ਫ਼ੌਜਾਂ (ਤਰਕਸਬੰਦ) ਸਨੱਧ-ਬੱਧ ਹੋ ਕੇ (ਬੰਦ) ਸਲਾਮੀ ਕਰਨ ਅਤੇ ਹੋਰ ਸਾਰੀ ਦੁਨੀਆਂ ਵੀ ਜੀ ! ਜੀ !! ਜੀ ਆਇਆਂ ਨੂੰ, ਜੀ ਆਇਆਂ ਨੂੰ ਕਰਦਾ ਹੋਵੇ।

੩੦. ਪਰ, ਏਨਾ ਕੁਝ ਉਸਦੇ ਕੋਲ ਹੁੰਦਿਆਂ ਜੇ ਉਸ ਨੂੰ ਪਾਰਬ੍ਰਹਮ ਚੇਤੇ ਨਹੀਂ ਆਉਂਦਾ, ਤਾਂ ਵਿਸ਼ਵਾਸ ਰਖੋ ਕਿ ਉਸ ਨੂੰ ਜਮ (ਖੜਿ) ਲਿਜਾ ਕੇ (ਰਸਾਤਲਿ) ਨਰਕ ਵਿਚ ਸੁੱਟ ਦੇਣਗੇ।੭।

ਪ੍ਰ: ਰੋਗ ਰਹਿਤ ਦੇਹੀ ਵਾਲਾ ਜੋ ਸਦਾ ਹੀ ਪਦਾਰਥਾਂ ਨੂੰ ਭੋਗਦਾ, ਝੋਰਿਆਂ ਤੇ ਸੋਗ ਤੋਂ ਬਿਨਾਂ ਨਿਸਚਿੰਤ ਜੀਵਨ ਗੁਜਾਰਦਾ ਹੈ, ਉਸ ਦਾ ਅੰਤ ਸਮਾਂ ਕੈਸਾ ਹੋਵੇਗਾ ?

**ਉ**:੩੧. ਜਿਸ ਦੀ ਦੇਹ ਨੂੰ ਕੋਈ ਵੀ ਰੋਗ ਨਾ ਹੋਵੇ ਅਤੇ ਉਸ ਦੇ ਸਰੀਰ ਵਿਚ ਕੋਈ ਵੀ (ਛਿਦ੍ਰ) ਅੰਗ ਭੰਗ ਹੋਣ ਦਾ ਨੁਕਸ ਨਾ ਹੋਵੇ, ਨਾਹੀ ਉਸਨੂੰ ਕੋਈ ਝੋਰਾ ਅਤੇ ਸੋਗ ਹੀ ਹੋਵੇ।

੩੨. ਮੌਤ ਉਸ ਨੂੰ ਕਦੀ ਯਾਦ ਹੀ ਨਾ ਆਉਂਦੀ ਹੋਵੇ, ਉਹ ਦਿਨੇ ਰਾਤ ਭੋਗਾਂ ਨੂੰ ਭੋਗਦਾ ਹੋਵੇ।

੩੩. ਜਿਸ ਨੇ ਆਪਣੀ ਸਰੀਰਕ ਤਾਕਤ ਨਾਲ ਅਤੇ ਆਪਣੀ ਚਤੁਰਾਈ ਤੇ ਸਿਆਣਪ ਸਹਿਤ, ਸਭ ਕੁਝ ਆਪਣਾ ਕਰ ਲਿਆ ਹੈ, ਜਾਂ ਸਭਨਾਂ ਨੂੰ ਹੀ ਆਪਣਾ ਕਰ ਲਿਆ ਹੈ, ਜਾਂ ਸਭਨਾਂ ਨੂੰ ਹੀ ਆਪਣਾ ਸਾਥੀ ਬਣਾ ਲਿਆ ਹੋਵੇ, ਜਿਸ ਨੇ ਕਿਸੇ ਦੁਸ਼ਮਨ ਵਲੋਂ ਕਿਸੇ ਵੀ ਗੱਲ ਦਾ ਡਰ ਭੈ ਨਾ ਰੱਖਿਆ ਹੋਵੇ। ਇਤਨਾ ਨਿਰਭੈ ਜੀਵਨ ਗੁਜ਼ਾਰਨ ਵਾਲਾ ਵੀ ਕਿਉਂ ਨਾ ਹੋਵੇ।

੩੪. ਪਰ, ਜੇ ਉਸ ਨੂੰ ਰੱਬ ਚੇਤੇ ਨਹੀਂ ਆਉਂਦਾ, ਤਾਂ ਯਾਦ ਰਖੋ ਉਹ ਅੰਤ ਨੂੰ ਜਮਦੂਤਾਂ ਦੇ ਵਸ ਜਾ ਪਵੇਗਾ।੮।

ਪ੍ਰ: ਉਪ੍ਰੋਕਤ ਭਿੰਨ-ਭਿੰਨ ਜੋ ਮਨੁੱਖਾਂ ਨੂੰ ਅੰਤ ਸਮੇਂ ਨਰਕਾਂ ਦਾ ਕਸ਼ਟ ਦਰਸਾਇਆ ਹੈ, ਇਨ੍ਹਾਂ ਤੋਂ ਬਚਣ ਦਾ ਕੋਈ ਉਪਾਅ ਦੱਸੋ ?

**ਉ**:੩੫. ਅੰਤ ਵਿਚ ਗੁਰਮਤ ਦਾ ਸਿਧਾਂਤ ਬਿਆਨ ਕਰਦੇ ਹਨ, ਕਿ ਜਿਸ ਉਤੇ ਪਾਰਬ੍ਰਹਮ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਸਾਧੂ ਸੰਗਤ ਪ੍ਰਾਪਤ ਹੋ ਜਾਂਦੀ ਹੈ।

੩੬. ਜਿਉਂ ਜਿਉਂ ਉਹ ਸਾਧੂ ਸੰਗ ਵਧਦਾ ਜਾਂਦਾ ਹੈ, ਤਿਉਂ ਤਿਉਂ ਉਸ ਦਾ ਹਰੀ-ਪ੍ਰਮੇਸ਼ਰ ਨਾਲ ਪਿਆਰ ਵੀ ਵਧੀ ਜਾਂਦਾ ਹੈ।

੩੭. ਹਰੀ ਪਿਆਰ ਦਾ ਸਦਕਾ ਉਸ ਦੀ ਸੁਰਤ ਜਾਗ ਉਠਦੀ ਹੈ, ਉਹ ਇਉਂ ਕਹਿ ਉਠਦਾ ਹੈ (ਦੁਹਾ ਸਿਰਿਆ) ਲੋਕ ਪ੍ਰਲੋਕ ਦਾ ਮਾਲਕ ਉਹ ਪਾਰਬ੍ਰਹਮ ਪ੍ਰਮੇਸ਼ਰ ਆਪ ਹੀ ਹੈ, ਇਨ੍ਹਾਂ ਸਾਰੇ ਹੀ ਜੀਵਾਂ ਲਈ ਉਸ ਤੋਂ ਬਿਨਾਂ ਹੋਰ ਕੋਈ ਵੀ ਥਾਂ ਨਹੀਂ ਹੈ।

੩੮. ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ—ਸਤਿਗੁਰੂ ਦੇ ਤਰੁੱਠਣ ਨਾਲ ਹੀ ਨਾਮ ਪਾਇਆ ਹੈ, ਭਾਵ ਪਾਈਦਾ ਹੈ, ਜਿਨ੍ਹਾਂ ਨੂੰ ਗੁਰੂ ਦਵਾਰੇ ਨਾਮ ਦੀ ਦਾਤ ਪ੍ਰਾਪਤ ਹੋ ਗਈ ਹੈ, ਫਿਰ ਉਨ੍ਹਾਂ ਨੂੰ ਅੰਤ ਸਮੇਂ ਕਿਸੇ ਵੀ ਨਰਕ ਦਾ ਕਸ਼ਟ ਨਹੀਂ ਭੋਗਣਾ ਪੈਂਦਾ।੯।੧।੨੬।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਮਨੁੱਖ ਦੀਆਂ ਅੱਠ ਪ੍ਰਸਥਿਤੀਆਂ ਦਿੱਤੀਆਂ ਹਨ, ਪਰ ਨਾਲ ਇਹ ਭੀ ਦੱਸਿਆ ਹੈ, ਕਿ ਪ੍ਰਸਥਿਤੀ ਵੇਲੇ ਮਨੁੱਖ ਦਾ ਮਨ ਕਿੱਥੇ ਹੋਣਾ ਚਾਹੀਦਾ ਹੈ।

**ਪਹਿਲੀ ਪਰਸਥਿਤੀ**—ਮਨੁੱਖ ਬਿਪਤਾਵਾਂ ਨਾਲ ਘਿਰਿਆ ਹੋਇਆ ਹੋਵੇ, ਉਸ ਨੂੰ ਅੰਗ-ਸਾਕ ਅਤੇ ਸੰਗੀ-ਸਾਥੀ ਸਾਰੇ ਹੀ ਜਵਾਬ ਦੇ ਜਾਣ, ਪਰ ਰੱਬ ਯਾਦ ਰਹੇ।

**ਦੂਜੀ ਪਰਸਥਿਤੀ**—ਸਰੀਰ ਅਪਾਹਜ ਹੋ ਜਾਵੇ, ਸਰੀਰਕ ਲੋੜਾਂ ਕਰਕੇ ਦਿਨ ਰਾਤ ਵਿਰਲਾਪ ਕਰਦਾ ਰਹੇ। ਨ ਆਪਣੇ ਕੋਲ ਪੈਸਾ ਹੋਵੇ ਅਤੇ ਨਾ ਹੀ ਕਿਸੇ ਤਰ੍ਹਾਂ ਪ੍ਰਾਪਤ ਹੋ ਜਾਣ ਦੀ ਆਸ ਹੋਵੇ, ਪਰ ਰੱਬ ਯਾਦ ਹੋਵੇ।

**ਤੀਜੀ ਪਰਸਥਿਤੀ**—ਪਰਵਾਰ ਦੇ ਮੋਹ ਵਿਚ ਫਸਿਆ ਮਾਰ ਖਾਂਦਾ ਹੋਵੇ। ਚਿੰਤਾ ਸਰੀਰ ਦੇ ਰੋਮ-ਰੋਮ ਰੋਗਾਂ ਨਾਲ ਭਰ ਦੇਵੇ। ਸਾਰੀ ਜ਼ਿੰਦਗੀ ਧਰਤੀ ਦਾ ਕੋਨਾ ਕੋਨਾ ਗਾਹ ਮਾਰੇ ਅਤੇ ਕਦੀ ਇਕ ਪਲ ਭਰ ਵੀ ਅਰਾਮ ਅਤੇ ਸ਼ਾਂਤੀ ਨਾਲ ਬੈਠਾ ਨਾ ਹੋਵੇ, ਪਰ ਰੱਬ ਯਾਦ ਹੋਵੇ।

**ਚੌਥੀ ਪਰਸਥਿਤੀ**—ਦੁਨੀਆ ਭਰ ਦੇ ਵੱਡੇ ਤੋਂ ਵੱਡੇ ਪਾਪ ਕਰਮ ਕੀਤੇ ਹੋਣ। ਨਿਰਦਈ ਅਤੇ ਬੇ-ਕਿਰਕ ਕਾਤਲ ਭੀ ਹੋਵੇ। ਧਰਮ ਕਰਮ ਦੀ ਗੱਲ ਵਲ ਕਦੇ ਭੀ ਧਿਆਨ ਨਾ ਕੀਤਾ ਹੋਵੇ। ਹਰ ਵਕਤ ਉਸ ਉਪਰ ਕਦੇ ਕਾਮ, ਕਦੇ ਕ੍ਰੋਧ, ਕਦੇ ਮੋਹ ਅਤੇ ਲੋਭ ਅਸ੍ਵਾਰ ਰਹਿੰਦਾ ਹੋਵੇ। ਇਨ੍ਹਾਂ ਤੋਂ ਬਿਨਾਂ ਕੋਈ ਹੋਰ ਜਜ਼ਬਾ ਉਨ੍ਹਾਂ ਦੇ ਨੇੜੇ ਨਾ ਗਿਆ ਹੋਵੇ, ਪਰ ਰੱਬ ਯਾਦ ਹੋਵੇ।

**ਪੰਜਵੀਂ ਪਰਸਥਿਤੀ**—ਵੇਦ, ਸ਼ਾਸਤ੍ਰ, ਸਿਮ੍ਰਤੀਆਂ ਜ਼ਬਾਨੀ ਯਾਦ ਹੋਣ ਅਤੇ ਉਨ੍ਹਾਂ ਦੇ ਸਿਧਾਤਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਵੇ, ਤੀਰਥ ਯਾਤਰੀ ਹੋਵੇ, ਸਾਰੀਆਂ ਧਾਰਮਕ ਰਸਮਾਂ ਕਰਦਾ ਅਤੇ ਕਰਵਾਉਂਦਾ ਭੀ ਹੋਵੇ, ਪਰ ਉਸ ਦਾ ਰੱਬ ਨਾਲ ਪ੍ਰੇਮ ਨਾ ਹੋਵੇ।

**ਛੇਵੀਂ ਪਰਸਥਿਤੀ**—ਰਾਜ-ਭਾਗ ਦਾ ਮਾਲਕ ਹੋਵੇ, ਉਸ ਦੀ ਸਾਰੇ ਹੀ ਸੇਵਾ ਕਰਦੇ ਹੋਣ ਅਤੇ ਉਸ ਦੇ ਹੁਕਮ ਅੱਗੇ ਕੋਈ ਵੀ ਬਿਰਕ ਨਾ ਸਕੇ। ਉਸ ਕੋਲ ਭੋਗਾਂ ਦਾ ਬੜਾ ਲੰਮਾ ਚੌੜਾ ਵਿਸਥਾਰ ਵੀ ਹੋਵੇ, ਪਰ ਰੱਬ ਯਾਦ ਨਾ ਹੋਵੇ।

**ਸੱਤਵੀਂ ਪਰਸਥਿਤੀ**—ਬਹੁਤ ਵੱਡਾ ਧਨੀ ਹੋਵੇ, ਸਭਿਆਚਾਰ ਦੀ ਸਿਖ਼ਰ 'ਤੇ ਪੁੱਜਾ ਹੋਵੇ। ਉਸ ਦੇ ਨੇਮ ਅਤੇ ਰੀਤਾਂ ਬੜੀਆਂ ਹੀ ਨਿਰਮਲ ਹੋਣ। ਮਾਤਾ, ਪਿਤਾ, ਪੁੱਤਰਾਂ, ਭਰਾ ਅਤੇ ਸੱਜਣਾਂ ਮਿੱਤਰਾਂ ਨਾਲ ਪ੍ਰੀਤ ਕਰਨ ਵਾਲਾ ਅਤੇ ਵਫ਼ਾਦਾਰ ਹੋਵੇ, ਲੋਕ ਤੇ ਸੈਨਾ ਸਲਾਮੀਆਂ ਭੀ ਦੇਣ, ਪਰ ਉਸ ਨੂੰ ਰੱਬ ਯਾਦ ਨਾ ਹੋਵੇ।

**ਅੱਠਵੀਂ ਪਰਸਥਿਤੀ**—ਸਰੀਰ ਅਰੋਗ ਹੋਵੇ, ਕਿਸੇ ਪੱਖ ਤੋਂ ਭੀ ਉਸ ਵਿਚ ਕੋਈ ਨੁਕਸ ਨਾ ਹੋਵੇ, ਸਭ ਕੁਝ ਉਸ ਨੇ ਵਸ ਕਰ ਲਿਆ ਹੋਵੇ ਅਤੇ ਉਸ ਨੂੰ ਭਰੋਸਾ ਭੀ ਹੋਵੇ ਕਿ ਕੋਈ ਬਗ਼ਾਵਤ ਨਹੀਂ ਕਰੇਗਾ। ਭੋਗਾਂ ਵਿਚ ਗ਼ਰਕ ਹੋ ਕੇ ਉਸ ਨੂੰ ਕਦੀ ਮੌਤ ਭੀ ਯਾਦ ਨਾ ਆਈ ਹੋਵੇ।

ਪਹਿਲੇ ਚਾਰ ਹਾਰੇ ਹੋਏ ਵੀ ਜਿੱਤੇ ਹੋਏ ਹਨ, ਕਿਉਂਕਿ ਉਨ੍ਹਾਂ ਨੂੰ ਰੱਬ ਤੱਤੀ ਹਵਾ ਨਹੀਂ ਲਗਣ ਦੇਂਦਾ। ਇਨ੍ਹਾਂ ਦੋਹਾਂ ਤੋਂ ਬਿਨਾਂ ਇਕ ਤੀਜੀ ਭੀ ਹਾਲਤ ਹੈ, ਉਹ ਹੈ ਕ੍ਰਿਪਾ, ਉਹ ਹੈ ਸਾਧ ਸੰਗਤ, ਉਹ ਹੈ ਦਿਨ-ਬ-ਦਿਨ ਸਾਧ ਸੰਗਤ ਦਾ ਵਧਣਾ, ਉਹ ਹੈ ਨਾਮ ਦੀ ਪ੍ਰਾਪਤੀ।

**ਉਥਾਨਕਾ** : ਸਿੱਖਾਂ ਵਲੋਂ ਪ੍ਰਸ਼ਨ ਕੀਤਾ ਗਿਆ ਕਿ ਸਤਿਗੁਰੂ ਜੀ ! ਸੰਸਾਰ ਵਿਚ ਗਿਆਨੀ, ਧਿਆਨੀ, ਯੋਗੀ ਆਦਿ, ਅਨੇਕਾਂ ਹੀ ਮਤ ਹਨ, ਆਪ ਜੀ ਕ੍ਰਿਪਾ ਕਰਕੇ ਦੱਸੋ, ਇਨ੍ਹਾਂ ਵਿਚੋਂ ਪ੍ਰਭੂ ਨੂੰ ਕਿਸ ਨੇ ਪਾਇਆ ਹੈ ? ਅਤੇ ਉਹ ਕਿਹੜੀ ਗੱਲ ਹੈ, ਜੋ ਪ੍ਰਭੂ ਨੂੰ ਭਾਉਂਦੀ ਹੈ ? ਅਤੇ ਇਨ੍ਹਾਂ ਸਾਰਿਆਂ ਮੱਤਾਂ ਵਿਚੋਂ ਵੱਡਾ ਕੌਣ ਹੈ ਅਤੇ ਕੌਣ ਛੋਟਾ ਹੈ ? ਇਸ ਦੇ ਉੱਤਰ ਵਿਚ ਹਜ਼ੂਰ ਇਹ ਸ਼ਬਦ ਉਚਾਰਨ ਕਰਦੇ ਹਨ ਅਤੇ ਕਈ-ਇਕ ਮਤਾਂ ਦਾ ਸੰਖੇਪ ਵਿਚ ਵਰਣਨ ਕਰ ਕੇ ਅੰਤ ਵਿਚ ਆਪਣਾ (ਗੁਰਮਤ ਦਾ) ਸਿਧਾਂਤ ਪ੍ਰਗਟ ਕਰਦੇ ਹਨ :

**ਸਿਰੀਰਾਗੁ ਮਹਲਾ ੫ ਘਰੁ ੫॥**

੧. ਜਾਨਉ ਨਹੀ ਭਾਵੈ ਕਵਨ ਬਾਤਾ॥
੨. ਮਨ ਖੋਜਿ ਮਾਰਗੁ॥੧॥ਰਹਾਉ॥
੩. ਧਿਆਨੀ ਧਿਆਨੁ ਲਾਵਹਿ॥
੪. ਗਿਆਨੀ ਗਿਆਨੁ ਕਮਾਵਹਿ॥
੫. ਪ੍ਰਭੁ ਕਿਨ ਹੀ ਜਾਤਾ॥੧॥
੬. ਭਗਉਤੀ ਰਹਤ ਜੁਗਤਾ॥
੭. ਜੋਗੀ ਕਹਤ ਮੁਕਤਾ॥
੮. ਤਪਸੀ ਤਪਹਿ ਰਾਤਾ॥੨॥
੯. ਮੋਨੀ ਮੋਨਿਧਾਰੀ॥
੧੦. ਸਨਿਆਸੀ ਬ੍ਰਹਮਚਾਰੀ॥
੧੧. ਉਦਾਸੀ ਉਦਾਸਿ ਰਾਤਾ॥੩॥
੧੨. ਭਗਤਿ ਨਵੈ ਪਰਕਾਰਾ॥
੧੩. ਪੰਡਿਤੁ ਵੇਦੁ ਪੁਕਾਰਾ॥
੧੪. ਗਿਰਸਤੀ ਗਿਰਸਤਿ ਧਰਮਾਤਾ॥੪॥
੧੫. ਇਕ ਸਬਦੀ ਬਹੁ ਰੂਪਿ ਅਵਧੂਤਾ॥
੧੬. ਕਾਪੜੀ ਕਉਤੇ ਜਾਗੂਤਾ॥
੧੭. ਇਕਿ ਤੀਰਥਿ ਨਾਤਾ॥੫॥
੧੮. ਨਿਰਹਾਰ ਵਰਤੀ ਆਪਰਸਾ॥
੧੯. ਇਕਿ ਲੂਕਿ ਨ ਦੇਵਹਿ ਦਰਸਾ॥
੨੦. ਇਕਿ ਮਨ ਹੀ ਗਿਆਤਾ॥੬॥
੨੧. ਘਾਟਿ ਨ ਕਿਨ ਹੀ ਕਹਾਇਆ॥
੨੨. ਸਭ ਕਹਤੇ ਹੈ ਪਾਇਆ॥
੨੩. ਜਿਸੁ ਮੇਲੇ ਸੋ ਭਗਤਾ॥੭॥
੨੪. ਸਗਲ ਉਕਤਿ ਉਪਾਵਾ॥
੨੫. ਤਿਆਗੀ ਸਰਨਿ ਪਾਵਾ॥
੨੬. ਨਾਨਕੁ ਗੁਰ ਚਰਣਿ ਪਰਾਤਾ॥੮॥੨॥੨੭॥

***ਪਦ ਅਰਥ :*** ਧਿਆਨੀ—ਧਿਆਨ ਲਾਉਣ ਵਾਲਾ। ਗਿਆਨੀ—ਗਿਆਨ ਵਾਲਾ, ਉਸ ਸਾਖੀਆਂ ਦੇ ਗਿਆਨੀ ਵਲ ਇਸ਼ਾਰਾ ਹੈ, ਜੋ ਕਰਤਾ ਪੁਰਖ ਦੀ ਲੋੜ ਨਹੀਂ ਰੱਖਦਾ, ਜੋ ਪੁਰਖ ਪ੍ਰਕ੍ਰਿਤੀ ਦਾ ਗਿਆਨ ਪ੍ਰਾਪਤ ਕਰਕੇ ਸੰਸਾਰ ਤੋਂ ਛੁਟਕਾਰਾ ਲੋੜਦਾ ਹੈ। ਭਗਉਤੀ—ਭਗਤੀਏ, ਗਵਈਆਂ ਨੂੰ ਕਹਿੰਦੇ ਹਨ, ਜੋ ਠਾਕਰ-ਮੰਦਰਾਂ ਵਿਚ ਗਾ ਵਜਾ ਕੇ, ਨਿਰਤਕਾਰੀ ਕਰ ਕੇ ਆਪਣਾ ਜੀਵਨ ਨਿਰਬਾਹ ਕਰਦੇ ਹਨ। ਗੁਰੂ ਜੀ ਦੀ ਮੁਰਾਦ ਇਥੇ ਕੇਵਲ ਦਿਖਾਵੇ ਦੀ ਭਗਤੀ ਤੋਂ ਹੈ, ਰਸਮ ਪ੍ਰਸਤੀ ਵਾਲੇ ਆਦਮੀ ਤੋਂ ਹੈ। ਜੋਗੀ—ਹਠ ਯੋਗ ਕਰਨ ਵਾਲਾ, ਜੋ ਐਵੇਂ ਮੰਗ-ਪਿੰਨ ਕੇ ਖਾਣ ਵਾਲਾ ਹੈ। ਤਪਸੀ—ਤਪ ਕਰਨ ਵਾਲਾ ਧੂਣੀਆਂ ਧੁਖਾ ਕੇ ਵਿਚ ਬੈਠਣ ਵਾਲਾ। ਮੋਨੀ—ਮੋਨ ਧਾਰਨ ਵਾਲਾ, ਚੁਪ ਸਾਧਨ ਵਾਲਾ। ਸਨਿਆਸੀ—ਤਿਆਗੀ। ਬ੍ਰਹਮਚਾਰੀ—ਜੋ ਬ੍ਰਹਮਚਰਯ ਧਾਰਨ ਕਰੇ, ਜੋ ਇਸਤ੍ਰੀ ਸੰਭੋਗ ਤੋਂ ਬਚੇ ਤੇ ਜਤ ਸਤ ਰੱਖੇ। ਉਦਾਸੀ—ਜੋ ਗ੍ਰਿਹਸਤ ਆਦਿ ਬੰਧਨਾਂ ਤੋਂ ਸੁਤੰਤਰ ਰਹਿ ਕੇ ਉਦਾਸ ਬ੍ਰਿਤੀ ਰੱਖੇ। ਭਗਤਿ—ਨੌਂ ਤਰ੍ਹਾਂ ਦੀ ਭਗਤੀ ਤੋਂ ਮੁਰਾਦ ਹੈ*।

ਪੰਡਿਤ ਸੰਸਕ੍ਰਿਤ ਵੇਤਾ, ਵੇਦ ਪਾਠੀ, ਜੋ ਪੜ੍ਹਦੇ ਹਨ, ਗੁੜ੍ਹਦੇ ਨਹੀਂ। ਗਿਰਸਤੀ—ਇਸਤ੍ਰੀ ਪੁੱਤਰਾਂ ਵਿਚ ਰਹਿ ਕੇ ਜੀਵਨ ਗੁਜ਼ਾਰਨ ਵਾਲਾ। ਇਕ ਸਬਦੀ—ਇਕ ਸ਼ਬਦ ਉਚਾਰਨ ਵਾਲਾ, ਉਹ ਸਾਧੂ ਜੋ ਇਕੋ ਸ਼ਬਦ, ਅਲਖ-ਅਲਖ, ਕਰਦਾ ਹੋਇਆ ਗਲੀਆਂ ਕੂਚਿਆਂ ਵਿਚੋਂ ਲੰਘ ਜਾਂਦਾ ਹੈ, ਕਿਸੇ ਇਕ ਘਰ ਅੱਗੇ ਖਲੋ ਕੇ ਨਹੀਂ ਮੰਗਦਾ। ਬਹੁ ਰੂਪਿ—ਬਹੁਤੇ ਰੂਪ ਧਾਰਨ ਕਰਨ ਵਾਲਾ, ਜੋ ਰਾਸਾਂ ਤੇ ਲੀਲ੍ਹਾ ਵਿਚ ਰਾਮ, ਕ੍ਰਿਸ਼ਨ, ਗੋਪੀ, ਰਾਧਾ, ਸੀਤਾ ਜੀ ਦੇ ਰੂਪ ਧਾਰਨ ਕਰ ਕੇ, ਭਗਵਾਨ ਦੀਆਂ ਲੀਲ੍ਹਾ ਪਾ ਕੇ ਹੀ ਕਲਿਆਣ ਸਮਝਦੇ ਹਨ। ਅਵਧੂਤਾ—ਤਿਆਗੀ, ਸੰਨਿਆਸੀ ਸਾਧੂ ਜੋ ਰਾਤ ਨੂੰ ਸੁਆਹ ਵਿਚ ਲੇਟਦੇ ਹਨ ਅਤੇ ਸਵੇਰੇ ਝਾੜ ਕੇ ਉਠ ਤੁਰਦੇ ਹਨ, ਇਸੇ ਨੂੰ ਅਉਧੂ ਵੀ ਕਹਿੰਦੇ ਹਨ। ਕਾਪੜੀ—ਲੀਰਾਂ ਦੇ ਭਗਵੇ ਕਪੜੇ ਪਹਿਰਣ ਵਾਲਾ, ਇਸੇ ਵਿਚ ਹੀ ਕਲਿਆਣ ਸਮਝਣ ਵਾਲਾ। ਕਉਤੇ—ਰਾਮ ਕ੍ਰਿਸ਼ਨ ਦੀ ਲੀਲ੍ਹਾ ਦੇ ਪ੍ਰਸੰਗ ਗਾਉਂਦੇ ਵਜਾਉਂਦੇ ਹੋਏ, ਕਵਿਤਾ ਵਿਚ ਜੀਵਨ ਕਥਾ ਰਚੀ ਹੋਈ ਉਚਾਰੀ ਜਾਂਦੇ ਹਨ, ਨਾਲ ਸਾਜ ਵਜਾਈ ਜਾਂਦੇ ਹਨ। ਜਾਗੂਤਾ—ਜਾਗਣ ਵਾਲਾ, ਮੁਰਾਦ ਹੈ ਜੋ ਇਕਾਦਸ਼ੀ, ਅਮੱਸਯਾ, ਪੁੰਨਯਾ ਆਦਿ ਨੂੰ ਸਾਰੀ ਸਾਰੀ ਰਾਤ ਜਗਰਾਤਾ ਕਰਦੇ ਹਨ, ਇਹ ਸਾਰੀ ਰਾਤ ਜਾਗਦੇ ਰਹਿਣ ਨੂੰ ਹੀ ਕਲਿਆਣ ਦਾ ਸਾਧਨ ਮੰਨਦੇ ਹਨ, ਕਈ ਉਪਾਵਾਂ ਨਾਲ ਜਗਰਾਤੇ ਕਰਦੇ ਹਨ। ਨਿਰਹਾਰ ਵਰਤੀ—ਅਹਾਰ ਨਾ ਖਾ ਕੇ ਬਰਤ ਰੱਖਣ ਵਾਲੇ। ਅਪਰਸਾ—ਉਹ ਸਾਧੂ ਜੋ ਕਿਸੇ ਨਾਲ ਵੀ ਛੋਹੇ ਨ, ਨ ਛੋਹ ਕੇ ਜੋ ਆਪਣੇ ਆਪ ਨੂੰ ਪਵਿੱਤਰ ਮੰਨਦੇ ਹਨ। ਲੂਕਿ—ਲੁਕ ਕੇ ਰਹਿਣ ਵਾਲਾ, ਜੋ ਲੋਕ ਚਿਲ੍ਹੇ ਕੱਟਦੇ ਹਨ ਗੁਫਾ ਵਿਚ ਬੈਠ ਕੇ। ਮਨ ਹੀ ਗਿਆਤਾ—ਮਨ ਦੇ ਗਿਆਨ ਨੂੰ ਹੀ ਗਿਆਨ ਮੰਨਣ ਵਾਲੇ, ਜੋ ਪਰਮਾਤਮਾ ਦੇ ਅਨੁਭਵ ਗਿਆਨ ਤਕ ਨਹੀਂ ਅਪੜਦੇ, ਜੋ ਸੁਣ ਸੁਣਾ ਕੇ ਗਿਆਨ ਦੀਆਂ ਗੱਪਾਂ ਮਾਰਦੇ ਆਪ ਨੂੰ ਗਿਆਨੀ ਸਦਵਾਉਂਦੇ ਹਨ। ਉਕਤਿ—ਦਲੀਲ, ਯੁਕਤੀ, ਸਿਆਣਪ। ਤਿਆਗੀ—ਤਿਆਗ ਕੇ, ਛੱਡ ਕੇ। ਪਾਵਾ—ਪਿਆ ਹਾਂ। ਪਰਾਤਾ—ਪੈ ਗਿਆ ਹੈ, ਪਿਆ ਹਾਂ।

***ਅਰਥ :***

ਪ੍ਰ: ਦੁਨੀਆਂ ਦਾ ਹਰ ਬੰਦਾ ਆਪਣੇ ਆਪਣੇ ਫ਼ਿਰਕੇ ਦੀਆਂ ਗੱਲਾਂ-ਬਾਤਾਂ ਨੂੰ ਹੀ ਰੱਬੀ-ਦਰਬਾਰ ਵਿਚ ਭਾਅ ਜਾਣ

* ਨੌਂ ਤਰ੍ਹਾਂ ਦੀ ਭਗਤੀ :
੧. **ਸਰਵਣ :** ਇਸ਼ਟ ਦੇਵ ਦਾ ਕੀਰਤਨ ਕਰਨਾ ਯਾ ਸੁਣਨਾ।
੨. **ਕੀਰਤਨ :** ਆਪ ਗੁਣ ਗਾਇਨ ਯਾ ਕਥਨ ਕਰਨਾ।
੩. **ਸਿਮਰਨ :** ਯਾਦ ਕਰਨਾ, ਨਾਮ ਸਿਮਰਨਾ।
੪. **ਚਰਨ ਸੇਵਾ :** ਹਰੀ ਦੀਆਂ ਮੂਰਤਾਂ ਤੇ ਗੁਰੂ ਦੀ ਸੇਵਾ ਕਰਨੀ।
੫. **ਅਰਚਨ :** ਫੁੱਲ ਚੰਦਨ ਨਾਲ ਪੂਜਨਾ।
੬. **ਬੰਦਨ :** ਮੱਥਾ ਟੇਕਣਾ।
੭. **ਦਾਸ :** ਰਾਤ ਦਿਨ ਪ੍ਰਭੂ ਦੇ ਭੈ ਵਿਚ ਰਹਿ ਕੇ ਖਿਜਮਤ ਕਰਨੀ।
੮. **ਸਖਾ :** ਇਸ਼ਟ ਦੇਵ ਵਿਚ ਮਿੱਤਰ ਭਾਵਨਾ।
੯. **ਆਤਮ ਨਵੇਦਨ :** ਆਪਣਾ ਆਪਾ ਅਰਪ ਦੇਣਾ।

ਵਾਲੀਆਂ ਮੰਨਦਾ ਹੈ, ਆਪ ਜੀ ਦੱਸੋ, ਰੱਬ ਨੂੰ ਕਿਹੜੀਆਂ ਤੇ ਕੀਹਦੀਆਂ ਗੱਲਾਂ-ਬਾਤਾਂ ਭਾਉਂਦੀਆਂ ਹਨ ?

**ਉ:** ੧. ਹੇ ਭਾਈ ! ਮੈਂ ਨਹੀਂ ਜਾਣਦਾ, ਜੋ ਵਾਹਿਗੁਰੂ ਨੂੰ ਕਿਸ ਦੀ ਗੱਲ ਭਾਵੇਗੀ।

**ਪ੍ਰ:** ਤੁਸੀਂ ਆਪਣੇ ਮਨ ਦੀ ਖੋਜ ਦੁਆਰਾ ਮਾਰਗ ਦਸੋ ?

**ਉ:** ੨. ਹੇ ਭਾਈ ! ਇਹ ਸਾਰੇ ਹੀ ਮਾਰਗ ਦੇ ਖੋਜੀ ਹਨ ਅਤੇ ਹਰ ਖੋਜੀ ਆਪਣੇ ਖੋਜ ਦੇ ਮਾਰਗ ਨੂੰ ਸਹੀ ਜਾਣਦਾ ਹੈ।੧।ਰਹਾਉ।

ਅੱਗੇ ਕੁਝ ਕੁ ਖੋਜੀਆਂ ਦਾ ਵਰਣਨ ਕਰ ਕੇ ਅੰਤ ਵਿਚ ਆਪਣਾ ਗੁਰਮਤ ਸਿਧਾਂਤ ਦਰਸਾਉਣਗੇ :

੩. ਦੇਖੋ, ਧਿਆਨੀ ਧਿਆਨ ਲਾਉਣਾ ਹੀ ਮੁਕਤੀ ਦਾ ਸਹੀ ਸਾਧਨ ਮੰਨਦੇ ਹਨ।

੪. ਅਤੇ ਇਕ ਗਿਆਨੀ ਗਿਆਨ ਕਮਾਉਂਦੇ ਹਨ, ਉਹ ਇਸੀ ਨੂੰ ਹੀ ਮੁਕਤੀ ਦਾ ਮਾਰਗ ਸਮਝੀ ਬੈਠੇ ਹਨ।

੫. ਪਰ, ਅਸਲ ਵਿਚ ਪ੍ਰਭੂ ਨੂੰ ਸੱਚ-ਮੁੱਚ ਕਿਸੇ (ਵਿਰਲੇ) ਨੇ ਹੀ ਜਾਣਿਆ ਹੈ।੧।

੬. ਇਕ (ਭਗਉਤੀ) ਰਾਸ ਧਾਰੀਏ, ਰਾਸਾਂ ਦੀ ਯੁਗਤੀ ਵਿਚ ਰਹਿਣਾ ਹੀ ਮੁਕਤੀ ਦਾ ਸਾਧਨ ਮੰਨਦੇ ਹਨ।

੭. ਜੋਗੀ ਜੋਗ ਨੂੰ ਹੀ ਮੁਕਤੀ ਦਾ ਸਾਧਨ ਮੰਨਦਾ ਹੈ।

੮. ਤਪਸਵੀ ਲੋਕ ਤਪ ਕਰਨ ਨੂੰ ਹੀ ਮੁਕਤੀ ਦਾ ਹੇਤੂ ਮੰਨ ਕੇ ਉਸੇ ਵਿਚ ਮਸਤ ਹੋ ਰਹੇ ਹਨ।੨।

੯. ਮੋਨੀ ਨੇ ਮੋਨ ਇਸ ਲਈ ਧਾਰੀ ਹੈ, ਕਿ ਇਹੋ ਮੁਕਤੀ ਦਾ ਸਾਧਨ ਹੈ।

੧੦. ਸੰਨਿਆਸੀ ਸੰਨਿਆਸ ਧਰਮ ਨੂੰ ਅਤੇ ਬ੍ਰਹਮਚਾਰੀ ਬ੍ਰਹਮਚਰਜ ਧਰਮ ਨੂੰ ਮੁਕਤੀ ਰੂਪ ਜਾਣ ਕੇ ਉਸੇ ਵਿਚ ਮਸਤ ਰਹਿੰਦਾ ਹੈ।

੧੧. ਉਦਾਸੀ ਲੋਕ ਉਦਾਸ ਧਰਮ ਨੂੰ ਮੁਕਤੀ ਰੂਪ ਜਾਣ ਕੇ, ਉਸੇ ਵਿਚ ਹੀ ਰਤੇ ਰਹਿੰਦੇ ਹਨ।੩।

੧੨. ਭਗਤਾਂ ਨੇ ਨੌਂ ਤਰ੍ਹਾਂ ਦੀ ਭਗਤੀ ਨੂੰ ਹੀ ਰੱਬ ਨੂੰ ਮਿਲਾਉਣ ਵਾਲੀ ਮੰਨ ਲਿਆ ਹੈ।

੧੩. ਪੰਡਤਾਂ ਨੇ ਵੇਦਾਂ ਦਾ ਪੜ੍ਹਨਾ ਹੀ ਗਿਆਨ ਦਾ ਸਾਧਨ ਜਾਣਿਆ ਹੈ।

੧੪. ਗ੍ਰਿਹਸਤੀ ਨੇ ਗ੍ਰਿਹਸਤ ਧਰਮ ਨੂੰ ਹੀ ਮੰਨਿਆ ਹੋਇਆ ਹੈ।੪।

੧੫. (ਇਕ ਸਬਦੀ) ਅਲਖੀ ਸਾਧੂ ਅਲੱਖ ਅਲੱਖ ਕਹਿਣ ਵਿਚ ਹੀ ਮੁਕਤੀ ਮੰਨੀ ਬੈਠਾ ਹੈ। ਬਹੁ ਰੂਪੀਏ ਨੇ ਮੁਕਤੀ ਦਾ ਸਾਧਨ ਆਪਣਾ ਹੀ ਕਿਸਬ ਮੰਨਿਆ ਹੋਇਆ ਹੈ। ਅਵਧੂਤੀ ਨੇ ਦੱਤਾ ਤਰੇਯ ਨੂੰ ਵੀ ਮੁਕਤੀ ਦਾ ਦਰਵਾਜ਼ਾ ਮੰਨਿਆ ਹੈ।

੧੬. ਕਾਪੜੀਏ ਨੇ ਤੀਰਥਾਂ 'ਤੇ ਭੌਣ ਵਿਚ ਹੀ ਮੁਕਤੀ ਮੰਨੀ ਹੋਈ ਹੈ। ਕਵੀ ਲੋਕਾਂ ਨੇ ਕਾਵਿਜ ਦੇ ਗਿਆਨ ਤੋਂ ਹੀ ਮੁਕਤੀ ਮੰਨੀ ਹੈ। (ਜਾਗੂਤਾ) ਜਗਰਾਤੇ ਕਰਨ ਵਾਲਿਆਂ ਨੇ ਜਾਗੇ ਕਰਨੇ ਹੀ ਮੁਕਤੀ ਦਾ ਹੇਤੂ ਮੰਨੇ ਹਨ।

੧੭. ਇਕ ਮੁਕਤੀ ਦੀ ਇੱਛਾ ਵਾਲਾ ਤੀਰਥਾਂ ਵਿਚ ਹੀ ਨਹਾ ਰਿਹਾ ਹੈ।੫।

੧੮. ਵਰਤ ਰਖਣ ਵਾਲੇ ਨੇ ਭੁਖੇ ਰਹਿਣਾ ਹੀ ਮੁਕਤੀ ਦਾ ਮੁਖ ਸਾਧਨ ਮੰਨਿਆ ਹੈ। ਅਪਰਸ ਨੇ ਇਹੋ ਜਾਣਿਆ ਹੈ, ਜੋ ਸਭ ਤੋਂ ਅਟੰਕ ਰਹਿਣਾ ਤੇ ਕਿਸੇ ਦੇ ਨਾਲ ਛੋਹਣਾ ਹੀ ਨਹੀਂ, ਇਹੋ ਮੁਕਤੀ ਦਾ ਸਾਧਨ ਹੈ।

੧੯. ਇਕ ਪਹਾੜਾਂ ਦੀਆਂ ਕੰਦਰਾਂ ਜਾਂ ਗੁਫਾਂ ਵਿਚ ਬੈਠੇ ਹਨ, ਉਹ ਕਿਸੇ ਨੂੰ ਦਰਸ਼ਨ ਭੀ ਨਹੀਂ ਦੇਂਦੇ ਅਤੇ ਸਮਝਦੇ ਹਨ ਕਿ ਮੁਕਤੀ ਸਾਨੂੰ ਹੀ ਮਿਲੇਗੀ।

੨੦. ਇਕਨਾਂ ਨੇ ਆਤਮਾ ਦੀ (ਗਿਆਤਾ) ਵੀਚਾਰ ਦਾ ਜਾਨਣਾ ਹੀ ਮੁਕਤੀ ਦਾ ਮਾਰਗ ਸਮਝ ਛਡਿਆ ਹੈ।੬।

੨੧. ਇਨ੍ਹਾਂ ਸਭਨਾਂ ਵਿਚੋਂ ਕਿਸੇ ਨੇ ਵੀ ਆਪ ਨੂੰ ਘੱਟ ਨਹੀਂ ਕਹਾਇਆ।

੨੨. ਸਾਰੇ ਇਹੋ ਕਹਿੰਦੇ ਹਨ, ਜੋ ਮੈਂ ਹੀ ਨਿਰੰਕਾਰ ਨੂੰ ਪਾਇਆ ਹੈ, ਪਰ ਇਨ੍ਹਾਂ ਸਭਨਾਂ ਵਿਚੋਂ ਸ਼ਾਇਦ ਹੀ ਕਿਸੇ ਨੇ ਪ੍ਰਭੂ ਨੂੰ ਜਾਣਿਆ ਹੋਵੇ।

੨੩. ਸੋ, ਅਸੀਂ ਤਾਂ ਇਹੋ ਸਮਝਦੇ ਹਾਂ ਕਿ ਜਿਸ ਨੂੰ ਵਾਹਿਗੁਰੂ ਨੇ ਗੁਰੂ ਨਾਲ ਮੇਲਿਆ ਹੈ ਉਹੀ ਸੱਚਮੁੱਚ ਦਾ ਭਗਤ ਹੈ।੭।

੨੪. ਇਸ ਲਈ ਮੈਂ ਨਾਨਕ ਨੇ (ਉਕਤਿ) ਉਪਰ ਦਸੇ ਸਾਰੇ ਉਪਾਵਾਂ ਨੂੰ ਛੱਡ ਦਿੱਤਾ ਹੈ।

੨੫. ਅਤੇ ਪ੍ਰਭੂ ਦੀ ਸ਼ਰਨ ਪੈ ਗਿਆ ਹਾਂ।

੨੬. ਕੇਵਲ-ਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਪੈ ਗਿਆ ਹਾਂ। ਕਿਉਂਕ ਅਸੀਂ ਤਾਂ ਇਸੇ ਨੂੰ ਮੁਕਤੀ ਦਾ ਸਭ ਤੋਂ ਵਡੇਰਾ ਸਾਧਨ ਪਛਾਣਿਆ ਹੈ।੮।੨।੨੭।

***ਭਾਵਾਰਥ :*** ਇਸ ਸ਼ਬਦ ਵਿਚ ਭਿੰਨ ਭਿੰਨ ਸਾਧਨਾਂ ਵਾਲਿਆਂ ਦਾ ਜ਼ਿਕਰ ਕੀਤਾ ਗਿਆ ਹੈ, ਗਿਆਨੀ, ਧਿਆਨੀ, ਭਗਉਤੀ, ਜੋਗੀ, ਤਪੀ, ਮੋਨੀ, ਸੰਨਿਆਸੀ, ਬ੍ਰਹਮਚਾਰੀ, ਉਦਾਸੀ, ਪੰਡਿਤ, ਗ੍ਰਿਹਸਤੀ, ਇਕ ਸਬਦੀ, ਬਹੁ-ਰੂਪੀ, ਅਵਧੂਤ, ਕਾਪੜੀ, ਕਉਤੇ, ਜਾਗੂਤਾ, ਤੀਰਥ ਯਾਤਰੀ, ਪਉਣ ਅਹਾਰੀ, ਅਪਰਸ, ਬਨਵਾਸੀ ਜਾਂ ਕੰਦਰਵਾਸੀ, ਅਹੰਮਾਰਗੀ ਆਦਿ ਇਹ ਬਾਈ ਮਾਰਗ ਹਨ।

ਇਹ ਬਾਈ ਮਾਰਗਾਂ ਵਾਲੇ ਦਾਅਵਾ ਕਰਦੇ ਹਨ ਕਿ ਸਾਡਾ ਹੀ ਮਾਰਗ ਸਹੀ ਮਾਰਗ ਹੈ ਤੇ ਬਾਕੀ ਸਾਰੇ ਗ਼ਲਤ ਰਾਹ ਹਨ, ਕਿਉਂਕਿ ਇਹ ਸਾਰੇ ਅਸਲ ਟਿਕਾਣੇ ਵਲ ਨੂੰ ਨਹੀਂ ਜਾਂਦੇ ਅਤੇ ਨਾ ਹੀ ਅਸਲ ਟਿਕਾਣੇ ਉਪਰ ਹੀ ਪਹੁੰਚਾਉਂਦੇ ਹਨ। ਫਿਰ ਇਹ ਵੀ ਦਾਅਵਾ ਕਰਦੇ ਹਨ ਕਿ ਅਸੀਂ ਆਪਣੇ ਸਾਧਨਾਂ ਨਾਲ ਨਿਸ਼ਾਨਾ ਪ੍ਰਾਪਤ ਕਰ ਲਿਆ ਹੈ, ਅਜ਼ਮਾ ਕੇ ਵੇਖ ਲਿਆ ਹੈ। ਇਹ ਕੇਵਲ ਮੁਰਦਾ ਦਰਸ਼ਨ ਨਹੀਂ, ਇਹ ਜੀਉਂਦਾ ਦਰਸ਼ਨ ਹੈ।

ਇਹ ਸਾਰੇ ਹੀ ਮਾਰਗ ਸੱਚੇ ਹੋ ਸਕਦੇ ਹਨ, ਜਿਨ੍ਹਾਂ ਨੇ ਅਮਲ ਕਰਕੇ ਵੇਖ ਲਿਆ ਹੈ ਕਿ ਇਹ ਮਾਰਗ ਸੌ ਫ਼ੀਸਦੀ ਠੀਕ ਹਨ, ਪਰ ਕਿਸੇ ਨੂੰ ਕੋਈ ਹੱਕ ਨਹੀਂ ਕਿ ਉਹ ਆਖੇ ਕਿ ਮੇਰਾ ਠੀਕ ਹੈ ਤੇ ਬਾਕੀ ਸਾਰੇ ਹੀ ਝੂਠੇ ਹਨ ਅਤੇ ਇਹ ਭੀ ਹੱਕ ਨਹੀਂ ਕਿ ਦੂਜਿਆਂ ਨੂੰ ਅਧੂਰੇ ਆਖੇ, ਆਪਣੇ ਮਾਰਗ ਨੂੰ ਪੂਰਾ ਆਖੇ। ਪੁੱਤਰਾਂ ਲਈ ਆਪਣੇ ਪਿਉ ਚੰਗੇ ਹਨ ਅਤੇ ਉਨ੍ਹਾਂ ਦਾ ਇਕ ਹੀ ਪਿਉ ਹੈ, ਪਰ ਉਨ੍ਹਾਂ ਨੂੰ ਇਹ

ਕਹਿਣਾ ਸ਼ੋਭਾ ਨਹੀਂ ਦੇਂਦਾ ਕਿ ਹੋਰ ਕਿਸੇ ਪੁੱਤਰ ਦਾ ਪਿਉ ਹੀ ਨਹੀਂ ਹੈ। ਜੇ ਹੈ ਤਾਂ ਠੀਕ ਨਹੀਂ। ਧਰਮ ਦਾ ਕੰਮ ਸਾਂਝ ਪੈਦਾ ਕਰਨਾ ਹੈ, ਇਕ ਦੂਜੇ ਨਾਲ ਜੋੜਨਾ ਹੈ, ਜੋ ਦੂਜੇ ਧਰਮ ਨੂੰ ਈਰਖਾ ਕਰੇ, ਉਹ ਸਹੀ ਧਰਮ ਨਹੀਂ, ਉਹ ਕੇਵਲ ਧਰਮ ਦਾ ਡੰਭ ਹੈ। ਉਹ ਧਰਮ ਨਹੀਂ, ਜੋ ਦੂਜੇ ਧਰਮ ਨੂੰ ਘਟੀਆ ਆਖੇ ਅਤੇ ਉਸ ਦਾ ਨਿਰਾਦਰ ਕਰੇ।

ਸਾਡੇ ਸਤਿਗੁਰੂ ਜੀ ਕਿਤਨੀ ਪਿਆਰੀ ਗੱਲ ਕਰਦੇ ਹਨ, ਮੈਨੂੰ ਨਹੀਂ ਪਤਾ ਤੈਨੂੰ ਕਿਹੜੀਆਂ ਗੱਲਾਂ ਚੰਗੀਆਂ ਲਗਦੀਆਂ ਹਨ। ਜੋਗ ਦੀਆਂ ਜਾਂ ਸੰਨਿਆਸ ਦੀਆਂ, ਮੋਨੀਆਂ ਦੀਆਂ ਜਾਂ ਪਉਣ ਅਹਾਰੀਆਂ ਦੀਆਂ, ਤਪੀਆਂ ਦੀਆਂ ਜਾਂ ਬ੍ਰਹਮਚਾਰੀਆਂ ਦੀਆਂ, ਉਦਾਸੀਆਂ ਦੀਆਂ ਜਾਂ ਪੰਡਤਾਂ ਦੀਆਂ ਆਦਿ ਆਦਿ।

ਹੇ ਮਨ! ਖੋਜੀ ਬਣ ਕੇ ਰਾਹ ਲਭ। ਸਾਰੀਆਂ ਦਲੀਲਾਂ ਤੇ ਸਾਰੇ ਸਾਧਨਾਂ ਦੇ ਸਹਾਰੇ ਛੱਡ ਕੇ ਪ੍ਰਭੂ ਦੇ ਚਰਨਾਂ ਉਪਰ ਢਹਿ ਪਉ, ਜਿਸ ਨੂੰ ਪ੍ਰਭੂ ਆਪ ਮੇਲ ਲਵੇ, ਉਹੋ ਉਸ ਦਾ ਭਗਤ ਬਣ ਸਕਦਾ ਹੈ। ਮਨੁੱਖੀ ਸਾਧਨ ਮਨੁੱਖ ਵਾਂਗ ਹੀ ਅਧੂਰੇ ਹਨ। ਛੋਟਾ ਬੱਚਾ ਜੋ ਤੁਰ ਨਹੀਂ ਸਕਦਾ, ਬੋਲ ਨਹੀਂ ਸਕਦਾ, ਇਸ਼ਾਰਾ ਨਹੀਂ ਕਰ ਸਕਦਾ, ਉਹ ਆਪਣੀ ਸ਼ਕਤੀ ਨਾਲ, ਆਪਣੇ ਸਾਧਨਾਂ ਨਾਲ ਮਾਂ ਦੇ ਸੀਨੇ ਨਾਲ ਨਹੀਂ ਲਗ ਸਕਦਾ। ਆਪਣੀ ਸ਼ਕਤੀ ਨਾਲ ਮਾਂ ਦਾ ਦੁੱਧ ਨਹੀਂ ਪੀ ਸਕਦਾ। ਉਸ ਕੋਲ ਇਕ ਹੀ ਸਾਧਨ ਹੈ, ਉਹ ਹੈ ਰੋਣਾ। ਉਹ ਹੈ ਆਪਣੇ ਵਿਰਲਾਪ ਨਾਲ ਦਸਣਾ ਕਿ ਮਾਂ! ਮੈਂ ਬੋਲ ਨਹੀਂ ਸਕਦਾ। ਮਾਂ! ਮੈਂ ਤੁਰ ਨਹੀਂ ਸਕਦਾ। ਮਾਂ! ਤੇਰੇ ਬਿਨਾਂ ਮੈਨੂੰ ਹੋਰ ਕੋਈ ਵੀ ਪਿਆਰ ਕਰਨ ਵਾਲਾ ਨਹੀਂ ਹੈ। ਮਾਂ! ਮੈਨੂੰ ਬੜੀ ਹੀ ਭੁੱਖ ਲਗੀ ਹੋਈ ਹੈ। ਉਸ ਦੀ ਰੋਣ ਦੀ ਬੋਲੀ ਵਿਚ ਬੜਾ ਕੁਝ ਹੁੰਦਾ ਹੈ। ਬੱਚੇ ਦੀਆਂ ਪੀੜਾਂ, ਕੇਵਲ ਬੱਚੇ ਦੀ ਮਾਂ ਹੀ ਜਾਣਦੀ ਹੈ। ਰੋਣ ਸੁਣ ਕੇ ਮਾਂ ਦੇ ਕਲੇਜੇ ਵਿਚ ਰੁੱਗ ਭਰਿਆ ਜਾਂਦਾ ਹੈ। ਉਹ ਆਪਣੇ ਸਾਰੇ ਕੰਮ ਅਧੂਰੇ ਛੱਡ ਦੇਂਦੀ ਹੈ। ਉਸ ਦਾ ਸੀਨਾ ਪਿਆਰ ਤੇ ਦੁੱਧ ਨਾਲ ਭਰ ਜਾਂਦਾ ਹੈ। ਬਾਹਵਾਂ ਫਰਕਣ ਲਗ ਪੈਂਦੀਆਂ ਹਨ। ਬੁਲ੍ਹ ਫਰਕਣ ਲਗ ਪੈਂਦੇ ਹਨ। ਅੱਖਾਂ ਵਿਚ ਪਿਆਰ ਤੇ ਹਮਦਰਦੀ ਦੀਆਂ ਗੰਗਾ ਜਮਨਾ ਵਗਣ ਲਗ ਪੈਂਦੀਆਂ ਹਨ।

ਰੱਬ ਨੂੰ ਭੀ ਉਹੋ ਭਗਤ ਪ੍ਰਾਪਤ ਕਰ ਸਕਦਾ ਹੈ। ਜੋ ਰੱਬ ਦਾ ਹੋ ਜਾਵੇ, ਰੱਬ ਦੀ ਸ਼ਰਨ ਵਿਚ ਆ ਜਾਵੇ, ਆਪਣੇ ਆਪ ਨੂੰ ਰੱਬ ਤੋਂ ਬਿਨਾਂ ਅਧੂਰਾ ਅਤੇ ਖ਼ਾਲੀ ਸਮਝੇ।

ਸੋ, ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਨੇ ਪ੍ਰੇਮ ਸਹਿਤ ਨਾਮ ਦੀ ਕਮਾਈ ਤੋਂ ਸਖਣੇ ਸਾਰੇ ਮਾਰਗ ਇਕ ਪਖੇ, ਨਿਰੇ ਸਾਧਨ ਰੂਪ ਜਾਂ ਇਉਂ ਕਹੋ ਕਿ ਨਿਰੇ ਸਮਝ ਗੋਚਰੇ ਹਨ, ਇਹ ਸਿਧਾਂਤ ਅੰਕਤ ਕੀਤਾ ਹੈ ਅਤੇ ਇਹ ਅੰਤ ਵਿਚ ਜਾ ਕੇ ਦਰਸਾਇਆ ਹੈ ਕਿ ਰੱਬ ਦੀ ਸ਼ਰਨ ਲੈਣੀ ਤੇ ਗੁਰੂ ਦੇ ਆਸਰੇ ਹੋ ਕੇ ਟੁਰਨਾ ਇਹੋ ਠੀਕ ਮਾਰਗ ਹੈ। ਮਨੁੱਖ ਨੂੰ ਉਸ ਸਾਈਂ ਦੀ ਪ੍ਰਾਪਤੀ ਉਸ ਮਾਲਕ ਨੂੰ ਭਾਅ ਜਾਣ ਨਾਲ ਹੀ ਹੁੰਦੀ ਹੈ।

**ੴ ਸਤਿਗੁਰ ਪ੍ਰਸਾਦਿ॥**

**ਸਿਰੀਰਾਗੁ ਮਹਲਾ ੧ ਘਰੁ ੩॥**

**੧. ਜੋਗੀ ਅੰਦਰਿ ਜੋਗੀਆ॥**
**੨. ਤੂੰ ਭੋਗੀ ਅੰਦਰਿ ਭੋਗੀਆ॥**
**੩. ਤੇਰਾ ਅੰਤੁ ਨ ਪਾਇਆ**
**ਸੁਰਗਿ ਮਛਿ ਪਇਆਲਿ ਜੀਉ॥੧॥**
**੪. ਹਉ ਵਾਰੀ ਹਉ ਵਾਰਣੈ**
**ਕੁਰਬਾਣੁ ਤੇਰੇ ਨਾਵ ਨੋ॥੧॥ਰਹਾਉ॥**
**੫. ਤੁਧੁ ਸੰਸਾਰੁ ਉਪਾਇਆ॥**
**੬. ਸਿਰੇ ਸਿਰਿ ਧੰਧੇ ਲਾਇਆ॥**
**੭. ਵੇਖਹਿ ਕੀਤਾ ਆਪਣਾ**
**ਕਰਿ ਕੁਦਰਤਿ ਪਾਸਾ ਢਾਲਿ ਜੀਉ॥੨॥**
**੮. ਪਰਗਟਿ ਪਾਹਾਰੈ ਜਾਪਦਾ॥**
**੯. ਸਭੁ ਨਾਵੈ ਨੋ ਪਰਤਾਪਦਾ॥**
**੧੦. ਸਤਿਗੁਰ ਬਾਝੁ ਨ ਪਾਇਓ**
**ਸਭ ਮੋਹੀ ਮਾਇਆ ਜਾਲਿ ਜੀਉ॥੩॥**
**੧੧. ਸਤਿਗੁਰ ਕਉ ਬਲਿ ਜਾਈਐ॥**
**੧੨. ਜਿਤੁ ਮਿਲਿਐ ਪਰਮ ਗਤਿ ਪਾਈਐ॥**
**੧੩. ਸੁਰਿ ਨਰ ਮੁਨਿ ਜਨ ਲੋਚਦੇ**
**ਸੋ ਸਤਿਗੁਰਿ ਦੀਆ ਬੁਝਾਇ ਜੀਉ॥੪॥**
**੧੪. ਸਤਸੰਗਤਿ ਕੈਸੀ ਜਾਣੀਐ॥**
**੧੫. ਜਿਥੈ ਏਕੋ ਨਾਮੁ ਵਖਾਣੀਐ॥**
**੧੬. ਏਕੋ ਨਾਮੁ ਹੁਕਮੁ ਹੈ**
**ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥੫॥**
**੧੭. ਇਹੁ ਜਗਤੁ ਭਰਮਿ ਭੁਲਾਇਆ॥**
**੧੮. ਆਪਹੁ ਤੁਧੁ ਖੁਆਇਆ॥**
**੧੯. ਪਰਤਾਪੁ ਲਗਾ ਦੋਹਾਗਣੀ**
**ਭਾਗ ਜਿਨਾ ਕੇ ਨਾਹਿ ਜੀਉ॥੬॥**
**੨੦. ਦੋਹਾਗਣੀ ਕਿਆ ਨੀਸਾਣੀਆ॥**
**੨੧. ਖਸਮਹੁ ਘੁਥੀਆ ਫਿਰਹਿ ਨਿਮਾਣੀਆ॥**
**੨੨. ਮੈਲੇ ਵੇਸ ਤਿਨਾ ਕਾਮਣੀ**
**ਦੁਖੀ ਰੈਣਿ ਵਿਹਾਇ ਜੀਉ॥੭॥**
**੨੩. ਸੋਹਾਗਣੀ ਕਿਆ ਕਰਮੁ ਕਮਾਇਆ॥**
**੨੪. ਪੂਰਬਿ ਲਿਖਿਆ ਫਲੁ ਪਾਇਆ॥**
**੨੫. ਨਦਰਿ ਕਰੇ ਕੈ ਆਪਣੀ**
**ਆਪੇ ਲਏ ਮਿਲਾਇ ਜੀਉ॥੮॥**
**੨੬. ਹੁਕਮੁ ਜਿਨਾ ਨੋ ਮਨਾਇਆ॥**
**੨੭. ਤਿਨ ਅੰਤਰਿ ਸਬਦੁ ਵਸਾਇਆ॥**
**੨੮. ਸਹੀਆ ਸੇ ਸੋਹਾਗਣੀ**
**ਜਿਨ ਸਹ ਨਾਲਿ ਪਿਆਰੁ ਜੀਉ॥੯॥**
**੨੯. ਜਿਨਾ ਭਾਣੇ ਕਾ ਰਸੁ ਆਇਆ॥**
**੩੦. ਤਿਨ ਵਿਚਹੁ ਭਰਮੁ ਚੁਕਾਇਆ॥**

੩੧. ਨਾਨਕ ਸਤਿਗੁਰੁ ਐਸਾ ਜਾਣੀਐ
ਜੋ ਸਭਸੈ ਲਏ ਮਿਲਾਇ ਜੀਉ ॥੧੦॥
੩੨. ਸਤਿਗੁਰਿ ਮਿਲਿਐ ਫਲੁ ਪਾਇਆ ॥
੩੩. ਜਿਨਿ ਵਿਚਹੁ ਅਹਕਰਣੁ ਚੁਕਾਇਆ ॥
੩੪. ਦੁਰਮਤਿ ਕਾ ਦੁਖੁ ਕਟਿਆ
ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥
੩੫. ਅੰਮ੍ਰਿਤੁ ਤੇਰੀ ਬਾਣੀਆ ॥
੩੬. ਤੇਰਿਆ ਭਗਤਾ ਰਿਦੈ ਸਮਾਣੀਆ ॥
੩੭. ਸੁਖ ਸੇਵਾ ਅੰਦਰਿ ਰਖਿਐ
ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥
੩੮. ਸਤਿਗੁਰੁ ਮਿਲਿਆ ਜਾਣੀਐ ॥
੩੯. ਜਿਤੁ ਮਿਲਿਐ ਨਾਮੁ ਵਖਾਣੀਐ ॥
੪੦. ਸਤਿਗੁਰ ਬਾਝੁ ਨ ਪਾਇਓ
ਸਭ ਥਕੀ ਕਰਮ ਕਮਾਇ ਜੀਉ ॥੧੩॥
੪੧. ਹਉ ਸਤਿਗੁਰ ਵਿਟਹੁ ਘੁਮਾਇਆ ॥
੪੨. ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
੪੩. ਨਦਰਿ ਕਰੇ ਜੇ ਆਪਣੀ
ਆਪੇ ਲਏ ਰਲਾਇ ਜੀਉ ॥੧੪॥
੪੪. ਤੂੰ ਸਭਨਾ ਮਾਹਿ ਸਮਾਇਆ ॥
੪੫. ਤਿਨਿ ਕਰਤੈ ਆਪੁ ਲੁਕਾਇਆ ॥
੪੬. ਨਾਨਕ ਗੁਰਮੁਖਿ ਪਰਗਟੁ ਹੋਇਆ
ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥
੪੭. ਆਪੇ ਖਸਮਿ ਨਿਵਾਜਿਆ ॥
੪੮. ਜੀਉ ਪਿੰਡੁ ਦੇ ਸਾਜਿਆ ॥
੪੯. ਆਪਣੇ ਸੇਵਕ ਕੀ ਪੈਜ ਰਖੀਆ
ਦੁਇ ਕਰ ਮਸਤਕਿ ਧਾਰਿ ਜੀਉ ॥੧੬॥
੫੦. ਸਭਿ ਸੰਜਮ ਰਹੇ ਸਿਆਣਪਾ ॥
੫੧. ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥
੫੨. ਪ੍ਰਗਟ ਪ੍ਰਤਾਪੁ ਵਰਤਾਇਓ
ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥
੫੩. ਮੇਰੇ ਗੁਣ ਅਵਗਨ ਨ ਬੀਚਾਰਿਆ ॥
੫੪. ਪ੍ਰਭਿ ਅਪਣਾ ਬਿਰਦੁ ਸਮਾਰਿਆ ॥
੫੫. ਕੰਠਿ ਲਾਇ ਕੈ ਰਖਿਓਨੁ
ਲਗੈ ਨ ਤਤੀ ਵਾਉ ਜੀਉ ॥੧੮॥
੫੬. ਮੈ ਮਨਿ ਤਨਿ ਪ੍ਰਭੂ ਧਿਆਇਆ ॥
੫੭. ਜੀਇ ਇਛਿਅੜਾ ਫਲੁ ਪਾਇਆ ॥
੫੮. ਸਾਹ ਪਾਤਿਸਾਹ ਸਿਰਿ ਖਸਮੁ ਤੂੰ
ਜਪਿ ਨਾਨਕ ਜੀਵੈ ਨਾਉ ਜੀਉ ॥੧੯॥
੫੯. ਤੁਧੁ ਆਪੇ ਆਪੁ ਉਪਾਇਆ ॥
੬੦ ਦੂਜਾ ਖੇਲੁ ਕਰਿ ਦਿਖਲਾਇਆ ॥
੬੧. ਸਭੁ ਸਚੋ ਸਚੁ ਵਰਤਦਾ
ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥
੬੨. ਗੁਰ ਪਰਸਾਦੀ ਪਾਇਆ ॥
੬੩. ਤਿਥੈ ਮਾਇਆ ਮੋਹੁ ਚੁਕਾਇਆ ॥
੬੪. ਕਿਰਪਾ ਕਰਿ ਕੈ ਆਪਣੀ
ਆਪੇ ਲਏ ਸਮਾਇ ਜੀਉ ॥੨੧॥
੬੫. ਗੋਪੀ ਨੈ ਗੋਆਲੀਆ ॥
੬੬. ਤੁਧੁ ਆਪੇ ਗੋਇ ਉਠਾਲੀਆ ॥
੬੭. ਹੁਕਮੀ ਭਾਂਡੇ ਸਾਜਿਆ
ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥
੬੮. ਜਿਨ ਸਤਿਗੁਰ ਸਿਉ ਚਿਤੁ ਲਾਇਆ ॥
੬੯. ਤਿਨੀ ਦੂਜਾ ਭਾਉ ਚੁਕਾਇਆ ॥
੭੦. ਨਿਰਮਲ ਜੋਤਿ ਤਿਨ ਪ੍ਰਾਣੀਆ
ਓਇ ਚਲੇ ਜਨਮੁ ਸਵਾਰਿ ਜੀਉ ॥੨੩॥
੭੧. ਤੇਰੀਆ ਸਦਾ ਸਦਾ ਚੰਗਿਆਈਆ ॥
੭੨. ਮੈ ਰਾਤਿ ਦਿਹੈ ਵਡਿਆਈਆਂ ॥
੭੩. ਅਣਮੰਗਿਆ ਦਾਨੁ ਦੇਵਣਾ
ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥

***ਪਦ ਅਰਥ :*** ਮਛਿ—ਮਾਤ ਲੋਕ। ਪਇਆਲਿ—ਪਤਾਲ ਲੋਕ। ਕੁਰਬਾਣੁ—ਕੁਰਬਾਣ, ਵਾਰੀ, ਘੋਲੀ, ਸਦਕੇ। ਪਾਸਾ—ਚੌਪੜ ਦੀ ਖੇਡ ਵਿਚ ਜੋ ਦਾਣੇ ਸੁਟਦੇ ਹਨ। ਨਾਵ ਨੋ—ਨਾਮ ਨੂੰ। ਪਾਹਾਰੈ—ਪਸਾਰੇ ਵਿਚ। ਪਰਤਾਪਦਾ—ਬਹੁਤਾ ਜਲਦਾ, ਦੁਖੀ ਹੁੰਦਾ, ਦੁਖੀ ਹੋ ਹੋ ਲੋਚਦਾ, ਤੜਫਦਾ। ਪਰਮ ਗਤਿ—ਪੂਰਨ ਮੁਕਤੀ। ਸੁਰਿ ਨਰ—ਸ੍ਰੇਸ਼ਟ ਸੱਜਣ ਪੁਰਖ, ਦੇਵਤੇ ਤੇ ਮਨੁੱਖ। ਖੁਆਇਆ—ਖੁੰਝਾਇਆ ਹੈ, ਭੁਲਾਇਆ ਹੈ। ਪਰਤਾਪੁ—ਬਹੁਤ ਜਲਨ, ਦੁਖ। ਸਹ—ਸ਼ਹੁ, ਪਤੀ ਤੋਂ ਮੁਰਾਦ ਹੈ, ਪ੍ਰਮੇਸ਼ਰ ਪਤੀ। ਅਹਕਰਣੁ—ਅਹੰਕ੍ਰਿਤ, ਹੰਕਾਰ, ਅਭਿਮਾਨ। ਕਰਹਿ ਨਿਸਤਾਰਿ—ਤਾਰ ਦੇਂਦਾ ਹੈ, ਮੁਕਤੀ ਕਰਦਾ ਹੈ। ਨਿਵਾਜਿਆ—ਵਡਿਆਈ ਦਿਤੀ। ਸੰਜਮ—ਇੰਦ੍ਰੀਆਂ ਦੀ ਰੋਕ। ਗੋਆਲੀਆ—ਗੁਆਲੇ, ਚਰਵਾਹੇ। ਗੋਇ—ਸ੍ਰਿਸ਼ਟੀ।

***ਅਰਥ :***

ਪ੍ਰ: ਉਸ ਪ੍ਰਭੂ ਦਾ ਸਰੂਪ ਕਥਨ ਕਰੋ ?
ਤਾਂ ਪ੍ਰਮੇਸ਼ਰ ਦੇ ਸਨਮੁਖ ਉਚਾਰਨ ਕਰਦੇ ਹਨ :

ਉ:੧-੨. ਹੇ ਵਾਹਿਗੁਰੂ ! ਤੂੰ ਜੋਗੀਆਂ ਵਿਚ ਜੋਗੀ ਰੂਪ ਹੈਂ ਅਤੇ ਭੋਗੀਆਂ ਵਿਚ ਭੋਗੀ ਹੋ ਰਿਹਾ ਹੈਂ।

੩. ਪਰ ਹੇ ਪ੍ਰਭੂ ਜੀ ! ਸੁਰਗ ਲੋਕ, ਮਾਤ ਲੋਕ ਅਤੇ ਪਤਾਲ ਲੋਕ ਦੇ ਰਹਿਣ ਵਾਲਿਆਂ ਵਿਚੋਂ ਕਿਸੇ ਨੇ ਭੀ ਤੇਰਾ ਅੰਤ ਨਹੀਂ ਪਾਇਆ।੧।

੪. ਮੈਂ ਤੈਥੋਂ ਸਦਕੇ ਹਾਂ, ਮੈਂ ਵਾਰਨੇ ਜਾਂਦਾ ਹਾਂ ਅਤੇ ਤੇਰੇ ਨਾਮ ਤੋਂ ਭੀ ਕੁਰਬਾਨ ਹਾਂ।੧।ਰਹਾਉ।

੫-੬. ਹੇ ਕਰਤਾਰ! ਤੂੰ ਹੀ ਇਹ ਸਾਰਾ ਸੰਸਾਰ ਪੈਦਾ ਕੀਤਾ ਹੈ (ਸਿਰੇ ਸਿਰਿ) ਭਾਵ ਹਰ ਇਕ ਜੀਵ ਨੂੰ ਵੱਖੋ ਵੱਖ ਕੰਮਾਂ ਵਿਚ ਲਾ ਦਿੱਤਾ ਹੈ।

੭. ਫਿਰ ਤੂੰ ਇਸ ਸੰਸਾਰ ਨੂੰ ਆਪਣਾ ਰਚਿਆ ਹੋਇਆ ਜਾਣ ਕੇ ਤੂੰ ਇਸ ਨੂੰ ਹਰ ਵੇਲੇ ਵੇਖਦਾ ਹੈਂ, ਭਾਵ ਇਸ ਦੀ ਸੰਭਾਲ ਕਰਦਾ ਹੈਂ, ਤੁਸਾਂ ਨੇ ਆਪਣੀ ਕੁਦਰਤ ਐਸੀ ਰਚੀ ਹੈ, ਇਸ ਕੁਦਰਤ ਦੁਆਰੇ ਹੀ ਪਾਸਾ ਢਾਲਿਆ ਹੈ। (ਅਰਥਾਤ ਜਗਤ ਰੂਪ ਚੌਪੜ ਖੇਡ ਰਿਹਾ ਹੈਂ, ਚੌਪੜ ਵਿਚ ਤਿੰਨ ਪਾਸੇ ਹੁੰਦੇ ਹਨ, ਇਥੇ ਤ੍ਰੈ ਗੁਣ ਰੂਪੀ ਕੁਦਰਤ ਹੈ, ਜੀਵ ਨਰਦਾਂ ਹਨ, ਮੋਖ ਲਈ ਯਤਨ ਹੋ ਰਹੇ ਹਨ)।੨।

ਪ੍ਰ: ਉਸ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਯਤਨ ਦੱਸੋ?

ਉ: ੮. ਹੇ ਪ੍ਰਭੂ! ਤੂੰ ਇਸ ਸੰਸਾਰ ਪਸਾਰੇ ਵਿਚ ਪ੍ਰਗਟ ਹੀ ਦਿਸਦਾ ਹੈਂ।

੯. ਹਰ ਇਕ ਮਨੁੱਖ ਤੇਰੇ ਨਾਮ ਨੂੰ ਹੀ (ਪਰਤਾਪਦਾ) ਤੜਫਦਾ ਹੈ।

੧੦. ਪਰ, ਸਾਰੀ ਸ੍ਰਿਸ਼ਟੀ ਮਾਇਆ ਦੇ ਜਾਲ ਵਿਚ ਫਸੀ ਹੋਈ ਹੈ। ਇਸ ਕਰਕੇ ਹੇ ਕਰਤਾਰ! ਤੈਨੂੰ ਬਿਨਾਂ ਸਤਿਗੁਰੂ ਤੋਂ ਕਿਸੇ ਨੇ ਭੀ ਨਹੀਂ ਪਾਇਆ।੩।

੧੧. ਇਸ ਕਰਕੇ ਅਸੀਂ ਸਤਿਗੁਰੂ ਤੋਂ ਬਲਿਹਾਰੀ ਜਾਂਦੇ ਹਾਂ।

੧੨. ਜਿਸ ਦੇ ਮਿਲਿਆਂ ਪੂਰਨ ਗਤੀ, ਭਾਵ ਪੂਰਨ ਮੁਕਤੀ ਪਾ ਲਈਦੀ ਹੈ।

੧੩. ਹੇ ਵਾਹਿਗੁਰੂ ਜੀਉ! ਤੇਰੇ ਜਿਸ ਨਾਮ ਨੂੰ ਦੇਵਤੇ, ਮਨੁੱਖ, ਮੁਨੀ ਤੇ ਭਗਤ ਚਾਹੁੰਦੇ ਹਨ, ਉਸ ਨਾਮ ਦਾ ਭੇਦ ਮੈਨੂੰ ਸਤਿਗੁਰੂ ਨੇ ਸਮਝਾ ਦਿੱਤਾ ਹੈ।੪।

ਪ੍ਰ: ਜਿਸ ਸਤਿਗੁਰੂ ਦੁਆਰੇ ਨਾਮ ਦੀ ਸਮਝ ਪੈਂਦੀ ਹੈ, ਉਹ ਸਤਿਗੁਰੂ ਵਸਦਾ ਕਿਥੇ ਹੈ?

ਉ: ਉਸ ਗੁਰੂ ਦਾ ਵਾਸਾ ਸਤਿਸੰਗਤ ਵਿਚ ਹੈ।

੧੪. ਜਿਸ ਸੰਗਤ ਵਿਚ ਗੁਰੂ ਵਸਦਾ ਹੈ, ਉਸ ਸੰਗਤ ਦੀ ਕੀ ਪਛਾਣ ਹੈ?

੧੫. ਜਿਸ ਇਕੱਠ ਵਿਚ ਇਕ ਪ੍ਰਮੇਸ਼ਰ ਦਾ ਹੀ ਜ਼ਿਕਰ ਹੁੰਦਾ ਹੋਵੇ, ਉਸੇ ਦੀ ਵਿਆਖਿਆ ਹੁੰਦੀ ਹੋਵੇ, ਉਸ ਨੂੰ ਸਤਿਸੰਗਤ ਕਿਹਾ ਜਾ ਸਕਦਾ ਹੈ।

ਪ੍ਰ: ਹਰ ਮਨੁੱਖ ਲਈ ਉਸ ਵਾਹਿਗੁਰੂ ਦਾ ਕੀ ਹੁਕਮ ਹੈ?

ਉ: ੧੬. ਹਰ ਪ੍ਰਾਣੀ ਮਾਤ੍ਰ ਲਈ ਵਾਹਿਗੁਰੂ ਦਾ ਹੁਕਮ ਹੈ, ਉਸ ਇਕੋ ਦੇ ਨਾਮ ਦਾ ਸਿਮਰਨ ਕਰਨਾ। ਗੁਰੂ ਜੀ ਕਹਿੰਦੇ ਹਨ—ਉਹ ਨਾਮ ਸਿਮਰਨ ਕਰਨ ਦਾ ਹੁਕਮ ਸਾਨੂੰ ਸਤਿਗੁਰੂ ਜੀ ਨੇ (ਬੁਝਾ) ਸਮਝਾ ਦਿੱਤਾ ਹੈ।੫।

ਪ੍ਰ: ਇਸ ਸਾਰੇ ਹੀ ਜਗਤ ਨੂੰ ਭਰਮ ਵਿਚ ਕਿਸ ਨੇ ਭੁਲਾ ਦਿੱਤਾ ਹੈ?

ਉ: ੧੭. ਅਸਲ ਵਿਚ ਇਸ ਜਗਤ ਨੂੰ ਮਾਇਆ ਜਾਲ ਨੇ ਭਰਮ ਵਿਚ ਭੁਲਾ ਦਿੱਤਾ ਹੈ।

੧੮. ਇਸ ਭਰਮ ਭੁਲੇਖੇ ਵਿਚ ਪਾ ਕੇ, ਹੇ ਕਰਤਾਰ! ਤੂੰ ਜਗਤ ਨੂੰ ਆਪਣੇ ਵਲੋਂ ਭੁਲਾ ਛੱਡਿਆ ਹੈ।

੧੯. ਜਿਨ੍ਹਾਂ ਦੇ ਭਾਗਾਂ ਵਿਚ ਤੇਰਾ ਮਿਲਾਪ ਨਹੀਂ, ਉਨ੍ਹਾਂ ਨੂੰ ਦੁਹਾਗਣਾਂ ਦੀ ਤਰ੍ਹਾਂ (ਪਰਤਾਪੁ) ਸੰਤਾਪ, ਦੁਖ ਹੀ ਸਦਾ ਲੱਗਾ ਰਹਿੰਦਾ ਹੈ।੬।

ਪ੍ਰ: ੨੦. ਦੁਹਾਗਣਾਂ, ਛੁੱਟੜਾਂ ਦੀ ਕੀ ਨਿਸ਼ਾਨੀ ਹੈ?

ਉ: ੨੧. ਉਹ ਮਾਣ ਤੋਂ ਹੀਣੀਆਂ ਆਪਣੇ ਮਾਲਕ ਤੋਂ ਘੁਥੀਆਂ ਹੋਈਆਂ ਸਦਾ ਹੀ ਭਟਕਦੀਆਂ ਫਿਰਦੀਆਂ ਹਨ। ਭਾਵ ਹੈ ਪ੍ਰਮੇਸ਼ਰ ਤੋਂ ਭੁਲਿਆਂ ਨੂੰ ਸਤਿ-ਸੰਗ ਦਾ ਆਦਰ, ਪਿਆਰ, ਆਸਰਾ ਨਹੀਂ ਮਿਲਦਾ।

੨੨. ਉਨ੍ਹਾਂ ਜੀਵ ਰੂਪ ਇਸਤ੍ਰੀਆਂ ਦੇ ਰੂਪ ਮੈਲੇ, ਭਾਵ ਸੁਭਾਅ ਦੀਆਂ ਉਹ ਮੈਲੀਆਂ ਹੁੰਦੀਆਂ ਹਨ, ਉਨ੍ਹਾਂ ਦੀ ਉਮਰ ਰੂਪੀ ਰਾਤ ਸੰਸਾਰ ਦੇ ਦੁਖ, ਪੀੜਾ, ਚਿੰਤਾ ਵਿਚ ਵਿਲਕਦਿਆਂ ਬੀਤਦੀ ਹੈ।੭।

੨੩. ਸੁਹਾਗਣੀਆਂ ਨੇ ਕੀ ਕਰਮ ਕਮਾਇਆ ਹੋਵੇਗਾ, ਜਿਸ ਕਰਕੇ ਉਨ੍ਹਾਂ ਨੇ ਸੁਖ ਪਾਇਆ ਹੈ?

੨੪. ਉਨ੍ਹਾਂ ਗੁਰਮੁਖ ਸੁਹਾਗਣੀਆਂ ਨੇ ਪਿਛਲੇ ਪੁੰਨਾਂ ਦਾ ਲਿਖਿਆ ਫਲ ਹੀ ਹੁਣ ਪਾਇਆ ਹੈ।

੨੫. ਉਨ੍ਹਾਂ ਉਤੇ ਹੁਣ ਮੇਹਰ ਦ੍ਰਿਸ਼ਟੀ ਪਾ ਕੇ ਵਾਹਿਗੁਰੂ ਉਨ੍ਹਾਂ ਨੂੰ ਆਪਣੇ ਨਾਲ ਆਪੇ ਹੀ ਮਿਲਾ ਲਏਗਾ।੮।

੨੬. ਜਿਨ੍ਹਾਂ ਨੂੰ ਵਾਹਿਗੁਰੂ ਨੇ ਆਪਣਾ ਹੁਕਮ ਮੰਨਵਾਇਆ ਹੈ।

੨੭. ਉਨ੍ਹਾਂ ਨੇ ਆਪਣੇ ਹਿਰਦੇ ਅੰਦਰ ਗੁਰੂ ਦਾ (ਸਬਦੁ) ਉਪਦੇਸ਼ ਵਸਾ ਲਿਆ ਹੈ।

੨੮. ਉਸ ਗੁਰੂ ਦੇ ਉਪਦੇਸ਼ ਦੁਆਰਾ ਜਿਨ੍ਹਾਂ ਜਗਿਆਸੂਆਂ ਨੂੰ ਉਸ (ਸਹ) ਪਤੀ-ਪ੍ਰਮੇਸ਼ਰ ਨਾਲ ਪਿਆਰ ਪੈ ਜਾਂਦਾ ਹੈ, ਉਨ੍ਹਾਂ ਨੂੰ ਹੀ ਸੁਹਾਗਵੰਤੀਆਂ ਕਿਹਾ ਜਾਂਦਾ ਹੈ।੯।

੨੯. ਜਿਨ੍ਹਾਂ ਗੁਰਮੁਖ ਸਖੀਆਂ ਦਾ ਪਤੀ-ਪ੍ਰਮੇਸ਼ਰ ਨਾਲ ਪਿਆਰ ਪੈ ਜਾਂਦਾ ਹੈ, ਉਨ੍ਹਾਂ ਨੂੰ ਹੀ ਕਰਤਾਰ ਦੇ ਭਾਣੇ ਵਿਚ ਜੀਵਨ ਗੁਜ਼ਾਰਨ ਦਾ ਸੁਆਦ ਆ ਜਾਂਦਾ ਹੈ।

੩੦. ਜਿਨ੍ਹਾਂ ਨੂੰ ਆਪਣੇ ਪਤੀ-ਪ੍ਰਮੇਸ਼ਰ ਦੇ ਭਾਣੇ ਵਿਚ ਜੀਵਨ ਬਿਤਾਉਣ ਦਾ ਅਨੰਦ ਆਇਆ ਹੈ। ਉਨ੍ਹਾਂ ਨੇ ਆਪਣੇ ਹਿਰਦੇ ਅੰਦਰੋਂ ਜੀਵ ਈਸ਼੍ਵਰ ਦਾ ਭਰਮ ਹੀ ਚੁਕਾ ਦਿੱਤਾ ਹੈ।

ਪ੍ਰ: ਸਤਿਗੁਰੂ ਦਾ ਅਸਲ ਲੱਛਣ ਕੀ ਹੈ?

ਉ: ੩੧. ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਤਿਗੁਰੂ ਵਿਚ ਵਿਸ਼ੇਸ਼ ਗੁਣ ਇਹ ਜਾਣੀਦਾ ਹੈ, ਜੋ ਆਪਣੇ ਰਾਹੀਂ ਸਭ ਕਿਸੇ ਦਾ ਕਰਤਾਰ ਨਾਲ ਮੇਲ ਕਰਾ ਦੇਂਦਾ ਹੈ। ਅਰਥਾਤ ਜੋ ਸਾਰਿਆਂ ਨੂੰ ਬ੍ਰਹਮ ਰੂਪ ਦੀ ਲਖਤਾ ਕਰਾ ਦੇਂਦਾ ਹੈ।੧੦।

੩੨. ਜੋ ਸਤਿਗੁਰੂ ਨੂੰ ਮਿਲੇ ਹਨ, ਉਨ੍ਹਾਂ ਨੇ ਹੀ ਗਿਆਨ ਫਲ ਪ੍ਰਾਪਤ ਕੀਤਾ ਹੈ।

੩੩. ਸਤਿਗੁਰਾਂ ਪਾਸੋਂ ਗਿਆਨ ਫਲ ਉਨ੍ਹਾਂ ਨੂੰ ਹੀ ਮਿਲਿਆ ਹੈ, ਜਿਨ੍ਹਾਂ ਨੇ ਆਪਣੇ ਅੰਦਰੋਂ ਹੰਕਾਰ ਦਾ ਡੇਰਾ ਚੁਕਾ ਦਿੱਤਾ ਹੈ।

੩੪. ਅੰਦਰੋਂ ਹੰਕਾਰ ਨਵਿਰਤ ਹੋਣ ਨਾਲ, ਖੋਟੀ ਮਤ ਦੁਆਰਾ ਜੋ ਜੰਮਣ ਮਰਨ ਦਾ ਦੁਖ ਹੋਣਾ ਸੀ ਉਹ ਭੀ ਕਟਿਆ

ਗਿਆ। ਬਸ, ਸਮਝੋ ਕਿ ਉਨ੍ਹਾਂ ਦੇ ਮਸਤਕ 'ਤੇ ਸੱਚ-ਮੁੱਚ ਸੁਭਾਗ ਆ ਕੇ ਬੈਠ ਗਿਆ ਹੈ।੧੧।

੩੫. ਹੇ ਸਤਿਗੁਰੂ ਜੀ ! ਇਹ ਤੇਰੀ ਬਾਣੀ ਅੰਮ੍ਰਿਤ ਰੂਪ ਹੈ, ਭਾਵ ਅਮਰ ਕਰ ਦੇਣ ਵਾਲੀ ਹੈ।

੩੬. ਪਰ, ਇਹ ਬਾਣੀ ਤੇਰੇ ਭਗਤਾਂ ਦੇ ਹਿਰਦੇ ਵਿਚ ਸਮਾਈ ਹੋਈ ਹੈ।

੩੭. ਵਾਹਿਗੁਰੂ ਜੀ ਨੇ ਗੁਰੂ ਦੀ ਸੇਵਾ ਵਿਚ ਸੁਖ ਰਖਿਆ ਹੈ, ਇਸ ਸੇਵਾ ਦੁਆਰੇ ਤੂੰ ਆਪਣੀ ਮੇਹਰ ਦ੍ਰਿਸ਼ਟੀ ਨਾਲ ਭਗਤ ਜਨਾਂ ਦਾ ਨਿਸਤਾਰਾ ਕਰ ਦੇਂਦਾ ਹੈ।੧੨।

ਪ੍ਰ: ਇਹ ਕਿਵੇਂ ਸਮਝਿਆ ਜਾਵੇ ਕਿ ਹੁਣ ਮੈਨੂੰ ਸਹੀ ਸਤਿਗੁਰੂ ਜੀ ਮਿਲ ਗਿਆ ਹੈ ?

ਉ:੩੮-੩੯. ਜਿਸ ਦੇ ਮਿਲਣ ਨਾਲ ਨਾਮ ਜਪਣ ਦੀ ਦਾਤ ਪ੍ਰਾਪਤ ਹੋ ਜਾਵੇ, ਤਦ ਸਮਝ ਲੈਣਾ ਚਾਹੀਦਾ ਹੈ ਕਿ ਮੈਨੂੰ ਇਹ ਪੂਰਨ ਗੁਰੂ ਮਿਲ ਗਿਆ ਹੈ।

ਪ੍ਰ: ਨਾਮ ਪ੍ਰਾਪਤੀ ਲਈ ਕਿਹੜਾ ਕਰਮ ਕਰਨ ਯੋਗ ਹੈ ?

ਉ:੪੦. ਸਤਿਗੁਰੂ ਤੋਂ ਬਿਨਾਂ ਨਾਮ ਕਿਸੇ ਨੂੰ ਭੀ ਪ੍ਰਾਪਤ ਨਹੀਂ ਹੋਇਆ, ਸਾਰੀ ਦੁਨੀਆ ਅਨੇਕਾਂ ਤਰ੍ਹਾਂ ਦੇ ਕਰਮ ਕਮਾਉਂਦੀ ਕਮਾਉਂਦੀ ਥੱਕ ਗਈ ਹੈ।੧੩।

੪੧. ਮੈਂ ਸਤਿਗੁਰਾਂ ਉਪਰੋਂ ਕੁਰਬਾਨ ਜਾਂਦਾ ਹਾਂ।

੪੨. ਜਿਸ ਨੇ ਮੈਨੂੰ ਭਰਮ ਦੀ ਭੁਲ ਵਿਚੋਂ ਕੱਢ ਕੇ ਭਗਤੀ ਦੇ ਰਾਹੇ ਪਾ ਦਿੱਤਾ ਹੈ।

੪੩. ਜੇ ਉਹ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਦੇਵੇ ਤਾਂ ਉਹ ਆਪਣੇ ਨਾਲ ਆਪੇ ਮਿਲਾ ਲੈਂਦਾ ਹੈ।੧੪।

੪੪. ਉਹ ਕਰਤਾ ਸਾਰਿਆਂ ਵਿਚ ਹੀ ਸਮਾਇਆ ਹੋਇਆ ਹੈ।

੪੫. ਪਰ, ਉਸ ਕਰਤਾਰ ਨੇ ਆਪ ਨੂੰ ਸਾਰਿਆਂ ਵਿਚ ਸਮਾ ਕੇ, ਆਪਣੇ ਆਪ ਨੂੰ ਲੁਕਾਇਆ ਹੋਇਆ ਹੈ।

ਪ੍ਰ: ਜੇ ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ, ਤਾਂ ਉਹ ਪ੍ਰਗਟ ਰੂਪ ਹੋ ਕੇ ਨਜ਼ਰ ਕਿਉਂ ਨਹੀਂ ਆਉਂਦਾ ?

ਉ:੪੬. ਗੁਰੂ ਜੀ ਕਹਿੰਦੇ ਹਨ, ਗੁਰੂ ਦੁਆਰੇ ਉਹ ਪ੍ਰਗਟ ਹੋ ਆਉਂਦਾ ਹੈ, ਜਿਸ ਦੇ ਅੰਦਰ ਕਰਤਾਰ ਨੇ ਆਪਣੀ ਜੋਤ ਰੱਖੀ ਹੋਈ ਹੈ।੧੫।

੪੭. ਉਸ ਕਰਤਾਰ ਨੇ ਆਪ ਹੀ ਵਡਿਆਇਆ ਹੈ (ਬਖ਼ਸ਼ਸ਼ ਕੀਤੀ ਹੈ)।

੪੮. ਜਿਸਨੇ ਸਰੀਰ ਬਣਾਇਆ ਅਤੇ ਵਿਚ ਜੀਉ ਪਾ ਦਿਤਾ ਹੈ।

੪੯. ਆਪਣੇ ਸੇਵਕ ਦੇ ਮੱਥੇ ਉੱਤੇ ਦੋਵੇਂ ਬਖ਼ਸ਼ਸ਼ ਭਰੇ ਹੱਥ ਰੱਖ ਕੇ ਦਾਸ ਦੀ ਆਪ ਹੀ ਪੈਜ ਰੱਖ ਲਈ ਹੈ।੧੬।

ਪ੍ਰ: ਕੀ, ਹੁਣ ਤੁਹਾਨੂੰ ਕਿਸੇ ਹੋਰ ਕਰਮ, ਧਰਮ, ਸਿਆਣਪ ਦੀ ਲੋੜ ਨਹੀਂ ਰਹੀ ?

ਉ:੫੦. ਨਹੀਂ, ਮੇਰੇ ਸਾਰੇ ਸੰਜਮ ਤੇ ਮੇਰੀਆਂ ਸਾਰੀਆਂ ਹੀ ਸਿਆਣਪਾਂ ਹੁਣ ਖ਼ਤਮ ਹੋ ਗਈਆਂ ਹਨ।

੫੧. ਕਿਉਂਕਿ ਉਹ ਮੇਰਾ ਅੰਤਰਜਾਮੀ ਮਾਲਕ ਸਭ ਕੁਝ ਜਾਣਦਾ ਹੈ।

੫੨. ਸੇਵਕ ਦਾ ਪ੍ਰਤਾਪ ਪ੍ਰਗਟ ਕਰਕੇ ਸਾਰੇ ਜਗਤ ਵਿਚ ਫੈਲਾ ਦਿੱਤਾ ਹੈ, ਹੁਣ ਸਾਰੇ ਲੋਕ ਦਾਸ ਦਾ ਜੈ ਜੈ ਕਾਰ ਕਰਦੇ ਹਨ।੧੭।

੫੩. ਉਸ ਮੇਰੇ ਬਖ਼ਸ਼ਣਹਾਰ ਮਾਲਕ ਨੇ ਮੇਰੇ ਗੁਣ ਅਤੇ ਔਗੁਣ ਦੀ ਕੋਈ ਪੜਤਾਲ ਹੀ ਨਹੀਂ ਕੀਤੀ।

੫੪. ਉਸ ਪ੍ਰਭੂ ਨੇ ਆਪਣੇ ਬਖ਼ਸ਼ਣਹਾਰ ਦੇ ਫ਼ਰਜ਼ ਨੂੰ ਨਿਭਾਇਆ ਹੈ।

੫੫. ਉਸ ਨੇ ਦਾਸ ਨੂੰ ਗਲ ਲਾ ਕੇ ਰੱਖਿਆ ਹੈ, ਹੁਣ ਮੈਨੂੰ ਕਿਸੇ ਪ੍ਰਕਾਰ ਦੀ ਤੱਤੀ ਹਵਾ ਭਾਵ ਕੋਈ ਵੀ ਦੁਖ-ਤਕਲੀਫ਼ ਨਹੀਂ ਹੈ।੧੮।

੫੬. ਹੇ ਪ੍ਰਭੂ ! ਮੈਂ ਮਨ ਤਨ ਕਰਕੇ ਤੈਨੂੰ ਹੀ ਧਿਆਇਆ ਹੈ।

੫੭. ਇਸ ਤਰ੍ਹਾਂ ਤੈਨੂੰ ਧਿਆ ਕੇ ਮਨ ਇੱਛਤ ਫਲ ਪਾ ਲਿਆ ਹੈ।

੫੮. ਹੇ ਵਾਹਿਗੁਰੂ ਜੀਉ ! ਤੂੰ ਸ਼ਾਹਾਂ ਤੇ ਪਾਤਸ਼ਾਹਾਂ ਦੇ ਸਿਰ ਦਾ ਸਾਈਂ ਹੈ, ਮੈਂ ਨਾਨਕ ਤਾਂ ਤੇਰੇ ਨਾਮ ਨੂੰ ਜਪ ਜਪ ਕੇ ਹੀ ਜੀਉਂਦਾ ਹਾਂ।੧੯।

੫੯. ਤੁਸਾਂ ਆਪੇ ਹੀ ਆਪਣੇ ਆਪ ਤੋਂ ਜਗਤ ਪੈਦਾ ਕਰ ਦਿੱਤਾ ਹੈ।

੬੦. ਅਤੇ (ਦੂਜਾ) ਸੰਸਾਰ ਨੂੰ ਇਕ ਖੇਡ ਵਾਂਗ ਬਣਾ ਕੇ ਵਿਖਾ ਦਿੱਤਾ ਹੈ।

੬੧. ਹੇ ਸੱਚੇ ! ਸਭਨਾਂ ਵਿਚ ਤੂੰ ਹੀ (ਸਚੁ) ਸਤਾ ਰੂਪ ਹੋ ਕੇ ਵਰਤ ਰਿਹਾ ਹੈਂ। ਪਰ, ਜਿਸ ਨੂੰ ਚਾਹੁੰਦਾ ਹੈਂ, ਉਸ ਨੂੰ ਹੀ ਤੂੰ ਇਹ ਗੱਲ ਸਮਝਾਉਂਦਾ ਹੈਂ।੨੦।

੬੨. ਜਿਸ ਦੇ ਹਿਰਦੇ ਵਿਚ ਗੁਰੂ ਨੇ ਕ੍ਰਿਪਾ ਕਰਕੇ ਨਾਮ ਪਾਇਆ ਹੈ।

੬੩. (ਤਿਥੈ) ਉਸ ਦੇ ਅੰਤਹਕਰਨ ਵਿਚੋਂ ਤੁਸਾਂ ਮਾਇਆ ਦਾ ਮੋਹ ਦੂਰ ਕਰ ਦਿੱਤਾ ਹੈ।

੬੪. ਤੂੰ ਆਪਣੀ ਕ੍ਰਿਪਾ ਕਰਕੇ ਉਸ ਨੂੰ ਆਪਣੇ ਵਿਚ ਸਮਾ ਲੈਂਦਾ ਹੈਂ।੨੧।

੬੫. ਗੋਪੀਆਂ (ਨੈ) [ਜਮਨਾ] 'ਨਦੀ, ਗੁਆਲੇ ਤੇ

੬੬. (ਗੋਇ) ਸ੍ਰਿਸ਼ਟੀ ਤੈਂ ਹੀ ਉਤਪਤ ਕੀਤੀ ਤੇ ਸੰਭਾਲੀ।

੬੭. ਇਸ ਵਿਚ ਸਰੀਰਾਂ ਰੂਪੀ ਭਾਂਡੇ ਤੂੰ ਹੁਕਮ ਨਾਲ ਸਾਜੇ ਸਵਾਰੇ ਅਤੇ ਆਪ ਹੀ ਭੰਨ ਦਿਤੇ ਹਨ।੨੨।

੬੮. ਇਸ ਜਗਤ ਵਿਚ ਜਿਨ੍ਹਾਂ ਨੇ ਸਤਿਗੁਰੂ ਨਾਲ ਪ੍ਰੀਤ ਪਾਈ ਹੈ।

੬੯. ਉਨ੍ਹਾਂ ਨੇ (ਦੂਜਾ) ਸੰਸਾਰ ਦਾ (ਭਾਉ) ਮੋਹ ਦੂਰ ਕਰ ਦਿੱਤਾ ਹੈ।

੭੦. ਉਨ੍ਹਾਂ ਪ੍ਰਾਣ ਧਾਰੀਆਂ (ਮਨੁੱਖਾਂ) ਦੀ ਜੋਤ ਨਿਰਮਲ ਹੋ ਗਈ ਹੈ, ਭਾਵ ਜੀਵਾਤਮਾ ਸ਼ੁਧ ਆਤਮਾ ਸਰੂਪਤਾ ਵਿਚ ਸਥਿਤ ਹੋ ਗਿਆ ਹੈ, ਉਹ ਮਨੁੱਖਾ ਜਨਮ ਨੂੰ ਇਸ ਸੰਸਾਰ ਤੋਂ ਸਵਾਰ ਕੇ ਚਲੇ ਜਾਣਗੇ।੨੨।

੭੧. ਹੇ ਪ੍ਰਭੂ ! ਤੇਰੀਆਂ ਸਾਰੇ ਸੰਸਾਰ ਦੇ ਲੋਕਾਂ ਨਾਲ ਸਦਾ ਸਦਾ ਚੰਗਿਆਈਆਂ ਹੀ ਚੰਗਿਆਈਆਂ ਹੋ ਰਹੀਆਂ ਹਨ। ਹੇ ਪ੍ਰਭੂ ! ਮੈਨੂੰ ਦਾਨ ਦੇਹ ਕਿ :

੭੨. ਮੈਂ ਰਾਤ ਦਿਨ ਤੇਰੀਆਂ ਵਡਿਆਈਆਂ ਹੀ ਕਰਦਾ ਰਵਾਂ।
੭੩. ਹੇ ਪ੍ਰਭੂ! ਆਪ ਬਿਨਾਂ ਹੀ ਮੰਗੇ ਸਭ ਨੂੰ ਦਾਨ ਦੇਣ ਵਾਲੇ ਹੋ। ਗੁਰੂ ਜੀ ਕਹਿੰਦੇ ਹਨ, ਹੇ ਪ੍ਰਭੂ! ਮੇਰੇ 'ਤੇ ਐਸੀ ਕਿਰਪਾ ਕਰੋ ਕਿ ਮੈਂ ਆਪ ਜੀ ਦੇ ਸੱਚੇ ਨਾਮ ਨੂੰ ਹੀ ਸੰਭਾਲਦਾ ਰਹਾਂ।੨੪।੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਗੁਰਮਤ ਦੇ ਕਈ ਕੁ ਸਿਧਾਂਤਾਂ ਦਾ ਨਿਰੂਪਨ ਕੀਤਾ ਹੈ। ਆਪ ਜੀ ਉਸ ਨੂੰ ਸਰਵ-ਵਿਆਪੀ ਰੂਪ ਤੋਂ ਆਰੰਭ ਕਰਦੇ ਹਨ, ਕਿ ਉਹ ਇਤਨਾ ਬੇਅੰਤ ਹੈ, ਜਿਸ ਨੂੰ ਤਿੰਨਾਂ ਹੀ ਲੋਕਾਂ ਦੇ ਜੀਵ ਬੇਅੰਤ ਬੇਅੰਤ ਕਥਨ ਕਰਦੇ ਹਨ। ਆਪ ਜੀ ਉਸ ਬੇਅੰਤ ਪ੍ਰਭੂ ਦੇ ਨਾਮ ਤੋਂ ਕੁਰਬਾਨ ਜਾਂਦੇ ਹਨ। ਉਹ ਅਕਾਲ ਪੁਰਖ ਆਪਣੇ ਪਸਾਰੇ ਰਾਹੀਂ ਜਾਣਿਆ ਜਾਂਦਾ ਹੈ। ਮਾਲੀ ਦੀ ਸਭ ਤੋਂ ਚੰਗੀ ਜਾਣ-ਪਛਾਣ ਉਸ ਦਾ ਬਾਗ਼ ਹੈ। ਰੱਬ ਨੂੰ ਇਸ ਵਿਸ਼ਵ ਦੇ ਵਿਸਥਾਰ ਵਿਚ ਸਭ ਤੋਂ ਸੌਖਾ ਲਭਿਆ ਜਾਂਦਾ ਹੈ। ਕਿਰਤ ਕਰਤੇ ਦਾ ਇਕ ਅੰਗ ਹੋਇਆ ਕਰਦੀ ਹੈ, ਜਾਂ ਇਉਂ ਕਹੋ ਕਿ ਉਸ ਦਾ ਆਪਾ ਹੀ ਹੁੰਦੀ ਹੈ। ਅੱਗੇ ਇਸ ਪ੍ਰਸ਼ਨ ਦਾ ਉੱਤਰ ਦੇਂਦੇ ਹਨ ਕਿ ਸਤਿਸੰਗਤ ਦਾ ਰੂਪ ਕੀ ਹੈ? ਜਿਥੇ ਇਕੋ ਕਰਤਾਰ ਦਾ ਨਾਮ ਉਚਾਰਨ ਕੀਤਾ ਜਾਂਦਾ ਹੋਵੇ, ਹੋਰ ਝੇੜੇ ਝਾਂਜੇ ਕੋਈ ਨਾ ਹੋਣ; ਬਸ, ਕੇਵਲ ਨਾਮ ਦਾ ਸਿਮਰਨ, ਨਾਮ ਦੀ ਉਸਤਤੀ, ਨਾਮ ਦੇ ਗੁਣ ਅਤੇ ਨਾਮ ਦਾ ਹੀ ਦਾਨ ਹੋ ਰਿਹਾ ਹੋਵੇ। ਨਾਮ ਦਾ ਚਿੰਤਨ ਕਰਨਾ ਹੀ ਉਸ ਪ੍ਰਭੂ ਦਾ ਹੁਕਮ ਹੈ, ਇਹ ਗੱਲ ਵੀ ਸਤਿਗੁਰੂ ਜੀ ਨੇ ਹੀ ਦੱਸੀ ਹੈ ਕਿ ਸੰਗਤ ਵਿਚ ਹੀ ਜੀਵਾਂ ਨੂੰ ਪ੍ਰਭੂ ਨਾਲ ਜੋੜਿਆ ਜਾਂਦਾ ਹੈ ਅਤੇ ਇਸ ਕੁਦਰਤ ਨੂੰ ਪ੍ਰਭੂ ਦਾ ਅੰਗ ਅਨੁਭਵ ਕਰਾਇਆ ਜਾਂਦਾ ਹੈ। ਅੱਗੇ ਇਸ ਗੱਲ ਦਾ ਵੀ ਇਸ਼ਾਰਾ ਕਰਦੇ ਹਨ, ਕਿ ਜੋ ਸੰਗਤ ਵਿਚ ਜਾ ਕੇ ਨਾਮ ਨਹੀਂ ਜਪਦਾ ਉਹ ਰੱਬ ਤੋਂ ਬਾਗ਼ੀ ਹੈ। ਇਸ ਲਈ ਸੰਗਤ ਵਿਚ ਕੇਵਲ ਨਾਮ ਬਾਣੀ ਤੇ ਸੇਵਾ ਸਿਮਰਨ ਹੀ ਹੋਣਾ ਚਾਹੀਦਾ ਹੈ।

ਫਿਰ ਅੱਗੇ ਦਸਦੇ ਹਨ ਕਿ ਉਹ ਮਨਮੁਖ ਰੂਪ ਦੁਹਾਗਣਾਂ ਹਨ, ਜੋ ਆਪਣੇ ਮਾਲਕ ਵਾਹਿਗੁਰੂ ਤੋਂ ਖੁੰਝੀਆਂ ਹੋਈਆਂ ਹਨ, ਉਨ੍ਹਾਂ ਦੇ ਅੰਤਹਕਰਨ ਦਾ ਵੇਸ ਮੈਲਾ ਅਤੇ ਪਾਪਾਂ ਨਾਲ ਭਰਿਆ ਹੋਇਆ ਹੈ, ਕਿਉਂਕਿ ਉਹ ਵਾਹਿਗੁਰੂ ਨਾਲ ਕੀਤਾ ਨਾਮ ਜਪਣ ਦਾ ਇਕਰਾਰ ਪੂਰਾ ਨਹੀਂ ਕਰਦੀਆਂ। ਇਸੇ ਲਈ ਉਨ੍ਹਾਂ ਦਾ ਲੋਕ ਪ੍ਰਲੋਕ ਵਿਚ ਕਿਤੇ ਭੀ ਮਾਣ ਨਹੀਂ ਹੁੰਦਾ ਤੇ ਉਨ੍ਹਾਂ ਦੀ ਸਾਰੀ ਉਮਰਾ ਰੂਪੀ ਰਾਤ ਦੁਖ ਵਿਚ ਬੀਤਦੀ ਹੈ ਅਤੇ ਗੁਰਮੁਖ ਰੂਪ ਸੁਹਾਗਣਾਂ ਪੂਰਬ ਲਿਖੇ ਦਾ ਫਲ ਪਾਉਂਦੀਆਂ ਹਨ, ਕਰਤਾਰ ਉਨ੍ਹਾਂ ਨੂੰ ਆਪਣੀ ਮੇਹਰ ਦੀ ਨਜ਼ਰ ਕਰਕੇ ਆਪੇ ਆਪਣੇ ਨਾਲ ਮਿਲਾ ਲੈਂਦਾ ਹੈ, ਉਨ੍ਹਾਂ ਨੂੰ ਸੁਹਾਗਣਾਂ ਵਾਂਗ ਗੁਰਮੁਖ ਜੀਵਨ ਪ੍ਰਾਪਤ ਹੋਇਆ ਹੈ।

ਪ੍ਰਭੂ ਦੇ ਮਿਲਣ ਦੀ ਸਾਰਿਆਂ ਦੇ ਧੁਰ ਅੰਦਰ ਭੁਖ ਹੈ ਅਤੇ ਸਾਰੇ ਹੀ ਲੋਚਦੇ ਹਨ, ਪਰ ਉਹ ਆਪਣੀ ਭੁਖ ਨੂੰ ਨਹੀਂ ਪਛਾਣਦੇ, ਇਸ ਕਰਕੇ ਉਹ ਉਸ ਨੂੰ ਦੂਰ ਕਰਨ ਲਈ, ਧਨ ਇਕੱਠਾ ਕਰਦੇ ਹਨ, ਕਦੇ ਆਪਣੇ ਬਾਹੂ-ਬਲ ਵਿਚ ਵਾਧਾ ਕਰਦੇ ਹਨ, ਕਦੇ ਸਮਾਜ ਵਿਚ ਉੱਚਾ ਦਰਜਾ ਲਭਦੇ ਹਨ, ਪਰ ਇਹ ਅਤੇ ਇਹੋ ਜਿਹਾ ਹੋਰ ਕਈ ਕੁਝ ਲੈ ਕੇ ਉਨ੍ਹਾਂ ਦਾ ਮਨ ਟਿਕਾਅ ਵਿਚ ਨਹੀਂ ਆਉਂਦਾ। ਸਗੋਂ ਭੁੱਖ ਅਤੇ ਪਿਆਸ ਹੋਰ ਵਧਦੀ ਜਾਂਦੀ ਹੈ, ਰੱਬ ਤੋਂ ਉਰੇ ਭੁੱਖਾਂ ਦੂਰ ਨਹੀਂ ਹੁੰਦੀਆਂ।

ਸਾਰੇ ਵਿਛੜਿਆਂ ਹੋਇਆਂ ਨੂੰ ਮਿਲਾਉਣ ਵਾਲਾ ਗੁਰੂ ਹੈ, ਜੋ ਨਖੇੜਦਾ ਹੈ ਉਹ ਗੁਰੂ ਨਹੀਂ। ਮਿਲਾਪ ਤਾਂ ਹੀ ਹੁੰਦਾ ਹੈ, ਜੇਕਰ ਜ਼ਾਤ-ਪਾਤ, ਵਰਣਾਂ ਦੀਆਂ ਵਿਥਾਂ ਦੂਰ ਹੋ ਜਾਵਣ। ਪ੍ਰਭੂ ਦੀਆਂ ਅੰਮ੍ਰਿਤ ਸਰੂਪ ਬਾਣੀਆਂ ਭਗਤਾਂ ਦੇ ਹਿਰਦੇ ਵਿਚ ਵਸ ਜਾਂਦੀਆਂ ਹਨ। ਗੁਰੂ ਦੀਆਂ ਸਿਖਿਆਵਾਂ ਉਨ੍ਹਾਂ ਦੇ ਮਨ ਵਿਚ ਖੁੱਭ ਜਾਂਦੀਆਂ ਹਨ। ਫਿਰ ਉਨ੍ਹਾਂ ਦੇ ਹਿਰਦੇ ਅੰਦਰ ਕਿਸੇ ਲਈ ਭੀ ਦੁਜੈਗੀ ਨਹੀਂ ਰਹਿ ਜਾਂਦੀ, ਉਹ ਨਿਰਮਲ ਹੋ ਆਪਣਾ ਜਨਮ ਸਵਾਰ ਕੇ ਰੱਬੀ-ਦਰਬਾਰ ਵਿਚ ਪੁੱਜਦੇ ਹਨ।

**ਸਿਰੀਰਾਗੁ ਮਹਲਾ ੫ ॥**

**੧. ਪੈ ਪਾਇ ਮਨਾਈ ਸੋਇ ਜੀਉ ॥**
**੨. ਸਤਿਗੁਰ ਪੁਰਖਿ ਮਿਲਾਇਆ**
**ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ਰਹਾਉ॥**
**੩. ਗੋਸਾਈ ਮਿਹੰਡਾ ਇਠੜਾ ॥**
**੪. ਅੰਮ ਅਬੇ ਥਾਵਹੁ ਮਿਠੜਾ ॥**
**੫. ਭੈਣ ਭਾਈ ਸਭਿ ਸਜਣਾ**
**ਤੁਧੁ ਜੇਹਾ ਨਾਹੀ ਕੋਇ ਜੀਉ ॥੧॥**
**੬. ਤੇਰੈ ਹੁਕਮੈ ਸਾਵਣੁ ਆਇਆ ॥**
**੭. ਮੈ ਸਤ ਕਾ ਹਲੁ ਜੋਆਇਆ ॥**
**੮. ਨਾਉ ਬੀਜਣ ਲਗਾ ਆਸ ਕਰਿ**
**ਹਰਿ ਬੋਹਲ ਬਖਸ ਜਮਾਇ ਜੀਉ ॥੨॥**
**੯. ਹਉ ਗੁਰ ਮਿਲਿ ਇਕੁ ਪਛਾਣਦਾ ॥**
**੧੦. ਦੁਯਾ ਕਾਗਲੁ ਚਿਤਿ ਨ ਜਾਣਦਾ ॥**
**੧੧. ਹਰਿ ਇਕਤੈ ਕਾਰੈ ਲਾਇਓਨੁ**
**ਜਿਉ ਭਾਵੈ ਤਿੰਵੈ ਨਿਬਾਹਿ ਜੀਉ ॥੩॥**
**੧੨. ਤੁਸੀ ਭੋਗਿਹੁ ਭੁੰਚਹੁ ਭਾਈਹੋ ॥**
**੧੩. ਗੁਰਿ ਦੀਬਾਣਿ ਕਵਾਇ ਪੈਨਾਈਓ ॥**
**੧੪. ਹਉ ਹੋਆ ਮਾਹਰੁ ਪਿੰਡ ਦਾ**
**ਬੰਨਿ ਆਦੇ ਪੰਜਿ ਸਰੀਕ ਜੀਉ ॥੪॥**
**੧੫. ਹਉ ਆਇਆ ਸਾਮ੍ਹੈ ਤਿਹੰਡੀਆ ॥**
**੧੬. ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥**
**੧੭. ਕੰਨੁ ਕੋਈ ਕਢਿ ਨ ਹੰਘਈ**
**ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥**
**੧੮. ਹਉ ਵਾਰੀ ਘੁੰਮਾ ਜਾਵਦਾ ॥**
**੧੯. ਇਕ ਸਾਹਾ ਤੁਧੁ ਧਿਆਇਦਾ ॥**
**੨੦. ਉਜੜੁ ਥੇਹੁ ਵਸਾਇਓ**
**ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥**
**੨੧. ਹਰਿ ਇਠੈ ਨਿਤ ਧਿਆਇਦਾ ॥**

੨੨. ਮਨਿ ਚਿੰਦੀ ਸੋ ਫਲੁ ਪਾਇਦਾ ॥
੨੩. ਸਭੇ ਕਾਜ ਸਵਾਰਿਅਨੁ
ਲਾਹੀਅਨੁ ਮਨ ਕੀ ਭੁਖ ਜੀਉ ॥੭॥
੨੪. ਮੈ ਛਡਿਆ ਸਭੋ ਧੰਧੜਾ ॥
੨੫. ਗੋਸਾਈ ਸੇਵੀ ਸਚੜਾ ॥
੨੬. ਨਉ ਨਿਧਿ ਨਾਮੁ ਨਿਧਾਨੁ ਹਰਿ
ਮੈ ਪਲੈ ਬਧਾ ਛਿਕਿ ਜੀਉ ॥੮॥
੨੭. ਮੈ ਸੁਖੀ ਹੂੰ ਸੁਖੁ ਪਾਇਆ ॥
੨੮. ਗੁਰਿ ਅੰਤਰਿ ਸਬਦੁ ਵਸਾਇਆ ॥
੨੯. ਸਤਿਗੁਰਿ ਪੁਰਖਿ ਵਿਖਾਲਿਆ
ਮਸਤਕਿ ਧਰਿ ਕੈ ਹਥੁ ਜੀਉ ॥੯॥
੩੦. ਮੈ ਬਧੀ ਸਚੁ ਧਰਮ ਸਾਲ ਹੈ ॥
੩੧. ਗੁਰਸਿਖਾ ਲਹਦਾ ਭਾਲਿ ਕੈ ॥
੩੨. ਪੈਰ ਧੋਵਾ ਪਖਾ ਫੇਰਦਾ
ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥
੩੩. ਸੁਣਿ ਗਲਾ ਗੁਰ ਪਹਿ ਆਇਆ ॥
੩੪. ਨਾਮੁ ਦਾਨੁ ਇਸਨਾਨੁ ਦਿੜਾਇਆ ॥
੩੫. ਸਭੁ ਮੁਕਤੁ ਹੋਆ ਸੈਸਾਰੜਾ
ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥
੩੬. ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥
੩੭. ਦੇ ਕੰਨੁ ਸੁਣਹੁ ਅਰਦਾਸਿ ਜੀਉ ॥
੩੮. ਠੋਕਿ ਵਜਾਇ ਸਭ ਡਿਠੀਆ
ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥
੩੯. ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥
੪੦. ਪੈ ਕੋਇ ਨ ਕਿਸੈ ਰਞਾਣਦਾ ॥
੪੧. ਸਭ ਸੁਖਾਲੀ ਵੁਠੀਆ
ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥
੪੨. ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥
੪੩. ਬੋਲਾਇਆ ਬੋਲੀ ਖਸਮ ਦਾ ॥
੪੪. ਬਹੁ ਮਾਣੁ ਕੀਆ ਤੁਧੁ ਉਪਰੇ
ਤੂੰ ਆਪੇ ਪਾਇਹਿ ਥਾਇ ਜੀਉ ॥੧੪॥
੪੫. ਤੇਰਿਆ ਭਗਤਾ ਭੁਖ ਸਦ ਤੇਰੀਆ ॥
੪੬. ਹਰਿ ਲੋਚਾ ਪੂਰਨ ਮੇਰੀਆ ॥
੪੭. ਦੇਹੁ ਦਰਸੁ ਸੁਖਦਾਤਿਆ
ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥
੪੮. ਤੁਧੁ ਜੇਵਡੁ ਅਵਰੁ ਨ ਭਾਲਿਆ ॥
੪੯. ਤੂੰ ਦੀਪ ਲੋਅ ਪਇਆਲਿਆ ॥
੫੦. ਤੂੰ ਥਾਨਿ ਥਨੰਤਰਿ ਰਵਿ ਰਹਿਆ
ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥
੫੧. ਹਉ ਗੋਸਾਈ ਦਾ ਪਹਿਲਵਾਨੜਾ ॥
੫੨. ਮੈ ਗੁਰ ਮਿਲਿ ਉਚ ਦੁਮਾਲੜਾ ॥
੫੩. ਸਭ ਹੋਈ ਛਿੰਝ ਇਕਠੀਆ
ਦਯੁ ਬੈਠਾ ਵੇਖੈ ਆਪਿ ਜੀਉ ॥੧੭॥
੫੪. ਵਾਤ ਵਜਨਿ ਟੰਮਕ ਭੇਰੀਆ ॥
੫੫. ਮਲ ਲਥੇ ਲੈਦੇ ਫੇਰੀਆ ॥
੫੬. ਨਿਹਤੇ ਪੰਜਿ ਜੁਆਨ ਮੈ
ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥
੫੭. ਸਭ ਇਕਠੇ ਹੋਇ ਆਇਆ ॥
੫੮. ਘਰਿ ਜਾਸਨਿ ਵਾਟ ਵਟਾਇਆ ॥
੫੯. ਗੁਰਮੁਖਿ ਲਾਹਾ ਲੈ ਗਏ
ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥
੬੦. ਤੂੰ ਵਰਨਾ ਚਿਹਨਾ ਬਾਹਰਾ ॥
੬੧. ਹਰਿ ਦਿਸਹਿ ਹਾਜਰੁ ਜਾਹਰਾ ॥
੬੨. ਸੁਣਿ ਸੁਣਿ ਤੁਝੈ ਧਿਆਇਦੇ
ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥
੬੩. ਮੈ ਜੁਗਿ ਜੁਗਿ ਦਯੈ ਸੇਵੜੀ ॥
੬੪. ਗੁਰਿ ਕਟੀ ਮਿਹਡੀ ਜੇਵੜੀ ॥
੬੫. ਹਉ ਬਾਹੁੜਿ ਛਿੰਝ ਨ ਨਚਊ
ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

***ਪਦ ਅਰਥ :*** ਪੈ ਪਾਇ—ਪੈਰੀਂ ਪੈ ਕੇ, ਚਰਨੀਂ ਲਗ ਕੇ। ਮਨਾਈ—ਮਨਾਉਂਦਾ ਹਾਂ, ਅਰਾਧਦਾ ਹਾਂ, ਪੂਜਦਾ ਹਾਂ। ਗੋਸਾਈ—ਸ੍ਰਿਸ਼ਟੀ ਦਾ ਮਾਲਕ, ਵਾਹਿਗੁਰੂ। ਇਠੜਾ—ਮਿੱਠਾ, ਪਿਆਰਾ। ਅੰਮ—ਮਾਂ। ਅਬੇ—ਅੱਬਾ, ਪਿਤਾ। ਥਾਵਹੁ—ਨਾਲੋਂ। ਸਤ ਕਾ ਹਲੁ—ਸੱਚ ਦਾ ਹਲ ਫੇਰਨ ਤੋਂ ਮੁਰਾਦ ਹੈ, ਜੀਵਨ ਸੱਚ ਦਾ ਬਸਰ ਕਰਨਾ। ਬੋਹਲ—ਕਣਕ ਆਦਿ ਦਾਣਿਆਂ ਦਾ ਢੇਰ। ਕਾਗਲੁ—ਕਾਗ਼ਜ਼। ਚਿਤਿ—ਚਿਤਰਨਾ, ਲਿਖਣਾ। ਭੁੰਚਹੁ—ਖਾਉ, ਭੋਗੋ। ਦੀਬਾਣਿ—ਦੀਵਾਨ ਵਿਚ, ਦਰਬਾਰ ਵਿਚ। ਕਵਾਇ—ਪੁਸ਼ਾਕਾ, ਇੱਜ਼ਤ ਦਾ ਲਿਬਾਸ, ਸਿਰੋਪਾਉ। ਮਾਹਰੁ—ਚੌਧਰੀ, ਪਿੰਡ ਦਾ ਵਡਕਾ, ਭਾਵ ਹੈ ਆਪਣੇ ਸਰੀਰ ਅਤੇ ਇੰਦ੍ਰੀਆਂ ਤੇ ਮਨ ਉਤੇ ਸਰਦਾਰੀ ਕਰਨ ਵਾਲਾ। ਸਰੀਕ—ਬਰਾਬਰ ਦਾ, ਮੁਕਾਬਲਾ ਕਰਨ ਵਾਲਾ। ਸਾਮੈ੍—ਸ਼ਰਨ ਵਿਚ। ਪੰਜਿ ਕਿਰਸਾਣ—ਪੰਜ ਗਿਆਨ ਇੰਦਰੇ। ਮੁਜੇਰੇ—ਮੁਜਾਰੇ, ਰਾਹਕ, ਜੋ ਜ਼ਿਮੀਂਦਾਰ ਦੇ ਕਾਮੇ ਹਨ। ਕੰਨੁ—ਕੰਧ, ਮੋਢਾ ਉੱਚਾ ਨਹੀਂ ਕਰ ਸਕਦਾ, ਮੁਕਾਬਲਾ ਨਹੀਂ ਕਰ ਸਕਦਾ। ਹੰਘਈ—ਸਕਦਾ। ਵੁਠਾ—ਵਸਿਆ। ਘੁਘਿ—ਸੰਘਣੀ ਵਸੋਂ ਵਾਲਾ। ਇਕ ਸਾਹਾ—ਇਕੋ ਸਾਹ ਤੋਂ ਭਾਵ ਹੈ ਲਗਾਤਾਰ। ਥੇਹੁ—ਢੱਠੇ ਹੋਏ ਪਿੰਡ ਦਾ ਟਿੱਬਾ। ਹਰਿ ਇਠੈ—ਪਿਆਰੇ ਪ੍ਰਮੇਸ਼ਰ ਨੂੰ। ਮਨਿ ਚਿੰਦੀ—ਮਨ ਵਿਚ ਜੋ ਚਿਤਵਦਾ ਹੈ। ਧਰਮ ਸਾਲ—ਧਰਮ ਦਾ ਥਾਉਂ। ਦੇ ਕੰਨ—ਕੰਨ ਦੇ ਕੇ ਭਾਵ ਪੂਰੇ ਧਿਆਨ ਨਾਲ। ਤੁਸਿ—ਪ੍ਰਸੰਨ, ਮੇਹਰਵਾਨ ਹੋ ਕੇ। ਰਞਾਣਦਾ—ਰੰਜ ਪਹੁੰਚਦਾ, ਦੁਖ

ਦੇਂਦਾ। ਵੁਠੀਆ—ਵਸ ਪਈ ਹੈ। ਹਲੇਮੀ ਰਾਜ—ਹਲੀਮੀ ਰਾਜ, ਨਿੰਮ੍ਰਤਾ ਦਾ ਰਾਜ, ਸ਼ਾਂਤਮਈ ਰਾਜ। ਉਚ ਦੁਮਾਲੜਾ—ਜਿੱਤੇ ਹੋਏ ਪਹਿਲਵਾਨਾਂ ਨੂੰ ਮਿਲਣ ਵਾਲਾ ਕਪੜਾ, ਜੋ ਸਿਰ 'ਤੇ ਪਹਿਨਦਾ ਸੀ। ਵਾਤ—ਵਾਜੇ, ਫੂਕ ਨਾਲ ਵਜਣ ਵਾਲੇ। ਟੰਮਕ—ਛੋਟਾ ਨਗਾਰਾ, ਡੱਫ। ਭੇਰੀਆ—ਇਹ ਇਕ ਨਗਾਰੇ ਦੀ ਕਿਸਮ ਹੈ। ਨਿਹਤੇ—ਕਾਬੂ ਕਰ ਲਏ, ਢਾਹ ਲਏ ਹਨ। ਕੰਡਿ—ਕੰਡ ਉੱਤੇ, ਪਿੱਠ ਉੱਤੇ। ਦਯੈ—ਪਰੇਰਕ ਦੀ, ਪ੍ਰਮੇਸ਼ਰ ਦੀ। ਮਿਹਡੀ—ਮੇਰੀ। ਜੇਵੜੀ—ਰੱਸੀ, ਭਾਵ ਬੰਨ੍ਹਣ ਜਾਂ ਫਾਹ ਲੈਣ ਵਾਲੀ ਸ਼ੈਅ। ਛਿੰਝ—ਮੱਲਾਂ ਦਾ ਘੋਲ, ਦੰਗਲ, ਘੁਲਣ ਦਾ ਅਖਾੜਾ। ਅਉਸਰੁ—ਅਵਸਰ, ਮੌਕਾ, ਸਮਾਂ, ਭਾਵ ਹੈ ਮਨੁੱਖਾ ਜਨਮ।

### *ਅਰਥ :*

ਪੰਜਵੇਂ ਗੁਰੂ ਨਾਨਕ ਅਕਾਲ ਪੁਰਖ ਦੇ ਸਨਮੁਖ ਅਰਦਾਸ ਕਰਦੇ ਹਨ :

੧. ਹੇ ਪਿਆਰੇ ਜੀਉ ! ਮੈਂ ਗੁਰੂ ਦੇ ਚਰਨਾਂ ਵਿਚ ਢੱਠ ਕੇ ਹੁਣ ਉਹੋ ਹੀ ਗੁਰੂ ਨੂੰ ਮਨਾਉਂਦਾ ਹਾਂ।

ਪ੍ਰ: ਤੁਸੀਂ ਗੁਰੂ ਨੂੰ ਕਿਸ ਲਈ ਮਨਾਉਂਦੇ ਹੋ ?

ਉ: ੨. ਉਹ ਇਸ ਲਈ ਕਿ ਸਤਿਗੁਰੂ ਨੇ ਮੈਨੂੰ ਉਸ ਪੁਰਖ ਨਾਲ ਮਿਲਾ ਦਿੱਤਾ ਹੈ, ਜਿਸ (ਜੇਵਡੁ) ਵਰਗਾ ਹੋਰ ਕੋਈ ਹੈ ਹੀ ਨਹੀਂ।੧।ਰਹਾਉ।

ਪ੍ਰ: ਉਹ ਜਿਸ ਪੁਰਖ ਨਾਲ ਤੁਹਾਨੂੰ ਗੁਰੂ ਨੇ ਮਿਲਾਇਆ ਹੈ, ਉਹ ਕੈਸਾ ਹੈ ?

ਉ: ੩. ਉਹ (ਮਿਹੰਡਾ) ਮੇਰਾ ਪ੍ਰਿਥਵੀ ਦਾ ਮਾਲਕ, ਵਾਹਿਗੁਰੂ ਮੈਨੂੰ ਬਹੁਤ ਹੀ (ਇਠੜਾ) ਪਿਆਰਾ ਹੈ।

ਪ੍ਰ: ਕੀ, ਉਹ ਤੁਹਾਨੂੰ ਮਾਂ ਪਿਉ ਜਿੰਨਾ ਪਿਆਰਾ ਹੈ ?

ਉ: ੪. ਨਹੀਂ, ਉਹ ਤਾਂ ਮੈਨੂੰ (ਅੰਮ) ਅੰਮੀ, ਮਾਤਾ ਅਤੇ (ਅਬੇ) ਪਿਉ, (ਥਾਵਹੁ) ਨਾਲੋਂ ਭੀ ਬਹੁਤ ਮਿੱਠਾ ਪਿਆਰਾ ਹੈ।

੫. ਭੈਣ, ਭਰਾ ਤੇ ਸਾਰੇ ਸੱਜਣ ਭਾਵੇਂ ਮੇਰੇ ਹਨ, ਪਰ ਇਨ੍ਹਾਂ ਵਿਚੋਂ ਮੈਨੂੰ ਤੇਰੇ ਜੈਸਾ ਹੋਰ ਕੋਈ ਭੀ ਨਹੀਂ ਹੈ।੧।ਰਹਾਉ।

੬-੭. ਹੇ ਮੇਰੇ ਮਾਲਕ ! ਤੇਰੇ ਹੁਕਮ ਵਿਚ ਹੀ ਇਹ ਮਨੁੱਖਾ ਜਨਮ ਸਾਵਣ ਦਾ ਮਹੀਨਾ ਅਤੇ ਬਖ਼ਸ਼ਸ਼ ਦਾ ਬੱਦਲ ਆਇਆ ਹੈ, ਜਿਸ ਨੇ ਤ੍ਰਿਸ਼ਨਾ ਦੀ ਸਾਰੀ ਪਿਆਸ ਦੂਰ ਕਰ ਦਿੱਤੀ ਹੈ। ਮੈਂ ਇਸ ਮਨੁੱਖਾ ਜਨਮ ਰੂਪ ਸਾਵਣ ਦਾ ਮਹੀਨਾ ਆਇਆ ਵਤਰ ਲਗਾ ਵੇਖ ਕੇ, ਆਪਣੇ ਮਨ ਰੂਪੀ ਹਾਲੀ ਕੋਲੋਂ ਸਤ ਦਾ, ਸਚਿਆਈ ਦਾ ਹਲ ਜੁੜਾਇਆ ਹੈ।

੮. ਹੁਣ ਮੈਂ ਤੇਰੀ ਆਸ ਧਾਰ ਕੇ ਹਿਰਦੇ ਰੂਪ ਖੇਤ ਵਿਚ ਨਾਮ ਬੀਜਣ ਲੱਗਾ ਹਾਂ। ਹੇ ਪਿਆਰੇ ਜੀਉ! ਬਖ਼ਸ਼ਸ਼ ਕਰਕੇ (ਬੋਹਲ) ਬਹੁਤਾ ਅੰਨ ਭਾਵ ਮੁਕਤ ਪਦਾਰਥ ਪੈਦਾ ਕਰਦੇ ਹੋ।੨।

ਪ੍ਰ: ਨਾਮ ਦੀ ਕਮਾਈ ਤੁਸੀਂ ਕਿਵੇਂ ਕਰ ਰਹੇ ਹੋ ?

ਉ: ੯. ਮੈਂ ਹੁਣ ਗੁਰੂ ਨੂੰ ਮਿਲ ਕੇ ਕੇਵਲ ਇਕ ਨੂੰ ਹੀ ਪਛਾਣਦਾ ਹਾਂ।

੧੦. ਦੂਜੀ ਹੋਰ ਕੋਈ ਗੱਲ ਵੀ ਮੈਂ ਚਿੱਤ ਵਿਚ ਨਹੀਂ ਲਿਆਂਦਾ।

੧੧. ਮੈਨੂੰ ਹਰੀ ਨੇ ਇਕ ਨਾਮ ਸਿਮਰਨ ਦੇ ਕੰਮ ਵਿਚ ਲਾ ਦਿੱਤਾ ਹੈ, ਅੱਗੋਂ ਹੁਣ ਉਸ ਮਾਲਕ ਨੂੰ ਜਿਵੇਂ ਭਾਵੇ ਤਿਵੇਂ ਨਿਭਾ ਦੇਵੇਗਾ, ਹੇ ਪਿਆਰੇ ਜੀਉ ॥੩॥

੧੨. (ਹੇ ਭਾਈਓ!) ਤੁਸੀਂ ਨਾਮ ਭੋਜਨ ਆਪ ਛਕੋ ਤੇ ਹੋਰਨਾਂ ਨੂੰ ਛਕਾਵੋ।

੧੩. ਗੁਰੂ ਨੇ ਮੈਨੂੰ ਸਾਧ ਸੰਗਤ ਦਰਬਾਰ ਵਿਚੋਂ ਇਹ ਭਗਤੀ ਰੂਪੀ (ਕਵਾਇ) ਪੁਸ਼ਾਕ ਪਹਿਨਾ ਦਿੱਤੀ ਹੈ।

੧੪. ਹੇ ਭਾਈਓ! ਹੁਣ ਮੈਂ ਇਸ (ਸਰੀਰ) ਪਿੰਡ ਦਾ (ਮਾਹਰੁ) ਚੌਧਰੀ, ਸਰਦਾਰ ਹੋ ਗਿਆ ਹਾਂ ਅਤੇ (ਪੰਜ ਸਰੀਕ) ਕਾਮਾਦਿਕ ਬੰਨ੍ਹ ਲਿਆਂਦੇ ਹਨ।੪।

੧੫. ਜਦ ਤੋਂ ਮੈਂ ਤੁਹਾਡੀ (ਸਾਮ੍ਹੈ) ਸ਼ਰਨ ਵਿਚ ਆਇਆ ਹਾਂ।

੧੬. ਤਦ ਤੋਂ ਪੰਜ ਗਿਆਨ ਇੰਦ੍ਰੇ ਰੂਪ ਜ਼ਿਮੀਦਾਰ (ਮਿਹਡੀਆ) ਮੇਰੇ (ਮੁਜਾਰੇ) ਕਾਮੇ ਹੋ ਗਏ ਹਨ।

੧੭. ਹੁਣ ਕੋਈ ਵੀ ਮੇਰੇ ਸਾਹਮਣੇ ਸਿਰ ਉੱਚਾ ਨਹੀਂ ਕਰ ਸਕਦਾ। ਸਤਿਗੁਰੂ ਜੀ ਆਖਦੇ ਹਨ, ਇਸ ਤਰ੍ਹਾਂ ਨਾਲ ਇਹੁ (ਗਿਰਾਉ) ਪਿੰਡ ਸਰੀਰ ਸਭ ਗੁਣਾਂ ਨਾਲ ਘੁਘ ਵਸ ਗਿਆ ਹੈ।੫।

੧੮. ਮੈਂ ਤੇਰੇ ਉਪਰੋਂ ਵਾਰੀ ਘੋਲੀ ਜਾਂਦਾ ਹਾਂ।

੧੯. ਹੇ ਵਾਹਿਗੁਰੂ ! ਹੁਣ ਮੈਂ (ਇਕ ਸਾਹਾ) ਇਕ ਰਸ ਤੈਨੂੰ ਜਪ ਰਿਹਾ ਹਾਂ।

੨੦. ਪਹਿਲੋਂ ਮੇਰਾ ਇਹ ਪਿੰਡ ਨਹੀਂ ਸੀ, ਇਹ ਤਾਂ ਔਗੁਣਾਂ ਕਰਕੇ ਇਕ ਉਜੜਿਆ ਹੋਇਆ ਥੇਹ ਸੀ, ਇਸ ਨੂੰ ਤੁਸੀਂ ਗੁਣਾਂ ਕਰਕੇ ਚੰਗਾ ਵਸਾ ਦਿੱਤਾ ਹੈ, ਇਸ ਲਈ ਮੈਂ ਆਪ ਤੋਂ ਕੁਰਬਾਨ ਜਾਂਦਾ ਹਾਂ, ਜੀ!।੬।

੨੧. ਇਸੇ ਲਈ ਮੈਂ ਹੁਣ (ਇਠੈ) ਪਿਆਰੇ ਹਰੀ ਨੂੰ ਨਿਤਾਪ੍ਰਤੀ ਸਿਮਰਦਾ ਹਾਂ।

੨੨. ਮਨ ਵਿਚ ਜੋ ਵੀ ਫਲ ਚਾਹੁੰਦਾ ਹਾਂ, ਉਹ ਉਸੇ ਕੋਲੋਂ ਪਾ ਲੈਂਦਾ ਹਾਂ।

੨੩. ਉਸ ਪ੍ਰਭੂ ਨੇ ਮੇਰੇ ਕਾਰਜ ਸਵਾਰ ਦਿਤੇ ਹਨ ਅਤੇ ਮੇਰੇ ਮਨ ਦੀ ਸਾਰੇ ਪਦਾਰਥਾਂ ਦੀ ਭੁੱਖ ਲਾਹ ਦਿੱਤੀ ਹੈ।੭।

੨੪. ਇਸੀ ਕਰਕੇ ਹੁਣ ਮੈਂ ਸਾਰੇ ਧੰਦੇ ਛੱਡ ਦਿੱਤੇ ਹਨ।

੨੫. ਅਤੇ ਆਪਣੇ ਸੱਚੇ ਸੁਆਮੀ ਦੀ ਸੇਵਾ ਕਰ ਰਿਹਾ ਹਾਂ।

੨੬. ਨੌਂ ਨਿਧਾਂ ਦਾ ਖ਼ਜ਼ਾਨਾ ਰੂਪ ਜੋ ਹਰੀ ਨਾਮ ਹੈ, ਉਹ ਮੈਂ ਘੁੱਟ ਕੇ ਆਪਣੇ ਹਿਰਦੇ ਰੂਪ ਪੱਲੇ ਵਿਚ ਬੰਨ੍ਹ ਲਿਆ ਹੈ।੮।

੨੭. ਹੁਣ ਮੈਂ ਤਦ ਤੋਂ ਸੁਖੀ ਹਾਂ, ਜਦੋਂ ਤੋਂ ਮੈਂ ਆਤਮਕ ਸੁਖ ਪਾਇਆ ਹੈ।

੨੮. ਪਰ, ਇਹ ਸੁਖ ਤਦੋਂ ਹੀ ਪ੍ਰਾਪਤ ਹੋਇਆ, ਜਦ ਤੋਂ ਗੁਰੂ ਨੇ ਮੇਰੇ ਅੰਦਰ ਉਪਦੇਸ਼ ਵਸਾ ਦਿੱਤਾ।

੨੯. ਸਤਿਗੁਰੂ ਜੀ ਨੇ ਮੇਰੇ ਸਿਰ 'ਤੇ ਹੱਥ ਰੱਖ ਕੇ ਵਾਹਿਗੁਰੂ ਪੁਰਖ ਤਾਈਂ ਮੇਰੇ ਨਾਲ ਹੀ ਵਿਖਾ ਦਿੱਤਾ ਹੈ।੯।

੩੦. ਹੁਣ ਮੈਂ ਸੱਚ ਦੀ ਧਰਮਸਾਲਾ ਬਣਾਈ ਹੈ, ਜੋ ਸੱਚ ਹੀ ਸੱਚ ਹੈ, ਭਾਵ ਸੱਚ ਦੇ ਆਸਰੇ ਸਤਿਸੰਗ ਟੋਰਿਆ ਹੈ।

੩੧. ਜਿਸ ਵਿਚ ਗੁਰੂ ਦੇ ਸਿੱਖਾਂ ਨੂੰ ਢੂੰਡ ਢੂੰਡ ਕੇ ਲੈ ਆਉਂਦਾ ਹਾਂ।

੩੨. ਉਨ੍ਹਾਂ ਗੁਰਸਿੱਖਾਂ ਦੇ ਪੈਰ ਧੋਂਦਾ ਹਾਂ, ਉਨ੍ਹਾਂ ਨੂੰ ਪੱਖਾ ਝਲਦਾ ਹਾਂ ਅਤੇ ਉਨ੍ਹਾਂ ਦੇ ਨਿਵ ਨਿਵ ਕੇ ਚਰਨੀਂ ਲਗਦਾ ਹਾਂ।੧੦।

੩੩. ਵਾਹਿਗੁਰੂ ਦੇ ਮਿਲਣ ਦੀਆਂ ਗੱਲਾਂ ਸੁਣਨ ਵਾਸਤੇ ਗੁਰਾਂ ਕੋਲ ਆਇਆ ਹਾਂ।

੩੪. ਉਨ੍ਹਾਂ ਨੇ ਮੈਨੂੰ ਨਾਮ ਜਪਣਾ, ਦਾਨ ਦੇਣਾ ਅਤੇ ਇਸ਼ਨਾਨ ਕਰਨਾ ਇਹ ਸਾਧਨ ਦ੍ਰਿੜ੍ਹ ਕਰਾ ਦਿੱਤਾ ਹੈ।

੩੫. ਹੁਣ ਮੈਂ ਸਾਰੇ ਹੀ ਸੰਸਾਰ ਦੇ ਦੁੱਖਾਂ ਤੋਂ ਮੁਕਤ ਹੋ ਗਿਆ ਹਾਂ। ਸਤਿਗੁਰੂ ਜੀ ਆਖਦੇ ਹਨ, ਕਿਉਂਕਿ ਗੁਰੂ ਨੇ ਮੈਨੂੰ (ਸਚੀ ਬੇੜੀ) ਭਗਤੀ ਰੂਪੀ ਬੇੜੀ ਉਤੇ ਚਾੜ੍ਹ ਦਿੱਤਾ ਹੈ।੧੧।

੩੬. ਹੇ ਨਿਰੰਕਾਰ! ਤੈਨੂੰ ਸਾਰੀ ਦੁਨੀਆ ਦਿਨ ਰਾਤ ਅਰਾਧਦੀ ਹੈ।

੩੭. ਤੁਸੀਂ ਮੇਰੀ ਬੇਨਤੀ ਕੰਨ ਦੇ ਕੇ, (ਧਿਆਨ ਦੇ ਕੇ) ਸੁਣੋ ਜੀ!

੩੮. ਮੈਂ ਸਭ ਤਰ੍ਹਾਂ ਕਰ ਕੇ ਠੋਕ ਵਜਾ ਕੇ ਵੇਖ ਲਿਆ ਹੈ ਕਿ ਤੁਸਾਂ ਸੇਵਕਾਂ ਨੂੰ ਆਪੇ ਹੀ ਪ੍ਰਸੰਨ ਹੋ ਕੇ ਦੁੱਖਾਂ ਤੋਂ ਛੁਡਾ ਲਿਆ ਹੈ।੧੨।

੩੯. ਹੁਣ ਇਸ ਸਰੀਰ ਨਗਰ ਵਿਚ ਮੇਹਰਵਾਨ ਕ੍ਰਿਪਾਲੂ ਵਾਹਿਗੁਰੂ ਦਾ ਹੁਕਮ ਹੋ ਗਿਆ ਹੈ ਕਿ ਕੋਈ ਵੀ ਕਿਸੇ ਨੂੰ ਨਾ ਸਤਾਵੇ।

੪੦. ਇਸ ਲਈ ਕੋਈ ਵੀ ਕਿਸੇ ਉਤੇ ਭਾਰੂ ਪੈ ਕੇ ਦੁਖ ਨਹੀਂ ਦੇਂਦਾ।

੪੧. ਸਾਰੀ ਹੀ ਪਰਜਾ ਸੁਖ ਨਾਲ ਵਸਦੀ ਹੈ, ਇਹ ਨਿੰਮ੍ਰਤਾ ਦਾ ਰਾਜ ਕਾਇਮ ਹੋ ਗਿਆ ਹੈ।੧੩।

੪੨. ਗੁਰੂ ਰੂਪ ਬੱਦਲ ਤੋਂ (ਛਮਾ-ਛਮ) ਇਕ ਰਸ ਅੰਮ੍ਰਿਤ ਨਾਮ ਦਾ ਮੀਂਹ ਵਰਸਦਾ ਹੈ।

੪੩. ਮੈਂ ਆਪਣੇ ਆਪ ਨਹੀਂ, ਸਭ ਕੁਝ ਆਪਣੇ ਮਾਲਕ ਦਾ ਬੁਲਾਇਆ ਹੀ ਬੋਲਦਾ ਹਾਂ।

੪੪. ਹੇ ਵਾਹਿਗੁਰੂ! ਮੈਂ ਤਾਂ ਤੇਰੇ ਉਤੇ ਹੀ ਬਹੁਤਾ ਮਾਣ ਕੀਤਾ ਹੈ ਅਤੇ ਮਾਣ ਕਰ ਕੇ ਹੀ ਬਹੁਤਾ ਬੋਲਦਾ ਹਾਂ ਅਤੇ ਤੂੰ ਆਪੇ ਹੀ ਉਸ ਮੇਰੇ ਬੋਲੇ ਹੋਏ ਨੂੰ ਸਫਲਾ ਕਰ ਦੇਂਦਾ ਹੈਂ।੧੪।

੪੫. ਤੇਰੇ ਭਗਤਾਂ ਨੂੰ (ਅਰਥਾਤ) ਮੈਨੂੰ ਸਦਾ ਹੀ ਤੇਰੀ ਭੁਖ ਲਗੀ ਰਹੇ।

੪੬. ਹੇ ਹਰੀ! ਮੇਰੀ ਇਹੋ ਲੋਚਾ ਪੂਰੀ ਕਰ ਦੇ।

੪੭. ਹੇ ਸੁਖਾਂ ਦਿਆ ਦਾਤਿਆ! ਮੈਨੂੰ ਦਰਸ਼ਨ ਦੇਵੋ ਅਤੇ ਮੈਨੂੰ ਗਲਵਕੜੀ ਵਿਚ ਲੈ ਕੇ ਆਪਣੇ ਨਾਲ ਮਿਲਾ ਲਵੋ।੧੫।

੪੮-੪੯. ਹੇ ਦਾਤਾ! ਮੈਂ ਤੇਰੇ ਜਿੱਡਾ ਵੱਡਾ ਹੋਰ ਕੋਈ ਨਹੀਂ ਵੇਖਿਆ, ਕਿਉਂਕਿ ਤੂੰ ਹੀ ਦੀਪਾਂ, ਲੋਕਾਂ ਤੇ ਪਤਾਲਾਂ ਵਿਚ ਪੂਰਨ ਹੈਂ।

੫੦. ਤੂੰ ਜਗ੍ਹਾ ਜਗ੍ਹਾ ਅੰਦਰ ਵਿਆਪਕ ਹੈਂ, ਸਤਿਗੁਰੂ ਜੀ ਆਖਦੇ ਹਨ, ਹੇ ਸੱਚ ਸਰੂਪ ਪ੍ਰਭੂ! ਭਗਤਾਂ ਨੂੰ ਤੇਰਾ ਹੀ ਆਸਰਾ ਹੈ।੧੬।

੫੧. ਮੈਂ ਆਪਣੇ ਮਾਲਕ ਦਾ ਛੋਟਾ ਜਿਹਾ ਪਹਿਲਵਾਨ ਹਾਂ।

੫੨. ਪਰ ਗੁਰੂ ਨੂੰ ਮਿਲ ਕੇ ਉੱਚ ਦੁਮਾਲੀਆ ਹੋ ਗਿਆ ਹਾਂ। ਭਾਵ ਮੈਂ ਸੀ ਤਾਂ ਨਿੱਕਾ ਜਿਹਾ ਪਹਿਲਵਾਨ, ਪਰ ਮੈਂ ਗੁਰੂ ਤੋਂ ਜਾਚ ਸਿਖ ਲਈ, ਇਨ੍ਹਾਂ ਕਾਮਾਦਿਕ ਸ਼ਤਰੂਆਂ ਤੋਂ ਛੁਤੇ ਪਾ ਕੇ ਮਾਲੀ ਜਿੱਤ ਲਈ, ਜਿਸ ਕਰਕੇ ਹੁਣ ਮੈਂ ਵਿਜਈ ਪਹਿਲਵਾਨ ਹੋ ਗਿਆ ਹਾਂ।

੫੩. ਇਹ ਸਾਰਾ ਜਗਤ ਛਿੰਜ ਇਕੱਠੀ ਹੋਈ ਹੋਈ ਹੈ ਅਤੇ (ਦਯੁ) ਵਾਹਿਗੁਰੂ ਆਪੇ ਬੈਠਾ ਇਸ ਸੰਸਾਰਕ ਘੋਲ ਨੂੰ ਵੇਖ ਰਿਹਾ ਹੈ।੧੭।

੫੪. (ਵਾਤ) ਮੂੰਹੋਂ ਜੋ ਬੋਲਿਆ ਜਾ ਰਿਹਾ ਹੈ, ਇਹੀ (ਟੰਮਕ) ਨਗਾਰੇ ਤੇ (ਭੇਰੀਆ) ਧੌਂਸੇ ਵਜ ਰਹੇ ਹਨ।

੫੫. ਗੁਰਮੁਖ ਤੇ ਮਨਮੁਖ ਰੂਪ ਮਲ ਪਹਿਲਵਾਨ ਸੰਸਾਰ ਰੂਪ ਅਖਾੜੇ ਵਿਚ (ਲਥੇ) ਉਤਰੇ ਹੋਏ ਫੇਰੀਆਂ ਲੈ ਰਹੇ ਹਨ।

੫੬. ਗੁਰੂ ਜੀ ਬਖ਼ਸ਼ਸ਼ ਭਰੇ ਹਸਤ ਕਮਲਾਂ ਨਾਲ ਪਿੱਠ 'ਤੇ ਥਾਪੀ ਦਿੱਤੀ, ਇਸੇ ਥਾਪੜੇ ਦਾ ਸਦਕਾ, ਕਾਮਾਦਿਕ ਪੰਜੇ ਜੁਆਨ ਮੈਂ ਆਪਣੇ ਹੇਠਾਂ (ਨਿਹਤੇ) ਕਾਬੂ ਕਰ ਲਏ ਹਨ।੧੮।

੫੭. ਸਾਰੇ ਹੀ ਜੀਵ ਸੰਸਾਰ ਵਿਚ ਆ ਇਕੱਠੇ ਹੋਏ ਹਨ। ਅਰਥਾਤ ਜਨਮ ਕਰ ਕੇ ਤਾਂ ਸਾਰੇ ਇਕੋ ਜਿਹੇ ਹਨ, ਦਿਨ ਪੂਰੇ ਹੋਣ 'ਤੇ ਆਪੋ ਆਪਣੇ ਘਰੀਂ ਤੁਰ ਜਾਣਗੇ, ਪਰ ਰਸਤਾ ਸਭਨਾਂ ਦਾ ਇਕੋ ਨਹੀਂ ਹੋਵੇਗਾ।

੫੮. ਰਾਹ ਵਟਾ ਕੇ ਆਪੋ ਆਪਣੇ ਟਿਕਾਣੇ ਜਾਣਗੇ।

੫੯. ਗੁਰਮੁਖ ਤਾਂ ਉਸ ਰਸਤੇ ਜਾਣਗੇ ਜੋ ਲਾਹਾ ਲੈਣ ਵਾਲਿਆਂ ਦਾ ਹੈ, ਮਨਮੁਖ ਉਸ ਰਾਹੇ ਟੁਰਨਗੇ ਜੋ ਆਪਣਾ ਸੁਆਸਾਂ ਰੂਪੀ ਮੂਲ ਵੀ ਗੁਆ ਜਾਣ ਵਾਲਿਆਂ ਦਾ ਹੈ।੧੯।

੬੦. ਹੇ ਮੇਰੇ ਨਿਰੰਕਾਰ! ਤੂੰ ਰੰਗਾਂ, ਰੂਪਾਂ, ਚਿੰਨ੍ਹਾਂ ਤੋਂ ਬਿਨਾਂ ਹੈਂ।

੬੧. ਪਰ ਫਿਰ ਵੀ ਤੂੰ ਹਾਜ਼ਰਾ ਹਜ਼ੂਰ ਹੈਂ ਤੇ ਹੇ ਹਰੀ! ਤੂੰ (ਜਾਹਿਰਾ) ਪ੍ਰਤੱਖ ਤੇ ਹਰ ਥਾਂ ਪ੍ਰਤੱਖ ਦਿਸਦਾ ਹੈਂ।

੬੨. ਹੇ (ਗੁਣਤਾਸੁ) ਗੁਣਾਂ ਦੇ ਖ਼ਜ਼ਾਨੇ ਜੀਉ! ਤੇਰੇ ਪ੍ਰੇਮ ਵਿਚ ਰਤੇ ਹੋਏ ਭਗਤ ਜਨ ਸੁਣ ਸੁਣ ਕੇ ਤੈਨੂੰ ਹੀ ਧਿਆਉਂਦੇ ਹਨ।੨੦।

੬੩. ਮੈਨੂੰ ਸਦਾ ਸਦਾ ਵਾਹਿਗੁਰੂ ਦੀ ਸੇਵਾ ਪ੍ਰਾਪਤ ਰਹੇ, ਜੋ ਸੇਵਾ ਬਖ਼ਸ਼ ਕੇ :

੬੪. ਗੁਰੂ ਨੇ ਮੇਰੀ ਮੋਹ ਮਾਇਆ ਦੀ ਬੰਧਨ ਰੂਪ ਰੱਸੀ ਕੱਟ ਦਿੱਤੀ ਹੈ।

੬੫. ਹੁਣ ਮੈਂ ਸੰਸਾਰ ਰੂਪੀ ਛਿੰਝ ਵਿਚ ਮੁੜ ਕੇ ਨਹੀਂ ਨੱਚਾਂਗਾ, ਮੁੜ ਕੇ ਨਹੀਂ ਘੁਲਾਂਗਾ, ਮੁੜ ਕੇ ਜਨਮ ਨਹੀਂ ਪਾਵਾਂਗਾ। ਗੁਰੂ ਜੀ ਕਹਿੰਦੇ ਹਨ ਕਿ ਮੈਂ ਨਾਨਕ ਨੇ ਇਸੇ ਜਨਮ ਰੂਪ (ਅਉਸਰ) ਸਮੇਂ ਵਿਚ ਆਪਣੇ ਮਾਲਕ ਨੂੰ ਮਿਲਣੇ ਦਾ ਮੌਕਾ ਢੂੰਡ ਕੇ ਲੱਭ ਲਿਆ ਹੈ, ਭਾਵ ਇਸ ਮਨੁੱਖਾ ਜਨਮ ਨੂੰ ਸਫਲਾ ਕਰ ਲਿਆ ਹੈ।੨੧।੨।੨੯।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਆਪਣੀ ਆਤਮ-ਕਥਾ ਹੱਡ ਬੀਤੀ ਕਹਾਣੀ ਦੁਆਰਾ ਸਾਨੂੰ ਉਪਦੇਸ਼ ਕਰਦੇ ਹਨ ਕਿ ਜੀਵਨ ਯਾਤਰਾ ਕਿਵੇਂ ਸਫਲ ਕਰਨੀ ਹੈ। ਗੁਰੂ ਜੀ ਆਪਣੀ ਘਾਲ, ਫੇਰ ਗੁਰਿਆਈ, ਉਸ ਦੇ ਕਾਰਜ ਉਸ ਦੇ ਆਦਰਸ਼ ਤੇ ਉਸ ਦੇ ਫਲ ਦਾ ਜ਼ਿਕਰ ਕਰਦੇ ਹਨ, ਪਰ ਹਉਮੈ ਤੋਂ ਵੱਖ ਰਹਿ ਕੇ ਸਾਰੀ ਵਡਿਆਈ ਗੁਰੂ ਤੇ ਪ੍ਰਮੇਸ਼ਰ ਨੂੰ ਹੀ ਦੇਂਦੇ ਹਨ।

ਪਹਿਲੀ ਗੱਲ ਇਹ ਕਹਿ ਰਹੇ ਹਨ ਕਿ ਮੈਨੂੰ ਗੁਰੂ ਨੇ ਪ੍ਰਭੂ ਨੂੰ ਮਿਲਾ ਦਿੱਤਾ ਹੈ। ਉਹ ਕੋਈ ਕਲਪਤ ਹਸਤੀ ਨਹੀਂ, ਉਹ ਤਾਂ ਮਾਂ, ਪਿਉ, ਭੈਣ, ਭਰਾ ਅਤੇ ਸੱਜਣਾਂ ਤੋਂ ਭੀ ਪਿਆਰਾ ਅਤੇ ਮਿੱਠਾ ਹੈ। ਉਹੋ ਜਿਹਾ ਹੋਰ ਕੋਈ ਵੀ ਸਾਕ ਅੰਗ ਨਹੀਂ ਹੈ। ਇਸ ਲਈ ਮੈਂ ਉਸੇ

ਦੀ ਪੂਜਾ ਕਰਦਾ ਹਾਂ, ਕੇਵਲ ਇਕ ਨੂੰ ਹੀ ਪਛਾਣਦਾ ਹਾਂ। ਦੂਜੀ ਕੋਈ ਗੱਲ ਚਿੱਤ ਵਿਚ ਹੀ ਨਹੀਂ ਲਿਆਉਂਦਾ। ਉਸ ਪ੍ਰਭੂ ਨੇ ਮੈਨੂੰ ਇਕੋ ਸੇਵਾ ਸਿਮਰਨ ਦੇ ਕੰਮ ਵਿਚ ਲਾਇਆ ਹੋਇਆ ਹੈ।

ਨਾਲ ਹਲ ਵੀ ਵਾਹੁੰਦਾ ਹਾਂ ਅਤੇ ਬੀਜ ਵੀ ਬੀਜਦਾ ਹਾਂ, ਪਰ ਭਰੋਸਾ ਇਕ ਮਾਲਕ 'ਤੇ ਹੀ ਰੱਖਦਾ ਹਾਂ, ਕਿ ਉਹ ਆਪੇ ਉਗਾਵੇਗਾ ਅਤੇ ਆਪੇ ਦਾਣਿਆਂ ਦਾ ਢੇਰ ਲਾਵੇਗਾ।

ਗੁਰੂ ਨੇ ਮੈਨੂੰ ਗੁਰਤਾ-ਗੱਦੀ ਦੀ ਪੁਸ਼ਾਕ ਪਹਿਨਾ ਦਿੱਤੀ ਹੈ। ਨਾਮ ਬਾਣੀ ਦੇ ਲੰਗਰ ਚਾਲੂ ਹਨ। ਹੇ ਭਰਾਵੋ! ਤੁਸੀਂ ਰੱਜ-ਰੱਜ ਕੇ ਆਪ ਛਕੋ ਅਤੇ ਦੂਜਿਆਂ ਨੂੰ ਛਕਾਉ।

ਹੁਣ ਮੈਂ ਗੁਰੂ ਦੀ ਕ੍ਰਿਪਾ ਨਾਲ ਸਰੀਰ ਰੂਪ ਪਿੰਡ ਤੋਂ ਚੰਗੀ ਤਰ੍ਹਾਂ ਜਾਣੂ ਹੋ ਗਿਆ ਹਾਂ। ਮੈਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਨੂੰ ਮੁਸ਼ਕਾਂ ਬੰਨ੍ਹ ਕੇ ਕਾਬੂ ਕਰ ਲਿਆ ਹੈ। ਪੰਜ ਗਿਆਨ ਇੰਦਰੇ ਮੇਰੇ ਮੁਜਾਰੇ ਹੋ ਗਏ ਹਨ। ਸਾਰੇ ਚੋਰ ਉਚੱਕੇ ਖ਼ਤਮ ਹੋ ਗਏ ਹਨ। ਹੁਣ ਮੇਰਾ ਪਿੰਡ ਗੁਣਾਂ ਦੀ ਸੰਘਣੀ ਆਬਾਦੀ ਵਾਲਾ ਹੋ ਗਿਆ ਹੈ। ਹੇ ਮੇਰੇ ਮਾਲਕ ਪ੍ਰਭੂ! ਤੂੰ ਮੇਰੇ ਅੰਤਹਕਰਨ ਦੇ ਉੱਜੜੇ ਹੋਏ ਥੇਹ ਨੂੰ ਮੁੜ ਦੂਜੀ ਵਾਰ ਵਸਾ ਦਿੱਤਾ ਹੈ। ਹੁਣ ਮੈਂ ਸੱਚੀ ਧਰਮਸਾਲਾ ਕਾਇਮ ਕਰ ਲਈ ਹੈ। ਮੈਂ ਖੋਜ ਖੋਜ ਕੇ ਪਹਿਲੇ ਗੁਰੂਆਂ ਦੇ ਸਿੱਖਾਂ ਨੂੰ ਲੱਭ ਲਿਆ ਹੈ। ਹੁਣ ਮੈਂ ਉਨ੍ਹਾਂ ਦੇ ਚਰਨ ਧੋਂਦਾ ਹਾਂ, ਗਰਮੀਆਂ ਨੂੰ ਪੱਖਾ ਝਲਦਾ ਹਾਂ ਅਤੇ ਝੁਕ ਝੁਕ ਕੇ ਮੈਂ ਉਨ੍ਹਾਂ ਦੇ ਚਰਨਾਂ 'ਚ ਮੱਥਾ ਟੇਕਦਾ ਹਾਂ। ਧਰਮਸਾਲਾ ਨੂੰ ਗੁਰਸਿੱਖੀ ਦਾ ਕੇਂਦਰ ਬਣਾ ਦਿੱਤਾ ਹੈ। ਥਾਂ ਥਾਂ 'ਤੇ ਨਾਮ, ਦਾਨ ਤੇ ਇਸ਼ਨਾਨ ਦੀ ਲਹਿਰ ਚਾਲੂ ਕਰ ਦਿੱਤੀ ਹੈ। ਇਸ ਨਾਲ ਮੇਰਾ ਨਿੱਕਾ ਜਿਹਾ ਸੰਸਾਰ ਮੁਕਤ ਹੋ ਗਿਆ ਹੈ, ਉਨ੍ਹਾਂ ਨੇ ਸਾਰੇ ਬੰਧਨ ਤੋੜ ਦਿਤੇ ਹਨ। ਸਭ ਨੂੰ ਸੱਚ ਦੀ ਬੇੜੀ ਚਾੜ੍ਹ ਕੇ ਪਾਰ ਕਰ ਦਿੱਤਾ ਹੈ। ਇਹ ਰੱਬ ਦੀ ਮਿਹਰ ਦਾ ਸਦਕਾ ਇਕ ਰਿਆਸਤ ਬਣ ਗਈ ਹੈ। ਇਥੇ ਨਿੰਮ੍ਰਤਾ ਦਾ ਰਾਜ ਹੈ, ਇਥੇ ਕਿਸੇ ਨੂੰ ਕੋਈ ਪੈਰਾਂ ਹੇਠ ਨਹੀਂ ਕੁਚਲਦਾ। ਸਗੋਂ ਇਕ ਦੂਜੇ ਦੇ ਚਰਨਾਂ 'ਤੇ ਮੱਥਾ ਟੇਕਣ ਲਈ ਪਹਿਲ ਕਰਨ ਦਾ ਯਤਨ ਕੀਤਾ ਜਾਂਦਾ ਹੈ, ਇਸ ਰਾਜ ਦੀ ਸਾਰੀ ਲੁਕਾਈ ਖ਼ੁਸ਼ਹਾਲ ਹੈ।

ਇਹ ਮੈਂ ਆਪ ਨਹੀਂ ਬੋਲਦਾ, ਮੈਨੂੰ ਇਸ ਤਰ੍ਹਾਂ ਖਸਮ ਬੁਲਾਉਂਦਾ ਹੈ। ਮੇਰੇ ਬੋਲਾਂ ਵਿਚ ਉਸੇ ਦਾ ਅੰਮ੍ਰਿਤ ਹੈ। ਉਸੇ ਦੀ ਪ੍ਰੇਰਨਾ ਹੈ। ਜਿਸ ਨੂੰ ਰੱਬ ਤੋਂ ਬਿਨਾਂ ਹੋਰ ਕੋਈ ਵੀ ਭੁੱਖ ਹੈ, ਉਹ ਭਗਤ ਨਹੀਂ ਹੈ, ਭਗਤਾਂ ਨੂੰ ਤਾਂ ਤੇਰਾ ਹੀ ਜਸ ਕਰਨ ਦੀ, ਨਾਮ ਦੀ ਅਤੇ ਤੇਰੇ ਹੀ ਪਿਆਰ ਦੀ ਭੁੱਖ ਹੈ। ਹੇ ਪ੍ਰਭੂ! ਮੇਰੀ ਇਕ ਹੀ ਅਰਦਾਸ ਹੈ ਕਿ ਮੈਨੂੰ ਜੁਗਾਂ ਜੁਗਾਂ ਵਿਚ ਇਕ ਹੀ ਸੇਵਾ ਬਖ਼ਸ਼ੀਂ ਮੈਂ ਸਚਿਆਈ ਦਾ ਹਲ ਵਾਹਵਾਂ, ਸਚਿਆਈ ਦੀ ਧਰਮਸਾਲਾ ਕਾਇਮ ਕਰਾਂ। ਮੈਂ ਤੇਰਿਆਂ ਪਿਆਰਿਆਂ ਨੂੰ ਢੂੰਡ ਢੂੰਡ ਕੇ ਲੱਭਾਂ ਅਤੇ ਉਨ੍ਹਾਂ ਨੂੰ ਪੂਰਨ ਸਤਿਕਾਰ ਦੇਵਾਂ।

**ਉਥਾਨਕਾ** : ਸੰਪ੍ਰਦਾਈ ਦਾਨੇ ਗਿਆਨੀ ਸਾਹਿਬਾਨ ਇਸ ਸ਼ਬਦ ਦੀ ਉਥਾਨਕਾ ਇਸ ਤਰ੍ਹਾਂ ਵਰਣਨ ਕਰਦੇ ਹਨ ਕਿ ਕਿਸੇ ਵਣਜਾਰਿਆਂ ਦੇ ਨਾਇਕ ਦੇ ਘਰ ਪੁੱਤਰ ਜਨਮਿਆ, ਇਸ ਵਲੋਂ ਰਾਤ ਭਰ ਬਹੁਤ ਖ਼ੁਸ਼ੀ ਮਨਾਈ ਗਈ, ਬਹੁਤ ਧਨ ਵੰਡਿਆ ਗਿਆ, ਦਿਨ ਚੜ੍ਹਦੇ ਸਾਰ ਹੀ ਇਹ ਬੱਚਾ ਮਰ ਗਿਆ, ਉਹ ਰਾਤ ਭਰ ਦੀਆਂ ਖ਼ੁਸ਼ੀਆਂ ਗ਼ਮੀਆਂ ਵਿਚ ਬਦਲ ਗਈਆਂ। ਮਰਦਾਨੇ ਨੇ ਇਸ ਦਾ ਕਾਰਨ ਪੁੱਛਿਆ ਤਾਂ ਆਪ ਜੀ ਨੇ ਫ਼ੁਰਮਾਇਆ ਕਿ ਹੇ ਮਰਦਾਨਾ! ਇਸ ਵਣਜਾਰੇ ਦੇ ਘਰ ਲਹਿਣੇਦਾਰ ਪੁੱਤਰ ਰੂਪ ਹੋ ਕੇ ਆਇਆ ਸੀ, ਉਹ ਆਪਣਾ ਹਿਸਾਬ ਪੂਰਾ ਕਰਕੇ ਚਲਾ ਗਿਆ ਹੈ। ਸੋ, ਇਹ ਵਣਜਾਰਾ ਆਪਣੀ ਝੂਠੀ ਮਮਤਾ ਦਾ ਫਲ ਰੂਪ ਦੁੱਖ ਆਪੇ ਹੀ ਪਾ ਰਿਹਾ ਹੈ। ਉਸ ਪ੍ਰਤੀ ਗੁਰੂ ਜੀ ਨੇ ਉਪਦੇਸ਼ ਦੇ ਕੇ ਸ਼ੋਕ ਨਵਿਰਤੀ ਕੀਤੀ ਅਤੇ ਨਾਮ ਦਾਨ ਦਿੱਤਾ, ਉਸ ਉਪਦੇਸ਼ ਨੂੰ ਹਜ਼ੂਰ ਨੇ ਇਸ ਸ਼ਬਦ ਵਿਚ ਇਸ ਤਰ੍ਹਾਂ ਗੁੰਦਿਆ ਹੈ, ਇਹ ਸਰਬ ਕਾਲੀ ਸਾਰਿਆਂ ਪ੍ਰਤੀ ਸਾਂਝੀ ਸਿਖਿਆ ਹੈ।

'ਪਹਰੈ' ਕਿਉਂਕਿ ਇਸ ਸ਼ਬਦ ਵਿਚ ਪਹਰਿਆਂ ਦੇ ਬਹਾਨੇ ਨਾਲ ਉਪਦੇਸ਼ ਦਿਤਾ ਹੈ। ਜਿਵੇਂ ਰਾਤ ਦੇ ਚਾਰ ਪਹਿਰ ਹੁੰਦੇ ਹਨ, ਇਵੇਂ ਉਮਰ ਨੂੰ ਰਾਤ ਬਣਾ ਕੇ ਇਸ ਦੀਆਂ ਚੌਂਹ ਅਵਸਥਾਂ ਨੂੰ ਚਾਰ ਪਹਿਰ ਵਰਣਨ ਕਰਕੇ ਉਪਦੇਸ਼ ਕਰਦੇ ਹਨ, ਜੋ ਸਾਰੇ ਸ਼ਬਦ ਵਿਚ ਸਪਸ਼ਟ ਹੈ ਅਤੇ 'ਵਣਜਾਰਿਆ' ਸ਼ਬਦ ਜੀਵ ਵਾਸਤੇ 'ਸੰਬੋਧਨ' ਵਰਤਿਆ ਹੈ। ਕਿਉਂਕਿ ਇਹ ਭੀ ਇਕ ਕਰਮਾਂ ਰੂਪ ਵਣਜ ਕਰਨ ਵਾਲਾ ਹੈ ਅਤੇ ਹਮੇਸ਼ਾਂ ਹੀ ਕਰਮਾਂ ਦਾ ਵਣਜ ਕਰਨ ਲਈ ਆਉਂਦਾ ਜਾਂਦਾ ਰਹਿੰਦਾ ਹੈ।

**ੴ ਸਤਿਗੁਰ ਪ੍ਰਸਾਦਿ ॥**

**ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥**

**੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹੁਕਮਿ ਪਇਆ ਗਰਭਾਸਿ ॥**
**੨. ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ**
**ਖਸਮ ਸੇਤੀ ਅਰਦਾਸਿ ॥**
**੩. ਖਸਮ ਸੇਤੀ ਅਰਦਾਸਿ ਵਖਾਣੈ**
**ਉਰਧ ਧਿਆਨਿ ਲਿਵ ਲਾਗਾ ॥**
**੪. ਨਾ ਮਰਜਾਦੁ ਆਇਆ ਕਲਿ ਭੀਤਰਿ**
**ਬਾਹੁੜਿ ਜਾਸੀ ਨਾਗਾ ॥**
**੫. ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥**
**੬. ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ**
**ਹੁਕਮਿ ਪਇਆ ਗਰਭਾਸਿ ॥੧॥**
**੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਵਿਸਰਿ ਗਇਆ ਧਿਆਨੁ ॥**
**੮. ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ**
**ਜਿਉ ਜਸੁਦਾ ਘਰਿ ਕਾਨੁ ॥**
**੯. ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**੧੦. ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥**
**੧੧. ਜਿਨਿ ਰਚਿ ਰਚਿਆ ਤਿਸਹਿ ਨ ਜਾਣੈ**
**ਮਨ ਭੀਤਰਿ ਧਰਿ ਗਿਆਨੁ ॥**
**੧੨. ਕਹੁ ਨਾਨਕ ਪ੍ਰਾਣੀ ਦੂਜੈ ਪਹਰੈ**
**ਵਿਸਰਿ ਗਇਆ ਧਿਆਨੁ ॥੨॥**

**੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਧਨ ਜੋਬਨ ਸਿਉ ਚਿਤੁ ॥**
**੧੪. ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ**
**ਬਧਾ ਛੁਟਹਿ ਜਿਤੁ ॥**
**੧੫. ਹਰਿ ਕਾ ਨਾਮੁ ਨ ਚੇਤੈ ਪ੍ਰਾਣੀ**
**ਬਿਕਲੁ ਭਇਆ ਸੰਗਿ ਮਾਇਆ ॥**
**੧੬. ਧਨ ਸਿਉ ਰਤਾ ਜੋਬਨਿ ਮਤਾ**
**ਅਹਿਲਾ ਜਨਮੁ ਗਵਾਇਆ ॥**
**੧੭. ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥**
**੧੮. ਕਹੁ ਨਾਨਕ ਤੀਜੈ ਪਹਰੈ ਪ੍ਰਾਣੀ**
**ਧਨ ਜੋਬਨ ਸਿਉ ਚਿਤੁ ॥੩॥**
**੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਲਾਵੀ ਆਇਆ ਖੇਤੁ ॥**
**੨੦. ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ**
**ਕਿਸੈ ਨ ਮਿਲਿਆ ਭੇਤੁ ॥**
**੨੧. ਭੇਤੁ ਚੇਤੁ ਹਰਿ ਕਿਸੈ ਨ ਮਿਲਿਓ**
**ਜਾ ਜਮਿ ਪਕੜਿ ਚਲਾਇਆ ॥**
**੨੨. ਝੂਠਾ ਰੁਦਨੁ ਹੋਆ ਦੋੁਆਲੈ**
**ਖਿਨ ਮਹਿ ਭਇਆ ਪਰਾਇਆ ॥**
**੨੩. ਸਾਈ ਵਸਤੁ ਪਰਾਪਤਿ ਹੋਈ**
**ਜਿਸੁ ਸਿਉ ਲਾਇਆ ਹੇਤੁ ॥**
**੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ**
**ਲਾਵੀ ਲੁਣਿਆ ਖੇਤੁ ॥੪॥੧॥**

***ਪਦ ਅਰਥ :*** ਪਹਰੈ ਰੈਣਿ ਕੈ—ਰਾਤ ਦੇ ਪਹਿਲੇ ਪਹਿਰ ਵਿਚ, ਭਾਵ ਹੈ ਉਮਰਾ ਰੂਪੀ ਰਾਤ ਦੇ ਪਹਿਲੇ ਹਿੱਸੇ ਵਿਚ। ਵਣਜਾਰਾ—ਵਪਾਰ ਕਰਨ ਵਾਲਾ, ਵਪਾਰੀ। ਗਰਭਾਸਿ—ਇਸਤ੍ਰੀ ਦੇ ਉਦਰ ਵਿਚ ਉਹ ਅੰਗ ਜਿਸ ਵਿਚ ਬੱਚਾ ਨਿਮਦਾ ਹੈ, ਕੁੱਖ। ਉਰਧ ਤਪੁ—ਪੁੱਠਾ ਹੋ ਕੇ ਤਪ ਕਰਨਾ। ਉਰਧਿ ਧਿਆਨਿ—ਪੁੱਠਾ ਲਮਕਿਆ, ਧਿਆਨ ਵਿਚ। ਨਾ ਮਰਜਾਦੁ—ਜੋ ਜਗਤ ਦੀ ਮਰਯਾਦਾ ਕਪੜੇ ਪਹਿਰਣ ਦੀ ਹੈ, ਉਸ ਤੋਂ ਉਲਟ ਭਾਵ ਨੰਗਾ। ਕਲਿ—ਕਲਪਣਾ ਵਿਚ, ਗਿਣਤੀ ਵਿਚ। ਜਸੁਦਾ—ਜਸ਼ੋਧਾਂ, ਸ੍ਰੀ ਕ੍ਰਿਸ਼ਨ ਜੀ ਦੀ ਮਾਂ। ਕਾਨੁ—ਕ੍ਰਿਸ਼ਨ। ਸੁਤ—ਪੁੱਤਰ। ਚੇਤਿ—ਯਾਦ ਕਰ। ਅਚੇਤ—ਗਾਫਲ, ਬੇ-ਖ਼ਬਰ। ਮੂੜ—ਮੂਰਖ। ਬਿਕਲੁ—ਵਿਆਕੁਲ। ਮਤਾ—ਮਸਤ, ਮੱਤਾ। ਅਹਿਲਾ—ਸੁੰਦਰ, ਬੇਫ਼ਾਇਦਾ, ਨਿਸਫਲ। ਲਾਵੀ—ਪੱਕੇ ਹੋਏ ਖੇਤਾਂ ਨੂੰ ਕਪਣ ਵਾਲਾ, ਭਾਵ ਜਮ। ਚੇਤ—ਯਾਦ, ਥਹੁ।

***ਅਰਥ :***

੧. ਹੇ ਵਣਜਾਰੇ ਸੱਜਣਾ! ਉਮਰ ਰੂਪੀ ਰਾਤ ਦੇ ਪਹਿਲੇ ਪਹਿਰ ਵਿਚ ਜੀਵ ਕਰਤਾਰ ਦੇ ਹੁਕਮ ਨਾਲ ਮਾਂ ਦੇ ਕੁੱਖ ਵਿਚ ਪੈਂਦਾ ਹੈ।

੨. ਉਥੇ ਅੰਦਰ ਹੀ ਜੀਵ ਪੁੱਠਾ ਪਿਆ ਤਪ ਕਰਦਾ ਸੀ ਅਤੇ ਮਾਲਕ ਅਗੇ ਅਰਦਾਸਾਂ (ਬੇਨਤੀਆਂ) ਕਰਦਾ ਸੀ।

੩. ਮਾਲਕ ਅੱਗੇ ਬੇਨਤੀ ਕਰਦਾ ਸੀ ਅਤੇ ਪੁੱਠੇ ਲਮਕੇ ਹੋਏ ਦਾ ਧਿਆਨ ਉਸੇ ਦੀ ਲਿਵ ਵਿਚ ਲਗਾ ਹੋਇਆ ਸੀ।

੪. (ਨਾ ਮਰਜਾਦੁ) ਇਸ ਸੰਸਾਰ ਵਿਚ ਬਿਨਾਂ ਮਰਯਾਦਾ ਭਾਵ ਨੰਗਾ ਸੰਸਾਰ ਵਿਚ ਜੰਮਦਾ ਹੈ, ਅੰਤ ਨੂੰ ਨੰਗਾ ਹੀ ਚਲਾ ਜਾਂਦਾ ਹੈ, ਭਾਵ ਮਰ ਜਾਂਦਾ ਹੈ।

੫. ਉਸ ਨਿਰੰਕਾਰ ਦੇ ਹੁਕਮ ਦੀ ਕਲਮ ਜਿਹੋ ਜਿਹੀ ਕਿਸੇ ਦੇ ਮੱਥੇ ਉਤੇ (ਵੁੜੀ) ਵਗੀ ਹੁੰਦੀ ਹੈ, ਤੇਹੋ ਜਿਹਾ ਸੁਖ ਤੇ ਦੁਖ ਜੀਵ ਦੇ (ਪਾਸਿ) ਨਾਲ ਨਾਲ ਸਦਾ ਹੀ ਰਹਿੰਦਾ ਹੈ।

੬. ਨਾਨਕ ਗੁਰੂ ਜੀ ਆਖਦੇ ਹਨ, ਉਮਰ ਰੂਪੀ ਰਾਤ ਦੇ ਪਹਿਲੇ ਪਹਿਰ ਵਿਚ ਜੀਵ ਹੁਕਮ ਨਾਲ ਹੀ ਮਾਂ ਦੀ ਕੁੱਖ ਵਿਚ ਪਿਆ ਸੀ।੧। (ਅੱਗੇ ਉਮਰ ਦਾ ਦੂਜਾ ਹਿੱਸਾ ਟੁਰਿਆ)।

੭. ਹੇ ਜੀਵ ਰੂਪ ਵਣਜਾਰਿਆ ਦੋਸਤਾ! ਉਮਰ ਰੂਪੀ ਰਾਤ ਦੇ ਦੂਜੇ ਪਹਿਰ ਵਿਚ ਜਾਂ ਤੂੰ ਜਨਮ ਪਾਇਆ ਤਾਂ ਜੋ ਮਾਤਾ ਦੇ ਉਦਰ ਵਿਚ ਧਿਆਨ ਪ੍ਰਭੂ ਵਲ ਲੱਗਾ ਹੋਇਆ ਸੀ, ਉਹ ਵਿਸਰ ਗਿਆ, ਭੁੱਲ ਗਿਆ।

੮. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਬੱਚੇ ਨੂੰ ਸਾਰੇ ਹੀ ਸੰਬੰਧੀ ਹੱਥੋ ਹੱਥੀਂ ਨਚਾਉਂਦੇ, ਟਪਾਉਂਦੇ, ਖਿਡਾਉਂਦੇ ਹਨ, ਜਿਵੇਂ ਜਸ਼ੋਧਾਂ ਦੇ ਘਰ ਵਿਚ ਕਾਨ੍ਹ ਨੂੰ ਖਿਡਾਉਂਦੇ ਸਨ।

੯. ਇਸ ਜੀਵ ਨੂੰ ਸਾਰੇ ਸੰਬੰਧੀ ਹੱਥੋ ਹੱਥੀਂ ਨਚਾਉਂਦੇ ਹਨ, ਪਰ ਵਧੇਰੇ ਮੋਹ ਮਾਂ ਕਰਦੀ ਹੈ ਕਿ ਇਹ ਮੇਰਾ ਹੀ ਪੁੱਤਰ ਹੈ।

੧੦. ਹੇ ਮੇਰੇ (ਅਚੇਤ) ਮੂਰਖ ਮਨ! ਚੇਤੇ ਰੱਖ ਇਸ ਸੰਸਾਰ ਵਿਚ ਅੰਤ ਸਮੇਂ ਤੇਰਾ ਕੁਝ ਵੀ ਨਹੀਂ ਹੈ।

੧੧. ਹੇ ਬੇਸਮਝ ਮਨ! ਜਿਸ ਨਿਰੰਕਾਰ ਨੇ ਤੇਰੇ ਸਰੀਰ ਦੀ ਰਚਨਾ ਨੂੰ ਰਚਿਆ ਹੈ ਤੂੰ ਉਸ ਨੂੰ ਨਹੀਂ ਜਾਣਦਾ, ਇਸ ਮਨ ਵਿਚ ਉਸ ਪ੍ਰਭੂ ਦਾ ਗਿਆਨ ਧਾਰ ਲੈ।

੧੨. ਸਤਿਗੁਰੂ ਜੀ ਕਹਿੰਦੇ ਹਨ ਕਿ ਜ਼ਿੰਦਗੀ ਦੇ ਦੂਜੇ ਪਹਿਰ ਵਿਚ ਇਸ ਜੀਵ ਨੂੰ ਨਿਰੰਕਾਰ ਦਾ ਧਿਆਨ ਭੁਲ ਗਿਆ ਹੈ।੨।

੧੩. ਹੇ ਜੀਵ ਰੂਪ ਵਣਜਾਰੇ ਸੱਜਣਾ! ਜ਼ਿੰਦਗੀ ਦੀ ਰਾਤ ਦੇ ਤੀਜੇ ਪਹਿਰ ਵਿਚ ਤੇਰਾ ਧਿਆਨ ਦੌਲਤ ਅਤੇ ਆਪਣੀ ਜੁਆਨੀ ਵੇਖਣ ਵਿਚ ਹੀ ਲੱਗਾ ਰਹਿੰਦਾ ਹੈ।

੧੪. ਹੇ ਵਣਜਾਰਿਆ ਮਿੱਤਰਾ! ਜਿਸ ਨਾਮ ਦੇ ਪ੍ਰਤਾਪ ਕਰ ਕੇ ਤੂੰ ਸੰਸਾਰ ਦੇ ਬੰਧਨਾਂ ਤੋਂ ਛੁਟਣਾ ਸੀ, ਉਸ ਹਰੀ ਦਾ ਨਾਮ ਤੂੰ ਚੇਤੇ ਨਹੀਂ ਕਰਦਾ।

੧੫. ਹੇ ਜੀਵ! ਤੂੰ ਹਰੀ ਦਾ ਨਾਮ ਚੇਤੇ ਨਹੀਂ ਕਰਦਾ ਅਤੇ ਅੱਠੇ ਪਹਿਰ ਮਾਇਆ ਨਾਲ (ਬਿਕਲੁ) ਬਿਆਕੁਲ ਹੋਇਆ ਫਿਰਦਾ ਹੈਂ।

੧੬. ਧਨ ਵਿਚ ਰਤਾ ਹੋਇਆ, ਜੁਆਨੀ ਵਿਚ ਮਸਤ ਹੋਇਆ ਇਸ ਸੁੰਦਰ ਜਨਮ ਨੂੰ ਬਿਅਰਥ (ਨਿਸਫਲ) ਹੀ ਗਵਾ ਰਿਹਾ ਹੈਂ।

੧੭. ਧਰਮ ਨਾਲ ਵਪਾਰ ਨਹੀਂ ਕੀਤਾ ਅਤੇ ਸ਼ੁਭ ਕਰਮਾਂ ਨੂੰ ਵੀ ਮਿੱਤਰ ਨਹੀਂ ਬਣਾਇਆ।

੧੮. ਸਤਿਗੁਰੂ ਜੀ ਆਖਦੇ ਹਨ, ਇਸ ਪ੍ਰਾਣੀ ਨੇ ਉਮਰ ਦੇ ਤੀਜੇ ਪਹਿਰ ਵਿਚ ਧਨ ਅਤੇ ਜੁਆਨੀ ਨਾਲ ਹੀ ਚਿੱਤ ਨੂੰ ਜੋੜ ਲਿਆ ਹੈ।੩।

੧੯. ਹੇ ਵਣਜਾਰੇ ਸੱਜਣਾ! ਰਾਤ ਦੇ ਚੌਥੇ ਪਹਿਰ (ਬੁਢੇਪੇ) ਵਿਚ ਖੇਤ ਦੇ ਕੱਟਣ ਵਾਲਾ ਹੀ ਆ ਪਹੁੰਚਦਾ ਹੈਂ। ਭਾਵ ਸਰੀਰ ਰੂਪੀ ਖੇਤ ਨੂੰ ਜੋ ਕਿ ਹੁਣ ਪੱਕ ਗਿਆ ਹੁੰਦਾ ਹੈ, ਕੱਟਣ ਵਾਸਤੇ ਜਮ ਆ ਜਾਂਦੇ ਹਨ।

੨੦. ਹੇ ਵਣਜਾਰਿਆ ਮਿੱਤਰਾ! ਜਦੋਂ ਜਮਾਂ ਨੇ ਫੜ ਕੇ ਅੱਗੇ ਟੋਰ ਲੈ ਜਾਣਾ ਹੈ, ਉਸ ਵੇਲੇ ਦਾ ਭੇਤ ਕਿਸੇ ਨੂੰ ਭੀ ਨਹੀਂ ਮਿਲਦਾ ਕਿ ਤੂੰ ਕਿਥੇ ਗਿਆ ਹੈਂ।

੨੧. ਹਰੀ ਨੂੰ ਚੇਤੇ ਕਰ ਕਿਉਂਕਿ ਉਸ ਵੇਲੇ ਦਾ ਭੇਤ ਕਿਸੇ ਨੂੰ ਵੀ ਨਹੀਂ ਮਿਲਿਆ, ਜਦੋਂ ਜਮਾਂ ਨੇ ਫੜ ਕੇ ਅੱਗੇ ਟੋਰ ਲੈਣਾ ਹੈ।

੨੨. (ਹਾਂ) ਉਸ ਵੇਲੇ ਉਦਾਲੇ ਰੁਦਨ ਜ਼ਰੂਰ ਹੁੰਦਾ ਹੈ, ਪਰ ਉਹ ਰੋਣਾ ਸਭ ਝੂਠਾ ਹੀ ਹੋਇਆ ਕਰਦਾ ਹੈ। ਕਿਉਂਕਿ ਉਹ ਤਾਂ ਇਕ ਖਿਨ ਹੀ ਪਰਾਇਆ ਹੋ ਜਾਂਦਾ ਹੈ। ਭਾਵ ਉਸ ਦਾ ਧਨ ਆਦਿ ਸਭ ਕੁਝ ਮਰਦੇ ਸਾਰ ਹੀ ਪਰਾਇਆ ਹੋ ਜਾਂਦਾ ਹੈ, ਉਸ ਦਾ ਨਹੀਂ ਰਹਿ ਜਾਂਦਾ।

੨੩. ਅਗੇ ਜਾ ਕੇ ਜੀਵ ਨੂੰ ਉਹੋ ਕੁਝ ਵਸਤੂ ਮਿਲੇਗੀ, ਜਿਸ ਨਾਲ ਇਸ ਨੇ ਸਾਰੀ ਉਮਰ ਭਰ (ਹਿਤ) ਮੋਹ ਲਾਈ ਰਖਿਆ ਸੀ, ਭਾਵ ਹੈ ਸੰਸਾਰ ਦੇ ਕੂੜੇ ਮੋਹ ਦਾ ਫਲ ਅੱਗੇ ਜਾ ਕੇ ਮੋਹ ਮਾਇਆ ਦਾ ਇਸ ਨੂੰ ਅੰਧਕਾਰ ਹੀ ਪ੍ਰਾਪਤ ਹੋਵੇਗਾ।

੨੪. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਹੇ ਪ੍ਰਾਣੀ! ਉਮਰ ਰੂਪੀ ਰਾਤ ਦੇ ਚੌਥੇ ਪਹਿਰ ਵਿਚ ਜਮ ਰੂਪੀ ਲਾਵਿਆਂ ਨੇ ਸਵਾਸਾਂ ਦੇ ਖੇਤ ਨੂੰ ਆ (ਲੁਣਿਆ) ਕੱਟ ਲਿਆ।੪।੧।

***ਭਾਵਾਰਥ :*** ਇਸ ਸ਼ਬਦ ਵਿਚ ਸੰਬੋਧਨ ਹੈ "ਵਣਜਾਰਿਆ ਮਿਤ੍ਰਾ" ਜਿਸ ਤੋਂ ਪਤਾ ਚਲਦਾ ਹੈ ਕਿ ਇਸ ਸ਼ਬਦ ਵਿਚ ਦਿੱਤਾ, ਉਪਦੇਸ਼ ਕਿਸੇ ਵਣਜਾਰੇ ਪ੍ਰਥਾਇ ਹੋਇਆ ਹੈ, ਉਪਦੇਸ਼ ਜੀਵ ਨੂੰ ਹੈ, ਜਿਸ ਨੂੰ ਵਣਜਾਰੇ ਦੀ ਤੁੱਲਤਾ ਦਿੱਤੀ ਹੈ, ਜੋ ਸੰਸਾਰ ਵਿਚ ਵਣਜ ਕਰਨ ਆਇਆ ਹੈ। ਰਾਤ ਤੋਂ ਮੁਰਾਦ ਜੀਵ ਦੀ ਉਮਰ ਹੈ, ਪਹਿਰੇ ਤੋਂ ਮੁਰਾਦ ਉਮਰ ਦਾ ਇਕ ਹਿੱਸਾ ਹੈ, ਇਸ ਤਰ੍ਹਾਂ ਚਾਰ ਹਿੱਸੇ ਉਮਰ ਦੇ ਵੰਡੇ ਹਨ ਤੇ ਸਫਲਤਾ ਵਿਚ ਬ੍ਰਿਥਾ ਦਸੇ ਜਾਂਦੇ ਹਨ।

ਮਨੁੱਖ ਦੀ ਉਮਰ ਕੇਵਲ ਇਕ ਰਾਤ ਹੈ, ਵਣਜਾਰਾ ਜਾਣਦਾ ਹੁੰਦਾ ਹੈ ਕਿ ਉਹ ਘਰੋਂ ਕੀ ਕੀ ਵਿਉਂਤਾਂ ਬਣਾ ਕੇ ਤੁਰਿਆ ਸੀ? ਉਸ ਨੇ ਕਿਤਨੇ ਸਫ਼ਰ ਝਾਗੇ ਹਨ? ਉਹ ਘਰੋਂ ਕਿਤਨੀ ਰਾਸ ਲੈ ਕੇ ਟੁਰਿਆ ਸੀ? ਕੀ ਖ਼ਰੀਦਣਾ ਸੀ? ਕੀ ਖ਼ਰੀਦਿਆ ਹੈ? ਸਾਰਾ ਮੁਨਾਫ਼ਾ ਕਿਤਨਾ ਹੋਵੇਗਾ? ਘਾਟਾ ਪਵੇਗਾ ਕਿ ਲਾਭ ਹੋਵੇਗਾ? ਮਨੁੱਖ ਨੂੰ ਉਮਰ ਦੀ ਇਕ ਰਾਤ ਦਾ ਵਣਜਾਰਾ ਕਹਿ ਕੇ ਅਹਿਸਾਸ ਕਰਾਇਆ ਹੈ, ਕਿ ਉਮਰ ਨਿੱਕੀ ਹੈ, ਇਕ ਰਾਤ ਸੁਤਿਆਂ ਵਾਂਗ ਬੀਤ ਜਾਂਦੀ ਹੈ। ਉਮਰ ਦੀ ਰਾਤ ਦੇ ਪਹਿਲੇ ਪਹਿਰ ਦਾ ਅਰੰਭ ਬੜਾ ਹੀ ਚੰਗਾ ਸੀ। ਹੁਕਮ ਅਨੁਸਾਰ ਪੇਟ ਵਿਚ ਆਇਆ, ਹੁਕਮ ਅਨੁਸਾਰ ਪੁੱਠਾ ਲਟਕਾਇਆ ਗਿਆ, ਪਰ ਇਹ ਇਕ ਚਿਤ ਹੋ ਕੇ ਮਨ ਜੋੜ ਕੇ ਰਾਤ ਦਿਨ ਪ੍ਰਭੂ ਅੱਗੇ ਅਰਦਾਸਾਂ ਕਰਦਾ ਸੀ। ਜਨਮ ਲੈਣ ਦੇ ਦੂਜੇ ਪਹਿਰ ਵਿਚ ਧਿਆਨ ਲਾਉਣਾ ਵਿਸਰ ਗਿਆ। ਪਰਵਾਰ ਦੇ ਲਾਡਾਂ, ਚਾਵਾਂ ਤੇ ਖਿਡਾਉਣਿਆਂ ਨੇ ਅਰਦਾਸਾਂ ਕਰਨ ਤੋਂ ਦੂਰ ਕਰ ਦਿੱਤਾ।

ਹਰ ਮਾਂ ਦਾ ਪੁੱਤਰ ਰਾਜਾ ਹੈ ਅਤੇ ਧੀ ਰਾਣੀ ਹੈ, ਹਰ ਮਾਂ ਦਾ ਪੁੱਤਰ ਕਾਨ੍ਹ ਹੈ। ਹਰ ਮਾਂ ਪੁੱਤਰ ਨੂੰ ਆਪਣੀ ਰਚਨਾ ਮੰਨਦੀ ਹੈ, ਉਸ ਨੇ ਪੁੱਤਰ ਨੂੰ ਆਪਣੀਆਂ ਹੱਡੀਆਂ ਵਿਚੋਂ ਹੱਡੀਆਂ ਦਿੱਤੀਆਂ ਹਨ, ਆਪਣੇ ਲਹੂ ਵਿਚੋਂ ਲਹੂ ਦਿੱਤਾ ਹੈ। ਉਹ ਇਹ ਭੁੱਲ ਹੀ ਜਾਂਦੀ ਹੈ ਕਿ ਇਹ ਸਭ ਕੁਝ ਦੇਣ ਵਾਲਾ ਕੋਈ ਹੋਰ ਹੈ। ਮਾਂ ਦੇ ਰਾਹੀਂ ਪੁੱਤਰ ਆਇਆ। ਮਾਂ ਨੇ ਪੁੱਤਰ ਨਹੀਂ ਬਣਾਇਆ। ਮਾਂ ਦੇ ਦਰਵਾਜ਼ੇ ਰਾਹੀਂ ਪੁੱਤਰ ਸੰਸਾਰ ਵਿਚ ਆਇਆ ਹੈ। ਮਾਂ ਕੋਲੋਂ ਪੁੱਤਰ ਨਹੀਂ ਆਇਆ।

ਮਾਂ, ਸ਼ੇਖ਼ ਫਰੀਦ ਦੀ ਮਾਂ ਬਣ ਸਕਦੀ ਸੀ। ਆਪਣਾ ਮੋਹ ਤੋੜ ਕੇ ਰੱਬ ਦਾ ਪ੍ਰੇਮ ਪੈਦਾ ਕਰ ਸਕਦੀ ਸੀ। ਮਾਂ, ਧ੍ਰੂਅ ਦੀ ਮਾਂ ਬਣ ਸਕਦੀ ਸੀ। ਪੰਜ ਸਾਲਾਂ ਦੇ ਬੱਚੇ ਨੂੰ ਤਪ ਕਰਨ ਲਈ ਜੰਗਲ ਵਿਚ ਭੇਜ ਸਕਦੀ ਸੀ। ਮਾਂ ਦੀ ਮਮਤਾ ਨੇ ਪ੍ਰਭੂ ਦੇ ਪ੍ਰੇਮ ਦਾ ਗਲ ਘੁਟ ਦਿਤਾ। ਮਾਂ ਨੇ ਰੱਬ ਨਾਲੋਂ ਵਿਛੋੜ ਕੇ ਆਪਣੇ ਨਾਲ ਜੋੜ ਲਿਆ, ਇਸ ਮਾਂ ਨੇ ਰੱਬ ਦੇ ਪ੍ਰੇਮ ਉਪਰ ਡਾਕਾ ਮਾਰਿਆ।

ਉਮਰ ਦੇ ਤੀਜੇ ਪਹਿਰ ਵਿਚ ਮਾਇਆ ਨੇ ਮੱਤ ਮਾਰ ਦਿੱਤੀ। ਮਸਤਾਨੀ ਜੁਆਨੀ ਨੇ ਆਪਣੇ ਵਿਚ ਤੇ ਦੌਲਤ ਦੇ ਨਸ਼ੇ ਵਿਚ ਚੂਰ-ਚੂਰ ਕਰ ਦਿੱਤਾ। ਆਦਮੀ ਦੇ ਆਪਣੇ ਕਰਮ ਹੀ ਮਿੱਤਰ ਹੁੰਦੇ ਹਨ ਅਤੇ ਆਪਣੇ ਕਰਮ ਹੀ ਵੈਰੀ ਹਨ। ਆਪਣੇ ਕਰਮਾਂ ਤੋਂ ਵੱਡਾ ਕੋਈ ਮਿੱਤਰ ਨਹੀਂ ਅਤੇ ਆਪਣੇ ਹੀ ਕਰਮਾਂ ਤੋਂ ਵੱਡਾ ਕੋਈ ਹੋਰ ਦੁਸ਼ਮਣ ਨਹੀਂ ਹੁੰਦਾ। ਇਹ ਕਰਮ ਜਨਮਾਂ ਤਕ ਜਾਂ ਵੈਰੀ ਬਣਦੇ ਹਨ, ਜਾਂ ਮਿੱਤਰ ਬਣਦੇ ਹਨ। ਜੁਆਨੀ ਸ਼ਕਤੀ ਦਾ ਅਥਾਹ ਸਾਗਰ ਹੈ, ਇਸ ਸ਼ਕਤੀ ਨਾਲ ਧਰਮ ਦਾ ਵਿਉਪਾਰ ਕੀਤਾ ਜਾ ਸਕਦਾ ਸੀ। ਮਿੱਤਰ ਕਰਮ ਕੀਤੇ ਜਾ ਸਕਦੇ ਸਨ। ਜਨਮਾਂ ਦੇ ਬੰਧਨ ਤੋੜੇ ਜਾ ਸਕਦੇ ਸਨ। ਹਰੀ ਦਾ ਨਾਮ ਸਿਮਰਿਆ ਜਾ ਸਕਦਾ ਸੀ, ਪਰ ਅਫ਼ਸੋਸ! ਇਸ ਮੂੜ੍ਹ ਨੇ ਕੁਝ ਵੀ ਨਾ ਕੀਤਾ।

ਜ਼ਿੰਦਗੀ ਦੀ ਰਾਤ ਦਾ ਚੌਥਾ ਪਹਿਰ ਤਾਂ ਵੱਢੇ ਜਾਣ ਦਾ ਪਹਿਰ ਹੈ। ਹਰ ਸਮੇਂ ਮੌਤ ਸਿਰ ਪਰ ਮੰਡਲਾਂਦੀ ਰਹਿੰਦੀ ਹੈ। ਕਮਜ਼ੋਰੀ ਵਧ ਜਾਂਦੀ ਹੈ। ਆਪਣੇ ਸੰਗੀ ਸਾਥੀ ਬੜੀ ਤੇਜ਼ੀ ਨਾਲ ਜਾਂਦੇ ਦਿਸਦੇ ਹਨ। ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਸਾਰੇ ਹਾਣੀ ਚਲੇ ਗਏ ਹਨ, ਹੁਣ ਮੇਰੀ ਹੀ ਵਾਰੀ ਹੈ। ਬੁਢੇ ਦੇ ਮਰ ਜਾਣ 'ਤੇ ਕੋਈ ਰੋਂਦਾ ਨਹੀਂ, ਸਗੋਂ ਖ਼ੁਸ਼ੀਆਂ ਮਨਾਈਆਂ ਜਾਂਦੀਆਂ ਹਨ, ਉਸ ਨੂੰ ਵੱਡਾ ਕੀਤਾ ਜਾਂਦਾ ਹੈ, ਇਕ ਨਵੀਂ ਪ੍ਰਕਾਰ ਦੇ ਵਿਆਹ ਵਰਗੀ ਖ਼ੁਸ਼ੀ ਹੁੰਦੀ ਹੈ।

ਚੀਜ਼ ਉਹੋ ਪ੍ਰਾਪਤ ਹੁੰਦੀ ਹੈ, ਜਿਸ ਨਾਲ ਮਨੋਂ ਤਨੋਂ ਪਿਆਰ ਹੋਵੇ, ਪਿਆਰ ਜੋਬਨ ਨਾਲ ਸੀ, ਪਰ ਜੋਬਨ ਸਦਾ ਰਹਿਣ ਜੋਗਾ ਨਹੀਂ ਸੀ। ਪਿਆਰ ਦੌਲਤ ਨਾਲ ਸੀ, ਇਹ ਦੌਲਤ ਚਲਦਾ ਪ੍ਰਛਾਵਾਂ ਹੁੰਦੀ ਹੈ। ਇਹ ਕਦੀ ਵੀ ਟਿਕ ਕੇ ਨਹੀਂ ਬੈਠਦੀ। ਇਹ ਵਿਭਚਾਰਨ ਔਰਤ ਹੁੰਦੀ ਹੈ, ਇਕ ਖਸਮ ਮਰਨ 'ਤੇ ਉਹ ਕਿਉਂ ਰੋਵੇ, ਜਦ ਇਕ ਦੇ ਥਾਂ ਉਸ ਨੂੰ ਦੋ ਨਵੇਂ ਹੋਰ ਮਿਲ ਜਾਣੇ ਹਨ। ਸੋ, ਹਜ਼ੂਰ ਉਮਰ ਦੀਆਂ ਚਾਰੇ ਅਵਸਥਾਂ ਰੱਬ ਨੂੰ ਚੇਤੇ ਕਰਦਿਆਂ ਸਫਲ ਕਰਨ ਲਈ ਜ਼ੋਰ ਦੇਂਦੇ ਹਨ।

ਇਸ ਦੂਜੇ ਪਹਿਰੇ ਅੰਦਰ ਥੋੜ੍ਹੇ ਫ਼ਰਕ ਨਾਲ ਉਮਰ ਦੇ ਚੌਹਾਂ ਪੜਾਵਾਂ ਨੂੰ ਕਿਸੇ ਹੋਰ ਰੰਗ ਵਿਚ ਨਿਰੂਪਨ ਕਰਦੇ ਹਨ :

**ਸਿਰੀਰਾਗੁ ਮਹਲਾ ੧ ॥**

**੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਬਾਲਕ ਬੁਧਿ ਅਚੇਤੁ ॥**

**੨. ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ**
**ਮਾਤ ਪਿਤਾ ਸੁਤ ਹੇਤੁ ॥**

**੩. ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥**

**੪. ਸੰਜੋਗੀ ਆਇਆ ਕਿਰਤੁ ਕਮਾਇਆ**
**ਕਰਣੀ ਕਾਰ ਕਰਾਈ ॥**

**੫. ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥**

**੬. ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ**
**ਛੂਟਹਿਗਾ ਹਰਿ ਚੇਤਿ ॥੧॥**

**੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਭਰਿ ਜੋਬਨਿ ਮੈ ਮਤਿ ॥**

**੮. ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ**
**ਅੰਧੁਲੇ ਨਾਮੁ ਨ ਚਿਤਿ ॥**

**੯. ਰਾਮ ਨਾਮੁ ਘਟ ਅੰਤਰਿ ਨਾਹੀ**
**ਹੋਰਿ ਜਾਣੈ ਰਸ ਕਸ ਮੀਠੇ ॥**

**੧੦. ਗਿਆਨੁ ਧਿਆਨੁ ਗੁਣ ਸੰਜਮੁ ਨਾਹੀ**
**ਜਨਮਿ ਮਰਹੁਗੇ ਝੂਠੇ ॥**

**੧੧. ਤੀਰਥ ਵਰਤ ਸੁਚਿ ਸੰਜਮੁ ਨਾਹੀ**
**ਕਰਮੁ ਧਰਮੁ ਨਹੀ ਪੂਜਾ ॥**

**੧੨. ਨਾਨਕ ਭਾਇ ਭਗਤਿ ਨਿਸਤਾਰਾ**
**ਦੁਬਿਧਾ ਵਿਆਪੈ ਦੂਜਾ ॥੨॥**

**੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਸਰਿ ਹੰਸ ਉਲਥੜੇ ਆਇ ॥**

**੧੪. ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ**
**ਆਵ ਘਟੈ ਦਿਨੁ ਜਾਇ ॥**

**੧੫. ਅੰਤਿ ਕਾਲਿ ਪਛੁਤਾਸੀ ਅੰਧੁਲੇ**
**ਜਾ ਜਮਿ ਪਕੜਿ ਚਲਾਇਆ ॥**

**੧੬. ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ**
**ਖਿਨ ਮਹਿ ਭਇਆ ਪਰਾਇਆ ॥**

**੧੭. ਬੁਧਿ ਵਿਸਰਜੀ ਗਈ ਸਿਆਣਪ**
**ਕਰਿ ਅਵਗਣ ਪਛੁਤਾਇ ॥**

**੧੮. ਕਹੁ ਨਾਨਕ ਪ੍ਰਾਣੀ ਤੀਜੈ ਪਹਰੈ**
**ਪ੍ਰਭੁ ਚੇਤਹੁ ਲਿਵ ਲਾਇ ॥੩॥**

**੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਬਿਰਧਿ ਭਇਆ ਤਨੁ ਖੀਣੁ ॥**

**੨੦. ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ**
**ਕੰਨੀ ਸੁਣੈ ਨ ਵੈਣ ॥**

**੨੧. ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥**

**੨੨. ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ**
**ਮਨਮੁਖ ਆਵਣ ਜਾਣਾ ॥**

**੨੩. ਖੜੁ ਪਕੀ ਕੁੜਿ ਭਜੈ ਬਿਨਸੈ**
**ਆਇ ਚਲੈ ਕਿਆ ਮਾਣੁ ॥**

**੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ**
**ਗੁਰਮੁਖਿ ਸਬਦੁ ਪਛਾਣੁ ॥੪॥**

**੨੫. ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ**
**ਜਰੁ ਜਰਵਾਣਾ ਕੰਨਿ ॥**

**੨੬. ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ**
**ਅਵਗਣ ਖੜਸਨਿ ਬੰਨਿ ॥**

**੨੭. ਗੁਣ ਸੰਜਮਿ ਜਾਵੈ ਚੋਟ ਨ ਖਾਵੈ**
**ਨਾ ਤਿਸੁ ਜੰਮਣੁ ਮਰਣਾ ॥**

**੨੮. ਕਾਲੁ ਜਾਲੁ ਜਮੁ ਜੋਹਿ ਨ ਸਾਕੈ**
**ਭਾਇ ਭਗਤਿ ਭੈ ਤਰਣਾ ॥**

**੨੯. ਪਤਿ ਸੇਤੀ ਜਾਵੈ ਸਹਜਿ ਸਮਾਵੈ**
**ਸਗਲੇ ਦੂਖ ਮਿਟਾਵੈ ॥**

**੩੦. ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ**
**ਸਾਚੇ ਤੇ ਪਤਿ ਪਾਵੈ ॥੫॥੨॥**

***ਪਦ ਅਰਥ :*** ਖੀਰੁ—ਦੁਧ। ਸਬਾਈ—ਸਭ ਨੂੰ। ਸੰਜੋਗੀ—ਸੰਜੋਗਾਂ ਕਰਕੇ। ਮੈ ਮਤਿ—ਸ਼ਰਾਬ ਵਿਚ ਮਸਤ, ਭਾਵ ਜੁਆਨੀ ਦੇ ਨਸ਼ੇ ਵਿਚ ਮਸਤ। ਅਹਿਨਿਸਿ—ਦਿਨ ਰਾਤ। ਘਟ—ਹਿਰਦਾ, ਦਿਲ। ਗੁਣ ਸੰਜਮੁ—ਗੁਣਾਂ ਦਾ ਇਕੱਠ। ਨਿਸਤਾਰਾ—ਮੁਕਤੀ। ਦੁਬਿਧਾ—ਦੋਗਲਾ, ਦ੍ਵੈਤ ਭਾਵ ਦੋਹਾਂ ਵਿਚੋਂ ਕਿਸੇ ਇਕ 'ਤੇ ਮਨ ਦਾ ਨਾ ਟਿਕਣਾ। ਸਰਿ—ਤਲਾਵ ਉਤੇ, ਭਾਵ ਸਰੀਰ ਰੂਪੀ ਤਲਾਵ ਉਤੇ ਹੰਸਾਂ ਵਰਗੇ ਚਿੱਟੇ ਵਾਲ ਆ ਗਏ ਹਨ। ਜਰੂਆ—ਬੁਢੇਪਾ। ਆਵ—ਉਮਰ। ਵਿਸਰਜੀ—ਤਿਆਗੀ ਗਈ, ਛੁੱਟ ਗਈ, ਛੱਡ ਜਾਵੇਗੀ। ਖੀਣੁ—ਨਿਤਾਣਾ, ਕਮਜ਼ੋਰ। ਵੈਣ—ਬਚਨ। ਜੀਭ ਰਸੁ ਨਾਹੀ—ਜੀਭ ਵਿਚ ਰਸ ਲੈਣ ਵਾਲੀ ਸ਼ਕਤੀ ਘਟ ਜਾਂਦੀ ਹੈ ਜਾਂ ਰਸ ਤੋਂ ਬਿਨਾਂ ਕੌੜੀ ਗੱਲ ਕਰਦਾ ਹੈ। ਪਰਾਕਉ ਤਾਣਾ—ਪ੍ਰਾਕਰਮ—ਤਾਣ, ਪ੍ਰਾਕਰਮ 'ਤੇ ਜ਼ੋਰ। ਖੜੁ—ਖੇਤੀ। ਕੁੜਿ—ਝੁਕ ਕੇ, ਕੁੱਬੀ ਹੋ ਕੇ। ਤਿਨ ਸਾਹਿਆ—ਤਿੰਨਾਂ ਸਵਾਸਾਂ ਦਾ, ਉਨ੍ਹਾਂ ਸਵਾਸਾਂ ਦਾ। ਜਰੁ—ਬੁਢੇਪਾ। ਜਰਵਾਣਾ—ਜ਼ੋਰ ਵਾਲਾ, ਜ਼ਾਲਮ। ਕਾਲੁ ਜਾਲੁ ਜਮੁ—ਕਾਲ ਰੂਪੀ ਜਾਲ ਵਾਲਾ ਜਮ, ਅਰਥਾਤ ਜਮ ਜਿਸ ਦੇ ਹੱਥ ਵਿਚ ਕਾਲ ਰੂਪੀ ਜਾਲ ਫੜਿਆ ਹੁੰਦਾ ਹੈ। ਜੋਹਿ ਨ ਸਾਕੈ—ਉਸ ਵੱਲ ਤੱਕ ਨਹੀਂ ਸਕਦਾ।

**ਅਰਥ :**

੧. ਹੇ ਵਣਜਾਰੇ ਮਿੱਤਰਾ! ਉਮਰ ਦੇ ਪਹਿਲੇ ਪਹਿਰ ਵਿਚ ਬੱਚਾ ਬੁਧੀ ਵਲੋਂ (ਅਚੇਤ) ਬੇ-ਸਮਝ ਹੁੰਦਾ ਹੈ, ਭਾਵ ਬੁਧੀ ਵਿਚ ਸਮਝ ਨਹੀਂ ਹੁੰਦੀ।

੨. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਬੱਚਾ ਦੁੱਧ ਪੀਂਦਾ ਹੈ ਅਤੇ ਕਈ ਤਰ੍ਹਾਂ ਨਾਲ ਖਿਡਾਇਆ ਜਾਂਦਾ ਹੈ, ਮਾਤਾ ਪਿਤਾ ਪੁੱਤਰ ਨਾਲ ਮੋਹ ਕਰਦੇ ਹਨ।

੩. ਮਾਂ ਪਿਉ ਦਾ ਪੁੱਤਰ ਨਾਲ ਬਹੁਤ ਮੋਹ ਹੁੰਦਾ ਹੈ, ਕਿਉਂਕਿ ਮਾਇਆ ਦੇ ਮੋਹ ਵਿਚ ਸਾਰੀ ਹੀ ਦੁਨੀਆ ਫਸੀ ਹੋਈ ਹੈ।

੪. ਪਿਛੇ ਜੋ ਕਿਰਤ ਕਰਮ ਕਮਾਇਆ ਸੀ, ਉਨ੍ਹਾਂ ਦਾ ਸੰਜੋਗੀ ਹੋ ਕੇ ਇਸ ਜਨਮ ਵਿਚ ਆਇਆ ਹੈ, ਅੱਗੇ ਇਸ ਨੇ ਨਵੇਂ (ਕਰਣੀ) ਕਰਮਾਂ ਦੀ ਕਾਰ ਕੀਤੀ ਹੈ।

੫. ਰਾਮ ਦਾ ਨਾਮ ਜਪੇ ਬਿਨਾਂ ਮੁਕਤ ਨਹੀਂ ਹੋਣੀ (ਦੂਜੇ) ਜਗਤ ਦੇ ਮੋਹ ਵਿਚ ਫਸੀ ਦੁਨੀਆ ਡੁੱਬੀ ਜਾ ਰਹੀ ਹੈ।

੬. ਗੁਰੂ ਜੀ ਕਹਿੰਦੇ ਹਨ—ਹੇ ਪ੍ਰਾਣੀ! ਤੂੰ ਉਮਰ ਦੇ ਪਹਿਲੇ ਹਿੱਸੇ ਵਿਚ ਹੀ ਹਰੀ ਨੂੰ ਚੇਤੇ ਕਰ, ਤਾਂ ਹੀ ਜਮਾਂ ਦਾ ਫੰਦੇ ਵਿਚੋਂ ਛੁੱਟ ਸਕੇਂਗਾ।੧।

੭. ਹੇ ਵਣਜਾਰਿਆ ਮਿੱਤਰਾ! ਉਮਰ ਦੇ ਦੂਜੇ ਪਹਿਰ ਵਿਚ ਭਰ-ਜੁਆਨੀ ਰੂਪ (ਮੈ) ਸ਼ਰਾਬ ਨਾਲ (ਮਤਿ) ਮਤਵਾਲਾ ਹੋ ਜਾਂਦਾ ਹੈ।

੮. ਹੇ ਵਣਜਾਰਿਆ ਮਿੱਤਰਾ! ਇਹ ਦਿਨੇ ਰਾਤ ਕਾਮ ਵਿਚ ਵਿਆਪਿਆ ਰਹਿੰਦਾ ਹੈ, ਕਾਮ ਵਿਚ ਅੰਨ੍ਹੇ ਹੋਏ ਨੂੰ ਨਾਮ ਕਦੇ ਚੇਤੇ ਨਹੀਂ ਆਉਂਦਾ।

੯. ਰਾਮ ਦਾ ਨਾਮ ਉਸ ਦੇ ਹਿਰਦੇ ਅੰਦਰ ਵਸਦਾ ਹੀ ਨਹੀਂ; ਕਿਉਂਕਿ ਹੋਰ ਰਸਾਂ ਕਸਾਂ ਨੂੰ ਮਿੱਠੇ ਕਰਕੇ ਜਾਣਦਾ ਹੈ।

੧੦. ਅੰਤਰ ਆਤਮੇ ਜੋ ਨਾਮ ਵਸਣ ਕਰਕੇ ਗਿਆਨ, ਧਿਆਨ ਆਦਿ ਸੰਜਮ ਪ੍ਰਾਪਤ ਹੁੰਦੇ ਹਨ, ਉਹ ਤੇਰੇ ਪਾਸ ਕੋਈ ਵੀ ਦੈਵੀ ਗੁਣ ਨਹੀਂ ਹੈ, ਇਸ ਲਈ ਹੇ ਝੂਠਿਆ! ਤੂੰ ਜੰਮ-ਜੰਮ ਕੇ ਮਰਦਾ ਰਵੇਂਗਾ।

ਪ੍ਰ: ਕੀ, ਕਰਮ, ਧਰਮ, ਸੁੱਚ, ਸੰਜਮ, ਤੀਰਥ, ਵਰਤ ਆਦਿ ਨਾਲ ਛੁਟਕਾਰਾ ਨਹੀਂ ਹੋਵੇਗਾ?

ਉ:੧੧. ਯਾਦ ਰਖ, ਤੀਰਥ, ਬਰਤ, ਸੋਚ, ਕਰਮ ਕਾਂਡ ਦੇ ਸੰਜਮ, ਕਰਮ, ਧਰਮ ਤੇ ਪੂਜਾ ਨਾਲ ਛੁਟਕਾਰਾ ਨਹੀਂ ਹੁੰਦਾ ਹੈ।

ਪ੍ਰ: ਮੁਕਤੀ ਕਿਵੇਂ ਹੋ ਸਕਦੀ ਹੈ?

ਉ:੧੨. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਹੇ ਭਾਈ! ਮੁਕਤੀ ਤਾਂ ਕੇਵਲ ਪ੍ਰੇਮਾ ਭਗਤੀ ਨਾਲ ਹੀ ਹੁੰਦੀ ਹੈ। ਦਵੈਤ ਭਾਵ ਦੇ ਕੀਤੇ ਕਰਮਾਂ ਨਾਲ ਤਾਂ ਦੂਜਾ ਹੀ ਪ੍ਰਾਪਤ ਹੁੰਦਾ ਹੈ, ਪ੍ਰਮੇਸ਼ਰ ਪ੍ਰਾਪਤੀ ਨਹੀਂ ਹੋ ਸਕਦੀ, ਉਸ ਤੋਂ ਉਲਟ ਦੂਜਾ ਜੰਮਣਾ ਮਰਣਾ ਹੀ ਵਿਆਪਿਆ ਰਹੇਗਾ।੨।

੧੩. ਹੇ ਵਣਜਾਰਿਆ ਮਿੱਤਰਾ! ਉਮਰ ਰੂਪੀ ਰਾਤ ਦੇ ਤੀਸਰੇ ਪਹਿਰ ਵਿਚ ਸਰੀਰ ਰੂਪ (ਸਰਿ) ਤਲਾਉ ਉਤੇ ਹੰਸ ਆ ਉਤਰੇ, ਅਰਥਾਤ ਕੇਸ ਚਿੱਟੇ ਹੋ ਆਏ ਹਨ।

੧੪. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਜੁਆਨੀ ਘਟ ਜਾਂਦੀ ਹੈ, ਬੁਢੇਪਾ ਸਰੀਰ ਨੂੰ ਜਿੱਤ ਜਾਂਦਾ ਹੈ, ਜਿਉਂ ਜਿਉਂ ਦਿਨ ਬੀਤਦੇ ਜਾਂਦੇ ਹਨ, ਤਿਉਂ ਤਿਉਂ ਉਮਰ ਘਟਦੀ ਜਾਂਦੀ ਹੈ।

੧੫. ਹੇ ਅੰਨ੍ਹੇ! ਅਜੇ ਵੀ ਸੋਚ ਸਮਝ ਕਰ ਲੈ, ਨਹੀਂ ਤਾਂ ਅੰਤ ਦੇ ਸਮੇਂ ਪਛੋਤਾਏਂਗਾ, ਜਦੋਂ ਜਮਾਂ ਨੇ ਫੜ ਕੇ ਅੱਗੇ ਟੋਰ ਲਿਆ।

੧੬. ਜੋ ਤੂੰ ਹੁਣ ਸਾਰਾ ਕੁਝ ਆਪਣਾ ਕਰ ਕਰਾ ਕੇ ਰਖਿਆ ਹੋਇਆ ਹੈ, ਇਹ ਤਾਂ ਇਕ ਪਲ ਵਿਚ ਪਰਾਇਆ ਹੋ ਜਾਵੇਗਾ।

੧੭. ਉਸ ਵੇਲੇ ਤੈਨੂੰ ਜਗਤ ਜਿੱਤਣ ਵਾਲੀ ਬੁਧੀ ਛੱਡ ਜਾਏਗੀ ਅਤੇ ਦਾਉ-ਪਾਉ ਦੀਆਂ ਦੂਰ-ਅੰਦੇਸ਼ੀਆਂ ਵਾਲੀ ਸਿਆਣਪ ਤਿਆਗ ਜਾਏਗੀ, ਜੋ ਔਗੁਣ ਕੀਤੇ ਹਨ, ਉਨ੍ਹਾਂ ਦਾ ਪਛੋਤਾਵਾ ਆ ਲਗੇਗਾ।

੧੮. ਹੇ ਪ੍ਰਾਣੀ! ਪ੍ਰਭੂ ਨੂੰ ਲਿਵ ਲਾ ਕੇ ਇਸ ਉਮਰਾ ਦੇ ਤੀਜੇ ਪਹਿਰੇ ਵਿਚ ਹੀ ਯਾਦ ਕਰ, ਇਹ ਗੁਰੂ ਨਾਨਕ ਦੇਵ ਜੀ ਆਖਦੇ ਹਨ।੩।

੧੯. ਹੇ ਵਣਜਾਰੇ ਮਿੱਤਰਾ! ਤੂੰ ਉਮਰਾ ਦੇ ਇਸ ਚੌਥੇ ਪਹਿਰੇ (ਹਿੱਸੇ) ਵਿਚ ਫਿਰ ਪੂਰਾ ਬੁੱਢਾ ਹੋ ਜਾਵੇਂਗਾ ਅਤੇ ਤੇਰਾ ਸਰੀਰ ਕਮਜ਼ੋਰ ਹੋ ਜਾਏਗਾ।

੨੦. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ, ਨਾ ਕੁਝ ਦਿਸਦਾ ਹੈ ਅਤੇ ਨਾ ਹੀ ਕੰਨਾਂ ਨਾਲ (ਵੈਣ) ਗੱਲ ਸੁਣਦਾ ਹੈ।

੨੧. ਅੱਖਾਂ ਤੋਂ ਅੰਨ੍ਹਾ ਹੋ ਜਾਂਦਾ ਹੈ, ਜੀਭ ਵਿਚ ਸੁਆਦ ਨਹੀਂ ਰਹਿੰਦਾ ਅਤੇ ਇੰਦ੍ਰੀਆਂ ਦੇ (ਪਰਾਕਉ) ਪ੍ਰਾਕ੍ਰਮ (ਬਲ) ਤੇ ਸਰੀਰ ਦੇ ਤਾਣ ਤੋਂ ਵੀ ਰਹਿ ਜਾਂਦਾ ਹੈ। (ਅਕਸਰ ਇਹ ਦੇਖੀਦਾ ਹੈ ਕਿ ਇਸ ਉਮਰੇ ਆਦਮੀ ਅੱਖਾਂ ਤੋਂ ਅੰਨ੍ਹਾ, ਜੀਭ ਤੋਂ ਰਸ ਹੀਣ ਭਾਵ ਕੌੜਾ ਬੋਲਣ ਵਾਲਾ ਹੋ ਜਾਂਦਾ ਹੈ।)

ਪ੍ਰ: ਇਹ ਮਨੁੱਖ ਸੁਖ ਕਿਉਂ ਨਹੀਂ ਪਾ ਸਕਦਾ?

ਉ:੨੨. ਜਦ ਇਸ ਮਨੁੱਖ ਦੇ ਅੰਦਰ ਦੈਵੀ ਗੁਣ ਕੋਈ ਨਹੀਂ ਹੁੰਦਾ ਤਾਂ ਦਸੋ, ਸੁਖ ਕਿਵੇਂ ਪਾ ਸਕਦਾ ਹੈ, ਇਸ ਤਰ੍ਹਾਂ ਗੁਣਾਂ ਤੋਂ ਹੀਣੇ ਮਨੁੱਖ ਦਾ ਤਾਂ ਸਦਾ ਆਉਣਾ ਜਾਣਾ ਹੀ ਬਣਿਆ ਰਹਿੰਦਾ ਹੈ।

੨੩. ਹੁਣ ਖੇਤੀ ਪੱਕ ਗਈ ਹੈ, ਭਾਵ ਸਰੀਰ ਰੂਪੀ (ਖੜੁ) ਖੇਤੀ ਪੱਕੀ ਤਾਂ (ਕੁੜਿ) ਕੁੱਬੀ ਹੋ ਕੇ ਭੱਜ ਜਾਂਦੀ ਹੈ, ਅਰਥਾਤ ਮੰਜੇ ਪਰ ਪੈ ਜਾਂਦਾ ਹੈ, ਆਖ਼ਰ ਮਰ ਜਾਂਦਾ ਹੈ, ਜਿਹੜਾ ਇਉਂ ਆ ਕੇ ਚਲਾ ਜਾਂਦਾ ਹੈ, ਉਸ ਨੂੰ ਅੱਗੇ ਗਿਆਂ ਕਿਹੜਾ ਮਾਣ ਮਿਲਣਾ ਹੈ?

੨੪. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਹੇ ਪ੍ਰਾਣੀ! ਇਸ ਉਮਰ ਦੇ ਚੌਥੇ ਪਹਿਰ ਵਿਚ ਹੀ ਗੁਰੂ ਦੁਆਰੇ (ਸਬਦੁ) ਨਾਮ ਦੀ ਪਹਿਚਾਨ ਕਰ ਲੈ।੪।

੨੫. ਹੇ ਵਣਜਾਰੇ ਮਿੱਤਰਾ! ਹੁਣ ਤਾਂ ਉਮਰ ਦਾ ਚੌਥਾ ਪਹਿਰ ਵੀ ਮੁਕਣ ਲੱਗਾ ਹੈ। ਕਿਉਂਕਿ ਜ਼ਾਲਮ ਬੁਢੇਪਾ ਹੁਣ (ਕੰਨਿ) ਕੰਧਿਆਂ 'ਤੇ ਚੜ੍ਹ ਆਇਆ ਹੈ, ਹੁਣ ਤਾਈਂ ਜਿਨ੍ਹਾਂ ਸੁਆਸਾਂ ਦੇ ਆਸਰੇ ਸਰੀਰ ਚਲਦਾ ਸੀ, ਉਨ੍ਹਾਂ ਦਾ ਵੀ ਅੰਤ ਆ ਗਿਆ ਹੈ।

੨੬. ਹੁਣ ਤਕ ਤੇਰੇ ਅੰਦਰ ਇਕ ਰਤੀ ਭਰ ਗੁਣ ਨਹੀਂ ਸਨ ਸਮਾਏ, ਹੇ ਵਣਜਾਰੇ ਮਿੱਤਰ! ਹੁਣ ਤੈਨੂੰ ਅਵਗਣ ਹੀ ਬੰਨ੍ਹ ਕੇ (ਖੜਸਨਿ) ਲੈ ਜਾਣਗੇ।

੨੭. ਪਰ, ਜੇ ਤੂੰ ਇਥੋਂ ਗੁਣਾਂ ਦੀ ਧਾਰਨਾ ਵਾਲਾ ਹੋ ਕੇ ਜਾਵੇਂਗਾ ਤਾਂ ਅੱਗੇ ਜਾ ਕੇ ਜਮਾਂ ਦੀ ਚੋਟ ਨਹੀਂ ਖਾਏਂਗਾ ਅਤੇ ਨਾ ਹੀ ਫਿਰ ਤੈਨੂੰ ਮੁੜ ਜਨਮ ਮਰਣ ਹੋਵੇਗਾ।

੨੮. ਉਹ ਜਮ ਜਿਸ ਦੇ ਹੱਥ ਵਿਚ ਕਾਲ ਰੂਪੀ ਜਾਲ ਹੈ, ਉਸ ਵੱਲ ਤੱਕ ਨਹੀਂ ਸਕਦਾ। ਕਿਉਂਕਿ ਪ੍ਰਭੂ ਦੀ ਪ੍ਰੇਮਾ ਭਗਤੀ ਕਰਕੇ ਉਸ ਨੇ ਭੈ ਸਾਗਰ ਤੋਂ ਤਰ ਜਾਣਾ ਹੈ।

੨੯. ਉਹ ਅਜਿਹਾ ਭਾਉ ਭਗਤੀ ਵਾਲਾ ਸੱਜਣ, ਰੱਬੀ ਦਰਗਾਹੇ ਜਾਣ ਸਮੇਂ ਪੱਤ, ਇੱਜ਼ਤ ਨਾਲ ਜਾਂਦਾ ਹੈ, ਉਹ ਸਾਰੇ ਦੁੱਖ ਮੇਟ ਟੁਰਦਾ ਹੈ, ਆਖ਼ਰ ਉਹ ਸਹਿਜ ਸਰੂਪ ਵਿਚ ਹੀ ਸਮਾ ਜਾਂਦਾ ਹੈ।

੩੦. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਇਕ ਐਸਾ ਪ੍ਰਾਣੀ ਗੁਰਮੁਖ ਹੋ ਕੇ ਜਨਮ ਮਰਨ ਤੋਂ ਛੁੱਟ ਜਾਂਦਾ ਹੈ ਅਤੇ ਉਹ ਸੱਚੇ ਵਾਹਿਗੁਰੂ ਦੀ ਦਰਗਾਹੇ ਪੱਤ ਪ੍ਰਾਪਤ ਕਰਦਾ ਹੈ।੫।੨।

***ਭਾਵਾਰਥ :*** ਹਜ਼ੂਰ ਗੁਰੂ ਨਾਨਕ ਦੇਵ ਜੀ ਨੇ ਪਹਿਲੇ ਪਹਿਰੇ ਵਿਚ ਪਹਿਲਾ ਪਹਿਰ ਮਾਤਾ ਦੇ ਗਰਭ ਵਾਸਾ ਦਾ ਲਿਆ ਹੈ ਤੇ ਜਨਮ ਹੋ ਜਾਣ 'ਤੇ ਖ਼ਤਮ ਕੀਤਾ ਹੈ। ਦੂਜਾ ਲਿਆ ਹੈ ਬਚਪਨ। ਤੀਜਾ ਲਿਆ ਹੈ ਜੋਬਨ, ਚੌਥਾ ਲਿਆ ਹੈ ਬੁਢੇਪਾ ਤੇ ਮੌਤ। ਪਹਿਲੇ ਸ਼ਬਦ ਵਿਚ ਚਾਰੇ ਹਾਲਤਾਂ ਦਿਖਾਈਆਂ ਹਨ, ਕਿ ਹੇ ਜੀਵ! ਜੇ ਤੂੰ ਇਹ ਕੁਝ ਨਹੀਂ ਕਰੇਂਗਾ ਤਾਂ ਇਸ ਦਾ ਫਲ ਅਹਿ ਕੁਝ ਮਿਲੇਗਾ। ਦੂਜੇ ਸ਼ਬਦ ਵਿਚ ਫਿਰ ਚਾਰ ਅਵਸਥਾਂ ਲਈਆਂ ਹਨ, ਪਰ ਪਹਿਲੀ ਅਵਸਥਾ ਜਨਮ ਹੋਣ ਤੋਂ ਸ਼ੁਰੂ ਕੀਤੀ ਹੈ, ਦੂਜੀ ਲਈ ਹੈ ਜੋਬਨ ਦੀ, ਤੀਜੀ ਲਈ ਹੈ ਜੁਆਨੀ ਦੇ ਅੰਤ ਦੀ ਜਦੋਂ ਅਧਖੜ ਅਵਸਥਾ ਹੁੰਦੀ ਹੈ, ਪਰ ਬੁਢੇਪੇ ਦਾ ਸਾਮਾਨ ਧੌਲੇ ਆਦਿ ਸ਼ੁਰੂ ਹੋ ਜਾਂਦੇ ਹਨ। ਚੌਥੀ ਲਈ ਹੈ ਜਦੋਂ ਕਿ ਬੁਢੇਪਾ ਪੂਰਾ ਪੂਰਾ ਆ ਜਾਂਦਾ ਹੈ, ਫਿਰ ਉਸ ਬੁਢੇਪੇ ਦਾ ਅੰਤਲਾ ਰੂਪ ਲਿਆ ਹੈ ਜਿਸ ਵਿਚ ਕਿ ਮੌਤ ਆ ਜਾਂਦੀ ਹੈ।

ਹਜ਼ੂਰ ਨੇ ਦੋਹਾਂ ਸ਼ਬਦਾਂ ਵਿਚ ਹੀ ਜ਼ਿੰਦਗੀ ਦੇ ਚਾਰ ਪੜਾਅ ਅੰਕਤ ਕੀਤੇ ਹਨ। ਪਹਿਲੇ ਪਹਿਰ ਵਿਚ ਮਾਤਾ ਦੇ ਪੇਟ ਨੂੰ ਪਹਿਲਾ ਪੜਾਅ ਮੰਨਿਆ ਹੈ, ਪਰ ਦੂਜੇ ਪਹਿਰੇ ਵਿਚ ਮਾਤਾ ਦੇ ਪੇਟ ਨੂੰ ਜ਼ਿੰਦਗੀ ਦਾ ਪਹਿਲਾ ਪੜਾਅ ਨਹੀਂ ਮੰਨਿਆ। ਜਨਮ ਲੈਣਾ ਪਹਿਲਾ ਪੜਾਅ ਹੈ, ਜਨਮ ਵੇਲੇ ਬੁੱਧੀ ਦਾ ਵਿਕਾਸ ਨਹੀਂ ਸੀ ਹੋਇਆ ਹੋਇਆ। ਬਾਲਕ ਬੁਧ ਅਚੇਤ ਸੀ। ਪਹਿਲੇ ਪਹਿਰੇ ਵਿਚ ਮਾਂ ਕਹਿੰਦੀ ਸੀ, ਇਹ ਮੇਰਾ ਪੁੱਤਰ ਹੈ ਅਤੇ ਰਚਨਹਾਰ ਨੂੰ ਨਹੀਂ ਸੀ ਜਾਣਦੀ। ਦੂਜੇ ਪਹਿਰ ਵਿਚ ਕਿਹਾ ਹੈ ਕਿ ਇਹ ਜੀਵ ਪਿਛਲੇ ਕਰਮਾਂ ਕਰਕੇ ਆਇਆ ਹੈ ਅਤੇ ਮਾਤਾ ਪਿਤਾ ਦਾ ਸੰਜੋਗ ਪਿਛਲੇ ਕਰਮਾਂ ਕਰਕੇ ਹੈ। ਪਹਿਲੇ ਪਹਿਰ ਵਿਚ ਤੀਜਾ ਪਹਿਰ ਜੁਆਨੀ ਦਾ ਸੀ, ਪਰ ਦੂਜੇ ਪਹਿਰੇ ਵਿਚ ਦੂਜਾ ਪਹਿਰ ਜੁਆਨੀ ਦਾ ਹੈ। ਪਹਿਲੇ ਪਹਿਰੇ ਵਿਚ ਜੀਵ ਜੋਬਨ ਅਤੇ ਧਨ ਵਿਚ ਲਗਿਆ ਹੋਇਆ ਦਸਿਆ ਸੀ, ਪਰ ਦੂਜੇ ਪਹਿਰੇ ਵਿਚ ਜੋਬਨ ਤੇ ਕਾਮ ਦਾ ਜ਼ੋਰ ਦਸਿਆ ਹੈ। ਜੋਬਨ ਤਿੱਖੀ ਸ਼ਰਾਬ ਹੈ, ਇਸ ਦਾ ਨਸ਼ਾ ਬਲਵਾਨ ਹੈ, ਮਿੱਤਰ ਕਰਮਾਂ ਵਲੋਂ ਬੇਪ੍ਰਵਾਹੀ ਹੀ ਦੱਸੀ ਹੈ। ਪਹਿਲੇ ਪਹਿਰੇ ਵਿਚ ਮਾਇਆ ਨੇ ਮਨੁੱਖ ਨੂੰ ਪਾਗਲ ਬਣਾਇਆ ਹੋਇਆ ਸੀ, ਦੂਜੇ ਪਹਿਰੇ ਵਿਚ ਦੂਜੇ ਸੰਸਾਰ ਦੇ ਪਿਆਰ ਨੇ ਇਸ ਦੀ ਜ਼ਿੰਦਗੀ ਦੇ ਬੇੜੇ ਨੂੰ ਘੁੰਮਣ-ਘੇਰੀ ਵਿਚ ਫਸਾ ਦਿੱਤਾ ਹੈ।

ਪਹਿਲੇ ਪਹਿਰੇ ਦੇ ਚੌਥੇ ਪਹਿਰ ਵਿਚ ਬੁਢੇਪਾ ਪੱਕੀ ਫਸਲ ਸੀ ਤੇ ਉਸ ਨੂੰ ਵੱਢਣ ਲਈ ਜਮਾਂ ਦੇ ਲਾਵੇ ਆਏ ਹੋਏ ਸਨ, ਉਨ੍ਹਾਂ ਨੇ ਉਮਰ ਦੀ ਫ਼ਸਲ ਵੱਢ ਲਈ ਅਤੇ ਮਰੇ ਹੋਏ ਪ੍ਰਾਣੀ ਦੇ ਚੁਫੇਰੇ ਝੂਠਾ ਰੋਣਾ ਰੋਇਆ ਗਿਆ। ਦੂਜੇ ਪਹਿਰੇ ਵਿਚ ਤੀਜਾ ਪਹਿਰ ਅਧਖੜਤਾ ਹੈ, ਸਿਰ ਇਕ ਪ੍ਰਕਾਰ ਦੀ ਮਾਨ ਸਰੋਵਰ ਦੀ ਝੀਲ ਹੈ, ਇਸ ਉਪਰ ਧੌਲਿਆਂ ਰੂਪ ਹੰਸ ਆ ਗਏ ਹਨ, ਜਿਸ ਵਿਚ ਇਸ਼ਾਰਾ ਇਹ ਹੈ ਕਿ ਹੁਣ ਜੀਵ ਨੂੰ ਹੰਸਾਂ ਵਾਲੇ ਕੰਮ ਕਰਨੇ ਚਾਹੀਦੇ ਹਨ। ਚੁੰਜ ਵਿਚ ਵਿਵੇਕ ਹੈ। ਮੋਤੀ ਚੁਗਣੇ ਚਾਹੀਦੇ ਹਨ। ਦੂਜੇ ਪਾਸੇ ਇਹ ਧੌਲੇ ਜਮਾਂ ਦਾ ਸੁਨੇਹਾ ਵੀ ਹੈ। ਧੌਲਿਆਂ ਦੇ ਨਾਲ ਹੀ ਜੁਆਨੀ ਕਮਜ਼ੋਰ ਪੈਣ ਲਗ ਪੈਂਦੀ ਹੈ ਅਤੇ ਬੁਢੇਪਾ ਬਲਵਾਨ ਹੋਣ ਲਗ ਪੈਂਦਾ ਹੈ। ਜੁਆਨੀ ਦੇ ਪੈਰ ਲੜਖੜਾਨ ਲਗ ਪੈਂਦੇ ਹਨ ਅਤੇ ਬੁਢੇਪੇ ਦਾ ਕਦਮ ਮਜ਼ਬੂਤ ਹੋਣ ਲਗ ਪੈਂਦਾ ਹੈ, ਉਡਾਰੀਆਂ ਮਾਰਨ ਵਾਲੀ ਅਕਲ ਦੇ ਵੀ ਖੰਭ ਝੜ ਗਏ ਅਤੇ ਸਿਆਣਪ ਦਾ ਵੀ ਦੁਆਲਾ ਨਿਕਲ ਗਿਆ। ਹੁਣ ਪਹਿਲੇ ਕੀਤੇ ਕਰਮਾਂ ਦਾ ਮਨ ਵਿਚ ਪਛਤਾਵਾ ਵਧ ਗਿਆ। ਸੋ, ਇਹ ਪਛਤਾਵਾ ਹੀ ਸੌ ਸਜ਼ਾ ਦੀ ਇਕ ਸਜ਼ਾ ਹੈ, ਇਹ ਪਛਤਾਵਾ ਕਈ ਵਾਰੀ ਆਦਮੀ ਨੂੰ ਪਾਗਲ ਬਣਾ ਦੇਂਦਾ ਹੈ, ਆਤਮ-ਘਾਤ ਤੱਕ ਲੈ ਜਾਂਦਾ ਹੈ। ਦੂਜੇ ਪਹਿਰੇ ਵਿਚ ਚੌਥੇ ਪੜਾਅ ਦਾ ਵਰਣਨ ਵਿਸ਼ੇ ਦੇ ਸਿਖਰ ਤਕ ਪਹੁੰਚ ਗਿਆ ਹੈ। ਤਨ ਨਿਢਾਲ ਹੋ ਗਿਆ ਹੈ। ਆਪਣੇ ਆਪ ਪਾਸਾ ਨਹੀਂ ਬਦਲ ਸਕਦਾ, ਬੈਠ ਨਹੀਂ ਸਕਦਾ, ਖਾ ਪੀ ਨਹੀਂ ਸਕਦਾ, ਸਾਰੀ ਸ਼ਕਤੀ ਜੋ ਹਰ ਪਹਿਲੂ ਤੋਂ ਹਰ ਇਕ ਦਾ ਟਾਕਰਾ ਕਰਨ ਵਾਲੀ ਸੀ, ਉਹ ਖ਼ਤਮ ਹੋ ਗਈ ਹੈ।

ਹੁਣ ਕੋਈ ਵੀ ਦੁਆਈ ਸਹਾਇਤਾ ਨਹੀਂ ਕਰ ਸਕਦੀ। ਸਾਰੇ ਕੁਸ਼ਤੇ ਸੁਆਹ ਬਣ ਜਾਂਦੇ ਹਨ। ਅੱਖਾਂ ਅੰਨ੍ਹੀਆਂ ਤੇ ਕੰਨ ਬੋਲੇ ਹੋ ਜਾਂਦੇ ਹਨ। ਅੰਤ ਬੁਢਾਪੇ ਵੇਲੇ, ਜੇ ਅੰਦਰ ਚੰਗੇ ਕਰਮਾਂ ਤੋਂ ਪੈਦਾ ਹੋਇਆ ਮਿੱਠਾ ਸੁਭਾਵ ਨਾ ਹੋਵੇ ਤਾਂ ਜ਼ਬਾਨ ਰਸ-ਹੀਨ ਹੋ ਜਾਂਦੀ ਹੈ। ਉਹ ਸੌ ਸੌ ਕੁਫੱਕੜ ਤੋਲਦਾ ਹੈ। ਗਾਲ੍ਹੀਆਂ ਕੱਢਦਾ ਰਹਿੰਦਾ ਹੈ। ਜਿਧਰ ਵੀ ਸੁਰਤੀ ਜਾਂਦੀ ਹੈ, ਉਸ ਪਾਸੇ ਜ਼ੁਬਾਨ ਦੀ ਆਰੀ ਚਲਦੀ ਜਾਂਦੀ ਹੈ।

ਬੁਢੇਪੇ ਦੀ ਖੇਤੀ ਪੱਕੀ ਹੀ ਨਹੀਂ, ਸਗੋਂ ਪੱਕੀ ਹੋਈ ਸਮੇਂ ਸਿਰ ਵੱਢੀ ਨਾ ਜਾਣ ਕਰਕੇ ਉਹ ਕੁੜੱਕ ਗਈ ਹੈ। ਕਰੜੀ ਧੁਪ ਨਾਲ ਸਿੱਟੇ ਵਿੰਗੇ ਹੋ ਗਏ ਹਨ। ਸਾਰਾ ਸਰੀਰ ਹੱਡੀਆਂ ਦਾ ਢਾਂਚਾ ਹੋ ਗਿਆ ਹੈ। ਹੱਡੀਆ ਵਿੰਗੀਆਂ ਹੋ ਗਈਆਂ ਹਨ। ਨਾੜਾਂ ਦਾ ਉਭਾਰ ਸਾਫ਼ ਬਾਹਰ ਦਿਸਦਾ ਹੈ।ਅਜਿਹਾ ਬੁਢੇਪਾ ਬੜਾ ਹੀ ਭਿਆਨਕ ਦ੍ਰਿਸ਼ ਹੈ। ਮਾਨੋ ਬੁਢੇਪੇ ਦਾ ਸ਼ਾਹ ਸਵਾਰ ਇਸ ਬੁਢੇ ਦੇ ਮੋਢਿਆਂ ਪਰ ਚੜ੍ਹਿਆ ਹੋਇਆ ਹੈ। ਅਖ਼ੀਰ ਨੂੰ ਜੁਆਨੀ ਬੁਢੇਪੇ ਦੇ ਪੈਰਾਂ ਹੇਠਾਂ ਮਿੱਧੀ ਜਾਂਦੀ ਹੈ। ਇਹ ਆਖ਼ਰੀ ਮੌਤ ਦਾ ਨਕਸ਼ਾ ਹੈ, ਇਸ ਸਾਰੇ ਉਪਦੇਸ਼ ਦਾ ਸਾਰ ਹੈ, ਕਿ ਜੇ ਕੁਝ ਕਿਸੇ ਨੇ ਭਜਨ ਸਿਮਰਨ ਕੀਤਾ

ਹੈ, ਉਹ ਇਥੋਂ ਗੁਰਮੁਖ ਬਣ ਕੇ ਰੱਬੀ ਦਰਗਾਹੇ ਜਾਵੇਗਾ, ਨਹੀਂ ਤਾਂ ਔਗੁਣਾਂ ਨਾਲ ਬੱਧਾ ਜਾਵੇਗਾ ਅਤੇ ਉਨ੍ਹਾਂ ਔਗੁਣਾਂ ਦੇ ਫਲ ਦੁਖ ਪਾਵੇਗਾ।

ਇਸ ਲਈ ਹਜ਼ੂਰ ਬਾਰ-ਬਾਰ ਤਾਗੀਦ ਕਰਦੇ ਹਨ ਕਿ ਲੋਕ ਪ੍ਰਲੋਕ ਵਿਚ ਸਦਾ ਸੁਖੀ ਰਹਿਣ ਲਈ ਉਮਰ ਦੇ ਹਰ ਪੜਾਅ 'ਤੇ ਵਾਹਿਗੁਰੂ ਨੂੰ ਸਦਾ ਚੇਤੇ ਕਰਦੇ ਰਹੋ, ਇਹੋ ਇਕ ਮਨੁੱਖਾ ਜਾਮੇ ਵਿਚ ਆਉਣ ਦਾ ਪਰਮ ਪ੍ਰਯੋਜਨ ਹੈ।

**ਸਿਰੀਰਾਗੁ ਮਹਲਾ ੪ ॥**

**੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹਰਿ ਪਾਇਆ ਉਦਰ ਮੰਝਾਰਿ ॥**
**੨. ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ**
**ਹਰਿ ਹਰਿ ਨਾਮੁ ਸਮਾਰਿ ॥**
**੩. ਹਰਿ ਹਰਿ ਨਾਮੁ ਜਪੇ ਆਰਾਧੇ**
**ਵਿਚਿ ਅਗਨੀ ਹਰਿ ਜਪਿ ਜੀਵਿਆ ॥**
**੪. ਬਾਹਰਿ ਜਨਮੁ ਭਇਆ ਮੁਖਿ ਲਾਗਾ**
**ਸਰਸੇ ਪਿਤਾ ਮਾਤ ਥੀਵਿਆ ॥**
**੫. ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ**
**ਕਰਿ ਹਿਰਦੈ ਗੁਰਮੁਖਿ ਬੀਚਾਰਿ ॥**
**੬. ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ**
**ਹਰਿ ਜਪੀਐ ਕਿਰਪਾ ਧਾਰਿ ॥੧॥**
**੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਮਨੁ ਲਾਗਾ ਦੂਜੈ ਭਾਇ ॥**
**੮. ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ**
**ਲੇ ਮਾਤ ਪਿਤਾ ਗਲਿ ਲਾਇ ॥**
**੯. ਲਾਵੈ ਮਾਤ ਪਿਤਾ ਸਦਾ ਗਲ ਸੇਤੀ**
**ਮਨਿ ਜਾਣੈ ਖਟਿ ਖਵਾਏ ॥**
**੧੦. ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥**
**੧੧. ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ**
**ਹਰਿ ਧਿਆਵੈ ਮਨਿ ਲਿਵ ਲਾਇ ॥**
**੧੨. ਕਹੁ ਨਾਨਕ ਦੂਜੈ ਪਹਰੈ ਪ੍ਰਾਣੀ**
**ਤਿਸੁ ਕਾਲੁ ਨ ਕਬਹੂੰ ਖਾਇ ॥੨॥**
**੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਮਨੁ ਲਗਾ ਆਲਿ ਜੰਜਾਲਿ ॥**
**੧੪. ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ**
**ਹਰਿ ਨਾਮਾ ਹਰਿ ਨ ਸਮਾਲਿ ॥**
**੧੫. ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ**
**ਜਿ ਹੋਵੈ ਅੰਤਿ ਸਖਾਈ ॥**
**੧੬. ਇਹੁ ਧਨੁ ਸੰਪੈ ਮਾਇਆ ਝੂਠੀ**
**ਅੰਤਿ ਛੋਡਿ ਚਲਿਆ ਪਛੁਤਾਈ ॥**
**੧੭. ਜਿਸ ਨੋ ਕਿਰਪਾ ਕਰੇ ਗੁਰੁ ਮੇਲੇ**
**ਸੋ ਹਰਿ ਹਰਿ ਨਾਮੁ ਸਮਾਲਿ ॥**
**੧੮. ਕਹੁ ਨਾਨਕ ਤੀਜੈ ਪਹਰੈ ਪ੍ਰਾਣੀ**
**ਸੇ ਜਾਇ ਮਿਲੇ ਹਰਿ ਨਾਲਿ ॥੩॥**
**੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹਰਿ ਚਲਣ ਵੇਲਾ ਆਦੀ ॥**
**੨੦. ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ**
**ਸਭ ਚਲੀ ਰੈਣਿ ਵਿਹਾਦੀ ॥**
**੨੧. ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ**
**ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥**
**੨੨. ਹਰਿ ਸੇਤੀ ਸਦ ਮਾਣਹੁ ਰਲੀਆ**
**ਜਨਮ ਮਰਣ ਦੁਖ ਖੋਵਹੁ ॥**
**੨੩. ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ**
**ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥**
**੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ**
**ਸਫਲਿਉ ਰੈਣਿ ਭਗਤਾ ਦੀ ॥੪॥੧॥੩॥**

***ਪਦ ਅਰਥ :*** ਮੰਝਾਰਿ—ਵਿਚ। ਸਮਾਰਿ—ਸੰਮ੍ਹਾਲਦਾ ਹੈ, ਯਾਦ ਕਰਦਾ ਹੈ, ਸਿਮਰਦਾ ਹੈ। ਸਰਸੇ ਥੀਵਿਆ—ਸਹਿਤ ਰਸ ਦੇ ਹੋਏ, ਅਨੰਦ ਖ਼ੁਸ਼ ਹੋਏ। ਕਿਰਪਾ ਧਾਰਿ—ਪਰਮੇਸ਼ਰ ਦੀ ਕਿਰਪਾ ਧਾਰਨ ਤੇ, ਕਿਰਪਾ ਕਰਨ 'ਤੇ। ਲਪਟਾਏ—ਲਪਟਦਾ ਹੈ, ਚੰਬੜਦਾ ਹੈ, ਭਾਵ ਵਾਹਿਗੁਰੂ ਦਾਤੇ ਨੂੰ ਭੁਲਾਉਂਦਾ ਹੈ। ਆਲਿ ਜੰਜਾਲਿ—ਆਲ ਵਿਚ ਅਤੇ ਜੰਜਾਲ ਵਿਚ, ਭਾਵ ਹੈ ਘਰ ਦੇ ਕੰਮਾਂ ਵਿਚ ਤੇ ਵਿਵਹਾਰ ਦੇ (ਜੰਜਾਲ) ਧੰਧਾਲ—ਧੰਦਿਆਂ ਵਿਚ। ਸੰਚਵੈ—ਜਮ੍ਹਾਂ ਕਰਦਾ ਹੈ, ਜੋੜਦਾ ਹੈ। ਸੰਪੈ—ਦੌਲਤ, ਮਾਲ। ਵੇਲਾ ਆਦੀ—ਵੇਲਾ ਲੈ ਆਂਦਾ ਹੈ। ਵਿਹਾਦੀ—ਬੀਤਦੀ। ਰਲੀਆ—ਖ਼ੁਸ਼ੀਆਂ, ਮੌਜਾਂ।

***ਅਰਥ :***

੧. ਹੇ ਵਣਜਾਰੇ ਮਿੱਤਰਾ! ਉਮਰ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਹਰੀ ਨੇ ਜੀਵ ਨੂੰ ਮਾਤਾ ਦੇ ਉਦਰ ਵਿਚ ਪਾਇਆ ਹੈ।

੨. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਜੀਵ ਹਰੀ ਜੀ ਨੂੰ ਧਿਆਉਂਦਾ ਸੀ, ਹਰੀ ਨੂੰ ਉਚਾਰਦਾ ਸੀ ਅਤੇ ਹਰਿ ਹਰਿ ਨਾਮ ਨੂੰ ਹੀ ਸੰਮ੍ਹਾਲਦਾ ਸੀ।

੩. ਹਰਿ ਹਰਿ ਨਾਮ ਜਪਦਾ ਸੀ, ਹਰੀ ਨੂੰ ਅਰਾਧਦਾ ਸੀ ਅਤੇ ਉਸੇ ਹਰੀ ਨੂੰ ਜਪਿਆਂ ਹੀ ਪੇਟ ਦੀ ਅੱਗ ਵਿਚ ਜੀਵਿਆ ਸੀ।

੪. ਹੁਣ ਜਨਮ ਹੋਇਆ ਤਾਂ ਬਾਹਰ ਆਇਆ ਅਤੇ ਮਾਤਾ ਪਿਤਾ ਦੇ ਮੱਥੇ ਲੱਗਾ ਤਾਂ ਉਹ ਦੇਖ-ਦੇਖ ਕੇ ਬਹੁਤ (ਸਰਸੇ) ਅਨੰਦ ਹੋਏ।

੫. ਪਰ, ਹੇ ਪ੍ਰਾਣੀ! ਜਿਸ ਦੀ ਤੂੰ ਸਵਾਸਾਂ ਰੂਪੀ ਵਸਤੂ ਲੈ ਕੇ ਆਇਆ ਹੈਂ, ਉਸ ਦੀ ਵਿਚਾਰ ਕਰ ਅਤੇ ਗੁਰਸਿੱਖ ਹੋ ਕੇ ਹਿਰਦੇ ਅੰਦਰ ਉਸ ਦਾ ਸਿਮਰਨ ਕਰ।

੬. ਸਤਿਗੁਰੂ ਜੀ ਆਖਦੇ ਹਨ, ਹੇ ਪ੍ਰਾਣੀ! ਉਮਰ ਦੇ ਪਹਿਲੇ ਪਹਿਰੇ ਤੋਂ ਹੀ ਉਸ ਹਰੀ ਨੂੰ ਜਪੀਏ, ਤਾਂ ਉਹ ਕਿਰਪਾ ਕਰੇਗਾ।੧।

੭. ਹੇ ਵਣਜਾਰਿਆ ਮਿੱਤਰਾ! ਉਮਰ ਰੂਪੀ ਰਾਤ ਦੇ ਦੂਜੇ ਪਹਿਰ ਵਿਚ ਇਹ ਮਨ ਦਵੈਤ ਭਾਵ ਵਿਚ ਲਗ ਗਿਆ।

ਪ੍ਰ: ਦਵੈਤ ਭਾਵਨਾ ਵਿਚ ਲਗੇ ਦੀ ਕੀ ਪਹਿਚਾਨ ਹੈ?

ਉ: ੮. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਮਾਂ ਪਿਉ ਬੱਚੇ ਨੂੰ ਮੇਰਾ ਮੇਰਾ ਕਰ ਕੇ ਪਾਲਦੇ ਹਨ ਅਤੇ ਗਲੇ ਲਾਉਂਦੇ ਲਾਡ ਲਡਾਉਂਦੇ ਹਨ, ਇਹੋ ਦਵੈਤ ਭਾਵ ਹੈ।

੯. ਮਾਂ ਤੇ ਪਿਉ ਸਦਾ ਹੀ ਗਲ ਨਾਲ ਲਾਉਂਦੇ ਹਨ ਅਤੇ ਮਨ ਵਿਚ ਜਾਣਦੇ ਹਨ ਕਿ ਜਿਵੇਂ ਇਸ ਨੂੰ ਅਸੀਂ ਕਮਾਈ ਕਰ ਕੇ ਪਾਲਦੇ ਹਾਂ, ਇਸੇ ਤਰ੍ਹਾਂ ਇਹ ਸਾਨੂੰ ਵੀ ਖੱਟੀ ਕਰ ਕੇ ਖਵਾਏਗਾ। (ਇਹ ਇਨ੍ਹਾਂ ਦੀ ਮੂਰਖਤਾਈ ਹੈ)।

ਪ੍ਰ: ਆਪ ਮੂਰਖ ਕਿਸਨੂੰ ਕਹਿੰਦੇ ਹੋ?

ਉ:੧੦. ਇਹੋ ਮੂਰਖਾਂ ਦੀ ਨਿਸ਼ਾਨੀ ਹੈ, ਜੋ (ਵਾਹਿਗੁਰੂ) ਇਨ੍ਹਾਂ ਨੂੰ ਬੱਚੇ ਆਦਿ ਪਦਾਰਥਾਂ ਦੇ ਦੇਂਦਾ ਹੈ, ਮੂਰਖ ਮਾਪੇ ਉਸ ਨੂੰ ਨਹੀਂ ਪਹਿਚਾਣਦੇ, ਉਹ ਉਸ ਦੇ ਦਿਤੇ ਹੋਏ ਪਦਾਰਥਾਂ ਨਾਲ ਉਲਝਾਏ ਮੂਰਖਤਾਈ ਕਰਦੇ ਹਨ।

ਪ੍ਰ: ਕੀ, ਤੁਹਾਡੇ ਵੀਚਾਰ ਵਿਚ ਸਾਰੇ ਹੀ ਮੂਰਖ ਹੋ ਰਹੇ ਹਨ?

ਉ:੧੧. ਸਾਰੇ ਨਹੀਂ, ਕਈ ਅਜਿਹੇ ਗੁਰਮੁਖ ਹਨ, ਜੋ ਦਾਤ ਪ੍ਰਾਪਤ ਕਰ ਕੇ ਉਸ ਦਾਤੇ ਦੀ ਵੀਚਾਰ ਕਰਦੇ ਹਨ ਅਤੇ ਉਹ ਮਨ ਕਰਕੇ ਉਸ ਹਰੀ ਨਾਲ ਲਿਵ ਲਾਈ ਰਖਦੇ ਹਨ, ਸਵਾਸ ਸਵਾਸ ਉਸੇ ਨੂੰ ਧਿਆਉਂਦੇ ਹਨ।

ਪ੍ਰ: ਅਜਿਹੇ ਧਿਆਨੀ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ?

ਉ:੧੨. ਸਤਿਗੁਰੂ ਜੀ ਦੂਜੇ ਪਹਿਰੇ ਦਾ ਉਪਦੇਸ਼ ਫ਼ੁਰਮਾਂਦੇ ਹਨ, ਕਿ ਉਸ ਪ੍ਰਾਣੀ ਨੂੰ ਕਦੇ ਵੀ ਕਾਲ ਨਹੀਂ ਖਾਏਗਾ।੨।

੧੩. ਹੇ ਵਣਜਾਰੇ ਮਿੱਤਰਾ! ਉਮਰ ਰੂਪੀ ਰਾਤ ਦੇ ਤੀਜੇ ਪਹਿਰ ਵਿਚ ਇਸ ਜੀਵ ਦਾ ਮਨ ਘਰ ਦੇ ਧੰਦਿਆਂ ਵਿਚ ਲਗ ਜਾਂਦਾ ਹੈ।

੧੪. ਹੇ ਵਣਜਾਰਿਆ ਮਿੱਤਰਾ! ਇਸ ਵੇਲੇ ਮਨੁੱਖ ਧਨ ਦੀਆਂ ਹੀ ਵੀਚਾਰਾਂ ਕਰਦਾ ਹੈ, ਧਨ ਨੂੰ ਹੀ ਇਕੱਠਾ ਕਰਦਾ ਹੈ ਅਤੇ ਹਰੀ-ਪ੍ਰਮੇਸ਼ਰ ਦੇ ਹਰਿ ਨਾਮ ਨੂੰ ਕਦੇ ਨਹੀਂ ਸੰਮ੍ਹਾਲਦਾ।

੧੫. (ਹਰਿ) ਪ੍ਰਮੇਸ਼ਰ ਦੇ ਹਰਿ-ਹਰਿ ਨਾਮਾਂ ਨੂੰ ਕਦੇ ਵੀ (ਚਿਤ ਵਿਚ) ਯਾਦ ਨਹੀਂ ਕਰਦਾ, ਜਿਸ ਨਾਮ ਨੇ ਅੰਤ ਸਮੇਂ ਇਸ ਜੀਵ ਦਾ ਸਹਾਇਕ ਹੋਣਾ ਹੈ।

੧੬. ਇਹ ਧਨ ਸੰਪਦਾ ਆਦਿ ਸਾਰੀ ਮਾਇਆ ਝੂਠੀ ਹੈ, ਜਦੋਂ ਅੰਤ ਸਮੇਂ ਇਸ ਨੂੰ ਛੱਡ ਤੁਰਦਾ ਹੈ, ਉਸ ਵੇਲੇ ਪਛਤਾਉਂਦਾ ਹੈ, ਕਿ ਮੈਂ ਇਹ ਕਿਸ ਲਈ ਇਕੱਠੀ ਕੀਤੀ ਇਹ ਤਾਂ ਏਥੇ ਹੀ ਰਹਿ ਗਈ।

ਪ੍ਰ: ਕੋਈ ਇਸ ਪਛਤਾਵੇ ਤੋਂ ਬਚਦਾ ਵੀ ਹੈ?

ਉ:੧੭. ਜਿਸ ਨੂੰ ਪ੍ਰਭੂ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਨਾਲ ਮੇਲਦਾ ਹੈ, ਫਿਰ ਉਹ ਹਰੀ ਨਾਮ ਨੂੰ (ਸਮਾਲਿ) ਸਿਮਰਦਾ ਹੈ, ਜਿਸ ਦਾ ਸਦਕਾ ਉਹ ਪਛਤਾਵੇ ਤੋਂ ਬਚ ਜਾਂਦਾ ਹੈ।

੧੮. ਗੁਰੂ ਨਾਨਕ ਪਾਤਸ਼ਾਹ ਜੀ ਤੀਜੇ ਪਹਿਰ ਦਾ ਉਪਦੇਸ਼ ਫ਼ੁਰਮਾਉਂਦੇ ਹਨ ਕਿ ਉਹ ਪ੍ਰਾਣੀ ਅੰਤ ਨੂੰ ਜਾ ਕੇ ਹਰੀ ਨਾਲ ਮਿਲ ਜਾਂਦਾ ਹੈ।੩।

੧੯. ਹੇ ਵਣਜਾਰੇ ਸੱਜਣ! ਉਮਰਾ ਦੇ ਚੌਥੇ ਹਿੱਸੇ ਵਿਚ ਹੁਣ (ਟੁਰਨੇ) ਭਾਵ ਮਰਨੇ ਦਾ ਵੇਲਾ ਹਰੀ ਨੇ ਲੈ ਆਂਦਾ ਹੈ।

੨੦. ਹੇ ਵਣਜਾਰਿਆ ਮਿੱਤਰਾ! ਪੂਰੇ ਸਤਿਗੁਰੂ ਦੀ ਸੇਵਾ ਕਰੋ, ਕਿਉਂਕਿ ਉਮਰ ਰੂਪੀ ਰਾਤ ਸਾਰੀ ਬੀਤਦੀ ਤੁਰੀ ਜਾਂਦੀ ਹੈ।

੨੧. ਹਰ ਇਕ ਛਿਨ ਵਿਚ ਇਕ ਹਰੀ ਨੂੰ ਹੀ ਚੇਤੇ ਕਰੋ (ਮੁਲਿ) ਕਦੇ ਵੀ ਦੇਰੀ ਨਾ ਕਰੋ, ਜਿਸ ਕਰਕੇ ਜੁਗਾਂ ਜੁਗਾਂ ਤਕ ਤੁਸੀਂ ਸਦਾ ਅਟੱਲ ਰਹੋਗੇ।

੨੨. ਹਰੀ ਨਾਲ ਮਿਲ ਕੇ ਸਦਾ ਖ਼ੁਸ਼ੀਆਂ ਮਾਣੋਂਗੇ ਅਤੇ ਜਨਮ ਮਰਨ ਦਾ ਦੁਖ ਨਾਸ ਕਰ ਲਵੋਂਗੇ।

੨੩. ਜਿਸ ਸਤਿਗੁਰੂ ਦੇ ਮਿਲਿਆਂ ਮਨ ਨੂੰ ਹਰੀ ਦੀ ਭਗਤੀ (ਸੁਖਾਂਦੀ) ਭਾਉਂਦੀ ਹੈ, ਉਸ ਗੁਰੂ ਤੇ (ਸੁਆਮੀ) ਵਾਹਿਗੁਰੂ ਵਿਚ (ਭੇਦੁ) ਕੁਛ ਫ਼ਰਕ ਨਾ ਜਾਣੋ।

੨੪. ਸਤਿਗੁਰੂ ਜੀ ਚੌਥੇ ਪਹਿਰ ਦਾ ਉਪਦੇਸ਼ ਫ਼ੁਰਮਾਂਦੇ ਹਨ, ਹੇ ਪ੍ਰਾਣੀ! ਭਗਤਾਂ ਦੀ (ਉਮਰ ਰੂਪ) ਰਾਤ ਸਫਲੀ ਹੈ। ਭਾਵ ਸਾਰੀ ਉਮਰ ਚੌਥੇ ਪਹਿਰ ਦੀ ਕੀਤੀ ਕਮਾਈ ਨਾਲ ਵੀ ਸਫਲ ਹੋ ਜਾਂਦੀ ਹੈ।੪।੧।੩।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਇਹ ਹੈ ਕਿ ਮਾਪੇ ਬੱਚੇ ਦੀ ਇਸ ਕਰਕੇ ਸੇਵਾ ਕਰਦੇ ਹਨ ਕਿ ਜਦੋਂ ਇਹ ਬੱਚਾ ਵੱਡਾ ਹੋ ਜਾਵੇਗਾ ਤਾਂ ਇਹ ਆਪਣੀ ਖੱਟੀ ਸਾਨੂੰ ਦੇਵੇਗਾ, ਹੁਣ ਅਸੀਂ ਇਸ ਨੂੰ ਪਾਲਦੇ ਹਾਂ ਫਿਰ ਇਹ ਸਾਨੂੰ ਪਾਲੇਗਾ। ਇਸ ਖ਼ਿਆਲ ਵਿਚ ਇਨ੍ਹਾਂ ਨੂੰ ਦੇਣ ਵਾਲਾ ਭੁਲ ਗਿਆ ਤੇ ਦਾਤ ਨਾਲ ਇਕਰਾਰ-ਨਾਮਾ ਕਰ ਲਿਆ ਗਿਆ। ਤੇਰੇ ਤੇਰੇ ਦੇ ਥਾਂ 'ਤੇ ਮੇਰਾ ਮੇਰਾ ਹੋ ਗਿਆ। ਗੁਰੂ ਜੀ ਨੇ ਤਿੱਖਾ ਅਹਿਸਾਸ ਕਰਨ ਲਈ (ਰੈਣ ਵਿਹਾਦੀ) ਲਿਖਿਆ ਹੈ। ਦੋ ਹੀ ਗੱਲਾਂ ਹਨ, ਜ਼ਿੰਦਗੀ ਦੀ ਨਿੱਕੀ ਜਿਹੀ ਰਾਤ ਜੇ ਉੱਦਮ ਨਾਲ ਸੰਭਾਲ ਲਈ ਜਾਵੇ ਤਾਂ ਇਹ ਜੁਗਾਂ ਜੁਗਾਂ ਵਿਚ ਸਾਨੂੰ ਅਟੱਲ ਬਣਾ ਦੇਵੇਗੀ, ਪਰ ਜੇ ਖ਼ਿਆਲ ਨਾ ਰਖਿਆ ਤਾਂ ਇਹ ਅੱਖ ਦੇ ਪਲਕਾਰ ਵਿਚ ਲੰਘ ਜਾਵੇਗੀ। ਬੰਦਾ ਜੀਵਨ ਰੂਪੀ ਰਾਤ ਵਿਚ ਇਕ ਹੀ ਕੰਮ ਕਰਦਾ ਹੈ, ਜਿਸ ਦੇ ਦੋ ਪੱਖ ਹਨ, ਹਰ ਸਮੇਂ ਧਿਆਨ ਰੱਖਣਾ ਤੇ ਉਸ ਨੂੰ ਪ੍ਰਾਪਤ ਕਰ ਕੇ ਇਕੱਠਾ ਕਰਨਾ। ਸਾਰੀ ਜ਼ਿੰਦਗੀ ਮਾਇਆ ਦਾ ਸਿਮਰਨ ਕਰਦਿਆਂ ਅਤੇ ਮਾਇਆ ਨੂੰ ਇਕੱਠਿਆਂ ਕਰਦਿਆਂ ਲੰਘੀ। ਅਖ਼ੀਰ 'ਤੇ ਗੁਰੂ ਜੀ ਲਿਖਦੇ ਹਨ ਕਿ ਕੇਵਲ ਭਗਤਾਂ ਦੀ ਹੀ ਉਮਰ (ਰੂਪੀ ਰਾਤ) ਸਫਲੀ ਹੈ।

**ਸਿਰੀਰਾਗੁ ਮਹਲਾ ੫ ॥**

**੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਧਰਿ ਪਾਇਤਾ ਉਦਰੈ ਮਾਹਿ ॥**

**੨. ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ**
**ਕਰਿ ਮੁਹਲਤਿ ਕਰਮ ਕਮਾਹਿ ॥**

**੩. ਮੁਹਲਤਿ ਕਰਿ ਦੀਨੀ ਕਰਮ ਕਮਾਣੇ**
**ਜੈਸਾ ਲਿਖਤੁ ਧੁਰਿ ਪਾਇਆ ॥**

੪. ਮਾਤ ਪਿਤਾ ਭਾਈ ਸੁਤ ਬਨਿਤਾ
ਤਿਨ ਭੀਤਰਿ ਪ੍ਰਭੂ ਸੰਜੋਇਆ ॥
੫. ਕਰਮ ਸੁਕਰਮ ਕਰਾਏ ਆਪੇ
ਇਸੁ ਜੰਤੈ ਵਸਿ ਕਿਛੁ ਨਾਹਿ ॥
੬. ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ
ਧਰਿ ਪਾਇਤਾ ਉਦਰੈ ਮਾਹਿ ॥੧॥
੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਭਰਿ ਜੁਆਨੀ ਲਹਰੀ ਦੇਇ ॥
੮. ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ
ਮਨੁ ਮਤਾ ਅਹੰਮੇਇ ॥
੯. ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥
੧੦. ਪੂਰਾ ਸਤਿਗੁਰੁ ਕਬਹੂੰ ਨ ਸੇਵਿਆ
ਸਿਰਿ ਠਾਢੇ ਜਮ ਜੰਦਾਰਾ ॥
੧੧. ਧਰਮ ਰਾਇ ਜਬ ਪਕਰਸਿ ਬਵਰੇ
ਤਬ ਕਿਆ ਜਬਾਬੁ ਕਰੇਇ ॥
੧੨. ਕਹੁ ਨਾਨਕ ਦੂਜੈ ਪਹਰੈ ਪ੍ਰਾਣੀ
ਭਰਿ ਜੋਬਨੁ ਲਹਰੀ ਦੇਇ ॥੨॥
੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਬਿਖੁ ਸੰਚੈ ਅੰਧੁ ਅਗਿਆਨੁ ॥
੧੪. ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ
ਅੰਤਰਿ ਲਹਰਿ ਲੋਭਾਨੁ ॥
੧੫. ਅੰਤਰਿ ਲਹਰਿ ਲੋਭਾਨੁ ਪਰਾਨੀ
ਸੋ ਪ੍ਰਭੁ ਚਿਤਿ ਨ ਆਵੈ ॥
੧੬. ਸਾਧ ਸੰਗਤਿ ਸਿਉ ਸੰਗੁ ਨ ਕੀਆ
ਬਹੁ ਜੋਨੀ ਦੁਖੁ ਪਾਵੈ ॥
੧੭. ਸਿਰਜਨਹਾਰੁ ਵਿਸਾਰਿਆ ਸੁਆਮੀ
ਇਕ ਨਿਮਖ ਨ ਲਗੋ ਧਿਆਨੁ ॥
੧੮. ਕਹੁ ਨਾਨਕ ਪ੍ਰਾਣੀ ਤੀਜੈ ਪਹਰੈ
ਬਿਖੁ ਸੰਚੇ ਅੰਧੁ ਅਗਿਆਨੁ ॥੩॥
੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਦਿਨੁ ਨੇੜੈ ਆਇਆ ਸੋਇ ॥
੨੦. ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ
ਤੇਰਾ ਦਰਗਹ ਬੇਲੀ ਹੋਇ ॥
੨੧. ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥
੨੨. ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ
ਝੂਠੀ ਪ੍ਰੀਤਿ ਲਗਾਈ ॥
੨੩. ਸਗਲੀ ਰੈਣਿ ਗੁਦਰੀ ਅੰਧਿਆਰੀ
ਸੇਵਿ ਸਤਿਗੁਰੁ ਚਾਨਣੁ ਹੋਇ ॥
੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ
ਦਿਨੁ ਨੇੜੈ ਆਇਆ ਸੋਇ ॥੪॥
੨੫. ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ
ਉਠਿ ਚਲੇ ਕਮਾਣਾ ਸਾਥਿ ॥
੨੬. ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ
ਓਨੀ ਤਕੜੇ ਪਾਏ ਹਾਥ ॥
੨੭. ਲਿਖਿਆ ਆਇਆ ਪਕੜਿ ਚਲਾਇਆ
ਮਨਮੁਖ ਸਦਾ ਦੁਹੇਲੇ ॥
੨੮. ਜਿਨੀ ਪੂਰਾ ਸਤਿਗੁਰੁ ਸੇਵਿਆ
ਸੇ ਦਰਗਹ ਸਦਾ ਸੁਹੇਲੇ ॥
੨੯. ਕਰਮ ਧਰਤੀ ਸਰੀਰੁ ਜੁਗ ਅੰਤਰਿ
ਜੋ ਬੋਵੈ ਸੋ ਖਾਤਿ ॥
੩੦. ਕਹੁ ਨਾਨਕ ਭਗਤ ਸੋਹਹਿ ਦਰਵਾਰੇ
ਮਨਮੁਖ ਸਦਾ ਭਵਾਤਿ ॥੫॥੧॥੪॥

***ਪਦ ਅਰਥ :*** ਪਾਇਤਾ—ਪੈਂਤੜਾ, ਧਰ ਦਿਤਾ ਭਾਵ ਜੋ ਜੀਵ ਦਾ ਮਾਤਾ ਦੇ ਗਰਭ ਵਿਚ ਆਉਣਾ ਹੈ, ਇਹ ਸੰਸਾਰ ਵਿਚ ਜਨਮ ਲੈਣ ਤੋਂ ਪਹਿਲਾਂ ਦਾ ਪੈਂਤੜਾ ਧਰਿਆ ਜਾਣਾ ਹੈ।[੧] ਦਸੀ ਮਾਸੀ—ਦਸਾਂ ਮਹੀਨਿਆਂ ਵਿਚ। ਮੁਹਲਤਿ—ਸਮਾਂ, ਉਮਰ। ਸੰਜੋਇਆ—ਜੋੜਿਆ। ਜੰਦਾਰਾ—ਕਰੜਾ, ਜ਼ਾਲਮ, ਸਖ਼ਤੀ ਕਰਨੇ ਵਾਲਾ, ਜਿੰਦ ਦਾ ਵੈਰੀ। ਬਿਖੁ—ਜ਼ਹਿਰ, ਵਿਹੁ ਭਾਵ ਮਾਇਆ। ਲੋਭਾਨੁ—ਲੋਭ ਵਾਲੀ। ਲਹਰਿ—ਲਹਿਰ ਵਿਚ। ਗੁਦਰੀ—ਗੁਜਰੀ, ਬੀਤੀ। ਬਿਲਮ—ਦੇਰ, ਢਿੱਲ, ਸਮਾਂ, ਫ਼ੁਰਸਤ। ਭਵਾਤਿ—ਭਵਾਏ ਜਾਂਦੇ ਹਨ।

***ਅਰਥ :***

੧. ਹੇ ਵਣਜਾਰਿਆ ਦੋਸਤਾ! ਉਮਰ ਰੂਪੀ ਰਾਤ ਦੇ ਪਹਿਲੇ ਹਿੱਸੇ ਵਿਚ ਮਾਤਾ ਦੇ ਉਦਰ ਵਿਚ ਜੀਵ ਨੇ ਸੰਸਾਰ ਵਿਚ ਆਉਣੇ ਦਾ ਮਾਨੋ ਇਕ ਤਰ੍ਹਾਂ ਦਾ ਪੈਂਤੜਾ ਧਰ ਦਿਤਾ।

੨. ਹੇ ਵਣਜਾਰਿਆ ਮਿੱਤਰਾ! ਦਸਾਂ ਮਹੀਨਿਆਂ ਵਿਚ ਹਰੀ ਨੇ ਇਸ ਮਨੁੱਖ ਦੀ ਦੇਹ ਨੂੰ ਬਣਾ ਦਿੱਤਾ ਅਤੇ ਇਸ ਦੀ ਮੁਹਲਤ (ਮਿਆਦ) ਸਮਾਂ ਮੁਕੱਰਰ ਕਰ ਦਿਤਾ ਕਿ ਇਹ

---

੧. 'ਪਾਇਤਾ' ਸੰਸਕ੍ਰਿਤ, ਪ੍ਰਸਥਾਨ ਦਾ ਪੰਜਾਬੀ 'ਪੈਂਤੜਾ' ਤੇ ਪਾਇਤਾ ਹੈ। ਪਹਿਰਨ ਦਾ ਕਪੜਾ, ਤਾਂਬਾ, ਚਾਵਲ ਤੇ ਹਲਦੀ ਦੀ ਗੰਢੀ, ਇਹ ਚਾਰੇ ਚੀਜ਼ਾਂ ਕੱਠੀਆਂ ਕਰ ਕੇ ਸ਼ੁਭ ਮਹੂਰਤ ਵਿਚ ਘਰੋਂ ਲਿਜਾ ਕੇ ਉਸ ਪਾਸੇ ਵੱਲ ਕਿਤੇ ਜਾ ਕੇ ਰੱਖ ਆਉਣੀਆਂ। ਜਿਧਰ ਨੂੰ ਜਾਣਾ ਹੋਵੇ ਅਤੇ ਜਾਣ ਸਮੇਂ ਉਨ੍ਹਾਂ ਦੀ ਪੋਟਲੀ ਜੋ ਕਪੜੇ ਵਿਚ ਬੰਨ੍ਹੀ ਹੋਈ ਹੈ ਚੁੱਕ ਕੇ ਨਾਲ ਲਈ ਜਾਣਾ, ਇਸ ਦਾ ਨਾਮ 'ਪ੍ਰਸਥਾਨ' ਜਾਂ ਪੈਂਤੜਾ ਹੈ ਅਤੇ ਇਨ੍ਹਾਂ ਚੀਜ਼ਾਂ ਨੂੰ ਚੁੱਕ ਲੈ ਜਾਣ ਵਾਲੇ ਦਾ ਨਾਮ ਪ੍ਰਸਥਾਨੀ ਕਹਿੰਦੇ ਹਨ, ਪਰ ਇਹ ਉਸ ਵੇਲੇ ਕੀਤਾ ਜਾਂਦਾ ਹੈ, ਜਦ ਕੋਈ ਸ਼ੁਭ ਮਹੂਰਤ ਵਿਚ ਘਰ ਤੋਂ ਯਾਤਰੀ ਯਾਤਰਾ ਨਹੀਂ ਕਰ ਸਕਦਾ। ਜਿਵੇਂ ਕਿਸੇ ਦਾ ਮਹੂਰਤ ਘਰੋਂ ਚਾਰ ਵਜੇ ਤੁਰਨ ਦਾ ਹੈ। ਪਰ ਗੱਡੀ ਰਾਤ ਦੇ ਦਸ ਵਜੇ ਤੁਰਨੀ ਹੈ, ਅਜਿਹੀ ਦਸ਼ਾ ਵਿਚ ਸਵੇਰੇ ਚਾਰ ਵਜੇ ਪੈਂਤੜਾ ਰਖਿਆ ਜਾਏਗਾ। ਇਸ ਦਾ ਭਾਵ ਇਹ ਹੈ ਕਿ ਜੀਵ ਦੇ ਪਹਿਰਣ ਦਾ ਕਪੜਾ ਹੈ, ਮਾਂ ਦੇ ਗਰਭ ਵਿਚ ਇਸ ਦੀ ਰਚਨਾ ਹੋਣੀ ਸ਼ੁਰੂ ਹੋਈ, ਇਹ ਮਾਨੋ ਜੀਵ ਦਾ ਸੰਸਾਰਕ ਯਾਤਰਾ ਲਈ ਪੈਂਤੜਾ ਰੱਖਿਆ ਹੈ।

ਸੰਸਾਰ ਵਿਚ ਰਹਿ ਕੇ ਇਤਨਾ ਸਮਾਂ ਕਰਮ ਕਮਾਏਗਾ।

੩. ਕਰਮਾਂ ਦੇ ਕਮਾਉਣ ਵਾਸਤੇ ਉਮਰ ਬਣਾ ਦਿਤੀ, ਜੈਸੇ ਇਸ ਨੇ ਪਹਿਲੇ ਕੋਈ ਕਰਮ ਕੀਤਾ ਹੋਇਆ ਸੀ, ਉਸ ਦਾ ਫਲ ਹੀ ਧੁਰ ਤੋਂ ਇਸ ਦੀ ਲਿਖਤ ਵਿਚ ਪਾਇਆ ਗਿਆ।

੪. ਜੋ ਮਾਂ, ਪਿਉ, ਭਰਾ, ਪੁੱਤਰ ਤੇ ਇਸਤ੍ਰੀ ਆਦਿਕ ਸਬੰਧੀ ਹਨ, ਉਨ੍ਹਾਂ ਵਿਚ ਪ੍ਰਭੂ ਨੇ ਇਸ ਨੂੰ (ਸੰਜੋਇਆ) ਜੋੜ ਦਿੱਤਾ, ਭਾਵ ਉਨ੍ਹਾਂ ਦੇ ਪਿਆਰ ਵਿਚ ਪਾ ਦੇਂਦਾ ਹੈ।

੫. ਪ੍ਰਭੂ ਆਪ ਹੀ ਉਸ ਤੋਂ ਸਧਾਰਨ ਕਰਮ ਤੇ ਸ਼ੁਭ ਕਰਮ ਕਰਵਾਉਂਦਾ ਹੈ, ਇਸ ਜੀਵ ਦੇ ਵਸ ਕੁਛ ਨਹੀਂ ਹੈ।

੬. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਹੇ ਪ੍ਰਾਣੀ! ਪਹਿਲੇ ਪਹਿਰ ਵਿਚ ਮਾਤਾ ਦੇ ਉਦਰ ਵਿਚ ਜੀਵ ਦਾ ਪੈਂਤੜਾ ਧਰਾ ਦੇਂਦਾ ਹੈ।੧।

੭. ਹੇ ਵਣਜਾਰਿਆ ਮਿੱਤਰਾ! ਉਮਰ ਰੂਪ ਰਾਤ ਦੇ ਦੂਜੇ ਪਹਿਰ ਦੇ ਆਉਂਦਿਆਂ ਹੀ ਜੁਆਨੀ ਇਕ ਕਾਮ ਭਰੀ ਨਦੀ ਵਾਂਗੂੰ ਠਾਠਾਂ ਮਾਰਦੀ ਭਰ ਆਉਂਦੀ ਹੈ।

੮-੯. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਮਨ ਹੰਕਾਰ ਵਿਚ ਭਰਿਆ ਬੁਰਾ ਭਲਾ ਨਹੀਂ ਪਛਾਣਦਾ, ਕਿ ਅੱਗੇ ਜਿਸ ਰਾਹੇ ਲੰਘਣਾ ਪੈਣਾ ਹੈ ਉਹ ਬੜਾ ਕਰੜਾ ਹੈ, ਉਸ ਰਾਹੇ ਕੀਤੇ ਕਰਮਾਂ ਦਾ ਫਲ ਭੋਗਣਾ ਪਵੇਗਾ, ਹੰਕਾਰ ਵਿਚ ਭਰੇ ਦੇ ਇਹ ਗੱਲ ਚੇਤੇ ਹੀ ਕਦੇ ਨਹੀਂ ਆਉਂਦੀ।

੧੦. ਇਹ ਬੰਦਾ ਜੁਆਨੀ ਦੇ ਮਦ ਵਿਚ ਕਦੇ ਪੂਰੇ ਸਤਿਗੁਰੂ ਨੂੰ ਨਹੀਂ ਸੇਵਦਾ; ਪਰ, ਇਸ ਦੇ ਸਿਰ ਪਰ ਹਰ ਵਕਤ (ਜੰਦਾਰ) ਜਿੰਦ ਦੇ ਵੈਰੀ ਜਮ ਖੜੇ ਹਨ, ਜੋ ਇਸ ਦੇ ਇਥੋਂ ਟੁਰਨ ਦਾ ਸਮਾਂ ਨੇੜੇ ਆਉਂਦਾ ਵੇਖ ਰਹੇ ਹਨ।

੧੧. ਹੇ ਪਾਗਲਾ! ਜਦ ਤੈਨੂੰ ਇਸ ਤਰ੍ਹਾਂ ਧਰਮ ਰਾਜ ਪਕੜੇਗਾ ਤਦ ਦੱਸ, ਤੂੰ ਉਸ ਵੇਲੇ ਕੀ ਜਵਾਬ ਦੇਵੇਂਗਾ?

੧੨. ਕਹਿੰਦੇ ਹਨ ਗੁਰੂ ਨਾਨਕ ਦੇਵ ਜੀ, ਹੇ ਪ੍ਰਾਣੀ! ਦੂਜੇ ਪਹਿਰ ਵਿਚ ਜੋਬਨ ਦੀ ਨਦੀ ਭਰ ਕੇ ਉਛਾਲੇ ਮਾਰਦੀ ਹੈ।੨।

੧੩. ਹੇ ਵਣਜਾਰਿਆ ਮਿੱਤਰਾ! ਉਮਰ ਰੂਪ ਰਾਤ ਦੇ ਤੀਜੇ ਪਹਿਰ ਵਿਚ ਇਹ ਅਗਿਆਨੀ ਅੰਨ੍ਹਾ ਹੋਇਆ ਜੀਵ, ਮਾਇਆ ਜਾਂ ਵਿਕਾਰਾਂ ਦੀ ਜ਼ਹਿਰ ਇਕੱਠੀ ਕਰਦਾ ਹੈ।

੧੪. ਹੇ ਵਣਜਾਰਿਆ ਮਿੱਤਰਾ! ਉਸ ਵੇਲੇ ਪੁੱਤਰ ਤੇ ਇਸਤ੍ਰੀ ਦੇ ਮੋਹ ਵਿਚ ਫਸ ਜਾਂਦਾ ਹੈ ਅਤੇ ਇਸ ਦੇ ਮਨ ਅੰਦਰ ਲੋਭ ਦੀ ਲਹਿਰ (ਤ੍ਰਿਸ਼ਨਾ) ਉਠਦੀ ਹੈ।

੧੫. ਇਹ ਪ੍ਰਾਣੀ ਅੰਦਰੋਂ ਲੋਭ ਦੀ ਲਹਿਰ ਵਿਚ ਹੁੰਦਾ ਹੈ, ਜਿਸ ਕਰਕੇ ਤ੍ਰਿਸ਼ਨਾ ਪੈਦਾ ਹੋ ਜਾਂਦੀ ਹੈ, ਇਸੇ ਕਰਕੇ ਉਹ ਪ੍ਰਭੂ ਜਿਸ ਨੇ ਇਸ ਨੂੰ ਸਾਜਿਆ ਹੈ, ਉਹ ਯਾਦ ਨਹੀਂ ਆਉਂਦਾ।

੧੬. ਉਸ ਸਾਧ ਸੰਗਤ ਨਾਲ ਮੇਲ ਹੀ ਨਹੀਂ ਕਰਦਾ, ਜਿਥੇ ਜਾਣ ਨਾਲ ਇਸ ਨੂੰ ਪ੍ਰਭੂ ਚੇਤੇ ਆਉਣਾ ਸੀ, ਇਸ ਨੂੰ ਬਹੁਤੀਆਂ ਜੂਨਾਂ ਵਿਚ ਬਹੁਤਾ ਦੁੱਖ ਪਾਉਣ ਦਾ ਦੰਡ ਭੋਗਣਾ ਪੈਂਦਾ ਹੈ।

੧੭. ਪਰ ਤੱਕੋ! ਇਹ ਪਰਮਾਦੀ ਜੀਵ ਅਜੇ ਭੀ ਆਪਣੇ ਸਿਰਜਣਹਾਰ ਸੁਆਮੀ ਨੂੰ ਵਿਸਾਰੀ ਬੈਠਾ ਅਤੇ ਉਸ ਵਲ ਇਕ ਪਲ ਭਰ ਵੀ ਧਿਆਨ ਨਹੀਂ ਦੇਂਦਾ।

੧੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਤੀਜੇ ਪਹਿਰ ਵਿਚ ਇਹ ਅਗਿਆਨੀ ਅੰਨ੍ਹਾ ਮਾਇਆ ਰੂਪੀ ਬਿਖ ਹੀ ਕੱਠੀ ਕਰਦਾ ਰਿਹਾ।੩।

੧੯. ਹੇ ਵਣਜਾਰੇ ਸੱਜਣਾ! ਉਮਰ ਰੂਪੀ ਰਾਤ ਦੇ ਚੌਥੇ ਪਹਿਰ ਵਿਚ ਆਖ਼ਰ ਉਹ ਦਿਨ ਨੇੜੇ ਆ ਜਾਂਦਾ ਹੈ, ਜਿਸ ਦਿਨ ਇਥੋਂ ਸਦਾ ਲਈ ਵਿਦਾ ਹੋ ਜਾਣਾ ਹੈ।

੨੦. ਹੇ ਵਣਜਾਰਿਆ ਮਿੱਤਰਾ! ਅਜੇ ਵੀ ਤੂੰ ਗੁਰੂ ਦੁਆਰਾ ਨਾਮ ਨੂੰ ਸੰਮ੍ਹਾਲ ਲੈ, ਜੋ ਤੇਰਾ ਰੱਬੀ-ਦਰਗਾਹੇ ਮਿੱਤਰ ਹੋਵੇਗਾ।

੨੧. ਹੇ ਪ੍ਰਾਣੀ! ਗੁਰੂ ਮੁਖ ਦੁਆਰਾ ਪ੍ਰਮੇਸ਼ਰ ਦੇ ਨਾਮ ਨੂੰ (ਸਮਾਲਿ) ਯਾਦ ਕਰ, ਵਾਹਿਗੁਰੂ ਦਾ ਨਾਮ ਹੀ ਅੰਤ ਸਮੇਂ ਤੇਰਾ ਸਹਾਇਕ ਹੋਵੇਗਾ।

੨੨. ਹੇ ਪ੍ਰਾਣੀ! ਜਿਸ ਮਾਇਆ ਦੇ ਨਾਲ ਤੂੰ ਮੋਹ ਕਰ ਰਿਹਾ ਹੈਂ, ਇਹ ਤਾਂ ਚਲਣ ਵੇਲੇ ਤੇਰੇ ਨਾਲ ਨਹੀਂ ਚਲੇਗੀ, ਇਸ ਝੂਠੀ ਨਾਲ ਤੂੰ ਪ੍ਰੀਤ ਕਿਉਂ ਲਾਈ ਹੈ?

੨੩. ਹੇ ਭੋਲਿਆ! ਇਹ ਤੇਰੀ ਉਮਰ ਰੂਪੀ ਰਾਤ ਸਾਰੀ ਅਵਿਦਿਆ ਰੂਪੀ ਹਨੇਰੇ ਵਿਚ ਹੀ (ਗੁਦਰੀ) ਬੀਤਦੀ ਜਾ ਰਹੀ ਹੈ, ਤੂੰ ਸਤਿਗੁਰੂ ਦੀ ਸੇਵਾ ਕਰ ਤਾਂ ਤੇਰੇ ਅੰਦਰ ਇਸ ਅਵਿਦਿਆ ਰੂਪ ਹਨੇਰੇ ਨੂੰ ਨਾਸ ਕਰਨ ਵਾਲਾ (ਚਾਨਣੁ) ਗਿਆਨ ਦਾ ਪ੍ਰਕਾਸ਼ ਹੋ ਆਵੇਗਾ। ਭਾਵ ਪਿਛਲੀ ਉਮਰ ਤਾਂ ਸਾਰੀ ਅਵਿਦਿਆ ਰੂਪੀ ਅੰਧੇਰੇ ਵਿਚ ਹੀ ਗੁਜ਼ਾਰ ਲਈ ਹੈ, ਹੁਣ ਹੀ ਸਤਿਗੁਰਾਂ ਦੀ ਸੇਵਾ ਕਰ ਲੈ ਜੋ ਤੈਨੂੰ ਗਿਆਨ ਦਾ ਚਾਨਣ ਪ੍ਰਾਪਤ ਹੋ ਆਵੇ।

੨੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਪ੍ਰਾਣੀ! ਜ਼ਿੰਦਗੀ ਦੇ ਚੌਥੇ ਪਹਰੇ ਵਿਚ ਉਹ ਏਥੋਂ ਟੁਰਨ ਵਾਲਾ ਦਿਨ ਨੇੜੇ ਆ ਜਾਂਦਾ ਹੈ।੪।

੨੫. ਹੇ ਵਣਜਾਰਿਆ ਮਿੱਤਰਾ! ਜਦੋਂ ਗੋਬਿੰਦ ਦਾ ਲਿਖਿਆ ਪਰਵਾਨਾ ਲੈ ਕੇ ਜਮ ਆ ਜਾਂਦਾ ਹੈ, ਤਦ (ਕਮਾਣਾ) ਕੀਤੇ ਹੋਏ ਕਰਮਾਂ ਨੂੰ ਨਾਲ ਲੈ ਕੇ ਜੀਵ ਉੱਠ ਟੁਰਦਾ ਹੈ।

੨੬. ਹੇ ਵਣਜਾਰਿਆ ਮਿੱਤਰਾ! ਉਨ੍ਹਾਂ ਜਮਦੂਤਾਂ ਨੇ ਅਜਿਹੇ (ਤਕੜੇ) ਮਜ਼ਬੂਤ ਹੱਥ ਪਾਉਣੇ ਹਨ ਕਿ ਉਹ ਟੁਰਨ ਸਮੇਂ ਇਕ ਰਤੀ ਭਰ ਵੀ ਢਿੱਲ ਨਹੀਂ ਲਾਉਣ ਦੇਂਦੇ।

੨੭. ਜਦੋਂ ਲਿਖਿਆ ਹੋਇਆ ਪ੍ਰਵਾਨਾ ਪਾਉਂਦੇ ਹਨ ਤਾਂ ਇਸ ਕਰਕੇ ਉਹ ਫੜ ਕੇ ਅੱਗੇ ਟੋਰ ਲੈਂਦੇ ਹਨ, ਇਸ ਤਰ੍ਹਾਂ ਮਨਮੁਖ ਸਦਾ ਹੀ (ਦੁਹੇਲੇ) ਦੁਖੀ ਰਹਿੰਦੇ ਹਨ।

ਪ੍ਰ: ਕੀ, ਦਰਗਾਹੇ ਜਾ ਕੇ ਸਾਰੇ ਹੀ ਦੁਖੀ ਹੁੰਦੇ ਹਨ?

ਉ: ੨੮. ਨਹੀਂ, ਜਿਨ੍ਹਾਂ ਗੁਰਮੁਖਾਂ ਨੇ ਪੂਰੇ ਸਤਿਗੁਰੂ ਨੂੰ ਸੇਵਿਆ ਹੈ, ਉਹ ਰੱਬੀ-ਦਰਗਾਹ ਵਿਚ ਜਾ ਕੇ ਸਦਾ ਸੁਖੀ ਰਹਿੰਦੇ ਹਨ।

੨੯. ਇਸ 'ਕਰਮ ਭੂਮੀ' ਰੂਪ ਮਨੁੱਖ ਸਰੀਰ ਵਿਚ ਆ ਕੇ ਜੋ ਬੀਜ ਕੋਈ ਬੀਜੇਗਾ ਜੁਗਾਂ ਜੁਗਾਂ ਅੰਦਰ ਉਸੇ ਨੂੰ ਖਾਵੇਗਾ (ਇਸਦਾ ਭਾਵ ਇਹ ਹੈ ਕਿ ਮਨੁੱਖ ਸਰੀਰ ਦੇ ਕੀਤੇ ਹੋਏ ਕਰਮ ਹੀ ਅਨੇਕਾਂ ਜਨਮਾਂ ਦੇ ਹੇਤੂ ਹੁੰਦੇ ਹਨ) ਜਿਵੇਂ ਇਕੋ ਤਰ੍ਹਾਂ ਦੇ ਬੀਜ ਰਲਾ ਕੇ ਜ਼ਮੀਨ ਵਿਚ ਇਕੋ ਸਮੇਂ ਬੀਜੇ ਜਾਣ ਤਾਂ ਉਹ ਆਪੋ ਆਪਣੀ ਰੁਤ ਅਨੁਸਾਰ ਆਪੇ ਹੀ ਫੁੱਟ ਪੈਂਦੇ

ਹਨ, ਇਵੇਂ ਇਸ ਮਨੁੱਖਾ ਦੇਹ ਦੇ ਕੀਤੇ ਹੋਏ ਕਰਮ ਹੀ ਅਨੇਕਾਂ ਜਨਮਾਂ ਦੇ ਕਾਰਨ ਹੁੰਦੇ ਹਨ, ਕਿਉਂਕਿ ਹੋਰ ਸਾਰੀਆਂ ਦੇਹਾਂ ਫਲ ਰੂਪ ਹਨ, ਕੇਵਲ ਮਨੁੱਖ ਦੇਹ ਹੀ ਇਕ ਭੂਮੀ ਰੂਪ ਹੈ, ਇਸ ਵਿਚ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਵਾਸਤੇ ਹੀ ਦੂਜੀਆਂ ਦੇਹਾਂ ਮਿਲਦੀਆਂ ਹਨ। ਤਦੇ ਹੀ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ। (ਕਰਮ ਭੂਮਿ ਮਹਿ ਬੋਵਹੁ ਨਾਮੁ)।

੩੦. ਗੁਰੂ ਨਾਨਕ ਪਾਤਸ਼ਾਹ ਕਹਿੰਦੇ ਹਨ ਕਿ ਇਸ ਨਿਯਮ ਅਨੁਸਾਰ ਭਗਤ ਤਾਂ ਅਕਾਲ ਪੁਰਖ ਦੇ ਦਰਬਾਰ ਵਿਚ ਜਾ ਸੋਭਾ ਪਾਉਂਦੇ ਹਨ, ਪਰ ਮਨਮੁਖ ਸਦਾ ਹੀ ਜਨਮ ਮਰਨ ਵਿਚ ਭੁਆਏ ਜਾਂਦੇ ਹਨ।੫।੧।੪।

***ਭਾਵਾਰਥ :*** ਇਸ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦ ਦੀ ਚਾਲ ਉਪਰ ਆਏ ਗੁਰੂ ਨਾਨਕ ਸਾਹਿਬ ਜੀ ਦੇ ਦੂਜੇ ਸ਼ਬਦ ਨਾਲ ਮਿਲਦੀ-ਜੁਲਦੀ ਹੈ। ਉਸ ਦੇ ਅੰਕ ਵੀ ਪੰਜ ਹਨ, ਇਸ ਦੇ ਵੀ ਪੰਜ ਹੀ ਅੰਕ ਹਨ। ਇਸ ਵਿਚ ਜੀਵ ਦੀ ਨਿਰਬਲਤਾ ਦੱਸ ਕੇ, ਮੇਹਰ ਲਈ ਪ੍ਰਾਰਥਨਾ ਕੀਤੀ ਹੈ। ਗੁਰੂ ਨਾਨਕ ਦੇਵ ਜੀ ਨੇ ਦੂਜੇ ਸ਼ਬਦ ਵਿਚ ਬਾਲਪਨ ਤੋਂ ਅਰੰਭ ਕੀਤਾ ਹੈ, ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਦੇ ਅੰਕ ਪਹਿਲੇ ਵਿਚ ਕੁੱਖ ਵਿਚ ਪ੍ਰਵੇਸ਼ ਤੇ ਬਾਲਪਨ ਦੋਵੇਂ ਅਵਸਥਾਂ ਲਈਆਂ ਹਨ।

ਹਰ ਕੰਮ ਲਈ ਸਮਾਂ ਨੀਅਤ ਹੈ, ਜਨਮ ਲੈਣ ਲਈ ਸਮਾਂ ਨੀਅਤ ਹੈ, ਜੇ ਉਸ ਸਮੇਂ ਤੋਂ ਵਧ ਘਟ ਹੋ ਜਾਵੇ ਤਾਂ ਹੇਠਲੀ ਉਤੇ ਆ ਜਾਂਦੀ ਹੈ। ਕਰਮ ਕਰਨ ਲਈ ਭੀ ਸਮਾਂ ਨੀਅਤ ਹੈ, ਜਿਹੜਾ ਨੀਅਤ ਸਮੇਂ ਵਿਚ ਕਰਮ ਨਹੀਂ ਕਰਦਾ, ਉਹ ਧੋਖਾ ਖਾਂਦਾ ਹੈ। ਮਾਤਾ, ਪਿਤਾ, ਭਰਾ, ਪੁੱਤਰ ਅਤੇ ਇਸਤ੍ਰੀ ਵਿਚਕਾਰ ਇਸ ਦਾ ਸੰਜੋਗ ਜੋੜਿਆ ਹੈ।

ਚੰਗੇ ਕਰਮ ਅਤੇ ਮੰਦੇ ਕਰਮ ਪ੍ਰਭੂ ਆਪ ਹੀ ਕਰਵਾਂਦਾ ਹੈ ਅਤੇ ਇਸ ਜੀਵ ਦੇ ਹੱਥ ਵਸ ਕੁਝ ਵੀ ਨਹੀਂ ਰਿਹਾ। ਜੁਆਨੀ ਦੇ ਜਜ਼ਬੇ ਸਾਗਰ ਦੇ ਜਵਾਰ ਭਾਟੇ ਵਰਗੇ ਹੁੰਦੇ ਹਨ। ਕਦੀ ਚੜ੍ਹਾਅ ਨਾਲ ਸਿਖਰ ਉਪਰ ਤੇ ਕਦੇ ਉਤਾਰਾਂ ਵੇਲੇ ਡੂੰਘੇ ਖੂਹ ਵਿਚ। ਜੁਆਨੀ ਦੇ ਜਜ਼ਬੇ ਵਿਚ ਇਹ ਭਲਾ ਹੈ, ਇਹ ਬੁਰਾ ਹੈ, ਇਹ ਸੋਚਣ ਤਕ ਨਹੀਂ ਦੇਂਦੇ। ਇਕੱਲੀ ਜੁਆਨੀ ਹੀ ਇਕ ਬੜੀ ਵੱਡੀ ਹਨੇਰੀ ਹੈ, ਪਰ ਜੇ ਨਾਲ ਹੀ ਇਸ ਦੇ ਹੰਕਾਰ ਆ ਜਾਵੇ ਤਾਂ ਫਿਰ ਧਰਤੀ 'ਤੇ ਪੈਰ ਹੀ ਨਹੀਂ ਲਗਦੇ, ਸਭ ਕੁਝ ਮੈਂ ਹੀ, ਮੈਂ ਹੀ ਨਜ਼ਰੀਂ ਪੈਂਦਾ ਹੈ। ਇਹ ਮਨੁੱਖ ਜੀਵਨ ਭਰ ਬੜੀਆਂ ਘਾਲਣਾ ਘਾਲ ਕੇ ਆਪਣੇ ਹੀ ਮਾਰਨ ਲਈ ਵਿਸ਼ਿਆਂ ਦਾ ਜ਼ਹਿਰ ਇਕੱਠਾ ਕਰਦਾ ਤੇ ਖਾਂਦਾ ਰਹਿੰਦਾ ਹੈ।

ਹੇ ਰਾਤ ਦੇ ਚੌਥੇ ਪਹਿਰ ਦੇ ਦੋਸਤ ਵਣਜਾਰਿਆ! ਇਕ ਨਾਮ ਹੀ ਤੇਰਾ ਦਰਗਾਹ ਵਿਚ ਬੇਲੀ ਬਣ ਸਕਦਾ ਹੈ। ਕਰਮ ਕਰਨ ਲਈ ਜਿਹੜੀ ਤੈਨੂੰ ਅਉਧੀ ਦਿੱਤੀ ਸੀ, ਉਸ ਦਾ ਅੰਤਲਾ ਸਮਾਂ ਨੇੜੇ ਆ ਗਿਆ ਹੈ।

**ਪਹਰੇ :** ਇਹ ਪਹਿਰੇ ਨਾਮ ਦੀ ਬਾਣੀ ਕਿਤਨੀ ਮਹਾਨ ਹੈ, ਇਸ ਦਾ ਇਸ ਗੱਲ ਤੋਂ ਹੀ ਗਿਆਨ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਕ ਸਿਰਲੇਖ ਹੇਠ ਦੋ ਸ਼ਬਦ ਲਿਖੇ। ਉਸ ਤੋਂ ਪਿਛੋਂ ਗੁਰੂ ਰਾਮਦਾਸ ਜੀ ਨੇ ਵੀ ਪਹਿਰੇ ਲਿਖੇ ਅਤੇ ਉਸ ਤੋਂ ਪਿਛੋਂ ਗੁਰੂ ਅਰਜਨ ਦੇਵ ਜੀ ਨੇ। ਇਨ੍ਹਾਂ ਚੌਹਾਂ ਸ਼ਬਦਾਂ ਦੇ ਲਗਾਤਾਰ ਪਾਠ ਕਰਨ ਨਾਲ ਵੈਰਾਗ ਪੈਦਾ ਹੁੰਦਾ ਹੈ, ਪ੍ਰਭੂ ਯਾਦ ਆਉਂਦਾ ਹੈ ਅਤੇ ਇਸ ਜੀਵ ਦੇ ਜੋ ਸ਼ੁਭ ਕਰਮ ਮਿੱਤਰ ਹਨ, ਉਨ੍ਹਾਂ ਦੇ ਕਰਨ ਨੂੰ ਜੀਅ ਕਰਦਾ ਹੈ। ਨੀਅਤ ਅਉਧੀ ਵਲ ਮੁੜ ਮੁੜ ਧਿਆਨ ਜਾਂਦਾ ਹੈ। ਜੋਬਨ ਤੇ ਕਾਮ ਦਾ ਜੁਆਰ ਭਾਟਾ ਰੁਕ ਜਾਂਦਾ ਹੈ। ਜਦ ਹੰਕਾਰ ਦੁਖਦਾਈ ਪ੍ਰਤੀਤ ਹੋਣ ਲਗ ਜਾਂਦਾ ਹੈ ਤਾਂ ਇਸ ਦੇ ਤਿਆਗਣ ਲਈ ਵੀ ਸੋਚਿਆ ਜਾਂਦਾ ਹੈ।

ਤਿੰਨਾਂ ਹੀ ਗੁਰੂਆਂ ਦੀ ਇਕੋ ਹੀ ਸਿਰਲੇਖ ਹੇਠ ਰਚਨਾ ਰਚੀ ਦਾ ਅਧਿਐਨ ਕਰਨਾ, ਕਲਾ ਦੇ ਪੱਖ ਤੋਂ ਬੜਾ ਹੀ ਲਾਭਦਾਇਕ ਹੈ। ਹਰ ਗੁਰੂ ਨੇ ਪਹਿਲੇ ਗੁਰੂਆਂ ਦੇ ਖ਼ਿਆਲਾਂ ਨੂੰ ਵੀ ਲਿਖਿਆ, ਪਰ ਨਾਲ ਹੀ ਉਸ ਦੇ ਹੋਰ ਪੱਖ ਵੀ ਉਜਾਗਰ ਕੀਤੇ ਹਨ, ਵੇਰਵੇ ਵੀ ਦਿਤੇ ਹਨ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਵੱਖ ਵੱਖ ਗੁਰੂਆਂ ਦੀ ਬਾਣੀ ਦਾ ਅਧਿਐਨ ਕਰਨਾ ਕਿਤਨਾ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਤੇ ਗੁਰੂ ਰਾਮਦਾਸ ਜੀ ਨੇ ਪੇਟ ਦਾ ਜ਼ਿਕਰ ਕੀਤਾ ਹੈ, ਗੁਰੂ ਅਰਜਨ ਦੇਵ ਜੀ ਨੇ ਦਸ ਮਹੀਨੇ ਦੀ ਅਉਧੀ ਦਸੀ ਹੈ ਅਤੇ ਨਾਲ ਹੀ ਇਸ਼ਾਰਾ ਕੀਤਾ ਹੈ ਕਿ ਕਰਮ ਕਰਨ ਦੀ ਵੀ ਇਕ ਅਉਧੀ ਹੈ, ਬਚਪਨ ਦੀ ਅਉਧੀ ਹੈ, ਜੁਆਨੀ ਦੀ ਅਉਧੀ ਹੈ, ਬੁਢੇਪੇ ਦੀ ਅਉਧੀ ਹੈ, ਜਨਮ ਵਾਂਗ ਮੌਤ ਦੀ ਵੀ ਅਉਧੀ ਹੈ। ਸਾਰੇ ਸਮੇਂ ਨੀਅਤ ਕੀਤੇ ਗਏ ਹਨ, ਇਹ ਵੱਧ ਘੱਟ ਨਹੀਂ ਹੋ ਸਕਦੇ।

ਮਨੁੱਖ ਨੂੰ ਰਾਤ ਦਾ ਵਣਜਾਰਾ ਕਿਹਾ ਹੈ, ਦਿਨ ਦਾ ਨਹੀਂ ਕਿਹਾ। ਕਿਉਂਕਿ ਰਾਤ ਦਾ ਇਕ ਆਪਣਾ ਵਾਯੂ ਮੰਡਲ ਹੈ। ਰਾਤ ਦੇ ਚਾਰ ਪਹਿਰ ਹਨ, ਪਹਿਲੇ ਪਹਿਰ ਦਾ ਵਾਤਾਵਰਣ ਦੂਜੇ ਪਹਿਰ ਨਾਲ ਨਹੀਂ ਮਿਲਦਾ। ਦੂਜੇ ਦਾ ਤੀਜੇ ਨਾਲ, ਤੀਜੇ ਪਹਿਰੇ ਦਾ ਚੌਥੇ ਨਾਲ ਨਹੀਂ ਮਿਲਦਾ। ਬਚਪਨ, ਜੁਆਨੀ, ਅਧਖੜ ਤੇ ਬੁਢੇਪਾ ਇਹ ਚਾਰ ਉਮਰ ਦੀਆਂ ਰੁੱਤਾਂ ਹਨ, ਇਨ੍ਹਾਂ ਦੇ ਆਪਣੇ ਫੁਲ ਅਤੇ ਫਲ ਹਨ ਅਤੇ ਆਪਣੇ ਹੀ ਤਿੱਖੇ ਵਿਸ਼ ਨਾਲ ਭਰੇ ਹੋਏ ਕੰਡੇ ਹਨ।

ਗੁਰੂ ਨਾਨਕ ਦੇਵ ਜੀ ਪਿਛੇ ਸ਼ਬਦ ਵਿਚ ਬੁਢਾਪੇ ਦਾ ਕਥਨ ਕਰਦੇ ਹੋਏ ਦਿਲ ਹਿਲਾ ਦੇਣ ਵਾਲੇ ਵੈਰਾਗ ਭਰੇ ਸ਼ਬਦਾਂ ਵਿਚ ਉਪਦੇਸ਼ ਕਰ ਆਏ ਹਨ। ਪਰ, ਗੁਰੂ ਅਰਜਨ ਦੇਵ ਜੀ ਇਸ ਬੁਢਾਪੇ ਦੀਆਂ ਊਣਤਾਈਆਂ ਦੀ ਤਸਵੀਰ ਨਹੀਂ ਖਿਚਦੇ, ਕਿਉਂਕਿ ਉਹ ਗੁਰੂ ਨਾਨਕ ਪਾਤਸ਼ਾਹ ਜੀ ਪਿੱਛੇ ਅੰਕਤ ਕਰ ਚੁੱਕੇ ਹਨ। ਆਪ ਜੀ (ਦਿਨੁ ਨੇੜੈ ਆਇਆ ਸੋਇ) ਦੀ ਸੂਚਨਾ ਮਾਤਰ ਦੇ ਕੇ ਸਾਫ਼ ਅੱਖਰਾਂ ਵਿਚ ਉਪਦੇਸ਼ ਕਰਦੇ ਹਨ :

੧. ਹੇ ਭਾਈ! ਤੂੰ ਨਾਮ ਨੂੰ ਸੰਭਾਲ, ਜੋ ਤੇਰਾ ਦਰਗਾਹ ਵਿਚ ਬੇਲੀ ਹੋਵੇਗਾ।

੨. ਮੋਹ ਮਾਇਆ ਛੱਡ ਦੇਹ ਕਿਉਂਕਿ ਇਹ ਤੇਰੇ ਸੰਗ ਨਹੀਂ ਚਲਣੀ।

੩. ਸਤਿਗੁਰੂ ਜੀ ਦੀ ਸੇਵਾ ਕਰ, ਜੋ ਤੈਨੂੰ ਗਿਆਨ ਦਾ ਚਾਨਣ ਹੋਵੇ।

੪. ਪੂਰਾ ਸਤਿਗੁਰੂ ਧਾਰਨ ਕਰ, ਕਿਉਂਕ ਨਿਗੁਰੇ ਦਾ ਤਾਂ ਨਾਮ ਹੀ ਬੁਰਾ ਹੈ।

੫. ਇਹ ਸਰੀਰ ਧਾਰ ਕੇ ਨਾਮ ਦਾ ਬੀਜ ਬੀਜੋ, ਕਿਉਂਕਿ ਨਾਮ ਬੀਜਣ ਦੀ ਰੁਤ ਹੀ ਇਹ ਸਰੀਰ ਹੈ।

੬. ਗੁਰੂ ਤੋਂ ਭਗਤੀ ਪ੍ਰਾਪਤ ਕਰੋ, ਕਿਉਂਕਿ ਭਗਤੀ ਹੀਨਾ ਇਹ ਜਨਮ ਨਿਸਫਲ ਹੈ।

ਇਤਿਆਦਿ ਸ੍ਰੇਸ਼ਟ ਸਾਧਨਾ ਦਾ ਹਜ਼ੂਰ ਨੇ ਇਸ ਸ਼ਬਦ ਵਿਚ ਉਪਦੇਸ਼ ਦਿਤਾ ਹੈ, ਜੋ ਮਨੁੱਖ ਨੂੰ ਦਰਗਾਹ ਵਿਚ ਪਰਮ-ਗਤੀ ਦੇਣ ਵਾਲਾ ਹੈ। ਇਸ ਲਈ ਇਹ ਵੈਰਾਗ ਭਰਿਆ ਉਪਦੇਸ਼ ਸਾਰਿਆਂ ਦੇ ਹੀ ਧਾਰਨ ਕਰਨ ਯੋਗ ਹੈ:

**ਛੰਤ :** ਜਿਸ ਕਾਵਯ ਵਿਚ ਮਾਤਰਾ, ਅੱਖਰ, ਗੁਣ, ਵਿਸ਼ਰਾਮ ਅਤੇ ਅਨੁਪ੍ਰਾਸ ਆਦਿਕਾਂ ਦੀ ਪਾਬੰਦੀ ਹੋਵੇ, ਉਸ ਦਾ ਨਾਮ ਛੰਦ ਹੈ, ਇਸੇ ਨੂੰ ਛੰਤ ਵੀ ਕਹਿੰਦੇ ਹਨ। ਇਹ ਛੰਦ ਹਮੇਸ਼ਾਂ ਹੀ ਰਾਗਾਂ ਵਾਂਗ ਨਵੇਂ ਬਣਦੇ ਰਹਿੰਦੇ ਹਨ। ਛੰਤ ਦੀ ਤੁਕ ਦਾ ਨਾਮ 'ਚਰਣ' ਹੈ, ਇਸ ਨੂੰ ਪਦ, ਪਾਦ ਤੇ ਕਲੀ ਵੀ ਕਹਿੰਦੇ ਹਨ। ਛੰਦ ਦੇ ਚਰਨਾਂ ਵਿਚ ਜੋ ਠਹਿਰਨ ਦੀ ਥਾਂ ਹੁੰਦੀ ਹੈ, ਉਸ ਨੂੰ ਯਤਿ ਜਾਂ ਵਿਸ਼ਰਾਮ ਕਹਿੰਦੇ ਹਨ। ਯਤਿ ਦਾ ਹਿਸਾਬ ਰੱਖਣ ਤੋਂ ਛੰਦ ਦੀ ਚਾਲ ਸੁੰਦਰ ਤੇ ਅਰਥ ਦਾ ਬੋਧ ਸਪੱਸ਼ਟ ਹੁੰਦਾ ਹੈ। ਇਨ੍ਹਾਂ ਛੰਦਾਂ ਦੇ ਅੱਗੇ ਦੋ ਭੇਦ ਹਨ: 'ਸਮ' ਤੇ 'ਵਿਖਮ'। 'ਸਮ' ਉਹ ਹੁੰਦਾ ਹੈ ਜਿਸ ਦੇ ਚਰਨ ਜਿਸਤ 'ਤੇ ਵਜ਼ਨ ਇਕ ਹੈ। 'ਵਿਖਮ' ਉਹ ਹੁੰਦਾ ਹੈ ਜਿਸ ਦੇ ਚਰਨ ਟਾਂਕ ਅਤੇ ਉਹ ਭੀ ਸਮਾਨ ਵਜ਼ਨ ਦੇ ਨਹੀਂ ਹੁੰਦੇ। ਪਰ ਜਿਨ੍ਹਾਂ ਦੇ ਵਜ਼ਨ ਸਮਾਨ ਹੋਵਨ ਤੇ ਚਰਨ ਟਾਂਕ ਹੋਵਣ, ਉਸ ਨੂੰ ਵੀ ਵਿਖਮ ਕਹਿੰਦੇ ਹਨ। ਇਨ੍ਹਾਂ ਵਿਖਮਾਂ ਦੇ ਫਿਰ ਅੱਗੇ ਤਿੰਨ ਭੇਦ ਹਨ—੧. ਵਿਖਮ, ੨. ਵਿਖਮੰਤਰ, ੩. ਵਿਖਮਤਮ। ਜਿਨ੍ਹਾਂ ਵਿਚੋਂ ਵਿਖਮ ਛੰਦ 'ਪਉੜੀ' ਵਿਚ ਵਰਤੇ ਗਏ ਹਨ।

ਭਾਵੇਂ ਇਹ ਛੰਦ ਗੁਰਬਾਣੀ ਵਿਚ ਕਈ ਤਰ੍ਹਾਂ ਦੇ ਵਰਤੇ ਗਏ ਹਨ, ਪਰ ਸਿਰਲੇਖ ਸਭਨਾਂ ਦਾ ਇਕੋ ਛੰਤ ਜਾਂ ਛੰਦ ਹੈ ਅਤੇ ਇਸ ਦਾ ਅਰਥ 'ਜਸ' ਅਤੇ ਹਰੀ ਜਸ ਦੇ ਗੀਤ ਵੀ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਰਾਗਾਂ ਵਿਚ ਛੰਦ ਵਿਦਮਾਨ ਹਨ। ਗਾਵਣੇ ਲਈ ਤਾਰ ਦੀ ਸੂਚਨਾ ਥਾਉਂ ਥਾਈਂ, ਨਾਲੋ ਨਾਲ ਘਰੁ ੧ ਜਾਂ ੪ ਆਦਿ ਲਿਖ ਕੇ ਕੀਤੀ ਹੋਈ ਹੈ। ਇਹ ਚਾਰ ਤੁਕੇ ਵੀ ਹਨ ਤੇ ਛੇ ਤੁਕੇ ਵੀ।

### ਸਿਰੀਰਾਗੁ ਮਹਲਾ ੪ ਘਰੁ ੨ ਛੰਤ
### ੴ ਸਤਿਗੁਰ ਪ੍ਰਸਾਦਿ ॥

੧. ਮੁੰਧ ਇਆਣੀ ਪੇਈਅੜੈ<br>ਕਿਉ ਕਰਿ ਹਰਿ ਦਰਸਨੁ ਪਿਖੈ ॥

੨. ਹਰਿ ਹਰਿ ਅਪਨੀ ਕਿਰਪਾ ਕਰੇ<br>ਗੁਰਮੁਖਿ ਸਾਹੁਰੜੈ ਕੰਮ ਸਿਖੈ ॥

੩. ਸਾਹੁਰੜੈ ਕੰਮ ਸਿਖੈ ਗੁਰਮੁਖਿ<br>ਹਰਿ ਹਰਿ ਸਦਾ ਧਿਆਏ ॥

੪. ਸਹੀਆ ਵਿਚਿ ਫਿਰੈ ਸੁਹੇਲੀ<br>ਹਰਿ ਦਰਗਹ ਬਾਹ ਲੁਡਾਏ ॥

੫. ਲੇਖਾ ਧਰਮ ਰਾਇ ਕੀ ਬਾਕੀ<br>ਜਪਿ ਹਰਿ ਹਰਿ ਨਾਮੁ ਕਿਰਖੈ ॥

੬. ਮੁੰਧ ਇਆਣੀ ਪੇਈਅੜੈ<br>ਗੁਰਮੁਖਿ ਹਰਿ ਦਰਸਨੁ ਦਿਖੈ ॥੧॥

੭. ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥

੮. ਅਗਿਆਨੁ ਅੰਧੇਰਾ ਕਟਿਆ<br>ਗੁਰ ਗਿਆਨੁ ਪ੍ਰਚੰਡੁ ਬਲਾਇਆ ॥

੯. ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ<br>ਹਰਿ ਰਤਨੁ ਪਦਾਰਥੁ ਲਾਧਾ ॥

੧੦. ਹਉਮੈ ਰੋਗੁ ਗਇਆ ਦੁਖੁ ਲਾਥਾ<br>ਆਪੁ ਆਪੈ ਗੁਰਮਤਿ ਖਾਧਾ ॥

੧੧. ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ<br>ਨਾ ਕਦੇ ਮਰੈ ਨ ਜਾਇਆ ॥

੧੨. ਵੀਆਹੁ ਹੋਆ ਮੇਰੇ ਬਾਬੋਲਾ<br>ਗੁਰਮੁਖੇ ਹਰਿ ਪਾਇਆ ॥੨॥

੧੩. ਹਰਿ ਸਤਿ ਸਤੇ ਮੇਰੇ ਬਾਬੁਲਾ<br>ਹਰਿ ਜਨ ਮਿਲਿ ਜੰਞ ਸੁਹੰਦੀ ॥

੧੪. ਪੇਵਕੜੈ ਹਰਿ ਜਪਿ ਸੁਹੇਲੀ<br>ਵਿਚਿ ਸਾਹੁਰੜੈ ਖਰੀ ਸੋਹੰਦੀ ॥

੧੫. ਸਾਹੁਰੜੈ ਵਿਚਿ ਖਰੀ ਸੋਹੰਦੀ<br>ਜਿਨਿ ਪੇਵਕੜੈ ਨਾਮੁ ਸਮਾਲਿਆ ॥

੧੬. ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ<br>ਜਿਨਾ ਮਨੁ ਜਿਣਿ ਪਾਸਾ ਢਾਲਿਆ ॥

੧੭. ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ<br>ਵਰੁ ਪਾਇਆ ਪੁਰਖੁ ਅਨੰਦੀ ॥

੧੮. ਹਰਿ ਸਤਿ ਸਤਿ ਮੇਰੇ ਬਾਬੋਲਾ<br>ਹਰਿ ਜਨ ਮਿਲਿ ਜੰਞ ਸੋਹੰਦੀ ॥੩॥

੧੯. ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥

੨੦. ਹਰਿ ਕਪੜੋ ਹਰਿ ਸੋਭਾ ਦੇਵਹੁ<br>ਜਿਤੁ ਸਵਰੈ ਮੇਰਾ ਕਾਜੋ ॥

੨੧. ਹਰਿ ਹਰਿ ਭਗਤੀ ਕਾਜੁ ਸੁਹੇਲਾ<br>ਗੁਰਿ ਸਤਿਗੁਰਿ ਦਾਨੁ ਦਿਵਾਇਆ ॥

੨੨. ਖੰਡਿ ਵਰਭੰਡਿ ਹਰਿ ਸੋਭਾ ਹੋਈ<br>ਇਹੁ ਦਾਨੁ ਨ ਰਲੈ ਰਲਾਇਆ ॥

੨੩. ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ<br>ਸੁ ਕੂੜੁ ਅਹੰਕਾਰੁ ਕਚੁ ਪਾਜੋ ॥

੨੪. ਹਰਿ ਪ੍ਰਭ ਮੇਰੇ ਬਾਬੁਲਾ<br>ਹਰਿ ਦੇਵਹੁ ਦਾਨੁ ਮੈ ਦਾਜੋ ॥੪॥

੨੫. ਹਰਿ ਰਾਮ ਰਾਮ ਮੇਰੇ ਬਾਬੋਲਾ<br>ਪਿਰ ਮਿਲਿ ਧਨ ਵੇਲ ਵਧੰਦੀ ॥

**੨੬. ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ**
**ਸਦ ਪੀੜੀ ਗੁਰੂ ਚਲੰਦੀ॥**
**੨੭. ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ**
**ਜਿਨੀ ਗੁਰਮੁਖਿ ਨਾਮੁ ਧਿਆਇਆ॥**
**੨੮. ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ**
**ਨਿਤ ਦੇਵੈ ਚੜੈ ਸਵਾਇਆ॥**
**੨੯. ਨਾਨਕ ਸੰਤ ਸੰਤ ਹਰਿ ਏਕੋ**
**ਜਪਿ ਹਰਿ ਹਰਿ ਨਾਮੁ ਸੋਹੰਦੀ॥**
**੩੦. ਹਰਿ ਰਾਮ ਰਾਮ ਮੇਰੇ ਬਾਬੁਲਾ**
**ਪਿਰ ਮਿਲਿ ਧਨ ਵੇਲ ਵਧੰਦੀ॥੫॥੧॥**

***ਪਦ ਅਰਥ :*** ਮੁੰਧ—ਮੁਗਧਾ, ਜੁਆਨ ਇਸਤ੍ਰੀ, ਵਰ ਪ੍ਰਾਪਤੀ ਦੀ ਉਮਰ ਦੀ ਮੁਟਿਆਰ, ਜਿਸ ਨੂੰ ਜੋਬਨ ਆਦਿ ਦਾ ਗਿਆਨ ਨਾ ਹੋਵੇ, ਪਰ ਚਾਉ ਭਰ ਰਿਹਾ ਹੋਵੇ, ਭਾਵ ਨਵੀਨ ਜਗਿਆਸੂ, ਚਾਉ ਭਰਿਆ ਮਨੁੱਖ, ਜੋ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਚਾਹਵਾਨ ਹੈ। ਪੇਈਅੜੈ—ਪੇਕੇ ਘਰ ਵਿਚ, ਭਾਵ ਇਸ ਲੋਕ ਵਿਚ। ਪਿਖੈ—ਵੇਖੇ। ਸਾਹੁਰੜੈ ਕੰਮ—ਸਹੁਰੇ ਘਰ ਦੇ ਕੰਮ, ਭਾਵ ਪ੍ਰਲੋਕ ਵਿਚ ਆਉਣ ਵਾਲੇ ਕਾਰਜ। ਸਹੀਆ—ਸਹੇਲੀਆਂ ਭਾਵ ਸਤ ਸੰਗੀਆਂ। ਬਾਹ ਲੁਡਾਏ—ਬਾਹਾਂ ਖ਼ੁਸ਼ੀ ਤੇ ਲਾਡ ਨਾਲ ਉਲਾਰ ਕੇ ਟੁਰਨਾ। ਕਿਰਖੈ—ਖਿਚਣਾ, ਖ਼ਤਮ ਕਰ ਦੇਣਾ, ਮਿਟਾ ਦੇਣਾ। ਦਿਖੈ—ਦੇਖੇ। ਪ੍ਰਚੰਡੁ—ਤੇਜ ਅਗਨੀ, ਅਲਾਂਬਾ, ਭਾਂਬੜ। ਸਤਿ ਸਤੇ—ਜੋ ਸਤਿ ਹੀ ਸਤਿ ਹੈ, ਨਿਰੋਲ ਸਤਿ ਸਰੂਪ। ਜਿਣਿ—ਜਿਣਨਾ, ਜਿੱਤਣਾ। ਪਾਸਾ ਢਾਲਿਆ—ਚੌਪੜ ਦੀ ਖੇਡ ਵਿਚ ਦੰਦ ਖੰਡ ਦੇ ਪਾਸੇ ਜਿਨ੍ਹਾਂ ਉਤੇ ਗਿਣਤੀ ਲਈ ਬਿੰਦੀਆਂ ਹੁੰਦੀਆਂ ਹਨ, ਇਨ੍ਹਾਂ ਨੂੰ ਹੱਥ ਵਿਚ ਲੈ ਕੇ ਸੁਟਦੇ ਹਨ, ਜਿਸ ਨੂੰ ਢਾਲਣਾ ਕਹਿੰਦੇ ਹਨ, ਢਲਿਆਂ ਪਾਸਿਆਂ ਤੋਂ ਬਿੰਦੀਆਂ ਦੀ ਗਿਣਤੀ ਲੈ ਕੇ ਨਰਦਾਂ ਨੂੰ ਚਲਾਉਂਦੇ ਹਨ। ਅਨੰਦੀ—ਅਨੰਦ ਰਹਿਣ ਵਾਲਾ ਤੇ ਅਨੰਦ ਦੇਣ ਵਾਲਾ। ਦਾਜੋ—ਦਾਜ, ਉਹ ਕਪੜੇ ਆਦਿ ਸਮਾਨ ਜੋ ਪੇਕੇ ਘਰ ਦੇ ਕਾਕੀ ਨੂੰ ਵਿਆਹ ਕਰ ਕੇ ਨਾਲ ਦੇਂਦੇ ਹਨ। ਕਾਜੋ—ਕਾਜ, ਕੰਮ। ਵਰਭੰਡਿ—ਬ੍ਰਹਮੰਡ। ਨ ਰਲੈ ਰਲਾਇਆ—ਹੋਰਨਾਂ ਵਿਚ ਰਖਿਆ ਜੋ ਰਲੇ ਨਾ ਭਾਵ ਵਧੀਆ ਨਾ ਦਿਸੇ। ਕਚ—ਕੱਚਾ। ਪਾਜੋ—ਬਨਾਵਟੀ। ਵੇਲਿ—ਵਲ, ਬੇਲ, ਲਤਾ ਭਾਵ ਸੰਤਾਨ ਵਧਣ ਤੋਂ ਹੈ। ਪਿਰ ਮਿਲਿ ਧਨ ਵੇਲ ਵਧੰਦੀ—(ਧਨ) ਇਸਤ੍ਰੀ ਪਤੀ ਨਾਲ ਮਿਲ ਕੇ ਵੇਲ ਵਧਾਉਣ ਹਾਰੀ ਹੋਈ ਹੈ, ਭਾਵ ਵਾਹਿਗੁਰੂ ਪ੍ਰਾਪਤੀ ਦੀ ਇਕ ਸਫਲਤਾ ਇਹ ਹੋਈ ਹੈ ਅੱਗੋਂ ਹੋਰ ਲੋਕ ਸਤਿਸੰਗ ਵਿਚ ਲਗ ਕੇ ਨਾਮ ਦੇ ਪ੍ਰੇਮੀ ਹੋ ਗਏ ਹਨ ਤੇ ਸਤਿਸੰਗ ਦਾ ਪ੍ਰਵਾਰ ਅਰਥਾਤ ਨਾਮ ਪ੍ਰੇਮੀਆਂ ਦਾ ਪੰਥ ਤੁਰ ਪਿਆ ਹੈ।

***ਅਰਥ :***

ਪ੍ਰ:੧. ਇਹ (ਮੁੰਧ) ਇਆਣੀ ਜੀਵ ਰੂਪ ਇਸਤ੍ਰੀ (ਪੇਈਅੜੈ) ਸੰਸਾਰ ਪੇਕੇ ਘਰ ਵਿਚ ਰਹਿੰਦਿਆਂ ਹੀ ਕਿਸ ਤਰ੍ਹਾਂ ਨਾਲ ਹਰੀ ਦੇ ਦਰਸ਼ਨ ਨੂੰ ਵੇਖ ਸਕਦੀ ਹੈ?

ਉ:੨-੩. ਜਦੋਂ ਸੌਹਰੇ ਘਰ ਵਿਚ ਸੁਖ ਪਾਉਣ ਦੇ ਹਰਿ ਨਾਮ ਜਪਣ ਰੂਪ ਕੰਮ ਨੂੰ ਗੁਰਾਂ ਪਾਸੋਂ ਸਿਖੇਗੀ ਤਾਂ ਇਸ ਉਤੇ ਉਹ ਹਰੀ ਪ੍ਰਭੂ ਕਿਰਪਾ ਕਰੇਗਾ। (ਅਰਥਾਤ ਜੀਵ ਸੰਸਾਰ ਵਿਚ ਹੁੰਦਿਆਂ ਪ੍ਰਲੋਕ ਵਿਚ ਸਹਾਈ ਹੋਣ ਵਾਲੇ ਕੰਮ ਸਿਖ ਲੰਵੇ। ਪ੍ਰ: ਕਿਸ ਤਰ੍ਹਾਂ ਸਿਖੇ? ਉ: ਗੁਰੂ ਦੁਆਰੇ।

ਪ੍ਰ: ਗੁਰੂ ਕੀ ਕੰਮ ਦਸਦੇ ਹਨ?

ਉ: ਗੁਰੂ ਦਸਦੇ ਹਨ ਕਿ ਸਦਾ ਹਰਿ ਹਰਿ ਕਰ ਕੇ ਸਦਾ ਹਰੀ ਨੂੰ ਧਿਆਉ।

ਪ੍ਰ: ਐਸਾ ਕੰਮ ਕਰਨ ਨਾਲ ਕੀ ਫਲ ਮਿਲੇਗਾ?

ਉ:੪. ਐਸਾ ਕੰਮ ਕਰਨ ਨਾਲ ਜੀਵ ਰੂਪੀ (ਮੁੰਧ) ਇਸਤ੍ਰੀ ਇਸ ਸੰਸਾਰ ਵਿਚ ਆਪਣੇ ਸਤਿਸੰਗੀ ਮਿੱਤਰਾਂ ਵਿਚ ਸੁਖੀ ਫਿਰੇਗੀ, (ਤੇ ਅੱਗੇ ਪ੍ਰਲੋਕ ਵਿਚ) ਹਰੀ ਦੀ ਦਰਗਾਹ ਵਿਚ ਜਾ ਕੇ ਭੀ ਬਾਹਾਂ ਲਡਾਉਂਦੀ ਵਿਚਰੇਗੀ, (ਭਾਵ ਖ਼ੁਸ਼ੀ ਨਾਲ ਸਰੀਰ ਦਾ ਹਿਲਣਾ ਅਤੇ ਉਸੇ ਮਟਕ ਨਾਲ ਬਾਂਹ ਹਿਲਾਉਣ ਦਾ ਨਾਮ ਬਾਂਹ ਲਡਾਉਣੀ, ਜਾਂ ਬਾਹਾਂ ਮਾਰਨੀਆਂ ਹਨ)।

ਪ੍ਰ: ਇਹ ਸੰਸਾਰ ਕਰਮ ਭੂਮੀ ਹੈ, ਇਸ ਇਕ ਜਨਮ ਵਿਚ ਕੀਤੇ ਕਰਮ ਕਿਸ ਤਰ੍ਹਾਂ ਪਿਛਲੇ ਜਨਮਾਂ ਨਾਲ ਮੁੱਕ ਜਾਣਗੇ? ਸੋ, ਧਰਮ ਰਾਜ ਦੇ ਲੇਖੇ ਅਨੁਸਾਰ ਜੀਵ ਦੇ ਕੀਤੇ ਸ਼ੁਭ ਕਰਮ ਕਟ ਕੇ, ਰਹੇ ਮਾੜਿਆਂ ਦੀ ਬਾਕੀ ਕਿਵੇਂ ਛੁਟੇਗੀ?

ਉ:੫. ਧਰਮਰਾਜ ਦਾ ਲੇਖਾ ਕਰਕੇ ਉਸ ਦੀ ਕੱਢੀ ਹੋਈ ਬਾਕੀ ਉਸ ਜੀਵ ਦੇ ਹਰਿ ਹਰਿ ਨਾਮ ਜਪਣੇ ਕਰ ਕੇ ਮਿਟ ਜਾਵੇਗੀ, ਅਰਥਾਤ ਮੁੱਕ ਜਾਵੇਗੀ।

੬. ਇਸ ਤਰ੍ਹਾਂ (ਇਆਣੀ) ਬੇ-ਸਮਝ ਜੀਵ ਰੂਪੀ ਇਸਤ੍ਰੀ ਗੁਰਸਿੱਖ ਹੋ ਕੇ ਨਾਮ ਜਪੇ ਤਾਂ ਉਹ ਸੰਸਾਰ ਵਿਚ ਰਹਿੰਦਿਆਂ ਹੀ ਹਰੀ ਦਾ ਦਰਸ਼ਨ ਦੇਖ ਲਏਗੀ।੧।

ਪ੍ਰ: ਇਹ ਤਾਂ ਆਪ ਜੀ ਨੇ ਇਆਣੀ ਬੇ-ਸਮਝ ਇਸਤ੍ਰੀ ਦਾ ਪ੍ਰਕਾਰ ਅੰਕਤ ਕੀਤਾ ਹੈ। ਹੁਣ ਸੁਭਾਗ ਇਸਤ੍ਰੀ ਦਾ ਵਿਆਹ ਹੋਣ ਦਾ ਪ੍ਰਸੰਗ ਭੀ ਦਸੋ, ਕਿਵੇਂ ਹੁੰਦਾ ਹੈ? ਸੁਭਾਗ ਦੀ ਮਰਕੇ ਪ੍ਰਲੋਕ ਜਾਣ ਦੀ ਥਾਂ ਜੀਉਂਦੇ ਜੀ ਪ੍ਰਾਪਤੀ ਹੋਣੀ ਇਹ ਹਰੀ ਰੂਪ ਪਤੀ ਨਾਲ ਉਸ ਦਾ ਵਿਆਹ ਹੋ ਜਾਣਾ ਹੈ।

ਉ:੭. ਹੇ (ਸੰਸਾਰ ਰੂਪ) ਮੇਰੇ ਪਿਤਾ! ਮੇਰਾ ਵ੍ਯਿਾਹ ਹੋ ਗਿਆ ਹੈ, ਅਰਥਾਤ ਮੈਂ ਗੁਰਾਂ ਦੇ ਰਾਹੀਂ ਹਰੀ ਪਤੀ ਨੂੰ ਪਾ ਲਿਆ ਹੈ।

ਪ੍ਰ: ਵਿਆਹ ਤੇਰਾ ਕਿਵੇਂ ਹੋਇਆ ਹੈ?

ਉ:੮. ਮੇਰਾ ਅਗਿਆਨ ਰੂਪ ਅੰਧੇਰਾ ਕਟਿਆ ਗਿਆ ਹੈ, ਨਾਸ ਹੋ ਗਿਆ ਹੈ, ਕਿਉਂਕਿ ਗੁਰਾਂ ਨੇ ਮੇਰੇ ਹਿਰਦੇ ਅੰਦਰ ਗਿਆਨ ਰੂਪ (ਪ੍ਰਚੰਡੁ) ਅਲਾਂਬਾ, ਭਾਂਬੜ ਬਾਲ ਦਿੱਤਾ ਹੈ।

ਪ੍ਰ: ਉਸ ਗਿਆਨ ਦੇ ਪ੍ਰਚੰਡ ਪ੍ਰਕਾਸ਼ ਹੋਣ ਨਾਲ ਕੀ ਫਲ ਮਿਲਿਆ ਹੈ?

ਉ:੯. ਗੁਰਾਂ ਦੀ ਕ੍ਰਿਪਾ ਨਾਲ ਜਦੋਂ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਆਇਆ ਤਾਂ ਅਗਿਆਨਤਾ ਦਾ ਜਿਤਨਾ ਭੀ ਅੰਧੇਰਾ ਸੀ ਸਭ ਨਾਸ ਹੋ ਗਿਆ। ਹੁਣ ਜਿਸ ਦੇ ਚਾਨਣ ਕਰ ਕੇ ਹਰੀ ਰੂਪ ਅਮੋਲਕ ਪਦਾਰਥ ਨੂੰ ਘਰ ਦੇ ਅੰਦਰੋਂ ਹੀ ਲੱਭ ਲਿਆ ਹੈ।

ਪ੍ਰ: ਕੀ ਕੁਝ ਹੋਰ ਵੀ ਪ੍ਰਾਪਤ ਹੋਇਆ?

**ਉ**:੧੦. ਗੁਰਾਂ ਦੀ ਕਿਰਪਾ ਨਾਲ ਹਉਮੈ ਦਾ ਵੱਡਾ ਰੋਗ ਵੀ ਮਿਟ ਗਿਆ, ਇਸ ਦੇ ਦੂਰ ਹੋਣ ਨਾਲ ਤਾਪ ਸੰਤਾਪ ਤੇ ਜਨਮ ਮਰਣ ਦਾ ਦੁਖ ਵੀ ਗਲੋਂ ਲਹਿ ਗਿਆ ਹੈ ਅਤੇ ਹੁਣ ਆਪਣੇ ਅੰਦਰੋਂ ਹੀ (ਆਪੁ) ਸਰੂਪ ਨੂੰ (ਖਾਧਾ) ਪਾ ਲਿਆ ਹੈ।

ਪ੍ਰ: ਸਭ ਤੋਂ ਵਡੇਰਾ ਫਲ ਕੀ ਮਿਲਿਆ ਹੈ?

**ਉ**:੧੧. ਹਾਂ, ਉਹ ਮਿਲਿਆ ਹੈ ਕਿ ਨਾਸ ਤੋਂ ਰਹਿਤ ਅਕਾਲ ਸਰੂਪ ਪਤੀ ਪ੍ਰਮੇਸ਼ਰ ਨੂੰ ਪਾ ਲਿਆ ਹੈ, ਉਹ ਪਤੀ ਐਸਾ ਹੈ ਜੋ ਕਦੀ ਮਰਦਾ ਨਹੀਂ ਅਤੇ ਨਾ ਹੀ ਕਿਤੇ ਛੱਡ ਕੇ ਜਾਂਦਾ ਹੈ।

੧੨. ਹੇ ਮੇਰੇ ਬਾਬਲਾ! ਇਸ ਤਰ੍ਹਾਂ ਦਾ ਮੇਰਾ ਵਿਆਹ ਹੋਇਆ ਹੈ ਤੇ ਗੁਰੂ ਦੁਆਰਾ ਮੈਂ ਐਸਾ ਹਰੀ-ਪਤੀ ਪ੍ਰਾਪਤ ਕਰ ਲਿਆ ਹੈ, ਹੁਣ ਕਦੀ ਵਿਛੋੜੇ ਦਾ ਡਰ ਨਹੀਂ।੨।

ਪ੍ਰ: ਵਿਆਹ ਸਮੇਂ ਜੰਞ ਤੇ ਦਾਜ ਆਦਿ ਦੀਆਂ ਗੱਲਾਂ ਹੁੰਦੀਆਂ ਹਨ, ਏਧਰ ਆਤਮਿਕ ਜੰਞ ਤੇ ਦਾਜ ਕਿਹੜਾ ਹੈ?

**ਉ**:੧੩. ਹੇ ਮੇਰੇ ਬਾਬਲਾ! ਮੇਰਾ ਪਤੀ (ਹਰੀ) ਸਤਿ ਹੀ ਸਤਿ ਹੈ ਅਰਥਾਤ ਜੋ ਸਦਾ ਸਤਿ ਸਰੂਪ ਹੈ, ਉਹ ਮੇਰਾ ਪਤੀ ਹੈ ਅਤੇ ਉਸਦੇ ਪ੍ਰੇਮੀ ਉਸ ਨਾਲ ਮਿਲੇ ਹੋਏ ਹਰੀ ਦੇ ਜਨਾਂ ਦੀ ਜੋ ਜੰਞ ਬਣਦੀ ਹੈ, ਸੋ ਬੜੀ ਸੋਭਨੀਕ ਹੁੰਦੀ ਹੈ।

੧੪. ਇਸ ਤਰ੍ਹਾਂ ਜੋ ਜੀਵ ਰੂਪ ਇਸਤ੍ਰੀ ਸੰਸਾਰ ਵਿਚ ਹੁੰਦਿਆਂ ਹਰੀ ਨੂੰ ਜਪੇ, ਉਹ ਏਥੇ ਸੁਖੀ ਹੋ ਜਾਂਦੀ ਹੈ ਅਤੇ ਪ੍ਰਲੋਕ ਵਿਚ ਜਾ ਕੇ ਸੱਚ-ਮੁੱਚ ਸੋਭਨੀਕ ਹੋ ਜਾਂਦੀ ਹੈ।

ਪ੍ਰ: ਸਹੁਰੇ ਘਰ ਪ੍ਰਲੋਕ ਵਿਚ ਕੌਣ ਸੋਭਾ ਪਾਉਂਦੀ ਹੈ?

**ਉ**:੧੫. ਜਿਸ ਨੇ ਸੰਸਾਰ ਵਿਚ ਨਾਮ ਸਿਮਰਿਆ ਹੈ, ਉਹ ਪ੍ਰਲੋਕ (ਸਹੁਰੇ ਘਰ) ਵਿਚ ਜਾ ਕੇ ਸੋਭਾ ਪਾਉਂਦੀ ਹੈ।

੧੬. ਜਿਨ੍ਹਾਂ ਨੇ ਗੁਰੂ ਦੁਆਰਾ ਮਨ ਨੂੰ ਜਿੱਤ ਕੇ ਪਾਸਾ ਢਾਲਿਆ ਹੈ, ਭਾਵ ਸੰਸਾਰ ਯਾਤਰਾ ਪੂਰਨ ਕੀਤੀ, ਉਨ੍ਹਾਂ ਦਾ ਸਾਰਾ ਜਨਮ ਸਫਲਾ ਹੋ ਗਿਆ ਹੈ।

੧੭. ਹਰੀ ਦੇ ਸੰਤ ਜਨਾਂ ਨਾਲ ਮਿਲ ਕੇ ਇਹ ਵਿਆਹ ਹੋਣ ਦਾ ਕਾਰਜ ਸੌਰ ਗਿਆ ਹੈ, ਜੋ ਹੁਣ ਮੈਂ ਅਨੰਦ ਦੇਣ ਵਾਲੇ ਪਤੀ ਨੂੰ ਪਾ ਲਿਆ ਹੈ।

੧੮. ਹੇ (ਸੰਸਾਰ ਰੂਪ) ਮੇਰੇ ਪਿਤਾ! ਸਤਿ ਸਰੂਪ ਹਰੀ ਮੇਰਾ ਸ੍ਰੇਸ਼ਟ ਪਤੀ ਹੈ ਅਤੇ ਸੰਤਾਂ ਦਾ ਮਿਲਾਪ ਹੀ ਸੋਹਣੀ ਜੰਞ ਹੈ।੩।

ਪ੍ਰ: ਪਿਛੇ ਆਪ ਨੇ ਸਹੁਰੇ ਘਰੋਂ ਆਈ ਜੰਞ ਦਾ ਅੰਤਰੀਵ ਜ਼ਿਕਰ ਕੀਤਾ ਹੈ, ਪੇਕੇ ਘਰੋਂ ਜੋ ਦਾਜ ਆਦਿ ਸਮੱਗਰੀ ਦਿੱਤੀ ਜਾਂਦੀ ਹੈ, ਉਸ ਅੰਤਰੀਵ ਦਾਜ ਆਦਿ ਦਾ ਵੀ ਖੁਲਾਸਾ ਕਰੋ?

**ਉ**:੧੯. ਹੇ (ਸੰਸਾਰ ਰੂਪ) ਮੇਰੇ ਪਿਤਾ! ਪ੍ਰਭੂ-ਪਤੀ ਦੀ ਪ੍ਰਸੰਨਤਾ ਵਾਸਤੇ ਮੈਨੂੰ ਹਰੀ ਨਾਮ ਜਪਣ ਦੀ (ਹਰਿ) ਇੱਛਾ ਰੂਪ ਦਾਜ ਦੀ ਥਾਵੇਂ ਦਾਨ ਦੇਹੁ।

੨੦. ਹਰੀ ਦੀ (ਸੋਭਾ) ਉਪਮਾ ਕਰਨ ਰੂਪ ਮੈਨੂੰ ਹਰੇਕ ਤਰ੍ਹਾਂ ਦਾ ਕਪੜਾ ਦੇਵੋ, ਜਿਸ ਕਰਕੇ ਮੇਰਾ ਸਾਰਾ ਕਾਰਜ ਸੁਧਰ ਜਾਵੇ।

੨੧. ਹਰ ਤਰ੍ਹਾਂ ਕਰਕੇ ਹਰੀ ਦੀ ਭਗਤੀ ਕਰਦਿਆਂ ਹੀ ਇਹ ਸੁਖਦਾਈ (ਕਾਜੋ) ਵਿਆਹ ਹੋਇਆ ਹੈ ਅਤੇ ਵਾਹਿਗੁਰੂ ਨੇ ਹੀ ਕ੍ਰਿਪਾ ਕਰ ਕੇ ਸਤਿਗੁਰੂ ਪਾਸੋਂ ਭਗਤੀ ਦਾ ਦਾਨ ਦਿਵਾਇਆ ਹੈ।

੨੨. ਹੁਣ ਖੰਡਾਂ ਬ੍ਰਹਿਮੰਡਾਂ ਵਿਚ ਹਰ ਤਰ੍ਹਾਂ ਦੀ ਸ਼ੋਭਾ ਹੋ ਰਹੀ ਹੈ, ਕਿਉਂਕਿ ਇਹ ਦਾਨ, ਹੋਰਨਾਂ ਦਾਨਾਂ ਨਾਲ ਰਲਾਇਆ ਰਲ ਨਹੀਂ ਸਕਦਾ।

ਪ੍ਰ: ਕੀ, ਵਿਆਹ ਸ਼ਾਦੀਆਂ ਵਿਚ ਦਾਜ ਦੇਣਾ ਗੁਰਮਤ ਅਨਕੂਲ ਨਹੀਂ?

**ਉ**:੨੩. ਹੇ ਭਾਈਓ! ਨਾਮ ਤੋਂ ਸੱਖਣੇ ਜੋ ਮਨਮੁਖ ਲੋਕ ਦਾਜ ਵਿਆਹ ਵਿਚ ਰੱਖ ਕੇ ਵਿਖਾਉਂਦੇ ਹਨ, ਇਹ ਸਭ ਕੂੜ ਹੈ, ਹੰਕਾਰ ਹੈ, ਕੱਚ ਹੈ ਅਤੇ ਪਾਜ ਹੈ। ਭਾਵ ਨਾਮ ਤੋਂ ਬਿਨਾਂ ਹੋਰ ਕਰਮ ਧਰਮ ਸਭੀ ਝੂਠੇ ਹਨ।

੨੪. ਹੇ ਮੇਰੇ (ਬਾਬਲਾ) ਪਿਤਾ! ਪ੍ਰਭੂ-ਪਤੀ ਦੀ ਪ੍ਰਸੰਨਤਾ ਵਾਸਤੇ ਮੈਨੂੰ ਹਰੀ ਨਾਮ ਜਪਣ ਦੀ (ਹਰਿ) ਇੱਛਾ ਰੂਪੀ ਦਾਜ ਦਾ ਦਾਨ ਦੇਹ।੪।

ਪ੍ਰ: ਜਿਵੇਂ ਵਿਆਹ ਤੋਂ ਬਾਅਦ, ਫਲ ਹੁੰਦਾ ਹੈ ਸੰਤਾਨ ਦੀ ਉਤਪਤੀ, ਇਵੇਂ ਗੁਰਮਤ ਅਨੁਸਾਰ ਪ੍ਰਮੇਸ਼ਰ-ਪਤੀ ਨਾਲ ਵਿਆਹ ਹੋਣ ਤੋਂ ਜਗਿਆਸੂ ਰੂਪ ਇਸਤ੍ਰੀ ਨੂੰ ਕਿਹੜੀ ਔਲਾਦ ਉਤਪੰਨ ਹੁੰਦੀ ਹੈ?

**ਉ**:੨੫. ਹੇ ਮੇਰੇ ਸੰਸਾਰ ਰੂਪ ਪਿਤਾ! ਮੈਨੂੰ ਹਰੀ-ਪਤੀ ਮਿਲ ਗਿਆ ਹੈ (ਬਸ ਹੁਣ) ਤੇਰੀ ਮੇਰੀ 'ਰਾਮ ਰਾਮ' ਕਿਉਂਕਿ ਪਤੀ ਤੇ ਇਸਤ੍ਰੀ ਦੇ ਮੇਲ ਤੋਂ ਹੀ (ਵੇਲ) ਕੁਲ ਵਧਦੀ ਹੈ। ਭਾਵ ਸੰਸਾਰ ਦੇ ਮੋਹ ਨੂੰ ਛੱਡ ਕੇ ਹਰੀ ਨਾਮ ਜਪਣ ਵਿਚ ਬ੍ਰਿਤੀ ਜੁੜਦੀ ਹੈ; ਕਿਉਂਕਿ ਪ੍ਰਮੇਸ਼ਰ-ਪਤੀ ਨਾਲ ਜੁੜਿਆਂ ਹੀ ਗਿਆਨ-ਪੁੱਤਰ ਪੈਦਾ ਹੋਵੇਗਾ।

੨੬. ਹਰੀ (ਨਾਲ ਜੋ) (ਜੁਗਹ) ਜੁੜਿਆ ਹੋਇਆ ਹੈ, ਉਸ ਗੁਰੂ ਦੀ ਪੀੜ੍ਹੀ (ਸੰਪ੍ਰਦਾਇ) ਸਦਾ ਹੀ ਸਤਿਜੁਗ, ਤਰੇਤਾ ਜੁਗ, ਦੁਆਪਰ ਜੁਗ ਤੇ ਕਲਜੁਗ (ਵਿਚ) ਚਲੀ ਆਈ ਹੈ।

੨੭. ਜੁਗ ਜੁਗ ਤੋਂ ਸਤਿਗੁਰੂ ਦੀ ਸਿੱਖ ਸੰਪ੍ਰਦਾ ਰੂਪ (ਪੀੜ੍ਹੀ) ਕੁਲ ਤੁਰੀ ਆਈ ਹੈ, ਜਿਨ੍ਹਾਂ ਨੇ ਗੁਰੂ ਦਵਾਰਾ ਨਾਮ ਜਪਿਆ ਹੈ।

੨੮. ਉਨ੍ਹਾਂ ਨੂੰ ਹਰੀ ਪੁਰਖ ਸਦਾ ਹੀ ਸਵਾਇਆ ਚੜ੍ਹ-ਚੜ੍ਹ ਕੇ (ਦਾਨ) ਦੇਂਦਾ ਹੈ, ਜਿਸਦਾ ਦਿੱਤਾ ਕਦੇ ਨਾਸ ਨਹੀਂ ਹੁੰਦਾ।

੨੯. ਸਤਿਗੁਰੂ ਜੀ ਆਖਦੇ ਹਨ, ਹਰੀ ਸੰਤਾਂ ਦਾ ਰੂਪ ਤੇ ਸੰਤ ਹਰੀ ਦਾ ਰੂਪ ਦੋਏ ਇਕੋ ਹਨ, ਸੋ ਹਰਿ ਹਰਿ ਨਾਮ ਜਪਦਿਆਂ ਸੋਭਨੀਕ ਹੋਈਦਾ ਹੈ।

੩੦. ਹੇ ਮੇਰੇ ਬਾਬਲਾ! ਮੇਰਾ ਪਤੀ ਪਾਪ ਹਰਤਾ ਹਰੀ ਹੈ, ਜਿਸ ਨੂੰ ਲੋਕ ਰਾਮ ਰਾਮ ਕਹਿ ਕੇ ਪੁਕਾਰਦੇ ਹਨ, ਉਸ ਨਾਲ ਮੈਂ ਜਗਿਆਸੂ ਰੂਪ ਇਸਤ੍ਰੀ ਦਾ ਮੇਲ ਹੋਇਆ ਹੈ, ਜਿਸ ਦੇ ਮੇਲ ਨਾਲ ਵੇਲ ਵਧੀ ਹੈ।੫।੧।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਨੇ ਜੀਵਾਤਮਾ ਦਾ ਪਰਮਾਤਮਾ ਨਾਲ ਸੰਜੋਗ ਕੰਨਿਆ ਤੇ ਵਰ ਦੇ ਵਿਆਹ ਦੇ ਸੁੰਦਰ ਰੂਪਕ ਵਿਚ ਵਰਣਨ ਕੀਤਾ ਹੈ, ਅਰੰਭ ਵਿਚ ਪ੍ਰਸ਼ਨ ਹੈ ਕਿ ਇਸ ਲੋਕ ਵਿਚ ਵਸਦਿਆਂ ਪ੍ਰਮਾਤਮ-ਦੇਵ ਨਾਲ ਮੇਲ ਹੋ ਸਕਦਾ ਹੈ? ਉੱਤਰ ਵਿਚ ਦੱਸਿਆ ਹੈ ਕਿ ਇਸ ਲੋਕ ਵਿਚ ਵਸਦਿਆਂ ਉਹ ਕੁੱਛ ਪ੍ਰਾਪਤ ਕਰ ਲਵੇ, ਜੋ ਪ੍ਰਲੋਕ ਗਿਆਂ ਕੰਮ ਆਉਂਦਾ ਹੈ ਤਾਂ

ਇਸ ਤਰ੍ਹਾਂ ਸਹਿਜੇ ਹੀ ਮੇਲ ਹੋ ਜਾਂਦਾ ਹੈ। ਫਿਰ ਪੁੱਛ ਹੈ ਕਿ ਉਹ ਕਰਨ ਜੋਗ ਕੀ ਕਰਤੱਬ ਹੈ ਤਾਂ ਉੱਤਰ ਦਿੱਤਾ ਹੈ ਕਿ ਉਹ ਹੈ ਹਰੀ ਦਾ ਨਾਮ ਸਿਮਰਨ। ਜਿਸ ਨੂੰ ਗੁਰੂ ਪਾਸੋਂ ਪੁੱਛ ਕੇ ਸਦਾ ਹੀ ਕਰਦਾ ਰਵੇ, ਇਸ ਦਾ ਫਲ ਮਿਲੇਗਾ ਕਿ ਇਸ ਲੋਕ ਵਿਚ ਸਤਿਸੰਗੀਆਂ ਦੇ ਮਿਲਾਪ ਵਿਚ ਸੁਖੀ ਤੇ ਖ਼ੁਸ਼ੀ ਖ਼ੁਸ਼ੀ ਵਿਚਰੇਗਾ, ਦਰਗਾਹ ਵਿਚ ਅਚਿੰਤ ਅਤੇ ਸੁਖਾਲਾ ਜਾਵੇਗਾ, ਕਿਉਂਕਿ ਹਰੀ ਦੇ ਨਾਮ ਸਿਮਰਨ ਨਾਲ ਸਾਰੇ ਕਾਰਜ ਰਾਸ ਹੋ ਗਏ ਹੋਣਗੇ।

ਜਿਵੇਂ ਲੜਕੀਆਂ ਵਲੋਂ ਆਮ ਪ੍ਰਚਲਤ ਗੀਤ ਸੁਣੇ ਜਾਂਦੇ ਹਨ, ਜਿਸ ਵਿਚ ਲੜਕੀ ਆਪਣੇ ਪਿਤਾ ਕੋਲ ਆ ਕੇ ਕਹਿੰਦੀ ਹੈ ਕਿ ਹੇ ਪਿਤਾ ਜੀ ! ਮੈਨੂੰ ਇਸ ਪ੍ਰਕਾਰ ਦਾ ਵਰ ਚਾਹੀਦਾ ਹੈ। ਖੋਜੀ ਸੱਜਣ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂ ਹਨ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ, ਲੋਕ-ਗੀਤਾਂ ਵਾਂਗੂੰ ਹਲਕੀ ਫੁਲ ਹੈ, ਰਾਗੁ ਭਰਪੂਰ ਹੈ, ਮੂੰਹ ਚੜ੍ਹੇ ਵਾਕਾਂ ਤੇ ਵਾਕ-ਅੰਸ਼ਾਂ ਨਾਲ ਭਰੀ ਪਈ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਦਾ ਘੇਰਾ ਇਸ ਪੱਖ ਤੋਂ ਬਹੁਤ ਹੀ ਵਸੀਹ ਹੈ। ਗੁਰੂ ਰਾਮਦਾਸ ਜੀ ਨੇ ਇਸੇ ਵਿਸ਼ੇ ਉਪਰ ਕਾਫ਼ੀ ਵਿਸਥਾਰ ਪੂਰਵਕ ਰੌਸ਼ਨੀ ਪਾਈ ਹੈ।

ਛੰਦ ਦਾ ਅਰੰਭ ਕਰਦਿਆਂ ਹੀ ਲੜਕੀ ਇਕ ਬਹੁਤ ਵੱਡਾ ਪ੍ਰਸ਼ਨ ਕਰਦੀ ਹੈ। ਭਾਵ ਇਕ ਪ੍ਰਕਾਰ ਦੀ ਸਮੱਸਿਆ ਅੱਗੇ ਰਖਦੀ ਹੈ। ਬੱਚੀ ਆਪਣੇ ਪਿਤਾ ਪ੍ਰਤੀ ਕਹਿੰਦੀ ਹੈ, ਕਿ ਪੇਕੇ ਵਸਦੀ ਅਨਜਾਣ ਲੜਕੀ ਪ੍ਰਲੋਕ ਵਿਚ ਵਸਦੇ ਹਰੀ-ਪਤੀ ਦਾ ਕਿਵੇਂ ਦਰਸ਼ਨ ਕਰ ਸਕਦੀ ਹੈ ? ਖਾਕੀ ਨਾਰੀ ਦਾ ਕਿਵੇਂ ਮੇਲ ਹੋ ਸਕਦਾ ਹੈ ? ਦਿਸਦਾ ਕਿਵੇਂ ਅਣਡਿਠੇ ਨੂੰ ਤੱਕ ਸਕਦਾ ਹੈ। ਹੱਦਾਂ ਵਿਚ ਰਹਿਣ ਵਾਲਾ ਕਿਵੇਂ ਬੇ-ਹੱਦੇ ਨਾਲ ਸਬੰਧ ਜੋੜ ਸਕਦਾ ਹੈ। ਉੱਤਰ ਭਾਵੇਂ ਬੜਾ ਹੀ ਛੋਟਾ ਹੈ, ਪਰ ਹੈ ਭਾਵ ਪੂਰਤ ਕਿ ਸੁਸ਼ੀਲ ਬਣ ਕੇ ਉਹ ਗੁਣ ਆਪਣੇ ਵਿਚ ਲਿਆਵੇ, ਜੋ ਪ੍ਰਲੋਕ ਰੂਪ ਸਹੁਰੇ ਘਰ ਗਿਆਂ ਕੰਮ ਆਉਣੇ ਹਨ। ਇਉਂ ਸਮਝੋ ਕਿ ਪੇਕਾ ਘਰ ਇਕ ਪਾਠਸ਼ਾਲਾ ਹੈ, ਸਹੁਰਾ ਘਰ ਇਕ ਪ੍ਰੀਖਿਆ ਭਵਨ ਹੈ। ਇਸ ਸੰਸਾਰ ਪੇਕੇ ਵਿਚ ਸਿਖਣਾ ਹੈ, ਪ੍ਰਲੋਕ ਸਹੁਰੇ ਘਰ ਵਿਚ ਸਿਖੇ ਦੀ ਪਰਖ ਹੋਣੀ ਹੈ।

ਲੜਕੀ ਨੇ ਪਤੀ ਡਿੱਠਾ ਨਹੀਂ ਹੁੰਦਾ, ਪਰ ਉਹ ਉਸ ਸਬੰਧੀ ਕਈ ਗੱਲਾਂ ਸੁਣਦੀ ਹੈ। ਗੱਲਾਂ ਸੁਣ ਕੇ ਉਸ ਦੇ ਮਨ ਨੂੰ ਕੁਝ ਹੁੰਦਾ ਹੈ। ਬੁਧ ਨੂੰ ਵੀ ਕੁਝ ਹੁੰਦਾ ਹੈ। ਜਜ਼ਬਾਤ ਵਿਚ ਕੁਝ ਹਿਲ-ਜੁਲ ਹੁੰਦੀ ਹੈ। ਉਸ ਦੇ ਪਤੀ ਦਾ ਉਸ ਦੇ ਦਿਮਾਗ਼ ਵਿਚ ਇਕ ਤਸੱਵਰ ਬਣ ਜਾਂਦਾ ਹੈ। ਉਸ ਤਸੱਵਰ ਦਾ ਉਹ ਸਤਿਕਾਰ ਕਰਦੀ ਹੈ। ਉਸ ਤਸੱਵਰ ਨੂੰ ਉਹ ਪਿਆਰ ਕਰਦੀ ਹੈ। ਸੂਈ ਧਾਗੇ ਨਾਲ ਕਸੀਦਾ ਕੱਢੀ ਜਾਂਦੀ ਹੈ, ਪਰ ਸਾਰਾ ਦਾਜ ਉਸ ਦੀ ਯਾਦ ਵਿਚ ਹੀ ਬਣਦਾ ਹੈ। ਚਰਖੇ ਦਾ ਹਰ ਤੰਦ ਉਸ ਦੀ ਯਾਦ ਵਿਚ ਹੀ ਨਿਕਲਦਾ ਹੈ। ਸੁਚੱਜੀ ਦਾ ਤੰਦ ਕਦੇ ਵੀ ਟੁੱਟਦਾ ਨਹੀਂ, ਚੰਗੀ ਅਤੇ ਪਿਆਰੀ ਯਾਦ ਵਾਂਗ।

ਗੁਰਮੁਖ ਸੰਤ ਅਕਾਲ ਪੁਰਖ ਦੇ ਜਾਂਞੀ ਹਨ, ਕਰਤਾ ਪੁਰਖ ਇਸ ਜੰਞ ਵਿਚ ਲਾੜਾ ਹੈ। ਲਾੜੀ ਨੂੰ ਵਿਆਹ ਤੋਂ ਪਹਿਲਾਂ ਜੰਞ ਵਿਖਾਈ ਜਾਂਦੀ ਹੈ। ਲਾੜੀ ਆਪਣੇ ਲਾੜੇ ਨੂੰ ਵੇਖਦੀ ਹੈ, ਫਿਰ ਉਸ ਦੇ ਜਾਂਞੀਆਂ ਨੂੰ ਵੇਖਦੀ ਹੈ। ਜੰਞ ਤੋਂ ਬਿਨਾਂ ਕੋਈ ਲਾੜਾ ਨਹੀਂ ਹੁੰਦਾ।

ਜਿਹੜੀਆਂ ਜਗਿਆਸੂ ਰੂਪ ਲੜਕੀਆਂ ਸੰਸਾਰ ਪੇਕਿਆਂ ਵਿਚ ਰਹਿੰਦੀਆਂ ਪ੍ਰਲੋਕ ਵਿਚ ਕੰਮ ਆਉਣ ਵਾਲੇ ਗੁਣ ਸਿੱਖ ਲੈਂਦੀਆਂ ਹਨ, ਉਨ੍ਹਾਂ ਦਾ ਜਨਮ ਮਰਨ ਦਾ ਲੇਖਾ ਖ਼ਤਮ ਹੋ ਜਾਂਦਾ ਹੈ। ਮੇਰੇ ਬਾਬਲਾ ਮੇਰਾ ਵਿਆਹ ਹੋ ਗਿਆ ਹੈ। ਗੁਰੂ ਨੇ ਚੁੰਧਿਆ ਦੇਣ ਵਾਲਾ ਗਿਆਨ ਦਾ ਚਾਨਣ ਕਰਕੇ ਮੇਰੇ ਅੰਦਰੋਂ ਹੀ ਰਤਨ ਪਦਾਰਥ ਪਤੀ ਨੂੰ ਲੁਭਾ ਦਿੱਤਾ ਹੈ। ਹਉਮੈ ਦਾ ਰੋਗ ਅਗਿਆਨ ਦੇ ਅੰਧੇਰੇ ਕਰਕੇ ਲੱਗਾ ਸੀ। ਜਦੋਂ ਅਗਿਆਨ ਦੂਰ ਹੋ ਗਿਆ ਤਾਂ ਨਾਲ ਹੀ ਹੰਕਾਰ ਦੀ ਸਫਾ ਲਪੇਟੀ ਗਈ। ਵਰ ਅਕਾਲ ਪੁਰਖ ਹੈ, ਜੋ ਨ ਮਰਦਾ ਹੈ ਅਤੇ ਨ ਵਿਧਵਾ ਕਰਦਾ ਹੈ, ਇਸ ਕਾਰਜ ਦੀ ਸੋਭਾ ਵਧਾਉਣ ਵਿਚ ਸੰਤਾਂ ਦਾ ਬਹੁਤ ਵੱਡਾ ਉਪਕਾਰ ਹੈ।

ਮੇਰੇ ਬਾਬਲਾ, ਜਿਵੇਂ ਤੂੰ ਆਪਣੀ ਧੀ ਦਾ ਦਾਨ ਕੀਤਾ ਹੈ, ਉਥੇ ਉਸ ਨੂੰ ਦਾਜ ਭੀ ਦੇਹ। ਮੈਨੂੰ ਉਹ ਦਾਜ ਦੇਹ, ਜਿਸ ਨਾਲ ਮੇਰੇ ਭਵਿੱਖ ਵਿਚ ਹੋਣ ਵਾਲੇ ਸਾਰੇ ਕਾਰਜ ਰਾਸ ਹੋ ਜਾਣ। ਮੇਰਾ ਇਕ ਹੀ ਭਗਤੀ ਦਾ ਸਭ ਤੋਂ ਵੱਡਾ ਕਾਰਜ ਹੈ। ਉਹ ਕਾਰਜ ਦੇ ਪਦਾਰਥਾਂ ਨਾਲ ਹੀ ਸੋਭਦਾ ਹੈ। ਮੈਨੂੰ ਪ੍ਰਭੂ ਦਾ ਕਪੜਾ ਬਖ਼ਸ਼ੋ, ਇਹ ਮੇਰੀ ਰੋਜ਼ਾਨਾ ਲੋੜੀਂਦੀ ਚੀਜ਼ ਹੈ। ਇਸ ਦਾਜ ਨਾਲ ਸਾਰੇ ਬ੍ਰਹਿਮੰਡਾਂ ਵਿਚ ਸ਼ਲਾਘਾ ਹੋਈ ਹੈ। ਇਹ ਦਾਜ ਆਪਣੇ ਵਰਗਾ ਆਪ ਹੀ ਹੈ, ਕੋਈ ਭੀ ਦਾਜ ਇਸਦਾ ਟਾਕਰਾ ਨਹੀਂ ਕਰ ਸਕਦਾ।

ਮਨਮੁਖ ਜਿਹੜੇ ਦਾਜ ਦੀ ਪ੍ਰਦਰਸ਼ਨੀ ਕਰਦੇ ਹਨ, ਉਹ ਦਾਜ ਦੀ ਨਹੀਂ ਉਹ ਆਪਣੇ ਹੰਕਾਰ ਦੀ ਪ੍ਰਦਰਸ਼ਨੀ ਕਰਦੇ ਹਨ। ਸਿਆਣੇ ਮਾਪੇ ਲੁਕਾ ਕੇ ਖੁਆਉਂਦੇ ਹਨ ਅਤੇ ਲੁਕਾ ਕੇ ਪਹਿਨਾਉਂਦੇ ਹਨ। ਲੁਕਾ ਕੇ ਬੱਚਿਆਂ ਨੂੰ ਦੇਂਦੇ ਹਨ। ਮਾਪਿਆਂ ਦਾ ਬੱਚਿਆਂ ਨਾਲ ਵਿਖਾਵੇ ਦਾ ਸਾਕ ਨਹੀਂ। ਲੋਕਾਂ ਨੂੰ ਦੱਸਣ ਲਈ ਨਹੀਂ ਹੈ। ਜੋ ਵਿਖਾਵਾ ਕਰਦਾ ਹੈ, ਉਹ ਝੂਠਾ ਹੈ, ਮੁਲੰਮਾ ਹੈ, ਕੱਚਾ ਹੈ, ਹੋਛਾ ਹੈ, ਇਸ਼ਤਿਹਾਰੀ ਹੈ, ਬਾਜ਼ਾਰੀ ਹੈ, ਸਿਆਣੀ ਮਾਂ ਕੱਜ ਕੇ ਦੁਧ ਦੇਂਦੀ ਹੈ।

ਮੇਰੇ ਬਾਬਲਾ ਮੇਰੀ ਵੇਲ ਵੀ ਵਧੀ ਹੈ, ਇਹ ਜੁਗਾਂ ਜੁਗਾਂ ਵਿਚ ਵਧਦੀ ਤੁਰੀ ਜਾਵੇਗੀ। ਗੁਰੂ ਦੇ ਸਿਧਾਂਤ, ਗੁਰੂ ਦੇ ਦ੍ਰਿਸ਼ਟੀਕੋਣ, ਗੁਰੂ ਦੇ ਵਾਕ, ਗੁਰੂ ਦੇ ਆਦੇਸ਼, ਗੁਰੂ ਦੇ ਦਸੇ ਸਾਧਨ ਅਤੇ ਉਨ੍ਹਾਂ ਉਪਰ ਚੱਲ ਕੇ ਆਪਣਾ ਜੀਵਨ ਬਣਾਉਣ ਵਾਲੇ ਜਗਿਆਸੂਆਂ ਦਾ ਕਾਫ਼ਲਾ ਜੁਗਾਂ ਜੁਗਾਂ ਤਕ ਚਲਦਾ ਰਹੇਗਾ, ਇਹ ਸਾਦਕਾਂ ਦਾ ਵਹੀਰ ਸਦਾ ਹੀ ਟੁਰਿਆ ਰਵੇਗਾ।

ਭਾਵ ਹੈ ਕਿ ਜਿਵੇਂ ਵਿਆਹ ਦਾ ਪ੍ਰਯੋਜਨ ਔਲਾਦ ਨਾਲ ਭੀ ਹੁੰਦਾ ਹੈ, ਇਸ ਵਿਚ ਦਸਦੇ ਹਨ ਕਿ ਜੋ ਪ੍ਰਾਪਤੀ ਹੋਈ ਹੈ, ਉਹ ਇਕ ਵਿਅਕਤੀ 'ਤੇ ਹੀ ਬਸ ਨਹੀਂ ਹੋ ਗਈ, ਉਹ ਅੱਗੇ ਵਧੀ ਹੈ, ਗੁਰਸਿੱਖ, ਸਾਧੂ, ਗੁਰਮੁਖ, ਸਾਡੇ ਸਤਿਸੰਗ ਨਾਲ ਪੈਦਾ ਹੋਏ ਹਨ, ਇਹੋ ਮਾਨੋ ਵੇਲ ਵਧੀ ਹੈ, ਇਹ ਗੁਰੂ ਦੀ ਚਲਾਈ ਪੀੜ੍ਹੀ ਚਲ ਪਈ ਹੈ ਅਤੇ ਸਦਾ ਚਲਦੀ ਰਹੇਗੀ।

## ਸਿਰੀਰਾਗੁ ਮਹਲਾ ੫ ਛੰਤ

## ੴ ਸਤਿਗੁਰ ਪ੍ਰਸਾਦਿ॥

**੧. ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ॥**

**੨. ਮਨ ਪਿਆਰਿਆ ਜੀ ਮਿਤ੍ਰਾ**
**ਹਰਿ ਨਿਬਹੈ ਤੇਰੈ ਨਾਲੇ॥**

੩. ਸੰਗਿ ਸਹਾਈ ਹਰਿ ਨਾਮੁ ਧਿਆਈ
ਬਿਰਥਾ ਕੋਇ ਨ ਜਾਏ ॥
੪. ਮਨ ਚਿੰਦੇ ਸੇਈ ਫਲ ਪਾਵਹਿ
ਚਰਣ ਕਮਲ ਚਿਤੁ ਲਾਏ ॥
੫. ਜਲਿ ਥਲਿ ਪੂਰਿ ਰਹਿਆ ਬਨਵਾਰੀ
ਘਟਿ ਘਟਿ ਨਦਰਿ ਨਿਹਾਲੇ ॥
੬. ਨਾਨਕੁ ਸਿਖ ਦੇਇ ਮਨ ਪ੍ਰੀਤਮ
ਸਾਧ ਸੰਗਿ ਭ੍ਰਮੁ ਜਾਲੇ ॥੧॥
੭. ਮਨ ਪਿਆਰਿਆ ਜੀ ਮਿਤ੍ਰਾ
ਹਰਿ ਬਿਨੁ ਝੂਠੁ ਪਸਾਰੇ ॥
੮. ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥
੯. ਚਰਣ ਕਮਲ ਕਰਿ ਬੋਹਿਥੁ ਕਰਤੇ
ਸਹਸਾ ਦੂਖੁ ਨ ਬਿਆਪੈ ॥
੧੦. ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥
੧੧. ਆਦਿ ਜੁਗਾਦੀ ਸੇਵਕ ਸੁਆਮੀ
ਭਗਤਾ ਨਾਮੁ ਅਧਾਰੇ ॥
੧੨. ਨਾਨਕੁ ਸਿਖ ਦੇਇ ਮਨ ਪ੍ਰੀਤਮ
ਬਿਨੁ ਹਰਿ ਝੂਠ ਪਸਾਰੇ ॥੨॥
੧੩. ਮਨ ਪਿਆਰਿਆ ਜੀਉ ਮਿਤ੍ਰਾ
ਹਰਿ ਲਦੇ ਖੇਪ ਸਵਲੀ ॥
੧੪. ਮਨ ਪਿਆਰਿਆ ਜੀਉ ਮਿਤ੍ਰਾ
ਹਰਿ ਦਰੁ ਨਿਹਚਲੁ ਮਲੀ ॥
੧੫. ਹਰਿ ਦਰੁ ਸੇਵੇ ਅਲਖ ਅਭੇਵੇ
ਨਿਹਚਲੁ ਆਸਣੁ ਪਾਇਆ ॥
੧੬. ਤਹ ਜਨਮ ਨ ਮਰਣੁ ਨ ਆਵਣ ਜਾਣਾ
ਸੰਸਾ ਦੂਖੁ ਮਿਟਾਇਆ ॥
੧੭. ਚਿਤ੍ਰ ਗੁਪਤ ਕਾ ਕਾਗਦੁ ਫਾਰਿਆ
ਜਮਦੂਤਾ ਕਛੂ ਨ ਚਲੀ ॥
੧੮. ਨਾਨਕੁ ਸਿਖ ਦੇਇ ਮਨ ਪ੍ਰੀਤਮ
ਹਰਿ ਲਦੇ ਖੇਪ ਸਵਲੀ ॥੩॥
੧੯. ਮਨ ਪਿਆਰਿਆ ਜੀਉ ਮਿਤ੍ਰਾ
ਕਰਿ ਸੰਤਾ ਸੰਗਿ ਨਿਵਾਸੋ ॥
੨੦. ਮਨ ਪਿਆਰਿਆ ਜੀਉ ਮਿਤ੍ਰਾ
ਹਰਿ ਨਾਮੁ ਜਪਤ ਪਰਗਾਸੋ ॥
੨੧. ਸਿਮਰਿ ਸੁਆਮੀ ਸੁਖਹ ਗਾਮੀ
ਇਛ ਸਗਲੀ ਪੁੰਨੀਆ ॥
੨੨. ਪੁਰਬੇ ਕਮਾਏ ਸ੍ਰੀਰੰਗ ਪਾਏ
ਹਰਿ ਮਿਲੇ ਚਿਰੀ ਵਿਛੁੰਨਿਆ ॥
੨੩. ਅੰਤਰਿ ਬਾਹਰਿ ਸਰਬਤਿ ਰਵਿਆ
ਮਨਿ ਉਪਜਿਆ ਬਿਸੁਆਸੋ ॥
੨੪. ਨਾਨਕੁ ਸਿਖ ਦੇਇ ਮਨ ਪ੍ਰੀਤਮ
ਕਰਿ ਸੰਤਾ ਸੰਗਿ ਨਿਵਾਸੋ ॥੪॥
੨੫. ਮਨ ਪਿਆਰਿਆ ਜੀਉ ਮਿਤ੍ਰਾ
ਹਰਿ ਪ੍ਰੇਮ ਭਗਤਿ ਮਨੁ ਲੀਨਾ ॥
੨੬. ਮਨ ਪਿਆਰਿਆ ਜੀਉ ਮਿਤ੍ਰਾ
ਹਰਿ ਜਲ ਮਿਲਿ ਜੀਵੇ ਮੀਨਾ ॥
੨੭. ਹਰਿ ਪੀ ਆਘਾਨੇ ਅੰਮ੍ਰਿਤ ਬਾਨੇ
ਸ੍ਰਬ ਸੁਖਾ ਮਨ ਵੁਠੇ ॥
੨੮. ਸ੍ਰੀਧਰ ਪਾਏ ਮੰਗਲ ਗਾਏ
ਇਛ ਪੁੰਨੀ ਸਤਿਗੁਰ ਤੁਠੇ ॥
੨੯. ਲੜਿ ਲੀਨੇ ਲਾਏ ਨਉ ਨਿਧਿ ਪਾਏ
ਨਾਉ ਸਰਬਸੁ ਠਾਕੁਰਿ ਦੀਨਾ ॥
੩੦. ਨਾਨਕ ਸਿਖ ਸੰਤ ਸਮਝਾਈ
ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥

***ਪਦ ਅਰਥ :*** ਸਮਾਲੇ—ਸੰਮ੍ਹਾਲੇ, ਤੂੰ ਸਮ੍ਹਾਲੀਂ, ਯਾਦ ਕਰੀਂ, ਸਿਮਰੀਂ। ਬਨਵਾਰੀ—ਬਨ ਦੇ ਫੁੱਲਾਂ ਦੀ ਮਾਲਾ ਪਹਿਨਣੇ ਵਾਲਾ ਕ੍ਰਿਸ਼ਨ ਜਾਂ ਬਨ ਹੀ ਜਿਸ ਦੇ ਗਲੇ ਵਿਚ ਫੁੱਲਾਂ ਦੀ ਮਾਲਾ ਹੈ। ਸ੍ਰੀਰੰਗ—ਜੋ (ਸ੍ਰੀ) ਲਛਮੀ ਦਾ ਪ੍ਰੀਤਮ ਹੈ। ਸ੍ਰੀਧਰ—ਜੋ ਲਛਮੀ ਨੂੰ ਧਾਰਨ ਕਰੇ, ਜਗਤ-ਵਿਭੂਤੀ ਦੇ ਧਾਰਨ ਕਰਨ ਵਾਲਾ। ਮਨ ਚਿੰਦੇ—ਮਨ ਦੇ ਚਿਤਵੇ, ਜਾਂ ਚਾਹੇ ਹੋਏ ਮਨ ਮੰਗੇ। ਬਿਖੁ—ਵਿਹੁ। ਬੋਹਿਥੁ—ਜਹਾਜ਼। ਸਹਸਾ—ਸੰਸਾ, ਭਰਮ। ਖੇਪ—ਸੌਦਾ। ਸਵਲੀ—ਸਸਤੀ। ਅਲਖ—ਜੋ ਮਨ ਇੰਦ੍ਰੀਆਂ ਕਰ ਕੇ ਲਖਿਆ ਨ ਜਾ ਸਕੇ। ਅਭੇਵੇ—ਜਿਸ ਦਾ ਭੇਦ ਨ ਪਾਇਆ ਜਾ ਸਕੇ। ਪਰਗਾਸੋ—ਪ੍ਰਕਾਸ਼, ਭਾਵ ਗਿਆਨ ਰੂਪੀ ਚਾਨਣ। ਸੁਖਹ ਗਾਮੀ—ਸੁਖ ਭੋਗਣ ਵਾਲਾ। ਪੁਰਬੇ ਕਮਾਏ—ਪਹਿਲੋਂ ਦੇ ਕਮਾਏ ਹੋਏ, ਪਿਛਲੇ ਜਨਮ ਦੇ ਕੀਤੇ ਕਰਮ। ਬਿਸੁਆਸੋ—ਵਿਸ਼ਵਾਸ, ਭਰੋਸਾ, ਸਿਦਕ। ਮੀਨਾ—ਮੱਛੀ। ਅਘਾਨੇ—ਰੱਜੇ, ਤ੍ਰਿਪਤ ਹੋਏ। ਅੰਮ੍ਰਿਤ ਬਾਨੇ—ਅੰਮ੍ਰਿਤ ਦੇ ਵੰਨ ਦੇ, ਅੰਮ੍ਰਿਤ ਰੂਪੀ। ਵੁਠੇ—ਵੱਸੇ, ਪ੍ਰਾਪਤ ਹੋਏ। ਸਰਬਸੁ—ਸਾਰ ਧਨ, ਮਾਲ ਦੌਲਤ। ਸਿਖ ਸੰਤ ਸਮਝਾਈ—ਸਿੱਖਾਂ ਤੇ ਸੰਤਾਂ ਨੂੰ ਸਮਝਾਉਂਦਾ ਹਾਂ।

***ਅਰਥ :***

ਪ੍ਰ: ਇਸ ਭੁਲੇ ਹੋਏ ਮਨ ਨੂੰ ਸਮਝਾਉਣ ਦੀ ਕੋਈ ਬਿਧੀ ਦਸੋ ?

ਉ:੧. ਪਹਿਲਾ ਤਰੀਕਾ ਹੈ ਕਿ ਮਨ ਨੂੰ ਬੱਚੇ ਵਾਂਗੂੰ ਪਿਆਰ ਨਾਲ ਸਮਝਾਉ ਕਿ ਹੇ ਮੇਰੇ ਜੀਵ ਦੇ ਪਿਆਰੇ ਮਿੱਤਰ ਮਨਾ ! ਤੂੰ ਹੁਣੇ ਸ਼ੀਘਰ ਹੀ ਉਸ ਪ੍ਰਭੂ ਦੇ ਨਾਮ ਨੂੰ ਚੇਤੇ ਕਰ ਲੈ।

ਪ੍ਰ: ਮੈਂ ਕਿਸ ਲਈ ਚੇਤੇ ਕਰਾਂ ?

ਉ:੨. ਕਿਉਂਕਿ ਹੇ ਮੇਰੇ ਪਿਆਰੇ ਮਿੱਤਰ ਮਨਾ ! ਹਰੀ ਦਾ ਨਾਮ ਸਿਮਰਨਾ ਹੀ ਅੰਤ ਨੂੰ ਤੇਰੇ ਨਾਲ ਨਿਭੇਗਾ।

੩. ਇਹੋ ਹਰੀ ਦਾ ਨਾਮ ਜੋ ਹਰ ਸਮੇਂ ਸਾਥੀ ਹੋ ਕੇ ਸਹਾਇਤਾ ਕਰਨ ਵਾਲਾ ਹੈ, ਉਸ ਨੂੰ ਧਿਆਉਣੇ ਵਾਲਾ ਹੋ, ਇਹੋ ਤੇਰਾ ਸੰਗੀ ਹੋ ਕੇ ਦਰਗਾਹ ਵਿਚ ਨਾਲ ਜਾਏਗਾ, ਜੋ ਵੀ ਕੋਈ ਹਰੀ ਦਾ ਨਾਮ ਧਿਆਉਂਦਾ ਹੈ, ਉਹ ਇਸ ਲੋਕ ਤੋਂ ਪ੍ਰਲੋਕ ਜਾਣ ਸਮੇਂ ਕਦੇ ਵੀ ਖ਼ਾਲੀ ਨਹੀਂ ਜਾਂਦਾ।

੪. ਜੇ ਤੂੰ ਉਸ ਦੇ ਚਰਨਾਂ ਕਮਲਾਂ ਵਿਚ ਚਿਤ ਜੋੜ ਲਏਂਗਾ, ਤਾਂ ਤੂੰ ਵੀ ਮਨ ਵਿਚ ਜੋ ਫਲ ਚਾਹੇਂਗਾ ਉਹੀ ਪਾ ਲਵੇਂਗਾ।

ਪ੍ਰ: ਜਿਸਦਾ ਨਾਮ ਸਮ੍ਹਾਲਣਾ ਹੈ, ਉਹ ਕਿਥੇ ਨਿਵਾਸ ਕਰਦਾ ਹੈ ?

ਉ: ੫. ਉਹ ਬਨਵਾਰੀ ਗੋਬਿੰਦ, ਜਿਸ ਦਾ ਨਾਮ ਸਮ੍ਹਾਲਣਾ ਹੈ, ਉਹ ਕੋਈ ਇਕ ਦੇਸੀ ਨਹੀਂ, ਉਹ ਤਾਂ ਜਲਾਂ ਥਲਾਂ ਵਿਚ ਪੂਰਨ ਹੋ ਰਿਹਾ ਹੈ, ਉਹ ਵਿਆਪਕ ਗੋਬਿੰਦ ਹਰ ਹਿਰਦੇ ਵਿਚ ਬੈਠਾ ਸਭ ਨੂੰ ਮੇਹਰ ਭਰੀ ਨਜ਼ਰ ਨਾਲ ਵੇਖਦਾ ਹੈ, ਭਾਵ ਸਾਰਿਆਂ ਦੀਆਂ ਲੋੜਾਂ ਨੂੰ ਅਨੁਭਵ ਕਰਕੇ ਪੂਰਨ ਕਰਦਾ ਹੈ।

੬. ਗੁਰੂ ਸਾਹਿਬ ਜੀ ਤੈਨੂੰ ਸਿਖਿਆ ਦੇਂਦੇ ਹਨ ਕਿ ਹੇ ਮੇਰੇ ਪਿਆਰੇ ਮਨਾ! ਤੂੰ ਸਾਧ ਸੰਗਤ ਵਿਚ ਮਿਲ ਕੇ ਆਪਣੇ ਅੰਦਰੋਂ ਭਰਮ ਨੂੰ ਜਾਲ ਦੇਹ।੧।

ਪ੍ਰ: ਉਹ ਭਰਮ ਕੀ ਹੈ, ਜਿਸ ਨੂੰ ਸਾੜ ਦੇਣ ਲਈ ਕਹਿੰਦੇ ਹੋ ?

ਉ: ੭. ਹੇ ਮੇਰੇ ਪਿਆਰੇ ਮਨਾ! ਇਹ ਸਾਰਾ ਸੰਸਾਰ ਦਾ ਪਸਾਰਾ ਜੋ ਝੂਠਾ ਹੈ, ਇਸ ਨੂੰ ਸਤਜ ਜਾਣ ਕੇ ਇਸੇ ਵਿਚ ਗਾਫਲ ਹੋ ਜਾਣਾ, ਇਹੀ ਭਰਮ ਹੈ।

੮. ਹੇ ਮੇਰੇ ਪਿਆਰੇ ਮਿੱਤਰ ਮਨਾ! ਇਹ ਦਿਸਦਾ ਸੰਸਾਰ ਇਕ ਵਿਹੁ ਦਾ ਸਾਗਰ ਹੈ, ਅਰਥਾਤ ਇਸ ਜੀਵ ਨੂੰ ਰੱਬ ਵਲੋਂ ਭੁਲਾ ਕੇ ਆਪਣੇ ਵਿਚ ਲੁਭਾਏਮਾਨ ਕਰ ਲੈਣਾ ਹੀ ਇਸਦਾ ਇਕ ਜ਼ਹਿਰੀਲਾ ਅਸਰ ਹੈ।

ਪ੍ਰ: ਇਸ ਸੰਸਾਰ ਰੂਪ ਜ਼ਹਿਰੀਲੇ ਸਮੁੰਦਰ ਵਿਚ ਡੁਬਣੋਂ ਕਿਵੇਂ ਬਚੀਏ ?

ਉ: ੯. ਹੇ ਪਿਆਰੇ ਮਿੱਤਰ ਮਨਾ! ਇਸ ਵਿਚੋਂ ਡੁਬਣੋਂ ਬਚਣ ਲਈ ਉਸ ਕਰਤਾ ਪੁਰਖ ਦੇ ਚਰਨ ਕਮਲਾਂ ਨੂੰ ਜਹਾਜ਼ ਬਣਾ ਲੈ, ਫਿਰ ਤੈਨੂੰ ਕੋਈ ਵੀ ਸੰਸਾ ਅਤੇ ਦੁਖ ਨਹੀਂ ਲਗੇਗਾ।

ਪ੍ਰ: ਜੋ ਪ੍ਰਭੂ ਦਾ ਨਾਮ, ਸੰਸਾ ਤੇ ਦੁਖ ਮਿਟਾਉਣ ਵਾਲਾ ਹੈ, ਉਸ ਨੂੰ ਸਾਰੇ ਹੀ ਕਿਉਂ ਨਹੀਂ ਜਪਣ ਲਗ ਪੈਂਦੇ ?

ਉ:੧੦. ਜਿਸ ਵਡਭਾਗੀ ਨੂੰ ਪੂਰਾ ਗੁਰੂ ਮਿਲੇਗਾ, ਉਹੋ ਹੀ ਗੁਰੂ ਦੀ ਮਤ ਲੈ ਕੇ ਅੱਠੇ ਪਹਿਰ ਪ੍ਰਭੂ ਨੂੰ ਜਪਦਾ ਰਹੇਗਾ, ਇਸ ਲਈ ਹੇ ਮਨਾ! ਤੂੰ ਵੀ ਉਸੇ ਨੂੰ ਜਪਦਾ ਰਹੁ।

ਪ੍ਰ: ਅੱਠੇ ਪਹਿਰ ਜਪਣ ਵਾਲੇ ਸੇਵਕਾਂ ਦੀ ਉਹ ਕੀ ਸਹਾਇਤਾ ਕਰਦਾ ਹੈ ?

ਉ:੧੧. ਉਹ ਸੁਆਮੀ ਆਦਿ ਜੁਗਾਦਿ ਤੋਂ ਹੀ ਸੇਵਕਾਂ ਦੀ ਪੈਜ ਰੱਖਦਾ ਆਇਆ ਹੈ, ਪਰ ਭਗਤ ਸੇਵਕ ਵੀ ਉਹ ਹੀ ਹੋ ਸਕਦੇ ਹਨ, ਜਿਨ੍ਹਾਂ ਨੂੰ ਉਸ ਦੇ ਨਾਮ ਦਾ ਹੀ ਆਸਰਾ ਹੈ।

੧੨. ਗੁਰੂ ਨਾਨਕ ਦੇਵ ਜੀ ਮਨ ਨੂੰ ਇਸ ਤਰ੍ਹਾਂ ਸਿਖਿਆ ਦੇਂਦੇ ਹਨ ਕਿ ਹੇ ਮੇਰੇ ਪ੍ਰੀਤਮ ਮਨਾ! ਇਹ ਸਾਰੇ ਪਸਾਰੇ ਨਾਮ ਸਿਮਰਨ ਤੋਂ ਬਿਨਾਂ ਝੂਠੇ ਹਨ।੨।

ਪ੍ਰ: ਸੰਸਾਰ ਵਿਚ ਸਭ ਤੋਂ ਸਸਤੀ ਖੇਪ ਕਿਹੜੀ ਲੱਦਣ ਜੋਗ ਹੈ ?

ਉ:੧੩. ਹੇ ਮੇਰੇ ਪਿਆਰੇ ਮਿੱਤਰ ਮਨਾ ਜੀਉ! ਸੰਸਾਰ ਵਿਚ ਸਭ ਤੋਂ ਉੱਤਮ ਤੇ ਸਾਰਿਆਂ ਤੋਂ ਸਸਤੀ ਨਾਮ ਰੂਪੀ ਖੇਪ ਹੈ, ਇਸੇ ਨੂੰ ਆਪਣੇ ਅੰਤਹਕਰਨ ਰੂਪ ਗੂੰਣ ਵਿਚ ਲੱਦ ਲੈ।

ਪ੍ਰ: ਇਹ ਉੱਤਮ ਤੇ ਸਸਤੀ ਖੇਪ ਮਿਲੇਗੀ ਕਿਥੋਂ ?

ਉ:੧੪. ਹੇ ਮੇਰੇ ਮਨ ਪਿਆਰਿਆ ਜੀਉ! ਇਹ ਖੇਪ, ਹੈ ਹਰੀ ਦੇ ਅਚੱਲ ਦਰ ਸਾਧ ਸੰਗਤ ਵਿਚ, ਉਸ ਨੂੰ ਮੱਲ ਕੇ ਬੈਠ ਜਾ ਭਾਵ ਇਸ ਸਾਧ ਸੰਗਤ ਰੂਪੀ ਦਰਵਾਜ਼ੇ 'ਤੇ ਟਿਕ ਕੇ ਬੈਠ ਜਾ।

ਪ੍ਰ: ਮੈਂ ਸਾਧ ਸੰਗਤ ਵਿਚ ਬੈਠ ਕੇ ਕੀ ਕਰਾਂ ?

ਉ:੧੫. ਤੂੰ ਸਾਧ ਸੰਗਤ ਰੂਪ ਦਰ ਵਿਚ ਬੈਠ ਕੇ ਉਸ ਅਲਖ ਨੂੰ ਸੇਵਿਆ ਕਰ, ਜਿਨ੍ਹਾਂ ਨੇ ਉਸ ਅਲਖ ਪ੍ਰਭੂ ਨੂੰ ਸੇਵਿਆ ਹੈ, ਉਨ੍ਹਾਂ ਨੇ ਅਚੱਲ (ਆਸਣੁ) ਸਥਾਨ ਵਿਚ ਨਿਵਾਸ ਕਰ ਲਿਆ ਹੈ।

ਪ੍ਰ: ਉਸ ਦਰ ਨੂੰ ਮੱਲ ਕੇ ਬੈਠੇ ਰਹਿਣ ਦਾ ਹੋਰ ਕੀ ਲਾਭ ਹੈ ?

ਉ:੧੬. ਹੇ ਮਨਾ! ਉਥੇ ਟਿਕ ਕੇ ਬੈਠਿਆਂ ਜਨਮ ਮਰਨ ਨਹੀਂ ਹੁੰਦਾ ਅਤੇ ਆਵਾਗਵਨ ਹੀ ਚੁੱਕ ਜਾਂਦਾ ਹੈ। ਸੋ, ਉਸ ਦਰ ਦੀ ਸੇਵਾ ਕਰਨ ਵਾਲਿਆਂ ਨੇ ਸੰਸਾ ਅਤੇ ਦੁਖ ਸਾਰਾ ਹੀ ਮਿਟਾ ਲਿਆ ਹੁੰਦਾ ਹੈ।

ਪ੍ਰ: ਆਪ ਜੀ ਦੇ ਕਥਨ ਮੁਤਾਬਿਕ ਸੰਸਾ ਦੁਖ ਤਾਂ ਹਰੀ ਦੇ ਨਾਮ ਸਿਮਰਨ ਨਾਲ ਮਿਟ ਗਿਆ ਅਤੇ ਜੋ ਕਰਮ ਜਾਲ ਹੈ, ਇਹ ਕਿਸ ਤਰ੍ਹਾਂ ਟੁੱਟੇਗਾ ?

ਉ:੧੭. ਹੇ ਭਾਈ! ਚਿੱਤਰ ਗੁਪਤ ਦਾ ਜੋ ਲਿਖਿਆ ਕਾਗਜ਼ ਕਰਮ ਪੱਤਰੀ ਹੈ, ਉਹ ਵੀ ਨਾਮ ਸਿਮਰਨ ਨਾਲ ਪਾੜਿਆ ਜਾਂਦਾ ਹੈ, ਜਦ ਉਨ੍ਹਾਂ ਦਾ ਹਿਸਾਬ-ਕਿਤਾਬ ਹੀ ਕਰਮਾਂ ਦਾ ਫਟ ਗਿਆ ਤਾਂ ਹੁਣ ਜਮਦੂਤਾਂ ਦੀ ਵੀ ਉਨ੍ਹਾਂ ਉਤੇ ਕੋਈ ਪੇਸ਼ ਨਹੀਂ ਚਲਦੀ।

੧੮. ਇਸ ਲਈ (ਨਾਨਕ) ਗੁਰੂ ਜੀ ਸਿਖਿਆ ਦੇਂਦੇ ਹਨ, ਹੇ ਮੇਰੇ ਪਿਆਰੇ ਮਨ! ਹੁਣ ਵੇਲਾ ਹੈ, ਤੂੰ ਹਰੀ ਦੇ ਨਾਮ ਦਾ ਸਸਤਾ ਸੌਦਾ ਖ਼ਰੀਦ ਲੈ।੩।

ਪ੍ਰ: ਇਹ ਸਸਤੀ ਖੇਪ ਕਿਥੋਂ ਲੱਭਦੀ ਹੈ ?

ਉ:੧੯. ਹੇ ਮੇਰੇ ਪਿਆਰੇ ਮਨ ਮਿੱਤਰਾ ਜੀਉ! ਹਰੀ ਨਾਮ ਦੇ ਵਪਾਰੀ ਸੰਤਾਂ ਨਾਲ ਵਸਣਾ ਕਰ।

ਪ੍ਰ: ਉਨ੍ਹਾਂ ਸੰਤਾਂ ਵਿਚ ਕੀ ਵਿਸ਼ੇਸ਼ਤਾ ਹੈ, ਜਿਨ੍ਹਾਂ ਦੀ ਸੰਗਤ ਵਿਚ ਵਸਣ ਲਈ ਕਹਿੰਦੇ ਹੋ ?

ਉ:੨੦. ਹੇ ਮੇਰੇ ਪਿਆਰੇ! ਮੇਰੇ ਮਿੱਤਰ ਮਨਾ! ਉਨ੍ਹਾਂ ਸੰਤਾਂ ਨੂੰ ਅੱਠੇ ਪਹਿਰ ਨਾਮ ਜਪਣ ਦਾ ਸਦਕਾ ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋਇਆ ਹੈ, ਉਨ੍ਹਾਂ ਦੇ ਸੰਗ ਵਸਣ ਨਾਲ ਤੈਨੂੰ ਵੀ ਗਿਆਨ ਦਾ ਪ੍ਰਕਾਸ਼ ਹੋ ਆਵੇਗਾ।

੨੧. ਮਾਲਕ ਦਾ ਨਾਮ ਸਿਮਰਨ ਕਰ ਕੇ ਉਹ ਆਤਮਕ ਸੁਖ

ਮਾਨਣ ਵਾਲੇ ਹੋ ਗਏ ਹਨ ਅਤੇ ਉਨ੍ਹਾਂ ਦੀਆਂ ਸਾਰੀਆਂ ਹੀ ਇੱਛਾਂ ਪੂਰਨ ਹੋ ਗਈਆਂ ਹਨ। ਉਨ੍ਹਾਂ ਦੇ ਸੰਗ ਦਾ ਫਲ ਤੈਨੂੰ ਵੀ ਸੁਖ ਪ੍ਰਾਪਤ ਹੋ ਜਾਵੇਗਾ।

ਪ੍ਰ: ਹਰਿ ਜੀਉ ਕੇਵਲ ਸੰਤਾਂ ਨੂੰ ਹੀ ਮਿਲੇ ਹਨ, ਹੋਰ ਕਿਸੇ ਨੂੰ ਕਿਉਂ ਨਹੀਂ ?

ਉ:੨੨. ਉਨ੍ਹਾਂ ਸੰਤਾਂ ਨੇ ਪਿਛਲੇ ਕਰਮਾਂ ਕਰਕੇ ਹਰੀ ਜੀਉ ਨੂੰ ਪਾਇਆ ਹੈ, ਚਿਰਾਂ ਦੇ ਵਿਛੜਿਆਂ ਨੂੰ ਵਾਹਿਗੁਰੂ ਜੀ ਉਨ੍ਹਾਂ ਨੂੰ ਮਿਲ ਪਏ ਹਨ।

ਪ੍ਰ: ਵਾਹਿਗੁਰੂ ਮਿਲਣ ਵਾਲਿਆਂ ਦੀ ਨਿਸ਼ਾਨੀ ਕੀ ਹੈ ?

ਉ:੨੩. ਉਨ੍ਹਾਂ ਦੇ ਮਨ ਵਿਚ ਇਹ ਪੂਰਨ ਭਰੋਸਾ ਪੈਦਾ ਹੋ ਗਿਆ ਹੈ ਕਿ ਸਭ ਜਗ੍ਹਾ, ਅੰਦਰ ਤੇ ਬਾਹਰ, ਹਰੀ ਹੀ ਰਚਿਆ ਹੋਇਆ ਹੈ।

੨੪. ਇਸ ਕਰਕੇ ਗੁਰੂ ਨਾਨਕ ਜੀ ਸਿਖਿਆ ਦੇਂਦੇ ਹਨ ਕਿ ਹੇ ਪਿਆਰੇ ਮਨ! ਤੂੰ ਵੀ ਸੰਤਾਂ ਦੇ ਸੰਗ ਵਿਚ ਵਸਣਾ ਕਰ।੪।

੨੫. ਹੇ ਮਨ ਪਿਆਰੇ ਅਤੇ ਮਿੱਤਰ! ਤੂੰ ਹਰੀ ਦੀ ਪ੍ਰੇਮਾ ਭਗਤੀ ਵਿਚ ਹਰ ਦਮ ਲੀਨ ਰਹੁ।

੨੬. ਹੇ ਮੇਰੇ ਪਿਆਰੇ ਮਿੱਤਰ ਮਨਾ! ਜਿਸ ਤਰ੍ਹਾਂ ਜਲ ਵਿਚ ਹੀ ਮੱਛੀ ਜੀਉਂਦੀ ਰਹਿ ਸਕਦੀ ਹੈ, ਇਸੀ ਤਰ੍ਹਾਂ ਤੂੰ ਵੀ ਹਰੀ ਪ੍ਰਭੂ ਦੇ ਨਾਮ ਰੂਪੀ ਪਾਣੀ ਵਿਚ ਜੀਊਂਦਾ ਰਹੁ।

੨੭. ਉਹ ਹਰੀ ਦਾ ਨਾਮ ਰੂਪ ਅੰਮ੍ਰਿਤ ਪੀ ਕੇ ਰੱਜ ਗਏ ਹਨ ਅਤੇ ਮੁਕਤ ਰੂਪ ਹੋ ਗਏ ਹਨ ਅਤੇ ਉਨ੍ਹਾਂ ਦੇ ਮਨ ਵਿਚ ਸਾਰੇ ਸੁਖ ਆ ਵਸੇ ਹਨ।

੨੮. ਉਨ੍ਹਾਂ ਨੇ (ਸ੍ਰੀਧਰ) ਪ੍ਰਮੇਸ਼ਰ ਦੇ ਨਾਮ ਨੂੰ ਪਾ ਲਿਆ ਹੈ, ਜਿਨ੍ਹਾਂ ਨੇ ਮੰਗਲ ਰੂਪ ਨੂੰ ਗਾਵਿਆ ਹੈ, ਸਤਿਗੁਰੂ ਦੀ ਪ੍ਰਸੰਨਤਾ ਦਾ ਸਦਕਾ, ਉਨ੍ਹਾਂ ਦੀਆਂ ਸਾਰੀਆਂ ਹੀ ਇੱਛਾਵਾਂ ਪੂਰਨ ਹੋ ਗਈਆਂ ਹਨ।

੨੯. ਜਿਨ੍ਹਾਂ ਨੂੰ ਗੁਰੂ ਨੇ ਆਪਣੇ ਕ੍ਰਿਪਾ ਰੂਪ ਲੜ ਨਾਲ ਲਾ ਲਿਆ ਹੈ, ਉਨ੍ਹਾਂ ਨੇ ਨੌਂ ਨਿਧਾਂ ਰੂਪ ਨਾਮ ਪਾਇਆ ਹੈ ਅਤੇ ਠਾਕਰ ਨੇ ਵੀ ਉਨ੍ਹਾਂ ਨੂੰ ਆਪਣਾ ਸਰਬੰਸ ਦੇ ਦਿੱਤਾ ਹੈ।

੩੦. ਗੁਰੂ ਨਾਨਕ ਜੀ ਕਹਿੰਦੇ ਹਨ—ਸਿੱਖਾਂ ਅਤੇ ਸੰਤਾਂ ਤੋਂ ਇਹ ਸੋਝੀ ਪਈ ਹੈ ਕਿ ਪ੍ਰੇਮਾ ਭਗਤੀ ਵਿਚ ਹੀ ਮਨ ਲੀਨ ਹੁੰਦਾ ਹੈ। ਭਾਵ ਜਿਨ੍ਹਾਂ ਨੂੰ ਸੰਤਾਂ ਨੇ ਇਹ ਸਿਖਿਆ ਸਮਝਾਈ ਹੈ ਉਨ੍ਹਾਂ ਦਾ ਮਨ ਹਰੀ ਦੀ ਪ੍ਰੇਮਾ ਭਗਤੀ ਵਿਚ ਲੀਨ ਹੋ ਗਿਆ ਹੈ।੫।੧।੨।

***ਭਾਵਾਰਥ :*** ਇਸ ਮਹਾਂਵਾਕ ਵਿਚ ਪੰਜਵੇਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੇ ਮਨ ਨੂੰ ਸੰਬੋਧਨ ਕਰ ਕੇ ਉਪਦੇਸ਼ ਦਿੱਤਾ ਹੈ। ਵਿਸ਼ੇਸ਼ ਕਰ ਕੇ ਨਾਮ ਨੂੰ ਸੰਭਾਲਣ ਦੀ ਤਾਗੀਦ ਕੀਤੀ ਹੈ।

ਬਾਣੀ ਵਿਚ ਮਨ ਨੂੰ ਕਿਸੇ ਥਾਂ ਖੋਤਾ, ਕਿਸੇ ਥਾਂ ਭੂਤਨਾ, ਕਿਤੇ ਮੂਰਖ ਆਦਿ ਸ਼ਬਦਾਂ ਨਾਲ ਸੰਬੋਧਨ ਕਰ ਕੇ ਉਪਦੇਸ਼ਿਆ ਹੈ, ਇਸ ਮਨ ਦਾ ਕੰਮ ਹੈ, ਹਰ ਪਲ-ਪਲ, ਖਿਨ-ਖਿਨ ਸ਼ੈਤਾਨੀ ਕਰਨਾ, ਇਸ ਦਾ ਕੰਮ ਢਾਉਣਾ ਹੈ, ਉਸਾਰਨਾ ਨਹੀਂ। ਇਹ ਮਨ ਇਕ ਅੜੀਅਲ ਘੋੜਾ ਹੈ, ਇਸ ਨੂੰ ਇਕ ਕਦਮ ਅੱਗੇ ਟੋਰਨ ਦਾ ਯਤਨ ਕਰੋ, ਤਾਂ ਇਹ ਦਸ ਕਦਮ ਪਿੱਛੇ ਨੂੰ ਹੀ ਜਾਵੇਗਾ। ਸਤਿਗੁਰੂ ਜੀ ਅੜੀਅਲ ਮਨ ਦੀ ਖ਼ਸਲਤ ਨੂੰ ਜਾਣਦੇ ਹਨ, ਜਿਵੇਂ ਕਿ ਅੜੀਅਲ ਘੋੜੇ ਨੂੰ ਪਿਆਰ ਨਾਲ ਵਸ ਕੀਤਾ ਜਾ ਸਕਦਾ ਹੈ, ਕੌੜੀ ਮੱਝ ਜਾਂ ਗਾਂ ਮਾਰ ਕੇ ਨਹੀਂ ਚੋਈ ਜਾ ਸਕਦੀ, ਪਿਆਰ ਤੇ ਪੁਚਕਾਰ ਕੇ ਹੀ ਉਸ ਨੂੰ ਚੋਇਆ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਜੀ ਨੇ ਮਨ ਨੂੰ ਬਾਣੀ ਵਿਚ ਪਿਆਰਾ ਤੇ ਦੋਸਤ ਆਖ ਕੇ ਸਮਝਾਉਣ ਦਾ ਯਤਨ ਕੀਤਾ ਹੈ ਅਤੇ ਆਖਿਆ ਹੈ ਕਿ ਹੇ ਭਾਈ! ਇਕੋ ਰੱਬ ਦੇ ਰਸਤੇ ਪਰ ਟੁਰਦਾ ਰਹੁ, ਜਿਸ ਦਾ ਸਦਕਾ ਇਕ ਨਾਮ ਹੀ ਹੈ, ਜੋ ਤੇਰਾ ਸਾਥੀ ਬਣ ਸਕੇਗਾ, ਇਹ ਨਾਮ ਹੀ ਹਰ ਭੀੜ ਬਣੀ ਸਮੇਂ ਤੇਰਾ ਸਾਥ ਦੇਵੇਗਾ, ਜਿਸ ਨਾਲ ਤੇਰੇ ਜਨਮ ਜਨਮ ਦੇ ਕਰਮਾਂ ਕਰ ਕੇ ਪਏ ਹੋਏ ਬੰਧਨ ਟੁੱਟ ਜਾਣਗੇ ਅਤੇ ਮੂੰਹੋਂ ਮੰਗਿਆ ਸਭ ਕੁਝ ਹੀ ਪ੍ਰਾਪਤ ਹੋ ਜਾਵੇਗਾ, ਸੰਸੇ ਅਤੇ ਦੁਖ ਦੂਰ ਹੋ ਜਾਣਗੇ; ਜੋ ਜੁਗਾਂ ਜੁਗਾਂ ਤੋਂ ਭਗਤ ਜਨਾਂ ਦਾ ਰਾਖਾ ਹੁੰਦਾ ਚਲਿਆ ਆਇਆ ਹੈ, ਉਹ ਤੇਰੇ ਵੀ ਅੰਗ-ਸੰਗ ਹੋ ਕੇ ਰਾਖੀ ਕਰਦਾ ਰਹੇਗਾ, ਉਸੇ ਦੀ ਕ੍ਰਿਪਾ ਦਾ ਸਦਕਾ ਤੇਰੇ ਅੰਦਰ ਗਿਆਨ ਦਾ ਚਾਨਣ ਹੋ ਜਾਵੇਗਾ।

ਦੂਜੇ ਪਾਸੇ ਆਹ ਦਿਸਦਾ ਸਾਰਾ ਸੰਸਾਰ ਦਾ ਪਸਾਰਾ ਝੂਠਾ ਹੈ, ਇਹ ਸਾਰੀ ਜਾਦੂ ਦੀ ਖੇਡ ਹੈ, ਨੈਣ ਛਲਾਵਾ ਹੈ, ਜ਼ਹਿਰ ਦਾ ਸਾਗਰ ਹੈ, ਜਮਾਂ ਦਾ ਡੰਡ ਹੈ, ਜਨਮਾਂ ਜਨਮਾਂ ਦਾ ਜੰਮਣ ਮਰਨ ਦਾ ਚੱਕਰ ਹੈ। ਇਸ ਤੋਂ ਛੁਟਕਾਰਾ ਹੋ ਜਾਂਦਾ ਹੈ। ਇਸ ਸ਼ਬਦ ਵਿਚ ਸਪੱਸ਼ਟ ਪਦਾਂ ਵਿਚ ਉਪਦੇਸ਼ ਹੈ, ਵਾਹਿਗੁਰੂ ਦਾ ਨਾਮ ਸਿਮਰੋ ਅਤੇ ਸਤਿਸੰਗ ਕਰੋ। ਇਸ ਦੇ ਲਾਭ ਹਨ : ਇਹ ਨਾਮ ਨਾਲ ਨਿਭੇਗਾ, ਅੱਗੇ ਜਾ ਕੇ ਸੰਗੀ ਸਾਥੀ ਹੋਵੇਗਾ। ਇਥੇ ਸਾਰੇ ਮਨੋਰਥ ਪੂਰੇ ਹੋਣਗੇ। ਕੋਈ ਵੀ ਬਿਰਥਾ ਨਹੀਂ ਜਾਵੇਗਾ। ਭਰਮ ਵੀ ਦੂਰ ਹੋ ਜਾਵੇਗਾ, ਅੰਤ ਵਿਚ ਵਿਆਪਕ ਦੇ ਦਰਸ਼ਨ ਹੋਣਗੇ।

ਭਾਵ ਸਖ਼ਤੀਆਂ ਨਾਲ ਤੁਸੀਂ ਕਿਸੇ ਨੂੰ ਕਾਬੂ ਨਹੀਂ ਕਰ ਸਕਦੇ; ਹਾਂ, ਉਸ ਨੂੰ ਭੜਕਾ ਸਕਦੇ ਹੋ, ਦੂਰ ਹੋ ਸਕਦੇ ਹੋ, ਇਸ ਲਈ ਮਨ ਨੂੰ ਤਲਵਾਰ ਨਾਲ ਨਹੀਂ, ਪਿਆਰ ਨਾਲ ਜਿੱਤਣ ਦਾ ਸੁਖੈਨ ਸਾਧਨ ਹੈ।

## ਸਿਰੀਰਾਗ ਕੇ ਛੰਤ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥**

**ਡਖਣਾ ॥**

**੧. ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥**

**੨. ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥**

**ਛੰਤੁ ॥**

**੩. ਚਰਨ ਕਮਲ ਸਿਉ ਪ੍ਰੀਤਿ**
**ਰੀਤਿ ਸੰਤਨ ਮਨਿ ਆਵਏ ਜੀਉ ॥**

**੪. ਦੁਤੀਆ ਭਾਉ ਬਿਪਰੀਤਿ ਅਨੀਤਿ**
**ਦਾਸਾ ਨਹ ਭਾਵਏ ਜੀਉ ॥**

**੫. ਦਾਸਾ ਨਹ ਭਾਵਏ ਬਿਨੁ ਦਰਸਾਵਏ**
**ਇਕ ਖਿਨੁ ਧੀਰਜੁ ਕਿਉ ਕਰੈ ॥**

**੬. ਨਾਮ ਬਿਹੂਨਾ ਤਨੁ ਮਨੁ ਹੀਨਾ**
**ਜਲ ਬਿਨੁ ਮਛੁਲੀ ਜਿਉ ਮਰੈ ॥**

੭. ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ
ਗੁਣ ਸਾਧਸੰਗਿ ਮਿਲਿ ਗਾਵਏ ॥
੮. ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ
ਮਨਿ ਤਨਿ ਅੰਕਿ ਸਮਾਵਏ ॥੧॥

ਡਖਣਾ ॥

੧. ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥
੨. ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥

ਛੰਤੁ ॥

੩. ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ
ਬਾਣੀ ਬੀਚਾਰੀਐ ਜੀਉ ॥
੪. ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ
ਕਿਉ ਮਨਹੁ ਬਿਸਾਰੀਐ ਜੀਉ ॥
੫. ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ
ਗੁਣਵੰਤ ਪ੍ਰਾਨ ਹਮਾਰੇ ॥
੬. ਮਨ ਬਾਂਛਤ ਫਲ ਦੇਤ ਹੈ ਸੁਆਮੀ
ਜੀਅ ਕੀ ਬਿਰਥਾ ਸਾਰੇ ॥
੭. ਅਨਾਥ ਕੇ ਨਾਥੇ ਸ੍ਰਬ ਕੈ ਸਾਥੇ
ਜਪਿ ਜੂਐ ਜਨਮੁ ਨ ਹਾਰੀਐ ॥
੮. ਨਾਨਕ ਕੀ ਬੇਨੰਤੀ ਪ੍ਰਭ ਪਹਿ
ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥

ਡਖਣਾ ॥

੧. ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥
੨. ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥

ਛੰਤੁ ॥

੩. ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ
ਆਸਾ ਲਗਿ ਜੀਵਤੇ ਜੀਉ ॥
੪. ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ
ਹਰਿ ਅੰਮ੍ਰਿਤੁ ਪੀਵਤੇ ਜੀਉ ॥
੫. ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ
ਬਿਖੈ ਬਨੁ ਫੀਕਾ ਜਾਨਿਆ ॥
੬. ਭਏ ਕਿਰਪਾਲ ਗੋਪਾਲ ਪ੍ਰਭ ਮੇਰੇ
ਸਾਧਸੰਗਤਿ ਨਿਧਿ ਮਾਨਿਆ ॥
੭. ਸਰਬਸੋ ਸੂਖ ਆਨੰਦ ਘਨ ਪਿਆਰੇ
ਹਰਿ ਰਤਨੁ ਮਨ ਅੰਤਰਿ ਸੀਵਤੇ ॥
੮. ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ
ਜਪਿ ਜਪਿ ਨਾਨਕ ਜੀਵਤੇ ॥੩॥

ਡਖਣਾ ॥

੧. ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥
੨. ਆਪੇ ਹੀ ਆਪਿ ਮੋਹਿਓਹੁ
ਜਸੁ ਨਾਨਕ ਆਪਿ ਸੁਣਿਓਹਿ ॥੧॥

ਛੰਤੁ ॥

੩. ਪ੍ਰੇਮ ਠਗਉਰੀ ਪਾਇ
ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥
੪. ਸੰਤਨ ਕੈ ਪਰਸਾਦਿ
ਅਗਾਧਿ ਕੰਠੇ ਲਗਿ ਸੋਹਿਆ ਜੀਉ ॥
੫. ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ
ਭਗਤਿ ਲਖੵਣ ਕਰਿ ਵਸਿ ਭਏ ॥
੬. ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ
ਜਨਮ ਮਰਣਾ ਸਭਿ ਮਿਟਿ ਗਏ ॥
੭. ਸਖੀ ਮੰਗਲੋ ਗਾਇਆ ਇਛ ਪੁਜਾਇਆ
ਬਹੁੜਿ ਨ ਮਾਇਆ ਹੋਹਿਆ ॥
੮. ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ
ਸੰਸਾਰੁ ਸਾਗਰੁ ਨਹੀ ਪੋਹਿਆ ॥੪॥

ਡਖਣਾ ॥

੧. ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥
੨. ਜਿਨਾ ਭਾਗ ਮਥਾਹਿ
ਸੇ ਨਾਨਕ ਹਰਿ ਰੰਗੁ ਮਾਣਦੋ ॥੧॥

ਛੰਤੁ ॥

੩. ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ
ਲਿਖਤੰੀ ਕੁਲੁ ਤਾਰਿਆ ਜੀਉ ॥
੪. ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ
ਤਿਨੀ ਬ੍ਰਹਮੁ ਬੀਚਾਰਿਆ ਜੀਉ ॥
੫. ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ
ਪੂਰਨ ਕਿਰਪਾ ਪ੍ਰਭਿ ਕਰੀ ॥
੬. ਕਰੁ ਗਹਿ ਲੀਨੇ ਹਰਿ ਜਸੋ ਦੀਨੇ
ਜੋਨਿ ਨਾ ਧਾਵੈ ਨਹ ਮਰੀ ॥
੭. ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ
ਕਾਮੁ ਕ੍ਰੋਧੁ ਲੋਭੁ ਮਾਰਿਆ ॥
੮. ਕਥਨੁ ਨ ਜਾਇ ਅਕਥੁ ਸੁਆਮੀ
ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

***ਪਦ ਅਰਥ :*** ਡਖਣਾ—ਜੋ ਛੰਦ ਦੋਹਰੇ ਜਾਂ ਸੋਰਠੇ ਦੀ ਚਾਲ ਦਾ ਹੋਵੇ ਅਤੇ ਜਿਸ ਦੀ ਬੋਲੀ ਬਹਾਵਲ ਪੁਰ ਤੇ ਸਿੰਧ ਦੇ ਇਲਾਕੇ ਦੀ ਮਿਲਵੀਂ ਹੋਵੇ, ਜਿਸ ਵਿਚ 'ਦ' ਦੀ ਥਾਂ 'ਡ' ਤੇ 'ਸ' ਦੀ ਥਾਂ

'ਹ' ਹੁੰਦਾ ਹੈ, ਉਸ ਦਾ ਨਾਮ ਡਖਣਾ ਹੈ, ਮੁਲਤਾਨ ਤੋਂ ਅਗਲਾ ਇਲਾਕਾ ਪੰਜਾਬ ਦੇ ਦੱਖਣ ਵੱਲ ਹੈ, ਇਸ ਲਈ ਇਸ ਦਾ ਨਾਮ 'ਡਖਣਾ' ਹੈ। ਹਠ—ਹਿਰਦਾ, ਹੀਯਾ। ਮਝਾਹੂ—ਵਿਚ। ਮਾ ਪਿਰੀ—ਮੇਰਾ ਪਿਆਰਾ। ਪਸੇ—ਪਸਣਾ, ਵੇਖਣਾ। ਕਿਉ—ਕਿਸ ਤਰ੍ਹਾਂ। ਦੀਦਾਰ—ਦਰਸ਼ਨ। ਪ੍ਰਾਣ ਅਧਾਰ—ਪ੍ਰਾਣਾਂ ਦਾ ਆਸਰਾ, ਸਹਾਰਾ, ਭਾਵ ਜੀਵ ਦੀ ਟੇਕ। ਦੁਤੀਆ—ਦਵੈਤ ਭਾਵ। ਬਿਪਰੀਤਿ—ਬੇ-ਮਰਯਾਦਾ। ਅਨੀਤਿ—ਨੀਤੀ ਤੋਂ ਵਿਰੁੱਧ, ਅਨਿਆਇ। ਦਾਸ—ਦਾਸਾਂ, ਭਾਵ ਭਗਤਾਂ ਨੂੰ। ਦਰਸਾਵਏ— ਦੇਖਿਆ। ਅੰਕਿ—ਗੋਦ ਵਿਚ। ਠਾਇ—ਥਾਉਂ। ਡੂਜੜੋ—ਦੂਜਾ। ਕਪਾਟ—ਦਰਵਾਜ਼ਾ, ਕਿਵਾੜ, ਬੂਹਾ। ਭੇਟਤੇ—ਮਿਲਿਆ। ਬਿਸੁਆਸੁ—ਵਿਸ਼ਵਾਸ, ਭਰੋਸਾ। ਬ੍ਰਿਥਾ—ਪੀੜਾ। ਸਾਰੇ—ਸਾਰ, ਖ਼ਬਰ। ਮਜਨੁ—ਇਸ਼ਨਾਨ। ਖੇ—ਦੀ। ਸਾਧ ਖੇ—ਸਾਧੂ ਦੀ। ਥੋਕੜੇ—ਥੋਕ, ਪਦਾਰਥ। ਧਾਮ—ਘਰ, ਟਿਕਾਣਾ। ਬਿਸ੍ਰਾਮ—ਅਰਾਮ ਕਰਨ ਦੀ ਥਾਂ। ਗਲਤਾਨ—ਲੀਨ, ਮਗਨ। ਬਿਖੈ ਬਨੁ—ਵਿਸ਼ਿਆਂ ਦਾ ਜਲ। ਅਨੰਦ ਘਨ—ਸੰਘਣਾ ਅਨੰਦ, ਭਾਵ ਲਗਾਤਾਰੀ ਅਨੰਦ, ਬਹੁਤਾ ਅਨੰਦ। ਠਗਉਰੀ—ਉਹ ਬੂਟੀ ਜੋ ਠੱਗ ਖੁਆ ਕੇ ਠੱਗ ਲੈਂਦੇ ਹਨ। ਅਗਾਧਿ—ਜਿਸ ਦੀ ਥਾਹ ਨਹੀਂ, ਭਾਵ ਬੇਅੰਤ ਹੈ। ਜੋਹਿਆ—ਦੇਖਿਆ, ਤਾੜਿਆ ਭਾਵ ਤਾੜਣਾ ਕਰ ਕੇ ਦੂਰ ਕਰ ਦਿਤੇ। ਲਖ੍ਣ—ਲੱਛਣ, ਭਾਵ ਖ਼ੂਬੀਆਂ, ਗੁਣ। ਹੋਹਿਆ—ਹੋਹਾ, ਹੋਆ। ਹੋਹੇ—ਖੁਰਦਰੀ ਸੜਕ 'ਤੇ ਗੱਡੇ ਯਾ ਯੱਕੇ ਦੇ ਟੁਰਦਿਆਂ ਜੋ ਧੱਕੇ ਧੋੜੇ ਲਗਦੇ ਹਨ, ਧੱਕੇ। ਪੋਹਿਆ—ਅਸਰ ਨਹੀਂ ਕੀਤਾ। ਕੀਮ—ਕੀਮਤ, ਮੁੱਲ। ਮਥਾਹਿ—ਮੱਥੇ ਉੱਤੇ। ਲਿਖਤੀ—ਲਿਖਤ ਕਰਨ ਵਾਲਿਆਂ ਨੂੰ, ਲਿਖਣ ਵਾਲਿਆਂ ਨੂੰ। ਜੋਨਿ ਨਾ ਧਾਵੈ ਨਹ ਮਰੀ—ਨਾ ਜੂਨਾਂ ਵਿਚ ਦੌੜਦੇ ਹਨ, ਨਾ ਮਰਦੇ ਹਨ।

### ਅਰਥ :

ਪ੍ਰ: ੧. ਹੇ ਸਤਿਗੁਰੂ ਜੀ ! ਉਹ ਮੇਰਾ ਪਿਆਰਾ, (ਸਾਰੇ ਹੀ ਵੇਦ ਅਤੇ ਸਤਿ ਸ਼ਾਸਤ੍ਰਾਂ ਦੁਆਰੇ) ਸੁਣੀਦਾ ਹੈ ਕਿ (ਹਠ) ਹਿਰਦੇ (ਮਝਾਹੂ) ਵਿਚ ਹੀ ਵਸਦਾ ਹੈ, ਪਰ ਇਹ ਦਸੋ ਕਿ ਉਸ ਦਾ ਦਰਸ਼ਨ ਕਿਵੇਂ (ਪਸੇ) ਦਿਸੇਗਾ ?

ਉ: ੨. ਸਤਿਗੁਰੂ ਵਲੋਂ ਉੱਤਰ ਹੈ ਕਿ ਹੇ ਭਾਈ ! ਸੰਤਾਂ ਦੀ ਸ਼ਰਨ ਵਿਚ ਆਉਣ ਨਾਲ ਉਹ ਪ੍ਰਾਣਾਂ ਦੇ ਆਸਰਾ ਰੂਪ ਪਤੀ (ਵਾਹਿਗੁਰੂ) ਜੀ ਲੱਭ ਪੈਂਦੇ ਹਨ।

ਪ੍ਰ: ਜਿਨ੍ਹਾਂ ਸੰਤਾਂ ਦੁਆਰਾ ਤੁਸੀਂ ਉਸ ਪ੍ਰਾਣਾਂ ਦੇ ਅਧਾਰ ਰੂਪ ਪ੍ਰਮੇਸ਼ਰ-ਪਤੀ ਦੇ ਦੀਦਾਰਾਂ ਦੀ ਪ੍ਰਾਪਤੀ ਦਾ ਸੰਦੇਸ਼ ਦੇਂਦੇ ਹੋ, ਉਨ੍ਹਾਂ ਸੰਤਾਂ ਨੇ ਕੀ ਰੀਤਿ ਅਪਨਾਈ ਹੋਈ ਹੈ ?

ਉ: ੩. ਸੰਤਾਂ ਨੇ ਆਪਣੇ ਮਨ ਵਿਚ ਉਸ ਪਤੀ ਦੇ ਮਿਲਣੇ ਦੀ ਰੀਤਿ, ਇਕ ਇਹੋ ਹੀ ਅਪਨਾਈ ਹੋਈ ਹੈ ਕਿ ਵਾਹਿਗੁਰੂ ਜੀ ਦੇ ਚਰਨਾਂ ਕਮਲਾਂ ਨਾਲ ਪ੍ਰੀਤੀ ਕੀਤੀ ਜਾਵੇ। ਭਾਵ ਕਿ ਪ੍ਰੇਮਾ ਭਗਤੀ ਕੀਤੀ ਜਾਵੇ, ਇਸ ਲਈ ਉਹ ਸਦਾ ਹੀ ਰੱਬੀ ਪਿਆਰ ਵਿਚ ਮਗਨ ਰਹਿੰਦੇ ਹਨ।

ਪ੍ਰ: ਰੱਬੀ ਪਿਆਰ ਪ੍ਰਾਪਤੀ ਲਈ ਉਨ੍ਹਾਂ ਨੇ ਤਿਆਗ ਕੀ ਕੀਤਾ ਹੈ ?

ਉ: ੪. ਜੋ ਦੂਜਾ ਭਾਉ ਹੈ ਇਹ (ਬਿਪਰੀਤਿ) ਮਰਯਾਦਾ ਤੋਂ ਉਲਟ ਅਨੀਤੀ ਹੈ, ਇਹ ਹਰੀ ਦੇ ਦਾਸਾਂ ਨੂੰ ਨਹੀਂ ਭਾਉਂਦੀ। ਇਸ ਲਈ ਉਨ੍ਹਾਂ ਦਾਸਾਂ ਨੇ ਇਸ ਦਾ ਉੱਕਾ ਹੀ ਤਿਆਗ ਕਰ ਦਿੱਤਾ ਹੈ।

ਪ੍ਰ: ਉਨ੍ਹਾਂ ਦਾਸਾਂ ਨੂੰ ਸੰਸਾਰ ਵਿਚ ਕਿਹੜੀ ਕਿਹੜੀ ਵਸਤੂ ਭਾਉਂਦੀ ਹੈ ?

ਉ: ੫. ਵਾਹਿਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ, ਦਾਸਾਂ ਨੂੰ ਸੰਸਾਰ ਦੀ ਹੋਰ ਕੋਈ ਵੀ ਸ਼ੈਅ ਨਹੀਂ ਚੰਗੀ ਲਗਦੀ, ਇਸ ਲਈ ਉਹ ਦਰਸ਼ਨਾਂ ਤੋਂ ਬਿਨਾਂ ਇਕ ਪਲ ਮਾਤਰ ਵੀ ਧੀਰਜ ਕਿਵੇਂ ਕਰਨਗੇ ?

ਪ੍ਰ: ਪ੍ਰਮੇਸ਼ਰ-ਪਤੀ ਦੇ ਨਾਮ ਨਾਲ ਉਨ੍ਹਾਂ ਦਾਸਾਂ ਦਾ ਕਿਤਨਾ ਕੁ ਪਿਆਰ ਹੈ ?

ਉ: ੬. ਉਨ੍ਹਾਂ ਦਾਸਾਂ ਦਾ ਨਾਮ ਤੋਂ ਵਿਛੜ ਕੇ, ਤਨ ਮਨ ਇਸੇ ਤਰ੍ਹਾਂ ਨਾਸ ਹੁੰਦਾ ਹੈ, ਜਿਵੇਂ ਪਾਣੀ ਤੋਂ ਵਿਛੜੀ ਮੱਛੀ ਦੀ ਮੌਤ ਹੋ ਜਾਂਦੀ ਹੈ। ਭਾਵ ਨਾਮ ਰੂਪੀ ਪਾਣੀ ਹੀ ਉਨ੍ਹਾਂ ਦਾ ਜੀਵਨ ਹੈ।

ਪ੍ਰ: ਉਨ੍ਹਾਂ ਦਾਸਾਂ ਦੇ ਮਨ ਦੀ ਮਾਨਸਕ ਦਸ਼ਾ ਕੀ ਹੈ ?

ਉ: ੭. ਉਹ ਅੱਠੇ ਪਹਿਰ ਇਉਂ ਅਰਦਾਸਾਂ ਕਰਦੇ ਰਹਿੰਦੇ ਹਨ ਕਿ ਹੇ ਮੇਰੇ ਪ੍ਰਾਣਾਂ ਦੇ ਪਿਆਰੇ ਪ੍ਰੀਤਮ ! ਤੂੰ ਮੈਨੂੰ ਆ ਕੇ ਮਿਲ ਅਤੇ ਇਹ ਕ੍ਰਿਪਾ ਕਰ ਕਿ ਸਾਧ ਸੰਗਤ ਵਿਚ ਮਿਲ ਕੇ ਮੇਰਾ ਮਨ ਸਦਾ ਹੀ ਤੇਰੇ ਗੁਣਾਂ ਨੂੰ ਗਾਵੇ।

੮. ਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਮੇਰੇ ਸੁਆਮੀ ! ਕਿਰਪਾ ਕਰੋ ਕਿ ਅਸੀਂ ਤਨ ਮਨ ਕਰ ਕੇ ਤੁਹਾਡੇ ਰੂਪ ਵਿਚ ਹੀ ਸਮਾ ਜਾਵੀਏ।੧।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਪ੍ਰਸ਼ਨ ਹੈ ਕਿ ਉਹ ਪਿਆਰਾ ਵਾਹਿਗੁਰੂ ਹੈ ਤਾਂ ਭਾਵੇਂ ਮੇਰੇ ਹਿਰਦੇ ਅੰਦਰ ਹੀ, ਪਰ ਉਸ ਦਾ ਦਰਸ਼ਨ ਕਿਵੇਂ ਹੋ ਸਕੇ ? ਉੱਤਰ ਫ਼ੁਰਮਾਇਆ ਹੈ, ਉਹ ਪ੍ਰਾਣਾਂ ਦਾ ਆਸਰਾ ਸੰਤਾਂ ਦੀ ਸ਼ਰਨ ਪਿਆਂ ਹੀ ਲਭਦਾ ਹੈ, ਕਿਉਂਕਿ ਉਨ੍ਹਾਂ ਸੰਤਾਂ ਦਾ ਅਧਾਰ ਸਦਾ ਬਾਣੀ ਦੀ ਵੀਚਾਰ ਕਰਦੇ ਰਹਿਣਾ ਹੈ। ਉਹ ਪ੍ਰੀਤਮ ਵਾਹਿਗੁਰੂ ਤੋਂ ਛੁੱਟ ਪ੍ਰੀਤ ਕਰਨ ਨੂੰ ਰੱਬੀ ਪ੍ਰੇਮ-ਮਾਰਗ ਦੀ ਮਰਯਾਦਾ ਤੋਂ ਉਲਟ ਜਾਣਦੇ ਹਨ, ਇਹ ਅਨੀਤੀ ਉਨ੍ਹਾਂ ਨੂੰ ਉੱਕਾ ਹੀ ਨਹੀਂ ਭਾਉਂਦੀ। ਸੋ, ਉਹ ਸੰਤ ਆਪਣੇ ਪਿਆਰੇ ਪ੍ਰੀਤਮ ਦੇ ਦਰਸ਼ਨਾਂ ਨੂੰ ਖਿਨ ਖਿਨ ਲੋਚਦੇ ਰਹਿੰਦੇ ਹਨ, ਇਸ ਲੋਚਾ ਤੋਂ ਬਿਨਾਂ ਉਹ ਕਦੀ ਧੀਰਜ ਨਹੀਂ ਧਾਰਦੇ ਕਿਉਂਕਿ ਨਾਮ ਦੀ ਲੋਚਾ ਤੋਂ ਸਖਣੇ ਹੋ ਕੇ ਸੰਤਾਂ ਦਾ ਤਨ ਅਤੇ ਮਨ ਹੀਣਾ ਹੋ ਜਾਂਦਾ ਹੈ। ਜਿਵੇਂ ਜਲ ਤੋਂ ਬਿਹੂਣੀ ਮੱਛੀ ਮਰਨ ਲਗਦੀ ਹੈ। ਇਸ ਕਰ ਕੇ ਉਹ ਨਾਮ ਸਿਮਰਦੇ, ਦਰਸ਼ਨ ਲੋਚਦੇ, ਅਰਦਾਸ ਕਰਦੇ ਰਹਿੰਦੇ ਹਨ ਕਿ ਹੇ ਮੇਰੇ ਪ੍ਰੀਤਮ ਪਿਆਰੇ ! ਮੇਰੇ ਪ੍ਰਾਣਾਂ ਦੇ ਆਸਰਾ ਰੂਪ ਆਉ ! ਮੈਨੂੰ ਮਿਲੋ ਜੀ। ਹੇ ਨਾਨਕ ਦੇ ਸੁਆਮੀ ! ਮੇਰਾ ਮਨ ਤੇ ਤਨ ਆਪ ਜੀ ਦੇ ਹੀ ਅਰਪਨ ਹੋਇਆ ਰਵੇ ਅਤੇ ਦਵੈਤ ਭਾਵ ਦੀ ਵਿੱਥ ਮਿਟ ਜਾਵੇ ਅਤੇ ਅਸੀਂ ਆਪ ਦੇ ਸਰੂਪ ਵਿਚ ਹੀ ਮਿਲ ਜਾਵੀਏ।

## ਦੂਜਾ ਡਖਣਾ

ਪ੍ਰ: ਅਮਲੀ ਜੀਵਨ ਬਿਤਾਉਣ ਵਾਲੇ ਦਾਸਾਂ ਦੀ ਦ੍ਰਿਸ਼ਟੀ ਕੈਸੀ ਹੋ ਜਾਂਦੀ ਹੈ ?

ਉ:੧. ਉਨ੍ਹਾਂ ਦੀ ਦ੍ਰਿਸ਼ਟੀ ਜਿਥੇ ਜਿਥੇ ਵੀ ਜਾਂਦੀ ਹੈ, ਉਹ ਤੱਕਦੇ ਹਨ ਕਿ ਸਭ ਜਗ੍ਹਾ 'ਤੇ ਵਾਹਿਗੁਰੂ ਹੀ ਸੁਭਾਏਮਾਨ ਹੋ ਰਿਹਾ ਹੈ, ਉਸ ਸਾਈਂ ਤੋਂ ਬਿਨਾਂ ਉਨ੍ਹਾਂ ਨੂੰ ਹੋਰ ਕੋਈ ਦੂਜਾ ਦਿਸਦਾ ਹੀ ਨਹੀਂ।

੨. ਗੁਰੂ ਜੀ ਕਹਿੰਦੇ ਹਨ, ਸਤਿਗੁਰੂ ਜੀ ਦੇ ਮਿਲਦਿਆਂ ਹੀ ਉਨ੍ਹਾਂ ਦੇ ਅਗਿਆਨ (ਕਪਾਟ) ਕਿਵਾੜ, ਤਖ਼ਤੇ ਖੁਲ੍ਹ ਗਏ ਹਨ।੧।

ਪ੍ਰ: ਦਾਸਾਂ ਦੀ ਅਰਦਾਸ ਵਿਚ ਮੰਗ ਕੀ ਹੁੰਦੀ ਹੈ ?

ਉ:੩. ਜਦ ਦਾਸ ਅਰਦਾਸ ਕਰਦੇ ਹਨ, ਉਨ੍ਹਾਂ ਦੀ ਮੰਗ ਹੈ ਕਿ ਹੇ ਵਾਹਿਗੁਰੂ ! ਤੇਰੇ ਬਚਨ ਬੜੇ ਅਤਿ ਸੁੰਦਰ ਤੇ ਅਪਾਰ ਹਨ, ਤੇਰੀ ਬਾਣੀ ਦਾ ਵੀਚਾਰ ਕਰਨਾ ਸੰਤਾਂ ਦਾ ਆਸਰਾ ਹੈ। ਹੇ ਪਿਆਰੇ ਜੀ ! ਸਾਡੇ 'ਤੇ ਮਿਹਰ ਕਰੋ ਕਿ ਅਸੀਂ ਵੀ ਉਸੇ ਬਾਣੀ ਨੂੰ ਵੀਚਾਰਦੇ ਰਹੀਏ।

੪. ਜੋ ਪੂਰਨ ਭਰੋਸਾ ਕਰ ਕੇ ਤੈਨੂੰ ਸਵਾਸ ਸਵਾਸ ਸਿਮਰਦੇ ਹਨ, ਅਸੀਂ ਉਨ੍ਹਾਂ ਨੂੰ ਮਨੋਂ ਕਿਵੇਂ ਭੁਲਾ ਸਕਦੇ ਹਾਂ ?

੫. ਮਨੋ ਕਿਵੇਂ ਭੁਲਾਈਏ ? ਉਹ ਤਾਂ ਇਕ ਛਿਨ ਭਰ ਵੀ ਮਨੋਂ ਨਹੀਂ ਉਤਾਰੇ ਜਾਂਦੇ, ਕਿਉਂਕਿ ਉਹ ਗੁਣਾਂ ਵਾਲੇ ਸੰਤ ਹੀ ਤਾਂ ਸਾਡੇ ਪ੍ਰਾਣ ਰੂਪ ਹਨ।

੬. ਹੇ ਸੁਆਮੀ, ਮਾਲਕ ! ਜਿਵੇਂ ਤੁਸੀਂ ਮਨ ਇੱਛਤ ਫਲ ਦੇਂਦੇ ਹੋ ਅਤੇ ਹਰ ਦਿਲ ਦੀ ਪੀੜਾ ਨੂੰ ਵੀ (ਸਾਰੇ) ਜਾਣਦੇ ਹੋ, ਇਸੀ ਤਰ੍ਹਾਂ ਤੇਰੇ ਸੰਤ ਵੀ ਮਨ ਬਾਂਛਤ ਫਲਾਂ ਦੇ ਦਾਤੇ ਹਨ।

੭. ਉਹ ਤੇਰੇ ਸੰਤ ਅਨਾਥਾਂ ਦੇ ਨਾਥ ਹਨ ਅਤੇ ਸਰਬ ਦੇ ਸਾਥੀ ਹਨ, ਉਹਨਾਂ ਨਾਲ ਮਿਲ ਕੇ ਨਾਮ ਜਪੀਏ ਤਾਂ ਸੰਸਾਰ ਰੂਪ ਜੂਏ ਵਿਚ ਜਨਮ (ਰੂਪ ਪਦਾਰਥ) ਨਹੀਂ ਹਾਰੀਦਾ।

੮. ਆਖਦੇ ਹਨ ਨਾਨਕ ਜੀ ! ਸਾਡੀ ਵਾਹਿਗੁਰੂ ਜੀ ਕੋਲ ਏਹੋ ਬੇਨਤੀ ਹੈ, ਕਿਰਪਾ ਕਰ ਕੇ ਇਨ੍ਹਾਂ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ ਤਾਰ ਲਵੋ।੨।

***ਭਾਵਾਰਥ :*** ਇਸ ਛੰਤ ਵਿਚ ਆਪ ਜੀ ਫ਼ੁਰਮਾਨ ਕਰਦੇ ਹਨ ਕਿ ਜਦੋਂ ਕਪਾਟ ਖੁਲ੍ਹ ਗਏ ਹਨ; ਤਾਂ ਹੁਣ ਸਭ ਪਾਸੇ ਸੁੰਦਰਤਾ ਹੀ ਨਜ਼ਰ ਆ ਰਹੀ ਹੈ, ਸਾਰਿਆਂ ਥਾਵਾਂ ਵਿਚ ਇਕੋ ਪ੍ਰੀਤਮ ਪਿਆਰਾ ਦਿਸ ਪਿਆ ਹੈ। ਉਹ ਪਿਆਰਾ ਅਨਾਥਾਂ ਦਾ ਨਾਥ ਹੈ, ਫਿਰ ਉਹ ਹਰ ਇਕ ਦੇ ਅੰਗ-ਸੰਗ ਹੈ, ਉਸ ਨੂੰ ਮਿਲਣਾ ਉਸ ਦੇ ਨਾਮ ਕਰ ਕੇ ਹੀ ਹੁੰਦਾ ਹੈ, ਇਸ ਲਈ ਉਸ ਨੂੰ ਵਿਸਾਰੋ ਨਾ, ਸਿਮਰੋ ਤੇ ਜਪ ਕਰੋ। ਇਹ ਉਪਦੇਸ਼ ਕਰਦੇ ਹੋਏ ਕਮਜ਼ੋਰ ਜੀਵ ਦੀ ਦਸ਼ਾ ਵਲ ਤਕ, ਅੰਤ ਵਿਚ ਉਸ ਪ੍ਰਭੂ ਅੱਗੇ ਅਰਦਾਸ ਕਰਦੇ ਹਨ, ਕਿ ਹੇ ਪ੍ਰਭੂ ! ਤੁਸੀਂ ਆਪਣੀ ਕਿਰਪਾ ਕਰ ਕੇ ਇਸ ਭਵਜਲ ਰੂਪੀ ਸੰਸਾਰ ਤੋਂ ਸਭਨਾਂ ਜੀਵਾਂ ਨੂੰ ਤਾਰ ਲਉ।

## ਤੀਜਾ ਡਖਣਾ

ਪ੍ਰ: ਸਾਧਾਂ ਦੀ ਧੂੜੀ ਵਿਚ ਇਸ਼ਨਾਨ ਕਰਨ ਨਾਲ ਕੀ ਫਲ ਮਿਲਦਾ ਹੈ ?

ਉ:੧. ਜਦ ਤੋਂ ਅਸੀਂ ਪੂਰਨ ਮਹਾਂਪੁਰਖਾਂ ਸਾਧਾਂ ਦੀ ਧੂੜੀ ਵਿਚ ਇਸ਼ਨਾਨ ਕੀਤਾ ਹੈ, ਭਾਵ ਸ਼ਰਨ ਲਈ ਹੈ ਸੰਤਾਂ ਦੀ, ਤਦ ਤੋਂ ਹੀ ਰੱਬ ਜੀ ਕਿਰਪਾਲੂ ਹੋ ਗਏ ਹਨ। ਇਹੀ ਇਕ ਸਭ ਤੋਂ ਵਡੇਰਾ ਫਲ ਹੈ।

੨. ਸਤਿਗੁਰੂ ਜੀ ਆਖਦੇ ਹਨ, ਹੁਣ ਅਸੀਂ ਹਰੀ ਦੀ ਕਿਰਪਾ ਨਾਲ ਹੀ ਸਾਰੇ ਧਨ-ਮਾਲ ਆਦਿਕ (ਥੋਕੜੇ) ਪਦਾਰਥ (ਲਧੇ) ਪਾ ਲਏ ਹਨ।੧।

ਪ੍ਰ: ਭਗਤਾਂ ਦੇ ਬਿਸਰਾਮ ਕਰਨ ਲਈ ਉਨ੍ਹਾਂ ਦਾ ਅਸਲੀ ਘਰ ਕਿਹੜਾ ਹੈ ?

ਉ:੩. ਜੋ ਸੁਆਮੀ ਪ੍ਰਮੇਸ਼ਰ ਸੁੰਦਰਤਾ ਦਾ ਘਰ ਹੈ, ਇਸੇ ਧਾਮ ਵਿਚ ਭਗਤ ਬਿਸਰਾਮ ਕਰਦੇ ਹਨ ਅਤੇ ਉਹ ਉਸੇ ਦੇ ਦਰਸ਼ਨਾਂ ਦੀ ਆਸਾ ਵਿਚ ਲਗੇ ਜੀਉਂਦੇ ਹਨ, ਭਾਵ ਉਹ ਇਸੇ ਨੂੰ ਸਹੀ ਜੀਵਨ ਸਮਝਦੇ ਹਨ।

੪. ਉਹ ਸੁਆਮੀ ਦੇ ਸਿਮਰਨ ਵਿਚ ਅੱਠੇ ਪਹਿਰ ਮਨ ਅਤੇ ਤਨ ਕਰ ਕੇ (ਗਲਤਾਨ) ਮਗਨ ਰਹਿੰਦੇ ਹਨ, ਇਸ ਤਰ੍ਹਾਂ ਉਹ ਹਰੀ ਨਾਮ ਅੰਮ੍ਰਿਤ ਨੂੰ ਪੀਂਦੇ ਹਨ।

ਪ੍ਰ: ਨਾਮ ਅੰਮ੍ਰਿਤ ਰਸ ਪੀਣ ਦਾ ਉਨ੍ਹਾਂ ਨੂੰ ਕੀ ਫਲ ਮਿਲਦਾ ਹੈ ?

ਉ:੫. ਜਦੋਂ ਉਹ ਨਾਮ-ਅੰਮ੍ਰਿਤ ਪੀਂਦੇ ਹਨ, ਤਾਂ ਉਹ ਫਿਰ ਵਿਸ਼ਿਆਂ ਦੇ (ਬਨ) ਜਲ ਨੂੰ ਫਿੱਕਾ ਜਾਣ ਕੇ ਉਨ੍ਹਾਂ ਦਾ ਤਿਆਗ ਕਰ ਦੇਂਦੇ ਹਨ, ਜਿਸ ਦਾ ਸਦਕਾ ਉਹ ਜੰਮਣ ਮਰਨ ਦੇ ਚੱਕਰ ਵਲੋਂ ਸਦਾ (ਥਿਰੁ) ਅਚੱਲ ਹੋ ਜਾਂਦੇ ਹਨ।

ਪ੍ਰ: ਇਹ ਨਾਮ ਅੰਮ੍ਰਿਤ ਦੀ ਦਾਤ ਕਿਥੋਂ ਪ੍ਰਾਪਤ ਹੋਈ ?

ਉ:੬. ਜਦੋਂ ਮੇਰੇ ਗੁਪਾਲ ਪ੍ਰਭੂ ਉਨ੍ਹਾਂ ਉਤੇ ਕਿਰਪਾਲੂ ਹੋਏ, ਉਨ੍ਹਾਂ ਨੇ ਸਾਧ ਸੰਗਤ ਨੂੰ ਹੀ ਨਿਧੀ ਰੂਪ ਜਾਣ ਲਿਆ, ਭਾਵ ਉਨ੍ਹਾਂ ਨੂੰ ਸਾਧ ਸੰਗਤ ਰੂਪੀ ਸਮੁੰਦਰ 'ਚੋਂ ਇਹ ਦਾਤ ਪ੍ਰਾਪਤ ਹੋ ਗਈ ਹੈ।

੭. ਉਹ ਹੁਣ ਸਾਰੇ ਸੁਖ ਸਰੂਪ (ਅਨੰਦ ਘਨ) ਘਣੇ ਅਨੰਦ ਦੇ ਪਿਆਰੇ ਹੋ ਗਏ ਹਨ ਅਤੇ ਫਿਰ ਉਹ ਨਾਮ ਰਤਨ ਨੂੰ ਮਨ ਅੰਦਰ ਸਦਾ ਹੀ ਸੀਂਵੀ ਰਖਦੇ ਹਨ, (ਅਰਥਾਤ ਉਹ ਹਰੀ ਨਾਮ ਵਿਚ ਮਨ ਜੋੜੀ ਰੱਖਦੇ ਹਨ)।

੮. ਗੁਰੂ ਜੀ ਕਹਿੰਦੇ ਹਨ, ਹੁਣ ਉਨ੍ਹਾਂ ਨੂੰ ਇਕ ਖਿਨ ਮਾਤਰ ਵੀ ਪ੍ਰਾਣਾਂ ਦਾ ਅਧਾਰ (ਪ੍ਰੀਤਮ) ਨਹੀਂ ਵਿਸਰਦਾ, ਉਹ ਹੁਣ ਉਸ ਨੂੰ ਸਵਾਸ ਸਵਾਸ ਜਪ ਕੇ ਹੀ ਜੀਂਵਦੇ ਹਨ। ਕਿਉਂਕਿ ਉਸ ਮਾਲਕ ਨੂੰ ਵਿਸਾਰ ਦੇਣ ਨੂੰ ਉਹ ਆਪਣੀ ਮੌਤ ਜਾਣਦੇ ਹਨ।੩।

***ਭਾਵਾਰਥ :*** ਤੀਜੇ ਡੱਖਣੇ ਵਿਚ ਦਸਿਆ ਹੈ ਕਿ ਸਾਧੂਆਂ ਦੀ ਸ਼ਰਨ ਗਿਆਂ ਰੱਬ ਕਿਵੇਂ ਲੱਭ ਪੈਂਦਾ ਹੈ, ਕਿਉਂਕਿ ਸਾਧੂ ਸ਼ਰਨ ਵਿਚ ਪਿਆਂ ਉਹ ਸਾਈਂ ਜੀ ਕਿਰਪਾਲੂ ਹੋ ਜਾਂਦਾ ਹੈ, ਜਦੋਂ ਸਾਈਂ ਜੀ ਕਿਰਪਾਲੂ ਹੋ ਗਏ ਤਾਂ ਜਾਣੋ ਉਹ ਸਾਈਂ ਖ਼ੁਦ ਹੀ ਪ੍ਰਾਪਤ ਹੋ ਗਿਆ।

ਉਹ ਸਾਈਂ ਦਾ ਲੱਭਣਾ ਹੀ ਹਰੀ ਰੂਪ ਅਸਲ ਮਾਲ-ਧਨ ਦਾ ਲੱਭਣਾ ਹੈ।

ਅੱਗੇ ਛੰਤ ਵਿਚ ਦਸਦੇ ਹਨ ਕਿ ਉਹ ਸੋਹਣਾ ਸੁਆਮੀ ਸੰਤਾਂ ਦਾ ਬਿਸਰਾਮ ਅਸਥਾਨ ਹੈ। ਉਹ ਮਨ ਤਨ ਕਰ ਕੇ ਉਸ ਵਿਚ ਮਗਨ ਰਹਿੰਦੇ ਹਨ, ਉਹ ਨਾਮ-ਅੰਮ੍ਰਿਤ ਨੂੰ ਪੀਂਦੇ ਹੋਏ ਸਦਾ ਹੀ ਅਚੱਲ ਹੋ ਜਾਂਦੇ ਹਨ। ਉਨ੍ਹਾਂ ਦੀ ਸ਼ਰਨ ਲੈ ਕੇ ਜੋ ਇਕ ਪ੍ਰਭੂ ਦੇ ਪਿਆਰੇ ਪ੍ਰੀਤਮ ਹੋ ਜਾਂਦੇ ਹਨ, ਉਨ੍ਹਾਂ ਉਤੇ ਵੀ ਸਮਝੋ ਉਸ ਪ੍ਰਭੂ ਦੀ ਬਖ਼ਸ਼ਸ਼ ਹੈ। ਉਨ੍ਹਾਂ ਦੇ ਅੰਦਰ ਵੀ ਨਾਮ ਟਿਕ ਜਾਂਦਾ ਹੈ। ਜਿਸ ਦਾ ਸਦਕਾ ਉਨ੍ਹਾਂ ਨੂੰ ਲਗਾਤਾਰੀ ਅਨੰਦ ਪ੍ਰਾਪਤ ਹੋ ਜਾਂਦਾ ਹੈ। ਉਹ ਪ੍ਰਾਣਾਂ ਦਾ ਅਧਾਰ, ਉਨ੍ਹਾਂ ਨੂੰ ਫਿਰ ਕਦੀ ਇਕ ਪਲ ਮਾਤਰ ਵੀ ਨਹੀਂ ਵਿਸਰਦਾ। ਸਮੁੱਚਾ ਭਾਵ ਹੈ ਕਿ ਸਾਈਂ ਨਾਲ ਮਿਲੇ ਰਹਿਣ ਕਰ ਕੇ, ਉਨ੍ਹਾਂ ਸੰਤਾਂ ਦਾ ਕ੍ਰਿਪਾਲੂ ਹੋਣਾ, ਉਸ ਸੱਚੇ ਮਾਲਕ ਨੂੰ ਵੀ ਕ੍ਰਿਪਾਲੂ ਬਣਾ ਦੇਂਦਾ ਹੈ।

### ਚੌਥਾ ਛਖਣਾ

ਪ੍ਰ: ਕੀ, ਸੰਸਾਰ ਵਿਚ ਐਸੇ ਲੋਕ ਵੀ ਹਨ, ਜਿਨ੍ਹਾਂ ਨੂੰ ਪ੍ਰਭੂ ਆਪੇ ਹੀ ਸੁਭਾਵਕ ਮਿਲ ਜਾਂਦਾ ਹੈ ?

ਉ:੧. ਵਾਹਿਗੁਰੂ ਦੇ ਸਨਮੁਖ ਅਰਦਾਸ ਕਰਦੇ ਹਨ, ਹੇ ਨਿਰੰਕਾਰ ! ਜਿਨ੍ਹਾਂ ਨੂੰ ਤੂੰ ਰਹਿਮ ਭਰੀ ਨਜ਼ਰ ਨਾਲ ਤੱਕ, ਆਪਣੇ ਬਣਾ ਲਿਆ ਹੈ, ਤਿਨ੍ਹਾਂ ਨੂੰ ਤੂੰ ਨਿਰਜਤਨ (ਸੁਭਾਵਕ) ਹੀ ਆ ਮਿਲਦਾ ਹੈਂ।

੨. ਗੁਰੂ ਜੀ ਕਹਿੰਦੇ ਹਨ, ਉਹ ਆਪਣੇ ਜਸ ਨੂੰ ਸੁਣ ਕੇ ਆਪਣੇ ਉਪਰ ਆਪੇ ਹੀ ਮੋਹਤ ਹੋ ਰਿਹਾ ਹੈ।੧।

ਪ੍ਰ: ਜਿਨ੍ਹਾਂ ਨੂੰ ਗੋਬਿੰਦ ਨੇ ਆਪਣਾ ਬਣਾ ਲਿਆ, ਉਨ੍ਹਾਂ ਵਿਚ ਕੀ ਗੁਣ ਸੀ ?

ਉ:੩. ਉਨ੍ਹਾਂ ਦੇ ਵਿਚ ਸੀ ਵੱਡਾ ਗੁਣ ਪ੍ਰੇਮ, ਸੋ ਪ੍ਰੇਮ ਦੀ ਠੱਗ ਬੂਟੀ ਪਾ ਕੇ, ਉਨ੍ਹਾਂ ਨੇ ਗੋਬਿੰਦ ਨੂੰ ਰੀਝਾ ਕੇ, ਮੋਹ ਲਿਆ ਹੈ।

੪. ਸੋ ਅਸੀਂ ਵੀ ਉਨ੍ਹਾਂ ਸੰਤਾਂ ਦੀ ਕ੍ਰਿਪਾ ਨਾਲ ਅਗਾਧ ਦੇ ਗਲੇ ਲਗ ਕੇ ਸ਼ੋਭਾ ਵਾਲੇ ਹੋਏ ਹਾਂ।

੫. ਹਰੀ ਦੇ ਗਲੇ ਲਗ ਕੇ ਸ਼ੋਭਾ ਵਾਲੇ ਹੋ ਗਏ ਹਾਂ, ਜਿਸ ਕਰਕੇ ਹੁਣ ਸਾਰੇ ਹੀ ਦੂਸ਼ਣ ਦੂਰ ਹੋ ਗਏ ਹਨ, ਭਗਤੀ ਰੂਪੀ ਲੱਛਣਾਂ ਨੂੰ ਵੇਖ ਕੇ ਉਹ ਪਤੀ ਜੀ ਵੀ ਹੁਣ ਵਸ ਹੋ ਗਏ ਹਨ।

੬. ਜਦੋਂ ਗੋਬਿੰਦ ਜੀ ਪ੍ਰਸੰਨ ਹੋਏ ਤਾਂ ਮਨ ਵਿਚ ਸਾਰੇ ਸੁਖ ਆ ਵਸੇ ਅਤੇ ਹੁਣ ਜੰਮਣ ਮਰਨ ਦੇ ਵੀ ਸਾਰੇ ਝੋਰੇ ਮਿਟ ਗਏ ਹਨ।

ਪ੍ਰ: ਇਹ ਸਾਰੇ ਝੋਰੇ ਮਿਟ ਜਾਣ ਦੀ ਦਾਤ ਕਿਥੋਂ ਮਿਲੀ ਹੈ ?

ਉ:੭. ਜਦੋਂ ਸੰਤਾਂ ਰੂਪ ਸਖੀਆਂ ਨਾਲ ਮਿਲ ਕੇ ਵਾਹਿਗੁਰੂ ਦਾ (ਮੰਗਲੋ) ਜਸ ਗਾਵਿਆ ਤਾਂ ਜਿਥੇ ਸਾਰੇ ਝੋਰੇ ਮਿਟ ਗਏ, ਉਥੇ ਸਾਰੀਆਂ ਇੱਛਾਵਾਂ ਵੀ ਪੂਰੀਆਂ ਹੋ ਗਈਆਂ। ਹੁਣ ਮੁੜ ਕੇ ਮਾਇਆ ਦਾ ਵੀ (ਹੋਹਿਆ) ਧੱਕਾ ਨਹੀਂ ਵੱਜੇਗਾ।

ਪ੍ਰ: ਇਸ ਸੰਸਾਰ ਸਮੁੰਦਰ ਦੇ ਦੁੱਖਾਂ ਤੋਂ ਕੌਣ ਬਚਿਆ ਹੈ ?

ਉ:੮. ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਦੇ ਮਨ ਰੂਪ ਹੱਥ ਨੂੰ ਪ੍ਰਭੂ ਪਿਆਰੇ ਨੇ ਆਪਣੇ ਕ੍ਰਿਪਾ ਰੂਪ ਹੱਥ ਨਾਲ ਫੜ ਲਿਆ ਹੈ, ਉਨ੍ਹਾਂ ਨੂੰ ਫਿਰ ਇਸ ਸੰਸਾਰ-ਸਮੁੰਦਰ ਦਾ ਕੋਈ ਵੀ ਦੁਖ ਨਹੀਂ (ਪੋਹਿਆ) ਲਗ ਸਕਦਾ।੪।

***ਭਾਵਾਰਥ :*** ਰੱਬ ਦੇ ਪਿਆਰੇ ਭਗਤ ਹੋਰ ਕੁਝ ਨਹੀਂ ਕਰਦੇ, ਬਸ ਉਹ ਆਪਣੇ ਪ੍ਰੇਮ ਦੀ ਠਗੌਰੀ ਪਾ ਕੇ, ਰੱਬ ਨੂੰ ਠੱਗ ਲੈਂਦੇ ਹਨ। ਇਸੇ ਪ੍ਰੇਮ 'ਤੇ ਸਾਈਂ ਜੀ ਰੀਝ ਜਾਂਦੇ ਹਨ। ਇਸ ਤਰ੍ਹਾਂ ਗੋਬਿੰਦ ਦਾ ਮਨ ਭਗਤਾਂ ਨਾਲ ਪ੍ਰੇਮ ਵਿਚ ਮੋਹਿਆ ਜਾਂਦਾ ਹੈ। ਭਗਤ ਹੁਣ ਅੱਠੇ ਪਹਿਰ ਉਸ ਮਾਲਕ ਦੇ ਕੰਠ ਨਾਲ ਲਗੇ ਰਹਿੰਦੇ ਹਨ। ਇਹ ਕੰਠ ਲਗਣਾ ਇਕ ਸੁੰਦਰਤਾ ਹੈ, ਜੋ ਵਰਣਨ ਨਹੀਂ ਹੋ ਸਕਦੀ। ਉਸ ਦਾ ਫਲ ਇਹ ਹੁੰਦਾ ਹੈ ਕਿ ਜੋ ਦੂਸ਼ਣ ਜੀਵ ਨੂੰ ਰੱਬ ਤੋਂ ਵਿਛੋੜੀ ਰੱਖਦੇ ਹਨ, ਉਹ ਸਭ ਦੂਰ ਹੋ ਜਾਂਦੇ ਹਨ। ਪ੍ਰਭੂ ਦੇ ਪਿਆਰ ਦਾ ਸਦਕਾ ਉਨ੍ਹਾਂ ਦਾ ਜਨਮ ਮਰਨ ਮਿਟ ਜਾਂਦਾ ਹੈ ਅਤੇ ਉਨ੍ਹਾਂ ਨੂੰ ਸੁੱਖ ਵੀ ਸਾਰੇ ਪ੍ਰਾਪਤ ਹੋ ਜਾਂਦੇ ਹਨ। ਹੁਣ ਉਸ ਨੂੰ ਮਾਇਆ ਦੇ ਧੱਕੇ ਧੋੜੇ ਲਗ ਹੀ ਨਹੀਂ ਸਕਦੇ ਅਤੇ ਇਸ ਸੰਸਾਰ ਦਾ ਸੰਸਾਰਕਾਰ ਕਰਨ ਵਾਲਾ ਪ੍ਰਭਾਵ ਵੀ ਕੋਈ ਅਸਰ ਨਹੀਂ ਕਰ ਸਕਦਾ, ਉਹ ਸਦਾ ਹੀ ਮੁਕਤ ਹਨ।

### ਪੰਜਵਾਂ ਛਖਣਾ

ਪ੍ਰ: ਦੁਨੀਆ ਦੇ ਹਰ ਪਦਾਰਥ ਦੀ ਕੀਮਤ ਨੀਅਤ ਹੋਇਆ ਕਰਦੀ ਹੈ, ਉਸ ਸਾਈਂ ਦੇ ਨਾਮ ਦੀ ਵੀ ਕੋਈ ਕੀਮਤ ਹੈ ?

ਉ:੧. ਉਸ ਵਾਹਿਗੁਰੂ ਜੀਂ ਦਾ ਨਾਮ ਇਕ ਅਜਿਹਾ ਅਮੋਲਕ ਰਤਨ ਹੈ, ਜਿਸ ਦੀ ਕੀਮਤ ਕੋਈ ਵੀ ਨਹੀਂ ਜਾਣ ਸਕਦਾ।

ਪ੍ਰ: ਉਸ ਹਰੀ ਦਾ ਪ੍ਰੇਮ ਕਿਵੇਂ ਪ੍ਰਾਪਤ ਹੋ ਸਕਦਾ ਹੈ ?

ਉ:੨. ਜਿਨ੍ਹਾਂ ਦੇ ਮੱਥੇ ਉਤੇ ਚੰਗੇ ਭਾਗ ਲਿਖੇ ਗਏ ਹਨ, ਗੁਰੂ ਜੀ ਕਹਿੰਦੇ ਹਨ, ਹਰੀ ਦੇ ਨਾਮ ਦੁਆਰਾ ਉਹ ਹਰੀ ਦੇ ਪ੍ਰੇਮ ਰੰਗ ਨੂੰ ਸਦਾ ਹੀ ਮਾਣਦੇ ਹਨ।੧।

ਪ੍ਰ: ਜੇ ਨਾਮ ਦੀ ਕੀਮਤ ਨਹੀਂ ਕਹੀ ਜਾ ਸਕਦੀ ਤਾਂ ਉਸ ਦੀ ਸ਼ਕਤੀ ਦੱਸੋ ?

ਉ:੩. ਜੋ ਨਾਮ ਦਾ ਉਚਾਰਨ ਕਰਨ ਵਾਲੇ ਹਨ, ਉਹ ਪਵਿੱਤਰ ਹਨ ਅਤੇ ਜੋ ਨਾਮ ਨੂੰ ਭਾਵਨਾ ਸਹਿਤ ਸੁਣਦੇ ਹਨ, ਉਹ ਵੀ ਸਾਰੇ ਧੰਨਤਾ ਜੋਗ ਹਨ; ਜੋ ਇਸ ਨਾਮ ਤੇ ਇਸ ਦੀ ਮਹਿਮਾ ਨੂੰ ਲਿਖਣ ਵਾਲੇ ਹਨ, ਉਨ੍ਹਾਂ ਨੇ ਤਾਂ ਆਪਣੀ ਸਾਰੀ ਕੁਲ ਨੂੰ ਹੀ ਤਾਰ ਲਿਆ ਹੈ।

ਪ੍ਰ: ਸਾਧੂਆਂ ਦਾ ਸੰਗ ਕਰਨ ਵਾਲੇ ਨੂੰ ਕੀ ਫਲ ਮਿਲਦਾ ਹੈ ?

ਉ:੪. ਜਿਨ੍ਹਾਂ ਨੂੰ ਸਾਧੂਆਂ ਦਾ ਸੰਗ ਪ੍ਰਾਪਤ ਹੋਇਆ ਹੈ, ਉਨ੍ਹਾਂ ਨੂੰ ਨਾਮ ਦਾ ਸੱਚਾ ਰੰਗ ਚੜ੍ਹ ਗਿਆ ਅਤੇ ਉਹੋ ਹੀ ਬ੍ਰਹਮ ਦੀ ਵੀਚਾਰ ਕਰਨ ਦੇ ਅਧਿਕਾਰੀ ਬਣਦੇ ਹਨ, ਹੇ ਪਿਆਰੇ ਜੀਉ !

੫. ਜਿਨ੍ਹਾਂ ਨੇ ਬ੍ਰਹਮ ਦੀ ਵੀਚਾਰ ਕੀਤੀ ਹੈ, ਜਾਣੋ ਉਨ੍ਹਾਂ ਨੇ ਆਪਣੇ ਇਸ ਜਨਮ ਨੂੰ ਸਫਲਾ ਕਰ ਲਿਆ ਹੈ, ਕਿਉਂਕਿ ਉਨ੍ਹਾਂ ਉਤੇ ਪ੍ਰਭੂ ਨੇ ਪੂਰਨ ਕ੍ਰਿਪਾ ਕੀਤੀ ਹੈ।

੬. ਪ੍ਰਭੂ ਨੇ ਉਨ੍ਹਾਂ ਨੂੰ ਬਾਹੋਂ ਫੜ ਕੇ ਆਪਣਾ ਕਰ ਲਿਆ ਹੈ ਅਤੇ ਉਨ੍ਹਾਂ ਨੂੰ ਹਰੀ ਦੇ ਜਸ ਕਰਨ ਦੀ ਦਾਤ ਬਖ਼ਸ਼ ਦਿੱਤੀ ਹੈ, ਜਿਸ ਦਾ ਸਦਕਾ ਹੁਣ ਨਾ ਉਹ ਜੂਨਾਂ ਵਿਚ ਭਟਕਣਗੇ ਅਤੇ ਨਾ ਹੀ ਉਹ ਬਾਰ-ਬਾਰ ਮਰਨਗੇ।

੭. ਉਹ ਹੁਣ ਦਿਆਲੂ ਕ੍ਰਿਪਾਲੂ ਸਤਿਗੁਰੂ ਨੂੰ ਮਿਲ ਕੇ ਹਰੇ-ਭਰੇ ਹੋ ਗਏ ਹਨ, ਭਾਵ ਆਤਮਕ ਜੀਵਨ ਦੀ ਹਰਿਆਵਲਤਾ ਵਾਲੇ ਹੋ ਗਏ ਅਤੇ ਉਨ੍ਹਾਂ ਦਾ ਕਾਮ, ਕ੍ਰੋਧ ਅਤੇ ਲੋਭ ਵੀ ਮਾਰਿਆ ਗਿਆ :

੮. ਜਿਸ ਸੁਆਮੀ ਦਾ ਅਕੱਥ ਜਸ ਕਥਿਆ ਨਹੀਂ ਜਾਂਦਾ, ਦਾਸ 'ਨਾਨਕ' ਉਸ ਅਕੱਥ ਤੋਂ ਸਦਕੇ ਅਤੇ ਵਾਰਨੇ ਜਾਂਦਾ ਹੈ।੫।੧।੩।

***ਭਾਵਾਰਥ :*** ਇਸ ਪੰਜਵੇਂ ਡੱਖਣੇ ਵਿਚ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਜੀ ਦਾ ਨਾਮ ਅਮੋਲਕ ਹੈ, ਇਸ ਦੀ ਕੀਮਤ ਨੂੰ ਕੋਈ ਵੀ ਨਹੀਂ ਜਾਣ ਸਕਦਾ; ਪਰ ਹਾਂ ! ਜਿਨ੍ਹਾਂ ਦੇ ਮੱਥੇ ਉਤੇ ਭਾਗ ਹੁੰਦੇ ਹਨ, ਉਹੋ ਹੀ ਨਾਮ ਦੁਆਰਾ ਹਰੀ ਰਸ ਦਾ ਅਨੰਦ ਲੈਂਦੇ ਹਨ। ਭਾਵ ਨਾਮ ਵਿਚ ਸ਼ਰਧਾ ਧਾਰ ਕੇ ਲਗ ਜਾਵੋ।

ਨਾਮ ਦੇ ਜਪਣ ਵਾਲੇ, ਸੁਣਨ ਵਾਲੇ, ਲਿਖਣ ਵਾਲੇ, ਉਹ ਕੇਵਲ ਆਪਣਾ ਹੀ ਉਧਾਰ ਨਹੀਂ ਕਰਦੇ, ਉਹ ਤਾਂ ਆਪਣੀ ਸਾਰੀ ਕੁਲ ਨੂੰ ਹੀ ਤਾਰ ਲੈਂਦੇ ਹਨ। ਪਰ, ਇਸ ਨਾਮ ਦਾ ਪ੍ਰੇਮ ਗੁਰੂ ਤੋਂ ਹੀ ਲਗਦਾ ਹੈ, ਉਪਦੇਸ਼ ਹੈ ਨਾਮ, ਗੁਰੂ ਤੋਂ ਪ੍ਰਾਪਤ ਕਰੋ। ਗੁਰੂ ਤੋਂ ਨਾਮ ਰਾਹੀਂ ਪ੍ਰਾਪਤ ਕੀਤੀ ਬ੍ਰਹਮ ਵਿਚਾਰ ਜਦ ਪ੍ਰਾਪਤ ਹੋ ਜਾਵੇ, ਤਾਂ ਇਸ ਨੂੰ ਪ੍ਰਭੂ ਦੀ ਪੂਰਨ ਕਿਰਪਾ ਸਮਝੋ। ਬਸ, ਇਹੋ ਹੀ ਮਨੁੱਖ ਜਨਮ ਦੀ ਸਫਲਤਾ ਹੈ, ਇਸ ਸਫਲਤਾ ਨੂੰ ਵੀ ਆਪਣੇ ਕਿਸੇ ਸਾਧਨ ਦਾ ਫਲ ਨਾ ਸਮਝ ਲੈਣਾ, ਇਹ ਉਸ ਮਾਲਕ ਦੀ ਮਿਹਰ ਹੈ, ਇਸ ਦਾ ਭਾਵ ਹੈ ਕਿ ਬ੍ਰਹਮ ਵਿਚਾਰ 'ਤੇ ਅਪੜ ਕੇ, ਹਉਂ ਵਿਚ ਨਾ ਆਉ, ਇਸ ਪ੍ਰਾਪਤੀ ਨੂੰ ਸਤਿਗੁਰੂ ਦੀ ਦਿਆਲਤਾ ਸਮਝੋ, ਜਿਸ ਨੇ ਕਾਮ, ਕ੍ਰੋਧ, ਲੋਭ ਨੂੰ ਮਾਰ ਕੇ ਉਸ ਅਕੱਥ ਪ੍ਰਭੂ ਦੇ ਪ੍ਰੇਮ ਵਿਚ ਜੋੜ ਦਿੱਤਾ ਹੈ। ਗੁਰੂ ਨਾਨਕ ਪਾਤਸ਼ਾਹ ਸਤਿਗੁਰੂ ਅਤੇ ਪ੍ਰਮੇਸ਼ਰ ਦੋਹਾਂ ਤੋਂ ਵਾਰਨੇ ਸਦਕੇ ਜਾਂਦੇ ਹਨ।

## ਸਿਰੀਰਾਗੁ ਮਹਲਾ ੪ ਵਣਜਾਰਾ

### ੴ ਸਤਿਗੁਰ ਪ੍ਰਸਾਦਿ ॥

੧. ਹਰਿ ਹਰਿ ਉਤਮੁ ਨਾਮੁ ਹੈ
ਜਿਨਿ ਸਿਰਿਆ ਸਭੁ ਕੋਇ ਜੀਉ ॥
੨. ਹਰਿ ਜੀਅ ਸਭੇ ਪ੍ਰਤਿਪਾਲਦਾ
ਘਟਿ ਘਟਿ ਰਮਈਆ ਸੋਇ ॥
੩. ਸੋ ਹਰਿ ਸਦਾ ਧਿਆਈਐ
ਤਿਸੁ ਬਿਨੁ ਅਵਰੁ ਨ ਕੋਇ ॥
੪. ਜੋ ਮੋਹਿ ਮਾਇਆ ਚਿਤੁ ਲਾਇਦੇ
ਸੇ ਛੋਡਿ ਚਲੇ ਦੁਖੁ ਰੋਇ ॥
੫. ਜਨ ਨਾਨਕ ਨਾਮੁ ਧਿਆਇਆ
ਹਰਿ ਅੰਤਿ ਸਖਾਈ ਹੋਇ ॥੧॥
੬. ਮੈ ਹਰਿ ਬਿਨੁ ਅਵਰੁ ਨ ਕੋਇ ॥
੭. ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ
ਵਡਭਾਗਿ ਪਰਾਪਤਿ ਹੋਇ ॥੧॥ਰਹਾਉ॥
੮. ਸੰਤ ਜਨਾ ਵਿਣੁ ਭਾਈਆ
ਹਰਿ ਕਿਨੈ ਨ ਪਾਇਆ ਨਾਉ ॥
੯. ਵਿਚਿ ਹਉਮੈ ਕਰਮ ਕਮਾਵਦੇ
ਜਿਉ ਵੇਸੁਆ ਪੁਤੁ ਨਿਨਾਉ ॥
੧੦. ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥
੧੧. ਵਡਭਾਗੀ ਗੁਰੁ ਪਾਇਆ
ਹਰਿ ਅਹਿਨਿਸਿ ਲਗਾ ਭਾਉ ॥
੧੨. ਜਨ ਨਾਨਕਿ ਬ੍ਰਹਮੁ ਪਛਾਣਿਆ
ਹਰਿ ਕੀਰਤਿ ਕਰਮ ਕਮਾਉ ॥੨॥
੧੩. ਮਨਿ ਹਰਿ ਹਰਿ ਲਗਾ ਚਾਉ ॥
੧੪. ਗੁਰਿ ਪੂਰੈ ਨਾਮੁ ਦ੍ਰਿੜਾਇਆ
ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ਰਹਾਉ॥
੧੫. ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
੧੬. ਚਲਦਿਆ ਨਾਲਿ ਹਰਿ ਚਲਸੀ
ਹਰਿ ਅੰਤੇ ਲਏ ਛਡਾਇ ॥
੧੭. ਹਉ ਬਲਿਹਾਰੀ ਤਿਨ ਕਉ
ਜਿਨ ਹਰਿ ਮਨਿ ਵੁਠਾ ਆਇ ॥
੧੮. ਜਿਨੀ ਹਰਿ ਹਰਿ ਨਾਮੁ ਨ ਚੇਤਿਓ
ਸੇ ਅੰਤਿ ਗਏ ਪਛੁਤਾਇ ॥
੧੯. ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ
ਜਨ ਨਾਨਕ ਨਾਮੁ ਧਿਆਇ ॥੩॥
੨੦. ਮਨ ਹਰਿ ਹਰਿ ਪ੍ਰੀਤਿ ਲਗਾਇ ॥
੨੧. ਵਡਭਾਗੀ ਗੁਰੁ ਪਾਇਆ
ਗੁਰ ਸਬਦੀ ਪਾਰਿ ਲਘਾਇ ॥੧॥ਰਹਾਉ॥
੨੨. ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥
੨੩. ਹਰਿ ਆਪੇ ਭਰਮਿ ਭੁਲਾਇਦਾ
ਹਰਿ ਆਪੇ ਹੀ ਮਤਿ ਦੇਇ ॥
੨੪. ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥
੨੫. ਹਉ ਬਲਿਹਾਰੀ ਤਿਨ ਕਉ
ਜਿਨ ਹਰਿ ਪਾਇਆ ਗੁਰਮਤੇ ॥
੨੬. ਜਨ ਨਾਨਕਿ ਕਮਲੁ ਪਰਗਾਸਿਆ
ਮਨਿ ਹਰਿ ਹਰਿ ਵੁਠੜਾ ਹੇ ॥੪॥
੨੭. ਮਨਿ ਹਰਿ ਹਰਿ ਜਪਨੁ ਕਰੇ ॥
੨੮. ਹਰਿ ਗੁਰ ਸਰਣਾਈ ਭਜਿ ਪਉ ਜਿੰਦੂ
ਸਭ ਕਿਲਵਿਖ ਦੁਖ ਪਰਹਰੇ ॥੧॥ਰਹਾਉ॥
੨੯. ਘਟਿ ਘਟਿ ਰਮਈਆ ਮਨਿ ਵਸੈ
ਕਿਉ ਪਾਈਐ ਕਿਤੁ ਭਤਿ ॥

**੩੦. ਗੁਰੁ ਪੂਰਾ ਸਤਿਗੁਰੁ ਭੇਟੀਐ**
**ਹਰਿ ਆਇ ਵਸੈ ਮਨਿ ਚਿਤਿ ॥**
**੩੧. ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥**
**੩੨. ਮੈ ਹਰਿ ਹਰਿ ਨਾਮੁ ਵਿਸਾਹੁ ਹੈ**
**ਹਰਿ ਨਾਮੇ ਹੀ ਜਤਿ ਪਤਿ ॥**
**੩੩. ਜਨ ਨਾਨਕ ਨਾਮੁ ਧਿਆਇਆ**
**ਰੰਗਿ ਰਤੜਾ ਹਰਿ ਰੰਗਿ ਰਤਿ ॥੫॥**
**੩੪. ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥**
**੩੫. ਗੁਰ ਬਚਨੀ ਹਰਿ ਪ੍ਰਭੁ ਜਾਣਿਆ**
**ਸਭ ਹਰਿ ਪ੍ਰਭੁ ਤੇ ਉਤਪਤਿ ॥੧॥ਰਹਾਉ॥**
**੩੬. ਜਿਨ ਕਉ ਪੂਰਬਿ ਲਿਖਿਆ**
**ਸੇ ਆਇ ਮਿਲੇ ਗੁਰ ਪਾਸਿ ॥**
**੩੭. ਸੇਵਕ ਭਾਇ ਵਣਜਾਰਿਆ ਮਿਤ੍ਰਾ**
**ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥**
**੩੮. ਧਨੁ ਧਨੁ ਵਣਜੁ ਵਾਪਾਰੀਆ**
**ਜਿਨ ਵਖਰੁ ਲਦਿਅੜਾ ਹਰਿ ਰਾਸਿ ॥**
**੩੯. ਗੁਰਮੁਖਾ ਦਰਿ ਮੁਖ ਉਜਲੇ**
**ਸੇ ਆਇ ਮਿਲੇ ਹਰਿ ਪਾਸਿ ॥**
**੪੦. ਜਨ ਨਾਨਕ ਗੁਰੁ ਤਿਨ ਪਾਇਆ**
**ਜਿਨਾ ਆਪਿ ਤੁਠਾ ਗੁਣਤਾਸਿ ॥੬॥**
**੪੧. ਹਰਿ ਧਿਆਵਹੁ ਸਾਸਿ ਗਿਰਾਸਿ ॥**
**੪੨. ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ**
**ਹਰਿ ਨਾਮੁ ਜਿਨਾ ਰਹਰਾਸਿ ॥੧॥ਰਹਾਉ॥੧॥**

ਇਸ ਸ਼ਬਦ ਦਾ ਸਿਰਲੇਖ ਵਣਜਾਰਾ ਹੈ। ਸੰਪ੍ਰਦਾਈ ਦਾਨੇ ਵਿਦਵਾਨਾਂ ਦੇ ਵਿਚਾਰ ਅਨੁਸਾਰ—ਗੁਰੂ ਰਾਮਦਾਸ ਜੀ ਪਾਸ ਇਕ ਵਣਜਾਰਾ ਆਇਆ, ਜਿਸ ਨੇ ਗੁਰੂ ਤੋਂ ਉਪਦੇਸ਼ ਲੈਣ ਦੀ ਲਾਲਸਾ ਪ੍ਰਗਟ ਕੀਤੀ, ਉਸ ਪ੍ਰਤੀ ਇਹ ਉਪਦੇਸ਼ ਉਚਾਰਨ ਕੀਤਾ ਅਤੇ ਸਤਿਗੁਰੂ ਦਾ ਹਰ ਪ੍ਰਾਣੀ ਨੂੰ ਇਸ ਉਪਦੇਸ਼ ਰਾਹੀਂ ਪ੍ਰਭੂ ਨਾਲ ਜੋੜਨ ਦਾ ਉਪਕਾਰ ਹੈ।

ਇਸ ਸ਼ਬਦ ਵਿਚ ਛੇ ਅੰਕ ਹਨ, ਪਹਿਲੇ ਤੇ ਛੇਵੇਂ ਅੰਕਾਂ ਦੀਆਂ ਰਹਾਉ ਦੀਆਂ ਤੁਕਾਂ ਵਿਚ ਦੋ ਵਾਰ 'ਵਣਜਾਰਾ' ਸੰਬੋਧਨ ਆਇਆ ਹੈ, ਇਸ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਇਹ ਸ਼ਬਦ ਜ਼ਰੂਰ ਕਿਸੇ ਵਣਜਾਰੇ ਪ੍ਰਥਾਇ ਉਚਾਰਨ ਹੋਇਆ ਹੈ। ਉਂਜ ਵਣਜਾਰੇ ਤੋਂ ਭਾਵ ਹਰ ਜੀਵ ਦਾ ਹੈ, ਜੋ ਨਾਮ ਖ਼ਰੀਦਣ ਲਈ ਸਵਾਸਾਂ ਦੀ ਰਾਸ ਲੈ ਕੇ ਇਥੇ ਆਇਆ ਹੈ।

ਇਸ ਸ਼ਬਦ ਵਿਚ ਹਰ ਅੰਕ ਦੀਆਂ ਪੰਜ ਤੁਕਾਂ ਤੋਂ ਬਾਅਦ ਦੋ ਸਤਰਾਂ ਦਾ ਰਹਾਉ ਵੱਖਰਾ ਵੱਖਰਾ ਹੈ, ਭਾਵ ਛੇਆਂ ਅੰਕਾਂ ਵਿਚ ਛੇ ਹੀ ਰਹਾਉ ਆਏ ਹਨ। ਇਹ ਸ਼ਬਦ ਗਾਇਨ ਕਰਨ ਵਾਲੇ ਰਾਗੀ ਸਿੰਘਾਂ ਨੂੰ ਸੰਬੋਧਨ ਕੀਤਾ ਗਿਆ ਹੈ, ਕਿ ਗਾਇਨ ਕਰਨ ਵਾਲੇ ਸੱਜਣ ਸਾਰਾ ਸ਼ਬਦ ਇਕੋ 'ਰਹਾਉ' ਦੁਹਰਾ ਕੇ ਨਾ ਗਾਇਨ ਕਰਨ, ਹਰ ਇਕ ਅੰਕ ਦੇ ਮਗਰੋਂ ਉਸੇ ਅੰਕ ਦਾ ਰਹਾਉ ਗਾਇਨ ਕਰਨ।

ਸ਼ਬਦ ਦੀ ਅਰਥ ਸ਼ੈਲੀ ਰਹਾਉ ਤੋਂ ਚਲਦੀ ਹੈ। ਇਸ ਕਰਕੇ ਪਾਠਕਾਂ ਦੇ ਸੁਖੈਨ ਸਮਝਣ ਲਈ ਹਰ ਅੰਕ ਦਾ ਅਰਥ ਰਹਾਉ ਨੂੰ ਪਹਿਲੇ ਲੈ ਕੇ ਕੀਤਾ ਹੈ। ਵਧੇਰੇ ਸੌਖਾ ਸਮਝਣ ਲਈ ਪ੍ਰਸ਼ਨ ਤੇ ਉੱਤਰਾਂ ਦਾ ਢੰਗ ਵਰਤਿਆ ਗਿਆ ਹੈ।

### ਅਰਥ ਰਹਾਉ ਤੋਂ ਆਰੰਭ ਹੋਵੇਗਾ[1]

ਰਹਾਉ ਦੇ ਆਰੰਭ ਵਿਚ ਵਣਜਾਰੇ ਦੀ ਗੁਰੂ ਰਾਮਦਾਸ ਜੀ ਅੱਗੇ ਬੇਨਤੀ :

**ਪ੍ਰ:** ਹੇ ਗੁਰੂ ਜੀ! ਆਪ ਕੋਈ ਸਾਧਨ ਦੱਸੋ ਕਿ ਮੇਰਾ ਪਾਰ ਉਤਾਰਾ ਕਿਵੇਂ ਹੋ ਸਕਦਾ ਹੈ, ਕੋਈ ਸੌਖਾ ਰਾਹ ਦਸੋ ਜੀ ?

**ਉ:੬.** ਹੇ ਵਣਜਾਰੇ ਮਿੱਤਰਾ! ਮੈਨੂੰ ਤਾਂ ਹਰੀ-ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਕਲਿਆਣ ਕਰਨ ਵਾਲਾ ਨਜ਼ਰ ਹੀ ਨਹੀਂ ਆਉਂਦਾ। ਇਸ ਲਈ ਮੈਨੂੰ ਤਾਂ ਇਕ ਵਾਹਿਗੁਰੂ ਹੀ ਪਿਆਰਾ ਲਗਦਾ ਹੈ।

**ਪ੍ਰ:** ਹਜ਼ੂਰ ਫਿਰ ਦੱਸੋ, ਉਸ ਪਿਆਰੇ ਵਾਹਿਗੁਰੂ ਨੂੰ ਕਿਵੇਂ ਪਾਈਦਾ ਹੈ ?

**ਉ:੭.** ਹੇ ਵਣਜਾਰੇ ਮਿੱਤਰਾ! ਉਸ ਪਿਆਰੇ ਵਾਹਿਗੁਰੂ ਨੂੰ ਗੁਰੂ ਦੀ ਸ਼ਰਨ ਪੈ ਕੇ ਪਾਈਦਾ ਹੈ।

**ਪ੍ਰ:** ਪਰ, ਉਹ ਗੁਰੂ ਕਿਵੇਂ ਪ੍ਰਾਪਤ ਹੁੰਦਾ ਹੈ ?

**ਉ:** ਹੇ ਵਣਜਾਰਿਆ ਮਿੱਤਰਾ! ਉਹ ਗੁਰੂ ਵੱਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ।੧।ਰਹਾਉ।

**ਪ੍ਰ:** ਹੇ ਸਤਿਗੁਰੂ ਜੀ! ਵੱਡੇ ਭਾਗਾਂ ਦਾ ਸਦਕਾ ਤਾਂ ਆਪ ਮਿਲ ਹੀ ਗਏ ਹੋ, ਹੁਣ ਆਪ ਇਹ ਦਸੋ ਕਿ ਉਹ ਆਪ ਦਾ ਪਿਆਰਾ ਪ੍ਰੀਤਮ ਵਾਹਿਗੁਰੂ ਜੀ ਕਿਵੇਂ ਪਾਇਆ ਜਾ ਸਕਦਾ ਹੈ ?

**ਉ:੧.** ਹੇ ਵਣਜਾਰਿਆ ਮਿੱਤਰਾ! ਸੁਣ, ਜਿਸ ਹਰੀ ਨੇ ਸਭ ਕਿਸੇ ਨੂੰ ਪੈਦਾ ਕੀਤਾ ਹੈ, ਉਸ ਹਰੀ ਦਾ ਹਰਿ ਨਾਮ ਹੀ ਉਸ ਦੇ ਪਾਉਣ ਲਈ ਸਭ ਤੋਂ ਵੱਡਾ ਉੱਤਮ ਸਾਧਨ ਹੈ।

**ਪ੍ਰ:** ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲਾ ਤਾਂ ਆਪ ਜੀ ਦੇ ਕਥਨ ਅਨੁਸਾਰ ਇਕ ਪ੍ਰਮੇਸ਼ਰ ਹੀ ਹੈ, ਪਰ ਇਸ ਦੀ ਪਾਲਣਾ ਕਰਨ ਵਾਲਾ ਕੌਣ ਹੈ ?

**ਉ:੨.** ਹੇ ਵਣਜਾਰਿਆ ਮਿੱਤਰਾ! ਉਹ ਵਾਹਿਗੁਰੂ ਜਗਤ ਨੂੰ ਪੈਦਾ ਕਰ ਕੇ ਇਸ ਤੋਂ ਕੋਈ ਉਹ ਵੱਖਰਾ ਹੋ ਕੇ ਨਹੀਂ ਬੈਠ ਗਿਆ, ਉਹ ਹਰੀ ਘਟਾਂ ਘਟਾਂ ਵਿਚ ਵਸਦਾ ਸਭਨਾਂ ਦੀ ਆਪ ਹੀ ਪ੍ਰਤਿਪਾਲਣਾ ਕਰਦਾ ਹੈ।

**ਪ੍ਰ:** ਹੇ ਸਤਿਗੁਰੋ! ਫਿਰ ਹੁਣ ਮੇਰੇ ਕਰਨ ਜੋਗ ਕੀ ਕਰਤੱਬ ਹੈ ?

**ਉ:੩.** ਹੇ ਵਣਜਾਰੇ ਮਿੱਤਰਾ! ਜੋ ਐਸਾ ਹਰੀ ਹੈ, ਉਸ ਨੂੰ ਸਦਾ ਹੀ ਸਿਮਰਦੇ ਰਹਿਣਾ ਚਾਹੀਦਾ ਹੈ, ਕਿਉਂਕਿ ਉਸ ਤੋਂ ਬਿਨਾਂ ਤਾਂ ਹੋਰ ਦੂਜਾ ਕੋਈ ਹੈ ਹੀ ਨਹੀਂ ਜੋ ਧਿਆਉਣੇ ਯੋਗ ਹੋਵੇ ਤੇ ਨਾ ਹੀ ਜੀਵਾਂ ਦਾ ਹੋਰ ਕੋਈ ਰਾਖਾ ਹੀ ਬਣ ਸਕਦਾ ਹੈ।

---
੧. ਨੋਟ : ਅਰਥ ਦਾ ਅਰੰਭ ਰਹਾਉ ਤੋਂ ਕੀਤਾ ਗਿਆ ਹੈ, ਇਸ ਲਈ ਰਹਾਉ ਦੀਆਂ ਲਾਈਨਾਂ ਦਾ ਅਰਥ ਅਰੰਭ ਵਿਚ ਹੀ ਦੇ ਦਿੱਤਾ ਗਿਆ ਹੈ।

ਪ੍ਰ: ਹੇ ਸਤਿਗੁਰੋ ! ਜੋ ਐਸੇ ਰੱਖਿਅਕ ਪ੍ਰਮੇਸ਼ਰ ਨੂੰ ਵਿਸਾਰ ਕੇ ਮਾਇਆ-ਮੋਹ ਵਿਚ ਖਚਤ ਹੋ ਰਹੇ ਹਨ, ਕੀ ਉਨ੍ਹਾਂ ਨੂੰ ਕੋਈ ਸਜ਼ਾ ਮਿਲੇਗੀ ?

ਉ:੪. ਹੇ ਵਣਜਾਰਿਆ ਮਿੱਤਰਾ! ਜੋ ਹਰੀ ਤੋਂ ਬੇਮੁਖ ਹੋ ਮਾਇਆ-ਮੋਹ ਵਿਚ ਚਿਤ ਲਾਈ ਬੈਠੇ ਹਨ, ਉਹ ਉਸੇ ਮਾਇਆ ਨੂੰ ਛੱਡ ਤੁਰਦੇ ਹਨ, ਉਸ ਵੇਲੇ ਉਨ੍ਹਾਂ ਨੂੰ ਬੜਾ ਹੀ ਦੁੱਖ ਲਗਦਾ ਹੈ ਤੇ ਜ਼ਾਰੋ-ਜ਼ਾਰ ਰੋਂਦੇ ਤੁਰਦੇ ਹਨ।

ਪ੍ਰ: ਫਿਰ ਦਸੋ ਜੀ, ਹਰੀ ਅੰਤ ਸਮੇਂ ਕਿਸ ਦੀ ਸਹਾਇਤਾ ਕਰਦਾ ਹੈ ?

ਉ:੫. ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਪੁਰਸ਼ਾਂ ਨੇ ਉਸ ਸਿਰਜਨਹਾਰ ਘਟ ਘਟ ਵਾਸੀ ਦਾ ਨਾਮ ਸਿਮਰਿਆ ਹੈ, ਉਹ ਪ੍ਰਭੂ ਉਸੇ ਦਾ ਅੰਤ ਵੇਲੇ ਦਰਗਾਹ ਵਿਚ ਸਹਾਈ ਹੋਵੇਗਾ।੧।

ਅੰਕ ਦੂਜਾ, ਅਰਥ ਰਹਾਉ ਤੋਂ ਅਰੰਭ ਹੁੰਦਾ ਹੈ, ਇਸ ਲਈ ਰਹਾਉ ਦੀਆਂ ਪੰਗਤੀਆਂ ਦਾ ਅਰਥ ਵੀ ਪਹਿਲੋਂ ਹੀ ਅੰਕਤ ਕੀਤਾ ਗਿਆ ਹੈ।

ਪ੍ਰ: ਵਣਜਾਰਾ—ਹੇ ਸਤਿਗੁਰੂ ਜੀ ! ਆਪ ਜੀ ਨੂੰ ਵਾਹਿਗੁਰੂ ਦੀ ਪ੍ਰਾਪਤੀ ਦਾ ਸ਼ੌਂਕ ਕਿਵੇਂ ਲਗਿਆ ਹੈ ?

ਉ:੧੩. ਹੇ ਵਣਜਾਰੇ ਮਿੱਤਰਾ ! ਮੈਨੂੰ ਤਾਂ ਹਰੀ ਦੀ ਪ੍ਰਾਪਤੀ ਦਾ (ਚਾਉ) ਸ਼ੌਂਕ ਮਨ ਦੇ ਅੰਦਰੋਂ ਹੀ ਪੈਦਾ ਹੋ ਗਿਆ ਸੀ, ਕਿ ਮੈਂ ਹਰੀ ਹਰਿ ਪ੍ਰਭੂ ਨੂੰ ਮਿਲਾਂ। ਇਹੀ ਸ਼ੌਂਕ ਮੈਨੂੰ ਗੁਰੂ ਪਾਸ ਲੈ ਗਿਆ।

ਪ੍ਰ: ਗੁਰੂ ਨੇ ਤੁਹਾਨੂੰ ਕੀ ਬਖ਼ਸ਼ਸ਼ ਕੀਤੀ ?

ਉ:੧੪. ਉਸ ਪੂਰੇ ਗੁਰੂ ਨੇ ਮੈਨੂੰ ਨਾਮ ਦ੍ਰਿੜ੍ਹ ਕਰਵਾ ਦਿੱਤਾ। ਸੋ, ਇਸ ਤਰ੍ਹਾਂ ਜਦੋਂ ਮੈਨੂੰ ਹਰੀ ਪ੍ਰਭੂ ਦਾ ਨਾਮ ਮਿਲ ਗਿਆ ਤਾਂ ਮੈਨੂੰ ਇਉਂ ਪ੍ਰਤੀਤ ਹੋਇਆ ਕਿ ਬਸ, ਹੁਣ ਮੈਨੂੰ ਹਰੀ ਹੀ ਮਿਲ ਗਿਆ ਹੈ।੧।ਰਹਾਉ।

ਪ੍ਰ: ਹੇ ਸਤਿਗੁਰੂ ਜੀ ! ਸੰਤ ਜਨਾਂ ਦੇ ਸੰਗ ਤੋਂ ਵੱਖਰੀ ਕੋਈ ਹੋਰ ਵੀ ਥਾਂ ਹੈ, ਜਿਥੋਂ ਨਾਮ ਪਾਇਆ ਜਾ ਸਕਦਾ ਹੋਵੇ ?

ਦੂਜੇ ਅੰਕ ਦੇ ਅਰੰਭ ਵਿਚ ਉੱਤਰ ਫ਼ੁਰਮਾਨ ਕਰਦੇ ਹਨ :

ਉ: ੮. ਹੇ ਭਾਈਆ ! (ਵਣਜਾਰੇ) ਸੰਤ ਜਨਾਂ ਦੀ ਸੰਗਤ ਤੋਂ ਸੱਖਣਾ ਰਹਿ ਕੇ ਹਰੀ ਦਾ ਨਾਮ ਅੱਜ ਤਕ ਕਿਸੇ ਨੇ ਵੀ ਨਹੀਂ ਪਾਇਆ ਅਤੇ ਨਾ ਹੀ ਕੋਈ ਪ੍ਰਾਪਤ ਹੀ ਕਰ ਸਕੇਗਾ।

ਪ੍ਰ: ਕਈ ਨਾਮ ਤੋਂ ਸੱਖਣੇ ਹਉਮੈ ਵਿਚ ਕਰਮ ਕਰਦੇ ਵੇਖੀਦੇ ਹਨ, ਕੀ ਉਹ ਲੇਖੇ ਵਿਚ ਨਹੀਂ ਪੈਣਗੇ ?

ਉ: ੯. ਜੋ ਲੋਕ ਨਿਗੁਰੇ ਨਾਮ ਤੋਂ ਸੱਖਣੇ ਹਉਮੈ ਵਿਚ ਕਰਮ ਕਮਾਉਂਦੇ ਹਨ, ਉਹ ਕਰਮ ਇਸੀ ਤਰ੍ਹਾਂ ਜਾਣੋਂ, ਜਿਵੇਂ ਕਿਸੇ ਵੇਸਵਾ ਦਾ ਪੁੱਤਰ, ਪਿਤਾ ਦੇ ਨਾਮ ਤੋਂ ਸੱਖਣਾ ਹੁੰਦਾ ਹੈ। ਭਾਵ ਜਿਵੇਂ ਕਿਸੇ ਵੇਸਵਾ ਦਾ ਪੁੱਤਰ (ਸਭਾਸ਼ਦ) ਸਾਊਆਂ ਦੀ ਸਭਾ ਵਿਚ ਆਪਣੇ ਪਿਤਾ ਦਾ ਨਾਮ ਨਾ ਦੱਸਣ ਕਾਰਨ ਕਿਸੇ ਉੱਤਮ ਕੁਲ ਵਿਚੋਂ ਨਹੀਂ ਸਮਝਿਆ ਜਾਂਦਾ। ਤਿਵੇਂ ਕਿਸੇ ਨਿਗੁਰੇ ਦੇ ਕੀਤੇ ਜਪ, ਤਪ, ਯੱਗ ਆਦਿ ਕਰਮ ਸੰਗਤ ਵਿਚ ਜਾਂ ਦਰਗਾਹ ਵਿਚ ਉਸ ਲਈ ਸ਼ੋਭਾ ਦਾ ਕਾਰਨ ਨਹੀਂ ਬਣਦੇ।

ਪ੍ਰ: ਪ੍ਰਮਾਰਥ ਵਿਚ ਪਿਤਾ ਦੀ ਜਾਤ ਵਾਲੇ ਕਿਵੇਂ ਹੋਈਦਾ ਹੈ ?

ਉ:੧੦. ਪਿਤਾ ਦੀ ਜਾਤ ਵਾਲੇ ਤਾਂ ਹੋਈਦਾ ਹੈ, ਜੇ ਗੁਰੂ ਪ੍ਰਸੰਨ ਹੋ ਕੇ ਇਸ ਨੂੰ ਨਾਮ ਦੀ (ਪਸਾਉ) ਦਾਤ ਕਰੇ। ਭਾਵ ਗੁਰੂ ਦੀ ਨਾਮ—ਦਾਤ ਨਾਲ ਉਸ ਦੇ ਪੁੱਤਰ ਬਣ ਜਾਈਦਾ ਹੈ। ਅਥਵਾ ਇਉਂ ਸਮਝੋ ਕਿ ਗੁਰੂ ਦੀ ਮਿਹਰ ਨਾਲ ਵਾਹਿਗੁਰੂ ਦੇ ਪੁੱਤਰ ਬਣ ਜਾਈਦਾ ਹੈ।

ਪ੍ਰ: ਫਿਰ ਸਾਰੇ ਹੀ ਗੁਰੂ ਵਾਲੇ ਕਿਉਂ ਨਹੀਂ ਬਣ ਜਾਂਦੇ ?

ਉ:੧੧. ਹੇ ਭਾਈਆ ! ਵੱਡੇ ਭਾਗਾਂ ਕਰ ਕੇ ਹੀ ਗੁਰੂ ਪ੍ਰਾਪਤ ਹੁੰਦਾ ਹੈ, ਤਾਂ ਗੁਰੂ ਦੀ ਕ੍ਰਿਪਾ ਦਾ ਸਦਕਾ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਉਨ੍ਹਾਂ ਨਾਮੀ ਪੁਰਖਾਂ ਦਾ ਰਾਤ ਦਿਨ ਹਰੀ ਨਾਲ (ਭਾਉ) ਪ੍ਰੇਮ ਲੱਗਾ ਰਹਿੰਦਾ ਹੈ।

ਪ੍ਰ: ਬ੍ਰਹਮ ਦੀ ਲਖਤਾ ਕਰਨ ਲਈ ਸੌਖਾ ਕਰਮ ਕਿਹੜਾ ਹੈ ?

ਉ:੧੨. ਸਤਿਗੁਰੂ ਜੀ ਆਖਦੇ ਹਨ ਕਿ ਜਿਸ ਨੇ ਹਰੀ ਦਾ ਕੀਰਤਨ ਕਰਨ ਰੂਪ ਕਰਮ ਕਮਾਇਆ ਹੈ, ਉਸ ਨੇ ਸਹਿਜੇ ਹੀ ਬ੍ਰਹਮ ਨੂੰ ਪਛਾਣ ਲਿਆ।੨।

"ਤੀਸਰਾ ਅੰਕ" ਰਹਾਉ ਦੀ ਪੰਗਤੀ ਤੋਂ ਅਰਥ ਅਰੰਭ ਹੁੰਦਾ ਹੈ। ਤੀਸਰੇ ਅੰਕ ਵਿਚ ਗੁਰੂ ਜੀ ਆਪਣੇ ਮਨ ਦੁਆਰਾ ਵਣਜਾਰੇ ਨੂੰ ਉਪਦੇਸ਼ ਕਰਦੇ ਹਨ :

੨੦. ਹੇ ਵਣਜਾਰੇ ਰੂਪ ਮੇਰੇ ਮਨਾ ! ਹਰਿ ਹਰਿ ਵਾਹਿਗੁਰੂ ਜੀ ਵਿਚ ਪ੍ਰੀਤ ਲਗਾ।

੨੧. ਤੂੰ ਵੱਡੇ ਭਾਗਾਂ ਕਰ ਕੇ ਗੁਰੂ ਪਾ ਲਿਆ ਹੈ, ਤੂੰ ਗੁਰੂ ਦੇ ਸ਼ਬਦ ਦੀ ਕਮਾਈ ਕਰ। ਸੋ, ਇਸੇ ਸ਼ਬਦ ਦੀ ਕਮਾਈ ਦਾ ਸਦਕਾ ਗੁਰੂ ਤੈਨੂੰ ਸੰਸਾਰ-ਸਾਗਰ ਤੋਂ ਪਾਰ ਲੰਘਾ ਦੇਵੇਗਾ।੧।ਰਹਾਉ।

ਪ੍ਰ: ਕਲਿਆਣ ਦੀ ਪ੍ਰਾਪਤੀ ਲਈ ਕਿਤਨਾ ਕੁ ਸਮਾਂ ਨਾਮ ਜਪਦਾ ਰਵਾਂ ?

ਉ:੧੫. ਹੇ ਬੰਦੇ ! ਜਦ ਤਕ ਤੂੰ ਜੁਆਨੀ ਵਿਚ ਹੈਂ, ਜਾਂ ਇਉਂ ਸਮਝ ਲੈ ਕਿ ਜਿਤਨਾ ਸਮਾਂ ਤੇਰੇ ਸਰੀਰ ਅੰਦਰ ਸਵਾਸ ਵਗਦੇ ਹਨ, ਤਦ ਤਕ ਨਾਮ ਨੂੰ ਹੀ ਸਵਾਸ ਸਵਾਸ ਸਿਮਰਦਾ ਰਹੁ।

ਪ੍ਰ: ਹਰੀ ਨਾਮ ਦਾ ਸਿਮਰਨ ਮੈਨੂੰ ਕੀ ਲਾਭ ਪਹੁੰਚਾਵੇਗਾ ?

ਉ:੧੬. ਹੇ ਬੰਦੇ ! ਜਦ ਤੂੰ ਇਸ ਸੰਸਾਰ ਤੋਂ ਟੁਰਨਾ ਹੈ, ਉਸ ਵੇਲੇ ਹੋਰ ਤਾਂ ਕੁਝ ਤੇਰੇ ਨਾਲ ਜਾਣਾ ਹੀ ਨਹੀਂ, ਇਕ ਹਰੀ ਦਾ ਨਾਮ ਹੀ ਤੇਰੇ ਨਾਲ ਚਲੇਗਾ ਅਤੇ ਅੰਤ ਸਮੇਂ ਉਹ ਤੈਨੂੰ ਜਮ੍ਹਾਂ ਤੋਂ ਛੁਡਾ ਲਏਗਾ।

੧੭. ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਦੇ ਮਨ ਵਿਚ ਨਾਮ ਵਸ ਗਿਆ ਹੈ।

ਪ੍ਰ: ਨਾਮ ਤੋਂ ਸੱਖਣੇ ਰਹਿਣ ਨਾਲ ਕੀ ਸਜ਼ਾ ਮਿਲੇਗੀ ?

ਉ:੧੮. ਜਿਨ੍ਹਾਂ ਨੇ ਹਰੀ ਦਾ ਹਰਿ ਹਰਿ ਨਾਮ ਨਹੀਂ ਚੇਤਿਆ, ਉਹ ਅੰਤ ਨੂੰ ਇਸ ਦੁਨੀਆ ਤੋਂ ਪਛਤਾਉਂਦੇ ਜਾਂਦੇ ਹਨ, ਉਨ੍ਹਾਂ ਲਈ ਇਹੋ ਇਕ ਵੱਡੀ ਸਜ਼ਾ ਹੈ।

ਪ੍ਰ: ਫਿਰ ਇਸ ਪਛਤਾਵੇ ਦੀ ਸਜ਼ਾ ਤੋਂ ਬਚਣ ਲਈ ਸਾਰੇ ਹੀ ਕਿਉਂ ਨਹੀਂ ਨਾਮ ਜਪਦੇ ?

ਉ:੧੯. ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਹੀ ਹਰੀ ਪ੍ਰਭੂ ਨੇ ਲਿਖਿਆ ਹੈ, ਉਹੀ ਜਨ ਪ੍ਰਮੇਸ਼ਰ ਦੇ ਨਾਮ ਦੀ ਅਰਾਧਨਾ ਕਰਦੇ ਹਨ।੩।

"ਚੌਥਾ ਅੰਕ" ਰਹਾਉ ਤੋਂ ਅਰੰਭ ਹੁੰਦਾ ਹੈ। ਆਪਣੇ ਪ੍ਰਤੀ ਉਪਦੇਸ਼ ਕਰਦੇ ਹਨ:

੨੭-੨੮. ਹੇ ਮੇਰੀ ਜਿੰਦੜੀ! ਚਲ, ਗੁਰੂ ਦੀ ਸ਼ਰਨ ਵਿਚ ਭੱਜ ਕੇ ਜਾ ਪਉ। ਮੈਂ ਵੀ ਮਨ ਵਿਚ ਹਰਿ ਹਰਿ ਨਾਮ ਜਪਣਾ ਕਰਦਾ ਹਾਂ, ਜਿਸ ਦਾ ਸਦਕਾ ਸਾਰੇ ਪਾਪ ਤੇ ਪਾਪਾਂ ਤੋਂ ਉਪਜੇ ਦੁਖ ਦੂਰ ਹੋ ਜਾਣਗੇ।੧।ਰਹਾਉ।

ਪ੍ਰ: ਹਰੀ ਜਗਤ ਨੂੰ ਆਪਣੀ ਸਵੈ-ਇੱਛਾ ਨਾਲ ਹੀ ਪੈਦਾ ਕਰਦਾ ਹੈ ਜਾਂ ਕਿ ਕਿਸੇ ਦੀ ਪ੍ਰੇਰਨਾ ਕਰਨ ਤੋਂ?

ਉ:੨੨. ਹੇ ਭਾਈ! ਹਰੀ ਆਪਣੇ ਆਪ ਹੀ ਜਗਤ ਨੂੰ ਰਚਦਾ ਹੈ, ਆਪੇ ਹੀ ਉਹ ਜਿੰਦਾਂ ਦੇਂਦਾ ਹੈ, ਆਪਣੀ ਮਰਜ਼ੀ ਅਨੁਸਾਰ ਲੈ ਲੈਂਦਾ ਹੈ।

ਪ੍ਰ: ਜਦ ਉਸੇ ਕਰਤਾਰ ਦੀ ਇੱਛਾ ਨਾਲ ਦੁਨੀਆ ਬਣੀ ਹੈ ਤਾਂ ਫਿਰ ਇਹ ਭਰਮ ਵਿਚ ਕਿਉਂ ਭੁੱਲ ਜਾਂਦੀ ਹੈ?

ਉ:੨੩. ਨਹੀਂ, ਭੁਲਦੀ ਨਹੀਂ, ਹਰੀ ਆਪੇ ਹੀ ਭਰਮ ਵਿਚ ਭੁਲਾਉਂਦਾ ਹੈ ਅਤੇ ਜਦੋਂ ਚਾਹੇ ਤਾਂ ਆਪੇ ਹੀ ਸ੍ਰੇਸ਼ਟ ਸਿਖਿਆ ਦੇ ਕੇ ਭਰਮ ਦੀ ਨਵਿਰਤੀ ਵੀ ਕਰ ਦੇਂਦਾ ਹੈ।

੨੪. ਜਿਨ੍ਹਾਂ ਗੁਰਮੁਖਾਂ ਦੇ ਮਨ ਅੰਦਰ ਉਹ ਅਜਿਹਾ ਗਿਆਨ ਦਾ ਚਾਨਣ ਬਖ਼ਸ਼ਸ਼ ਕਰਦਾ ਹੈ, ਉਹ ਅਜਿਹੇ ਜਗਤ ਵਿਚ ਵਿਰਲੇ ਹੀ ਹਨ। ਅਰਥਾਤ ਕੋਈ ਕੋਈ ਹਨ।

੨੫. ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਲੈ ਕੇ ਹਰੀ ਨੂੰ ਪਾ ਲਿਆ ਹੈ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

੨੬. ਗੁਰੂ ਜੀ ਕਹਿੰਦੇ ਹਨ, ਜਿਨ੍ਹਾਂ ਪੁਰਸ਼ਾਂ ਦੇ ਮਨ ਵਿਚ ਹਰਿ ਹਰਿ ਨਾਮ ਵਸਿਆ ਹੈ, ਉਨ੍ਹਾਂ ਦਾ ਹਿਰਦਾ ਕਮਲ ਖਿੜਿਆ ਹੈ।੪।

"ਅੰਕ ਪੰਜਵਾਂ" ਅਰਥ ਰਹਾਉ ਤੋਂ ਚਲਦਾ ਹੈ, ਇਸੇ ਲਈ ਰਹਾਉ ਦੀਆਂ ਪੰਗਤੀਆਂ ਦਾ ਅਰਥ ਅਰੰਭ ਵਿਚ ਹੀ ਕਰ ਦਿੱਤਾ ਗਿਆ ਹੈ।

੩੪. ਹੇ ਵਣਜਾਰੇ ਮਿੱਤਰਾ! ਉਸੇ ਹਰੀ ਨੂੰ ਧਿਆਵੋ, ਜੋ ਹਰੀ ਪ੍ਰਭੂ ਸਤਿ ਸਰੂਪ ਹੈ।

੩੫. ਸਾਰੀ ਉਤਪਤੀ ਉਸੇ ਪ੍ਰਭੂ ਤੋਂ ਹੋਈ ਹੈ, ਅਸੀਂ ਉਸ ਪ੍ਰਭੂ ਨੂੰ ਗੁਰੂ ਦੇ ਬਚਨਾਂ ਕਰ ਕੇ ਜਾਣਿਆ ਹੈ।੧।ਰਹਾਉ।

ਪ੍ਰ: ਵਣਜਾਰਾ, ਹੇ ਸਤਿਗੁਰੂ ਜੀ! ਆਪ ਜੀ ਫ਼ੁਰਮਾਂਦੇ ਹੋ ਕਿ ਉਹ:

੨੯. ਰਮਈਆ ਘਟਾਂ ਘਟਾਂ ਵਿਚ ਅਤੇ ਹਰ ਮਨ ਵਿਚ ਵਸਦਾ ਹੈ, ਪਰ ਉਹ ਸਾਨੂੰ ਪ੍ਰਾਪਤ ਤਾਂ ਹੈ ਨਹੀਂ। ਸੋ, ਆਪ ਕ੍ਰਿਪਾ ਕਰ ਕੇ ਦਸੋ, ਕਿ ਉਹ ਸਾਨੂੰ ਕਿਵੇਂ ਮਿਲੇ, ਭਾਵ ਕਿਸ ਸਾਧਨ ਨਾਲ ਪਾਇਆ ਜਾਵੇ?

ਉ:੩੦. ਜਦੋਂ ਸਤਿਗੁਰੂ ਨੂੰ ਜੋ ਪੂਰਨ ਗੁਰੂ ਹੋਵੇ, ਮਿਲ ਪਈਏ ਤਾਂ ਉਹ ਹਰੀ ਮਨ ਚਿਤ ਵਿਚ ਆ ਵਸਦਾ ਹੈ, ਭਾਵ ਮਨ ਚਿਤ ਵਿਚ ਤਾਂ ਉਹ ਪਹਿਲੋਂ ਹੀ ਵੱਸਦਾ ਹੈ, ਪਰ ਉਸ ਦੀ ਲਖਤਾ ਹੋ ਜਾਂਦੀ ਹੈ।

ਪ੍ਰ: ਉਨ੍ਹਾਂ ਲਖਤਾ ਵਾਲਿਆਂ ਦੀ ਨਿਸ਼ਾਨੀ ਕੀ ਹੈ?

ਉ:੩੧. ਉਹ ਕਹਿੰਦੇ ਹਨ ਕਿ ਮੈਂ ਨਾਮ ਦਾ ਹੀ ਆਸਰਾ ਧਾਰਿਆ ਹੈ ਤੇ ਉਸੇ ਦਾ ਹੀ ਸਾਨੂੰ ਅਧਾਰ ਹੈ ਅਤੇ ਉਹ ਇਹੋ ਹੀ ਵਿਸ਼ਵਾਸ ਰੱਖਦੇ ਹਨ ਕਿ ਅਸੀਂ ਮੁਕਤੀ ਤੇ ਮੁਕਤੀ ਪਾਉਣ ਦੀ ਸਮਝ, ਨਾਮ ਦੁਆਰੇ ਹੀ ਪਾਈ ਹੈ।

੩੨. ਮੈਨੂੰ ਹਰਿ ਹਰਿ ਨਾਮ ਦਾ ਹੀ (ਵਿਸਾਹੁ) ਭਰੋਸਾ ਹੈ, ਹਰੀ ਦੇ ਨਾਮ ਵਿਚ ਹੀ ਅਸੀਂ ਆਪਣੀ ਪਤਿ ਅਤੇ (ਜਤਿ) ਇੱਜ਼ਤ ਜਾਣੀ ਹੈ।

੩੩. ਸਤਿਗੁਰੂ ਜੀ ਆਖਦੇ ਹਨ, ਦਾਸ ਨੇ ਨਾਮ ਜਪਿਆ ਹੈ ਅਤੇ ਹਰੀ ਦੇ (ਰੰਗਿ) ਪ੍ਰੇਮ ਰੂਪ (ਰਤਿ) ਲਾਲ ਰੰਗ ਵਿਚ ਆਪਣੇ ਮਨ ਨੂੰ ਰੰਗ ਲਿਆ ਹੈ।੫।

"ਅੰਕ ਛੇਵਾਂ" ਅਰਥ ਰਹਾਉ ਤੋਂ ਹੀ ਸ਼ੁਰੂ ਕਰਦੇ ਹਾਂ:

੪੧. ਹੇ ਸੱਜਣੋ! ਤੁਸੀਂ ਵੀ ਹਰੀ-ਪ੍ਰਮੇਸ਼ਰ ਨੂੰ ਹਰ ਸੁਆਸ ਲੈਂਦਿਆਂ ਅਤੇ ਹਰ ਗ੍ਰਾਹੀ ਖਾਂਦਿਆਂ ਯਾਦ ਕਰੋ।

੪੨. ਉਨ੍ਹਾਂ ਗੁਰਮੁਖਾਂ ਦੇ ਮਨ ਵਿਚ ਪ੍ਰੀਤ ਲਗੀ ਹੈ, ਜਿਨ੍ਹਾਂ ਨੇ ਹਰੀ ਨਾਮ ਨੂੰ ਆਪਣੀ (ਰਹਰਾਸਿ) ਨਿਤ ਦੀ ਕ੍ਰਿਆ ਜਾਂ ਰਹੁ ਰੀਤੀ ਬਣਾ ਲਿਆ ਹੈ।੧।ਰਹਾਉ।੧।

ਪ੍ਰ: ਹੇ ਸਤਿਗੁਰੋ! ਆਪ ਜੀ ਨੇ ਗੁਰਮੁਖ ਬਣਨ ਲਈ ਗੁਰੂ ਦੀ ਲੋੜ ਦੱਸੀ ਹੈ। ਸੋ, ਗੁਰੂ ਕਿਵੇਂ ਮਿਲੇ?

ਉ:੩੬. ਹੇ ਭਰਾਵੋ! ਜਿਨ੍ਹਾਂ ਦੇ ਭਾਗਾਂ ਵਿਚ ਪਹਿਲੋਂ ਤੋਂ ਹੀ ਲਿਖਿਆ ਹੁੰਦਾ ਹੈ, ਉਹ ਗੁਰਾਂ ਪਾਸ ਆਪੇ ਹੀ ਆ ਮਿਲਦੇ ਹਨ।

੩੭. ਹੇ ਵਣਜਾਰਿਆ ਮਿੱਤਰਾ! ਗੁਰੂ ਜਦ ਸੇਵਕ ਦਾ (ਭਾਇ) ਪ੍ਰੇਮ ਪਰਖਦੇ ਹਨ, ਤਾਂ ਉਸ ਦੇ ਅੰਦਰ ਹਰਿ ਹਰਿ ਨਾਮ ਦਾ ਉਜਾਲਾ ਕਰਦੇ ਹਨ।

੩੮. ਉਹ ਵਣਜ ਵੀ ਧੰਨ ਹੈ ਤੇ ਵਪਾਰੀ ਵੀ ਧੰਨ ਹੈ, ਜਿਸ ਨੇ ਹਰੀ ਨਾਮ ਰੂਪੀ (ਰਾਸਿ) ਸੱਚਾ ਸੌਦਾ ਲੱਦਿਆ ਹੈ।

੩੯. ਉਨ੍ਹਾਂ ਗੁਰਮੁਖਾਂ ਦੇ ਇਸ ਸੰਸਾਰ ਵਿਚ ਵੀ ਮੂੰਹ ਉੱਜਲੇ ਹਨ ਅਤੇ ਉਹ ਪ੍ਰਲੋਕ ਵਿਚ ਪ੍ਰਭੂ ਦੇ ਪਾਸ ਆ ਕੇ ਵੀ ਹਰੀ ਦੇ ਨਾਲ ਮਿਲ ਜਾਂਦੇ ਹਨ।

੪੦. ਗੁਰੂ ਜੀ ਕਹਿੰਦੇ ਹਨ, ਉਸੇ ਪੁਰਸ਼ ਨੇ ਹੀ ਗੁਰਾਂ ਪਾਸੋਂ ਨਾਮ ਪਾਇਆ ਹੈ, ਜਿਸ ਉਤੇ (ਗੁਣਤਾਸਿ) ਵਾਹਿਗੁਰੂ ਨੇ (ਤੁਠਾ) ਪ੍ਰਸੰਨਤਾ ਕੀਤੀ ਹੈ।੬।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਸਭ ਤੋਂ ਹਰੀ ਦਾ ਨਾਮ ਹੀ ਉੱਤਮ ਹੈ, ਜਿਸ ਨੇ ਸਾਰੇ ਸੰਸਾਰ ਨੂੰ ਰਚਿਆ ਹੈ, ਉਸ ਨਾਮ ਨੂੰ ਤਿਆਗ ਕੇ ਜੋ ਮਾਇਆ-ਮੋਹ ਵਿਚ ਚਿਤ ਲਾਈ ਬੈਠੇ ਹਨ, ਉਹ ਅੰਤ ਨੂੰ ਇਥੋਂ ਧਾਹੀਂ ਮਾਰਦੇ ਰੋਂਦੇ ਕੁਰਲਾਂਦੇ ਜਾਂਦੇ ਹਨ। ਅੰਤ ਨੂੰ ਸਹਾਇਤਾ ਕਰਨ ਵਾਲਾ ਨਾਮ ਹੀ ਹੈ। ਨਾਮ ਕੇਵਲ ਸੰਤਾਂ ਪਾਸੋਂ ਹੀ ਪ੍ਰਾਪਤ ਹੁੰਦਾ ਹੈ, ਹਉਮੈ ਸਹਿਤ ਕਰਮ ਕਰਨ ਵਾਲੇ ਵੇਸਵਾ ਦੇ ਪੁੱਤਰ ਵਾਂਗ ਨਿਨਾਵੇਂ ਹੀ ਹੁੰਦੇ ਹਨ। ਉਨ੍ਹਾਂ ਨੂੰ ਫਲ ਕੋਈ ਨਹੀਂ ਮਿਲਦਾ।

ਜਿੰਨਾਂ ਚਿਰ ਜੁਆਨੀ ਤੇ ਸਰੀਰ ਵਿਚ ਸ੍ਵਾਸ ਵਗਦੇ ਹਨ, ਉਨਾਂ ਚਿਰ ਨਾਮ ਧਿਆਉਂਦੇ ਰਹੋ। ਇਹੋ ਇਕ ਨਾਮ ਹੈ ਜੋ ਚਲਦਿਆਂ ਨਾਲ ਜਾ ਸਕੇਗਾ, ਨਾਮ ਬਿਨਾਂ ਅੰਤ ਸਮੇਂ ਹੋਰ ਕੋਈ ਛੁਡਾ ਹੀ ਨਹੀਂ

ਸਕਦਾ। ਪਰ, ਨਾਮ ਦੀ ਪ੍ਰਾਪਤੀ ਧੁਰੋਂ ਲਿਖੇ ਅਨੁਸਾਰ ਹੀ ਹੋ ਸਕਦੀ ਹੈ। ਜਿਨ੍ਹਾਂ ਨੂੰ ਨਾਮ ਪ੍ਰਾਪਤ ਹੋ ਗਿਆ ਹੈ, ਉਨ੍ਹਾਂ ਦੇ ਅੰਦਰ ਹੀ ਗਿਆਨ ਦਾ ਚਾਨਣ ਹੁੰਦਾ ਹੈ।

### ਸਿਰੀਰਾਗੁ ਵਿਚ ਪਿੱਛੇ ਆਈ ਬਾਣੀ ਦਾ ਵੇਰਵਾ

| | |
|---|---|
| ਗੁਰੂ ਨਾਨਕ ਦੇਵ ਜੀ ਦੇ ਸ਼ਬਦ | ੩੩ |
| ਗੁਰੂ ਨਾਨਕ ਦੇਵ ਜੀ ਦੀਆਂ ਅਸ਼ਟਪਦੀਆਂ | ੧੭ |
| ਗੁਰੂ ਨਾਨਕ ਦੇਵ ਜੀ ਦਾ ਸ਼ਬਦ (ਜੋਗੀ ਅੰਦਰਿ) | ੧ |
| ਗੁਰੂ ਨਾਨਕ ਦੇਵ ਜੀ ਦੇ ਪਹਰੇ | ੨ |
| | ਜੋੜ ੫੩ |
| ਗੁਰੂ ਅਮਰਦਾਸ ਜੀ ਦੇ ਸ਼ਬਦ | ੩੧ |
| ਗੁਰੂ ਅਮਰਦਾਸ ਜੀ ਦੀਆਂ ਅਸ਼ਟਪਦੀਆਂ | ੮ |
| | ਜੋੜ ੩੯ |
| ਗੁਰੂ ਰਾਮਦਾਸ ਜੀ ਦੇ ਸ਼ਬਦ | ੬ |
| ਗੁਰੂ ਰਾਮਦਾਸ ਜੀ ਦਾ ਪਹਰਾ | ੧ |
| ਗੁਰੂ ਰਾਮਦਾਸ ਜੀ ਦਾ ਛੰਤ | ੧ |
| ਗੁਰੂ ਰਾਮਦਾਸ ਜੀ ਦਾ 'ਵਣਜਾਰਾ' | ੧ |
| | ਜੋੜ ੯ |
| ਗੁਰੂ ਅਰਜਨ ਦੇਵ ਜੀ ਦੇ ਸ਼ਬਦ | ੩੦ |
| ਗੁਰੂ ਅਰਜਨ ਦੇਵ ਜੀ ਦੀਆਂ ਅਸ਼ਟਪਦੀਆਂ | ੨ |
| ਗੁਰੂ ਅਰਜਨ ਦੇਵ ਜੀ ਦਾ ਸ਼ਬਦ ਛਿੰਝ ਦਾ ਰੂਪਕ | ੧ |
| ਗੁਰੂ ਅਰਜਨ ਦੇਵ ਜੀ ਦਾ ਪਹਰਾ | ੧ |
| ਗੁਰੂ ਅਰਜਨ ਦੇਵ ਜੀ ਦੇ ਛੰਤ | ੨ |
| | ਜੋੜ ੩੬ |

### ੧ੴ ਸਤਿਗੁਰ ਪ੍ਰਸਾਦਿ ॥
### ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥

ਜੋ ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ। ਵਾਰ ਦਾ ਅਰਥ ਹੈ 'ਹਮਲਾ' ਅਤੇ ਅੰਗ੍ਰੇਜ਼ੀ ਵਿਚ ਵਾਰ ਦਾ ਅਰਥ ਹੈ ਲੜਾਈ। ਪੰਜਾਬ ਵਿਚ ਹਮਲੇ ਬੜੇ ਹੁੰਦੇ ਸਨ ਅਤੇ ਇਹ ਹੱਲੇ ਹੀ ਇਕ ਲੜਾਈ (ਜੰਗ) ਦਾ ਰੂਪ ਬਣ ਜਾਂਦੇ ਸਨ, ਜਿਹੜੇ ਸੂਰਮੇ ਜੰਗ ਵਿਚ ਬਹਾਦਰੀ ਕਰਦੇ ਸਨ, ਉਨ੍ਹਾਂ ਦੀ ਕੀਰਤੀ ਦੇ ਗੀਤ ਦੂਜੇ ਸੂਰਮਿਆਂ ਨੂੰ ਢਾਡੀ ਲੋਕ ਸੁਣਾਂਦੇ ਹੁੰਦੇ ਸਨ, ਫਿਰ ਉਨ੍ਹਾਂ ਗੀਤਾਂ ਦਾ ਨਾਮ 'ਵਾਰ' ਕਿਹਾ ਜਾਂਦਾ ਸੀ।

ਇਸ ਤਰ੍ਹਾਂ ਵਾਰ ਦਾ ਅਰਥ 'ਕੀਰਤੀ' ਬਣਿਆ ਹੈ, ਪਹਿਲੋਂ ਇਹ 'ਵਾਰ' ਪਦ ਵਾਕਿਆਤ ਦੀਆਂ ਖ਼ਬਰਾਂ, ਉਸ ਤੋਂ ਉਪਰੰਤ ਜੰਗਾਂ ਜੁੱਧਾਂ ਦੀਆਂ ਖ਼ਬਰਾਂ ਲਈ ਵਰਤਿਆ ਜਾਂਦਾ ਸੀ, ਉਨ੍ਹਾਂ ਦੇ ਹਾਲਾਤ ਕਥਾ ਤੇ ਕਥਾ ਰੂਪ ਵਰਨਨ 'ਤੇ ਆ ਗਿਆ। ਨਸਰ ਵਿਚ ਹੋਏ ਬੀਰ-ਰਸੀ ਵਾਕਿਆਤ ਨੂੰ ਸੁਣਨ ਵਾਲਿਆਂ ਨੇ ਯਾਦਸ਼ਾਤ ਲਈ ਛੰਦਾਂ ਵਿਚ ਸੰਖੇਪ ਜਿਹੇ ਵੇਰਵੇ ਰਚ ਲਏ ਅਤੇ ਨਾਲ ਢੱਡ ਸਾਰੰਗੀ ਆਦਿ ਸਾਜ਼ ਲੈ ਲਏ। ਇਸ ਤਰ੍ਹਾਂ ਉਨ੍ਹਾਂ ਨੇ ਵਾਕਿਆਤ ਹੋਇਆਂ ਦੇ ਵੇਰਵੇ ਦੇਣੇ, ਹਾਲ ਸੁਣਾਉਣੇ, ਵਿਚ ਵਿਚ ਰਚੇ ਹੋਏ ਛੰਦ ਗਾਇਨ ਕਰਨੇ, ਜਿਨ੍ਹਾਂ ਦੀ ਕਿ ਮਾਨੋ ਵਿਆਖਿਆ ਕਰ ਰਹੇ ਹਨ, ਐਸੇ ਛੰਦਾਂ ਨੂੰ ਪਉੜੀ ਕਿਹਾ ਜਾਣ ਲੱਗਾ, ਜੋ ਹਾਲਾਤ ਦਾ ਸਿਲਸਿਲਾ ਉਸ ਵਿਚ ਡੰਡਿਆਂ ਵਾਂਗ ਤੁਰਦਾ ਹੈ। ਪਹਿਲੋਂ ਪਹਿਲ ਵਿਚ ਇਹ ਛੰਦ ਨਿਸ਼੍ਰੇਣੀ ਛੰਦ ਵਿਚ ਹਨ। ਨਿਸ਼੍ਰੇਣੀ ਪਦ ਦਾ ਅਰਥ ਹੈ ਪਉੜੀ। ਇਹ ਜੁੱਧਾਂ ਜੰਗਾਂ ਦੇ ਹਾਲਾਤ ਤੇ ਸੂਰਮਿਆਂ ਦੀਆਂ ਬਹਾਦਰੀਆਂ ਦਾ ਜਸ ਗਾਇਨ ਕਰ ਕੇ, ਵਿਆਖਿਆ ਕਰ ਕੇ ਵਿਚ ਪ੍ਰਮਾਣ ਤੇ ਸਿਖਿਆ ਰੂਪ ਸਲੋਕ ਲਾ ਕੇ ਸੁਣਾਉਣ ਦਾ ਰਿਵਾਜ ਪਿਆ, ਇਹ ਸਾਰਾ ਪ੍ਰਬੰਧ ਵਾਰ ਕਹਿਲਾਇਆ। ਸਹਿਜੇ ਸਹਿਜੇ ਇਸ ਪਦ ਦਾ ਪੰਜਾਬ ਵਿਚ ਅਰਥ ਹੋ ਗਿਆ 'ਬੀਰ ਰਸੀ' ਜੋਧਿਆਂ ਦਾ ਗੁਣ ਕਥਨ ਦਾ ਗੀਤ।

ਸ਼ੇਖ ਬ੍ਰਹਮ ਨੇ ਪਦ ਸੁਣਿਆ ਕਿ ਗੁਰੂ ਨਾਨਕ ਨੇ ਆਸਾ ਰਾਗ ਵਿਚ ਖ਼ੁਦਾਇ ਦੀ ਵਾਰ ਕਹੀ ਹੈ, ਤਾਂ ਉਸ ਨੇ ਗੁਰੂ ਜੀ ਨੂੰ ਕਿਹਾ ਕਿ ਵਾਰ ਸੁਣਾਉ, ਮੈਂ ਦੇਖਾਂ ਕਿ ਤੁਸਾਂ ਉਸ ਵਾਰ ਵਿਚ ਇਕ ਕਿਵੇਂ ਰੱਖਿਆ ਹੈ, ਕਿਉਂਕਿ ਵਾਰ ਤਾਂ ਦੋਂਹ ਬਾਝੋਂ ਹੁੰਦੀ ਨਹੀਂ, ਇਸ ਤੋਂ ਵੀ ਇਹ ਸਾਬਤ ਹੋਇਆ ਕਿ ਉਸ ਸਮੇਂ ਦੋ ਦੋ ਯਾ ਵਧੀਕ ਸੂਰਮਿਆਂ ਦੇ ਜੁੱਧ ਦੇ ਹਾਲ ਵਰਨਨ ਨੂੰ ਵਾਰ ਆਖਦੇ ਸਨ।

ਗੁਰੂ ਸਾਹਿਬਾਂ ਨੇ ਵਾਰਾਂ ਕਹੀਆਂ, ਜਿਨ੍ਹਾਂ ਵਿਚ ਸ਼ਾਂਤਿ-ਰਸੀ ਜਤਨਾਂ ਜਾਂ ਅਸੁਰੀ ਸੰਪਦਾ ਉਤੇ ਦੈਵੀ ਸੰਪਦਾ ਦੀ ਫ਼ਤੇ ਤੇ ਦੈਵੀ ਸੰਪਦਾ ਦੇ ਸੁਆਮੀ ਵਾਹਿਗੁਰੂ ਜੀ ਦਾ ਗੁਣ ਕਥਨ ਸ਼ਾਮਲ ਕੀਤਾ ਤੇ ਸਿਖਿਆ, ਉਪਦੇਸ਼ ਤੇ ਹੋਰ ਉੱਤਮ ਭਾਵਾਂ ਦੇ ਗੁਰਬਾਣੀ ਦੇ ਸਲੋਕ ਵਿਚ ਗਾਇਨ ਦੀ ਆਗਿਆ ਕੀਤੀ।

ਗੁਰਬਾਣੀ ਵਿਚ ੨੨ ਵਾਰਾਂ ਹਨ, ਪਰ ਉਹਨਾਂ ਦਾ ਵਜ਼ਨ ਇਕ ਨਹੀਂ, ਅਨੇਕਾਂ ਹਨ। ਸੋ, ਪਉੜੀ ਇਕ ਛੰਦ ਦੀ ਚਾਲ ਦਾ ਨਾਮ ਹੈ, ਜਿਸ ਦੇ ਚਾਰ ਚਰਣ ਪੂਰੇ ਤੇ ਇਕ ਚਰਣ ਕੁਛ ਮਾਤਰਾਂ ਘੱਟ ਦਾ ਹੁੰਦਾ ਹੈ। ਉਂਜ ਵਾਰਾਂ ਦੀਆਂ ਪਉੜੀਆਂ ਵਿਚ ਚਰਣ ਵਧ ਘੱਟ ਵੀ ਰਚ ਲੈਣਾ ਵਿਹਤ ਮੰਨਿਆ ਹੈ।

**ਮਹਲਾ ੪**—ਚੌਥਾ ਮਹਲਾ। ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਦੀ ਇਹ ਰਚਨਾ ਹੈ। ਇਸ ਦੀ ਮੁਰਾਦ ਇਹ ਹੁੰਦੀ ਹੈ ਕਿ ਵਾਰ ਦੀਆਂ ਪਉੜੀਆਂ ਚੌਥੇ ਮਹਲੇ ਦੀਆਂ ਹਨ। ਸਲੋਕ ਵਿਚ ਹੋਰ ਪਾਤਸ਼ਾਹੀਆਂ ਦੇ ਵੀ ਹਨ, ਜਿਨ੍ਹਾਂ ਦਾ ਵੇਰਵਾ ਸਲੋਕਾਂ ਦੇ ਉਪਰ ਦਿੱਤਾ ਹੁੰਦਾ ਹੈ।

**'ਸਲੋਕਾ ਨਾਲਿ'** ਭਾਵ ਇਹ ਹੈ ਕਿ ਇਸ ਵਾਰ ਦੀਆਂ ਪਉੜੀਆਂ ਵਿਚ ਸਲੋਕ ਵੀ ਸ਼ਾਮਲ ਕੀਤੇ ਗਏ ਹਨ।

ਤਦੋਂ ਇਹ ਰਿਵਾਜ ਆਮ ਪ੍ਰਵਿਰਤ ਸੀ ਕਿ ਵਾਰ ਤਾਂ ਪਉੜੀਆਂ ਦੀ ਹੁੰਦੀ ਸੀ, ਪਰ ਢਾਡੀ ਲੋਕ ਵਿਚ ਵਿਚ ਸਲੋਕ ਵੀ ਲਾਇਆ ਕਰਦੇ ਸਨ, ਗੁਰੂ ਸਾਹਿਬਾਂ ਦੀਆਂ ਵਾਰਾਂ ਵਿਚ ਵਾਰਾਂ ਗਾਇਨ ਕਰਨ ਵਾਲੇ, ਗੁਰੂ ਬਾਣੀ ਦੇ ਸਲੋਕ ਵਿਚ ਦਿਆ ਕਰਦੇ ਸਨ। ਉਹ ਸਲੋਕ ਜਾਂ ਹੋਰ ਸਲੋਕ, ਜੋ ਗੁਰੂ ਅਰਜਨ ਦੇਵ ਜੀ ਨੇ ਚਾਹੇ ਪਉੜੀਆਂ ਦੇ ਵਿਚ ਲਿਖ ਦਿਤੇ। ਇਹ ਸਲੋਕ ਪਹਿਲੀ, ਦੂਜੀ, ਤੀਜੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਹੋਇਆ ਕਰਦੇ ਸਨ, ਜੋ ਪੰਜਾਂ ਹੀ ਗੁਰੂ ਸਾਹਿਬਾਂ ਦੇ ਉਚਾਰੇ ਸਲੋਕ ਇਨ੍ਹਾਂ ਵਾਰਾਂ ਵਿਚ ਦਰਜ ਹੋਣ ਤੋਂ ਬਾਕੀ ਬਚ ਰਹੇ, ਉਹ ਪਵਿੱਤਰ ਬੀੜ ਦੇ ਅਖ਼ੀਰ ਦੇ ਲਗਭਗ 'ਸਲੋਕ ਵਾਰਾਂ ਤੇ ਵਧੀਕ' ਦੇ ਸਿਰਨਾਵੇਂ ਹੇਠਾਂ ਦਰਜ ਕਰ ਦਿਤੇ ਗਏ।

**ਸਲੋਕ**—ਸਤੁਤੀ, ਸਤੁਤੀ ਦਾ ਛੰਦ। ਪੰਜਾਬੀ ਵਿਚ ਐਸੇ

ਵਜ਼ਨ ਦੇ ਛੰਦ ਜੋ ਦੋਹੇ ਯਾ ਦੋਹੇ ਦੇ ਕਰੀਬ ਹੁੰਦੇ ਹਨ। ਜੈਸੇ ਕਿ ਨਾਵੀਂ ਪਾਤਸ਼ਾਹੀ ਦੇ ਸਲੋਕ। ਗੁਰਬਾਣੀ ਵਿਚ ਘੱਟੋ ਘੱਟ ਦੋ ਤੁਕਾਂ ਦੇ ਤੇ ਦੋ ਤੋਂ ਬਹੁਤ ਵਧੀਕ ਤੁਕਾਂ ਦੇ ਵੀ ਹਨ।

**ਸਲੋਕ ਮ: ੩ ॥**

**੧. ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥**
**੨. ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥**
**੩. ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥**
**੪. ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥**
**੫. ਨਾਨਕ ਸਚੈ ਸਤਿਗੁਰਿ ਸੇਵਿਐ**
**ਸਦਾ ਸਚੁ ਵਾਪਾਰੁ ॥੧॥**

**ਮ: ੩ ॥**

**੬. ਹੋਰੁ ਬਿਰਹਾ ਸਭ ਧਾਤੁ ਹੈ**
**ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥**
**੭. ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥**
**੮. ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥**
**੯. ਨਾਨਕ ਜਿਨਿ ਅਖੀ ਲੀਤੀਆ**
**ਸੋਈ ਸਚਾ ਦੇਇ ॥੨॥**

**ਪਉੜੀ ॥**

**੧੦. ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥**
**੧੧. ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥**
**੧੨. ਹਰਿ ਤਿਸੁ ਬਿਨੁ ਕੋਈ ਨਾਹਿ**
**ਡਰੁ ਭ੍ਰਮੁ ਭਉ ਦੂਰਿ ਕਰਿ ॥**
**੧੩. ਹਰਿ ਤਿਸੈ ਨੋ ਸਾਲਾਹਿ**
**ਜਿ ਤੁਧੁ ਰਖੈ ਬਾਹਰਿ ਘਰਿ ॥**
**੧੪. ਹਰਿ ਜਿਸ ਨੋ ਹੋਇ ਦਇਆਲੁ**
**ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥**

**ਉਥਾਨਕਾ :** ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਕਿਸੇ ਸ੍ਰੀਰਾਗੁ ਦੇ ਪ੍ਰੇਮੀ ਗਵੱਈਏ ਨੇ ਬਹੁਤ ਸੁੰਦਰ ਰਾਗੁ ਗਾਇਨ ਕੀਤਾ, ਜਿਸ ਨੂੰ ਸੁਣ ਕੇ ਸਿਖ ਸਰੋਤੇ ਜਨ ਬੜੇ ਪ੍ਰਸੰਨ ਹੋਏ ਅਤੇ ਗੁਰੂ ਚਰਨਾਂ ਵਿਚ ਪੁਜ ਇਸ ਗਵੱਈਏ ਦੀ ਉਸਤਤ ਕੀਤੀ ਕਿ ਹਜ਼ੂਰ ਇਸ ਨੇ ਸ੍ਰੀਰਾਗੁ ਬਹੁਤ ਸੁੰਦਰ ਗਾਵਿਆ ਹੈ ਤਾਂ ਸਤਿਗੁਰੂ ਜੀ ਇਸ ਸ੍ਰੀ ਰਾਗ ਦੇ ਗਵੱਈਏ ਵੱਲ ਇਸ਼ਾਰਾ ਕਰਦੇ ਹੋਏ ਇਸ ਸਲੋਕ ਦੁਆਰਾ ਉਪਦੇਸ਼ ਕਰਦੇ ਹਨ :

***ਅਰਥ :***

੧. ਹੇ ਸਿਰੀਰਾਗੁ ਗਾਇਨ ਕਰਨ ਵਾਲੇ ਗਵੱਈਏ! ਰਾਗਾਂ ਵਿਚੋਂ ਸਿਰੀਰਾਗੁ ਗਾਇਨ ਕੀਤਾ, ਤੇਰਾ ਤਦ ਹੀ ਸ੍ਰੇਸ਼ਟ ਤੇ ਸੋਭਾ ਵਾਲਾ ਹੈ, ਜੇ ਇਸ ਰਾਗੁ ਦੁਆਰਾ ਰਚੀ ਗਈ ਬਾਣੀ ਨੂੰ ਤੂੰ ਗਾ ਕੇ ਸੱਚ ਨਾਲ ਪਿਆਰ ਕਰਨ ਲਗ ਪਵੇਂ।

**ਪ੍ਰ:** ਤਾਂ ਫਿਰ ਇਸ ਪਿਆਰ ਦਾ ਸਦਕਾ ਮੈਨੂੰ ਕੀ ਫਲ ਮਿਲੇਗਾ ?

**ਉ:੨.** ਇਸ ਦਾ ਫਲ ਤੈਨੂੰ ਇਹ ਮਿਲੇਗਾ ਕਿ ਜਿਸ ਸੱਚੇ ਹਰੀ ਨੂੰ ਅਨੇਕਾਂ ਜੋਗੀ ਜਨ ਜੀਵਨ ਭਰ ਆਪਣੇ ਮਨ ਵਿਚ ਵਸਾਉਣ ਦਾ ਯਤਨ ਕਰਦੇ ਹੋਏ ਵੀ ਸਫਲ ਨਹੀਂ ਹੋ ਸਕੇ, ਉਹ ਸੱਚ ਸਦਾ ਲਈ ਤੇਰੇ ਮਨ ਵਿਚ ਵਸ ਜਾਵੇਗਾ ਅਤੇ ਅਪਾਰ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਕੇ ਤੇਰੀ ਮਤ ਨਿਹਚਲ ਹੋ ਜਾਵੇਗੀ, ਭਾਵ ਬੁਧੀ ਦੀ ਭਟਕਣਾ ਮਿਟ ਜਾਵੇਗੀ ਅਤੇ ਦ੍ਰਿੜ੍ਹ ਹੋ ਕੇ ਨਿਸਚੇ ਦੇ ਘਰ ਵਿਚ ਟਿਕ ਜਾਵੇਗੀ।

**ਪ੍ਰ:** ਅਚੱਲ ਬੁੱਧੀ ਵਾਲੇ ਨੂੰ ਕੀ ਲਾਭ ਹੋਏਗਾ ?

**ਉ:੩.** ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰਾ ਉਸ ਨੂੰ (ਰਤਨੁ ਅਮੋਲਕੁ) ਅਮੋਲਕ ਰਤਨ (ਗਿਆਨ ਫਲ) ਦੀ ਪ੍ਰਾਪਤੀ ਹੋਵੇਗੀ।

**ਪ੍ਰ:** ਗਿਆਨ ਪ੍ਰਾਪਤੀ ਵਾਲੇ ਦੀ ਕੀ ਨਿਸ਼ਾਨੀ ਹੈ ?

**ਉ:੪.** ਉਨ੍ਹਾਂ ਦੀ ਜ਼ਬਾਨ ਸੱਚੀ ਹੈ, ਕਿਉਂਕਿ ਉਹ ਕਦੀ ਝੂਠ ਨਹੀਂ ਬੋਲਦੇ, ਫਿਰ ਉਨ੍ਹਾਂ ਦਾ ਮਨ ਵੀ ਸੱਚਾ ਹੋ ਜਾਂਦਾ ਹੈ, ਇਸ ਲਈ ਕਿ ਉਨ੍ਹਾਂ ਦੇ ਮਨ ਵਿਚ ਕਦੀ ਵੀ ਖੋਟਾ ਸੰਕਲਪ ਉਤਪੰਨ ਨਹੀਂ ਹੁੰਦਾ, ਸੂਖਮ ਸਰੀਰ ਭਾਵ ਸਾਰੇ ਸਰੀਰ ਦਾ ਅਕਾਰ ਹੀ ਸੱਚਾ ਹੋ ਜਾਂਦਾ ਹੈ। ਸੂਖਮ ਸਰੀਰ, ਅਸਥੂਲ ਸਰੀਰ ਤੇ ਕਾਰਨ ਸਰੀਰ, ਇਹ ਤਿੰਨੇ ਸੱਚ ਨਾਲ ਭਰਪੂਰ ਹੋ ਜਾਣ ਕਰਕੇ, ਸੱਚੇ ਸਫਲ ਹੋ ਜਾਂਦੇ ਹਨ। ਇਹ ਸਫਲਤਾ ਹੀ ਉਨ੍ਹਾਂ ਦੀ ਇਕ ਵਡੇਰੀ ਨਿਸ਼ਾਨੀ ਹੈ।

**ਪ੍ਰ:** ਇਹ ਸੱਚ ਨੂੰ ਧਾਰਨ ਦਾ ਸੱਚਾ ਵਪਾਰ ਕਿਥੋਂ ਸਿਖਿਆ ਜਾਵੇ ?

**ਉ:੫.** ਗੁਰੂ ਜੀ ਕਹਿੰਦੇ ਹਨ, ਜੋ ਸੱਚੇ ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਨੂੰ ਇਹ ਸੱਚ ਪ੍ਰਾਪਤੀ ਕਰਨ ਦਾ ਵਪਾਰ ਸਦਾ ਲਈ ਕਰਨਾ ਆ ਜਾਂਦਾ ਹੈ।੧।

**ਪ੍ਰ:** ਪ੍ਰਮੇਸ਼ਰ ਪਿਆਰ ਤੋਂ ਬਿਨਾਂ ਤੁਸੀਂ ਹੋਰ ਪਿਆਰ ਨੂੰ ਕਿਉਂ ਮਾੜਾ ਕਹਿੰਦੇ ਹੋ ?

**ਉ:੬.** ਹੇ ਭਾਈ! ਜਦ ਤਕ ਅੰਤਰ ਆਤਮੇ ਸਾਹਿਬ ਮਾਲਕ ਪ੍ਰਮੇਸ਼ਰ ਦਾ (ਬਿਰਹਾ) ਪਿਆਰ ਨਾ ਹੋਵੇ, ਤਦ ਤਕ ਸਹੀ ਜਾਣੋ ਕਿ ਜੋ (ਧਾਤੁ) ਮਾਇਆ ਦਾ ਪਿਆਰ ਹੈ, ਇਹ ਸਭ (ਮਾਇਆ) ਛਲ ਰੂਪ ਹੈ।

**ਪ੍ਰ:** ਇਸ ਮਾਇਆ ਦੇ ਪਿਆਰ ਨੂੰ ਤੁਸੀਂ ਛਲ ਰੂਪ ਕਿਵੇਂ ਕਹਿੰਦੇ ਹੋ ?

**ਉ:੭.** ਉਹ ਇਸ ਲਈ ਕਿ ਇਹ ਮਨ ਜਦੋਂ ਮਾਇਆ ਦੇ ਮੋਹ ਵਿਚ ਮੋਹਿਆ ਜਾਂਦਾ ਹੈ, ਫਿਰ ਇਸ ਕੋਲੋਂ ਨਾ ਕੁਝ ਸਤਿ ਸਰੂਪ ਵੇਖਿਆ ਜਾਂਦਾ ਹੈ ਅਤੇ ਨਾ ਹੀ ਕੁਝ ਸਤਿ ਸਰੂਪ ਬਾਰੇ ਸੁਣਿਆ ਹੀ ਜਾ ਸਕਦਾ ਹੈ, ਅਰਥਾਤ ਇਹ ਅੰਨ੍ਹਾ ਤੇ ਬੋਲਾ ਹੋ ਜਾਂਦਾ ਹੈ।

**ਪ੍ਰ: ੮.** ਹੇ ਸਾਹਿਬ ਜੀ! ਉਹ ਪਤੀ-ਪ੍ਰਮੇਸ਼ਰ ਦਿਸਦਾ ਨਹੀਂ ਹੈ ਅਤੇ ਦੇਖੇ ਤੋਂ ਬਿਨਾਂ ਪ੍ਰੀਤੀ ਨਹੀਂ ਉਪਜਦੀ ਅਤੇ ਇਹ ਮਨ ਮਾਇਆ-ਮੋਹ ਵਿਚ ਅੰਨ੍ਹਾ ਹੋ ਗਿਆ ਹੈ। ਸੋ, ਹੁਣ ਆਪ ਦੱਸੋ, ਕਿ ਇਹ ਅੰਨ੍ਹਾ ਕੀ ਉਪਾਅ ਕਰੇ ?

ਉ: ੯. ਗੁਰੂ ਜੀ ਕਹਿੰਦੇ ਹਨ, ਜਿਸ ਸੱਚੇ ਮਾਲਕ ਨੇ ਇਸ ਜੀਵ ਦੀਆਂ ਮਾਇਆ ਦਾ ਮੋਹ ਪਾ ਕੇ ਸੁਰਤੀ ਰੂਪ ਅੱਖਾਂ ਖੋਹ ਲਈਆਂ ਹਨ, ਜੇ ਉਹ ਕ੍ਰਿਪਾ ਕਰੇ ਤਾਂ ਹੀ ਮੁੜ ਦੇ ਸਕਦਾ ਹੈ, ਤਾਂ ਇਹ ਸੁਜਾਖਾ ਹੋ ਕੇ ਦਰਸ਼ਨ ਕਰ ਸਕੇਗਾ।੨।

**ਪਉੜੀ:** ਛੰਦ ਗ੍ਰੰਥਾਂ ਵਿਚ ਨਿਧੇ-ਨੀ ਛੰਦ ਆਇਆ ਹੈ, ਇਸੇ ਨੂੰ ਅੱਜ ਕਲ੍ਹ ਦੇ ਕਵੀ ਜਨ ਨਿਸ਼ਾਨੀ ਛੰਦ ਕਹਿੰਦੇ ਹਨ ਅਤੇ ਕਵਿ ਰਾਮ ਦਾਸ ਜੀ ਨੇ ਇਸੇ ਦਾ ਨਾਮ ਸੀੜੀ ਛੰਦ ਲਿਖਿਆ ਹੈ, ਜੋ ਤੇਈ ਮਾਤ੍ਰਾਂ, ਤੇਰਾਂ, ਦਸ, ਪਰ ਵਿਸ੍ਰਾਮ ਅੰਤ ਗੁਰੂ ਹੁੰਦਾ ਹੈ, ਸੀੜੀ ਦਾ ਹੀ ਦੂਜਾ ਨਾਮ 'ਪਉੜੀ' ਹੁੰਦਾ ਹੈ, ਢਾਡੀ ਲੋਕ ਯੁਧ ਦਾ ਪ੍ਰਸੰਗ ਇਨ੍ਹਾਂ ਛੰਦਾਂ ਵਿਚ ਹੀ ਲਯ, ਤਾਰ ਸਾਥ ਤੇ ਮ੍ਰਿਦੰਗ ਦੀ ਸਹਾਇਤਾ ਨਾਲ ਗਾ ਕੇ ਪ੍ਰਕਰਣ ਸਮਾਪਤ ਕੀਤਾ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪਉੜੀ' ਸਿਰਲੇਖ ਹੇਠਾਂ ਕਈ ਤਰ੍ਹਾਂ ਦੇ ਛੰਦ ਆਏ ਹਨ ਅਤੇ ਇਹ ਛੰਦ ਸਮ ਤੇ ਵਿਖਮ ਦੋਵੇਂ ਤਰ੍ਹਾਂ ਦੇ ਨਜ਼ਰ ਆਉਂਦੇ ਹਨ। 'ਗੁਰ ਛੰਦ ਦਿਵਾਕਰ' ਵਿਚ ਇਨ੍ਹਾਂ ਦਾ ਬਹੁਤ ਵਰਣਨ ਕੀਤਾ ਹੋਇਆ ਹੈ।

ਪ੍ਰ: ਉਸ ਮਾਲਕ ਤੋਂ ਇਹ ਬ੍ਰਹਮ ਦ੍ਰਿਸ਼ਟੀ ਦੀਆਂ ਅੱਖਾਂ ਕਿਵੇਂ ਲਈਆਂ ਜਾਣ ?

ਉ:੧੦. ਹੇ ਭਾਈ! ਉਹ ਇਕੋ ਹਰੀ ਸਭ ਕਿਸੇ ਦਾ ਕਰਤਾਰ ਹੈ ਅਤੇ ਇਕੋ ਹਰੀ ਦਾ ਦਰਬਾਰ ਹੀ ਇਕੋ ਇਕ ਸੱਚਾ ਦਰਬਾਰ ਹੈ।

੧੧. ਉਸ ਇਕੋ ਹਰੀ ਦਾ ਹੀ ਸਭਨਾਂ ਦੇ ਸਿਰ ਉਤੇ (ਅਮਰੁ) ਹੁਕਮ ਹੈ, ਇਸ ਲਈ ਹੇ ਭਾਈ! ਤੂੰ ਉਸ ਇਕੋ ਹਰੀ ਨੂੰ ਚਿਤ ਵਿਚ ਧਾਰਨ ਕਰ ਰੱਖ।

੧੨. ਉਸ ਹਰੀ ਤੋਂ ਬਿਨਾਂ ਨਿਹਚਾ ਕਰ ਕਿ ਕੋਈ ਕੁਝ ਵੀ ਕਰਨ ਵਾਲਾ ਨਹੀਂ, ਇਸ ਲਈ ਜਮਾਂ ਦਾ ਡਰ ਤੇ (ਭ੍ਰਮੁ) ਪੰਜ ਪ੍ਰਕਾਰ ਦਾ, ਭਰਮ ਦੂਰ ਕਰ ਦੇ।

ਪ੍ਰ: ਜਮਾਂ ਦਾ ਡਰ ਤੇ ਭਰਮ ਦੂਰ ਕਰਨ ਲਈ ਕਿਸ ਦੀ ਸ਼ਲਾਘਾ ਕਰਦਾ ਰਵਾਂ ?

ਉ:੧੩. ਤੂੰ ਉਸੇ ਹਰੀ ਨੂੰ ਸਲਾਹਿਆ ਕਰ, ਜਿਹੜਾ ਤੈਨੂੰ ਘਰ ਤੇ ਬਾਹਰ ਸਦਾ ਹੀ ਰੱਖਦਾ ਹੈ।

ਪ੍ਰ: ਸੁਣੀਦਾ ਹੈ ਕਿ ਭਵਜਲ-ਸੰਸਾਰ ਤੋਂ ਤਰਨਾ ਬੜਾ ਹੀ ਔਖਾ ਹੈ, ਕੋਈ ਸੌਖਾ ਤਰੀਕਾ ਦੱਸੋ ?

ਉ:੧੪. ਹੇ ਮਨੁੱਖ! ਤੂੰ ਹਰੀ ਨੂੰ ਜਪਦਾ ਰਹੁ, ਹਰੀ ਜਪਦਿਆਂ ਜਦ ਉਹ ਕਿਸੇ ਪਰ ਦਿਆਲੂ ਹੋ ਜਾਂਦਾ ਹੈ, ਉਹ ਇਸ (ਬਿਖਮੁ) ਔਖੇ ਸੰਸਾਰ ਨੂੰ ਸਹਿਜੇ ਹੀ ਤਰ ਜਾਂਦਾ ਹੈ, ਇਹੋ ਸਭ ਤੋਂ ਸੌਖਾ ਸਾਧਨ ਹੈ।੧।

***ਭਾਵਾਰਥ :*** ਇਸ ਸਲੋਕ ਦੇ ਅਰੰਭ ਵਿਚ ਦੱਸਿਆ ਹੈ ਕਿ ਹੇ ਮਨੁੱਖ! ਤੂੰ ਸੱਚੇ ਨਾਮ ਨਾਲ ਪਿਆਰ ਕਰ, ਜਿਸ ਪਿਆਰ ਦਾ ਸਦਕਾ ਤੇਰਾ ਨਿਹਚਾ ਪ੍ਰਪੱਕ ਹੋਵੇਗਾ ਅਤੇ ਤੇਰੇ ਅੰਦਰ ਸਤਿ ਸਰੂਪ ਪ੍ਰਗਟੇਗਾ। ਪਰ, ਇਹ ਸਤਿ ਸਰੂਪ ਦੀ ਪ੍ਰਾਪਤੀ ਸਤਿਗੁਰੂ ਦੀ ਸੇਵਾ ਅਤੇ ਗੁਰੂ ਦੇ ਸ਼ਬਦ ਦੀ ਵਿਚਾਰ ਦੁਆਰੇ ਮਿਲੇਗੀ।

ਦੂਜੇ ਸਲੋਕ ਵਿਚ ਫ਼ੁਰਮਾਇਆ ਹੈ ਕਿ ਪ੍ਰੀਤ ਇਕੋ ਸਤਿ ਸਰੂਪ ਨਾਲ ਕਰਨੀ ਹੈ। ਕਿਉਂਕਿ ਹੋਰ ਸਭ ਪ੍ਰੀਤਾਂ ਮਾਇਕੀ ਹਨ, ਉਨ੍ਹਾਂ ਦਾ ਫਲ ਬਿਨਸ ਜਾਣ ਵਾਲਾ ਹੈ, ਕਿਉਂਕਿ ਛਲ ਰੂਪ ਜੁ ਹੋਈਆਂ, ਇਸੀ ਕਰ ਕੇ ਇਨ੍ਹਾਂ ਦਾ ਅੰਤ ਦੁਖ ਦਾ ਕਾਰਣ ਹੁੰਦਾ ਹੈ। ਇਸ ਮਾਇਆ ਦੇ ਅੰਧਕਾਰ ਦਾ ਸਦਕਾ ਇਸ ਜੀਵ ਨੂੰ ਸੱਚ ਨਜ਼ਰ ਨਹੀਂ ਆਉਂਦਾ, ਪਰ ਉਸ ਨੂੰ ਤੱਕਣ ਲਈ ਉਸੇ ਮਾਲਕ ਪਾਸ ਗਿਆਨ ਦਾ ਚਰਾਗ ਹੈ, ਜਿਸ ਨੂੰ ਉਹ ਬਖ਼ਸ਼ਸ਼ ਕਰਦਾ ਹੈ ਉਸ ਦਾ ਮਾਇਆ-ਮੋਹ ਦਾ ਪਰਦਾ ਗਿਆਨ ਦ੍ਰਿਸ਼ਟੀ ਨਾਲ ਨਾਸ ਕਰ ਕੇ ਸਰੂਪ ਦੀ ਲਖਤਾ ਕਰਵਾ ਦੇਂਦਾ ਹੈ। ਅੱਗੇ ਪਉੜੀ ਵਿਚ ਫ਼ੁਰਮਾਂਦੇ ਹਨ ਕਿ ਕਰਤਾਰ ਇਕ ਹੈ, ਉਸ ਦਾ ਸਭ ਥਾਂ ਹੁਕਮ ਚਲਦਾ ਹੈ। ਉਸ ਦੀ ਸਿਫ਼ਤ-ਸਲਾਹ ਦੁਆਰੇ ਉਸ ਨੂੰ ਚਿਤ ਵਿਚ ਵਸਾਉਣ ਦੀ ਪ੍ਰੇਰਨਾ ਕਰਦੇ ਹਨ। ਇਸੇ ਕਰਨੀ ਨਾਲ ਮਨ ਵਿਚ ਸਾਈਂ ਦੀ ਟੇਕ ਆਵੇਗੀ, ਜਿਸ ਦਾ ਸਦਕਾ ਐ ਮਨੁੱਖ! ਤੇਰਾ ਡਰ, ਭਰਮ, ਭੈ ਦੂਰ ਹੋ ਜਾਵੇਗਾ। ਇਹ ਦੂਰ ਹੋ ਜਾਣਾ ਹੀ ਮਾਇਆ ਦਾ ਦੂਰ ਹੋ ਜਾਣਾ, ਗਿਆਨ ਨੇਤਰਾਂ ਦਾ ਖੁਲ੍ਹਣਾ ਹੀ ਬ੍ਰਹਮ ਦ੍ਰਿਸ਼ਟੀ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਜਦੋਂ ਬ੍ਰਹਮ ਦ੍ਰਿਸ਼ਟੀ ਜਾਗ ਪਈ ਤਾਂ ਜਾਣੋ ਇਹ ਭਵਜਲ ਵੀ ਬਿਲਾ ਗਿਆ। ਪਰ ਇਹ ਉਪ੍ਰੋਕਤ ਪ੍ਰਾਪਤੀ ਸਭ ਗੁਰੂ ਦੀ ਸੇਵਾ ਦਾ ਸਦਕਾ ਹੈ ਅਤੇ ਉਸ ਗੁਰੂ ਦੇ ਦਿਤੇ ਨਾਮ ਨੂੰ ਪਿਆਰ ਨਾਲ ਜਪਣ ਕਰਕੇ ਹੋਵੇਗੀ।

**ਸਲੋਕ ਮ: ੧ ॥**

**੧. ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**
**੨. ਇਕ ਜਾਗੰਦੇ ਨਾ ਲਹੰਨਿ**
**ਇਕਨਾ ਸੁਤਿਆ ਦੇਇ ਉਠਾਲਿ ॥੧॥**

**ਮ: ੧ ॥**

**੩. ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥**
**੪. ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥**

**ਪਉੜੀ ॥**

**੫. ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥**
**੬. ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥**
**੭. ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥**
**੮. ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥**
**੯. ਹਰਿ ਤਿਸੈ ਧਿਆਵਹੁ ਸੰਤ ਜਨਹੁ**
**ਜੋ ਲਏ ਛਡਾਈ ॥੩॥**

"ਪੁਰਾਤਨ ਜਨਮ ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਆਸਾ ਦੇਸ਼ ਵਿਚ ਇਕ ਸਮੇਂ ਬਾਬਾ ਜੀ ਤੇ ਸ਼ੇਖ ਫ਼ਰੀਦ ਜੰਗਲ ਵਿਚ ਇਕ ਰਾਤ ਇਕੱਠੇ ਰਹੇ, ਤਦ ਇਕ ਖ਼ੁਦਾਇ ਦਾ ਬੰਦਾ ਆਇਆ, ਉਹ ਦੇਖ ਕਰ ਘਰ ਉਠ ਗਿਆ ਤਾਂ ਉਹ ਘਰੋਂ ਇਕ ਕਟੋਰਾ ਦੁੱਧ ਦਾ ਭਰ ਕੇ ਲੈ ਆਇਆ। ਵਿਚ ਚਾਰ ਮੋਹਰਾਂ ਪਾ ਕੇ, ਪਿਛਲੀ ਰਾਤ ਨੂੰ ਲੈ ਕੇ ਆ ਗਿਆ। ਤਬ ਸ਼ੇਖ ਫ਼ਰੀਦ ਆਪਣਾ ਵੱਖਰਾ ਹਿੱਸਾ ਪਾ ਲਿਆ ਅਤੇ ਗੁਰੂ ਦਾ ਵੱਖਰਾ ਰੱਖ ਛਡਿਓਸੁ, ਤਬ ਸ਼ੇਖ ਫ਼ਰੀਦ ਬੋਲਿਆ :

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ੍ ਲਹੰਨਿ੍ ਸੇ ਸਾਈ ਕੰਨੋ ਦਾਤਿ॥੧੧੨॥

ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ। ਤਾਂ ਬਾਬੇ ਜੁਆਬ ਦਿਤਾ:

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ੍
ਇਕਨਾ੍ ਸੁਤਿਆ ਦੇਇ ਉਠਾਲਿ॥੧੧੩॥ *(ਪੰਨਾ ੧੩੮੪)*

ਤਬ ਬਾਬਾ ਬੋਲਿਆ : ਸ਼ੇਖ ਫ਼ਰੀਦ ! ਇਸ ਦੁੱਧ ਵਿਚ ਹਾਥੁ ਫੇਰਿ ਕਰਿ ਦੇਖ ਕਿਆ ਹੈ ?

ਜਾਂ ਸ਼ੇਖ ਫ਼ਰੀਦ ਦੇਖੈ ਤਾਂ ਮੁਹਰਾ ਚਾਰ ਸਨਿ।"

ਭਾਵ ਇਹ ਸਲੋਕ ਇਸ ਪ੍ਰਥਾਇ ਉਚਾਰਿਆ ਗਿਆ ਸੀ : ਕਿ ਤੈਨੂੰ ਜਾਗਦੇ ਨੂੰ ਦੁੱਧ ਵਿਚੋਂ ਮੋਹਰਾਂ ਨਾ ਮਿਲੀਆਂ, ਸਾਨੂੰ ਹੁਣ ਸੁਤਿਆਂ ਨੂੰ ਉਠਾ ਕੇ ਦੁੱਧ ਵਿਚੋਂ ਮੋਹਰਾਂ ਮਿਲ ਗਈਆਂ। ਇਹ ਵਾਕਿਆ ਇਕ ਦ੍ਰਿਸ਼ਟਾਂਤ ਹੈ ਪ੍ਰਮਾਰਥਕ। ਭਾਵ ਸਲੋਕ ਦਾ ਸਾਫ਼ ਹੈ ਕਿ ਵਾਹਿਗੁਰੂ ਦੀ ਦਾਤ ਦਾ ਪਤਾ ਨਹੀਂ ਕਿਸ ਨੂੰ ਮਿਲਣੀ ਹੈ, ਇਕ ਜਪ, ਤਪ ਕਰਦੇ ਮਿਹਰ ਦੇ ਪਾਤਰ ਨਹੀਂ ਬਣਦੇ ਇਕ ਸੰਸਾਰਕ ਧੰਦਿਆਂ ਵਿਚ ਫਸੇ ਅਚਾਨਕ ਸਾਈਂ ਦੇ ਰਸਤੇ ਪਾ ਦਿਤੇ ਜਾਂਦੇ ਹਨ। ਇਸ ਵਿਚ ਕਰਤਾਰ ਦੇ ਨਿਆਇ ਅਨਿਆਇ ਦਾ ਜ਼ਿਕਰ ਨਹੀਂ, ਪਰ ਉਸ ਦੀ ਸ੍ਵੈਛਤਾ ਤੇ ਸਰਬ ਸ਼ਕਤੀ ਮਾਨਤਾ ਦਾ ਜ਼ਿਕਰ ਹੈ ਅਤੇ ਉਸ ਦੀ ਮਿਹਰ ਵੱਲ ਨਜ਼ਰ ਦੁਆਈ ਹੈ ਕਿ ਪਾਪਾਂ ਦੇ ਭਾਰ ਹੇਠ ਦੱਬੇ ਲੋਕ ਨਿਰਾਸ਼ ਨਾ ਹੋਣ, ਉਸ ਸਾਈਂ ਦੀ ਮਿਹਰ ਤੇ ਆਸਰਾ ਧਾਰ ਕੇ ਭਜਨ-ਸਿਮਰਨ ਵਿਚ ਲਗ ਪੈਣ, ਉਹ ਮਿਹਰਾਂ ਦਾ ਸਾਈਂ ਹੈ।

**ਸਲੋਕ** : ਸੰਗੀਤ ਵਿਦਿਆ ਵਿਚ ਇਸ ਦਾ ਨਾਮ ਦ੍ਵੈਪਥ ਤੇ ਬ੍ਰਿਜ ਭਾਸ਼ਾ ਵਿਚ ਦੋਹਾ, ਸਿੰਧੀ ਵਿਚ ਡਖਣਾ ਅਤੇ ਜਟਕੀ ਬੋਲੀ ਵਿਚ ਇਸ ਨੂੰ ਦੋਹੜਾ ਕਹਿੰਦੇ ਹਨ। ਇਸ ਦਾ ਰੂਪ ਇਸ ਤਰ੍ਹਾਂ ਹੈ :

ਪਹਿਲੇ ਅੱਧਾ ਉਦਗ੍ਰਾਹ, ਦੂਜਾ ਅੱਧਾ ਧਰੁਵ, ਅੱਗੇ ਅਭੋਗ ਵਿਚ ਕਰਤਾ ਜੀ ਦਾ ਨਾਉਂ ਅਤੇ ਅਗਲੇ ਉਦਗ੍ਰਾਹ ਵਿਚ ਨਿਆਸ ਕੀਤਾ ਜਾਵੇ, ਉਸ ਦਾ ਨਾਮ ਦ੍ਵੈਪਥ ਹੈ, ਇਸ ਦੇ ਮਾਤਰਾਂ ਦੇ ਭੇਦ ਕਰ ਕੇ ੯ ਭੇਦ ਹਨ:

(੧) ਹਾਰਸ—ਚਵੀ ਮਾਤਰਾਂ ਵਿਚ ੧੩-੧੧ ਤੇ ਵਿਸਰਾਮ।

(੨) ਸਾਰਸ—ਪਹਿਲੇ ਤੇ ਤੀਜੇ ਚਰਨ ਵਿਚ ੧੩ ਤੇ ਦੂਜੇ ਚੌਥੇ ਵਿਚ ੧੨ ਮਾਤ੍ਰਾਂ।

(੩) ਭਵਰ—ਪਹਿਲੇ ਤੀਜੇ ਚਰਨ ਵਚ ੧੪ ਤੇ ਦੂਜੇ ਚੌਥੇ ਵਿਚ ੧੨ ਮਾਤ੍ਰਾਂ।

(੪) ਕੁਹਰ—ਪਹਿਲੇ ਤੀਜੇ ਚਰਨ ਵਿਚ ੧੩ ਤੇ ਚੌਥੇ ਵਿਚ ੧੪ ਮਾਤ੍ਰਾਂ।

(੫) ਚੰਦ੍ਰਲੇਖਾ—ਪਹਿਲੇ, ਤੀਜੇ ਚਰਨ ਵਿਚ ੧੩ ਤੇ ਦੂਜੇ ਚੌਥੇ ਵਿਚ ਵੀ ੧੩ ਮਾਤ੍ਰਾਂ।

(੬) ਕੁੰਜਰ—ਪਹਿਲੇ, ਤੀਜੇ ਚਰਨ ਵਿਚ ੧੩ ਤੇ ਦੂਜੇ ਚੌਥੇ ਵਿਚ ੧੫ ਮਾਤ੍ਰਾਂ।

(੭) ਹੰਸ ਕ੍ਰੀੜ—ਪਹਿਲੇ ਤੀਜੇ ਚਰਨ ਵਿਚ ੧੫ ਤੇ ਦੂਜੇ ਚੌਥੇ ਵਿਚ ੧੪ ਮਾਤ੍ਰਾਂ।

(੮) ਮਯੂਰ—ਉਪ੍ਰੋਕਤ ਸਾਰਿਆਂ ਦੇ ਦੋਹਾਂ ਅੰਤਲੇ ਪਦਾਂ ਵਿਚ ਪੰਜ ਪੰਜ ਜਾਂ ਛੇ ਛੇ ਲਘੂ।

(੯) ਸੋਰਠਾ—ਪਹਿਲੇ ਚਰਨ ਦੀਆਂ ਮਾਤ੍ਰਾਂ ਦੂਜੇ ਦੇ ਥਾਂ ਤੇ ਤੀਜੇ ਦੀਆਂ ਚੌਥੇ ਦੇ ਥਾਂ ਅਤੇ ਦੂਜਾ ਚੌਥਾ ਪਹਿਲੇ ਤੀਜੇ ਦੇ ਥਾਂ।

### *ਅਰਥ :*

ਪ੍ਰ: ਕੀ, ਇਹ ਵਾਹਿਗੁਰੂ ਦੀਆ ਦਾਤਾਂ ਨੂੰ ਕੋਈ ਆਪਣੇ ਬਲ, ਜ਼ੋਰ ਨਾਲ ਵੀ ਲੈ ਸਕਦਾ ਹੈ ?

ਉ:੧. ਸਾਰੀਆਂ ਦਾਤਾਂ ਉਸ ਸਾਹਿਬ ਮਾਲਕ (ਸੰਦੀਆ) ਦੀਆਂ ਹਨ, ਉਸ ਨਾਲ ਕਿਸੇ ਦਾ ਵੀ ਕੋਈ ਜ਼ੋਰ ਨਹੀਂ ਚਲਦਾ।

੨. ਇਕ ਜਾਗਦੇ ਬੈਠੇ ਵੀ ਦਾਤ ਨਹੀਂ ਲੈ ਸਕਦੇ ਅਤੇ ਉਹ ਪ੍ਰਭੂ ਇਕਨਾ ਸੁਤਿਆਂ ਨੂੰ ਉਠਾ ਕੇ ਦਾਤਾਂ ਬਖ਼ਸ਼ ਦੇਂਦਾ ਹੈ। ਭਾਵ ਕਈ ਜਪ ਤਪ ਵਿਚ ਲਗੇ ਹੋਏ ਵੀ ਵਾਹਿਗੁਰੂ ਦੀ ਮੇਹਰ ਤੋਂ ਸੱਖਣੇ ਰਹਿੰਦੇ ਹਨ ਅਤੇ ਇਕ ਸੰਸਾਰਕ ਧੰਦਿਆਂ ਵਿਚ ਫਸਿਆਂ ਹੋਇਆਂ ਨੂੰ ਮੋਹ ਦੀ ਨੀਂਦ ਵਲੋਂ ਜਗਾ ਕੇ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ।੧।

ਪ੍ਰ: ਪੂਰਨ ਪ੍ਰਮੇਸ਼ਰ ਦੇ ਦੀਦਾਰ ਪਾਉਣ ਲਈ ਜਗਿਆਸੂ ਤੇ ਗਿਆਨਵਾਨ ਨੂੰ ਕੀ ਕਰਨਾ ਚਾਹੀਦਾ ਹੈ ?

ਉ:੩. ਜੋ (ਸਾਦਿਕ) ਜਗਿਆਸੂ ਜਨ ਹਨ, ਉਨ੍ਹਾਂ ਨੂੰ ਆਪਣੇ ਮਾਲਕ ਵਾਹਿਗੁਰੂ ਉਤੇ (ਸਿਦਕੁ) ਭਰੋਸਾ ਤੇ (ਸਬੂਰ) ਸੰਤੋਖ ਰਖਣਾ ਚਾਹੀਦਾ ਹੈ ਅਤੇ (ਮਲਾਇਕਾਂ) ਗਿਆਨਵਾਨਾਂ ਕੋਲ (ਸਬਰੁ) ਸਹਿਨ-ਸ਼ੀਲਤਾ ਦਾ ਤੋਸਾ ਹੋਣਾ ਚਾਹੀਦਾ ਹੈ।

੪. ਤਦ ਉਹ ਪੂਰੇ ਗੁਰੂ ਦਾ ਦਰਸ਼ਨ ਪਾ ਲੈਣਗੇ, ਪਰ ਵਧੇਰੇ ਗੱਲਾਂ ਕਰਨ ਵਾਲੇ (ਖਾਇਕਾ) ਮੂਰਖਾਂ ਨੂੰ ਪ੍ਰਮੇਸ਼ਰ ਦੀ ਦਰਗਾਹ ਵਿਚ ਕੋਈ ਥਾਂ ਨਹੀਂ ਮਿਲੇਗਾ।੨।

੫. ਹੇ ਵਾਹਿਗੁਰੂ ! ਇਹ ਸਾਰੀ ਰਚਨਾ ਤੂੰ ਆਪ ਹੀ ਪੈਦਾ ਕੀਤੀ ਹੈ ਅਤੇ ਆਪੇ ਹੀ ਤੂੰ ਵੱਖ ਵੱਖ ਕੰਮਾਂ ਵਿਚ ਲਾਈ ਹੋਈ ਹੈ।

੬. ਤੂੰ ਆਪਣੀ (ਵਡਿਆਈ) ਬਜ਼ੁਰਗੀ, ਸੋਭਾ ਨੂੰ ਵੇਖ ਕੇ ਆਪ ਹੀ (ਵਿਗਸਦਾ) ਪ੍ਰਸੰਨ ਹੁੰਦਾ ਹੈਂ।

੭. ਹੇ ਹਰੀ ! ਤੈਥੋਂ ਬਾਹਰ ਤਾਂ ਕੁਝ ਵੀ ਨਹੀਂ, ਕਿਉਂਕਿ ਤੂੰ ਹੀ ਤਾਂ ਸਭ ਦਾ ਸੱਚਾ ਮਾਲਕ ਹੈਂ।

੮. ਤੂੰ ਆਪਣੇ ਆਪ ਹੀ ਸਾਰੀਆਂ ਥਾਵਾਂ ਵਿਚ ਵਰਤ ਰਿਹਾ ਹੈਂ।

੯. ਹੇ ਸੰਤ ਜਨੋ ! ਉਸ ਹਰੀ ਨੂੰ ਐਸਾ ਜਾਣੋ ਅਤੇ ਸਦਾ ਉਸੇ ਦੀ ਅਰਾਧਨਾ ਕਰਦੇ ਰਹੋ, ਜੋ ਅੰਤ ਦੇ ਸਮੇਂ ਜਮਾਂ ਦੇ ਦੁਖ ਤੋਂ ਛੁਡਾ ਲਵੇਗਾ।੨।

### ਸਲੋਕ ਮ: ੧ ॥

**੧. ਫਕੜ ਜਾਤੀ ਫਕੜੁ ਨਾਉ ॥**
**੨. ਸਭਨਾ ਜੀਆ ਇਕਾ ਛਾਉ ॥**
**੩. ਆਪਹੁ ਜੇ ਕੋ ਭਲਾ ਕਹਾਏ ॥**
**੪. ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥**

**ਮ: ੨ ॥**

**੫. ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**

**੬. ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥**

**ਪਉੜੀ ॥**

**੭. ਤੁਧੁ ਆਪੇ ਧਰਤੀ ਸਾਜੀਐ**
**ਚੰਦੁ ਸੂਰਜੁ ਦੁਇ ਦੀਵੇ ॥**

**੮. ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥**

**੯. ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥**

**੧੦. ਤਿਨ ਜਮਕਾਲੁ ਨ ਵਿਆਪਈ**
**ਜਿਨ ਸਚੁ ਅੰਮ੍ਰਿਤੁ ਪੀਵੇ ॥**

**੧੧. ਓਇ ਆਪਿ ਛੁਟੇ ਪਰਵਾਰ ਸਿਉ**
**ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥**

*ਅਰਥ :*

ਪ੍ਰ: ਕਈ ਆਦਮੀ ਉੱਚੀ ਜ਼ਾਤ ਦੇ ਅਭਿਮਾਨ ਵਿਚ ਜਾਂ ਹੋਰ ਅਨੇਕਾਂ ਹੀ ਯਤਨਾਂ ਨਾਲ ਆਪਣੀ ਨਾਮ ਪ੍ਰਸਿੱਧੀ ਕਰਦੇ ਹਨ, ਕੀ ਉਹ ਰੱਬੀ-ਦਰਬਾਰ ਵਿਚ ਵੀ ਪਤ ਪ੍ਰਾਪਤ ਕਰ ਸਕਣਗੇ ?

ਉ: ੧. ਕੋਈ ਵੀ ਜ਼ਾਤ ਰੱਬ ਵਲੋਂ ਨਹੀਂ ਬਣਾਈ ਗਈ, ਇਸ ਲਈ (ਜਾਤੀ) ਜ਼ਾਤਾਂ (ਫਕੜੁ) ਫ਼ਜ਼ੂਲ, ਬੇ-ਅਰਥ ਹਨ, ਭਾਵ ਇਨ੍ਹਾਂ ਜ਼ਾਤਾਂ ਦਾ ਅਭਿਮਾਨ ਕਰਨਾ ਬਿਰਥਾ ਹੈ, ਇਸੇ ਤਰ੍ਹਾਂ ਆਪਣੀ ਨਾਮ ਪ੍ਰਸਿੱਧੀ ਦਾ ਅਭਿਮਾਨ ਕਰਨਾ ਵੀ ਨਿਸਫਲ ਹੈ।

੨. ਕਿਉਂਕਿ ਹਰ ਇਕ ਜੀਵ ਵਿਚ ਇਕੋ ਹੀ ਹਰੀ ਦੀ (ਛਾਉ) ਛਾਇਆ ਹੈ, ਭਾਵ ਬਚਾਉ ਦਾ ਆਸਰਾ ਹੈ।

੩. ਜਗਤ ਵਿਚ ਜੇ ਕੋਈ ਆਪਣੇ ਆਪ ਨੂੰ ਕਰਣੀ ਤੋਂ ਸੱਖਣਾ ਭਲਾ ਕਹਾਇਆ ਚਾਹੁੰਦਾ ਤਾਂ ਇਹ ਠੀਕ ਨਹੀਂ।

੪. ਪਰ ਗੁਰੂ ਜੀ ਕਹਿੰਦੇ ਹਨ, ਚੰਗਾ ਤਾਂ ਉਹ ਤਾਂ ਹੀ (ਜਾਪੈ) ਜਾਣਿਆ ਜਾਵੇਗਾ, ਜਦ ਉਹ ਦਰਗਾਹੇ ਗਿਆਂ ਵਾਹਿਗੁਰੂ ਉਸ ਦੀ ਪਤ ਨੂੰ ਲੇਖੇ ਵਿਚ ਪਾਏਗਾ।੧।

ਅਗਲਾ ਮਹਲਾ ਦੂਸਰੀ ਪਾਤਸ਼ਾਹੀ ਦਾ ਹੈ : ਪ੍ਰੰਪਰਾ ਤੋਂ ਇਹ ਕਥਾ ਚਲੀ ਆ ਰਹੀ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚਖੰਡ ਪਧਾਰ ਗਏ, ਤਦੋਂ ਪ੍ਰੇਮ ਤੇ ਵਿਯੋਗ ਦੀ ਅਤਿਅੰਤ ਹਾਲਤ ਵਿਚ ਕਿਸੇ ਮੌਕੇ 'ਤੇ ਇਹ ਵਾਕ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਚਾਰੇ ਸਨ।

ਪ੍ਰ: ਅਸਲ ਸੱਚੇ ਪ੍ਰੇਮ ਦੀ ਨਿਸ਼ਾਨੀ ਕੀ ਹੈ ?

ਉ: ੫. ਜਿਸ ਕਿਸੇ ਦਾ ਵੀ ਪਿਆਰੇ ਨਾਲ ਪ੍ਰੇਮ ਹੋਵੇ, ਉਸ ਤੋਂ ਪਹਿਲਾਂ ਹੀ ਮਰ ਜਾਣਾ ਚਾਹੀਦਾ ਹੈ।

੬. ਉਸ ਤੋਂ ਪਿਛੋਂ ਸੰਸਾਰ ਵਿਚ ਜੀਵਣਾ ਧ੍ਰਿਗ ਜੀਉਣਾ ਹੈ।੨।

੭. ਹੇ ਕਰਤਾਰ ! ਤੂੰ ਆਪੇ ਹੀ ਇਹ ਧਰਤੀ ਬਣਾਈ ਹੈ, ਜਿਸ ਵਿਚ ਚਾਨਣਾ ਕਰਨ ਲਈ ਚੰਦ ਤੇ ਸੂਰਜ ਮਾਨੋਂ ਦੋ ਦੀਵੇ ਬਣਾਏ ਹਨ।

੮. ਫਿਰ ਦਸ ਅਤੇ ਚਾਰ ਭਾਵ ਚੌਦਾਂ ਲੋਕ (ਭੂਰ, ਭਵਰ, ਸੂਰ, ਮਹਰ, ਜਨ, ਤਪ, ਸਤ, ਅਤਲ; ਵਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ ਤੇ ਪਤਾਲ) ਤੂੰ ਹੀ ਬਣਾਏ ਹਨ, ਜਿਨ੍ਹਾਂ ਵਿਚ ਨਾਨ੍ਹਾ ਪ੍ਰਕਾਰ ਦੇ ਵਿਵਹਾਰ ਕਰਨ ਵਾਲੇ ਰਚ ਦਿਤੇ ਹਨ, ਭਾਵ ਜੀਵ ਵਪਾਰ ਕਰਦੇ ਹਨ।

੯. ਹੇ ਹਰੀ ! ਤੂੰ ਉਨ੍ਹਾਂ ਵਿਚੋਂ ਇਹਨਾਂ ਨੂੰ ਮਨੁੱਖਾ ਜਨਮ ਦਾ ਲਾਭ ਦੇਂਦਾ ਹੈ, ਜੋ ਗੁਰਸਿੱਖ ਹੋਏ ਹਨ।

੧੦. ਉਨ੍ਹਾਂ ਨੂੰ ਜੰਮਣ ਮਰਨ ਰੂਪ ਦੁੱਖ ਨਹੀਂ ਲਗਦਾ, ਜਿਨ੍ਹਾਂ ਨੇ ਸੱਚ ਨਾਮ ਰੂਪ ਅੰਮ੍ਰਿਤ ਪੀਤਾ ਹੈ।

੧੧. ਉਹ ਆਪਣੇ ਪ੍ਰਵਾਰ ਸਮੇਤ ਜਮਕਾਲ ਤੋਂ ਛੁੱਟ ਜਾਂਦੇ ਹਨ। ਅਤੇ ਉਨ੍ਹਾਂ ਦੇ ਪਿਛੇ ਸਾਰਾ ਹੀ ਜਗਤ ਛੁੱਟ ਜਾਂਦਾ ਹੈ।੩।

**ਸਲੋਕ ਮ: ੧ ॥**

**੧. ਕੁਦਰਤਿ ਕਰਿ ਕੈ ਵਸਿਆ ਸੋਇ ॥**

**੨. ਵਖਤੁ ਵੀਚਾਰੇ ਸੁ ਬੰਦਾ ਹੋਇ ॥**

**੩. ਕੁਦਰਤਿ ਹੈ ਕੀਮਤਿ ਨਹੀ ਪਾਇ ॥**

**੪. ਜਾ ਕੀਮਤਿ ਪਾਇ ਤ ਕਹੀ ਨ ਜਾਇ ॥**

**੫. ਸਰੈ ਸਰੀਅਤਿ ਕਰਹਿ ਬੀਚਾਰੁ ॥**

**੬. ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥**

**੭. ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥**

**੮. ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥**

**ਮ: ੩ ॥**

**੯. ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥**

**੧੦. ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥**

**ਪਉੜੀ ॥**

**੧੧. ਸਪਤ ਦੀਪ ਸਪਤ ਸਾਗਰਾ ਨਵ ਖੰਡ**
**ਚਾਰਿ ਵੇਦ ਦਸ ਅਸਟ ਪੁਰਾਣਾ ॥**

**੧੨. ਹਰਿ ਸਭਨਾ ਵਿਚਿ ਤੂੰ ਵਰਤਦਾ**
**ਹਰਿ ਸਭਨਾ ਭਾਣਾ ॥**

**੧੩. ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗਪਾਣਾ ॥**

**੧੪. ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥**

**੧੫. ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥**

*ਅਰਥ :*

ਪ੍ਰ: ਕੀ ਕੋਈ ਕਾਦਰ ਦੇ ਵਸਣ ਦੀ ਵਿਸ਼ੇਸ਼ ਥਾਂ ਹੈ ?

ਉ:੧. ਹੇ ਭਾਈ ! ਉਹ (ਕੁਦਰਤਿ) ਮਾਇਆ ਦੁਆਰੇ ਜਗਤ ਨੂੰ ਬਣਾ ਕੇ ਇਸ ਵਿਚ ਉਹ ਆਪ ਹੀ ਵਸਿਆ ਹੋਇਆ ਹੈ।

੨. ਇਸ ਮਨੁੱਖ ਜਨਮ ਦੇ ਸਮੇਂ ਵਿਚ ਜਿਹੜਾ ਉਸ ਦੀ ਪ੍ਰਾਪਤੀ ਦੀ ਵੀਚਾਰ ਕਰੇਗਾ, ਉਸੇ ਨੂੰ ਹੀ ਸਹੀ ਅਰਥਾਂ ਵਿਚ ਬੰਦਾ ਕਿਹਾ ਜਾ ਸਕਦਾ ਹੈ।

ਪ੍ਰ: ਸੰਸਾਰ ਵਿਚ ਹਰ ਸ਼ੈਅ ਦੀ ਕੀਮਤ ਹੈ, ਉਸ ਕਾਦਰ ਦੀ ਵੀ ਕੀਮਤ ਕਹੋ ?

**ਉ:**੩. ਜੋ (ਕੁਦਰਤਿ) ਮਾਇਆ ਵਾਲਾ ਹੈ, ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ।

**ਪ੍ਰ:** ਕੀ, ਅੱਜ ਤਕ ਉਸ ਦੀ ਕੀਮਤ ਕਿਸੇ ਨੇ ਵੀ ਨਹੀਂ ਪਾਈ ?

**ਉ:**੪. ਜੇ ਕਿਸੇ ਨੇ ਉਸ ਦੀ ਕੀਮਤ ਨੂੰ ਪਾਇਆ ਵੀ ਹੈ ਤਾਂ ਉਸ ਪਾਸੋਂ ਕਹੀ ਨਹੀਂ ਜਾਂਦੀ। ਕਿਉਂਕਿ ਕੀਮਤ ਪਾਉਣ ਵਾਲਾ ਜਿਸ ਦੀ ਕੀਮਤ ਪਾ ਲੈਂਦਾ ਹੈ, ਉਹ ਤਦ ਰੂਪਤਾ ਵਿਚ ਜਾ ਕੇ ਪਾਉਂਦਾ ਹੈ, ਤਦ ਰੂਪ ਹੋ ਕੇ ਉਹ ਅਬੋਲ ਹੋ ਜਾਂਦਾ ਹੈ।

**ਪ੍ਰ:** ਜੋ ਮੁਸਲਮਾਨ ਆਪਣੀ ਸ਼ਰ੍ਹਾ ਵਿਚ ਪੱਕੇ (ਸਰੀਅਤਿ-ਸ਼ਰਈਅਤ) ਧਰਮ ਸ਼ਾਸਤਰ ਦੀ ਸਦਾ ਵੀਚਾਰ ਕਰਦੇ ਰਹਿੰਦੇ ਹਨ, ਕੀ ਉਹ ਮੁਕਤ ਹੋ ਜਾਣਗੇ ?

**ਉ:**੫. ਜੇ ਕੋਈ ਕਾਦਰ ਦੀ ਪ੍ਰਾਪਤੀ ਦਾ ਸੱਚਾ ਰਾਹ ਛੱਡ ਕੇ ਸ਼ਰ੍ਹਾ ਤੇ ਸ਼ਰਈਅਤ ਦੇ ਮਸਲਿਆਂ ਤੇ ਹਿਸਾਬ-ਕਿਤਾਬ ਦਾ ਹੀ ਵੀਚਾਰ ਕਰਦਾ ਰਵੇਗਾ, ਤਾਂ ਸਹੀ ਜਾਣੋ ਇਉਂ ਕਾਰਜ ਰਾਸ ਨਹੀਂ ਆਉਣਾ।

੬. (ਬਿਨੁ ਬੂਝੇ) ਗਿਆਨ ਤੋਂ ਹੀਣਾ, ਭਾਵ ਸਤ ਸਰੂਪ ਨੂੰ ਅਨੁਭਵ ਕੀਤੇ ਬਿਨਾਂ; ਦਸੋ, ਕੋਈ ਕਿਵੇਂ ਕਲਿਆਣ ਪਾ ਸਕਦਾ ਹੈ ?

**ਪ੍ਰ:** ਫਿਰ ਦੱਸੋ ਪਾਰ ਕਿਵੇਂ ਪਾ ਸਕੀਦਾ ਹੈ ?

**ਉ:**੭-੮. ਪਹਿਲੋਂ ਉਹ ਇਸ ਗੱਲ ਉਤੇ ਸਿਦਕ ਕਰੇ ਕਿ ਕਾਦਰ ਕੁਦਰਤ ਵਿਚ ਵਸਦਾ ਹੈ, ਇਸੇ ਸਿਦਕ ਨੂੰ ਉਹ ਸਿਜਦਾ ਜਾਣੇ, ਇਸ ਜਿਸਦੇ ਵਿਚ ਉਹ (ਮਖਸੂਦੁ) ਮਨੋਰਥ ਇਹ ਬਣਾ ਲਵੇ, ਕਿ ਇਹ ਮੇਰਾ ਮਨ ਕੀ ਵਸਤੂ ਹੈ ? ਜਦੋਂ ਇਹ ਗੱਲ ਸਮਝ ਲਵੇਗਾ, ਫਿਰ ਉਹ ਕਾਦਰ ਨੂੰ ਇਸ ਕੁਦਰਤ ਵਿਚ ਦੇਖੇਗਾ, ਤਾਂ ਫਿਰ ਉਹ ਆਪਣੇ ਆਪ ਆਖੇਗਾ ਕਿ ਹੁਣ ਮੈਂ ਜਿਧਰ ਵੀ ਦੇਖਦਾ ਹਾਂ, ਉਧਰ ਹੀ ਕਾਦਰ ਮੌਜੂਦ ਹੈ।੧।

**ਪ੍ਰ:** ਗੁਰੂ ਦੇ ਨੇੜੇ ਜਾਂ ਦੂਰ ਰਹਿਣ ਨਾਲ ਪ੍ਰਾਪਤੀ ਹੁੰਦੀ ਹੈ ?

**ਉ:** ੯. ਗੁਰੂ ਦੀ ਸੰਗਤ ਤੋਂ ਭਾਵੇਂ ਕੋਈ ਨੇੜੇ ਰਹਿੰਦਾ ਹੈ, ਭਾਵੇਂ ਦੂਰ, ਜੋ ਭਾਵਨਾ ਤੋਂ ਖ਼ਾਲੀ ਮਨੁੱਖ ਹੈ, ਉਹ ਗੁਰੂ ਪਾਸੋਂ ਕੁਝ ਵੀ ਪ੍ਰਾਪਤੀ ਨਹੀਂ ਕਰ ਸਕਦਾ।

੧੦. ਅਸਲ ਸੱਚ ਤਾਂ ਇਹੋ ਹੈ ਕਿ ਗੁਰੂ ਜੀ ਕਹਿੰਦੇ ਹਨ, ਜੇ ਮਨ ਹਜ਼ੂਰੀ ਵਿਚ ਰਹੇ ਤਾਂ ਹੀ ਸਤਿਗੁਰੂ ਮਿਲਦਾ ਹੈ।੨।

੧੧. ਸਤ ਦੀਪ, ਸਤ ਸਾਗਰ, ਨੌਂ ਖੰਡ, ਚਾਰ ਵੇਦ ਅਤੇ ਅਠਾਰਾਂ ਪੁਰਾਣ।

੧੨. ਹੇ ਹਰੀ! ਇਨ੍ਹਾਂ ਸਭਨਾਂ ਵਿਚ ਤੂੰ ਹੀ ਵਰਤਦਾ ਹੈਂ ਅਤੇ ਹੇ ਹਰੀ! ਤੂੰ ਇਨ੍ਹਾਂ ਸਭ ਦੇ ਮਨ ਨੂੰ ਭਾਉਂਦਾ ਹੈ।

੧੩. ਹੇ ਹਰੀ! ਜਿਵੇਂ (ਸਾਰਗ) ਪਪੀਹਾ ਪਾਣੀ ਨੂੰ ਰਟਦਾ ਹੈ, ਤਿਵੇਂ ਸਾਰੇ ਜੀਵ ਜੰਤ ਤੈਨੂੰ ਹੀ ਧਿਆਉਂਦੇ ਹਨ।

੧੪. ਪਰ ਹੇ ਹਰੀ! ਜੋ ਗੁਰਸਿੱਖ ਹੋ ਕੇ ਤੈਨੂੰ ਅਰਾਧਦੇ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

੧੫. ਤੂੰ ਆਪਣੇ ਆਪ ਹੀ ਅਸਚਰਜ ਕੌਤਕ ਕਰ ਕੇ, ਸਭਨਾਂ ਵਿਚ ਹੀ ਵਰਤ ਰਿਹਾ ਹੈਂ।੪।

***ਭਾਵਾਰਥ :*** ਕਾਦਰ ਨਹੀਂ ਦਿਸਦਾ, ਪਰ ਕੁਦਰਤ ਤਾਂ ਸਾਹਮਣੇ ਹੈ। ਕਾਦਰ ਕੁਦਰਤ ਦੇ ਧੌਲਰ ਵਿਚ ਬਿਰਾਜ ਰਿਹਾ ਹੈ। ਸਾਰੀ ਕੁਦਰਤ ਆਤਮਕ ਵਿਕਾਸ ਲਈ ਹੈ। ਫੁੱਲ ਖਿੜਦਾ ਹੈ, ਪਰ ਜੇ ਕੋਈ ਫੁੱਲ ਨੂੰ ਵੇਖਣ ਵਾਲਾ ਹੋਵੇ ਤਾਂ ਉਸ ਦੀ ਆਤਮਾ ਵੀ ਵਿਗਾਸ ਵਿਚ ਆ ਜਾਂਦੀ ਹੈ। ਨਦੀ ਵਗਦੀ ਹੈ, ਪਰ ਜੇ ਕੋਈ ਵਗਦੀ ਨਦੀ ਨਾਲ ਆਪਣਾ ਆਪ ਜੋੜ ਲਏ ਤਾਂ ਉਸ ਵਿਚ ਭੀ ਪ੍ਰਵਾਹ ਵਗਣ ਲੱਗ ਪੈਂਦਾ ਹੈ। ਚੰਦ ਚੜ੍ਹਦਾ ਹੈ, ਜੇ ਕੋਈ ਵੇਖਣ ਵਾਲਾ ਹੋਵੇ ਤਾਂ ਉਸ ਦੇ ਅੰਦਰ ਪੂੰਰਨਮਾਸ਼ੀ ਆ ਜਾਂਦੀ ਹੈ। ਕੁਦਰਤ ਦੇ ਰੰਗੀਨ ਪੱਲੇ ਉਡਦੇ ਰਹਿੰਦੇ ਹਨ, ਪਰ ਕੋਈ ਫੜਨ ਵਾਲਾ ਹੋਵੇ ਸਹੀ।

ਇਸ ਅਵਸਥਾ ਲਈ ਸਭ ਤੋਂ ਵੱਡੀ ਸ਼ਰਤ ਹੈ, ਸਿਦਕ ਦਾ ਸਿਜਦਾ, ਸਿਰ ਦਾ ਸਿਜਦਾ, ਸਿਦਕ ਤੋਂ ਬਿਨਾਂ ਨਿਰਜਿੰਦ ਹੁੰਦਾ ਹੈ। ਮੁਰਦਾ ਸਿਜਦੇ ਦਾ ਫਲ ਜੀਊਂਦਾ ਕਿਸ ਤਰ੍ਹਾਂ ਹੋ ਸਕਦਾ ਹੈ ? ਸਿਦਕ ਦਾ ਸਿਜਦਾ ਅਤੇ ਮਨ ਦਾ ਨਿਸ਼ਾਨਾ, ਇਨ੍ਹਾਂ ਦੋਹਾਂ ਨੈਣਾਂ ਨਾਲ ਵਿਆਪਕ ਪ੍ਰਭੂ ਨਜ਼ਰ ਪੈਂਦਾ ਹੈ।

ਪ੍ਰਾਪਤੀ ਨੇੜੇ ਰਹਿ ਕੇ ਹੁੰਦੀ ਹੈ ਕਿ ਦੂਰ ਰਹਿ ਕੇ ? ਹਾਜ਼ਰੀ ਲਈ ਦੋਵੇਂ ਹੀ ਜ਼ਰੂਰੀ ਹੁੰਦੇ ਹਨ, ਮਨ ਵੀ ਹਾਜ਼ਰ ਹੋਵੇ ਤੇ ਤਨ ਵੀ ਹਾਜ਼ਰ ਹੋਵੇ। ਤਨ ਦੀ ਹਾਜ਼ਰੀ ਤੋਂ ਬਿਨਾਂ ਸੇਵਾ ਨਹੀਂ ਹੋ ਸਕਦੀ, ਨਾ ਹੀ ਮਨ ਦੀ ਹਾਜ਼ਰੀ ਤੋਂ ਬਿਨਾਂ ਸੇਵਾ ਦੀ ਪ੍ਰਵਾਨਗੀ ਮਿਲ ਸਕਦੀ ਹੈ। ਨਾ ਕੋਈ ਤਨ ਤੋਂ ਬਿਨਾਂ ਜੀਊਂਦਾ ਹੀ ਰਹਿ ਸਕਦਾ ਹੈ ਅਤੇ ਨਾ ਹੀ ਕੋਈ ਮਨ ਤੋਂ ਬਿਨਾਂ ਜ਼ਿੰਦਾ ਰਹਿੰਦਾ ਹੈ। ਮਨ ਨਾ ਹੋਵੇ ਤਾਂ ਤਨ ਖ਼ਾਕ ਦੀ ਢੇਰੀ ਹੈ, ਤਨ ਨਾ ਹੋਵੇ ਤਾਂ ਮਨ ਅਪਾਹਜ ਹੈ, ਲੰਗੜਾ ਲੂਲ੍ਹਾ ਹੈ।

**ਉਥਾਨਕਾ :** ਸੰਪ੍ਰਦਾਈ ਦਾਨੇ ਗਿਆਨੀ-ਸੱਜਣ ਇਸ ਸਲੋਕ ਦੀ ਉਥਾਨਕਾ ਇਸ ਤਰ੍ਹਾਂ ਦਸਦੇ ਹਨ ਕਿ ਤੀਸਰੇ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਚੁਬਾਰੇ ਵਿਚ ਬੈਠੇ ਪ੍ਰੇਮੀਆਂ ਨੂੰ ਪ੍ਰਮਾਰਥਕ ਉਪਦੇਸ਼ ਕਰ ਰਹੇ ਸਨ, ਜਿਸ ਨੂੰ ਸਾਹਮਣੇ ਬੈਠਾ ਇਕ ਮੁਨਸ਼ੀ ਸੁਣ ਰਿਹਾ ਸੀ, ਉਸ ਨੂੰ ਆਪ ਜੀ ਦੇ ਬਚਨ ਪਿਆਰੇ ਲਗੇ ਤਾਂ ਉਸ ਦਾ ਚਿਤ ਚਾਹਿਆ ਕਿ ਇਨ੍ਹਾਂ ਵਾਕਾਂ ਨੂੰ ਲਿਖ ਲਿਆ ਜਾਵੇ ਤਾਂ ਉਸ ਨੇ ਆਪਣੇ ਨੌਕਰ ਨੂੰ ਕਲਮ ਦੁਆਤ ਲਿਆਉਣ ਲਈ ਕਿਹਾ, ਤਾਂ ਜੋ ਉਹ ਲਿਖ ਲਵੇ, ਤਾਂ ਸਤਿਗੁਰਾਂ ਨੇ ਇਹ ਮਹਾਵਾਕ ਉਚਾਰਨ ਕੀਤਾ :

**ਸਲੋਕ ਮ: ੩ ॥**

**੧. ਕਲਉ ਮਸਾਜਨੀ ਕਿਆ ਸਦਾਈਐ**
**ਹਿਰਦੈ ਹੀ ਲਿਖਿ ਲੇਹੁ ॥**
**੨. ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥**
**੩. ਕਲਉ ਮਸਾਜਨੀ ਜਾਇਸੀ**
**ਲਿਖਿਆ ਭੀ ਨਾਲੇ ਜਾਇ ॥**
**੪. ਨਾਨਕ ਸਹ ਪ੍ਰੀਤਿ ਨ ਜਾਇਸੀ**
**ਜੋ ਧੁਰਿ ਛੋਡੀ ਸਚੈ ਪਾਇ ॥੧॥**

**ਮ: ੩ ॥**

**੫. ਨਦਰੀ ਆਵਦਾ ਨਾਲਿ ਨ ਚਲਈ**
**ਵੇਖਹੁ ਕੋ ਵਿਉਪਾਇ ॥**

**੬. ਸਤਿਗੁਰਿ ਸਚੁ ਦ੍ਰਿੜਾਇਆ**
**ਸਚਿ ਰਹਹੁ ਲਿਵ ਲਾਇ ॥**
**੭. ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥**

**ਪਉੜੀ ॥**

**੮. ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥**
**੯. ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥**
**੧੦. ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥**
**੧੧. ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥**
**੧੨. ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥**

***ਪਦ ਅਰਥ :*** ਕਲਉ—ਕਲਮ। ਮਸਾਜਨੀ—ਦੁਆਤ। ਸਦਾਈਐ—ਮੰਗਵਾਉਣੀ ਹੈ। ਜਾਇਸੀ—ਮਿਟ ਜਾਵੇਗਾ। ਸਹ—ਪਤੀ। ਵਿਉਪਾਇ—ਨਿਰਣਾ ਕਰ ਕੇ। ਕੀਚੈ—ਕੀਤਾ ਜਾਂਦਾ ਹੈ। ਵਿਗਸੇਤੁ—ਖਿੜਦਾ ਹੈ। ਕੇਤੁ—ਕਿਸ ਤੋਂ।

***ਅਰਥ :***

ਪ੍ਰ: ਕੀ ਗੁਰੂ ਜੀ ਦੇ ਕਹਿਆਂ ਵਚਨਾਂ ਨੂੰ ਲਿਖ ਕੇ ਕੋਲ ਰਖ ਲੈਣਾ ਚਾਹੀਦਾ ਹੈ, ਜਾਂ ਚੇਤੇ ਰਖਣੇ ਚਾਹੀਦੇ ਹਨ?

ਉ:੧. ਹੇ ਭਾਈ! ਕਲਮ ਤੇ ਦੁਆਤ ਕੀ ਮੰਗਵਾਣੀ ਹੈ, ਜੇ ਤੂੰ ਲਿਖਣਾ ਚਾਹੁੰਦਾ ਹੈਂ ਤਾਂ ਤੂੰ ਆਪਣੇ ਦਿਲ ਉਤੇ ਹੀ ਲਿਖ ਲੈ।

ਪ੍ਰ: ਹਿਰਦੇ ਉਤੇ ਲਿਖਣ ਦਾ ਕੀ ਲਾਭ ਹੋਵੇਗਾ?

ਉ:੨. ਜੇ ਕਦੀ ਤੂੰ ਹਿਰਦੇ ਉਤੇ ਲਿਖ ਲਵੇਂ ਤਾਂ ਤੂੰ ਫਿਰ ਸਦਾ ਹੀ ਸਾਹਿਬ ਦੇ ਪ੍ਰੇਮ-ਰੰਗ ਵਿਚ ਰੰਗਿਆ ਰਵੇਂਗਾ ਅਤੇ ਉਸ ਮਾਲਕ ਨਾਲ ਤੇਰਾ ਅਜਿਹਾ ਪਿਆਰ ਗੰਢਿਆ ਜਾਵੇਗਾ ਜੋ ਕਦੀ ਟੁਟੇਗਾ ਹੀ ਨਹੀਂ।

ਪ੍ਰ: ਕਾਗ਼ਜ਼ ਪਰ ਲਿਖ ਲੈਣ ਦਾ ਤਾਂ ਲਾਭ ਹੀ ਹੈ, ਕਿਉਂਕਿ ਜਦ ਚਿਤੋਂ ਬਿਸਰ ਜਾਵੇ, ਤਦ ਝੱਟ ਲਿਖਿਆ ਵੇਖ ਕੇ ਚੇਤੇ ਕਰ ਸਕੀਦਾ ਹੈ?

ਉ:੩. ਵੇਖ, ਕਲਮ ਤੇ ਦੁਆਤ ਇਹ ਦੋਵੇਂ ਨਾਸਵਾਨ ਹਨ, ਆਖ਼ਰ ਇਹ ਨਾਸ ਹੋ ਜਾਣਗੇ ਅਤੇ ਕਾਗ਼ਜ਼ ਪਰ ਲਿਖਿਆ ਹੋਇਆ ਵੀ ਨਾਸ ਹੋ ਜਾਵੇਗਾ।

ਪ੍ਰ: ਜੋ ਹਿਰਦੇ ਉਤੇ ਲਿਖਿਆ ਗਿਆ ਹੈ, ਉਸ ਦਾ ਕੀ ਲਾਭ ਹੋ ਸਕੇਗਾ?

ਉ:੪. ਗੁਰੂ ਜੀ ਕਹਿੰਦੇ ਹਨ, ਹਿਰਦੇ ਉਤੇ ਉਸ ਸੱਚੇ ਮਾਲਕ ਦੀ ਪ੍ਰੀਤੀ ਲਿਖੀ ਗਈ ਹੈ, ਇਹ ਕਦੀ ਵੀ ਨਹੀਂ ਜਾਵੇਗੀ। ਹਾਂ! ਉਹ ਪ੍ਰੀਤੀ ਜੋ ਸੱਚੇ ਨੇ ਧੁਰੋਂ ਹੀ ਪਾ ਛੱਡੀ ਹੈ।੧।

ਪ੍ਰ: ਜੋ ਸਦਾ ਜੀਵਾਂ ਦੇ ਅੰਦਰ ਪ੍ਰੀਤ ਪਾਉਂਦਾ ਹੈ, ਉਹ ਕਿਵੇਂ ਮਿਲਦਾ ਹੈ?

ਉ:੫. ਹੇ ਭਾਈ! ਜੋ ਭੀ ਕੁਛ ਨਜ਼ਰ ਆਉਂਦਾ ਹੈ, ਇਸ ਵਿਚ ਕੁੱਛ ਵੀ ਨਾਲ ਨਹੀਂ ਚਲਦਾ, ਭਾਵੇਂ ਕੋਈ ਇਸ ਦਾ ਚੰਗੀ ਤਰ੍ਹਾਂ ਨਿਰਣਾ ਕਰ ਕੇ ਵੇਖ ਲਵੇ।

੬. ਸਤਿਗੁਰੂ ਜੀ ਨੇ ਸੱਚ ਦ੍ਰਿੜ੍ਹ ਕਰਵਾਇਆ ਹੈ, ਇਸ ਲਈ ਹੇ ਭਾਈ! ਸੱਚ ਵਿਚ ਲਿਵ ਲਾਈ ਰਖੋ।

ਪ੍ਰ: ਉਸ ਸੱਚ ਪ੍ਰਾਪਤੀ ਦੀ ਜਾਚ ਦਸੋ, ਕਿਥੋਂ ਮਿਲ ਸਕੇਗਾ?

ਉ: ੭. ਗੁਰੂ ਜੀ ਕਹਿੰਦੇ ਹਨ, ਉਸ (ਸਬਦੀ) ਸ਼ਬਦ ਵਾਲੇ ਗੁਰੂ ਪਾਸ ਸੱਚ ਹੈ ਤੇ ਉਸੇ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ।੨।

੮. ਹੇ ਹਰੀ! ਅੰਦਰ ਬਾਹਰ ਇਕੋ ਤੂੰ ਹੀ ਹੈਂ, ਇਸ ਲਈ ਤੂੰ ਅੰਦਰ ਤੇ ਬਾਹਰ ਦੇ ਸਾਰੇ ਹੀ ਗੁਝੇ ਹਾਲ ਜਾਣਦਾ ਹੈਂ।

੯. ਹੇ ਮੇਰੇ ਮਨ! ਜੋ ਕੁੱਛ ਵੀ ਅਸੀਂ ਕਰਦੇ ਹਾਂ, ਉਹ ਹਰੀ ਜਾਣਦਾ ਹੈ, ਇਸ ਲਈ ਤੂੰ ਉਸ ਹਰੀ ਦਾ ਸਿਮਰਨ ਕਰ।

ਪ੍ਰ: ਜਿਵੇਂ ਅਧਰਮੀ ਸਦਾ ਹੀ ਡਰਦੇ ਹਨ, ਕੀ ਧਰਮੀ ਨੂੰ ਵੀ ਕੋਈ ਡਰ ਹੈ?

ਉ:੧੦. ਯਾਦ ਰੱਖੋ, ਹਮੇਸ਼ਾਂ ਪਾਪੀ ਹੀ ਡਰਦਾ ਹੈ, ਜੋ ਹੈ ਹੀ ਧਰਮੀ ਪੁਰਸ਼ ਉਸ ਨੇ ਕੀ ਡਰਨਾ ਹੋਇਆ, ਉਹ ਤਾਂ ਸਦਾ ਹੀ ਖੇੜੇ-ਖੁਸ਼ੀਆਂ ਵਿਚ ਖਿੜਿਆ ਰਹਿੰਦਾ ਹੈ।

ਪ੍ਰ: ਕੀ ਦੁਨਿਆਵੀ ਕਚਹਿਰੀਆਂ ਵਾਂਗ, ਉਸ ਰੱਬੀ-ਦਰਬਾਰ ਵਿਚ ਤਾਂ ਕਿਸੇ ਨਾਲ ਅਨਿਆਇ ਨਹੀਂ ਹੁੰਦਾ?

ਉ:੧੧. ਹੇ ਹਰੀ! ਤੂੰ ਆਪ ਸੱਚਾ ਹੈਂ, ਤੇਰਾ ਨਿਆਇ ਵੀ ਸੱਚਾ ਹੈ ਤਾਂ ਡਰਨਾ ਕਿਸ ਲਈ ਹੋਇਆ। ਭਾਵ ਉਥੇ ਸੱਚਾ ਇਨਸਾਫ਼ ਹੁੰਦਾ ਹੈ।

ਪ੍ਰ: ਸੱਚ ਨੂੰ ਪਛਾਣਨ ਵਾਲਿਆਂ ਨੂੰ ਕੀ ਫਲ ਮਿਲਦਾ ਹੈ?

ਉ:੧੨. ਗੁਰੂ ਜੀ ਕਹਿੰਦੇ ਹਨ, ਸੱਚ ਜਾਣੋ ਜਿਨ੍ਹਾਂ ਨੇ ਸੱਚ ਨੂੰ ਪਛਾਣ ਲਿਆ ਹੈ, ਉਹ ਅੰਤ ਨੂੰ ਸੱਚ ਵਿਚ ਹੀ ਰਲ ਗਏ ਹਨ।੫।

***ਭਾਵਾਰਥ :*** ਇਸ ਸ਼ਬਦ ਦਾ ਸਿਧਾਂਤ ਇਹ ਹੈ ਕਿ ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉਣ ਨਾਲ ਸਫਲਤਾ ਪ੍ਰਾਪਤ ਹੁੰਦੀ ਹੈ, ਕੇਵਲ ਲਿਖ ਕੇ ਪਾਸ ਰੱਖ ਲੈਣ ਦਾ ਕੋਈ ਵਧੇਰੇ ਲਾਭ ਨਹੀਂ। ਸ਼ਬਦ ਦਾ ਅਸਲ ਨਿਸ਼ਾਨਾ ਅਮਲ ਕਰਨਾ ਹੈ। ਜੇ ਖੋਤੇ ਉੱਪਰ ਵਧੇਰੇ ਕਿਤਾਬਾਂ ਲਦ ਦੇਵੀਏ ਤਾਂ ਉਸ ਲਈ ਉਹ ਭਾਰ ਹੈ। ਇਸੇ ਤਰ੍ਹਾਂ ਜਾਣਨ ਵਾਲੇ ਲਈ ਗਿਆਨ ਹੈ ਤੇ ਅਜਨਾਣ ਲਈ ਬੋਝ ਹੈ। ਰੱਬ ਦੀ ਪ੍ਰੀਤ ਧੁਰ ਦਰਗਾਹ ਦੀ ਪ੍ਰੀਤ ਹੈ ਅਤੇ ਇਹ ਰੱਬ ਦੀ ਦਿੱਤੀ ਹੋਈ ਦਾਤ ਹੈ। ਬਾਕੀ ਪ੍ਰੀਤਾਂ ਟੁੱਟ ਜਾਂਦੀਆਂ ਹਨ ਤੇ ਵਧਦੀਆਂ ਘਟਦੀਆਂ ਰਹਿੰਦੀਆਂ ਹਨ, ਪਰ ਰੱਬ ਦੀ ਪ੍ਰੀਤ ਇਕ ਸਾਰ ਰਹਿੰਦੀ ਹੈ ਅਤੇ ਅਟੁੱਟ ਤੇ ਨਾ ਘਟਣ ਵਾਲੀ ਹੁੰਦੀ ਹੈ। ਰੱਬੀ ਇਨਸਾਫ਼ ਪੂਰਾ ਹੈ, ਕਿਉਂਕਿ ਉਹ ਅੰਦਰ ਦੀ ਜਾਣਨ ਵਾਲਾ ਹੈ। ਸਜ਼ਾ ਦਾ ਡਰ ਪਾਪੀ ਨੂੰ ਹੁੰਦਾ ਹੈ, ਧਰਮੀ ਸਦਾ ਬੇ-ਖੌਫ਼ ਹੈ। ਉਸ ਨੂੰ ਕਿਸ ਗੱਲ ਦਾ ਡਰ? ਧਰਮ ਖ਼ੁਸ਼ੀ ਦਾ ਸੋਮਾ ਹੈ, ਉਹ ਉਸ ਨੂੰ ਸਦਾ ਹੀ ਖੇੜੇ ਵਿਚ ਰੱਖਦਾ ਹੈ। ਇਸ ਲਈ ਇਸ ਸ਼ਬਦ ਅੰਦਰ ਉਨ੍ਹਾਂ ਰੱਬੀ ਪਿਆਰਿਆਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਨੇ ਸਵੈ-ਧਰਮ ਵਿਚ ਪ੍ਰਪੱਕ ਰਹਿ ਜੀਵਨ ਗੁਜ਼ਾਰਿਆ ਤੇ ਲੋਕ-ਪ੍ਰਲੋਕ ਵਿਚ ਸਦਾ ਸੁਖ ਪ੍ਰਾਪਤ ਕੀਤਾ ਹੈ।

**ਸਲੋਕ ਮ: ੩ ॥**

**੧. ਕਲਮ ਜਲਉ ਸਣੁ ਮਸਵਾਣੀਐ**
**ਕਾਗਦੁ ਭੀ ਜਲਿ ਜਾਉ ॥**
**੨. ਲਿਖਣ ਵਾਲਾ ਜਲਿ ਬਲਉ**
**ਜਿਨਿ ਲਿਖਿਆ ਦੂਜਾ ਭਾਉ ॥**
**੩. ਨਾਨਕ ਪੂਰਬਿ ਲਿਖਿਆ ਕਮਾਵਣਾ**
**ਅਵਰੁ ਨ ਕਰਣਾ ਜਾਇ ॥੧॥**

**ਮ: ੩ ॥**

**੪. ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥**

**੫. ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥**

**ਪਉੜੀ ॥**

**੬. ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥**

**੭. ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥**

**੮. ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥**

**੯. ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥**

**੧੦. ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥੬॥**

***ਪਦ ਅਰਥ :*** ਜਲਉ—ਸੜ ਜਾਵੇ। ਸਣੁ—ਸਮੇਤ। ਮਸਵਾਣੀਐ—ਸਿਆਹੀ ਦੇ। ਜਲਿ ਬਲਉ—ਸੜ ਕੇ ਸੁਆਹ ਹੋ ਜਾਵੇ। ਥਿਰੁ—ਕਾਇਮ। ਜੀਅ—ਜੀਵ। ਅਪੁਛਿਆ—ਬਿਨਾਂ ਪੁੱਛਣ ਤੋਂ। ਦੇਵਕਾ—ਦੇਂਦਾ ਹੈ।

***ਅਰਥ :***

ਪ੍ਰ: ਕਈ ਲਿਖਾਰੀ ਲਿਖਦੇ ਤਾਂ ਬੜਾ ਕੁਝ ਹਨ, ਪਰ ਉਹ ਰੱਬ ਦੀ ਸਿਫ਼ਤ ਨਹੀਂ, ਸਗੋਂ ਦਵੈਤ ਭਾਵ ਲਿਖਦੇ ਹਨ, ਉਨ੍ਹਾਂ ਬਾਰੇ ਆਪ ਜੀ ਦਾ ਕੀ ਵਿਚਾਰ ਹੈ ?

ਉ:੧. ਅਜਿਹੀ ਕਲਮ ਸਣੇ ਦੁਆਤ ਦੇ ਸੜ ਜਾਵੇ ਅਤੇ ਉਹ ਕਾਗ਼ਜ਼ ਵੀ ਜਲ ਜਾਵੇ।

੨. ਉਹ ਲਿਖਣ ਵਾਲਾ ਵੀ ਸੜ ਕੇ ਸੁਆਹ ਹੋ ਜਾਵੇ, ਜਿਸ ਨੇ ਹਰੀ ਦੀ ਸਿਫ਼ਤੋ-ਸਲਾਹ ਨੂੰ ਛੱਡ ਕੇ ਦਵੈਤ ਭਾਵਨਾ ਦੀ ਪ੍ਰੀਤ ਨੂੰ ਲਿਖਣਾ ਕੀਤਾ ਹੈ।

ਪ੍ਰ: ਗੁਰਮਤ ਦੀ ਦ੍ਰਿਸ਼ਟੀ ਵਿਚ ਇਤਨੀ ਗਿਰੀ ਹੋਈ ਲਿਖਤ ਨੂੰ ਉਹ ਲਿਖਾਰੀ ਤਿਆਗ ਕਿਉਂ ਨਹੀਂ ਦੇਂਦਾ ?

ਉ:੩. ਗੁਰੂ ਜੀ ਕਹਿੰਦੇ ਹਨ, ਹਰ ਮਨੁੱਖ ਨੂੰ ਪੂਰਬ ਲਿਖੇ ਅਨੁਸਾਰ ਹੀ ਕੰਮ ਕਰਨੇ ਪੈਂਦੇ ਹਨ, ਹੋਰ ਆਪੋਂ ਕਿਸੇ ਕੋਲੋਂ ਕੁਝ ਕੀਤਾ ਹੀ ਨਹੀਂ ਜਾ ਸਕਦਾ।੧।

ਪ੍ਰ: ਕੀ ਗੁਰਮਤ ਵਿਚ ਪੜ੍ਹਨਾ ਤੇ ਬੋਲਣਾ ਮਨ੍ਹਾ ਹੈ ?

ਉ:੪. ਜੋ ਪੜ੍ਹਨਾ ਤੇ ਬੋਲਣਾ ਕੇਵਲ ਮਾਇਆ ਦੇ ਪਿਆਰ ਲਈ ਹੈ, ਭਾਵ ਜੋ ਮਾਇਕੀ ਪਿਆਰ ਵਧਾਉਂਦਾ ਹੈ, ਇਹ ਸਭ ਕੂੜ ਹੀ ਕੂੜ ਹੈ।

੫. ਗੁਰੂ ਜੀ ਕਹਿੰਦੇ ਹਨ, ਜੋ ਮਾਇਕੀ ਪ੍ਰਾਪਤੀ ਲਈ ਪੜ੍ਹਨਾ ਤੇ ਬੋਲਣਾ ਹੈ, ਇਸੇ ਰਾਹੀਂ ਤਾਂ ਲੋਕੀਂ ਪਏ ਖੁਆਰ ਹੁੰਦੇ ਹਨ, ਕਿਉਂਕਿ ਮਾਇਆ ਤੇ ਇਸ ਦੇ ਪਦਾਰਥ ਕੋਈ ਭੀ ਥਿਰ ਨਹੀਂ, ਇਸ ਲਈ ਥਿਰ ਵਸਤੂ ਕੇਵਲ ਨਾਮ ਹੈ। ਇਸ ਨਾਮ ਦੀ ਹੀ ਕਮਾਈ ਕਰੋ, ਇਸ ਨਾਲ ਮਾੜੇ ਕਰਮ ਸੜ ਜਾਂਦੇ ਹਨ ਤੇ ਅੱਗੇ ਲਈ ਸ਼ੁਭ ਲੇਖ ਪੈਦਾ ਹੁੰਦੇ ਹਨ।੨।

ਪ੍ਰ: ਉਸ ਹਰੀ ਦੀ ਵਡਿਆਈ ਸਭ ਤੋਂ ਵੱਡੀ ਕਿਉਂ ਹੈ ?

ਉ: ੬. ਉਸ ਹਰੀ ਦੀ ਵਡਿਆਈ ਤੇ ਹਰੀ ਦਾ ਕੀਰਤਨ ਇਸ ਕਰਕੇ ਵੱਡਾ ਹੈ, ਕਿ ਉਹ ਕੀਰਤਨ ਜੀਵ ਦੇ ਦੁੱਖਾਂ ਨੂੰ (ਹਰਿ ਕਾ) ਹਰ ਦੇਣ ਵਾਲਾ, ਭਾਵ ਨਾਸ ਕਰਨ ਵਾਲਾ ਹੈ।

੭. ਫਿਰ ਹਰੀ ਦੀ ਵਡਿਆਈ ਇਸ ਕਰਕੇ ਵੱਡੀ ਹੈ, ਕਿ ਉਹ ਸਦਾ ਹੀ ਧਰਮ ਦਾ ਨਿਆਉਂ ਕਰਦਾ ਹੈ।

੮. ਉਸ ਹਰੀ ਦੀ ਵਡਿਆਈ ਵੱਡੀ ਇਸ ਕਰਕੇ ਵੀ ਹੈ, ਕਿਉਂਕਿ ਉਹ ਹਰ ਜੀਵ ਦੇ ਕੀਤੇ ਕਰਮਾਂ ਦਾ ਸਹੀ ਸਹੀ ਫਲ ਦੇਂਦਾ ਹੈ।

੯. ਹਰੀ ਦੀ ਵਡਿਆਈ ਇਸ ਕਰਕੇ ਵੱਡੀ ਹੈ, ਜਦ ਕਿ ਉਹ ਕਿਸੇ ਵੀ ਚੁਗਲ ਦਾ ਕਿਹਾ ਹੋਇਆ ਝੂਠਾ ਬਚਨ ਸੁਣਦਾ ਹੀ ਨਹੀਂ।

੧੦. ਹਰੀ ਦੀ ਵਡਿਆਈ ਇਸ ਲਈ ਵੱਡੀ ਹੈ ਕਿ ਉਹ ਪੁਛੇ ਤੋਂ ਬਿਨਾਂ ਜਾਂ ਮੰਗੇ ਤੋਂ ਬਿਨਾਂ ਹੀ ਸਭ ਨੂੰ ਦਾਨ ਦੇਂਦਾ ਹੈ।੬।

***ਭਾਵਾਰਥ :*** ਇਸ ਸਲੋਕ ਦਾ ਸਾਰੰਸ਼ ਇਹ ਹੈ ਕਿ ਸਾਈਂ ਤੋਂ ਛੁੱਟ ਜੋ ਦੂਜੇ ਨਾਲ ਪ੍ਰੀਤ ਹੈ, ਉਹ ਮਾੜੀ ਸ਼ੈਅ ਹੈ, ਉਸ ਦੇ ਲਿਖਣ ਦੀ ਕੋਈ ਲੋੜ ਨਹੀਂ। ਕਿਉਂਕਿ ਕੌਮਾਂ, ਦੇਸ਼ਾਂ ਅਤੇ ਧਰਮਾਂ ਦੇ ਵਿਚਕਾਰ ਨਫ਼ਰਤ ਫੈਲਾਉਣ ਵਾਲੇ ਲਿਖਾਰੀ ਅਤੇ ਉਨ੍ਹਾਂ ਦੀਆਂ ਦਵੈਤ ਭਰੀਆਂ ਲਿਖਤਾਂ ਹੁੰਦੀਆਂ ਹਨ। ਪਾਕਿਸਤਾਨ ਦੀ ਵੰਡ ਸਾਡੀਆਂ ਅੱਖਾਂ ਦੇ ਸਾਹਮਣੇ ਹੋਈ ਹੈ। ਨਫ਼ਰਤ ਵਿਚ ਸੜੇ ਲੋਕਾਂ ਨੇ ਨਾ ਬਾਲ ਵੇਖਿਆ ਅਤੇ ਨਾ ਹੀ ਬੁੱਢਾ ਹੀ ਤੱਕਿਆ, ਨਾ ਕੁੜੀ ਦੇਖੀ ਤੇ ਨਾ ਹੀ ਬਿਰਧ ਮਾਤਾ। ਜੋ ਵੀ ਸਾਹਮਣੇ ਆਇਆ, ਉਸੇ ਨੂੰ ਤਲਵਾਰ ਦੇ ਘਾਟ ਉਤਾਰ ਦਿੱਤਾ ਗਿਆ। ਸਦੀਆਂ ਤੋਂ ਇਕੋ ਪਿੰਡ ਵਿਚ ਵਸਦੇ-ਰਸਦੇ, ਗੁਆਂਢੀਆਂ ਦੀਆਂ ਧੀਆਂ ਭੈਣਾਂ ਨੂੰ ਆਪਣੀਆਂ ਹੀ ਧੀਆਂ ਭੈਣਾਂ ਜਾਣਨ ਵਾਲੇ, ਧਿੰਗੋਜ਼ੋਰੀ ਜ਼ੋਰੂਆਂ ਬਣਾ ਕੇ ਬੈਠ ਗਏ।

ਸੋ, ਸਤਿਗੁਰੂ ਜੀ ਇਸ ਸਲੋਕ ਅੰਦਰ ਪੁਰਜ਼ੋਰ ਹਦਾਇਤ ਕਰਦੇ ਹਨ, ਕਿ ਅਜਿਹੀਆਂ ਲਿਖਤਾਂ ਸਾੜ ਦਿਉ ਤਾਕਿ ਕੌਮ ਅਤੇ ਦੇਸ਼ ਦਾ ਬਚਾਅ ਹੋ ਸਕੇ। ਐਸੇ ਲਿਖਾਰੀ ਨੂੰ ਜੀਉਂਦਿਆਂ ਹੀ ਸਾੜ ਦਿਉ, ਕਿਉਂਕਿ ਇਹ ਇਕ ਲਿਖਾਰੀ ਹੀ ਹੈ, ਜੋ ਭਰਾਵਾਂ ਭਰਾਵਾਂ ਵਿਚ ਦੁਸ਼ਮਣੀ ਦਾ ਜ਼ਹਿਰੀਲਾ ਬੀਜ ਬੀਜਣ ਵਾਲਾ ਹੈ ਅਤੇ ਕੌਮਾਂ ਤੇ ਦੇਸ਼ਾਂ ਦੇ ਰੰਗਰੇਜ਼ ਨੂੰ ਨਫ਼ਰਤ ਦੀ ਜ਼ਹਿਰ ਨਾਲ ਭਰਨ ਵਾਲਾ ਹੈ।

ਇਸ ਲਈ ਪੜ੍ਹਾਈ ਉਹੀ ਸਫਲ ਹੈ ਜੋ ਕਿ ਹਰ ਮਨੁੱਖ ਲਈ ਅੰਦਰ ਪਿਆਰ ਪੈਦਾ ਕਰੇ, ਨਫ਼ਰਤ ਫੈਲਾਉਣ ਵਾਲੀ ਪੜ੍ਹਾਈ ਨਾਲੋਂ ਅਨਪੜ੍ਹ ਰਹਿਣਾ ਕਿਤੇ ਚੰਗੇਰਾ ਹੈ।

**ਸਲੋਕ ਮ: ੩ ॥**

**੧. ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥**
**੨. ਦੂਜੈ ਭਾਇ ਦੁਖੁ ਪਾਇਆ**
**ਸਭ ਜੋਹੀ ਜਮਕਾਲਿ ॥**
**੩. ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥੧॥**

**ਮ: ੧ ॥**

**੪. ਗਲੰੀ ਅਸੀ ਚੰਗੀਆ ਆਚਾਰੀ ਬੁਰੀਆਹ ॥**
**੫. ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥**
**੬. ਰੀਸਾ ਕਰਿਹ ਤਿਨਾੜੀਆ**
**ਜੋ ਸੇਵਹਿ ਦਰੁ ਖੜੀਆਹ ॥**
**੭. ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥**
**੮. ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥**
**੯. ਨਾਨਕ ਜਨਮੁ ਸਕਾਰਥਾ**
**ਜੇ ਤਿਨ ਕੈ ਸੰਗਿ ਮਿਲਾਹ ॥੨॥**

**ਪਉੜੀ ॥**

**੧੦. ਤੂੰ ਆਪੇ ਜਲੁ ਮੀਨਾ ਹੈ ਆਪੇ**
**ਆਪੇ ਹੀ ਆਪਿ ਜਾਲੁ ॥**
**੧੧. ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥**
**੧੨. ਤੂੰ ਆਪੇ ਕਮਲੁ ਅਲਿਪਤੁ ਹੈ**
**ਸੈ ਹਥਾ ਵਿਚਿ ਗੁਲਾਲੁ ॥**
**੧੩. ਤੂੰ ਆਪੇ ਮੁਕਤਿ ਕਰਾਇਦਾ**
**ਇਕ ਨਿਮਖ ਘੜੀ ਕਰਿ ਖਿਆਲੁ ॥**
**੧੪. ਹਰਿ ਤੁਧਹੁ ਬਾਹਰਿ ਕਿਛੁ ਨਹੀ**
**ਗੁਰ ਸਬਦੀ ਵੇਖਿ ਨਿਹਾਲੁ ॥੭॥**

***ਪਦ ਅਰਥ :*** ਸੰਪਉ—ਜਾਇਦਾਦ, ਸੰਪਤੀ। ਜੋਹੀ—ਨਜ਼ਰ ਹੇਠ ਹੈ। ਉਬਰੇ—ਬਚ ਗਏ। ਆਚਾਰੀ—ਚਾਲ ਚਲਣ ਕਰ ਕੇ। ਬੁਰੀਆਹ—ਭੈੜੀਆਂ ਹਾਂ। ਕੁਸੁਧਾ—ਮਲੀਨ, ਗੰਦੀਆਂ। ਚਿਟਵੀਆਹ—ਸਫ਼ੈਦ, ਨਿਰਮਲ। ਤਿਨਾੜੀਆ—ਉਨ੍ਹਾਂ ਦੀਆਂ। ਸਕਾਰਥਾ—ਸਫਲ। ਰਤੀਆ—ਰੰਗੀਆਂ ਹੋਈਆਂ। ਮੀਨਾ—ਮੱਛੀ। ਵਤਾਇਦਾ—ਪਾਣੀ ਵਿਚ ਜਾਲ ਪਾਉਂਦਾ। ਸੇਬਾਲੁ—ਜਾਲਾ। ਅਲਿਪਤੁ—ਨਿਰਲੇਪ। ਸੈ ਹਥਾ—ਡੂੰਘੇ ਪਾਣੀ ਵਿਚ ਵੀ ਕੰਵਲ ਨਿਰਲੇਪ ਰਹਿੰਦਾ ਹੈ।

***ਅਰਥ :***

ਪ੍ਰ: ਇਹ ਸਾਰੀ ਲੋਕਾਈ ਕਿਉਂ ਬਾਰ-ਬਾਰ ਮਰਦੀ ਰਹਿੰਦੀ ਹੈ ?

ਉ:੧. ਇਹ ਸਾਰੀ ਦੁਨੀਆ ਹਰੀ ਦੀ ਕੀਰਤਨ ਭਗਤੀ ਛੱਡ ਕੇ ਧਨ ਦੌਲਤ ਦੇ ਇਕੱਠਾ ਕਰਨ ਵਿਚ ਲੱਗੀ ਹੋਈ ਹੈ, ਮੈਂ ਹੀ ਹਾਂ, ਮੈਂ ਹੀ ਹਾਂ, ਇਹ ਸੰਪਦਾ ਦੌਲਤ ਮੇਰੀ ਹੈ, ਇਸੇ ਤਰ੍ਹਾਂ ਕਰਦੀ ਕਰਦੀ ਮਰੀ ਜਾਂਦੀ ਹੈ, ਪਰ ਇਹ ਦੌਲਤ ਕਿਸੇ ਦੇ ਵੀ ਨਾਲ ਅਜ ਤਕ ਨਹੀਂ ਗਈ ਅਤੇ ਨਾ ਹੀ ਕਿਸੇ ਨਾਲ ਜਾਏਗੀ।

ਪ੍ਰ: ਲੋਕੀਂ ਤਾਂ ਧਨ-ਦੌਲਤ ਸੁਖੀ ਹੋਣ ਲਈ ਇਕੱਤਰ ਕਰਦੇ ਹਨ, ਪਰ ਇਹ ਸਗੋਂ ਉਲਟੇ ਦੁਖੀ ਕਿਉਂ ਤੱਕੀਦੇ ਹਨ ?

ਉ: ੨. ਇਨ੍ਹਾਂ ਦੇ ਦੁਖੀ ਹੋਣ ਦਾ ਕਾਰਨ ਹੈ ਦਵੈਤ ਭਾਵਨਾ, ਭਾਵ ਹੈ ਕਿ ਵਾਹਿਗੁਰੂ ਦੇ ਪ੍ਰੇਮ ਤੋਂ ਸੱਖਣੇ ਹੋ (ਦੂਜੇ) ਧਨ, ਦੌਲਤ, ਪਦਾਰਥ ਅਤੇ ਪਰਵਾਰ ਨਾਲ ਪ੍ਰੇਮ ਹੋਣ ਕਰਕੇ ਇਥੇ ਵੀ ਦੁਖ ਪਾਉਂਦੇ ਅਤੇ ਅੰਤ ਸਮੇਂ ਵੀ ਸਾਰੇ ਦੁਖੀ ਹੁੰਦੇ ਹਨ। ਕਿਉਂਕਿ ਐਸੇ ਸਾਰਿਆਂ ਲੋਕਾਂ ਨੂੰ ਜਮਕਾਲ ਨੇ ਤਾੜਿਆ ਹੋਇਆ ਹੈ, ਭਾਵ ਇਹ ਹੈ ਕਿ ਉਨ੍ਹਾਂ ਦੇ ਕਰਮਾਂ ਨੂੰ ਦੇਖਦਾ ਤੇ ਦੰਡ ਦੇਣੇ ਲਈ ਆਪਣੇ ਧਿਆਨ ਵਿਚ ਹਰ ਵਕਤ ਹੀ ਰੱਖਦਾ ਹੈ।

ਪ੍ਰ: ਕੀ, ਕੋਈ ਜਮਾਂ ਦੀ ਤਾੜਨਾ ਤੋਂ ਬਚਿਆ ਵੀ ਹੈ ?

ਉ: ੩. ਹਾਂ, ਗੁਰੂ ਜੀ ਕਹਿੰਦੇ ਹਨ, ਉਹ ਗੁਰਮੁਖ ਲੋਕ ਦੁਖਾਂ ਤੋਂ ਤੇ ਜਮਾਂ ਦੀ ਤਾੜਨਾ ਤੋਂ ਬਚ ਜਾਂਦੇ ਹਨ, ਜੋ ਸੱਚੇ ਨਾਮ ਨੂੰ ਸਵਾਸ-ਸਵਾਸ ਸਿਮਰਦੇ ਰਹਿੰਦੇ ਹਨ।੧।

ਅੱਗੇ ਗੁਰੂ ਨਾਨਕ ਪਾਤਸ਼ਾਹ ਦਾ ਸਲੋਕ ਦੇਂਦੇ ਹਨ:

ਪ੍ਰ: ਰੱਬ ਚੰਗੀਆਂ ਚੰਗੀਆਂ ਗੱਲਾਂ ਬਣਾ ਕੇ ਸੁਣਾਉਣ ਵਾਲਿਆਂ 'ਤੇ ਰੀਝਦਾ ਹੈ, ਜਾਂ ਕਿ ਅਮਲ ਕਰਨ ਵਾਲਿਆਂ 'ਤੇ ?

ਉ: ੪. ਪ੍ਰਮੇਸ਼ਰ ਦੇ ਸਨਮੁਖ ਉਚਾਰਨ ਕਰਦੇ ਹਨ ਕਿ ਹੇ ਮੇਰੇ ਪ੍ਰਭੂ ! ਅਸੀਂ ਜੀਵ ਰੂਪ ਇਸਤ੍ਰੀਆਂ ਗੱਲਾਂ ਕਰ ਕੇ ਤਾਂ ਚੰਗੀਆਂ ਬਣ-ਬਣ ਬਹਿੰਦੀਆਂ ਹਾਂ, ਪਰ ਜੋ ਸਾਡੀਆਂ (ਆਚਾਰੀ) ਕਰਮ ਕਰਤੂਤਾਂ ਹਨ ਇਹ ਅਤਿਅੰਤ ਹੀ ਬੁਰੀਆਂ ਹਨ।

੫. ਮਨ ਕਰ ਕੇ ਵੀ ਅਸੀਂ (ਕੁਸੁਧਾ) ਅਪਵਿੱਤਰ ਹਾਂ ਤੇ ਪਾਪਾਂ ਦੀ ਕਾਲਖ ਕਰ ਕੇ ਕਾਲੀਆਂ ਹਾਂ, ਪਰ ਹੇ ਮਾਲਕ ! ਅਸੀਂ ਬਾਹਰੋਂ ਭੇਖ ਆਦਿ ਧਾਰਨ ਕਰ ਕੇ ਚਿੱਟੀਆਂ ਭਾਵ ਚੰਗੀਆਂ ਬਣ-ਬਣ ਬੈਠਦੀਆਂ ਹਾਂ।

੬. ਇਥੇ ਹੀ ਬਸ ਨਹੀਂ, ਹੇ ਮੇਰੇ ਮਾਲਕਾ ! ਫਿਰ ਅਸੀਂ (ਰੀਸਾ) ਬਰਾਬਰੀ ਉਨ੍ਹਾਂ ਨਿਰਮਾਣ ਸੇਵਕਾਂ ਦੀਆਂ ਕਰਦੀਆਂ ਹਾਂ, ਜੋ ਸਾਧ ਸੰਗਤ ਵਿਚ ਖਲੋਤੀਆਂ ਅੱਠੇ ਪਹਿਰ ਸੇਵਾ ਕਰਦੀਆਂ ਹਨ।

੭. ਅਤੇ ਜੋ ਆਪਣੇ ਮਾਲਕ ਨਾਲ ਰਤੀਆਂ ਹੋਈਆਂ ਹਨ, ਸੁਖਾਂ ਵਿਚ ਸਦਾ ਹੀ ਖ਼ੁਸ਼ੀਆਂ ਤੇ ਅਨੰਦ ਨੂੰ ਭੋਗਦੀਆਂ ਹਨ।

੮. ਅਤੇ ਜੋ ਤਾਣ ਦੇ ਹੁੰਦਿਆਂ ਵੀ ਨਿਤਾਣੀਆਂ ਤੇ ਮਾਣ ਦੇ ਹੁੰਦਿਆਂ ਨਿਮਾਣੀਆਂ ਹੋ ਕੇ ਰਹਿੰਦੀਆਂ ਹਨ।

੯. ਹਜ਼ੂਰ ਫ਼ੁਰਮਾਂਦੇ ਹਨ, ਐ ਪਿਆਰੇ ! ਜਨਮ ਸਫਲਾ ਹੋ ਜਾਂਦਾ ਹੈ, ਜੇ ਉਨ੍ਹਾਂ ਗੁਰਮੁਖਾਂ ਦੇ ਨਾਲ ਮਿਲ ਕੇ ਜੀਵਨ ਬਿਤਾਈਏ।੨।

੧੦. ਹੇ ਪ੍ਰਭੂ ! ਤੂੰ ਆਪੇ ਹੀ ਜਲ ਹੈਂ, ਆਪੇ ਹੀ ਵਿਚ ਮੱਛੀ ਹੈਂ, ਫਿਰ ਆਪੇ ਹੀ ਆਪ ਤੂੰ ਫੜਨੇ ਵਾਲਾ ਜਾਲ ਵੀ ਹੈਂ।

੧੧. ਆਪੇ ਤੂੰ ਜਾਲ ਸੁਟਣੇ ਵਾਲਾ ਹੈਂ ਅਤੇ ਆਪੇ ਹੀ ਵਿਚ (ਸੇਬਾਲੁ) ਜਾਲਾ ਹੈਂ।

੧੨. ਤੂੰ ਆਪੇ ਹੀ ਜਲ ਵਿਚ ਰਹਿ ਕੇ ਅਲਿਪਤ ਰਹਿਣ ਵਾਲਾ ਕਮਲ ਹੈਂ, ਜੋ ਸੈਂਕੜੇ ਹੱਥਾਂ ਰੂਪੀ ਲਹਿਰਾਂ ਦੀ ਪਛਾੜ ਵਿਚ

ਹੋ ਕੇ (ਫੇਰ) ਲਾਲ ਗੁਲਾਲ ਰਹਿੰਦਾ ਹੈਂ ਭਾਵ ਖਿੜਿਆ ਰਹਿੰਦਾ ਹੈਂ।

੧੩. ਤੂੰ ਆਪੇ ਹੀ ਮੁਕਤੀ ਕਰ ਦੇਂਦਾ ਹੈਂ ਉਨ੍ਹਾਂ ਦੀ, ਜੋ ਘੜੀ ਵਿਚੋਂ ਇਕ ਨਿਮਖ ਭਰ ਵੀ ਤੇਰਾ ਖ਼ਿਆਲ ਕਰ ਲੈਂਦੇ ਹਨ।

੧੪. ਹੇ ਹਰੀ ! ਤੈਥੋਂ ਬਾਹਰ ਕੁਝ ਵੀ ਨਹੀਂ ਹੈ, ਗੁਰਾਂ ਦੇ ਉਪਦੇਸ਼ ਵਾਲੇ ਬ੍ਰਹਮ ਗਿਆਨੀ ਨੂੰ ਬ੍ਰਹਮ ਹੀ ਬ੍ਰਹਮ ਦਿਖਾਈ ਦੇਂਦਾ ਹੈ, ਉਹ ਗੁਰੂ ਸ਼ਬਦ ਦੁਆਰਾ ਦਰਸ਼ਨ ਦੇਖ ਕੇ ਸਦਾ ਹੀ ਨਿਹਾਲ ਰਹਿੰਦੇ ਹਨ।

ਉਪ੍ਰੋਕਤ ਪਉੜੀ ਦਾ ਅੰਤ੍ਰੀਵ ਅਰਥ :

ਤੂੰ ਆਪੇ ਪਦਾਰਥਾਂ ਰੂਪ ਜਲ ਹੈਂ, ਆਪ ਜੀਵ ਰੂਪ ਮੱਛੀ ਹੈਂ, ਆਪੇ ਹੀ ਮੋਹ ਰੂਪ ਜਾਲ ਹੈਂ, ਵਿਚ ਆਪੇ ਹੀ ਫਸ ਰਿਹਾ ਹੈਂ। ਤੂੰ ਆਪੇ ਹੀ ਮੋਹ ਰੂਪ ਜਾਲ ਨੂੰ ਘੁਮਾ ਰਿਹਾ ਹੈਂ ਅਤੇ ਆਪੇ ਵਿਚ ਪਦਾਰਥਾਂ ਦੀ ਇੱਛਾ ਰੂਪ (ਸੇਬਾਲੁ) ਜਾਲਾ ਹੈਂ।

ਤੂੰ ਆਪੇ ਹੀ ਸੈਂਕੜੇ ਹੱਥਾਂ ਡੂੰਘੇ (ਗੁਲਾਲੁ) ਪਾਣੀ ਵਿਚ ਗਿਆਨ ਰੂਪ ਕਮਲ ਹੋ ਕੇ ਨਿਰਲੇਪ ਰਹਿੰਦਾ ਹੈਂ।

ਤੂੰ ਆਪੇ ਹੀ ਉਨ੍ਹਾਂ ਨੂੰ ਮੁਕਤ ਕਰਦਾ ਹੈਂ, ਜੋ ਘੜੀ ਵਿਚੋਂ ਇਕ ਨਿਮਖ ਭਰ ਵੀ ਤੇਰਾ ਖ਼ਿਆਲ ਕਰਦੇ ਹਨ।

ਹੇ ਹਰੀ ! ਤੈਥੋਂ ਬਾਹਰ ਕੁਝ ਵੀ ਨਹੀਂ, ਗੁਰਾਂ ਦੇ ਉਪਦੇਸ਼ ਵਾਲਾ ਤੇਰੇ ਕੌਤਕ ਨੂੰ ਵੇਖ ਕੇ ਨਿਹਾਲ ਹੋ ਰਿਹਾ ਹੈ।੭।

***ਭਾਵਾਰਥ :*** ਪਹਿਲੋਂ ਸਲੋਕ ਦੇ ਅਰੰਭ ਵਿਚ ਦਰਸਾਇਆ ਹੈ ਕਿ ਸਾਰੀ ਦੁਨੀਆ ਹੀ ਮੈਂ ਮੈਂ ਕਰਦੀ ਮਰਦੀ ਜਾਂਦੀ ਹੈ, ਪਰ ਜਿਸ ਸੰਪਤੀ ਲਈ ਜੀਵਨ ਬੇ-ਅਰਥ ਗੁਜ਼ਾਰਿਆ ਜਾਂਦਾ ਹੈ, ਉਹ ਬਿਭੂਤੀ ਮਰਨ ਪਿਛੋਂ ਕਿਸੇ ਦੇ ਵੀ ਨਾਲ ਨਾ ਹੀ ਪਿਛੇ ਗਈ ਹੈ ਅਤੇ ਨਾ ਹੀ ਅੱਗੇ ਲਈ ਜਾਵੇਗੀ। ਈਰਖਾ ਵਿਚ ਸੜਦੇ-ਬਲਦੇ ਲੋਕੀਂ ਪਏ ਦੁੱਖਾਂ ਵਿਚ ਦੁਖੀ ਹੋਏ ਵਿਲਕਦੇ ਹਨ।

ਇਕ ਪਾਸੇ ਗੱਲਾਂ ਹੀ ਗੱਲਾਂ ਹਨ, ਦੂਜੇ ਪਾਸੇ ਖਸਮ ਦੇ ਪਿਆਰ ਵਿਚ ਰਤੀਆਂ ਹਨ। ਗੱਲਾਂ ਵਾਲੀਆਂ ਖਸਮ ਦੇ ਸਨਮੁਖ ਗਈਆਂ ਮਾਣ ਨਹੀਂ ਪਾ ਸਕਦੀਆਂ, ਪਰ ਮਾਣ ਹੁੰਦਿਆਂ ਨਿਮਾਣੀਆਂ ਤੇ ਤਾਣ ਹੁੰਦਿਆਂ ਨਿਤਾਣੀਆਂ ਰਹਿ ਕੇ ਜੋ ਸਾਧ ਸੰਗਤ ਵਿਚ ਸੇਵਾ ਕਰਦੀਆਂ ਹਨ, ਉਹ ਪ੍ਰਭੂ ਦੇ ਦਰ ਗਿਆਂ ਮਾਣ ਪ੍ਰਾਪਤ ਕਰਦੀਆਂ ਹਨ। ਪਉੜੀ ਵਿਚ ਦਰਸਾਇਆ ਹੈ ਕਿ ਉਹ ਮਾਲਕ ਸਰਬ ਰੂਪ ਆਪ ਹੀ ਧਾਰਨ ਕਰ ਰਿਹਾ ਹੈ, ਪਰ ਇਹ ਦ੍ਰਿਸ਼ਟੀ ਗਿਆਨਵਾਨਾਂ ਦੀ ਹੈ, ਜੋ ਸਾਰਿਆਂ ਵਿਚ ਉਸੇ ਪ੍ਰਭੂ ਨੂੰ ਵਿਆਪਕ ਦੇਖਦੇ ਹਨ।

**ਸਲੋਕ ਮ: ੩ ॥**

**੧. ਹੁਕਮੁ ਨ ਜਾਣੈ ਬਹੁਤਾ ਰੋਵੈ ॥**
**੨. ਅੰਦਰਿ ਧੋਖਾ ਨੀਦ ਨ ਸੋਵੈ ॥**
**੩. ਜੇ ਧਨ ਖਸਮੈ ਚਲੈ ਰਜਾਈ ॥**
**੪. ਦਰਿ ਘਰਿ ਸੋਭਾ ਮਹਲਿ ਬੁਲਾਈ ॥**
**੫. ਨਾਨਕ ਕਰਮੀ ਇਹ ਮਤਿ ਪਾਈ ॥**
**੬. ਗੁਰ ਪਰਸਾਦੀ ਸਚਿ ਸਮਾਈ ॥੧॥**

**ਮ: ੩ ॥**

**੭. ਮਨਮੁਖ ਨਾਮ ਵਿਹੂਣਿਆ**
**ਰੰਗੁ ਕਸੁੰਭਾ ਦੇਖਿ ਨ ਭੁਲੁ ॥**
**੮. ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥**
**੯. ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥**
**੧੦. ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥**
**੧੧. ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥**
**੧੨. ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥੨॥**

**ਪਉੜੀ ॥**

**੧੩. ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥**
**੧੪. ਇਕਿ ਵਲੁ ਛਲੁ ਕਰਿ ਕੈ ਖਾਵਦੇ**
**ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥**
**੧੫. ਤੁਧੁ ਆਪੇ ਭਾਵੈ ਸੋ ਕਰਹਿ**
**ਤੁਧੁ ਓਤੈ ਕੰਮਿ ਓਇ ਲਾਇਆ ॥**
**੧੬. ਇਕਨਾ ਸਚੁ ਬੁਝਾਇਓਨੁ**
**ਤਿਨਾ ਅਤੁਟ ਭੰਡਾਰ ਦੇਵਾਇਆ ॥**
**੧੭. ਹਰਿ ਚੇਤਿ ਖਾਹਿ ਤਿਨਾ ਸਫਲੁ ਹੈ**
**ਅਚੇਤਾ ਹਥ ਤਡਾਇਆ ॥੮॥**

***ਪਦ ਅਰਥ :*** ਵਿਹੂਣਿਆ—ਖ਼ਾਲੀ। ਰੰਗੁ ਕਸੁੰਭਾ—ਪਦਾਰਥਾਂ ਦਾ ਭੜਕੀਲਾ ਰੰਗ। ਛੋਛਾ—ਤੁੱਛ। ਪਚਿ—ਸੜ ਕੇ। ਬਿਸਟਾ—ਗੰਦਗੀ। ਪਇ—ਪੈ ਕੇ। ਪਚਹਿ—ਸੜਦੇ। ਸੰਬਾਹਿਆ—ਪਹੁੰਚਾਉਂਦਾ ਹੈ। ਓਤੈ—ਉਸੇ ਕੰਮ।

***ਅਰਥ :***

ਪ੍ਰ: ਜਿਸ ਦੀ ਭੀ ਅੰਦਰੂਨੀ ਦਸ਼ਾ ਸੁਣੀਏ ਉਹ ਕਲਪਦਾ, ਦੁਖੀ ਅਤੇ ਰੋਂਦਾ ਹੀ ਨਜ਼ਰ ਆਉਂਦਾ ਹੈ, ਇਹ ਕਿਉਂ ?

ਉ:੧. ਜਿਵੇਂ ਇਕ ਇਸਤ੍ਰੀ ਆਪਣੇ ਮਾਲਕ ਦੀ ਹੁਕਮ ਅਦੂਲੀ ਕਰਨ ਵਾਲੀ ਸਦਾ ਹੀ ਰੋਂਦੀ ਹੈ। ਇਸੇ ਤਰ੍ਹਾਂ ਜੋ ਜੀਵ ਰੂਪ ਇਸਤ੍ਰੀ ਆਪਣੇ ਮਾਲਕ ਵਾਹਿਗੁਰੂ ਦਾ ਹੁਕਮ ਨਹੀਂ ਜਾਣਦੀ, ਭਾਵ ਹੁਕਮ ਵਿਚ ਨਹੀਂ ਟੁਰਦੀ, ਉਹ ਬਹੁਤਾ ਹੀ ਰੋਂਦੀ ਰਹਿੰਦੀ ਹੈ, ਕਿਉਂਕਿ :

੨. ਉਸ ਦੇ ਅੰਦਰ ਮਨ ਵਿਚ (ਧੋਖਾ) ਸ਼ੱਕ, ਸ਼ੁਬਹ, ਤੌਖਲਾ ਹੁੰਦਾ ਹੈ, ਜਿਸ ਕਰਕੇ ਉਹ ਸੁਖ ਦੀ ਨੀਂਦ ਭਰ ਸੌਂ ਨਹੀਂ ਸਕਦੀ।

ਪ੍ਰ: ਜੀਵ ਰੂਪ ਇਸਤ੍ਰੀ ਸੁਖੀ ਕਿਵੇਂ ਹੋਵੇ ?

ਉ:੩. ਜੇ ਇਹ ਜੀਵ ਰੂਪ (ਧਨ) ਇਸਤ੍ਰੀ ਮਾਲਕ ਪ੍ਰਮੇਸ਼ਰ ਦੀ ਰਜ਼ਾ ਵਿਚ ਟੁਰੇ।

੪. ਤਾਂ ਉਸ ਦੀ ਇਸ ਘਰ ਵਿਚ, ਭਾਵ ਲੋਕ ਵਿਚ ਅਤੇ (ਦਰਿ) ਪ੍ਰਲੋਕ ਵਿਚ ਸ਼ੋਭਾ ਹੋਵੇਗੀ ਤੇ ਅੰਤ ਨੂੰ ਉਹ ਵਾਹਿਗੁਰੂ ਦੇ (ਮਹਲਿ) ਸਰੂਪ ਵਿਚ ਬੁਲਾ ਲਈ ਜਾਵੇਗੀ।

ਪ੍ਰ: ਇਹ ਸ੍ਰੇਸ਼ਟ ਮੱਤ ਸਾਰਿਆਂ ਨੂੰ ਕਿਉਂ ਨਹੀਂ ਮਿਲਦੀ ?

ਉ: ੫. ਗੁਰੂ ਜੀ ਕਹਿੰਦੇ ਹਨ, ਇਹ ਮਤ (ਕਰਮੀ) ਬਖ਼ਸ਼ਸ਼, ਵਾਲਿਆਂ, (ਕਰਮਾਂ ਵਾਲਿਆਂ) ਗੁਰਮੁਖ ਰੂਪ ਇਸਤ੍ਰੀਆਂ ਨੇ ਹੀ ਪਾਈ ਹੈ।

੬. ਤਾਂ ਫਿਰ ਉਨ੍ਹਾਂ ਦੀ ਗੁਰੂ ਕ੍ਰਿਪਾ ਨਾਲ ਸਤਿ ਸਰੂਪ ਵਿਚ ਸਮਾਈ ਹੋਈ ਹੈ।੧।

ਪ੍ਰ: ਤੁਸੀਂ ਸੰਸਾਰ ਦੇ ਪਦਾਰਥਕ ਸੁਖਾਂ ਨੂੰ ਕਿਉਂ ਮਾੜੇ ਕਹਿੰਦੇ ਹੋ? ਕਿਉਂਕਿ ਇਹ ਕਸੁੰਭੇ ਦੇ ਰੰਗ ਵਾਂਗੂੰ ਹਨ।

ਉ: ੭. ਇਸ ਲਈ ਹੇ ਨਾਮ ਤੋਂ ਹੀਣੇ ਮਨਮੁਖ! ਵੇਖੀਂ ਇਨ੍ਹਾਂ ਕਸੁੰਭੇ ਦੇ ਰੰਗ ਵਰਗੇ ਪਦਾਰਥਾਂ ਦੀ ਕੱਚੀ ਭੜਕ ਨੂੰ ਵੇਖ ਕੇ ਧੋਖਾ ਨਾ ਖਾ ਬੈਠੀਂ, ਭਾਵ ਇਨ੍ਹਾਂ ਪਦਾਰਥਾਂ ਦੇ ਮੋਹ ਵਿਚ ਖਚਤ ਨਾ ਹੋ, ਇਹ ਨਾਸਵਾਨ ਹਨ।

੮. ਇਸ ਦਾ ਰੰਗ, ਭਾਵ ਪਦਾਰਥਾਂ ਦਾ ਅਨੰਦ, ਸੁਆਦ ਥੋੜ੍ਹੇ ਹੀ ਦਿਨਾਂ ਦਾ ਹੁੰਦਾ ਹੈ, ਇਸੇ ਕਰਕੇ ਹੀ ਇਨ੍ਹਾਂ ਦਾ ਮੁੱਲ (ਛੋਛਾ) ਕੁਝ ਵੀ ਨਹੀਂ ਪੈਂਦਾ।

ਪ੍ਰ: ਮੂਰਖ, ਅੰਧਾ, ਗਵਾਰ ਇਹ ਤਿੰਨੇ ਦੋਸ਼ ਕਿਸ ਵਿਚ ਪਾਏ ਜਾਂਦੇ ਹਨ?

ਉ: ੯. ਜੋ ਆਦਮੀ ਆਪਣੇ ਮਾਲਕ ਪ੍ਰਮੇਸ਼ਰ ਨੂੰ ਛੱਡ ਕੇ, ਦੂਜੇ ਪਦਾਰਥਾਂ ਦੇ ਮੋਹ ਵਿਚ ਲਗਾ ਬੇ-ਅਰਥ ਜੀਵਨ ਗੁਜ਼ਾਰਦਾ ਹੈ, ਉਹ ਹੰਕਾਰ ਦੀ ਅੱਗ ਵਿਚ ਖੁਆਰ ਹੋ ਹੋ ਕੇ ਪਚ-ਪਚ ਮਰਦਾ ਹੈ, ਉਸੇ ਨੂੰ ਮੂਰਖ, ਅੰਧਾ ਅਤੇ ਗਵਾਰ ਸਮਝਣਾ ਚਾਹੀਦਾ ਹੈ।

ਪ੍ਰ: ਉਹ ਅਜਿਹੇ ਬੰਦੇ ਕਿਸ ਸਜ਼ਾ ਦੇ ਹੱਕਦਾਰ ਹਨ?

ਉ:੧੦. ਮਾਲਕ ਵਲੋਂ ਉਨ੍ਹਾਂ ਨੂੰ ਇਹ ਸਜ਼ਾ ਦਿੱਤੀ ਜਾਂਦੀ ਹੈ ਕਿ ਉਹ ਗੰਦਗੀ ਦੇ ਕੀੜੇ ਹੋ ਮੁੜ-ਮੁੜ ਕੇ ਵਿਚ ਹੀ ਸਾੜੇ ਜਾਂਦੇ ਹਨ।

੧੧. ਪਰ ਗੁਰੂ ਜੀ ਕਹਿੰਦੇ ਹਨ, ਜੋ ਪ੍ਰਭੂ ਦੇ ਨਾਮ ਵਿਚ ਰਚੇ ਰਹਿੰਦੇ ਹਨ, ਉਹ ਅਨੰਦ ਵਾਲੇ ਹੁੰਦੇ ਹਨ, ਉਹ ਗੁਰੂ ਦੇ ਦਸੇ ਉਪਦੇਸ਼ ਦੁਆਰਾ, ਸਹਿਜੇ ਹੀ ਗੁਰੂ-ਪ੍ਰੇਮ ਵਿਚ (ਰੰਗੁਲੇ) ਅਨੰਦ ਰਹਿੰਦੇ ਹਨ।

ਪ੍ਰ: ਦੁਨਿਆਵੀ ਰੰਗਾਂ ਵਾਂਗੂੰ ਕੀ ਭਗਤੀ ਦਾ ਰੰਗ ਵੀ ਮੁੜ ਲਹਿ ਜਾਂਦਾ ਹੈ?

ਉ:੧੨. ਭਗਤੀ ਦਾ ਰੰਗ ਮਜੀਠੀ ਰੰਗ ਵਾਂਗ ਪੱਕਾ ਰੰਗ ਹੁੰਦਾ ਹੈ, ਉਹ ਕਦੀ ਉਤਰਦਾ ਹੀ ਨਹੀਂ, ਇਸ ਲਈ ਨਾਮੀ ਲੋਕ ਸੁਭਾਵਕ ਹੀ ਸਾਈਂ ਵਿਚ ਸਮਾਏ ਰਹਿੰਦੇ ਹਨ।੨।

ਪ੍ਰ: ਸਾਰੇ ਸੰਸਾਰ ਨੂੰ ਰਚ ਕੇ ਸਭ ਨੂੰ ਥਾਂ ਥਾਂ ਰਿਜ਼ਕ ਪਹੁੰਚਾਉਣ ਦਾ ਬਹੁਤ ਵੱਡਾ ਕੰਮ ਹੈ; ਕੀ, ਇਸ ਵਿਚ ਰੱਬ ਨੂੰ ਕਿਸੇ ਹੋਰ ਸਹਾਇਕ ਦੀ ਵੀ ਲੋੜ ਪਈ ਹੋਵੇਗੀ?

ਉ:੧੩. ਨਹੀਂ, ਹੇ ਵਾਹਿਗੁਰੂ! ਸਾਰੀ ਸ੍ਰਿਸ਼ਟੀ ਨੂੰ ਤੂੰ ਆਪਣੇ ਆਪ ਹੀ ਪੈਦਾ ਕੀਤਾ ਹੈ ਅਤੇ ਆਪੇ ਹੀ ਤੂੰ ਸਭ ਨੂੰ ਪ੍ਰਗਟ ਤੇ ਗੁਪਤ ਥਾਵਾਂ 'ਤੇ ਰਿਜ਼ਕ ਪੁਚਾਉਂਦਾ ਹੈ। ਭਾਵ ਹੈ ਤੂੰ ਸ੍ਰਿਸ਼ਟੀ ਦਾ ਕਰਤਾ ਹੋਣ ਨਾਲ ਪਾਲਣਹਾਰ ਵੀ ਹੈਂ। ਇਸ ਲਈ ਤੈਨੂੰ ਕਿਸੇ ਸਹਾਇਕ ਦੀ ਲੋੜ ਨਹੀਂ, ਕਿਉਂਕ ਤੇਰੀ ਬਰਾਬਰੀ ਦਾ ਕੋਈ ਹੈ ਨਹੀਂ।

ਪ੍ਰ: ਫਿਰ ਸਾਰੇ ਲੋਕ ਉਸ ਰਿਜ਼ਕ ਦਾਤੇ ਪਰ ਵਿਸ਼ਵਾਸ ਕਿਉਂ ਨਹੀਂ ਕਰਦੇ?

ਉ:੧੪. ਇਸ ਲਈ ਕਿ ਉਹ ਸ਼ਰਧਾ ਤੋਂ ਸੱਖਣੇ ਹਨ, ਉਹ ਬੇ-ਵਿਸ਼ਵਾਸੇ ਲੋਕ ਇਸ ਗੱਲ ਨੂੰ ਨਾ ਸਮਝਦੇ ਹੋਏ ਵਲ-ਛਲ ਕਰ ਕੇ ਰਿਜ਼ਕ ਕਮਾਉਂਦੇ ਤੇ ਖਾਂਦੇ ਹਨ ਅਤੇ ਮੂੰਹੋਂ ਵੀ ਉਹ ਕੂੜ ਕੁਸੱਤ (ਵਾਹਿਆ) ਬੋਲਿਆ ਕਰਦੇ ਹਨ।

ਪ੍ਰ: ਕੀ ਉਨ੍ਹਾਂ ਨੂੰ ਅਜਿਹਾ ਦੋਸ਼ ਕਰਨ ਤੋਂ ਵਰਜਣਾ ਚਾਹੀਦਾ ਹੈ?

ਉ:੧੫. ਹੇ ਭਾਈ! ਉਨ੍ਹਾਂ ਨੂੰ ਵੀ ਕਿਸ ਲਈ ਦੋਸ਼ ਦੇਵੀਏ। ਸੋ, ਇਸੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਹੇ ਨਿਰੰਕਾਰ! ਤੈਨੂੰ ਜੋ ਕੁਝ ਵੀ ਚੰਗਾ ਲਗਦਾ ਹੈ, ਤੂੰ ਉਹੋ ਕਰਦਾ ਹੈਂ, ਉਸੇ ਕੰਮ ਵਿਚ ਤੁਸਾਂ ਉਨ੍ਹਾਂ ਨੂੰ ਲਾ ਛਡਿਆ ਹੈ।

੧੬. ਹੇ ਪ੍ਰਭੂ! ਤੂੰ ਇਕਨਾਂ ਜਿਹਨਾਂ ਨੂੰ ਸੱਚ ਦੀ ਸੋਝੀ ਦੇ ਦਿੱਤੀ ਹੈ, ਤੂੰ ਗੁਰਾਂ ਪਾਸੋਂ ਉਨ੍ਹਾਂ ਨੂੰ ਭਗਤੀ ਰੂਪੀ ਅਮੁੱਕ ਖ਼ਜ਼ਾਨਾ ਦਿਵਾ ਦਿੱਤਾ ਹੈ।

੧੭. ਉਹ ਸਦਾ ਹਰੀ ਨੂੰ ਸਿਮਰਦੇ ਹੋਏ ਉਸ ਦੇ ਦਿਤੇ ਪਦਾਰਥ ਖਾਂਦੇ ਹਨ, ਉਨ੍ਹਾਂ ਦਾ ਸਭੋ ਕੁਝ ਪਦਾਰਥਾਂ ਦਾ ਖਾਧਾ ਪੀਤਾ ਪਵਿੱਤਰ ਹੈ, ਭਾਵ ਸਫਲਾ ਹੈ। ਪਰ ਜੋ ਹਰੀ-ਸਿਮਰਨ ਵਲੋਂ ਸੱਖਣੇ ਹਨ, ਉਨ੍ਹਾਂ ਦੇ ਹੱਥ ਤੂੰ ਹੋਰਨਾਂ ਦੇ ਅੱਗੇ ਅਡਵਾਏ ਹਨ।੮।

***ਭਾਵਾਰਥ :*** ਇਸ ਸਲੋਕ, ਮਹਲਾ ਤੇ ਪਉੜੀ ਦਾ ਸਮੁੱਚਾ ਭਾਵ ਇਹ ਹੈ ਕਿ ਜੇ ਕੋਈ ਰੱਬ ਦਾ ਭਾਣਾ ਮੰਨ ਲੈਣ ਵਾਲਾ ਹੈ, ਉਸ ਦੇ ਮਨ ਵਿਚ ਕਿਸੇ ਪ੍ਰਕਾਰ ਦੀ ਸ਼ਿਕਾਇਤ ਜਾਂ ਗਿਲਾ ਨਹੀਂ ਆਉਂਦਾ। ਜਿਸ ਦੇ ਮਨ ਵਿਚ ਕਪਟ ਹੈ, ਉਸ ਦਾ ਆਪਣਾ ਹੀ ਕਪਟ (ਆਪਣੇ ਹੀ ਅੰਦਰ ਦਾ ਕਪਟ) ਉਸ ਦੀ ਨੀਂਦਰ ਹਰਾਮ ਕਰ ਦੇਂਦਾ ਹੈ, ਉਹ ਸੁਖ ਦੀ ਨੀਂਦਰੇ ਸੌਂ ਹੀ ਨਹੀਂ ਸਕਦਾ।

ਸੰਸਾਰ ਦੇ ਪਦਾਰਥਾਂ ਦੀ ਬੜੀ ਖਿੱਚ ਹੈ, ਪਰ ਇਹ ਬੜਾ ਹੀ ਥੋੜ੍ਹਾ ਚਿਰ ਰਹਿੰਦੇ ਹਨ, ਇਨ੍ਹਾਂ ਦਾ ਮਿਲਾਪ ਥੋੜ੍ਹਾ, ਪਰ ਵਿਛੋੜਾ ਵੱਡਾ ਹੈ। ਖ਼ੁਸ਼ੀ ਥੋੜ੍ਹੀ ਪਰ ਰੋਣਾ ਉਮਰਾਂ ਦਾ। ਇਸ ਦੇ ਥਾਂ 'ਤੇ ਭਗਤੀ ਦਾ ਰੰਗ ਗੂੜ੍ਹਾ ਹੈ। ਭਗਤੀ ਦਾ ਕਪੜਾ ਹਰ ਸਮੇਂ ਰੱਬੀ-ਰੰਗ ਦੇ ਭਾਂਡੇ ਵਿਚ ਹੀ ਡੁੱਬਾ ਰਹਿੰਦਾ ਹੈ। ਜਿਸ ਨੂੰ ਇਹ ਰੰਗ ਚੜ੍ਹ ਜਾਵੇ ਫਿਰ ਉਹ ਦੇਗ ਵਿਚ ਉਬਲ ਕੇ ਭੀ ਨਹੀਂ ਲੱਥਦਾ। ਅਪੁਠੀ ਖੱਲ ਉਤਾਰਨ ਨਾਲ ਭੀ ਦੂਰ ਨਹੀਂ ਹੁੰਦਾ। ਆਰਿਆਂ ਨਾਲ ਚੀਰਨ 'ਤੇ ਭੀ ਫਿੱਕਾ ਨਹੀਂ ਪੈਂਦਾ।

ਗੁਰੂ ਜੀ ਮਾੜੇ ਆਦਮੀਆਂ ਦਾ ਭੀ ਜ਼ਿਕਰ ਕਰਦੇ ਹਨ, ਉਨ੍ਹਾਂ ਦੀ ਭੈੜੀ ਤੇ ਛਲ ਕਪਟ ਦੀ ਕਮਾਈ ਦਾ ਭੀ ਬਿਆਨ ਕਰਦੇ ਹਨ। ਖਾਣ ਵੇਲੇ ਸ਼ੁਕਰ ਨਾ ਕਰਨਾ, ਇਸ ਦਾ ਵਰਣਨ ਭੀ ਕਰਦੇ ਹਨ, ਪਰ ਆਖ਼ਰ ਜਾ ਕੇ ਕਹਿੰਦੇ ਹਨ, ਕਿ ਪ੍ਰਭੂ ਨੇ ਹੀ ਇਨ੍ਹਾਂ ਨੂੰ ਇਸ ਕੰਮ 'ਤੇ ਲਾਇਆ ਹੈ। ਇਸ ਤਰ੍ਹਾਂ ਕਹਿਣ ਨਾਲ ਮਨ ਵਿਚਲੀ ਨਫ਼ਰਤ ਦੂਰ ਹੋ ਜਾਂਦੀ ਹੈ।

**ਸਲੋਕ ਮ: ੩ ॥**

੧. ਪੜਿ ਪੜਿ ਪੰਡਿਤ ਬੇਦ ਵਖਾਣਹਿ
ਮਾਇਆ ਮੋਹ ਸੁਆਇ ॥
੨. ਦੂਜੈ ਭਾਇ ਹਰਿ ਨਾਮੁ ਵਿਸਾਰਿਆ
ਮਨ ਮੂਰਖ ਮਿਲੈ ਸਜਾਇ ॥
੩. ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ
ਜੋ ਦੇਂਦਾ ਰਿਜਕੁ ਸੰਬਾਹਿ ॥
੪. ਜਮ ਕਾ ਫਾਹਾ ਗਲਹੁ ਨ ਕਟੀਐ
ਫਿਰਿ ਫਿਰਿ ਆਵੈ ਜਾਇ ॥
੫. ਮਨਮੁਖਿ ਕਿਛੂ ਨ ਸੂਝੈ ਅੰਧੁਲੇ
ਪੂਰਬਿ ਲਿਖਿਆ ਕਮਾਇ ॥
੬. ਪੂਰੈ ਭਾਗਿ ਸਤਿਗੁਰੁ ਮਿਲੈ
ਸੁਖਦਾਤਾ ਨਾਮੁ ਵਸੈ ਮਨਿ ਆਇ ॥
੭. ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥
੮. ਨਾਨਕ ਸੋ ਨਾਉ ਮਨਹੁ ਨ ਵਿਸਾਰੀਐ
ਜਿਤੁ ਦਰਿ ਸਚੈ ਸੋਭਾ ਪਾਇ ॥੧॥

**ਮ: ੩ ॥**

੯. ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥
੧੦. ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥
੧੧. ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥
੧੨. ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥
੧੩. ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥
੧੪. ਜਪੁ ਤਪੁ ਸੰਜਮੁ ਮਨੈ ਮਾਹਿ
ਬਿਨੁ ਨਾਵੈ ਧ੍ਰਿਗੁ ਜੀਵਾਸੁ ॥
੧੫. ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥
੧੬. ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥

**ਪਉੜੀ ॥**

੧੭. ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥
੧੮. ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥
੧੯. ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ
ਇਕਨਾ ਦੂਰਿ ਹੈ ਪਾਸਿ ॥
੨੦. ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ
ਮਨਿ ਵੇਖਹੁ ਕੋ ਨਿਰਜਾਸਿ ॥
੨੧. ਸਭਿ ਤੁਧੈ ਨੋ ਸਾਲਾਹਦੇ
ਦਰਿ ਗੁਰਮੁਖਾ ਨੋ ਪਰਗਾਸਿ ॥੯॥

***ਪਦ ਅਰਥ :*** ਸੁਆਇ—ਸੁਆਰਥ, ਖ਼ੁਦਗ਼ਰਜ਼ੀ, ਪ੍ਰਯੋਜਨ। ਜੀਉ—ਜਿੰਦ। ਪਿੰਡੁ—ਸਰੀਰ। ਸੰਬਾਹਿ—ਪਹੁੰਚਾਉਂਦਾ ਹੈ। ਗੁਣਤਾਸੁ—ਗੁਣਾਂ ਦਾ ਖ਼ਜ਼ਾਨਾ। ਜੀਵਾਸੁ—ਜੀਉਣਾ। ਵਿਣਾਸੁ—ਨਾਸ। ਨਿਰਜਾਸਿ—ਨਿਰਣਾ ਕਰਕੇ।

***ਅਰਥ :***

ਪ੍ਰ: ਵੇਦਾਂ ਦੀ ਵਿਆਖਿਆ ਕਰਨ ਵਾਲੇ ਪੰਡਤ ਲੋਕ ਤਾਂ ਰੱਬੀ-ਦਰਗਾਹੇ ਹਰ ਸਜ਼ਾ ਤੋਂ ਬਰੀ ਹੁੰਦੇ ਹੋਣਗੇ?

ਉ: ੧. ਜੋ ਪੰਡਤ ਵੇਦਾਂ ਨੂੰ ਪੜ੍ਹ-ਪੜ੍ਹ ਕੇ, ਆਪਣੇ ਮਾਇਆ ਦੇ ਸੁਆਰਥ ਲਈ, ਭਾਵੇਂ ਲੋਕਾਂ ਨੂੰ ਕਥਾ ਕਰਕੇ ਤਾਂ ਸੁਣਾਂਦਾ ਹੈ, ਪਰ ਉਸ ਦਾ ਪ੍ਰਯੋਜਨ ਸਰੋਤਿਆਂ ਜਾਂ ਆਪਣੀ ਕਲਿਆਣ ਦਾ ਨਹੀਂ। ਕੇਵਲ ਮਾਇਆ ਹੈ।

੨. ਉਸ ਨੇ ਦ੍ਵੈਤ ਭਾਵ ਵਿਚ ਲਗ ਕੇ, ਹਰੀ ਦੇ ਨਾਮ ਨੂੰ ਭੁਲਾ ਦਿੱਤਾ ਹੈ, ਉਹ ਮਨ ਦਾ ਮੂਰਖ ਰੱਬੀ-ਦਰਗਾਹ ਵਿਚ ਸਜ਼ਾ ਵਲੋਂ ਬਰੀ ਨਹੀਂ ਹੋ ਸਕੇਗਾ, ਉਸ ਨੂੰ ਤਾਂ ਯੋਗ ਸਜ਼ਾ ਭੁਗਤਣੀ ਪਵੇਗੀ।

ਪ੍ਰ: ਕੀ, ਕਥਾਕਾਰ ਦੀ ਕੋਈ ਰਿਆਇਤ ਨਹੀਂ ਕੀਤੀ ਜਾਵੇਗੀ?

ਉ: ੩. ਜੋ ਕਥਾਕਾਰ, ਉਸ ਜੀਉ ਤੇ ਸਰੀਰ ਦੇਣ ਵਾਲੇ ਕਰਤਾਰ ਨੂੰ ਕਦੀ ਚੇਤੇ ਹੀ ਨਹੀਂ ਕਰਦਾ, ਜੋ ਸਾਰਿਆਂ ਨੂੰ ਸਮੇਂ-ਸਮੇਂ ਸਿਰ ਰਿਜ਼ਕ ਪੁਚਾ ਦੇਂਦਾ ਹੈ।

੪. ਸੱਚ ਜਾਣੋ! ਉਸ ਦੇ ਗਲੇ ਵਿਚੋਂ ਤਾਂ ਜਮਾਂ ਦਾ ਫਾਹਾ ਕਦੀ ਭੀ ਨਹੀਂ ਕਟਿਆ ਜਾਵੇਗਾ, ਉਹ ਤਾਂ ਬਾਰ-ਬਾਰ ਜੰਮਦਾ ਮਰਦਾ ਹੀ ਰਹੇਗਾ।

ਪ੍ਰ: ਉਹ ਮਨਮੁਖ ਦਰਗਾਹ ਵਿਚ ਮਿਲਣ ਵਾਲੀ ਸਜ਼ਾ ਦੇ ਬਾਰੇ ਕੁਝ ਸੋਚਦਾ ਕਿਉਂ ਨਹੀਂ?

ਉ: ੫. ਉਹ ਅੰਧਾ ਮਨ ਨੂੰ ਮੁਖੀ ਬਣਾ ਕੇ ਟੁਰਿਆ ਜਾਂਦਾ ਹੈ, ਇਸ ਨੂੰ ਕੁਝ ਸੁਝਦਾ ਹੀ ਨਹੀਂ, ਪਿਛਲਾ ਲਿਖਿਆ ਹੀ ਕਮਾਈ ਜਾਂਦਾ ਹੈ।

ਪ੍ਰ: ਫਿਰ, ਕਿਵੇਂ ਇਸ ਮਨਮੁਖ ਨੂੰ ਸੋਝੀ ਭੀ ਆ ਸਕਦੀ ਹੈ?

ਉ: ੬. ਹਾਂ! ਜੇ ਕਦੀ ਇਸ ਨੂੰ ਪੂਰੇ ਭਾਗਾਂ ਦੁਆਰੇ ਸੁਖਦਾਤਾ ਸਤਿਗੁਰੂ ਜੀ ਆ ਮਿਲਣ ਤਾਂ ਇਸ ਦੇ ਮਨ ਵਿਚ ਉਸ ਮਾਲਕ ਦਾ ਨਾਮ ਆ ਵਸੇਗਾ, ਤਾਂ ਫਿਰ ਇਸ ਨੂੰ ਇਸ ਜੀਵਨ ਦੀ ਸਫਲਤਾ ਕਰਨ ਦੀ ਸੋਝੀ ਆ ਸਕਦੀ ਹੈ।

੭. ਫਿਰ ਉਹ ਸੁਖ ਮਾਣਦਾ ਹੈ, ਸੁਖਾਂ ਦਾ ਹੀ ਪਹਿਨਣਾ ਕਰੇਗਾ ਅਤੇ ਸੁਖਾਂ ਹੀ ਸੁਖਾਂ ਵਿਚ ਉਮਰਾ ਬਿਤਾਇਗਾ।

੮. ਗੁਰੂ ਜੀ ਕਹਿੰਦੇ ਹਨ, ਐ ਪਿਆਰੇ! ਉਸ ਨਾਮ ਨੂੰ ਮਨੋਂ ਕਦੇ ਭੀ ਨਹੀਂ ਭੁਲਾਉਣਾ ਚਾਹੀਦਾ, ਜਿਸ ਨਾਮ ਕਰਕੇ ਉਸ ਸੱਚੇ ਦਰਬਾਰ ਵਿਚ ਸ਼ੋਭਾ ਪਾਈਦੀ ਹੈ।੧।

ਪ੍ਰ: ਸੱਚਾ ਆਤਮਕ ਸੁਖ ਕਿਸਨੂੰ ਪ੍ਰਾਪਤ ਹੁੰਦਾ ਹੈ?

ਉ: ੯. ਸਤਿਗੁਰਾਂ ਦੀ ਸੇਵਾ ਕਰ ਕੇ ਗੁਣਾਂ ਦੇ (ਤਾਸੁ) ਸਮੁੰਦਰ ਦਾ ਸੱਚਾ ਨਾਮ ਜਿਨ੍ਹਾਂ ਨੇ ਜਪਿਆ ਹੈ, ਉਨ੍ਹਾਂ ਨੇ ਸੱਚਾ ਆਤਮਕ ਸੁਖ ਪਾਇਆ ਹੈ।

੧੦. ਉਨ੍ਹਾਂ ਹੀ ਗੁਰਮਤੀਆਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ, ਕਿਉਂਕਿ ਰਾਮ ਨਾਮ ਜਪਣ ਕਰ ਕੇ ਉਨ੍ਹਾਂ ਦੇ ਅੰਦਰ ਗਿਆਨ ਹੋ ਆਇਆ ਹੈ।

ਪ੍ਰ: ਫਿਰ ਉਨ੍ਹਾਂ ਦੇ ਕਰਨ ਯੋਗ ਕਰਤਬ ਕੀ ਰਹਿ ਜਾਂਦਾ ਹੈ ?

ਉ:੧੧. ਉਹ ਸੱਚੇ ਨਾਮ ਨੂੰ ਪਾ ਕੇ ਅਵੇਸਲੇ ਨਹੀਂ ਹੋ ਜਾਂਦੇ, ਉਹ ਤਾਂ ਸੱਚੇ ਨਾਮ ਦੀ ਕਮਾਈ ਕਰਦੇ ਹਨ। ਇਸੇ ਲਈ ਉਨ੍ਹਾਂ ਦੀ ਵੱਡੇ ਵਾਹਿਗੁਰੂ ਕੋਲ ਗਿਆਂ ਵਡਿਆਈ ਹੁੰਦੀ ਹੈ।

੧੨. ਹੁਣ ਉਨ੍ਹਾਂ ਦਾ ਨਿਹਚਾ ਇਹ ਪ੍ਰਪੱਕ ਹੋ ਜਾਂਦਾ ਹੈ ਕਿ ਇਹ ਦੇਹ, ਪ੍ਰਾਣ ਆਦਿਕ ਸਭ ਕੁਝ ਉਸੇ ਪ੍ਰਮੇਸ਼ਰ ਦਾ ਹੈ, ਇਉਂ ਜਾਣ ਕੇ ਉਸ ਸਿਫ਼ਤੀ ਅੱਗੇ ਸਦਾ ਹੀ ਬੇਨਤੀਆਂ ਕਰਦੇ ਰਹਿੰਦੇ ਹਨ।

੧੩. ਉਹ ਸੱਚੇ ਵਾਹਿਗੁਰੂ ਦੀ ਸਲਾਹੁਤਾ ਕਰਨ ਵਾਲੇ ਸੁੱਖਾਂ ਵਿਚ ਸਦਾ ਸੁਖੀ ਹੋ ਕੇ ਵਸਦੇ ਹਨ।

ਪ੍ਰ: ਕੀ, ਹੁਣ ਫਿਰ ਉਨ੍ਹਾਂ ਨੂੰ ਜਪ ਤਪ ਕਰਨ ਦੀ ਲੋੜ ਨਹੀਂ ਰਹਿ ਜਾਂਦੀ ?

ਉ:੧੪. ਜੇ ਕਿਸੇ ਦੇ ਮਨ ਵਿਚ ਨਾਮ ਨਿਵਾਸ ਕਰ ਜਾਵੇ, ਤਾਂ ਸੱਚ ਜਾਣੋ ਉਨ੍ਹਾਂ ਦੇ ਸਾਰੇ ਜਪ ਤਪ ਤੇ ਸੰਜਮ ਹੋ ਜਾਂਦੇ ਹਨ ਅਤੇ ਉਹ ਤਾਂ ਇਉਂ ਹੀ ਜਾਣਦੇ ਹਨ, ਕਿ ਨਾਮ ਤੋਂ ਬਿਨਾਂ ਜੀਵਣਾ ਹੀ ਧ੍ਰਿਕਾਰ ਹੈ।

ਪ੍ਰ: ਅਜਿਹੇ ਨਾਮ ਨੂੰ ਸਾਰੇ ਹੀ ਪਾਉਣ ਦਾ ਯਤਨ ਕਿਉਂ ਨਹੀਂ ਕਰਦੇ ?

ਉ:੧੫. ਇਸ ਨਾਮ ਦੀ ਪ੍ਰਾਪਤੀ ਕੇਵਲ ਗੁਰਮਤੀਆਂ ਨੂੰ ਹੀ ਹੋ ਸਕਦੀ ਹੈ, ਗੁਰਮਤ ਤੋਂ ਸੱਖਣੇ ਮੋਹ ਵਿਚ ਜਕੜੇ ਹੋਏ ਨਾਸ ਹੋ ਰਹੇ ਹਨ।

੧੬. ਸਤਿਗੁਰੂ ਜੀ ਆਖਦੇ ਹਨ, ਹੇ ਵਾਹਿਗੁਰੂ ਜੀ ! ਤੂੰ ਜਿਵੇਂ ਜਾਣੇ ਤਿਵੇਂ ਰਖ ਲੈ, ਮੈਂ ਆਪ ਜੀ ਦਾ ਦਾਸ ਹਾਂ।੨।

੧੭. ਹੇ ਪ੍ਰਭੂ ! ਸਭ ਕੋਈ ਤੇਰਾ ਦਾਸ ਹੈ, ਤੂੰ ਸਭਨਾਂ ਦਾ ਮਾਲਕ ਹੈਂ ਅਤੇ ਤੂੰ ਹੀ ਸਭਨਾਂ ਨੂੰ ਸੁਆਸਾਂ ਰੂਪੀ ਪੂੰਜੀ ਦੇਂਦਾ ਹੈਂ।

੧੮-੧੯. ਸਾਰੇ ਜੀਵ ਬੇਨਤੀਆਂ ਕਰ ਕੇ ਨਿਤਾਪ੍ਰਤੀ ਤੇਰੇ ਪਾਸੋਂ ਹੀ ਮੰਗਦੇ ਹਨ। ਪਰ ਹੇ ਪ੍ਰਭੂ ! ਜਿਸ ਨੂੰ ਤੂੰ ਦੇਂਦਾ ਹੈਂ ਉਸ ਨੂੰ ਸਭ ਕੁਝ ਹੀ ਮਿਲਦਾ ਹੈ। ਤੂੰ ਇਕਨਾ ਮਨਮੁਖਾਂ ਦੇ ਦੂਰ ਰਹਿੰਦਾ ਹੈਂ ਤੇ ਇਕਨਾ ਗੁਰਮੁਖਾਂ ਦੇ ਤੂੰ ਸਦਾ ਹੀ ਕੋਲ ਰਹਿੰਦਾ ਹੈਂ।

੨੦. ਤੈਥੋਂ ਬਿਨਾਂ ਤਾਂ ਹੋਰ ਕੋਈ ਥਾਂ ਹੀ ਨਹੀਂ, ਜਿਸ ਪਾਸੋਂ ਜਾ ਕੇ ਅਸੀਂ ਕੁਝ ਮੰਗੀਏ ? ਬੇ-ਸ਼ੱਕ ਕੋਈ ਆਪਣੇ ਮਨ ਵਿਚ ਨਿਰਣਾ ਕਰ ਕੇ ਵੇਖ ਲਵੇ।

੨੧. ਹੇ ਮਾਲਕ ! ਸਾਰੇ ਤੈਨੂੰ ਹੀ ਸਲਾਹੁੰਦੇ ਹਨ, ਪਰ ਗੁਰਮੁਖਾਂ ਨੂੰ ਹੀ ਤੇਰੇ ਦਰ ਦਾ ਸਹੀ (ਪਰਗਾਸਿ) ਗਿਆਨ ਹੋਇਆ ਹੈ।੯।

***ਭਾਵਾਰਥ :*** ਉਪ੍ਰੋਕਤ ਮਹਾਂਵਾਕ ਦਾ ਸਿਧਾਂਤ ਨਾਮ ਦੀ ਵਿਸ਼ੇਸ਼ਤਾ ਹੈ। ਸੁਖਦਾਤਾ ਪ੍ਰਭੂ ਦਾ ਨਾਮ ਹੈ, ਹੋਰ ਜਪ, ਤਪ, ਸੰਜਮ ਤਾਂ ਹੀ ਸਫਲੇ ਹਨ, ਜੇ ਨਾਮ ਦਾ ਸਿਮਰਨ ਨਾਲ ਕੀਤਾ ਜਾਵੇ। ਨਾਮ ਤੋਂ ਹੀਣੇ ਜਪ, ਤਪ ਅਤੇ ਸੰਜਮ ਨਿਸਫਲ ਹਨ, ਨਾਮ ਸਿਮਰਨ ਵਾਲਾ ਸਦਾ ਹੀ ਸੁਖਾਂ ਨਾਲ ਜੀਵਨ ਬਤੀਤ ਕਰਦਾ ਹੈ। ਉਸ ਦਾ ਖਾਣਾ ਤੇ ਉਸ ਦਾ ਪਹਿਨਣਾ ਸੁਖਦਾਈ ਹੈ, ਉਹ ਦਿਨੇ ਰਾਤ ਨਾਮ ਵਿਚ ਵਸਦਾ ਹੈ, ਰੱਬੀ ਦਰਗਾਹੇ ਨਾਮ ਦੀ ਹੀ ਸ਼ੋਭਾ ਹੈ।

**ਸਲੋਕ ਮ: ੩ ॥**

**੧. ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥**
**੨. ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥**
**੩. ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥**
**੪. ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥**

**ਮ: ੩ ॥**

**੫. ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥**
**੬. ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥**
**੭. ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥**
**੮. ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥੨॥**

**ਪਉੜੀ ॥**

**੯. ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥**
**੧੦. ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥**
**੧੧. ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥**
**੧੨. ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥**
**੧੩. ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥**

***ਪਦ ਅਰਥ :*** ਚੀਨਈ—ਜਾਣਦਾ। ਪਰਬੋਧਦਾ—ਗਿਆਨ ਦੇਂਦਾ ਹੈ।

***ਅਰਥ :***

ਪ੍ਰ: ਜੋ ਪੰਡਤ ਵੇਦ ਸ਼ਾਸਤ੍ਰਾਂ ਦਾ ਉੱਚੀ ਉੱਚੀ ਪੁਕਾਰ-ਪੁਕਾਰ ਕੇ ਲੋਕਾਂ ਨੂੰ ਉਪਦੇਸ਼ ਕਰਦਾ ਹੈ, ਕੀ ਉਸ ਦਾ ਜੰਮਣ ਮਰਨ ਨਹੀਂ ਮਿਟ ਸਕੇਗਾ ?

ਉ:੧. ਜੋ ਪੰਡਿਤ ਮਾਇਆ ਦੇ ਮੋਹ ਪਿਆਰ ਵਿਚ ਫਸ ਕੇ ਪੜ੍ਹ ਪੜ੍ਹ ਕੇ ਉੱਚੀ ਪੁਕਾਰ-ਪੁਕਾਰ ਕੇ ਲੋਕਾਂ ਨੂੰ ਉਪਦੇਸ਼ ਕਰਦਾ ਹੈ।

੨. ਪਰ ਉਸ ਮਹਾਂ ਮੂਰਖ ਨੇ ਮਨ ਦੇ ਅੰਦਰਲੇ ਸਾਖੀ ਬ੍ਰਹਮ ਨੂੰ ਜਾਣਿਆ ਹੀ ਨਹੀਂ।

੩. ਉਹ ਦਵੈਤ ਭਾਵ ਵਿਚ ਲੱਗਾ ਹੋਇਆ ਜਗਤ ਦੇ ਲੋਕਾਂ ਨੂੰ ਪ੍ਰਚਾਰ ਕਰੀ ਜਾਂਦਾ ਹੈ ਅਤੇ ਉਹ ਆਪ ਉਸ ਸਿੱਖਿਆ ਨੂੰ ਸਮਝਦਾ ਹੀ ਨਹੀਂ। ਭਾਵ ਧਾਰਨਾ ਤੋਂ ਸੱਖਣਾ ਹੈ।

੪. ਸੱਚ ਜਾਣੋ, ਉਸ ਨੇ ਤਾਂ ਆਪਣੇ ਜਨਮ ਨੂੰ ਬੇਅਰਥ ਹੀ ਗਵਾ ਲਿਆ, ਇਸ ਥੋਥੀ ਕਥਨੀ ਦਾ ਫਲ ਉਸ ਦਾ ਜੰਮਣ ਮਰਨਾ ਮਿਟਣਾ ਨਹੀਂ, ਸਗੋਂ ਮੁੜ-ਮੁੜ ਕੇ ਜੰਮਦਾ ਮਰਦਾ ਹੀ ਰਹਿੰਦਾ ਹੈ।੧।

ਪ੍ਰ: ਨਾਮ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?

ਉ:੫. ਜਿਨ੍ਹਾਂ ਨੇ ਭਾਵਨਾ ਸਹਿਤ ਸਤਿਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਗੁਰਾਂ ਪਾਸੋਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਹੁਣ ਤੁਸੀਂ ਆਪ ਹੀ ਵਿਚਾਰ ਕਰ ਕੇ ਸਮਝ ਲਉ ਕਿ ਉਨ੍ਹਾਂ ਨੂੰ ਫਲ ਕੀ ਮਿਲਦਾ ਹੈ।

ਪ੍ਰ: ਆਪ ਹੀ ਕਿਰਪਾ ਕਰ ਕੇ ਦਸੋ ਕਿ ਉਨ੍ਹਾਂ ਨੂੰ ਕੀ ਲਾਭ ਹੋ ਸਕੇਗਾ ?

ਉ:੬. ਇਕ ਨਹੀਂ ਉਨ੍ਹਾਂ ਨੂੰ ਅਨੇਕਾਂ ਫਲ ਮਿਲਣਗੇ ਪਹਿਲੋਂ ਤਾਂ ਉਨ੍ਹਾਂ ਦੇ ਮਨ ਵਿਚ ਸਦਾ ਸ਼ਾਂਤੀ ਆ ਵਸਦੀ ਹੈ, ਦੂਜਾ ਸਦਾ ਸੁਖ ਦੀ ਪ੍ਰਾਪਤੀ ਅਤੇ ਤੀਜੇ ਉਨ੍ਹਾਂ ਦੇ ਦੁਖ ਰੋਣੇ ਸਦਾ ਲਈ ਮੁੱਕ ਜਾਂਦੇ ਹਨ।

੭. ਫਿਰ ਉਹ ਅੱਠੇ ਪਹਿਰ ਗੁਰਾਂ ਦੇ ਉਪਦੇਸ਼ ਦੀ ਵਿਚਾਰ ਨਾਲ ਉਨ੍ਹਾਂ ਦੀ (ਆਪੈ) ਹਉਮੈ ਨੂੰ ਸ਼ੁੱਧ ਆਪਾ ਖਾ ਜਾਂਦਾ ਹੈ, ਇਸ ਤਰ੍ਹਾਂ ਉਨ੍ਹਾਂ ਦਾ ਮਨ ਦਵੈਤ ਭਾਵ ਦੀ ਮੈਲ ਤੋਂ ਰਹਿਤ ਹੋ ਜਾਂਦਾ ਹੈ, ਭਾਵ ਉਨ੍ਹਾਂ ਨੂੰ ਸਵੈ-ਸਰੂਪ ਦੀ ਲਖਤਾ ਹੋ ਜਾਂਦੀ ਹੈ।

ਪ੍ਰ: ਆਪ ਜੀ ਗੁਰਮਤ ਅਨੁਸਾਰ ਮੁਕਤ ਕਿਸ ਨੂੰ ਮੰਨਦੇ ਹੋ ?

ਉ: ੮. ਗੁਰੂ ਜੀ ਕਹਿੰਦੇ ਹਨ, ਜੋ ਗੁਰੂ ਦੇ ਸ਼ਬਦ ਉਪਦੇਸ਼ ਵਿਚ ਸਦਾ ਹੀ ਰੰਗੇ ਰਹਿੰਦੇ ਹਨ (ਉਹ ਮਰ ਕੇ ਨਹੀਂ) ਸਗੋਂ ਜੀਉਂਦੇ ਹੀ ਮੁਕਤ ਕਹੇ ਜਾਂਦੇ ਹਨ। ਕਿਉਂਕਿ ਉਨ੍ਹਾਂ ਦਾ (ਹੇਤਿ) ਹੇਤੀ, ਹਿਤ ਕਰਨ ਵਾਲਾ ਪਿਆਰਾ ਹਰੀ, ਉਸੇ ਨਾਲ ਹੀ ਉਨ੍ਹਾਂ ਦਾ ਪਿਆਰ ਪੈ ਗਿਆ ਹੈ।੨।

ਪ੍ਰ: ਸੇਵਾ ਕਿਸ ਦੀ ਕਰਨੀ ਸਫਲ ਹੈ ਅਤੇ ਕਬੂਲ ਕਿਸ ਦੀ ਸੇਵਾ ਹੋ ਸਕਦੀ ਹੈ ?

ਉ: ੯. ਲੋਕੀਂ ਅਨੇਕਾਂ ਦੇਵੀ ਦੇਵਤਿਆਂ ਦੀ ਸੇਵਾ ਕਰਦੇ ਹਨ, ਪਰ ਉਨ੍ਹਾਂ ਸਾਰੀਆਂ ਸੇਵਾ ਵਿਚੋਂ ਹਰੀ ਦੀ ਸੇਵਾ ਸਫਲੀ ਹੈ, ਪਰ ਉਹ ਹਰੀ, ਗੁਰੂ ਦੁਆਰੇ ਕੀਤੀ ਸੇਵਾ ਨੂੰ ਸਫਲੀ ਕਰਦਾ ਹੈ। ਭਾਵ ਕਬੂਲਦਾ ਹੈ।

ਪ੍ਰ: ਤਾਂ ਫਿਰ ਸਾਰੇ ਹੀ ਗੁਰੂ ਨੂੰ ਕਿਉਂ ਨਹੀਂ ਮਿਲਦੇ ?

ਉ:੧੦. ਹੇ ਭਾਈ! ਜਿਸ ਨੂੰ ਹਰੀ ਚਾਹੇਗਾ, ਉਸੇ ਨੂੰ ਹੀ ਗੁਰੂ ਮਿਲੇਗਾ, ਤਦੋਂ ਫਿਰ ਉਹ ਹਰੀ ਦਾ ਨਾਮ ਜਪੇਗਾ।

੧੧. ਗੁਰਾਂ ਦੇ ਉਪਦੇਸ਼ ਦੁਆਰਾ ਹੀ ਹਰੀ ਨੂੰ ਪਾਈਦਾ ਹੈ ਅਤੇ ਉਹ ਹਰੀ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ।

ਪ੍ਰ: ਕਈ ਮਨ ਦੇ ਹਠੀਏ, ਮਨ ਹਠ ਨਾਲ ਹੀ ਹਰੀ ਨੂੰ ਪਾਉਣਾ ਚਾਹੁੰਦੇ ਹਨ, ਕੀ ਉਨ੍ਹਾਂ ਨੂੰ ਹਰੀ ਨਹੀਂ ਮਿਲ ਸਕੇਗਾ ?

ਉ:੧੨. ਗੁਰੂ ਤੋਂ ਸੱਖਣੇ ਰਹਿ ਕੇ ਕਿਸੇ ਨੇ ਵੀ ਅੱਜ ਤਕ ਮਨ ਦੇ ਹਠ ਨਾਲ ਰੱਬ ਨੂੰ ਨਹੀਂ ਪਾਇਆ, ਜੇ ਸਾਡੇ ਇਸ ਕਹਿਣ ਵਿਚ ਕਿਸੇ ਨੂੰ ਸ਼ੱਕ ਹੈ, ਤਾਂ (ਬੇਸ਼ਕ) ਵੇਦ ਦੇ ਪੜ੍ਹਾਕੂਆਂ ਨੂੰ ਜਾ ਕੇ ਪੁੱਛ ਲਉ, ਉਹ ਵੀ ਇਹੋ ਸਿਧਾਂਤ ਦਸਣਗੇ।

ਪ੍ਰ: ਤਾਂ ਅਜਿਹੇ ਗੁਰੂ ਦੀ ਸਾਰੇ ਹੀ ਕਿਉਂ ਨਹੀਂ ਸੇਵਾ ਕਰਦੇ ?

ਉ:੧੩. ਗੁਰੂ ਜੀ ਕਹਿੰਦੇ ਹਨ, ਹਰੀ ਦੀ ਸੇਵਾ ਉਹੋ ਹੀ ਕਰੇਗਾ, ਜਿਸ ਨੂੰ ਹਰੀ ਆਪਣੀ ਸੇਵਾ ਵਿਚ ਆਪ ਹੀ ਲਾ ਲਵੇਗਾ।੧੦।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ ਕਿ ਸਾਧਨ ਅਤੇ ਨਿਸ਼ਾਨਾ ਦੋਵੇਂ ਠੀਕ ਹੋਣੇ ਚਾਹੀਦੇ ਹਨ, ਜਿਸ ਦੇ ਸਾਧਨ ਅਪਵਿੱਤਰ ਹਨ, ਉਸ ਦਾ ਨਿਸ਼ਾਨਾ ਵੀ ਅਪਵਿੱਤਰ ਹੀ ਹੋਵੇਗਾ। ਕਿਸੇ ਨੂੰ ਕਤਲ ਕਰ ਕੇ ਪ੍ਰਾਪਤ ਕੀਤੇ ਰੁਪਏ ਪਾਵਨ ਦਾਨ ਨਹੀਂ ਬਣ ਸਕਦੇ। ਧੋਖੇ, ਛਲ, ਕਪਟ, ਫਰੇਬ, ਹਰਾਮ ਦੀ ਕਮਾਈ ਨੂੰ ਗੁਰੂ ਪਾਵਨ ਨਹੀਂ ਕਰਦਾ। ਪੰਡਤ ਬੜੀ ਹੀ ਉੱਚੀ ਸੁਰ ਰੱਖ ਕੇ ਵੇਦ ਪੜ੍ਹਦਾ ਹੈ, ਪਰ ਉਸ ਦਾ ਨਿਸ਼ਾਨਾ ਭੋਗ 'ਤੇ ਚੜ੍ਹਨ ਵਾਲਾ ਸਿਰਫ਼ ਚੜ੍ਹਾਵਾ ਪ੍ਰਾਪਤ ਕਰਨਾ ਹੈ, ਆਪਣਾ ਆਪਾ ਚੀਨਣਾ ਨਹੀਂ, ਵੇਦਾਂ ਵਿਚ ਵਰਣਨ ਕੀਤੇ ਕਰਮਾਂ ਉਪਰ ਚਲਣਾ ਨਹੀਂ ਹੈ।

ਸੱਚੇ ਅਰਥਾਂ ਵਿਚ ਗਿਆਨ ਉਹ ਹੈ ਜੋ ਆਪਣੇ ਆਤਮਾ ਦੀ ਪਛਾਣ ਦਸੇ ਅਤੇ ਤ੍ਰਿਸ਼ਨਾ ਦੀ ਭੁਖ ਦੂਰ ਕਰੇ। ਰੱਬ ਨਾਲ ਜੋੜੇ, ਸਾਰਾ ਸੰਸਾਰ ਪ੍ਰਭੂ ਦੀ ਗੋਦ ਵਿਚ ਖੇਡਦਾ ਅਨੁਭਵ ਹੋਵੇ ਅਤੇ ਮਨ ਨੂੰ ਨਿਰਮਲ ਕਰੇ, ਵਾਸ਼ਨਾ ਤੋਂ ਬੰਦ-ਖਲਾਸੀ ਕਰਵਾਏ।

**ਸਲੋਕ ਮ: ੩ ॥**

**੧. ਨਾਨਕ ਸੋ ਸੂਰਾ ਵਰੀਆਮੁ**
**ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥**
**੨. ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥**
**੩. ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥**
**੪. ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥**
**੫. ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥**
**੬. ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥**
**੭. ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥**
**੮. ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥**

**ਮ: ੩ ॥**

**੯. ਗੁਰਿ ਪੂਰੈ ਹਰਿ ਨਾਮੁ ਦਿੜਾਇਆ**
**ਤਿਨਿ ਵਿਚਹੁ ਭਰਮੁ ਚੁਕਾਇਆ ॥**
**੧੦. ਰਾਮ ਨਾਮੁ ਹਰਿ ਕੀਰਤਿ ਗਾਈ**
**ਕਰਿ ਚਾਨਣੁ ਮਗੁ ਦਿਖਾਇਆ ॥**
**੧੧. ਹਉਮੈ ਮਾਰਿ ਏਕ ਲਿਵ ਲਾਗੀ**
**ਅੰਤਰਿ ਨਾਮੁ ਵਸਾਇਆ ॥**
**੧੨. ਗੁਰਮਤੀ ਜਮੁ ਜੋਹਿ ਨ ਸਾਕੈ**
**ਸਾਚੈ ਨਾਮਿ ਸਮਾਇਆ ॥**
**੧੩. ਸਭੁ ਆਪੇ ਆਪਿ ਵਰਤੈ ਕਰਤਾ**
**ਜੋ ਭਾਵੈ ਸੋ ਨਾਇ ਲਾਇਆ ॥**
**੧੪. ਜਨ ਨਾਨਕੁ ਨਾਮੁ ਲਏ ਤਾ ਜੀਵੈ**
**ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥**

**ਪਉੜੀ ॥**

**੧੫. ਜੋ ਮਿਲਿਆ ਹਰਿ ਦੀਬਾਣੁ ਸਿਉ**
**ਸੋ ਸਭਨੀ ਦੀਬਾਣੀ ਮਿਲਿਆ ॥**

**੧੬. ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ**
**ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**
**੧੭. ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥**
**੧੮. ਨਾਉ ਪੂਜੀਐ ਨਾਉ ਮੰਨੀਐ**
**ਨਾਇ ਕਿਲਵਿਖ ਸਭ ਹਿਰਿਆ ॥**
**੧੯. ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ**
**ਸੇ ਅਸਥਿਰੁ ਜਗਿ ਰਹਿਆ ॥੧੧॥**

***ਪਦ ਅਰਥ :*** ਅਹੰਕਰਣੁ—ਹੰਕਾਰ। ਨਿਸਤਾਰਿਆ—ਤਾਰ ਦਿੱਤਾ। ਭਾਵ ਸਾਰੀ ਕੁਲ ਨੂੰ ਤਾਰ ਦਿੱਤਾ। ਮਗੁ—ਰਸਤਾ। ਜੋਹਿ—ਵੇਖ, ਤੱਕ। ਨਾਇ—ਨਾਮ ਵਿਚ। ਦੀਬਾਣੀ—ਦਰਬਾਰ। ਸੁਰਖਰੂ—ਲਾਲ ਚਿਹਰਾ, ਸੌਖਾ। ਪਰਵਰਿਆ—ਪਰਵਾਰ। ਹਿਰਿਆ—ਦੂਰ ਹੋਏ। ਅਸਥਿਰੁ—ਕਾਇਮ।

***ਅਰਥ :***

ਪ੍ਰ: ਗੁਰਮਤ ਵਿਚ ਸਹੀ ਬਹਾਦਰ ਸੂਰਮਾ ਕਿਸ ਨੂੰ ਮੰਨਿਆ ਹੈ ?

ੳ: ੧. ਗੁਰੂ ਅਮਰਦਾਸ ਜੀ ਫ਼ੁਰਮਾਨ ਕਰਦੇ ਹਨ ਕਿ ਗੁਰਮਤ ਅਨੁਸਾਰ (ਵਰੀਆਮੁ) ਬਹਾਦਰ ਸੂਰਮਾ ਉਹੀ ਮੰਨਿਆ ਜਾ ਸਕਦਾ ਹੈ, ਜਿਸ ਨੇ ਆਪਣੇ ਹਿਰਦੇ ਵਿਚੋਂ ਵੱਡੇ ਦੁਸ਼ਟ ਹੰਕਾਰ ਨੂੰ ਮਾਰ ਲਿਆ ਹੋਵੇ।

੨. ਗੁਰੂ ਤੋਂ ਸਿਖਿਆ ਲੈ ਕੇ ਨਾਮ ਨੂੰ ਜਪ ਕੇ ਇਸ ਜਨਮ ਨੂੰ ਸਵਾਰ ਲਿਆ ਹੈ।

੩. ਉਹ ਆਪ ਤਾਂ ਸਦਾ ਬੰਧਨਾਂ ਤੋਂ ਮੁਕਤ ਹੋਇਆ ਹੈ ਅਤੇ ਉਸ ਨੇ ਆਪਣੀ ਕੁਲ ਦਾ ਉਧਾਰ ਵੀ ਕਰ ਲਿਆ ਹੈ।

੪. ਉਹ ਨਾਮ ਦੇ ਪਿਆਰੇ ਸੱਚੇ ਦਰਬਾਰ 'ਸਾਧ ਸੰਗਤ' ਵਿਚ ਸੋਭਾ ਪਾਉਂਦੇ ਹਨ।

੫. ਮਨ ਨੂੰ ਮੁਖੀ ਬਣਾ ਕੇ ਉਸ ਦੇ ਮਗਰ ਟੁਰਨ ਵਾਲੇ ਹਨ, ਉਹ ਹੰਕਾਰ ਵਿਚ ਮਰਦੇ ਹਨ, ਇਸ ਲਈ ਉਨ੍ਹਾਂ ਨੇ ਆਪਣਾ ਮਰਨਾ ਵੀ ਵਿਗਾੜ ਲਿਆ ਹੈ।

੬. ਪਰ ਗੁਰਮੁਖ, ਮਨਮੁਖ ਸਾਰੇ ਉਸ ਦੇ ਹੁਕਮ ਵਿਚ ਹੀ ਵਰਤਦੇ ਹਨ, ਹੁਕਮ ਤੋਂ ਬਾਹਰ ਹੋ ਕੇ ਵਿਚਾਰਾ ਜੀਵ ਕਰ ਵੀ ਕੀ ਸਕਦਾ ਹੈ ?

੭. ਜੋ ਹੰਕਾਰ ਵਾਲਾ ਹੈ, ਉਸ ਨੇ ਦਵੈਤ ਵਿਚ ਲਗ ਕੇ ਆਪਣੇ ਸੱਚੇ ਮਾਲਕ ਨੂੰ ਭੁਲਾ ਦਿੱਤਾ ਹੈ।

੮. ਇਸ ਲਈ ਗੁਰੂ ਜੀ ਕਹਿੰਦੇ ਹਨ, ਨਾਮ ਤੋਂ ਬਿਨਾਂ ਸਾਰੇ ਦੁਖ ਹੀ ਪਾਉਂਦੇ ਹਨ, ਇਸ ਲਈ ਕਿ ਉਨ੍ਹਾਂ ਨੇ ਸੁਖ ਦਾਤਾ ਮਨੋਂ ਭੁਲਾ ਦਿੱਤਾ ਹੈ।੧।

ਪ੍ਰ: ਜੀਵ ਦੇ ਅੰਦਰੋਂ ਭਰਮ ਕਿਵੇਂ ਮਿਟ ਸਕਦਾ ਹੈ ?

ੳ: ੯. ਪੂਰੇ ਗੁਰਾਂ ਨੇ ਜਿਨ੍ਹਾਂ ਦਾ ਹਰੀ ਨਾਮ ਵਿਚ ਪੂਰਨ ਨਿਹਚਾ ਕਰਵਾ ਦਿੱਤਾ, ਉਨ੍ਹਾਂ ਦੇ ਹਿਰਦੇ ਵਿਚੋਂ ਵਾਹਿਗੁਰੂ ਨੇ ਭਰਮ ਮਿਟਾ ਦਿੱਤਾ ਹੈ।

੧੦. ਜਿਨ੍ਹਾਂ ਨੂੰ ਗੁਰੂ ਨੇ ਉਪਦੇਸ਼ ਦਾ ਚਾਨਣ ਕਰ ਕੇ ਗਿਆਨ ਦਾ ਸਹੀ ਮਾਰਗ ਵਿਖਾਇਆ, ਉਨ੍ਹਾਂ ਨੇ ਰਾਮ ਨਾਮ ਰੂਪ ਹਰੀ ਦੀ ਕੀਰਤੀ ਗਾਈ ਹੈ।

ਪ੍ਰ: ਹਰੀ ਦੀ ਪ੍ਰਾਪਤੀ ਦਾ ਰਾਹ ਕਿਵੇਂ ਪ੍ਰਕਾਸ਼ ਹੁੰਦਾ ਹੈ ?

ੳ:੧੧. ਜਦੋਂ ਅੰਦਰ ਨਾਮ ਵਸਾ ਲਿਆ ਗਿਆ ਤਾਂ ਹਉਮੈ ਮਰ ਜਾਂਦੀ ਹੈ ਤਾਂ ਫਿਰ ਇਕ ਸਾਈਂ ਨਾਲ ਲਿਵ ਲਗ ਜਾਂਦੀ ਹੈ।

੧੨. ਜਦੋਂ ਕੋਈ ਗੁਰਮਤ ਦੁਆਰਾ ਸੱਚੇ ਨਾਮ ਵਿਚ ਸਮਾ ਗਿਆ, ਤਾਂ ਫਿਰ ਉਸ ਵੱਲ ਜਮ ਤੱਕ ਹੀ ਨਹੀਂ ਸਕਦਾ। ਭਾਵ ਜਮਾਂ ਨੇ ਉਸ ਨੂੰ ਫੜਨਾ ਤਾਂ ਇਕ ਪਾਸੇ ਰਿਹਾ, ਉਸ ਵੱਲ ਤਾਂ ਉਹ ਕੈਰ਼ੀ ਅੱਖ ਨਾਲ ਵੇਖ ਵੀ ਨਹੀਂ ਸਕਦਾ।

੧੩. ਉਹ ਕਰਤਾ ਪੁਰਖ ਆਪੇ ਹੀ ਸਭਨਾਂ ਵਿਚ ਵਰਤ ਰਿਹਾ ਹੈ ਅਤੇ ਜੋ ਉਸ ਨੂੰ ਭਾਉਂਦਾ ਹੈ, ਉਸ ਨੂੰ ਆਪੇ ਹੀ ਉਸ ਨੇ ਨਾਮ ਸਿਮਰਨ ਵਿਚ ਲਾ ਲਿਆ।

੧੪. ਸਤਿਗੁਰੂ ਜੀ ਆਖਦੇ ਹਨ, ਦਾਸ ਤਾਂ ਤੇਰਾ ਨਾਮ ਲੈ ਕੇ ਹੀ ਜੀਊਂਦਾ ਹੈ, ਨਾਮ ਤੋਂ ਬਿਨਾਂ ਹੋਵੇ ਤਾਂ ਇਕ ਖਿਨ ਵਿਚ ਮਰ ਜਾਏਗਾ।੨।

੧੫. ਜੋ ਪੁਰਖ ਹਰੀ ਦੇ ਦਰਬਾਰ (ਸਤਿ ਸੰਗਤ) ਵਿਚ ਮਿਲਿਆ ਹੈ, ਉਸ ਨੂੰ ਜਾਣੋ ਉਹ ਸਾਰੇ ਦਰਬਾਰਾਂ ਨੂੰ ਹੀ ਮਿਲਿਆ ਹੈ, ਭਾਵ ਸਤਿਸੰਗੀ ਨੂੰ ਅਜਿਹੀ ਵਰਤੋਂ ਵਰਤਣੀ ਆ ਜਾਂਦੀ ਹੈ, ਕਿ ਜਿਸ ਦਾ ਸਦਕਾ ਉਹ ਸਾਰੇ ਹੀ ਸੰਗਾਂ ਵਿਚ ਅਪਣਾਇਆ ਜਾਂਦਾ ਹੈ।

੧੬. ਜਿਥੇ ਵੀ ਉਹ ਜਾਂਦਾ ਹੈ, ਉਥੇ ਹੀ ਉਸ ਦਾ ਮੂੰਹ ਉੱਜਲਾ ਹੈ, ਉਸ ਦਾ ਦਰਸ਼ਨ ਕਰ ਕੇ ਸਭ ਪਾਪੀ ਤਰ ਜਾਂਦੇ ਹਨ।

੧੭. ਉਸ ਦੇ ਅੰਦਰ ਨਾਮ ਦਾ ਖ਼ਜ਼ਾਨਾ ਹੈ, ਉਸ ਦਾ ਜੋ ਆਤਮਾ ਹੈ, ਉਹ ਨਾਮ ਕਰ ਕੇ (ਪਰਵਰਿਆ) ਘਿਰਿਆ ਹੋਇਆ ਹੈ।

ਪ੍ਰ: ਤਾਂ ਫਿਰ ਸਾਡੇ ਕਰਨ ਯੋਗ ਕਰਤੱਬ ਕੀ ਹੈ ?

ੳ:੧੮. ਮਨੁੱਖ ਦਾ ਅਸਲ ਕਰਤੱਬ ਹੈ ਕਿ ਨਾਮ ਦਾ ਹੀ ਪੂਜਨਾ ਕਰੇ, ਨਾਮ ਦੀ ਹੀ ਮਾਨਤਾ ਕਰਦਾ ਰਹੇ, ਕਿਉਂਕਿ ਨਾਮ ਨਾਲ ਹੀ ਸਾਰੇ ਪਾਪ ਦੂਰ ਹੁੰਦੇ ਹਨ।

ਪ੍ਰ: ਨਾਮ ਦਾ ਫਲ ਕੀ ਹੈ ?

ੳ:੧੯. ਜਿਨ੍ਹਾਂ ਨੇ ਇਕ ਮਨ ਤੇ ਇਕ ਚਿਤ ਹੋ ਨਾਮ ਧਿਆ ਲਿਆ ਹੈ, ਉਹ (ਵਿਚਾਰ ਦ੍ਰਿਸ਼ਟੀ ਨਾਲ ਤੱਕ ਲਉ) ਜਗਤ ਵਿਚ ਸਦਾ ਲਈ ਥਿਰ ਰਹੇ ਹਨ।੧੧।

***ਭਾਵਾਰਥ :*** ਉਪ੍ਰੋਕਤ ਸਲੋਕ ਦਾ ਸਾਰੰਸ਼ ਇਹ ਹੈ ਕਿ ਬਾਹਰਲਾ ਵੈਰੀ ਮਾਰਨਾ ਬੜਾ ਹੀ ਸੌਖਾ ਹੈ, ਕਿਉਂਕਿ ਉਹ ਸਾਡੇ ਵਾਰ ਹੇਠ ਹੁੰਦਾ ਹੈ, ਪਰ ਬੁੱਕਲ ਦਾ ਸੱਪ ਮਾਰਨਾ ਔਖਾ ਹੋਇਆ ਕਰਦਾ ਹੈ। ਬਾਹਰਲਾ ਵੈਰੀ ਸਾਨੂੰ ਦਿੱਸ ਪੈਂਦਾ ਹੈ, ਪਰ ਅੰਦਰਲਾ ਵੈਰੀ ਲੁਕਿਆ ਹੋਇਆ ਹੁੰਦਾ ਹੈ। ਆਪਾ ਅਤੇ ਹੰਕਾਰ, ਮਨੁੱਖ ਨੂੰ ਇਕ ਵਾਰੀ ਨਹੀਂ, ਕਈ ਵਾਰੀ ਧੋਖਾ ਦੇ ਜਾਂਦੇ ਹਨ। ਇਨ੍ਹਾਂ ਨੂੰ ਨਿਖੇੜ ਕੇ ਨਿਸ਼ਾਨਾ ਫੁੰਡਣਾ ਕੋਈ ਸੌਖਾ ਨਹੀਂ ਹੈ, ਅੱਖਾਂ ਬੰਨ੍ਹ ਕੇ ਸ਼ਬਦ ਭੇਦੀ ਬਾਣ ਮਾਰਨਾ ਹੁੰਦਾ ਹੈ, ਇਹ ਹੰਕਾਰ ਏਡਾ ਨਾ ਮੁਰਾਦ ਹੈ, ਉਹ ਤਾਂ ਜੀਵਨ ਦਾ ਹੁਲੀਆ ਹੀ ਵਿਗਾੜ ਦੇਂਦਾ ਹੈ। ਜਿੰਨਾਂ ਚਿਰ ਹੰਕਾਰ ਨਾ ਮਰੇ, ਲਿਵ

ਨਹੀਂ ਲਗਦੀ। ਜਿੰਨਾ ਚਿਰ ਲਿਵ ਨਾ ਲਗੇ, ਨਾਮ ਨਹੀਂ ਜਪਿਆ ਜਾਂਦਾ। ਜਿੰਨਾ ਚਿਰ ਨਾਮ ਨਾ ਜਪਿਆ ਜਾਵੇ, ਅੰਦਰ ਚਾਨਣ ਨਹੀਂ ਹੁੰਦਾ। ਜਿੰਨਾ ਚਿਰ ਅੰਦਰ ਚਾਨਣ ਨਾ ਹੋਵੇ ਨਾ ਤਾਂ ਸੰਸੇ ਅਤੇ ਭਰਮ ਦੂਰ ਹੁੰਦੇ ਹਨ ਅਤੇ ਨਾ ਹੀ ਜੀਵਨ ਦੀ ਸਹੀ ਸੇਧ ਹੀ ਮਿਲਦੀ ਹੈ।

ਇਸ ਲਈ ਹਜ਼ੂਰ ਨੇ ਇਸ ਸਲੋਕ ਅੰਦਰ ਹੰਕਾਰ ਦੇ ਮਾਰਨ ਦੀ ਵਿਧੀ ਬਿਆਨ ਕੀਤੀ ਹੈ, ਜਿਸ ਰਾਹੀਂ ਜਗਿਆਸੂ ਨੇ ਟੁਰਦਿਆਂ ਆਪਣਾ ਪ੍ਰਮਾਰਥਕ ਮਾਰਗ ਸੁਧਾਰਨਾ ਹੈ।

**ਸਲੋਕ ਮ: ੩ ॥**

**੧. ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥**
**੨. ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ**
**ਤਾ ਘਰ ਹੀ ਪਰਚਾ ਪਾਇ ॥**
**੩. ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥**
**੪. ਗੁਰ ਵਿਣੁ ਸਹਜੁ ਨ ਆਵਈ**
**ਲੋਭੁ ਮੈਲੁ ਨ ਵਿਚਹੁ ਜਾਇ ॥**
**੫. ਖਿਨੁ ਪਲੁ ਹਰਿ ਨਾਮੁ ਮਨਿ ਵਸੈ**
**ਸਭ ਅਠਸਠਿ ਤੀਰਥ ਨਾਇ ॥**
**੬. ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥**
**੭. ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥**
**੮. ਮਨਮੁਖ ਕਰਮ ਕਰੇ ਅਹੰਕਾਰੀ**
**ਸਭੁ ਦੁਖੋ ਦੁਖੁ ਕਮਾਇ ॥**
**੯. ਨਾਨਕ ਮੈਲਾ ਊਜਲੁ ਤਾ ਥੀਐ**
**ਜਾ ਸਤਿਗੁਰ ਮਾਹਿ ਸਮਾਇ ॥੧॥**

**ਮ: ੩ ॥**

**੧੦. ਮਨਮੁਖੁ ਲੋਕੁ ਸਮਝਾਈਐ**
**ਕਦਹੁ ਸਮਝਾਇਆ ਜਾਇ ॥**
**੧੧. ਮਨਮੁਖੁ ਰਲਾਇਆ ਨਾ ਰਲੈ**
**ਪਇਐ ਕਿਰਤਿ ਫਿਰਾਇ ॥**
**੧੨. ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥**
**੧੩. ਗੁਰਮੁਖਿ ਆਪਣਾ ਮਨੁ ਮਾਰਿਆ**
**ਸਬਦਿ ਕਸਵਟੀ ਲਾਇ ॥**
**੧੪. ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ**
**ਮਨ ਹੀ ਮੰਝਿ ਸਮਾਇ ॥**
**੧੫. ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥**
**੧੬. ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥**
**੧੭. ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ**
**ਜਾਸੀ ਜਨਮੁ ਗਵਾਇ ॥**
**੧੮. ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥**
**੧੯. ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥**
**੨੦. ਨਾਨਕ ਗੁਰਮੁਖਿ ਸਚੁ ਕਮਾਵੈ**
**ਮਨਮੁਖਿ ਆਵੈ ਜਾਇ ॥੨॥**

**ਪਉੜੀ ॥**

**੨੧. ਹਰਿ ਕੇ ਸੰਤ ਸੁਣਹੁ ਜਨ ਭਾਈ**
**ਹਰਿ ਸਤਿਗੁਰ ਕੀ ਇਕ ਸਾਖੀ ॥**
**੨੨. ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ**
**ਤਿਨਿ ਜਨਿ ਲੈ ਹਿਰਦੈ ਰਾਖੀ ॥**
**੨੩. ਹਰਿ ਅੰਮ੍ਰਿਤ ਕਥਾ ਸਰੇਸਟ ਊਤਮ**
**ਗੁਰ ਬਚਨੀ ਸਹਜੇ ਚਾਖੀ ॥**
**੨੪. ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ**
**ਜਿਉ ਸੂਰਜ ਰੈਣਿ ਕਿਰਾਖੀ ॥**
**੨੫. ਅਦਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ ॥੧੨॥**

***ਪਦ ਅਰਥ :*** ਆਤਮ ਦੇਉ—ਪ੍ਰਕਾਸ਼ ਰੂਪ ਪਰਮਾਤਮਾ ਦੇਵ। ਸਹਜਿ ਸੁਭਾਇ—ਸੁਭਾਵਕ ਹੀ। ਆਤਮੇ—ਜੀਵ ਆਤਮਾ ਨੂੰ। ਪ੍ਰਤੀਤਿ—ਅਨੁਭਵ। ਘਰ—ਸਰੀਰ ਵਿਚ। ਪਰਚਾ ਪਾਇ—ਜਾਣ-ਪਛਾਣ। ਲਿਵ—ਜੁੜਨਾ। ਧਾਤੁ—ਮਾਇਆ ਪਿਛੇ ਦੌੜਨਾ। ਸਥ—ਪੰਚਾਇਤ ਦਾ ਇਕੱਠ। ਮੰਝਿ—ਵਿਚ। ਭੁੰਚੀਐ—ਭੋਗੀਐ। ਜਿਣੈ—ਜਿੱਤਦਾ ਹੈ। ਸੇਤੀ—ਨਾਲ।

***ਅਰਥ :***

ਪ੍ਰ: ਗੁਰਮਤ ਵਿਚ ਪਰਮਾਤਮਾ ਦੇਵ ਦੇ ਪੂਜਾ ਕਰਨ ਦੀ ਵਿਧੀ ਕਿਹੜੀ ਹੈ ?

ਉ:੧. (ਆਤਮਾ ਦੇਉ) ਜੋ ਪ੍ਰਕਾਸ਼ ਰੂਪ ਪਰਮਾਤਮਾ ਹੈ, ਉਸਨੂੰ ਗੁਰੂ ਦੇ ਦੱਸੇ ਤਰੀਕੇ ਨਾਲ ਪੂਜਣਾ ਚਾਹੀਦਾ ਹੈ, ਉਸ ਗੁਰੂ ਦਾ ਤਰੀਕਾ ਕੋਈ ਹਠ, ਤਪ, ਜੋਗ ਆਦਿ ਦਾ ਨਹੀਂ, ਸਗੋਂ ਸਹਿਜੇ, ਸੁਭਾਵਕ ਹੀ ਪੂਜਾ ਕਰਨੀ ਚਾਹੀਦੀ ਹੈ।

ਪ੍ਰ: ਗੁਰੂ ਦੇ ਉਪਦੇਸ਼ ਰਾਹੀਂ ਜਦੋਂ ਪੂਜਾ ਕਰੀਏ ਤਾਂ ਕੀ ਫਲ ਪ੍ਰਾਪਤ ਹੁੰਦਾ ਹੈ ?

ਉ:੨. ਇਸ ਗੁਰਮਤ ਦੀ ਪੂਜਾ ਕਰਨ ਨਾਲ ਸਾਡੇ ਅੰਦਰਲੇ ਆਤਮਾ ਨੂੰ (ਭਾਵ ਇਸ ਸਰੀਰ ਵਿਚ ਵਸਦੇ ਆਤਮਾ ਨੂੰ) ਜਦ ਪਰਮਾਤਮਾ ਦੀ ਪ੍ਰਤੀਤੀ ਹੋ ਆਉਂਦੀ ਹੈ, ਤਾਂ ਫਿਰ ਕਿਤੇ ਬਾਹਰ ਜਾਣ ਦੀ ਲੋੜ ਨਹੀਂ ਪੈਂਦੀ, ਇਸ ਸਰੀਰ ਵਿਚ ਦੋਹਾਂ ਦੀ ਜਾਣ-ਪਛਾਣ ਹੋ ਜਾਂਦੀ ਹੈ, ਭਾਵ ਲਖਤਾ ਹੋ ਜਾਂਦੀ ਹੈ।

ਪ੍ਰ: ਹੋਰ ਕੀ ਲਾਭ ਮਿਲਦਾ ਹੈ ?

ਉ:੩. ਇਹ (ਆਤਮਾ) ਜੀਵ-ਪਲ ਵਿਚ ਡਾਵਾਂ-ਡੋਲ ਰਹਿੰਦਾ ਹੈ, ਇਹ ਪਹਿਲੋਂ ਵਾਂਗੂੰ ਹੁਣ ਡੋਲਦਾ ਨਹੀਂ, ਪਰ ਇਹ ਅਡੋਲ ਅਵਸਥਾ ਗੁਰੂ ਦੇ ਪ੍ਰੇਮ ਵਿਚ ਲਗਿਆਂ ਮਿਲਦੀ ਹੈ, ਭਾਵ ਉਸ ਗੁਰੂ ਵਰਗਾ ਹੀ ਸਹਿਜ ਸੇਵੀ ਹੋ ਜਾਵੇ।

ਪ੍ਰ: ਇਹ ਸਹਿਜ ਦੇਵ ਅਵਸਥਾ ਕਿਵੇਂ ਮਿਲੇਗੀ ?

ਉ: ੪. ਗੁਰੂ ਤੋਂ ਬਿਨਾਂ ਸਹਿਜ ਅਵਸਥਾ ਦੀ ਪ੍ਰਾਪਤੀ ਨਹੀਂ ਹੋਵੇਗੀ ਅਤੇ ਅੰਦਰੋਂ ਲੋਭ ਦੀ ਮੈਲ ਵੀ ਨਹੀਂ ਮਿਟਦੀ।

ਪ੍ਰ: ਕੀ ਨਾਮ ਅਭਿਆਸੀ ਨੂੰ ਤੀਰਥਾਂ ਦੇ ਇਸ਼ਨਾਨ ਕਰਨ ਦੀ ਲੋੜ ਨਹੀਂ ?

ਉ: ੫. ਜੇ ਕਿਸੇ ਦੇ ਮਨ ਵਿਚ ਇਕ ਖਿਨ ਪਲ ਮਾਤਰ ਵੀ ਨਾਮ ਵਸ ਜਾਵੇ ਤਾਂ ਸਮਝੋ ਉਸ ਨੂੰ ਸਾਰੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਵੀ ਪ੍ਰਾਪਤ ਹੋ ਗਿਆ ਹੈ।

ਪ੍ਰ: ਆਤਮਾ ਤਾਂ ਨਿਰਮਲ ਹੈ, ਇਸ ਨੂੰ ਮੈਲ ਕਿਵੇਂ ਲਗ ਜਾਂਦੀ ਹੈ ?

ਉ: ੬. (ਸੱਚੇ) ਜੋ ਸ਼ੁੱਧ ਆਤਮਾ ਹੈ, ਉਸ ਨੂੰ ਮੈਲ ਨਹੀਂ ਲਗਦੀ, ਮੈਲ ਤਾਂ ਲਗਦੀ ਹੈ, ਜਦ ਦਵੈਤ ਭਾਵਨਾ ਆ ਜਾਂਦੀ ਹੈ। ਭਾਵ ਜਦੋਂ ਇਹ ਮਨ ਬੇ-ਵਿਸ਼ਵਾਸਾ ਹੋ, ਰੱਬ ਵਲੋਂ ਰੁਖ ਮੋੜ ਕੇ ਕਿਸੇ ਹੋਰ ਪਾਸੇ ਲਗ ਜਾਵੇ ਤਾਂ ਮਲੀਨ ਹੋ ਜਾਂਦਾ ਹੈ।

ਪ੍ਰ: ਕੀ ਇਹ ਮੈਲ ਤੀਰਥਾਂ ਵਿਚ ਇਸ਼ਨਾਨ ਕਰਨ ਨਾਲ ਨਹੀਂ ਲਹਿ ਸਕੇਗੀ ?

ਉ: ੭. ਇਹ ਦਵੈਤ ਭਾਵਨਾ ਦੀ ਮੈਲ ਸਰੀਰ ਨੂੰ ਧੋਤਿਆਂ ਉੱਕਾ ਹੀ ਨਹੀਂ ਲਹੇਗੀ, ਇਕ ਤੀਰਥ ਕੀ ਭਾਵੇਂ ਕੋਈ ਅਠਾਹਠ ਤੀਰਥਾਂ ਵਿਚ ਪਿਆ ਇਸ਼ਨਾਨ ਕਰਦਾ ਫਿਰੇ।

ਪ੍ਰ: ਲੋਕੀਂ ਤਾਂ ਇਸ ਤਰ੍ਹਾਂ ਦੇ ਤੀਰਥ ਇਸ਼ਨਾਨ ਨਾਲ ਹੀ ਮੈਲ ਦੀ ਨਵਿਰਤੀ ਦਾ ਇਰਾਦਾ ਕਰੀ ਬੈਠੇ ਹਨ, ਕੀ ਇਨ੍ਹਾਂ ਕਰਮਾਂ ਦਾ ਫਲ ਉਨ੍ਹਾਂ ਨੂੰ ਸੁਖ ਨਾ ਹੋਵੇਗਾ ?

ਉ: ੮. ਉਨ੍ਹਾਂ ਦਾ ਨਿਹਚਾ ਗ਼ਲਤ ਹੈ ਕਿਉਂਕਿ ਮਨਮੁਖ ਜਿਤਨੇ ਵੀ ਕਰਮ ਕਰਦਾ ਹੈ, ਉਹ ਸਭ ਹੰਕਾਰ ਭਰਿਆ ਕਰਦਾ ਹੈ। ਇਸ ਲਈ ਉਹ ਮੈਲ ਨਹੀਂ ਧੋਂਦਾ, ਉਹ ਤਾਂ ਜਾਣੋ ਦੁਖ ਹੀ ਦੁਖ ਕਮਾਉਂਦਾ ਹੈ, ਭਾਵ ਇਸ ਤਰ੍ਹਾਂ ਹੰਕਾਰੀ ਸੁਖ ਨਹੀਂ ਦੁਖ ਹੀ ਸਹੇੜਦਾ ਹੈ।

ਪ੍ਰ: ਤਾਂ ਫਿਰ ਮਨ ਮੈਲਾ ਉੱਜਲ ਕਿਵੇਂ ਹੋ ਸਕੇਗਾ ?

ਉ: ੯. ਗੁਰੂ ਜੀ ਕਹਿੰਦੇ ਹਨ, ਦਵੈਤ ਭਾਵ ਦੀ ਮੈਲ ਨਾਲ ਮੈਲਾ ਹੋਇਆ ਮਨ ਤਾਂ ਹੀ ਉੱਜਲ ਹੁੰਦਾ ਹੈ, ਜਦ ਇਹ ਗੁਰੂ ਦੇ ਉਪਦੇਸ਼ ਵਿਚ ਸਮਾਏਗਾ, ਭਾਵ ਗੁਰੂ ਉਪਦੇਸ਼ ਦਾ ਧਾਰਨੀ ਹੋ ਜਾਵੇਗਾ।੧।

ਪ੍ਰ: ਅਜਿਹੇ ਮਨਮੁਖ ਨੂੰ ਤਾਂ ਜ਼ਰੂਰ ਹੀ ਗੁਰਮਤ ਦੁਆਰੇ ਸਮਝਾਉਣਾ ਚਾਹੀਦਾ ਹੈ ?

ਉ:੧੦. ਹੇ ਭਾਈ! ਜੇ ਕਦੀ ਮਨਮੁਖ ਪੁਰਸ਼ ਨੂੰ ਗੁਰਮਤ ਰਾਹੀਂ ਸਮਝਾਈਏ ਵੀ ਤਾਂ ਵੀ ਉਹ ਕਦੀ ਸਮਝਾਇਆ ਨਹੀਂ ਜਾ ਸਕਦਾ।

ਪ੍ਰ: ਜੇ ਉਹ ਕਿਸੇ ਇਕੱਲੇ ਤੋਂ ਨਾ ਸਮਝੇ ਤਾਂ ਉਸ ਨੂੰ ਪ੍ਰੇਰ ਕੇ ਸੰਗਤ ਵਿਚ ਲੈ ਆਉਣਾ ਚਾਹੀਦਾ ਹੈ ?

ਉ:੧੧. ਜੇ ਉਸ ਮਨਮੁਖ ਨੂੰ ਪ੍ਰੇਰ ਕੇ ਲਿਆ ਕੇ ਸੰਗਤ ਵਿਚ ਰਲਾਇਆ ਜਾਵੇ ਤਾਂ ਉਹ ਗੁਰਮੁਖਾਂ ਦੀ ਸੰਗਤ ਵਿਚ ਰਲਦਾ ਹੀ ਨਹੀਂ, ਉਹ ਤਾਂ ਆਪਣੇ ਕੀਤੇ ਕਰਮਾਂ ਦੇ ਸੁਭਾਅ ਅਨੁਸਾਰ ਪਿਆ ਭਟਕਦਾ ਹੈ।

੧੨. ਇਸ ਲਈ ਹੇ ਭਾਈ! ਰਾਹ ਤਾਂ ਦੋਵੇਂ ਹੀ ਹਨ, ਇਕ ਤਾਂ ਲਿਵ ਪਰਮਾਤਮਾ ਦੇ ਧਿਆਨ ਵਿਚ ਜੁੜਨਾ, ਦੂਜਾ ਹੈ, (ਧਾਤੁ) ਸੰਸਾਰਕ ਪਦਾਰਥਾਂ ਦੇ ਮਗਰ ਦੌੜਨਾ, ਭਾਵ ਤ੍ਰਿਸ਼ਨਾ ਦਾ। ਸੋ, ਇਨ੍ਹਾਂ ਦੋਵੇਂ ਰਸਤਿਆਂ ਦੇ ਪਾਂਧੀ ਰੱਬੀ ਹੁਕਮ ਅਨੁਸਾਰ ਕਾਰ ਕਮਾਉਂਦੇ ਹਨ।

ਪ੍ਰ: ਰੱਬੀ-ਧਿਆਨ ਵਿਚ ਜੁੜਨ ਵਾਲੇ ਗੁਰਮੁਖ ਨੇ ਆਪਣੇ ਚੰਚਲ ਮਨ ਨੂੰ ਕਿਵੇਂ ਮਾਰਿਆ ਹੈ ?

ਉ:੧੩. ਗੁਰਮੁਖ ਆਪਣੇ ਮਨ ਨੂੰ ਮਾਰਦਾ ਹੈ ਤੇ ਉਹ ਗੁਰੂ ਦੇ ਦਿਤੇ ਉਪਦੇਸ਼ ਦੀ ਕਸਵੱਟੀ ਲਾ ਲਾ ਕੇ ਪਰਖਦਾ ਰਹਿੰਦਾ ਹੈ ਕਿ ਅਜੇ ਗੁਰਮਤ ਅਨੁਸਾਰ ਇਸ ਵਿਚ ਕਿਹੜੀ ਕਿਹੜੀ ਕਮੀ ਹੈ।

੧੪. ਗੁਰਮੁਖ ਇਸ ਤਰ੍ਹਾਂ ਆਪਣੇ ਮਨ ਨਾਲ ਹੀ ਝਗੜਦਾ ਰਹਿੰਦਾ ਹੈ ਅਤੇ ਮਨ ਨਾਲ ਹੀ ਸਥ ਬਿਠਾਉਂਦਾ ਹੈ। ਅਰਥਾਤ ਮਨ ਨੂੰ ਹੀ (ਸਥ) ਪੰਚਾਇਤ ਬਣਾ ਕੇ ਨਿਰਣੇ ਕਰਵਾਉਂਦਾ ਹੈ। ਇਸ ਤਰ੍ਹਾਂ ਨਿਰਣੇ ਕਰ ਕੇ, ਮਨ ਨੂੰ ਜਿੱਤ ਕੇ, ਮਨ ਹੀ ਵਿਚ ਜੋ ਆਤਮਾ ਹੈ, ਉਸ ਵਿਚ ਸਮਾਇਆ ਰਹਿੰਦਾ ਹੈ, ਭਾਵ ਨਿਰਇੱਛਕ ਹੋ ਰਹਿੰਦਾ ਹੈ।

੧੫. ਪਰ ਜੇ ਕੋਈ ਉਨ੍ਹਾਂ ਦਾ ਮਨ ਇੱਛਾ ਕਰਦਾ ਭੀ ਹੈ, ਉਨ੍ਹਾਂ ਦੀ ਸੱਚੇ ਸ਼ਬਦ ਵਿਚ ਪੂਰਨ ਭਾਵਨਾ ਹੋਣ ਕਰ ਕੇ ਉਹ ਜੋ ਵੀ ਕੁਝ ਚਾਹੇਗਾ, ਉਸ ਨੂੰ ਓਹੋ ਕੁਝ ਹੀ ਪ੍ਰਾਪਤ ਹੋ ਜਾਵੇਗਾ।

੧੬. ਉਹ ਗੁਰਮੁਖ ਆਪਣੀ ਕਾਰ ਕਮਾਉਂਦਾ ਰਹਿੰਦਾ ਹੈ, ਉਹ ਕਾਰ ਹੈ ਕਿ ਨਾਮ ਅੰਮ੍ਰਿਤ ਨੂੰ ਸਦਾ ਹੀ (ਭੁੰਚੀਐ—ਖਾਂਦਾ) ਭਾਵ ਮਾਣਦਾ ਹੈ।

੧੭. ਉਨ੍ਹਾਂ ਦਾ ਨਿਹਚਾ ਹੋ ਜਾਂਦਾ ਹੈ ਕਿ ਝਗੜਾ ਆਪਣੇ ਮਨ ਨਾਲ ਹੀ ਕਰਨਾ ਲੋੜੀਂਦਾ ਹੈ, ਜੋ ਬਿਨਾਂ ਮਨ ਦੇ ਹੋਰ ਕਿਸੇ ਨਾਲ ਝਗੜਨਾ ਹੈ, ਇਹ ਤਾਂ ਆਪਣੇ ਜਨਮ ਨੂੰ ਬੇ-ਅਰਥ ਗਵਾ ਕੇ ਹੀ ਜਾਣਾ ਹੈ।

੧੮. ਮਨਮੁਖਾਂ ਨੇ ਮਨ ਦੇ ਹਠ ਅੱਗੇ ਆਪਣਾ ਆਪ ਹਾਰ ਦਿੱਤਾ ਹੈ, ਇਸੇ ਲਈ ਉਹ ਕੂੜ ਤੇ ਕੁਸੱਤ ਦੀ ਕਮਾਈ ਕਰਦੇ ਹਨ।

ਪ੍ਰ: ਗੁਰਮੁਖਾਂ ਨੇ ਆਪਣੇ ਮਨ ਨੂੰ ਕਿਵੇਂ ਜਿੱਤਿਆ ਹੈ ?

ਉ:੧੯. ਗੁਰਮੁਖਾਂ ਨੇ ਗੁਰੂ ਦੀ ਕ੍ਰਿਪਾ ਨਾਲ ਮਨ ਨੂੰ ਜਿੱਤ ਲਿਆ ਹੈ, ਕਿਉਂਕਿ ਉਨ੍ਹਾਂ ਨੇ ਗੁਰੂ ਉਪਦੇਸ਼ ਦੁਆਰਾ ਆਪਣੀ ਸੁਰਤੀ ਹਰੀ ਨਾਲ ਲਾਈ ਰੱਖੀ ਹੈ।

੨੦. ਸਤਿਗੁਰੂ ਜੀ ਆਖਦੇ ਹਨ, ਕਿ ਗੁਰਮੁਖ ਸੱਚੇ ਨਾਮ ਦੀ ਕਮਾਈ ਕਰਦੇ ਹਨ, ਇਸੇ ਲਈ ਉਹ ਜਨਮ ਮਰਨ ਤੋਂ ਰਹਿਤ ਹੋਏ ਹਨ ਅਤੇ ਮਨਮੁਖ ਸਦਾ ਹੀ ਜੰਮਦੇ ਮਰਦੇ ਰਹਿੰਦੇ ਹਨ।੨।

੨੧. ਹੇ ਹਰੀ ਦੇ ਸੰਤ ਭਾਈ ਜਨੋ! ਸਤਿਗੁਰਾਂ ਪਾਸੋਂ ਹਰੀ ਦੇ ਮਿਲਣ ਦੀ ਇਕ (ਸਾਖੀ) ਕਥਾ ਸੁਣੋ।

੨੨. ਜਿਸਦੇ ਮੱਥੇ ਉੱਤੇ ਧੁਰ ਤੋਂ ਹੀ (ਮੁਖਿ) ਉੱਤਮ ਭਾਗ ਹੋਵੇਗਾ, ਉਸੇ ਪੁਰਸ਼ ਨੇ ਗੁਰਾਂ ਪਾਸੋਂ ਸਿਖਿਆ ਲੈ ਕੇ ਹਿਰਦੇ ਵਿਚ ਧਾਰ ਰੱਖੀ ਹੈ।

੨੩. ਹੇ ਭਾਈ! ਹਰੀ ਦੀ ਕਥਾ ਅੰਮ੍ਰਿਤ ਨਾਲੋਂ ਵੀ ਸ੍ਰੇਸ਼ਟ ਤੇ ਉੱਤਮ ਹੈ, ਅਤੇ ਉਹ ਗੁਰੂ ਦੇ ਬਚਨਾਂ ਰਾਹੀਂ ਸਹਿਜੇ ਹੀ ਖਾਧੀ ਜਾਂਦੀ ਹੈ।

ਪ੍ਰ: ਇਸ ਹਰੀ ਦੀ ਕਥਾ ਨੂੰ ਜੋ ਗੁਰੂ ਦੇ ਬਚਨਾਂ ਰਾਹੀਂ ਖਾਂਦਾ ਹੈ, ਉਸ ਨੂੰ ਕੀ ਲਾਭ ਮਿਲਦਾ ਹੈ।

ਉ:੨੪. ਉਨ੍ਹਾਂ ਦੇ ਹਿਰਦੇ ਅੰਦਰ ਗਿਆਨ ਦਾ ਚਾਨਣ ਹੋ ਗਿਆ ਹੈ ਅਤੇ ਅਗਿਆਨ ਦਾ ਅੰਧੇਰਾ ਮਿਟ ਗਿਆ, ਜਿਵੇਂ ਕਿ ਸੂਰਜ ਦੀ (ਕਿਰਾਖੀ) ਖਿੱਚੀ ਹੋਈ ਰਾਤ ਮਿਟ ਜਾਂਦੀ ਹੈ।

੨੫. ਇਸ ਤਰ੍ਹਾਂ ਜੋ ਦਿਸਦਾ ਨਹੀਂ ਹੈ, ਕਿਸੇ ਇੰਦਰੇ ਦਾ ਵਿਸ਼ਾ ਵੀ ਨਹੀਂ ਹੈ, ਜੋ ਜਾਣਿਆ ਨਹੀਂ ਜਾਂਦਾ, ਮਾਇਆ ਤੋਂ ਰਹਿਤ ਹੈ, ਉਸ ਨੂੰ ਗੁਰਮੁਖਾਂ ਨੇ ਗਿਆਨ ਪ੍ਰਾਪਤੀ ਦੁਆਰੇ ਅੱਖੀਂ ਵੇਖ ਲਿਆ ਹੈ।੧੨।

***ਭਾਵਾਰਥ :*** ਸਲੋਕ, ਮਹਲਾ, ਪਉੜੀ ਦਾ ਸਾਰੰਸ਼ ਇਹ ਹੈ ਕਿ ਮੈਲਾ ਮਨ ਤਾਂ ਹੀ ਉੱਜਲਾ ਹੁੰਦਾ ਹੈ, ਜੇ ਗੁਰੂ ਵਿਚ ਲੀਨ ਹੋ ਜਾਵੀਏ। ਲੀਨ ਹੋਣ ਵਾਲੇ ਭਗਤਾਂ ਦਾ ਰਾਹ ਵੱਖਰਾ ਹੈ ਅਤੇ ਮਾਇਆ ਪਿੱਛੇ ਦੌੜਨ ਵਾਲਿਆਂ ਦਾ ਰਾਹ ਵੱਖਰਾ। ਲਿਵ ਵਾਲੇ ਸੱਚੇ ਮਨ ਨੂੰ ਵਿਕਾਰਾਂ ਦੀ ਮੈਲ ਨਹੀਂ ਲਗਦੀ, ਮੈਲ ਤਾਂ ਦੂਜੈਗੀ ਹੈ, ਈਰਖਾ ਹੈ।

ਗੁਰਮੁਖਾਂ ਨੇ ਆਪਣੇ ਮਨ ਨੂੰ ਗੁਰੂ ਦੇ ਹੁਕਮਾਂ ਦੀ ਕਸਵੱਟੀ ਉਪਰ ਲਾ ਕੇ ਪਰਖ ਲਿਆ ਹੈ, ਉਹ ਗੁਰੂ ਦੇ ਦਸੇ ਰਾਹ ਅਨੁਸਾਰ ਹੀ ਕਰਮ ਕਰਦੇ ਹਨ ਅਤੇ ਉਹ ਮਨ ਨਾਲ ਹੀ ਸਦਾ ਲੜਦੇ ਹਨ, ਮਨ ਨਾਲ ਹੀ ਸਮਝੌਤਾ ਕਰਦੇ ਹਨ, ਨਾ ਮਨ ਜਿਹਾ ਕੋਈ ਮਿੱਤਰ ਹੈ ਅਤੇ ਨਾ ਹੀ ਮਨ ਵਰਗਾ ਕੋਈ ਦੁਸ਼ਮਨ। ਮਨ ਜੋ ਵੀ ਕੁਝ ਚਾਹੁੰਦਾ ਹੈ ਉਹ ਪ੍ਰਾਪਤ ਕਰ ਲੈਂਦਾ ਹੈ।

**ਸਲੋਕੁ ਮ: ੩ ॥**

**੧. ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥**
**੨. ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥**
**੩. ਸਤਿਗੁਰੁ ਜਿਨੀ ਨ ਸੇਵਿਓ**
**ਤਿਨਾ ਬਿਰਥਾ ਜਨਮੁ ਗਵਾਇ ॥**
**੪. ਨਾਨਕ ਜੋ ਤਿਸੁ ਭਾਵੈ ਸੋ ਕਰੇ**
**ਕਹਣਾ ਕਿਛੂ ਨ ਜਾਇ ॥੧॥**

**ਮ: ੩ ॥**

**੫. ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥**
**੬. ਦੂਜੈ ਭਾਇ ਅਗਿਆਨੀ ਪੂਜਦੇ**
**ਦਰਗਹ ਮਿਲੈ ਸਜਾਇ ॥**
**੭. ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥**
**੮. ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ**
**ਕਰਮੀ ਪਲੈ ਪਾਇ ॥**
**੯. ਨਾਨਕ ਸੇਵਾ ਸੁਰਤਿ ਕਮਾਵਣੀ**
**ਜੋ ਹਰਿ ਭਾਵੈ ਸੋ ਥਾਇ ਪਾਇ ॥੨॥**

**ਪਉੜੀ ॥**

**੧੦. ਹਰਿ ਹਰਿ ਨਾਮੁ ਜਪਹੁ ਮਨ ਮੇਰੇ**
**ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥**
**੧੧. ਹਰਿ ਹਰਿ ਨਾਮੁ ਜਪਹੁ ਮਨ ਮੇਰੇ**
**ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥**
**੧੨. ਹਰਿ ਹਰਿ ਨਾਮੁ ਜਪਹੁ ਮਨ ਮੇਰੇ**
**ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥**
**੧੩. ਹਰਿ ਹਰਿ ਨਾਮੁ ਜਪਹੁ ਮਨ ਮੇਰੇ**
**ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**
**੧੪. ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ**
**ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥**

***ਪਦ ਅਰਥ :*** ਬਿਰਥਾ—ਨਿਸਫਲ। ਵੇੜਿਆ—ਚਾਰੇ ਪਾਸਿਓਂ ਢੱਕਿਆ ਹੋਇਆ, ਜਕੜਿਆ ਹੋਇਆ। ਕਿਲਵਿਖ—ਪਾਪ। ਲਹਾਤੀ—ਲੱਥ ਜਾਂਦੇ ਹਨ। ਦਾਲਦੁ—ਦਲਿੱਦਰ। ਲਗਾਤੀ—ਲਗਦੀ ਹੈ। ਜਪਾਤੀ—ਜਪਦੀ ਹੈ।

***ਅਰਥ :***

ਪ੍ਰ: ਸਿਰ ਲੇਖੇ ਵਿਚ ਕਿਸ ਦਾ ਮੰਨਿਆ ਜਾ ਸਕਦਾ ਹੈ?

ਉ:੧. ਜੋ ਪੁਰਸ਼ ਆਪਣੇ ਸਤਿਗੁਰੂ ਨੂੰ ਭਾਵਨਾ ਸਹਿਤ ਸੇਂਵਦੇ ਹਨ, ਭਾਵ ਆਪਣਾ ਸਿਰ ਗੁਰੂ ਨੂੰ ਭੇਟ ਕਰ ਕੇ ਸੇਵਾ ਕਰਦੇ ਹਨ, ਉਨ੍ਹਾਂ ਦਾ ਸਿਰ ਲੇਖੇ ਵਿਚ ਲਗਦਾ ਹੈ।

੨. ਜੋ ਆਪਾ ਭਾਵ ਗਵਾ ਕੇ ਗੁਰੂ ਦੀ ਸੇਵਾ ਕਰਦੇ ਹਨ ਅਤੇ ਸੱਚ ਵਿਚ ਲਿਵ ਲਾਉਂਦੇ ਹਨ, ਉਹੀ ਕਬੂਲ ਪੈਂਦੇ ਹਨ।

ਪ੍ਰ: ਸੇਵਾ ਤੋਂ ਸੱਖਣੇ ਕਿਸ ਗਿਣਤੀ ਵਿਚ ਹਨ?

ਉ:੩. ਜਿਨ੍ਹਾਂ ਨੇ ਨਿਰ-ਹੰਕਾਰ ਹੋ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਨ੍ਹਾਂ ਨੇ ਤਾਂ ਆਪਣੇ ਮਨੁੱਖਾ ਜਨਮ ਨੂੰ ਹੀ ਬੇਅਰਥ ਗਵਾ ਲਿਆ ਹੈ।

੪. ਗੁਰੂ ਜੀ ਕਹਿੰਦੇ ਹਨ, ਉਸ ਵਾਹਿਗੁਰੂ ਨੂੰ ਜੋ ਕੁਝ ਭਾਉਂਦਾ ਹੈ, ਉਹੋ ਕੁਝ ਕਰਦਾ ਹੈ। ਉਹ ਪ੍ਰਭੂ ਇਹ ਕੁਝ ਕਿਉਂ ਕਰਦਾ ਹੈ, ਇਹ ਕਿਉਂ ਨਹੀਂ ਕਰਦਾ? ਇਸ ਵਿਚ ਕੁੱਛ ਕਿਹਾ ਹੀ ਨਹੀਂ ਜਾਂਦਾ।੧।

ਪ੍ਰ: ਵਿਕਾਰੀ ਮਨੁੱਖ ਦਾ ਮਨ ਹਰ ਵਕਤ ਵਿਕਾਰਾਂ ਵਿਚ ਹੀ ਕਿਉਂ ਪ੍ਰੇਰਤ ਰਹਿੰਦਾ ਹੈ?

ਉ:੫. ਉਹ ਇਸ ਲਈ ਕਿ ਵਿਕਾਰੀ ਪੁਰਸ਼ ਦੇ ਮਨ ਨੂੰ ਵਿਕਾਰਾਂ ਨੇ ਵੇਹੜਿਆ ਹੋਇਆ ਹੈ, ਭਾਵ ਘੇਰਿਆ ਹੋਇਆ ਹੈ, ਇਸੀ ਕਰਕੇ ਉਹ ਵਿਕਾਰਾਂ ਦੇ ਕਰਮ ਕਰਦਾ ਹੈ। ਭਾਵ ਪਿਛਲੇ ਵਿਕਾਰਾਂ ਦੇ ਕਰਮ ਕਰਨ ਕਰਕੇ ਉਸ ਦੇ ਮਨ ਵਿਚ ਵਿਕਾਰਾਂ ਦੇ ਹੀ ਸੰਸਕਾਰ ਹੁੰਦੇ ਹਨ, ਉਹ ਉਸ ਨੂੰ ਵਿਕਾਰਾਂ ਵਲ ਹੀ ਪ੍ਰੇਰਦੇ ਹਨ ਅਤੇ ਮੁੜ-ਮੁੜ ਵਿਕਾਰਾਂ ਵਾਲੇ ਹੀ ਕਰਮ ਕਰਵਾਉਂਦੇ ਹਨ।

ਪ੍ਰ: ਜੋ ਵਿਕਾਰ ਤਾਂ ਨਹੀਂ ਕਰਦੇ, ਪਰ ਰੱਬ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ, ਉਨ੍ਹਾਂ ਨੂੰ ਕੀ ਫਲ ਮਿਲਦਾ ਹੈ?

**ਉ:** ੬. ਜੋ ਅਗਿਆਨੀ ਇਕ ਪਰਮਾਤਮਾ ਨੂੰ ਛੱਡ ਕੇ ਦੇਵਤਿਆਂ ਨੂੰ ਭਾਵਨਾ ਨਾਲ ਪੂਜਦੇ ਹਨ, ਉਨ੍ਹਾਂ ਨੂੰ ਰੱਬੀ-ਦਰਗਾਹ ਵਿਚ ਸਜ਼ਾ ਮਿਲਦੀ ਹੈ। ਕਿਉਂਕਿ ਉਨ੍ਹਾਂ ਦਾ ਨਿਸ਼ਾਨਾ ਆਪਣੇ ਸੱਚੇ ਸਾਈਂ ਨੂੰ ਪ੍ਰਾਪਤ ਕਰਨਾ ਨਹੀਂ ਹੁੰਦਾ, ਇਸ ਲਈ ਉਹ ਧਰਮ-ਰਾਜ ਦੀ ਸਰਕਾਰ ਤੋਂ ਦੂਰ ਨਹੀਂ ਜਾ ਸਕਦੇ। ਕਿਉਂਕਿ ਉਨ੍ਹਾਂ ਦੇ ਕਰਮ ਨਸ਼ਟ ਨਹੀਂ ਹੁੰਦੇ, ਇਸੇ ਲਈ ਧਰਮ-ਰਾਜ ਉਨ੍ਹਾਂ ਤੋਂ ਅਵੱਸ਼ ਲੇਖਾ ਲੈਂਦਾ ਹੈ ਅਤੇ ਉਨ੍ਹਾਂ ਦੇ ਕੀਤੇ ਮਾੜੇ ਕਰਮਾਂ ਦੇ ਅਨੁਸਾਰ ਉਨ੍ਹਾਂ ਨੂੰ ਦੰਡ ਦੇਂਦਾ ਹੈ।

**ਪ੍ਰ:** ਜੇ ਕੋਈ ਪ੍ਰਕਾਸ਼ ਸਰੂਪ ਪਰਮਾਤਮਾ ਦੀ ਪੂਜਾ ਕਰੇ, ਤਾਂ ਕੀ ਉਹ ਲੇਖੇ ਤੋਂ ਛੁਟਕਾਰਾ ਪਾ ਸਕਦਾ ਹੈ?

**ਉ:** ੭. ਹੇ ਭਾਈ! ਜੇ ਕੋਈ ਆਪਣੇ ਆਪ ਪਰਮਾਤਮਾ ਨੂੰ ਪੂਜਦਾ ਵੀ ਹੈ, ਤਾਂ ਵੀ ਯਕੀਨ ਜਾਣੋ, ਸਤਿਗੁਰੂ ਦੇ ਉਪਦੇਸ਼ ਦਿਤੇ ਤੋਂ ਬਿਨਾਂ, ਉਸ ਦੀ ਸੋਝੀ ਨਹੀਂ ਪੈਂਦੀ ਭਾਵ ਲਖਤਾ ਨਹੀਂ ਹੁੰਦੀ।

**ਪ੍ਰ:** ਕੀ ਜਪ, ਤਪ, ਸੰਜਮ ਆਦਿ ਕਰਨ ਨਾਲ ਕੋਈ ਫਲ ਨਹੀਂ ਮਿਲਦਾ?

**ਉ:** ੮. ਰੱਬੀ-ਮਾਰਗ 'ਤੇ ਟੁਰਨ ਵਾਲਾ, ਜੋ ਸਤਿਗੁਰੂ ਦਾ ਭਾਣਾ ਮੰਨਦਾ ਹੈ, ਉਸ ਲਈ ਇਹੋ ਜਪ, ਤਪ ਤੇ ਸੰਜਮ ਹੈ, ਪਰ ਭਾਣਾ ਮੰਨਣ ਦੀ ਇਹ ਉੱਤਮ ਦਾਤ ਭਾਗਾਂ ਨਾਲ ਹੀ ਪੱਲੇ ਪੈਂਦੀ ਹੈ।

**ਪ੍ਰ:** ਸੇਵਾ ਕਰਦੇ ਤਾਂ ਅਨੇਕਾਂ ਹੀ ਵੇਖੀਦੇ ਹਨ, ਕੀ ਇਹ ਸੇਵਾ ਸਾਰਿਆਂ ਦੀ ਰੱਬੀ ਦਰਬਾਰ ਵਿਚ ਕਬੂਲੀ ਜਾਵੇਗੀ?

**ਉ:** ੯. ਗੁਰੂ ਜੀ ਕਹਿੰਦੇ ਹਨ, ਗੁਰੂ ਦੇ ਭਾਣੇ ਅਨੁਸਾਰ ਟੁਰ ਕੇ ਜੋ ਪਿਆਰ ਨਾਲ ਸੇਵਾ ਕਰਦਾ ਹੈ, ਉਹ ਸਫਲ ਸੇਵਾ ਹੈ। ਸੋ, ਐਸੀ ਸੇਵਾ ਕੀਤੀ ਜੋ ਹਰੀ ਨੂੰ ਭਾ ਜਾਵੇ, ਤਾਂ ਫਿਰ ਉਹ ਥਾਂ ਪਾ ਲੈਂਦਾ ਹੈ ਭਾਵ ਆਪਣੇ ਦਰ ਪ੍ਰਵਾਨ ਕਰ ਲੈਂਦਾ ਹੈ।੨।

੧੦. ਹੇ ਮੇਰੇ ਮਨ! ਦਿਨੇ ਰਾਤ ਹਰਿ ਹਰਿ ਨਾਮ ਨੂੰ ਜਪ, ਜਿਸ ਦਾ ਸਦਕਾ ਤੈਨੂੰ ਸਦਾ ਸੁਖ ਹੋਵੇਗਾ।

੧੧. ਹੇ ਮੇਰੇ ਮਨ! ਹਰਿ ਹਰਿ ਨਾਮ ਨੂੰ ਜਪ, ਜਿਸ ਦੇ ਸਿਮਰਨ ਕਰ ਕੇ ਚਾਰੇ ਕਿਲਵਿਖ: "ਬ੍ਰਾਹਮਣ, ਕੈਲੀ, ਘਾਤ ਕੰਞਕਾ, ਅਣਚਾਰੀ ਕਾ ਧਾਨੁ॥ ਵਾਰਾਂ ਤੇ ਵਧੀਕ ਸਲੋਕ। ਇਹ ਚਾਰੇ ਬੱਜਰ ਪਾਪ ਕਿਲਵਿਖ ਹਨ। ਇਹ ਤੇ ਹੋਰ ਸਾਰੇ ਪਾਪ ਲਹਿ ਜਾਂਦੇ ਹਨ।

੧੨. ਹੇ ਮੇਰੇ ਮਨ! ਹਰਿ ਹਰਿ ਨਾਮ ਨੂੰ ਜਪ, ਜਿਸ ਕਰ ਕੇ ਤੇਰੇ ਸਾਰੇ ਦੁਖ ਭੁਖ ਤੇ ਦਲਿੱਦਰ ਮਿਟ ਜਾਣਗੇ।

੧੩. ਹੇ ਮੇਰੇ ਮਨ! ਹਰੀ ਦਾ ਹਰਿ ਹਰਿ ਨਾਮ ਜਪ, ਇਉਂ (ਮੁਖਿ) ਮੁਖੀ ਮਾਨ ਯੋਗ ਸਤਿਗੁਰਾਂ ਨਾਲ ਪ੍ਰੀਤ ਲਗ ਜਾਂਦੀ ਹੈ।

**ਪ੍ਰ:** ਅਜਿਹਾ ਸੁਖਦਾਈ ਨਾਮ ਸਾਰੇ ਹੀ ਕਿਉਂ ਨਹੀਂ ਜਪਦੇ?

**ਉ:** ੧੪. ਜਿਸ ਦੇ ਮੱਥੇ 'ਤੇ ਧੁਰ ਤੋਂ ਹੀ ਭਾਗ ਲਿਖਿਆ ਹੈ, ਉਸ ਦੇ ਮੂੰਹੋਂ ਹੀ ਸੱਚੇ ਹਰੀ ਦਾ ਨਾਮ ਜਪਿਆ ਜਾਂਦਾ ਹੈ।੧੩।

***ਭਾਵਾਰਥ :*** ਇਸ ਤੇਰ੍ਹਵੇਂ ਸਲੋਕ, ਮਹਲਾ ਤੇ ਪਉੜੀ ਦਾ ਭਾਵ ਹੈ ਕਿ ਮਨੁੱਖ ਦਾ ਚੰਚਲ ਮਨ ਵਿਕਾਰਾਂ ਦੀ ਜ਼ੰਜੀਰ ਨਾਲ ਜਕੜਿਆ ਹੋਇਆ ਹੈ। ਇਸੀ ਕਰਕੇ ਵਿਕਾਰਾਂ ਦੇ ਅਧੀਨ ਹੋਇਆ ਉਨ੍ਹਾਂ ਦੀ ਪ੍ਰੇਰਨਾ ਅਨੁਸਾਰ ਕਰਮ ਕਰਦਾ ਹੈ। ਉਨ੍ਹਾਂ ਦੀ ਹੀ ਬੋਲੀ ਬੋਲਦਾ ਹੈ। ਉਸ ਉਪਰ ਉਨ੍ਹਾਂ ਦਾ ਹੀ ਗੂੜ੍ਹਾ ਰੰਗ ਚੜ੍ਹਿਆ ਹੋਇਆ ਹੈ। ਗੁਰੂ ਦਾ ਭਾਣਾ ਮੰਨਣਾ ਇਕ ਬਹੁਤ ਵੱਡਾ ਸਾਧਨ ਹੈ। ਭਾਣੇ ਮੰਨਣ ਵਿਚ ਸਾਰੇ ਜਪ, ਤਪ ਅਤੇ ਸੰਜਮ ਆ ਜਾਂਦੇ ਹਨ। ਉਹ ਸੱਚਾ ਸਾਈਂ ਕੀ ਕੁਝ ਕਰਦਾ ਹੈ ਅਤੇ ਕਿਉਂ ਕਰਦਾ ਹੈ, ਇਸ ਦੀ ਸਾਨੂੰ ਉੱਕਾ ਹੀ ਕੋਈ ਸੋਝੀ ਨਹੀਂ। ਜਿਹੜੇ ਭਾਣਾ ਨਹੀਂ ਮੰਨਦੇ, ਉਹੋ ਹੀ ਪ੍ਰਭੂ ਦੇ ਕੀਤੇ ਹੋਏ ਕੰਮ ਉਪਰ, ਕਿੰਤੂ ਕਰਦੇ ਹਨ, ਮਾਲਕ ਦੀ ਕਿਰਤ ਤੇ ਨੁਕਤਾ ਚੀਨੀ ਕਰਦੇ ਹਨ। ਇਕ ਗੱਲ ਸਪਸ਼ਟ ਹੈ ਕਿ ਪ੍ਰਭੂ ਜੋ ਕੁਝ ਭੀ ਕਰਦਾ ਹੈ, ਉਹ ਸ੍ਰਿਸ਼ਟੀ ਦੇ ਭਲੇ ਲਈ ਕਰਦਾ ਹੈ, ਜੀਵਾਂ ਦੀ ਬੇਹਤਰੀ ਲਈ ਕਰਦਾ ਹੈ।

ਪੂਜਾ ਕੇਵਲ ਇਕ ਪ੍ਰਭ ਦੀ ਹੀ ਸ਼ੋਭਾ ਦੇਂਦੀ ਹੈ। ਜਿਹੜੀ ਪੂਜਾ, ਰੱਬ ਦਾ ਕੋਈ ਹੋਰ ਸ਼ਰੀਕ ਮੰਨ ਕੇ ਕਰਨੀ ਹੈ, ਉਹ ਨਿਸਫਲ ਜਾਂਦੀ ਹੈ। ਦਾਤਾ ਕੇਵਲ ਇਕ ਹੈ, ਉਹ ਹੈ ਅਕਾਲ ਪੁਰਖ! ਉਸ ਦੇ ਟਾਕਰੇ ਉਪਰ ਕੋਈ ਹੈ ਹੀ ਨਹੀਂ। ਸੇਵਾ ਉਹ ਹੈ, ਜਿਸ ਵਿਚ ਸਿਰ ਦਿੱਤਾ ਜਾਵੇ। ਆਪਾ ਦਿੱਤਾ ਜਾਵੇ। ਮਨ ਮਾਰਨ ਦੇ ਟਾਕਰੇ ਸਿਰ ਦੇਣਾ ਸੁਖਾਲਾ ਹੈ। ਪਰ ਇਹ ਭੀ ਠੀਕ ਹੈ ਕਿ ਜਦੋਂ ਸਿਰ ਦੇ ਦੇਵੀਏ ਫਿਰ ਮਨ ਦੇਣਾ ਸੌਖਾ ਹੋ ਜਾਂਦਾ ਹੈ। ਸੋ, ਇਸ ਸਲੋਕ ਦੇ ਪਹਿਲੇ ਹਿੱਸੇ ਵਿਚ ਮਾਇਕ ਪ੍ਰੇਮੀ ਤੇ ਆਮ ਦੇਵੀ ਦੇਵਤਿਆਂ ਦੇ ਪੂਜਕਾਂ ਲਈ ਅਤੇ ਪਉੜੀ ਵਿਚ ਸਰਵ ਸਾਂਝਾ ਨਾਮ ਦਾ ਉਪਦੇਸ਼ ਕੀਤਾ ਗਿਆ ਹੈ।

**ਸਲੋਕ ਮ: ੩॥**

**੧. ਸਤਿਗੁਰੁ ਜਿਨੀ ਨ ਸੇਵਿਓ**
**ਸਬਦਿ ਨ ਕੀਤੋ ਵੀਚਾਰੁ॥**
**੨. ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥**
**੩. ਲਖ ਚਉਰਾਸੀਹ ਫੇਰੁ ਪਇਆ**
**ਮਰਿ ਜੰਮੈ ਹੋਇ ਖੁਆਰੁ॥**
**੪. ਸਤਿਗੁਰ ਕੀ ਸੇਵਾ ਸੋ ਕਰੇ**
**ਜਿਸ ਨੋ ਆਪਿ ਕਰਾਏ ਸੋਇ॥**
**੫. ਸਤਿਗੁਰ ਵਿਚਿ ਨਾਮੁ ਨਿਧਾਨੁ ਹੈ**
**ਕਰਮਿ ਪਰਾਪਤਿ ਹੋਇ॥**
**੬. ਸਚਿ ਰਤੇ ਗੁਰ ਸਬਦ ਸਿਉ**
**ਤਿਨ ਸਚੀ ਸਦਾ ਲਿਵ ਹੋਇ॥**
**੭. ਨਾਨਕ ਜਿਸ ਨੋ ਮੇਲੇ ਨ ਵਿਛੁੜੈ**
**ਸਹਜਿ ਸਮਾਵੈ ਸੋਇ॥੧॥**

**ਮ: ੩॥**

**੮. ਸੋ ਭਗਉਤੀ ਜੁੋ ਭਗਵੰਤੈ ਜਾਣੈ॥**
**੯. ਗੁਰ ਪਰਸਾਦੀ ਆਪੁ ਪਛਾਣੈ॥**
**੧੦. ਧਾਵਤੁ ਰਾਖੈ ਇਕਤੁ ਘਰਿ ਆਣੈ॥**
**੧੧. ਜੀਵਤੁ ਮਰੈ ਹਰਿ ਨਾਮੁ ਵਖਾਣੈ॥**

**੧੨. ਐਸਾ ਭਗਉਤੀ ਉਤਮੁ ਹੋਇ ॥**
**੧੩. ਨਾਨਕ ਸਚਿ ਸਮਾਵੈ ਸੋਇ ॥੨॥**

**ਮ: ੩ ॥**

**੧੪. ਅੰਤਰਿ ਕਪਟੁ ਭਗਉਤੀ ਕਹਾਏ ॥**
**੧੫. ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥**
**੧੬. ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥**
**੧੭. ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥**
**੧੮. ਸਤਸੰਗਤਿ ਸਿਉ ਬਾਦੁ ਰਚਾਏ ॥**
**੧੯. ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥**
**੨੦. ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥**
**੨੧. ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥**
**੨੨. ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥**

**ਪਉੜੀ ॥**

**੨੩. ਸਤਿਗੁਰੁ ਜਿਨੀ ਧਿਆਇਆ ਸੇ ਕੜਿਨ ਸਵਾਹੀ ॥**
**੨੪. ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥**
**੨੫. ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥**
**੨੬. ਜਿਨ ਕਉ ਹੋਆ ਕ੍ਰਿਪਾਲੁ ਹਰਿ**
**ਸੇ ਸਤਿਗੁਰ ਪੈਰੀ ਪਾਹੀ ॥**
**੨੭. ਤਿਨ ਐਥੈ ਓਥੈ ਮੁਖ ਉਜਲੇ**
**ਹਰਿ ਦਰਗਹ ਪੈਧੇ ਜਾਹੀ ॥੧੪॥**

***ਪਦ ਅਰਥ :*** ਮਿਰਤਕੁ—ਮਰੇ ਹੋਏ। ਫੇਰੁ—ਚੱਕਰ। ਨਿਧਾਨ—ਖ਼ਜ਼ਾਨਾ। ਭਗਉਤੀ—ਵੈਸ਼ਨਵ ਭਗਤ। ਧਾਵਤੁ—ਫੁਰਨਿਆਂ ਦੀ ਦੌੜ। ਘਰਿ ਆਨੈ—ਸਰੂਪ ਵਿਚ ਲਿਆਵੇ। ਬਾਦੁ—ਝਗੜਾ। ਰਚਾਏ—ਸ਼ੁਰੂ ਕੀਤੇ, ਅਰੰਭੇ। ਕੜਿਨ—ਰੋਕ ਰਖਦੇ ਹਨ। ਭਾਵ ਸਾਰਿਆਂ ਇੰਦ੍ਰਿਆਂ ਨੂੰ ਮੰਦ ਕਰਮਾਂ ਵਲੋਂ ਰੋਕ ਕੇ ਰਖਦੇ ਹਨ। ਪਾਹੀ—ਪੈਂਦੇ ਹਨ। ਪੈਧੇ ਜਾਹੀ—ਸਿਰੋਪਾਓ ਪਹਿਰ ਦੇ ਜਾਂਦੇ ਹਨ।

***ਅਰਥ :***

ਪ੍ਰ: ਗੁਰਮਤ ਵਿਚ ਅਸਲ ਮ੍ਰਿਤਕ ਕਿਸ ਨੂੰ ਮੰਨਿਆ ਜਾਂਦਾ ਹੈ ?

**ੳ:**੧. ਗੁਰਮਤ ਨੇ ਉਨ੍ਹਾਂ ਜੀਉਂਦੇ ਹੀ ਮਨੁੱਖਾਂ ਨੂੰ ਮੁਰਦੇ ਮੰਨਿਆ ਹੈ, ਜਿਨ੍ਹਾਂ ਵਿਚ ਤਿੰਨ ਦੋਸ਼ ਪਾਏ ਜਾਣ—੧. ਜਿਸ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ੨. ਸਤਿਗੁਰੂ ਦੇ ਦਿੱਤੇ ਸ਼ਬਦ ਦੀ ਜਿਸ ਨੇ ਕਦੀ ਵਿਚਾਰ ਨਹੀਂ ਕੀਤੀ। ਅਤੇ ੩.—

੨. ਗੁਰੂ ਦੀ ਦਿੱਤੀ ਵਿਚਾਰ ਦੁਆਰਾ ਜਿਨ੍ਹਾਂ ਦੇ ਅੰਦਰ ਸਰੂਪ ਦਾ ਗਿਆਨ ਨਹੀਂ ਆਇਆ, ਉਨ੍ਹਾਂ ਨੂੰ ਸੰਸਾਰ ਵਿਚ ਜੀਉਂਦੇ ਨਹੀਂ, ਸਗੋਂ ਮੁਰਦੇ ਮੰਨਣਾ ਚਾਹੀਦਾ ਹੈ।

ਪ੍ਰ: ਅਜਿਹੇ ਦੋਸ਼ੀਆਂ ਨੂੰ ਕੀ ਸਜ਼ਾ ਮਿਲੇਗੀ ?

**ੳ:**੩. ਉਨ੍ਹਾਂ ਨੂੰ ਚੁਰਾਸੀ ਲੱਖ ਦੇ ਗੇੜ ਵਿਚ ਫਿਰਨਾ ਪਿਆ, ਉਹ ਮਰਦੇ ਜੰਮਦੇ ਖੁਆਰ ਹੁੰਦੇ ਰਹਿੰਦੇ ਹਨ।

**ਚੁਰਾਸੀ ਲੱਖ ਜੂਨ**—ਜਲ ਜੀਵ ਨੌਂ ਲੱਖ, ਸਥਾਵਰ ਵੀਹ ਲੱਖ, ਕ੍ਰਿਮ ਯਾਰਾਂ ਲੱਖ, ਪੰਛੀ ਦਸ ਲੱਖ, ਪਸੂ ਤੀਹ ਲੱਖ, ਮਨੁੱਖ ਚਾਰ ਲੱਖ ਕੁਲ ਚੁਰਾਸੀ ਲੱਖ ਹੈ।

ਪਰ ਕਿਸੇ ਪੁਰਾਣ ਵਿਚ ਇਨ੍ਹਾਂ ਦੀ ਵੰਡ ਇਉਂ ਵੀ ਲਿਖੀ ਹੈ: ਇਕੀ ਲੱਖ ਤਰ੍ਹਾਂ ਦੇ ਅੰਡਜ, ਇੱਕੀ ਲੱਖ ਤਰ੍ਹਾਂ ਦੇ ਜੇਰਜ, ਇੱਕੀ ਲੱਖ ਤਰ੍ਹਾਂ ਦਾ ਸ੍ਵੇਤਜ, ਇੱਕੀ ਲੱਖ ਤਰ੍ਹਾਂ ਦੇ ਉਤਭੁਜ।

ਪਰ ਗੁਰੰਬਾਣੀ ਵਿਚ ਭਗਤ ਜੀ ਦਾ ਕਥਨ ਹੈ:

ਬਇਆਲੀਸ ਲਖ ਜੀਅ ਜਲ ਮਹਿ ਹੋਤੇ ॥ *(ਆਸਾ ਨਾਮਦੇਵ ਜੀ)*

ਪ੍ਰ: ਚੁਰਾਸੀ ਦੇ ਗੇੜ ਤੋਂ ਬਚਾਉਣ ਵਾਲੀ ਗੁਰੂ ਦੀ ਜੋ ਸੇਵਾ ਹੈ, ਇਸ ਨੂੰ ਸਾਰੇ ਲੋਕ ਹੀ ਕਿਉਂ ਨਹੀਂ ਕਰਨ ਲਗ ਜਾਂਦੇ ?

**ੳ:** ੪. ਚਾਹੁੰਦੇ ਤਾਂ ਭਾਵੇਂ ਬਹੁਤ ਲੋਕ ਹਨ, ਪਰ ਸਤਿਗੁਰੂ ਦੀ ਸੇਵਾ ਉਹੀ ਕਰਦਾ ਹੈ, ਜਿਸ ਪ੍ਰਾਣੀ ਤੋਂ ਪਰਮਾਤਮਾ ਆਪ ਕਰਾਉਂਦਾ ਹੈ।

ਪ੍ਰ: ਗੁਰੂ ਦੀ ਸੇਵਾ ਦਾ ਫਲ ਕੀ ਪ੍ਰਾਪਤ ਹੁੰਦਾ ਹੈ ?

**ੳ:** ੫. ਸਤਿਗੁਰੂ ਵਿਚ ਨਾਮ ਦਾ ਖ਼ਜ਼ਾਨਾ ਹੈ, ਜੋ ਸੇਵਕ ਨੂੰ ਹੀ ਉਨ੍ਹਾਂ ਦੀ (ਕਰਮਿ) ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

੬. ਜੋ ਗੁਰੂ ਦੇ ਸ਼ਬਦ ਨਾਲ ਰਤੇ ਗਏ ਹਨ, ਉਨ੍ਹਾਂ ਦੀ ਸੱਚੇ ਵਾਹਿਗੁਰੂ ਨਾਲ ਸਦਾ ਹੀ ਸੱਚੀ (ਲਿਵ) ਪ੍ਰੀਤ ਹੋ ਗਈ ਹੈ।

੭. ਗੁਰੂ ਜੀ ਕਹਿੰਦੇ ਹਨ, ਜਿਸ ਨੂੰ ਸਤਿਗੁਰੂ ਜੀ ਮੇਲ ਲੈਂਦਾ ਹੈ, ਉਹ ਮੁੜ ਕੇ ਵਿਛੜਦਾ ਨਹੀਂ, ਕਿਉਂਕਿ ਉਹ (ਸਹਜਿ) ਪਰਮਾਤਮਾ ਦੇ ਵਿਚ ਹੀ ਸਮਾ ਜਾਂਦਾ ਹੈ।੧।

ਪ੍ਰ: ਗੁਰਮਤ ਵਿਚ ਸਹੀ ਭਗਤ ਕਿਸ ਨੂੰ ਮੰਨਿਆ ਜਾਂਦਾ ਹੈ ?

**ੳ:** ੮. ਅਸਲ ਉਹ (ਭਗਉਤੀ) ਭਗਤ ਹੈ, ਜੋ (ਭਗਵੰਤ) ਵਾਹਿਗੁਰੂ ਨੂੰ ਜਾਣੇ ਅਤੇ—

੯-੧੦. ਗੁਰੂ ਦੀ ਕ੍ਰਿਪਾ ਨਾਲ ਉਹ ਆਪਣੇ ਆਪ ਨੂੰ ਵੀ ਪਛਾਣੇ ਤੇ ਫਿਰ ਉਹ ਆਪਣੇ ਚੰਚਲ ਮਨ ਨੂੰ ਸੰਕਲਪਾਂ ਵਿਕਲਪਾਂ ਵਿਚ ਦੌੜਨ ਤੋਂ ਵਰਜ ਵਰਜਾ ਕੇ ਰੱਖੇ ਅਤੇ ਉਸ ਨੂੰ ਏਕਤਾ ਦੇ ਘਰ ਵਿਚ ਲਿਆਉਂਦਾ ਰਵੇ।

੧੧. ਫਿਰ ਉਹ ਸੰਸਾਰਕ ਮੋਹ ਮਾਇਆ ਵਲੋਂ ਜੀਉਂਦਾ ਹੀ ਮਰ ਜਾਵੇ। ਭਾਵ ਕਿ ਵਾਸ਼ਨਾ ਤ੍ਰਿਸ਼ਨਾ ਨੂੰ ਥੰਮ੍ਹਦਾ ਰਹੇ ਅਤੇ. ਹਰੀ ਪ੍ਰਮੇਸ਼ਰ ਦਾ ਨਾਮ ਉਚਾਰਨ ਕਰਦਾ ਰਵੇ।

੧੨. ਅਜਿਹੇ ਗੁਣਾਂ ਵਾਲਾ (ਭਗਉਤੀ) ਭਗਵਾਨ ਦਾ ਭਗਤ ਉੱਤਮ ਹੋਇਆ ਕਰਦਾ ਹੈ।

੧੩. ਗੁਰੂ ਜੀ ਕਹਿੰਦੇ ਹਨ, ਐਸਾ ਵਾਸ਼ਨਾ ਤੋਂ ਸੱਖਣਾ ਭਗਤ, ਸੱਚ ਸਰੂਪ ਵਾਹਿਗੁਰੂ ਵਿਚ ਹੀ ਸਮਾ ਜਾਏਗਾ।੨।

ਪ੍ਰ: ਭਗਤਾਂ ਦੇ ਲਿਬਾਸ ਵਿਚ ਇਕ ਨਹੀਂ ਅਨੇਕਾਂ ਹੀ ਵੇਖੀਦੇ ਹਨ ਤੇ ਉਹ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਦਾਅਵਾ ਵੀ ਕਰਦੇ ਹਨ। ਕੀ ਉਨ੍ਹਾਂ ਨੂੰ ਪ੍ਰਮੇਸ਼ਰ ਮਿਲ ਜਾਏਗਾ ?

**ੳ:**੧੪. ਜਿਸ ਦੇ ਹਿਰਦੇ ਅੰਦਰ ਤਾਂ ਹੋਵੇ ਕਪਟ ਅਤੇ ਬਾਹਰੋਂ ਆਪ ਨੂੰ ਕਹਾਵੇ ਭਗਤ, ਇਹ ਪਖੰਡ ਹੈ।

੧੫. ਅਜਿਹਾ ਪਖੰਡੀ ਪਖੰਡ ਨਾਲ (ਨਿਹਚਾ ਰਖੋ) ਕਦੇ ਵੀ ਪਾਰਬ੍ਰਹਮ ਨੂੰ ਨਹੀਂ ਪਾ ਸਕੇਗਾ।

ਪ੍ਰ: ਉਹ ਪ੍ਰਮੇਸ਼ਰ ਨੂੰ ਕਿਉਂ ਨਹੀਂ ਪਾ ਸਕੇਗਾ।

ਉ:੧੬. ਉਸ ਵਿਚ ਨਿੰਦਾ ਦਾ ਦੋਸ਼ ਹੈ, ਕਿਉਂਕਿ ਪਖੰਡੀ ਹੋਣ ਕਰ ਕੇ, ਉਹ ਆਪਣੀ ਉਸਤਤ ਵਧਾਉਣ ਲਈ ਸਦਾ ਹੀ ਹੋਰਨਾਂ ਦੀ ਨਿੰਦਾ ਕਰਦਾ ਰਹਿੰਦਾ ਹੈ। ਜਿਨ੍ਹਾਂ ਜਿਨ੍ਹਾਂ ਦੀ ਭੀ ਉਹ ਨਿੰਦਾ ਕਰਦਾ ਹੈ, ਉਨ੍ਹਾਂ ਦੇ ਪਾਪਾਂ ਦੀ ਮੈਲ ਆਪਣੇ ਅੰਤਹਕਰਨ ਨੂੰ ਲਾਉਂਦਾ ਰਹਿੰਦਾ ਹੈ।

ਪ੍ਰ: ਪਾਪਾਂ ਦੀ ਮੈਲ ਤਾਂ ਉਹ ਤੀਰਥ ਇਸ਼ਨਾਨ ਕਰਕੇ ਉਤਾਰ ਲੈਣ ਦਾ ਵਿਸ਼ਵਾਸ ਕਰੀ ਬੈਠਾ ਹੈ, ਕੀ ਉਸ ਦੀ ਇਉਂ ਪਾਪਾਂ ਦੀ ਮੈਲ, ਉਤਰੇਗੀ ਨਹੀਂ ?

ਉ:੧੭. ਤੀਰਥਾਂ ਪਰ ਇਸ਼ਨਾਨ ਕਰ ਕੇ ਉਹ ਬਾਹਰੋਂ ਸਰੀਰ ਦੀ ਮੈਲ ਤਾਂ ਧੋ ਸਕਦਾ ਹੈ, ਪਰ ਮਨ ਦੀ ਜੂਠ ਇਸ ਤਰ੍ਹਾਂ ਨਹੀਂ ਉਤਰ ਸਕਦੀ।

ਪ੍ਰ: ਫਿਰ ਉਸ ਦੀ ਮੈਲ ਕਿਵੇਂ ਲਹਿ ਸਕਦੀ ਹੈ ?

ਉ:੧੮. ਸੰਤ ਸੰਗਤ ਵਿਚ ਫਿਰ ਉਹ ਸੰਗਤ ਕਿਉਂ ਨਹੀਂ ਕਰਦਾ, ਉਸ ਦਾ ਸੰਗਤ ਵਿਚ ਆ ਬੈਠਣਾ ਤਾਂ ਇਕ ਪਾਸੇ ਰਿਹਾ, ਉਹ ਤਾਂ ਸਗੋਂ ਸੱਚੀ ਸੰਗਤ ਨਾਲ ਝਗੜੇ ਖੜੇ ਕਰਦਾ ਰਹਿੰਦਾ ਹੈ।

੧੯. ਉਹ ਦ੍ਵੈਸ਼ ਵਿਚ ਹੋਣ ਕਰਕੇ ਦਿਨੇ ਰਾਤ ਵਧੇਰੇ ਦੁਖੀ ਹੁੰਦਾ ਜਾਂਦਾ ਹੈ।

੨੦. ਉਹ ਹਰੀ ਦਾ ਨਾਮ ਨਹੀਂ ਸਿਮਰਦਾ, ਜਿਸ ਨਾਲ ਉਸ ਦੀ (ਪਾਪਾਂ ਦੀ) ਮੈਲ ਲਹਿਣੀ ਸੀ ਅਤੇ ਦੁਖ ਦੂਰ ਹੋ ਜਾਣੇ ਸਨ, ਪਰ ਹੋਰ ਬਹੁਤੇ ਕਰਮ ਕਮਾਉਂਦਾ ਹੈ, ਜਿਸ ਨਾਲ ਮੈਲ ਹੋਰ ਵਧੇਰੇ ਵਧੇ, ਇਸੀ ਕਰਕੇ ਦਿਨੇ ਰਾਤ ਦੁਖੀ ਰਹਿੰਦਾ ਹੈ।

੨੧. ਅੱਗੇ ਦਿਆਲਤਾ ਦੇ ਘਰ ਵਿਚ ਆਏ ਕਹਿੰਦੇ ਹਨ, ਕਿ ਇਹ ਵਿਚਾਰਾ ਕਰੇ ਵੀ ਕੀ, ਪੂਰਬਲਾ ਲਿਖਿਆ ਜੋ ਹੈ, ਉਹ ਮੇਟਿਆ ਹੀ ਨਹੀਂ ਜਾਂਦਾ।

੨੨. ਗੁਰੂ ਜੀ ਕਹਿੰਦੇ ਹਨ, ਸਤਿਗੁਰੂ ਨੂੰ ਸੇਵੇ ਤੋਂ ਬਿਨਾਂ ਕੋਈ ਵੀ ਮੁਕਤੀ ਨਹੀਂ ਪਾ ਸਕਦਾ, ਕਿਉਂਕਿ ਕਰਮ-ਜਾਲ ਵਿਚੋਂ ਨਿਕਲਣ ਦੀ ਤੇ ਸਹੀ ਸਹੀ ਪਰਮਾਰਥ ਦੇ ਮਾਰਗ 'ਤੇ ਟੁਰਨ ਦੀ ਜਾਚ ਸਤਿਗੁਰੂ ਹੀ ਦਸਦਾ ਹੈ।੩।

ਪ੍ਰ: ਗੁਰੂ ਦੁਆਰਾ ਨਾਮ ਧਿਆਉਣ ਵਾਲਿਆਂ ਵਿਚ ਕੀ ਸ਼ਕਤੀ ਆ ਜਾਂਦੀ ਹੈ ?

ਉ:੨੩. ਜਿਨ੍ਹਾਂ ਨੇ ਸਤਿਗੁਰੂ ਦੁਆਰੇ ਨਾਮ ਨੂੰ ਸਿਮਰਿਆ ਹੈ, ਉਹ (ਸੁਵਾਹੀ) ਸਾਰੀਆਂ ਹੀ ਇੰਦ੍ਰੀਆਂ ਨੂੰ (ਕੜਿਨ) ਰੋਕ ਰਖਦੇ ਹਨ।

੨੪. ਜਿਨ੍ਹਾਂ ਨੇ ਸਤਿਗੁਰੂ ਨੂੰ ਧਿਆਇਆ ਹੈ, ਉਹ ਪੂਰੀ ਤਰ੍ਹਾਂ ਲੋਕ-ਪ੍ਰਲੋਕ ਦੇ ਪਦਾਰਥਾਂ ਵਲੋਂ ਰੱਜ ਗਏ ਹਨ।

੨੫. ਜਿਨ੍ਹਾਂ ਨੇ ਸਤਿਗੁਰੂ ਨੂੰ ਧਿਆਇਆ ਹੈ, ਉਨ੍ਹਾਂ ਨੂੰ ਉੱਕਾ ਹੀ ਜਮਾਂ ਦਾ ਡਰ ਨਹੀਂ ਰਹਿ ਜਾਂਦਾ।

੨੬. ਜਿਨ੍ਹਾਂ ਪਰ ਹਰੀ ਕ੍ਰਿਪਾਲੂ ਹੋਇਆ ਹੈ, ਉਹੋ ਹੀ ਸਤਿਗੁਰੂ ਦੀ ਪੈਰੀਂ ਪੈਂਦੇ ਹਨ।

੨੭. ਉਨ੍ਹਾਂ ਦੇ ਲੋਕ ਪ੍ਰਲੋਕ ਵਿਚ ਮੂੰਹ ਉੱਜਲੇ ਹੁੰਦੇ ਹਨ ਅਤੇ ਉਹ ਹਰੀ ਦੀ ਦਰਗਾਹੇ ਵੀ ਵਡਿਆਏ ਜਾਂਦੇ ਹਨ।੧੪।

***ਭਾਵਾਰਥ :*** ਸਲੋਕ ਦਾ ਸਮੁੱਚਾ ਭਾਵ ਇਹ ਹੈ ਕਿ ਸੰਸਾਰ ਵਿਚ ਜਿਤਨੇ ਭੀ ਸਾਨੂੰ ਮੇਲ-ਜੋਲ, ਮਿਲਾਪ ਨਜ਼ਰ ਆਉਂਦੇ ਹਨ, ਉਨ੍ਹਾਂ ਦੇ ਨਾਲ ਹੀ ਵਿਛੋੜੇ ਜੁੜੇ ਹੋਏ ਵੇਖੀਦੇ ਹਨ। ਦੁਖ ਤੇ ਸੁਖ ਦੋਵੇਂ ਜੌੜੇ ਅਤੇ ਜੁੜਵੇਂ ਬੱਚੇ ਹੁੰਦੇ ਹਨ। ਜਦੋਂ ਸਾਡੀ ਗੋਦ ਸੁਖਾਂ ਨਾਲ ਭਰੀ ਹੋਈ ਹੁੰਦੀ ਹੈ, ਉਸ ਵੇਲੇ ਵੀ ਗੁਪਤ ਰੂਪ ਵਿਚ ਸਾਡੇ ਮੰਜੇ ਉਪਰ ਦੁਖ ਘੂਕ ਸੁਤੇ ਪਏ ਹੁੰਦੇ ਹਨ। ਜਦੋਂ ਅਸੀਂ ਬਹਾਰ ਦੇ ਫੁਲ ਖਿੜੇ ਵੇਖਦੇ ਹਾਂ ਤਾਂ ਸਾਨੂੰ ਉਸ ਬਹਾਰ ਦੀਆਂ ਜੜ੍ਹਾਂ ਵਿਚ ਬੈਠੀ ਹੋਈ ਪਤਝੜ, ਬਾਗ਼ ਦੇ ਬੂਟਿਆਂ ਦੇ ਰੇਸ਼ਿਆਂ ਦਾ ਗਲ ਘੁੱਟ ਰਹੀ ਹੁੰਦੀ ਹੈ। ਸਦੀਵੀ ਮਿਲਾਪ ਕੇਵਲ ਅਕਾਲ ਪੁਰਖ ਦਾ ਹੀ ਹੁੰਦਾ ਹੈ। ਉਸ ਰੱਬੀ-ਮਿਲਾਪ ਦਾ ਦਿਨ ਐਸਾ ਹੈ, ਜਿਸ ਉਪਰ ਮੁੜ ਕਦੀ ਰਾਤ ਪੈਂਦੀ ਹੀ ਨਹੀਂ।

ਵੈਸ਼ਨਵ ਭਗਤਾਂ ਦਾ ਵੇਸ ਧਾਰ ਕੇ ਕਿਸੇ ਮੂਰਤੀ ਅੱਗੇ ਨੱਚ ਲੈਣਾ ਹੀ ਕੋਈ ਭਗਤੀ ਦੀ ਸਿਖਰ ਨਹੀਂ ਹੈ। ਭਗਤ ਲਈ ਭਗਵਾਨ ਨੂੰ ਪਛਾਣਨਾ ਅਤੇ ਆਪੇ ਨੂੰ ਜਾਣਨਾ ਜ਼ਰੂਰੀ ਹੈ। ਸਾਰੇ ਗਿਆਨ ਇੰਦ੍ਰਿਆਂ ਨੂੰ ਉਨ੍ਹਾਂ ਦੇ ਆਪੋ ਆਪਣੇ ਵਿਸ਼ਿਆਂ ਤੋਂ ਰੋਕਣਾ ਅਤੇ ਸਣੇ ਮਨ ਨੂੰ ਪਰਮਾਤਮਾ ਦੇ ਘਰ ਵਿਚ ਲਿਆਉਣਾ ਮੁਖ ਕਰਤਵ ਹੈ। ਅਕਾਲ ਪੁਰਖ ਅੰਤਰਯਾਮੀ ਹੈ, ਪਖੰਡੀ ਲੋਕਾਂ ਨੂੰ ਧੋਖਾ ਦੇ ਸਕਦਾ ਹੈ, ਪਰ ਅਕਾਲ ਪੁਰਖ ਨਾਲ ਉਹ ਛਲ ਜਾਂ ਠੱਗੀ ਨਹੀਂ ਕਰ ਸਕਦਾ।

ਜਿਹੜੇ ਸੱਚੇ ਦਿਲ ਨਾਲ ਗੁਰੂ ਦੀ ਅਰਾਧਨਾ ਕਰਦੇ ਹਨ, ਉਹ ਫਿਰ ਕਦੇ ਵੀ ਝੂਰਦੇ ਨਹੀਂ। ਉਨ੍ਹਾਂ ਦੀ ਰਾਤ ਚਿੰਤਾ ਦੀ ਚਿਖਾ ਵਿਚ ਸੜਦਿਆਂ ਨਹੀਂ ਗੁਜ਼ਰਦੀ, ਉਹ ਸਦਾ ਹੀ ਤ੍ਰਿਪਤ ਤੇ ਅਨੰਦ ਰਹਿੰਦੇ ਹਨ।

**ਸਲੋਕ ਮ: ੨ ॥**

**੧. ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**
**੨. ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ**
**ਸੋ ਪਿੰਜਰੁ ਲੈ ਜਾਰਿ ॥੧॥**

**ਮ: ੫ ॥**

**੩. ਮੁੰਢਹੁ ਭੁਲੀ ਨਾਨਕਾ**
**ਫਿਰਿ ਫਿਰਿ ਜਨਮਿ ਮੁਈਆਸੁ ॥**
**੪. ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥**

**ਪਉੜੀ ॥**

**੫. ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ**
**ਜੋ ਸਭਨਾ ਉਪਰਿ ਹੁਕਮੁ ਚਲਾਏ ॥**
**੬. ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ**
**ਜੋ ਅੰਤੀ ਅਉਸਰਿ ਲਏ ਛਡਾਏ ॥**
**੭. ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ**
**ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥**
**੮. ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ**
**ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥**
**੯. ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ**
**ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥**

***ਪਦ ਅਰਥ :*** ਡਾਰਿ—ਕੱਟ ਕੇ ਪਰ੍ਹੇ ਸੁਟ ਦਿਉ। ਪਿੰਜਰ—ਸਰੀਰ। ਜਾਰਿ—ਸਾੜ ਦਿਉ। ਮੁੰਢਹੁ—ਮੂਲ ਤੋਂ। ਮੁਈਆਸੁ—ਮਰਦੀ ਰਹਿੰਦੀ ਹੈ। ਗੰਦੇ ਡੂੰਮਿ—ਗੰਦੇ ਨਾਲੇ ਵਿਚ, ਗੰਦੇ ਪਾਣੀ ਦੀ ਖੱਡ ਵਿਚ। ਪਈਆਸੁ—ਪਈ ਰਹਿੰਦੀ ਹੈ। ਅੰਤੀ ਅਉਸਰਿ—ਅੰਤਲੇ ਸਮੇਂ।

***ਅਰਥ :***

ਪ੍ਰ: ਸੱਚੇ ਮਾਲਕ ਵਾਹਿਗੁਰੂ ਅੱਗੇ ਨਾ ਝੁਕਣ ਵਾਲੇ ਸਿਰ ਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ ?

ਉ:੧. ਜਿਹੜਾ ਸਿਰ ਸੱਚੇ ਪ੍ਰਭੂ ਦੇ ਦਰਬਾਰ ਵਿਚ ਸ਼ੁਕਰ ਤੇ ਧੰਨਵਾਦ ਵਜੋਂ ਨਿਉਂਦਾ ਨਹੀਂ ਹੈ, ਉਸ ਸਿਰ ਨੂੰ ਲਾਹ ਕੇ ਪਰ੍ਹੇ ਸੁਟੋ।

੨. ਗੁਰੂ ਜੀ ਕਹਿੰਦੇ ਹਨ, ਜਿਸ ਸਰੀਰ ਪਿੰਜਰੇ ਵਿਚ (ਬਿਰਹਾ) ਪ੍ਰੇਮ ਹੀ ਨਹੀਂ ਹੈ, ਉਸ ਪਿੰਜਰੇ ਸਰੀਰ ਨੂੰ ਤਾਂ ਜਾਲ ਹੀ ਦਿਉ।੧।

ਪ੍ਰ: ਜੋ ਮਨਮੁਖ ਆਪਣੇ ਮਾਲਕ ਵਲੋਂ ਭੁਲੇ ਹੋਏ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲਦੀ ਹੈ ?

ਉ:੩. ਗੁਰੂ ਜੀ ਕਹਿੰਦੇ ਹਨ, ਜੋ ਮਨਮੁਖ ਰੂਪ ਇਸਤ੍ਰੀ ਆਪਣੇ ਮੁੱਢ ਮਾਲਕ ਰੂਪ ਪ੍ਰਮੇਸ਼ਰ ਤੋਂ ਭੁਲੀ ਹੋਈ ਹੈ, ਉਹ ਬਾਰ-ਬਾਰ ਜੰਮਦੀ-ਮਰਦੀ ਰਹਿੰਦੀ ਹੈ।

੪. ਉਹ ਮਨਮੁਖ ਜੀਵ ਰੂਪ ਹਰਨ ਕਸਤੂਰੀ ਦੇ ਭੁਲੇਖੇ ਵਿਚ ਭੁਲ ਕੇ ਗੰਦੇ (ਡੂੰਮਿ) ਚਲ੍ਹੇ ਵਿਚ ਡਿਗ ਪਿਆ ਹੈ, ਭਾਵ ਉਹ ਸੁੱਖਾਂ ਦੇ ਭੁਲਾਵੇਂ ਦੁੱਖਾਂ ਦੇ ਖੂਹ ਵਿਕਾਰਾਂ ਵਿਚ ਫਸ ਗਿਆ ਹੈ।੨।

੫. ਹੇ ਮੇਰੇ ਮਨ! ਐਸਾ ਹਰੀ ਜੋ ਸਾਰਿਆਂ ਉਪਰ ਹੁਕਮ ਚਲਾਉਂਦਾ ਹੈ, ਤੈਨੂੰ ਉਸੇ ਦਾ ਹੀ ਨਾਮ ਧਿਆਉਣਾ ਚਾਹੀਦਾ ਹੈ।

੬. ਹੇ ਮੇਰੇ ਮਨ! ਐਸਾ ਹਰੀ ਜੋ ਅੰਤ ਦੇ ਸਮੇਂ ਜਮਾਂ ਤੋਂ ਛੁਡਾ ਲੈਂਦਾ ਹੈ, ਉਸੇ ਦਾ ਹੀ ਨਾਮ ਜਪਣਾ ਚਾਹੀਦਾ ਹੈ।

੭. ਹੇ ਮੇਰੇ ਮਨ! ਐਸਾ ਹਰੀ ਜੋ ਸਾਰਿਆਂ ਦੇ ਮਨ ਦੀ ਤ੍ਰਿਸ਼ਨਾ ਰੂਪ ਭੁੱਖ ਦੂਰ ਕਰਦਾ ਹੈ, ਉਸੇ ਦਾ ਨਾਮ ਜਪਣਾ ਚਾਹੀਦਾ ਹੈ।

੮. ਉਸ ਦੇ ਹਰੀ ਨਾਮ ਨੂੰ, ਜਿਸ ਵਡਭਾਗੀ ਨੇ ਗੁਰਸਿੱਖ ਹੋ ਕੇ ਜਪਿਆ ਹੈ, ਉਸ ਨੇ ਸਾਰੇ ਨਿੰਦਕ ਤੇ ਦੁਸ਼ਟ ਆਪਣੇ ਚਰਨੀਂ ਪਾ ਲਏ ਹਨ।

੯. ਸਤਿਗੁਰੂ ਜੀ ਆਖਦੇ ਹਨ, ਹੇ ਭਾਈ! ਨਾਮ ਨੂੰ ਜਪ, ਇਹੋ ਸਭਨਾਂ ਤੋਂ ਵੱਡਾ ਸਾਧਨ ਹੈ, ਕਿਉਂਕਿ (ਨਾਵੈ) ਨਾਮ ਜਪਣ ਵਾਲੇ ਦੇ ਅੱਗੇ ਸਾਰੇ ਆ ਕੇ ਨਿਉਂਦੇ ਹਨ।੧੫।

***ਭਾਵਾਰਥ :*** ਅਸਲ ਭਾਵ ਤਾਂ ਇਹ ਹੈ ਕਿ ਇਹ ਸਿਰ ਤਾਂ ਮਿਲਿਆ ਹੀ ਸਿਜਦਾ ਕਰਨ ਲਈ ਹੈ। ਸੋ, ਜਿਨ੍ਹਾਂ ਵਿਚ ਪਿਆਰ ਤੇ ਸਤਿਕਾਰ ਨਹੀਂ ਹੈ। ਅਰਥਾਤ ਜੋ ਸਿਰ ਸਿਜਦਾ ਨਹੀਂ ਕਰਦਾ, ਉਹ ਤਾਂ ਮੁਰਦੇ ਸਮਾਨ ਹੈ, ਫਿਰ ਉਹ ਸਿਰ, ਸਿਰ ਹੀ ਨਹੀਂ ਰਹਿੰਦਾ, ਇਕ ਤਰ੍ਹਾਂ ਦਾ ਬੋਝ ਬਣ ਜਾਂਦਾ ਹੈ। ਇਹ ਬੋਝ ਬੇਕਾਰ ਹੈ। ਇਹ ਸਰੀਰ ਰੱਬ ਦੇ ਪਿਆਰ ਲਈ ਹੈ, ਜੇ ਇਸ ਵਿਚ ਰੱਬੀ ਪਿਆਰ ਨਹੀਂ ਹੈ ਤਾਂ ਇਹ ਇਕ ਮੁਰਦੇ ਦੀਆਂ ਹੱਡੀਆਂ ਦਾ ਪਿੰਜਰ ਹੈ, ਰੱਖਣ ਯੋਗ ਨਹੀਂ, ਸਾੜਨ ਯੋਗ ਹੈ। ਸਿਰ ਦਾ ਫਲ ਸਿਜਦਾ ਹੈ, ਸਰੀਰ ਦਾ ਫਲ ਰੱਬ ਨਾਲ ਪਿਆਰ ਕਰਨਾ ਹੈ, ਜੇ ਇਹ ਦੋਵੇਂ ਫਲ ਮਨੁੱਖੀ ਸਰੀਰ ਨੂੰ ਨਹੀਂ ਲਗੇ ਤਾਂ ਇਹ ਨਿਸਫਲ ਹੈ, ਉਦੇਸ਼ ਹੀਣ ਹੈ।

ਜਦੋਂ ਸ਼ੁੱਧ ਬੁੱਧੀ ਦੇ ਥਾਂ 'ਤੇ ਮਲੀਨ ਬੁੱਧੀ ਦਾ ਰਾਜ ਹੁੰਦਾ ਹੈ ਤਾਂ ਉਸ ਨੂੰ ਸਾਰਾ ਸੰਸਾਰ ਉਲਟਾ ਦਿਸਦਾ ਹੈ, ਵਿਸ਼ੇ ਵਿਕਾਰ ਗੰਦਾ ਚਲ੍ਹਾ ਹੈ। ਪਰ ਉਸ ਨੂੰ ਕਸਤੂਰੀ ਦਾ ਨਾਫਾ ਨਜ਼ਰੀਂ ਨਹੀਂ ਪੈਂਦਾ, ਉਸ ਨੂੰ ਦੁਰਗੰਧੀ, ਸੁਗੰਧੀ ਅਨੁਭਵ ਹੁੰਦੀ ਹੈ।

ਮਨੁੱਖੀ ਸਰੀਰ ਦੀ ਜਿੱਤ ਹੈ, ਨਾਮ ਜਪਣਾ; ਪਰ ਨਾਮ ਉਸ ਦਾ ਜਪਣਾ ਹੈ, ਜੋ ਸਾਰਿਆਂ ਉਪਰ ਹੁਕਮ ਚਲਾਉਣ ਵਾਲਾ ਹੈ। ਦੁੱਖਾਂ ਅਤੇ ਭੁੱਖਾਂ ਨੂੰ ਦੂਰ ਕਰਨ ਵਾਲਾ ਹੈ, ਜੋ ਸਾਰਿਆਂ ਦਾ ਮੂਲ ਰੂਪ ਹੈ।

ਇਥੇ ਨਾਮ ਤੇ ਨਾਮੀ ਦੀ ਅਭੇਦਤਾ ਦਰਸਾਈ ਹੈ, ਭਾਵ ਜੋ ਕੁਛ ਨਾਮੀ ਕਰ ਸਕਦਾ ਹੈ, ਉਹੋ ਕੁਝ ਨਾਮ ਤੋਂ ਹੁੰਦਾ ਹੈ, ਇਥੇ ਗੁਰੂ ਜੀ ਦਸਦੇ ਹਨ ਕਿ ਨਾਮ ਦੀ ਅਰਾਧਨਾ ਨਾਲ ਅੰਤ ਵੇਲੇ ਸਹਾਇਤਾ ਹੁੰਦੀ ਹੈ, ਤ੍ਰਿਸ਼ਨਾ ਦੀ ਭੁੱਖ ਦੂਰ ਹੁੰਦੀ ਹੈ, ਵੈਰੀ ਅੱਗੇ ਆ ਝੁਕ ਜਾਂਦੇ ਹਨ। ਸੋ, ਸਭ ਤੋਂ ਵੱਡਾ ਨਾਮ ਹੈ, ਜੋ ਹਰ ਪ੍ਰਾਣੀ ਮਾਤ੍ਰ ਦੇ ਅਰਾਧਣ ਯੋਗ ਹੈ।

**ਸਲੋਕ ਮ: ੩॥**

**੧. ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥**
**੨. ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥**
**੩. ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ॥**
**੪. ਲਿਖਿਆ ਮੇਟਿ ਨ ਸਕੀਐ**
**ਜੋ ਧੁਰਿ ਲਿਖਿਆ ਕਰਤਾਰਿ॥**
**੫. ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ॥**
**੬. ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ॥**
**੭. ਨਾਨਕ ਸਾ ਸੁਆਲਿਓ ਸੁਲਖਣੀ**
**ਜਿ ਰਾਵੀ ਸਿਰਜਨਹਾਰਿ॥੧॥**

**ਮ: ੩॥**

**੮. ਮਾਇਆ ਮੋਹੁ ਗੁਬਾਰੁ ਹੈ**
**ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ॥**
**੯. ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ**
**ਡੁਬੇ ਹਰਿ ਨਾਮੁ ਵਿਸਾਰਿ॥**
**੧੦. ਭਲਕੇ ਉਠਿ ਬਹੁ ਕਰਮ ਕਮਾਵਹਿ**
**ਦੂਜੈ ਭਾਇ ਪਿਆਰੁ॥**
**੧੧. ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ॥**
**੧੨. ਨਾਨਕ ਗੁਰਮੁਖਿ ਸਚਿ ਸਮਾਵਹਿ**
**ਸਚੁ ਨਾਮੁ ਉਰ ਧਾਰਿ॥੨॥**

**ਪਉੜੀ॥**

**੧੩. ਹਰਿ ਜਲਿ ਥਲਿ ਮਹੀਅਲਿ ਭਰਪੂਰਿ**
**ਦੂਜਾ ਨਾਹਿ ਕੋਇ॥**

**੧੪. ਹਰਿ ਆਪਿ ਬਹਿ ਕਰੇ ਨਿਆਉ**
**ਕੂੜਿਆਰ ਸਭ ਮਾਰਿ ਕਢੋਇ ॥**
**੧੫. ਸਚਿਆਰਾ ਦੇਇ ਵਡਿਆਈ**
**ਹਰਿ ਧਰਮ ਨਿਆਉ ਕੀਓਇ ॥**
**੧੬. ਸਭ ਹਰਿ ਕੀ ਕਰਹੁ ਉਸਤਤਿ**
**ਜਿਨਿ ਗਰੀਬ ਅਨਾਥ ਰਾਖਿ ਲੀਓਇ ॥**
**੧੭. ਜੈਕਾਰੁ ਕੀਓ ਧਰਮੀਆ ਕਾ**
**ਪਾਪੀ ਕਉ ਡੰਡੁ ਦੀਓਇ ॥੧੬॥**

***ਪਦ ਅਰਥ :*** ਗਾਵਾਰਿ—ਮੂਰਖ। ਨਿਵਾਰਣਹਾਰਿ—ਦੂਰ ਕਰਨ ਵਾਲਾ। ਸਉਪੇ—ਅਰਪਨ ਕਰੇ। ਸੁਆਲਿਓ—ਸੋਹਣੀ ਹੈ। ਸੁਲਖਣੀ—ਚੰਗੇ ਲਖਣਾਂ ਵਾਲੀ। ਰਾਵੀ—ਮਾਣੀ। ਗੁਬਾਰੁ—ਹਨੇਰਾ। ਉਰਵਾਰੁ—ਉਰਲਾ ਕੰਢਾ, ਸੰਸਾਰ। ਭਲਕੇ—ਸਵੇਰੇ ਹੀ। ਉਰ ਧਾਰਿ—ਹਿਰਦੇ ਵਿਚ ਵਸਾਉਂਦੇ ਹਨ। ਮਹੀ—ਧਰਤੀ। ਅਲਿ—ਅਕਾਸ਼। ਕਢੋਇ—ਕੱਢ ਦੇਂਦਾ ਹੈ। ਕੀਓਇ—ਕੀਤਾ ਹੈ। ਅਨਾਥ—ਯਤੀਮ। ਡੰਡੁ—ਸਜ਼ਾ।

***ਅਰਥ :***

ਪ੍ਰ: ਮਨਮੁਖ ਸਦਾ ਹੀ ਕਿਉਂ ਦੁਖੀ ਰਹਿੰਦਾ ਹੈ ?

ਉ:੧. ਜਿਵੇਂ ਕੋਈ ਔਰਤ ਮਨ ਦੇ ਖੋਟੇ ਸੁਭਾਅ ਵਾਲੀ—ਝੂਠੀ, ਕੋਝੀ ਅਤੇ ਭੈੜੇ ਲਖਣਾਂ ਵਾਲੀ—ਬਾਹਰੋਂ ਤਾਂ (ਵੇਸ) ਅਨੇਕਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ।

੨. ਉਹ ਮੂਰਖ ਇਸਤ੍ਰੀ ਪਤੀ ਦੇ ਹੁਕਮ ਵਿਚ ਨਹੀਂ ਚਲਦੀ, ਉਲਟਾ ਪਤੀ ਉਤੇ ਹਕੂਮਤ ਕਰਦੀ ਹੈ, ਅਜਿਹੀ ਇਸਤ੍ਰੀ ਕਦੇ ਵੀ ਸੁਖੀ ਨਹੀਂ ਹੁੰਦੀ। ਤਿਵੇਂ ਹੀ ਸਮਝ ਲਉ ਕਿ ਅਜਿਹੇ ਭੈੜੇ ਔਗੁਣਾਂ ਵਾਲਾ ਮਨਮੁਖ ਹਮੇਸ਼ਾਂ ਹੀ ਦੁਖੀ ਰਹਿੰਦਾ ਹੈ।

ਪ੍ਰ: ਉਹ ਮਨਮੁਖ ਸੁਖੀ ਕਿਵੇਂ ਹੋ ਸਕਦਾ ਹੈ ?

ਉ:੩. ਜਿਵੇਂ ਇਕ ਮਨ ਦੀ ਖੋਟੀ ਇਸਤ੍ਰੀ, ਕੁਲੱਖਣਾਂ ਦਾ ਤਿਆਗ ਕਰ ਕੇ ਆਪਣੇ ਪਤੀ ਦੀ ਆਗਿਆ ਵਿਚ ਜੀਵਨ ਗੁਜਾਰਨ ਲਗ ਜਾਵੇ, ਉਹ ਆਪਣੇ ਸਾਰੇ ਹੀ ਦੁਖ ਦੂਰ ਕਰ ਲੈਂਦੀ ਹੈ। ਇਸੀ ਤਰ੍ਹਾਂ ਜੋ ਮਨਮੁਖ ਔਗੁਣਾਂ ਦਾ ਤਿਆਗੀ ਹੋ ਗੁਰੂ ਦੇ ਹੁਕਮ ਅਨੁਸਾਰ ਟੁਰ ਪਵੇ, ਉਹ ਸਾਰੇ ਹੀ ਦੁਖ ਦੂਰ ਕਰਨ ਵਾਲਾ ਹੋ ਜਾਂਦਾ ਹੈ।

ਪ੍ਰ: ਸਾਰੇ ਮਨਮੁਖ ਗੁਰੂ ਦੇ ਹੁਕਮ ਅਨੁਸਾਰੀ ਹੋ, ਸੁਖੀ ਕਿਉਂ ਨਹੀਂ ਹੋ ਜਾਂਦੇ ?

ਉ:੪. ਹੇ ਭਾਈ ! ਸੁਖੀ ਹੋਣਾ ਤਾਂ ਸਾਰੇ ਹੀ ਚਾਹੁੰਦੇ ਹਨ, ਪਰ ਜੋ ਕਰਤਾਰ ਨੇ ਧੁਰੋਂ ਹੀ ਲਿਖ ਦਿੱਤਾ ਹੈ, ਉਹ ਲਿਖਿਆ ਹੋਇਆ ਲੇਖ ਕਿਸੇ ਤਰ੍ਹਾਂ ਵੀ ਮਿਟਾ ਨਹੀਂ ਸਕੀਦਾ। ਭਾਵ ਇਹ ਸਮਝ ਕੇ ਕਿ ਜੇ ਲਿਖਿਆ ਹੋਵੇਗਾ ਤਾਂ ਆਪੇ ਹੀ ਮਿਲੇਗਾ, ਇਸ ਤਰ੍ਹਾਂ ਦੀ ਗਫਲਤਾ ਨਾ ਕਰੇ ਅਤੇ ਨਾ ਹੀ ਇਉਂ ਸਮਝ ਕੇ ਨਿਰਾਸ ਹੋਵੇ ਕਿ ਲਿਖਿਆ ਤਾਂ ਹੈ ਨਹੀਂ, ਪ੍ਰਾਪਤ ਕੀ ਹੋਣਾ ਹੈ। ਨਹੀਂ, ਸਗੋਂ ਉੱਦਮ ਜਾਰੀ ਰੱਖੇ, ਜੇ ਲਿਖਿਆ ਹੈ ਤਾਂ ਉੱਦਮ ਕੀਤਾ ਹੋਇਆ ਸਫਲ ਹੋ ਜਾਵੇਗਾ, ਜੇ ਨਹੀਂ ਵੀ ਲਿਖਿਆ ਤਾਂ ਅਵੱਸ਼ ਸੁਖ ਮਿਲੇਗਾ।

੫. ਇਸ ਲਈ ਆਗਿਆ ਕਰਦੇ ਹਨ ਕਿ ਜੀਵ ਨੂੰ ਚਾਹੀਦਾ ਹੈ ਕਿ ਉਹ ਆਪਣਾ ਮਨ ਤੇ ਤਨ ਸੱਚੇ ਸਾਈਂ ਨੂੰ ਅਰਪਨ ਕਰ ਦੇਵੇ ਅਤੇ ਗੁਰੂ ਸ਼ਬਦ ਨਾਲ ਪਿਆਰ ਕਰੇ। ਬਸ, ਇਸ ਤਰ੍ਹਾਂ ਫਿਰ ਉਹ ਸੁਖੀ ਹੋ ਜਾਵੇਗਾ।

ਪ੍ਰ: ਕੀ ਨਾਮ ਤੋਂ ਬਿਨਾਂ ਸੁਖੀ ਹੋਣ ਦਾ ਕੋਈ ਹੋਰ ਸਾਧਨ ਨਹੀਂ ?

ਉ: ੬. ਤੁਸੀਂ ਆਪਣੇ ਹਿਰਦੇ ਅੰਦਰ ਆਪ ਹੀ ਵਿਚਾਰ ਕਰ ਕੇ ਵੇਖ ਲਉ ਕਿ ਨਾਮ ਤੋਂ ਸੱਖਣੇ ਰਹਿ ਕੇ ਕਿਸੇ ਨੇ ਵੀ ਅਜ ਤਕ ਪਤੀ-ਪ੍ਰਮੇਸ਼ਰ ਨੂੰ ਨਹੀਂ ਪਾਇਆ। ਪਤੀ ਪ੍ਰਾਪਤੀ ਤੋਂ ਬਿਨਾਂ ਸੁਖ ਨਹੀਂ ਪਾਇਆ ਜਾਂਦਾ।

੭. ਗੁਰੂ ਜੀ ਕਹਿੰਦੇ ਹਨ, ਉਹ ਜਗਿਆਸੂ ਰੂਪ ਇਸਤ੍ਰੀ ਸੁੰਦਰ ਤੇ ਸ਼ੁਭ ਲਖਣਾਂ ਵਾਲੀ ਹੈ, ਜਿਸ ਨੂੰ ਵਾਹਿਗੁਰੂ ਨੇ (ਰਾਵੀ) ਪਿਆਰ ਕੀਤਾ ਹੈ।੧।

ਪ੍ਰ: ਮਨੁੱਖ ਸੰਸਾਰ ਵਿਚ ਇਤਨੇ ਦੁਖੀ ਕਿਉਂ ਹੋ ਰਹੇ ਹਨ ?

ਉ: ੮. ਮਾਇਆ ਦੇ ਮੋਹ ਦਾ (ਗੁਬਾਰੁ) ਅੰਧੇਰਾ ਸਾਰੇ ਸੰਸਾਰ ਵਿਚ ਹੀ ਫੈਲਿਆ ਹੋਇਆ ਹੈ, ਇਸ ਦਾ ਆਰ ਪਾਰ ਨਹੀਂ ਦਿਸਦਾ।

੯. ਇਸ ਲਈ ਅਗਿਆਨੀ ਮਨੁੱਖ ਪ੍ਰਭੂ ਦੇ ਨਾਮ ਨੂੰ ਵਿਸਾਰ ਕੇ ਅਤੀ ਦੁਖ ਪਾਉਂਦੇ ਹਨ, ਇਸ ਮਾਇਆ ਮੋਹ ਦੇ ਅੰਧੇਰੇ ਦੇ ਕਾਰਣ, ਸੰਸਾਰ ਵਿਚ ਹੀ ਡੁਬ ਮਰਦੇ ਹਨ।

ਪ੍ਰ: ਉਹ ਹਮੇਸ਼ਾਂ ਹੀ ਸਵੇਰੇ ਉਠ ਕੇ ਕਰਮ ਕਰਦੇ ਨਜ਼ਰ ਆਉਂਦੇ ਹਨ, ਕੀ ਉਨ੍ਹਾਂ ਨੂੰ ਉਨ੍ਹਾਂ ਕਰਮਾਂ ਦਾ ਕੋਈ ਚੰਗੇਰਾ ਫਲ ਨਹੀਂ ਮਿਲੇਗਾ ?

ਉ:੧੦. ਭਾਵੇਂ ਉਹ ਹਰ ਰੋਜ਼ ਸਵੇਰੇ ਉੱਠ ਕੇ (ਜਪ, ਤਪ ਆਦਿ) ਕਰਮ ਤਾਂ ਜ਼ਰੂਰ ਕਰਦੇ ਹਨ, ਪਰ ਉਨ੍ਹਾਂ ਦਾ ਪਿਆਰ ਦਵੈਤ ਭਾਵਨਾ ਵਿਚ ਹੋਇਆ ਕਰਦਾ ਹੈ, ਜਿਸ ਕਰਕੇ ਉਨ੍ਹਾਂ ਦੇ ਸਾਰੇ ਕੀਤੇ ਕਰਮ ਨਿਸਫਲ ਜਾਂਦੇ ਹਨ।

ਪ੍ਰ: ਫਿਰ ਉਨ੍ਹਾਂ ਦਾ ਕਿਵੇਂ ਪਾਰ ਉਤਾਰਾ ਵੀ ਹੋ ਸਕਦਾ ਹੈ ?

ਉ:੧੧. ਹਾਂ, ਜੇ ਉਹ ਕਦੀ ਦੂਜੇ ਸੰਸਾਰਕ ਪਿਆਰ ਨੂੰ ਛੱਡ ਕੇ ਆਪਣੇ ਸਤਿਗੁਰੂ ਦੀ ਸੇਵਾ ਵਿਚ ਲਗ ਜਾਣ, ਤਾਂ ਉਹ ਸੰਸਾਰ-ਸਮੁੰਦਰ ਤੋਂ ਪਾਰ ਹੋ ਸਕਦੇ ਹਨ।

੧੨. ਗੁਰੂ ਜੀ ਕਹਿੰਦੇ ਹਨ, ਇਸ ਤਰ੍ਹਾਂ ਉਹ ਗੁਰਮੁਖ ਬਣ, ਸੱਚੇ ਨਾਮ ਨੂੰ ਹਿਰਦੇ ਅੰਦਰ ਧਾਰਨ ਕਰ ਕੇ, ਅੰਤ ਨੂੰ ਸੱਚ ਵਿਚ ਹੀ ਸਮਾ ਜਾਂਦੇ ਹਨ।੨।

ਪ੍ਰ: ਫਿਰ ਉਨ੍ਹਾਂ ਦੀ ਮਾਨਸਕ ਦ੍ਰਿਸ਼ਟੀ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ ?

ਉ:੧੩. ਉਹ ਜਿਧਰ ਵੀ ਦੇਖਦੇ ਹਨ, ਉਨ੍ਹਾਂ ਨੂੰ ਜਲਾਂ ਵਿਚ, ਥਲਾਂ ਵਿਚ, ਧਰਤੀ ਤੇ ਅਕਾਸ਼ ਵਿਚ ਇਕ ਹਰੀ ਹੀ ਪਰੀ ਪੂਰਨ ਨਜ਼ਰ ਆਉਂਦਾ ਹੈ, ਉਹ ਕਹਿੰਦੇ ਹਨ, ਉਸ ਵਰਗਾ ਦੂਜਾ ਹੋਰ ਹੈ ਹੀ ਕੋਈ ਨਹੀਂ।

੧੪. ਉਹ ਆਪੇ ਹਰੀ ਬਹਿ ਕੇ ਇਨਸਾਫ਼ ਕਰਦਾ ਹੈ, ਜੋ ਝੂਠੇ ਹੁੰਦੇ ਹਨ, ਉਨ੍ਹਾਂ ਸਭਨਾਂ ਨੂੰ ਮਾਰ ਕੇ ਦਰਬਾਰੋਂ ਬਾਹਰ ਕੱਢ ਦੇਂਦਾ ਹੈ।

੧੫. ਉਹ ਸੱਚਾ ਮਾਲਕ ਸੱਚਿਆਂ ਨੂੰ ਵਡਿਆਈ ਦੇਂਦਾ ਹੈ, ਇਹ ਉਸ ਹਰੀ ਨੇ ਧਰਮ ਦਾ ਇਨਸਾਫ਼ ਕੀਤਾ ਹੈ।

ਪ੍ਰ: ਕੀ, ਉਹ ਕਿਸੇ ਨੂੰ ਕੁਝ ਉਪਦੇਸ਼ ਵੀ ਕਰਦੇ ਹਨ ?

ਉ:੧੬. ਹਾਂ, ਉਨ੍ਹਾਂ ਦਾ ਸਭ ਲਈ ਇਕੋ ਸਾਂਝਾ ਉਪਦੇਸ਼ ਹੈ ਕਿ ਐ ਭਾਈਓ ! ਤੁਸੀਂ ਵੀ ਸਾਰੇ ਹਰੀ ਦੀ ਉਪਮਾ ਕਰੋ, ਜਿਸ ਹਰੀ ਨੇ ਸਾਰੇ ਗ਼ਰੀਬਾਂ ਤੇ ਅਨਾਥਾਂ ਨੂੰ ਬਚਾ ਲਿਆ ਹੈ।

੧੭. ਉਸ ਹਰੀ ਨੇ ਆਪਣੀ ਸੱਚੀ ਦਰਗਾਹ ਵਿਚ ਭਗਤਾਂ ਦਾ ਜੈ ਜੈ ਕਾਰ ਅਤੇ ਸਤਿਕਾਰ ਕੀਤਾ ਹੈ ਅਤੇ ਪਾਪੀਆਂ ਨੂੰ (ਡੰਡੁ) ਸਜ਼ਾ ਦਿੱਤੀ ਹੈ।੧੬।

***ਭਾਵਾਰਥ :*** ਸੁਹਾਗਣਾਂ ਅਤੇ ਵਿਭਚਾਰਨਾਂ ਵਿਚ ਬਾਹਰੋਂ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ। ਬਾਹਰੋਂ ਦੋਹਾਂ ਨੇ ਸੁਹਾਗਣਾਂ ਦਾ ਵੇਸ ਕੀਤਾ ਹੋਇਆ ਹੈ। ਪਰ ਜੇ ਉਨ੍ਹਾਂ ਦਾ ਮਨ ਫੋਲੀਏ ਤਾਂ ਪਤਾ ਲਗਦਾ ਹੈ ਕਿ ਵਿਭਚਾਰਨਾਂ ਨੇ ਆਪਣਾ ਮਨ ਆਪਣੇ ਪਤੀ ਨੂੰ ਦਿੱਤਾ ਹੀ ਨਹੀਂ ਹੁੰਦਾ ਅਤੇ ਨਾ ਹੀ ਤਨ ਹੀ ਅਰਪਨ ਕੀਤਾ ਹੈ।

ਸੁਹਾਗਣ ਆਪ ਭਾਣੇ ਵਿਚ ਚਲਦੀ ਹੈ ਅਤੇ ਭਾਣੇ ਵਿਚ ਚਲਣ ਲਈ ਹੀ ਦੂਜਿਆਂ ਨੂੰ ਪ੍ਰੇਰਦੀ ਹੈ। ਪਰ ਇਸ ਤੋਂ ਉਲਟ, ਵਿਭਚਾਰਨ ਆਪਣਾ ਹੁਕਮ ਚਲਾਉਣਾ ਚਾਹੁੰਦੀ ਹੈ। ਉਹ ਭਾਣੇ ਨੂੰ ਪ੍ਰਵਾਨ ਹੀ ਨਹੀਂ ਕਰਦੀ। ਸੁਹਾਗਣ ਪਤੀ ਦੇ ਸ਼ਬਦਾਂ ਨੂੰ ਪਿਆਰ ਨਾਲ ਸੁਣਦੀ ਹੈ, ਉਨ੍ਹਾਂ ਬਚਨਾਂ ਨੂੰ ਮਨ ਵਿਚ ਵਸਾਉਂਦੀ ਹੈ। ਉਨ੍ਹਾਂ ਅਨੁਸਾਰ ਹੀ ਆਪਣਾ ਜੀਵਨ ਢਾਲਦੀ ਹੈ। ਸਿਆਣੀ ਭਾਣੇ ਵਿਚ ਚਲਦੀ ਹੈ ਅਤੇ ਮੂਰਖ ਭਾਣੇ ਤੋਂ ਉਲਟ ਟੁਰਦੀ ਹੈ, ਉਹ ਸਗੋਂ ਉਲਟਾ ਆਪਣਾ ਹੁਕਮ ਚਲਾਉਣਾ ਚਾਹੁੰਦੀ ਹੈ। ਹੁਕਮ ਵਿਚ ਚਲਣ ਵਾਲੀ ਸੁੰਦਰ ਹੈ, ਸੁਲੱਖਣੀ ਹੈ, ਪਰ ਹੁਕਮ ਚਲਾਉਣ ਵਾਲੀ ਮਨ ਦੀ ਖੋਟੀ, ਕਰੂਪ ਅਤੇ ਝੂਠੀ ਹੈ। ਮਾਇਆ ਦੇ ਮੋਹ ਦਾ ਅੰਧੇਰਾ ਬੜੀ ਦੂਰ ਤੱਕ ਫੈਲਿਆ ਹੋਇਆ ਹੈ, ਮਨਮੁਖ ਇਸ ਹਨੇਰੇ ਵਿਚ ਦਿਨ ਰਾਤ ਕਰਮ ਕਰਦੇ ਰਹਿੰਦੇ ਹਨ, ਜਿਹੜੇ ਕਰਮ ਉਨ੍ਹਾਂ ਨੂੰ ਜਨਮ ਮਰਨ ਦੇ ਚੱਕਰ ਵਿਚ ਪਾਈ ਰੱਖਦੇ ਹਨ। ਗੁਰਮੁਖ ਸ਼ੁਭ ਕਰਮ ਕਰਕੇ ਕਰਤਾ ਪੁਰਖ ਵਿਚ ਲੀਨ ਹੋ ਜਾਂਦੇ ਹਨ।

**ਸਲੋਕ ਮ: ੩ ॥**

**੧. ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥**
**੨. ਪਿਰੁ ਛੋਡਿਆ ਘਰਿ ਆਪਣਾ**
**ਪਰ ਪੁਰਖੈ ਨਾਲਿ ਪਿਆਰੁ ॥**
**੩. ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥**
**੪. ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ**
**ਪਰਹਰਿ ਛੋਡੀ ਭਤਾਰਿ ॥੧॥**

**ਮ: ੩ ॥**

**੫. ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥**
**੬. ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥**
**੭. ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥**
**੮. ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥੨॥**

**ਪਉੜੀ ॥**

**੯. ਹਰਿ ਤੇਰੀ ਸਭ ਕਰਹਿ ਉਸਤਤਿ**
**ਜਿਨਿ ਫਾਥੇ ਕਾਢਿਆ ॥**
**੧੦. ਹਰਿ ਤੁਧਨੋ ਕਰਹਿ ਸਭ ਨਮਸਕਾਰੁ**
**ਜਿਨਿ ਪਾਪੈ ਤੇ ਰਾਖਿਆ ॥**
**੧੧. ਹਰਿ ਨਿਮਾਣਿਆ ਤੂੰ ਮਾਣੁ**
**ਹਰਿ ਡਾਢੀ ਹੂੰ ਤੂੰ ਡਾਢਿਆ ॥**
**੧੨. ਹਰਿ ਅਹੰਕਾਰੀਆ ਮਾਰਿ ਨਿਵਾਏ**
**ਮਨਮੁਖ ਮੂੜ ਸਾਧਿਆ ॥**
**੧੩. ਹਰਿ ਭਗਤਾ ਦੇਇ ਵਡਿਆਈ**
**ਗਰੀਬ ਅਨਾਥਿਆ ॥੧੭॥**

***ਪਦ ਅਰਥ :*** ਕਾਮਣੀ—ਇਸਤ੍ਰੀ। ਕੁਨਾਰਿ—ਭੈੜੀ ਇਸਤ੍ਰੀ। ਚੁਕਈ—ਦੂਰ ਹੁੰਦੀ। ਪਰਹਰਿ—ਉਸ ਨੇ ਛੱਡ ਦਿੱਤੀ। ਪਾਪੈ—ਪਾਪਾਂ ਤੋਂ। ਸਾਧਿਆ—ਠੀਕ ਕਰ ਲਿਆ।

***ਅਰਥ :***

ਪ੍ਰ: ਮਨਮੁਖ ਰੱਬ ਤੋਂ ਕਿਉਂ ਵਿਛੜਿਆ ਰਹਿੰਦਾ ਹੈ ?

ਉ:੧. ਮਨਮੁਖ ਇਕ (ਕੁਨਾਰਿ) ਭੈੜੀ ਇਸਤ੍ਰੀ ਵਾਂਗ ਹੈ, ਜੋ ਮਨ ਕਰ ਕੇ ਮੈਲੀ ਅਤੇ ਸਮੂੰਹ ਮਾੜੇ ਲੱਛਣਾਂ ਵਾਲੀ ਹੈ।

੨. ਉਸ ਨੇ ਆਪਣੇ ਪਤੀ ਨੂੰ ਘਰ ਅੰਦਰ ਬੈਠਿਆਂ ਛੱਡ ਦਿੱਤਾ ਹੈ ਅਤੇ ਪਰਾਏ ਪੁਰਸ਼ਾਂ ਨਾਲ ਪਿਆਰ ਪਾਇਆ ਹੈ, (ਅਰਥਾਤ ਅੰਤਹਕਰਨ ਵਿਚ ਬੈਠੇ ਵਾਹਿਗੁਰੂ ਦਾ ਸਿਮਰਨ ਛੱਡ ਕੇ, ਹੋਰਨਾਂ ਦੇਵੀ ਦੇਵਤਿਆਂ ਦੀ ਪੂਜਾ ਵਿਚ ਮਨ ਨੂੰ ਲਾ ਛਡਿਆ ਹੈ)।

੩. ਇਸ ਲਈ ਉਸ ਮਨਮੁਖ ਰੂਪ ਇਸਤ੍ਰੀ ਦੀ ਕਦੀ ਭੀ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ, ਉਹ ਤ੍ਰਿਸ਼ਨਾ ਦੀ ਅੱਗ ਵਿਚ ਸੜਦੀ ਹੋਈ ਹਮੇਸ਼ਾਂ ਲਈ ਪੁਕਾਰ ਕਰਦੀ ਰਹਿੰਦੀ ਹੈ।

੪. ਸਤਿਗੁਰੂ ਜੀ ਆਖਦੇ ਹਨ, ਉਹ ਮਨਮੁਖ ਰੂਪ ਇਸਤ੍ਰੀ ਨਾਮ ਜਪੇ ਤੋਂ ਬਿਨਾਂ ਤਨੋਂ ਮਨੋਂ ਕਰੂਪ ਹੋਣ ਕਰਕੇ ਪਤੀ-ਪ੍ਰਮੇਸ਼ਰ ਨੇ ਤਿਆਗ ਦਿੱਤੀ ਹੈ, ਜਿਸ ਕਰਕੇ ਮਨਮੁਖ ਪਤੀ-ਪ੍ਰਮੇਸ਼ਰ ਤੋਂ ਸਦਾ ਹੀ ਵਿਛੜਿਆ ਰਹਿੰਦਾ ਹੈ।੧।

ਪ੍ਰ: ਗੁਰਮੁਖ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

ਉ:੫. ਜੋ ਗੁਰਮੁਖ, ਪਿਆਰੇ ਸਤਿਗੁਰ ਦੇ ਉਪਦੇਸ਼ ਦੇ (ਭਾਇ) ਪ੍ਰੇਮ ਵਿਚ ਰੰਗੀ ਗਈ ਹੈ, ਉਹ ਸੁਹਾਗਣੀ ਹੈ।

੬. ਕਿਉਂਕਿ ਉਹ ਸੱਚੇ ਪ੍ਰੇਮ ਕਰ ਕੇ ਆਪਣੇ ਪਿਆਰੇ ਪਤੀ ਨਾਲ ਸਦਾ ਹੀ ਅਨੰਦ ਮਾਣਦੀ ਹੈ।

੭. ਉਹ ਸੁੰਦਰੀ ਵੱਡੀ ਸ਼ੋਭਾ ਵਾਲੀ ਹੈ ਅਤੇ ਸਲਾਹੁਣੇ ਯੋਗ ਇਸਤ੍ਰੀ ਹੈ।

੮. ਸਤਿਗੁਰੂ ਜੀ ਆਖਦੇ ਹਨ, ਮੇਲਣ ਵਾਲੇ ਗੁਰੂ ਨੇ, ਜਿਸ ਨੂੰ ਵਾਹਿਗੁਰੂ ਨਾਲ ਮੇਲਿਆ ਹੈ, ਉਸੇ ਦਾ ਨਾਮ ਸੁਹਾਗਣੀ ਹੈ, ਉਸੇ ਨੂੰ ਉੱਤਮ ਫਲਾਂ ਦੀ ਪ੍ਰਾਪਤੀ ਹੁੰਦੀ ਹੈ।੨।

੯. ਹੇ ਹਰੀ! ਉਹ ਸਾਰੇ ਤੇਰੀ ਉਸਤਤੀ ਕਰਦੇ ਹਨ, ਜਿਨ੍ਹਾਂ ਨੂੰ ਤੂੰ ਮੋਹ ਫਾਹੀ ਤੋਂ ਕੱਢਿਆ ਹੈ।

੧੦. ਹੇ ਹਰੀ! ਉਹ ਸਾਰੇ ਤੈਨੂੰ ਨਮਸਕਾਰ ਕਰਦੇ ਹਨ, ਜਿਨ੍ਹਾਂ ਨੂੰ ਤੂੰ ਪਾਪਾਂ ਤੋਂ ਰਖ ਲਿਆ ਹੈ।

੧੧. ਹੇ ਹਰੀ! ਤੂੰ ਨਿਮਾਣਿਆਂ ਦਾ ਮਾਣ ਹੈਂ ਅਤੇ ਹੇ ਹਰੀ! ਤੂੰ ਡਾਢਿਆਂ ਤੋਂ ਡਾਢਾ ਹੈ।

੧੨. ਹੇ ਹਰੀ! ਤੂੰ ਹੰਕਾਰੀਆਂ ਨੂੰ ਮਾਰ ਮਾਰ ਕੇ ਨਿਵਾਇਆ ਹੈ ਅਤੇ ਤੂੰ ਮਨਮੁਖਾਂ ਮੂਰਖਾਂ ਨੂੰ ਸਿੱਧਾ ਕੀਤਾ ਹੈ।

੧੩. ਹੇ ਹਰੀ! (ਤੂੰ ਆਪਣੇ) ਗ਼ਰੀਬ ਅਨਾਥ ਭਗਤਾਂ ਨੂੰ ਵਡਿਆਈ ਦੇਂਦਾ ਹੈਂ।੧੭।

***ਭਾਵਾਰਥ :*** ਇਸ ਉਪ੍ਰੋਕਤ ਸਲੋਕ, ਮਹਲੇ, ਪਉੜੀ ਵਿਚ ਦੁਹਾਗਣ ਤੇ ਸੁਹਾਗਣ ਦੇ ਰੂਪਕ ਵਿਚ ਮਨਮੁਖ ਤੇ ਗੁਰਮੁਖ ਦਾ ਵਰਣਨ ਹੈ ਅਤੇ ਪਉੜੀ ਵਿਚ ਦਰਸਾਇਆ ਹੈ ਕਿ ਉਹ ਭਗਤਾਂ ਦੀ ਸਦਾ ਸਦਾ ਰਖਿਆ ਕਰਦਾ ਰਹਿੰਦਾ ਹੈ।

ਉਹ ਭਗਤਾਂ ਦਾ ਰਖਜਕ ਕਰਤਾ ਪੁਰਖ ਕੋਈ ਕਲਪਤ ਹਸਤੀ ਨਹੀਂ ਹੈ, ਉਹ ਸੰਕਟ ਵਿਚ ਫਸਿਆਂ ਨੂੰ ਆਪ ਆ ਕੇ ਕਢਦਾ ਹੈ। ਉਹ ਆਪ ਹੀ ਆ ਕੇ ਪਾਪ ਕਰਨ ਵਾਲਿਆਂ ਦਾ ਹੱਥ ਫੜ ਲੈਂਦਾ ਹੈ। ਉਹ ਪ੍ਰਭੂ ਨਿਮਾਣਿਆਂ ਨੂੰ ਮਾਣ ਦੇਂਦਾ ਹੈ। ਪਰ ਉਹ ਡਾਢਿਆਂ ਲਈ ਡਾਢਾ ਹੈ। ਉਹ ਹੰਕਾਰੀਆਂ ਨੂੰ ਮਾਰ-ਮਾਰ ਕੇ ਈਨ ਮਨਾਉਂਦਾ ਅਤੇ ਮਹਾਂ ਮੂਰਖਾਂ ਨੂੰ ਭੀ ਸਿਧੇ ਰਾਹ ਪਾਉਣ ਦੀ ਸਮਰਥਾ ਰਖਦਾ ਹੈ। ਉਹ ਹਰੀ ਭਗਤਾਂ ਨੂੰ ਸਦਾ ਹੀ ਵਡਿਆਈਆਂ ਦੇਂਦਾ ਆਇਆ ਹੈ।

**ਸਲੋਕ ਮ: ੩॥**

**੧. ਸਤਿਗੁਰ ਕੈ ਭਾਣੈ ਜੋ ਚਲੈ**
**ਤਿਸੁ ਵਡਿਆਈ ਵਡੀ ਹੋਇ॥**
**੨. ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ॥**
**੩. ਕਿਰਪਾ ਕਰੇ ਜਿਸੁ ਆਪਣੀ**
**ਤਿਸੁ ਕਰਮਿ ਪਰਾਪਤਿ ਹੋਇ॥**
**੪. ਨਾਨਕ ਕਾਰਣੁ ਕਰਤੇ ਵਸਿ ਹੈ**
**ਗੁਰਮੁਖਿ ਬੂਝੈ ਕੋਇ॥੧॥**

**ਮ: ੩॥**

**੫. ਨਾਨਕ ਹਰਿ ਨਾਮੁ ਜਿਨੀ ਆਰਾਧਿਆ**
**ਅਨਦਿਨੁ ਹਰਿ ਲਿਵ ਤਾਰ॥**
**੬. ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥**
**੭. ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ॥**
**੮. ਗੁਰ ਪਰਸਾਦੀ ਜਿਨਿ ਬੁਝਿਆ**
**ਤਿਨਿ ਪਾਇਆ ਮੋਖ ਦੁਆਰੁ॥**
**੯. ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ॥**
**੧੦. ਗੁਰਮੁਖਿ ਜਿਨੀ ਅਰਾਧਿਆ**
**ਤਿਨੀ ਤਰਿਆ ਭਉਜਲੁ ਸੰਸਾਰੁ॥**
**੧੧. ਸਭਿ ਅਉਗਣ ਗੁਣੀ ਮਿਟਾਇਆ**
**ਗੁਰੁ ਆਪੇ ਬਖਸਣਹਾਰੁ॥੨॥**

**ਪਉੜੀ॥**

**੧੨. ਹਰਿ ਕੀ ਭਗਤਾ ਪਰਤੀਤਿ**
**ਹਰਿ ਸਭ ਕਿਛੁ ਜਾਣਦਾ॥**
**੧੩. ਹਰਿ ਜੇਵਡੁ ਨਾਹੀ ਕੋਈ**
**ਜਾਣੁ ਹਰਿ ਧਰਮੁ ਬੀਚਾਰਦਾ॥**
**੧੪. ਕਾੜਾ ਅੰਦੇਸਾ ਕਿਉ ਕੀਜੈ**
**ਜਾ ਨਾਹੀ ਅਧਰਮਿ ਮਾਰਦਾ॥**
**੧੫. ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥**
**੧੬. ਸਾਲਾਹਿਹੁ ਭਗਤਹੁ ਕਰ ਜੋੜਿ**
**ਹਰਿ ਭਗਤ ਜਨ ਤਾਰਦਾ॥੧੮॥**

***ਪਦ ਅਰਥ :*** ਕਰਮਿ—ਬਖ਼ਸ਼ਿਸ਼। ਬੰਦੀ—ਨੌਕਰਾਣੀ, ਦਾਸੀ। ਜਮ ਜੰਦਾਰੁ—ਨਿਰਦਈ ਜਮ। ਕਾੜਾ—ਅੰਦੇਸਾ, ਚਿੰਤਾ ਤੇ ਫ਼ਿਕਰ। ਅਧਰਮਿ—ਅਧਰਮੀ।

***ਅਰਥ :***

ਪ੍ਰ: ਸੰਸਾਰ ਵਿਚ ਸਭ ਤੋਂ ਵੱਡੀ ਵਡਿਆਈ ਕਿਸਦੀ ਹੁੰਦੀ ਹੈ?

ਉ:੧. ਜੋ ਸਤਿਗੁਰੂ ਜੀ ਦੇ ਭਾਣੇ ਵਿਚ ਚਲਦਾ ਹੈ, ਉਸੇ ਦੀ ਹੀ ਦੁਨੀਆ ਵਿਚ ਸਭ ਤੋਂ ਵੱਡੀ ਵਡਿਆਈ ਹੁੰਦੀ ਹੈ।

ਪ੍ਰ: ਕੀ ਉਸ ਦੀ ਵਡਿਆਈ ਨੂੰ ਕੋਈ ਮਿਟਾ ਵੀ ਸਕਦਾ ਹੈ?

ਉ:੨. ਜਿਸ ਦੇ ਮਨ ਵਿਚ ਹਰੀ ਦਾ ਉੱਤਮ ਨਾਮ ਵਸ ਗਿਆ, ਉਸ ਦੀ ਹੋ ਰਹੀ ਸੰਸਾਰ ਭਰ ਵਿਚ ਵਡਿਆਈ ਨੂੰ ਕੋਈ ਵੀ ਮਿਟਾ ਨਹੀਂ ਸਕਦਾ।

ਪ੍ਰ: ਵਾਹਿਗੁਰੂ ਦੀ ਬਖ਼ਸ਼ਸ਼ ਕਿਸ ਨੂੰ ਪ੍ਰਾਪਤ ਹੁੰਦੀ ਹੈ?

ਉ:੩. ਜਿਸ ਉਪਰ ਉਹ ਪ੍ਰਭੂ ਆਪਣੀ ਕ੍ਰਿਪਾ ਕਰਦਾ ਹੈ, ਉਸੇ ਨੂੰ ਹੀ ਉਸ ਦੀ ਬਖ਼ਸ਼ਸ਼ ਪ੍ਰਾਪਤ ਹੁੰਦੀ ਹੈ।

ਪ੍ਰ: ਬਖ਼ਸ਼ਸ਼ ਦਾ ਭੀ ਤਾਂ ਕੋਈ ਕਾਰਨ ਹੁੰਦਾ ਹੈ, ਉਹ ਕਿਹੜਾ ਕਾਰਨ ਹੈ?

ਉ:੪. ਸਤਿਗੁਰੂ ਜੀ ਆਖਦੇ ਹਨ, ਹੇ ਭਾਈ! ਸਾਰੇ ਕਾਰਨ ਉਸ ਪ੍ਰਭੂ ਦੇ ਆਪਣੇ ਵਸ ਵਿਚ ਹਨ। ਪਰ ਇਸ ਗੱਲ ਨੂੰ ਵੀ ਕੋਈ ਗੁਰਮੁਖ ਹੀ ਜਾਣ ਸਕਦਾ ਹੈ।੧।

ਪ੍ਰ: ਦੁਨੀਆ ਦਾ ਹਰ ਬੰਦਾ ਮਾਇਆ ਦਾ ਦਾਸ ਹੋ ਰਿਹਾ ਹੈ, ਕੀ ਮਾਇਆ ਵੀ ਕਿਸੇ ਦੀ ਦਾਸੀ ਹੈ?

ਉ:੫. ਹਜ਼ੂਰ ਆਖਦੇ ਹਨ, ਜਿਨ੍ਹਾਂ ਨੇ ਦਿਨ ਰਾਤ ਤੇਲ ਧਾਰਾ ਵਾਂਗ ਸੁਰਤ ਜੋੜ ਕੇ ਨਾਮ ਦੀ ਆਰਾਧਨਾ ਕੀਤੀ ਹੈ, ਭਾਵ ਸੁਰਤ ਦੇ ਟਿਕਾਉ ਨਾਲ ਪ੍ਰਭੂ ਚਿੰਤਨ ਕੀਤਾ ਹੈ।

੬. ਮਾਇਆ ਜੋ ਵਾਹਿਗੁਰੂ ਦੀ ਦਾਸੀ ਹੈ, ਨੌਕਰਾਣੀ ਹੈ, ਉਹ ਉਨ੍ਹਾਂ ਨਾਮ ਚਿੰਤਨ ਕਰਨ ਵਾਲਿਆਂ ਦੀ ਗੋਲੀ ਬਣ ਕੇ ਉਨ੍ਹਾਂ ਅੱਗੇ ਕੰਮ-ਕਾਰ ਕਰਦੀ ਰਹਿੰਦੀ ਹੈ।

੭. ਕਿਉਂਕਿ ਆਪਣੇ ਹੁਕਮ ਵਿਚ ਤੋਰ ਕੇ ਸਵਾਰਨਹਾਰ ਪੂਰੇ ਪ੍ਰਭੂ ਨੇ, ਉਨ੍ਹਾਂ ਨੂੰ ਆਪਣੇ ਵਾਂਗ ਹੀ ਪੂਰਾ ਕਰ ਛੱਡਿਆ ਹੈ। ਸੋ, ਮਾਇਆ ਜਿਵੇਂ ਪੂਰੇ ਪ੍ਰਭੂ ਅੱਗੇ ਦਾਸੀ ਹੈ, ਤਿਵੇਂ ਪੂਰੇ ਪ੍ਰਭੂ ਦੇ ਪੂਰੇ ਕੀਤੇ ਭਗਤਾਂ ਅੱਗੇ ਵੀ ਦਾਸੀ ਬਣ ਕੇ ਹੁਕਮ ਵਿਚ ਚਲਦੀ ਹੈ।

ਪ੍ਰ: ਗਿਆਨ ਪ੍ਰਾਪਤ ਕਿਸ ਨੂੰ ਹੋ ਸਕਦਾ ਹੈ?

ਉ: ੮. ਗੁਰੂ ਦੀ ਕ੍ਰਿਪਾ ਦਾ ਸਦਕਾ ਜਿਨ੍ਹਾਂ ਨੇ ਭਾਣਾ ਮੰਨਣ ਦੀ ਗੱਲ ਨੂੰ ਸਮਝ ਲਿਆ ਹੈ, ਉਨ੍ਹਾਂ ਨੇ ਮੁਕਤੀ ਦਾ ਦਰਵਾਜ਼ਾ (ਗਿਆਨ) ਪਾ ਲਿਆ ਹੈ।

ਪ੍ਰ: ਮਨਮੁਖਾਂ ਨੂੰ ਕਿਸ ਦੋਸ਼ ਦਾ ਦੰਡ ਜਮਾਂ ਦੇ ਡੰਡੇ ਸਹਾਰਨੇ ਪੈਂਦੇ ਹਨ?

ਉ: ੯. ਉਹ ਇਸ ਲਈ ਕਿ ਮਨਮੁਖਾਂ ਨੇ ਪ੍ਰਭੂ ਦਾ ਭਾਣਾ ਮੰਨਣ ਰੂਪ ਹੁਕਮ ਨੂੰ ਨਹੀਂ ਜਾਣਿਆ, ਜਿਸ ਕਰਕੇ ਉਨ੍ਹਾਂ ਨੂੰ ਜਮ ਡੰਡੇ ਮਾਰਦਾ ਹੈ।

੧੦. ਜਿਨ੍ਹਾਂ ਨੇ ਗੁਰਮੁਖ ਬਣ ਕੇ ਨਾਮ ਨੂੰ ਅਰਾਧਿਆ ਹੈ, ਉਨ੍ਹਾਂ ਨੇ ਸੰਸਾਰ-ਸਮੁੰਦਰ ਨੂੰ ਪਾਰ ਕਰ ਲਿਆ ਹੈ।

ਪ੍ਰ: ਉਹ ਗੁਰਮੁਖ ਬਖ਼ਸ਼ੇ ਕਿਵੇਂ ਗਏ ਹਨ?

ਉ:੧੧. ਸਤਿਗੁਰੂ ਨੇ ਆਪਣੇ ਗੁਣਾਂ ਨਾਲ ਉਨ੍ਹਾਂ ਦੇ ਸਾਰੇ ਔਗੁਣਾਂ ਨੂੰ ਮੇਟ ਦਿੱਤਾ ਹੈ, ਕਿਉਂਕਿ ਉਹ ਆਪੇ ਬਖ਼ਸ਼ਣਹਾਰ ਹੈ।੨।

ਪ੍ਰ: ਹਰੀ ਦੇ ਭਗਤਾਂ ਨੂੰ ਹਰੀ ਉਪਰ ਕਿਤਨੀ ਕੁ ਪ੍ਰਤੀਤ ਹੈ?

ਉ:੧੨. ਹਰੀ ਦੇ ਭਗਤਾਂ ਨੂੰ ਹਰੀ ਪਰ ਪੂਰਨ ਨਿਹਚਾ ਹੈ ਕਿ ਉਹ ਹਰੀ ਅੰਤਰਯਾਮੀ ਹੈ, ਜੋ ਸਭ ਦੇ ਅੰਦਰ ਦੀ ਦਸ਼ਾ ਨੂੰ ਜਾਣਦਾ ਹੈ, ਭਾਵ ਉਹ ਕਿਸੇ ਤੋਂ ਪੁੱਛ ਕੇ ਤਸੱਲੀ ਕਰਨ ਦੀ ਲੋੜ ਨਹੀਂ ਰੱਖਦਾ।

੧੩. ਉਨ੍ਹਾਂ ਭਗਤਾਂ ਨੂੰ ਇਹ ਵੀ ਪੂਰਨ ਵਿਸ਼ਵਾਸ ਹੈ ਕਿ ਹਰੀ ਜੇਡਾ ਵੱਡਾ ਹੋਰ ਕੋਈ ਵੀ ਨਹੀਂ ਹੈ, ਉਹ ਆਪਣੀ ਸਰਬੱਗਤਾ ਨਾਲ ਹੀ (ਧਰਮੁ) ਨਿਆਉਂ ਦੀ ਵਿਚਾਰ ਕਰਦਾ ਹੈ। ਫਿਰ:

੧੪. ਜਦ ਕਿ ਉਹ ਹਰੀ ਕਿਸੇ ਨੂੰ ਬੇ-ਇਨਸਾਫ਼ੀ ਨਾਲ ਮਾਰਦਾ ਹੀ ਨਹੀਂ, ਤਾਂ ਫਿਰ (ਕਾੜ੍ਹਾ) ਝੋਰਾ ਤੇ ਫ਼ਿਕਰ ਕਿਉਂ ਕਰਨਾ ਹੈ।

ਪ੍ਰ: ਦੁਨਿਆਵੀ ਕਚਹਿਰੀਆਂ ਵਿਚ ਤਾਂ ਕਈ ਵਾਰ ਧਰਮੀਆਂ ਨੂੰ ਹਾਰਦੇ ਵੇਖੀਦਾ ਹੈ, ਕੀ ਰੱਬੀ-ਦਰਗਾਹੇ ਵੀ ਇਸ ਤਰ੍ਹਾਂ ਹੁੰਦਾ ਹੈ?

ਉ:੧੫. ਨਹੀਂ, ਉਹ ਸਾਹਿਬ ਆਪ ਸੱਚਾ ਹੈ, ਇਸ ਲਈ ਉਸ ਦਾ ਇਨਸਾਫ਼ ਵੀ ਸੱਚਾ ਹੈ, ਉਸ ਦੀ ਸੱਚੀ ਦਰਗਾਹ ਵਿਚ ਉਸ ਦੇ ਸੱਚੇ ਨਿਆਂ ਅੱਗੇ ਕੇਵਲ ਪਾਪੀ ਪੁਰਸ਼ ਹੀ ਹਾਰਦਾ ਹੈ।

੧੬. ਇਸ ਲਈ ਹੇ ਭਗਤੋ! ਹੱਥ ਜੋੜ ਕੇ ਹਰੀ ਦੀ ਉਪਮਾ ਕਰੋ, ਕਿਉਂਕਿ ਉਹ ਭਗਤ ਜਨਾਂ ਨੂੰ ਤਾਰਦਾ ਹੈ।੧੮।

***ਭਾਵਾਰਥ :*** ਸਮੁੱਚਾ ਭਾਵ ਇਹ ਹੈ ਕਿ ਭਗਤ ਜਨਾਂ ਨੇ ਇਹ ਗੱਲ ਆਪ ਅਨੁਭਵ ਕੀਤੀ ਹੈ ਕਿ ਅਕਾਲ ਪੁਰਖ ਸਭ ਕੁਝ ਜਾਣਦਾ ਹੈ। ਉਹ ਝੂਠਿਆਂ ਨੂੰ ਹੀ ਸਜ਼ਾ ਦੇਂਦਾ ਹੈ, ਉਹ ਦੁਨਿਆਵੀ ਕੱਚੀਆਂ ਕਚਹਿਰੀਆਂ ਵਾਂਗ ਸੱਚਿਆਂ ਨੂੰ ਝੂਠੇ ਸਾਬਤ ਕਰ ਕੇ ਸਜ਼ਾ ਨਹੀਂ ਦੇਂਦਾ, ਕਿਉਂਕਿ ਉਹ ਆਪ ਸੱਚਾ ਸਾਹਿਬ ਹੈ, ਜਿਸ ਕਰਕੇ ਨਿਆਂ ਵੀ ਧਰਮ ਦਾ ਸੱਚਾ ਹੀ ਕਰਦਾ ਹੈ, ਇਸੇ ਲਈ ਉਸ ਦੀ ਕਚਹਿਰੀ ਵਿਚ ਸਦਾ ਸੱਚੇ ਹੀ ਜਿੱਤਦੇ ਹਨ ਅਤੇ ਪਾਪੀ ਹਾਰਦੇ ਹਨ। ਉਹ ਭਗਤ ਜਨਾਂ ਨੂੰ ਸੰਸਾਰ-ਸਾਗਰ ਤੋਂ ਸਦਾ ਹੀ ਤਾਰਦਾ ਆਇਆ ਹੈ ਅਤੇ ਤਾਰਦਾ ਰਹੇਗਾ। ਉਪ੍ਰੋਕਤ ਦੋਹਾਂ ਸਲੋਕਾਂ ਵਿਚ ਪ੍ਰਭੂ ਦੇ ਭਗਤਾਂ ਦੀ ਕਰਣੀ, ਵਡਿਆਈ ਤੇ ਉਨ੍ਹਾਂ ਪ੍ਰਤੀ ਦ੍ਰਿੜ੍ਹ ਨਿਹਚੇ ਦਾ ਉਪਦੇਸ਼ ਹੈ। ਪਉੜੀ ਵਿਚ ਹਰੀ ਦਾ ਨਿਆਉਂ ਉਸ ਦੇ ਸਿਦਕ ਤੇ ਸਿਫ਼ਤ ਸਲਾਹ ਦਾ ਉਪਦੇਸ਼ ਦਿੱਤਾ ਹੈ।

**ਸਲੋਕ ਮ: ੩ ॥**

**੧. ਆਪਣੇ ਪ੍ਰੀਤਮ ਮਿਲਿ ਰਹਾ**
**ਅੰਤਰਿ ਰਖਾ ਉਰਿ ਧਾਰਿ ॥**
**੨. ਸਾਲਾਹੀ ਸੋ ਪ੍ਰਭ ਸਦਾ ਸਦਾ**
**ਗੁਰ ਕੈ ਹੇਤਿ ਪਿਆਰਿ ॥**
**੩. ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ**
**ਸਾਈ ਸੁਹਾਗਣਿ ਨਾਰਿ ॥੧॥**

**ਮ: ੩ ॥**

**੪. ਗੁਰ ਸੇਵਾ ਤੇ ਹਰਿ ਪਾਈਐ**
**ਜਾ ਕਉ ਨਦਰਿ ਕਰੇਇ ॥**
**੫. ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥**
**੬. ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥**
**੭. ਨਾਨਕ ਸਹਜਿ ਸਮਾਇਅਨੁ**
**ਹਰਿ ਆਪਣੀ ਕ੍ਰਿਪਾ ਕਰੇ ॥੨॥**

**ਪਉੜੀ ॥**

**੮. ਹਰਿ ਆਪਣੀ ਭਗਤਿ ਕਰਾਇ**
**ਵਡਿਆਈ ਵੇਖਾਲੀਅਨੁ ॥**
**੯. ਆਪਣੀ ਆਪਿ ਕਰੇ ਪਰਤੀਤਿ**
**ਆਪੇ ਸੇਵ ਘਾਲੀਅਨੁ ॥**
**੧੦. ਹਰਿ ਭਗਤਾ ਨੋ ਦੇਇ ਅਨੰਦੁ**
**ਥਿਰੁ ਘਰੀ ਬਹਾਲਿਅਨੁ ॥**
**੧੧. ਪਾਪੀਆ ਨੋ ਨ ਦੇਈ ਥਿਰੁ ਰਹਣਿ**
**ਚੁਣਿ ਨਰਕ ਘੋਰਿ ਚਾਲਿਅਨੁ ॥**
**੧੨. ਹਰਿ ਭਗਤਾ ਨੋ ਦੇਇ ਪਿਆਰੁ**
**ਕਰਿ ਅੰਗੁ ਨਿਸਤਾਰਿਅਨੁ ॥੧੯॥**

***ਪਦ ਅਰਥ :*** ਉਰਿ ਧਾਰਿ—ਦਿਲ ਵਿਚ ਰੱਖਾਂ। ਘਾਲੀਅਨੁ—ਕਰਦਾ ਹੈ, ਆਪ ਹੀ ਸੇਵਕ ਹੋ ਕੇ ਸੇਵਾ ਕਰਦਾ ਹੈ। ਥਿਰੁ—ਕਾਇਮ। ਚਾਲਿਅਨੁ—ਤੋਰਿਆ।

***ਅਰਥ :***

ਪ੍ਰ: ਸਾਈਂ ਦੀ ਪ੍ਰਾਪਤੀ ਵਾਲੇ ਚਾਹਵਾਨਾਂ ਦੇ ਦਿਲਾਂ ਅੰਦਰ ਕਿਤਨੀ ਕੁ ਮਿਲਣੇ ਦੀ ਇੱਛਾ ਹੋਇਆ ਕਰਦੀ ਹੈ?

ਉ:੧. ਉਨ੍ਹਾਂ ਦੇ ਮਨ ਵਿਚ ਹਰ ਵਕਤ ਹੀ ਇਹ ਸੱਧਰ ਹੁੰਦੀ ਹੈ ਕਿ ਮੈਂ ਆਪਣੇ ਪਿਆਰੇ ਪ੍ਰੀਤਮ ਨਾਲ ਮਨ ਕਰ ਕੇ ਸਦਾ ਹੀ ਮਿਲਿਆ ਰਹਾਂ ਅਤੇ ਹਿਰਦੇ ਅੰਦਰ ਉਸ ਨੂੰ ਧਾਰੀ ਰੱਖਾਂ।

੨. (ਅਤੇ) ਗੁਰਾਂ ਦੇ ਪ੍ਰੇਮ ਕਰ ਕੇ ਉਸ ਪਿਆਰੇ ਪ੍ਰਭੂ ਦੀ ਸਦਾ ਸਦਾ ਹੀ ਉਪਮਾ ਕਰਾਂ।

ਪ੍ਰ: ਕੀ, ਇਸ ਤਰ੍ਹਾਂ ਜੋਦੜੀਆਂ ਕਰਨ ਵਾਲਿਆਂ ਸਭ ਨੂੰ ਹੀ ਉਹ ਆਪਣੇ ਨਾਲ ਮੇਲ ਲੈਂਦਾ ਹੈ?

ਉ: ੩. ਇਉਂ ਅਰਦਾਸਾਂ ਤਾਂ ਸਾਰੀਆਂ ਗੁਰਮੁਖ ਰੂਪ ਸਖੀਆਂ ਕਰਦੀਆਂ ਹਨ। ਪਰ, ਜਿਸ ਨੂੰ ਵਾਹਿਗੁਰੂ-ਪਤੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਮਿਲਾ ਲੈਂਦਾ ਹੈ; ਉਸੇ ਗੁਰਮੁਖ ਸਖੀ ਨੂੰ ਸੁਹਾਗਣੀ ਕਹੀਦਾ ਹੈ।੧।

ਪ੍ਰ: ਹਰੀ ਪ੍ਰਾਪਤੀ ਦਾ ਸੌਖਾ ਸਾਧਨ ਕਿਹੜਾ ਹੈ?

ਉ: ੪. ਗੁਰੂ ਦੀ ਸੇਵਾ ਦੁਆਰੇ ਹਰੀ ਨੂੰ ਪਾਈਦਾ ਹੈ, ਪਰ ਗੁਰੂ ਦੀ ਸੇਵਾ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਸ ਨੂੰ ਪਰਮਾਤਮਾ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ।

ਪ੍ਰ: ਹਰੀ ਨਾਮ ਧਿਆਉਣ ਦਾ ਫਲ ਕੀ ਮਿਲਦਾ ਹੈ?

ਉ: ੫. ਅਜਿਹਾ ਪੁਰਸ਼ ਜੋ ਹਰੀ ਨਾਮ ਧਿਆਉਂਦਾ ਹੈ, ਉਹ ਸਹਿਜੇ ਸਹਿਜੇ ਮਨੁੱਖ ਤੋਂ ਦੇਵਤਾ ਰੂਪ ਹੋ ਜਾਂਦਾ ਹੈ।

੬. ਜਿਨ੍ਹਾਂ ਦੇ ਅੰਦਰੋਂ ਨਾਮ ਸਿਮਰਨ ਦਾ ਸਦਕਾ ਗੁਰੂ ਉਪਦੇਸ਼ ਰਾਹੀਂ ਹਉਮੈ ਮਰ ਗਈ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

੭. ਸਤਿਗੁਰੂ ਜੀ ਆਖਦੇ ਹਨ, ਉਨ੍ਹਾਂ ਉਤੇ ਹਰੀ ਨੇ ਕਿਰਪਾ ਕੀਤੀ ਹੈ, ਇਸ ਲਈ ਉਹ ਸਹਿਜੇ ਹੀ ਉਸ ਹਰੀ ਵਿਚ ਸਮਾ ਗਏ ਹਨ।੨।

ਪ੍ਰ: ਜਗਤ ਵਿਚ ਹਰੀ ਦੀ ਵਡਿਆਈ ਕਿਵੇਂ ਪ੍ਰਗਟ ਹੋਈ?

ਉ: ੮. ਪ੍ਰਮੇਸ਼ਰ ਨੇ ਸੰਸਾਰ ਵਿਚ ਭਗਤ ਜਨਾਂ ਤੋਂ ਆਪਣੀ ਭਗਤੀ ਕਰਵਾ ਕੇ ਆਪਣੀ ਵਡਿਆਈ ਵਿਖਾਈ ਹੈ, ਭਾਵ ਜ਼ਾਹਰ ਕੀਤੀ ਹੈ।

੯. ਉਹ ਆਪੇ ਹੀ ਗੁਰੂ ਰੂਪ ਹੋ ਕੇ ਆਪਣੀ ਪ੍ਰਤੀਤ ਕਰਦਾ ਹੈ ਅਤੇ ਆਪੇ ਹੀ ਜਗਿਆਸੂ ਰੂਪ ਹੋ ਕੇ ਸੇਵਾ ਕਰਦਾ ਹੈ।

੧੦. ਹਰੀ ਭਗਤਾਂ ਨੂੰ ਅਨੰਦ ਦੇਂਦਾ ਹੈ ਅਤੇ ਉਨ੍ਹਾਂ ਨੂੰ ਅਚੱਲ ਸਰੂਪ ਵਿਚ ਬਿਠਾਉਂਦਾ ਹੈ।

੧੧. ਪਰ ਉਹ ਪਾਪੀਆਂ ਨੂੰ ਥਿਰ ਨਹੀਂ ਰਹਿਣ ਦੇਂਦਾ, ਉਨ੍ਹਾਂ ਨੂੰ (ਚੁਣਿ) ਫੜ ਕੇ ਡਰਾਉਣੇ ਨਰਕ ਵਲ ਟੋਰ ਦੇਂਦਾ ਹੈ।

੧੨. ਹਾਂ, ਉਹ ਹਰੀ ਭਗਤਾਂ ਨੂੰ ਪਿਆਰ ਦੇਂਦਾ ਹੈ, ਉਨ੍ਹਾਂ ਦਾ ਪੱਖ ਕਰ ਕੇ ਉਨ੍ਹਾਂ ਨੂੰ ਸੰਸਾਰ ਤੋਂ ਤਾਰ ਲੈਂਦਾ ਹੈ।੧੯।

***ਭਾਵਾਰਥ :*** ਭਗਤ ਜਨ ਇਕ ਪ੍ਰਕਾਰ ਦੇ ਸ਼ੀਸ਼ੇ ਹਨ, ਜਿਨ੍ਹਾਂ ਦੁਆਰੇ ਰੱਬ ਆਪਣਾ ਮੂੰਹ ਵੇਖਦਾ ਹੈ। ਭਗਤ ਪ੍ਰਭੂ ਦਾ ਹਿਰਦਾ ਹੈ, ਇਸ ਹਿਰਦੇ ਦੁਆਰੇ ਪ੍ਰਭੂ ਦਾ ਅਨੁਭਵ ਹੁੰਦਾ ਹੈ। ਕਰਤਾ ਪੁਰਖ ਜਿਥੇ ਦੁਸ਼ਟਾਂ ਦਾ ਨਾਸ ਕਰਦਾ ਆਇਆ ਹੈ, ਉਥੇ ਭਗਤਾਂ ਦੀ ਵੇਲ ਵੀ ਵਧਾਉਂਦਾ ਆਇਆ ਹੈ। ਰਾਜੇ ਮਹਾਰਾਜੇ ਖ਼ਤਮ ਹੋ ਜਾਂਦੇ ਹਨ, ਪਰ ਭਗਤਾਂ ਦੇ ਬਚਨ ਲੋਕਾਂ ਦੀਆਂ ਜ਼ੁਬਾਨਾਂ ਰਾਹੀਂ ਸਦਾ ਹੀ ਗੂੰਜਦੇ ਹਨ ਅਤੇ ਲੋਕਾਂ ਦੇ ਹਿਰਦੇ ਅੰਦਰ ਵਸਦੇ ਹਨ। ਵੱਡੇ ਵੱਡੇ ਰਾਜ-ਮਹੱਲਾਂ ਦੇ ਖੰਡਰ ਵੀ ਨਹੀਂ ਰਹੇ। ਪਰ ਭਗਤਾਂ ਦੇ ਸ਼ਬਦਾਂ ਦੀ ਪੂਜਾ ਹੁੰਦੀ ਹੈ। ਉਹ ਹੁਣ ਵੀ ਤੇ ਅੱਗੇ ਨੂੰ ਵੀ ਸਦਾ ਹੀ ਚਾਨਣ ਮੁਨਾਰਾ ਬਣੇ ਰਹਿਣਗੇ।

**ਉਥਾਨਕਾ**—ਗੁਰੂ ਨਾਨਕ ਪਾਤਸ਼ਾਹ ਜੀ ਜਿਸ ਵੇਲੇ ਹਰਿਦੁਆਰ ਗਏ, ਉਥੇ ਪੰਡੇ ਕਾਰਾਂ ਦੇ ਕੇ ਰਸੋਈ ਬਣਾ ਰਹੇ ਸਨ, ਇਤਨੇ ਨੂੰ ਇਕ ਸਾਧੂ ਅੱਗ ਲੈਣ ਵਾਸਤੇ ਪਾਂਡਿਆਂ ਦੀਆਂ ਪਾਈਆਂ ਕਾਰਾਂ ਅੰਦਰ ਚਲਾ ਗਿਆ, ਤਾਂ ਉਹ ਪੰਡੇ ਟੁੱਟ ਕੇ ਉਸ ਸਾਧੂ ਦੇ ਗਲ ਪੈ ਗਏ। ਤਾਂ ਉਨ੍ਹਾਂ ਨੂੰ ਉਪਦੇਸ਼ ਦੇਣ ਵਾਸਤੇ ਸਤਿਗੁਰੂ ਜੀ ਨੇ ਇਹ ਸਲੋਕ ਉਚਾਰਨ ਕੀਤਾ:

**ਸਲੋਕ ਮ: ੧ ॥**

**੧. ਕੁਬੁਧਿ ਡੂਮਣੀ ਕੁਦਇਆ ਕਸਾਇਣਿ**
**ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥**
**੨. ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥**
**੩. ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥**
**੪. ਨਾਨਕ ਅਗੈ ਊਤਮ ਸੇਈ**
**ਜਿ ਪਾਪਾਂ ਪੰਦਿ ਨ ਦੇਹੀ ॥੧॥**

**ਮ: ੧ ॥**

**੫. ਕਿਆ ਹੰਸੁ ਕਿਆ ਬਗੁਲਾ**
**ਜਾ ਕਉ ਨਦਰਿ ਕਰੇਇ ॥**
**੬. ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥**

**ਪਉੜੀ ॥**

**੭. ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**੮. ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥**
**੯. ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥**
**੧੦. ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥**
**੧੧. ਨਾਨਕ ਹਰਿ ਗੁਣ ਗਾਇ**
**ਅਲਖੁ ਪ੍ਰਭੁ ਲਾਖੀਐ ॥੨੦॥**

***ਪਦ ਅਰਥ :*** ਕੁਬੁਧਿ—ਭੈੜੀ ਬੁੱਧੀ। ਡੂਮਣੀ—ਮਿਰਾਸਣ। ਕੁਦਇਆ—ਨਿਰਦੈਤਾ, ਪੱਥਰ ਦਿਲੀ। ਮੁਠੀ—ਠੱਗੀ ਗਈ। ਕਾਰੀ—ਲੀਕਾਂ। ਥੀਵੈ—ਹੋਵੇ, ਭਾਵ ਕੀ ਹੋਣਾ। ਜਪੇਹੀ—ਜਪਣਾ। ਪੰਦਿ—ਸਿਖਿਆ।

***ਅਰਥ :***

ਅਰੰਭ ਵਿਚ, ਹਿਰਦੇ ਅੰਦਰ ਵਸਦੇ ਅਵਗੁਣਾਂ ਦੀ ਗਿਣਤੀ ਕਰਦੇ ਹੋਏ ਕਹਿੰਦੇ ਹਨ, ਕਿ ਤੁਹਾਡਾ ਚੌਂਕਾ ਸੁੱਚਾ ਨਹੀਂ।

ਪ੍ਰ: ਪੰਡਿਆਂ ਨੇ ਕਿਹਾ ਕਿ ਸਾਡਾ ਹਰ ਤਰ੍ਹਾਂ ਪਵਿੱਤਰ ਕੀਤਾ ਚੌਂਕਾ ਸੁੱਚਾ ਕਿਉਂ ਨਹੀਂ?

ਉ: ੧. ਹੇ ਪੰਡਤੋ! ਜੇਕਰ (ਘਟ) ਹਿਰਦੇ ਅੰਦਰ (ਖੋਟੀ ਬੁੱਧੀ) ਡੂੰਮਣੀ ਵਸਦੀ ਹੈ। ਬੇ-ਤਰਸੀ ਰੂਪ ਕਸਾਇਣ ਰਹਿੰਦੀ ਹੈ, ਪਰਾਈ ਨਿੰਦਾ ਕਰਨ ਰੂਪ ਜੋ ਅੰਦਰ ਚੂਹੜੀ ਦਾ ਨਿਵਾਸ ਹੈ ਅਤੇ ਕ੍ਰੋਧ ਰੂਪ ਜਿਸ ਹਿਰਦੇ ਵਿਚ ਚੰਡਾਲਣੀ ਹੈ, ਜੋ ਕਿ ਜੀਵਾਂ ਦੇ ਸ਼ਾਂਤਿ ਸੁਭਾਅ ਨੂੰ ਠੱਗਣ ਵਾਲੀ ਹੈ।

੨. ਹੇ ਪੰਡਤੋ! ਜੇ ਇਹ ਸਾਰੇ ਹੀ ਕਿਸੇ ਹਿਰਦੇ ਵਿਚ ਵਸ ਰਹੀਆਂ ਹਨ, ਤਾਂ ਇਹ ਚੌਂਕੇ ਦੀਆਂ ਖਿੱਚੀਆਂ ਲਕੀਰਾਂ ਨਾਲ ਮਨ ਦੀ ਸੁੱਚਤਾ ਨਹੀਂ ਹੋ ਸਕਦੀ?

ਪ੍ਰ: ਪ੍ਰਮੇਸ਼ਰ ਦੀ ਦਰਗਾਹ ਵਿਚ, ਚੰਗੇ ਕੌਣ ਮੰਨੇ ਜਾਂਦੇ ਹਨ ਅਤੇ ਅਸਲੀ ਸੁੱਚੇ ਕਿਵੇਂ ਹੋ ਸਕੀਦਾ ਹੈ?

ਉ:੩. ਸੱਚ ਰੂਪ ਸੰਜਮ ਧਾਰਨ ਕਰੋ, ਸ਼ੁਭ ਕਰਣੀ ਦੀਆਂ ਲੀਕਾਂ ਕੱਢੋ, ਨਾਮ ਜਪਣੇ ਦਾ ਇਸ਼ਨਾਨ ਕਰੋ।

੪. ਗੁਰੂ ਨਾਨਕ ਜੀ ਕਹਿੰਦੇ ਹਨ, ਹੇ ਭਾਈ! ਅੱਗੇ ਗਿਆਂ ਉੱਤਮ ਉਹੀ ਗਿਣੇ ਜਾਂਦੇ ਹਨ, ਜੋ ਕਿਸੇ ਨੂੰ ਪਾਪ ਮਈ ਸਿਖਿਆ ਨਹੀਂ ਦੇਂਦੇ।੧।

ਪ੍ਰ: ਫਿਰ ਕੀ, ਅੰਦਰ ਬੁਰੀਆਂ ਖ਼ਸਲਤਾਂ ਤੱਕ ਨਿਰਾਸ ਹੋ ਜਾਵੀਏ ਕਿ ਸਾਨੂੰ ਕੁਝ ਵੀ ਨਹੀਂ ਪ੍ਰਾਪਤ ਹੋ ਸਕੇਗਾ?

ਉ:੫. ਹੇ ਪੰਡਤੋ! ਨਿਰਾਸ ਨਾ ਹੋਵੋ, ਸੁਣੋ, ਹੰਸ ਕੀ ਤੇ ਬਗਲਾ ਕੀ ਭਾਵ ਸੰਤ ਕੀ ਤੇ ਮਾੜੀਆਂ ਖ਼ਸਲਤਾਂ ਵਾਲਾ ਪਾਪੀ ਕੀ, ਜਿਸ ਉਤੇ ਉਹ ਸਾਂਈਂ ਨਜ਼ਰ ਕਰ ਦੇਵੇ, (ਉਹ ਬਖ਼ਸ਼ਸ਼ ਦੇ ਮਾਰਗ ਪੈ ਸਕਦਾ ਹੈ)।

੬. ਜੇ ਉਸ ਪ੍ਰਭੂ ਨੂੰ ਇਉਂ ਭਾਵੇ ਕਿ ਕਿਸੇ ਕਪਟੀ ਦਾ ਉਧਾਰ ਕਰਨਾ ਹੈ, ਤਾਂ ਉਹ ਬਗਲੇ ਦੀ ਤਰ੍ਹਾਂ ਪਖੰਡੀ ਤੇ ਕਾਂ ਦੀ ਨਿਆਈਂ ਕਪਟੀ ਨੂੰ ਭੀ ਬਖ਼ਸ਼ਸ਼ ਭਰੀ ਨਿਗਾਹ ਨਾਲ ਤੱਕ ਕੇ, ਹੰਸ ਰੂਪ ਬ੍ਰਹਮ ਵੇਤਾ ਬਣਾ ਸਕਦਾ ਹੈ।੨।

ਪ੍ਰ: ਹਰ ਕਾਰਜ ਲਈ ਕਿਸ ਅੱਗੇ ਅਰਜ਼ੋਈ ਕਰਨੀ ਯੋਗ ਹੈ?

ਉ: ੭. ਜੋ ਭੀ ਅਸੀਂ ਆਪਣਾ ਕੰਮ ਕਰਨਾ ਚਾਹੀਏ, ਤਾਂ ਉਹ ਸਾਨੂੰ ਉਸੇ ਇਕ ਪ੍ਰਮੇਸ਼ਰ ਜੀ ਪਾਸ ਕਹਿਣਾ ਚਾਹੀਦਾ ਹੈ।

੮. ਉਹ ਪ੍ਰਮੇਸ਼ਰ ਸਾਡੇ ਉਸ ਕਾਰਜ ਨੂੰ ਸੰਪੂਰਨਤਾ ਬਖ਼ਸ਼ੇਗਾ, ਕਿਉਂਕਿ ਸਤਿਗੁਰੂ ਜੀ ਦੀ ਉਸ ਵਿਚ ਸੱਚੀ (ਸਾਖੀ) ਗਵਾਹੀ ਹੈ।

੯. ਸੰਤਾਂ ਦਾ ਸੰਗ ਹੀ ਅੰਮ੍ਰਿਤ ਦਾ ਖ਼ਜ਼ਾਨਾ ਹੈ, ਉਥੋਂ ਹੀ ਨਾਮ ਅੰਮ੍ਰਿਤ ਚੱਖਣਾ ਚਾਹੀਦਾ ਹੈ। ਇਸ ਲਈ ਇਉਂ ਬੇਨਤੀ ਕਰੀਏ:

੧੦. ਹੇ ਭੈ ਨਾਸ ਕਰਨ ਵਾਲੇ ਮੇਹਰਬਾਨ! ਆਪ ਕ੍ਰਿਪਾ ਕਰਕੇ ਦਾਸ ਦੀ ਲਾਜ ਰੱਖ ਲਓ।

੧੧. ਗੁਰੂ ਨਾਨਕ ਜੀ ਆਖਦੇ ਹਨ, ਕਿ ਹਰ ਗੱਲ ਵਿਚ ਉਸ ਹਰੀ ਦੇ ਗੁਣ ਗਾ ਗਾ ਕੇ ਉਸ ਅਲੱਖ ਪ੍ਰਭੂ ਨੂੰ ਲਖ ਲਈਦਾ ਹੈ (ਭਾਵ ਜਾਣ ਲਈਦਾ ਹੈ)।੨੦।

***ਭਾਵਾਰਥ :*** ਅਸਲ ਗੱਲ ਹੈ, ਜੋ ਆਦਮੀ ਮਿੱਤਰ ਕਰਮ ਕਰਨ ਵਾਲਾ ਹੈ, ਉਹ ਉੱਚਾ ਹੈ, ਵੈਰੀ ਕਰਮਾਂ ਦਾ ਕਰਤਾ ਨੀਵਾਂ ਹੈ। ਧਰਮ ਦੀ ਦੁਨੀਆ ਵਿਚ ਕੋਈ ਭੀ ਆਦਮੀ ਖ਼ੂਨ ਕਰ ਕੇ ਵੱਡਾ ਨਹੀਂ ਹੋ ਸਕਦਾ। ਜਿਸ ਵਿਚ ਕੁਬੁਧੀ ਹੈ ਉਹ ਅਸਲ ਮਿਰਾਸਣ ਹੈ, ਜਿਨ੍ਹਾਂ ਦੇ ਅੰਦਰ ਨਿਰਦੈਤਾ ਵਸਦੀ ਹੈ ਉਹ ਵੱਡੇ ਕਸਾਈ ਹਨ, ਮਲ ਮੂਤਰ ਚੁੱਕਣ ਵਾਲੀ ਨੂੰ ਚੂਹੜੀ ਨਾ ਜਾਣੋ, ਸਗੋਂ ਜੋ ਦੂਜਿਆਂ ਦੀ ਨਿੰਦਾ ਕਰ ਕੇ ਦੂਜਿਆਂ ਦਾ ਮਲ ਮੂਤ੍ਰ 'ਕੱਠਾ ਕਰਦਾ ਹੈ ਉਹੋ ਹੀ ਚੂਹੜਾ ਤੇ ਚੂਹੜੀ ਹੈ। ਕ੍ਰੋਧ ਅਤੇ ਕ੍ਰੋਧ ਦੀ ਪਤਨੀ ਹਿੰਸਾ ਮਿਲ ਕੇ ਸਾਰੇ ਸੰਸਾਰ ਨੂੰ ਠੱਗ ਲੈਂਦੀ ਹੈ। ਜਿਨ੍ਹਾਂ ਦੇ ਮਨ ਵਿਚ ਇਹ ਚਾਰੇ ਐਬ ਵਸਦੇ ਹਨ, ਉਹ ਪਵਿੱਤਰ ਨਹੀਂ ਹੋ ਸਕਦੇ। ਉੱਚੇ ਹੋਣ ਲਈ ਸੱਚ ਦੀ ਲੋੜ ਹੈ। ਕਰਣੀ ਸੰਜਮ ਦੀ ਲੋੜ ਹੈ, ਨਾਮ ਸਿਮਰਨ ਦੀ ਲੋੜ ਹੈ, ਸੱਚੇ ਇਸ਼ਨਾਨ ਦੀ ਲੋੜ ਹੈ। ਸੱਚ, ਨਿਰੀਆਂ ਸੱਚ ਦੀਆਂ ਰਸਮਾਂ ਤੋਂ ਉੱਚਾ ਹੈ। ਕਰਣੀ ਵਿਚ ਸਾਰੇ ਹੀ ਸੰਜਮ ਆ ਜਾਂਦੇ ਹਨ। ਜਿਥੇ ਕਰਣੀ ਹੈ, ਉਥੇ ਹੀ ਸਾਰੇ ਸੰਜਮ ਸਫਲ ਹਨ, ਨਾਮ ਦਾ ਸਿਮਰਨ ਵੱਡਾ ਸਾਧਨ ਹੈ, ਸੱਚ ਦਾ ਇਸ਼ਨਾਨ ਸਾਰੇ ਤੀਰਥਾਂ ਦੇ ਇਸ਼ਨਾਨ ਤੋਂ ਵੱਡਾ ਹੈ।

**ਸਲੋਕ ਮ: ੩ ॥**

**੧. ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥**
**੨. ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥**
**੩. ਹਉ ਬਲਿਹਾਰੀ ਤਿਨ ਕਉ**
**ਜਿਨਿ ਧਿਆਇਆ ਹਰਿ ਨਿਰੰਕਾਰੁ ॥**
**੪. ਓਨਾ ਕੇ ਮੁਖ ਸਦ ਉਜਲੇ**
**ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥**

**ਮ: ੩ ॥**

**੫. ਸਤਿਗੁਰ ਮਿਲਿਐ ਉਲਟੀ ਭਈ**
**ਨਵ ਨਿਧਿ ਖਰਚਿਉ ਖਾਉ ॥**
**੬. ਅਠਾਰਹ ਸਿਧੀ ਪਿਛੈ ਲਗੀਆ ਫਿਰਨਿ**
**ਨਿਜ ਘਰਿ ਵਸੈ ਨਿਜ ਥਾਇ ॥**
**੭. ਅਨਹਦ ਧੁਨੀ ਸਦ ਵਜਦੇ**
**ਉਨਮਨਿ ਹਰਿ ਲਿਵ ਲਾਇ ॥**
**੮. ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ**
**ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥**

**ਪਉੜੀ ॥**

**੯. ਹਉ ਢਾਢੀ ਹਰਿ ਪ੍ਰਭ ਖਸਮ ਕਾ**
**ਹਰਿ ਕੈ ਦਰਿ ਆਇਆ ॥**
**੧੦. ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥**
**੧੧. ਹਰਿ ਪੁਛਿਆ ਢਾਢੀ ਸਦਿ ਕੈ**
**ਕਿਤੁ ਅਰਥਿ ਤੂੰ ਆਇਆ ॥**
**੧੨. ਨਿਤ ਦੇਵਹੁ ਦਾਨੁ ਦਇਆਲ ਪ੍ਰਭ**
**ਹਰਿ ਨਾਮੁ ਧਿਆਇਆ ॥**
**੧੩. ਹਰਿ ਦਾਤੈ ਹਰਿ ਨਾਮੁ ਜਪਾਇਆ**
**ਨਾਨਕੁ ਪੈਨਾਇਆ ॥੨੧॥੧॥ ਸੁਧੁ**

***ਪਦ ਅਰਥ :*** ਜੀਉ—ਜਿੰਦ। ਪਿੰਡੁ—ਸਰੀਰ। ਉਲਟੀ ਭਈ—ਉਹ ਸੰਸਾਰ ਤੋਂ ਉਲਟਾ ਸੋਚਦੀ ਹੈ। ਨਿਜ ਘਰਿ—ਸਰੂਪ ਰੂਪੀ ਘਰ ਵਿਚ। ਉਨਮਨਿ—ਚੌਥੀ ਅਵਸਥਾ। ਢਾਢੀ—ਜਸ ਗਾਉਣ ਵਾਲਾ। ਮੁਖਿ ਲਾਇਆ—ਮੁਖੀਆ ਬਣਾ ਕੇ ਅੱਗੇ ਲਾਇਆ। ਕਿਤੁ—ਕਿਸ ਲਈ। ਅਰਥਿ—ਪਦਾਰਥ ਲਈ, ਮਨੋਰਥ ਲਈ। ਪੈਨਾਇਆ—ਸਿਰੋਪਾਉ ਪਹਿਨਾਇਆ।

***ਅਰਥ :***

ਪ੍ਰ: ਸਰੀਰ ਤੇ ਜੀਵਾਤਮਾ ਕਿਸ ਦੀ ਬਖ਼ਸ਼ਸ਼ ਹੈ?

ਉ:੧. ਮਨੁੱਖ ਦਾ ਸਰੀਰ ਅਤੇ ਸਰੀਰ ਵਿਚ ਵਸਦਾ ਜੀਵਾਤਮਾ, ਇਹ ਸਾਰੇ ਉਸੇ ਪ੍ਰਮੇਸ਼ਰ ਦੀ ਬਖ਼ਸ਼ਸ਼ ਹਨ, ਉਹੀ ਸਭਨਾਂ ਨੂੰ ਅਧਾਰ ਦੇਂਦਾ ਹੈ।

੨. ਸਤਿਗੁਰੂ ਜੀ ਆਖਦੇ ਹਨ, ਗੁਰਸਿੱਖ ਹੋ ਕੇ ਉਸ ਦਾਤਾਰ ਨੂੰ ਸਦਾ ਹੀ ਯਾਦ ਕਰਨਾ ਚਾਹੀਦਾ ਹੈ।

੩. ਮੈਂ ਉਨ੍ਹਾਂ ਤੋਂ ਬਲਿਹਾਰੀ ਜਾਂਦਾ ਹਾਂ, ਜਿਨ੍ਹਾਂ ਨੇ ਨਿਰੰਕਾਰ ਹਰੀ ਨੂੰ ਧਿਆਇਆ ਹੈ।

੪. ਉਨ੍ਹਾਂ ਦੇ ਮੂੰਹ ਸਦਾ ਹੀ ਉੱਜਲੇ ਹਨ ਅਤੇ ਉਨ੍ਹਾਂ ਨੂੰ ਸਾਰਾ ਜਗਤ ਨਮਸਕਾਰ ਕਰਦਾ ਹੈ।੧।

ਪ੍ਰ: ਉਨ੍ਹਾਂ ਨੂੰ ਐਸੇ ਪ੍ਰਭੂ ਦੀ ਅਰਾਧਨਾ ਕਿਵੇਂ ਪ੍ਰਾਪਤ ਹੋਈ? ਕਿਉਂਕਿ:

ਉ: ੫. ਸਤਿਗੁਰੂ ਦੇ ਮਿਲਾਪ ਦਾ ਸਦਕਾ ਹੁਣ ਪਹਿਲੀ ਸੰਸਾਰਾਕਾਰ ਬ੍ਰਿਤੀ ਉਲਟ ਕੇ ਪ੍ਰਮੇਸ਼ਰ ਪ੍ਰਾਇਣ ਹੋ ਗਈ ਹੈ ਅਤੇ ਨੌਂ ਨਿੱਧਾਂ ਪ੍ਰਾਪਤ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਉਹ ਆਪ ਵੀ ਖਾਂਦਾ ਹੈ ਅਤੇ ਹੋਰਨਾਂ ਨੂੰ ਵੀ ਖ਼ਰਚਾਂਦਾ ਹੈ।

੬. ਅਠਾਰਾਂ ਸਿੱਧੀਆਂ ਉਸ ਦੇ ਪਿੱਛੇ ਪਿੱਛੇ ਲੱਗੀਆਂ ਫਿਰਦੀਆਂ ਹਨ, ਉਹ ਆਪਣੇ ਹਿਰਦੇ ਵਿਚੋਂ ਹੀ ਆਪਣੇ (ਥਾਇ) ਸਰੂਪ ਨੂੰ ਪਾ ਕੇ ਉਸ ਵਿਚ ਜਾ ਵਸਿਆ ਹੈ।

੭. ਉਸ ਲਈ ਅਨਹਦ ਧੁਨੀ ਦੇ ਵਾਜੇ ਸਦਾ ਵਜਦੇ ਰਹਿੰਦੇ ਹਨ, ਉਹ ਹਰੀ ਵਿਚ ਲਿਵ ਲਾ ਕੇ ਉਨਮਨ ਵਿਚ ਰਹਿੰਦਾ ਹੈ, ਅਰਥਾਤ ਉਹ ਮਨ ਦੀ ਮਨੋਂ ਅਵਸਥਾ ਤੋਂ ਉੱਚਾ ਹੋ ਜਾਂਦਾ ਹੈ। ਭਾਵ ਸਦਾ ਹੀ ਇਕ ਰਸ ਲਿਵ ਵਿਚ ਰਹਿੰਦਾ ਹੈ।

ਪ੍ਰ: ਹਰੀ ਦੀ ਭਗਤੀ ਸਾਰਿਆਂ ਦੇ ਮਨ 'ਚ ਕਿਉਂ ਨਹੀਂ ਵਸਦੀ?

ਉ: ੮. ਸਤਿਗੁਰੂ ਜੀ ਫ਼ੁਰਮਾਂਦੇ ਹਨ, ਕਿ ਹਰੀ ਦੀ ਅਜਿਹੀ ਭਗਤੀ ਉਨ੍ਹਾਂ ਦੇ ਮਨ ਵਿਚ ਹੀ ਵਸਦੀ ਹੈ, ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖ ਕੇ ਪਾਇਆ ਗਿਆ ਹੁੰਦਾ ਹੈ।੨।

੯. ਮੈਂ ਹਰੀ ਪ੍ਰਭੂ ਦਾ ਜਸ ਕਰਨ ਵਾਲਾ ਢਾਡੀ ਹਾਂ ਅਤੇ ਹਰੀ ਦੇ ਦਰਬਾਰ (ਸਤਿਸੰਗ) ਵਿਚ ਆਇਆ ਹਾਂ।

੧੦. ਹਰੀ ਨੇ ਮੇਰੇ ਅੰਦਰ ਦੀ ਪੁਕਾਰ ਸੁਣੀ ਹੈ ਅਤੇ ਮੈਂ ਢਾਡੀ ਨੂੰ ਮੂੰਹ ਲਾਇਆ ਹੈ, ਅਰਥਾਤ ਦਰਸ਼ਨ ਦਿੱਤਾ ਹੈ।

੧੧. ਹਰੀ ਨੇ (ਸਦਿ ਕੈ) ਅਵਾਜ਼ ਮਾਰ ਕੇ ਪੁਛਿਆ ਹੈ ਕਿ ਹੇ ਢਾਡੀ! ਤੂੰ ਕਿਸ (ਅਰਥਿ) ਕੰਮ ਵਾਸਤੇ ਆਇਆ ਹੈਂ? ਮੈਂ ਅੱਗੋਂ ਬੇਨਤੀ ਕੀਤੀ:

੧੨. ਹੇ ਦਿਆਲੂ ਪ੍ਰਭੂ! ਮੈਂ ਹਰਿ ਨਾਮ ਧਿਆਉਣਾ ਚਾਹੁੰਦਾ ਹਾਂ, ਮੈਨੂੰ ਨਿਤ ਇਹੋ ਦਾਨ ਦੇਵੋ।

੧੩. ਸਤਿਗੁਰੂ ਜੀ ਆਖਦੇ ਹਨ, ਹਰੀ ਦਾਤੇ ਨੇ ਮੈਥੋਂ ਨਾਮ ਜਪਵਾਇਆ ਹੈ, ਇਸ ਲਈ ਮੈਂ ਲੋਕ-ਪ੍ਰਲੋਕ ਵਿਚ (ਪੈਨਾਇਆ) ਵਡਿਆਇਆ ਗਿਆ ਹਾਂ।੨੧।੧। ਸੁਧੁ

ਸਿਰੀਰਾਗ ਦੀ ਵਾਰ 'ਚ ਆਏ ਸਲੋਕ ਤੇ ਪਉੜੀਆਂ ਦਾ ਵੇਰਵਾ:

| | |
|---|---|
| ੧. ਗੁਰੂ ਰਾਮਦਾਸ ਜੀ ਦੀਆਂ ਪਉੜੀਆਂ | ੨੧ |
| ੨. ਗੁਰੂ ਅਮਰਦਾਸ ਜੀ ਦੇ ਸਲੋਕ | ੩੩ |
| ੩. ਗੁਰੂ ਨਾਨਕ ਦੇਵ ਜੀ ਦੇ ਸਲੋਕ | ੭ |
| ੪. ਗੁਰੂ ਅੰਗਦ ਦੇਵ ਜੀ ਦਾ ਸਲੋਕ | ੧ |

ਪਿੱਛੇ ਚੌਹਾਂ ਸਤਿਗੁਰਾਂ ਦੀ ਬਾਣੀ ਅਤੇ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਦੁਆਰਾ ਜੀਵਾਂ ਦੀ ਕਲਿਆਨ ਦਾ ਉਪਦੇਸ਼ ਕਰ ਕੇ, ਹੁਣ ਅੱਗੇ ਭਗਤਾਂ ਦੀ ਬਾਣੀ ਦੁਆਰਾ ਉਸੇ ਸਿਧਾਂਤ ਨੂੰ ਹਜ਼ੂਰ ਦ੍ਰਿੜ੍ਹ ਕਰਵਾਉਂਦੇ ਹਨ। ਸਾਰੇ ਭਗਤਾਂ ਵਿਚੋਂ ਸ਼ਿਰੋਮਣੀ ਭਗਤ, ਸ੍ਰੀ ਕਬੀਰ ਜੀ ਮੰਨੇ ਗਏ ਹਨ, ਇਸ ਲਈ ਉਨ੍ਹਾਂ ਦੀ ਬਾਣੀ ਪਹਿਲੇ ਲਿਖਵਾਉਂਦੇ ਹਨ।

# ਭਗਤ ਬਾਣੀ

## ੧ੴ ਸਤਿਗੁਰ ਪ੍ਰਸਾਦਿ ॥
## ਸਿਰੀਰਾਗੁ ਕਬੀਰ ਜੀਉ ਕਾ ॥
## ਏਕੁ ਸੁਆਨੁ ਕੈ ਘਰਿ ਗਾਵਣਾ ॥

ਪਿੱਛੇ ਸ਼ਬਦ ਆ ਚੁੱਕਾ ਹੈ:

ਏਕੁ ਸੁਆਨੁ ਦੁਇ ਸੁਆਨੀ ਨਾਲਿ ॥ *(ਸਿਰੀਰਾਗੁ ਮਹਲਾ ੧—੨੯)*

ਇਸ ਸ਼ਬਦ ਵਿਚ 'ਘਰੁ ੪' ਲਿਖਿਆ ਹੈ, ਇਥੇ ਵੀ ਓਹੀ ਸੂਚਨਾ ਹੈ ਕਿ ਇਸ ਸ਼ਬਦ ਨੂੰ 'ਚਾਰ ਤਾਲ' ਵਿਚ ਗਾਵਣਾ ਚਾਹੀਦਾ ਹੈ।

**੧. ਜਨਨੀ ਜਾਨਤ ਸੁਤੁ ਬਡਾ ਹੋਤੁ ਹੈ**
**ਇਤਨਾ ਕੁ ਨ ਜਾਨੈ**
**ਜਿ ਦਿਨ ਦਿਨ ਅਵਧ ਘਟਤੁ ਹੈ ॥**
**੨. ਮੋਰ ਮੋਰ ਕਰਿ ਅਧਿਕ ਲਾਡੁ ਧਰਿ**
**ਪੇਖਤ ਹੀ ਜਮ ਰਾਉ ਹਸੈ ॥੧॥**
**੩. ਐਸਾ ਤੈਂ ਜਗੁ ਭਰਮਿ ਲਾਇਆ ॥**
**੪. ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ਰਹਾਉ॥**
**੫. ਕਹਤ ਕਬੀਰ ਛੋਡਿ ਬਿਖਿਆ ਰਸ**
**ਇਤੁ ਸੰਗਤਿ ਨਿਹਚਉ ਮਰਣਾ ॥**
**੬. ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ**
**ਇਨ ਬਿਧਿ ਭਵ ਸਾਗਰੁ ਤਰਣਾ ॥੨॥**
**੭. ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥**
**੮. ਭਰਮੁ ਭੁਲਾਵਾ ਵਿਚਹੁ ਜਾਇ ॥**
**੯. ਉਪਜੈ ਸਹਜੁ ਗਿਆਨ ਮਤਿ ਜਾਗੈ ॥**
**੧੦. ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥**
**੧੧. ਇਤੁ ਸੰਗਤਿ ਨਾਹੀ ਮਰਣਾ ॥**
**੧੨. ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ਰਹਾਉ ਦੂਜਾ॥**

***ਪਦ ਅਰਥ :*** ਜਨਨੀ—ਮਾਂ। ਸੁਤੁ—ਪੁੱਤਰ। ਇਤਨਾ ਕੁ—ਥੋੜ੍ਹਾ ਜਿਹਾ। ਮੋਰ ਮੋਰ—ਮੇਰਾ ਮੇਰਾ। ਅਧਿਕ—ਬਹੁਤਾ। ਜਮ ਰਾਉ—ਜਮ ਰਾਜਾ। ਬਿਖਿਆ ਰਸ—ਵਿਸ਼ਿਆਂ ਦਾ ਰਸ। ਇਤੁ ਸੰਗਤਿ—ਇਨ੍ਹਾਂ ਦੀ ਸੰਗਤ ਵਿਚ। ਅਨਤ—ਅਨੰਤ। ਭਾਉ—ਪ੍ਰੇਮ। ਭਰਮੁ ਭੁਲਾਵਾ—ਧੋਖਾ ਦੇਣ ਵਾਲਾ ਭਰਮ। ਸਹਜੁ—ਸਹਿਜ ਅਵਸਥਾ। ਗਿਆਨ ਮਤਿ—ਗਿਆਨ ਵਾਲੀ ਬੁੱਧੀ। ਇਤੁ ਸੰਗਤਿ—ਇਨ੍ਹਾਂ ਦੀ ਸੰਗਤ ਵਿਚ।

***ਅਰਥ :***

ਪ੍ਰ: ਜਿਸ ਅੰਦਰ ਮਾਇਆ ਦੇ ਮੋਹ ਦੀ ਪ੍ਰਬਲਤਾ ਹੈ, ਉਸ ਦੀ ਕੀ ਪਛਾਣ ਹੈ?

**ਉ:** ੧. ਇਹੋ ਤਾਂ ਮਾਇਆ ਦੇ ਮੋਹ ਦੀ ਪ੍ਰਬਲਤਾ ਹੈ ਕਿ ਜਿਵੇਂ ਇਕ (ਜਨਨੀ) ਮਾਂ ਆਪਣੇ (ਸੁਤੁ) ਬੱਚੇ ਦੇ ਪੈਦਾ ਹੋਣ ਵਾਲੇ ਦਿਨ ਤੋਂ ਹੀ ਇਉਂ ਸਮਝੀ ਜਾਂਦੀ ਹੈ ਕਿ ਮੇਰਾ ਪੁੱਤਰ ਦਿਨੋਂ ਦਿਨ ਵੱਡਾ ਹੁੰਦਾ ਜਾ ਰਿਹਾ ਹੈ, ਪਰ ਇਹ ਨਹੀਂ ਜਾਣਦੀ ਕਿ ਹਰ ਰੋਜ਼ ਮੇਰੇ ਪੁੱਤਰ ਦੀ ਉਮਰ ਘਟਦੀ ਜਾ ਰਹੀ ਹੈ।

੨. ਮੇਰਾ ਮੇਰਾ ਕਰ ਕੇ ਪੁੱਤਰ ਨਾਲ ਬਹੁਤ ਲਾਡ ਕਰਦੀ ਹੈ, ਉਸ ਦੀ ਝੂਠੀ ਮਮਤਾ ਨੂੰ ਦੇਖ ਕੇ ਜਮ ਰਾਜਾ ਹੱਸਦਾ ਹੈ ਕਿ ਇਹ ਤੇਰਾ ਕਿੱਥੇ ਹੈ, ਜਿਸ ਦੇ ਮੋਹ ਵਿਚ ਉਸ ਦੇਣ ਵਾਲੇ ਸਾਈਂ ਨੂੰ ਭੁਲਾਈ ਬੈਠੀ ਹੈਂ। ਕੀ ਤੈਨੂੰ ਇਹ ਗੱਲ ਯਾਦ ਨਹੀਂ ਕਿ ਇਸ ਨੂੰ ਤਾਂ ਇਕ ਦਿਨ ਮੈਂ ਲੈ ਜਾਣਾ ਹੈ।੧।

**ਪ੍ਰ:** ਜਦ ਕਿ ਮਾਇਆ ਦਾ ਮੋਹ ਦੁੱਖ ਰੂਪ ਹੈ ਤਾਂ ਜੀਵ ਸਮਝਦਾ ਕਿਉਂ ਨਹੀਂ ?

**ਉ:** ੩. ਹੇ ਵਾਹਿਗੁਰੂ ! ਤੂੰ ਸਾਰੇ ਜਗਤ ਨੂੰ ਹੀ ਇਸ ਤਰ੍ਹਾਂ ਦੇ ਭਰਮ ਵਿਚ ਲਾਇਆ ਹੋਇਆ ਹੈ।

੪. ਜਦ ਤੇਰੀ ਮਾਇਆ ਨੇ ਇਸ ਜੀਵ ਨੂੰ ਮੋਹ ਲਿਆ ਹੈ ਤਾਂ ਇਹ ਤੈਨੂੰ ਕਿਸ ਤਰ੍ਹਾਂ ਜਾਣ ਸਕਦਾ ਹੈ।੧।ਰਹਾਉ।

**ਪ੍ਰ:** ਕਬੀਰ ਜੀ ਦਸੋ, ਕੀ ਕਰਨਾ ਚਾਹੀਦਾ ਹੈ ?

**ਉ:** ੫. ਭਗਤ ਜੀ ਆਖਦੇ ਹਨ, ਕਿ ਹੇ ਜੀਵ ! ਵਿਸ਼ਿਆਂ ਦੇ ਰਸਾਂ ਨੂੰ ਛੱਡ ਦੇਹ।

**ਪ੍ਰ:** ਜਿਨ੍ਹਾਂ ਵਿਸ਼ਿਆਂ ਦੇ ਰਸਾਂ ਦਾ ਛੱਡਣਾ ਅਤੀ ਕਠਨ ਹੈ, ਇਨ੍ਹਾਂ ਦੇ ਨਾ ਛੱਡਣ ਦਾ ਨੁਕਸਾਨ ਕੀ ਹੈ ?

**ਉ:** ਨੁਕਸਾਨ ਇਹ ਹੈ ਕਿ ਇਨ੍ਹਾਂ ਦੀ ਸੰਗਤ ਕਰਨ ਨਾਲ ਮਨੁੱਖ ਨੂੰ ਜ਼ਰੂਰ ਹੀ ਮਰਨਾ (ਜੰਮਣਾ ਮਿਲੇਗਾ)।

**ਪ੍ਰ:** ਫਿਰ ਕੀ ਕਰਨਾ ਚਾਹੀਦਾ ਹੈ ?

**ਉ:** ੬. ਹੇ ਪ੍ਰਾਣੀ ! ਰਮੇ ਹੋਏ ਰਾਮ ਨੂੰ ਜਪ, ਭਾਵ ਉਸ ਸਰਵ ਵਿਆਪੀ ਪ੍ਰਭੂ ਦੇ ਨਾਮ ਦਾ ਸਿਮਰਨ ਕਰ। ਇਹ ਨਾਮ ਅਨੰਤ ਕਾਲ ਜੀਵਨ ਦਾਤੀ ਬਾਣੀ ਹੈ, ਨਾਮ ਜਪਣ ਦੀ ਬਿਧੀ ਨਾਲ ਇਸ ਸੰਸਾਰ-ਸਾਗਰ ਤੋਂ ਪਾਰ ਹੋਈਦਾ ਹੈ।੨।

**ਪ੍ਰ:** ਜੀਵ ਦੇ ਹਿਰਦੇ ਅੰਦਰ ਪ੍ਰਭੂ ਦਾ ਪ੍ਰੇਮ ਪੈਦਾ ਕਿਉਂ ਨਹੀਂ ਹੁੰਦਾ ?

**ਉ:**੭-੮. ਹੇ ਭਾਈ ! ਜਦ ਉਸ ਵਾਹਿਗੁਰੂ ਨੂੰ ਭਾਵੇਗਾ ਤਾਂ ਹੀ ਇਸ ਜੀਵ ਦੇ ਹਿਰਦੇ ਅੰਦਰ ਪ੍ਰਭੂ ਦਾ ਪਿਆਰ ਲਗੇਗਾ। ਜਦੋਂ ਪਿਆਰ ਉਪਜਿਆ ਤਾਂ ਇਸ ਜੀਵ ਦੇ ਅੰਦਰੋਂ ਭੁਲਾਉਣ ਵਾਲਾ ਭਰਮ ਵੀ ਮਿਟ ਜਾਏਗਾ।

**ਪ੍ਰ:** ਹੋਰ ਕੀ ਫਲ ਪ੍ਰਾਪਤ ਹੋਵੇਗਾ ?

**ਉ:** ੯. (ਸਹਜੁ) ਸ਼ਾਂਤੀ ਪੈਦਾ ਹੋ ਜਾਏਗੀ ਅਤੇ ਬੁੱਧੀ ਵਿਚ ਗਿਆਨ (ਜਾਗੈ) ਪ੍ਰਗਟ ਹੋ ਆਵੇਗਾ।

੧੦. ਗੁਰਾਂ ਦੀ ਕ੍ਰਿਪਾ ਨਾਲ ਅੰਦਰਲੀ ਲਿਵ ਸਿਮਰਨ ਵਿਚ ਲਗ ਜਾਵੇਗੀ।੩।

**ਪ੍ਰ:** ਸਿਮਰਨ ਵਿਚ ਲਿਵ ਲਾਉਣ ਵਾਲਿਆਂ ਦੀ ਸੰਗਤ ਦਾ ਕੀ ਫਲ ਮਿਲਦਾ ਹੈ ?

**ਉ:**੧੧-੧੨. ਇਨ੍ਹਾਂ ਦੀ ਸੰਗਤ ਵਿਚ ਮਿਲ ਕੇ, ਜੋ ਜੀਵਨ ਗੁਜ਼ਾਰਦੇ ਹਨ। ਅਤੇ ਉਸ ਮਾਲਕ ਦੇ ਹੁਕਮ ਦੀ ਪਛਾਣ ਕਰਦੇ ਹਨ, ਉਨ੍ਹਾਂ ਦਾ ਆਪਣੇ ਮਾਲਕ ਨਾਲ ਮਿਲਾਪ ਹੋਵੇਗਾ। ਬਸ, ਫਿਰ ਉਨ੍ਹਾਂ ਦਾ ਜੰਮਣਾ ਮਰਨਾ ਵੀ ਨਹੀਂ ਹੋਵੇਗਾ।੧। ਰਹਾਉ ਦੂਜਾ।

***ਭਾਵਾਰਥ :*** ਇਸ ਸ਼ਬਦ ਵਿਚ ਕਬੀਰ ਜੀ ਮਾਇਆ ਦੇ ਮੋਹ ਵਿਚ ਫਾਥੇ ਜੀਵਾਂ ਪ੍ਰਤੀ ਉਪਦੇਸ਼ ਕਰਦੇ ਹਨ। ਭਗਤ ਜੀ ਕਹਿੰਦੇ ਹਨ ਕਿ ਮਾਇਆ ਦੇ ਦੋ ਦਾਅ ਹਨ। ਪਹਿਲਾ ਇਹ ਹੈ ਕਿ ਉਹ ਅਸਲੀਅਤ ਉਪਰ ਪੜਦਾ ਪਾ ਦੇਂਦੀ ਹੈ। ਸੱਚ ਨੂੰ ਢੱਕ ਲੈਂਦੀ ਹੈ, ਇਹੋ ਹੀ ਅਵਰਣ ਹੈ। ਸੱਚ ਦਾ ਪਤਾ ਥਹੁ ਨਾ ਲਗਣ ਦੇਣਾ। ਦੂਜਾ ਦਾਅ ਹੈ, ਵਸਤੂ ਕੋਈ ਹੋਰ ਹੋਣੀ ਦਿਸਣੀ ਕੁਝ ਹੋਰ, ਹੋਣੀ ਸਿੱਪੀ ਤੇ ਦਿਸਣੀ ਚਾਂਦੀ। ਹੋਣੀ ਰੱਸੀ ਦਿਸਣਾ ਸੱਪ। ਪੁੱਤਰ ਦੀ ਉਮਰ ਘਟਣੀ, ਪਰ ਮਾਂ ਨੂੰ ਅਨੁਭਵ ਹੋਣਾ ਕਿ ਮੇਰਾ ਪੁੱਤਰ ਵੱਡਾ ਹੋ ਰਿਹਾ ਹੈ। ਪੁੱਤਰ ਜਮਾਂ ਦਾ ਹੋਣਾ ਪਰ ਜਾਪਣਾ ਕਿ ਇਹ ਤਾਂ ਮੇਰਾ ਹੈ। ਨਾਸਵਾਨ ਨੂੰ ਅਮਰ ਮੰਨ ਬੈਠਣਾ।

ਮਨੁੱਖ ਦੇ ਪੰਜ ਗਿਆਨ ਦੇ ਦਰਵਾਜ਼ੇ ਹਨ, ਇਨ੍ਹਾਂ ਪੰਜਾਂ ਦਰਵਾਜ਼ਿਆਂ ਰਾਹੀਂ ਸਾਰਾ ਗਿਆਨ ਅੰਦਰ ਆਉਂਦਾ ਹੈ। ਪੰਜ ਗਿਆਨ ਇੰਦਰਿਆਂ ਦੇ ਨਾਲ ਪੰਜ ਹੀ ਵਿਸ਼ੇ ਹਨ। ਅੱਖਾਂ ਦਾ ਵਿਸ਼ਾ ਰੂਪ, ਕੰਨਾਂ ਦਾ ਵਿਸ਼ਾ ਸ਼ਬਦ, ਜ਼ਬਾਨ ਦਾ ਵਿਸ਼ਾ ਰਸ, ਨੱਕ ਦਾ ਵਿਸ਼ਾ ਸੁਗੰਧੀ, ਚਮੜੀ ਦਾ ਵਿਸ਼ਾ ਛੋਹ। ਇਨ੍ਹਾਂ ਵਿਸ਼ਿਆਂ ਵਿਚ ਲੀਨ ਹੋਣ ਵਾਲੇ ਕਦੀ ਬਚ ਨਹੀਂ ਸਕਦੇ। ਪਤੰਗੇ ਨੂੰ ਰੂਪ ਨੇ ਸਾੜ ਦਿੱਤਾ। ਮੱਛੀ ਲਈ ਰਸ ਮੌਤ ਬਣ ਗਿਆ। ਛੋਹ ਨੇ ਹਾਥੀ ਨੂੰ ਖੂਹ ਵਿਚ ਸੁੱਟ ਦਿੱਤਾ। ਕੰਨਾਂ ਨੇ ਹਰਨ ਨੂੰ ਬੰਦੀ ਬਣਾ ਲਿਆ, ਇਨ੍ਹਾਂ ਦੀ ਸੰਗਤ ਨਿਹਚੇ ਕਰ ਕੇ ਮੌਤ ਹੈ।

ਪ੍ਰਭੂ ਪ੍ਰੇਮ ਰੂਪ ਹੈ। ਪ੍ਰਭੂ ਹੀ ਪ੍ਰੇਮ ਦੇਂਦਾ ਹੈ। ਪ੍ਰੇਮ ਹੀ ਮੂਲ ਹੈ। ਪ੍ਰੇਮ ਹੀ ਪ੍ਰਕਾਸ਼ ਰੂਪ ਹੈ। ਪ੍ਰੇਮ ਕਰ ਕੇ ਹੀ ਵਿਸ਼ਿਆਂ ਵਿਚ ਸੁੱਤੀ ਹੋਈ ਮਤ ਜਾਗਦੀ ਹੈ। ਪ੍ਰੇਮ ਹੀ ਸਹਿਜ ਦਾ ਦਰਵਾਜ਼ਾ ਖੋਲ੍ਹਦਾ ਹੈ। ਪ੍ਰੇਮ ਹੀ ਅਨੰਤ ਜੀਵਨ ਦੇਣ ਵਾਲੀ ਬਾਣੀ ਨਾਲ ਜੋੜਦਾ ਹੈ। ਪ੍ਰੇਮ ਹੀ ਅੰਦਰ ਲਿਵ ਜੋੜਦਾ ਹੈ। ਪ੍ਰੇਮ ਹੀ ਸੰਸਾਰ-ਸਾਗਰ ਤੋਂ ਪਾਰ ਕਰਦਾ ਹੈ। ਇਹ ਪਾਸਾ ਜ਼ਿੰਦਗੀ ਦਾ ਹੈ, ਦੋ ਰਾਹ ਹਨ। ਇਕ ਮੌਤ ਵਲ ਜਾ ਰਿਹਾ ਹੈ, ਦੂਜਾ ਅਮਰਤਾ ਵਲ ਜਾ ਰਿਹਾ ਹੈ। ਇਸ ਪਉੜੀ ਦੇ ਇਹ ਡੰਡੇ ਹਨ। ਜਦੋਂ ਪ੍ਰਭੂ ਨੂੰ ਭਾਉਂਦਾ ਹੈ, ਉਸ ਵੇਲੇ ਗੁਰੂ ਕ੍ਰਿਪਾ ਕਰਦਾ ਹੈ। ਮਨ ਵਿਚ ਪ੍ਰੇਮ ਪੈਦਾ ਹੁੰਦਾ ਹੈ। ਭਰਮ ਦੂਰ ਹੋ ਜਾਂਦਾ ਹੈ, ਗਿਆਨ ਵਾਲੀ ਮਤ ਜਾਗ ਆਉਂਦੀ ਹੈ, ਫਿਰ ਅੰਦਰ ਹੀ ਲਿਵ ਜੁੜ ਜਾਂਦੀ ਹੈ। ਫਿਰ ਮਨੁੱਖ ਹੁਕਮ ਨੂੰ ਪਛਾਣ ਲੈਂਦਾ ਹੈ। ਉਸ ਅੰਦਰ ਸਹਿਜ ਜਾਗਦਾ ਹੈ ਅਤੇ ਅਖ਼ੀਰ ਉਪਰ ਜਾ ਕੇ ਖਸਮ ਨਾਲ ਮਿਲਾਪ ਹੋ ਜਾਂਦਾ ਹੈ।

**ਸਿਰੀਰਾਗੁ ਤ੍ਰਿਲੋਚਨ ਕਾ ॥**

**੧. ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ**
**ਜਰਾ ਮਰਣੁ ਭਉ ਵਿਸਰਿ ਗਇਆ ॥**
**੨. ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ**
**ਪਰ ਘਰਿ ਜੋਹਹਿ ਕਪਟ ਨਰਾ ॥੧॥**

**੩. ਦੂੜਾ ਆਇਓਹਿ ਜਮਹਿ ਤਣਾ॥**
**੪. ਤਿਨ ਆਗਲੜੈ ਮੈ ਰਹਣੁ ਨ ਜਾਇ॥**
**੫. ਕੋਈ ਕੋਈ ਸਾਜਣੁ ਆਇ ਕਹੈ॥**
**੬. ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥**
**੭. ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ॥੧॥ਰਹਾਉ॥**
**੮. ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ**
**ਸੰਸਾਰ ਸਾਗਰ ਪੈ ਅਮਰੁ ਭਇਆ॥**
**੯. ਮਾਇਆ ਮੂਠਾ ਚੇਤਸਿ ਨਾਹੀ**
**ਜਨਮੁ ਗਵਾਇਓ ਆਲਸੀਆ॥੨॥**
**੧੦. ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ**
**ਰਵਿ ਸਸਿ ਤਹ ਨ ਪ੍ਰਵੇਸੰ॥**
**੧੧. ਮਾਇਆ ਮੋਹੁ ਤਬ ਬਿਸਰਿ ਗਇਆ**
**ਜਾਂ ਤਜੀਅਲੇ ਸੰਸਾਰੰ॥੩॥**
**੧੨. ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ**
**ਪੇਖੀਅਲੇ ਧਰਮ ਰਾਓ॥**
**੧੩. ਤਹ ਕਰ ਦਲ ਕਰਨਿ ਮਹਾਬਲੀ**
**ਤਿਨ ਆਗਲੜੈ ਮੈ ਰਹਣੁ ਨ ਜਾਇ॥੪॥**
**੧੪. ਜੇ ਕੋ ਮੂ ਉਪਦੇਸੁ ਕਰਤੁ ਹੈ**
**ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥**
**੧੫. ਐ ਜੀ ਤੂੰ ਆਪੇ ਸਭ ਕਿਛੁ ਜਾਣਦਾ**
**ਬਦਤਿ ਤ੍ਰਿਲੋਚਨੁ ਰਾਮਈਆ॥੫॥੨॥**

***ਪਦ ਅਰਥ :*** ਆਗਲੜਾ—ਬਹੁਤਾ। ਜਰਾ—ਬੁਢੇਪਾ। ਕਮਲਾ—ਪਾਗਲ। ਬਿਗਸਹਿ—ਖਿੜਦਾ ਹੈ। ਪਰ ਘਰਿ—ਪਰਾਇਆ ਘਰ, ਭਾਵ ਪਰਾਈਆਂ ਇਸਤ੍ਰੀਆਂ। ਜੋਹਹਿ—ਤਾੜਦਾ ਹੈ। ਕਪਟ ਨਰਾ—ਹੇ ਕਪਟੀ ਪੁਰਖ, ਹੇ ਛਲੀਏ ਆਦਮੀ। ਦੂੜਾ—ਦੂਤ, ਸੁਨੇਹਾ ਦੇਣ ਵਾਲਾ। ਜਮਹਿ ਤਣਾ—ਜਮਦੂਤ ਦਾ ਪੁੱਤਰ, ਭਾਵ ਹੈ ਬੁਢੇਪਾ। ਆਗਲੜੈ—ਉਸ ਦੇ ਅੱਗੇ, ਸਾਹਮਣੇ। ਕੋਈ ਕੋਈ—ਟਾਂਵਾਂ ਟਾਂਵਾਂ, ਕੋਈ ਵਿਰਲਾ। ਬੀਠੁਲਾ—ਪਹਿਲੇ ਇਕ ਬੁਤ ਨੂੰ ਕਹਿੰਦੇ ਸਨ। ਜਦ ਨਾਮਦੇਵ ਜੀ ਆਦਿਕ ਭਗਤਾਂ ਨੇ ਨਿਰਗੁਣ ਪੂਜਾ ਵਿਚ ਗੰਮਤਾ ਪ੍ਰਾਪਤ ਕੀਤੀ, ਤਾਂ ਉਹ ਵਿਆਪਕ ਵਾਹਿਗੁਰੂ ਨੂੰ ਬੀਠਲ ਕਹਿਣ ਲਗ ਪਏ। ਲੈ ਬਾਹੜੀ ਵਲਾਇ—ਬਾਹਵਾਂ ਵਲਾ ਕੇ, ਗਲਵਕੜੀ ਪਾ ਕੇ। ਮੂਠਾ—ਠੱਗਿਆ ਹੋਇਆ। ਬਿਖਮ—ਔਖਾ। ਘੋਰ—ਬਹੁਤ ਔਖਾ, ਡਰਾਉਣਾ। ਰਵਿ—ਸੂਰਜ। ਸਸਿ—ਚੰਦ੍ਰਮਾ। ਨ ਪ੍ਰਵੇਸੰ—ਦਾਖ਼ਲ ਨਹੀਂ, ਭਾਵ ਉਥੇ ਨਹੀਂ ਚੜ੍ਹਦੇ। ਤਜੀਅਲੇ—ਛੱਡੇਗਾ। ਪੇਖੀਅਲੇ—ਦੇਖਿਆ ਹੈ। ਕਰ ਦਲ ਕਰਨਿ ਮਹਾਬਲੀ—ਉਥੇ ਹੱਥਾਂ ਨਾਲ ਦਲਨਾ ਕਰ ਦੇਂਦੇ ਹਨ ਮਹਾਂਬਲੀ, ਭਾਵ ਜਮ ਜੋ ਮਹਾਂਬਲੀ ਹਨ। ਮੂੰ—ਮੈਨੂੰ। ਬਦਤਿ—ਆਖਦਾ ਹੈ।

***ਅਰਥ :***

ਪ੍ਰ: ਇਸ ਜੀਵ ਨੂੰ ਬੁਢੇਪੇ ਦਾ ਦੁੱਖ ਤੇ ਮਰਣ ਦਾ ਡਰ ਕਿਉਂ ਭੁੱਲ ਗਿਆ ?

ਉ:੧. ਇਸ ਲਈ ਕਿ ਇਸ ਜੀਵ ਦੇ ਮਨ ਵਿਚ ਮਾਇਆ ਦਾ ਮੋਹ ਬਹੁਤਾ ਹੈ ਅਤੇ ਇਹ ਸੰਸਾਰ ਦੇ ਰਸਾਂ ਵਿਚ ਮਸਤ ਹੋਇਆ ਇਉਂ ਸਮਝ ਬੈਠਾ ਹੈ ਕਿ ਕਦੀ ਮਰਨਾ ਹੀ ਨਹੀਂ ਭਾਵ ਇਸ ਜੀਵ ਨੂੰ ਬੁਢੇਪੇ ਤੇ ਮੌਤ ਤੋਂ ਮਗਰਲਾ ਡਰ ਭੁੱਲ ਗਿਆ ਹੈ।

ਪ੍ਰ: ਵਧੇਰੇ ਮੋਹ ਵਿਚ ਜਕੜੇ ਹੋਏ ਮਨ ਦੀ ਕੀ ਪਛਾਣ ਹੈ ?

ਉ:੨. ਪਹਿਲੀ ਨਿਸ਼ਾਨੀ ਹੈ ਕਿ ਉਸ ਨੇ ਜਿਸ ਪਰਵਾਰ ਨੂੰ ਛੱਡ ਜਾਣਾ ਹੈ, ਉਸ ਨੂੰ ਇਹ ਸ਼ੁਦਾਈ ਵੇਖ ਕੇ ਕਮਲਿਆਂ ਵਾਂਗੂੰ ਖਿੜ ਪੈਂਦਾ ਹੈ ਅਤੇ ਦੂਜੀ ਪਛਾਣ ਹੈ ਕਿ ਇਹ ਕਪਟੀ ਪੁਰਸ਼ (ਪਰ ਘਰਿ) ਪਰਾਈਆਂ ਇਸਤ੍ਰੀਆਂ ਨੂੰ ਮੰਦ ਦ੍ਰਿਸ਼ਟੀ ਨਾਲ ਹਰ ਵਕਤ ਹੀ ਤਾੜਦਾ (ਤੱਕਦਾ) ਰਹਿੰਦਾ ਹੈ।੧।

ਪ੍ਰ: ਭਗਤ ਜੀ ਇਹ ਦਸੋ, ਕੀ ਮੌਤ ਆਪਣੇ ਆਉਣ ਤੋਂ ਪਹਿਲੇ ਕੋਈ ਸੰਦੇਸ਼ਾ ਵੀ ਭੇਜਿਆ ਕਰਦੀ ਹੈ ?

ਉ:੩. ਐ ਦੁਨੀਆ ਦਾਰੋ ! ਭਾਵੇਂ ਮੌਤ ਦਾ ਕੋਈ ਵੀ ਭਰੋਸਾ ਨਹੀਂ ਉਹ ਜੀਵਨ ਵਿਚ ਬਾਲਕ, ਜੁਵਾ, ਬ੍ਰਿਧ ਅਵਸਥਾ ਅੰਦਰ ਕਦੇ ਵੀ ਆ ਸਕਦੀ ਹੈ। ਪਰ ਯਾਦ ਰੱਖੋ, ਇਕ ਮੌਤ ਦਾ ਆਖ਼ਰੀ (ਦੂੜਾ) ਸੰਦੇਸ਼ ਦੇਣ ਵਾਲਾ ਜਮ ਦਾ ਪੁੱਤਰ ਜਦੋਂ ਬੁਢੇਪਾ ਆ ਜਾਂਦਾ ਹੈ।

੪. ਉਸ ਦੇ (ਆਗਲੜੈ ਮੈ) ਅੱਗੇ ਵਿਚ, ਭਾਵ ਸਾਹਮਣੇ ਕਿਸੇ ਤੋਂ ਵੀ ਰਿਹਾ ਨਹੀਂ ਜਾਵੇਗਾ, ਅਰਥਾਤ ਜਦੋਂ ਮੌਤ ਆਈ ਉਸ ਨਾਲ ਜਾਣ ਵਲੋਂ ਕੋਈ ਵੀ ਇਨਕਾਰ ਨਹੀਂ ਕਰ ਸਕੇਗਾ।

ਪ੍ਰ: ਕੀ ਕੋਈ ਸੰਸਾਰ ਵਿਚ ਅਜਿਹਾ ਸੱਜਣ ਵੀ ਹੈ, ਜੋ ਮੌਤ ਤੋਂ ਬਚਣ ਲਈ ਯਤਨ ਕਰਦਾ ਹੋਵੇ ?

ਉ:੫. ਹਾਂ ! ਬਹੁਤ ਨਹੀਂ, ਕੋਈ ਕੋਈ ਵਿਰਲਾ ਸੱਜਣ ਹੈ, ਜੋ ਜਗਤ ਵਿਚ ਮਨੁੱਖ ਜਾਮੇ ਅੰਦਰ ਆ ਕੇ ਇਸ ਪ੍ਰਕਾਰ ਦੀ ਅਰਦਾਸ ਕਰਦਾ ਹੈ :

੬. ਕਿ ਹੇ ਮੇਰੇ ਬੀਠਲ ਭਗਵਾਨ ਵਾਹਿਗੁਰੂ ! ਮੈਨੂੰ ਮਿਲ, ਆ ਮੇਰੇ ਗਲ ਵਿਚ ਬਾਂਹ ਪਾ ਲੈ।

੭. ਹੇ ਮੇਰੇ ਰਮਈਆ ! ਮਿਲ ਤੇ ਮੈਨੂੰ ਮਾਇਆ ਦੇ ਮੋਹ ਤੋਂ ਛੁਡਾ ਲੈ।੧।ਰਹਾਉ।

ਪ੍ਰ: ਜਦ ਕਿ ਇਸ ਪ੍ਰਾਣੀ ਨੇ ਆਖ਼ਰ ਮਰ ਹੀ ਜਾਣਾ ਹੈ ਤਾਂ ਇਹ ਆਪ ਨੂੰ ਅਮਰ ਕਿਉਂ ਮੰਨ ਬੈਠਾ ਹੈ ?

ਉ:੮. ਉਹ ਇਸ ਲਈ ਕਿ ਭੁਲੇ ਹੋਏ ਪ੍ਰਾਣੀ ਨੂੰ ਰਾਜ ਦੇ ਅਨੇਕਾਂ ਅਨੇਕਾਂ ਭੋਗਾਂ ਵਿਚ ਲਗ ਕੇ ਰਮਈਆ ਛਿਨ ਛਿਨ ਵਿਚ ਪਿਆ ਵਿਸਰਦਾ ਹੈ, ਇਸ ਲਈ ਜੀਵ ਨੇ ਇਸ ਨਾਸਵਾਨ ਸੰਸਾਰ-ਸਾਗਰ ਉਤੇ ਆਪਣੇ ਆਪ ਨੂੰ ਅਮਰ ਹੋਇਆ ਸਮਝ ਰਖਿਆ ਹੈ।

ਪ੍ਰ: ਇਹ ਜੀਵ ਆਪਣੇ ਸੱਚੇ ਮਾਲਕ ਨੂੰ ਚੇਤੇ ਕਿਉਂ ਨਹੀਂ ਕਰਦਾ ?

ਉ:੯. ਉਹ ਇਸ ਲਈ ਕਿ ਇਹ ਭੋਲਾ ਮਾਇਆ ਕਰਕੇ ਠੱਗਿਆ ਗਿਆ, ਜਿਸ ਕਰਕੇ ਇਹ ਸੱਚੇ ਸਾਈਂ ਨੂੰ ਚਿੰਤਨ ਨਹੀਂ ਕਰਦਾ। ਹੇ ਆਲਸੀ ! ਤੂੰ ਇਸ ਤਰ੍ਹਾਂ ਦੀ ਭੁੱਲ ਵਿਚ ਰਹਿ ਕੇ ਆਪਣੇ ਇਸ ਅਮੋਲਕ ਜਨਮ ਨੂੰ ਬੇ-ਅਰਥ ਹੀ ਗੁਆ ਲਿਆ ਹੈ।੨।

ਪ੍ਰ: ਹੇ ਭਗਤ ਜੀ! ਕੁਝ ਜਮ ਮਾਰਗ ਬਾਰੇ ਸੂਝ ਕਰਵਾਓ?

ਉ:੧੦. ਹੇ ਪ੍ਰਾਣੀ! ਤੂੰ ਇਕ ਦਿਨ ਇਸ ਲੋਕ ਨੂੰ ਛੱਡ ਕੇ ਅਜਿਹੇ ਔਖੇ ਤੇ ਹਨੇਰੇ ਰਸਤੇ 'ਤੇ ਚਲਣਾ ਹੈ, ਉਥੇ ਚੰਦ ਤੇ ਸੂਰਜ ਦਾ ਪ੍ਰਵੇਸ਼ ਨਹੀਂ। ਭਾਵ ਉਥੇ ਸੂਰਜ ਚੰਦ ਦਾ ਚਾਨਣਾ ਨਹੀਂ ਹੈ, ਚੌਹੀਂ ਪਾਸੀਂ ਅੰਧਕਾਰ ਹੀ ਹੈ।

ਪ੍ਰ: ਜਦ ਕਿ ਮਾਇਆ ਦਾ ਮੋਹ ਇਤਨਾ ਦੁੱਖ ਰੂਪ ਹੈ, ਤਾਂ ਇਸ ਜੀਵ ਨੂੰ ਉਹ ਮੋਹ ਵਿਸਰਦਾ ਕਿਉਂ ਨਹੀਂ?

ਉ:੧੧. ਇਸ ਜੀਵ ਨੂੰ ਮਾਇਆ ਦਾ ਮੋਹ ਭਾਵੇਂ ਇਸ ਵੇਲੇ ਤਾਂ ਨਹੀਂ ਵਿਸਰਦਾ, ਪਰ ਉਸ ਵੇਲੇ ਤਾਂ ਜ਼ਰੂਰ ਵਿਸਰ ਜਾਏਗਾ। ਜਦ ਇਸ ਨੇ ਸੰਸਾਰ ਨੂੰ ਛੱਡਿਆ। ਭਾਵ ਹੁਣ ਤਾਂ ਮਾਇਆ ਦੇ ਮੋਹ ਵਿਚ ਫਸ ਕੇ ਨਾਮ ਨਹੀਂ ਜਪਦਾ, ਪਰ ਅੰਤ ਨੂੰ ਸੰਸਾਰ ਛੱਡਣ ਸਮੇਂ ਮਾਇਆ ਸਭ ਇਥੇ ਹੀ ਰਹਿ ਜਾਵੇਗੀ।੩।

ਅੱਗੇ ਆਪਣੇ ਮਨ ਦੁਆਰੇ ਉਪਦੇਸ਼ ਕਰਦੇ ਹਨ:

ਪ੍ਰ: ਧਰਮ ਰਾਜ ਦੀ ਕਚਹਿਰੀ ਬਾਰੇ ਆਪ ਦਾ ਕੀ ਵਿਚਾਰ ਹੈ?

ਉ:੧੨. ਹੇ ਭਾਈਓ! ਸੰਸਾਰ ਨੂੰ ਛੱਡ ਜਾਣ ਤੋਂ ਬਾਅਦ ਦਾ ਨਕਸ਼ਾ ਮੇਰੇ ਮਨ ਵਿਚ ਅੱਜ ਹੀ ਪ੍ਰਗਟ ਹੋ ਗਿਆ ਹੈ, ਮੈਂ ਧਰਮ ਰਾਜੇ ਨੂੰ ਆਪਣੀ ਅੱਖੀਂ ਵੇਖਿਆ ਹੈ।

ਪ੍ਰ: ਤੁਸਾਂ ਧਰਮ ਰਾਜ ਦੇ ਦਰਬਾਰ ਵਿਚ ਕੀ ਕੁਝ ਤੱਕਿਆ?

ਉ:੧੩. (ਤਹ) ਤਿਸ ਧਰਮ ਰਾਜ ਦੇ ਦਰਬਾਰ ਵਿਚ ਮੈਂ ਤੱਕਿਆ ਹੈ ਕਿ ਉਥੇ ਵੱਡੇ ਵੱਡੇ ਕਰਨ ਜੈਸੇ ਮਹਾਂਬਲੀ ਰਾਜਿਆਂ ਨੂੰ ਧਰਮ ਰਾਜ ਦੇ ਦੂਤਾਂ ਨੇ ਹੱਥਾਂ ਦੀਆਂ ਤਲੀਆਂ ਨਾਲ ਦਲ ਸੁਟਿਆ ਹੈ। ਉਨ੍ਹਾਂ ਦੇ ਅੱਗੇ ਮੈਥੋਂ ਤਾਂ ਕਿਸੇ ਤਰ੍ਹਾਂ ਵੀ ਠਹਿਰਿਆ ਨਹੀਂ ਜਾ ਸਕਦਾ।੪।

ਪ੍ਰ: ਤੁਸਾਂ ਧਰਮ ਰਾਜ ਦੀ ਭਿਆਨਕ ਕਚਹਿਰੀ ਦਾ ਦੁਖਦਾਈ ਦ੍ਰਿਸ਼ ਤੱਕ ਕੇ ਕੀ ਸਿਖਿਆ ਪ੍ਰਾਪਤ ਕੀਤੀ?

ਉ: ਮੈਂ ਉਸ ਭੈਦਾਇਕ ਦ੍ਰਿਸ਼ ਨੂੰ ਵੇਖ ਉਸ ਤੋਂ ਬਚਣ ਲਈ ਰੱਬੀ ਬੰਦਗੀ ਵਿਚ ਲਗ ਗਿਆ।

ਪ੍ਰ: ਤਾਂ ਉਸ ਬੰਦਗੀ ਕਰਨ ਦਾ ਤੁਹਾਨੂੰ ਕੀ ਫਲ ਮਿਲਿਆ?

ਉ: ਹੇ ਭਾਈਓ! ਬੰਦਗੀ ਕਰਨ ਨਾਲ ਹੁਣ ਮੇਰੀ ਇਹ ਅਵਸਥਾ ਹੋ ਗਈ ਹੈ:

੧੪. ਜੇ ਕੋਈ ਮੈਨੂੰ ਉਪਦੇਸ਼ ਕਰਦਾ ਹੈ (ਤਾਂ ਹੁਣ ਮੈਨੂੰ ਜਮਾਂ ਦਾ ਭੈ ਦਾਇਕ ਡਰਾਉਣਾ ਨਕਸ਼ਾ ਨਹੀਂ ਦਿਸਦਾ) ਹਰ ਥਾਂ ਵਣ ਤਿਣ ਵਿਚ ਰਚਿਆ ਨਾਰਾਇਣ ਹੀ ਦਿਸਦਾ ਹੈ।

ਪ੍ਰ: ਕੀ, ਇਸ ਅਵਸਥਾ ਦੀ ਪ੍ਰਾਪਤੀ ਦਾ ਤੁਹਾਨੂੰ ਅਹੰਕਾਰ ਤਾਂ ਨਹੀਂ ਹੋ ਗਿਆ?

ਉ:੧੫. ਇਸੇ ਹੰਕਾਰ ਤੋਂ ਬਚਣ ਲਈ ਤਾਂ ਮੈਂ ਸਦਾ ਇਉਂ ਅਰਦਾਸ ਕਰਦਾ ਰਹਿੰਦਾ ਹਾਂ ਕਿ ਐ ਮੇਰੇ ਪਿਆਰੇ ਪ੍ਰਭੂ ਜੀ! ਤੂੰ ਆਪੇ ਸਭ ਕੁਝ ਜਾਣਦਾ ਹੈਂ, ਹੇ ਰਾਮ ਜੀਉ! ਕਿਰਪਾ ਕਰੋ ਕਿ ਮੇਰੇ ਅੰਦਰ ਕਦੀ ਹੰਕਾਰ ਨਾ ਪੈਦਾ ਹੋ ਜਾਵੇ।੫।੨।

***ਭਾਵਾਰਥ :*** ਇਸ ਸ਼ਬਦ ਵਿਚ ਸ੍ਰੀ ਤ੍ਰਿਲੋਚਨ ਜੀ ਪਹਿਲਾਂ ਜੀਵ ਨੂੰ ਪ੍ਰਾਣੀ ਕਹਿ ਕੇ ਮਧਮ ਪੁਰਖ ਨੂੰ ਉਪਦੇਸ਼ ਕਰਦੇ ਹਨ। ਮੋਹ ਇਕ ਬਹੁਤ ਬਲਵਾਨ ਰਾਜਾ ਹੈ, ਸਾਰੇ ਇਸ ਮੋਹ ਰਾਜੇ ਦੇ ਅਧੀਨ ਹਨ। ਆਦਮੀ ਮੋਹ ਵਿਚ ਪਾਗਲ ਹੋ ਜਾਂਦਾ ਹੈ, ਉਹ ਪਰਵਾਰ ਨੂੰ ਵੇਖ ਕੇ ਸੁਧ ਬੁਧ ਭੁਲਾ ਦੇਂਦਾ ਹੈ, ਉਸ ਨੂੰ ਯਾਦ ਹੀ ਨਹੀਂ ਰਹਿੰਦਾ ਕਿ ਉਹ ਕਦੀ ਬੁੱਢਾ ਹੋਵੇਗਾ। ਉਸ ਦੀ ਕਦੇ ਮੌਤ ਹੋਵੇਗੀ। ਉਸ ਨੂੰ ਕਦੇ ਇਹ ਸੰਸਾਰ ਤਿਆਗ ਕੇ ਜਾਣਾ ਪਵੇਗਾ। ਉਹ ਆਪਣੇ ਆਪ ਨੂੰ ਅਮਰ ਸਮਝਣ ਲਗ ਜਾਂਦਾ ਹੈ। ਜਿਵੇਂ ਕਦੇ ਉਸ ਨੇ ਇਥੋਂ ਜਾਣਾ ਹੀ ਨਾ ਹੋਵੇ। ਪਰ ਜਮ ਬੜਾ ਬਲਵਾਨ ਹੈ। ਸੰਸਾਰ ਭਰ ਦੇ ਵੱਡੇ ਵੱਡੇ ਸੂਰਮਿਆਂ ਨੂੰ ਉਹ ਮੁੱਠੀ ਵਿਚ ਲੈ ਕੇ ਫੇਹ ਸੁੱਟਦਾ ਹੈ।

**ਉਥਾਨਕਾ :** ਇਕ ਪੰਡਤ ਨੇ ਭਗਤ ਜੀ ਤੋਂ ਮਾਇਆ ਦਾ ਸਰੂਪ ਪੁਛਿਆ, ਇਸ ਹੋ ਰਹੇ ਪੰਡਤ ਤੇ ਭਗਤ ਜੀ ਦੇ ਵਾਰਤਾਲਾਪ ਸਮੇਂ ਇਕ ਜੋਗੀ ਨੇ ਵੀ ਆ ਕੇ ਕਿਹਾ ਕਿ ਆਪ ਪਿਆਲਾ ਪੀਆ ਕਰੋ, ਕਿੰਗ ਬਜਾਉ, ਫਿਰ ਤੁਹਾਡੀ ਸਮਾਧੀ ਜੁੜ ਜਾਏਗੀ। ਇਨ੍ਹਾਂ ਦੋਹਾਂ ਨੂੰ ਉੱਤਰ ਦੇਣ ਵਾਸਤੇ ਭਗਤ ਜੀ ਨੇ ਇਹ ਸ਼ਬਦ ਉਚਾਰਿਆ:

## ਸ੍ਰੀਰਾਗੁ ਭਗਤ ਕਬੀਰ ਜੀਉ ਕਾ॥

**੧. ਅਚਰਜ ਏਕੁ ਸੁਨਹੁ ਰੇ ਪੰਡੀਆ**
**ਅਬ ਕਿਛੁ ਕਹਨੁ ਨ ਜਾਈ॥**
**੨. ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ**
**ਤ੍ਰਿਭਵਣ ਮੇਖੁਲੀ ਲਾਈ॥੧॥**
**੩. ਰਾਜਾ ਰਾਮ ਅਨਹਦ ਕਿੰਗੁਰੀ ਬਾਜੈ॥**
**੪. ਜਾ ਕੀ ਦਿਸਟਿ ਨਾਦ ਲਿਵ ਲਾਗੈ॥੧॥ਰਹਾਉ॥**
**੫. ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ**
**ਕਨਕ ਕਲਸ ਇਕੁ ਪਾਇਆ॥**
**੬. ਤਿਸੁ ਮਹਿ ਧਾਰ ਚੁਐ ਅਤਿ ਨਿਰਮਲ**
**ਰਸ ਮਹਿ ਰਸਨੁ ਚੁਆਇਆ॥੨॥**
**੭. ਏਕ ਜੁ ਬਾਤ ਅਨੂਪ ਬਨੀ ਹੈ**
**ਪਵਨ ਪਿਆਲਾ ਸਾਜਿਆ॥**
**੮. ਤੀਨਿ ਭਵਨ ਮਹਿ ਏਕੋ ਜੋਗੀ**
**ਕਹਹੁ ਕਵਨੁ ਹੈ ਰਾਜਾ॥੩॥**
**੯. ਐਸੇ ਗਿਆਨ ਪ੍ਰਗਟਿਆ ਪੁਰਖੋਤਮ**
**ਕਹੁ ਕਬੀਰ ਰੰਗਿ ਰਾਤਾ॥**
**੧੦. ਅਉਰ ਦੁਨੀ ਸਭ ਭਰਮਿ ਭੁਲਾਨੀ**
**ਮਨੁ ਰਾਮ ਰਸਾਇਨ ਮਾਤਾ॥੪॥੩॥**

***ਪਦ ਅਰਥ :*** ਏਕੁ—ਇਕ, ਭਾਵ ਇਕ ਗੱਲ ਤੋਂ ਹੈ, ਇਕ ਅਸਚਰਜ ਦੀ ਗੱਲ। ਤ੍ਰਿਭਵਣ—ਤਿੰਨਾਂ ਘਰਾਂ ਨੂੰ, ਭਾਵ ਤਿੰਨਾਂ ਲੋਕਾਂ ਨੂੰ। ਮੇਖੁਲੀ—ਤੜਾਗੀ, ਊਨੀ ਗੋਦੜੀ ਜਾਂ ਭੂਰਾ ਕੰਬਲ ਆਦਿ ਉਨ ਦੀ ਵੱਟੀ ਹੋਈ ਰੱਸੀ, ਵੱਡਾ ਕਿਲਾ; ਕੁੜੱਕੀ, ਪਸ਼ੂਆਂ ਨੂੰ ਫਸਾਉਣ ਦਾ ਸਾਧਨ ਜਾਂ ਵਸੀਕਾਰ ਤੰਤ੍ਰ ਜਾਂ ਵੱਡਾ ਗੁੱਦੜ, ਜਿਸ ਹੇਠ ਤੀਹ ਚਾਲ੍ਹੀ ਆਦਮੀ ਸੌਂ ਜਾਂਦੇ ਹਨ। ਰਾਜਾ ਰਾਮ—ਰਾਜਾ ਰਾਮ ਦੀ, ਵਾਹਿਗੁਰੂ ਦੀ। ਅਨਹਦ ਕਿੰਗੁਰੀ—ਉਹ ਵੀਣਾ ਜੋ ਵਜਣੇ ਵਿਚ ਅਨ+ਹਦ ਹੈ, ਅਨਾਹਦ ਸ਼ਬਦ ਦੀ ਧੁਨੀ। ਦਿਸਟਿ—ਨਜ਼ਰ

ਨਾਲ, ਭਾਵ ਕਿਰਪਾ ਦ੍ਰਿਸ਼ਟੀ ਨਾਲ। ਨਾਦ ਲਿਵ—ਨਾਦ ਦੀ ਜਾਂ ਨਾਦ ਵਾਲੀ ਲਿਵ, ਉਹ ਲਿਵ ਜੋ ਨਾਦ ਸਰਵਣ ਕਰ ਕੇ ਲਗਦੀ ਹੈ। ਭਾਠੀ—ਭੱਠੀ, ਵੱਡਾ ਚੁੱਲ੍ਹਾ, ਜਿਸ ਉਤੇ ਦੇਗ ਰਖਦੇ ਹਨ, ਜਿਸ ਵਿਚ ਪਾਣੀ ਤੇ ਸ਼ਰਾਬ ਚੁਆਉਣ ਦਾ ਮਸਾਲਾ ਪਾਉਂਦੇ ਹਨ। ਗਗਨੁ—ਅਕਾਸ਼, ਦਸਮ ਦੁਆਰ ਤੋਂ ਮੁਰਾਦ ਹੈ। ਸਿੰਙਿਆ—ਜੋ ਨਾਲੀ ਦੇਗ ਵਿਚੋਂ ਰਸ ਪ੍ਰਾਪਤ ਕਰਦੀ ਹੈ। ਚੁੰਙਿਆ—ਜੋ ਭਬਕੇ ਵਿਚ ਰਸ ਛੱਡਦੀ ਹੈ। ਕਨਕ—ਸੋਨਾ ਜੋ ਧਾਤੂ ਹੈ, ਸੋਨਾ ਪਰਮ ਸ਼ੁੱਧ ਧਾਤੂ ਮੰਨੀ ਹੈ, ਇਸ ਕਰਕੇ 'ਸ਼ੁਧ' ਅਰਥਾਤ ਕਨਕ ਦਾ ਅਰਥ 'ਸੁਧ' ਲਿਆ ਜਾਂਦਾ ਹੈ। ਕਲਸ—ਘੜਾ, ਸ਼ਰਾਬ ਚੋਣ ਵਾਲਾ ਭਬਕਾ। ਸਰੀਰ ਅੰਦਰ ਰਸ ਗ੍ਰਹਿਣ ਕਰਨ ਵਾਲਾ।

***ਅਰਥ :***

ਪ੍ਰ: ਕਬੀਰ ਜੀ! ਮਾਇਆ ਦਾ ਰੂਪ ਦੱਸੋ?

ਉ:੧. ਹੇ ਪੰਡਤ! ਸੁਣ, ਇਕ ਅਸਚਰਜਤਾ ਭਰੀ ਗੱਲ ਹੈ, ਜਿਸ ਬਾਰੇ ਹੁਣ ਕੁਝ ਕਿਹਾ ਨਹੀਂ ਜਾ ਸਕਦਾ। ਭਾਵ ਉਹ ਗੱਲ ਸੁਣ ਜੋ ਤਜਰਬੇ ਵਿਚ ਤਾਂ ਆਈ ਹੈ, ਪਰ ਉਹ ਅਸਚਰਜ ਤੇ ਵਿਸਮਾਦ ਦੇ ਪੱਖ ਦੀ ਗੱਲ ਹੈ, ਜੋ ਪੂਰੀ ਤਰ੍ਹਾਂ ਬਿਆਨ ਨਹੀਂ ਹੋ ਸਕਦੀ। ਅਰਥਾਤ ਮਾਇਆ ਤਾਂ ਇਕ ਅਦਭੁਤ ਰੂਪ ਹੈ, ਇਸ ਤੋਂ ਬਿਨਾਂ ਕੁਝ ਹੋਰ ਰੂਪ ਉਸ ਦਾ ਕਿਹਾ ਨਹੀਂ ਜਾ ਸਕਦਾ।

ਪ੍ਰ: ਜੇ ਰੂਪ ਨਹੀਂ ਦਸ ਸਕਦੇ ਤਾਂ ਉਸ ਦਾ ਬਲ ਹੀ ਦੱਸੋ?

ਉ:੨. ਉਸ ਦਾ ਬਲ ਸੁਣ, ਜਿਸ ਮਾਇਆ ਨੇ ਸੁਰ, ਨਰਾਂ ਦੇ ਗਣ ਤੇ ਗੰਧਰਬ ਮੋਹ ਰਖੇ ਹਨ ਅਤੇ ਤਿੰਨਾਂ ਹੀ ਲੋਕਾਂ ਨੂੰ ਮੋਹ ਮਾਇਆ ਦੀ ਰੱਸੀ ਵਿਚ ਬੰਨ੍ਹ ਰੱਖਿਆ ਹੈ।੧। (ਹੇ ਜੋਗੀ!)

੩. ਉਸੇ (ਰਾਜਾ) ਪ੍ਰਕਾਸ਼ ਰੂਪ ਰਾਮ ਦਾ ਮੈਂ ਸਿਮਰਨ ਕੀਤਾ ਹੈ।

੪. ਇਹੋ ਇਕ ਰਸ (ਕਿੰਗੁਰੀ) ਵੱਜ ਰਹੀ ਹੈ, ਜਿਸ ਸਿਮਰਨ ਦੀ ਕਿਰਪਾ ਦ੍ਰਿਸ਼ਟੀ ਨਾਲ ਮੇਰੀ ਲਿਵ (ਨਾਦ) ਬ੍ਰਹਮ ਵਿਚ ਲਗ ਰਹੀ ਹੈ (ਹੇ ਜੋਗੀ! ਇਹ ਸਾਡੀ ਕਿੰਗੁਰੀ ਵਜਦੀ ਹੈ)।੧।ਰਹਾਉ।

ਪ੍ਰ: ਕਬੀਰ ਜੀ! ਸ਼ਰਾਬ ਪੀਆ ਕਰੋ, ਸ਼ੀਘਰ ਹੀ ਲਿਵ ਲੱਗ ਜਾਂਦੀ ਹੈ?

ਉ: ਤਾਂ ਆਪ ਜੀ ਕਹਿੰਦੇ ਹਨ, ਹੇ ਭਾਈ! ਸ਼ਰਾਬ ਤਾਂ ਅਸੀਂ ਪੀਂਦੇ ਹਾਂ।

ਪ੍ਰ: ਆਪ ਦੇ ਪਾਸ ਸ਼ਰਾਬ ਕੱਢਣ ਦੀ ਸਮੱਗਰੀ ਕੋਈ ਨਹੀਂ ਦਿਸਦੀ। ਤਾਂ ਅਗਲੀਆਂ ਲਾਈਨਾਂ ਵਿਚ ਜੋ ਸ਼ਰਾਬ ਪੀਂਦੇ ਹਨ, ਉਸ ਦੀ ਸਾਰੀ ਅੰਤ੍ਰੀਵ ਸਮੱਗਰੀ ਦੱਸਦੇ ਹਨ:

ਉ:੫. ਅਸੀਂ ਸ਼ਰਾਬ ਵਾਲੀ ਭੱਠੀ ਦੀ ਥਾਂ ਗਗਨ ਨੂੰ ਲਿਆ ਹੈ, ਭਾਵ ਅਸੀਂ ਆਪਣੇ ਸਰੀਰ ਅੰਦਰਲੇ ਦਸਮ ਦੁਆਰ ਨੂੰ 'ਭੱਠੀ' ਤੇ 'ਦੇਗ' ਨਾਲ ਬਣਾਇਆ ਹੈ। ਇਸ ਸ਼ਰਾਬ ਦੇ ਚੋਣ ਲਈ ਸਾਨੂੰ ਇਕ ਸੋਨੇ ਦਾ ਘੜਾ (ਭਬਕਾ) ਪ੍ਰਾਪਤ ਹੋਇਆ ਹੈ, ਉਹ ਹੈ ਸੋਨੇ ਵਰਗਾ ਸ਼ੁਧ ਅੰਤਹਕਰਨ।

੬. ਉਸ ਘੜੇ ਵਿਚ ਅਤਿ ਨਿਰਮਲ ਧਾਰਾ ਚੋ ਚੋ ਪੈਂਦੀ ਹੈ।

ਪ੍ਰ: ਉਹ ਧਾਰਾ ਕੀ ਵਸਤੂ ਹੈ?

ਉ: ਉਹ ਹੈ ਰਸਾਂ ਵਿਚੋਂ ਸਭ ਤੋਂ ਸੁੱਚਾ ਰਸ, ਉਹ ਮਹਾਂ ਰਸ ਜੋ ਉਸ ਵਿਚ ਚੋ ਚੋ ਕੇ ਆਉਂਦਾ ਹੈ।੨।

੭. ਜੋ ਇਕ ਦੀ (ਬਾਤ) ਵਾਸ਼ਨਾ ਹੈ, ਇਹ ਮਹਾਨ ਸੁੰਦਰ (ਬਨੀ) ਸੁਰਾਹੀ ਹੈ ਅਤੇ (ਪਵਨ) ਸੁਆਸਾਂ ਨੂੰ ਪਿਆਲਾ ਬਣਾਇਆ ਹੈ।

੮. ਹੇ ਜੋਗੀ! ਜੋ ਤਿੰਨਾਂ ਲੋਕਾਂ ਵਿਚ ਇਕੋ (ਰਾਜਾ) ਪ੍ਰਕਾਸ਼ਕ ਨੂੰ ਡਿੱਠਾ ਹੈ, ਇਹੋ ਹੀ ਇਸ ਦੀ ਮਸਤੀ ਹੈ। ਹੇ ਜੋਗੀ! ਤੂੰ ਦੱਸ, ਇਸ ਤੋਂ ਬਿਨਾਂ ਹੋਰ ਕਿਹੜੀ ਸ਼ਰਾਬ ਪੀਣੇ ਯੋਗ ਹੈ?੩।

ਪ੍ਰ: ਅਜਿਹੀ ਸ਼ਰਾਬ ਦਾ ਗਿਆਨ ਤੁਹਾਨੂੰ ਕਿਸ ਤੋਂ ਮਿਲਿਆ ਹੈ?

ਉ: ੯. ਐਸੀ ਸ਼ਰਾਬ ਦਾ ਗਿਆਨ ਮੈਨੂੰ (ਪੁਰਖੋਤਮ) ਉੱਤਮ ਪੁਰਖਾਂ (ਸਤਿਗੁਰਾਂ) ਪਾਸੋਂ ਪ੍ਰਾਪਤ ਹੋਇਆ ਹੈ। ਕਬੀਰ ਜੀ ਕਹਿੰਦੇ ਹਨ, ਹੁਣ ਮੈਂ ਉਸ ਦੇ ਰੰਗ ਵਿਚ (ਰਾਤਾ) ਰੰਗਿਆ ਗਿਆ ਹਾਂ।

੧੦. ਹੋਰ ਸਾਰੀ ਦੁਨੀਆ ਭਰਮ ਵਿਚ ਭੁਲੀ ਹੋਈ ਹੈ ਅਤੇ ਮੇਰਾ ਮਨ ਰਾਮ (ਨਾਮ) ਅੰਮ੍ਰਿਤ ਨੂੰ ਪੀ ਕੇ ਮਤਵਾਲਾ ਹੋ ਗਿਆ ਹੈ।੪।੩।

***ਭਾਵਾਰਥ :*** ਕਬੀਰ ਜੀ ਜਿਸ ਨਾਲ ਗੱਲਾਂ ਕਰ ਰਹੇ ਹਨ, ਉਹ ਪੰਡਾ ਹੈ। ਕਈ ਪੰਡੇ ਭੰਗ ਦੇ ਆਦੀ ਤੇ ਕਈ ਸ਼ਰਾਬ ਦੇ ਆਦੀ ਹੁੰਦੇ ਹਨ, ਇਹ ਪੰਡਾ ਜੋਗੀਆਂ ਦਾ ਮੇਲੀ ਹੈ ਤੇ ਸ਼ਰਾਬ ਪੀਂਦਾ ਹੈ। ਜੋ ਇਸ ਨੂੰ ਸ਼ਰਾਬ ਪੀ ਕੇ ਮਸਤੀ ਆਉਂਦੀ ਹੈ, ਉਸ ਨੂੰ ਕਬੀਰ ਜੀ ਕੋਲ ਇਹ ਲਿਵ ਤੇ ਸਮਾਧੀ ਦੱਸ ਰਿਹਾ ਹੈ। ਇਹ ਸੁਣ ਕੇ ਕਬੀਰ ਜੀ ਇਸ ਨੂੰ ਕੁਝ ਝਿੜਕ ਵਿਚ, ਕੁਝ ਤਰਸ ਵਿਚ ਆ ਕੇ ਯਥਾਰਥ ਉਪਦੇਸ਼ ਨਾਮ-ਰਸ ਦਾ ਦੇ ਰਹੇ ਹਨ, ਜੋ ਰਸ ਭਗਤੀ ਜੋਗ ਦਾ ਹੈ। ਜੋ ਪਹਿਲੇ ਨਾਮ-ਰਸ ਹੈ, ਫਿਰ ਲਿਵ ਹੈ, ਫਿਰ ਬ੍ਰਹਮਾਨੰਦ ਹੈ। ਇਸ ਵਿਚ ਕਰਮ, ਭਗਤੀ ਜੋਗ, ਗਿਆਨ ਸਭ ਸਮਿਲਤ ਹਨ। ਸੋ, ਕਬੀਰ ਜੀ ਉਸ ਨੂੰ ਇਸ ਮਹਾਨ ਰਸ ਦਾ ਪਤਾ ਦੇ ਕੇ, ਤਮੋਗੁਣੀ ਪਦਾਰਥ ਸ਼ਰਾਬ ਨੂੰ ਸਮਾਧੀ ਜਾਂ ਲਿਵ ਕਹਿਣ ਤੋਂ ਰੋਕ ਰਹੇ ਹਨ।

ਸ਼ਬਦ ਦਾ ਸਮੁੱਚਾ ਸਾਰ ਇਹ ਹੈ ਕਿ ਜਿਸ ਕਰਤਾਰ ਨੇ ਮੋਹ-ਮਾਇਆ ਵਿਚ ਜਗਤ ਨੂੰ ਬੰਨ੍ਹਿਆ ਹੈ, ਅਸਚਰਜ ਦੀ ਗੱਲ ਸੁਣੋ ਕਿ ਉਸੇ ਨੇ ਜਗਤ ਬੰਧਨਾਂ ਦੇ ਛੁਟਣ ਦਾ ਰਸਤਾ ਵੀ ਆਪ ਬਣਾਇਆ ਹੈ, ਉਹ ਸਰੀਰ ਦੇ ਵਿਚ ਹੀ ਹੈ, ਉਹ ਹੈ 'ਅਨਹਦ ਕਿੰਗਰੀ'। ਉਹ ਕਿੰਗਰੀ ਨਾਦ ਜੋ ਜੋਗੀ ਵਜਾਉਂਦੇ ਫਿਰਦੇ ਹਨ, ਉਹ ਅਨ+ਹਦ ਹੈ ਜਾਂ ਮਿਤ ਤੋਂ ਪਰ੍ਹੇ ਹੈ, ਅਥਵਾ ਉਹ ਅਨ+ਹਤ ਹੈ, ਬਿਨਾਂ ਵਜਾਏ ਵੱਜਦੀ ਹੈ। ਉਹ ਦਸਮ ਦੁਆਰ ਵਿਚ ਹੈ, ਉਹ ਸ਼ਬਦ ਦੀ ਕਿੰਗੁਰੀ ਸੁਤੇ ਹੀ ਵਜ ਰਹੀ ਹੈ। ਉਸ ਵਿਚ ਬ੍ਰਿਤੀ ਦਿਤਿਆਂ 'ਨਾਦ ਲਿਵ' ਪ੍ਰਭੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਲਗਦੀ ਹੈ, ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਪਹਿਲੋਂ ਗੁਰੂ ਮੇਲਦੀ ਹੈ, ਗੁਰੂ ਨਾਮ ਦੇਂਦਾ ਹੈ। ਨਾਮ ਨਾਲ ਅੰਦਰ ਵਸ ਰਹੇ ਇਸ ਵਿਆਪਕ ਨਾਮ ਵਿਚ ਲਿਵ ਲਗਦੀ ਹੈ।

## ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ॥
## ਪਹਰਿਆ ਕੈ ਘਰਿ ਗਾਵਣਾ॥

ਜਿਸ ਤਾਰ ਵਿਚ ਗੁਰੂ ਨਾਨਕ ਦੇਵ ਜੀ ਦੇ 'ਪਹਰੇ' ਗਾਏ ਜਾਂਦੇ ਹਨ। ਉਸੇ ਤਾਰ ਵਿਚ ਇਸ ਸ਼ਬਦ ਨੂੰ ਗਾਵਣਾ ਅਰਥਾਤ ਗੁਰੂ ਨਾਨਕ ਦੇਵ ਜੀ ਦੇ 'ਪਹਰੇ' ਨਾਮ ਬਾਣੀ 'ਯੱਕਾ ਤਾਰ' ਵਿਚ ਗਾਈ ਗਈ ਹੈ, ਉਸੇ ਤਾਰ ਵਿਚ ਇਸ ਸ਼ਬਦ ਨੂੰ ਗਾਉਣਾ ਯੋਗ ਹੈ।

ਇਹ ਸੂਚਨਾ ਗੁਰੂ ਅਰਜਨ ਦੇਵ ਜੀ ਦੀ ਲਿਖੀ ਹੋਈ ਹੈ। ਕਿਉਂਕਿ ਪਹਰੇ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਲਿਖੇ ਹੋਏ ਹਨ। ਭਾਵੇਂ ਇਕ ਸ਼ਬਦ ਵਿਚ ਚਾਰ ਚਾਰ ਟੁਕੜੇ ਹਨ ਅਤੇ ਚਹੁੰਆਂ ਦਾ ਬਹੁ ਵਚਨ ਪਹਿਰੇ ਸੀ ਜਦ ਕਿ ਇਕ ਵਚਨ ਪਹਿਰਾ ਸੀ, ਪਰ ਚਾਰੇ ਗੁਰੂਆਂ ਦੇ ਪਹਿਰੇ ਦਾ ਬਹੁ ਵਚਨ 'ਪਹਿਰਿਆ' ਕੀਤਾ ਹੈ।

**ੴ ਸਤਿਗੁਰ ਪ੍ਰਸਾਦਿ॥**

**੧. ਰੇ ਨਰ ਗਰਭ ਕੁੰਡਲ ਜਬ ਆਛਤ**
**ਉਰਧ ਧਿਆਨ ਲਿਵ ਲਾਗਾ॥**
**੨. ਮਿਰਤਕ ਪਿੰਡਿ ਪਦ ਮਦ ਨਾ**
**ਅਹਿਨਿਸਿ ਏਕੁ ਅਗਿਆਨ ਸੁ ਨਾਗਾ॥**
**੩. ਤੇ ਦਿਨ ਸੰਮਲੁ ਕਸਟ ਮਹਾ ਦੁਖ**
**ਅਬ ਚਿਤੁ ਅਧਿਕ ਪਸਾਰਿਆ॥**
**੪. ਗਰਭ ਛੋਡਿ ਮ੍ਰਿਤ ਮੰਡਲ ਆਇਆ**
**ਤਉ ਨਰਹਰਿ ਮਨਹੁ ਬਿਸਾਰਿਆ॥੧॥**
**੫. ਫਿਰਿ ਪਛੁਤਾਵਹਿਗਾ ਮੂੜਿਆ**
**ਤੂੰ ਕਵਨ ਕੁਮਤਿ ਭ੍ਰਮਿ ਲਾਗਾ॥**
**੬. ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ**
**ਜਨੁ ਬਿਚਰੈ ਅਨਰਾਧਾ॥੧॥ਰਹਾਉ॥**
**੭. ਬਾਲ ਬਿਨੋਦ ਚਿੰਦ ਰਸ ਲਾਗਾ**
**ਖਿਨੁ ਖਿਨੁ ਮੋਹਿ ਬਿਆਪੈ॥**
**੮. ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ**
**ਤਉ ਪੰਚ ਪ੍ਰਗਟ ਸੰਤਾਪੈ॥**
**੯. ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ**
**ਰਾਮ ਨਾਮੁ ਨ ਅਰਾਧਿਆ॥**
**੧੦. ਉਛਲਿਆ ਕਾਮੁ ਕਾਲ ਮਤਿ ਲਾਗੀ**
**ਤਉ ਆਨਿ ਸਕਤਿ ਗਲਿ ਬਾਂਧਿਆ॥੨॥**
**੧੧. ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ**
**ਸਰੁ ਅਪਸਰੁ ਨ ਪਛਾਣਿਆ॥**
**੧੨. ਉਨਮਤ ਕਾਮਿ ਮਹਾ ਬਿਖੁ ਭੂਲੈ**
**ਪਾਪੁ ਪੁੰਨੁ ਨ ਪਛਾਨਿਆ॥**
**੧੩. ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ**
**ਰਾਮੁ ਰਿਦੈ ਤੇ ਖੋਇਆ॥**
**੧੪. ਅਵਰ ਮਰਤ ਮਾਇਆ ਮਨੁ ਤੋਲੇ**
**ਤਉ ਭਗ ਮੁਖਿ ਜਨਮੁ ਵਿਗੋਇਆ॥੩॥**
**੧੫. ਪੁੰਡਰ ਕੇਸ ਕੁਸਮ ਤੇ ਧਉਲੇ**
**ਸਪਤ ਪਾਤਾਲ ਕੀ ਬਾਣੀ॥**
**੧੬. ਲੋਚਨ ਸ੍ਰਮਹਿ ਬੁਧਿ ਬਲ ਨਾਠੀ**
**ਤਾ ਕਾਮੁ ਪਵਸਿ ਮਾਧਾਣੀ॥**
**੧੭. ਤਾ ਤੇ ਬਿਖੈ ਭਈ ਮਤਿ ਪਾਵਸਿ**
**ਕਾਇਆ ਕਮਲੁ ਕੁਮਲਾਣਾ॥**
**੧੮. ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ**
**ਤਉ ਪਾਛੈ ਪਛੁਤਾਣਾ॥੪॥**
**੧੯. ਨਿਕੁਟੀ ਦੇਹ ਦੇਖਿ ਧੁਨਿ ਉਪਜੈ**
**ਮਾਨ ਕਰਤ ਨਹੀ ਬੂਝੈ॥**
**੨੦. ਲਾਲਚੁ ਕਰੈ ਜੀਵਨ ਪਦ ਕਾਰਨ**
**ਲੋਚਨ ਕਛੂ ਨ ਸੂਝੈ॥**
**੨੧. ਥਾਕਾ ਤੇਜੁ ਉਡਿਆ ਮਨੁ ਪੰਖੀ**
**ਘਰਿ ਆਂਗਨਿ ਨ ਸੁਖਾਈ॥**
**੨੨. ਬੇਣੀ ਕਹੈ ਸੁਨਹੁ ਰੇ ਭਗਤਹੁ**
**ਮਰਨ ਮੁਕਤਿ ਕਿਨਿ ਪਾਈ॥੫॥**

***ਪਦ ਅਰਥ :*** ਗਰਭ ਕੁੰਡਲ—ਮਾਂ ਦੀ ਬੱਚੇਦਾਨੀ। ਆਛਤ—ਹੈ ਸੀ। ਉਰਧ—ਉਲਟਾ। ਮਿਰਤਕ—ਮਿੱਟੀ। ਪਿੰਡਿ—ਸਰੀਰ। ਪਦ—ਪਦਵੀ। ਮਦ ਨਾ—ਹੰਕਾਰ ਨਹੀਂ ਸੀ, ਭਾਵ ਇਸ ਸਰੀਰ ਦਾ ਤੈਨੂੰ ਕੋਈ ਮਾਣ ਜਾਂ ਹੰਕਾਰ ਨਹੀਂ ਸੀ। ਨਾਗਾ—ਅਣਹੋਂਦ, ਨਾ ਹੋਣ ਦੀ ਦਸ਼ਾ, ਅਭਾਵਤਾ। ਅਹਿਨਿਸਿ—ਦਿਨ ਰਾਤ। ਸੰਮਲੁ—ਯਾਦ ਕਰ। ਪਸਾਰਿਆ—ਫੈਲਾਇਆ, ਭਾਵ ਮੋਹ ਮਾਇਆ ਵਿਚ ਚਿਤ ਖਿੰਡਾ, ਖਿਲਾਰ ਦਿੱਤਾ ਹੈ। ਮ੍ਰਿਤ ਮੰਡਲ—ਮਾਤ ਲੋਕ, ਮੌਤ ਵਾਪਰਨ ਵਾਲਾ ਲੋਕ, ਮਿੱਟੀ ਦਾ ਲੋਕ, ਇਨ੍ਹਾਂ ਤਿੰਨਾਂ ਦਾ ਭਾਵਾਰਥ ਮਾਤ ਲੋਕ ਹੀ ਹੈ। ਨਰਹਰਿ—ਅਕਾਲ ਪੁਰਖ। ਜਨੁ—ਮਤਾਂ। ਅਨਰਾਧਾ—ਅਨਘੜ, ਅਣਸਾਧਿਆ, ਮੂਰਖ, ਬਿਨਾਂ ਸਿਮਰਨ ਤੋਂ। ਬਾਲ ਬਿਨੋਦ—ਬਾਲ ਅਵਸਥਾ ਵਿਚ ਤੂੰ ਖੇਡਾਂ ਵਿਚ ਲਗਾ। ਚਿੰਦ ਰਸ—ਰਸਾਂ ਕਸਾਂ, ਭਾਵ ਖਾਣ ਪੀਣ ਦੇ ਫ਼ਿਕਰਾਂ ਵਿਚ ਜਾਂ ਚਿੰਤਨ ਵਿਚ। ਰਸੁ ਮਿਸੁ—ਰਸ ਕਸ। ਮੇਧੁ—ਪਵਿੱਤਰ। ਪੰਚ—ਪੰਜ ਵਿਕਾਰ। ਪ੍ਰਗਟ—ਜ਼ਾਹਰ, ਪ੍ਰਗਟ ਹੋ ਕੇ। ਸੰਜਮੁ—ਮਨ ਨੂੰ ਤੇ ਇੰਦ੍ਰੀਆਂ ਨੂੰ ਭੋਗਾਂ ਵਲੋਂ ਰੋਕਣਾ। ਸੁਕ੍ਰਿਤ ਮਤਿ—ਚੰਗੇ ਕੰਮ ਕਰਾਉਣ ਵਾਲੀ ਬੁੱਧੀ। ਕਾਲ ਮਤਿ ਲਾਗੀ—ਬੁੱਧੀ ਨੂੰ ਕਾਲੋਂ ਲਗ ਲਈ। ਸਕਤਿ—ਸ਼ਕਤੀ, ਭਾਵ ਇਸਤ੍ਰੀ। ਤਰੁਣ ਤੇਜੁ—ਜੁਆਨੀ ਦਾ ਜੋਸ਼। ਪਰ ਤ੍ਰਿਅ—ਪਰਾਈ ਇਸਤ੍ਰੀ। ਜੋਹਹਿ—ਦੇਖਦਾ ਹੈ, ਭਾਵ ਕਾਮ ਵਾਸ਼ਨਾ ਨਾਲ ਦੇਖਦਾ ਹੈ। ਸਰੁ ਅਪਸਰੁ—ਭਲਾ ਬੁਰਾ। ਉਨਮਤ— ਮਸਤ ਹੋਇਆ ਹੋਇਆ। ਮਹਾ ਬਿਖੁ—ਵੱਡਾ ਜ਼ਹਿਰ। ਸੰਪਤਿ— ਦੌਲਤ। ਭਗ ਮੁਖਿ—ਸ੍ਰੇਸ਼ਟ ਅਤੇ ਮੁਖੀ, ਭਾਵ ਉੱਤਮ ਤੋਂ ਉੱਤਮ। ਵਿਗੋਇਆ—ਖ਼ਰਾਬ ਕਰ ਲਿਆ। ਪੁੰਡਰ—ਚਿੱਟਾ ਕੰਵਲ ਫੁਲ। ਲੋਚਨ—ਅੱਖਾਂ, ਨੈਣ। ਸ੍ਰਮਹਿ—ਸਰਵਦੇ ਹਨ, ਵਗਦੇ ਹਨ। ਪਵਸਿ—ਪੈ ਜਾਂਦੀ ਹੈ, ਭਾਵ ਹੈ ਕਾਮਨਾ ਰਿੜਕਾ ਆ ਪਾਉਂਦੀ ਹੈ। ਮਾਧਾਣੀ—ਮਧਾਣੀ। ਬਿਖੈ—ਵਿਖੇਪਤਾ। ਅਵਗਤਿ—ਜੋ ਜਾਣਿਆ

ਨਾ ਜਾਏ, ਭਾਵ ਪ੍ਰਮੇਸ਼ਰ। ਨਿਕੁਟੀ—ਨੇੜੇ ਆਇਆ ਜਾਂ ਨੇੜੇ ਦੇ ਸਬੰਧੀਆਂ ਨੂੰ ਦੇਖ ਕੇ ਬੁੱਢੇ ਦੇ ਮੂੰਹੋਂ ਅਵਾਜ਼ ਨਿਕਲਦੀ ਹੈ। ਜੀਵਨ ਪਦ—ਜੀਵਨ ਪਦਵੀ, ਭਾਵ ਜੀਊਂਦੇ ਰਹਿਣ ਲਈ। ਲੋਚਨ—ਨੇਤਰੀਂ। ਆਂਗਨਿ—ਵੇਹੜਾ।

### ਅਰਥ :

ਪ੍ਰ: ਭਗਤ ਜੀ ! ਮਾਂ ਦੇ ਗਰਭ ਦਾ ਦੁਖ, ਕਸ਼ਟ ਕਿਤਨਾ ਕੁ ਹੈ ?

ਉ: ੧. ਹੇ ਬੰਦੇ ! ਜਦ ਤੂੰ ਮਾਂ ਦੇ ਪੇਟ ਵਿਚ (ਉਰਧ) ਮੂਧੇ ਮੂੰਹ ਕੁੰਡਲ ਪਾ ਕੇ ਲਟਕਿਆ (ਆਛਤ) ਹੁੰਦਾ ਸੀ, ਉਦੋਂ ਤੇਰੀ ਲਿਵ ਵਾਹਿਗੁਰੂ ਜੀ ਦੇ ਧਿਆਨ ਵਿਚ ਲਗੀ ਹੁੰਦੀ ਸੀ।

੨. ਉਦੋਂ ਤੈਨੂੰ ਇਸ ਮਿੱਟੀ ਦੇ (ਪਿੰਡ) ਸਰੀਰ ਦੀ ਪਦਵੀ ਦਾ (ਮਦ) ਹੰਕਾਰ ਨਹੀਂ ਸੀ ਅਤੇ ਰਾਤ ਦਿਨ ਇਕ ਅਗਿਆਨ ਦਾ ਤੈਨੂੰ ਨਾਗਾ ਰਹਿੰਦਾ ਸੀ ਅਰਥਾਤ ਤੈਨੂੰ ਉਸ ਵੇਲੇ ਇਕ ਸਾਰ ਗਿਆਨ ਰਹਿੰਦਾ ਸੀ।

੩. ਹੇ ਬੰਦੇ ! ਉਹ ਬਹੁਤ ਵੱਡੇ ਭਾਰੇ ਦੁੱਖਾਂ, ਕਸ਼ਟਾਂ ਦੇ ਦਿਨ ਚੇਤੇ ਕਰ, ਤੂੰ ਹੁਣ ਚਿਤ ਨੂੰ ਬਹੁਤਿਆਂ ਪਸਾਰਿਆਂ ਵਿਚ ਲਾ ਦਿੱਤਾ ਹੈ।

੪. ਹੇ ਬੰਦੇ ! ਤੂੰ ਉਸ ਮਾਂ ਦੇ ਗਰਭ ਨੂੰ ਛੱਡ ਕੇ ਜਗਤ ਵਿਚ ਆ ਗਿਆ ਹੈਂ, ਤੂੰ ਤਦੇ ਹਰੀ ਨੂੰ ਭੁਲਾ ਬੈਠਾ ਹੈਂ ? ।੧।

੫. ਹੇ ਮੂਰਖ ! ਤੂੰ ਫਿਰ ਪਛੋਤਾਪ ਕਰੇਂਗਾ, ਤੂੰ ਕੁਝ ਹੋਸ਼ ਕਰ, ਭਰਮ ਵਿਚ ਪੈ ਕੇ ਤੂੰ ਕਿਸ ਖੋਟੀ ਬੁੱਧੀ ਵਿਚ ਲੱਗਾ ਪਿਆ ਹੈਂ ?

੬. ਹੇ ਭੋਲਿਆ ! ਤੂੰ ਰਾਮ ਨੂੰ ਚੇਤੇ ਕਰ, ਨਹੀਂ ਤਾਂ ਯਾਦ ਰੱਖ ਜਮਾਂ ਦੀ ਪੁਰੀ ਵਿਚ ਜਾਵੇਂਗਾ, ਇਸ ਲਈ ਤੂੰ (ਅਨਰਾਧਾ) ਭਜਨ ਤੋਂ ਹੀਣਾ ਹੋ ਕੇ ਜਗਤ ਵਿਚ (ਜਨੁ) ਮਤਾਂ ਫਿਰਦਾ ਰਹੁ ।੧।ਰਹਾਉ।

ਪ੍ਰ: ਇਹ ਮਨੁੱਖ ਆਪਣੀ ਉਮਰ ਦਾ ਹਰ ਹਿੱਸਾ ਬੇ-ਅਰਥ ਕਿਉਂ ਗਵਾਈ ਜਾ ਰਿਹਾ ਹੈ ?

ਉ:੭-੮. ਇਸ ਲਈ ਕਿ ਇਸ ਜੀਵ ਦੇ ਮਨ ਵਿਚ ਖਿਨ-ਖਿਨ ਮੋਹ ਪੈਦਾ ਹੁੰਦਾ ਗਿਆ ਹੈ, ਇਹ ਬਾਲਕ ਅਵਸਥਾ ਬਾਲ ਲੀਲ੍ਹਾ ਵਿਚ ਲਗ ਕੇ ਗਵਾ ਦੇਂਦਾ ਹੈ, ਜਦੋਂ ਜੁਆਨ ਹੋਇਆ ਤਾਂ ਵਿਸ਼ੇ-ਰਸਾਂ ਵਿਚ ਮਸਤ ਹੋ ਗਿਆ ਤੇ ਖਿਨ ਖਿਨ ਕਾਲ ਵਿਚ ਸੰਸਾਰ ਦਾ ਮੋਹ ਵਿਆਪਦਾ ਗਿਆ, ਜੁਆਨੀ ਦੀ ਇਸ ਮਸਤੀ ਵਿਚ (ਮਿਸੁ) ਬਹਾਨੇ ਬਣਾ ਬਣਾ ਕੇ ਅੰਮ੍ਰਿਤ ਵਾਂਗੂੰ (ਮੇਧੁ) ਪਵਿੱਤਰ ਜਾਣ ਕੇ ਸ਼ਰਾਬ ਰੂਪ ਜ਼ਹਿਰ ਆਦਿ ਪੀਂਦਾ ਖਾਂਦਾ ਰਿਹਾ, ਇਨ੍ਹਾਂ ਦਾ ਫਲ ਇਹ ਹੋਇਆ ਕਿ ਪੰਜੇ ਕਾਮਾਦਿਕ ਵਿਕਾਰ ਪ੍ਰਗਟ ਹੋ ਕੇ ਦੁਖ ਦੇਣ ਲਗ ਪਏ।

ਪ੍ਰ: ਪੰਜ ਵਿਕਾਰ ਪ੍ਰਗਟ ਹੋਣ ਤੋਂ ਫਿਰ ਕੀ ਹੁੰਦਾ ਹੈ ?

ਉ: ੯. ਉਨ੍ਹਾਂ ਵਿਕਾਰਾਂ ਦੇ ਮਨ ਵਿਚ ਪੈਦਾ ਹੋਣ ਕਰਕੇ, ਜਪ, ਤਪ, ਸੰਜਮ ਤੇ ਪੁੰਨਾਂ ਵਾਲੀ ਮੱਤ ਨੂੰ ਛੱਡ ਦਿੰਦਾ ਹੈ ਅਤੇ ਰਾਮ ਦੇ ਨਾਮ ਦੀ ਹੁਣ ਅਰਾਧਨਾ ਭੀ ਨਹੀਂ ਕਰਦਾ।

ਪ੍ਰ: ਫਿਰ ਕਰਦਾ ਕੀ ਹੈ ?

ਉ:੧੦. ਜਦੋਂ ਚੜ੍ਹਦੀ ਜੁਆਨੀ ਵਿਚ ਕਾਮ ਵਾਸ਼ਨਾ ਨੇ ਉਛਾਲਾ ਮਾਰਿਆ ਤੇ ਮਨ ਨੂੰ ਕਾਲਖ (ਵਿਸ਼ੇ ਵਾਸ਼ਨਾ) ਲਗ ਗਈ ਤਾਂ ਹੁਣ ਮਾਪਿਆਂ ਨੇ (ਆਨਿ) ਲਿਆ ਕੇ (ਸਕਤਿ) ਇਸਤ੍ਰੀ ਇਸ ਦੇ ਗਲ ਨਾਲ ਬੰਨ੍ਹ ਦਿੱਤੀ ਭਾਵ ਇਸ ਦਾ ਵਿਆਹ ਕਰ ਦਿੱਤਾ।੨।

ਪ੍ਰ: ਜੁਆਨੀ ਚੜ੍ਹਨ ਸਮੇਂ ਫਿਰ ਹੋਰ ਕੀ ਕੁਝ ਕਰਦਾ ਹੈ ?

ਉ:੧੧. ਜੁਆਨੀ ਦੀ ਤੇਜੀ ਵਿਚ ਪਰਾਈ ਇਸਤ੍ਰੀ ਦੇ ਮੂੰਹ ਨੂੰ ਮੰਦੀ ਵਾਸ਼ਨਾ ਦੀ ਨਜ਼ਰ ਨਾਲ ਵੇਖਦਾ ਹੈ ਅਤੇ (ਸਰੁ) ਭਲੇ (ਅਪਸਰੁ) ਬੁਰੇ ਦੀ ਕੋਈ ਪਛਾਣ ਨਹੀਂ ਕਰਦਾ।

੧੨. ਕਾਮ ਵਾਸ਼ਨਾ ਨਾਲ ਬਹੁਤ ਵੱਡਾ (ਉਨਮਤ) ਮਤਵਾਲਾ ਹੋ ਕੇ, ਵਿਸ਼ਿਆਂ ਵਿਚ ਭੁਲ ਜਾਂਦਾ ਹੈ ਅਤੇ ਪਾਪ ਅਰ ਪੁੰਨ ਦੀ ਵੀ ਪਛਾਣ ਨਹੀਂ ਕਰਦਾ।

ਪ੍ਰ: ਕਾਮ ਵਿਚ ਮਤਵਾਲੇ ਹੋਏ ਦੀ ਹੋਰ ਕੀ ਨਿਸ਼ਾਨੀ ਹੈ ?

ਉ:੧੩. ਪੁੱਤਰਾਂ ਤੇ ਸੰਪਦਾ ਨੂੰ ਵੇਖ ਕੇ ਇਹ ਜੀਵ ਮਨ ਵਿਚ ਹੰਕਾਰੀ ਹੋ ਜਾਂਦਾ ਹੈ ਅਤੇ ਹਿਰਦੇ ਵਿਚੋਂ ਰਾਮ ਦੇ ਨਾਮ ਨੂੰ ਉੱਕਾ ਹੀ ਭੁਲਾ ਦੇਂਦਾ ਹੈ।

ਪ੍ਰ: ਇਹ ਮਤਵਾਲਾ ਹੋਇਆ ਹੋਰ ਕੀ ਕਰਦਾ ਹੈ ?

ਉ:੧੪. ਜਦ ਕੋਈ ਹੋਰ ਇਸ ਦਾ ਨਜ਼ਦੀਕੀ ਸਬੰਧੀ ਮਰਦਾ ਹੈ ਤਾਂ ਉਸ ਦੀ ਮਾਇਆ ਨੂੰ ਆਪਣੇ ਮਨ ਵਿਚ ਤੋਲਦਾ ਹੈ, ਅਰਥਾਤ ਸੋਚਦਾ ਹੈ ਕਿ ਇਸ ਦੀ ਮਾਇਆ ਦਾ ਮੈਂ ਹੀ ਹੱਕਦਾਰ ਹਾਂ, ਇਹ ਮੈਨੂੰ ਕਿਸ ਤਰ੍ਹਾਂ ਮਿਲ ਸਕੇਗੀ, ਇਸ ਦੀ ਇਹ ਸਾਰੀ ਮਾਇਆ ਮੈਨੂੰ ਮਿਲਣ ਨਾਲ ਮੈਂ ਹੋਰ ਵੱਡਾ ਧਨੀ ਹੋ ਜਾਵਾਂਗਾ। ਪਰ ਹੇ ਜੀਵ ! ਇਸ ਤਰ੍ਹਾਂ ਕਰਨ ਨਾਲ, ਇਹ ਤੇਰਾ ਉੱਤਮ ਤੇ ਸ੍ਰੇਸ਼ਟ ਮਨੁੱਖਾ ਜਨਮ ਵਿਗੜਦਾ ਹੀ ਰਿਹਾ।੩।

ਪ੍ਰ: ਕੀ ਜੁਆਨੀ ਦੀਆਂ ਵਾਸ਼ਨਾਂ ਬੁਢਾਪੇ ਵਿਚ ਘਟ ਜਾਂਦੀਆਂ ਹਨ ?

ਉ:੧੫. ਨਹੀਂ, ਜਦੋਂ ਬੁਢੇਪਾ ਆਇਆ ਤਾਂ (ਪੁੰਡਰ) ਚਿੱਟੇ ਕਮਲ ਦੇ ਫੁਲ ਨਾਲੋਂ ਭੀ ਕੇਸ ਚਿੱਟੇ ਸਫ਼ੈਦ ਹੋ ਜਾਂਦੇ ਹਨ ਅਤੇ ਇਸ ਦੀ ਬੋਲੀ ਇਉਂ ਹੋ ਜਾਂਦੀ ਹੈ ਕਿ ਜਿਵੇਂ ਕੋਈ ਸੱਤਵੇਂ ਪਤਾਲ ਵਿਚ ਬੈਠਾ ਬੋਲ ਰਿਹਾ ਹੁੰਦਾ ਹੈ। ਭਾਵ ਇਸ ਦੀ ਕਹੀ ਗੱਲ ਨੂੰ ਕੋਈ ਸਮਝ ਭੀ ਨਹੀਂ ਸਕਦਾ।

੧੬. ਇਥੇ ਹੀ ਬਸ ਨਹੀਂ, ਅੱਖਾਂ ਵਿਚੋਂ ਹਰ ਵਕਤ ਆਪ ਮੁਹਾਰਾ ਪਾਣੀ ਵਗਦਾ ਹੈ, ਬੁੱਧੀ ਅਤੇ ਸਰੀਰਕ ਬਲ ਨਾਸ ਹੋ ਜਾਂਦਾ ਹੈ, ਉਸ ਵੇਲੇ ਕਾਮਨਾ ਹਿਰਦੇ ਵਿਚ ਮਧਾਣੀ ਪਾਉਂਦੀ ਹੈ, ਭਾਵ ਵਾਸ਼ਨਾਂ ਘਟਦੀਆਂ ਨਹੀਂ, ਸਗੋਂ ਅੰਤਹਕਰਨ ਨੂੰ ਵਧੇਰੇ ਚੰਚਲ ਕਰਦੀਆਂ ਹਨ। ਕਾਮਨਾ ਵਿਸ਼ੇਸ਼ ਉਪਜਦੀਆਂ ਹਨ, ਜਿਵੇਂ ਮਧਾਣੀ ਪਾਇਆਂ ਦਹੀਂ ਦੀ ਹਾਲਤ ਹੁੰਦੀ ਹੈ, ਤਿਵੇਂ ਬੁੱਧੀ ਬਲ ਘਟੇ ਵਿਚ ਵਾਸ਼ਨਾ ਦੀ ਵਿਸ਼ੇਸ਼ਤਾ ਹੋ ਜਾਂਦੀ ਹੈ।

ਪ੍ਰ: ਮਨੁੱਖ ਦੀ ਮੱਤ ਬੁਢੇਪੇ ਵਿਚ ਜਾ ਕੇ ਵੀ ਕਿਉਂ ਵਿਚਾਰਵਾਨ ਨਹੀਂ ਹੁੰਦੀ ?

ਉ:੧੭. ਕਿਉਂਕਿ ਉਪਰ ਕਥਨ ਕੀਤੀਆਂ ਕਾਮਨਾਵਾਂ ਕਰ ਕੇ ਇਸ ਜੀਵਨ ਦੀ ਬੁੱਧੀ ਵਿਚ (ਪਾਵਸਿ) ਕਲੱਤਣ ਹੋ ਜਾਂਦੀ ਹੈ ਅਤੇ ਇਸ ਦਾ ਦੇਹ ਰੂਪ ਕਮਲ ਕੁਮਲਾ ਜਾਂਦਾ ਹੈ। ਅਰਥਾਤ

ਕਾਮਨਾ ਕਰ ਕੇ ਬੁੱਧੀ ਵਿਚੋਂ ਵਿਚਾਰ ਸ਼ਕਤੀ ਕਮਜ਼ੋਰ ਹੋ ਜਾਂਦੀ ਹੈ ਅਤੇ ਸਰੀਰ ਦਾ ਬਲ ਨਾਸ ਹੋ ਜਾਣ ਕਰਕੇ ਮਾਸ ਢਿੱਲਾ ਢਿੱਲਾ ਹੋ ਜਾਂਦਾ ਹੈ।

ਪ੍ਰ: ਅਜਿਹੇ ਪੁਰਸ਼ ਦੀ ਅੰਤ ਨੂੰ ਦਸ਼ਾ ਕੀ ਹੋਵੇਗੀ ?

ਉ:੧੮. ਜੋ ਪ੍ਰਮੇਸ਼ਰ ਦੀ ਬਾਣੀ (ਨਾਮ) ਨੂੰ ਛੱਡ ਕੇ ਇਸ ਜਗਤ ਵਿਚ ਹੀ ਖਚਤ ਹੋ ਰਹੇ ਹਨ, ਪਰ ਜਦੋਂ ਉਨ੍ਹਾਂ ਨੂੰ ਇਸ ਸੰਸਾਰ ਨੂੰ ਛੱਡ ਕੇ ਜਾਣਾ ਪਿਆ, ਤਦ ਮਗਰੋਂ ਉਨ੍ਹਾਂ ਨੂੰ ਪਛਤਾਉਣਾ ਹੀ ਪਵੇਗਾ।੪।

ਪ੍ਰ: ਜਦੋਂ ਇਸ ਜੀਵ 'ਤੇ ਅਤਿ ਬੁਢਾਪਾ ਆ ਜਾਂਦਾ ਹੈ ਤਾਂ ਇਸ ਦੀ ਕੀ ਦਸ਼ਾ ਹੁੰਦੀ ਹੈ ?

ਉ:੧੯. (ਨਿਕੁਟੀ) ਨਜ਼ਦੀਕੀ ਸਬੰਧੀਆਂ ਜਾਂ ਨਿੱਕੇ ਨਿੱਕੇ ਬੱਚਿਆਂ ਦੀਆਂ ਦੇਹਾਂ ਨੂੰ ਵੇਖ ਕੇ ਇਸ ਬੁੱਢੇ ਦੇ ਮਨ ਵਿਚ (ਧੁਨਿ) ਖ਼ਿਆਲ ਪੈਦਾ ਹੁੰਦਾ ਹੈ ਕਿ ਇਹ ਮੇਰੇ ਹਨ। ਮੈਂ ਇਨ੍ਹਾਂ ਉਪਰ ਬਹੁਤ ਵੱਡੇ ਉਪਕਾਰ ਕੀਤੇ ਹਨ, ਇਹ ਤਾਂ ਇਉਂ ਸਮਝ ਕੇ ਇਨ੍ਹਾਂ ਉਪਰ ਮਾਣ ਕਰਦਾ ਹੈ, ਪਰ ਉਹ ਉਸ ਨੂੰ ਜਾਣਦੇ ਪਛਾਣਦੇ ਹੀ ਨਹੀਂ, ਅਰਥਾਤ ਉਹ ਇਸ ਦੀ ਪ੍ਰਵਾਹ ਹੀ ਨਹੀਂ ਕਰਦੇ

ਪ੍ਰ: ਅਜਿਹੀ ਨਿਰਾਦਰੀ ਭਰੀ ਦਸ਼ਾ ਵਿਚ ਤਾਂ ਉਹ ਬੁੱਢਾ ਮਰਨਾ ਹੀ ਚਾਹੁੰਦਾ ਹੋਵੇਗਾ ?

ਉ:੨੦. ਨਹੀਂ, ਉਸ ਨੂੰ ਭਾਵੇਂ ਅੱਖਾਂ ਤੋਂ ਕੁਝ ਵੀ ਨਹੀਂ ਦਿਸਦਾ, ਪਰ ਫਿਰ ਵੀ ਅਜੇ ਜੀਊਂਦੇ ਰਹਿਣ ਲਈ ਲਾਲਚ ਕਰਦਾ ਹੈ, ਬਾਰ-ਬਾਰ ਮੁੰਡਿਆਂ ਨੂੰ ਇਹੋ ਹੀ ਕਹਿੰਦਾ ਰਹਿੰਦਾ ਹੈ, ਐ ਬੱਚਿਓ! ਮੈਨੂੰ ਖਾਣ ਲਈ ਕੁਝ ਘਿਓ ਰਲਾ ਕੇ ਦਿਉ ਤਾਕਿ ਮੈਂ ਕੁਝ ਦਿਨ ਹੋਰ ਜੀਊਂਦਾ ਰਵਾਂ, ਮੈਂ ਤੁਹਾਡੇ ਸਿਰ ਦਾ ਛੱਤਰ ਹਾਂ।

ਪ੍ਰ: ਆਖ਼ਰ ਉਸ ਦੀ ਦਸ਼ਾ ਕੀ ਹੁੰਦੀ ਹੈ ? ਤਾਂ ਅਗੇ ਦਸਦੇ ਹਨ :

ਉ:੨੧. ਹੁਣ ਉਸ ਦੀ ਮੌਤ ਦਾ ਨਕਸ਼ਾ ਉੱਕਰਦੇ ਹਨ, ਅੰਤ ਨੂੰ ਇਸ ਦੇ ਸਰੀਰ ਨੂੰ ਚਲਾਉਣ ਵਾਲਾ ਅੰਦਰਲਾ ਤੇਜ (ਜੀਵਨ ਸ਼ਕਤੀ ਦਾ ਬਲ) ਥੱਕ ਜਾਂਦਾ ਹੈ, ਭਾਵ ਰਹਿ ਚੁੱਕਦਾ ਹੈ, ਤਾਂ ਮਨ ਰੂਪ ਪੰਛੀ ਦੇਹ ਵਿਚੋਂ ਉੱਡ ਜਾਂਦਾ ਹੈ। ਫਿਰ ਹੁਣ ਮੁਰਦਾ ਦੇਹ ਘਰ ਦੇ ਵਿਹੜੇ ਵਿਚ ਪਈ ਰਹਿਣੀ ਵੀ ਨਹੀਂ ਸੁਖਾਂਦੀ। ਭਾਵ ਉਸ ਦੇ ਸਾਕ ਸੈਨ ਸਾਝਨ ਅਤੇ ਦੱਬਣ ਦੀ ਕਾਹਲੀ ਕਰਦੇ ਹਨ।

ਪ੍ਰ: ਹੇ ਭਗਤ ਜੀ! ਕੀ ਇਉਂ ਮਰਨ ਵਾਲਾ ਮਰ ਕੇ ਮੁਕਤ ਹੋ ਜਾਂਦਾ ਹੈ ?

ਉ:੨੨. ਬੇਣੀ ਜੀ ਕਹਿੰਦੇ ਹਨ, ਹੇ ਭਗਤ ਜਨੋ! ਸੁਣੋ, ਕੇਵਲ ਇਸ ਤਰ੍ਹਾਂ ਮਰਨ ਮਾਤਰ ਨਾਲ ਮੁਕਤੀ ਕਿਸ ਨੇ ਪਾਈ ਹੈ ? ਭਾਵ ਨਹੀਂ ਪਾਈ, ਅਰਥਾਤ ਗਿਆਨ ਭਗਤੀ ਤੋਂ ਬਿਨਾਂ ਅਗਿਆਨ ਦਾ ਨਾਸ ਨਹੀਂ ਹੁੰਦਾ ਅਤੇ ਅਗਿਆਨ ਦੂਰ ਹੋਏ ਤੋਂ ਬਿਨਾਂ ਮੁਕਤੀ ਪ੍ਰਾਪਤੀ ਨਹੀਂ ਹੁੰਦੀ। ਕਿਉਂਕਿ ਇਸ ਤਰ੍ਹਾਂ ਦਾ ਜੀਵਨ ਬਸਰ ਕਰ ਕੇ ਜੀਵਾਤਮਾ ਕੀਤੇ ਹੋਏ ਕਰਮਾਂ ਦੇ ਤੇ ਉਨ੍ਹਾਂ ਕਰਮਾਂ ਤੋਂ ਉਪਜੇ ਦੁੱਖਾਂ ਦੇ ਸੰਸਕਾਰ ਤੇ ਅਧੂਰੀਆਂ ਰਹੀਆਂ ਵਾਸ਼ਨਾਂ ਦੀ ਖਿੱਚ ਉਹ ਆਪਣੇ ਨਾਲ ਹੀ ਲੈ ਗਿਆ ਹੈ। ਜਿਨ੍ਹਾਂ ਦਾ ਫਲ ਇਸ ਨੂੰ ਬਾਰ ਬਾਰ ਜੰਮਣਾ ਤੇ ਮਰਣਾ ਹੋਵੇਗਾ।੫।

***ਭਾਵਾਰਥ :*** ਇਸ ਸ਼ਬਦ ਵਿਚ ਭਗਤ ਬੇਣੀ ਜੀ ਨੇ ਹਰ ਮਨੁੱਖ ਦੇ ਭੈ ਭੀਤ ਕਰਨ ਵਾਲੇ ਵੈਰਾਗ ਦਾ ਦ੍ਰਿਸ਼ ਵਿਖਾਇਆ ਹੈ ਅਤੇ ਬੁਢਾਪੇ ਦੀ ਅਤਿ ਦੁਖਦਾਈ ਤਸਵੀਰ ਉੱਕਰੀ ਹੈ, ਜੋ ਆਮ ਬੁੱਢਿਆਂ ਦੀ ਅੰਤ ਸਮੇਂ ਦੇਖਣ ਵਿਚ ਆਇਆ ਕਰਦੀ ਹੈ। ਜਦੋਂ ਇਸ ਸ਼ਬਦ ਦੀਆਂ ਪੰਗਤੀਆਂ ਨੂੰ ਗਹੁ ਨਾਲ ਵੀਚਾਰੀਏ ਤਾਂ ਭਗਤ ਜੀ ਨੇ ਮਨੁੱਖ ਦੀ ਉਮਰ ਨੂੰ ਸਤ ਹਿੱਸਿਆਂ ਵਿਚ ਵੰਡਿਆ ਪ੍ਰਤੀਤ ਹੁੰਦਾ ਹੈ।

ਪਹਿਲੇ ਮਾਤਾ ਦੇ ਗਰਭ ਦਾ ਸਮਾਂ, ਦੂਜਾ ਬਾਲਪਨ, ਤੀਜੀ ਕਿਸ਼ੋਰ ਅਵਸਥਾ, ਚੌਥੀ ਭਰ ਜੁਆਨੀ ਜੋ ਕਾਮ ਦੀ ਉਛਾਲ ਅਵਸਥਾ ਮੰਨੀ ਗਈ ਹੈ, ਪੰਜਵੀਂ ਜਦੋਂ ਬੁਢਾਪਾ ਸ਼ੁਰੂ ਹੁੰਦਾ ਹੈ, ਧਉਲੇ ਆਉਣੇ ਅਰੰਭ ਹੋ ਜਾਂਦੇ ਹਨ ਅਤੇ ਸਰੀਰ ਦਾ ਬਲ ਕਮਜ਼ੋਰ ਹੋ ਜਾਂਦਾ ਹੈ, ਛੇਵਾਂ ਅਤਿ ਬੁਢਾਪਾ ਦਰਸਾਇਆ ਹੈ, ਜਿਥੇ ਤਕ ਕੋਈ ਕੋਈ ਪੁੱਜਦਾ ਹੈ, ਸੱਤਵੀਂ ਮੌਤ ਦੀ ਅਵਸਥਾ ਦਾ ਜ਼ਿਕਰ ਕੀਤਾ ਹੈ, ਅਖ਼ੀਰਲੀ ਤੁਕ ਵਿਚ ਸਿਧਾਂਤ ਦਰਸਾਇਆ ਹੈ ਕਿ ਅਜਿਹਾ ਗਾਫਲੀ ਦਾ ਜੀਵਨ ਬਸਰ ਕਰ ਕੇ ਕੋਈ ਭੀ ਮੁਕਤੀ ਹਾਸਲ ਨਹੀਂ ਕਰ ਸਕਦਾ। ਕਿਉਂਕਿ ਕਈ ਵਾਰ ਕਿਸੇ ਬੁਢੇ ਦੇ ਮਰਨ ਸਮੇਂ ਲੋਕਾਂ ਨੂੰ ਕਹਿੰਦਿਆਂ ਸੁਣੀਦਾ ਹੈ ਕਿ ਚਲੋ ਜੀ, ਇਸ ਦੀ ਹੁਣ ਮੁਕਤ ਹੋ ਗਈ ਹੈ। ਇਸ ਖ਼ਿਆਲ ਨੂੰ ਭਗਤ ਜੀ ਨੇ ਗ਼ਲਤ ਕਿਹਾ ਹੈ ਅਤੇ ਅਸਲੀ ਸਿਧਾਂਤ ਦਰਸਾਇਆ ਹੈ ਕਿ ਭਗਤੀ ਤੋਂ ਸੱਖਣੇ ਕਿਸੇ ਮਨੁੱਖ ਦੀ ਭੀ ਮੁਕਤੀ ਨਹੀਂ ਹੋ ਸਕੇਗੀ।

ਜਦੋਂ ਇਹ ਜੀਵ ਪੇਟ ਵਿਚ ਸੀ, ਉਦੋਂ ਇਹ ਬਿਲਕੁਲ ਹੰਕਾਰੀ ਨਹੀਂ ਸੀ ਅਤੇ ਨਾ ਹੀ ਅਗਿਆਨੀ ਹੀ ਸੀ। ਪਰ ਜਦੋਂ ਇਹ ਸੰਸਾਰ ਵਿਚ ਆਇਆ ਤਾਂ ਇਸ ਨੇ ਰੱਬ ਨੂੰ ਭੁਲਾ ਦਿੱਤਾ, ਫਿਰ ਇਸ ਅੰਦਰ ਹੰਕਾਰ ਭੀ ਆ ਗਿਆ ਅਤੇ ਅਗਿਆਨੀ ਭੀ ਹੋ ਗਿਆ, ਹੁਣ ਜਦੋਂ ਪੰਜ ਕਾਮ ਆਦਿ ਪ੍ਰਗਟ ਹੋ ਗਏ, ਫਿਰ ਇਹ ਭੁਲੇਖਿਆਂ ਵਿਚ ਉਲਝ ਗਿਆ, ਭਾਵ ਜ਼ਹਿਰ ਨੂੰ ਅੰਮ੍ਰਿਤ ਸਮਝਣ ਲਗ ਪਿਆ, ਕਾਮ ਵਾਸ਼ਨਾ ਸਭ ਤੋਂ ਵੱਡੀ ਜ਼ਹਿਰ ਸੀ, ਇਸ ਨੇ ਤਾਂ ਇਸ ਜੀਵ ਦੇ ਸਾਰੇ ਹੋਸ਼ ਹਵਾਸ ਹੀ ਗੁੰਮ ਕਰ ਦਿੱਤੇ। ਪੁੰਨ ਅਤੇ ਪਾਪ ਪਛਾਣਨ ਵਾਲੀ ਬੁੱਧੀ ਨੂੰ ਇਸ ਮੰਦ ਵਾਸ਼ਨਾ ਨੇ ਗੁੱਠੇ ਲਾ ਦਿੱਤਾ। ਲਾਲਚ ਨੇ ਆ ਕੇ ਪੱਟੀ ਬੰਨ੍ਹ ਦਿੱਤੀ, ਆਪਣੀ ਮੌਤ ਭੁਲਾ ਕੇ ਅਤੇ ਦੂਜਿਆਂ ਦੀ ਮੌਤ ਸੁਣ ਕੇ ਖ਼ੁਸ਼ ਹੁੰਦਾ ਹੈ ਅਤੇ ਇਹ ਸੋਚਦਾ ਹੈ ਕਿ ਇਸ ਮੇਰੇ ਸੰਬੰਧੀ ਦੇ ਮਰਨ ਤੋਂ ਮੈਨੂੰ ਕਿਤਨੀ ਸੰਪਤੀ ਮਿਲੇਗੀ।

ਬੁਢੇਪਾ ਆ ਗਿਆ, ਸਰੀਰ ਦੀ ਸਾਰੀ ਸ਼ਕਤੀ ਖ਼ਤਮ ਹੋ ਗਈ, ਵਿਸ਼ਿਆਂ ਨੇ ਇਸ ਦੀ ਵਿਵੇਕ ਬੁੱਧੀ ਦਾ ਸ਼ੀਸ਼ਾ ਕਾਲਾ ਸਿਆਹ ਕਰ ਦਿੱਤਾ, ਪਰ ਕਾਮਨਾ ਦੀ ਮਧਾਣੀ ਦਾ ਰਿੜਕਾ ਅਜ ਜੁਆਨੀ ਵਾਂਗ ਉਸੇ ਤਰ੍ਹਾਂ ਜ਼ੋਰਾਂ 'ਤੇ ਰਿਹਾ। ਹੁਣ ਘਰਦਿਆਂ ਨੂੰ ਬੁੱਢਾ ਨਾ ਜੀਉਂਦਾ ਚੰਗਾ ਲਗਦਾ ਹੈ ਅਤੇ ਨਾ ਹੀ ਮੁਰਦਾ ਸਰੀਰ ਹੀ ਘਰ ਵਿਚ ਭਾਉਂਦਾ ਹੈ। ਪਰ ਇਸ ਜੀਵ ਨੇ ਜੀਉਂਦੇ ਜੀ ਮੁਕਤੀ ਪ੍ਰਾਪਤ ਕਰਨ ਲਈ ਕੋਈ ਭੀ ਯਤਨ ਨਹੀਂ ਕੀਤਾ, ਜੋ ਕੁਝ ਮਨੁੱਖ ਕਰ ਸਕਦਾ ਸੀ, ਤਾਂ ਉਹ ਕੇਵਲ ਇਸ ਮਨੁੱਖ ਸਰੀਰ ਵੇਲੇ ਹੀ ਕਰ ਸਕਦਾ ਸੀ, ਕਿਉਂਕਿ ਮਰਨ ਉਪਰੰਤ ਤਾਂ ਇਸ ਦੇ ਕੀਤੇ ਕਰਮਾਂ ਦਾ ਚੱਕਰ ਚਾਲੂ ਹੋ ਜਾਂਦਾ ਹੈ। ਸਾਰੇ ਸ਼ਬਦ ਵਿਚ ਦਿਤੇ ਉਪਦੇਸ਼ ਦਾ ਸਾਰ ਸਿਧਾਂਤ ਇਹ ਹੈ

ਕਿ ਹੇ ਜੀਵੋ ! ਇਸ ਮਾਇਆ ਵਿਚ ਖਚਤ ਹੋ ਇਸ ਅਮੋਲਕ ਜੀਵਨ ਨੂੰ ਪ੍ਰਭੂ ਤੋਂ ਬੇਮੁਖ ਹੋ ਬੇ-ਅਰਥ ਨਾ ਗਵਾਓ, ਆਪਣੇ ਪ੍ਰਭੂ ਨਾਲ ਪਿਆਰ ਭਰਿਆ ਜੀਵਨ ਬਸਰ ਕਰੋ, ਜਿਸ ਦਾ ਸਦਕਾ ਤੁਹਾਨੂੰ ਸਦਾ ਅਬਿਨਾਸ਼ੀ ਸੁਖ ਪ੍ਰਾਪਤ ਹੋ ਸਕੇ।

**ਉਥਾਨਕਾ**—ਇਸ ਸ਼ਬਦ ਵਿਚ ਲਾਡ ਮਈ ਅਰਦਾਸ ਰੂਪ ਪ੍ਰੇਮਾ ਭਗਤੀ ਸਹਿਤ ਪਰਾ ਭਗਤੀ ਦਾ ਰੂਪ ਦਰਸਾਇਆ ਹੈ। ਟਕਸਾਲੀ, ਗਿਆਨੀ ਸੱਜਣ ਇਸ ਸ਼ਬਦ ਸਬੰਧੀ ਇਕ ਉਥਾਨਕਾ ਸੁਣਾਇਆ ਕਰਦੇ ਹਨ, ਕਿ ਭਗਤ ਜੀ ਇਕ ਸਮੇਂ ਪ੍ਰਮੇਸ਼ਰ ਦੀ ਭਗਤੀ ਵਿਚ ਲਿਵਲੀਨ ਸਨ, ਸਮਾਧੀ ਸਮੇਂ ਪ੍ਰਭੂ ਸਰਗੁਣ ਸਰੂਪ ਦੇ ਦਰਸ਼ਨ ਹੋਏ ਤਾਂ ਭਗਵਾਨ ਜੀ ਨੇ ਭਗਤ ਜੀ ਦੀ ਪ੍ਰੀਖਿਆ ਲਈ ਰਵਿਦਾਸ ਦੀ ਚਮਾਰ ਜਾਤ ਹੋਣ ਕਰਕੇ ਕੁਝ ਛੂਤ-ਛਾਤ ਦੀ ਘ੍ਰਿਣਾ ਕੀਤੀ, ਤਾਂ ਭਗਤ ਜੀ ਵਲੋਂ ਅੱਗੇ ਸ਼ਬਦ ਅੰਦਰ ਕੀਤੀ ਗਈ ਅਰਦਾਸ ਵਿਚ ਦਰਸ਼ਨ ਦਾਤੇ ਨੂੰ ਪ੍ਰਸੰਨ ਕੀਤਾ ਗਿਆ ਹੈ।

**ਸਿਰੀਰਾਗੁ ॥**

**੧. ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥**
**੨. ਕਨਕ ਕਟਿਕ ਜਲ ਤਰੰਗ ਜੈਸਾ ॥੧॥**
**੩. ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**੪. ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ਰਹਾਉ॥**
**੫. ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥**
**੬. ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥**
**੭. ਸਰੀਰੁ ਆਰਾਧੈ ਮੋਕਉ ਬੀਚਾਰੁ ਦੇਹੂ ॥**
**੮. ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥**

***ਪਦ ਅਰਥ :*** ਤੋਹੀ—ਤੇਰੇ ਵਿਚ। ਮੋਹੀ—ਮੇਰੇ ਵਿਚ। ਅੰਤਰੁ—ਅੰਤਰਾ, ਵਿਥ, ਫ਼ਰਕ। ਕਨਕ—ਸੋਨਾ। ਕਟਿਕ—ਕੜਾ। ਤਰੰਗ—ਲਹਿਰਾਂ। ਜਉ ਪੈ—ਜੇ ਮੈਂ। ਕਰੰਤਾ—ਕਰਦਾ। ਅਹੇ—ਹੇ। ਅਨੰਤਾ—ਅੰਤ ਰਹਿਤ ਪਾਰਬ੍ਰਹਮ ਪ੍ਰਮੇਸ਼ਰ। ਪਤਿਤ ਪਾਵਨ—ਪਾਪੀਆਂ ਨੂੰ ਪਵਿੱਤ੍ਰ ਕਰਨ ਵਾਲਾ। ਹੁੰਤਾ—ਹੁੰਦਾ। ਨਾਇਕ—ਮਾਲਕ, ਸੁਆਮੀ। ਆਛਹੁ—ਹੋ। ਜਾਨੀਜੈ—ਜਾਣੀਦਾ ਹੈ। ਸਰੀਰੁ ਅਰਾਧੈ—ਭਾਵ ਹੈ ਮਨ ਇੰਦ੍ਰੇ, ਸਮੇਤ ਸਰੀਰ। ਸਮ ਦਲ—ਸੰਮਤਾ।

***ਅਰਥ :***

੧. ਹੇ ਅਨੰਤ ਸਰੂਪ ਭਗਵਾਨ ! ਤੂੰ ਮੇਰੇ ਵਿਚ ਵਿਆਪਕ ਹੈਂ ਅਤੇ ਮੈਂ ਤੇਰੇ ਵਿਚ ਲੀਣ ਹਾਂ, ਫਿਰ ਹੁਣ ਆਪ ਹੀ ਦਸੋ, ਫ਼ਰਕ ਰੱਖਣਾ ਕਿਸ ਤਰ੍ਹਾਂ ਬਣ ਸਕਦਾ ਹੈ ? (ਇਹ ਸੁਣ ਕੇ ਭਗਵਾਨ ਨੇ ਕਿਹਾ, ਹੇ ਰਵਿਦਾਸ ! ਤੂੰ ਅਲਪੱਗ ਹੈਂ, ਮੈਂ ਸਰਬੱਗ ਹਾਂ, ਤੂੰ ਕੀਤਾ ਹੋਇਆ ਹੈਂ ਅਤੇ ਮੈਂ ਤੇਰੇ ਕਰਨ ਵਾਲਾ ਹਾਂ, ਇਸ ਲਈ ਤੇਰਾ ਮੇਰਾ ਬਹੁਤ ਫ਼ਰਕ ਹੈ)। ਤਦ ਭਗਤ ਜੀ ਨੇ ਉਚਾਰਿਆ :
ਹੇ ਭਗਵਾਨ ! ਜੇ ਤੁਸੀਂ ਫ਼ਰਕ ਮੰਨਦੇ ਭੀ ਹੋ ਤਾਂ ਇਤਨਾ ਕੁ ਮੰਨਿਆ ਜਾ ਸਕਦਾ ਹੈ ਕਿ ਜਿਵੇਂ :

੨. ਸੋਨਾ ਤੇ ਸੋਨੇ ਦਾ ਕੜਾ, ਜੈਸੇ ਜਲ ਤੇ ਜਲ ਦੀ ਲਹਿਰ ਦਾ ਫ਼ਰਕ ਹੈ, ਤਿਵੇਂ ਹੀ ਤੇਰਾ ਤੇ ਮੇਰਾ ਫ਼ਰਕ ਹੈ। ਸੋ, ਜਦ ਕੜਾ ਕੁਠਾਲੀ ਵਿਚ ਪੈ ਕੇ ਢਲ ਗਿਆ ਤਾਂ ਉਹ ਫਿਰ ਉਵੇਂ ਪਹਿਲੋਂ ਵਾਂਗੂੰ ਸੋਨਾ ਹੈ। ਜਦ ਹਵਾ ਦਾ ਜ਼ੋਰ ਹਟ ਗਿਆ ਤਾਂ ਲਹਿਰ ਜਲ ਦਾ ਰੂਪ ਹੈ।੧।
ਇਵੇਂ ਜਦੋਂ ਮੇਰੀ ਦੇਹ ਉਪਾਧੀ ਮਿਟ ਗਈ ਤਾਂ ਫਿਰ ਮੈਂ ਇਕ ਤੇਰਾ ਹੀ ਸ਼ੁਧ ਸਰੂਪ ਹਾਂ ਅਤੇ ਪਰਾਰਬਧ ਰੂਪ ਹਵਾ ਦਾ ਵੇਗ ਜਾਂ ਵਾਸ਼ਨਾ ਰੂਪ ਹਵਾ ਮਿਟ ਗਈ ਤਾਂ ਮੈਂ ਤੇਰੇ ਨਾਲ ਹੀ ਅਭੇਦ ਹਾਂ, ਫਿਰ ਦਸੋ ਫ਼ਰਕ ਕੀ ਹੋਇਆ ?
ਇਹ ਸੁਣ ਕੇ ਭਗਵਾਨ ਜੀ ਨੇ ਬਿਲਾਸ ਰੂਪ ਵਿਚ ਕਿਹਾ—"ਹੇ ਰਵਿਦਾਸ ! ਤੇਰੀ ਆਤਮਾ ਤਾਂ ਮੇਰੇ ਨਾਲ ਮਿਲ ਰਹੀ ਹੈ, ਪਰ ਸਰੀਰ ਕਰ ਕੇ ਤੂੰ ਨੀਚ ਕਰਮ ਕਰਦਾ ਹੈਂ, ਇਸ ਲਈ ਪਾਪੀ ਸਰੀਰ ਦਾ ਮੇਰੇ ਪਵਿੱਤਰ ਸਰੀਰ ਨਾਲ ਮੇਲ ਨਹੀਂ ਹੋ ਸਕਦਾ।" ਤਾਂ ਭਗਤ ਜੀ ਨੇ ਉਚਾਰਿਆ :

੩-੪. ਹੇ ਅਨੰਤ ਪ੍ਰਭੂ ! ਜੇ ਮੈਂ ਪਾਪ ਕਰਮ ਨਾ ਕਰਦਾ ਅਤੇ ਤੂੰ ਮੇਰਾ ਪਾਰ ਉਤਾਰਾ ਨਾ ਕਰਦਾ, ਤਾਂ ਦਸ ਤੇਰਾ ਨਾਮ ਪਤਿਤ ਪਾਵਨ ਕਿਸ ਤਰ੍ਹਾਂ ਹੋਣਾ ਸੀ।੧।ਰਹਾਉ।
ਇਸ ਲਾਡ ਭਰੇ ਬਚਨ ਨੂੰ ਸੁਣ ਕੇ ਭਗਵਾਨ ਨੇ ਭਗਤ ਨੂੰ ਗਲ ਨਾਲ ਲਾ ਕੇ ਕਿਹਾ ਹੇ ਰਵਿਦਾਸ ! ਹੁਣ ਤੂੰ ਦਸ ਕੀ ਚਾਹੁੰਦਾ ਹੈਂ ? ਤਾਂ ਭਗਤ ਨੇ ਉਚਾਰਿਆ :

੫-੬. ਹੇ ਭਗਵਾਨ ! ਤੁਸੀਂ ਜੋ ਮੇਰੇ ਸਵਾਮੀ ਤੇ ਅੰਤਰਜਾਮੀ (ਆਛਹੁ) ਹੋਏ, ਪਰ ਹਜ਼ੂਰ ਇਹ ਤਾਂ ਵੇਖੋ ਪ੍ਰਭੂ ਤੋਂ ਦਾਸ ਜਾਣਿਆ ਜਾਂਦਾ ਹੈ ਅਤੇ ਦਾਸ ਕਰ ਕੇ ਸੁਆਮੀ ਜਾਣਿਆ ਜਾਂਦਾ ਹੈ। ਭਾਵ ਇਹ ਹੈ ਕਿ ਸੇਵਕ ਮਾਲਕ ਦਾ ਨਾਮ ਰੌਸ਼ਨ ਕਰਦਾ ਹੈ ਅਤੇ ਮਾਲਕ ਦੇ ਨਾਮ ਕਰ ਕੇ ਸੇਵਕ ਦੀ ਕਦਰ ਹੁੰਦੀ ਹੈ। ਤਾਂ ਭਗਵਾਨ ਜੀ ਨੇ ਭਗਤ ਦਾ ਪੂਰਨ ਨਿਹਚਾ ਵੇਖ ਕੇ ਕਿਹਾ : "ਅੱਛਾ, ਭਗਤ ! ਦਸ ਤੂੰ ਕੀ ਮੰਗਦਾ ਹੈਂ ?"

੭-੮. ਹੇ ਭਗਵਾਨ ! ਮੈਨੂੰ ਤਾਂ ਇਹੋ ਵਿਚਾਰ ਸ਼ਕਤੀ ਬਖ਼ਸ਼ੋ ਕਿ ਮੇਰੇ ਸਰੀਰ ਦੀ ਹੋਂਦ ਤਕ, ਮੇਰਾ ਮਨ ਸਦਾ ਤੈਨੂੰ ਹੀ ਅਰਾਧਦਾ ਰਹੇ। ਰਵਿਦਾਸ ਜੀ ਕਹਿੰਦੇ ਹਨ, ਇਹ ਸਮਝ ਕਿਸੇ ਨੂੰ ਹੀ ਆਈ ਹੈ ਕਿ ਸਭਨਾਂ ਵਿਚ ਭਗਵਾਨ (ਸਮ ਦਲ) ਇਕ ਸਾਰ ਪੂਰਨ ਹੈ।੩।

ਬਾਣੀ ਵਿਚ ਉਪਦੇਸ਼ ਕੀਤਾ ਹੈ ਕਿ ਸਭਨਾਂ ਵਿਚ ਇਕ ਨਿਰੰਕਾਰ ਨੂੰ ਇਕ ਸਾਰ ਪੂਰਨ ਜਾਣ ਕੇ ਸਾਰੇ ਜੀਵਨ ਭਰ ਉਸੇ ਵਾਹਿਗੁਰੂ ਦਾ ਸਿਮਰਨ ਕਰੋ।

***ਭਾਵਾਰਥ :*** ਭਗਵੰਤ ਤੇ ਭਗਤ ਜੀ ਦੀ ਇਸ ਸ਼ਬਦ ਵਿਚ ਆਈ ਪ੍ਰਸ਼ਨੋਤਰੀ ਦਾ ਭਾਵ ਹੈ, ਭਗਤ ਜੀ ਕਹਿ ਰਹੇ ਹਨ : ਕਿ ਹੇ ਮੇਰੇ ਭਗਵਾਨ ! ਇਹ ਠੀਕ ਹੈ ਤੇਰੇ ਅਤੇ ਮੇਰੇ ਵਿਚ ਕੋਈ ਫ਼ਰਕ ਨਹੀਂ ਹੈ, ਜੇ ਤੂੰ ਸੋਨਾ ਹੈਂ ਤਾਂ ਮੈਂ ਸੋਨੇ ਦਾ ਬਣਿਆ ਗਹਿਣਾ ਹਾਂ। ਜੇ ਤੂੰ ਪਾਣੀ ਏਂ ਤਾਂ ਮੈਂ ਪਾਣੀ ਤੋਂ ਪੈਦਾ ਹੋਈ ਹੋਈ ਪਾਣੀ ਦੀ ਲਹਿਰ ਹਾਂ।

ਤੁਸੀਂ ਸਾਡੇ ਕਰ ਕੇ ਹੀ ਵੱਡੇ ਬਣੇ ਹੋ। ਜੇ ਅਸੀਂ ਸੇਵਕ ਨਾ ਹੁੰਦੇ ਤਾਂ ਤੁਸੀਂ ਸੁਆਮੀ ਕਿਸ ਤਰ੍ਹਾਂ ਬਣ ਸਕਦੇ ਸੀ ? ਕੋਈ ਨੌਕਰ ਹੋਵੇ ਤਾਂ ਕੋਈ ਮਾਲਕ ਬਣ ਸਕਦਾ ਹੈ। ਸੱਚ ਪੁਛੋ ਤਾਂ ਨੌਕਰ ਹੀ

ਮਾਲਕ ਬਣਾਉਂਦਾ ਹੈ। ਤੇਰੀ ਸਭ ਤੋਂ ਵੱਡੀ ਸਿਫ਼ਤ ਹੈ ਕਿ ਤੂੰ ਪਾਪੀਆਂ ਨੂੰ ਤਾਰਨ ਵਾਲਾ ਏਂ, ਪਰ ਜੇ ਅਸੀਂ ਕਦੀ ਪਾਪ ਹੀ ਨਾ ਕਰਦੇ ਤਾਂ ਦਸੋ, ਤੁਸੀਂ ਪਤਿਤ ਪਾਵਨ ਕਿਸ ਤਰ੍ਹਾਂ ਬਣ ਸਕਦੇ ?

ਸੋ, ਕਿਰਪਾ ਕਰ ਕੇ ਮੈਨੂੰ ਅਜਿਹੀ ਬੁੱਧੀ ਤੇ ਵਿਚਾਰ ਬਖ਼ਸ਼ੋ ਕਿ ਜਿਤਨਾ ਚਿਰ ਮੇਰਾ ਸਰੀਰ ਹੈ, ਮੈਂ ਉਤਨਾ ਚਿਰ ਤੁਹਾਡੀ ਹੀ ਉਪਾਸ਼ਨਾ ਕਰਦਾ ਰਹਾਂ, ਸਾਰਿਆਂ ਵਿਚ ਤੁਹਾਨੂੰ ਹੀ ਵੇਖ ਕੇ ਤੁਹਾਡਾ ਹੀ ਰੂਪ ਅਨੁਭਵ ਕਰ ਕੇ ਸਰੀਰ ਨਾਲ ਸਭ ਦੀ ਸੇਵਾ ਕਰਦਾ ਰਹਾਂ।

ਗਿਆਨ ਅਤੇ ਪ੍ਰੇਮਾ ਭਗਤੀ ਦੋਵੇਂ ਹੀ ਜ਼ਰੂਰੀ ਹਨ। ਗਿਆਨ ਤੋਂ ਬਿਨਾਂ ਕੋਈ ਜਜ਼ਬਾ ਪੈਦਾ ਨਹੀਂ ਹੁੰਦਾ। ਗਿਆਨ ਤੋਂ ਬਿਨਾਂ ਸਾਰੇ ਜਜ਼ਬੇ ਅੰਨ੍ਹੇ ਹੁੰਦੇ ਹਨ। ਅਵੈੜੇ ਅਤੇ ਅਮੋੜ ਹੁੰਦੇ ਹਨ। ਮਾਨਸਕ ਦੁਨੀਆ ਦੀ ਉਚਾਈ ਵੀ ਜ਼ਰੂਰੀ ਹੈ ਅਤੇ ਨਿਸ਼ਕਾਮ ਕਰਮ ਕਰ ਕੇ ਸਰੀਰ ਨੂੰ ਸਫਲ ਕਰਨਾ ਵੀ ਜ਼ਰੂਰੀ ਹੈ।

ਭਗਤ ਬਾਣੀ ਵਿਚ ਆਏ ਸ਼ਬਦਾਂ ਦਾ ਵੇਰਵਾ :

| | |
|---|---|
| ਭਗਤ ਕਬੀਰ ਜੀ ਦੇ ਸ਼ਬਦ | ੨ |
| ਭਗਤ ਰਵਿਦਾਸ ਜੀ ਦਾ ਸ਼ਬਦ | ੧ |
| ਭਗਤ ਤ੍ਰਿਲੋਚਨ ਜੀ ਦਾ ਸ਼ਬਦ | ੧ |
| ਭਗਤ ਬੇਣੀ ਜੀ ਦਾ ਸ਼ਬਦ | ੧ |
| | ਜੋੜ ੫ |

**ਭਗਤ ਕਬੀਰ ਜੀ** : ਇਨ੍ਹਾਂ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ ਸੰਬੰਧੀ ਖੋਜੀਆਂ ਦੀਆਂ ਚਾਰ ਵੱਖ ਵੱਖ ਰਾਵਾਂ ਹਨ। ਕਈਆਂ ਦਾ ਵੀਚਾਰ ਮਾਘ ਸੁਦੀ ੧੧ ਸੰਮਤ ੧੫੭੫ ਹੈ। ਕਿਸੇ ਦਾ ਖ਼ਿਆਲ ਫਗਣ ਦੀ ੧੧ ਸੰਮਤ ੧੫੭੫ ਹੈ। ਤੀਸਰੇ ਦਾ ਵੀਚਾਰ ਸੰਮਤ ੧੫੫੨ ਹੈ।

ਚੌਥੇ ਤਥਾਂ ਦੇ ਅਧਾਰ ਉਪਰ ਕਬੀਰ ਦਾ ਜਨਮ ੧੪੫੫ ਤੋਂ ਕੁਝ ਪਹਿਲਾਂ ਲੈ ਜਾਂਦੇ ਹਨ।

ਇਨ੍ਹਾਂ ਦੇ ਜਨਮ ਸੰਬੰਧੀ ਭੀ ਇਕ ਰਾਇ ਨਹੀਂ ਹੈ। ਕਈਆਂ ਦਾ ਖ਼ਿਆਲ ਹੈ ਕਿ ਇਕ ਵਿਧਵਾ ਬ੍ਰਾਹਮਣੀ ਦੇ ਘਰ ਇਹ ਪੈਦਾ ਹੋਏ ਅਤੇ ਉਹ ਇਸ ਨੂੰ 'ਲਹਿਰਤਾਰਾ' ਤਲਾਬ ਦੇ ਕੋਲ ਛੱਡ ਗਈ, ਜੁਲਾਹੇ ਨੀਰੂ ਅਤੇ ਉਸ ਦੀ ਪਤਨੀ ਨੀਮਾਂ ਆਪਣੇ ਘਰ ਲੈ ਆਈ ਅਤੇ ਇਸ ਦੀ ਪਾਲਣਾ-ਸੰਭਾਲ ਕੀਤੀ। ਕੁਝ ਕਬੀਰ ਪੰਥੀ ਮੰਨਦੇ ਹਨ ਕਿ ਕਬੀਰ ਜੀ ਨੇ ਸ਼ਾਦੀ ਨਹੀਂ ਕੀਤੀ, ਪਰ ਕੁਝ ਮੰਨਦੇ ਹਨ ਕਿ ਇਨ੍ਹਾਂ ਨੇ ਸ਼ਾਦੀ ਕੀਤੀ ਸੀ। ਇਨ੍ਹਾਂ ਦੀ ਪਤਨੀ ਦਾ ਨਾਮ ਲੋਈ ਸੀ ਅਤੇ ਪੁੱਤਰ ਦਾ ਨਾਮ ਕਮਾਲਾ ਅਤੇ ਲੜਕੀ ਦਾ ਨਾਮ ਕਮਾਲੀ ਸੀ ਜਾਂ ਨਿਹਾਲ ਅਤੇ ਨਿਹਾਲੀ ਸੀ। ਬੇਸ਼ਕ ਇਤਿਹਾਸ ਗਵਾਹੀ ਨਹੀਂ ਦੇਂਦੇ, ਪਰ ਕਬੀਰ ਸਾਹਿਬ ਦੀ ਬਾਣੀ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕਬੀਰ ਸਾਹਿਬ ਜੀ ਦੇ ਬੱਚੇ ਸਨ, ਕਬੀਰ ਜੀ ਦੀ ਪਤਨੀ ਦਾ ਨਾਮ ਧਨੀਆ ਸੀ।

ਕਾਸ਼ੀ ਉਸ ਵੇਲੇ ਦਰਸ਼ਨ ਦਾ ਗੜ੍ਹ ਸੀ, ਉਥੇ ਬੜੇ ਬੜੇ ਵੱਡੇ ਵਿਦਵਾਨ ਸਨ। ਇਨ੍ਹਾਂ ਦੀ ਸੰਗਤ ਦਾ ਬੜਾ ਪ੍ਰਭਾਵ ਪਿਆ ਕਿਉਂਕਿ ਇਹ ਵਿਦਵਾਨ ਸਾਰਾ ਤਾਣ ਖੰਡਣ ਮੰਡਣ ਉਪਰ ਹੀ ਲਾਉਂਦੇ ਸਨ, ਇਸ ਕਰਕੇ ਕਬੀਰ ਜੀ ਨੇ ਭੀ ਤਰਕ ਦਾ ਕੁਹਾੜਾ ਇਨ੍ਹਾਂ ਪਾਸੋਂ ਹੀ ਲਿਆ ਅਤੇ ਪੂਰੇ ਤਾਣ ਨਾਲ ਉਸ ਨੂੰ ਚਲਾਇਆ ਅਤੇ ਪੁਰਾਣੀਆਂ ਰਸਮਾਂ ਰੂਪ ਬੋਹੜ ਦੀਆਂ ਡੂੰਘੀਆਂ ਗਈਆਂ ਜੜ੍ਹਾਂ ਨੂੰ ਨੰਗਿਆਂ ਕਰਕੇ ਵੱਢਿਆ।

ਸਕੰਦਰ ਲੋਧੀ ਸੰਮਤ ੧੫੪੭ ਨੂੰ ਜਦੋਂ ਬਨਾਰਸ ਆਇਆ ਤਾਂ ਸ਼ਰਈ ਮੁਸਲਮਾਨਾਂ ਨੇ ਕਬੀਰ ਦੀ ਸ਼ਕਾਇਤ ਕੀਤੀ ਕਿ ਉਹ ਇਸਲਾਮੀ ਸ਼ਰ੍ਹਾ ਦਾ ਮਖੌਲ ਉਡਾਉਂਦਾ ਹੈ। ਉਸ ਨੇ ਕਬੀਰ ਜੀ ਨੂੰ ਬੜੇ ਤਸੀਹੇ ਦਿਤੇ, ਕਬੀਰ ਦੀ ਅਡੋਲਤਾ ਅਤੇ ਬਜ਼ੁਰਗੀ ਦਾ ਸਕੰਦਰ ਲੋਧੀ ਉਪਰ ਡੂੰਘਾ ਪ੍ਰਭਾਵ ਪਿਆ।

ਕਬੀਰ ਜੀ ਮਰਨ ਤੋਂ ਪਹਿਲੋਂ ਜਾਣ-ਬੁੱਝ ਕੇ ਕਾਸ਼ੀ ਛੱਡ ਕੇ ਮਗਹਰ ਦੇ ਅਸਥਾਨ•ਵਿਚ ਆ ਵਸੇ, ਕਿਉਂਕਿ ਉਸ ਵੇਲੇ ਲੋਕਾਂ ਦੇ ਮਨਾਂ ਵਿਚ ਇਹ ਗ਼ਲਤ ਖ਼ਿਆਲ ਪ੍ਰਪੱਕ ਹੋ ਚੁੱਕਾ ਸੀ ਕਿ ਕਾਸ਼ੀ ਵਿਚ ਮਰਨ ਵਾਲਾ ਮੁਕਤ ਹੋ ਜਾਂਦਾ ਹੈ, ਪਰ ਮਗਹਰ ਵਿਚ ਮਰਨ ਵਾਲਾ ਖੋਤੇ ਦੀ ਜੂਨ ਵਿਚ ਜਾਂਦਾ ਹੈ। ਕਬੀਰ ਜੀ ਨੇ ਆਪਣੇ ਸ਼ਬਦ ਵਿਚ ਲਿਖਿਆ ਹੈ ਕਿ ਲੋਕ ਸਮਝਦੇ ਹਨ ਕਿ ਕਬੀਰ ਦੀ ਮੱਤ ਟਿਕਾਣੇ ਨਹੀਂ ਰਹੀ, ਕਿਉਂਕਿ ਉਹ ਕਾਸ਼ੀ ਛੱਡ ਕੇ ਮਗਹਰ (ਗੋਰਖਪੁਰ ਤੋਂ ੧੫ ਮੀਲ ਦੂਰ) ਵਿਚ ਚਲਿਆ ਗਿਆ ਹੈ। ਕਬੀਰ ਜੀ ਕਹਿੰਦੇ ਹਨ ਮੇਰੀ ਨਜ਼ਰ ਵਿਚ ਕਾਸ਼ੀ ਤੇ ਮਗਹਰ ਵਿਚ ਕੋਈ ਫ਼ਰਕ ਨਹੀਂ। ਥਾਂ ਕੋਈ ਭੀ ਛੋਟਾ ਵੱਡਾ ਨਹੀਂ ਹੁੰਦਾ, ਵੱਡੀ ਭਗਤੀ ਹੀ ਹੁੰਦੀ ਹੈ। ਕਾਸ਼ੀ ਵਿਚ 'ਕਬੀਰ ਚੌਰਾ' ਕਬੀਰ ਜੀ ਦਾ ਪ੍ਰਸਿੱਧ ਸਥਾਨ ਹੈ ਅਤੇ ਲਹਿਰ ਤਲਾਉ ਉਪਰ ਭੀ ਕਬੀਰ ਜੀ ਦਾ ਮੰਦਰ ਹੈ।

**ਭਗਤ ਬੇਣੀ ਜੀ** : ਭਗਤ ਬੇਣੀ ਜੀ ਗੁਰੂ ਦੀ ਸਿਖਿਆ ਅਨੁਸਾਰ ਘਰੋਂ ਬਾਹਰ ਜਾ ਕੇ ਇਕਾਂਤ ਵਿਚ ਬੈਠ ਪ੍ਰਭੂ-ਚਰਨਾਂ ਵਿਚ ਸੁਰਤੀ ਜੋੜਿਆ ਕਰਦੇ ਸਨ। ਇਹ ਘਰ ਦਾ ਕੰਮ-ਕਾਰ ਉੱਕਾ ਹੀ ਛੱਡ ਬੈਠੇ, ਜੋ ਕੁਝ ਘਰ ਵਿਚ ਸੀ ਉਹ ਇਕ-ਇਕ ਕਰ ਕੇ ਸਭ ਕੁਝ ਹੀ ਮੁੱਕ ਗਿਆ, ਭਗਤ ਨੇ ਅਜਰ ਵਸਤੂ ਪ੍ਰਾਪਤ ਕਰ ਲਈ ਸੀ, ਪਰ ਉਹ ਕਿਸੇ ਨੂੰ ਕੁਝ ਭੀ ਨਹੀਂ ਸੀ ਦਸਦੇ।

ਘਰ ਆਉਂਦੇ ਤੇ ਉਨ੍ਹਾਂ ਦੀ ਪਤਨੀ ਬ੍ਰਾਹਮਣੀ ਪੁਛਦੀ, "ਤੁਸੀਂ ਸਵੇਰੇ ਹੀ ਘਰੋਂ ਚਲੇ ਜਾਂਦੇ ਸ਼ਾਮੀਂ ਅੰਧੇਰੇ ਹੋਇਆਂ ਆਉਂਦੇ ਹੋ, ਸਾਰਾ ਦਿਨ ਕਿਥੇ ਰਹਿੰਦੇ ਹੋ ?"

ਭਗਤ ਜੀ ਕਹਿ ਦੇਂਦੇ, ਕਿ ਕਰਮਾਂ ਵਾਲੀਏ ! ਮੈਂ ਰਾਜ-ਦਰਬਾਰ ਵਿਚ ਜਾ ਕੇ ਬੈਠਦਾ ਹਾਂ ਅਤੇ ਆਪਣੇ ਮਹਾਰਾਜੇ ਨੂੰ ਕਥਾ ਵਾਰਤਾ ਸੁਣਾਉਂਦਾ ਹਾਂ।

ਇਕ ਦਿਨ ਬ੍ਰਾਹਮਣੀ ਖਿੱਝ ਗਈ ਅਤੇ ਬੋਲੀ ਉਹ ਚੰਗਾ ਮਹਾਰਾਜਾ ਹੈ, ਜੋ ਰੋਜ਼ ਕਥਾ ਸੁਣ ਕੇ ਆਪ ਤਾਂ ਪ੍ਰਸੰਨ ਹੁੰਦਾ ਹੈ, ਪਰ ਇਧਰ ਸਾਡੀਆਂ ਭੁੱਖੀਆਂ ਆਂਦਰਾਂ ਕਲਪਦੀਆਂ ਰਹਿੰਦੀਆਂ ਹਨ, ਉਸ ਨੂੰ ਸਾਡਾ ਜ਼ਰਾ ਭਰ ਵੀ ਖ਼ਿਆਲ ਨਹੀਂ ਆਉਂਦਾ।

ਇਕ ਦਿਨ ਭਗਵਾਨ ਨੇ ਰਾਜੇ ਦਾ ਭੇਸ ਧਾਰ ਕੇ ਅਣ-ਗਿਣਤ ਪਦਾਰਥ ਘਰ ਵਿਚ ਲਿਆ ਸੁਟੇ ਅਤੇ ਬ੍ਰਾਹਮਣੀ ਨੂੰ ਕਿਹਾ ਕਿ ਇਹ ਭਗਤ ਦੀ ਇਕ ਦਿਨ ਦੀ ਥੋੜ੍ਹੀ ਜਿਹੀ ਕੀਮਤ ਹੈ। ਉਪ੍ਰੰਤ ਭਗਤ ਜੀ ਨੂੰ ਦਰਸ਼ਨ ਦੇ ਸਾਰੇ ਸੰਸਾਰ ਵਿਚ ਜੈ ਜੈ ਕਾਰ ਕਰਵਾਈ।

**ਭਗਤ ਤ੍ਰਿਲੋਚਨ** : ਇਹ ਵੈਸ਼ ਜ਼ਾਤੀ ਦੇ ਸਨ। ਬਾਕਸੀ ਜ਼ਿਲਾ ਸ਼ੋਲਾਪੁਰ ਦੇ ਵਸਨੀਕ ਸਨ, ਇਨ੍ਹਾਂ ਦਾ ਜਨਮ ਸੰਮਤ ੧੩੨੫ ਵਿਚ ਹੋਇਆ।

(ਸਿਰੀਰਾਗੁ ਸਮਾਪਤ)

## ਰਾਗੁ ਮਾਝ

ਮਾਝ ਇਕ ਰਾਗੁ ਹੈ ਜੋ ਆਪਣੀ ਵੰਡ ਵਿਚ ਦੇਸੀ ਰਾਗੁ ਹੈ। ਮਾਝੇ ਦੇਸ਼ ਦਾ ਹੋਣੇ ਕਰ ਕੇ 'ਮਾਝ' ਸਦਾਉਂਦਾ ਹੈ।

ਸੁਰਤਾਲ ਸਮੂੰਹ ਵਿਚ ਲਿਖਿਆ ਹੈ ਕਿ : ਸੋਰਠਿ, ਬਿਲਾਵਲੁ, ਸਾਰੰਗ, ਧਨਾਸਰੀ ਤੇ ਨਟ, ਇਨ੍ਹਾਂ ਪੰਜਾਂ ਦੇ ਮਿਲਣ ਤੋਂ ਮਾਝ ਰਾਗੁ ਬਣਦਾ ਹੈ। ਕਈ ਇਸ ਨੂੰ ਰਾਗਨੀ ਵੀ ਲਿਖਦੇ ਹਨ, ਪਰ 'ਬੁਧ ਪ੍ਰਕਾਸ਼ ਦਰਪਨ' ਦਾ ਕਰਤਾ ਲਿਖਦਾ ਹੈ :

ਦੋਹਰਾ ॥

ਸਿਰੀ ਰਾਗੁ, ਮਧ, ਮਾਧਵੀ, ਅਰ ਮਲਾਰ ਸੁਰ ਜਾਨ।
ਇਨ ਮਿਲ ਮਾਝ ਬਖਾਨਹੀ ਲੀਜੋ ਗੁਨ ਜਨ ਮਾਨ।

ਇਹ ਸੰਪੂਰਣ ਹੈ : ਸਾ, ਰੇ, ਗਾ, ਮਾ, ਪਾ, ਧਾ, ਨੀ।
ਦੁਪਹਿਰ ਪਿਛੋਂ ਇਸ ਨੂੰ ਗਾਉਂਦੇ ਹਨ।

ਹੋਰਥੋਂ—ਵਾਦੀ, ਸੁਰ—ਖੜਜ, ਸੰਵਾਦੀ ਰਿਸਕ, ਅਨੁਵਾਦੀ—ਗੰਧਾਰ ਲਗਦਾ ਹੈ। ਕਈ ਸੱਜਣ ਇਸ ਦਾ ਗਾਇਨ ਤੀਜੇ ਪਹਿਰ ਵਿਚ ਤੇ ਲੌਢੇ ਵੇਲੇ ਤਕ ਵੀ ਠੀਕ ਸਮਝਦੇ ਹਨ।

ਗੁਰਮਤਿ ਸੰਗੀਤ ਦਾ ਕਰਤਾ ਇਸ ਨੂੰ ਵੱਖਰੀ ਰਾਗਣੀ ਮੰਨਦਾ ਹੈ। ਮਾਝੇ ਦੇਸ਼ ਦੀ ਰਾਗਣੀ ਹੋਣ ਕਾਰਨ ਇਸ ਦਾ ਨਾਮ 'ਮਾਝ' ਦਸਦਾ ਹੈ। ਦੇਸੀ ਸੰਕੀਰਣ ਹੈ, ਸਿਰੀ ਰਾਗੁ, ਮਧੁ, ਮਾਧਵੀ ਤੇ ਮਲਾਰ ਦੇ ਮਿਲਾਪ ਤੋਂ ਬਣਦੀ ਹੈ।

ਭਰਤ ਮੱਤ ਵਿਚ ਮੇਘ ਰਾਗ ਦੀ ਨੂੰਹ ਦਾ ਨਾਮ 'ਮਾਝ' ਲਿਖਿਆ ਹੈ।

### ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪
### ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਅਰਥ ਜਪੁਜੀ ਦੇ ਆਦਿ ਵਿਚ ਆ ਚੁਕੇ ਹਨ।

**ਮਾਝ ਮਹਲਾ ੪, ਚਉਪਦਾ—੧**

ਚੌਥੇ ਸਤਿਗੁਰੂ ਰਾਮਦਾਸ ਜੀ ਦੇ ਇਹ ੭ ਸ਼ਬਦ ਡੁਲ੍ਹਵੇਂ ਪਿਆਰ-ਭਾਵ ਦੇ ਹਨ, ਇਨ੍ਹਾਂ ਵਿਚ ਆਪ ਜੀ ਨੇ ਪ੍ਰਮੇਸ਼ਰ ਮਿਲਣ ਦੀ ਤੀਬਰ ਉਤਕੰਠਾ ਅੰਕਤ ਕੀਤੀ ਹੈ, ਗੁਰੂ ਅਤੇ ਸਤਿਸੰਗ ਅਗੇ ਜੋਦੜੀਆਂ ਹਨ, ਅੱਗੇ ਮਿਲਾਪ ਦੇ ਸ਼ੁਕਰਾਨੇ ਤੇ ਰਸ ਰੰਗ ਦਾ ਵਰਣਨ ਹੈ।

**੧. ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥**
**੨. ਵਡਭਾਗੀ ਹਰਿ ਨਾਮੁ ਧਿਆਇਆ ॥**
**੩. ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥**
**੪. ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥**
**੫. ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥**
**੬. ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥**
**੭. ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥**
**੮. ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥**
**੯. ਹਉ ਰਹਿ ਨਾ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥**
**੧੦. ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥**
**੧੧. ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥**
**੧੨. ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥**

***ਪਦ ਅਰਥ :*** ਸਿਧਿ—ਸਫਲਤਾ। ਖਰਚੁ—ਪਰਲੋਕ ਦੀ ਪੂੰਜੀ। ਰਾਇਆ—ਰਾਜਾ। ਬਾਲ ਸਖਾਈ—ਸ਼ੁਰੂ ਤੋਂ ਹੀ ਸਹਾਇਕ।

***ਅਰਥ :***

ਪ੍ਰ: ਹੇ ਸਤਿਗੁਰੂ ਜੀ ! ਆਪ ਜੀ ਆਪਣੀ ਅਵਸਥਾ ਬਿਆਨ ਕਰੋ ਕਿ ਤੁਸੀਂ ਮਨ ਕਰਕੇ ਵਧੇਰੇ ਕਿਸ ਪਦਾਰਥ ਨੂੰ ਚਾਹੁੰਦੇ ਹੋ ?

ਉ:੧. ਹੇ ਭਾਈ ! ਦੁੱਖਾਂ ਨੂੰ ਕਰਨ ਵਾਲਾ ਜੋ ਹਰੀ ਹੈ, ਉਸੇ ਦਾ ਨਾਮ ਮੇਰੇ ਮਨ ਨੂੰ ਭਾਇਆ ਹੈ, ਭਾਵ ਪਿਆਰਾ ਲੱਗਾ ਹੈ।

੨. ਉਸ ਹਰੀ ਦਾ ਨਾਮ ਮੈਂ ਵੱਡੇ ਭਾਗਾਂ ਕਰ ਕੇ ਧਿਆਇਆ ਹੈ।

ਪ੍ਰ: ਨਾਮ ਧਿਆਉਣ ਨਾਲ ਤੁਹਾਨੂੰ ਕੀ ਕੁਝ ਪ੍ਰਾਪਤ ਹੋਇਆ ਹੈ ?

ਉ:੩. ਉਸ ਪ੍ਰਭੂ ਦੇ ਨਾਮ ਸਿਮਰਨ ਦਾ ਸਦਕਾ ਪੂਰੇ ਗੁਰੂ ਨੇ ਮੇਰੇ ਵਿਚ ਹਰੀ ਦੇ ਨਾਮ ਦੀ ਸਿੱਧੀ ਪਾ ਦਿੱਤੀ ਹੈ, (ਹੇ ਪਿਆਰੇ ਜੀਉ !) ਉਸ ਗੁਰੂ ਦੀ (ਮਤਿ) ਸਿਖਿਆ ਉਤੇ ਕੋਈ ਵਿਰਲਾ ਹੀ ਟੁਰਦਾ ਹੈ।੧।

ਪ੍ਰ: ਕੀ ਤੁਸੀਂ ਪ੍ਰਲੋਕ ਦੇ ਮਾਰਗ ਅੰਦਰ ਵੀ ਕੁਝ ਖ਼ਰਚ ਕਰਨ ਲਈ ਪੁੰਨ ਦਾਨ ਕੀਤਾ ਹੈ ?

ਉ:੪. ਹਾਂ, ਹੇ ਭਾਈਓ ! ਅੱਗੇ ਪ੍ਰਲੋਕ ਦੇ ਸਫ਼ਰ ਵਿਚ ਖ਼ਰਚ ਕਰਨ ਲਈ ਮੈਂ ਹਰਿ ਹਰਿ ਖ਼ਰਚ ਪੱਲੇ ਬੰਨ੍ਹ ਲਿਆ ਹੈ, ਇਹ ਖ਼ਰਚ ਮੈਂ ਕਿਸੇ ਕਪੜੇ ਦੇ ਪੱਲੇ ਨਹੀਂ ਬੰਨ੍ਹਿਆ, ਸਗੋਂ ਹਿਰਦੇ ਰੂਪੀ ਪੱਲੇ ਵਿਚ ਬੰਨ੍ਹਿਆ ਹੈ।

੫. ਇਸ ਨਾਮ ਰੂਪੀ ਖ਼ਰਚ ਬਾਰੇ ਮੈਨੂੰ ਪੂਰਨ ਯਕੀਨ ਹੈ ਕਿ ਇਹ ਮੇਰੇ ਪ੍ਰਾਣਾਂ ਦਾ (ਸਖਾਈ) ਸਹਾਈ ਹੈ ਅਤੇ ਸਦਾ ਹੀ ਹਰ ਥਾਂ ਮੇਰੇ ਨਾਲ ਚਲੇਗਾ।

ਪ੍ਰ: ਕੀ ਇਹ ਨਾਮ ਰੂਪੀ ਖ਼ਰਚ ਤੁਸਾਂ ਨੂੰ ਤੁਹਾਡੇ ਕੀਤੇ ਸਾਧਨਾਂ ਦੇ ਬਲ ਨਾਲ ਮਿਲਿਆ ਹੈ ?

ਉ:੬. ਨਹੀਂ, ਮੇਰੇ ਵਿਚ ਸਾਧਨਾਂ ਦਾ ਤਾਂ ਕੋਈ ਜ਼ੋਰ ਨਹੀਂ ਸੀ, ਇਹ ਤਾਂ ਮੈਨੂੰ ਮੇਰੇ ਪੂਰੇ ਗੁਰੂ ਨੇ ਹਰੀ ਦਾ ਨਾਮ ਮੇਰੇ ਹਿਰਦੇ ਵਿਚ ਨਿਹਚਤ ਕਰਵਾ ਦਿੱਤਾ। ਹੁਣ ਤਾਂ ਮੈਂ ਵੇਖਦਾ ਹਾਂ ਕਿ ਇਕ ਹਰਿ ਹਰਿ ਨਾਮ ਹੀ ਅਚੱਲ ਧਨ ਹੈ, ਜੋ ਮੇਰੇ ਹਿਰਦੇ ਰੂਪ ਪੱਲੇ ਵਿਚ ਬੱਧਾ ਹੋਇਆ ਹੈ।੨।

੭. ਉਹ ਹਰੀ ਹੀ ਮੇਰਾ ਪਿਆਰਾ ਸੱਜਣ ਹੈ ਅਤੇ ਹਰੀ ਹੀ ਮੇਰਾ ਰਾਜਾ ਹੈ।

੮. ਜੇ ਕੋਈ ਮੇਰੇ ਅਜਿਹੇ ਸੱਜਣ ਨੂੰ ਆਣ ਕੇ ਮਿਲਾ ਦੇਵੇ, ਮੈਂ ਸਮਝਾਂਗਾ ਕਿ ਉਹ ਮੇਰੇ ਪ੍ਰਾਣਾਂ ਨੂੰ ਜੀਵਾਉਣ ਵਾਲਾ ਹੈ।

ਪ੍ਰ: ਤੁਹਾਡਾ ਉਸ ਹਰੀ-ਸੱਜਣ ਨਾਲ ਕਿਤਨਾ ਕੁ ਪਿਆਰ ਹੈ ?

ਉ: ੯. ਹੇ ਪਿਆਰੇ ਜੀਉ ! ਮੈਂ ਉਸ ਆਪਣੇ ਹਰੀ-ਪ੍ਰੀਤਮ ਨੂੰ ਵੇਖੇ ਤੋਂ ਬਿਨਾਂ ਜੀਉਂਦਾ ਨਹੀਂ ਰਹਿ ਸਕਦਾ। ਬਿਨਾਂ ਦੇਖਿਆਂ ਮੇਰੀਆਂ ਅੱਖਾਂ ਤੋਂ ਪਾਨੀ ਦੇ (ਵਹੇ) ਪ੍ਰਨਾਲੇ ਵਗਦੇ ਤੁਰੇ ਜਾਂਦੇ ਹਨ।੩।

੧੦. ਉਹ ਮੇਰਾ ਸਤਿਗੁਰੂ ਬਾਲ ਸਖਾਈ ਮਿੱਤਰ ਹੈ, ਭਾਵ ਮੁੱਢ ਦਾ ਬੇਲੀ ਹੈ।

੧੧. ਹੇ ਮੇਰੀ ਮਾਤਾ ! ਮੈਂ ਉਨ੍ਹਾਂ ਸਤਿਗੁਰਾਂ ਦੇ ਦਰਸ਼ਨਾਂ ਤੋਂ ਬਿਨਾਂ ਰਹਿ ਨਹੀਂ ਸਕਦਾ।

ਪ੍ਰ: ਨਾਮ ਪ੍ਰਾਪਤ ਕਰਨ ਲਈ ਕੀ ਸਾਧਨ ਕਰਨਾ ਚਾਹੀਦਾ ਹੈ ?

ਉ:੧੨. ਸਤਿਗੁਰੂ ਜੀ ਆਖਦੇ ਹਨ ਕਿ ਨਾਮ ਪ੍ਰਾਪਤੀ ਦਾ ਇਕੋ ਵੱਡਾ ਸਾਧਨ ਅਰਦਾਸ ਹੈ, ਉਸ ਪ੍ਰਭੂ ਅੱਗੇ ਜੋਦੜੀਆਂ ਕਰੀਏ ਕਿ ਹੇ ਹਰੀ ਜੀਉ ! ਕ੍ਰਿਪਾ ਕਰੋ, ਦਾਸ ਨੂੰ ਗੁਰੂ ਨਾਲ ਮੇਲ ਦਿਓ, ਤਾਂ ਹਰੀ ਨਾਮ-ਧਨ ਹਿਰਦੇ ਰੂਪ ਪੱਲੇ ਵਿਚ ਆ ਪ੍ਰਾਪਤ ਹੋਵੇਗਾ।੪।੧।

***ਭਾਵਾਰਥ :*** ਗੁਰੂ ਰਾਮਦਾਸ ਜੀ ਦਾ, ਇਸ ਸ਼ਬਦ ਵਿਚ ਬਿਰਹਾ ਬੜਾ ਹੀ ਤੀਬਰ ਪ੍ਰਗਟ ਹੁੰਦਾ ਹੈ। ਦਰਸ਼ਨਾਂ ਤੋਂ ਸੱਖਣੇ ਰਿਹਾ ਨਹੀਂ ਜਾ ਸਕਦਾ। ਅੱਥਰੂਆਂ ਦੀਆਂ ਨਦੀਆਂ ਵਗਦੀਆਂ ਹਨ। ਮਨ ਅਤੇ ਸਰੀਰ ਬਿਰਹਾ ਦੀ ਦਰਦ ਨਾਲ ਭਰਿਆ ਪਿਆ ਹੈ, ਦਰਸ਼ਨ ਅਭਿਲਾਖੀ ਅੰਦਰ ਇਤਨੀ ਹੀ ਖਿੱਚ ਹੋਣੀ ਚਾਹੀਦੀ ਹੈ।

## ਮਾਝ ਮਹਲਾ ੪ ॥

**੧. ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥**
**੨. ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥**
**੩. ਕੋਈ ਸਜਣੁ ਸੰਤੁ ਮਿਲੈ ਵਡਭਾਗੀ**
**ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥**
**੪. ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥**
**੫. ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥**
**੬. ਮਿਲਿ ਸਤਸੰਗਤਿ ਖੋਜੁ ਦਸਾਈ**
**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥**
**੭. ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥**
**੮. ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥**
**੯. ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ**
**ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥**
**੧੦. ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥**
**੧੧. ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥**
**੧੨. ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ**
**ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥**

***ਪਦ ਅਰਥ :*** ਮਧੁਸੂਦਨ—ਮਧੂ ਦੈਂਤ ਦੇ ਮਾਰਨ ਵਾਲਾ, ਹੰਕਾਰ ਨੂੰ ਕੱਟਣ ਵਾਲਾ, ਭਾਵ ਹੈ ਵਾਹਿਗੁਰੂ। ਭਾਲਾਈ—ਭਾਲਣਾ। ਦਸਾਈ—ਦੱਸਣਾ, ਦਸਾਉਣਾ, ਪੁੱਛਣਾ, ਪੁੱਛੀ। ਵਿਗਸੈ—ਖਿੜ ਜਾਂਦਾ ਹੈ। ਵੇਦਨ—ਪੀੜਾ, ਦਰਦ। ਬਿਰਹੁ—ਵਿਛੋੜਾ। ਰਹਸੈ—ਹਰਖ, ਖ਼ੁਸ਼ੀ, ਪ੍ਰਸੰਨਤਾ।

### ਅਰਥ :

ਪ੍ਰ: ਕੀ, ਤੁਸੀਂ ਉਸ ਆਪਣੇ ਹਰੀ-ਸੱਜਣ ਦੇ ਬਰਾਬਰ ਹੋਰ ਵੀ ਕਿਸੇ ਨੂੰ ਜਾਣਦੇ ਹੋ ?

ਉ: ੧. ਹੇ ਭਾਈ, ਉਹ (ਮਧੁ) ਹੰਕਾਰ ਦੇ (ਸੂਦਨ) ਕੱਟਣ ਵਾਲਾ ਵਾਹਿਗੁਰੂ ਹੀ ਮੇਰੇ ਮਨ, ਤਨ ਤੇ ਪ੍ਰਾਣ ਰੂਪ ਹੈ।

੨. ਮੈਂ ਉਸ ਹਰੀ-ਸੱਜਣ ਤੋਂ ਬਿਨਾਂ ਦੂਜੇ ਹੋਰ ਕਿਸੇ ਨੂੰ ਵੀ ਉਸ ਦੇ ਸਦਰਸ਼ ਨਹੀਂ ਜਾਣਦਾ। ਭਾਵ ਮੈਂ ਕੇਵਲ ਇਕ ਕਰਤਾਰ ਦਾ ਹੀ ਉਪਾਸ਼ਕ ਹਾਂ, ਜੋ ਅਦੁਤੀਯ ਹੈ, ਇਹ ਉਨ੍ਹਾਂ ਸਤਿਗੁਰਾਂ ਦੇ ਪਿਆਰ, ਸਿਦਕ ਅਤੇ ਟਿਕਾਉ ਭਰੀ ਅਵਸਥਾ ਦਾ ਦ੍ਰਿਸ਼ਟ ਹੈ।

੩. ਹੁਣ ਅੱਗੇ ਪ੍ਰਤੱਖ ਮੰਗ ਮੰਗਦੇ ਹਨ, ਕੋਈ ਹੈ ? ਸੰਤ ਸੱਜਣ ਵੱਡੇ ਭਾਗਾਂ ਵਾਲਾ, ਭਾਵ (ਬ੍ਰਹਮ ਬੇਤਾ) ਉਹ ਮੈਨੂੰ ਮਿਲੇ, ਕਿਉਂਕਿ ਉਹੋ ਹੀ ਮੈਨੂੰ ਪਿਆਰਾ ਪ੍ਰਭੂ ਦੱਸੇਗਾ, ਅਰਥਾਤ ਪ੍ਰਤੱਖ ਦਰਸ਼ਨ ਕਰਾ ਦੇਵੇਗਾ।੧।

ਪ੍ਰ: ਕੀ, ਤੁਸੀਂ ਆਪ ਭੀ ਉਸ ਪਿਆਰੇ ਹਰੀ ਦੀ ਖੋਜ ਕੀਤੀ ਹੈ ?

ਉ: ੪. ਹੇ ਮੇਰੀ ਮਾਂ ! ਮੈਂ ਖੋਜੀ ਹੋ ਕੇ ਮਨ ਤਨ ਕਰ ਕੇ (ਭਾਲਾਈ) ਭਾਲਣ ਜੋਗ ਨੂੰ ਭਾਲਦਾ ਹਾਂ।

੫. ਕਿ ਉਹ ਮੇਰਾ ਪਿਆਰਾ ਪ੍ਰੀਤਮ ਕਿਵੇਂ ਮਿਲ ਸਕੇਗਾ ?

ਪ੍ਰ: ਆਖ਼ਰ ਤੁਹਾਨੂੰ ਉਸ ਸੱਜਣ-ਹਰੀ ਦੀ ਪ੍ਰਾਪਤੀ ਕਿਥੋਂ ਹੋਈ ?

ਉ: ੬. ਅੰਤ ਵਿਚ ਮੈਂ ਸਤਿਸੰਗਤ ਨੂੰ ਮਿਲ ਕੇ ਉਸ ਦੀ ਖੋਜ ਪੁੱਛੀ, ਉਥੋਂ ਸਹੀ ਸੋਧ ਮਿਲੀ ਕਿ ਹਰੀ ਪ੍ਰਭੂ ਤਾਂ ਸਤਿਸੰਗਤ ਵਿਚ ਹੀ ਵਸਦਾ ਹੈ।੨।

੭. ਜਦੋਂ ਅਸੀਂ ਸੰਗਤ ਵਿਚ ਪੁਜੇ ਤਾਂ ਉਥੋਂ ਹੀ ਗੁਰੂ ਮਿਲ ਪਿਆ, ਹੁਣ ਮੈਨੂੰ ਪੂਰਨ ਭਰੋਸਾ ਹੋ ਆਇਆ ਹੈ ਕਿ ਇਹੋ ਸਤਿਗੁਰੂ ਮੇਰਾ ਪਿਆਰਾ ਪ੍ਰੀਤਮ ਹੈ ਅਤੇ ਇਹੋ ਹੀ ਮੇਰਾ ਸਦਾ ਸਦਾ ਸਾਰੇ ਦੁੱਖਾਂ ਤੋਂ ਛੁਡਾਉਣ ਵਾਲਾ ਹੈ। ਸਤਿਗੁਰੂ ਜੀ ਦੇ ਅੰਦਰ ਪਿਆਰ ਦੀ ਇਤਨੀ ਬਹੁਲਤਾ ਹੈ ਕਿ ਆਪ ਜੀ ਝੱਟ ਹੀ ਅਰਦਾਸ ਵੱਲ ਝੁਕ ਜਾਂਦੇ ਹਨ।

੮. ਅਸੀਂ ਦੀਨ ਉਸ ਦੇ ਬੱਚੇ ਹਾਂ, ਉਹ ਸਾਡੀ (ਬੱਚਿਆਂ ਦੀ) ਸਦਾ ਹੀ ਪ੍ਰਤਿਪਾਲ ਕਰਦਾ ਹੈ।

੯. ਹੁਣ ਮੈਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਮੇਰੀ ਮਾਂ ਹੈ, ਗੁਰੂ ਮੇਰਾ ਪਿਤਾ ਹੈ ਅਤੇ ਜੇ ਕਦੀ ਮੈਨੂੰ ਸਤਿਗੁਰੂ ਦਾ ਦਰਸ਼ਨ ਰੂਪ ਜਲ ਮਿਲ ਜਾਵੇ ਤਾਂ ਮੇਰਾ ਹਿਰਦਾ-ਕਮਲ (ਬਿਗਸੈ) ਖਿੜ ਪਵੇਗਾ।੩।

ਪ੍ਰ: ਗੁਰੂ ਦੇ ਦਰਸ਼ਨਾਂ ਤੋਂ ਬਿਨਾਂ ਤੁਹਾਡੀ ਕੀ ਦਸ਼ਾ ਹੁੰਦੀ ਹੈ ?

ਉ:੧੦. ਹੇ ਭਾਈ ! ਮੈਨੂੰ ਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਨੀਂਦ ਨਹੀਂ ਆਉਂਦੀ।

੧੧. ਗੁਰੂ ਦਾ (ਬਿਰਹਾ) ਵਿਛੋੜਾ ਮੇਰੇ ਮਨ ਅਤੇ ਤਨ ਵਿਚ (ਵੇਦਨ) ਦਰਦ, ਦੁੱਖ ਪੀੜਾ ਦੇ ਰਿਹਾ ਹੈ।

ਪ੍ਰ: ਵਿਛੋੜੇ ਦੀ ਪੀੜਾ ਸਮੇਂ ਤੁਸੀਂ ਕੀ ਯਤਨ ਕਰਦੇ ਹੋ ?

ਉ:੧੨. ਮੇਰੇ ਪਾਸ ਤਾਂ ਇਕੋ ਹੀ ਯਤਨ ਹੈ ਅਰਦਾਸ, ਮੈਂ ਹਰੀ ਅੱਗੇ ਇਉਂ ਹੀ ਜੋਦੜੀਆਂ ਕੀਤਾ ਕਰਦਾ ਹਾਂ ਕਿ ਹੇ ਹਰੀ ! ਮਿਹਰ ਕਰੋ, ਮੈਨੂੰ ਗੁਰੂ ਨਾਲ ਮੇਲ ਦਿਓ। ਸਤਿਗੁਰੂ ਜੀ ਆਖਦੇ ਹਨ ਕਿ ਦਾਸ ਆਪ ਜੀ ਦੇ ਬਖ਼ਸ਼ੇ ਗੁਰੂ ਜੀ ਨਾਲ ਮਿਲ ਕੇ ਹੀ ਪ੍ਰਸੰਨ ਹੁੰਦਾ ਹੈ।੪।੨।

***ਭਾਵਾਰਥ :*** ਇਸ ਸ਼ਬਦ ਵਿਚ ਵੀ ਗੁਰੂ ਸਾਹਿਬ ਜੀ ਦੇ ਅੰਦਰੋਂ ਪ੍ਰਮੇਸ਼ਰ ਤੇ ਗੁਰੂ ਦਾ ਪ੍ਰੇਮ-ਭਾਵ ਹੀ ਉਛਲ-ਉਛਲ ਪੈਂਦਾ ਹੈ। ਇਸ ਤੋਂ ਇਹ ਨਹੀਂ ਜਾਣਨਾ ਕਿ ਅਜੇ ਆਪ ਨੂੰ ਗੁਰੂ ਲੱਭਾ ਹੀ ਨਹੀਂ। ਭਾਵਾਰਥ ਜਦੋਂ ਆਪ ਕੁਝ ਦਿਨਾਂ ਲਈ ਗੁਰੂ ਆਗਿਆ ਅਨੁਸਾਰ ਕਿਸੇ ਕਾਰਜ ਦੀ ਸਿੱਧੀ ਲਈ ਵਿਛੜੇ ਸਨ ਅਤੇ ਆਪ ਜੀ ਦਾ ਮਨ ਗੁਰੂ ਦੇ ਮਿਲਾਪ ਲਈ ਉਛਲ ਰਿਹਾ ਸੀ। ਉਸ ਸਮੇਂ ਦੇ ਭਾਵਾਂ ਦੀ ਸਿਮ੍ਰਤੀ ਵਿਚ ਮਨ ਉਮਡ ਰਿਹਾ ਹੈ ਅਤੇ ਉਸੇ ਦਸ਼ਾ ਨੂੰ ਬਾਰ-ਬਾਰ ਅੰਕਤ ਕਰਦੇ ਹਨ।

**ਮਾਝ ਮਹਲਾ ੪ ॥**

**੧. ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥**
**੨. ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥**
**੩. ਮਿਲਿ ਸਤਸੰਗਤਿ ਹਰਿ ਗੁਣ ਗਾਏ**
**ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥**
**੪. ਆਉ ਸਖੀ ਹਰਿ ਮੇਲੁ ਕਰੇਹਾ ॥**
**੫. ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥**
**੬. ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ**
**ਮੈ ਦਸੇ ਹਰਿ ਹਰਿ ਨਰਹਰੀਐ ਜੀਉ ॥੨॥**
**੭. ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥**
**੮. ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥**
**੯. ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ**
**ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥**
**੧੦. ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥**
**੧੧. ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥**
**੧੨. ਹਰਿ ਜਲ ਨਿਧਿ ਹਮ ਜਲ ਕੇ ਮੀਨੇ**
**ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥**

***ਪਦ ਅਰਥ :*** ਦੁਤਰੁ—ਜਿਸ ਦਾ ਤਰਨਾ ਔਖਾ ਹੈ। ਨਰਹਰਿ—ਰੂਹਾਨੀਅਤ ਨਾਲ ਨਰਾਂ ਨੂੰ ਹਰੇ ਭਰੇ ਕਰਨ ਵਾਲਾ ਵਾਹਿਗੁਰੂ। ਅਉਖਧੁ—ਦਵਾਈ। ਉਧਰੀਐ—ਪਾਰ ਉਤਾਰਾ। ਨਿਧਿ—ਖ਼ਜ਼ਾਨਾ। ਮੀਨੇ—ਮੱਛੀ।

***ਅਰਥ :***

ਪ੍ਰ: ਇਸ ਦੁਤਰ ਸੰਸਾਰ ਤੋਂ ਕਿਵੇਂ ਤਰ ਸਕੀਦਾ ਹੈ ?

ਉ:੧. ਪੁਸਤਕਾਂ ਉਹ ਪੜ੍ਹੀਏ, ਜਿਨ੍ਹਾਂ ਵਿਚ ਹਰੀ ਦੇ ਗੁਣ ਗਾਏ ਗਏ ਹਨ ਅਤੇ ਹਰੀ ਦੇ ਗੁਣਾਂ ਦੀ ਹੀ ਸਦਾ ਵਿਚਾਰ ਕਰਦੇ ਰਹੀਏ।

੨. ਹਰੀ ਦੀ ਤੇ ਹਰੀ ਦੇ ਨਾਮ ਦੀ ਕਥਾ ਨਾਮ ਦੇ ਪ੍ਰੇਮੀਆਂ ਕੋਲੋਂ ਸਦਾ ਹੀ ਸੁਣਦੇ ਰਹਿਣਾ ਚਾਹੀਦਾ ਹੈ।

੩. ਫਿਰ ਹਰੀ ਪਿਆਰਿਆਂ ਦੀ ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਉਂਦੇ ਰਹੀਏ, ਹੇ ਪਿਆਰੇ ਜੀਉ ! ਇਸ ਤਰ੍ਹਾਂ ਔਖਿਆਈ ਨਾਲ ਤਰੇ ਜਾਣ ਵਾਲੇ ਸੰਸਾਰ-ਸਾਗਰ ਤੋਂ ਸਹਜੇ ਹੀ ਤਰ ਜਾਈਦਾ ਹੈ।੧।

੪. ਸੋ ਆਓ, ਮੇਰੇ ਸਖੀ ਰੂਪ ਸਤਿਸੰਗੀਓ ! ਹਰੀ ਨਾਲ ਮੇਲ ਕਰੀਏ।

੫-੬. ਹਾਂ, ਜੇ ਕੋਈ ਮੇਰੇ ਪ੍ਰੀਤਮ ਦਾ ਮੈਨੂੰ ਸੁਨੇਹਾ ਦੇਵੇ ਤੇ ਮੈਨੂੰ (ਉਸ ਨਰਾਂ ਨੂੰ ਹਰੇ ਭਰੇ ਕਰਨ ਵਾਲੇ) ਹਰੀ ਨੂੰ ਦਿਖਾ ਦੇਵੇ, ਉਹ ਮੇਰਾ ਮਿੱਤਰ ਹੈ, ਸਖਾ ਹੈ, ਪ੍ਰੀਤਮ ਹੈ ਅਤੇ ਭਾਈ ਹੈ।੨।

ਪ੍ਰ: ਐਹੋ ਜਿਹਾ ਮਿੱਤਰ ਪ੍ਰੀਤਮ ਭਾਈ ਕੌਣ ਹੈ ? ਉਹ ਹੈ ਗੁਰੂ, ਜਿਸ ਦਾ ਪ੍ਰੇਮ ਕਥਨ ਕਰਦੇ ਹਨ।

ਉ: ੭. ਮੇਰੀ ਹਰ ਇਕ ਪੀੜਾ ਨੂੰ ਪੂਰਾ ਗੁਰੂ ਜਾਣਦਾ ਹੈ।

੮. ਮੈਂ ਉਸ ਹਰੀ ਦੇ ਨਾਮ ਜਪਣ ਤੋਂ ਬਿਨਾਂ ਇਕ ਖਿਨ ਭਰ ਵੀ ਰਹਿ ਨਹੀਂ ਸਕਦਾ। ਇਸ ਲਈ ਆਪ ਜੀ ਦੇ ਅੱਗੇ ਅਰਦਾਸ ਹੈ।

੯. ਹੇ ਪੂਰੇ ਗੁਰੂ ਜੀ ! ਮੈਨੂੰ ਹਰੀ ਦੇ ਨਾਮ ਰੂਪੀ ਦਵਾਈ ਦਿਓ, ਜੋ ਹਉਮੈਂ ਦੇ ਲੰਮੇ ਰੋਗ ਨੂੰ ਕੱਟਣ ਵਾਲੀ ਹੈ ਅਤੇ ਮੈਨੂੰ ਹਰਿ ਹਰਿ ਨਾਮ ਦਾ ਗਾਰੜੂ ਮੰਤ੍ਰ ਦਿਓ ਜੀ, ਜੋ ਮਾਇਆ-ਸੱਪਣੀ ਅਤਿ ਬਲਵਾਨ ਹੈ, ਉਸਦਾ ਜ਼ਹਿਰ ਦੂਰ ਹੋ ਜਾਵੇ ਅਤੇ ਹਰਿ ਹਰਿ ਨਾਮ ਦਿਓ, ਜਿਸ ਦਾ ਸਦਕਾ ਮੇਰਾ ਸੰਸਾਰ-ਸਾਗਰ ਤੋਂ ਪਾਰ ਉਤਾਰਾ ਹੋ ਜਾਏ।੩।

੧੦. ਅਸੀਂ (ਦੀਨ) ਗ਼ਰੀਬ ਪਪੀਹੇ ਵਰਗੇ ਸਤਿਗੁਰੂ ਜੀ ਦੀ ਸ਼ਰਨ ਵਿਚ ਆਏ ਹਾਂ।

੧੧. ਗੁਰੂ ਰੂਪ ਬੱਦਲ ਨੇ ਹਰੀ ਦੇ ਨਾਮ ਰੂਪ ਜਲ ਦੀ ਬੂੰਦ ਸਾਡੇ ਮੂੰਹ ਵਿਚ ਪਾਈ ਹੈ, ਭਾਵ ਹਿਰਦੇ ਅੰਦਰ ਵਸਾਈ ਹੈ।

੧੨. ਗੁਰੂ ਹਰੀ ਦੇ ਨਾਮ ਜਲ ਦਾ ਸਮੁੰਦਰ ਹੈ ਅਤੇ ਅਸੀਂ ਉਸ ਜਲ ਦੇ (ਮੀਨੇ) ਮੱਛ ਹਾਂ। ਸਤਿਗੁਰੂ ਜੀ ਆਖਦੇ ਹਨ, ਹਰੀ ਨਾਮ-ਜਲ ਤੋਂ ਬਿਨਾਂ ਸਾਡਾ ਮਰਨਾ ਹੁੰਦਾ ਹੈ।੪।੩।

***ਭਾਵਾਰਥ :*** ਹਰੀ ਦੇ ਪਿਆਰਿਆਂ ਦਾ ਸਾਰੇ ਦਾ ਸਾਰਾ ਸਮਾਂ ਪ੍ਰਭੂ ਦੀਆਂ ਸਿਫ਼ਤਾਂ ਪੜ੍ਹਦਿਆਂ ਅਤੇ ਸੁਣਦਿਆਂ ਬੀਤਦਾ ਹੈ, ਉਹ ਪ੍ਰਭੂ ਪਿਆਰੇ ਦੀਆਂ ਗੱਲਾਂ ਸੁਣਾਉਣ ਵਾਲੇ ਨੂੰ ਹੀ ਆਪਣਾ ਪੂਰਨ ਸਾਥੀ ਅਤੇ ਅੰਗ-ਸਾਕ ਮੰਨਦੇ ਹਨ, ਉਨ੍ਹਾਂ ਦਾ ਪੂਰਨ ਯਕੀਨ ਹੈ ਕਿ ਮੇਰੇ ਦਿਲ ਦੀ ਪੀੜਾ ਨੂੰ ਇਕ ਮੇਰਾ ਗੁਰੂ ਤੇ ਅਕਾਲ ਪੁਰਖ ਹੀ ਜਾਣਦਾ ਹੈ। ਇਸ ਲਈ ਉਹ ਸਦਾ ਇਉਂ ਅਰਦਾਸ ਕਰਦੇ ਰਹਿੰਦੇ ਹਨ, ਕਿ ਹੇ ਪ੍ਰਭੂ ! ਮੈਂ ਗ਼ਰੀਬ ਚਾਤ੍ਰਿਕ ਹਾਂ, ਆਪ ਜੀ ਪਾਸੋਂ ਕੇਵਲ ਇਕ ਨਾਮ ਦੀ ਹੀ ਬੂੰਦ ਮੰਗਦਾ ਹਾਂ।

ਭਾਵ ਇਹ ਦਰਸਾਇਆ ਹੈ ਕਿ ਹਰੀ ਗੁਣ ਗਾਉਣ, ਪੜ੍ਹਨ, ਸੁਣਨ ਨਾਲ ਸੰਸਾਰ-ਸਾਗਰ ਤੋਂ ਤਰ ਜਾਈਦਾ ਹੈ, ਇਸ ਲਈ ਆਪ ਜੀ ਨੇ ਇਸ ਸ਼ਬਦ ਵਿਚ ਨਾਮ ਰੂਪੀ ਅੰਮ੍ਰਿਤ ਦੀ ਔਖਧੀ ਨੂੰ ਵਰਤਣ ਦੀ ਵਧੇਰੇ ਪ੍ਰੇਰਨਾ ਕੀਤੀ ਹੈ।

**ਮਾਝ ਮਹਲਾ ੪ ॥**

**੧. ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥**
**੨. ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥**
**੩. ਮੇਰੀ ਸਰਧਾ ਪੂਰਿ ਜਗਜੀਵਨ ਦਾਤੇ**
**ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥**
**੪. ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥**
**੫. ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥**
**੬. ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ**
**ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥**
**੭. ਵਡਭਾਗੀ ਹਰਿ ਸੰਗਤਿ ਪਾਵਹਿ ॥**
**੮. ਭਾਗਹੀਨ ਭ੍ਰਮਿ ਚੋਟਾ ਖਾਵਹਿ ॥**
**੯. ਬਿਨੁ ਭਾਗਾ ਸਤਸੰਗੁ ਨ ਲਭੈ**
**ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥**
**੧੦. ਮੈ ਆਇ ਮਿਲਹੁ ਜਗਜੀਵਨੁ ਪਿਆਰੇ ॥**
**੧੧. ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥**
**੧੨. ਗੁਰਮਤਿ ਨਾਮੁ ਮੀਠਾ ਮਨਿ ਭਾਇਆ**
**ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥**

***ਪਦ ਅਰਥ :*** ਭੀਜੈ—ਭਿੱਜ ਜਾਵੇ, ਪ੍ਰਸੰਨਤਾ ਨਾਲ ਡੁਲ੍ਹ ਡੁਲ੍ਹ ਪਵੇ। ਬੋਲੀ—ਬੋਲਾਂਗਾ, ਗਾਵਾਂਗਾ। ਵਡਭਾਗੀ—ਵੱਡੇ ਭਾਗਾਂ ਵਾਲਾ। ਮੈਲੁ—ਮੈਲ ਵਿਕਾਰਾਂ ਦੀ ਜਾਂ ਹਉਮੈ ਦੀ ਤੇ ਵਿਸ਼ਿਆਂ ਦੀ।

***ਅਰਥ :***

ਪ੍ਰ: ਪ੍ਰਭੂ ਦੇ ਦਰਸ਼ਨਾਂ ਦੀ ਭੁੱਖ ਨਵਿਰਤੀ ਕਰਨ ਲਈ ਕੀ ਸਾਧਨ ਹੈ ?

ਉ:੧. ਇਕੋ ਅਰਦਾਸ ਹੈ ਕਿ ਹੇ ਪ੍ਰਭੂ ਦੇ ਪਿਆਰੇ ਦਾਸੋ, ਸੰਤੋ ਅਤੇ ਹੇ ਭਾਈਓ !

੨. ਮੈਨੂੰ ਅਤਿਅੰਤ ਪ੍ਰਭੂ ਦਰਸ਼ਨਾਂ ਦੀ (ਭੁਖ) ਚਾਹ ਲੱਗੀ ਹੈ, ਆਉ ਮਿਲੋ ਤੇ ਦੱਸੋ ਕਿ ਮੇਰਾ ਪ੍ਰਭੂ ਮੈਨੂੰ ਕਿਵੇਂ ਮਿਲ ਸਕੇਗਾ ?

੩. ਹੇ ਜਗ ਦੇ ਜੀਵਨ ਰੂਪ ਦਾਤੇ ਵਾਹਿਗੁਰੂ ਜੀ ! ਮੇਰੀ ਸ਼ਰਧਾ ਪੂਰੀ ਕਰੋ, ਹੇ ਹਰੀ ! ਤੇਰੇ ਦਰਸ਼ਨਾਂ ਦੀ ਸਿੱਕ ਵਿਚ ਮੇਰਾ ਮਨ ਭਿੱਜਾ ਹੋਇਆ ਹੈ।੧।

ਪ੍ਰ: ਕੀ ਤੁਸੀਂ ਕੋਈ ਸਾਧਨ ਵੀ ਕਰਦੇ ਹੋ ?

ਉ:੪. ਹਾਂ, ਮੈਂ ਸਤਿਸੰਗ ਨਾਲ ਮਿਲ ਕੇ ਹਰੀ ਨਾਮ ਰੂਪੀ ਬਾਣੀ ਬੋਲਦਾ ਹਾਂ, ਭਾਵ ਗਾਉਂਦਾ ਹਾਂ। ਅਤੇ—

੫. ਉਥੇ ਹਰਿ ਹਰਿ ਨਾਮ ਦੀ ਕਥਾ ਸੁਣਦਾ ਹਾਂ, ਜੋ ਸਦਾ ਹੀ ਮੇਰੇ ਮਨ ਨੂੰ ਭਾਉਂਦੀ ਹੈ, ਚੰਗੀ ਲਗਦੀ ਹੈ।

੬. ਹਰੀ ਦਾ ਹਰਿ ਨਾਮ ਅੰਮ੍ਰਿਤ ਹੀ ਮੇਰੇ ਮਨ ਨੂੰ ਹਰ ਵੇਲੇ ਭਾਉਂਦਾ ਹੈ, ਇਸ ਲਈ ਸਤਿਗੁਰਾਂ ਨਾਲ ਮਿਲ ਕੇ ਹਰੀ ਨਾਮ ਅੰਮ੍ਰਿਤ ਪੀਂਦਾ ਹਾਂ, ਹੇ ਪਿਆਰੇ ਜੀਉ !੨।

ਪ੍ਰ: ਸਾਰੇ ਹੀ ਕਿਉਂ ਨਹੀਂ ਸਤਿਸੰਗ ਵਿਚ ਆਉਂਦੇ ?

ਉ: ੭. ਚਾਹੁੰਦੇ ਤਾਂ ਸਾਰੇ ਹੀ ਹਨ, ਪਰ ਵੱਡੇ ਭਾਗਾਂ ਵਾਲੇ ਹਰੀ ਦੇ ਪਿਆਰੇ ਸੰਤਾਂ ਦੀ ਸੰਗਤ ਪਾਉਂਦੇ ਹਨ।

੮. ਜੋ ਚੰਗੇ ਭਾਗਾਂ ਤੋਂ ਹੀਣੇ, ਸੰਗਤ ਤੋਂ ਸੱਖਣੇ ਹਨ, ਉਹ ਭਰਮ ਵਿਚ ਭੁੱਲੇ ਫਿਰਦੇ ਹਨ, ਜੋ ਆਖ਼ਰ ਵਿਚ ਜਮਾਂ ਦੀਆਂ ਚੋਟਾਂ ਖਾਵਣਗੇ।

੯. ਇਸ ਲਈ ਨਿਹਚਾ ਕਰੋ ਕਿ ਭਾਗਾਂ ਤੋਂ ਬਿਨਾਂ ਸਤਿਸੰਗ ਪ੍ਰਾਪਤ ਨਹੀਂ ਹੁੰਦਾ ਅਤੇ ਸੰਗਤ ਤੋਂ ਬਿਨਾਂ ਅੰਤਹਕਰਨ ਪਾਪਾਂ ਦੀ ਮੈਲ ਨਾਲ ਭਰ ਜਾਂਦੇ ਹਨ।੩।

੧੦. ਹੇ ਜਗ ਦੇ ਜੀਵਨ ਰੂਪ ਪਿਆਰੇ ਵਾਹਿਗੁਰੂ ! ਮੈਨੂੰ ਆ ਕੇ ਮਿਲੋ ਜੀ।

੧੧. (ਅਤੇ) ਦਇਆ ਕਰ ਕੇ ਮੇਰੇ ਮਨ ਵਿਚ ਹਰਿ ਹਰਿ ਨਾਮ ਨੂੰ (ਧਾਰੇ) ਟਿਕਾ ਦਿਓ।

੧੨. ਗੁਰੂ ਦੀ ਕ੍ਰਿਪਾ ਦਾ ਸਦਕਾ, ਦਾਸ ਦੇ ਮਨ ਨੂੰ ਨਾਮ ਮਿੱਠਾ ਲੱਗਾ ਹੈ, ਸਤਿਗੁਰੂ ਜੀ ਕਹਿੰਦੇ ਹਨ—ਕਿ ਹੁਣ ਤਾਂ ਮੇਰਾ ਮਨ ਨਾਮ ਵਿਚ ਹੀ ਭਿੱਜ ਗਿਆ ਹੈ।੪।੪।

***ਭਾਵਾਰਥ :*** ਸਤਿਗੁਰੂ ਜੀ ਦੇ ਮਨ ਵਿਚ ਪ੍ਰਭੂ-ਪਿਆਰ ਦੀ ਕਿਤਨੀ ਖਿੱਚ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਮੇਰੇ ਮਨ ਵਿਚ ਰੀਝ ਹੈ ਕਿ ਮੈਂ ਸੰਗਤ ਵਿਚ ਜਾਵਾਂ, ਬਾਣੀ ਪੜ੍ਹਾਂ, ਕਥਾ ਸੁਣਾਂ, ਪਰ ਚੰਗੇ ਭਾਗਾਂ ਤੋਂ ਬਿਨਾਂ ਸੰਗਤ ਪ੍ਰਾਪਤ ਨਹੀਂ ਹੁੰਦੀ, ਜਦੋਂ ਨਾਮ ਮਨ ਵਿਚ ਮਿੱਠਾ ਲੱਗਣ ਲਗ ਜਾਵੇ, ਤਦ ਹੀ ਮਨ ਪਤੀਜਦਾ ਹੈ।

**ਮਾਝ ਮਹਲਾ ੪ ॥**

**੧. ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥**
**੨. ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥**
**੩. ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ**
**ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥**
**੪. ਆਵਹੁ ਸੰਤ ਮੈ ਗਲਿ ਮੇਲਾਈਐ ॥**
**੫. ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥**
**੬. ਹਰਿ ਕੇ ਸੰਤ ਮਿਲਹੁ ਮਨੁ ਦੇਵਾ**
**ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥**
**੭. ਵਡਭਾਗੀ ਹਰਿ ਸੰਤੁ ਮਿਲਾਇਆ ॥**
**੮. ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥**
**੯. ਭਾਗਹੀਨ ਸਤਿਗੁਰੁ ਨਹੀ ਪਾਇਆ**
**ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥**
**੧੦. ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥**
**੧੧. ਮਲੁ ਹਉਮੈ ਬਿਖਿਆ ਸਭ ਨਿਵਾਰੀ ॥**
**੧੨. ਨਾਨਕ ਹਟ ਪਟਣ ਵਿਚਿ ਕਾਂਇਆ**
**ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥**

***ਪਦ ਅਰਥ :*** ਪੀਆਇਆ—ਪਿਆਇਆ ਗਿਆ ਸੀ। ਟੁਲਿ ਟੁਲਿ—ਉਛਲ-ਉਛਲ ਕੇ। ਮੇਲਾਈਐ—ਮਿਲਾ ਲਓ। ਚਉਦਾ—ਉਚਾਰਦਾ ਹੈ।

***ਅਰਥ :***

ਪ੍ਰ: ਤੁਹਾਨੂੰ ਹਰੀ ਨਾਮ-ਰਸ ਕਿਵੇਂ ਪ੍ਰਾਪਤ ਹੋਇਆ ਹੈ ?

ਉ: ੧. ਮੈਨੂੰ ਗੁਰੂ ਨੇ ਕਿਰਪਾ ਕਰਕੇ ਹਰੀ ਦਾ ਗਿਆਨ ਬਖ਼ਸ਼ ਦਿੱਤਾ, ਜਿਸ ਦਾ ਸਦਕਾ ਮੈਨੂੰ ਹਰਿ ਹਰਿ ਨਾਮ-ਰਸ ਪ੍ਰਾਪਤ ਹੋ ਗਿਆ ਹੈ।

ਪ੍ਰ: ਨਾਮ-ਰਸ ਪ੍ਰਾਪਤੀ ਦਾ ਤੁਹਾਨੂੰ ਕੀ ਸਬੂਤ ਹੈ ?

ਉ: ੨. ਇਹੋ, ਕਿ ਹੁਣ ਮੇਰਾ ਮਨ ਹਰ ਸਮੇਂ ਹੀ ਪ੍ਰਭੂ-ਪ੍ਰੇਮ ਵਿਚ ਰੰਗਿਆ ਹੋਇਆ ਸਦਾ ਹੀ ਹਰੀ ਨਾਮ-ਰਸ ਨੂੰ ਪੀਂਦਾ ਰਹਿੰਦਾ ਹੈ।

੩. ਪਹਿਲੋਂ ਅਰੰਭ ਵਿਚ, ਹਰ ਇਕ ਤਰ੍ਹਾਂ ਦੇ ਪਾਪਾਂ ਨੂੰ ਹਰਨ ਵਾਲੇ ਹਰੀ ਦਾ ਨਾਮ ਮੈਂ ਮੂੰਹੋਂ ਬੋਲਦਾ ਰਹਿੰਦਾ ਸਾਂ, ਪਰ ਉਹ ਨਾਮ-ਰਸ ਹੁਣ ਮੇਰੇ ਮਨ ਤੋਂ ਉਛਲ-ਉਛਲ, ਡੁਲ੍ਹ ਡੁਲ੍ਹ ਪੈਂਦਾ ਹੈ।੧।

੪. ਹੇ ਸੰਤ ਜਨੋਂ ! ਆਓ, ਤੁਸੀਂ ਮੈਨੂੰ ਆਪਣੇ ਗਲ ਨਾਲ ਲਾ ਲਵੋ।

੫. (ਅਤੇ) ਮੇਰੇ ਪਿਆਰੇ ਪ੍ਰੀਤਮ ਦੀ ਕੋਈ ਕਥਾ ਮੈਨੂੰ ਸੁਣਾਓ।

ਪ੍ਰ: ਤੁਸੀਂ ਅਜਿਹੇ ਉਪਕਾਰੀ ਸੰਤਾਂ ਨੂੰ ਭੇਟਾ ਕੀ ਦੇਵੋਗੇ ?

ਉ: ੬. ਜੇ ਮੈਨੂੰ ਉਹ ਹਰੀ ਦਾ ਸੰਤ ਮਿਲ ਜਾਵੇ, ਤਾਂ ਮੈਂ ਉਸ ਨੂੰ ਆਪਣਾ ਮਨ ਭੇਟਾ ਕਰ ਦੇਵਾਂ; ਪਰ, ਸੰਤ ਉਹ ਹੋਵੇ ਜੋ ਮਨ ਕਰ ਕੇ ਹਰ ਸਮੇਂ ਹੀ ਗੁਰੂ ਦੀ ਨਾਮ-ਬਾਣੀ ਨੂੰ ਉਚਾਰਨ ਕਰਦਾ ਹੋਵੇ।੨।

੭. ਵੱਡੇ ਭਾਗਾਂ ਦਾ ਸਦਕਾ ਮੇਰੀ ਕੀਤੀ ਅਰਦਾਸ ਸੁਣੀ ਗਈ, ਤਾਂ ਹਰੀ ਨੇ (ਸੰਤੁ) ਗੁਰੂ ਦਾ ਸੰਜੋਗ ਕਰਵਾ ਦਿੱਤਾ।

੮. ਉਸ ਪੂਰਨ ਗੁਰੂ ਨੇ ਮੇਰੇ ਮੂੰਹ ਵਿਚ ਨਾਮ-ਅੰਮ੍ਰਿਤ ਪਾ ਦਿੱਤਾ।

ਪ੍ਰ: ਹਰ ਪ੍ਰਾਣੀ ਗੁਰੂ ਵਾਲਾ ਕਿਉਂ ਨਹੀਂ ਹੋ ਜਾਂਦਾ ?

ਉ: ੯. ਭਾਗਾਂ ਤੋਂ ਸੱਖਣਿਆਂ ਕੋਲੋਂ ਸਤਿਗੁਰੂ ਪ੍ਰਾਪਤ ਨਹੀਂ ਕੀਤਾ ਜਾਂਦਾ, ਇਸੇ ਲਈ ਉਹ ਮਨਮੁਖ ਨਿਤਾ ਪ੍ਰਤੀ ਮਾਂ ਦੀ ਗਰਭ ਜੋਨੀ ਵਿਚ ਪੈਂਦੇ ਰਹਿੰਦੇ ਹਨ।੩।

੧੦. ਦਿਆਲੂ ਪ੍ਰਭੂ ਨੇ ਜਿਸ ਉੱਪਰ ਆਪ ਹੀ ਦਇਆ ਦ੍ਰਿਸ਼ਟੀ ਕੀਤੀ ਹੈ,

੧੧. ਉਸ ਦੇ ਮਨ ਵਿਚੋਂ ਮਾਇਆ ਤੇ ਮੈਂ ਮੇਰੀ ਦੀ ਮਨੌਤ ਰੂਪ ਸਾਰੀ ਮੈਲ ਦੂਰ ਕਰ ਦਿੱਤੀ ਹੈ।

੧੨. ਸਤਿਗੁਰੂ ਜੀ ਆਖਦੇ ਹਨ, ਇਸ ਸਰੀਰ ਰੂਪ (ਪਟਣ) ਸ਼ਹਿਰ ਦੀਆਂ ਇਹ ਇੰਦ੍ਰਿਆਂ ਰੂਪ ਹੱਟਾਂ ਹਨ, ਇਨ੍ਹਾਂ ਤੋਂ ਗੁਰਮੁਖ ਹਰੀ ਰੂਪ ਸੌਦਾ ਲੈਂਦੇ ਹਨ। ਭਾਵ ਹੈ ਕਿ ਉਹ ਇਨ੍ਹਾਂ ਨੂੰ ਹਰੀ ਪ੍ਰਾਪਤੀ ਦੇ ਆਹਰ ਵਿਚ ਲਾਈ ਰੱਖਦੇ ਹਨ।੪।੫।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਹੈ ਕਿ ਹਜ਼ੂਰ ਨੇ ਅਰੰਭ ਵਿਚ ਹਰੀ ਦੇ ਗਿਆਨ ਦੀ ਪ੍ਰਾਪਤੀ ਦਾ ਵੇਰਵਾ ਦੱਸਿਆ ਹੈ ਕਿ ਬਾਹਰ ਜੰਗਲਾਂ ਆਦਿ ਵਿਚ ਭਾਲ ਕਰਨ ਦੀ ਕੋਈ ਲੋੜ ਨਹੀਂ, ਹਰੀ ਰੂਪ ਸੌਦੇ ਦੀ ਪ੍ਰਾਪਤੀ ਸਰੀਰ ਅੰਦਰੋਂ ਹੀ ਹੋ ਜਾਂਦੀ ਹੈ, ਪਰ ਹੁੰਦੀ ਹੈ ਗੁਰਮੁਖਾਂ ਨੂੰ।

ਗੁਰਮੁਖ ਉਹ ਹਨ, ਜੋ ਗੁਰੂ ਨੂੰ ਮਨ ਦੀ ਭੇਟਾ ਦੇਂਦੇ ਹਨ। ਮਨ ਦੀ ਭੇਟਾ ਦੇਣੀ ਸਭ ਤੋਂ ਔਖੀ ਹੈ। ਇਹ ਭੇਟਾ ਕਿਸੇ ਪੂਰਨ ਮਹਾਤਮਾ ਨੂੰ ਹੀ ਦਿੱਤੀ ਜਾ ਸਕਦੀ ਹੈ। ਜਿਉਂ ਜਿਉਂ ਮਨ ਦਾ ਅਭਿਆਸ ਵਧਦਾ ਜਾਂਦਾ ਹੈ, ਤਾਂ ਨਾਮ ਦਾ ਰਸ ਚਸ਼ਮੇਂ ਵਾਂਗੂੰ ਉਛਲ-ਉਛਲ ਕੇ ਪੈਂਦਾ ਹੈ, ਗੁਰਮੁਖ ਉਸੇ ਰੰਗ ਵਿਚ ਰੰਗੇ ਸਦਾ ਮਸਤ ਰਹਿੰਦੇ ਹਨ।

**ਮਾਝ ਮਹਲਾ ੪ ॥**

**੧. ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥**
**੨. ਮਿਲਿ ਸੰਗਤਿ ਮਨਿ ਨਾਮੁ ਵਸਾਈ ॥**
**੩. ਹਰਿ ਪ੍ਰਭ ਅਗਮ ਅਗੋਚਰ ਸੁਆਮੀ**
**ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥**
**੪. ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥**
**੫. ਜਾਇ ਪੁਛਾ ਜਨ ਹਰਿ ਕੀ ਬਾਤਾ ॥**
**੬. ਪਾਵ ਮਲੋਵਾ ਮਲਿ ਮਲਿ ਧੋਵਾ**
**ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥**
**੭. ਸਤਿਗੁਰ ਦਾਤੈ ਨਾਮੁ ਦਿੜਾਇਆ ॥**
**੮. ਵਡਭਾਗੀ ਗੁਰ ਦਰਸਨੁ ਪਾਇਆ ॥**
**੯. ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ**
**ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥**
**੧੦. ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥**
**੧੧. ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥**
**੧੨. ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ**
**ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥**

***ਪਦ ਅਰਥ :*** ਪਾਵ—ਪੈਰ। ਰਸੁ ਪੀਚੈ—ਰਸ ਪੀਂਦੇ ਹਾਂ। ਲੀਚੈ—ਲਵੋ। ਪਰੀਚੈ—ਦਿਲਚਸਪੀ, ਜਾਣ-ਪਛਾਣ। ਅਗਮ—ਮਨ ਦੀ ਪਕੜ ਤੋਂ ਪਰ੍ਹੇ। ਅਗੋਚਰ—ਇੰਦ੍ਰੀਆਂ ਦੀ ਪਕੜ ਤੋਂ ਪਰ੍ਹੇ।

***ਅਰਥ :***

ਪ੍ਰ: ਤੁਸਾਂ ਅਗਮ ਅਗੋਚਰ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਕਿਹੜੀ ਸੁਖੈਨ ਯੁਗਤੀ ਨੂੰ ਅਪਣਾਇਆ ਹੈ ?

ਉ: ੧. ਮੈਂ ਸਭ ਤੋਂ ਚੰਗੇਰੀ ਯੁਗਤੀ ਉਸ ਪ੍ਰਭੂ ਦੇ ਗੁਣ ਗਾਉਂਦਾ ਹਾਂ ਅਤੇ ਉਸੇ ਹਰੀ ਦਾ ਨਾਮ ਧਿਆਉਂਦਾ ਹਾਂ। ਅਤੇ :

੨. ਉਸ ਪ੍ਰਭੂ ਦੇ ਨਾਮ ਨੂੰ ਹਿਰਦੇ ਅੰਦਰ ਵਸਾਉਣ ਲਈ, ਮੈਂ ਸਦਾ ਹੀ ਸਾਧ ਸੰਗਤ ਨਾਲ ਜੁੜਿਆ ਰਹਿੰਦਾ ਹਾਂ।

੩. ਉਹ ਮੇਰਾ ਹਰੀ ਪ੍ਰਭੂ ਮਾਲਕ ਹੈ, ਜੋ ਮਨ ਅਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ, ਪਰ ਸਤਿਗੁਰਾਂ ਨਾਲ ਮਿਲ ਕੇ, ਮੈਂ ਉਸ ਹਰੀ ਦਾ ਨਾਮ-ਰਸ ਪ੍ਰਾਪਤ ਕੀਤਾ ਹੈ, ਹੇ ਪਿਆਰੇ ਜੀਉ ! ।੧।

ਪ੍ਰ: ਉਸ ਹਰੀ ਦੇ ਪਿਆਰਿਆਂ ਦੀ ਸੰਗਤ ਵਿਚ ਸਦਾ ਹੀ ਜੁੜੇ ਰਹਿਣ ਨੂੰ ਤੁਸੀਂ ਕਿਉਂ ਚੰਗਾ ਜਾਣਦੇ ਹੋ ?

ਉ: ੪. ਉਹ ਇਸ ਲਈ ਕਿ ਉਸ ਸੰਗਤ ਵਿਚ ਹਰੀ ਦੇ ਪਿਆਰੇ

ਦਾਸ ਹੁੰਦੇ ਹਨ, ਇਸੇ ਕਰਕੇ ਹੀ, ਉਹ ਧੰਨ ਧੰਨ ਹਨ, ਹਰੀ ਦੇ ਦਾਸ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਜਾਣ ਲਿਆ ਹੈ।

੫. ਉਨ੍ਹਾਂ ਦਾਸਾਂ ਪਾਸ ਜਾ ਕੇ ਉਸ ਪ੍ਰਭੂ ਦੀ ਪ੍ਰਾਪਤੀ ਦੀਆਂ ਗੱਲਾਂ ਪੁੱਛਦਾ ਹੈ।

੬. (ਅਤੇ) ਮੈਂ ਉਨ੍ਹਾਂ ਦੇ ਚਰਨ ਮਲਦਾ ਹਾਂ ਤੇ ਮਲ-ਮਲ ਕੇ ਧੋਂਦਾ ਹਾਂ, ਇਸ ਲਈ ਕਿ ਹਰੀ ਦੇ ਜਨਾਂ ਨੂੰ ਮਿਲ ਕੇ ਹੀ ਹਰੀ-ਰਸ ਪੀ ਸਕੀਦਾ ਹੈ, ਹੇ ਪਿਆਰੇ ਜੀਉ! ।੨।

ਪ੍ਰ: ਜਦ ਕਿ ਹਰੀ ਜਨਾਂ ਨੂੰ ਮਿਲ ਕੇ ਹੀ ਨਾਮ-ਰਸ ਪੀਵੀਦਾ ਹੈ, ਤਾਂ ਫਿਰ ਸਤਿਗੁਰੂ ਨੂੰ ਕਿਉਂ ਮਿਲਣਾ ਹੈ?

ਉ: ੭. ਸਤਿਗੁਰੂ ਦਾਤੇ ਨੇ ਹੀ ਤਾਂ ਨਾਮ ਦ੍ਰਿੜ੍ਹ ਕਰਵਾਇਆ ਹੈ।

੮. ਪਰ ਸਤਿਗੁਰੂ ਦਾਤੇ ਦਾ ਦਰਸ਼ਨ ਵੱਡੇ ਭਾਗਾਂ ਕਰਕੇ ਹੀ ਪਾਇਆ ਜਾਂਦਾ ਹੈ।

ਪ੍ਰ: ਨਾਮ-ਅੰਮ੍ਰਿਤ ਲਈਦਾ ਕਿਥੋਂ ਹੈ?

ਉ: ੯. ਉਹ ਗੁਰੂ, ਜੋ ਸਤਿ ਸਰੂਪ ਹੈ, ਜਿਸ ਦੀ ਬੋਲੀ ਅੰਮ੍ਰਿਤ ਵਰਗੀ ਮਿੱਠੀ ਤੇ ਅਮਰ ਕਰਨ ਵਾਲੀ ਹੈ। ਉਸ ਪੂਰੇ ਗੁਰੂ ਤੋਂ ਹੀ ਅੰਮ੍ਰਿਤ ਨਾਮ-ਰਸ ਪਾਈਦਾ ਹੈ ਜੀ।੩।

ਪ੍ਰ: ਸੰਸਾਰ ਵਿਚ ਭਟਕ ਰਹੇ ਮਨ ਦਾ, ਨਾਮ ਵਿਚ ਪਰਚਾ ਕਿਵੇਂ ਪੈ ਸਕਦਾ ਹੈ?

ਉ:੧੦. ਇਉਂ ਅਰਦਾਸ ਕਰੋ ਕਿ ਹੇ ਹਰੀ! ਮੈਨੂੰ (ਸਤਿ ਪੁਰਖੁ) ਸਤਿਗੁਰਾਂ ਦੀ (ਸਤਿ) ਸ੍ਰੇਸ਼ਟ ਸੰਗਤ ਵਿਚ ਮਿਲਾ ਦੇਹ।

੧੧. ਕਿਉਂਕਿ ਉਨ੍ਹਾਂ ਦੀ ਸਤਿਸੰਗਤ ਨਾਲ ਮਿਲ ਕੇ ਹੀ ਹਰੀ ਦਾ ਨਾਮ ਜਪ ਸਕੀਦਾ ਹੈ।

੧੨. ਸਤਿਗੁਰੂ ਜੀ ਆਖਦੇ ਹਨ, ਹੇ ਪ੍ਰਭੂ! ਮੈਂ ਚਾਹੁੰਦਾ ਹਾਂ ਕਿ ਕੰਨਾਂ ਨਾਲ ਹਰੀ ਦੀ ਕਥਾ ਸੁਣਾਂ, ਮੂੰਹ ਨਾਲ ਹਰੀ ਨਾਮ (ਬੋਲੀ) ਜਪਾਂ ਅਤੇ ਮੇਰਾ ਮਨ ਗੁਰਮਤ ਅਨੁਸਾਰ ਹਰੀ ਦੇ ਨਾਮ ਵਿਚ ਹੀ ਸਦਾ ਪਰਚਿਆ ਰਹੇ।੪।੬।

***ਭਾਵਾਰਥ :*** ਸਤਿਗੁਰੂ ਜੀ ਦੀ ਬਾਣੀ ਵਿਚ ਅੰਮ੍ਰਿਤ ਹੈ, ਗੁਰਬਾਣੀ ਵਿਚ ਰਸ ਹੈ ਅਤੇ ਗੁਰੂਬਾਣੀ ਵਿਚ ਹੀ ਸਹੀ-ਸਹੀ ਸੱਚ ਬਿਆਨ ਕੀਤਾ ਹੋਇਆ ਮਿਲਦਾ ਹੈ। ਜੋ ਭੀ ਜਗਿਆਸੂ ਸਾਧ ਸੰਗਤ ਵਿਚ ਜਾ ਕੇ ਨਾਮ ਜਪਦਾ ਤੇ ਕਥਾ ਸੁਣਦਾ ਹੈ। ਸਹਿਜੇ ਸਹਿਜੇ ਉਸ ਦੇ ਮਨ ਵਿਚ ਨਾਮ ਜਪਣ ਦੀ ਤੇ ਕਥਾ ਸੁਣਨ ਦੀ ਜਾਗ ਲਗ ਆਉਂਦੀ ਹੈ, ਉਸ ਦੇ ਮਨ ਦਾ ਇਹੋ ਹੀ ਮਨ ਪ੍ਰਚਾਵਾ ਤੇ [ਮਨੋਰੰਜਨ] ਬਣ ਜਾਂਦਾ ਹੈ। ਜਿਸ ਦਾ ਸਦਕਾ ਉਹ ਲੋਕ ਪ੍ਰਲੋਕ ਵਿਚ ਸਦਾ ਹੀ ਸੁਖ ਪ੍ਰਾਪਤ ਕਰਦੇ ਹਨ।

## ਮਾਝ ਮਹਲਾ ੪ ॥

**੧. ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥**

**੨. ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥**

**੩. ਮਿਲਿ ਸਤਸੰਗਤਿ ਲਧਾ ਹਰਿ ਸਜਣੁ**
**ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥**

**੪. ਜਹ ਜਹ ਦੇਖਾ ਤਹ ਤਹ ਸੁਆਮੀ ॥**

**੫. ਤੂ ਘਟਿ ਘਟਿ ਰਵਿਆ ਅੰਤਰਜਾਮੀ ॥**

**੬. ਗੁਰਿ ਪੂਰੈ ਹਰਿ ਨਾਲਿ ਦਿਖਾਲਿਆ**
**ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥**

**੭. ਏਕੋ ਪਵਣੁ ਮਾਟੀ ਸਭ ਏਕਾ**
**ਸਭ ਏਕਾ ਜੋਤਿ ਸਬਾਈਆ ॥**

**੮. ਸਭ ਇਕਾ ਜੋਤਿ ਵਰਤੈ ਭਿਨਿ ਭਿਨਿ**
**ਨ ਰਲਈ ਕਿਸੈ ਦੀ ਰਲਾਈਆ ॥**

**੯. ਗੁਰ ਪਰਸਾਦੀ ਇਕੁ ਨਦਰੀ ਆਇਆ**
**ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥**

**੧੦. ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥**

**੧੧. ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥**

**੧੨. ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ**
**ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥**

**ਸਤ ਚਉਪਦੇ ਮਹਲੇ ਚਉਥੇ ਕੇ ॥**

***ਪਦ ਅਰਥ :*** ਭੈਣੇ—ਗੁਰੂ ਪਿਆਰੇ, ਸੰਤ ਜਨਾਂ ਤੋਂ ਭਾਵ ਹੈ। ਲਧਾ—ਲੱਭਾ। ਵਿਟਹੁ—ਤੋਂ। ਘੁਮਾਈਆ—ਵਾਰਨੇ। ਅੰਤਰਜਾਮੀ—ਅੰਦਰ ਵਿਰਾਜਮਾਨ, ਅੰਦਰ ਦੀ ਜਾਣਨ ਵਾਲਾ। ਵਤਾਇਆ—ਘੁਮਾਇਆ, ਵਾਰਨੇ ਜਾਂਦਾ ਹਾਂ। ਰਵਿਆ—ਵਿਆਪਕ। ਭਿਨਿ ਭਿਨਿ—ਵਖੋ ਵੱਖਰੇ।

### *ਅਰਥ :*

ਪ੍ਰ: ਪਹਿਲੋਂ ਰੱਬੀ ਸ਼ੌਕ ਉਤਪੰਨ ਹੋਣ ਸਮੇਂ ਤੁਹਾਡੇ ਮਨ ਦੀ ਕੀ ਦਸ਼ਾ ਸੀ?

ਉ:੧. ਮੇਰੇ ਮਨ ਵਿਚੋਂ ਸਦਾ ਇਹੋ ਅਰਜ਼ੋਈ ਹੁੰਦੀ ਰਹਿੰਦੀ ਸੀ ਕਿ ਹੇ ਮੇਰੀਆਂ ਸੰਤਾਂ ਰੂਪ ਪਿਆਰੀਓ ਭੈਣੋਂ! ਤੁਸੀਂ ਆਵੋ, ਮੈਨੂੰ ਮਿਲੋ।

੨. ਜੋ ਕੋਈ ਮੈਨੂੰ ਮੇਰੇ ਪ੍ਰੀਤਮ ਦਾ ਸੁਖ ਸੁਨੇਹਾ ਦੱਸਣ ਵਾਲੀ ਹੈ, ਮੈਂ ਉਸ ਤੋਂ ਸਦਕੇ ਜਾਂਦੀ ਹਾਂ।

ਪ੍ਰ: ਤੁਸਾਂ ਹਰੀ-ਸੱਜਣ ਨੂੰ ਕਿਵੇਂ ਲੱਭਾ ਹੈ?

ਉ:੩. ਸੰਗਤ ਨਾਲ ਮਿਲ ਕੇ ਮੈਂ ਸੱਜਣ ਨੂੰ ਲੱਭ ਲਿਆ ਹੈ, ਐਸੇ ਸਤਿਗੁਰੂ ਉਪਰੋਂ ਮੈਂ ਘੋਲੀ ਜਾਂਦੀ ਹਾਂ ਜੀ।੧।

ਪ੍ਰ: ਐਸੇ ਸੱਜਣ ਨਾਲ ਮਿਲ ਕੇ, ਕੀ ਤੁਹਾਡੀ ਮਾਨਸਕ ਦਸ਼ਾ ਭੀ ਬਦਲੀ ਹੈ? ਹਾਂ ਜ਼ਰੂਰ ਬਦਲੀ ਹੈ, ਉਹ ਕਿਆ :

ਉ:੪. ਹੁਣ ਮੈਂ ਜਿੱਥੇ ਜਿੱਥੇ ਭੀ ਨਜ਼ਰ ਮਾਰ ਕੇ ਤੱਕਦਾ ਹਾਂ, ਉਥੇ ਉਥੇ ਮੈਨੂੰ ਮੇਰਾ ਸੁਆਮੀ ਮਾਲਕ ਹੀ ਦ੍ਰਿਸ਼ਟੀ ਆਉਂਦਾ ਹੈ।

੫. ਮੇਰੇ ਰੋਮ-ਰੋਮ ਵਿਚੋਂ ਇਹੋ ਅਵਾਜ਼ ਆਉਂਦੀ ਹੈ ਕਿ ਹੇ ਅੰਦਰ ਦੇ ਜਾਨਣ ਵਾਲੇ! ਤੂੰ ਸਾਰੇ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈਂ।

ਪ੍ਰ: ਇਹ ਦਾਤ ਕਿਥੋਂ ਪ੍ਰਾਪਤ ਹੋਈ ਹੈ?

ਉ:੬. ਮੇਰੇ ਪੂਰੇ ਗੁਰੂ ਨੇ ਹਰੀ ਨੂੰ ਮੇਰੇ ਨਾਲ ਹੀ ਦਿਖਾ ਦਿੱਤਾ, ਮੈਂ ਐਸੇ ਸਤਿਗੁਰੂ ਉਪਰੋਂ ਸਦਾ ਹੀ ਵਾਰਨੇ ਜਾਂਦਾ ਹਾਂ।੨।

੭. ਹੁਣ ਮੈਂ ਦੇਖਦਾ ਹਾਂ ਕਿ ਸਾਰੇ ਸਰੀਰਾਂ ਵਿਚ ਇਕੋ (ਪਵਣੁ)

ਹਵਾ ਅਤੇ ਮਿੱਟੀ ਆਦਿਕ ਤੱਤ ਭੀ ਇਕ ਸਾਰ ਹਨ ਅਤੇ ਇਕੋ ਹੀ (ਜੋਤਿ) ਚੇਤਨ ਸੱਤਾ ਸਭਨਾਂ ਵਿਚ ਆਈ ਹੋਈ ਹੈ।

੮. ਭਾਵੇਂ ਸਭ ਕੁਝ ਇਕੋ ਹੈ ਅਤੇ ਚੇਤਨ ਸੱਤਾ ਭੀ ਸਭਨਾਂ ਵਿਚ ਇਕੋ ਸਾਰ ਵਰਤ ਰਹੀ ਹੈ, ਪਰ ਅਸਚਰਜਤਾ ਇਹ ਹੈ ਕਿ ਸਭਨਾਂ ਦੀ ਅਕਲ, ਸ਼ਕਲ ਤੇ ਵਰਤੋਂ ਵੱਖੋ ਵੱਖਰੀ ਹੈ, ਕਿਸੇ ਦੀ ਭੀ ਰਲਾਈ ਹੋਈ ਰਲ ਨਹੀਂ ਸਕਦੀ।
੯. ਹੁਣ ਮੈਨੂੰ ਗੁਰੂ ਦੀ ਕ੍ਰਿਪਾ ਦਾ ਸਦਕਾ ਸਭਨਾਂ ਵਿਚ ਇਕੋ ਹੀ ਨਜ਼ਰ ਆਇਆ ਹੈ। ਇਸ ਲਈ ਮੈਂ ਸਤਿਗੁਰੂ ਉਪਰੋਂ ਕੁਰਬਾਨ ਜਾਂਦਾ ਹਾਂ।੩।
੧੦. (ਨਾਨਕੁ) ਗੁਰੂ ਜੀ ਕਹਿੰਦੇ ਹਨ ਕਿ ਮੈਂ ਦਾਸ ਅੰਮ੍ਰਿਤ ਵਰਗੀ (ਅਮਰ ਕਰਨ ਵਾਲੀ) ਬਾਣੀ ਉਚਾਰਦਾ ਹਾਂ।
੧੧. ਜੋ ਗੁਰਸਿੱਖਾਂ ਦੇ ਮਨ ਨੂੰ ਪਿਆਰੀ ਲੱਗਦੀ ਹੈ।
੧੨. ਮੇਰੇ ਪੂਜਨੀਕ ਸਤਿਗੁਰੂ ਅਮਰ ਦਾਸ ਜੀ ਸਿੱਖਾਂ ਨੂੰ ਉਪਦੇਸ਼ ਕਰਦੇ ਹਨ, ਕਿ ਪੂਰਾ ਗੁਰੂ ਅੰਗਦ ਦੇਵ ਜੀ ਅਤੇ ਸਤਿਗੁਰੂ ਨਾਨਕ ਦੇਵ ਜੀ ਤਾਂ ਕੇਵਲ ਪਰ-ਉਪਕਾਰੀ ਸਰੂਪ ਸਨ।੪।੭।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਇਹ ਅੰਕਤ ਕਰ ਰਹੇ ਹਨ, ਕਿ ਸੰਗਤ ਦੀ ਕ੍ਰਿਪਾ ਦਾ ਸਦਕਾ ਗੁਰੂ ਹਾਸਲ ਹੁੰਦਾ ਹੈ, ਗੁਰੂ ਦੀ ਮੇਹਰਬਾਨੀ ਹਰੀ-ਸੱਜਣ ਦਾ ਮਿਲਾਪ ਕਰਾਉਂਦੀ ਹੈ। ਇਸ ਤਰ੍ਹਾਂ ਦੀ ਦਿਬ-ਦ੍ਰਿਸ਼ਟੀ ਰਾਹੀਂ ਉਸ ਪ੍ਰਭੂ ਨੂੰ ਉਹ ਹਰ ਥਾਂ 'ਤੇ ਪਰੀਪੂਰਨ ਵੇਖਦਾ ਹੈ।

ਭਾਵੇਂ ਸਾਰੀ ਬਨਾਸਪਤੀ ਇਕ ਹੀ ਸ਼੍ਰੇਣੀ ਵਿਚ ਆ ਜਾਂਦੀ ਹੈ, ਪਰ ਹਰ ਬੂਟੇ ਨੂੰ ਫਲ ਵੱਖਰੇ-ਵੱਖਰੇ ਲੱਗਦੇ ਹਨ। ਫੁਲ ਵੱਖਰੇ ਵੱਖਰੇ ਲਗਦੇ ਹਨ। ਸਾਰੇ ਭਾਂਡੇ ਇਕੋ ਮਿੱਟੀ ਤੋਂ ਘੁਮਿਆਰ ਬਣਾਉਂਦਾ ਹੈ, ਪਰ ਹਰ ਭਾਂਡੇ ਦੀ ਸ਼ਕਲ ਵੱਖਰੀ ਹੈ, ਉਸ ਦੀ ਵਰਤੋਂ ਭੀ ਵੱਖ-ਵੱਖ ਕੰਮਾਂ ਲਈ ਹੁੰਦੀ ਹੈ। ਮਨੁੱਖਾਂ ਦੀ ਸ਼ਕਲ ਵੱਖਰੀ ਹੈ, ਮਨੁੱਖਾਂ ਦਾ ਦ੍ਰਿਸ਼ਟੀਕੋਣ ਵੱਖਰਾ ਹੈ, ਸੁਭਾਵ ਵੱਖਰਾ ਹੈ। ਪਰਾਲਬਧ ਵੱਖਰੀ ਹੈ, ਸੰਸਕਾਰ ਵੱਖਰੇ ਹਨ, ਪਸੰਦਗੀ ਵੱਖਰੀ ਹੈ, ਖਮੀਰ ਵੱਖਰਾ ਹੈ।

ਇਸ ਸਾਰੇ ਪਸਾਰੇ ਦੇ ਵਖਰੇਵੇਂ ਦੇ ਉਹਲੇ ਉਹ ਲੁਕਿਆ ਹੋਇਆ ਹੈ। ਇਸ ਲਈ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਮੈਨੂੰ ਗੁਰੂ ਨੇ ਇਸ ਸਾਰੇ ਸੰਸਾਰ ਦੀ ਅਨੇਕਤਾ ਦੇ ਪਿਛੇ ਗੁਪਤ ਰੂਪ ਹੋ ਕੇ ਬੈਠਾ ਇਕ ਏਕਤਾ ਵਾਲਾ ਵਿਖਾ ਦਿੱਤਾ ਹੈ, ਇਸ ਦਿਬ-ਦ੍ਰਿਸ਼ਟੀ ਖੁਲ੍ਹਣ ਵਿਚ ਵਧੇਰੇ ਸਤਿਗੁਰਾਂ ਦੀ ਦਿਆਲਤਾ ਦਾ ਸਹਾਰਾ ਹੈ।

ਇਥੋਂ ਤਕ ਗੁਰੂ ਰਾਮਦਾਸ ਜੀ ਦੇ ੭ ਚਉਪਦੇ ਆਏ ਹਨ। ਚਾਰ ਚਾਰ ਪੰਗਤੀਆਂ ਦਾ ਚਉਪਦਾ ਹੁੰਦਾ ਹੈ।

**ਉਥਾਨਕਾ**—ਇਸ ਸ਼ਬਦ ਦੀ ਸਿੱਖ ਇਤਿਹਾਸ ਵਿਚ ਇਸ ਤਰ੍ਹਾਂ ਉਥਾਨਕਾ ਆਉਂਦੀ ਹੈ : ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਭਰਾ ਸੰਹਾਰੀ ਮੱਲ ਦੇ ਪੁੱਤਰ ਦੀ ਸ਼ਾਦੀ ਵਿਚ ਲਾਹੌਰ ਜਾਣ ਲਈ ਪਹਿਲੋਂ ਪ੍ਰਿਥੀ ਚੰਦ ਨੂੰ ਕਿਹਾ। ਉਸ ਨੇ ਇਉਂ ਕਹਿ ਕੇ ਟਾਲਾ ਕਰ ਦਿੱਤਾ ਕਿ "ਮੇਰੇ ਇਥੋਂ ਚਲੇ ਜਾਣ ਨਾਲ ਸੰਗਤਾਂ ਆਈਆਂ ਦੀ ਸਾਂਭ-ਸੰਭਾਈ ਹੋਰ ਨਹੀਂ ਕੋਈ ਕਰ ਸਕਦਾ।" ਤਾਂ ਆਪ ਜੀ ਨੇ ਦੂਸਰੇ ਪੁੱਤਰ ਮਹਾਂਦੇਵ ਜੀ ਨੂੰ ਕਿਹਾ ਤਾਂ ਉਸ ਵਲੋਂ ਕੋਈ ਵੀ ਜਵਾਬ ਨਾ ਮਿਲਣ ਕਰਕੇ ਆਪਣੇ ਛੋਟੇ ਪੁੱਤਰ ਅਰਜਨ ਨੂੰ ਜਾਣ ਲਈ ਹੁਕਮ ਕੀਤਾ, ਤਾਂ ਸ੍ਰੀ (ਗੁਰੂ) ਅਰਜਨ (ਦੇਵ) ਜੀ ਸਤਿ ਬਚਨ ਕਹਿ ਕੇ ਤਿਆਰ ਹੋ ਗਏ। ਨਾਲ ਹੀ ਇਹ ਹੁਕਮ ਕਰ ਦਿੱਤਾ ਕਿ ਜਿੰਨਾਂ ਚਿਰ ਅਸੀਂ ਨਾ ਬੁਲਾਈਏ ਆਉਣਾ ਨਹੀਂ, ਸਤਿ ਬਚਨ ਕਹਿ ਕੇ ਤਿਆਰ ਹੋ ਗਏ।

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਵਿਚ ਕੇਵਲ ਪਿਤਾ ਪਿਆਰ ਹੀ ਨਹੀਂ ਸਨ ਵੇਖਦੇ, ਸਗੋਂ ਉਨ੍ਹਾਂ ਵਿਚ ਪੂਰਾ ਗੁਰੂ ਅਤੇ ਆਪਣਾ ਪਿਆਰਾ ਗੁਰੂ ਵੇਖਦੇ ਸਨ, ਇਸੇ ਲਈ ਆਪ ਜੀ ਦੇ ਅੰਦਰ ਪਿਆਰ ਬਹੁਤ ਤੋਂ ਬਹੁਤ ਉਛਲਦਾ ਸੀ। ਸੋ, ਵਿਆਹ ਦੀ ਰਸਮ ਪੂਰੀ ਹੋਣ ਤੋਂ ਬਾਅਦ ਜਦੋਂ ਆਪ ਜੀ ਦਾ ਵਿਛੋੜਾ ਅਸਹਿ ਹੋ ਗਿਆ ਤਾਂ ਪਿਤਾ-ਗੁਰੂ ਵੱਲ ਇਕ ਪ੍ਰੇਮ-ਪੱਤਰ ਲਿਖਿਆ, ਇਸ ਦਾ ਉੱਤਰ ਨਾ ਆਉਣ ਤੋਂ, ਫਿਰ ਦੂਜਾ ਪੱਤਰ ਹੋਰ ਘੱਲਿਆ। ਇਸੇ ਤਰ੍ਹਾਂ ਪ੍ਰੇਮ ਵਿਆਕੁਲਤਾ ਵਿਚ ਤੀਸਰਾ ਪੱਤਰ ਵੀ ਪਾਇਆ। ਇਹ ਤੀਜਾ ਪੱਤਰ ਸਤਿਗੁਰੂ ਜੀ ਨੂੰ ਪਹੁੰਚ ਗਿਆ ਤਾਂ ਆਪ ਜੀ ਨੇ ਬੁਲਾਵਾ ਭੇਜ ਕੇ ਆਪਣੇ ਕੋਲ ਸੱਦ ਲਿਆ। ਪਿਤਾ ਗੁਰੂ ਜੀ ਦੇ ਮਿਲਾਪ ਹੋਣ ਪਰ ਆਪ ਨੇ ਉਸੇ ਤਰ੍ਹਾਂ ਇਕ ਪਦ ਹੋਰ ਉਚਾਰਿਆ, ਜੋ ਕਿ ਗੁਰੂ ਪ੍ਰਾਪਤ ਹੋਣ ਦੀ ਪ੍ਰਸੰਨਤਾ ਵਿਚ ਸੀ। ਪਹਿਲੇ ਤਿੰਨੇ ਪੱਤਰਾਂ ਦੇ ਤ੍ਰੈ ਅੰਕ ਮਿਲ ਕੇ ਇਹ ਸ਼ਬਦ ਬਣ ਗਿਆ 'ਚਉਪਦਾ'। ਸ੍ਰੀ ਗੁਰੂ ਰਾਮਦਾਸ ਜੀ ਆਪ ਪਰ ਬਹੁਤ ਪ੍ਰਸੰਨ ਹੋਏ ਸਨ। ਧੁਰੋਂ ਆਗਿਆ ਇਨ੍ਹਾਂ ਦੇ ਗੁਰੂ ਹੋਣ ਦੀ ਸੀ। ਸੋ, ਆਪ ਜੀ ਨੇ ਸ੍ਰੀ ਅਰਜਨ ਜੀ ਨੂੰ ਗੁਰਿਆਈ ਦੀ ਗੱਦੀ ਬਖ਼ਸ਼ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਥਾਪ ਦਿੱਤਾ। ਗੁਰੂ ਅਮਰਦਾਸ ਜੀ ਦਾ ਗੁਰੂ ਅਰਜਨ ਸਾਹਿਬ ਜੀ ਦੇ ਬਾਰੇ ਪਹਿਲੋਂ ਹੀ ਵਰਦਾਨ ਦਿੱਤਾ ਹੋਇਆ ਸੀ :

**'ਦੋਹਿਤਾ ਬਾਣੀ ਕਾ ਬੋਹਿਥਾ'।**

**ਮਾਝ ਮਹਲਾ ੫ ਚਉਪਦੇ ਘਰੁ ੧ ॥**

**੧. ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**੨. ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥**
**੩. ਤ੍ਰਿਖਾ ਨ ਉਤਰੈ ਸਾਂਤਿ ਨ ਆਵੈ**
**ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**
**੪. ਹਉ ਘੋਲੀ ਜੀਉ ਘੋਲਿ ਘੁਮਾਈ**
**ਗੁਰ ਦਰਸਨ ਸੰਤ ਪਿਆਰੇ ਜੀਉ ॥੧॥ਰਹਾਉ॥**
**੫. ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥**
**੬. ਚਿਰੁ ਹੋਆ ਦੇਖੇ ਸਾਰਿੰਗਪਾਣੀ ॥**
**੭. ਧੰਨੁ ਸੁ ਦੇਸੁ ਜਹਾ ਤੂੰ ਵਸਿਆ**
**ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥**
**੮. ਹਉ ਘੋਲੀ ਹਉ ਘੋਲਿ ਘੁਮਾਈ**
**ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ॥**
**੯. ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥**
**੧੦. ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥**

**੧੧. ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ**
**ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥**
**੧੨. ਹਉ ਘੋਲੀ ਜੀਉ ਘੋਲਿ ਘੁਮਾਈ**
**ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ਰਹਾਉ॥**
**੧੩. ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥**
**੧੪. ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**
**੧੫. ਸੇਵ ਕਰੀ ਪਲੁ ਚਸਾ ਨ ਵਿਛੁੜਾ**
**ਜਨ ਨਾਨਕ ਦਾਸ ਤੁਮਾਰੇ ਜੀਉ ॥੪॥**
**੧੬. ਹਉ ਘੋਲੀ ਜੀਉ ਘੋਲਿ ਘੁਮਾਈ**
**ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥**

***ਪਦ ਅਰਥ :*** ਬਿਲਪ—ਵਿਰਲਾਪ। ਚਾਤ੍ਰਿਕ—ਪਪੀਹਾ। ਸਹਜ—ਗਿਆਨ ਅਵਸਥਾ। ਸਾਰਿੰਗਪਾਣੀ—ਪਪੀਹੇ ਦੇ ਸਵਾਂਤੀ ਬੂੰਦ ਨੂੰ ਦੇਖਿਆਂ ਵਾਂਗ ਮੈਨੂੰ ਚਿਰ ਹੋ ਗਿਆ ਹੈ ਆਪ ਦਾ ਦਰਸ਼ਨ ਕੀਤਿਆਂ। ਮੁਰਾਰੇ—ਜਿਸ ਨੇ ਸਾਰੇ ਬ੍ਰਹਿਮੰਡ ਨੂੰ ਘੇਰਿਆ ਹੋਇਆ ਹੈ, ਭਾਵ ਹੈ ਵਾਹਿਗੁਰੂ। ਨਿਆਈ—ਤਰ੍ਹਾਂ, ਵਾਂਗ। ਚਸਾ—ਇਕ ਪਲ ਦਾ ਤੀਹਵਾਂ ਹਿੱਸਾ, ਭਾਵ ਇਕ ਸਕਿੰਟ ਤੋਂ ਵੀ ਘੱਟ ਸਮਾਂ।

***ਅਰਥ :***

ਪ੍ਰ: ਤੁਹਾਡੇ ਮਨ ਵਿਚ ਗੁਰੂ ਦਰਸ਼ਨਾਂ ਦੀ ਕਿਤਨੀ ਕੁ ਲੋਚਾ ਹੈ ?

ਉ: ੧. ਮੇਰਾ ਮਨ ਗੁਰੂ ਦੇ ਦਰਸ਼ਨਾਂ ਨੂੰ ਹਰ ਸਮੇਂ ਇਸ ਤਰ੍ਹਾਂ ਚਾਹੁੰਦਾ ਹੈ।

੨. ਜਿਵੇਂ ਕਿ ਪਪੀਹਾ ਸਵਾਂਤੀ ਬੂੰਦ ਨੂੰ ਪ੍ਰਿਉ ਪ੍ਰਿਉ ਕਰਦਾ ਹੈ।

੩. ਪਿਆਰੇ ਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਇਸ ਦੀ ਤ੍ਰੇਹ ਨਹੀਂ ਉਤਰੇਗੀ ਅਤੇ ਇਸ ਨੂੰ ਸ਼ਾਂਤੀ ਵੀ ਨਹੀਂ ਆਵੇਗੀ ਹੇ ਪਿਆਰੇ ਜੀਉ ! ।੧।

੪. (ਸੰਤ) ਅੰਤ ਵੇਲੇ ਸਹਾਇਤਾ ਕਰਨ ਵਾਲੇ ਗੁਰੂ ਜੀ ਦੇ ਦਰਸ਼ਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ ਅਤੇ ਜੀਉ ਵੀ ਕੁਰਬਾਨ ਕਰਦਾ ਹਾਂ, ਹੇ ਪਿਆਰੇ ਜੀਉ ! ।੧।ਰਹਾਉ।

੫. ਹੇ ਸਤਿਗੁਰੂ ਜੀ ! ਆਪ ਜੀ ਦਾ ਮੁਖਾਰਬਿੰਦ (ਮੂੰਹ) ਸੋਹਣਾ ਹੈ, ਇਸ ਤੋਂ ਨਿਕਲੀ ਹੋਈ ਪਵਿੱਤਰ ਬਾਣੀ ਦੀ (ਧੁਨਿ) ਆਵਾਜ਼ ਸ਼ਾਂਤੀ ਬਖ਼ਸ਼ਦੀ ਹੈ।

੬. ਉਸ ਸੁੰਦਰ ਮੁਖੜੇ ਦੇ ਦੇਖੇ ਦਰਸ਼ਨਾਂ ਰੂਪ ਪਾਣੀ ਤੋਂ ਵਿਛੜਿਆਂ ਮੈਂ (ਸਾਰਿੰਗ) ਪਪੀਹੇ ਨੂੰ ਬਹੁਤ ਚਿਰ ਤੋਂ ਗਿਆ ਹੈ।

੭. ਹੇ (ਮੁਰਾਰੇ) ਵਾਹਿਗੁਰੂ ਜੀ ਦੇ ਮਿੱਤਰ ਅਤੇ ਮੇਰੇ ਸੱਜਣ ਸਤਿਗੁਰੂ ਜੀਉ ! ਉਹ ਦੇਸ਼ ਧੰਨ ਹੈ, ਜਿੱਥੇ ਤੂੰ ਵੱਸ ਰਿਹਾ ਹੈਂ ।੨।

੮. ਮੈਂ ਸਦਕੇ ਜਾਂਦਾ ਹਾਂ, ਆਪਣੇ ਸੱਜਣ ਮਿੱਤਰ ਤੇ ਸਤਿਗੁਰੂ ਤੋਂ ।੧।ਰਹਾਉ।

੯. ਹੇ ਸਤਿਗੁਰੂ ਜੀ ! ਆਪ ਜੀ ਦੇ ਚਰਨਾਂ ਵਿਚ ਰਹਿੰਦਿਆਂ ਜੇ ਕਿਸੇ ਕਾਰਨ ਕਰਕੇ ਇਕ ਘੜੀ ਮਾਤਰ ਵੀ ਆਪ ਜੀ ਦਾ ਦਰਸ਼ਨ ਨਹੀਂ ਹੁੰਦਾ ਸੀ, ਤਾਂ ਮੇਰੇ ਲਈ ਉਹ ਥੋੜ੍ਹਾ ਜਿਹਾ ਸਮਾਂ ਵੀ ਕਲਜੁਗ ਦੇ ਲੰਮੇ ਸਮੇਂ ਵਾਂਗ ਹੋ ਜਾਂਦਾ ਸੀ।

੧੦. ਹੇ ਪਿਆਰੇ ਭਗਵੰਤ ਜੀ ! ਹੁਣ ਕਦੋਂ ਤੁਹਾਡੇ ਨਾਲ ਮਿਲਾਪ ਹੋਵੇਗਾ।

੧੧. ਹੇ ਗੁਰੂ ਜੀਉ ! ਆਪ ਜੀ ਦੇ ਦਰਬਾਰ ਦੇ ਦਰਸ਼ਨਾਂ ਤੋਂ ਬਿਨਾਂ ਮੈਨੂੰ ਨੀਂਦ ਨਹੀਂ ਆਉਂਦੀ ਅਤੇ ਨਾ ਹੀ ਰਾਤ ਬਤੀਤ ਹੋਣ ਵਿਚ ਆਉਂਦੀ ਹੈ।੩।

੧੨. ਗੁਰੂ ਜੀ ਦੇ ਉਸ ਸੱਚੇ ਦਰਬਾਰ ਤੋਂ ਮੈਂ ਵਾਰਨੇ ਜਾਂਦਾ ਹਾਂ ਅਤੇ ਜੀਉ ਵੀ ਵਾਰਨੇ ਕਰਦਾ ਹਾਂ।੧।ਰਹਾਉ।
ਤੀਸਰੇ ਪੱਤਰ ਦੇ ਪੁੱਜਣ ਤੋਂ ਗੁਰੂ ਰਾਮਦਾਸ ਜੀ ਨੇ ਸੱਦਾ ਘੱਲਿਆ ਤੇ ਗੁਰ-ਗੱਦੀ 'ਤੇ ਬਿਠਾ ਦਿੱਤਾ, ਫਿਰ ਫ਼ੁਰਮਾਇਆ ਕਿ ਚੌਥੀ ਪਉੜੀ ਉਚਾਰੋ ਤਾਂ ਜੋ ਸ਼ਬਦ (ਚਉਪਦਾ) ਮੁਕੰਮਲ ਬਣ ਜਾਵੇ। ਸੋ, ਗੱਦੀ 'ਤੇ ਬੈਠ ਕੇ ਚੌਥਾ ਪਦ ਉਚਾਰਿਆ, ਇਸੇ ਕਰਕੇ ਇਸ ਪਦ ਵਿਚ 'ਨਾਨਕ' ਨਾਮ ਹੈ। ਪਹਿਲਿਆਂ ਤਿੰਨਾਂ ਵਿਚ 'ਨਾਨਕ' ਪਦ ਨਹੀਂ ਹੈ।

੧੩. ਹੇ ਗੁਰੂ ਜੀ ! ਜਦ ਮੇਰਾ ਚੰਗਾ ਭਾਗ ਜਾਗਿਆ, ਤਾਂ ਸੰਤ ਗੁਰੂ ਨੇ ਮੈਨੂੰ ਪ੍ਰਭੂ ਨਾਲ ਮਿਲਾ ਦਿੱਤਾ ਹੈ।

੧੪. ਨਾ ਨਾਸ ਹੋਣ ਵਾਲਾ ਪ੍ਰਭੂ ਘਰ ਵਿਚ ਹੀ ਪਾ ਲਿਆ ਹੈ।

੧੫. ਹੁਣ ਜੀਉ ਮਿਹਰ ਕਰੋ ਕਿ ਮੈਂ ਸਦਾ ਸੇਵਾ ਕਰਾਂ ਤੇ ਆਪ ਜੀ ਤੋਂ ਖਿਨ ਭਰ ਕੀ, ਚਸਾ ਭਰ ਵੀ ਨਾ ਵਿਛੜਾਂ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਗੁਰੂ ਰਾਮਦਾਸ ਜੀ ! ਅਸੀਂ ਜਨ ਆਪ ਜੀ ਦੇ ਸੇਵਕ ਹਾਂ।੪।

੧੬. ਹੇ ਪਿਆਰੇ ਜੀਉ ! ਮੈਂ ਆਪ ਜੀ ਤੋਂ ਘੋਲੀ ਜਾਂਦਾ ਹਾਂ ਅਤੇ ਜੀਉ ਕਰ ਕੇ ਵੀ ਕੁਰਬਾਨ ਜਾਂਦਾ ਹਾਂ, ਦਾਸ ਤਾਂ ਕੇਵਲ ਆਪ ਜੀ ਦਾ ਹੀ ਸੇਵਕ ਹੈ।ਰਹਾਉ।੧।੮।

***ਭਾਵਾਰਥ :*** ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਆਪਣੇ ਨਾਨਾ ਗੁਰੂ ਅਮਰਦਾਸ ਜੀ ਦੀ ਸੇਵਾ ਅਤੇ ਪਿਆਰ ਦਾ ਵਿਰਸਾ ਮਿਲਿਆ। ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪਿਤਾ ਗੁਰੂ ਰਾਮਦਾਸ ਜੀ ਪਾਸੋਂ ਸੇਵਾ ਅਤੇ ਪਿਆਰ ਦਾ ਵਿਰਸਾ ਮਿਲਿਆ। ਗੁਰੂ ਰਾਮਦਾਸ ਜੀ ਦੇ ਵਿਛੜੇ ਨੈਣ ਅਥਰੂਆਂ ਦੀਆਂ ਨਦੀਆਂ ਵਗਾ ਦੇਂਦੇ ਸਨ। ਇਹ ਵਿਰਸਾ ਵੀ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਹੈ।

### ਰਾਗੁ ਮਾਝ ਮਹਲਾ ੫ ॥

**੧. ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥**
**੨. ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥**
**੩. ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ**
**ਸਭਨਾ ਕੇ ਦਾਤਾਰਾ ਜੀਉ ॥੧॥**
**੪. ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥**
**੫. ਨਉ ਨਿਧਿ ਤੇਰੈ ਅਖੁਟ ਭੰਡਾਰਾ ॥**

**੬. ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ**
**ਸੋਈ ਭਗਤੁ ਤੁਮਾਰਾ ਜੀਉ ॥੨॥**
**੭. ਸਭੁ ਕੋ ਆਸੈ ਤੇਰੀ ਬੈਠਾ ॥**
**੮. ਘਟ ਘਟ ਅੰਤਰਿ ਤੂੰਹੈ ਵੁਠਾ ॥**
**੯. ਸਭੇ ਸਾਝੀਵਾਲ ਸਦਾਇਨਿ**
**ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥**
**੧੦. ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥**
**੧੧. ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥**
**੧੨. ਨਾਨਕ ਦਾਸ ਤੇਰੈ ਬਲਿਹਾਰੈ**
**ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥**

***ਪਦ ਅਰਥ :*** ਘਾਲੀ–ਮੇਹਨਤ ਕਰਾਂ। ਵੁਠਾ–ਵਰ੍ਹਿਆ, ਵੱਸਿਆ। ਤ੍ਰਿਪਤਿ ਅਘਾਵੈ–ਰੱਜ ਜਾਂਦਾ ਹੈ। ਦਸਾਹਰਾ–ਦਿਸਦਾ ਹੈ, ਭਾਵ ਪ੍ਰਗਟ ਹੈ। ਭਵਾਇਹਿ–ਫੇਰਨਾ, ਭਾਵ ਫੇਰਦਾ ਹੈ।

***ਅਰਥ :***

ਪ੍ਰ: ਛੇਆਂ ਰੁੱਤਾਂ ਵਿਚੋਂ ਰੁੱਤ ਕਿਹੜੀ ਚੰਗੀ ਹੈ, ਦੁਨੀਆ ਦੇ ਸਾਰੇ ਹੀ ਕੰਮਾਂ ਵਿਚੋਂ ਕੰਮ ਕਿਹੜਾ ਸਫਲ ਹੈ, ਹਿਰਦੇ ਕਰਕੇ ਕੌਣ ਸੁਖੀ ਹੈ?

ਉ: ੧. ਹੇ ਸਭਨਾਂ ਦੇ ਦਾਤਾ ਵਾਹਿਗੁਰੂ ਜੀਉ, ਛੇਆਂ ਰੁੱਤਾਂ ਵਿਚੋਂ ਉਹ ਸੁਹਾਵੀ ਰੁੱਤ ਹੈ, ਜਿਸ ਵਿਚ ਕਿ ਮੈਂ ਤੈਨੂੰ ਯਾਦ ਕਰਾਂ।

੨. ਕੰਮਾਂ ਵਿਚੋਂ ਉਹ ਕੰਮ ਸੁਖਦਾਈ ਹੈ, ਜੋ ਮੈਂ ਤੇਰੇ ਲਈ ਘਾਲਾਂ, ਭਾਵ ਕਰਾਂ।

੩. ਉਹੋ ਦਿਲ ਸੁਖਦਾਈ ਹੈ, ਜਿਸ ਦਿਲ ਵਿਚ ਤੂੰ ਵਸਿਆ ਹੈਂ, ਹੇ ਦਾਤਾ ਜੀਉ।੧। ਹੇ ਸਾਹਿਬ ਜੀਉ! ਤੂੰ:

੪. ਸਾਡਾ ਸਾਰਿਆਂ ਦਾ ਮਾਲਕ ਤੇ ਪਿਤਾ ਹੈਂ।

੫. ਨੌਂ ਨਿਧਾਂ ਨਾਲ ਤੇਰੇ ਭੰਡਾਰੇ ਭੀ ਭਰੇ ਹੋਏ ਹਨ, ਅਰਥਾਤ ਤੂੰ ਵੱਡਾ ਦਾਤਾ ਹੈਂ। ਫਿਰ ਤੂੰ ਅਸਾਂ ਸਭਨਾਂ ਨਾਲ ਇਕੋ ਜਿਹਾ ਪਿਤਾ ਭਾਵ ਰੱਖਦਾ ਹੈਂ।

੬. ਜਿਸ ਨੂੰ ਤੂੰ ਦੇਂਦਾ ਹੈ, ਉਹ ਤ੍ਰਿਪਤੀ ਨੂੰ ਪਾ ਕੇ ਰੱਜਦਾ ਹੈ, ਪਰ ਤੂੰ ਦੇਂਦਾ ਉਸ ਨੂੰ ਹੈ, ਜੋ ਤੇਰਾ ਭਗਤ ਹੁੰਦਾ ਹੈ।੨।

੭-੮. ਸਭ ਕੋਈ ਤੁਹਾਡੀ ਆਸ 'ਤੇ ਹੀ ਬੈਠਾ ਹੈ ਅਤੇ ਸਾਰੇ ਘਟਾਂ ਅੰਦਰ ਤੂੰ ਹੀ ਵਸਦਾ ਹੈਂ।

੯. ਹੇ ਸੱਚੇ ਮਾਲਕ! ਤੇਰੇ ਭਰਿਆਂ ਖ਼ਜ਼ਾਨਿਆਂ ਦੇ ਸਾਰੇ ਹੀ ਬਰਾਬਰ ਹਿੱਸੇਦਾਰ ਕਹਾਉਂਦੇ ਹਨ, ਕਿਉਂਕਿ ਤੂੰ ਕਿਸੇ ਤੋਂ ਭੀ ਬਾਹਰ ਨਹੀਂ ਦਿਸਦਾ।੩।

੧੦. ਤੂੰ ਆਪੇ ਹੀ ਗੁਰਮੁਖਾਂ ਨੂੰ ਮੁਕਤ ਕਰਾ ਦੇਂਦਾ ਹੈਂ।

੧੧. ਤੂੰ ਆਪੇ ਹੀ ਮਨਮੁਖਾਂ ਨੂੰ ਜਨਮ ਮਰਨ ਵਿਚ ਫੇਰਦਾ ਹੈਂ।

੧੨. ਗੁਰੂ ਜੀ ਕਹਿੰਦੇ ਹਨ, ਮੈਂ ਦਾਸ ਤੈਥੋਂ ਸਦਕੇ ਜਾਂਦਾ ਹਾਂ, ਇਹ ਸੰਸਾਰ ਸਾਰਾ ਤੇਰਾ ਖੇਲ ਦਿਸਦਾ ਹੈ ਜੀ।੪।੨।੯।

***ਭਾਵਾਰਥ :*** ਸਮੁੱਚੇ ਸ਼ਬਦ ਦਾ ਭਾਵ ਹੈ, ਕਿ ਨਾ ਕੋਈ ਥਾਂ ਚੰਗਾ ਹੈ, ਨਾ ਕੋਈ ਸਮਾਂ ਚੰਗਾ ਹੈ, ਨਾ ਕੋਈ ਰੁੱਤ ਚੰਗੀ ਹੈ, ਨਾ ਕੋਈ ਹਿਰਦਾ ਚੰਗਾ ਹੈ, ਸਹੀ ਅਰਥਾਂ ਵਿਚ ਕੰਮ ਹੀ ਚੰਗਾ ਹੈ, ਜਦੋਂ ਭੀ ਚੰਗਾ ਕੰਮ ਕਰੀਏ, ਉਦੋਂ ਸਮਾਂ ਭੀ ਚੰਗਾ ਹੋ ਜਾਂਦਾ ਹੈ, ਰੁੱਤ ਭੀ ਚੰਗੀ ਹੋ ਜਾਂਦੀ ਹੈ ਅਤੇ ਥਾਂ ਵੀ ਚੰਗੀ ਹੋ ਜਾਂਦੀ ਹੈ।

ਆਦਮੀ ਜੀਵਨ ਭਰ ਘਾਲਣਾ ਘਾਲਦਾ ਹੈ। ਬਿਖੜੇ ਰਾਹਾਂ 'ਤੇ ਚਲਦਾ ਹੈ। ਸੱਪਾਂ ਦੀਆਂ ਸਿਰੀਆਂ ਮਿੱਧਦਾ ਹੈ। ਲਹੂ ਪਾਣੀ ਇਕ ਕਰਦਾ ਹੈ। ਜਾਨ ਮਾਰਦਾ ਹੈ, ਪਰ ਇਹ ਸੇਧੋਂ ਹੀਣੇ ਜੰਜਾਲ ਹਨ। ਜੋ ਪ੍ਰਭੂ ਅਤੇ ਪ੍ਰਭੂ ਦੀ ਸ੍ਰਿਸ਼ਟੀ ਦੀ ਸੇਵਾ ਲਈ ਘਾਲਣਾ ਘਾਲੀ ਜਾਵੇ, ਉਹ ਘਾਲਣਾ ਸੋਹਣੀ ਅਤੇ ਚੰਗੀ ਹੈ।

ਰੱਬ ਸਭਨਾਂ ਦੀ ਅੰਤਮ ਆਸ਼ਾ ਹੈ। ਜਿਤਨਾ ਚਿਰ ਮਨੁੱਖ ਦੀਆਂ ਆਪਣੀਆਂ ਸ਼ਕਤੀਆਂ ਕੰਮ ਕਰਦੀਆਂ ਹਨ, ਉਹ ਅਕਾਲ ਪੁਰਖ ਵਲ ਧਿਆਨ ਨਹੀਂ ਦੇਂਦਾ, ਪਰ ਜਦੋਂ ਉਹ ਸੰਸਾਰ ਦੇ ਸੀਮਤ ਬਲ ਵਲੋਂ ਨਿਰਾਸ਼ ਹੋ ਜਾਂਦਾ ਹੈ। ਫਿਰ ਉਹ ਭਟਕਦਾ ਭਟਕਾਂਦਾ ਆਖ਼ਰ ਰੱਬ ਅੱਗੇ ਆ ਗੋਡੇ ਟੇਕਦਾ ਹੈ।

ਰੱਬ ਸਾਰੇ ਜੀਵਾਂ ਦਾ ਵਿਰਸਾ ਹੈ। ਰੱਬ ਉਪਰ ਸਭ ਦਾ ਇਕੋ ਜਿਹਾ ਹੱਕ ਹੈ। ਭਾਵੇਂ ਕੋਈ ਅੰਨ੍ਹਾ ਹੈ ਅਤੇ ਭਾਵੇਂ ਕੋਈ ਪਿੰਗਲਾ। ਭਾਵੇਂ ਕੋਈ ਲਾਇਕ ਹੋਵੇ ਭਾਵੇਂ ਕੋਈ ਨਾਲਾਇਕ। ਭਾਵੇਂ ਕੋਈ ਚੰਗਾ ਹੋਵੇ ਭਾਵੇਂ ਕੋਈ ਭੈੜਾ। ਉਸ ਰੱਬ ਦੇ ਸਾਰੇ ਹੀ ਪੁੱਤਰ ਹਨ। ਰੱਬ ਦੇ ਅੰਦਰ ਸਭ ਲਈ ਇਕੋ ਜਿਹਾ ਪਿਆਰ ਹੈ। ਸਭ ਲਈ ਬਖ਼ਸ਼ਸ਼ ਹੈ, ਸਭ ਲਈ ਤਰਸ ਅਤੇ ਖਿਮਾਂ ਹੈ। ਸਗੋਂ ਉਹ ਹੀਣਿਆਂ ਬੱਚਿਆਂ ਵਲ ਵਧੇਰੇ ਧਿਆਨ ਦੇਂਦਾ ਹੈ।

ਸੰਤੋਖ ਭਗਤ ਦੀ ਨਿਸ਼ਾਨੀ ਹੈ, ਜਿੱਥੇ ਸੰਤੋਖ ਨਹੀਂ, ਉਥੇ ਭਗਤੀ ਵੀ ਨਹੀਂ ਹੈ। ਖ਼ਾਲਸੇ ਦੇ ਬੋਲੇ ਦਸਦੇ ਹਨ ਕਿ ਉਸ ਵੇਲੇ ਦੇ ਸਿੱਖਾਂ ਦੇ ਮਨ ਵਿਚ ਕਿਤਨਾ ਸੰਤੋਖ ਸੀ। ਕਿੱਕਰਾਂ ਦੇ ਤੁੱਕੇ ਉਨ੍ਹਾਂ ਲਈ ਜਲੇਬੀਆਂ ਸਨ। ਭੁੱਜੇ ਹੋਏ ਦਾਣੇ ਬਦਾਮ ਸਨ। ਭੁੱਖੇ ਰਹਿਣਾ ਉਨ੍ਹਾਂ ਲਈ ਮਸਤ ਲੰਗਰ ਸੀ।

**ਮਾਝ ਮਹਲਾ ੫ ॥**

**੧. ਅਨਹਦੁ ਵਾਜੈ ਸਹਜਿ ਸੁਹੇਲਾ ॥**
**੨. ਸਬਦਿ ਅਨੰਦ ਕਰੇ ਸਦ ਕੇਲਾ ॥**
**੩. ਸਹਜ ਗੁਫਾ ਮਹਿ ਤਾੜੀ ਲਾਈ**
**ਆਸਣੁ ਊਚ ਸਵਾਰਿਆ ਜੀਉ ॥੧॥**
**੪. ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥**
**੫. ਜੋ ਲੋੜੀਦਾ ਸੋਈ ਪਾਇਆ ॥**
**੬. ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ**
**ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥**
**੭. ਆਪੇ ਰਾਜਨੁ ਆਪੇ ਲੋਗਾ ॥**
**੮. ਆਪਿ ਨਿਰਬਾਣੀ ਆਪੇ ਭੋਗਾ ॥**
**੯. ਆਪੇ ਤਖਤਿ ਬਹੈ ਸਚੁ ਨਿਆਈ**
**ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥**
**੧੦. ਜੇਹਾ ਡਿਠਾ ਮੈ ਤੇਹੋ ਕਹਿਆ ॥**
**੧੧. ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥**

**੧੨. ਜੋਤੀ ਜੋਤਿ ਮਿਲੀ ਸੁਖੁ ਪਾਇਆ**
**ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥**

***ਪਦ ਅਰਥ :*** ਅਨਹਦੁ—ਜਿਸ ਦੀ ਹੱਦ ਨਾ ਹੋਵੇ। ਸਹਜਿ—ਸਹਿਜ ਅਵਸਥਾ। ਸੁਹੇਲਾ—ਸੌਖਾ। ਅਨਭਉ ਪੁਰਖੁ—ਅਨੁਭਵ ਵਿਚ ਆਉਣ ਵਾਲਾ ਅਕਾਲ ਪੁਰਖ। ਕੇਲਾ—ਖੇਡਾਂ। ਤਾੜੀ—ਸਮਾਧੀ। ਆਸਣੁ ਊਚ—ਨੀਚ ਤੋਂ ਉੱਚਾ ਟਿਕਾਣਾ। ਫਿਰਿ ਘਿਰਿ—ਘੁੰਮ-ਘੁਮਾ ਕੇ। ਦਿਖਾਰਿਆ—ਵਿਖਾਇਆ। ਨਿਰਬਾਣੀ—ਬੰਧਨਾਂ ਤੋਂ ਰਹਿਤ। ਭੋਗਾ—ਭੋਗੀ। ਨਿਆਈ—ਕਾਜ਼ੀ, ਮੁਨਸਿਫ਼। ਚੂਕੀ—ਮੁੱਕ ਗਈ। ਕੂਕ ਪੁਕਾਰਿਆ—ਬੇ-ਇਨਸਾਫ਼ੀ ਦੇ ਵਿਰੁੱਧ ਅਵਾਜ਼, ਵਾ-ਵੇਲਾ।

***ਅਰਥ :***

ਪ੍ਰ: ਨਾਮ-ਸਿਮਰਨ ਸਦਕਾ, ਤੁਹਾਡੀ ਮਾਨਸਕ ਅਵਸਥਾ ਕਿਸ ਤਰ੍ਹਾਂ ਦੀ ਹੋ ਗਈ ਹੈ ?

ਉ:੧. ਹੁਣ, ਜਦ ਸਾਡਾ ਮਨ (ਅਨਹਦੁ) ਇਕ ਰਸ ਨਾਮ ਦਾ (ਵਾਜੈ) ਉਚਾਰਨ ਕਰਦਾ ਹੈ, ਤਾਂ ਸੁਭਾਵਕ ਹੀ ਸੁਖੀ ਹੈ।

੨. ਗੁਰੂ ਦੇ ਸ਼ਬਦ ਵਿਚ ਅਨੰਦ ਹੋ ਕੇ ਸਦਾ ਹੀ ਕੇਲਾ [ਬਿਲਾਸ, ਖੇਡਾਂ, ਖ਼ੁਸ਼ੀਆਂ] ਕਰਦਾ ਹੈ।

ਪ੍ਰ: ਕੀ, ਤੁਹਾਡਾ ਮਨ ਦਸਮ ਦੁਆਰ ਰੂਪ ਗੁਫਾ ਵਿਚ ਸਮਾਧੀ ਲਾਉਂਦਾ ਹੈ, ਜਾਂ ੮੪ ਆਸਣਾਂ ਵਿਚੋਂ ਕੋਈ ਆਸਣ ਭੀ ਲਾਉਂਦੇ ਹੋ ?

ਉ:੩. ਹੁਣ ਸਾਡੇ ਮਨ ਨੇ ਸ਼ਾਂਤੀ ਰੂਪੀ ਗੁਫਾ ਵਿਚ ਸਮਾਧੀ ਲਾਈ ਹੈ। ਇਹੋ ਹੀ ਸਾਡਾ ਮਨ ੮੪ ਆਸਣਾਂ ਤੋਂ ਉਚਾ ਆਸਣ ਲਗਾਈ ਬੈਠਾ ਹੈ ਜੀ।੧।

ਪ੍ਰ: ਕੀ, ਤੁਹਾਡਾ ਮਨ ਬਾਹਰ ਦਸੋਂ ਦਿਸ਼ਾਂ ਵਿਚ ਨਹੀਂ ਫਿਰਦਾ ?

ਉ:੪. ਮੇਰਾ ਮਨ, ਹੁਣ ਬਾਹਰ ਅਨੇਕ ਸਥਾਨਾਂ ਵਿਚ ਭਾਲਦਾ-ਭਾਲਦਾ ਆਖ਼ਰ ਮੁੜ-ਘਿਰ ਕੇ ਆਪਣੇ ਸਰੂਪ ਵਿਚ ਆ ਗਿਆ ਹੈ।

੫. ਜੋ ਭੀ ਕੁਝ ਪਾਉਣਾ ਚਾਹੁੰਦਾ ਸੀ, ਮੈਂ ਓਹੀ ਪਦਾਰਥ ਪਾ ਲਿਆ ਹੈ।

ਪ੍ਰ: ਜੇ ਤੁਹਾਡਾ ਮਨ ਇਸ ਲੋਕ ਦੇ ਪਦਾਰਥਾਂ ਵਲੋਂ ਰੱਜ ਗਿਆ ਹੈ ਤਾਂ ਪ੍ਰਲੋਕ ਦੇ ਪਦਾਰਥਾਂ ਵਲ ਤਾਂ ਜ਼ਰੂਰ ਦੌੜਦਾ ਹੋਵੇਗਾ ?

ਉ:੬. ਹੇ ਸੰਤ ਜਨੋ, ਜਿੱਥੇ ਮਨ ਇਸ ਲੋਕ ਦੇ ਪਦਾਰਥਾਂ ਵਲੋਂ ਰੱਜ ਗਿਆ ਹੈ, ਉਥੇ ਪ੍ਰਲੋਕ ਦੇ ਪਦਾਰਥਾਂ ਵਲੋਂ ਭੀ ਤ੍ਰਿਪਤ ਹੋ ਗਿਆ ਹੈ। ਕਿਉਂਕਿ ਗੁਰੂ ਨੇ ਗਿਆਨ ਸਰੂਪ ਅਕਾਲ ਪੁਰਖ ਦਾ ਦਰਸ਼ਨ ਕਰਵਾ ਦਿੱਤਾ ਹੈ।੨।

ਪ੍ਰ: ਹੁਣ ਮਨ ਦੀ ਦ੍ਰਿਸ਼ਟੀ ਕਿਸ ਪ੍ਰਕਾਰ ਹੋ ਗਈ ਹੈ ?

ਉ:੭. ਬਸ ਹੁਣ ਇਹੋ ਦਿਸਦਾ ਹੈ ਕਿ ਉਹ ਆਪੇ ਰਾਜਾ ਹੈ, ਆਪੇ ਪਰਜਾ ਹੈ।

੮. ਆਪੇ (ਨਿਰਬਾਣੀ) ਵਿਰਕਤ ਮਹਾਤਮਾ ਅਤੇ ਆਪ ਹੀ ਉਹ ਪ੍ਰਭੂ (ਭੋਗੀ) ਗ੍ਰਿਹਸਤੀ ਹੈ।

੯. ਉਹ ਆਪੇ (ਸੱਚੇ) ਤਖ਼ਤ ਉਤੇ ਬੈਠ ਕੇ ਸੱਚਾ ਨਿਆਉਂ ਕਰਦਾ ਹੈ। ਇਹ ਜਾਣ ਕੇ ਮਨ ਦੀ ਸਾਰੀ ਕੂਕ ਪੁਕਾਰ ਚੁੱਕ ਗਈ ਹੈ।੩।

ਪ੍ਰ: ਕੀ, ਉਪ੍ਰੋਕਤ ਮਾਨਸਕ ਅਵਸਥਾ ਤੁਸੀਂ ਸੁਣੀ ਸੁਣਾਈ ਕਹਿੰਦੇ ਹੋ, ਜਾਂ ਕਿ ਆਪ ਤੱਕੀ ਹੈ ?

ਉ:੧੦. ਹੇ ਭਾਈ! ਮੈਂ ਜਿਹੋ ਜਿਹਾ ਵੇਖਿਆ ਹੈ, ਤੇਹੋ ਜਿਹਾ ਹੀ ਕਿਹਾ ਹੈ, (ਇਸ ਵਿਚ ਕੋਈ ਕਿਸੇ ਦੇ ਮਨ ਪ੍ਰਚਾਵੇ ਦੀ ਗੱਲ ਨਹੀਂ)।

੧੧. ਪਰ, ਇਸ ਸਾਰੀ ਕਹਾਣੀ ਦਾ ਰਸ ਉਸ ਨੂੰ ਆਇਆ ਹੈ, ਜਿਸ ਅਭਿਆਸੀ ਨੇ ਇਸ ਦੇ ਭੇਦ ਨੂੰ ਜਾਣਿਆ ਹੈ।

ਪ੍ਰ: ਇਸ ਭੇਦ ਨੂੰ ਪਛਾਣ ਲੈਣ ਵਾਲੇ ਨੂੰ ਕੀ ਫਲ ਮਿਲਦਾ ਹੈ ?

ਉ:੧੨. ਸਤਿਗੁਰੂ ਜੀ ਆਖਦੇ ਹਨ, ਇਸ ਭੇਦ ਨੂੰ ਜਾਣਨ ਵਾਲੇ ਦਾਸ ਦੀ (ਜੋਤਿ) ਆਤਮਾ ਉਸ (ਜੋਤੀ) ਪਰਮਾਤਮਾ ਵਿਚ ਮਿਲ ਜਾਂਦੀ ਹੈ, ਜਿਸ ਇਕ ਦਾ ਇਹ ਸਾਰਾ ਸੰਸਾਰ ਰੂਪ ਪਸਾਰਾ ਕੀਤਾ ਹੋਇਆ ਹੈ।੪।੩।੧੦।

***ਭਾਵਾਰਥ :*** ਇਸ ਸ਼ਬਦ ਦੀਆਂ ਅਰੰਭ ਦੀਆਂ ਪੰਗਤੀਆਂ ਵਿਚ ਹਜ਼ੂਰ ਜੋਗ ਦੀ ਗੱਲ ਅਰੰਭ ਕਰਦੇ ਹਨ, ਪਰ ਅਸਲ ਵਿਚ ਆਪ ਆਪਣਾ ਭਗਤੀ ਮਾਰਗ ਦਰਸਾਉਂਦੇ ਹਨ ਕਿਉਂਕਿ ਸ਼ਬਦ ਦੇ ਅੰਤ ਵਿਚ ਜਾ ਕੇ ਗਿਆਨ ਦੀ ਪ੍ਰੀਖਿਆ ਦਰਸਾਉਂਦੇ ਹਨ। ਆਪ ਦਸਦੇ ਹਨ ਕਿ ਸਿਮਰਨ ਦੁਆਰਾ ਅਨਹਦ ਸਹਿਜੇ ਹੀ ਸੁਖ ਪੂਰਵਕ ਪ੍ਰਗਟ ਹੋ ਆਉਂਦਾ ਹੈ। ਚੱਕ੍ਰਾਂ ਦੁਆਰੇ ਪ੍ਰਾਣ ਰੋਕ-ਰੋਕ ਕੇ, ਹਠ ਕਰਨ ਦੀ ਲੋੜ ਨਹੀਂ ਰਹਿ ਜਾਂਦੀ। ਇਹ ਅਨੰਦ ਦਸਮ ਦੁਆਰ ਵਿਚ ਸਹਿਜ ਵਿਚ ਰਸ-ਮਈ ਅਨੁਭਵਤਾ ਹੈ। ਫਿਰ ਹੋਰ (ਜੋਗੀ ਗੁਫਾ) ਦਾ ਹਿਸਾਬ ਨਹੀਂ, ਸਹਿਜ ਰੂਪੀ ਗੁਫਾ ਵਿਚ ਹੀ ਸਮਾਧੀ ਲੱਗੀ ਰਹਿੰਦੀ ਹੈ, ਸਮਾਧੀ ਦਾ ਮੁੱਢ ਆਸਣ ਤੋਂ ਹੁੰਦਾ ਹੈ। ਆਸਣ ਚੁਰਾਸੀ ਹਨ। ਸੋ, ਆਪ ਕਹਿੰਦੇ ਹਨ ਕਿ ਅਸੀਂ ੮੪ ਆਸਣਾਂ ਤੋਂ ਉੱਚਾ ਆਸਣ ਲਗਾਇਆ ਹੈ, ਜਿਹੜਾ ਕਿ ਅਸੀਂ ਸਹਿਜ ਵਿਚ ਟਿਕ ਗਏ ਹਾਂ। ਸਾਡਾ ਇਸ ਸਹਿਜ ਦੇ ਆਸਣ 'ਤੇ ਬੈਠਣ ਦਾ ਭਾਵ ਜੋਗੀਆਂ ਵਾਂਗੂੰ ਵਿਭੂਤੀਆਂ ਦੀ ਪ੍ਰਾਪਤੀ ਨਹੀਂ, ਸਗੋਂ ਪਰਮ ਤਤ ਪਰਮਾਤਮ ਦੇਵ ਦੀ ਪ੍ਰਾਪਤੀ ਸੀ।

ਸਤਿਗੁਰੂ ਜੀ ਜੋ ਕੁਝ ਵੀ ਬਾਣੀ ਵਿਚ ਦਸਦੇ ਹਨ, ਉਹ ਅਗੰਮੀ ਅਨੁਭਵ ਹੋਇਆ ਕਰਦਾ ਹੈ, ਜੋ ਉਨ੍ਹਾਂ ਦਾ ਨਿਜ ਗਿਆਨ ਤੇ ਸਿੱਧਾ ਵਾਹਿਗੁਰੂ ਤੋਂ ਗਿਆਨ ਪ੍ਰਾਪਤ ਹੁੰਦਾ ਹੈ। ਇਸ ਗੱਲ ਨੂੰ ਹਜ਼ੂਰ ਆਪ ਵੀ ਕਿਤੇ ਕਿਤੇ ਦਰਸਾਉਂਦੇ ਹਨ, ਕਿ ਮੈਂ ਅੱਖੀਂ ਡਿੱਠਾ ਕਹਿ ਰਿਹਾ ਹਾਂ, ਜਗਿਆਸੂ ਦੀ ਤਸੱਲੀ ਲਈ ਕਿ ਅਸੀਂ ਸੁਣੀ ਸੁਣਾਈ, ਪੜ੍ਹੀ ਪੜ੍ਹਾਈ ਜਾਂ ਟੋਹ ਲਾਈ ਗੱਲ ਨਹੀਂ ਦੱਸ ਰਹੇ, ਸਗੋਂ ਆਪਣੇ ਤਜਰਬੇ ਦੀ, ਪਰਤਾ ਕੇ ਡਿੱਠੀ ਦਸ ਰਹੇ ਹਾਂ। ਫਿਰ ਅੱਗੇ ਚਲ ਕੇ ਦਸਦੇ ਹਨ, ਕਿ ਮਨ ਨਾਲ ਤੁਸੀਂ ਸਮਝ ਤਾਂ ਲਓਗੇ, ਪਰ ਰਸ ਤਾਂ ਹੀ ਮਾਣੋਗੇ ਜਦ ਤੁਸੀਂ ਆਪੋਂ ਤਜਰਬਾ ਕਰਕੇ ਪਰਮਾਤਮਾ ਨੂੰ ਪ੍ਰਾਪਤ ਕਰ ਲਓਗੇ। ਇਸ ਤਰ੍ਹਾਂ ਉਨ੍ਹਾਂ ਦਾ ਅਨੁਭਵ ਨੂੰ ਵੇਖਣਾ ਹੀ ਸਮਾਧੀ ਹੈ, ਇਹੀ ਅਜਪਾ ਜਾਪ ਹੈ। ਇਹੋ ਹੀ ਸਹਿਜ ਅਵਸਥਾ ਹੈ। ਇਹੋ ਹੀ ਫਿਰ ਫਿਰਾ ਕੇ ਘਰ ਵਿਚ ਪਹੁੰਚ ਜਾਣਾ ਹੈ।

**ਮਾਝ ਮਹਲਾ ੫ ॥**

**੧. ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥**
**੨. ਤਿਤੁ ਘਰਿ ਸਖੀਏ ਮੰਗਲੁ ਗਾਇਆ ॥**
**੩. ਅਨਦ ਬਿਨੋਦ ਤਿਤੈ ਘਰਿ ਸੋਹਹਿ**
**ਜੋ ਧਨ ਕੰਤਿ ਸਿਗਾਰੀ ਜੀਉ ॥੧॥**
**੪. ਸਾ ਗੁਣਵੰਤੀ ਸਾ ਵਡਭਾਗਣਿ ॥**
**੫. ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥**
**੬. ਰੂਪਵੰਤਿ ਸਾ ਸੁਘੜਿ ਬਿਚਖਣਿ**
**ਜੋ ਧਨ ਕੰਤ ਪਿਆਰੀ ਜੀਉ ॥੨॥**
**੭. ਅਚਾਰਵੰਤਿ ਸਾਈ ਪਰਧਾਨੇ ॥**
**੮. ਸਭ ਸਿੰਗਾਰ ਬਣੇ ਤਿਸੁ ਗਿਆਨੇ ॥**
**੯. ਸਾ ਕੁਲਵੰਤੀ ਸਾ ਸਭਰਾਈ**
**ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥**
**੧੦. ਮਹਿਮਾ ਤਿਸ ਕੀ ਕਹਣੁ ਨ ਜਾਏ ॥**
**੧੧. ਜੋ ਪਿਰਿ ਮੇਲਿ ਲਈ ਅੰਗਿ ਲਾਏ ॥**
**੧੨. ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ**
**ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥**

***ਪਦ ਅਰਥ :*** ਬਿਨੋਦ—ਕੌਤਕ। ਤਿਤੈ—ਉਸ ਦੇ ਘਰ ਵਿਚ। ਬਿਚਖਣ—ਸਲੋਨੜੀ, ਹਰਨਾਖੀ, ਸੁੰਦਰ ਅੱਖਾਂ ਵਾਲੀ। ਅਚਾਰਵੰਤਿ—ਸਭਿਆਚਾਰਣੀ। ਸਭਰਾਈ—ਸਭ ਦੀ ਰਾਜਾ ਰੂਪ। ਰੰਗਿ—ਪ੍ਰੇਮ ਵਿਚ। ਅੰਗਿ ਲਾਏ—ਗਲ ਲਾਈ। ਸਾਧਾਰੀ—ਸਹਿਤ (ਆਧਾਰ) ਆਸਰੇ ਦੇ ਕੀਤੀ ਹੋਈ ਹੈ, ਪਹੁੰਚ ਗਈ, ਮਿਲ ਗਈ ਹੈ।

***ਅਰਥ :***

ਪ੍ਰ: ਉਹ ਕਿਹੜੀਆਂ ਗੁਰਮੁਖ ਰੂਪ ਸਖੀਆਂ ਨੇ, ਜਿਨ੍ਹਾਂ ਦੇ ਘਰ ਵਿਚ ਸਦਾ ਹੀ ਮੰਗਲ, ਖ਼ੁਸ਼ੀਆਂ ਹੋ ਰਹੀਆਂ ਹਨ?

ਉ: ੧. (ਜਿਵੇਂ) ਜਿਸ ਘਰ ਵਿਚ ਪਤੀ ਨੇ (ਸੁਹਾਗੁ) ਅਨੰਦ ਬਣਾਇਆ ਹੈ।

੨. ਉਸੇ ਸਖੀ ਦੇ ਘਰ ਵਿਚ ਸਖੀਆਂ ਇਕੱਤ੍ਰ ਹੋ ਮੰਗਲ ਦੇ ਗੀਤ ਗਾਉਂਦੀਆਂ ਹਨ।

੩. ਉਸ ਦੇ ਘਰ ਵਿਚ ਹੀ ਖ਼ੁਸ਼ੀਆਂ ਅਤੇ ਤਮਾਸ਼ਿਆਂ ਦਾ ਅਨੰਦ ਪ੍ਰਾਪਤ ਹੈ, ਉਹੋ ਹੀ ਘਰ ਸ਼ੋਭਾ ਪਾ ਰਿਹਾ ਹੈ। ਜੋ ਇਸਤ੍ਰੀ ਪਤੀ ਨਾਲ ਮਿਲ ਕੇ (ਸਿਗਾਰੀ) ਸ਼ੋਭਾ ਵਾਲੀ ਹੋਈ ਹੈ ਜੀ। ਇਸੇ ਹੀ ਤਰ੍ਹਾਂ ਜਿਸ ਗੁਰਮੁਖ ਦੇ ਸਰੀਰ ਉੱਤੇ ਵਾਹਿਗੁਰੂ ਜੀ ਦੀ ਮੇਹਰ ਭਰੀ ਦ੍ਰਿਸ਼ਟੀ ਹੋਈ ਹੈ। ਉਸ ਦੇ ਸਰੀਰ ਵਿਚ ਸਾਰੀਆਂ ਹੀ ਬ੍ਰਿਤੀਆਂ ਸੁਖ ਵਿਚ ਆ ਗਈਆਂ ਹਨ ਅਤੇ ਉਨ੍ਹਾਂ ਦੇ ਅੰਦਰ ਇਕ ਸੁਰਤਾ ਉਪਜੀ ਹੈ, ਉਸੇ ਸਰੀਰ ਦੇ ਅੰਤਹਕਰਨ ਵਿਚ ਅੰਦਰਲਾ ਸੁਖ ਤੇ ਬਾਹਰਲੀ ਦ੍ਰਿਸ਼ਟੀ ਤੋਂ ਪੈਦਾ ਹੋਣ ਵਾਲਾ ਰਸ, ਇਕ ਹੋ ਕੇ ਸ਼ੋਭਨੀਕ ਹੋਏ ਹਨ। ਜਿਥੇ ਗੁਰਮੁਖ ਆਪਣੇ ਪ੍ਰਮੇਸ਼ਰ-ਪਤੀ ਲਈ ਗੁਣਾਂ ਦੇ ਸਹਿਤ ਕੀਤਾ ਜਾ ਰਿਹਾ ਹੈ। ਭਾਵ ਉਹ ਜੀਵ-ਇਸਤ੍ਰੀ ਪਤੀ ਨਾਲ ਮਿਲ ਕੇ ਸ਼ੋਭਾ ਵਾਲੀ ਹੋਈ ਹੈ।੧।

ਪ੍ਰ: ਜੋ ਇਸਤ੍ਰੀ ਆਪਣੇ ਪਤੀ ਨੂੰ ਪਿਆਰੀ ਹੈ, ਉਸ ਵਿਚ ਕਿਹੜੇ ਕਿਹੜੇ ਗੁਣ ਵੇਖੇ ਜਾਂਦੇ ਹਨ?

ਉ: ੪. ਉਹ ਗੁਣਾਂ ਵਾਲੀ ਹੈ, ਉਹੋ ਵੱਡੇ ਭਾਗਾਂ ਵਾਲੀ ਹੈ।

੫. ਉਹੋ ਪੁੱਤਰਾਂ ਵਾਲੀ ਹੈ, ਉਹੋ ਪਤੀਬ੍ਰਤਾ ਸੁਹਾਗਣ ਹੈ।

੬. ਉਹੋ ਰੂਪ ਵਾਲੀ, ਉਹੋ ਸੁਘੜ ਤੇ ਸੋਹਣੇ ਨੈਨਾਂ ਵਾਲੀ ਹੈ, ਜੋ ਇਸਤ੍ਰੀ ਆਪਣੇ ਪਤੀ ਨੂੰ ਪਿਆਰੀ ਹੈ।੨।

ਇਸੇ ਤਰ੍ਹਾਂ ਉਹ ਗੁਰਮੁਖ ਸ਼ੁਭ ਗੁਣਾਂ ਵਾਲਾ ਹੈ, ਉਹੋ ਵੱਡੇ ਭਾਗਾਂ ਵਾਲਾ ਹੈ, ਉਹੋ ਪੁੱਤਰਾਂ ਵਾਲਾ ਹੈ, ਭਾਵ ਉਸ ਨੂੰ ਗਿਆਨ ਰੂਪ ਪੁੱਤਰ ਮਿਲ ਗਿਆ ਹੈ, ਉਹੋ ਹੀ ਅਨਿੰਨ ਪ੍ਰੇਮੀ ਹੈ, ਕਿਉਂਕਿ ਉਸ ਦਾ ਸੀਲ ਧਰਮ ਕੇਵਲ ਇਕ ਪਰਮਾਤਮਾ ਨਾਲ ਹੀ ਪ੍ਰੇਮ ਕਰਨਾ ਹੈ। ਉਹੋ ਜਗਿਆਸੂ ਜਨਾਂ ਨੂੰ ਸੁੰਦਰ ਸਰੂਪ ਦਿਸਦਾ ਹੈ। ਉਹੋ ਹੀ ਕਲਿਆਣ ਲਈ (ਸੁਘੜਿ) ਗੁਣਾਂ ਦੇ ਸਹਿਤ ਹੈ, ਉਹੋ ਹੀ ਜਗਤ ਦੀ ਕਲਿਆਣ ਲਈ ਸੋਹਣੇ ਨੈਨਾਂ (ਉਪਕਾਰ ਦ੍ਰਿਸ਼ਟੀ) ਵਾਲਾ ਹੈ, ਜੋ ਆਪਣੇ ਵਾਹਿਗੁਰੂ ਜੀ ਨੂੰ ਪਿਆਰਾ ਹੈ।

ਪ੍ਰ: ਜੋ ਇਸਤ੍ਰੀ ਪਤੀ ਦੇ ਪਿਆਰ ਅਤੇ ਸ਼ਿੰਗਾਰ ਨਾਲ ਸਵਾਰੀ ਹੋਈ ਹੈ, ਉਸ ਵਿਚ ਹੋਰ ਕਿਹੜੇ ਕਿਹੜੇ ਗੁਣ ਪਾਏ ਜਾਂਦੇ ਹਨ?

ਉ: ੭. ਉਹੋ ਨੇਕ ਅਚਾਰ ਵਾਲੀ ਹੈ, ਉਹੋ ਹੀ ਕੁਟੰਬ ਵਿਚ ਮੁਖੀ ਹੈ।

੮-੯. ਉਸੇ ਸਮਝਦਾਰ ਨੂੰ ਸਾਰੇ ਸ਼ਿੰਗਾਰ ਫੱਬੇ ਹਨ। ਉਹੋ ਹੀ ਪਿਛੋਂ ਕੁਲੀਨ ਆਈ ਹੈ, ਉਹੋ ਪਿਛੋਂ ਸੱਤਾਂ ਭਰਾਵਾਂ ਵਾਲੀ ਹੈ। (ਅਥਵਾ ਉਹੋ ਕੁਲਵਾਲੀ ਤੇ ਭਾਗਸ਼ੀਲ ਹੈ) ਜੋ ਪਤੀ ਦੇ ਪ੍ਰੇਮ ਨਾਲ ਸਵਾਰੀ ਹੋਈ ਹੈ। ਇਸੇ ਤਰ੍ਹਾਂ ਉਸੇ ਗੁਰਮੁਖ ਦਾ ਅਚਾਰ (ਲੋਕਾਂ ਨਾਲ ਵਰਤਾਉ) ਚੰਗਾ ਹੈ, ਉਹੋ ਸਤਿਸੰਗ ਵਿਚ ਮੁਖੀ ਹੈ, ਉਹੋ ਹੀ ਗਿਆਨਵਾਨ ਜਾਣੀਦਾ ਹੈ, ਉਸੇ ਨੂੰ ਕੀਤੇ ਹੋਏ ਸਾਰੇ ਆਦਰ-ਭਾਵ ਫੱਬਦੇ ਹਨ। ਉਹੀ ਪਿਛੋਂ ਸ਼ੁਭ ਕਰਮ ਕਰਦਾ, ਕਿਸੇ ਸ਼ੁਭ ਕੁਲ ਵਿਚੋਂ ਆਇਆ ਕਹੀਦਾ ਹੈ। ਉਹੋ ਚੰਗੇ ਸੰਤਾਂ ਦਾ ਮੇਲੀ ਜਾਣੀਦਾ ਹੈ, ਜੋ ਕਿ ਵਾਹਿਗੁਰੂ-ਪ੍ਰੇਮ ਵਿਚ ਸਵਾਰਿਆ ਹੋਇਆ ਹੈ।੩।

ਪ੍ਰ: ਜਿਸ ਨੂੰ ਪਤੀ ਨੇ ਮੇਲ ਲਿਆ ਹੈ, ਉਸ ਦੀ ਮਹਿਮਾ ਕਹੋ?

ਉ: ੧੦. ਉਸ ਦੀ ਮਹਿਮਾ ਕਹੀ ਨਹੀਂ ਜਾ ਸਕਦੀ।

੧੧. ਜੋ ਪਤੀ ਨੇ ਅੰਗ ਲਾ ਕੇ ਆਪਣੇ ਨਾਲ ਮੇਲ ਲਈ ਹੈ।

੧੨. ਉਸ ਦਾ ਵਰ ਥਿਰ ਸੁਹਾਗ ਹੈ, ਜੋ ਅਗੰਮ ਤੇ ਅਗੋਚਰ ਹੈ, ਗੁਰੂ ਜੀ ਦਾਸਾ ਭਾਵ ਨਾਲ ਕਹਿੰਦੇ ਹਨ ਕਿ ਉਹ ਉਸ ਦੇ ਪ੍ਰੇਮ ਦੀ ਮੇਲ ਲਈ ਹੋਈ ਹੈ।

ਭਾਵ—ਜਿਸ ਨੂੰ ਪਰਮਾਤਮਾ-ਪਤੀ ਨੇ ਆਪਣੇ ਨਾਲ ਮਿਲਾ ਲਿਆ ਹੈ, ਉਸ ਦੀ ਵਡਿਆਈ ਕਹੀ ਨਹੀਂ ਜਾ ਸਕਦੀ, ਉਸ ਦਾ ਸੁਆਮੀ ਵਾਹਿਗੁਰੂ ਸਦਾ ਥਿਰ ਹੈ, ਭਾਵੇਂ ਉਹ ਵਾਹਿਗੁਰੂ ਮਨ ਕਰਕੇ ਅਗੰਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈ, ਪਰ ਪ੍ਰੇਮ ਨੇ ਉਹ ਗੁਰਮੁਖ (ਅਗਮ ਅਗੋਚਰ ਨਾਲ) ਮੇਲ ਲਈ ਹੋਈ ਹੈ।੪।੪।੧੧।

***ਭਾਵਾਰਥ :*** ਸੁਆਲ ਹੁੰਦਾ ਹੈ ਕਿ ਬਾਣੀ ਵਿਚ ਅਨੇਕਾਂ ਸ਼ਬਦ ਸੁਹਾਗਣਾਂ ਪ੍ਰਤੀ ਉਚਾਰੇ ਗਏ ਹਨ, ਇਸ ਨੂੰ ਗੁਰਮੁਖਾਂ ਉਪਰ ਕਿਵੇਂ ਘਟਾਇਆ ਜਾਂਦਾ ਹੈ।

ਉੱਤਰ ਇਸ ਦਾ ਇਹੋ ਸਮਝਣਾ ਚਾਹੀਦਾ ਹੈ ਕਿ ਕੀ ਅਜਿਹੇ ਸ਼ਬਦਾਂ ਦਾ ਭਾਵ ਉਸ ਪ੍ਰਮੇਸ਼ਰ-ਪਤੀ ਦੀ ਅਚੱਲਤਾ ਦਰਸਾਉਣ ਦਾ ਹੋਇਆ ਕਰਦਾ ਹੈ। ਜਿਸ ਤਰ੍ਹਾਂ ਇਸ ਸ਼ਬਦ ਦੀ ਅਖ਼ੀਰਲੀ ਤੁਕ ਵਿਚ ਹੈ, ਕਿ ਕਿਸੇ ਦੇਹਧਾਰੀ ਇਸਤ੍ਰੀ ਦਾ ਪਤੀ ਕਦੇ ਵੀ ਥਿਰ ਤੇ ਅਗਮ ਅਗੋਚਰ ਨਹੀਂ ਹੋ ਸਕਦਾ ਭਾਵੇਂ ਉਹ ਕਿਤਨੀ ਵੀ ਪ੍ਰੇਮ ਵਾਲੀ ਕਿਉਂ ਨਾ ਹੋਵੇ। ਜੇ ਅਗਮ ਅਗੋਚਰ ਸਦਾ ਥਿਰ ਰਹਿਣ ਵਾਲੇ ਲੱਛਣ ਵੇਖੇ ਜਾਂਦੇ ਹਨ, ਤਾਂ ਉਹ ਕੇਵਲ ਇਕ ਪ੍ਰਮੇਸ਼ਰ-ਪਤੀ ਵਿਚ ਹੀ ਹਨ। ਇਸ ਕਰਕੇ ਅਜਿਹੇ ਸ਼ਬਦਾਂ ਦਾ ਭਾਵ ਗੁਰਮੁਖ ਤੇ ਵਾਹਿਗੁਰੂ ਦੇ ਪ੍ਰੇਮ ਭਾਵ ਦੇ ਅਰਥਾਂ ਵਾਲਾ ਹੋਇਆ ਕਰਦਾ ਹੈ।

ਜਿਹੜੀ ਅਕਾਲ ਪੁਰਖ-ਪਤੀ ਦੀ ਗੁਰਮੁਖ ਰੂਪੀ ਸਿਦਕਵਾਨ ਪਤਨੀ ਹੈ, ਸਮਝੋ ਕਿ ਉਸ ਵਿਚ ਸਾਰੇ ਸੰਸਾਰ ਦੇ ਸ਼ੁਭ ਗੁਣ ਆ ਕੇ ਵਸ ਗਏ ਹਨ, ਜਦੋਂ ਸੁਹਾਗਣ ਦੇ ਘਰ ਪਤੀ ਆ ਗਿਆ ਤਾਂ ਉਸ ਦੀਆਂ ਬਰਕਤਾਂ ਭੀ ਉਸੇ ਦੇ ਨਾਲ ਹੀ ਘਰ ਵਿਚ ਆ ਗਈਆਂ। ਭਾਵ ਉਸ ਪ੍ਰਮੇਸ਼ਰ-ਪਤੀ ਨੂੰ ਖ਼ੁਸ਼ ਕਰਨ ਲਈ ਸੁਹਾਗਵੰਤ ਵਾਂਙੂ ਜਗਿਆਸੂ ਨੂੰ ਸਰਬ ਗੁਣ ਸਪੰਨ ਹੋਣਾ ਚਾਹੀਦਾ ਹੈ।

**ਮਾਝ ਮਹਲਾ ੫ ॥**

**੧. ਖੋਜਤ ਖੋਜਤ ਦਰਸਨ ਚਾਹੇ ॥**
**੨. ਭਾਤਿ ਭਾਤਿ ਬਨ ਬਨ ਅਵਗਾਹੇ ॥**
**੩. ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ**
**ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥**
**੪. ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥**
**੫. ਪੂਜਾ ਤਿਲਕੁ ਤੀਰਥ ਇਸਨਾਨਾ ॥**
**੬. ਨਿਵਲੀ ਕਰਮ ਆਸਨ ਚਉਰਾਸੀਹ**
**ਇਨ ਮਹਿ ਸਾਂਤਿ ਨ ਆਵੈ ਜੀਉ ॥੨॥**
**੭. ਅਨਿਕ ਬਰਖ ਕੀਏ ਜਪ ਤਾਪਾ ॥**
**੮. ਗਵਨੁ ਕੀਆ ਧਰਤੀ ਭਰਮਾਤਾ ॥**
**੯. ਇਕੁ ਖਿਨੁ ਹਿਰਦੈ ਸਾਂਤਿ ਨ ਆਵੈ**
**ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥**
**੧੦. ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥**
**੧੧. ਮਨੁ ਤਨੁ ਸੀਤਲੁ ਧੀਰਜੁ ਪਾਇਆ ॥**
**੧੨. ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ**
**ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥**

***ਪਦ ਅਰਥ :*** ਅਵਗਾਹੇ—ਹਰ ਢੰਗ ਨਾਲ ਅਤੇ ਹਰ ਥਾਂ 'ਤੇ ਖੋਜ ਕੀਤੀ। ਖਟੁ—ਛੇ। ਸਾਸਤ—ਸ਼ਾਸਤ੍ਰ। ਨਿਉਲੀ ਕਰਮ—ਯੋਗ ਸਾਧਨਾ, ਮੇਧੇ ਦੀ ਸਫ਼ਾਈ, ਨੱਕ ਤੇ ਗਲ ਦੀ ਸਫ਼ਾਈ। ਬਰਖ—ਸਾਲ। ਭਰਮਾਤਾ—ਚੱਕਰ ਕੱਟਦਾ ਫਿਰਿਆ। ਗਵਨੁ ਕੀਆ—ਫਿਰਿਆ।

***ਅਰਥ :***

ਪ੍ਰ: ਕੀ, ਜਪ ਤਪ ਕਰਨ ਨਾਲ ਅਸ਼ਾਂਤ ਮਨ ਨੂੰ ਸ਼ਾਂਤੀ ਆ ਸਕਦੀ ਹੈ?

ਉ: ੧. ਉਸ ਪ੍ਰਭੂ ਦੇ ਦਰਸ਼ਨਾਂ ਦੇ ਚਾਹਵਾਨ ਹੋ ਕੇ ਅਨੇਕਾਂ ਤਰ੍ਹਾਂ ਦੇ ਜੰਗਲ ਖੋਜੇ ਹਨ।

੨. ਅਨੇਕ ਤਰ੍ਹਾਂ ਦੇ (ਬਨ) ਜਲ ਤੀਰਥ ਢੂੰਡੇ ਹਨ ਅਤੇ ਅਨੇਕਾਂ ਹੀ ਪੁਸਤਕ (ਅਵਗਾਹੇ) ਵੀਚਾਰ ਕੇ ਵੇਖੇ ਹਨ।

੩. ਉਹ ਮੇਰਾ ਹਰੀ ਨਿਰਗੁਣ ਹੈ, ਫਿਰ ਉਹ ਮੇਰਾ ਹਰੀ ਸਰਗੁਣ ਭੀ ਹੈ, ਕੋਈ ਅਜਿਹਾ ਉਪਕਾਰੀ ਹੈ, ਜੋ ਮੈਨੂੰ ਲਿਆ ਕੇ ਉਹ ਮੇਰਾ ਪਤੀ ਮਿਲਾ ਦੇਵੇ।੧।

੪. ਛੇ ਸ਼ਾਸਤ੍ਰਾਂ ਨੂੰ ਵੀਚਾਰ ਕੇ ਮੂੰਹੋਂ ਗਿਆਨ ਭੀ ਕੀਤਾ।

੫. ਪੂਜਾ ਕੀਤੀ, ਤਿਲਕ ਲਗਾਏ ਅਤੇ ਤੀਰਥ ਇਸ਼ਨਾਨ ਭੀ ਕੀਤੇ।

੬. ਨਿਉਲੀ ਕਰਮ ਭੀ ਕੀਤਾ, ਜੋਗ ਦੇ ਚੁਰਾਸੀ ਆਸਣ ਭੀ ਲਾਏ; ਪਰ, ਇਨ੍ਹਾਂ ਸਾਰਿਆਂ ਕਰਮਾਂ ਵਿਚ ਲੱਗੇ ਮਨ ਨੂੰ ਸ਼ਾਂਤੀ ਨਾ ਆਈ।੨।

੭. ਇਥੇ ਹੀ ਬਸ ਨਹੀਂ, ਜੋਗੀ ਹੋ ਕੇ ਅਨੇਕਾਂ ਵਰ੍ਹੇ ਜਪ ਤੇ ਤਪ ਭੀ ਕੀਤਾ।

੮. ਧਰਤੀ ਉਤੇ ਫਿਰਤੂ ਹੋ ਕੇ ਫਿਰਦਾ ਵੀ ਰਿਹਾ।

੯. ਪਰ, ਇਸ ਤਰ੍ਹਾਂ ਦੇ ਸਾਧਨ ਕਰਨ ਨਾਲ ਹਿਰਦੇ ਵਿਚ ਇਕ ਖਿਨ ਭਰ ਵੀ ਸ਼ਾਂਤੀ ਨਾ ਆਈ, ਜੋਗੀ ਦਾ ਮਨ ਮੁੜ-ਮੁੜ ਕੇ ਉੱਠ-ਉੱਠ ਕੇ ਸੰਸਾਰ ਵਲ ਦੌੜਦਾ ਅਸ਼ਾਂਤ ਹੀ ਰਿਹਾ।੩।

ਪ੍ਰ: ਫਿਰ ਤੁਹਾਡੇ ਮਨ ਤਨ ਵਿਚ ਸ਼ਾਂਤੀ ਕਿਵੇਂ ਪ੍ਰਾਪਤ ਹੋਈ?

ਉ: ੧੦-੧੧. ਵਾਹਿਗੁਰੂ ਨੇ ਕਿਰਪਾ ਕਰਕੇ ਮੈਨੂੰ (ਸਾਧੁ) ਗੁਰੂ ਮਿਲਾ ਦਿੱਤਾ, ਉਸ ਨੂੰ ਮਿਲਣ ਨਾਲ ਮੇਰਾ ਮਨ ਅਤੇ ਤਨ ਠੰਡਾ ਹੋ ਗਿਆ ਅਤੇ ਦਿਲ ਵਿਚ ਧੀਰਜ ਪ੍ਰਾਪਤ ਹੋ ਆਇਆ।

੧੨. ਧੀਰਜ ਪ੍ਰਾਪਤੀ ਦਾ ਸਾਧਨ ਇਉਂ ਬਣਿਆ ਕਿ ਸਦਾ ਸਲਾਮਤ ਪ੍ਰਭੂ ਮੇਰੇ ਹਿਰਦੇ ਅੰਦਰ ਵਸ ਗਿਆ, ਮੈਂ 'ਨਾਨਕ' ਹੁਣ ਸਦੀਵ ਉਸ ਹਰੀ ਦੇ ਮੰਗਲਮਈ ਗੀਤ ਗਾਉਂਦਾ ਰਹਿੰਦਾ ਹਾਂ।੪।੫।੧੨।

***ਭਾਵਾਰਥ :*** ਸਮੁੱਚਾ ਸ਼ਬਦ ਦਾ ਭਾਵ ਹੈ ਕਿ ਉਸ ਨਿਰੰਕਾਰ ਦੇ ਦਰਸ਼ਨ ਕਰਨ ਲਈ ਅਨੇਕਾਂ ਲੋਕਾਂ ਨੇ, ਅਨੇਕਾਂ ਜਪ ਤਪ ਆਦਿ ਸਾਧਨ ਕੀਤੇ, ਪਰ ਮਨ ਸ਼ਾਂਤ ਹੋਣ ਦੀ ਬਜਾਏ ਅਸ਼ਾਂਤ ਹੁੰਦਾ ਰਿਹਾ, ਨਿਉਲੀ ਕਰਮ ਕਰਕੇ, ਛੇ ਸ਼ਾਸਤ੍ਰ ਪੜ੍ਹੇ, ਕਈ ਸਾਲਾਂ ਬੱਧੀ ਪੂਜਾ, ਤਿਲਕ, ਤੀਰਥਾਂ ਦਾ ਇਸ਼ਨਾਨ ਕੀਤਾ, ਇਤਿਆਦਿ ਅਨੇਕ ਕਰਮਾਂ ਦਾ ਫਲ ਨਿਰਾਸਤਾ ਹੀ ਵੇਖਿਆ।

**ਮਾਝ ਮਹਲਾ ੫ ॥**

**੧. ਪਾਰਬ੍ਰਹਮ ਅਪਰੰਪਰ ਦੇਵਾ ॥**
**੨. ਅਗਮ ਅਗੋਚਰ ਅਲਖ ਅਭੇਵਾ ॥**
**੩. ਦੀਨ ਦਇਆਲ ਗੋਪਾਲ ਗੋਬਿੰਦਾ**
**ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥**

**੪. ਗੁਰਮੁਖਿ ਮਧੁਸੂਦਨੁ ਨਿਸਤਾਰੇ ॥**
**੫. ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥**
**੬. ਦਇਆਲ ਦਮੋਦਰੁ ਗੁਰਮੁਖਿ ਪਾਈਐ**
**ਹੋਰਤੁ ਕਿਤੈ ਨ ਭਾਤੀ ਜੀਉ ॥੨॥**
**੭. ਨਿਰਹਾਰੀ ਕੇਸਵ ਨਿਰਵੈਰਾ ॥**
**੮. ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥**
**੯. ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ**
**ਸੋਈ ਭਗਤੁ ਇਕਾਤੀ ਜੀਉ ॥੩॥**
**੧੦. ਅਮੋਘ ਦਰਸਨ ਬੇਅੰਤ ਅਪਾਰਾ ॥**
**੧੧. ਵਡ ਸਮਰਥੁ ਸਦਾ ਦਾਤਾਰਾ ॥**
**੧੨. ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ**
**ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥**

***ਪਦ ਅਰਥ :*** ਇਸ ਸ਼ਬਦ ਅੰਦਰ ਜੋ ਵੀ ਪਦ ਈਸ਼੍ਵਰ ਵਾਚੀ ਆਏ ਹਨ, ਉਨ੍ਹਾਂ ਦੇ ਜੋ ਅਰਥ ਪਦ-ਪਦਾਰਥਾਂ ਤੋਂ ਸੰਸਕ੍ਰਿਤ ਵਾਲਿਆਂ ਕੀਤੇ ਹਨ, ਦੱਸੇ ਗਏ ਹਨ। ਪਰ ਇਨ੍ਹਾਂ ਸਾਰਿਆਂ ਪਦਾਂ ਵਿਚੋਂ ਵਧੇਰੇ ਨਾਮ ਵਿਸ਼ਨੂੰ ਜਾਂ ਕ੍ਰਿਸ਼ਨ ਜੀ ਦੇ ਹਨ। ਜੋ ਖ਼ਾਸ ਖ਼ਾਸ ਇਤਿਹਾਸਕ ਘਟਨਾਵਾਂ ਕਰਕੇ ਪਏ ਹਨ, ਜਿਵੇਂ ਕਿ :

ਗੋਪਾਲ—ਕ੍ਰਿਸ਼ਨ ਦਾ ਨਾਮ, ਗਊਆਂ ਚਾਰਨ ਕਰਕੇ ਪਿਆ ਹੈ।

ਗੋਬਿੰਦ—ਕ੍ਰਿਸ਼ਨ ਦਾ ਨਾਮ, ਗਊਆਂ ਦੀ ਪਾਲਣਾ ਕਰਨ ਕਰਕੇ ਪਿਆ।

ਮਧੁਸੂਦਨੁ—ਮਧੂ ਨਾਮੇ ਰਾਖਸ਼ ਨੂੰ ਮਾਰਨ ਕਰ ਕੇ।

ਕ੍ਰਿਸਨ—ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਦਾ ਪ੍ਰਸਿੱਧ ਨਾਮ ਹੈ।

ਮੁਰਾਰੀ—ਨਾਮ ਕ੍ਰਿਸ਼ਨ ਜੀ ਦਾ ਹੈ, ਮੁਰ ਦੈਂਤ ਨੂੰ ਮਾਰਨ ਕਰਕੇ।

ਦਮੋਦਰੁ—ਇਹ ਭੀ ਨਾਮ ਕ੍ਰਿਸ਼ਨ ਜੀ ਦਾ ਹੈ, ਮਾਤਾ ਯਸ਼ੋਦਾਂ ਨੇ ਇਕ ਵਾਰੀ ਇਨ੍ਹਾਂ ਨੂੰ ਬਾਲ ਅਵਸਥਾ ਵਿਚ ਉਖਲੀ ਨਾਲ ਰੱਸੀ ਪਾ ਕੇ ਬੰਨ੍ਹ ਦਿੱਤਾ ਸੀ।

ਕੇਸਵ—ਕ੍ਰਿਸ਼ਨ ਜੀ ਦਾ ਨਾਮ, ਕੇਸੀ ਦੈਂਤ ਨੂੰ ਮਾਰਨ ਕਰ ਕੇ, ਅਥਵਾ ਸੋਹਣੇ ਕੇਸ ਧਾਰਨ ਵਾਲਾ ਹੋਣ ਕਰਕੇ।

ਪਰ, ਇਹ ਪਦਾਂ ਦੇ ਅਰਥ ਸਮਝ ਕੇ ਵੀ ਸਾਰਿਆਂ ਪਦਾਂ ਦੇ ਅਰਥ ਭਾਵ ਅਕਾਲ ਪੁਰਖ ਵਾਚੀ ਹੀ ਸਮਝਣੇ ਹਨ। ਜਿਵੇਂ ਕਿ ਕੋਸ਼-ਕਾਰਾਂ ਨੇ ਇਨ੍ਹਾਂ ਪਦਾਂ ਦੇ ਸਿੱਧੇ ਅਰਥ ਕਰਤਾ ਪੁਰਖ ਦੇ ਹੀ ਕੀਤੇ ਹਨ।

ਗੋਪਾਲ—ਗੋ—ਧਰਤੀ+ਪਾਲ—ਪਾਲਣਾ ਕਰਨ ਵਾਲਾ।

ਗੋਬਿੰਦ—ਗਿਆਨ ਕਰ ਕੇ ਪ੍ਰਾਪਤ ਹੋਣੇ ਜੋਗ, ਅਕਾਲ ਪੁਰਖ, ਜਾਂ ਗੋ—ਪ੍ਰਿਥਵੀ ਦੀ ਜੋ ਬਿੰਦ—ਰੱਖਿਆ ਕਰੇ।

ਮਧੁਸੂਦਨੁ—ਮਧੁ—ਅੰਮ੍ਰਿਤ+ਸੂਦਨੁ—ਪਿਆਰਾ ਹੈ ਜਿਸ ਨੂੰ।

ਕ੍ਰਿਸਨ—ਸੱਤਾ ਮਾਤ੍ਰ, ਭਾਵ ਹੈ ਵਾਹਿਗੁਰੂ ਤੋਂ।

ਮੁਰਾਰੀ—ਮੁਰ+ਅਰੀ—ਜਿਸ ਨੇ ਘੇਰਿਆ ਹੈ ਬ੍ਰਹਮੰਡ, ਭਾਵ ਵਾਹਿਗੁਰੂ। ਵਾ ਮੁਰ—ਹੰਕਾਰ+ਅਰੀ—ਵੈਰੀ ਹੰਕਾਰ ਦਾ ਵੈਰੀ, ਵਾਹਿਗੁਰੂ। ਦਮੋਦਰੁ—ਦਾਮ-ਵਿਸ਼ਵ+ਉਦਰ—ਪੇਟ, ਜਿਸ ਦੇ ਪੇਟ ਵਿਚ ਵਿਸ਼੍ਵ ਹੈ, ਵਾਹਿਗੁਰੂ। ਕੇਸਵ—ਕ—ਬ੍ਰਹਮਾ+ਅ—ਵਿਸ਼ਨੂੰ+ ਈਸ—ਸ਼ਿਵ। ਵ—ਵਸ—ਤਿੰਨੇ ਦੇਵ ਜਿਸਦੇ ਵਸ ਵਿਚ ਹੋਣ। ਗਾਤੀ—ਗਤੀ ਦੇਣ ਵਾਲਾ। ਇਕਾਤੀ—ਇਕਾਂਤ ਰਹਿਣ ਵਾਲਾ। ਅਮੋਘ—ਸਫਲ, ਅਚੂਕ।

***ਅਰਥ :***

**ਪ੍ਰ:** ਗੁਰੂ ਜੀ ਦਸੋ, ਕਿਸ ਨੂੰ ਧਿਆਈਏ, ਜਿਸ ਕਰਕੇ ਮੁਕਤੀ ਹੋਵੇ ?

**ਉ:** ੧. ਜੋ ਪਾਰਬ੍ਰਹਮ ਤੇ ਅਪਰੰਪਰ ਦੇਵ ਹੈ।
੨. ਜੋ ਅਗੰਮ ਹੈ ਮਨ ਕਰਕੇ, ਅਗੋਚਰ ਹੈ ਇੰਦ੍ਰੀਆਂ ਤੋਂ, ਜੋ ਅਲਖ ਹੈ, ਅਭੇਵ ਹੈ।
੩. ਜੋ ਗ਼ਰੀਬਾਂ ਉਤੇ ਦਇਆ ਕਰਦਾ ਹੈ, ਜੋ ਗੋਪਾਲ ਪ੍ਰਿਥਵੀ ਦਾ ਪਾਲਕ ਹੈ ਤੇ ਗੋਬਿੰਦ ਗਿਆਨ ਦੁਆਰੇ ਪ੍ਰਾਪਤ ਹੋਣ ਜੋਗ ਹੈ, ਉਸ ਹਰੀ ਨੂੰ ਗੁਰੂ ਦੀ ਸਿਖਿਆ ਦੁਆਰੇ ਧਿਆਵੋ, ਤਦ ਸਹਜੇ ਹੀ (ਗਾਤੀ) ਗਤੀ ਮੁਕਤੀ ਪ੍ਰਾਪਤ ਹੋਵੇਗੀ।੧।
੪. ਗੁਰੂ ਦੀ ਸਿਖਿਆ ਦੁਆਰੇ (ਮਧੁ ਸੂਦਨੁ) ਅੰਮ੍ਰਿਤ ਹੈ ਪਿਆਰਾ ਜਿਸ ਨੂੰ ਭਾਵ ਹੈ ਉਹ ਵਾਹਿਗੁਰੂ, ਜਦ ਉਸ ਨੂੰ ਜਪੀਏ ਤਾਂ ਉਹ ਜਗਤ ਤੋਂ ਗੁਰਸਿੱਖ ਦਾ ਉਧਾਰ ਕਰਦਾ ਹੈ।
੫. ਜਦ ਗੁਰਸਿੱਖ ਹੋ ਕੇ ਉਸ (ਕ੍ਰਿਸਨ) ਸੱਤਾ ਮਾਤ੍ਰ ਵਾਹਿਗੁਰੂ ਨੂੰ ਜਪੀਏ ਤਾਂ ਉਹ (ਮੁਰਾਰੀ) ਹੰਕਾਰ ਦਾ ਵੈਰੀ ਪ੍ਰਮੇਸ਼ਰ ਇਸ ਜੀਵ ਦਾ ਹਰ ਥਾਂ ਸਾਥੀ ਹੋਵੇਗਾ।

**ਪ੍ਰ:** ਕੀ, ਉਸ ਦਿਆਲੂ ਪ੍ਰਮੇਸ਼ਰ ਨੂੰ ਮਿਲਣ ਦਾ ਹੋਰ ਕੋਈ ਤਰੀਕਾ ਨਹੀਂ ਹੈ ?

**ਉ:** ੬. ਉਹ (ਦਮੋਦਰੁ) ਜਿਸ ਦੇ ਪੇਟ ਵਿਚ ਸਾਰਾ ਹੀ ਵਿਸ਼ਵ ਹੈ, ਭਾਵ ਉਸ ਵਾਹਿਗੁਰੂ ਨੂੰ ਗੁਰਾਂ ਦੁਆਰੇ ਹੀ ਪਾਈਦਾ ਹੈ, ਉਹ ਹੋਰ ਕਿਸੇ ਤਰ੍ਹਾਂ ਭੀ ਨਹੀਂ ਮਿਲ ਸਕਦਾ।੨।

**ਪ੍ਰ:** ਉਸ ਦੇ ਲੱਖਣ ਬਿਆਨ ਕਰੋ ?

**ਉ:** ੭. ਉਹ ਹਰ ਤਰ੍ਹਾਂ ਦੇ ਅਹਾਰ ਤੋਂ ਬਿਨਾਂ [ਕਾਇਮ] ਹੈ, (ਕੇਸਵ) ਤਿੰਨੇ ਦੇਵਤੇ ਜਿਸ ਦੇ ਵਸ ਵਿਚ ਹਨ। ਫਿਰ ਉਹ ਨਿਰਵੈਰ ਹੈ।
੮. (ਅਤੇ) ਕਰੋੜਾਂ ਹੀ ਲੋਕ ਜਿਸ ਦੇ ਪੈਰ ਪੂਜਦੇ ਹਨ।
੯. ਉਹ ਹਰੀ ਦਾ ਹਰਿ ਹਰਿ ਨਾਮ ਜਿਸ ਦੇ ਹਿਰਦੇ ਵਿਚ ਗੁਰਾਂ ਦੁਆਰੇ ਵਸ ਗਿਆ ਹੈ ਨਿਹਚਾ ਕਰੋ ਕਿ ਉਹੀ ਭਗਤ ਹੈ ਅਤੇ ਉਹੀ ਸਹੀ ਅਰਥਾਂ ਵਿਚ ਇਕਾਂਤੀ ਕਿਹਾ ਜਾ ਸਕਦਾ ਹੈ, ਹੇ ਪਿਆਰੇ ਜੀ ! ।੩।
੧੦. ਉਸ ਦਾ ਦਰਸ਼ਨ ਸਦਾ ਸਫਲ ਦਰਸ਼ਨ ਹੈ, ਜੋ ਕਦੀ ਭੀ ਖ਼ਾਲੀ ਨਹੀਂ ਜਾਂਦਾ, ਜੋ ਬੇਅੰਤ ਹੈ ਤੇ ਅਪਾਰ ਹੈ।
੧੧. ਜੋ ਵੱਡੀ ਤਾਕਤ ਵਾਲਾ ਤੇ ਸਰਵ ਕਲਾ ਸਮਰਥ ਹੈ ਅਤੇ ਉਹ ਸਦਾ ਸਦਾ ਹੀ ਦਾਤਾ ਹੈ।
੧੨. ਪਰ, ਸੰਸਾਰ ਤੋਂ ਤਰਨਾ ਤਾਂ ਹੀ ਹੁੰਦਾ ਹੈ, ਜਦ ਕਿ ਗੁਰੂ ਦੁਆਰੇ ਉਸ ਦਾ ਨਾਮ ਜਪੀਏ, ਸਤਿਗੁਰੂ ਜੀ ਆਖਦੇ ਹਨ ਕਿ ਇਹ (ਗਤਿ) ਮਰਯਾਦਾ ਕਿਸੇ ਵਿਰਲੇ ਸ਼ਰਧਾਲੂ ਨੇ ਹੀ ਜਾਣੀ ਹੈ।੪।੬।੧੩।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਹੈ ਕਿ ਇਸ ਚੰਚਲ ਮਨ ਨੂੰ ਇਕਾਗਰ ਕਰਨ ਦਾ ਢੰਗ ਇਹੋ ਹੈ ਕਿ ਇਸ ਨੂੰ ਕਦੀ ਭੀ ਖ਼ਾਲੀ ਨਾ ਰਹਿਣ ਦਿੱਤਾ ਜਾਵੇ। ਜਿਹੜਾ ਮਨ ਹਰ ਸਮੇਂ ਸਿਮਰਨ ਵਿਚ ਲੱਗਾ ਰਹੇਗਾ, ਸਹੀ ਅਰਥਾਂ ਵਿਚ ਉਹੋ ਹੀ ਇਕਾਂਤੀ ਹੁੰਦਾ ਹੈ। ਕੋਈ ਆਦਮੀ ਜੰਗਲ ਵਿਚ ਜਾ ਕੇ ਇਕੱਲਾ ਰਹਿਣ ਨਾਲ ਇਕਾਂਤੀ ਨਹੀਂ ਬਣ ਸਕਦਾ। ਜੇ ਕੋਈ ਵੀ ਵਸਤੂ ਸਰੀਰ ਲੈ ਕੇ ਤੁਰੇ ਤਾਂ ਉਹ ਦਿਸ ਪੈਂਦੀ ਹੈ, ਪਰ ਮਨ ਲੱਖਾਂ ਮਣ ਭਾਰ ਲੈ ਕੇ ਤੁਰ ਪੈਂਦਾ ਹੈ, ਉਸ ਨੂੰ ਕੋਈ ਵੇਖ ਹੀ ਨਹੀਂ ਸਕਦਾ।

ਰਾਜਾ ਭਰਥਰੀ ਸਾਰਾ ਰਾਜ-ਭਾਗ ਤਿਆਗ ਕੇ ਘਰੋਂ ਜੰਗਲ ਵਲ ਤੁਰ ਪਿਆ, ਪਰ ਉਸ ਨੂੰ ਪਤਾ ਹੀ ਨਾ ਲੱਗ ਸਕਿਆ ਕਿ ਕਦੋਂ ਤ੍ਰਿਸ਼ਨਾ ਅਛੋਪਲੇ ਜਿਹੇ ਆ ਕੇ ਉਸ ਦੇ ਮਨ ਅੰਦਰ ਬੈਠ ਗਈ। ਪਹਿਲੀ ਰਾਤ ਨੂੰ ਹੀ ਭਰਥਰੀ ਨੇ ਚੰਦ ਦੀ ਚਾਨਣੀ ਵਿਚ ਇਕ ਲਾਲ ਚਮਕਦਾ ਰਾਹ ਵਿਚ ਪਿਆ ਡਿੱਠਾ। ਛੇਤੀ ਨਾਲ ਦੌੜ ਕੇ ਮੁੱਠ ਭਰ ਲਈ, ਇਸ ਦਾ ਸਾਰਾ ਹੱਥ ਪਾਨ ਦੀ ਪੀਕ ਨਾਲ ਭਰ ਗਿਆ। ਕਿਸੇ ਨੇ ਪਾਨ ਦੀ ਪੀਕ ਰਾਹ ਵਿਚ ਸੁੱਟੀ ਹੋਈ ਸੀ ਅਤੇ ਚਾਂਦਨੀ ਦੀ ਕਰਾਮਾਤ ਨੇ ਉਸ ਨੂੰ ਕੀਮਤੀ ਲਾਲ ਬਣਾ ਦਿੱਤਾ। ਏਡੇ ਵੱਡੇ ਵੈਰਾਗੀ ਦਾ, ਏਡੇ ਵੱਡੇ ਤਿਆਗੀ ਦਾ ਵੈਰਾਗ ਅਤੇ ਤਿਆਗ ਦਾ ਜਨਾਜ਼ਾ ਨਿਕਲ ਗਿਆ। ਭਰਥਰੀ ਨੇ ਆਪਣੇ ਮਨ ਨੂੰ ਬੜੀਆਂ ਹੀ ਲਾਹਨਤਾਂ ਪਾਈਆਂ :

> ਰਤਨ ਜੜਤ ਮੰਦਰ ਤਜੇ, ਅਰ ਸਖੀਅਨ ਕੇ ਸਾਥ।
> ਧ੍ਰਿਗ ਮਨ ਧੋਖੇ ਲਾਲ ਕੇ, ਭਰਾ ਪੀਕ ਸੇ ਹਾਥ।

ਪਰ ਚੰਚਲ ਮਨ ਨੇ ਆਪਣਾ ਤੀਰ ਚਲਾ ਕੇ ਦਸ ਹੀ ਦਿੱਤਾ ਸੀ ਕਿ ਭਰਥਰੀ ਦੀ ਮਾਨਸਕ ਅਵਸਥਾ ਕਿਥੇ ਕੁ ਖਲੋਤੀ ਹੈ। ਸਾਰੇ ਸ਼ਬਦ ਦਾ ਭਾਵ ਇਹ ਹੈ ਕਿ ਇਕ ਵਾਹਿਗੁਰੂ ਜੀ ਦੀ ਅਰਾਧਨਾ ਕਰੋ ਤੇ ਕਰੋ ਗੁਰੂ ਦੁਆਰੇ, ਤਾਂ ਕਲਿਆਣ ਹੋ ਸਕੇਗੀ। ਉਸ ਨੂੰ ਨਾਮ ਦੁਆਰੇ ਹਿਰਦੇ ਵਿਚ ਵਸਾਉਣਾ ਅਤੇ ਵਸਾਉਣਾ ਗੁਰੂ ਦੁਆਰੇ ਇਹੋ ਹੀ ਸਹੀ ਅਰਥਾਂ ਵਿਚ ਅਰਾਧਨਾ ਹੈ। ਪਰ ਕਈ ਲੋਕ ਮੁਕਤੀ ਦੀਆਂ ਹੋਰ ਹੋਰ ਕਈ ਵੀਚਾਰਾਂ ਵਿਚ ਰੁੱਝੇ ਰਹਿੰਦੇ ਹਨ, ਨਾਮ ਦੁਆਰਾ ਮੁਕਤ ਪ੍ਰਾਪਤੀ ਦੀ ਸੋਝੀ ਕਿਸੇ ਵਿਰਲੇ ਵਿਚਾਰਵਾਨ ਨੂੰ ਹੀ ਪੈਂਦੀ ਹੈ।

**ਮਾਝ ਮਹਲਾ ੫ ॥**

**੧. ਕਹਿਆ ਕਰਣਾ ਦਿਤਾ ਲੈਣਾ ॥**
**੨. ਗਰੀਬਾ ਅਨਾਥਾ ਤੇਰਾ ਮਾਣਾ ॥**
**੩. ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ**
**ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥**
**੪. ਭਾਣੈ ਉਝੜ ਭਾਣੈ ਰਾਹਾ ॥**
**੫. ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥**
**੬. ਭਾਣੈ ਭਰਮਿ ਭਵੈ ਬਹੁ ਜੂਨੀ**
**ਸਭ ਕਿਛੁ ਤਿਸੈ ਰਜਾਈ ਜੀਉ ॥੨॥**
**੭. ਨਾ ਕੋ ਮੂਰਖੁ ਨਾ ਕੋ ਸਿਆਣਾ ॥**
**੮. ਵਰਤੈ ਸਭ ਕਿਛੁ ਤੇਰਾ ਭਾਣਾ ॥**
**੯. ਅਗਮ ਅਗੋਚਰ ਬੇਅੰਤ ਅਥਾਹਾ**
**ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥**
**੧੦. ਖਾਕੁ ਸੰਤਨ ਕੀ ਦੇਹੁ ਪਿਆਰੇ ॥**
**੧੧. ਆਇ ਪਇਆ ਹਰਿ ਤੇਰੈ ਦੁਆਰੈ ॥**
**੧੨. ਦਰਸਨੁ ਪੇਖਤ ਮਨੁ ਆਘਾਵੈ**
**ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥**

***ਪਦ ਅਰਥ :*** ਕਹਿਆ—ਜੋ ਭੀ ਕੁਝ ਪਵਿੱਤਰ ਪੁਸਤਕਾਂ ਵਿਚ ਕਿਹਾ ਗਿਆ ਹੈ। ਗਾਵਾਹਾ—ਗਾਇਆ ਜਾਣਾ, ਗਾਉਣਾ। ਕੁਦਰਤਿ—ਤਾਕਤ, ਬਲ, ਦਿਸ ਰਹੀ ਰਚਨਾ। ਉਝੜ—ਉਜਾੜ ਵਿਚ ਪੈਣਾ, ਕੁਰਾਹੇ ਪੈਣਾ। ਤਿਸੈ—ਉਸ ਦੀ। ਰਜਾਈ—ਹੁਕਮ ਵਿਚ, ਰਜ਼ਾ ਵਿਚ ਹੈ। ਖਾਕੁ—ਮਿੱਟੀ, ਧੂੜੀ। ਪੇਖਤ—ਵੇਖ ਕੇ। ਸੁਭਾਈ—ਨਿਰਯਤਨ।

***ਅਰਥ :***

ਪ੍ਰ: ਉਪ੍ਰੋਕਤ ਦੱਸੇ ਨਾਮ ਜਪਣ ਵਾਲੇ ਗੁਰਮੁਖਾਂ ਦੀ ਮਾਨਸਕ ਅਵਸਥਾ ਕਿਹੋ ਜਿਹੀ ਹੋ ਜਾਂਦੀ ਹੈ ?

ਉ: ੧. ਉਨ੍ਹਾਂ ਦੇ ਮਨ ਵਿਚੋਂ ਸਦਾ ਇਹੋ ਹੀ ਅਵਾਜ਼ ਨਿਕਲਦੀ ਹੈ, ਕਿ ਹੇ ਵਾਹਿਗੁਰੂ ! ਜੋ ਤੂੰ ਆਗਿਆ ਕੀਤੀ ਹੈ, ਅਸੀਂ ਉਹੋ ਹੀ ਕਰਨਾ ਹੈ ਅਤੇ ਜੋ ਤੂੰ ਦਿੱਤਾ ਹੈ, ਉਹੋ ਹੀ ਅਸੀਂ ਲੈਣਾ ਹੈ।

੨. ਹੇ ਪ੍ਰਭੂ ! ਸਾਨੂੰ ਗ਼ਰੀਬਾਂ ਅਨਾਥਾਂ ਨੂੰ ਤੇਰਾ ਹੀ ਮਾਣ ਹੈ।

੩. ਹੇ ਮੇਰੇ ਪਿਆਰੇ ! ਸਾਰੇ ਰੂਪ ਭੀ ਤੂੰ ਹੈਂ ਅਤੇ ਸਭ ਕੁਝ ਦੇਂਦਾ ਭੀ ਤੂੰ ਹੈਂ, ਇਸੇ ਲਈ ਮੈਂ ਤੇਰੀ ਕੁਦਰਤ ਤੋਂ ਬਲਿਹਾਰ ਜਾਂਦਾ ਹਾਂ।੧।

੪. ਤੇਰੇ ਭਾਣੇ ਵਿਚ ਹੀ ਮਨਮੁਖ ਦਾ ਕੁਰਾਹੇ ਪੈਣਾ ਹੈ, ਭਾਵ ਤੈਥੋਂ ਭੁੱਲਾ ਫਿਰਦਾ ਹੈ ਅਤੇ ਤੇਰੇ ਭਾਣੇ ਵਿਚ ਹੀ ਉਸ ਦਾ ਮੁੜ ਕੇ ਸਿਧੇ ਰਾਹ ਪੈ ਜਾਣਾ ਹੈ।

੫. ਤੇਰੇ ਭਾਣੇ ਵਿਚ ਹੀ ਗੁਰਸਿੱਖ ਹੋ ਕੇ ਹਰੀ ਦੇ ਗੁਣ ਗਾਏ ਜਾਂਦੇ ਹਨ।

੬. ਤੇਰੇ ਭਾਣੇ ਵਿਚ ਹੀ ਭਰਮ ਵਿਚ ਗ੍ਰਸੇ ਲੋਕ ਬਹੁਤੀਆਂ ਜੂਨਾਂ ਵਿਚ ਭਟਕਦੇ ਹਨ, ਹੇ ਆਗਿਆ ਕਰਨ ਵਾਲੇ ਵਾਹਿਗੁਰੂ ! ਇਹ ਸਭ ਕੁਝ ਤੇਰੇ ਭਾਣੇ ਵਿਚ ਹੀ ਹੋ ਰਿਹਾ ਹੈ।੨।

੭. ਨਾ ਕੋਈ ਮੂਰਖ ਹੈ, ਨਾ ਕੋਈ ਸਿਆਣਾ।

੮. ਹੇ ਪ੍ਰਭੂ ! ਇਹ ਸਭ ਕੁਝ ਤੇਰਾ ਹੀ ਭਾਣਾ ਵਰਤ ਰਿਹਾ ਹੈ।

੯. ਤੂੰ ਅਗਮ ਹੈਂ, ਅਗੋਚਰ ਹੈਂ, ਬੇਅੰਤ ਹੈਂ, ਅਥਾਹ ਹੈਂ, ਤੇਰੀ ਕੁਦਰਤ ਦੀ ਕੀਮਤ ਸਾਥੋਂ ਕਹੀ ਨਹੀਂ ਜਾਂਦੀ ਹੈ।੩।

ਪ੍ਰ: ਉਸ ਦਾਤਾਰ ਤੋਂ ਮੰਗ ਕੀ ਮੰਗੀਏ ?

ਉ:੧੦. ਇਹੀ ਮੰਗੋ ਕਿ ਹੇ ਪਿਆਰੇ ਪ੍ਰਭੂ ! ਮੈਨੂੰ ਸੰਤਾਂ ਦੀ ਧੂੜੀ ਬਖ਼ਸ਼ ਦਿਓ।

੧੧. ਹੇ ਹਰੀ ! ਮੈਂ ਤੇਰੇ ਦੁਆਰੇ 'ਤੇ ਆ ਢੱਠਾ ਹਾਂ।

ਪ੍ਰ: ਸੰਤਾਂ ਦੇ ਦਰਸ਼ਨ ਕਰਨ ਨਾਲ ਲਾਭ ਕੀ ਹੋਵੇਗਾ ?

ਉ:੧੨. ਸਤਿਗੁਰੂ ਜੀ ਆਖਦੇ ਹਨ, ਕਿਉਂਕਿ ਸੰਤਾਂ ਦਾ ਦਰਸ਼ਨ

ਵੇਖਿਆਂ ਹੀ ਮਨ ਸੰਸਾਰਕ ਵਾਸ਼ਨਾਂ ਵਲੋਂ ਰੱਜ ਜਾਵੇਗਾ, ਇਸ ਤਰ੍ਹਾਂ ਫਿਰ ਪ੍ਰਭੂ ਨਾਲ ਮਿਲਣਾ ਭੀ ਸੌਖਾ (ਨਿਰਯਤਨ) ਹੋ ਜਾਵੇਗਾ।੪।੭।੧੪।

***ਭਾਵਾਰਥ :*** ਸਾਰੀ ਬਰਕਤ ਨਾਮ-ਸਿਮਰਨ ਨਾਲ ਹੀ ਪੈਦਾ ਹੁੰਦੀ ਹੈ। ਭਾਣਾ ਉਸੇ ਨੂੰ ਚੰਗਾ ਲੱਗਦਾ ਹੈ, ਜਿਹੜਾ ਸਿਮਰਨ ਕਰਦਾ ਹੈ, ਉਸ ਦੇ ਹਿਰਦੇ ਅੰਦਰ ਹੀ ਚਾਨਣ ਪੈਦਾ ਹੁੰਦਾ ਹੈ, ਜਿਸ ਦੇ ਹਿਰਦੇ ਵਿਚ ਨਾਮ ਦਾ ਵਾਸਾ ਹੁੰਦਾ ਹੈ। ਕਾਮ, ਕ੍ਰੋਧ, ਲੋਭ, ਭਰਮ, ਡਰ ਅਤੇ ਕਠੋਰਤਾ ਆਦਿ ਔਗੁਣ ਉਸੇ ਦੇ ਦੂਰ ਹੁੰਦੇ ਹਨ। ਨਾਮ-ਸਿਮਰਨ ਨਾਲ ਹੀ ਮੂਧਾ ਹੋਇਆ ਹਿਰਦਾ-ਕੰਵਲ ਸਿੱਧਾ ਹੁੰਦਾ ਹੈ।

**ਮਾਝ ਮਹਲਾ ੫ ॥**

**੧. ਦੁਖੁ ਤਦੇ ਜਾ ਵਿਸਰਿ ਜਾਵੈ ॥**
**੨. ਭੁਖ ਵਿਆਪੈ ਬਹੁ ਬਿਧਿ ਧਾਵੈ ॥**
**੩. ਸਿਮਰਤ ਨਾਮੁ ਸਦਾ ਸੁਹੇਲਾ**
**ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥**
**੪. ਸਤਿਗੁਰੁ ਮੇਰਾ ਵਡ ਸਮਰਥਾ ॥**
**੫. ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥**
**੬. ਚਿੰਤਾ ਰੋਗੁ ਗਈ ਹਉ ਪੀੜਾ,**
**ਆਪਿ ਕਰੇ ਪ੍ਰਤਿਪਾਲਾ ਜੀਉ ॥੨॥**
**੭. ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥**
**੮. ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥**
**੯. ਪੈਰੀ ਪੈ ਪੈ ਬਹੁਤੁ ਮਨਾਈ**
**ਦੀਨ ਦਇਆਲ ਗੋਪਾਲਾ ਜੀਉ ॥੩॥**
**੧੦. ਹਉ ਬਲਿਹਾਰੀ ਸਤਿਗੁਰ ਪੂਰੇ ॥**
**੧੧. ਜਿਨਿ ਬੰਧਨ ਕਾਟੇ ਸਗਲੇ ਮੇਰੇ ॥**
**੧੨. ਹਿਰਦੈ ਨਾਮੁ ਦੇ ਨਿਰਮਲ ਕੀਏ**
**ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥**

***ਪਦ ਅਰਥ :*** ਸਮਾਲੀ—ਸੰਭਾਲੇ। ਜੀਅ—ਦਿਲ। ਬਾਰਿਕ—ਬੱਚਾ। ਰੰਗਾ—ਪ੍ਰੇਮ ਰੂਪ, ਖ਼ੁਸ਼ੀਆਂ। ਰਸਾਲਾ—ਰਸੀਆ।

***ਅਰਥ :***

ਪ੍ਰ: ਮਨੁੱਖ ਨੂੰ ਵਧੇਰੇ ਦੁੱਖ ਕਦੋਂ ਹੁੰਦਾ ਹੈ?

ਉ:੧. ਇਸ ਜੀਵ ਨੂੰ ਹਰ ਪਾਸਿਓਂ ਦੁੱਖ ਤਦੋਂ ਹੀ ਹੁੰਦਾ ਹੈ, ਜਦੋਂ ਇਸ ਨੂੰ ਰੱਬ ਵਿਸਰ ਜਾਂਦਾ ਹੈ।

੨. ਕਿਉਂਕਿ ਫੇਰ ਇਸ ਮਨੁੱਖ ਨੂੰ ਤ੍ਰਿਸ਼ਨਾ ਦੀ ਭੁੱਖ ਪੈਦਾ ਹੋ ਜਾਂਦੀ ਹੈ, ਜਿਸ ਕਰਕੇ ਇਸ ਦਾ ਮਨ ਬਹੁਤ ਤਰ੍ਹਾਂ ਕਰਕੇ ਦਸੋਂ ਹੀ ਦਿਸ਼ਾਂ ਵਿਚ ਦੌੜਨ ਲੱਗ ਜਾਂਦਾ ਹੈ।

ਪ੍ਰ: ਫਿਰ, ਇਹ ਸੁਖੀ ਕਿਵੇਂ ਹੋ ਸਕਦਾ ਹੈ?

ਉ:੩. ਜਦੋਂ ਇਹ ਹਰ ਸਮੇਂ ਨਾਮ ਦਾ ਸਿਮਰਨ ਕਰਦਾ ਰਵ੍ਹੇ ਤਾਂ ਇਹ ਸਦਾ ਹੀ ਸੁਖੀ ਰਹਿੰਦਾ ਹੈ।

ਪ੍ਰ: ਇਹ ਸਿਮਰਨ ਦੀ ਦਾਤ ਮਿਲਦੀ ਕਿਸ ਨੂੰ ਹੈ?

ਉ: ਜਿਸਨੂੰ ਹੇ ਦੀਨ ਦਿਆਲ ਤੂੰ ਦਇਆ ਦ੍ਰਿਸ਼ਟੀ ਕਰ ਕੇ ਦੇਣਾ ਚਾਹੁੰਦਾ ਹੈਂ।੧।

ਪ੍ਰ: ਕੋਈ ਅਜਿਹਾ ਸਾਧਨ ਦੱਸੋ, ਜਿਸ ਦਾ ਸਦਕਾ ਸਾਰੇ ਹੀ ਦੁੱਖ ਲੱਥ ਜਾਣ?

ਉ: ੪. ਉਹ ਮੇਰਾ ਸਤਿਗੁਰੂ ਵੱਡੀ ਸਮਰਥਾ ਵਾਲਾ ਹੈ।

੫. ਉਸ ਦੀ ਕਿਰਪਾ ਨਾਲ ਜਦੋਂ ਹਿਰਦੇ ਵਿਚ ਨਾਮ ਜਪਿਆ, ਤਾਂ ਇਕ ਦੁੱਖ ਨਹੀਂ ਸਗੋਂ ਸਾਰੇ ਦੇ ਸਾਰੇ ਹੀ ਦੁੱਖ ਲਹਿ ਗਏ।

੬. ਚਿੰਤਾ-ਰੋਗ ਦੀ ਹਉਮੈਂ ਰੂਪ ਪੀੜਾ ਭੀ ਮਿਟ ਗਈ ਹੈ, ਕਿਉਂਕਿ ਹੁਣ ਇਹ ਪੂਰਨ ਨਿਹਚਾ ਹੋ ਗਿਆ, ਕਿ ਉਹ ਵਾਹਿਗੁਰੂ ਆਪੇ ਹੀ ਸਭਨਾਂ ਜੀਵਾਂ ਦੀ ਪਾਲਣਾ ਕਰਦਾ ਹੈ।੨।

ਪ੍ਰ: ਜਦੋਂ ਕਿਸੇ ਪਦਾਰਥ ਦੀ ਲੋੜ ਪਵੇ, ਤਾਂ ਕਿਸ ਤੋਂ ਮੰਗਦੇ ਹੋ?

ਉ: ੭. ਮੇਰਾ ਤਾਂ ਇਕ ਪ੍ਰਭੂ ਹੀ ਦਾਤਾ ਹੈ, ਮੈਂ ਤਾਂ ਨਿੱਕੇ ਬੱਚੇ ਦੀ ਤਰ੍ਹਾਂ ਸਭ ਕੁਝ ਉਸੇ ਤੋਂ ਹੀ ਮੰਗਦਾ ਹਾਂ।

੮. ਉਹ ਇਤਨਾ ਵੱਡਾ ਦਾਤਾ ਹੈ ਕਿ ਉਸ ਪ੍ਰਭੂ ਨੂੰ ਅਨੇਕਾਂ ਹੀ ਤਰ੍ਹਾਂ ਦੇ ਪਦਾਰਥ ਦਿੰਦਿਆਂ ਕਦੀ ਤੋਟਾ ਹੀ ਨਹੀਂ ਆਉਂਦਾ, ਜੀਵ ਖਾਂਦੇ-ਖਾਂਦੇ ਮੁੱਕ ਜਾਂਦੇ ਹਨ।

੯. ਮੈਂ ਉਸੇ ਹੀ ਦੀਨ ਦਿਆਲ ਗੁਪਾਲ ਜੀਉ ਦੇ ਚਰਨੀਂ ਪੈ ਪੈ ਕੇ ਬਹੁਤ ਮਿੰਨਤਾਂ, ਜੋਦੜੀਆਂ ਕਰਦਾ ਰਹਿੰਦਾ ਹਾਂ।੩।

੧੦. ਮੈਂ ਅਜਿਹੇ ਪੂਰੇ ਸਤਿਗੁਰੂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ।

੧੧. ਜਿਸ ਨੇ ਮੇਰੇ ਸਾਰੇ ਹੀ ਕਰਤਾ ਭੋਗਤਾ ਦੇ ਬੰਧਨ ਕੱਟ ਦਿਤੇ ਹਨ।

ਪ੍ਰ: ਬੰਧਨ ਕਿਵੇਂ ਕੱਟੇ ਗਏ?

ਉ:੧੨. ਸਤਿਗੁਰੂ ਜੀ ਆਖਦੇ ਹਨ, ਕਿ ਉਸ ਪੂਰੇ ਸਤਿਗੁਰੂ ਨੇ ਮੈਨੂੰ ਨਾਮ ਦੇ ਕੇ, ਮੇਰੇ ਹਿਰਦੇ ਨੂੰ ਨਿਰਮਲ ਕਰ ਦਿੱਤਾ, ਹੁਣ ਤਾਂ ਮੈਂ ਅਨੰਦ ਨੂੰ ਪਾ ਕੇ ਰਸਾਂ ਦਾ ਘਰ ਹੋ ਗਿਆ ਹਾਂ।੪।੮।੧੫।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸਤਿਗੁਰੂ ਜੀ ਨੇ ਉਸ ਗੁਣਾਂ ਦੇ ਭੰਡਾਰ ਪ੍ਰਭੂ ਪ੍ਰਮੇਸ਼ਰ ਦੇ ਗੁਣਾਨਵਾਦ ਕੀਤੇ ਹਨ ਅਤੇ ਉਸ ਦੇ ਚਰਨਾਂ ਵਿਚ ਨਾਮ-ਰਸ ਦੀ ਪ੍ਰਾਪਤੀ ਲਈ ਬਾਰ-ਬਾਰ ਜੋਦੜੀ ਕੀਤੀ ਹੈ, ਜਿਸ ਵਿਚ ਹਰ ਪ੍ਰਾਣੀ ਮਾਤ੍ਰ ਨੂੰ ਉਸ ਤੋਂ ਨਾਮ ਦੀ ਦਾਤ ਮੰਗਣ ਲਈ ਪ੍ਰੇਰਨਾ ਮਿਲਦੀ ਹੈ ਅਤੇ ਪ੍ਰੇਰਨਾ ਲੈਣੀ ਲੋੜੀਂਦੀ ਹੈ।

**ਮਾਝ ਮਹਲਾ ੫ ॥**

**੧. ਲਾਲ ਗੋਪਾਲ ਦਇਆਲ ਰੰਗੀਲੇ ॥**
**੨. ਗਹਿਰ ਗੰਭੀਰ ਬੇਅੰਤ ਗੋਵਿੰਦੇ ॥**
**੩. ਊਚ ਅਥਾਹ ਬੇਅੰਤ ਸੁਆਮੀ**
**ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥**

**੪. ਦੂਖ ਭੰਜਨ ਨਿਧਾਨ ਅਮੋਲੇ ॥**
**੫. ਨਿਰਭਉ ਨਿਰਵੈਰ ਅਥਾਹ ਅਤੋਲੇ ॥**
**੬. ਅਕਾਲ ਮੂਰਤਿ ਅਜੂਨੀ ਸੰਭੌ**
**ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥**
**੭. ਸਦਾ ਸੰਗੀ ਹਰਿ ਰੰਗ ਗੋਪਾਲਾ ॥**
**੮. ਊਚ ਨੀਚ ਕਰੇ ਪ੍ਰਤਿਪਾਲਾ ॥**
**੯. ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ**
**ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥**
**੧੦. ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥**
**੧੧. ਏਹ ਸੁਮਤਿ ਗੁਰੂ ਤੇ ਪਾਈ ॥**
**੧੨. ਨਾਨਕ ਕੀ ਧਰ ਤੂੰਹੈ ਠਾਕੁਰ**
**ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥**

***ਪਦ ਅਰਥ :*** ਲਾਲ—ਪਿਆਰਾ। ਨਿਧਾਨ—ਖ਼ਜ਼ਾਨਾ। ਰੰਗੀਲੇ—ਅਨੰਦ ਸਰੂਪ। ਗਹਿਰ ਗੰਭੀਰ—ਡੂੰਘੇ ਤੋਂ ਡੂੰਘਾ, ਕਿਸੇ ਤਰ੍ਹਾਂ ਵੀ ਆਪਣੇ ਟਿਕਾਉ ਤੋਂ ਨਾ ਹਿੱਲਣ ਵਾਲਾ, ਅਹਿੱਲ। ਰਸਾਇਣ—ਰਸਾਂ ਦਾ ਘਰ। ਸੰਭੌ—ਸੁਤੇ ਪ੍ਰਕਾਸ਼। ਤ੍ਰਿਪਤਾਇਣੁ—ਰਜਾਉਣ ਵਾਲਾ ਹੈ। ਧਰ—ਸਹਾਰਾ। ਪਾਰਿ ਪਰੀਵਾਂ—ਪਾਰ ਹੋ ਜਾਵਾਂ।

***ਅਰਥ :***

ਪ੍ਰ: ਅਰਦਾਸ ਕਰਨ ਵੇਲੇ ਪ੍ਰਮੇਸ਼ਰ ਲਈ ਕਿਹੜੇ ਸ਼ਬਦ ਵਰਤੇ ਜਾਣ?

ਉ:੧. ਹੇ ਪਿਆਰੇ, ਹੇ ਗੁਪਾਲ, ਹੇ ਦਿਆਲੂ, ਹੇ ਕ੍ਰਿਪਾਲੂ, ਹੇ ਅਨੰਦ ਸਰੂਪ!
੨. ਹੇ ਗਹਿਰ ਗੰਭੀਰ, ਹੇ ਅੰਤ ਤੋਂ ਰਹਿਤ ਤੇ ਪ੍ਰਿਥਵੀ ਦੇ ਜਾਨਣਹਾਰ।
੩. ਹੇ ਉੱਚੇ ਤੇ (ਅਥਾਹ) ਡੂੰਘੇ ਹੇ ਬੇਅੰਤ ਮਾਲਕ ਜੀਉ! ਸਾਡੇ 'ਤੇ ਮੇਹਰ ਕਰੋ ਕਿ ਅਸੀਂ ਤੇਰਾ ਨਾਮ ਜਪ-ਜਪ ਕੇ ਜੀਵੀਏ।੧।
੪. ਹੇ ਦੁੱਖ ਦੂਰ ਕਰਨ ਵਾਲੇ, ਹੇ ਅਮੁੱਲ ਗੁਣਾਂ ਦੇ ਖ਼ਜ਼ਾਨੇ।
੫. ਹੇ ਭੈ ਤੋਂ ਰਹਿਤ, ਹੇ ਥਾਹ ਰਹਿਤ, ਹੇ ਅਤੋਲ।
੬. ਹੇ ਅਕਾਲ ਮੂਰਤ, ਹੇ ਜੂਨਾਂ ਤੋਂ ਰਹਿਤ, ਹੇ ਸੁਤੇ ਪ੍ਰਕਾਸ਼, ਮੇਹਰ ਕਰੋ ਮੈਂ ਤੈਨੂੰ ਇਸ ਤਰ੍ਹਾਂ ਸਦਾ ਹੀ ਸਿਮਰਦਾ ਰਵਾਂ, ਕਿਉਂਕਿ ਇਸ ਤਰ੍ਹਾਂ ਸਿਮਰਨ ਕਰਦਿਆਂ ਮੇਰਾ ਮਨ ਠੰਡਾ ਹੁੰਦਾ ਹੈ ਜੀ।੨।
੭. ਹੇ ਸਦਾ ਦੇ ਸੰਗੀ ਹਰੀ! ਹੇ (ਹਰਿ ਰੰਗ) ਹਰ ਹਾਲ ਵਿਚ ਸਦਾ ਸਾਥ ਦੇਣ ਵਾਲੇ, ਹੇ ਪ੍ਰਿਥਵੀ ਦੇ ਪਾਲਣਹਾਰ!
੮. ਹੇ ਉਚਾਂ ਨੀਚਾਂ ਦੀ ਹਰ ਸਮੇਂ ਪਾਲਣਾ ਕਰਨ ਵਾਲੇ!
੯. ਤੇਰੇ ਇਸ ਤਰ੍ਹਾਂ ਦੇ ਨਾਮ ਰੂਪ (ਰਸਾਇਣੁ) ਅੰਮ੍ਰਿਤ ਨੂੰ ਪੀ ਕੇ ਮੇਰਾ ਮਨ ਤ੍ਰਿਪਤ+ਆਇਣ, ਤ੍ਰਿਪਤੀ ਦਾ ਘਰ ਪੂਰਨ ਸੰਤੋਖੀ ਹੋ ਗਿਆ ਹੈ, ਮੈਂ ਇਹ ਅੰਮ੍ਰਿਤ ਗੁਰਮੁਖ ਹੋ ਕੇ ਪੀਤਾ ਹੈ ਜੀ।੩।

ਪ੍ਰ: ਕੀ, ਸੁਖਾਂ ਵਿਚ ਦੁੱਖ ਆਉਣ ਨਾਲ ਤੁਹਾਡਾ ਮਨ ਹੁਣ ਡੋਲਦਾ ਨਹੀਂ?

ਉ:੧੦. ਹੇ ਪਿਆਰੇ ਪ੍ਰਭੂ! ਦੁੱਖਾਂ ਵਿਚ ਤੇ ਸੁਖਾਂ ਵਿਚ ਮੇਰਾ ਮਨ ਸਦਾ ਤੈਨੂੰ ਹੀ ਧਿਆਉਂਦਾ ਹੈ।

ਪ੍ਰ: ਇਹ ਸ਼ੁਭ ਸਿਖਿਆ ਕਿਥੋਂ ਪਾਈ ਹੈ?

ਉ:੧੧. ਇਹ ਸ਼ੁਭ ਸਿਖਿਆ ਮੈਂ ਗੁਰੂ ਤੋਂ ਹੀ ਪ੍ਰਾਪਤ ਕੀਤੀ ਹੈ।
੧੨. ਹੇ ਮਾਲਕ! ਮੈਂ ਨਾਨਕ ਦੀ ਓਟ ਤਾਂ ਤੂੰ ਹੀ ਹੈਂ। ਹੇ ਹਰੀ! ਤੇਰੇ ਪ੍ਰੇਮ ਕਰਕੇ ਹੀ ਮੈਂ ਸੰਸਾਰ-ਸਮੁੰਦਰ ਤੋਂ ਪਾਰ ਪਵਾਂਗਾ ਜੀਉ।੪।੯।੧੬।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਅਰਜਨ ਪਾਤਸ਼ਾਹ ਜੀ ਨੇ ਜੋ ਵੀ ਵਾਹਿਗੁਰੂ ਜੀ ਦੇ ਗੁਣ ਵਰਣਨ ਕਰਨ ਵਾਲੇ ਨਾਮ ਹਨ, ਉਨ੍ਹਾਂ ਨੂੰ ਦਰਜ ਕਰ ਕੇ ਅਰਦਾਸ ਕੀਤੀ ਹੈ ਅਤੇ ਕਰਮ ਵਾਰ ਮੰਗ ਮੰਗੀ ਹੈ। ਪਹਿਲੋਂ ਸੁਆਸ-ਸੁਆਸ ਸਿਮਰਨ ਦੀ ਯਾਚਨਾ ਕੀਤੀ ਹੈ। ਫਿਰ ਸਿਮਰਨ ਦੁਆਰੇ ਤਪ ਰਹੇ ਮਨ ਵਿਚ ਠੰਡ ਪੈ ਜਾਣ ਦੀ ਮੰਗ ਕੀਤੀ ਹੈ, ਫਿਰ ਨਾਮ-ਰਸ ਦੀ ਪ੍ਰਾਪਤੀ ਮੰਗੀ ਹੈ, ਫਿਰ ਹਰੀ ਨਾਮ ਦਾ ਪ੍ਰੇਮ ਮੰਗਿਆ ਹੈ, ਅੰਤ ਵਿਚ ਹਰੀ-ਪ੍ਰੇਮ ਦੁਆਰੇ ਮੁਕਤੀ ਦੀ ਦਾਤ ਪ੍ਰਾਪਤੀ ਦੀ ਜਾਚਨਾ ਕੀਤੀ ਹੈ।

**ਮਾਝ ਮਹਲਾ ੫ ॥**

**੧. ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥**
**੨. ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥**
**੩. ਧੰਨੁ ਮੂਰਤ ਚਸੇ ਪਲ ਘੜੀਆ**
**ਧੰਨਿ ਸੁ ਓਇ ਸੰਜੋਗਾ ਜੀਉ ॥੧॥**
**੪. ਉਦਮੁ ਕਰਤ ਮਨੁ ਨਿਰਮਲੁ ਹੋਆ ॥**
**੫. ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥**
**੬. ਨਾਮ ਨਿਧਾਨੁ ਸਤਿਗੁਰੂ ਸੁਣਾਇਆ**
**ਮਿਟਿ ਗਏ ਸਗਲੇ ਰੋਗਾ ਜੀਉ ॥੨॥**
**੭. ਅੰਤਰਿ ਬਾਹਰਿ ਤੇਰੀ ਬਾਣੀ ॥**
**੮. ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥**
**੯. ਗੁਰਿ ਕਹਿਆ ਸਭੁ ਏਕੋ ਏਕੋ**
**ਅਵਰੁ ਨ ਕੋਈ ਹੋਇਗਾ ਜੀਉ ॥੩॥**
**੧੦. ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥**
**੧੧. ਹਰਿ ਪੈਨਣੁ ਨਾਮੁ ਭੋਜਨੁ ਥੀਆ ॥**
**੧੨. ਨਾਮਿ ਰੰਗ ਨਾਮਿ ਚੋਜ ਤਮਾਸੇ**
**ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥**

***ਪਦ ਅਰਥ :*** ਪੇਖਤ—ਵੇਖ ਕੇ। ਮਾਰਗਿ—ਰਾਹ। ਸਗਲਾ—ਸਾਰਾ। ਖੋਇਆ—ਦੂਰ ਕੀਤਾ। ਸੰਜੋਗਾ—ਗ੍ਰਹ ਨਛੱਤ੍ਰਾਂ ਦੇ ਮਿਲਣੇ ਦਾ ਸਮਾਂ, ਜੋ ਸੁਭਾਗ ਅਸਰ ਵਾਲਾ ਹੋਵੇ।

***ਅਰਥ :***

ਪ੍ਰ: ਵੇਲਾ, ਮੂਰਤ, ਚਸਾ, ਪਲ, ਘੜੀਆਂ, ਸੰਜੋਗ ਸਾਰੇ ਜੀਵਨ ਵਿਚ ਕਿਹੜੇ ਕਿਹੜੇ ਧੰਨਤਾ ਯੋਗ ਹਨ।

ਉ: ੧. ਉਹ ਵੇਲਾ ਧੰਨ ਹੈ, ਜਿਸ ਵੇਲੇ ਮੈਨੂੰ ਸਤਿਗੁਰੂ ਜੀ ਮਿਲ ਗਿਆ।

੨. ਉਸ ਗੁਰੂ ਦੇ ਸਫਲ ਦਰਸ਼ਨਾਂ ਨੂੰ ਨੇਤ੍ਰੀਂ ਵੇਖਦਿਆਂ ਹੀ ਮੈਂ ਵਿਕਾਰਾਂ ਦੇ ਸਮੁੰਦਰ ਤੋਂ ਤਰ ਗਿਆ ਹਾਂ।

੩. ਉਹ ਮਹੂਰਤ (ਦੋ ਘੜੀ ਦਾ ਸਮਾਂ) ਚਸਾ, ਪਲ ਅਤੇ ਘੜੀ ਧੰਨ ਹੈ ਅਤੇ ਉਹ ਮਿਲਾਪ ਭੀ ਧੰਨਤਾ ਯੋਗ ਹੈ ਜੀਉ।੧।

ਪ੍ਰ: ਤੁਹਾਡਾ ਮਨ ਕਿਸ ਸਾਧਨ ਨਾਲ ਨਿਰਮਲ ਹੋਇਆ ਹੈ ?

ਉ: ੪. ਮੈਂ ਸਾਧਨ ਕੋਈ ਨਹੀਂ ਕੀਤਾ, ਪਰ ਜਦੋਂ ਮੈਂ ਗੁਰੂ ਦੀ ਚਰਨ-ਸ਼ਰਨ ਵਿਚ ਜਾਣ ਦਾ ਉੱਦਮ ਕੀਤਾ, ਮਨ ਵਿਚੋਂ ਸਾਰੇ ਸੰਕਲਪ ਮੁੱਕ ਗਏ, ਤਾਂ ਮਨ ਝੱਟ ਹੀ ਸ਼ੁੱਧ ਹੋ ਗਿਆ।

ਪ੍ਰ: ਸ਼ੁੱਧ ਹੋਏ ਮਨ ਦੀ ਪਛਾਣ ਕੀ ਹੈ ?

ਉ: ੫. ਪਛਾਣ ਇਹੋ ਹੈ ਕਿ ਹੁਣ ਮਨ ਗੁਰੂ ਦੇ ਦਸੇ ਹੋਏ ਮਾਰਗ ਪਰ ਟੁਰ ਪਿਆ ਹੈ, ਇਸ ਰੱਬੀ-ਮਾਰਗ 'ਤੇ ਟੁਰਨ ਦਾ ਸਦਕਾ ਸਾਰਾ ਭਰਮ ਦੂਰ ਹੋ ਗਿਆ।

੬. ਸਤਿਗੁਰੂ ਦੇ ਦਰਸ਼ਨ ਕਰਦਿਆਂ ਹੀ, ਗੁਰੂ ਨੇ ਨਾਮ ਸੁਣਾ ਦਿੱਤਾ, ਉਸ ਸਾਰੀਆਂ ਨਿਧੀਆਂ ਦੇ ਖ਼ਜ਼ਾਨੇ ਰੂਪ ਨਾਮ ਦੇ ਸੁਣਦਿਆਂ ਹੀ, (ਆਧ, ਬਿਆਧ, ਉਪਾਧ ਦੇ) ਸਾਰੇ ਰੋਗ ਮਿਟ ਗਏ ਹਨ।੨।

੭. ਅੰਦਰ (ਪਰਾ, ਪਸੰਤੀ ਤੇ ਮਧਮਾ ਰੂਪ) ਬਾਣੀ ਭੀ ਤੇਰੀ ਹੈ ਬਾਹਰ (ਬੈਖਰੀ ਰੂਪ) ਬਾਣੀ ਵੀ ਤੇਰੀ ਹੈ।

੮. ਤੁਸਾਂ ਆਪੇ ਹੀ ਅੰਦਰਲੀ ਬਾਣੀ ਪਹਿਲੇ ਆਖੀ ਹੈ ਅਤੇ ਫਿਰ ਤੁਸਾਂ ਆਪੇ ਹੀ ਬਾਹਰ ਬੈਖਰੀ ਬਾਣੀ ਰੂਪ ਹੋ ਕੇ ਕਹੀ ਹੈ।

੯. ਗੁਰੂ ਨੇ ਕਿਹਾ ਹੈ, ਪਿੱਛੇ ਇਕੋ ਸੀ, ਹੁਣ ਭੀ ਸਾਰੇ ਰੂਪ ਇਕੋ ਹੈ ਅਤੇ ਅੱਗੇ ਨੂੰ ਭੀ ਹੋਰ ਕੋਈ ਨਹੀਂ ਹੋਵੇਗਾ।੩।

੧੦. ਹਰੀ ਨਾਮ ਰੂਪ ਅੰਮ੍ਰਿਤ-ਰਸ, ਅਸਾਂ ਗੁਰੂ ਪਾਸੋਂ ਪੀਤਾ ਹੈ।

੧੧. ਹੁਣ ਹਰਿ ਨਾਮ ਹੀ ਸਾਡੀ ਪੁਸ਼ਾਕ ਤੇ ਨਾਮ ਹੀ ਸਾਡੀ ਖ਼ੁਰਾਕ ਬਣ ਗਿਆ ਹੈ।

੧੨. ਸਤਿਗੁਰੂ ਜੀ ਆਖਦੇ ਹਨ, ਸਾਨੂੰ ਨਾਮ ਵਿਚ ਹੀ ਆਨੰਦ, ਨਾਮ ਵਿਚ ਹੀ ਖੇਡਾਂ ਤੇ ਤਮਾਸ਼ੇ ਹਨ ਅਤੇ ਨਾਮ ਹੀ ਅਸਾਂ ਹੁਣ ਸਾਰੇ ਭੋਗ ਬਣਾਇਆ ਹੋਇਆ ਹੈ।੪।੧੦।੧੭।

***ਭਾਵਾਰਥ :*** ਉੱਦਮ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ ਅਤੇ ਆਲਸ ਕਰਨ ਨਾਲ ਮਨ ਮੈਲਾ ਹੋ ਜਾਂਦਾ ਹੈ। ਪ੍ਰਭੂ ਦੇ ਰਾਹ ਉੱਪਰ ਚੱਲਣ ਨਾਲ ਸਾਰੇ ਭੁਲੇਖੇ ਦੂਰ ਹੁੰਦੇ ਹਨ, ਪਰ ਜੇ ਰੱਬ ਵਾਲੇ ਪਾਸੇ ਨਾ ਟੁਰੀਏ ਤਾਂ ਭਰਮਾਂ ਤੇ ਭੁਲੇਖਿਆਂ ਦਾ ਸ਼ਿਕਾਰ ਹੋ ਜਾਈਦਾ ਹੈ। ਇਹ ਬਾਣੀ ਗੁਰੂ ਦੀ ਆਖੀ ਹੋਈ ਹੈ ਅਤੇ ਗੁਰੂ ਨੇ ਹੀ ਬਾਣੀ ਦੀ ਵਿਆਖਿਆ ਕੀਤੀ ਹੋਈ ਹੈ। ਇਹ ਬਾਣੀ ਹਰ ਸਮੇਂ ਸਾਡੇ ਅੰਦਰ ਅਤੇ ਬਾਹਰ ਰਹੇ, ਘਰ ਵਿਚ ਬੈਠਿਆਂ, ਬਾਹਰ ਗਿਆਂ ਬਾਣੀ ਨਾ ਵਿਸਰੇ।

ਉਹ ਮਹੂਰਤ, ਚਸਾ, ਪਲ ਅਤੇ ਘੜੀ ਧੰਨਤਾ ਦੇ ਯੋਗ ਹੈ, ਜਦੋਂ ਗੁਰਬਾਣੀ ਦੇ ਰਾਹੀਂ ਸਾਡਾ ਪ੍ਰਭੂ ਨਾਲ ਸੰਜੋਗ ਹੋਵੇ, ਪਰ ਉਹ ਮੂਰਤ, ਪਲ, ਚਸਾ ਅਤੇ ਘੜੀ ਭੈੜੀ ਤੋਂ ਭੈੜੀ ਹੈ, ਜਦੋਂ ਅਸੀਂ ਆਪਣੇ ਪਿਆਰੇ ਪ੍ਰਭੂ ਨਾਲੋਂ ਵਿਛੜ ਜਾਈਏ।

**ਮਾਝ ਮਹਲਾ ੫ ॥**

**੧. ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥**
**੨. ਕਰਉ ਬਿਨੰਤੀ ਮਾਨੁ ਤਿਆਗਉ ॥**
**੩. ਵਾਰਿ ਵਾਰਿ ਜਾਈ ਲਖ ਵਰੀਆ**
**ਦੇਹੁ ਸੰਤਨ ਕੀ ਧੂਰਾ ਜੀਉ ॥੧॥**
**੪. ਤੁਮ ਦਾਤੇ ਤੁਮ ਪੁਰਖ ਬਿਧਾਤੇ ॥**
**੫. ਤੁਮ ਸਮਰਥ ਸਦਾ ਸੁਖਦਾਤੇ ॥**
**੬. ਸਭ ਕੋ ਤੁਮ ਹੀ ਤੇ ਵਰਸਾਵੈ**
**ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥**
**੭. ਦਰਸਨਿ ਤੇਰੈ ਭਵਨ ਪੁਨੀਤਾ ॥**
**੮. ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥**
**੯. ਤੁਮ ਦਾਤੇ ਤੁਮ ਪੁਰਖ ਬਿਧਾਤੇ**
**ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥**
**੧੦. ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥**
**੧੧. ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥**
**੧੨. ਸਚ ਘਰਿ ਬੈਸਿ ਰਹੇ ਗੁਣ ਗਾਏ**
**ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥**

***ਪਦ ਅਰਥ :*** ਵਰੀਆ—ਵਾਰੀ। ਬਿਧਾਤੇ—ਰਚਣਹਾਰ, ਕਾਰਜ ਦਾ ਕਰਤਾ, ਬਿਧ ਬਣਾਉਣ ਵਾਲਾ, ਕਰਮਾਂ ਅਨੁਸਾਰ ਫਲ ਪ੍ਰਦਾਤਾ। ਵਰਸਾਵੈ—ਦਾਤਾਂ ਮਿਲਦੀਆਂ ਹਨ। ਅਉਸਰੁ—ਦੁਰਲੱਭ ਸਮਾਂ, ਭਾਵ ਮਨੁੱਖਾ ਜਨਮ ਦਾ ਸਮਾਂ। ਭਵਨ—ਘਰ, ਸਰੀਰ, ਹਿਰਦਾ। ਪੁਨੀਤ—ਪਵਿੱਤਰ। ਗੜੁ—ਕਿਲ੍ਹਾ। ਸੂਰਾ—ਸੂਰਮਾ। ਰੇਨੁ—ਚਰਨ-ਧੂੜ। ਦੁਰਮਤਿ—ਖੋਟੀ ਮਤ ਭਾਵ ਜੋ ਮਾੜੇ ਪਾਸੇ ਪ੍ਰੇਰਦੀ ਰਹਿੰਦੀ ਹੈ। ਕੁਬੁਧਿ—ਜੋ ਬੁੱਧੀ ਦੇ ਦਸਦਿਆਂ ਦਸਦਿਆਂ ਭੀ ਪਾਪਾਂ ਵਲ ਲੈ ਜਾਂਦੀ ਹੈ, ਭਾਵ ਮਾੜੀ ਬੁੱਧੀ। ਬੈਸਿ—ਬੈਠ। ਕੂਰਾ—ਕੂੜ, ਝੂਠ।

***ਅਰਥ :***

ਪ੍ਰ: ਜਦੋਂ ਤੁਸੀਂ ਰੱਬ ਦੇ ਸੰਤਾਂ ਕੋਲੋਂ ਮੰਗਣਾ ਹੋਵੇ ਤਾਂ ਕੀ ਮੰਗਦੇ ਹੋ ?

ਉ: ੧. ਸਾਰੇ ਹੀ ਸੰਤਾਂ ਪਾਸੋਂ ਮੈਂ ਕੇਵਲ ਇਕੋ ਵਸਤੂ ਮੰਗਦਾ ਹਾਂ।

੨. (ਅਤੇ) ਮਾਣ ਨੂੰ ਤਿਆਗ ਕੇ ਉਨ੍ਹਾਂ ਅੱਗੇ ਬੇਨਤੀ ਕਰਦਾ ਹਾਂ।

੩. ਮੈਂ ਲੱਖਾਂ ਕਰੋੜਾਂ ਵੇਰੀ, ਵਾਰੀ-ਵਾਰੀ ਜਾਂਦਾ ਹਾਂ ਕਿ ਹੇ ਸੰਤੋ! ਮੈਨੂੰ ਤੁਸੀਂ ਸਾਰੇ ਹੀ ਕਿਰਪਾ ਕਰ ਕੇ ਸੰਤਾਂ ਦੀ ਚਰਨ-ਧੂੜੀ ਬਖ਼ਸ਼ੋ।੧।

੪. ਤੁਸੀਂ ਨਾਮ ਦੇ ਦਾਤੇ ਹੋ, ਤੁਸੀਂ ਹੀ ਪੁਰਖਾਂ ਦੇ ਕਰਮਾਂ ਦਾ ਫਲ ਦੇਣ ਵਾਲੇ ਹੋ।

੫. ਤੁਸੀਂ ਸਾਰੀਆਂ ਗੱਲਾਂ ਕਰਨ ਦੇ ਯੋਗ ਹੋ, ਸਦਾ ਸੁਖ ਦੇਣ ਵਾਲੇ ਹੋ।

੬. ਸਭ ਕੋਈ ਤੁਹਾਥੋਂ ਹੀ ਦਾਨ ਪਾਉਂਦਾ ਹੈ, ਇਸ ਵੇਲੇ ਮੇਰਾ ਸੁਆਲ ਭੀ ਪੂਰਾ ਕਰੋ ਜੀ, ਭਾਵ ਮਨੁੱਖ ਜਨਮ ਦਾ ਮੌਕਾ ਨਾਮ ਦੇ ਕੇ ਪੂਰਨ ਸਫਲ ਕਰ ਦਿਓ, ਇਹ ਹੁਣ ਖ਼ਾਲੀ ਨਾ ਜਾਵੇ।੨।

੭. ਤੇਰੇ ਦਰਸ਼ਨਾਂ ਦੁਆਰਾ ਜਿਨ੍ਹਾਂ ਨੇ ਆਪਣਾ ਸਰੀਰ-ਘਰ ਪਵਿੱਤਰ ਕਰ ਲਿਆ ਹੈ।

੮. ਉਨ੍ਹਾਂ ਨੇ (ਬਿਖਮੁ) ਕਠਨ ਕਿਲ੍ਹੇ ਵਰਗੇ (ਆਤਮ) ਮਨ ਨੂੰ ਜਿੱਤ ਲਿਆ ਹੈ।

੯. ਤੁਸੀਂ ਦਾਤੇ ਹੋ, ਤੁਸੀਂ ਕਰਮ ਫਲ ਪ੍ਰਦਾਤੇ ਪੁਰਖ (ਦਾ ਹੀ) ਰੂਪ ਹੋ, ਤੁਹਾਡੇ ਜੇਡਾ ਹੋਰ ਕੋਈ ਸੂਰਮਾ ਨਹੀਂ ਹੈ।੩।

੧੦. ਜਦੋਂ ਸੰਤਾਂ ਦੀ ਚਰਨ-ਧੂੜੀ ਮੇਰੇ ਮੂੰਹ ਲੱਗੀ।

੧੧. ਤਦ ਹੀ (ਅਭਾਗੀ) ਮੰਦੇ ਭਾਗਾਂ ਵਾਲੀ ਖੋਟੀ ਸਿਖਿਆ ਦੇਣ ਵਾਲੀ ਕੁਬੁੱਧੀ ਨਾਸ ਹੋ ਗਈ।

ਪ੍ਰ: ਹਰੀ ਦੇ ਗੁਣ ਗਾਉਣ ਨਾਲ ਤੁਹਾਨੂੰ ਕੀ ਲਾਭ ਮਿਲਿਆ ?

ਉ:੧੨. ਸਤਿਗੁਰੂ ਜੀ ਆਖਦੇ ਹਨ, ਜਦੋਂ ਅਸੀਂ ਹਰੀ ਦੇ ਗੁਣ ਗਾਏ (ਤਾਂ) (ਘਰਿ) ਸਰੂਪ ਵਿਚ (ਸਚੁ) ਅਡੋਲ ਹੋ ਕੇ ਬੈਠ ਰਹੇ ਹਾਂ, ਤਾਂ ਹੁਣ ਝੂਠੇ ਵਿਵਹਾਰ-ਕਾਰ ਦਾ ਝੂਠਾ ਮੋਹ ਨਾਸ ਹੋ ਗਿਆ ਹੈ।੪।੧੧।੧੮।

***ਭਾਵਾਰਥ :*** ਇਸ ਸ਼ਬਦ ਦੇ ਅਰੰਭ ਵਿਚ ਸਾਰੇ ਦਾਨ ਸੰਤਾਂ ਪਾਸੋਂ ਮੰਗ ਰਹੇ ਹਨ, ਸੰਤਾਂ ਦੇ ਦਰਸ਼ਨ, ਨਾਮ ਦਾਨ, ਆਪਾ ਜਿੱਤਣਾ ਤੇ ਸਤਿ ਸਰੂਪ ਵਿਚ ਟਿਕਾਉ ਆਦਿ।

ਜਿਤਨਾ ਚਿਰ ਮਨ ਵਿਚ ਮਾਣ ਕਾਇਮ ਰਹਿੰਦਾ ਹੈ, ਉਤਨਾ ਚਿਰ ਅਰਦਾਸ ਨਹੀਂ ਹੋ ਸਕਦੀ, ਪ੍ਰਾਰਥਨਾ ਆਪਣੇ ਨਾਲੋਂ ਵੱਡੇ ਅੱਗੇ ਹੀ ਕੀਤੀ ਜਾਂਦੀ ਹੈ। ਹੰਕਾਰ ਆਪਣੇ ਨਾਲੋਂ ਰੱਬ ਨੂੰ ਭੀ ਛੋਟਾ ਹੀ ਜਾਣਦਾ ਹੈ, ਇਸੇ ਕਰਕੇ ਹੀ ਉਹ ਰੱਬ ਦੀਆਂ ਭੁੱਲਾਂ ਫੜਦਾ ਹੈ, ਗੁਰੂ ਵਿਚ ਦੋਸ਼ ਭਾਲਦਾ ਹੈ। ਭਾਵ ਰੱਬ ਤੇ ਗੁਰੂ ਤਾਂ ਅਭੁੱਲ ਹਨ, ਪਰ ਨਿਗ੍ਹਾ ਵਿਚ ਦੋਸ਼ ਹੋਣ ਨਾਲ ਜਿਵੇਂ ਅਕਾਸ਼ ਵਿਚ ਦੋ ਚੰਦਰਮਾ ਦਿਸਦੇ ਹਨ, ਇਸੀ ਤਰ੍ਹਾਂ ਨਾਸਤਕ ਮਨ ਦੀ ਦਸ਼ਾ ਹੁੰਦੀ ਹੈ।

ਜੋ ਭੀ ਕਿਸੇ ਨੂੰ ਕੁਝ ਲੱਭਾ ਹੈ, ਹੇ ਪ੍ਰਭੂ! ਉਹ ਤੇਰੇ ਪਾਸੋਂ ਹੀ ਲੱਭਾ ਹੈ। ਮਨੁੱਖ-ਜਨਮ ਇਕ ਸੁਨਹਿਰੀ ਸਮਾਂ ਹੈ, ਹੇ ਦਾਤਾ! ਇਹ ਤੁਸੀਂ ਹੀ ਸਫਲਾ ਕਰਨਾ ਹੈ। ਭੈੜੀ ਮਤ ਇਹ ਬੜੀ ਹੀ ਅੜਬੰਗ ਹੈ ਅਤੇ ਬੜੀ ਹੀ ਅੜੀਅਲ ਹੈ, ਇਹ ਅਭਾਗੀ ਹੁੰਦੀ ਹੈ, ਆਪਣੀ ਜ਼ਿਦ ਛੱਡ ਕੇ ਭੱਜਦੀ ਨਹੀਂ। ਇਸ ਤੋਂ ਬਚਾਓ ਅਤੇ ਨਿਰ-ਹੰਕਾਰ ਜੀਵਨ ਬਿਤਾਉਣ ਲਈ ਯੁਕਤੀ ਪ੍ਰਦਾਨ ਕਰੋ।

**ਮਾਝ ਮਹਲਾ ੫ ॥**

**੧. ਵਿਸਰੁ ਨਾਹੀ ਏਵਡ ਦਾਤੇ ॥**
**੨. ਕਰਿ ਕਿਰਪਾ ਭਗਤਨ ਸੰਗਿ ਰਾਤੇ ॥**
**੩. ਦਿਨਸੁ ਰੈਣਿ ਜਿਉ ਤੁਧੁ ਧਿਆਈ**
**ਏਹੁ ਦਾਨੁ ਮੋਹਿ ਕਰਣਾ ਜੀਉ ॥੧॥**
**੪. ਮਾਟੀ ਅੰਧੀ ਸੁਰਤਿ ਸਮਾਈ ॥**
**੫. ਸਭ ਕਿਛੁ ਦੀਆ ਭਲੀਆ ਜਾਈ ॥**
**੬. ਅਨਦ ਬਿਨੋਦ ਚੋਜ ਤਮਾਸੇ**
**ਤੁਧੁ ਭਾਵੈ ਸੋ ਹੋਣਾ ਜੀਉ ॥੨॥**
**੭. ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥**
**੮. ਛਤੀਹ ਅੰਮ੍ਰਿਤ ਭੋਜਨੁ ਖਾਣਾ ॥**
**੯. ਸੇਜ ਸੁਖਾਲੀ ਸੀਤਲੁ ਪਵਣਾ**
**ਸਹਜ ਕੇਲ ਰੰਗ ਕਰਣਾ ਜੀਉ ॥੩॥**
**੧੦. ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥**
**੧੧. ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥**
**੧੨. ਸਾਸ ਸਾਸ ਤੇਰੇ ਗੁਣ ਗਾਵਾ**
**ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥**

***ਪਦ ਅਰਥ :*** ਮਾਟੀ ਅੰਧੀ—ਪੰਜਾਂ ਤੱਤਾਂ ਤੋਂ ਬਣੀ ਦੇਹ। ਜਾਈ—ਥਾਵਾਂ। ਕਰਣਾ—ਜੋ ਕੀਤਾ ਜਾਇ, ਕੰਮ।

***ਅਰਥ :***

ਪ੍ਰ: ਰੱਬ ਤੋਂ ਕਿਹੜੀ ਦਾਤ ਮੰਗੀਏ ?

ਉ:੧. ਹੇ ਏਡੇ ਵੱਡੇ ਸੰਸਾਰ ਨੂੰ ਦਾਤ ਦੇਣ ਵਾਲੇ ਦਾਤੇ, ਤੂੰ ਮੈਨੂੰ ਕਦੇ ਭੀ ਨਾ ਭੁੱਲ।

੨. ਕਿਰਪਾ ਕਰਕੇ ਤੂੰ ਮੈਨੂੰ ਆਪਣੇ ਭਗਤਾਂ ਨਾਲ (ਰਾਤੇ) ਮਿਲਾਈ ਰੱਖ।

੩. ਮੈਨੂੰ ਇਹ ਦਾਨ ਜ਼ਰੂਰ ਕਰਨਾ ਜੀਉ ! ਕਿ ਜਿਸ ਨਾਲ ਮੈਂ ਦਿਨੇ ਰਾਤ ਤੈਨੂੰ ਹੀ ਧਿਆਉਂਦਾ ਰਵਾਂ।੧।

ਪ੍ਰ: ਉਹ ਕਿੱਡਾ ਕੁ ਵੱਡਾ ਦਾਤਾ ਹੈ ?

ਉ:੪. ਉਹ ਇੱਡਾ ਵੱਡਾ ਦਾਤਾ ਹੈ ਕਿ ਵੇਖੋ ਅੰਨ੍ਹੀਂ ਮਿੱਟੀ (ਭਾਵ ਜੜ੍ਹ ਪ੍ਰਕ੍ਰਿਤੀ ਦੇ ਬਣੇ ਹੋਏ ਸਰੀਰ ਵਿਚ (ਚੇਤਨ) ਸੁਰਤ ਪਾ ਦਿੱਤੀ ਹੈ।

੫. ਫਿਰ ਇਸ ਸਰੀਰ ਦੀਆਂ ਖਾਣ-ਪੀਣ ਦੀਆਂ ਲੋੜਾਂ ਪੂਰੀਆਂ ਕਰਨ ਲਈ, ਹਰ ਪਦਾਰਥ ਦਿਤੇ ਹਨ, ਇਥੇ ਹੀ ਬਸ ਨਹੀਂ, ਰਹਿਣ ਲਈ ਚੰਗੀਆਂ ਜਗ੍ਹਾ ਦਿੱਤੀਆਂ ਅਤੇ ਹੋਰ ਭੀ ਸਭ ਕੁਝ ਤੂੰ ਹੀ ਦਿੱਤਾ ਹੈ।

੬. ਫਿਰ ਇਹ ਜੋ ਅਨੇਕ ਤਰ੍ਹਾਂ ਦੇ ਖੇਡਾਂ, ਤਮਾਸ਼ੇ ਤੇ (ਬਿਨੋਦ) ਹਾਸ ਬਿਲਾਸਾਂ ਦੇ ਅਨੰਦ ਹਨ, ਇਹ ਸਭ ਕੁਝ ਜੋ ਤੈਨੂੰ ਭਾਉਂਦਾ ਹੈ, ਉਹੋ ਹੀ ਹੋਣਾ ਹੈ।੨।

੭. ਫਿਰ ਉਹ ਇੱਡਾ ਵੱਡਾ ਦਾਤਾ ਹੈ ਕਿ ਅਸੀਂ ਸਭੋ ਕੁਝ ਉਸੇ ਦਾ ਹੀ ਦਿੱਤਾ ਲੈਣਾ ਹੈ।

੮. ਫਿਰ ਛੱਤੀ ਪ੍ਰਕਾਰ ਦੇ ਭੋਜਨ ਜੋ ਅੰਮ੍ਰਿਤ ਸਰੀਖੇ ਹਨ, ਇਨ੍ਹਾਂ ਦਾ ਖਾਣਾ।

੯. ਸੁਖਾਂ ਵਾਲੀ ਸੇਜ, ਠੰਡੀ ਹਵਾ, ਸਹਿਜ ਸੁਭਾ ਦੇ ਖੇਲ ਤੇ ਅਨੰਦ ਵਾਲੇ (ਕਰਣੇ) ਕੰਮ ਇਹ ਸਭ ਉਸੇ ਦੇ ਕੀਤੇ ਹਨ।੩।

੧੦. ਪਰ, ਹੇ ਮੇਰੇ ਪ੍ਰਭੂ ! ਮੈਨੂੰ ਉਹੀ ਬੁੱਧੀ ਬਖ਼ਸ਼ੋ, ਜਿਸ ਦਾ ਸਦਕਾ ਮੈਂ ਤੈਨੂੰ ਕਦੇ ਭੀ ਨਾ ਭੁੱਲਾਂ।

੧੧. (ਅਤੇ) ਉਹ ਸਿਖਿਆ ਦੇਹੋ, ਜਿਸ ਕਰਕੇ ਮੈਂ ਹਮੇਸ਼ਾਂ ਹੀ ਤੈਨੂੰ ਧਿਆਉਂਦਾ ਰਵਾਂ।

੧੨. ਸਤਿਗੁਰੂ ਜੀ ਆਖਦੇ ਹਨ, ਕਿ ਹੇ ਪ੍ਰਭੂ ! ਮੇਰੇ 'ਤੇ ਕ੍ਰਿਪਾ ਕਰ, ਜੋ ਮੈਂ ਗੁਰੂ ਜੀ ਦੇ ਚਰਨਾਂ ਦੀ ਓਟ ਲੈ ਕੇ, ਸ੍ਵਾਸ-ਸ੍ਵਾਸ ਤੇਰੇ ਹੀ ਗੁਣ ਗਾਉਂਦਾ ਰਹਾਂ।੪।੧੨।੧੯।

***ਭਾਵਾਰਥ :*** ਸਤਿਗੁਰੂ ਜੀ ਨੇ ਇਸ ਸ਼ਬਦ ਵਿਚ ਵਾਹਿਗੁਰੂ ਦੀ ਹੋਂਦ ਦੇ ਤੇ ਉਸ ਦੀ ਸਭ ਤੋਂ ਵਡੇਰੀ ਦਾਤ ਦੇ ਦੋ ਵੱਡੇ ਕਟਾਖ਼ਸ਼ ਅੰਕਤ ਕੀਤੇ ਹਨ। ਹਜ਼ੂਰ ਕਹਿੰਦੇ ਹਨ ਕਿ ਵੇਖੋ, ਪ੍ਰਕ੍ਰਿਤੀ ਜੜ੍ਹ ਹੈ, ਅਚੇਤਨ ਹੈ। ਇਸ ਤੋਂ ਸਰੀਰ ਬਣ ਜਾਵੇ, ਤਾਂ ਉਸ ਨੂੰ ਜੜ੍ਹ ਅਤੇ ਅਚੇਤਨ ਹੀ ਰਹਿਣਾ ਚਾਹੀਦਾ ਹੈ, ਪਰ ਤੱਕੋ ਇਹ ਇਕ ਮਹਾਨ ਚੇਤਨਤਾ ਦਾ ਹੀ ਕੰਮ ਹੈ ਕਿ ਉਸ ਵਿਚ ਚੇਤਨਤਾ ਪਾ ਦਿੱਤੀ ਜਾਂਦੀ ਹੈ। ਜੜ੍ਹਤਾ ਤੋਂ ਚੇਤਨਤਾ ਆਪੇ ਹੀ ਉਗਮ ਪਵੇ, ਇਹ ਕਿਤਨੀ ਅਸੰਭਵਤਾ ਹੈ।

ਤੱਕੋ, ਇਹ ਸਰੀਰ ਇਕ ਮਿੱਟੀ ਦਾ ਢੇਰ ਹੈ, ਇਹ ਮਿੱਟੀ ਨਾ ਸੁਣ ਸਕਦੀ ਹੈ, ਨਾ ਹੀ ਵੇਖ ਸਕਦੀ ਹੈ, ਨਾ ਉੱਠ ਸਕਦੀ ਹੈ, ਨਾ ਬੈਠ ਸਕਦੀ ਹੈ, ਹੇ ਪ੍ਰਭੂ ! ਤੁਸੀਂ ਇਸ ਦੇਹ ਵਿਚ ਚੇਤਨਤਾ, ਸੁਰਤ ਪਾ ਦਿੱਤੀ ਹੈ, ਇਹ ਸੁਰਤ ਹਰ ਇਕ ਕੋਸ਼ ਵਿਚ ਵਿਆਪਕ ਹੈ, ਵੇਖੋ, ਉਸ ਰੱਬੀ ਚੇਤਨਤਾ ਕਰ ਕੇ ਇਹ ਮਿੱਟੀ ਵੇਖਣ ਲੱਗ ਪਈ, ਸੁਣਨ ਅਤੇ ਚੱਖਣ ਲਗ ਪਈ, ਹੱਸਣ ਤੇ ਖੇਡਣ ਲੱਗ ਪਈ।

ਅਰਦਾਸ ਕਰੀਏ ਹੇ ਦਾਤਾਰ ਜੀਉ ! ਜਿਵੇਂ ਤੁਸਾਂ ਸਾਨੂੰ ਸੁਰਤ ਬਖ਼ਸ਼ੀ ਹੈ, ਹੁਣ ਸਿਮਰਨ ਵਾਲੀ ਬੁੱਧੀ ਭੀ ਬਖ਼ਸ਼ੋ, ਅਰਾਧਨਾ ਕਰਨ ਵਾਲੀ ਮਤ ਬਖ਼ਸ਼ੋ ਜੀ।

**ਮਾਝ ਮਹਲਾ ੫ ॥**

**੧. ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥**
**੨. ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥**
**੩. ਸੋਈ ਜਪੁ ਜੋ ਪ੍ਰਭ ਜੀਉ ਭਾਵੈ**
**ਭਾਣੈ ਪੂਰ ਗਿਆਨਾ ਜੀਉ ॥੧॥**
**੪. ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥**
**੫. ਜੋ ਸਾਹਿਬ ਤੇਰੈ ਮਨਿ ਭਾਵੈ ॥**
**੬. ਤੂੰ ਸੰਤਨ ਕਾ ਸੰਤ ਤੁਮਾਰੇ**
**ਸੰਤ ਸਾਹਿਬ ਮਨੁ ਮਾਨਾ ਜੀਉ ॥੨॥**
**੭. ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥**
**੮. ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥**
**੯. ਅਪੁਨੇ ਸੰਤ ਤੁਧੁ ਖਰੇ ਪਿਆਰੇ**
**ਤੂੰ ਸੰਤਨ ਕੇ ਪ੍ਰਾਨਾ ਜੀਉ ॥੩॥**
**੧੦. ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥**
**੧੧. ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥**
**੧੨. ਤਿਨ ਕੈ ਸੰਗਿ ਸਦਾ ਸੁਖੁ ਪਾਇਆ**
**ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥**

***ਪਦ ਅਰਥ :*** ਪੂਰ ਗਿਆਨਾ—ਗਿਆਨ ਦੀ ਪੂਰਨਤਾ, ਭਾਵ ਸਫਲਤਾ। ਮਾਨਾ—ਮੰਨ ਲਿਆ।

***ਅਰਥ :***

ਪ੍ਰ: ਉਹ ਸਿਫ਼ਤ-ਸਲਾਹ ਕਿਹੜੀ ਹੈ, ਜੋ ਰੱਬ ਨੂੰ ਮਨਜ਼ੂਰ ਹੋ ਸਕੇ ?

**ਉ:** ੧. ਹੇ (ਰਜਾਈ) ਪ੍ਰਮੇਸ਼ਰ ਜੋ ਤੇਰੇ ਹੁਕਮ ਦੀ ਪਾਲਣਾ ਕਰਨੀ ਹੈ, ਇਹੋ ਹੀ ਤੇਰੀ ਸਿਫ਼ਤ ਦਾ ਸਲਾਹੁਣਾ ਹੈ, ਜੋ ਤੇਰੇ ਦਰ ਵਿਚ ਕਬੂਲਿਆ ਜਾਂਦਾ ਹੈ।

ਪ੍ਰ: ਗਿਆਨ ਅਤੇ ਧਿਆਨ ਰੱਬੀ-ਦਰਬਾਰ ਵਿਚ ਕਿਹੜੇ ਕਬੂਲੇ ਜਾਂਦੇ ਹਨ ?

**ਉ:** ੨. ਹੇ ਰਜ਼ਾ ਦੇ ਮਾਲਕ ਪ੍ਰਭੂ ! ਗਿਆਨ ਤੇ ਧਿਆਨ ਉਹੋ ਹੀ ਸਫਲ ਮੰਨੇ ਜਾ ਸਕਦੇ ਹਨ, ਜੋ ਤੈਨੂੰ ਭਾ ਜਾਣ।

ਪ੍ਰ: ਕਈ ਤਰ੍ਹਾਂ ਦਾ ਜਪ ਹੈ, ਪਰ ਪ੍ਰਭੂ ਨੂੰ ਕਿਹੜਾ ਭਾਉਂਦਾ ਹੈ ?

**ਉ:** ੩. ਹੇ ਭਾਈ ! ਜਪ ਕਰਨਾ ਭੀ ਉਹੋ ਪ੍ਰਵਾਨ ਹੈ, ਜੋ ਤੈਨੂੰ ਭਾਉਂਦਾ ਹੋਵੇ ਅਤੇ ਗਿਆਨ ਦੀ ਸਫਲਤਾ ਭੀ ਉਹੋ ਹੈ, ਜੋ ਤੇਰੇ ਭਾਣੇ ਵਿਚ ਚੱਲਣਾ ਹੈ, ਭਾਵ ਤੇਰੇ ਭਾਣੇ ਵਿਚ ਚੱਲਣ ਨਾਲ ਹੀ ਪੂਰਨ ਗਿਆਨ ਦੀ ਪ੍ਰਾਪਤੀ ਹੁੰਦੀ ਹੈ।੧।

ਪ੍ਰ: ਉਸ ਪ੍ਰਮੇਸ਼ਰ ਦੇ ਨਾਮ ਨੂੰ ਸਾਰੇ ਹੀ ਕਿਉਂ ਨਹੀਂ ਗਾਉਂਦੇ ?

**ਉ:** ੪. ਹੇ ਪ੍ਰਭੂ ! ਤੇਰਾ ਨਾਮ ਜੋ ਅਮਰ ਕਰਨ ਵਾਲਾ ਹੈ, ਉਸ ਨੂੰ ਉਹੋ ਹੀ ਗਾਵੇਗਾ।

੫. ਹੇ ਸਾਹਿਬ ! ਜੋ ਬੰਦਾ ਤੇਰੇ ਮਨ ਵਿਚ ਭਾ ਜਾਵੇ।

੬. ਐਸੇ ਸ੍ਵਾਸ-ਸ੍ਵਾਸ ਨਾਮ ਅਰਾਧਨ ਵਾਲੇ ਸੰਤ ਤੇਰੇ ਆਪਣੇ ਹਨ ਅਤੇ ਤੂੰ ਉਨ੍ਹਾਂ ਸੰਤਾਂ ਦਾ ਆਪਣਾ ਹੈਂ। ਕਿਉਂਕਿ ਸੰਤਾਂ ਦਾ ਮਨ ਅਤੇ ਹੇ ਸਾਹਿਬ ਜੀਉ ! ਤੇਰਾ ਮਨ ਪਰਸਪਰ ਪਤੀਜ ਰਹੇ ਹਨ, ਭਾਵ ਇਕ ਦੂਜੇ ਦੇ ਪ੍ਰੇਮ ਵਿਚ ਲੀਨ ਹਨ।੨।

੭. ਹੇ ਪ੍ਰਭੂ ! ਤੂੰ ਸੰਤ ਜਨਾਂ ਦੀ ਹਰ ਤਰ੍ਹਾਂ ਪਾਲਣਾ ਕਰਦਾ ਹੈਂ !

੮. ਹੇ ਗੋਪਾਲ, ਸੰਤ ਤੇਰੇ ਨਾਲ ਹੀ ਖੇਡਾਂ ਖੇਡਦੇ ਹਨ।

੯. ਤੈਨੂੰ ਆਪਣੇ ਸੰਤ ਬਹੁਤ ਹੀ ਪਿਆਰੇ ਹਨ ਅਤੇ ਤੂੰ ਸੰਤਾਂ ਦੇ ਪ੍ਰਾਣਾਂ ਦਾ ਆਸਰਾ ਹੈਂ ਜੀ।੩।

੧੦. ਹੇ ਪ੍ਰਭੂ ! ਉਨ੍ਹਾਂ ਤੇਰੇ ਸੰਤਾਂ ਤੋਂ ਮੇਰਾ ਮਨ ਕੁਰਬਾਨ ਹੁੰਦਾ ਹੈ।

੧੧. ਸੰਤ ਭੀ ਉਹੀ ਹਨ, ਜਿਨ੍ਹਾਂ ਨੇ ਤੈਨੂੰ ਜਾਣਿਆ ਹੈ ਅਤੇ ਜੋ ਤੇਰੇ ਮਨ ਵਿਚ ਭਾਏ ਹਨ।

੧੨. ਸਤਿਗੁਰੂ ਜੀ ਆਖਦੇ ਹਨ, ਜੋ ਉਨ੍ਹਾਂ ਸੰਤਾਂ ਦੇ ਨਾਲ ਮਿਲੇ ਹਨ, ਉਨ੍ਹਾਂ ਦਾ ਮਨ ਹਰੀ-ਰਸ ਨੂੰ ਪੀ ਕੇ, ਤ੍ਰਿਪਤੀ ਨਾਲ ਰੱਜ ਗਿਆ ਹੈ, ਅਰਥਾਤ ਪੂਰਨ ਸੰਤੋਖੀ ਹੋ ਗਿਆ ਹੈ।੪।੧੩।੨੦।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਹੈ ਕਿ ਗੁਣ ਗਾਣ ਵਾਲਾ ਸੰਤ ਤੇ ਉਸ ਦੇ ਕੀਤੇ ਸਾਧਨ ਸਿਫ਼ਤ-ਸਲਾਹ, ਹੁਕਮ ਮੰਨਣਾ, ਗਿਆਨ, ਧਿਆਨ, ਜਪ ਆਦਿਕ ਉਹੋ ਦਰ ਪ੍ਰਵਾਨ ਹਨ, ਜੋ ਪ੍ਰਮੇਸ਼ਰ ਨੂੰ ਭਾ

ਜਾਣ। ਭਾਵ ਉਹੋ ਸਭ ਕੁਝ ਚੰਗਾ ਹੈ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ, ਸੰਤਾਂ ਦਾ ਅਤੇ ਪ੍ਰਭੂ ਦਾ ਤਾਣੇ ਪੇਟੇ ਵਾਲਾ ਅਨਿਖੜਵਾਂ ਸੰਬੰਧ ਹੈ।

## ਮਾਝ ਮਹਲਾ ੫ ॥

**੧. ਤੂੰ ਜਲਨਿਧਿ ਹਮ ਮੀਨ ਤੁਮਾਰੇ ॥**
**੨. ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥**
**੩. ਤੁਮਰੀ ਆਸ ਪਿਆਸਾ ਤੁਮਰੀ**
**ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥**
**੪. ਜਿਉ ਬਾਰਿਕੁ ਪੀ ਖੀਰੁ ਅਘਾਵੈ ॥**
**੫. ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥**
**੬. ਤ੍ਰਿਖਾਵੰਤ ਜਲੁ ਪੀਵਤ ਠੰਢਾ**
**ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥**
**੭. ਜਿਉ ਅੰਧਿਆਰੈ ਦੀਪਕੁ ਪਰਗਾਸਾ ॥**
**੮. ਭਰਤਾ ਚਿਤਵਤ ਪੂਰਨ ਆਸਾ ॥**
**੯. ਮਿਲਿ ਪ੍ਰੀਤਮ ਜਿਉ ਹੋਤ ਅਨੰਦਾ**
**ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥**
**੧੦. ਸੰਤਨ ਮੋਕਉ ਹਰਿ ਮਾਰਗਿ ਪਾਇਆ ॥**
**੧੧. ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥**
**੧੨. ਹਰਿ ਹਮਰਾ ਹਮ ਹਰਿ ਕੇ ਦਾਸੇ**
**ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥**

***ਪਦ ਅਰਥ :*** ਜਲਨਿਧਿ—ਸਮੁੰਦਰ। ਮੀਨ—ਮੱਛੀ। ਬੂੰਦ—ਭਾਵ ਸ੍ਵਾਂਤੀ ਬੂੰਦ। ਤਿਖਹਾਰੇ—ਪਿਆਸ ਨਾਲ ਨਿਢਾਲ। ਭਰਤਾ—ਪਤੀ। ਖੀਰੁ—ਦੁੱਧ। ਚਿਤਵਤ—ਯਾਦ ਕਰਦੀ ਹੈ। ਰੰਗੀਨਾ—ਰੰਗਿਆ ਗਿਆ, ਮੁਰਾਦ ਹੈ ਪ੍ਰਸੰਨ ਹੁੰਦਾ ਹੈ। ਮਾਰਗਿ—ਰਸਤਾ। ਦੀਨਾ—ਦਿੱਤਾ।

***ਅਰਥ :***

ਪ੍ਰ: ਪ੍ਰਭੂ ਦੇ ਪਿਆਰਿਆਂ ਅੰਦਰ, ਪ੍ਰਭੂ ਪਿਆਰ ਕਿਤਨਾ ਕੁ ਹੈ ?

ਉ:੧. ਉਨ੍ਹਾਂ ਦੇ ਅੰਦਰੋਂ ਇਹੋ ਅਵਾਜ਼ ਆਉਂਦੀ ਰਹਿੰਦੀ ਹੈ, ਕਿ ਹੇ ਮੇਰੇ ਵਾਹਿਗੁਰੂ! ਤੂੰ ਜਲ ਦਾ ਸਮੁੰਦਰ ਹੈਂ, ਅਸੀਂ ਤੇਰੇ ਵਿਚ ਰਹਿਣ ਵਾਲੇ ਮੱਛ ਹਾਂ।

੨. ਤੇਰਾ ਨਾਮ ਸ੍ਵਾਂਤੀ ਬੂੰਦ ਹੈ ਅਤੇ ਅਸੀਂ ਉਸ ਦੀ (ਤਿਖਹਾਰੇ) ਤ੍ਰੇਹ ਵਾਲੇ [ਪਪੀਹੇ ਹਾਂ]।

੩. ਹੇ ਸਾਈਂ! ਤੁਹਾਡੀ ਹੀ ਮੈਨੂੰ ਆਸ ਹੈ, ਤੁਹਾਡੇ ਦਰਸ਼ਨਾਂ ਦੀ ਹੀ ਪਿਆਸ ਹੈ, ਤੇਰੇ ਹੀ ਨਾਲ ਮੇਰਾ ਮਨ (ਲੀਨਾ) ਮਿਲ ਰਿਹਾ ਹੈ ਜੀ।੧।

ਪ੍ਰ: ਗੁਰੂ ਦਰਸ਼ਨ ਕਰ ਕੇ ਸਿੱਖ ਦਾ ਮਨ ਕਿਵੇਂ ਪ੍ਰਸੰਨ ਹੁੰਦਾ ਹੈ ?

ਉ:੪. ਜਿਵੇਂ ਇਕ ਖੀਰਾ ਬੱਚਾ (ਖੀਰੁ) ਦੁੱਧ ਨੂੰ ਪੀ ਕੇ ਤ੍ਰਿਪਤ ਹੁੰਦਾ ਹੈ।

੫. ਜਿਵੇਂ ਕੰਗਾਲ ਧਨ ਨੂੰ ਵੇਖ ਕੇ ਸੁਖ ਪਾਉਂਦਾ ਹੈ।

੬. ਜਿਵੇਂ ਪਿਆਸਾ ਪੁਰਸ਼ ਠੰਡਾ ਪਾਣੀ ਪੀ ਕੇ ਪ੍ਰਸੰਨ ਹੁੰਦਾ ਹੈ, ਤਿਵੇਂ ਇਹ ਮੇਰਾ ਮਨ ਹਰੀ ਨਾਲ ਭਿੱਜਾ ਹੋਇਆ ਹੈ।੨।

੭. ਜਿਵੇਂ ਅੰਧੇਰੇ ਵਿਚ ਦੀਵੇ ਦਾ ਚਾਨਣ ਪਾ ਕੇ ਪੁਰਸ਼ ਅਨੰਦ ਹੁੰਦਾ ਹੈ।

੮. ਜਿਵੇਂ ਪਤੀ ਦੇ ਮਿਲਾਪ ਦੀ ਚਾਹਵਾਨ ਦੀ ਆਸਾ ਪੂਰਨ ਹੋਵੇ ਤਾਂ ਉਹ ਅਨੰਦ ਹੁੰਦੀ ਹੈ।

੯. ਜਿਵੇਂ ਪ੍ਰੇਮੀ ਨੂੰ ਪ੍ਰੀਤਮ ਦੇ ਮਿਲਣੇ 'ਤੇ ਅਨੰਦ ਹੁੰਦਾ ਹੈ, ਤਿਵੇਂ ਮੇਰਾ ਇਹ ਮਨ ਹਰੀ ਦੇ ਪ੍ਰੇਮ ਵਿਚ (ਰੰਗੀਨਾ) ਪ੍ਰਸੰਨ ਹੁੰਦਾ ਹੈ।੩।

ਪ੍ਰ: ਇਸ ਹਰੀ ਪ੍ਰਾਪਤੀ ਦੇ ਮਾਰਗ ਤੁਹਾਨੂੰ ਕਿਸਨੇ ਪਾਇਆ ਹੈ ?

ਉ:੧੦. ਇਸ ਰੱਬੀ-ਮਾਰਗ 'ਤੇ ਮੈਨੂੰ ਸੰਤ ਜਨਾਂ ਨੇ ਪਾਇਆ ਹੈ।

੧੧. ਕ੍ਰਿਪਾਲੂ ਸਾਧੂ ਗੁਰੂ ਨੇ ਮੈਨੂੰ ਹਰੀ ਦੇ ਨਾਲ ਗਿਝਾ ਦਿੱਤਾ, ਭਾਵ ਹਿਲਾ ਮਿਲਾ ਦਿੱਤਾ ਹੈ।

੧੨. ਉਹ ਹਰੀ ਹੁਣ ਸਾਡਾ ਆਪਣਾ ਹੈ, ਅਸੀਂ ਉਸ ਹਰੀ ਦੇ ਦਾਸ ਹਾਂ। ਗੁਰੂ ਸਾਹਿਬ ਜੀ ਕਹਿੰਦੇ ਹਨ—ਜੀ ਇਹ ਸੱਚਾ ਸ਼ਬਦ ਸਾਨੂੰ ਗੁਰੂ ਨੇ ਦਿੱਤਾ ਹੈ। ਭਾਵ ਗੁਰੂ ਦੇ ਦਿਤੇ ਸ਼ਬਦ ਨੇ ਇਹ ਭਾਗ ਲਾਏ ਹਨ ਜੀ।੪।੧੪।੨੧।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਨੇ ਉਸ ਵਾਹਿਗੁਰੂ ਦੇ ਅਨੰਦ ਨੂੰ ਕਈ ਕੁ ਦੁਨਿਆਵੀ ਉਦਾਹਰਣਾਂ ਦੁਆਰੇ ਦਰਸਾਇਆ ਹੈ ਅਤੇ ਗੁਰੂ ਦੀ ਮੇਹਰ ਦੱਸੀ ਹੈ ਕਿ ਮੈਨੂੰ ਉਸ ਗੁਰੂ ਨੇ ਸ਼ਬਦ ਦੇ ਕੇ ਉਸ ਪ੍ਰਭੂ ਨਾਲ ਮਿਲਾ ਦਿੱਤਾ ਹੈ।

## ਮਾਝ ਮਹਲਾ ੫ ॥

**੧. ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥**
**੨. ਸੁਖਦਾਈ ਦੂਖ ਬਿਡਾਰਨ ਹਰੀਆ ॥**
**੩. ਅਵਰਿ ਸਾਦ ਚਖਿ ਸਗਲੇ ਦੇਖੇ**
**ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥**
**੪. ਜੋ ਜੋ ਪੀਵੈ ਸੋ ਤ੍ਰਿਪਤਾਵੈ ॥**
**੫. ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥**
**੬. ਨਾਮ ਨਿਧਾਨ ਤਿਸਹਿ ਪਰਾਪਤਿ**
**ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥**
**੭. ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥**
**੮. ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥**
**੯. ਤਿਸਹਿ ਪਰਾਪਤਿ ਹਰਿ ਹਰਿ ਨਾਮਾ**
**ਜਿਸੁ ਮਸਤਕਿ ਭਾਗੀਠਾ ਜੀਉ ॥੩॥**
**੧੦. ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥**
**੧੧. ਤਿਸੁ ਲਗਿ ਮੁਕਤੁ ਭਏ ਘਣੇਰੇ ॥**
**੧੨. ਨਾਮੁ ਨਿਧਾਨਾ ਗੁਰਮੁਖਿ ਪਾਈਐ**
**ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥**

***ਪਦ ਅਰਥ :*** ਬਿਡਾਰਨ ਹਰੀਆ—ਦੁੱਖਾਂ ਨੂੰ ਬਦੀਰਣ ਕਰਕੇ (ਤੋੜ ਕੇ) ਹਰ ਲੈਣ ਵਾਲਾ, ਖੱਸ ਲੈਣ ਵਾਲਾ। ਭਾਗੀਠਾ—ਭਾਗ। ਬਹੁਤੇਰਾ—ਬਹੁਤੇ। ਵਰਸਾਣੇ—ਵਰੋਸਾਏ।

**ਅਰਥ :**

ਪ੍ਰ: ਸ਼ਾਸਤ੍ਰਕਾਰਾਂ ਨੇ ਕਈ ਅੰਮ੍ਰਿਤ ਮੰਨੇ ਹਨ, ਪਰ ਅਸਲ ਅੰਮ੍ਰਿਤ ਕਿਹੜਾ ਹੈ ?

ਉ: ੧. ਹੇ ਭਾਈ, ਅਸਲ ਅੰਮ੍ਰਿਤ ਹਰੀ ਦਾ ਨਾਮ ਹੈ, ਜੋ ਸਦਾ ਹੀ ਨਿਰਮਲ ਕਰਨ ਵਾਲਾ ਹੈ, ਬਾਕੀ ਦੇ ਅੰਮ੍ਰਿਤ ਨਿਰਮਲ ਨਹੀਂ ਮੰਨੇ ਗਏ।

੨. ਇਹ ਸਦਾ ਸੁਖਦਾਈ ਹੈ ਅਤੇ ਦੁਖਾਂ ਦੇ ਨਾਸ ਕਰਨ ਵਾਲਾ ਹੈ।

ਪ੍ਰ: ਹਰੀ ਨਾਮ ਅੰਮ੍ਰਿਤ ਨੂੰ ਤੁਸਾਂ ਮਿੱਠਾ ਕਿਵੇਂ ਮੰਨਿਆ ਹੈ ?

ਉ: ੩. ਉਹ ਇਸ ਲਈ, ਕਿ ਹੋਰ ਸਾਰੇ ਹੀ ਪਦਾਰਥਾਂ ਦੇ ਰਸ ਚਖ ਕੇ ਵੇਖੇ ਹਨ, ਪਰ ਮਨ ਵਿਚ ਕੇਵਲ ਇਕ ਨਾਮ ਰਸ ਹੀ ਸਭ ਤੋਂ ਮਿੱਠਾ ਪ੍ਰਤੀਤ ਹੋਇਆ ਹੈ ਜੀ।੧।

ਪ੍ਰ: ਕੇਵਲ ਤੁਸੀਂ ਹੀ ਇਸਨੂੰ ਮਿੱਠਾ ਕਹਿੰਦੇ ਹੋ, ਜਾਂ ਕਿ ਕੋਈ ਹੋਰ ਭੀ ?

ਉ: ੪. ਇਸ ਅੰਮ੍ਰਿਤ ਨੂੰ ਅਸੀਂ ਪੀ ਕੇ ਮਿੱਠਾ ਨਹੀਂ ਡਿੱਠਾ, ਸਗੋਂ ਜੋ ਜੋ ਭੀ ਇਸਨੂੰ ਪੀਂਦਾ ਹੈ, ਉਹੋ ਹੀ ਤ੍ਰਿਪਤ ਹੋ ਜਾਂਦਾ ਹੈ।

ਪ੍ਰ: ਕੀ, ਇਸ ਦਾ ਕੋਈ ਹੋਰ ਭੀ ਫਲ ਹੈ ?

ਉ: ੫. ਹਾਂ, ਜੋ ਇਸ ਨਾਮ ਰਸ ਨੂੰ ਪਾ ਲੈਂਦਾ ਹੈ, ਉਹ ਸਦਾ ਲਈ ਅਮਰ ਹੋ ਜਾਂਦਾ ਹੈ।

ਪ੍ਰ: ਜੇ ਇਤਨੀਆਂ ਬਰਕਤਾਂ ਦਾ ਭੰਡਾਰਾ ਨਾਮ ਰਸ ਹੈ, ਤਾਂ ਇਸਨੂੰ ਸਾਰੇ ਹੀ ਕਿਉਂ ਨਹੀਂ ਲੈਂਦੇ ?

ਉ: ੬. ਇਹ ਨਾਮ ਦਾ ਖ਼ਜ਼ਾਨਾ ਉਸੇ ਨੂੰ ਹੀ ਪ੍ਰਾਪਤ ਹੁੰਦਾ ਹੈ, ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ (ਵੂਠਾ) ਵਸ ਗਿਆ ਹੋਵੇ।੨।

ਪ੍ਰ: ਜਿਸਨੇ ਹਰੀ ਰਸ ਪਾਇਆ ਹੈ, ਉਸਦੀ ਪਛਾਣ ਕੀ ਹੈ ?

ਉ: ੭. ਉਸਦੀਆਂ ਦੋ ਵੱਡੀਆਂ ਪਛਾਣਾਂ ਹਨ, ਜਿਸਨੇ ਹਰਿ ਰਸ ਪਾ ਲਿਆ ਹੈ, ਉਸਦਾ ਮਨ ਲੋਕ ਪ੍ਰਲੋਕ ਦੀਆਂ ਵਾਸ਼ਨਾਂ ਵਲੋਂ ਤ੍ਰਿਪਤ ਹੋ ਜਾਂਦਾ ਹੈ। ਭਾਵ ਹੈ ਤ੍ਰਿਸ਼ਨਾ ਦੀ ਸਾਰੀ ਭੁਖ ਲਹਿ ਜਾਂਦੀ ਹੈ।

੮. ਜਿਸਨੇ ਹਰੀ ਰਸ ਦਾ ਸੁਆਦ ਪਾ ਲਿਆ, ਉਸ ਦਾ ਮਨ ਫਿਰ ਕਦੇ ਭੀ ਸੰਸਾਰਕ ਵਾਸ਼ਨਾ ਵਿਚ ਡੋਲਦਾ ਨਹੀਂ।

੯. ਉਸੇ ਨੂੰ ਹੀ ਹਰੀ ਦਾ ਹਰਿ ਹਰਿ ਨਾਮ ਪ੍ਰਾਪਤ ਹੋਵੇਗਾ, ਪਰ ਇਹ ਦਾਤ ਮਿਲਦੀ ਉਸੇ ਨੂੰ ਹੈ, ਜਿਸਦੇ ਮੱਥੇ 'ਤੇ ਚੰਗੇ ਭਾਗ ਲਿਖੇ ਹੁੰਦੇ ਹਨ।੩।

ਪ੍ਰ: ਇਹ ਨਾਮ ਦੀ ਦਾਤ ਕਿਥੋਂ ਪਾਈ ਜਾਂਦੀ ਹੈ ?

ਉ:੧੦. ਇਹ ਹਰੀ ਦਾ ਨਾਮ ਇਕ ਦੇ ਹੱਥ ਆਇਆ ਹੈ, ਭਾਵ ਹੈ ਗੁਰੂ ਦੇ। ਉਸ ਤੋਂ ਅੱਗੇ ਫਿਰ ਹੋਰ ਬਹੁਤੇਰੇ ਵਰੋਸਾਏ।

੧੧. ਉਸਨੂੰ ਮਿਲਕੇ ਅਗੋਂ ਹੋਰ ਬਹੁਤੇ ਮੁਕਤ ਹੋ ਗਏ।

੧੨. ਪਰ, ਇਹ ਨਾਮ ਰੂਪੀ ਖ਼ਜ਼ਾਨਾ ਗੁਰੂ ਤੋਂ ਪਾਈਦਾ ਹੈ। ਕਹਿੰਦੇ ਹਨ ਗੁਰੂ ਨਾਨਕ ਜੀ ਕਿ ਇਹ ਕਿਸੇ ਵਿਰਲੇ ਨੇ ਹੀ ਡਿੱਠਾ ਹੈ, ਭਾਵ ਲੱਭਿਆ ਹੈ।੪।੧੫।੨੨।

***ਭਾਵਾਰਥ :*** ਇਸ ਮਹਾਂਵਾਕ ਵਿਚ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਨਾਮ ਰਸ ਦੇ ਗੁਣ ਅੰਕਤ ਕੀਤੇ ਅਤੇ ਨਾਮ ਦੀ ਪ੍ਰਾਪਤੀ ਗੁਰੂ ਦੁਆਰੇ ਦਰਸਾਈ ਹੈ, ਉਸ ਨਾਮ ਦਾ ਚਿੰਤਨ ਕਰਨ ਵਾਲਾ ਸੰਸਾਰ ਦੇ ਅੰਦਰ ਕੋਈ ਵਿਰਲਾ ਹੀ ਪਾਇਆ ਜਾਂਦਾ ਹੈ।

**ਮਾਝ ਮਹਲਾ ੫ ॥**

**੧. ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥**
**੨. ਜਨਮੁ ਪਦਾਰਥੁ ਗਹਿਰ ਗੰਭੀਰੈ ॥**
**੩. ਲਾਖ ਕੋਟ ਖੁਸੀਆ ਰੰਗ ਰਾਵੈ**
**ਜੋ ਗੁਰ ਲਾਗਾ ਪਾਈ ਜੀਉ ॥੧॥**
**੪. ਦਰਸਨੁ ਪੇਖਤ ਭਏ ਪੁਨੀਤਾ ॥**
**੫. ਸਗਲ ਉਧਾਰੇ ਭਾਈ ਮੀਤਾ ॥**
**੬. ਅਗਮ ਅਗੋਚਰੁ ਸੁਆਮੀ ਅਪੁਨਾ**
**ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥**
**੭. ਜਾ ਕਉ ਖੋਜਹਿ ਸਰਬ ਉਪਾਏ ॥**
**੮. ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥**
**੯. ਊਚ ਅਪਾਰ ਅਗੋਚਰ ਥਾਨਾ**
**ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥**
**੧੦. ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥**
**੧੧. ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥**
**੧੨. ਗੁਰਿ ਬੰਧਨ ਤਿਨ ਕੇ ਸਗਲੇ ਕਾਟੇ**
**ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥**

**ਅਰਥ :**

ਪ੍ਰ: ਕੀ, ਨਾਮ ਅਭਿਆਸੀ ਨੂੰ ਰਿਧੀਆਂ ਸਿਧੀਆਂ ਭੀ ਪ੍ਰਾਪਤ ਹੋ ਜਾਂਦੀਆਂ ਹਨ ?

ਉ:੧. ਰਿਧੀਆਂ, ਸਿਧੀਆਂ ਤਾਂ ਨਾਮ ਜਪਣ ਵਾਲੇ ਦੀਆਂ ਦਾਸੀਆਂ ਹਨ, ਉਹ ਤਾਂ ਇਨ੍ਹਾਂ ਵਲੋਂ ਨਿਰਿੱਛਤ ਹੋਏ ਸਦਾ ਇਉਂ ਹੀ ਕਹਿੰਦੇ ਹਨ, ਕਿ : ਹਰੀ ਹੀ ਮੇਰੀ ਨਿਧੀ ਹੈ, ਹਰੀ ਹੀ ਮੇਰੀ ਸਿਧੀ ਹੈ ਅਤੇ ਹਰੀ ਹੀ ਮੇਰੀ ਰਿਧਿ ਹੈ।

੨. ਹੇ ਗਹਿਰ ਅਤੇ (ਗੰਭੀਰੈ) ਅਚੱਲ ਰੂਪ ਪ੍ਰਮੇਸ਼ਰ ਤੇਰੀ ਕ੍ਰਿਪਾ 'ਤੇ ਹੀ ਮੇਰਾ ਜਨਮ ਪਦਾਰਥ ਸਫਲ ਹੋਇਆ ਹੈ। ਭਾਵ ਮੇਰੀ ਸਾਰੀ ਦੌਲਤ ਸੰਪਦਾ ਹਰੀ ਹੀ ਹੈ।

ਪ੍ਰ: ਗੁਰੂ ਦੇ ਚਰਨ ਸੇਵਕ ਨੂੰ ਕੀ ਕੁਝ ਪ੍ਰਾਪਤ ਹੁੰਦਾ ਹੈ ?

ਉ:੩. ਜੋ ਗੁਰੂ ਦੇ ਚਰਨੀਂ ਜਾ ਲੱਗਾ ਹੈ, ਉਸਨੂੰ ਰਿਧੀਆਂ ਸਿਧੀਆਂ ਤਾਂ ਸੁਭਾਵਕ ਹੀ ਮਿਲ ਜਾਂਦੀਆਂ ਹਨ, ਪਰ ਇਨ੍ਹਾਂ ਤੋਂ ਵਧੀਕ ਹੋਰ ਉਸਨੂੰ ਲੱਖਾਂ ਕਰੋੜਾਂ ਖੁਸ਼ੀਆਂ ਤੇ ਮੌਜਾਂ ਮਾਨਣ ਦਾ ਅਨੰਦ ਭੀ ਹਾਸਲ ਹੁੰਦਾ ਹੈ।੧।

ਪ੍ਰ: ਹਰੀ ਦੇ ਦਰਸ਼ਨਾਂ ਵਿਚ ਕਿਤਨੀ ਕੁ ਸ਼ਕਤੀ ਹੈ ?

ਉ:੪. ਭਾਵੇਂ ਕੋਈ ਕਿਤਨਾ ਭੀ ਪਾਪੀ ਕਿਉਂ ਨਾ ਹੋਵੇ, ਹਰੀ ਦੇ ਦਰਸ਼ਨ ਵੇਖ ਕੇ ਉਹ ਪਵਿੱਤਰ ਹੋ ਜਾਂਦਾ ਹੈ।

੫. ਉਸਦੇ ਆਪਣੇ ਉਧਰਨ ਵਿਚ ਤਾਂ ਸੰਸਾ ਹੀ ਕੋਈ ਨਹੀਂ,

ਸਗੋਂ ਉਸਨੇ ਸਾਰੇ ਭਾਈ ਤੇ ਮਿੱਤਰਾਂ ਦਾ ਭੀ ਉਧਾਰ ਕਰ ਲਿਆ ਹੈ।

੬. ਮੇਰਾ ਮਾਲਕ, ਹੈ ਤਾਂ ਅਗਮ ਤੇ ਅਗੋਚਰ ਪਰ, ਗੁਰੂ ਦੀ ਕ੍ਰਿਪਾ ਨਾਲ ਉਸ ਸੱਚ ਸਰੂਪ ਨੂੰ ਧਿਆਉਂਦਾ ਹਾਂ ਜੀ।੨।

੭. ਜਿਸ ਨੂੰ ਅਨੇਕਾਂ ਲੋਕੀਂ, ਅਨੇਕਾਂ ਉਪਾਵਾਂ ਨਾਲ ਖੋਜਦੇ ਹਨ।

੮. ਪਰ, ਉਸਦਾ ਦਰਸ਼ਨ ਕੋਈ ਵੱਡੇ ਭਾਗਾਂ ਵਾਲਾ ਹੀ ਪਾਉਂਦਾ ਹੈ।

ਪ੍ਰ: ਉਸ ਦੇ ਰਹਿਣ ਦਾ ਥਾਨ ਕਿਥੇ ਹੈ ?

ਉ: ੯. ਉਸਦਾ ਟਿਕਾਣਾ ਉੱਚਾ ਹੈ, ਪਾਰਾਵਾਰ ਤੋਂ ਰਹਿਤ ਹੈ, ਉਹ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਪਰ ਉਸ ਮਹਲ (ਸਰੂਪ ਰੂਪੀ ਟਿਕਾਣੇ) ਨੂੰ ਗੁਰੂ ਵਿਖਾਲ ਦੇਂਦਾ ਹੈ।੩।

ਪ੍ਰ: ਮੁਕਤ ਪ੍ਰਾਪਤੀ ਦਾ ਸੁਖੈਨ ਮਾਰਗ ਕਿਹੜਾ ਹੈ ?

ਉ:੧੦. ਹੇ ਮੇਰੇ ਕਰਤਾਰ! ਤੇਰਾ ਨਾਮ ਅੰਮ੍ਰਿਤ ਦਾ ਸਾਗਰ ਹੈ, ਜੋ ਬਹੁਤ ਹੀ ਡੂੰਘਾ ਤੇ ਅਥਾਹ ਹੈ।

੧੧. ਪਰ, ਜਿਸਦੇ ਭੀ ਹਿਰਦੇ ਅੰਦਰ ਉਸ ਨਾਮ ਦਾ ਵਾਸਾ ਹੋ ਗਿਆ ਹੈ, ਉਹ ਸਹਿਜੇ ਹੀ ਮੁਕਤ ਹੋ ਗਿਆ।

ਪ੍ਰ: ਆਪ ਜੀ ਦਾ ਮੁਕਤ ਕਹਿਣ ਤੋਂ ਕੀ ਭਾਵ ਹੈ ?

ਉ:੧੨. ਮੁਕਤੀ ਦਾ ਭਾਵ ਹੈ ਕਿ ਗੁਰੂ ਨੇ ਉਸਦੇ ਸਾਰੇ ਹੀ ਬੰਧਨ ਕੱਟ ਦਿੱਤੇ ਹਨ। ਕਹਿੰਦੇ ਹਨ ਦਾਸ ਨਾਨਕ ਜੀ, ਕਿ ਉਸ ਦੀ ਸਹਿਜ ਅਵਸਥਾ ਵਿਚ ਸਮਾਈ ਹੋ ਗਈ ਹੈ।੪।੧੬।੨੩।

***ਭਾਵਾਰਥ :*** ਇਸ ਸ਼ਬਦ ਵਿਚ ਨਾਮੀ ਤੇ ਨਾਮ ਦੀ ਮਹਿਮਾ ਤੋਂ ਪ੍ਰਾਪਤੀ ਦੇ ਫਲ, ਹਜ਼ੂਰ ਨੇ ਸੂਖਮ ਰੂਪ ਕਰ ਕੇ ਦਰਸਾਏ ਹਨ।

**ਮਾਝ ਮਹਲਾ ੫ ॥**

**੧. ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥**
**੨. ਪ੍ਰਭੂ ਦਇਆ ਤੇ ਮੰਗਲੁ ਗਾਵਉ ॥**
**੩. ਊਠਤ ਬੈਠਤ ਸੋਵਤ ਜਾਗਤ**
**ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥**
**੪. ਨਾਮੁ ਅਉਖਧੁ ਮੋਕਉ ਸਾਧੂ ਦੀਆ ॥**
**੫. ਕਿਲਬਿਖ ਕਾਟੇ ਨਿਰਮਲੁ ਥੀਆ ॥**
**੬. ਅਨਦੁ ਭਇਆ ਨਿਕਸੀ ਸਭ ਪੀਰਾ**
**ਸਗਲ ਬਿਨਾਸੇ ਦਰਦਾ ਜੀਉ ॥੨॥**
**੭. ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥**
**੮. ਸੋ ਮੁਕਤਾ ਸਾਗਰ ਸੰਸਾਰਾ ॥**
**੯. ਸਤਿ ਕਰੇ ਜਿਨਿ ਗੁਰੂ ਪਛਾਤਾ**
**ਸੋ ਕਾਹੇ ਕਉ ਡਰਦਾ ਜੀਉ ॥੩॥**
**੧੦. ਜਬ ਤੇ ਸਾਧੂ ਸੰਗਤਿ ਪਾਏ ॥**
**੧੧. ਗੁਰ ਭੇਟਤ ਹਉ ਗਈ ਬਲਾਏ ॥**
**੧੨. ਸਾਸਿ ਸਾਸਿ ਹਰਿ ਗਾਵੈ ਨਾਨਕੁ**
**ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥**

***ਪਦ ਅਰਥ :*** ਅਵਰਦਾ—ਉਮਰ। ਪੀਰਾ—ਪੀੜਾ। ਅੰਗੁ—ਪੱਖ।

***ਅਰਥ :***

ਪ੍ਰ: ਤੁਹਾਡੇ ਅੰਦਰ ਹਰੀ ਧਿਆਉਣ ਦੀ ਜਾਗ ਕਿਸ ਨੇ ਲਾਈ ਹੈ ?

ਉ: ੧. ਹੇ ਭਾਈਓ! ਮੈਂ ਪ੍ਰਭੂ ਦੀ ਦਇਆ ਨਾਲ ਹਰੀ ਹਰਿ ਨੂੰ ਧਿਆਉਂਦਾ ਹਾਂ।

੨. ਪ੍ਰਭੂ ਦੀ ਦਇਆ 'ਤੇ ਹੀ ਹਰੀ ਜਸ ਦਾ ਗੀਤ ਗਾਉਂਦਾ ਹਾਂ।

੩. ਇਸੇ ਲਈ ਚਾਹੀਦਾ ਹੈ ਕਿ ਅਸੀਂ ਉਠਦਿਆਂ ਬਹਿੰਦਿਆਂ, ਸੌਂਦਿਆਂ ਜਾਗਦਿਆਂ, ਸਾਰੀ (ਅਵਰਦਾ) ਉਮਰਾ ਵਿਚ ਉਸ ਹਰੀ ਨੂੰ ਹੀ ਧਿਆਉਂਦੇ ਰਹੀਏ।੧।

ਪ੍ਰ: ਧਿਆਉਣ ਦਾ ਵਸੀਲਾ ਕਿਵੇਂ ਬਣਿਆ ?

ਉ: ੪. ਨਾਮ ਰੂਪੀ ਦਾਰੂ ਮੈਨੂੰ (ਸਾਧੂ) ਗੁਰੂ ਨੇ ਬਖ਼ਸ਼ ਦਿੱਤਾ।

੫. ਜਿਸ ਨਾਲ ਪਾਪ ਕਟੇ ਗਏ ਅਤੇ ਨਿਰਮਲ ਹੋ ਗਿਆ।

੬. ਹੁਣ ਸਾਰੀਆਂ ਪੀੜਾਂ ਨਿਕਲ ਗਈਆਂ ਅਤੇ ਸਾਰੀਆਂ ਦਰਦਾਂ ਨਾਸ ਹੋ ਗਈਆਂ, ਬਸ ਹੁਣ ਸਦਾ ਅਨੰਦ ਪ੍ਰਾਪਤ ਹੈ।੨।

੭. ਜਿਸਦਾ (ਅੰਗੁ) ਪੱਖ ਮੇਰਾ ਉਹ ਪਿਆਰਾ ਕਰੇ।

੮. ਉਹ ਸੰਸਾਰ ਸਾਗਰ ਤੋਂ ਛੁਟ ਜਾਂਦਾ ਹੈ, ਭਾਵ ਤਰ ਜਾਂਦਾ ਹੈ।

ਪ੍ਰ: ਮਨੁੱਖ ਨੂੰ ਹਰ ਵਕਤ ਕੋਈ ਨਾ ਕੋਈ ਡਰ ਬਣਿਆ ਰਹਿੰਦਾ ਹੈ, ਕੋਈ ਹੈ ਐਸਾ ਯਤਨ ਜਿਸ ਕਰਕੇ ਇਹ ਨਿਡਰ ਹੋ ਜਾਵੇ ?

ਉ: ੯. ਹੇ ਪਿਆਰੇ ਜੀਉ! ਜਿਸਨੇ ਗੁਰੂ ਨੂੰ ਸਤਿ ਸਰੂਪ ਕਰ ਕੇ ਪਛਾਣ ਲਿਆ ਉਹ ਫਿਰ ਡਰਦਾ ਕਿਉਂ ਹੈ, ਭਾਵ ਉਹ ਨਿਡਰ ਹੋ ਗਿਆ ਹੈ।੩।

ਪ੍ਰ: ਹਉਮੈ ਦੀ ਬਲਾ ਤਾਂ ਬੜੀ ਬਲਵਾਨ ਹੈ, ਤੁਸਾਂ ਇਸਨੂੰ ਕਿਵੇਂ ਦੂਰ ਭਜਾ ਦਿੱਤਾ ਹੈ ?

ਉ:੧੦. ਮੈਨੂੰ ਜਦ ਤੋਂ ਸਾਧੂ ਜਨਾਂ ਦੀ ਸੰਗਤ ਪ੍ਰਾਪਤ ਹੋ ਗਈ।

੧੧. ਉਸ ਸਾਧ ਸੰਗਤ ਵਿਚੋਂ ਗੁਰੂ ਦਾ ਮਿਲਾਪ ਹੋਇਆ, ਉਸ ਗੁਰੂ ਮਿਲਾਪ ਦਾ ਸਦਕਾ ਹਉਮੈ ਰੂਪੀ ਬਲਾ ਦੂਰ ਹੋ ਗਈ।

੧੨. ਨਾਨਕ! ਹੁਣ ਸ੍ਵਾਸ ਸ੍ਵਾਸ ਹਰੀ ਨੂੰ ਗਾਉਂਦਾ ਹੈ। ਹੇ ਸਤਿਗੁਰੂ ਜੀ! ਤੂੰ ਧੰਨ ਹੈਂ, ਜਿਸ ਨੇ ਮੇਰਾ ਪੜਦਾ ਕੱਜ ਲਿਆ ਹੈ।੪।੧੭।੨੪।

***ਭਾਵਾਰਥ :*** ਇਸ ਸ਼ਬਦ ਵਿਚ, ਉਸ ਮਾਲਕ ਦੀ ਰਹਿਮਤ ਤੇ ਗੁਰੂ ਜੀ ਦੀ ਕ੍ਰਿਪਾ ਅਤੇ ਨਾਮ ਦਾ ਪ੍ਰਤਾਪ ਵਰਣਨ ਕੀਤਾ ਹੈ।

**ਮਾਝ ਮਹਲਾ ੫ ॥**

**੧. ਓਤਿ ਪੋਤਿ ਸੇਵਕ ਸੰਗਿ ਰਾਤਾ ॥**
**੨. ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥**
**੩. ਪਾਣੀ ਪਖਾ ਪੀਸਉ ਸੇਵਕ ਕੈ**
**ਠਾਕੁਰ ਹੀ ਕਾ ਆਹਰੁ ਜੀਉ ॥੧॥**

**੪. ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥**
**੫. ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥**
**੬. ਸੋਈ ਕਮਾਵੈ ਜੋ ਸਾਹਿਬ ਭਾਵੈ**
**ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥**
**੭. ਤੂੰ ਦਾਨਾ ਠਾਕੁਰੁ ਸਭਿ ਬਿਧਿ ਜਾਨਹਿ ॥**
**੮. ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥**
**੯. ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ**
**ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥**
**੧੦. ਅਪੁਨੈ ਠਾਕੁਰਿ ਜੋ ਪਹਿਰਾਇਆ ॥**
**੧੧. ਬਹੁਰਿ ਨ ਲੇਖਾ ਪੁਛਿ ਬੁਲਾਇਆ ॥**
**੧੨. ਤਿਸੁ ਸੇਵਕ ਕੈ ਨਾਨਕ ਕੁਰਬਾਣੀ**
**ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥**

***ਪਦ ਅਰਥ :*** ਓਤਿ ਪੋਤਿ—ਤਾਣਾ ਪੇਟਾ। ਰਾਤਾ—ਰੰਗਿਆ। ਆਹਰੁ—ਉੱਦਮ। ਸਿਲਕ—ਫਾਹੀ। ਮਾਹਰੁ—ਭੇਤੀ। ਜਾਹਰੁ—ਪ੍ਰਤੱਖ। ਪਹਿਰਾਇਆ—ਨਿਵਾਜਿਆ, ਭਾਵ ਸਿਰੋਪਾਉ ਦੇ ਕੇ ਵਡਿਆਇਆ ਗਿਆ। ਗਹਿਰ ਗੰਭੀਰਾ—ਭਾਵ ਸਾਗਰ ਤੋਂ ਹੈ। ਗਉਹਰੁ—ਮੋਤੀ, ਭਾਵ ਉੱਜਲਤਾ ਦਾ ਹੈ।

***ਅਰਥ :***

ਪ੍ਰ: ਪ੍ਰਭੂ ਦੇ ਰਹਿਣ ਦਾ ਖ਼ਾਸ ਟਿਕਾਣਾ ਕਿਹੜਾ ਹੈ ?

ਉ: ੧. ਉਸ ਮਾਲਕ ਦੇ ਰਹਿਣ ਦਾ ਕੋਈ ਇਕ ਖ਼ਾਸ ਅਸਥਾਨ ਨਹੀਂ, ਉਹ ਤਾਂ (ਓਤਿ ਪੋਤਿ) ਤਾਣੇ ਪੇਟੇ ਦੀ ਨਿਆਈਂ ਸੇਵਕਾਂ ਦੇ ਨਾਲ ਇਕ ਮਿਕ ਹੋ ਰਿਹਾ ਹੈ।

੨. ਉਹ ਪ੍ਰਭੂ ਆਪਣੇ ਸੇਵਕਾਂ ਦਾ ਸੁਖ ਦਾਤਾ ਹੈ ਅਤੇ ਉਨ੍ਹਾਂ ਸੇਵਕਾਂ ਦੀ ਸਭ ਤਰ੍ਹਾਂ ਕਰਕੇ ਪਾਲਨਾ ਕਰਦਾ ਹੈ।

੩. ਹੇ ਪ੍ਰਭੂ ! ਮੇਰੇ ਪਰ ਮੇਹਰ ਕਰ ਕਿ ਮੈਂ ਐਸੇ ਤੇਰੇ ਸੇਵਕਾਂ ਦੁਆਰਾ ਸਦਾ ਹੀ ਪਾਣੀ ਢੋਂਦਾ ਰਵਾਂ ਅਤੇ ਪੱਖਾ ਝਲਦਾ ਰਹਾਂ ਅਤੇ ਆਟਾ ਪੀਹਾਂ, ਇਉਂ ਸੇਵਕ ਦੀ ਸੇਵਾ ਕਰਨ ਨਾਲ ਮੈਨੂੰ ਠਾਕਰ ਦੀ ਸੇਵਾ ਦਾ ਉੱਦਮ ਬਣਿਆ ਰਹੇਗਾ।੧।

੪. ਹੇ ਪ੍ਰਭੂ ਜੀ ! ਤੁਸਾਂ ਆਪ ਹੀ (ਮੋਹ ਮਾਇਆ ਦੀ) ਫਾਸ ਕਟ ਕੇ ਦਾਸ ਨੂੰ ਸੇਵਾ ਵਿਚ ਲਾ ਲਿਆ ਹੈ।

੫. ਦੂਜੇ ਪਾਸੇ ਸੇਵਕ ਦੇ ਮਨ ਵਿਚ ਭੀ ਸਾਹਿਬ ਆਪਣੇ ਦਾ ਹੁਕਮ ਭਾ ਗਿਆ ਹੈ।

੬. ਸੇਵਕ ਉਹੋ ਕੁਝ ਕਰਦਾ ਹੈ, ਜੋ ਉਸਦੇ ਮਾਲਕ ਨੂੰ ਚੰਗਾ ਲਗਦਾ ਹੈ, ਹੁਣ ਸੇਵਕ ਸਾਹਿਬ ਦੇ ਅੰਦਰ ਬਾਹਰ ਦਾ ਪੂਰਾ ਪੂਰਾ ਜਾਣੂ ਹੋ ਗਿਆ।੨।

੭. ਹੇ ਠਾਕਰ ! ਤੂੰ ਜਾਣਨਹਾਰ ਹੈਂ, ਹਰ ਪ੍ਰਕਾਰ ਸੇਵਕ ਨੂੰ ਜਾਣਦਾ ਹੈਂ।

੮. ਠਾਕਰ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਸੇਵਕ ਹਰੀ ਦਾ ਪ੍ਰੇਮ ਮਾਣਦੇ ਹਨ।

੯. ਜੋ ਕੁਛ ਠਾਕਰ ਦਾ ਹੈ, ਸੋ ਕੁੱਛ ਸੇਵਕ ਦਾ ਹੋ ਜਾਂਦਾ ਹੈ। (ਹਾਂ) ਸੇਵਕ ਠਾਕਰ ਦੇ ਸੰਗ ਕਰਕੇ ਪ੍ਰਗਟ ਹੋ ਜਾਂਦਾ ਹੈ।੩।

੧੦. ਜਿਸ ਸੇਵਕ ਨੂੰ ਠਾਕਰ ਨੇ ਸਨਮਾਨ ਯੋਗ ਕੀਤਾ ਹੈ।

੧੧. ਫੇਰ ਉਸ ਸੇਵਕ ਨੂੰ ਕਦੇ ਲੇਖਾ ਪੁੱਛਣ ਵਾਸਤੇ ਨਹੀਂ ਸੱਦਿਆ।

੧੨. ਉਸ ਸੇਵਕ ਦੇ ਨਾਨਕ ਸਦਕੇ ਜਾਂਦਾ ਹੈ, ਉਹ ਸੇਵਕ ਨਾਲੇ ਤਾਂ ਗਹਿਰ ਗੰਭੀਰ (ਸਾਗਰ) ਹੈ, ਨਾਲੇ ਸਾਗਰ ਦਾ (ਗਉਹਰੁ) ਮੋਤੀ ਹੈ ਜੀਉ।੪।੧੮।੨੫।

***ਭਾਵਾਰਥ :*** ਸੇਵਕ ਤੇ ਠਾਕਰ ਦਾ ਸਾਕ ਬੜਾ ਹੀ ਅਨੋਖਾ ਹੈ, ਜਿਵੇਂ ਤਾਣਾ ਅਤੇ ਪੇਟਾ ਆਖਣ ਨੂੰ ਦੋ ਹਨ, ਪਰ ਉਨ੍ਹਾਂ ਵਿਚ ਸੂਤ ਇਕੋ ਹੀ ਹੁੰਦਾ ਹੈ। ਤਾਣੀ ਦੇ ਜੋ ਲੰਮੇ ਰੁਖ ਦੇ ਧਾਗੇ ਹਨ, ਉਹ ਤਾਣਾ ਸਦਵਾਂਦੇ ਹਨ ਅਤੇ ਨਿਕੇ ਰੁਖ ਦੇ ਧਾਗੇ ਪੇਟਾ। ਕਪੜਾ ਦੋਹਾਂ ਨਾਲ ਜੁੜ ਕੇ ਬਣਦਾ ਹੈ। ਨਿਰਾ ਤਾਣਾ ਕਪੜਾ ਨਹੀਂ ਬਣ ਸਕਦਾ, ਨਿਰਾ ਪੇਟਾ ਭੀ ਕਪੜਾ ਨਹੀਂ ਬਣ ਸਕਦਾ, ਜਦੋਂ ਦੋਵੇਂ ਇਕੱਠੇ ਹੋ ਕੇ ਜੁੜਦੇ ਹਨ, ਤਾਹੀਂ ਕਪੜਾ ਬਣਦਾ ਹੈ।

ਜੋ ਵੀ ਕੁਝ ਠਾਕਰ ਕੋਲ ਹੈ, ਉਹ ਸਾਰਾ ਸੇਵਕ ਦਾ ਵਿਰਸਾ ਹੈ, ਸੇਵਕ ਠਾਕਰ ਦਾ ਉਤਰਾਧਿਕਾਰੀ ਹੈ। ਵਾਰਸ ਹੈ, ਜਦੋਂ ਭੀ ਪ੍ਰਭੂ ਪ੍ਰਗਟ ਹੁੰਦਾ ਹੈ, ਉਹ ਸੇਵਕ ਦੇ ਪ੍ਰੇਮ ਕਰ ਕੇ ਜਾਂ ਸੇਵਕ ਦੀਆਂ ਔਕੜਾਂ ਨੂੰ ਦੂਰ ਕਰਨ ਲਈ ਹੀ ਆਉਂਦਾ ਹੈ ਤੇ ਸੇਵਕ ਭੀ ਸਾਰਾ ਜੀਵਨ ਸੇਵਾ ਵਿਚ ਹੀ ਲਾ ਦੇਂਦਾ ਹੈ ਅਤੇ ਸਦਾ ਹੁਕਮ ਵਿਚ ਹੀ ਚਲਦਾ ਹੈ, ਇਸ ਸ਼ਬਦ ਵਿਚ ਠਾਕਰ ਤੇ ਸੇਵਕ ਦਾ ਸੰਬੰਧ ਵਰਣਨ ਕੀਤਾ ਹੈ।

**ਮਾਝ ਮਹਲਾ ੫ ॥**

**੧. ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥**
**੨. ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥**
**੩. ਗੁਰ ਪਰਸਾਦੀ ਜਿਨੀ ਅੰਤਰਿ ਪਾਇਆ**
**ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥**
**੪. ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥**
**੫. ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥**
**੬. ਅਨਦ ਬਿਨੋਦ ਕਰੇ ਦਿਨ ਰਾਤੀ**
**ਸਦਾ ਸਦਾ ਹਰਿ ਕੇਲਾ ਜੀਉ ॥੨॥**
**੭. ਜਨਮ ਜਨਮ ਕਾ ਵਿਛੁੜਿਆ ਮਿਲਿਆ ॥**
**੮. ਸਾਧ ਕ੍ਰਿਪਾ ਤੇ ਸੂਕਾ ਹਰਿਆ ॥**
**੯. ਸੁਮਤਿ ਪਾਏ ਨਾਮੁ ਧਿਆਏ**
**ਗੁਰਮੁਖਿ ਹੋਏ ਮੇਲਾ ਜੀਉ ॥੩॥**
**੧੦. ਜਲ ਤਰੰਗੁ ਜਿਉ ਜਲਹਿ ਸਮਾਇਆ ॥**
**੧੧. ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥**
**੧੨. ਕਹੁ ਨਾਨਕ ਭ੍ਰਮ ਕਟੇ ਕਿਵਾੜਾ**
**ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥**

***ਪਦ ਅਰਥ :*** ਸੁਹੇਲਾ—ਸੌਖਾ, ਸੁਖੀਆ। ਕੇਲਾ—ਖੇਡਾਂ। ਤਰੰਗੁ—ਲਹਿਰ। ਕਿਵਾੜਾ—ਦਰਵਾਜ਼ੇ। ਜਉਲਾ—ਭੱਜ ਦੌੜ, ਮੂਲ ਤੋਂ ਦੂਰ ਜਾਣਾ, ਭਟਕਣਾ।

**ਅਰਥ :**

ਪ੍ਰ: ਕਈ ਘਰ ਛੱਡ ਕੇ ਬਾਹਰ ਜੰਗਲਾਂ ਵਿਚ ਰੱਬ ਦੀ ਭਾਲ ਕਰਦੇ ਹਨ, ਕੀ ਉਨ੍ਹਾਂ ਨੂੰ ਰੱਬ ਉਥੋਂ ਮਿਲ ਜਾਂਦਾ ਹੈ?

ਉ: ੧. ਹਰ ਵਸਤੂ (ਜੋ ਬ੍ਰਹਮੰਡੇ ਸੋਈ ਪਿੰਡੇ) ਤਾਂ ਇਸ ਸਰੀਰ ਰੂਪੀ ਘਰ ਵਿਚ ਹੀ ਹੈ ਬਾਹਿਰ ਨਹੀਂ।

੨. ਜੋ ਭਰਮ ਵਿਚ ਭੁਲਿਆ ਹੈ, ਉਹੋ ਹੀ ਬਾਹਰ ਜੰਗਲਾਂ ਵਿਚ ਢੂੰਡਦਾ ਫਿਰਦਾ ਹੈ।

੩. ਗੁਰਾਂ ਦੀ ਕ੍ਰਿਪਾ ਦੁਆਰੇ ਜਿਨ੍ਹਾਂ ਨੇ ਅੰਦਰੋਂ ਹੀ ਪਾ ਲਿਆ ਹੈ, ਉਹ ਅੰਦਰ ਬਾਹਰ ਦੋਵੇਂ ਥਾਵਾਂ ਵਿਚ ਸੁਖੀ ਹੋ ਜਾਂਦਾ ਹੈ।੧।

੪. ਗੁਰੂ ਰੂਪ ਬੱਦਲ ਨਾਮ ਰੂਪੀ ਅੰਮ੍ਰਿਤ ਧਾਰਾ (ਝਿਮਿ ਝਿਮਿ) ਇਕ ਰਸ ਬਰਸਦੇ ਹਨ।

੫. ਉਸ ਸ਼ਬਦ ਨੂੰ ਸੁਣ ਕੇ ਮਨ ਵੀਚਾਰ ਕਰਦਾ ਹੈ ਅਤੇ ਅੰਮ੍ਰਿਤ ਪੀਂਦਾ ਹੈ।

੬. ਦਿਨੇ ਰਾਤ ਉਸ ਮਨ ਵਿਚ ਅਨੰਦ ਤੇ ਤਮਾਸ਼ੇ ਕਰਦਾ ਹੈ ਅਤੇ ਨਿਤਾਪ੍ਰਤੀ ਆਪਣੇ ਹਰੀ ਨਾਲ ਖੇਡਾਂ ਕਰਦਾ ਹੈ।੨।

੭. ਜਨਮਾਂ ਜਨਮਾਂ ਦਾ ਹਰੀ ਤੋਂ ਵਿਛੜਿਆ ਫਿਰ ਉਸੇ ਹਰੀ ਨੂੰ ਮਿਲ ਗਿਆ।

੮. (ਸਾਧ) ਗੁਰੂ ਦੀ ਕ੍ਰਿਪਾ ਨਾਲ ਸੁੱਕਾ ਮਨ ਮੁੜ ਹਰਾ ਭਰਾ ਹੋ ਗਿਆ ਹੈ।

ਪ੍ਰ: ਗੁਣਾਂ ਤੋਂ ਸਖਣਾ ਮਨ ਹਰਾ ਭਰਾ ਕਿਵੇਂ ਹੋ ਗਿਆ?

ਉ: ੯. ਕਿਉਂਕਿ ਗੁਰੂ ਤੋਂ ਸ੍ਰੇਸ਼ਟ ਮਤ ਪ੍ਰਾਪਤ ਹੋ ਗਈ, ਉਸ ਸੁਮੱਤ ਨਾਲ ਨਾਮ ਧਿਆਇਆ, ਇਸ ਤਰ੍ਹਾਂ ਗੁਰਾਂ ਦੁਆਰੇ ਹਰੀ ਨਾਲ ਮਿਲਾਪ ਹੋ ਗਿਆ।੩।

ਪ੍ਰ: ਮੇਲ ਕਿਸ ਤਰ੍ਹਾਂ ਦਾ ਹੋਇਆ?

ਉ:੧੦. ਜਿਵੇਂ ਜਲ ਦਾ ਤਰੰਗ ਜਲ ਵਿਚ ਸਮਾ ਜਾਂਦਾ ਹੈ।

੧੧. ਤਿਵੇਂ ਜੋਤੀ ਦਾ ਜੋਤ ਨਾਲ ਮਿਲਾਪ ਹੋ ਗਿਆ।

ਪ੍ਰ: ਕੀ, ਹੁਣ ਤੁਸੀਂ ਜੋਤੀ ਤੋਂ ਵਖ ਹੋ ਕੇ ਜੂਨਾਂ ਵਿਚ ਨਹੀਂ ਭਟਕੋਗੇ?

ਉ:੧੨. ਗੁਰੂ ਜੀ ਕਹਿੰਦੇ ਹਨ, ਨਹੀਂ, ਕਿਉਂਕਿ ਹੁਣ ਸਾਡੇ ਭਰਮ ਦੇ ਤਖ਼ਤੇ ਕੱਟੇ ਗਏ ਹਨ, ਜਿਸ ਕਰਕੇ ਸਾਡੀ ਦੌੜ ਭੱਜ ਮੁਕ ਗਈ ਹੈ, ਭਟਕਣਾ ਖ਼ਤਮ ਹੋ ਗਈ ਹੈ।੪।੧੯।੨੬।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਹ ਹੈ, ਸੁਕੇ ਮਨ ਦਾ ਹਰਾ ਭਰਾ ਹੋਣਾ ਕੇਵਲ ਪ੍ਰੇਮ ਰੂਪੀ ਪਾਣੀ ਨਾਲ ਹੀ ਹੈ, ਭਾਵ ਪ੍ਰੇਮ ਨਾਲ ਹੀ ਮਨ ਹਰਿਆ ਰਹਿੰਦਾ ਹੈ। ਨਾਮ ਤੇ ਪ੍ਰੇਮ ਤੋਂ ਬਿਨਾਂ ਮਨ ਸੜ ਸੁਕ ਜਾਂਦਾ ਹੈ। ਨਾਮ ਅਤੇ ਪ੍ਰੇਮ ਦਾ ਪਾਣੀ ਲਗਾਤਾਰ ਝੜੀ ਲਾ ਕੇ ਵਰ੍ਹਦਾ ਹੈ। ਮਨ ਸ਼ਬਦਾਂ ਵਿਚਲੇ ਸਿਧਾਂਤ ਅੰਮ੍ਰਿਤ ਨੂੰ ਪੀਂਦਾ ਹੈ। ਇਸ ਤਰ੍ਹਾਂ ਗੁਰੂ-ਵਿਚਾਰਾਂ ਦਾ ਪਾਣੀ ਮਨ ਦੇ ਕਣ ਕਣ ਵਿਚ ਰਚ ਜਾਂਦਾ ਹੈ ਅਤੇ ਬੁੱਧੀ ਦੇ ਰੇਸ਼ੇ ਵਿਚ ਸਮਾ ਜਾਂਦਾ ਹੈ, ਜੀਵ ਦੀ ਜੋਤ ਜੋਤੀ ਨਾਲ ਮਿਲ ਕੇ ਇਕ ਹੋ ਜਾਂਦੀ ਹੈ।

ਜਿਸ ਵਸਤੂ ਨੂੰ ਅਗਿਆਨ ਪੈਦਾ ਕਰਦਾ ਹੈ, ਉਸ ਦਾ ਗਿਆਨ ਹੋਣ ਨਾਲ ਅਗਿਆਨ ਨਾਲ ਪੈਦਾ ਹੋਈ ਚੀਜ਼ ਆਪੇ ਹੀ ਖ਼ਤਮ ਹੋ ਜਾਂਦੀ ਹੈ। ਜਿਵੇਂ ਰੱਸੀ ਦੇ ਅਗਿਆਨ ਨੇ ਸਰਪ ਨੂੰ ਪੈਦਾ ਕੀਤਾ ਸੀ, ਉਸੇ ਸਰਪ ਨੇ ਡਰ ਪੈਦਾ ਕੀਤਾ ਸੀ, ਖ਼ਤਰੇ ਦੇ ਡਰ ਕਰਕੇ ਅਸੀਂ ਦੌੜੇ ਸਾਂ, ਪਰ ਜਦੋਂ ਕਿਸੇ ਨੇ ਕਿਹਾ, ਕਿ ਇਹ ਤਾਂ ਰੱਸੀ ਹੈ। ਇਸ ਤਰ੍ਹਾਂ ਸੁਣਨ ਨਾਲ ਉਹ ਅਣਹੋਇਆ ਸਰਪ ਮਰ ਗਿਆ, ਉਸ ਤੋਂ ਉਤਪੰਨ ਹੋਇਆ ਡਰ ਭੀ ਖ਼ਤਮ ਹੋ ਗਿਆ। ਖ਼ਤਰੇ ਤੋਂ ਬਚਣ ਲਈ ਦੌੜਨ ਦੀ ਭੀ ਲੋੜ ਨਾ ਰਹਿ ਗਈ। ਭਾਵ ਗੁਰੂ ਦੀ ਕ੍ਰਿਪਾ ਦਾ ਸਦਕਾ ਜਦੋਂ ਪੰਜੇ ਤਰ੍ਹਾਂ ਦੇ ਭਰਮ ਦੇ ਕਿਵਾੜ ਖੁਲ੍ਹ ਗਏ ਤਾਂ ਮੁੜ ਸੰਸਾਰ ਵਿਚ ਆਉਣ ਜਾਣ ਦੀ ਜੋ ਭੀ ਭਟਕਣਾ ਸੀ, ਉਹ ਸਦਾ ਲਈ ਖ਼ਤਮ ਹੋ ਗਈ।

**ਮਾਝ ਮਹਲਾ ੫ ॥**

**੧. ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥**
**੨. ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥**
**੩. ਵਾਰਿ ਵਾਰਿ ਜਾਈ ਤਿਸੁ ਵਿਟਹੁ**
**ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥**
**੪. ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥**
**੫. ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥**
**੬. ਮਨੁ ਦੇਵਾ ਤਿਸੁ ਅਪੁਨੇ ਸਾਜਨ**
**ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥**
**੭. ਸੇ ਵਡਭਾਗੀ ਜਿਨਿ ਤੁਮ ਜਾਣੇ ॥**
**੮. ਸਭ ਕੈ ਮਧੇ ਅਲਿਪਤ ਨਿਰਬਾਣੇ ॥**
**੯. ਸਾਧ ਕੈ ਸੰਗਿ ਉਨਿ ਭਉਜਲੁ ਤਰਿਆ**
**ਸਗਲ ਦੂਤ ਉਨਿ ਸਾਧੇ ਜੀਉ ॥੩॥**
**੧੦. ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥**
**੧੧. ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥**
**੧੨. ਨਾਮੁ ਦਾਨੁ ਦੀਜੈ ਨਾਨਕ ਕਉ**
**ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥**

***ਪਦ ਅਰਥ :*** ਭਣਿਆ—ਉਚਾਰਿਆ। ਪਖਾਲੀ—ਧੋਵਾਂ। ਮਾਰਗਿ—ਰਾਹ ਉੱਤੇ। ਨਿਹਾਲੀ—ਵੇਖਾਂ। ਲਾਧੇ—ਲੱਭਾ। ਜਿਨਿ—ਜਿਸ ਨੇ। ਮਧੇ—ਵਿਚ। ਅਲਿਪਤ—ਨਿਰਲੇਪ। ਨਿਰਬਾਣੁ—ਨਿਰਦੋਖ, ਵਿਰਕਤ, ਰਾਗ ਦ੍ਵੈਖ ਤੋਂ ਰਹਿਤ। ਸਾਧੇ—ਵਿਗੜੇ ਸੁਧਾਰੇ। ਦੂਤ—ਵੈਰੀ ਕਾਮਾਦਿਕ।

**ਅਰਥ :**

ਪ੍ਰ: ਰੱਬੀ-ਮਾਰਗ ਪਰ ਟੁਰਨ ਵਾਲਿਆਂ ਲਈ ਤੁਹਾਡੇ ਮਨ ਵਿਚ ਕਿਤਨਾ ਕੁ ਉਤਸ਼ਾਹ ਹੈ?

ਉ:੧. ਹੇ ਪ੍ਰਭੂ! ਜਿਸ ਨੇ ਤੇਰੇ ਨਾਮ ਨੂੰ ਸਾਵਧਾਨ ਹੋ ਕੇ ਭਾਵਨਾ ਸਹਿਤ ਸੁਣਿਆ ਹੈ, ਮੈਂ ਉਸ ਤੋਂ ਕੁਰਬਾਣ ਜਾਂਦਾ ਹਾਂ।

੨. ਜਿਸ ਨੇ ਤੇਰੇ ਨਾਮ ਨੂੰ ਰਸਨਾ ਤੋਂ ਪ੍ਰੇਮ ਸਹਿਤ ਉਚਰਿਆ ਹੈ, ਮੈਂ ਉਸ ਤੋਂ ਸਦਾ ਹੀ ਬਲਿਹਾਰੀ ਜਾਂਦਾ ਹਾਂ।

੩. ਮੈਂ ਉਸ ਤੋਂ ਘੋਲੀ ਘੋਲੀ ਹੋ ਜਾਵਾਂ, ਜੋ ਮਨੋਂ ਤਨੋਂ ਤੇਰੀ ਅਰਾਧਨਾ ਕਰਦਾ ਹੈ।੧।

੪. ਉਸ ਦੇ ਮੈਂ ਚਰਨ ਧੋਵਾਂ, ਜੋ ਤੇਰੀ ਪ੍ਰਾਪਤੀ ਦੇ ਮਾਰਗ 'ਤੇ ਟੁਰਦਾ ਹੈ।

੫. ਉਸ ਦਇਆਲ ਪੁਰਖ ਦਾ ਮੈਂ ਸਦਾ ਹੀ ਦਰਸ਼ਨ ਕਰਦਾ ਰਵਾਂ।

੬. ਉਸ ਆਪਣੇ ਸੱਜਣ ਪੁਰਖ ਨੂੰ ਮੈਂ ਆਪਣਾ ਮਨ ਅਰਪਨ ਕਰ ਦਿਆਂ, ਜਿਸ ਨੇ ਕਿ ਗੁਰੂ ਨੂੰ ਮਿਲ ਕੇ ਉਸ ਪ੍ਰਭੂ ਜੀ ਨੂੰ ਲੱਭ ਲਿਆ।੨।

੭. ਉਹ ਮਹਾਂ ਪੁਰਖ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਤੋਂ ਤੁਸੀਂ ਜਾਣੇ ਗਏ ਹੋ।

੮. ਜੋ ਸਭਨਾਂ ਦੇ ਵਿਚ ਵਸਦੇ ਨਿਰਲੇਪ ਰਹਿੰਦੇ ਹਨ ਤੇ ਵਿਰਕਤ ਹਨ।

੯. ਉਨ੍ਹਾਂ ਨੇ (ਸਾਧੂ) ਗੁਰੂ ਦੇ ਸੰਗ ਵਿਚ ਮਿਲ ਕੇ ਸੰਸਾਰ-ਸਾਗਰ ਤਰ ਲਿਆ ਹੈ, ਕਿਉਂਕਿ ਗੁਰੂ ਦੀ ਕ੍ਰਿਪਾ ਦਾ ਸਦਕਾ ਉਨ੍ਹਾਂ ਨੇ ਸਾਰੇ ਕਾਮਾਦਿਕ ਵੈਰੀ ਸਾਧ ਲਏ, ਭਾਵ ਜਿੱਤ ਲਏ ਹਨ।੩।

੧੦. ਹੁਣ ਮੇਰਾ ਮਨ ਉਨ੍ਹਾਂ ਮਹਾਂ ਪੁਰਖਾਂ ਦੀ ਚਰਨ-ਸ਼ਰਨ ਵਿਚ ਜਾ ਪਿਆ ਹੈ।

ਪ੍ਰ: ਕੀ, ਉਨ੍ਹਾਂ ਦੀ ਸ਼ਰਨ ਪੈਣ ਲਈ ਕੋਈ ਖ਼ਾਸ ਨਿਯਮ ਭੀ ਹੈ ?

ਉ:੧੧. ਹਾਂ, ਮਾਣ ਤਾਣ, ਮੋਹ ਛੱਡਣੇ ਜ਼ਰੂਰੀ ਹਨ। ਇਸ ਲਈ ਅਸੀਂ ਮਨ ਦਾ ਮਾਣ, ਤਨ ਦਾ ਤਾਣ ਅਤੇ ਕੂੜਾ ਮੋਹ ਦਾ ਅੰਧੇਰਾ ਛੱਡ ਕੇ ਉਨ੍ਹਾਂ ਦੀ ਸ਼ਰਨ ਪੈ ਗਏ ਹਾਂ।

ਪ੍ਰ: ਕੀ, ਉਨ੍ਹਾਂ ਤੋਂ ਤੁਹਾਡੀ ਕੋਈ ਮੰਗ ਭੀ ਹੈ ?

ਉ:੧੨. ਗੁਰੂ ਜੀ ਕਹਿੰਦੇ ਹਨ—ਹਾਂ, ਸਾਡੀ ਅਰਦਾਸ ਹੈ ਕਿ ਸਾਨੂੰ ਉਸ ਅਗਮ ਅਗਾਧ ਦਾ ਨਾਮ ਦਾਨ ਦਿਓ, ਜੋ ਅਗੰਮ ਤੇ ਅਗਾਧ ਪ੍ਰਮੇਸ਼ਰ ਹੈ, ਭਾਵ ਜੋ ਮਨ ਬਾਨੀ ਦੀ ਮਮੰਤਾ ਤੋਂ ਪਰੇ ਹੈ ਜੀ।੪।੨੦।੨੭।

***ਭਾਵਾਰਥ :*** ਇਸ ਸ਼ਬਦ ਵਿਚ ਨਾਮ ਜਪਣ, ਸੁਣਨ ਅਤੇ ਕਮਾਈ ਕਰਨ ਵਾਲੇ, ਕਮਾਈ ਦੁਆਰੇ ਪ੍ਰਭੂ ਨੂੰ ਜਾਣ ਲੈਣ ਵਾਲੇ, ਉਨ੍ਹਾਂ ਦੀ ਸ਼ਰਨ ਮੰਗੀ ਹੈ ਅਤੇ ਨਾਮ ਦਾਨ ਦੀ ਜਾਚਨਾ ਕੀਤੀ ਹੈ।

ਸਹੀ ਅਰਥਾਂ ਵਿਚ ਮਨ ਦੀ ਭਗਤੀ ਸਿਮਰਨ ਹੈ, ਸਰੀਰ ਦੀ ਭਗਤੀ ਸੇਵਾ ਹੈ। ਜਿੰਨਾਂ ਚਿਰ ਇਹ ਦੋਵੇਂ ਭਗਤੀ ਨਾ ਕਰਨ, ਸਮਝੋ ਅਧੂਰੀ ਹੈ, ਜਿਵੇਂ ਮਨ ਕਰ ਕੇ ਅਸੀਂ ਕਿਸੇ ਦੀ ਪਿਆਸ ਮਿਟਾਉਣੀ ਚਾਹੁੰਦੇ ਹਾਂ, ਪਰ ਮਿਟਾ ਨਹੀਂ ਸਕਦੇ, ਜਦੋਂ ਕਿ ਅਸੀਂ ਤਨ ਕਰਕੇ ਖੂਹ ਤੋਂ ਠੰਡੇ ਪਾਣੀ ਦਾ ਡੋਲ ਕੱਢ ਕੇ ਨਹੀਂ ਲਿਆਵਾਂਗੇ। ਸਾਫ਼ ਸੁਥਰੇ ਭਾਂਡੇ ਵਿਚ ਪਾ ਕੇ ਪਿਆਸੇ ਨੂੰ ਦੇਵਾਂਗੇ, ਫਿਰ ਤਾਂ ਹੀ ਉਸਦੀ ਪਿਆਸ ਦੂਰ ਹੋਵੇਗੀ। ਸਾਰੇ ਕਰਮ ਸਰੀਰ ਵਿਚ ਹੁੰਦੇ ਹਨ, ਸਰੀਰ ਸੇਵਾ ਤੋਂ ਬਿਨਾਂ ਸਫਲ ਨਹੀਂ ਹੁੰਦਾ। ਇਸ ਲਈ ਰੱਬ ਦੇ ਪਾਂਧੀ ਲਈ ਜ਼ਰੂਰੀ ਹੈ ਕਿ ਉਹ ਮਨ ਅਤੇ ਤਨ ਦੀ ਸੇਵਾ ਕਰਕੇ ਉਸ ਰੱਬੀ-ਮਾਰਗ 'ਤੇ ਚਲ ਕੇ ਜੀਵਨ ਨੂੰ ਸਫਲਾਵੇ।

### ਮਾਝ ਮਹਲਾ ੫ ॥

**੧. ਤੂੰ ਪੇਡੁ ਸਾਖ ਤੇਰੀ ਫੂਲੀ ॥**
**੨. ਤੂੰ ਸੂਖਮੁ ਹੋਆ ਅਸਥੂਲੀ ॥**
**੩. ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ**
**ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥**
**੪. ਤੂੰ ਸੂਤੁ ਮਣੀਏ ਭੀ ਤੂੰਹੈ ॥**
**੫. ਤੂੰ ਗੰਠੀ ਮੇਰੁ ਸਿਰਿ ਤੂੰਹੈ ॥**
**੬. ਆਦਿ ਮਧਿ ਅੰਤਿ ਪ੍ਰਭੁ ਸੋਈ**
**ਅਵਰੁ ਨ ਕੋਇ ਦਿਖਾਲੀਐ ਜੀਉ ॥੨॥**
**੭. ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥**
**੮. ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥**
**੯. ਅਪਣੇ ਕਰਤਬ ਆਪੇ ਜਾਣਹਿ**
**ਆਪੇ ਤੁਧ ਸਮਾਲੀਐ ਜੀਉ ॥੩॥**
**੧੦. ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥**
**੧੧. ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥**
**੧੨. ਨਾਨਕ ਦਾਸੁ ਸਦਾ ਗੁਣ ਗਾਵੈ,**
**ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥**

***ਪਦ ਅਰਥ :*** ਪੇਡੁ—ਬ੍ਰਿਛ। ਸਾਖ—ਟਹਿਣੀ। ਜਲਨਿਧਿ—ਸਮੁੰਦਰ। ਫੇਨੁ—ਝੱਗ। ਬੁਦਬੁਦਾ—ਬੁਲਬੁਲੇ। ਸੂਤੁ—ਡੋਰ। ਮਣੀਏ—ਮੋਤੀ। ਗੰਠੀ—ਗੰਢ। ਮੇਰੁ—ਸਿਖਰ ਦਾ ਵੱਡਾ ਮਣਕਾ। ਕਰਤਬ—ਕਰਮ। ਫੁਨਿ—ਫਿਰ। ਭੋਰੀ—ਰਤਾ ਕੁ, ਥੋੜ੍ਹਾ ਜਿੰਨਾ।

***ਅਰਥ :***

ਪ੍ਰ: ਤੁਸੀਂ ਬ੍ਰਹਮ ਨੂੰ ਕਿਸ ਰੂਪ ਵਿਚ ਤੱਕਦੇ ਹੋ ?

ਉ:੧. ਸਾਨੂੰ ਤਾਂ ਉਸ ਦਾ ਰੂਪ ਇਉਂ ਨਜ਼ਰ ਆਉਂਦਾ ਹੈ ਕਿ ਹੇ ਪ੍ਰਭੂ ! ਤੂੰ ਇਕ ਬ੍ਰਿਛ ਰੂਪ ਹੈਂ, ਇਹ ਸਾਰਾ ਸੰਸਾਰ ਤੇਰਾ ਹੀ ਟਾਹਣੀਆਂ ਵਾਂਗੂੰ ਵਿਸਥਾਰ ਫੈਲਾਉ ਹੈ।

੨. ਤੂੰ ਪਹਿਲੇ (ਸੂਖਮੁ) ਭਾਵ ਨਿਰਗੁਣ ਸਰੂਪ ਸੀ, ਫਿਰ ਤੂੰ (ਅਸਥੂਲੀ) ਵੈਰਾਟ ਰੂਪ ਹੋ ਗਿਆ, ਅਰਥਾਤ ਸੰਸਾਰ ਰੂਪ ਧਾਰਨ ਕਰ ਲਿਆ।

੩. ਤੂੰ ਹੀ ਸਮੁੰਦਰ ਹੈਂ, ਤੂੰ ਹੀ ਜਲ ਉਤੇ ਉੱਠ ਰਹੀ ਝੱਗ ਤੇ ਬੁਦਬੁਦਾ ਹੈਂ, ਹੇ ਪਿਆਰੇ ਜੀਉ ! ਤੇਰੇ ਬਿਨਾਂ ਤਾਂ ਹੋਰ ਵਖਰਾ ਕੁਝ ਦਿਸਦਾ ਹੀ ਨਹੀਂ।੧।

ਜਾਂ ਤੂੰਹੀ ਸੰਸਾਰ ਰੂਪੀ ਸਮੁੰਦਰ ਹੈਂ, ਤੂੰਹੀ ਤਿਸ ਵਿਚ ਵਿਸ਼ਵ ਰੂਪੀ ਜਲ ਹੋ ਰਿਹਾ ਹੈਂ, ਤੂੰਹੀ ਤਿਸ ਵਿਚ ਪਦਾਰਥਾਂ ਰੂਪ ਝੱਗ ਤੇ ਤੂੰਹੀ ਜੀਵ ਰੂਪੀ ਬੁਦਬੁਦਾ ਹੋ ਕੇ ਤੁਛਤਾ ਨੂੰ ਪ੍ਰਾਪਤ ਹੋ ਰਿਹਾ, ਪਰ ਜਦੋਂ ਵਾਸਤਵ ਵਿਚਾਰ ਕਰੀਏ ਤਾਂ ਤੇਰੇ ਤੋਂ ਵਖਰਾ ਕੁਛ ਭੀ ਦ੍ਰਿਸ਼ਟੀ ਨਹੀਂ ਆਉਂਦਾ।

੪-੫. (ਮਾਲਾ ਵਾਂਙੂ) ਧਾਗਾ ਭੀ ਤੂੰ ਹੈਂ, ਮਣਕੇ ਭੀ ਤੂੰ ਹੈਂ ਤੇ ਵਿਚਲੀਆਂ ਗੰਢਾਂ ਭੀ ਤੂੰਹੀ ਹੈਂ, ਸਿਰੇ ਦਾ ਮਣਕਾ ਮੇਰੁ ਭੀ ਤੂੰਹੀ ਹੈਂ।

ਜਾਂ—ਹੇ ਭਗਵਾਨ ! ਇਹ ਸੰਸਾਰ ਰੂਪੀ ਇਕ ਮਾਲਾ ਹੈ, ਇਸ ਵਿਚ ਸਰੀਰਾਂ ਰੂਪ ਮਣੀਆਂ ਭੀ ਤੂੰਹੀ ਹੈ, ਫਿਰ ਤੂੰ ਇਨ੍ਹਾਂ ਵਿਚ ਪ੍ਰਾਣਾਂ ਰੂਪੀ ਸੂਤ੍ਰ ਭੀ ਹੋ ਰਿਹਾ ਹੈਂ ਅਤੇ ਵਰਣਾਂ

ਆਸ਼ਰਮਾਂ ਦੇ ਅਭਿਮਾਨ ਰੂਪ ਗੰਢਾਂ ਭੀ ਤੂੰਹੀ ਹੋ ਰਿਹਾ ਹੈਂ, ਤਿਸ ਮਾਲਾ ਦੇ ਸਾਰੀਆਂ ਸਰੀਰਾਂ ਰੂਪੀ ਮਣੀਆਂ ਦੇ ਸਿਰ ਉਪਰ ਸ਼੍ਰੋਮਣੀ ਬ੍ਰਹਮ ਰੂਪ ਮੇਰੂ ਭੀ ਆਪੇ ਹੋ ਰਿਹਾ ਹੈਂ।

੬. ਇਸ ਲਈ (ਹਰ ਸ਼ਾਂ ਹਰ ਸਮੇਂ) ਆਦਿ, ਵਿਚਕਾਰ ਅਤੇ ਅੰਤ ਵਿਚ ਓਹੀ ਪ੍ਰਭੂ ਹੈ, ਕੋਈ ਹੋਰ ਦੂਜਾ ਦਿਖਾਈ ਨਹੀਂ ਦੇਂਦਾ ਜੀਉ।੨।

੭. ਹੇ ਸੁਖ ਦਾਤਾ! ਨਿਰਗੁਣ ਰੂਪ ਬ੍ਰਹਮ ਭੀ ਤੂੰ ਹੀ ਹੈਂ, ਸਰਗੁਣ ਸਰੂਪ ਈਸ਼ਰ ਭੀ ਤੂੰ ਹੈਂ।

੮. ਤੂੰ ਫਿਰ ਸਭਨਾਂ ਰਸਾਂ ਤੋਂ ਵਿਰਕਤ ਹੈਂ, ਤੂੰਹੀਂ ਹਰ ਰੰਗ ਵਿਚ ਰਤਾ ਹੋਇਆ ਹੈਂ।

੯. ਆਪਣੇ ਕੰਮਾਂ ਨੂੰ ਤੂੰ ਆਪੇ ਹੀ ਜਾਣਦਾ ਹੈਂ, ਆਪਣੇ ਆਪ ਨੂੰ ਤੂੰ ਆਪ ਹੀ ਸੰਭਾਲਦਾ ਹੈਂ ਜੀ।੩।

੧੦. ਸੁਆਮੀ ਭੀ ਤੂੰ ਆਪ ਹੈਂ, ਫਿਰ ਸੇਵਕ ਭੀ ਤੂੰ ਆਪੇ ਹੈਂ।

੧੧. ਹੇ ਪ੍ਰਭੂ! ਗੁਪਤ ਭੀ ਤੂੰ ਹੈਂ, ਪ੍ਰਗਟ ਭੀ ਤੂੰ ਆਪੇ ਹੈਂ।

੧੨. ਗੁਰੂ ਜੀ ਕਹਿੰਦੇ ਹਨ—ਦਾਸ ਤੇਰੇ ਗੁਣ ਸਦਾ ਹੀ ਗਾਉਂਦਾ ਹੈ, ਥੋੜ੍ਹੀ ਜਿਹੀ ਮੇਹਰ ਭਰੀ ਨਜ਼ਰ ਨਾਲ ਇਸ ਸੇਵਕ ਵਲ ਭੀ ਤੱਕੋ, ਜੀਉ।੪।੨੧।੨੮।

***ਭਾਵਾਰਥ :*** ਜਦੋਂ ਵੀਚਾਰ ਦ੍ਰਿਸ਼ਟੀ ਨਾਲ ਤੱਕੀਏ ਤਾਂ ਸੰਸਾਰ ਤੇ ਰੱਬ ਦਾ ਸੰਬੰਧ ਉਹੋ ਹੈ, ਜੋ ਬ੍ਰਿਛ ਤੇ ਟਾਹਣੀਆਂ ਦਾ ਤੇ ਫੁੱਲਾਂ ਦਾ ਹੁੰਦਾ ਹੈ। ਰੱਬ ਤੇ ਸੰਸਾਰ ਦਾ ਭੀ ਉਹੋ ਨਾਤਾ ਹੁੰਦਾ ਹੈ, ਜਿਹੜਾ ਨਾਤਾ ਸਾਗਰ ਦਾ ਲਹਿਰਾਂ, ਬੁਦਬੁਦਿਆਂ ਤੇ ਝੱਗ ਦਾ ਹੁੰਦਾ ਹੈ। ਰੱਬ ਦਾ ਤੇ ਸੰਸਾਰ ਦਾ ਓਹੋ ਰਿਸ਼ਤਾ ਹੈ ਜੋ ਮਾਲਾ ਵਿਚਲੇ ਧਾਗੇ ਅਤੇ ਮੋਤੀਆਂ ਦਾ ਹੁੰਦਾ ਹੈ। ਸੇਵਕ ਅਤੇ ਮਾਲਕ ਦਾ ਹੁੰਦਾ ਹੈ। ਜੋ ਸਮੇਂ ਦਾ ਅਤੇ ਤਿੰਨਾਂ ਕਾਲਾਂ ਦਾ ਹੁੰਦਾ ਹੈ, ਭਾਵ ਸਮਾਂ ਇਕ ਹੈ, ਕੇਵਲ ਨਾਮ ਹੀ ਤਿੰਨ ਹਨ। ਭੂਤ, ਭਵਿੱਖ ਅਤੇ ਵਰਤਮਾਨ। ਇਸ ਸ਼ਬਦ ਵਿਚ ਵਾਹਿਗੁਰੂ ਨੂੰ ਸਰਵ ਸਰੂਪ ਵਰਣਨ ਕਰਦਿਆਂ, ਬ੍ਰਹਮ ਦ੍ਰਿਸ਼ਟੀ ਤੱਕ ਤੇ ਭਗਤੀ ਦੀ ਜਾਚਨਾ ਕਰਦੇ ਸਨਮੁਖ ਉਸਤਤੀ ਕੀਤੀ ਗਈ ਹੈ।

### ਮਾਝ ਮਹਲਾ ੫ ॥

**੧. ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥**
**੨. ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥**
**੩. ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ**
**ਆਏ ਤੇ ਪਰਵਾਨਾ ਜੀਉ ॥੧॥**
**੪. ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥**
**੫. ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥**
**੬. ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ**
**ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥੨॥**
**੭. ਸੁਣਿ ਸਾਜਨ ਮੇਰੇ ਮੀਤ ਪਿਆਰੇ ॥**
**੮. ਸਾਧਸੰਗਿ ਖਿਨ ਮਾਹਿ ਉਧਾਰੇ ॥**
**੯. ਕਿਲਵਿਖ ਕਾਟਿ ਹੋਆ ਮਨੁ ਨਿਰਮਲੁ**
**ਮਿਟਿ ਗਏ ਆਵਣ ਜਾਣਾ ਜੀਉ ॥੩॥**
**੧੦. ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥**
**੧੧. ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥**
**੧੨. ਨਾਨਕ ਕਉ ਪ੍ਰਭ ਭਏ ਕ੍ਰਿਪਾਲਾ**
**ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥**

***ਪਦ ਅਰਥ :*** ਪਰਵਾਨਾ—ਕਬੂਲ, ਮਨਜ਼ੂਰ। ਕਰ—ਹੱਥ। ਮਾਰਗਿ—ਰਸਤਾ। ਕਿਲਵਿਖ—ਪਾਪ।

***ਅਰਥ :***

**ਪ੍ਰ:** (ਪਰਾ, ਪਸੰਤੀ, ਮਧਮਾ, ਬੈਖਰੀ) ਇਨ੍ਹਾਂ ਚੌਹਾਂ ਬਾਣੀਆਂ ਵਿਚੋਂ ਸਫਲ ਕਿਹੜੀ ਹੈ?

**ਉ:** ੧. ਚੌਹਾਂ ਬਾਣੀਆਂ ਵਿਚੋਂ ਉਹੋ ਬਾਣੀ ਸਫਲ ਹੈ, ਜਿਸ ਰਾਹੀਂ ਰੱਬ ਦਾ ਨਾਮ ਜਪਿਆ ਜਾਵੇ।

੨. ਪਰ, ਉਹ ਬਾਣੀ ਕਿਸੇ ਵਿਰਲੇ ਨੇ ਗੁਰੂ ਕ੍ਰਿਪਾ ਦੁਆਰਾ ਜਾਣੀ ਹੈ।

੩. ਧੰਨ ਹੈ ਉਹ ਸਮਾਂ, ਜਿਸ ਸਮੇਂ ਹਰੀ ਦਾ ਜਸ ਗਾਂਵਿਆ ਜਾ ਰਿਹਾ ਸੁਣਨਾ ਨਸੀਬ ਹੋਵੇ। ਜੋ ਇਸ ਤਰ੍ਹਾਂ ਹਰੀ ਦਾ ਜਸ ਗਾਉਂਦੇ ਜਾਂ ਸੁਣਦੇ ਹਨ, ਜਗਤ ਵਿਚ ਆਏ ਉਹੋ ਪ੍ਰਵਾਨ ਹਨ, ਭਾਵ ਉਨ੍ਹਾਂ ਦਾ ਸਮਝੋ ਜਨਮ ਸਫਲਾ ਹੋ ਗਿਆ ਹੈ।੧।

**ਪ੍ਰ:** ਅੱਖਾਂ, ਹੱਥ ਅਤੇ ਪੈਰ ਕਿਸ ਦੇ ਸਫਲ ਮੰਨੇ ਜਾਂਦੇ ਹਨ?

**ਉ:** ੪. ਸਮਝੋ, ਉਹ ਅੱਖਾਂ ਕਬੂਲ ਹਨ, ਜਿਨ੍ਹਾਂ ਨੇ ਤੇਰਾ ਨਿਰਗੁਣ ਜਾਂ ਸਰਗੁਣ ਸਰੂਪ ਦਾ ਦਰਸ਼ਨ ਦੇਖਿਆ ਹੈ। ਭਾਵ ਉਨ੍ਹਾਂ ਦਾ ਦੇਖਣਾ ਸਫਲਾ ਹੈ।

੫. ਉਹ ਹੱਥ ਭਲੇ ਹਨ, ਜਿਨ੍ਹਾਂ ਨੇ ਹਰੀ ਪ੍ਰਮੇਸ਼ਰ ਦੀ ਸਿਫ਼ਤ ਲਿਖੀ ਹੈ।

੬. ਉਹ ਪੈਰ ਸੋਹਣੇ ਹਨ, ਜੋ ਹਰੀ ਪ੍ਰਾਪਤੀ ਦੇ ਰਾਹ ਟੁਰੇ ਹਨ, ਉਨ੍ਹਾਂ ਦੇ ਸੰਗ ਵਿਚ (ਮੈਂ ਹੇ ਹਰੀ! ਤੈਨੂੰ ਪਛਾਣਦਾ) ਜਾਣ, ਲੈਂਦਾ ਹਾਂ, ਇਸ ਲਈ ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।੨।

੭. ਹੇ ਮੇਰੇ ਤਿੰਨਾਂ ਹੀ ਕਾਲਾਂ ਦੇ ਸੱਜਣ, ਮਿੱਤਰ, ਪਿਆਰੇ! ਤੂੰ ਮੇਰੀ ਬੇਨਤੀ ਸਰਵਣ ਕਰ।

੮. ਸਾਧ ਸੰਗਤ ਨੇ ਇਕ ਪਲ ਵਿਚ ਅਨੇਕਾਂ ਹੀ ਸੰਸਾਰ-ਸਾਗਰ ਤੋਂ ਤਾਰ ਲਏ ਹਨ।

੯. ਇਸ ਤਰ੍ਹਾਂ ਜਿਨ੍ਹਾਂ ਦੇ ਪਾਪ ਕੱਟ ਦਿੱਤੇ, ਉਨ੍ਹਾਂ ਦਾ ਮਨ ਨਿਰਮਲ ਹੋ ਗਿਆ ਤੇ ਜਨਮ ਮਰਨ ਮਿਟ ਗਿਆ ਜੀ।੩।

੧੦. ਦੋਵੇਂ ਹੱਥ ਜੋੜ ਕੇ ਪ੍ਰਭੂ ਅੱਗੇ ਇਕ ਬੇਨਤੀ ਕਰੀਏ।

੧੧. ਕਿਰਪਾ ਕਰਕੇ ਡੁਬਦਾ ਪੱਥਰ ਕੱਢ ਲਓ, ਭਾਵ ਹੈ ਮੈਂ ਜੜ੍ਹ ਹਾਂ ਜਾਂ ਪਾਪਾਂ ਕਰ ਕੇ ਅਤਿ ਭਾਰੀ ਹੋ ਰਿਹਾ ਹਾਂ। ਇਹ ਅਰਦਾਸ ਸੁਣ ਕੇ:

੧੨. ਪ੍ਰਭ ਜੀ ਨਾਨਕ ਉਤੇ ਕ੍ਰਿਪਾਲੂ ਹੋ ਗਏ ਤੇ ਨਾਨਕ ਦੇ ਮਨ ਨੂੰ ਪ੍ਰਭੂ ਜੀ ਪਿਆਰੇ ਲਗ ਗਏ।੪।੨੨।੨੯।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਅੰਕਤ ਕਰਦੇ ਹਨ ਕਿ ਇਸ ਮਨੁੱਖ ਕੋਲ ਬੋਲਣਾ ਅਤੇ ਬੋਲੀ ਇਕ ਬੜਾ ਹੀ ਵੱਡਾ ਹਥਿਆਰ ਹੈ, ਪਰ ਇਸ ਨੂੰ ਤਾਂ ਹੀ ਸਫਲ ਸਮਝਿਆ ਜਾ ਸਕਦਾ ਹੈ, ਜੇ ਅਸੀਂ

ਬੋਲੀ ਅਤੇ ਬੋਲਣ ਦਾ ਸਾਧਨ ਅਕਾਲ ਪੁਰਖ ਦੀ ਪ੍ਰਾਪਤੀ ਲਈ ਲਾਇਆ ਹੋਵੇ। ਇਸੇ ਤਰ੍ਹਾਂ ਅੱਖਾਂ ਦਰਸ਼ਨ ਨਾਲ, ਹੱਥ ਲਿਖਣ ਨਾਲ, ਪੈਰ ਚਲਣ ਨਾਲ ਸਫਲ ਹੁੰਦੇ ਹਨ। ਜੇ ਇਨ੍ਹਾਂ ਸਭ ਦਾ ਇਕ ਹੀ ਨਿਸ਼ਾਨਾ ਹੋਵੇ, ਅਕਾਲ ਪੁਰਖ ਤਕ ਪੁਜਣਾ, ਪ੍ਰਭੂ ਨਾਲ ਇੱਕ-ਮਿੱਕ ਹੋ ਜਾਣ ਦਾ, ਨਾਮ ਸਿਮਰਨ ਤੇ ਹਰਿ ਗੁਣ ਗਾਉਣ ਵਾਲਾ ਜੀਵਨ ਸਫਲ ਜੀਵਨ ਹੈ, ਅਜਿਹੇ ਮਹਾਂਪੁਰਖ ਦਾ ਹੀ ਸਤਿਸੰਗ ਲਾਭਦਾਇਕ ਹੈ, ਜੋ ਪ੍ਰਭੂ ਦਾ ਮਿਲਾਪ ਕਰਾਉਂਦਾ ਹੈ।

**ਮਾਝ ਮਹਲਾ ੫ ॥**

**੧. ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥**
**੨. ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥**
**੩. ਜਲਨਿ ਬੁਝੀ ਸੀਤਲੁ ਹੋਇ ਮਨੂਆ**
**ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥**
**੪. ਸੂਖੁ ਭਇਆ ਦੁਖੁ ਦੂਰਿ ਪਰਾਨਾ ॥**
**੫. ਸੰਤ ਰਸਨ ਹਰਿ ਨਾਮੁ ਵਖਾਨਾ ॥**
**੬. ਜਲ ਥਲ ਨੀਰਿ ਭਰੇ ਸਰ ਸੁਭਰ**
**ਬਿਰਥਾ ਕੋਇ ਨ ਜਾਏ ਜੀਉ ॥੨॥**
**੭. ਦਇਆ ਧਾਰੀ ਤਿਨਿ ਸਿਰਜਨਹਾਰੇ ॥**
**੮. ਜੀਅ ਜੰਤ ਸਗਲੇ ਪ੍ਰਤਿਪਾਰੇ ॥**
**੯. ਮਿਹਰਵਾਨ ਕਿਰਪਾਲ ਦਇਆਲਾ**
**ਸਗਲੇ ਤ੍ਰਿਪਤਿ ਅਘਾਏ ਜੀਉ ॥੩॥**
**੧੦. ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥**
**੧੧. ਕਰਣਹਾਰਿ ਖਿਨ ਭੀਤਰਿ ਕਰਿਆ ॥**
**੧੨. ਗੁਰਮੁਖਿ ਨਾਨਕ ਤਿਸੈ ਅਰਾਧੇ**
**ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥**

***ਪਦ ਅਰਥ :*** ਜਲਨਿ—ਸਾੜਾ, ਮਨ ਦੀ ਤਪਸ਼ ਅਤੇ ਬੇਚੈਨੀ। ਸੀਤਲੁ—ਮਨ ਦੇ ਸ਼ਾਂਤ ਸੁਖ ਵਿਚ ਹੋਣ ਵਾਲੀ ਦਸ਼ਾ। ਰਸਨ—ਰਸਨਾ, ਜੀਭ। ਜਲ—ਸਮੁੰਦਰ, ਭਾਵ ਗੁਰੂ। ਸਰ—ਤਲਾ, ਭਾਂਵ ਸੰਤ। ਥਲ—ਧਰਤੀ ਨਾਮ ਪ੍ਰਾਪਤ ਜਗਿਆਸੂ। ਨੀਰਿ—ਪਾਣੀ, ਨਾਮ ਅੰਮ੍ਰਿਤ। ਅਘਾਏ—ਨੱਕ ਤੱਕ ਰੱਜੇ, ਪੂਰੀ ਤਰ੍ਹਾਂ ਰੱਜ ਗਏ। ਤ੍ਰਿਭਵਣੁ—ਤਿੰਨ ਲੋਕ, ਸਾਰਾ ਸੰਸਾਰ। ਕੀਤੋਨੁ—ਕੀਤਾ।

***ਅਰਥ :***

ਪ੍ਰ: ਜਿਨ੍ਹਾਂ ਨੂੰ ਸਤਿਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ, ਉਨ੍ਹਾਂ ਦੇ ਅੰਦਰੋਂ ਕੀ ਆਵਾਜ਼ ਨਿਕਲਦੀ ਹੈ?

ਉ:੧. ਉਨ੍ਹਾਂ ਦੀ ਦਿਲੋਂ ਨਿਕਲੀ ਇਹੋ ਹੀ ਅਵਾਜ਼ ਹੈ ਕਿ ਹੇ ਹਰੀ! ਤੇਰੀ ਹਰਿ ਹਰਿ ਰੂਪ ਬਾਣੀ ਅੰਮ੍ਰਿਤ ਰੂਪ ਹੈ।
੨. ਜਿਸ ਨੂੰ ਸੁਣ-ਸੁਣ ਕੇ ਮੇਰੀ ਪੂਰਨ ਮੁਕਤੀ ਹੁੰਦੀ ਹੈ।
੩. ਸਤਿਗੁਰੂ ਦਾ ਦਰਸ਼ਨ ਪਾ ਕੇ, ਜਲ ਰਹੇ ਮਨ ਦੀ ਤਪਸ਼ ਬੁਝ ਗਈ ਅਤੇ ਇਹ ਮਨ ਸੀਤਲ ਹੋ ਗਿਆ ਜੀ।੧।

ਪ੍ਰ: ਸੰਤਾਂ ਨੂੰ ਸੁਖ ਕਿਵੇਂ ਪ੍ਰਾਪਤ ਹੋਇਆ ਹੈ?

ਉ:੪. ਉਨ੍ਹਾਂ ਸੰਤਾਂ ਨੂੰ ਆਤਮ ਸੁਖ ਪ੍ਰਾਪਤ ਹੋ ਗਿਆ ਅਤੇ ਦੁਖ ਦੂਰ ਚਲਾ ਗਿਆ।
੫. ਜਦ ਕਿ ਸੰਤਾਂ ਨੇ ਰਸਨਾ ਦੁਆਰੇ ਹਰੀ ਦਾ ਨਾਮ ਉਚਾਰਿਆ ਹੈ।
੬. (ਜਲ ਥਲ) ਜਲ ਦੇ ਅਸਥਾਨ, (ਸਰ) ਸਮੁੰਦਰ, ਗੁਰੂ ਨਾਮ ਜਲ ਨਾਲ (ਸੁਭਰ) ਲਬਾ ਲਬ ਭਰੇ ਹੋਏ ਹਨ, ਭਾਵ ਇਹ ਹੈ ਕਿ ਭਗਤੀ ਨਾਮ ਗਿਆਨ ਕਰ ਕੇ ਗੁਰੂ ਪਰੀਪੂਰਨ ਹਨ, ਉਨ੍ਹਾਂ ਤੋਂ ਖ਼ਾਲੀ ਕੋਈ ਭੀ ਨਹੀਂ ਜਾਂਦਾ, ਭਾਵ ਜਿਹੋ ਜਿਹਾ ਕੋਈ ਅਧਿਕਾਰੀ ਆਵੇ, ਉਸ ਨੂੰ ਉਸੇ ਤਰ੍ਹਾਂ ਦਾ ਉਪਦੇਸ਼ ਮਿਲ ਜਾਂਦਾ ਹੈ।੨।
੭. ਉਸ ਕਰਤਾਰ ਨੇ ਦਇਆ ਦ੍ਰਿਸ਼ਟੀ ਧਾਰੀ ਹੈ।
੮. ਜੀਅ ਜੰਤ ਸਾਰਿਆਂ ਦੀ ਹੀ ਪਾਲਨਾ ਕੀਤੀ ਹੈ।
੯. ਮਿਹਰਵਾਨ ਕ੍ਰਿਪਾਲੂ ਦਿਆਲੂ ਤੋਂ ਸਾਰੇ ਹੀ ਤ੍ਰਿਪਤ ਹੋਏ ਅਤੇ ਪੂਰੀ ਤਰ੍ਹਾਂ ਰੱਜ ਗਏ ਹਨ।੩।
੧੦-੧੧. ਜਿਸ ਮਿਹਰਵਾਨ ਨੇ ਵਣ ਤੇ ਘਾਹ ਅਤੇ ਤਿੰਨੇ ਲੋਕ ਸਭ ਨੂੰ ਹਰੇ ਕਰ ਦਿੱਤਾ ਹੈ, ਕਰਨਹਾਰ ਨੇ ਇਹ ਸਭ ਕੁਝ ਇਕ ਖਿਨ ਵਿਚ ਕਰ ਦਿੱਤਾ ਹੈ।
੧੨. ਗੁਰੂ ਜੀ ਕਹਿੰਦੇ ਹਨ—ਮੈਂ ਤਾਂ ਗੁਰੂ ਦੁਆਰਾ ਉਸ ਦੀ ਅਰਾਧਨਾ ਕਰ ਰਿਹਾ ਹਾਂ, ਜੋ ਮਨ ਦੀਆਂ ਉਮੈਦਾਂ ਪੂਰੀਆਂ ਕਰਦਾ ਹੈ ਜੀ।੪।੨੩।੩੦।

***ਭਾਵਾਰਥ :*** ਇਸ ਸ਼ਬਦ ਅੰਦਰ ਨਾਮ ਦੀ, ਨਾਮ ਦਾਤੇ ਗੁਰੂ ਦੀ ਅਤੇ ਨਾਮੀ ਦੀ ਮਹਿਮਾ ਕੀਤੀ ਹੈ ਅਤੇ ਅੰਤ ਵਿਚ ਆਤਮ ਸੁਖ ਦੀ ਪ੍ਰਾਪਤੀ ਦਾ ਰੂਪ ਦਰਸਾਇਆ ਹੈ।

**ਮਾਝ ਮਹਲਾ ੫ ॥**

**੧. ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥**
**੨. ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**
**੩. ਤੂੰ ਮੇਰਾ ਰਾਖਾ ਸਭਨੀ ਥਾਈ**
**ਤਾ ਭਉ ਕੇਹਾ ਕਾੜਾ ਜੀਉ ॥੧॥**
**੪. ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥**
**੫. ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥**
**੬. ਤੁਝ ਬਿਨੁ ਦੂਜਾ ਅਵਰੁ ਨ ਕੋਈ**
**ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥**
**੭. ਜੀਅ ਜੰਤ ਸਭਿ ਤੁਧੁ ਉਪਾਏ ॥**
**੮. ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥**
**੯. ਸਭ ਕਿਛੁ ਕੀਤਾ ਤੇਰਾ ਹੋਵੈ**
**ਨਾਹੀ ਕਿਛੁ ਅਸਾੜਾ ਜੀਉ ॥੩॥**
**੧੦. ਨਾਮੁ ਧਿਆਇ ਮਹਾ ਸੁਖੁ ਪਾਇਆ ॥**
**੧੧. ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥**
**੧੨. ਗੁਰਿ ਪੂਰੈ ਵਜੀ ਵਾਧਾਈ**
**ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥**

***ਪਦ ਅਰਥ :*** ਬੰਧਪੁ—ਸੰਬੰਧੀ। ਕਾੜਾ—ਝੋਰਾ। ਖੇਲੁ ਅਖਾੜਾ—ਖੇਡਣ ਦਾ ਪਿੜ। ਅਸਾੜਾ—ਸਾਡਾ। ਜਿਤਾ ਬਿਖਾੜਾ—ਔਖਾ-

ਅਖਾੜਾ, ਔਖਾ ਪਿੜ, ਕਾਮ ਕ੍ਰੋਧ ਦਾ, ਜਾਂ ਚੁਰਾਸੀ ਲਖ ਜੂਨ ਦਾ ਚੱਕਰ ਰੂਪ ਔਖਾ ਪਿੜ।

***ਅਰਥ :***

**ਪ੍ਰ:** ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕਰਨ ਦਾ ਢੰਗ ਕੀ ਹੈ?

**ਉ:** ੧. ਇਉਂ ਸਨਮੁਖ ਬੇਨਤੀ ਕਰਦੇ ਰਹੋ, ਹੇ ਵਾਹਿਗੁਰੂ ਜੀ! ਤੂੰ ਮੇਰਾ ਪਿਤਾ ਹੈਂ, ਤੂੰ ਮੇਰੀ ਮਾਤਾ ਹੈਂ।

੨. ਤੂੰ ਹੀ ਮੇਰਾ ਬੰਧਪ ਹੈਂ, ਤੂੰ ਹੀ ਮੇਰਾ ਭਰਾ ਹੈਂ।

੩. (ਅਤੇ) ਤੂੰ ਹੀ ਸਭਨਾਂ ਥਾਵਾਂ ਵਿਚ ਮੇਰਾ ਰਾਖਾ ਹੈਂ, ਤਾਂ ਫਿਰ ਹੁਣ ਮੈਨੂੰ ਡਰ ਕਾਹਦਾ ਹੈ ਤੇ ਝੋਰੇ ਵਾਲੀ ਚਿੰਤਾ ਕਾਹਦੀ ਹੈ ਜੀਉ।੧।

੪. ਤੇਰੀ ਹੀ ਕਿਰਪਾ ਨਾਲ ਮੈਂ ਤੈਨੂੰ ਪਛਾਣਦਾ ਹਾਂ।

੫. ਤੂੰ ਹੀ ਮੇਰਾ ਆਸਰਾ ਹੈਂ, ਤੂੰ ਹੀ ਮੇਰਾ ਮਾਣ (ਤਾਣ) ਹੈਂ।

੬. ਤੇਰੇ ਬਿਨਾਂ ਹੋਰ ਦੂਸਰਾ ਕੋਈ ਹੈ ਹੀ ਨਹੀਂ, ਇਹ ਸਭ ਤੇਰਾ ਖੇਲ ਹੈ ਤੇ ਖੇਲ ਦਾ ਪਿੜ ਹੈ ਜੀਉ।੨।

੭. ਇਹ ਜੀਅ ਜੰਤ ਸਭ ਤੂੰ ਹੀ ਪੈਦਾ ਕੀਤੇ ਹਨ।

੮. ਜਿਸ ਜਿਸ ਪਾਸੇ ਤੈਨੂੰ ਚੰਗਾ ਲਗਾ ਹੈ, ਉਸ ਉਸ ਪਾਸੇ ਤੂੰ ਉਹ ਲਾਏ ਹਨ।

੯. ਸਾਰਾ ਕੁਝ ਇਹ ਤੁਹਾਡਾ ਕੀਤਾ ਹੀ ਹੁੰਦਾ ਹੈ, ਸਾਡਾ ਕੀਤਾ ਕੁਝ ਭੀ ਨਹੀਂ ਹੁੰਦਾ ਜੀਉ।੩।

੧੦. ਤੇਰੀ ਕ੍ਰਿਪਾ ਹੋਈ, ਮੈਂ ਨਾਮ ਧਿਆ ਕੇ ਵੱਡਾ ਸੁਖ ਪਾਇਆ ਹੈ।

੧੧. ਹਰੀ ਦੇ ਗੁਣ ਗਾ ਕੇ ਮੇਰਾ ਮਨ ਠੰਡਾ ਹੋ ਗਿਆ।

੧੨. ਗੁਰੂ ਪੂਰੇ ਤੋਂ ਵਧਾਈ ਪ੍ਰਗਟ ਹੋਈ ਹੈ, ਭਾਵ ਮਿਲੀ ਹੈ, ਗੁਰੂ ਜੀ ਕਹਿੰਦੇ ਹਨ—ਔਖਾ ਮੈਦਾਨ ਕਾਮ ਆਦਿਕਾਂ ਦਾ ਜਿੱਤਿਆ ਗਿਆ ਹੈ, ਜੀ।੪।੨੪।੩੧।

***ਭਾਵਾਰਥ :*** ਪਹਿਲੇ ਤਿੰਨਾਂ ਅੰਕਾਂ ਵਿਚ ਸਨਮੁਖ ਅਰਦਾਸ ਕਰਨ ਦਾ ਢੰਗ ਬਿਆਨਿਆ ਹੈ, ਚੌਥੇ ਅੰਕ ਵਿਚ ਜਿਸ ਅੱਗੇ ਅਰਦਾਸ ਕਰ ਰਹੇ ਹਨ, ਉਸ ਦੇ ਨਾਮ ਤੇ ਸਿਫ਼ਤ ਸਲਾਹ ਦੀ ਤਾਸੀਰ ਦਸਦੇ ਹਨ ਅਤੇ ਇਸੇ ਵਿਚ ਪ੍ਰਾਪਤੀ ਦੇ ਤਿੰਨ ਅੰਗ ਦਰਸਾਉਂਦੇ ਹਨ।

੧. ਨਾਮ ਦਾ ਅਰਾਧਨ। ੨. ਹਰੀ ਦੇ ਗੁਣ ਗਾਉਣੇ। ੩. ਤੇ ਪੂਰਾ ਗੁਰੂ ਜਿਨ੍ਹਾਂ ਕਰਕੇ ਸੰਸਾਰ ਜਿੱਤਿਆ ਗਿਆ ਹੈ।

## ਮਾਝ ਮਹਲਾ ੫ ॥

**੧. ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥**
**੨. ਭਗਤ ਜੀਵਹਿ ਗੁਣ ਗਾਇ ਅਪਾਰਾ ॥**
**੩. ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ**
**ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥**
**੪. ਮਨਸਾ ਧਾਰਿ ਜੋ ਘਰ ਤੇ ਆਵੈ ॥**
**੫. ਸਾਧਸੰਗਿ ਜਨਮੁ ਮਰਣੁ ਮਿਟਾਵੈ ॥**
**੬. ਆਸ ਮਨੋਰਥੁ ਪੂਰਨੁ ਹੋਵੈ**
**ਭੇਟਤ ਗੁਰ ਦਰਸਾਇਆ ਜੀਉ ॥੨॥**
**੭. ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥**
**੮. ਸਾਧਿਕ ਸਿਧ ਧਿਆਵਹਿ ਗਿਆਨੀ ॥**
**੯. ਖੁਦੀ ਮਿਟੀ ਚੂਕਾ ਭੋਲਾਵਾ**
**ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥**
**੧੦. ਅਨਦ ਮੰਗਲ ਕਲਿਆਣ ਨਿਧਾਨਾ ॥**
**੧੧. ਸੂਖ ਸਹਜ ਹਰਿ ਨਾਮੁ ਵਖਾਨਾ ॥**
**੧੨. ਹੋਇ ਕ੍ਰਿਪਾਲੁ ਸੁਆਮੀ ਅਪਨਾ**
**ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥**

***ਪਦ ਅਰਥ :*** ਮਨਸਾ—ਸ਼ਰਧਾ। ਮਿਤਿ—ਕੀਮਤ। ਖੁਦੀ—ਹੰਕਾਰ। ਚੂਕਾ—ਦੂਰ ਹੋ ਗਿਆ।

***ਅਰਥ :***

੧. ਉਹ ਪ੍ਰਭੂ ਜੀਅ ਜਿੰਦ ਤੇ ਮਨ ਦਾ ਆਸਰਾ ਹੈ।

੨. ਉਸ ਪਾਰ ਰਹਿਤ ਪ੍ਰਭੂ ਦੇ ਗੁਣਾਂ ਨੂੰ ਗਾ ਗਾ ਕੇ ਭਗਤ ਜਨ ਜੀਉਂਦੇ ਹਨ।

੩. ਉਸ ਹਰੀ ਦਾ ਨਾਮ-ਅੰਮ੍ਰਿਤ ਹੈ ਅਤੇ ਗੁਣਾਂ ਦਾ ਖ਼ਜ਼ਾਨਾ ਹੈ, ਭਗਤ ਜਨ ਨੇ ਉਸ ਹਰੀ ਦੇ ਨਾਮ ਨੂੰ ਅਰਾਧ ਅਰਾਧ ਕੇ ਸੁਖ ਪਾਇਆ ਹੈ, ਜੀ।੧।

**ਪ੍ਰ:** ਸੰਗਤ ਵਿਚੋਂ ਕੀ ਫਲ ਪ੍ਰਾਪਤ ਹੁੰਦਾ ਹੈ?

**ਉ:** ੪. ਜੇ-ਕੋਈ ਸਤਿਸੰਗ ਵਿਚ ਘਰੋਂ ਹੀ ਸ਼ਰਧਾ ਧਾਰ ਕੇ ਆਉਂਦਾ ਹੈ।

੫. ਉਹ ਆਪਣਾ ਜਨਮ ਮਰਨ ਮਿਟਾ ਲੈਂਦਾ ਹੈ।

੬. ਕਿਉਂਕਿ ਗੁਰੂ ਦੇ ਮਿਲਣ ਸਾਰ ਹਰੀ ਦਿਸ ਪੈਂਦਾ ਹੈ ਤੇ ਸਭੇ ਆਸਾਂ ਤੇ ਮਨੋਰਥ ਪੂਰੇ ਹੋ ਜਾਂਦੇ ਹਨ।੨।

੭. ਉਹ ਵਾਹਿਗੁਰੂ ਅਗੰਮ ਤੇ ਅਗੋਚਰ ਹੈ, ਜਿਸ ਦੀ ਕੀਮਤ ਕਿਸੇ ਨੇ ਵੀ ਕੁਛ ਨਹੀਂ ਜਾਣੀ।

੮. ਚਾਹੇ ਸਾਧਨਾ ਕਰਨ ਵਾਲੇ, ਸਿਧ ਲੋਕ ਤੇ ਗਿਆਨੀ ਧਿਆ ਰਹੇ ਹਨ।

੯. ਪਰ ਜਿਨ੍ਹਾਂ ਦੀ ਸਾਧਸੰਗ ਵਿਚ ਮਿਲ ਕੇ ਖ਼ੁਦੀ ਮਿਟ ਜਾਂਦੀ ਹੈ, ਉਨ੍ਹਾਂ ਦਾ ਭੁਲੇਖਾ ਮਿਟ ਜਾਂਦਾ ਹੈ ਤੇ ਗੁਰੂ ਉਨ੍ਹਾਂ ਦੇ ਮਨ ਵਿਚੋਂ ਹੀ ਪ੍ਰਭੂ ਨੂੰ ਪ੍ਰਗਟਾ ਦੇਂਦਾ ਹੈ।੩।

੧੦. ਉਹ ਨਾਮ ਦਾ ਸੁਖ ਸਭ ਅਨੰਦ ਮੰਗਲ ਕਲਿਆਣ ਦਾ ਭੰਡਾਰਾ ਹੈ।

੧੧. ਪਰ, ਹੇ ਹਰੀ! ਜਿਨ੍ਹਾਂ ਪੁਰਖਾਂ ਨੇ ਤੇਰਾ ਨਾਮ ਉਚਾਰਨ ਕੀਤਾ ਹੈ, ਇਹ ਸਹਿਜ ਸੁਖ ਉਨ੍ਹਾਂ ਨੂੰ ਹੀ ਪ੍ਰਾਪਤ ਹੋਇਆ ਹੈ।

੧੨. ਜਿਸ ਉਤੇ ਆਪਣਾ ਮਾਲਕ ਦਿਆਲੂ ਹੋ ਜਾਂਦਾ ਹੈ, ਗੁਰੂ ਜੀ ਫ਼ੁਰਮਾਉਂਦੇ ਹਨ—ਉਸ ਦੇ ਹਿਰਦੇ ਵਿਚ ਨਾਮ ਆ ਜਾਂਦਾ ਹੈ, ਜੀ।੪।੨੫।੩੨।

***ਭਾਵਾਰਥ :*** ਇਸ ਸ਼ਬਦ ਅੰਦਰ ਹਜ਼ੂਰ ਇਹ ਸਾਰੰਸ਼ ਅੰਕਤ ਕਰਦੇ ਹਨ, ਕਿ ਜੋ ਭਗਤ ਜਨਾਂ ਨੂੰ ਸੁਖ ਪ੍ਰਾਪਤ ਹੋਇਆ ਵੇਖਦੇ ਹੋ, ਇਹ ਉਨ੍ਹਾਂ ਨੂੰ ਨਾਮ ਸਿਮਰਨ ਦੀ ਬਦੌਲਤ ਹੋਇਆ ਹੈ। ਪਰ,

ਇਹ ਨਾਮ ਸਤਿਸੰਗ ਦੁਆਰੇ ਹੀ ਮਿਲ ਸਕਦਾ ਹੈ ਅਤੇ ਸਤਿਸੰਗ ਵਿਚੋਂ ਨਾਮ ਪ੍ਰਾਪਤੀ ਲਈ ਸ਼ਰਧਾ ਦੀ ਲੋੜ ਹੈ। ਨਾਮ ਵਿਚ ਇਹ ਸ਼ਕਤੀ ਹੈ, ਕਿ ਮਨੁੱਖ ਦੇ ਅੰਦਰੋਂ ਖ਼ੁਦੀ ਦਾ ਡੇਰਾ ਚੁੱਕ ਕੇ ਆਤਮਾ ਨੂੰ ਉਸ ਸੱਚੇ ਪ੍ਰਭੂ ਨਾਲ ਅਭੇਦ ਕਰ ਦੇਂਦਾ ਹੈ।

### ਮਾਝ ਮਹਲਾ ੫ ॥

**੧. ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥**
**੨. ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥**
**੩. ਤੁਮਰੇ ਕਰਤਬ ਤੁਮ ਹੀ ਜਾਣਹੁ**
**ਤੁਮਰੀ ਓਟ ਗੁੋਪਾਲਾ ਜੀਉ ॥੧॥**
**੪. ਗੁਣ ਗਾਵਤ ਮਨੁ ਹਰਿਆ ਹੋਵੈ ॥**
**੫. ਕਥਾ ਸੁਣਤ ਮਲੁ ਸਗਲੀ ਖੋਵੈ ॥**
**੬. ਭੇਟਤ ਸੰਗਿ ਸਾਧ ਸੰਤਨ ਕੈ**
**ਸਦਾ ਜਪਉ ਦਇਆਲਾ ਜੀਉ ॥੨॥**
**੭. ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥**
**੮. ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥**
**੯. ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ**
**ਸਰਬ ਮਇਆ ਪ੍ਰਤਿਪਾਲਾ ਜੀਉ ॥੩॥**
**੧੦. ਸਤਿ ਸਤਿ ਸਤਿ ਪ੍ਰਭੁ ਸੋਈ ॥**
**੧੧. ਸਦਾ ਸਦਾ ਸਦ ਆਪੇ ਹੋਈ ॥**
**੧੨. ਚਲਿਤ ਤੁਮਾਰੇ ਪ੍ਰਗਟ ਪਿਆਰੇ**
**ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥**

***ਪਦ ਅਰਥ :*** ਸੋਇ—ਸੋਭਾ, ਖ਼ਬਰ। ਸਮਾਰਉ—ਸੰਭਾਲਾਂ, ਯਾਦ ਕਰਾਂ। ਮਇਆ—ਦਇਆ, ਕਿਰਪਾ। ਚਲਿਤ—ਚਰਿੱਤ੍ਰ ਕਰਤਬ, ਕੰਮ, ਅਚਰਜ ਕੰਮ, ਚੋਜ।

***ਅਰਥ :***

ਪ੍ਰ: ਪ੍ਰਭੂ ਦੇ ਪਿਆਰਿਆਂ ਦੀ ਮਾਨਸਕ ਦਸ਼ਾ ਕੈਸੀ ਹੋ ਜਾਂਦੀ ਹੈ ?

ਉ:੧. ਉਹ ਸਦਾ ਇਉਂ ਹੀ ਅਰਦਾਸਾਂ ਕਰਦੇ ਰਹਿੰਦੇ ਹਨ, ਕਿ ਹੇ ਮੇਰੇ ਮਾਲਕ ਕਰਤਾਰ ਜੀਉ ! ਮੈਂ ਤਾਂ ਤੁਸਾਂ ਦੀ (ਸੋਇ) ਸੋਭਾ ਨੂੰ ਕੰਨੀਂ ਸੁਣ ਸੁਣ ਕੇ ਜੀਉਂਦਾ ਹਾਂ, ਜੀ।

੨. ਹੇ ਹਰੀ ! ਤੂੰ ਮੇਰਾ ਪਿਆਰਾ ਤੇ ਡਾਢਾ ਵੱਡਾ ਠਾਕਰ ਮਿੱਤਰ ਹੈਂ।

੩. ਹੇ ਪ੍ਰਭੂ ! ਤੁਹਾਡੇ ਕੰਮ ਤੁਸੀਂ ਆਪ ਹੀ ਜਾਣਦੇ ਹੋ, ਪਰ ਮੈਨੂੰ ਤਾਂ ਕੇਵਲ ਆਪ ਜੀ ਦੀ ਓਟ ਤੇ ਆਸਰਾ ਹੈ।੧।

੪. ਹੇ ਕ੍ਰਿਪਾ ਨਿਧਾਨ ਜੀਉ ! ਤੇਰੇ ਗੁਣਾਂ ਨੂੰ ਗਾਉਂਦਿਆਂ ਮੇਰਾ ਮਨ ਸਦਾ ਹੀ ਹਰਿਆ ਭਰਿਆ ਰਹਿੰਦਾ ਹੈ।

੫. ਪਰ, ਹੇ ਦਿਆਲੂ ਜੀਉ ! ਤੁਹਾਡੀ ਕਥਾ ਸੁਣਦਿਆਂ ਤਾਂ ਮੇਰਾ ਮਨ ਅੰਦਰੋਂ ਵਿਕਾਰਾਂ ਦੀ ਸਾਰੀ ਮੈਲ ਹੀ ਗਵਾ ਲੈਂਦਾ ਹੈ।

੬. ਹੇ ਪ੍ਰਭੂ ! ਜਦੋਂ ਮੈਨੂੰ ਤੇਰੇ ਸਾਧਾਂ ਤੇ ਸੰਤਾਂ ਦਾ ਮਿਲਾਪ ਹੁੰਦਾ ਹੈ, ਤਾਂ ਮੈਂ ਸਦਾ ਹੀ ਆਪ ਜੀ ਦਾ ਨਾਮ ਹੀ ਜਪਦਾ ਹਾਂ।੨।

੭. ਹੇ ਮੇਰੇ ਆਪਣੇ ਪ੍ਰਭੂ ! ਮੇਰੇ ਪਰ ਕ੍ਰਿਪਾ ਕਰ, ਮੈਂ ਤੈਨੂੰ ਸਾਸ ਸਾਸ ਯਾਦ ਕਰਾਂ।

੮. ਇਹ ਸਿਖਿਆ ਭੀ ਮੈਂ ਗੁਰੂ ਦੀ ਕ੍ਰਿਪਾ ਦੁਆਰੇ ਮਨ ਵਿਚ ਧਾਰਨ ਕਰੀ ਰਖਦਾ ਹਾਂ।

੯. ਹੇ ਦਇਆ ਸਰੂਪ, ਸਰਵ ਦੀ ਪ੍ਰਤਿਪਾਲਣਾ ਕਰਨ ਵਾਲੇ ! ਤੁਸੀਂ ਕ੍ਰਿਪਾ ਕਰੋ, ਕਿਉਂਕਿ ਤੁਹਾਡੀ ਕ੍ਰਿਪਾ ਦਾ ਸਦਕਾ ਹੀ ਮੈਨੂੰ ਗਿਆਨ ਦਾ ਚਾਨਣ ਪ੍ਰਾਪਤ ਹੋ ਸਕਦਾ ਹੈ ਜੀ।੩।

੧੦-੧੧. ਉਹ ਮੇਰਾ ਮਾਲਕ ਸਤਿ ਹੈ, ਸਤਿ ਹੈ, ਸਤਿ ਹੈ। ਉਹ ਸਦਾ ਸਦਾ ਆਪੇ ਹੀ ਹੁੰਦਾ ਹੈ, ਭਾਵ ਉਸ ਨੂੰ ਦੂਜਾ ਕੋਈ ਕਰਨ ਵਾਲਾ ਨਹੀਂ।

੧੨. ਹੇ ਮੇਰੇ ਪਿਆਰੇ ਪ੍ਰਭੂ ! ਤੁਹਾਡੇ ਚੋਜ ਕੋਈ ਲੁਕੇ ਛੁਪੇ ਨਹੀਂ ਹਨ, ਵਿਚਾਰਵਾਨਾਂ ਨੂੰ ਤਾਂ ਹਰ ਵਸਤੂ ਅੰਦਰ ਤੇਰਾ ਚੋਜ ਦਿਸਦਾ ਹੈ। ਪੰਜਵੇਂ ਗੁਰੂ ਜੀ ਕਹਿੰਦੇ ਹਨ—ਉਨ੍ਹਾਂ ਨੂੰ ਤੱਕ ਕੇ ਮੈਂ ਨਾਨਕ ਭੀ ਪ੍ਰਸੰਨ ਹੋ ਰਿਹਾ ਹਾਂ ਜੀ।੪।੨੬।੩੩।

***ਭਾਵਾਰਥ :*** ਇਸ ਅਰਦਾਸ ਰੂਪ ਸ਼ਬਦ ਵਿਚ, ਉਸ ਵਾਹਿਗੁਰੂ ਦੇ ਗੁਣ ਗਾਏ ਗਏ ਹਨ, ਉਸ ਨਾਮ ਦਾ ਫਲ ਅਤੇ ਨਾਮ ਸਤਿਸੰਗ ਦੁਆਰਾ ਪਰਮ ਸੁਖ ਦਾਤਾ ਹੈ, ਉਸ ਨਾਮ ਦਾ ਸਦਕਾ ਹੀ ਮਨੁੱਖ ਸਦਾ ਨਿਰਦੋਖ ਪਦਵੀ ਪ੍ਰਾਪਤੀ ਕਰਦਾ ਹੈ।

### ਮਾਝ ਮਹਲਾ ੫ ॥

**੧. ਹੁਕਮੀ ਵਰਸਣ ਲਾਗੇ ਮੇਹਾ ॥**
**੨. ਸਾਜਨ ਸੰਤ ਮਿਲਿ ਨਾਮੁ ਜਪੇਹਾ ॥**
**੩. ਸੀਤਲ ਸਾਂਤਿ ਸਹਜ ਸੁਖੁ ਪਾਇਆ**
**ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥**
**੪. ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥**
**੫. ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥**
**੬. ਦਾਤਿ ਕਰਹੁ ਮੇਰੇ ਦਾਤਾਰਾ**
**ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥**
**੭. ਸਚਾ ਸਾਹਿਬੁ ਸਚੀ ਨਾਈ ॥**
**੮. ਗੁਰ ਪਰਸਾਦਿ ਤਿਸੁ ਸਦਾ ਧਿਆਈ ॥**
**੯. ਜਨਮ ਮਰਣ ਭੈ ਕਾਟੇ ਮੋਹਾ**
**ਬਿਨਸੇ ਸੋਗ ਸੰਤਾਪੇ ਜੀਉ ॥੩॥**
**੧੦. ਸਾਸਿ ਸਾਸਿ ਨਾਨਕੁ ਸਾਲਾਹੇ ॥**
**੧੧. ਸਿਮਰਤ ਨਾਮੁ ਕਾਟੇ ਸਭਿ ਫਾਹੇ ॥**
**੧੨. ਪੂਰਨ ਆਸ ਕਰੀ ਖਿਨ ਭੀਤਰਿ**
**ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥**

***ਪਦ ਅਰਥ :*** ਮੇਹਾ—ਮੀਂਹ। ਧ੍ਰਾਪੇ—ਰੱਜੇ, ਤ੍ਰਿਪਤ ਹੋਏ। ਨਾਈ—ਵਡਿਆਈ।

*ਅਰਥ :*

ਪ੍ਰ: ਗੁਰੂ ਦਾ ਉਪਦੇਸ਼ ਸੰਸਾਰੀ ਜੀਵਾਂ ਨੂੰ ਕਦੋਂ ਪ੍ਰਾਪਤ ਹੁੰਦਾ ਹੈ ?

ਉ: ੧. ਹੇ ਭਾਈ ! ਔਹ ਤੱਕੋ, ਜਿਵੇਂ ਉਸ ਪ੍ਰਭੂ ਦੇ ਹੁਕਮ ਵਿਚ ਝਟ ਹੀ ਮੀਂਹ ਵਰਸਣ ਲਗ ਪਿਆ ਹੈ। ਇਸੇ ਹੀ ਤਰ੍ਹਾਂ ਹੇ ਕਰਤਾਰ ! ਤੇਰੇ ਹੁਕਮ ਕਰਕੇ ਗੁਰੂ ਰੂਪੀ ਮੇਘ ਵਰਸਣ ਲਗ ਪੈਂਦਾ ਹੈ, ਭਾਵ ਇਹ ਕਿ ਗੁਰੂ ਉਪਦੇਸ਼ ਰੂਪੀ ਬਾਰਸ਼ ਕਰਦਾ ਹੈ।

੨. ਹੇ ਸਜਨੋ ਸੰਤੋ ! (ਆਓ) ਮਿਲ ਕੇ ਨਾਮ ਜਪੀਏ।

ਪ੍ਰ: ਨਾਮ ਜਪਣ ਵਾਲਿਆਂ ਨੂੰ ਕੀ ਕੁਝ ਮਿਲਿਆ ਹੈ ?

ਉ: ੩. ਉਨ੍ਹਾਂ ਦਾ ਤਪ ਰਿਹਾ ਮਨ ਸੀਤਲ ਹੋ ਗਿਆ, ਸ਼ਾਂਤਮਈ ਤੇ ਸਹਿਜ ਦਾ ਸੁਖ ਪ੍ਰਾਪਤ ਹੋਇਆ ਹੈ, ਇਹ ਠੰਡ ਪ੍ਰਭੂ ਨੇ ਆਪੇ ਵਰਤਾਈ ਹੈ।੧।

੪. (ਅਤੇ) ਸਾਰੇ ਦੈਵੀ ਗੁਣਾਂ ਨੂੰ ਉਨ੍ਹਾਂ ਦੇ ਹਿਰਦੇ ਅੰਦਰ ਬਹੁਤ ਹੀ ਬਹੁਤ ਅਰਥਾਤ ਅਧਿਕ ਉਤਪੰਨ ਕੀਤਾ ਹੈ।

੫. ਦਇਆ ਕਰਕੇ ਸਰਬ ਪ੍ਰਕਾਰ ਦੇ ਅਧਿਕਾਰੀਆਂ ਨੂੰ ਆਤਮ ਅਨੰਦ ਦੇ ਕੇ ਤ੍ਰਿਪਤ ਕੀਤਾ ਹੈ।

ਪ੍ਰ: ਕੀ, ਆਤਮ ਅਨੰਦ ਪ੍ਰਾਪਤ ਕਰਨ ਵਾਲੇ ਹੰਕਾਰੀ ਵੀ ਹੋ ਜਾਂਦੇ ਹਨ ?

ਉ: ੬. ਨਹੀਂ, ਉਹ ਤਾਂ ਸਗੋਂ ਹਰ ਵਕਤ ਇਉਂ ਹੀ ਅਰਦਾਸ ਕਰਦੇ ਰਹਿੰਦੇ ਹਨ ਕਿ ਮੇਰੇ ਦਾਤਾ ਪ੍ਰਭੂ ਜੀ, ਹੋਰ ਦਾਤ ਕਰੋ ਤਾਂ ਜੋ ਸਾਰੇ ਹੀ ਜੀਅ ਜੰਤ ਪੂਰਨ ਤ੍ਰਿਪਤ ਹੋ ਜਾਣ।੨।

੭. ਉਹ ਸਾਹਿਬ ਸੱਚਾ ਹੈ ਅਤੇ ਸੱਚੀ ਉਸ ਦੀ (ਨਾਈ) ਵਡਿਆਈ ਹੈ।

੮. ਗੁਰੂ ਦੀ ਕ੍ਰਿਪਾ ਕਰਕੇ ਮੈਂ ਉਸ ਨੂੰ ਸਦਾ ਹੀ ਧਿਆਉਂਦਾ ਰਵਾਂ।

ਪ੍ਰ: ਤੁਸੀਂ ਉਸ ਨੂੰ ਧਿਆਉਣਾ ਕਿਸ ਲਈ ਹੈ ?

ਉ: ੯. ਉਹ ਇਸ ਲਈ, ਕਿ ਜਨਮ ਮਰਣ ਦਾ ਜੋ ਭਉ ਹੈ, ਉਸਦਾ ਕਾਰਨ ਜੋ ਮਿਥਿਆ ਮੋਹ ਹੈ, ਇਹ ਕਟ ਦੇਵੇ। ਜਨਮ ਮਰਨ ਵਿਚ ਜੋ ਸੋਗ ਤੇ ਸੰਤਾਪ ਹੁੰਦੇ ਹਨ, ਇਹ ਸਾਰੇ ਹੀ ਬਿਨਸ ਜਾਣ।੩।

ਪ੍ਰ: ਤੁਸੀਂ ਸਾਈਂ ਦੀ ਸ਼ਲਾਘਾ ਕਿਤਨਾ ਕੁ ਸਮਾਂ ਕਰਦੇ ਹੋ ?

ਉ:੧੦. ਗੁਰੂ ਜੀ ਕਹਿੰਦੇ ਹਨ—ਕਿ ਮੈਂ ਤਾਂ ਹੁਣ ਸ੍ਵਾਸ-ਸ੍ਵਾਸ ਆਪਣੇ ਹੀ ਸਾਈਂ ਨੂੰ ਸਲਾਹੁੰਦਾ ਹਾਂ।

੧੧. ਕਿਉਂਕਿ ਸ੍ਵਾਸ-ਸ੍ਵਾਸ ਉਸ ਦਾ ਨਾਮ-ਸਿਮਰਨ ਨਾਲ ਸਾਰੇ ਫਾਹੇ ਕਟੇ ਜਾਂਦੇ ਹਨ।

੧੨. ਹਾਂ, ਜਿਨ੍ਹਾਂ ਨੇ ਵੀ ਹਰਿ ਹਰਿ ਦੇ ਗੁਣ ਜਪੇ (ਸਿਮਰੇ) ਹਨ, ਉਨ੍ਹਾਂ ਦੀ ਆਸਾ ਉਸ ਪ੍ਰਭੂ ਨੇ ਇਕ ਖਿਨ ਵਿਚ ਪੂਰੀ ਕਰ ਦਿੱਤੀ ਹੈ।੪।੨੭।੩੪।

***ਭਾਵਾਰਥ :*** ਇਸ ਸ਼ਬਦ ਦੀ ਪਹਿਲੀ ਪੰਗਤੀ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਕਿਸੇ ਲੰਮੀ ਔੜ ਲੱਗੀ ਤੋਂ ਬਾਅਦ ਮੀਂਹ ਪਿਆ, ਤਾਂ ਹਜ਼ੂਰ ਨੇ ਰੱਬੀ ਸ਼ੁਕਰਾਨੇ ਵਿਚ ਇਹ ਇਲਾਹੀ ਨਾਦ ਗਾਂਵਿਆਂ। ਉਂਜ ਸਾਰੇ ਸ਼ਬਦ ਦਾ ਅਰਥ ਭਾਵ ਸਪਸ਼ਟ ਪ੍ਰਮਾਰਥ 'ਤੇ ਲਗ ਰਿਹਾ ਹੈ। ਉਸ ਇਲਾਹੀ ਆਤਮਕ ਦਾਤ ਨੂੰ ਮੀਂਹ ਦੇ ਰੂਪਕ ਵਿਚ ਅੰਕਤ ਕੀਤਾ ਗਿਆ ਹੈ। ਨਾਮ ਜਪਣ ਵਾਲੇ ਦੇ ਹਿਰਦੇ ਅੰਦਰ ਸੀਤਲਤਾ, ਸਹਿਜ ਸੁਖ ਆਦਿ ਦੈਵੀ ਗੁਣ ਸੁਭਾਵਕ ਹੀ ਉਪਜ ਆਉਂਦੇ ਹਨ, ਜਿਨ੍ਹਾਂ ਦਾ ਸਦਕਾ ਜੀਵਨ ਸਫਲ ਹੋ ਜਾਂਦਾ ਹੈ।

**ਮਾਝ ਮਹਲਾ ੫ ॥**

**੧. ਆਉ ਸਾਜਨ ਸੰਤ ਮੀਤ ਪਿਆਰੇ ॥**
**੨. ਮਿਲਿ ਗਾਵਹ ਗੁਣ ਅਗਮ ਅਪਾਰੇ ॥**
**੩. ਗਾਵਤ ਸੁਣਤ ਸਭੇ ਹੀ ਮੁਕਤੇ**
**ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥**
**੪. ਜਨਮ ਜਨਮ ਕੇ ਕਿਲਬਿਖ ਜਾਵਹਿ ॥**
**੫. ਮਨਿ ਚਿੰਦੇ ਸੇਈ ਫਲ ਪਾਵਹਿ ॥**
**੬. ਸਿਮਰਿ ਸਾਹਿਬੁ ਸੋ ਸਚੁ ਸੁਆਮੀ**
**ਰਿਜਕੁ ਸਭਸੁ ਕਉ ਦੀਏ ਜੀਉ ॥੨॥**
**੭. ਨਾਮੁ ਜਪਤ ਸਰਬ ਸੁਖੁ ਪਾਈਐ ॥**
**੮. ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥**
**੯. ਜਿਨਿ ਸੇਵਿਆ ਸੋ ਪਾਰਗਿਰਾਮੀ**
**ਕਾਰਜ ਸਗਲੇ ਥੀਏ ਜੀਉ ॥੩॥**
**੧੦. ਆਇ ਪਇਆ ਤੇਰੀ ਸਰਣਾਈ ॥**
**੧੧. ਜਿਉ ਭਾਵੈ ਤਿਉ ਲੈਹਿ ਮਿਲਾਈ ॥**
**੧੨. ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ**
**ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੮॥੩੫॥**

***ਪਦ ਅਰਥ :*** ਮਨਿ ਚਿੰਦੇ—ਮਨ ਚਾਹੇ। ਪਾਰਗਿਰਾਮੀ—ਜੋ ਪਾਰ ਜਾ ਪਵੇ, ਭਾਵ ਮੁਕਤ ਹੋਣ ਤੋਂ ਹੈ।

*ਅਰਥ :*

ਪ੍ਰ: ਕੀ, ਨਾਮ ਅਭਿਆਸੀ ਪ੍ਰਭੂ-ਗੁਣ ਗਾਉਣ ਦੀ ਕਿਸੇ ਹੋਰ ਨੂੰ ਪ੍ਰੇਰਨਾ ਕਰਦੇ ਹਨ ?

ਉ:੧. ਹਾਂ, ਰੱਬੀ-ਮਾਰਗ ਚੱਲਣ ਵਾਲੇ ਤਾਂ ਉਪਕਾਰੀ ਹੁੰਦੇ ਹਨ, ਉਹ ਤਾਂ ਸਾਰਿਆਂ ਨੂੰ ਹੀ ਕਹਿੰਦੇ ਹਨ ਕਿ ਹੇ ਸਜਨੋ, ਸੰਤੋ ਤੇ ਪਿਆਰੇ ਮਿੱਤਰੋ ਆਓ।

੨. ਅਸੀਂ ਸਾਰੇ ਹੀ ਉਸ ਅਗਮ ਤੇ ਅਪਾਰ ਪ੍ਰਮੇਸ਼ਰ ਦੇ ਮਿਲਕੇ ਗੁਣ ਗਾਵੀਏ। ਆਉ :

੩. ਜਿਸ ਨੇ ਸਾਨੂੰ ਪੈਦਾ ਕੀਤਾ ਹੈ, ਉਸ ਦੇ ਗੁਣ ਗਾਈਏ, ਕਿਉਂਕਿ ਉਸ ਨੂੰ ਗਾਉਣ ਵਾਲੇ ਤੇ ਸੁਣਨ ਵਾਲੇ ਸਾਰੇ ਹੀ ਮੁਕਤ ਹੋ ਜਾਂਦੇ ਹਨ।੧।

੪. ਉਸ ਦਾ ਸਿਮਰਨ ਕਰਨ ਨਾਲ ਜਨਮਾਂ ਜਨਮਾਂਤਰਾਂ ਦੇ ਪਾਪ ਭੱਜ ਜਾਂਦੇ ਹਨ।

੫. ਜੋ ਮਨ ਅੰਦਰ ਚਿਤਵੇ ਹੋਣ ਸੋਈ ਫਲ ਪਾ ਲਈਦੇ ਹਨ।

੬. ਉਸ ਸੱਚੇ ਸਾਹਿਬ ਤੇ ਸੁਆਮੀ ਨੂੰ ਸਿਮਰੀਏ, ਜਿਸ ਨੇ ਸਭਨਾਂ ਨੂੰ ਰਿਜ਼ਕ ਦਿੱਤਾ ਹੈ।੨।

੭. ਇਹ ਸੱਚ ਜਾਣੋ, ਕਿ ਨਾਮ ਨੂੰ ਜਪਦਿਆਂ ਸਾਰੇ ਸੁਖ ਪਾਈਦੇ ਹਨ।

੮. ਹਰੀ ਹਰਿ ਨੂੰ ਧਿਆਉਣ ਨਾਲ ਸਾਰਾ ਹੀ ਡਰ ਬਿਨਸ ਜਾਂਦਾ ਹੈ।

੯. ਜਿਸ ਨੇ ਉਸ ਨੂੰ ਇਸ ਤਰ੍ਹਾਂ ਸੇਵਿਆ ਹੈ, ਉਹ ਸੰਸਾਰ ਤੋਂ ਪਾਰ ਪੈ ਗਿਆ ਅਤੇ ਇਸ ਲੋਕ ਵਿਚ ਰਹਿੰਦਿਆਂ ਭੀ ਉਸ ਦੇ ਸਾਰੇ ਕੰਮ ਸੰਵਰਦੇ ਰਹੇ ਹਨ।੩।

੧੦. ਅਰਦਾਸ ਕਰਦੇ ਹਨ : ਹੇ ਅਗਮ ਤੇ ਅਪਾਰ ਪ੍ਰਮੇਸ਼ਰ ! ਮੈਂ ਤੇਰੀ ਸ਼ਰਨ ਆ ਪਿਆ ਹਾਂ।

੧੧. ਜਿਵੇਂ ਭੀ ਤੈਨੂੰ ਭਾਵੇ, ਤਿਵੇਂ ਮੈਨੂੰ ਆਪਣੇ ਨਾਲ ਮੇਲ ਲੈ।

੧੨. ਹੇ ਪ੍ਰਭੂ ਜੀਉ ! ਕ੍ਰਿਪਾ ਕਰ ਕੇ ਮੈਨੂੰ ਆਪਣੀ ਭਗਤੀ ਵਿਚ ਲਾ ਲਓ, ਗੁਰੂ ਜੀ ਕਹਿੰਦੇ ਹਨ—ਜੋ ਸੱਚਾ ਅੰਮ੍ਰਿਤ (ਨਾਮ ਦਾ) ਪੀਂਦੇ ਰਹੀਏ।੪।੨੮।੩੫।

***ਭਾਵਾਰਥ :*** ਇਸ ਸ਼ਬਦ ਵਿਚ ਸੰਤਾਂ ਦੇ ਇਕੱਤ੍ਰ ਹੋ ਕੇ ਉਸ ਪ੍ਰਮੇਸ਼ਰ ਦੇ ਗੁਣ ਗਾਇਨ ਕਰਨ ਦੀ ਪ੍ਰੇਰਨਾ ਕੀਤੀ ਹੈ ਅਤੇ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਨ ਦਾ ਢੰਗ ਦਰਸਾਇਆ ਹੈ। ਅਤੇ ਬਾਰ-ਬਾਰ ਜੋਦੜੀ ਕੀਤੀ ਹੈ ਕਿ ਹੇ ਕਰਤਾਰ! ਕ੍ਰਿਪਾ ਕਰੋ ਸਾਨੂੰ ਦੇਰ ਤੋਂ ਵਿਛੜਿਆਂ ਨੂੰ ਆਪਣੀਂ ਚਰਨੀਂ ਲਾ ਲਓ।

**ਮਾਝ ਮਹਲਾ ੫ ॥**

**੧. ਭਏ ਕ੍ਰਿਪਾਲ ਗੋਵਿੰਦ ਗੁਸਾਈ ॥**
**੨. ਮੇਘੁ ਵਰਸੈ ਸਭਨੀ ਥਾਈ ॥**
**੩. ਦੀਨ ਦਇਆਲ ਸਦਾ ਕਿਰਪਾਲਾ**
**ਠਾਢਿ ਪਾਈ ਕਰਤਾਰੇ ਜੀਉ ॥੧॥**
**੪. ਅਪੁਨੇ ਜੀਅ ਜੰਤ ਪ੍ਰਤਿਪਾਰੇ ॥**
**੫. ਜਿਉ ਬਾਰਿਕ ਮਾਤਾ ਸੰਮਾਰੇ ॥**
**੬. ਦੁਖ ਭੰਜਨ ਸੁਖ ਸਾਗਰ ਸੁਆਮੀ**
**ਦੇਤ ਸਗਲ ਆਹਾਰੇ ਜੀਉ ॥੨॥**
**੭. ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥**
**੮. ਸਦ ਬਲਿਹਾਰਿ ਜਾਈਐ ਕੁਰਬਾਨਾ ॥**
**੯. ਰੈਣਿ ਦਿਨਸੁ ਤਿਸੁ ਸਦਾ ਧਿਆਈ**
**ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥**
**੧੦. ਰਾਖਿ ਲੀਏ ਸਗਲੇ ਪ੍ਰਭਿ ਆਪੇ ॥**
**੧੧. ਉਤਰਿ ਗਏ ਸਭ ਸੋਗ ਸੰਤਾਪੇ ॥**
**੧੨. ਨਾਮੁ ਜਪਤ ਮਨੁ ਤਨੁ ਹਰੀਆਵਲੁ**
**ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥**

***ਪਦ ਅਰਥ :*** ਗੁਸਾਈ—ਮਾਲਕ। ਮੇਘੁ—ਬੱਦਲ। ਠਾਢਿ—ਸ਼ਾਂਤੀ। ਪ੍ਰਤਿਪਾਰੇ—ਪਾਲਣਾ ਕਰਦਾ। ਬਾਰਿਕ—ਬੱਚਾ। ਸੰਮਾਰੇ—ਸੰਭਾਲਦੀ। ਅਹਾਰੇ—ਖਾਣ-ਪੀਣ ਦੇ ਪਦਾਰਥ। ਰੈਣਿ—ਰਾਤ। ਨਿਹਾਰੇ—ਵੇਖੇ, ਤੱਕ ਲਵੇ।

***ਅਰਥ :***

**ਪ੍ਰ:** ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਬਾਰਸ਼ ਕਦੋਂ ਕਰਦਾ ਹੈ ?

**ਉ:** ੧. ਜਦੋਂ ਗੋਬਿੰਦ ਗੁਸਾਈ ਕ੍ਰਿਪਾਲੂ ਹੁੰਦਾ ਹੈ।

੨. ਤਾਂ ਇਹ ਮੇਘ ਸਭਨੀਂ ਥਾਈਂ ਵਰਸਨ ਲਗ ਪੈਂਦਾ ਹੈ। ਇਸੇ ਤਰ੍ਹਾਂ ਜਦੋਂ ਗੋਬਿੰਦ ਗੁਸਾਈਂ ਸਤਿਗੁਰੂ ਜੀ ਕ੍ਰਿਪਾਲੂ ਹੁੰਦੇ ਹਨ, ਤਾਂ ਗੁਰੂ ਰੂਪ ਬੱਦਲ ਸਭਨਾਂ ਅਧਿਕਾਰੀਆਂ ਨੂੰ ਉਪਦੇਸ਼ ਰੂਪ ਬਰਖਾ ਕਰਦਾ ਹੈ।

੩. ਉਹ ਦੀਨਾਂ ਦਾ ਦਿਆਲੂ ਹੈ ਸਦਾ ਹੀ ਕਿਰਪਾ ਕਰਨ ਵਾਲਾ ਹੈ, ਉਸੇ ਸਿਰਜਨਹਾਰ ਨੇ ਸਾਰੇ ਸੰਸਾਰ ਵਿਚ ਠੰਡ ਪਾਈ ਹੈ।੧।

**ਪ੍ਰ:** ਸੰਸਾਰ ਦੇ ਜੀਵਾਂ ਨੂੰ ਕਿਵੇਂ ਸੰਭਾਲਦਾ ਹੈ ?

**ਉ:** ੪. ਉਹ ਆਪਣੇ ਸਾਜੇ ਜੀਅ ਜੰਤਾਂ ਨੂੰ ਆਪੇ ਹੀ ਪਾਲਦਾ ਹੈ।

੫. ਜਿਵੇਂ ਕਿ ਮਾਂ ਆਪਣੇ ਨਿੱਕੇ ਬੱਚੇ ਨੂੰ ਸੰਭਾਲਦੀ ਹੈ।

੬. ਉਹ ਦੁਖਾਂ ਦੇ ਦੂਰ ਕਰਨ ਵਾਲਾ ਤੇ ਸੁੱਖਾਂ ਦਾ ਸਮੁੰਦਰ ਹੈ, ਉਹ ਸਭਨਾਂ ਦਾ ਮਾਲਕ, ਸਭ ਨੂੰ ਆਪੇ ਹੀ ਭੋਜਨ ਦੇਂਦਾ ਹੈ।੨।

੭. ਉਹ ਖ਼ੁਸ਼ਕੀ ਵਿਚ ਤੇ ਤਰੀ ਵਿਚ ਕ੍ਰਿਪਾਲੂ ਭਰਪੂਰ ਹੈ।

੮. ਉਸ ਤੋਂ ਸਦਾ ਸਦਾ ਸਦਕੇ ਤੇ ਵਾਰੀ ਵਾਰੀ ਜਾਣਾ ਚਾਹੀਦਾ ਹੈ।

੯. ਦਿਨ ਅਤੇ ਰਾਤ ਉਸ ਨੂੰ ਸਦਾ ਹੀ ਧਿਆਉਂਦੇ ਰਹਿਣਾ ਚਾਹੀਦਾ ਹੈ, ਜੋ ਇਕ ਖਿਨ ਵਿਚ ਸਭਨਾਂ ਦਾ ਉਧਾਰ ਕਰ ਦੇਣ ਵਾਲਾ ਹੈ।੩।

੧੦. ਪ੍ਰਭੂ ਨੇ ਜੀਅ ਜੰਤਾਂ ਨੂੰ ਆਪੇ ਹੀ ਰਖ ਲਿਆ ਹੈ।

੧੧. ਜਿਸ 'ਤੇ ਕ੍ਰਿਪਾ ਕਰਦਾ ਹੈ, ਉਸ ਦੇ ਸਾਰੇ ਸੋਗ ਤੇ ਸੰਤਾਪ ਦੂਰ ਹੋ ਗਏ ਹਨ।

੧੨. ਨਾਮ ਜਪਣ ਵਾਲਿਆਂ ਦਾ ਤਨ ਮਨ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹੋ ਜਾਂਦਾ ਹੈ, ਗੁਰੂ ਜੀ ਕਹਿੰਦੇ ਹਨ, ਜੇ ਪ੍ਰਭੂ ਮਿਹਰ ਭਰੀ ਦ੍ਰਿਸ਼ਟੀ ਨਾਲ ਤੱਕ ਲਵੇ ਤਾਂ।੪।੨੯।੩੬।

***ਭਾਵਾਰਥ :*** ਸਾਰੰਸ਼ ਇਹੋ ਹੈ ਕਿ ਲੰਮੀ ਔੜ ਲਗਣ ਤੋਂ ਬਾਅਦ ਮੀਂਹ ਵਸਣ ਵਾਲੇ ਸਾਰੇ ਹੀ ਰੱਬ ਜੀ ਦੀ ਸ਼ੁਕਰ ਗੁਜ਼ਾਰੀ ਕਰਦੇ ਹਨ, ਪਰ ਜਦੋਂ ਗੁਰੂ ਦੁਆਰੇ ਨਾਮ ਦੀ ਬਾਰਸ਼ ਹੁੰਦੀ ਹੈ, ਤਾਂ ਆਤਮਕ ਸੁਖ ਹੁੰਦਾ ਹੈ। ਸਾਰੇ ਸ਼ਬਦ ਦਾ ਭਾਵ ਉਸ ਆਤਮਕ ਸੁਖ ਵਲ ਹੀ ਘਟਦਾ ਹੈ।

ਜਦੋਂ ਅਕਾਲ ਪੁਰਖ ਮਿਹਰ ਦੀ ਦ੍ਰਿਸ਼ਟੀ ਕਰੇ ਤਾਂ ਗੁਰੂ ਦੁਆਰੇ ਨਾਮ ਦੀ ਬਰਖਾ ਕਰਦਾ ਹੈ, ਜਿਸ ਦਾ ਸਦਕਾ ਸਾਧਕਾਂ ਦੇ ਅੰਦਰ ਸ਼ੁਭ ਗੁਣਾਂ ਦੀ ਹਰਿਆਵਲਤਾ ਹੁੰਦੀ ਹੈ, ਫਿਰ ਉਨ੍ਹਾਂ ਨੂੰ ਸਦਾ ਹੀ ਸੁਖ ਅਨੰਦ ਅਤੇ ਖੇੜਾ ਰਹਿੰਦਾ ਹੈ।

**ਮਾਝ ਮਹਲਾ ੫ ॥**

**੧. ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥**
**੨. ਸੇ ਅਸਥਲ ਸੋਇਨ ਚਉਬਾਰੇ ॥**
**੩. ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ**
**ਸੇਈ ਨਗਰ ਉਜਾੜੀ ਜੀਉ ॥੧॥**

**੪. ਹਰਿ ਰੁਖੀ ਰੋਟੀ ਖਾਇ ਸਮਾਲੇ ॥**
**੫. ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥**
**੬. ਖਾਇ ਖਾਇ ਕਰੇ ਬਦਫੈਲੀ**
**ਜਾਣੁ ਵਿਸੂ ਕੀ ਵਾੜੀ ਜੀਉ ॥੨॥**
**੭. ਸੰਤਾ ਸੇਤੀ ਰੰਗੁ ਨ ਲਾਏ ॥**
**੮. ਸਾਕਤ ਸੰਗਿ ਵਿਕਰਮ ਕਮਾਏ ॥**
**੯. ਦੁਲਭ ਦੇਹ ਖੋਈ ਅਗਿਆਨੀ**
**ਜੜ ਅਪੁਣੀ ਆਪਿ ਉਪਾੜੀ ਜੀਉ ॥੩॥**
**੧੦. ਤੇਰੀ ਸਰਣਿ ਮੇਰੇ ਦੀਨ ਦਇਆਲਾ ॥**
**੧੧. ਸੁਖ ਸਾਗਰ ਮੇਰੇ ਗੁਰ ਗੋਪਾਲਾ ॥**
**੧੨. ਕਰਿ ਕਿਰਪਾ ਨਾਨਕੁ ਗੁਣ ਗਾਵੈ**
**ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥**

***ਪਦ ਅਰਥ :*** ਅਸਥਲ—ਅਸਥਾਨ। ਸੇ—ਉਹ। ਬਦਫੈਲੀ—ਕੁਕਰਮ। ਵਿਸੂ ਕੀ—ਜ਼ਹਿਰ ਦੀ। ਵਾੜੀ—ਬਗ਼ੀਚੀ। ਸੇਤੀ—ਨਾਲ। ਰੰਗਿ—ਪ੍ਰੇਮ। ਸਾਕਤ—ਸ਼ਕਤੀ ਦਾ ਉਪਾਸ਼ਕ, ਮਾਇਆ ਪ੍ਰੇਮੀ, ਮੰਦ ਕਰਮੀ ਨੂੰ ਭੀ ਕਹਿ ਦੇਂਦੇ ਹਨ। ਵਿਕਰਮ—ਭੈੜੇ ਕਰਮ। ਦੁਲਭ—ਦੁਰਲਭ, ਭਾਵ ਮਨੁੱਖਾ ਜਨਮ। ਉਪਾੜੀ—ਪੁੱਟ ਦਿੱਤੀ।

***ਅਰਥ :***

ਪ੍ਰ: ਤੁਸੀਂ ਸੁੰਦਰ ਤੇ ਸੋਹਣਾ ਅਸਥਾਨ ਕਿਸ ਨੂੰ ਮੰਨਦੇ ਹੋ ?

ਉ: ੧. ਜਿੱਥੇ ਪਿਆਰੇ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।
੨. ਉਹ ਅਸਥਾਨ ਭਾਵੇਂ ਉਜਾੜ ਭੀ ਕਿਉਂ ਨ ਹੋਵੇ, ਉਹ ਸੋਨੇ ਦੇ ਚੁਬਾਰਿਆਂ ਦੇ ਤੁਲ ਸੋਹਣੇ ਤੇ ਕੀਮਤੀ ਹਨ।
੩. ਪਰ ਜਿੱਥੇ ਮੇਰੇ ਗੋਬਿੰਦ ਦਾ ਨਾਮ ਨਹੀਂ ਜਪਿਆ ਜਾਂਦਾ, ਉਹ ਭਾਵੇਂ ਨਗਰ ਚੰਗੀ ਬਸਤੀ ਵਾਲਾ ਭੀ ਹੋਵੇ, ਉਸ ਨੂੰ ਉਜਾੜ ਦੇ ਬਰਾਬਰ ਹੀ ਜਾਣੋ।੧।

ਪ੍ਰ: ਵਾਹਿਗੁਰੂ ਮੇਹਰ ਭਰੀ ਨਜ਼ਰ ਨਾਲ ਕਿਸ ਨੂੰ ਤੱਕਦਾ ਹੈ ?

ਉ: ੪. ਜੇ ਕੋਈ ਰੁੱਖੀ ਰੋਟੀ ਖਾ ਕੇ ਵਾਹਿਗੁਰੂ ਨੂੰ ਚੇਤੇ ਕਰਦਾ ਹੈ।
੫. ਪ੍ਰਮੇਸ਼ਰ ਉਸ ਨੂੰ ਅੰਦਰ ਬਾਹਰ ਸਦਾ ਹੀ ਮੇਹਰ ਭਰੀ ਦ੍ਰਿਸ਼ਟੀ ਨਾਲ ਦੇਖਦਾ ਹੈ।
੬. ਪਰ, ਜੇ ਕੋਈ ਚੰਗੇ ਪਦਾਰਥ ਖਾ ਖਾ ਕੇ (ਬਦਫੈਲੀ) ਵਿਕਾਰ ਕਰਦਾ ਹੈ, ਉਸ ਨੂੰ ਜ਼ਹਿਰੀਲੇ ਫੁੱਲਾਂ ਦੀ ਵਾੜੀ ਸਮਝ ਲੈ। ਅਰਥਾਤ ਵਿਕਾਰੀ ਪੁਰਸ਼ ਜ਼ਹਿਰਾਂ ਦਾ ਬਾਗ ਹੈ।੨।
੭. ਜੋ ਉਸ ਪ੍ਰਭੂ ਦੇ ਪਿਆਰੇ ਸੰਤ ਨਾਲ ਪ੍ਰੇਮ ਨਾ ਕਰੇ।
੮. (ਅਤੇ) ਸਾਕਤ ਲੋਕਾਂ ਨਾਲ ਮਿਲ ਕੇ ਖੋਟੇ ਕਰਮ ਕਰਦਾ ਰਵੇ।
੯. ਉਸ ਅਗਿਆਨੀ ਨੇ ਤਾਂ ਆਪਣੀ ਦੁਰਲਭ ਦੇਹ ਅਜਾਈਂ ਹੀ ਗਵਾ ਲਈ ਅਤੇ ਉਸ ਨੇ ਆਪਣੀ ਜੜ੍ਹ ਆਪ ਹੀ ਪੁਟ ਲਈ ਹੈ।੩।
੧੦. ਉਸ ਅੱਗੇ ਅਰਦਾਸ ਕਰੀਏ : ਹੇ ਮੇਰੇ ਦੀਨਾ 'ਤੇ ਦਇਆ ਕਰਨ ਵਾਲੇ ਦਿਆਲੂ ! ਮੈਂ ਤੇਰੀ ਸ਼ਰਨ ਪਿਆ ਹਾਂ ਜੀ।
੧੧. ਹੇ ਮੇਰੇ ਸੁਖਾਂ ਦੇ ਸਾਗਰ ! ਹੇ ਮੇਰੇ ਗੁਰੂ, ਹੇ ਮੇਰੇ ਗੁਪਾਲ !
੧੨. ਕਿਰਪਾ ਕਰ ਜੋ ਨਾਨਕ ਤੇਰੇ ਗੁਣ ਗਾਵੇ, ਸਾਡੀ ਸ਼ਰਨ ਪਿਆਂ ਦੀ ਲਾਜ ਰਖ ਲਵੋ, ਭਾਵ ਸਾਡਾ ਪਾਰ ਉਤਾਰਾ ਕਰੋ ਜੀ।੪।੩੦।੩੭।

***ਭਾਵਾਰਥ :*** ਉਸ ਉਜੜੇ ਥੇਹ ਨੂੰ ਸੋਨੇ ਦੀ ਲੰਕਾ ਸਮਝੋ, ਜਿਸ ਥੇਹ ਪਰ ਬੈਠ ਕੇ ਉਸ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ, ਜਿਨ੍ਹਾਂ ਸੰਘਣੇ ਘੁੱਗ ਵਸਦੇ ਨਗਰਾਂ ਵਿਚ ਨਾਮ ਨਹੀਂ ਜਪਿਆ ਜਾਂਦਾ ਉਹ ਨਗਰ ਨਹੀਂ, ਉਜਾੜ ਹਨ। ਸਾਡਾ ਮਨ ਨਗਰ ਭੀ ਹੈ ਅਤੇ ਥੇਹ ਭੀ ਹੈ। ਜਿਸ ਮਨ ਵਿਚ ਨਾਮ ਦਾ ਸਿਮਰਨ ਕੀਤਾ ਜਾਂਦਾ ਹੈ, ਉਥੇ ਸ਼ੁਭ ਗੁਣਾਂ ਦੇ ਦੇਵਤੇ ਆਬਾਦ ਹੋ ਜਾਂਦੇ ਹਨ ਅਤੇ ਜਿਸ ਮਨ ਵਿਚ ਨਾਮ ਨਹੀਂ ਜਪਿਆ ਜਾਂਦਾ ਉਥੇ ਵਸਦੇ ਸ਼ੁਭ ਗੁਣਾਂ ਦੇ ਦੇਵਤੇ ਇਕ-ਇਕ ਕਰਕੇ ਸਾਰੇ ਹੀ ਉੱਜੜ ਜਾਂਦੇ ਹਨ।

ਉਸ ਉਪਕਾਰੀ ਰੱਬ ਦੀਆਂ ਦਿੱਤੀਆਂ ਦਾਤਾਂ ਦਾ ਅਸੀਂ ਕੋਈ ਬਦਲਾ ਨਹੀਂ ਦੇ ਸਕਦੇ, ਕੇਵਲ ਸ਼ੁਕਰਾਨਾ ਕਰਕੇ ਹੀ ਆਪਣਾ ਫ਼ਰਜ਼ ਅਦਾ ਕਰ ਸਕਦੇ ਹਾਂ, ਜੋ ਲੋਕ ਦਾਤਾਂ ਤਾਂ ਰੱਬ ਦੀਆਂ ਦਿਤੀਆਂ ਖਾਂਦੇ ਹਨ, ਪਰ ਉਨ੍ਹਾਂ ਦਾਤਾਂ ਨੂੰ ਖਾ ਖਾ ਕੇ ਦਿਨ ਰਾਤ ਕੁਕਰਮ ਕਰਨ ਵਿਚ ਲਗੇ ਰਹਿੰਦੇ ਹਨ। ਉਹ ਸਮਝੋ ਇਕ ਤਰ੍ਹਾਂ ਦੀ ਜ਼ਹਿਰ ਦੀ ਬਗ਼ੀਚੀ ਹੈ। ਉਨ੍ਹਾਂ ਦੀ ਰੂਹਾਨੀਅਤ ਦੀ ਡੂੰਘੀ ਜੜ੍ਹ ਮੁੱਢ ਤੋਂ ਹੀ ਪੁੱਟੀ ਗਈ ਹੈ। ਇਸ ਸ਼ਬਦ ਅੰਦਰ ਸਤਿਗੁਰੂ ਜੀ ਨੇ ਨਾਮ ਜਪਣ ਦੀਆਂ ਬਰਕਤਾਂ ਅੰਕਤ ਕਰਕੇ, ਨਾਮ ਤੋਂ ਵੇਮੁਖਤਾ ਦੀਆਂ ਹਾਨੀਆਂ ਭੀ ਬਿਆਨ ਕੀਤੀਆਂ ਹਨ। ਅੱਗੇ ਚਲ ਕੇ ਨਾਮ ਜਪਣੇ ਤੇ ਗੁਣ ਗਾਇਨ ਕਰਨ ਦੀ ਜਾਚਨਾ ਕੀਤੀ ਹੈ।

**ਮਾਝ ਮਹਲਾ ੫ ॥**

**੧. ਚਰਣ ਠਾਕੁਰ ਕੇ ਰਿਦੈ ਸਮਾਣੇ ॥**
**੨. ਕਲਿ ਕਲੇਸ ਸਭ ਦੂਰਿ ਪਇਆਣੇ ॥**
**੩. ਸਾਂਤਿ ਸੂਖ ਸਹਜ ਧੁਨਿ ਉਪਜੀ**
**ਸਾਧੂ ਸੰਗਿ ਨਿਵਾਸਾ ਜੀਉ ॥੧॥**
**੪. ਲਾਗੀ ਪ੍ਰੀਤਿ ਨ ਤੂਟੈ ਮੂਲੇ ॥**
**੫. ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥**
**੬. ਸਿਮਰਿ ਸਿਮਰਿ ਸਿਮਰਿ ਗੁਣ ਗਾਵਾ**
**ਕਾਟੀ ਜਮ ਕੀ ਫਾਸਾ ਜੀਉ ॥੨॥**
**੭. ਅੰਮ੍ਰਿਤੁ ਵਰਖੈ ਅਨਹਦ ਬਾਣੀ ॥**
**੮. ਮਨ ਤਨ ਅੰਤਰਿ ਸਾਂਤਿ ਸਮਾਣੀ ॥**
**੯. ਤ੍ਰਿਪਤਿ ਅਘਾਇ ਰਹੇ ਜਨ ਤੇਰੇ**
**ਸਤਿਗੁਰਿ ਕੀਆ ਦਿਲਾਸਾ ਜੀਉ ॥੩॥**
**੧੦. ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥**
**੧੧. ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥**
**੧੨. ਆਵਣ ਜਾਣ ਰਹੇ ਵਡਭਾਗੀ**
**ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥**

***ਪਦ ਅਰਥ :*** ਕਲਿ ਕਲੇਸ—ਕਲਪਣਾ, ਯਾ ਕਲਹਾ ਤੇ ਕਲੇਸ਼, ਜਾਂ ਕਲਜੁਗ ਦੇ ਕਲੇਸ਼। ਪਇਆਣੇ—ਚਲੇ ਗਏ। ਸਹਜ ਧੁਨਿ—ਸਹਿਜ ਅਵਸਥਾ ਦੀ ਲਗਾਤਾਰ ਹਾਲਤ। ਅਨਹਦ ਬਾਣੀ—ਅਨਹਦ ਸ਼ਬਦ ਜੋ ਦਸਮ ਦੁਆਰ ਵਿਚ ਹੁੰਦਾ ਹੈ। ਦਿਲਾਸਾ—ਤਸੱਲੀ, ਧੀਰਜ, ਦਿਲ ਨੂੰ ਆਸਰਾ।

***ਅਰਥ :***

ਪ੍ਰ: ਤੁਹਾਡੇ ਅੰਦਰੋਂ ਕਲਪਣਾ ਤੇ ਕਲੇਸ਼ ਕਿਵੇਂ ਦੂਰ ਭੱਜ ਗਏ ਹਨ ?

ਉ: ੧. ਜਦੋਂ ਠਾਕਰ ਜੀ ਦੇ ਚਰਨ ਮੇਰੇ ਹਿਰਦੇ ਵਿਚ ਸਮਾ ਗਏ ਹਨ।

੨. ਤਾਂ ਉਨ੍ਹਾਂ ਚਰਨਾਂ ਦਾ ਪ੍ਰਤਾਪ ਕਲਪਣਾ ਤੇ ਕਲੇਸ਼ ਦੂਰ (ਪਇਆਣੇ) ਚਲੇ ਗਏ।

੩. ਜਦੋਂ ਦਾ ਸਾਧੂਆਂ ਦੇ ਸੰਗ ਵਿਚ ਨਿਵਾਸ ਕੀਤਾ ਹੈ, ਉਦੋਂ ਦੀ ਸਾਡੇ ਅੰਦਰ ਸ਼ਾਂਤੀ, ਸੁਖ ਤੇ ਗਿਆਨ ਨੂੰ ਅਨੁਭਵ ਕਰਨ ਵਾਲੀ (ਧੁਨਿ) ਬ੍ਰਿਤੀ ਪੈਦਾ ਹੋ ਗਈ ਹੈ।੧।

ਪ੍ਰ: ਕੀ, ਪ੍ਰਭੂ ਨਾਲ ਲੱਗੀ ਹੋਈ ਪ੍ਰੀਤੀ ਟੁੱਟ ਜਾਣ ਦੀ ਭੀ ਸੰਭਾਵਨਾ ਹੈ ?

ਉ: ੪. ਸਤਿਸੰਗ ਰਾਹੀਂ ਪ੍ਰਮੇਸ਼ਰ ਨਾਲ ਹੁਣ ਅਜਿਹੀ ਪ੍ਰੀਤੀ ਲਗ ਗਈ ਹੈ, ਜੋ ਕਦੇ ਭੀ ਨਹੀਂ ਟੁੱਟਦੀ।

੫. ਕਿਉਂਕਿ ਉਨ੍ਹਾਂ ਨੂੰ ਇਹ ਸਮਝ ਆ ਗਈ ਹੈ, ਕਿ ਜੋ ਹਰੀ ਹੈ, ਉਹੀ ਸਭ ਜਗ੍ਹਾ ਦੇ ਅੰਦਰ ਬਾਹਰ ਪੂਰਨ ਹੋ ਰਿਹਾ ਹੈ।

੬. ਹੁਣ ਉਸ ਨੂੰ ਮਨ, ਬਾਣੀ, ਸਰੀਰ ਕਰਕੇ ਯਾਦ ਕਰਦੇ, ਤੇ ਗੁਣ ਗਾਉਂਦੇ ਹਾਂ, ਇਸ ਤਰ੍ਹਾਂ ਗੁਣ ਗਾਉਂਦਿਆਂ ਜਮਾਂ ਦੀ ਫਾਹੀ ਕੱਟ ਲਈ ਹੈ।੨।

੭. ਸਤਿਗੁਰੂ ਜੀ (ਅਨਹਦ) ਇਕ ਰਸ ਅੰਮ੍ਰਿਤ ਬਾਣੀ ਦੀ ਵਰਖਾ ਕਰਦੇ ਹਨ।

੮. ਜਿਨ੍ਹਾਂ ਦੇ ਅੰਦਰ ਇਹ ਬਾਣੀ ਸਮਾ ਗਈ, ਉਨ੍ਹਾਂ ਦੇ ਅੰਦਰ ਸ਼ਾਂਤੀ ਆ ਗਈ ਹੈ।

੯. ਹੇ ਵਾਹਿਗੁਰੂ! ਉਹ ਤੇਰੇ ਜਨ ਪੂਰਨ ਸੰਤੋਖੀ ਹੋ ਰਹੇ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਤੇਰੇ ਨਾਮ ਦਾ ਬਖ਼ਸ਼ਸ਼ ਰੂਪੀ ਦਿਲਾਸਾ ਦਿੱਤਾ ਹੈ।੩।

੧੦-੧੧. ਜਿਸ ਦਾ ਮੈਂ ਦਾਸ ਸੀ, ਉਸੇ ਪਾਸੋਂ ਮੈਨੂੰ ਦਰਸ਼ਨਾਂ ਦਾ ਫਲ ਪ੍ਰਾਪਤ ਹੋ ਗਿਆ, ਗੁਰਾਂ ਨੇ ਕ੍ਰਿਪਾ ਕਰਕੇ ਮੈਨੂੰ ਪ੍ਰਭੂ ਦੇ ਨਾਲ ਹੀ ਅਭੇਦ ਕਰ ਦਿੱਤਾ ਹੈ।

੧੨. ਸਤਿਗੁਰੂ ਜੀ ਆਖਦੇ ਹਨ, ਹੁਣ ਮੈਂ ਵਡਭਾਗੀ ਦੀ ਸਾਰੀ ਆਸਾ ਪੂਰੀ ਹੋ ਗਈ ਹੈ ਅਤੇ ਜੰਮਣ ਮਰਨ ਦੇ ਦੁੱਖਾਂ ਤੋਂ ਰਹਿਤ ਹੋ ਚੁੱਕਾ ਹਾਂ।੪।੩੧।੩੮।

***ਭਾਵਾਰਥ :*** ਇਸ ਸ਼ਬਦ ਵਿਚ ਆਪਣੇ ਸੱਚੇ ਮਾਲਕ ਨਾਲ ਅਭੇਦ ਹੋ ਜਾਣ ਦੀ ਪਹਿਲੀ ਸ਼ਰਤ ਉਸ ਵਾਹਿਗੁਰੂ ਜੀ ਦਾ ਧਿਆਨੀ ਹੋ ਕੇ ਧਿਆਨ ਆਪਣੇ ਅੰਦਰ ਵਸਾਉਣਾ ਦਸਦੇ ਹਨ ਅਤੇ ਉਸ ਨੂੰ ਸੁਆਸ-ਸੁਆਸ ਸਿਮਰਨਾ, ਉਸ ਗੁਣੀ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਂਦਿਆਂ ਗਾਉਂਦਿਆਂ ਹੀ ਸਦੈਵੀ ਰੰਗ ਰਤੜੇ ਹੋ ਜਾਈਦਾ ਹੈ, ਜਦੋਂ ਪ੍ਰਭੂ ਨੇ ਕ੍ਰਿਪਾ ਕਰਕੇ ਆਪਣੇ ਨਾਮ ਨਾਲ ਮਿਲਾ ਲਿਆ, ਤਾਂ ਜਨਮ ਮਰਨ ਦੇ ਆਵਾਗਵਨ ਦਾ ਜੋ ਚੱਕਰ ਸੀ, ਉਹ ਉਨ੍ਹਾਂ ਵਡਭਾਗੀਆਂ ਦਾ ਸਦਾ ਲਈ ਮੁੱਕ ਗਿਆ।

**ਮਾਝ ਮਹਲਾ ੫ ॥**

**੧. ਮੀਹੁ ਪਇਆ ਪਰਮੇਸਰਿ ਪਾਇਆ ॥**
**੨. ਜੀਅ ਜੰਤ ਸਭਿ ਸੁਖੀ ਵਸਾਇਆ ॥**
**੩. ਗਇਆ ਕਲੇਸੁ ਭਇਆ ਸੁਖੁ ਸਾਚਾ**
**ਹਰਿ ਹਰਿ ਨਾਮੁ ਸਮਾਲੀ ਜੀਉ ॥੧॥**
**੪. ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥**
**੫. ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥**
**੬. ਸੁਣੀ ਬੇਨੰਤੀ ਠਾਕੁਰਿ ਮੇਰੈ**
**ਪੂਰਨ ਹੋਈ ਘਾਲੀ ਜੀਉ ॥੨॥**
**੭. ਸਰਬ ਜੀਆ ਕਉ ਦੇਵਣਹਾਰਾ ॥**
**੮. ਗੁਰ ਪਰਸਾਦੀ ਨਦਰਿ ਨਿਹਾਰਾ ॥**
**੯. ਜਲ ਥਲ ਮਹੀਅਲ ਸਭਿ ਤ੍ਰਿਪਤਾਣੇ**
**ਸਾਧੂ ਚਰਨ ਪਖਾਲੀ ਜੀਉ ॥੩॥**
**੧੦. ਮਨ ਕੀ ਇਛ ਪੁਜਾਵਣਹਾਰਾ ॥**
**੧੧. ਸਦਾ ਸਦਾ ਜਾਈ ਬਲਿਹਾਰਾ ॥**
**੧੨. ਨਾਨਕ ਦਾਨੁ ਕੀਆ ਦੁਖ ਭੰਜਨਿ**
**ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥**

***ਪਦ ਅਰਥ :*** ਘਾਲੀ—ਘਾਲ, ਕਮਾਈ। ਪਖਾਲੀ—ਧੋਵਾਂ, ਭਾਵ ਧੋਈਏ। ਰਸਾਲੀ—ਰਸਾਂ ਦਾ ਘਰ। ਦੁਖ ਭੰਜਨਿ—ਦੁਖ ਤੋੜਨ ਵਾਲੇ ਨੇ।

***ਅਰਥ :***

ਪ੍ਰ: ਗੁਰੂ ਜੀਵਾਂ ਦੇ ਉਧਾਰ ਕਰਨ ਲਈ ਕਦੋਂ ਉਪਦੇਸ਼ ਕਰਦਾ ਹੈ ?

ਉ: ੧. ਜਿਵੇਂ ਮੀਂਹ ਉਸੇ ਵੇਲੇ ਵਸ ਪਿਆ, ਜਦ ਕਿ ਉਸ ਪ੍ਰਮੇਸ਼ਰ ਨੇ ਵਸਾਇਆ ਹੈ।

੨. ਉਸ ਮੀਂਹ ਨੇ ਸਾਰੇ ਜੀਅ ਜੰਤਾਂ ਨੂੰ ਸੁਖੀ ਵਸਾ ਦਿੱਤਾ ਹੈ। ਇਸੇ ਤਰ੍ਹਾਂ ਜਦ ਵਾਹਿਗੁਰੂ ਜੀ ਨੇ ਪਾਇਆ, ਤਾਂ ਗੁਰੂ ਰੂਪ ਬੱਦਲ ਤੋਂ ਉਪਦੇਸ਼ ਦਾ ਮੀਂਹ ਵਸ ਪਿਆ ਹੈ, ਜਿਸ ਗੁਰੂ ਉਪਦੇਸ਼ ਨੇ ਸਾਰੇ ਹੀ ਜੀਅ ਜੰਤਾਂ ਨੂੰ ਸੁਖੀ ਵਸਾ ਦਿੱਤਾ ਹੈ।

੩. ਹੁਣ ਸਾਰਾ ਹੀ ਕਲੇਸ਼ ਦੂਰ ਹੋ ਗਿਆ ਤੇ ਸੱਚਾ ਸੁਖ ਮਿਲ ਗਿਆ ਹੈ, ਉਹ ਸੱਚਾ ਸੁਖ ਤਾਂ ਹੀ ਮਿਲਿਆ ਜਾਂ ਅਸੀਂ ਸਦਾ ਹਰਿ ਹਰਿ ਨਾਮ ਜਪਦੇ ਹਾਂ, ਜੀ।੧।

੪. ਜਿਸ ਦੇ ਪੈਦਾ ਕੀਤੇ ਹੋਏ ਸੀ, ਉਸੇ ਨੇ ਪਾਲਣਾ ਕੀਤੀ ਹੈ।

੫. ਹੁਣ ਪਾਰਬ੍ਰਹਮ ਜੀ ਸਾਡੇ ਸਦਾ ਲਈ ਰਖਵਾਲੇ ਹੋਏ ਹਨ।

੬. ਉਸ ਵਾਹਿਗੁਰੂ ਜੀ ਨੇ ਸਾਡੀ ਬੇਨਤੀ ਸੁਣੀ ਹੈ, ਇਸੇ ਕਰਕੇ

ਮੇਰੀ ਕੀਤੀ ਹੋਈ ਸਾਰੀ (ਘਾਲੀ) ਘਾਲ ਸਫਲ ਹੋਈ ਹੈ, ਜੀ।੨।

੭. ਉਹ ਮੇਰਾ ਮਾਲਕ ਸਰਬ ਜੀਵਾਂ ਨੂੰ ਰੋਜ਼ੀ ਆਦਿ ਦਾ ਦਾਨ ਦੇਣ ਵਾਲਾ ਹੈ।

੮. ਅਸੀਂ ਗੁਰਾਂ ਦੀ ਕ੍ਰਿਪਾ ਨਾਲ ਉਸ ਨੂੰ ਪ੍ਰਤੱਖ ਅੱਖੀਂ ਵੇਖ ਲਿਆ ਹੈ।

ਪ੍ਰ: ਉਸ ਨੂੰ ਪ੍ਰਤੱਖ ਅੱਖੀਂ ਵੇਖਣ ਦੀ ਦਾਤ ਤੁਸਾਂ ਕਿਥੋਂ ਪਾਈ ਹੈ ?

੯. ਅਸੀਂ ਉਸ ਪ੍ਰਭੂ ਦੇ ਪਿਆਰੇ ਸੰਤਾਂ ਦੇ ਚਰਨ ਧੋਤੇ ਹਨ, ਉਸ ਦੇ ਪ੍ਰਤਾਪ ਕਰਕੇ ਹੁਣ ਅਸਾਂ ਇਹ ਜਾਣ ਲਿਆ ਹੈ ਕਿ ਪ੍ਰਭੂ ਜਲ, ਥਲ ਤੇ ਧਰਤੀ ਵਿਚ (ਅਲ) ਪੂਰਨ ਹੈ, ਇਸ ਕਰਕੇ ਅਸੀਂ ਸਭ ਤਰ੍ਹਾਂ ਕਰ ਕੇ ਰੱਜ ਗਏ ਹਾਂ, ਜੀ।੩।

੧੦. ਜਿਥੇ ਉਹ ਵਿਆਪਕ ਹੈ, ਉਥੇ ਉਹ ਮਨ ਦੀਆਂ ਸਾਰੀਆਂ ਇੱਛਾਂ ਭੀ ਪੂਰੀਆਂ ਕਰਨ ਵਾਲਾ ਹੈ।

੧੧. ਇਸ ਕਰਕੇ ਮੈਂ ਸਦਾ ਹੀ ਉਸ ਤੋਂ ਕੁਰਬਾਨ ਜਾਂਦਾ ਹਾਂ।

ਪ੍ਰ: ਨਾਮ ਦੀ ਅਮੋਲਕ ਦਾਤ ਤੁਸਾਂ ਕਿਥੋਂ ਪਾਈ ?

ਉ:੧੨. ਸਤਿਗੁਰੂ ਜੀ ਆਖਦੇ ਹਨ, ਗੁਰਾਂ ਨੇ ਸਾਨੂੰ ਦੁੱਖਾਂ ਨੂੰ ਨਾਸ ਕਰਨ ਵਾਲੇ ਵਾਹਿਗੁਰੂ ਦੇ ਨਾਮ ਦਾ ਦਾਨ ਦਿੱਤਾ ਹੈ, ਇਸ ਕਰਕੇ ਅਸੀਂ ਉਸ (ਰਸਾਲੀ) ਰਸਾਂ ਵਾਲੇ ਵਾਹਿਗੁਰੂ ਦੇ ਪ੍ਰੇਮ ਵਿਚ ਰਤੇ ਗਏ ਹਾਂ।੪।੩੨।੩੯।

***ਭਾਵਾਰਥ :*** ਗੁਰੂ ਅਰਜਨ ਦੇਵ ਜੀ ਨੂੰ ਜੇ ਕਦੀ ਭਗਤੀ ਲਹਿਰ ਦਾ ਸਿਖਰ ਲਿਖਿਆ ਜਾਵੇ ਤਾਂ ਭੀ ਇਹ ਕੋਈ ਅਤਿ ਕਥਨੀ ਨਹੀਂ। ਇਸ ਭਗਤੀ ਦੀ ਲਹਿਰ ਨੂੰ ਤੱਕ ਕੇ ਹੀ ਜਹਾਂਗੀਰ ਘਬਰਾ ਉਠਿਆ ਸੀ, ਉਹ ਇਹ ਕਹਿਣ ਨੂੰ ਭੀ ਮਜਬੂਰ ਹੋ ਗਿਆ ਸੀ ਕਿ "ਇਹ ਗੁਰੂਆਂ ਦੀ ਦੁਕਾਨ ਤਿੰਨਾਂ ਪੀੜ੍ਹੀਆਂ ਤੋਂ ਚਲਦੀ ਆ ਰਹੀ ਹੈ, ਮੈਂ ਇਸ ਨੂੰ ਬੰਦ ਕਰ ਦੇਣਾ ਚਾਹੁੰਦਾ ਹਾਂ, ਕਿਉਂਕਿ ਇਸ ਦਾ ਅਸਰ ਹੁਣ ਮੁਸਲਮਾਨਾਂ ਉਪਰ ਭੀ ਪੈਣਾ ਸ਼ੁਰੂ ਹੋ ਗਿਆ ਹੈ।" ਇਸੇ ਭਗਤੀ ਲਹਿਰ ਨੂੰ ਨਾ ਸਹਾਰਦਿਆਂ ਗੁਰੂ ਅਰਜਨ ਦੇਵ ਜੀ ਨੂੰ ਅਨੇਕਾਂ ਅਸਹਿ ਤਸੀਹੇ ਦਿਤੇ ਗਏ।

ਹਜ਼ੂਰ ਹਰ ਪਖ ਵਿਚ ਭਗਤੀ ਨੂੰ ਹੀ ਮੁਖ ਰਖਦੇ ਸਨ, ਇਸ ਸ਼ਬਦ ਤੋਂ ਪ੍ਰਤੀਤ ਹੁੰਦਾ ਹੈ ਕਿ ਲੰਮੀ ਔੜ ਲਗਣ ਤੋਂ ਹਜ਼ੂਰ ਦੇ ਅਰਦਾਸ ਕਰਨ ਤੋਂ ਬਾਰਸ਼ ਹੋਈ, ਤਾਂ ਆਪ ਜੀ ਨੇ ਰੱਬੀ ਸ਼ੁਕਰਾਨੇ ਵਿਚ ਇਹ ਮਹਾਂਵਾਕ ਉਚਾਰਨ ਕੀਤਾ, ਭਾਵੇਂ ਆਰੰਭ ਦੀਆਂ ਦੋ ਪੰਗਤੀਆਂ ਵਿਚ ਬਾਹਰਲੇ ਮੀਂਹ ਪੈਣ ਤੋਂ ਜੀਅ ਜੰਤਾਂ ਦੇ ਸੁਖੀ ਹੋਣ ਦਾ ਜ਼ਿਕਰ ਹੈ, ਪਰ ਇਸ ਦਾ ਭੀ ਅੰਤਰੀਵ ਭਾਵ ਵਾਹਿਗੁਰੂ ਜੀ ਦੇ ਸ਼ੁਕਰਾਨੇ ਵਿਚ ਹੈ, ਜਦ ਕਿ ਗੁਰੂ ਰੂਪੀ ਬੱਦਲ ਦੁਆਰਾ ਉਪਦੇਸ਼ ਦਾ ਮੀਂਹ ਵਰਸਿਆ ਤਾਂ ਅਭਿਆਸੀਆਂ ਨੂੰ ਸਦਾ ਸੁਖ ਪ੍ਰਾਪਤ ਹੋ ਗਿਆ।

**ਮਾਝ ਮਹਲਾ ੫ ॥**

**੧. ਮਨੁ ਤਨੁ ਤੇਰਾ ਧਨੁ ਭੀ ਤੇਰਾ ॥**
**੨. ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥**
**੩. ਜੀਉ ਪਿੰਡੁ ਸਭੁ ਰਾਸਿ ਤੁਮਾਰੀ**
**ਤੇਰਾ ਜੋਰੁ ਗੋਪਾਲਾ ਜੀਉ ॥੧॥**
**੪. ਸਦਾ ਸਦਾ ਤੂੰਹੈ ਸੁਖਦਾਈ ॥**
**੫. ਨਿਵਿ ਨਿਵਿ ਲਾਗਾ ਤੇਰੀ ਪਾਈ ॥**
**੬. ਕਾਰ ਕਮਾਵਾ ਜੇ ਤੁਧੁ ਭਾਵਾ**
**ਜਾ ਤੂੰ ਦੇਹਿ ਦਇਆਲਾ ਜੀਉ ॥੨॥**
**੭. ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥**
**੮. ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥**
**੯. ਜਿਥੈ ਰਖਹਿ ਬੈਕੁੰਠੁ ਤਿਥਾਈ**
**ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥**
**੧੦. ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥**
**੧੧. ਆਠ ਪਹਰ ਤੇਰੇ ਗੁਣ ਗਾਇਆ ॥**
**੧੨. ਸਗਲ ਮਨੋਰਥ ਪੂਰਨ ਹੋਏ**
**ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥**

***ਅਰਥ :***

ਪ੍ਰ: ਕੀ, ਸੁਆਮੀ ਦਾ ਨਾਮ ਪ੍ਰਾਪਤ ਹੋਣ ਵਾਲਿਆਂ ਨੂੰ ਹੰਕਾਰ ਭੀ ਹੋ ਜਾਂਦਾ ਹੈ ?

ਉ: ੧. ਨਹੀਂ, ਉਹ ਤਾਂ ਸਦਾ ਇਉਂ ਹੀ ਨਿਰਮਾਣ ਹੋ ਜੋਦੜੀਆਂ ਕਰਦੇ ਰਹਿੰਦੇ ਹਨ, ਕਿ ਹੇ ਮੇਰੇ ਠਾਕਰ ! ਇਹ ਜੋ ਮੇਰੇ ਕੋਲ ਮਨ ਅਤੇ ਤਨ ਹੈ ਇਹ ਸਭ ਤੇਰਾ ਹੈ।

੨. ਹੇ ਪ੍ਰਭੂ ! ਇਕ ਤੂੰ ਹੀ ਮੇਰਾ ਸੱਚਾ ਪਿਆਰਾ ਮਾਲਕ ਹੈਂ।

੩. ਮੇਰਾ ਜੀਉ ਪਿੰਡ ਤੇ ਸ੍ਵਾਸਾਂ ਰੂਪੀ ਸਾਰੀ ਪੂੰਜੀ ਭੀ ਤੇਰੀ ਬਖ਼ਸ਼ੀ ਹੋਈ ਹੈ, ਹੇ ਗੁਪਾਲਾ ! ਮੈਨੂੰ ਤਾਂ ਸਦਾ ਤੇਰਾ ਹੀ (ਜੋਰੁ) ਆਸਰਾ ਹੈ।੧।

੪. ਹੇ ਸੁਖਦਾਤਾ ! ਤੂੰ ਸਦਾ ਸਦਾ ਹੀ ਸੁਖ ਦੇਣ ਵਾਲਾ ਹੈਂ।

੫. ਇਸੇ ਲਈ ਮੈਂ ਨਿਉਂ ਨਿਉਂ ਕੇ ਤੇਰੀ ਸਦਾ ਚਰਨੀਂ ਲਗਦਾ ਹਾਂ।

੬. ਹੇ ਦਇਆਲੂ ਜੀ ! ਜਦ ਤੂੰ ਬਖ਼ਸ਼ੇਂਗਾ, ਤਾਂ ਹੀ ਮੈਂ ਉਹ ਕਾਰ ਕਰਾਂਗਾ ਜਿਹੜੀ ਤੈਨੂੰ ਚੰਗੀ ਲਗੇਗੀ।੨।

੭. ਹੇ ਪ੍ਰਭੂ ! ਤੇਰੇ ਤੋਂ ਹੀ ਮੈਂ ਲੈਣਾ ਹੈ, ਤੂੰ ਹੀ ਮੇਰੀ (ਗਹਣਾ) ਸੁੰਦਰਤਾ ਹੈ, ਜਾਂ ਆਸਰਾ ਹੈ।

੮. ਜੋ ਤੂੰ ਦੇਵੇਂਗਾ ਮੈਂ ਉਹੀ ਸੁਖ ਕਰ ਕੇ ਸਹਾਰਨਾ ਹੈ।

੯. ਤੂੰ ਮੈਨੂੰ ਜਿਥੇ ਵੀ ਰਖੇਂਗਾ, ਮੈਨੂੰ ਉਥੇ ਹੀ ਬੈਕੁੰਠ ਵਰਗਾ ਸੁਖ ਹੈ, ਹੇ ਗੋਪਾਲ ! ਤੂੰ ਸਭਨਾਂ ਦੀ ਪਾਲਣਾ ਪੋਖਨਾ ਕਰਦਾ ਹੈਂ, ਜੀ।੩।

੧੦. ਨਾਮ ਨੂੰ ਸਿਮਰ-ਸਿਮਰ ਕੇ ਮੈਂ 'ਨਾਨਕ' ਨੇ ਹੀ ਆਤਮ ਸੁਖ ਪਾਇਆ ਹੈ।

੧੧. ਹੇ ਵਾਹਿਗੁਰੂ ! ਮੈਂ ਅੱਠੇ ਪਹਿਰ ਹੀ ਤੇਰੇ ਗੁਣਾਂ ਨੂੰ ਗਾਇਆ ਕਰਦਾ ਹਾਂ।

੧੨. ਤੇਰੇ ਗੁਣ ਗਾਂਦਿਆਂ ਮੇਰੇ ਸਾਰੇ ਸੰਕਲਪ ਪੂਰੇ ਹੋ ਗਏ ਹਨ, ਹੁਣ ਮੈਂ ਕਦੇ ਵੀ ਦੁਖੀ ਨਹੀਂ ਹੁੰਦਾ।੪।੩੩।੪੦।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਇਸ ਸਰੀਰ, ਮਨ ਤਨ, ਜਿੰਦ, ਧਨ, ਸੁਖ ਆਦਿ ਨੂੰ ਉਸੇ ਦਾਤੇ ਦੀ ਦਾਤ ਕਥਨ ਕਰਦੇ ਹਨ, ਪਰ ਮਨੁੱਖ ਜਾਮੇ ਦਾ ਪਰਮ ਪ੍ਰਯੋਜਨ ਹੈ ਨਾਮ ਦਾ ਚਿੰਤਨ ਕਰਨਾ। ਇਸ ਨਾਮ ਦੀ ਦਾਤ ਨੂੰ ਜਪ ਕੇ ਹੀ ਆਤਮ ਸਰੂਪ ਹੋ ਜਾਣਾ ਹੈ, ਇਸ ਲਈ ਸਦਾ ਅਰਦਾਸ ਕਰੀਏ ਕਿ ਹੇ ਪ੍ਰਭੂ ! ਸਾਨੂੰ ਗੁਰਾਂ ਦੁਆਰੇ ਸਦਾ ਨਾਮ ਦੀ ਦਾਤ ਬਖ਼ਸ਼ੋ, ਜਿਸ ਦਾ ਸਦਕਾ ਅਸੀਂ ਲੋਕ ਪ੍ਰਲੋਕ ਵਿਚ ਸੁਖ ਪ੍ਰਾਪਤ ਕਰ ਸਕੀਏ।

**ਮਾਝ ਮਹਲਾ ੫ ॥**

**੧. ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥**
**੨. ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥**
**੩. ਸਾਂਤਿ ਭਈ ਬੁਝੀ ਸਭ ਤ੍ਰਿਸਨਾ**
**ਅਨਦੁ ਭਇਆ ਸਭ ਠਾਈ ਜੀਉ ॥੧॥**
**੪. ਸੁਖਦਾਤਾ ਦੁਖ ਭੰਜਨਹਾਰਾ ॥**
**੫. ਆਪੇ ਬਖਸਿ ਕਰੇ ਜੀਅ ਸਾਰਾ ॥**
**੬. ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ**
**ਪਇ ਪੈਰੀ ਤਿਸਹਿ ਮਨਾਈ ਜੀਉ ॥੨॥**
**੭. ਜਾ ਕੀ ਸਰਣਿ ਪਇਆ ਗਤਿ ਪਾਈਐ ॥**
**੮. ਸਾਸਿ ਸਾਸਿ ਹਰਿ ਨਾਮੁ ਧਿਆਈਐ ॥**
**੯. ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ**
**ਸਭ ਤਿਸੈ ਕੀਆ ਜਾਈ ਜੀਉ ॥੩॥**
**੧੦. ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥**
**੧੧. ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥**
**੧੨. ਨਾਨਕੁ ਦਾਸੁ ਕਹੈ ਬੇਨੰਤੀ**
**ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥**

***ਪਦ ਅਰਥ :*** ਮੇਘੁ—ਬੱਦਲ। ਪਠਾਇਆ—ਭੇਜਿਆ। ਦਹ ਦਿਸਿ—ਦਸੇ ਪਾਸੇ, ਚਾਰ ਦਿਸ਼ਾਂ, ਚਾਰ ਨੁਕਰਾਂ, ਹੇਠਾਂ ਅਤੇ ਉਪਰ। ਠਾਈ—ਥਾਵਾਂ 'ਤੇ। ਜਾਈ—ਥਾਵਾਂ। ਮਹੀਅਲਿ—ਧਰਤੀ 'ਤੇ ਅਕਾਸ਼ ਵਿਚ। ਗਤਿ—ਮੁਕਤੀ। ਗੁਣੀ ਗਹੇਰਾ—ਗੁਣਾਂ ਕਰਕੇ ਡੂੰਘਾ, ਭਾਵ ਗੁਣਾਂ ਦਾ ਸਾਗਰ।

***ਅਰਥ :***

ਪ੍ਰ: ਕੀ, ਮੇਘ ਮੰਡਲ ਭੀ ਕਿਸੇ ਦੇ ਹੁਕਮ ਵਿਚ ਆਉਂਦਾ ਹੈ ?

ਉ:੧. ਹਾਂ, ਇਹ ਬੱਦਲ ਜਦੋਂ ਪਾਰਬ੍ਰਹਮ ਪ੍ਰਭੂ ਨੇ ਭੇਜਿਆ ਤਾਂ ਹੀ ਆਇਆ ਹੈ।

੨. ਉਸ ਨੇ ਜਲ ਵਿਚ, ਥਲ ਵਿਚ, ਵਾਯੂ ਮੰਡਲ ਵਿਚ ਤੇ ਦਸੋਂ ਦਿਸ਼ਾਂ ਵਿਚ ਮੀਂਹ ਵਰਸਾਇਆ। ਇਸੇ ਤਰ੍ਹਾਂ ਜਦੋਂ ਪਾਰਬ੍ਰਹਮ ਪ੍ਰਮੇਸ਼ਰ ਨੇ ਗੁਰੂ ਰੂਪ ਬੱਦਲ ਨੂੰ ਭੇਜਿਆ। ਤਾਂ ਉਸ ਨੇ (ਜਲਿ ਥਲਿ) ਜਲ ਦੇ ਥੱਲੇ ਦੀ ਜਗ੍ਹਾ (ਪਤਾਲ) ਧਰਤੀ ਤੇ ਅਕਾਸ਼ ਵਿਚ ਦੌਰਾ ਕਰਕੇ ਦਸੋਂ ਦਿਸ਼ਾਂ ਵਿਚ ਹੀ ਨਾਮ ਦਾ ਮੀਂਹ ਵਰਸਾਇਆ ਹੈ।

੩. ਜਿਸ ਨਾਮ ਦੀ ਵਰਖਾ ਨਾਲ ਸਾਰੀ ਦੁਨੀਆ ਵਿਚ ਸ਼ਾਂਤੀ ਹੋ ਗਈ ਹੈ ਅਤੇ ਸਭਨਾਂ ਦੇ ਅੰਦਰੋਂ ਈਰਖਾ ਦੀ ਅੱਗ ਬੁਝ ਗਈ, ਇਸ ਲਈ ਹੁਣ ਸਭ ਜਗ੍ਹਾ 'ਤੇ ਅਨੰਦ ਹੋ ਰਿਹਾ ਹੈ।੧।

੪. ਉਹ ਪਾਰਬ੍ਰਹਮ ਦੁਖਾਂ ਦੇ ਭੰਨਣਹਾਰਾ ਤੇ ਸੁਖਾਂ ਦਾ ਦਾਤਾ ਹੈ।

੫. ਆਪੇ ਆਪਣੇ ਜੀਆਂ 'ਤੇ ਬਖ਼ਸ਼ਸ਼ ਕਰਦਾ ਹੈ ਅਤੇ ਆਪੇ ਜੀਆਂ ਦੀ ਸੰਭਾਲ ਕਰਦਾ ਹੈ।

੬. ਆਪਣੇ ਰਚੇ ਹੋਏ ਸੰਸਾਰ ਦੀ ਆਪ ਪਾਲਣਾ ਕਰਦਾ ਹੈ, ਇਸ ਲਈ ਮੈਂ ਉਸ ਦੇ ਪੈਰੀਂ ਪੈ ਕੇ ਉਸੇ ਨੂੰ ਮਨਾ ਰਿਹਾ ਹਾਂ।੨।

੭-੮. ਹੇ ਭਾਈ ! ਜਿਸ ਦੀ ਸ਼ਰਨ ਪਿਆਂ (ਗਤਿ) ਮੁਕਤੀ ਪਾ ਲਈਦੀ ਹੈ, ਸਾਨੂੰ ਚਾਹੀਦਾ ਹੈ ਕਿ ਸਵਾਸ ਸਵਾਸ ਅਸੀਂ ਉਸ ਹਰੀ ਦਾ ਨਾਮ ਸਿਮਰੀਏ।

੯. ਉਸ ਤੋਂ ਬਿਨਾਂ ਹੋਰ ਕੋਈ ਸਾਰੇ ਬ੍ਰਹਿਮੰਡ ਦਾ ਦੂਸਰਾ ਠਾਕਰ ਨਹੀਂ ਅਤੇ ਸਾਰੀਆਂ ਥਾਵਾਂ ਉਸੇ ਦੀਆਂ ਹਨ ਜੀ।੩।

੧੦. ਇਉਂ ਅਰਦਾਸ ਕਰੀਏ ਹੇ ਪ੍ਰਭੂ ! ਤੇਰਾ ਮੈਨੂੰ ਮਾਣ ਹੈ, ਤੇਰਾ ਹੀ (ਤਾਣੁ) ਬਲ ਵਾਲਾ ਮੈਨੂੰ ਆਸਰਾ ਹੈ।

੧੧. ਤੂੰ ਸੱਚਾ ਮਾਲਕ ਹੈਂ, ਤੂੰ ਗੁਣਾਂ ਦਾ ਸਾਗਰ ਹੈਂ।

੧੨. ਗੁਰੂ ਜੀ ਫ਼ੁਰਮਾਉਂਦੇ ਹਨ—ਮੈਂ ਦਾਸ ਬੇਨਤੀ ਕਰ ਕੇ ਆਖਦਾ ਹਾਂ, ਮੇਹਰ ਕਰੋ ਮੈਂ ਤੈਨੂੰ ਅੱਠੇ ਪਹਿਰ ਧਿਆਉਂਦਾ ਰਵਾਂ।੪।੩੪।੪੧।

***ਭਾਵਾਰਥ :*** ਸ਼ਬਦ ਦੀਆਂ ਅਰੰਭ ਵਿਚ ਆਈਆਂ ਦੋ ਤੁਕਾਂ ਵਿਚ ਭਾਵੇਂ ਪ੍ਰਤੱਖ ਮੇਘ ਦਾ ਭੀ ਭਾਸ਼ ਪੈਂਦਾ ਹੈ, ਦਰ ਅਸਲ ਇਸ ਮੇਘ ਦਾ ਅਰਥ ਭਾਵ ਲੈਣਾ ਹੈ, ਤਾਂ ਉਹ ਗੁਰੂ ਰੂਪੀ ਬੱਦਲ ਹੀ ਹੈ, ਕਿਉਂਕਿ ਉਸੇ ਗੁਰੂ ਨੇ ਆ ਕੇ ਹੀ ਉਪਦੇਸ਼ ਦਾ ਬੱਦਲ ਵਰਸਾਇਆ ਹੈ। ਜਿਸ ਨਾਲ ਜਗਤ ਵਿਚ ਸ਼ਾਂਤੀ ਵਰਤੀ ਅਤੇ ਤ੍ਰਿਸ਼ਨਾ ਦੀ ਮਚ ਰਹੀ ਅੱਗ ਸ਼ਾਂਤ ਹੋ ਗਈ ਹੈ।

**ਮਾਝ ਮਹਲਾ ੫ ॥**

**੧. ਸਭੇ ਸੁਖ ਭਏ ਪ੍ਰਭ ਤੁਠੇ ॥**
**੨. ਗੁਰ ਪੂਰੇ ਕੇ ਚਰਣ ਮਨਿ ਵੁਠੇ ॥**
**੩. ਸਹਜ ਸਮਾਧਿ ਲਗੀ ਲਿਵ ਅੰਤਰਿ**
**ਸੋ ਰਸੁ ਸੋਈ ਜਾਣੈ ਜੀਉ ॥੧॥**
**੪. ਅਗਮ ਅਗੋਚਰੁ ਸਾਹਿਬੁ ਮੇਰਾ ॥**
**੫. ਘਟ ਘਟ ਅੰਤਰਿ ਵਰਤੈ ਨੇਰਾ ॥**
**੬. ਸਦਾ ਅਲਿਪਤੁ ਜੀਆ ਕਾ ਦਾਤਾ**
**ਕੋ ਵਿਰਲਾ ਆਪੁ ਪਛਾਣੈ ਜੀਉ ॥੨॥**
**੭. ਪ੍ਰਭ ਮਿਲਣੈ ਕੀ ਏਹ ਨੀਸਾਣੀ ॥**

**੮. ਮਨਿ ਇਕੋ ਸਚਾ ਹੁਕਮੁ ਪਛਾਣੀ ॥**
**੯. ਸਹਜਿ ਸੰਤੋਖਿ ਸਦਾ ਤ੍ਰਿਪਤਾਸੇ**
**ਅਨਦੁ ਖਸਮ ਕੈ ਭਾਣੈ ਜੀਉ ॥੩॥**
**੧੦. ਹਥੀ ਦਿਤੀ ਪ੍ਰਭਿ ਦੇਵਣਹਾਰੈ ॥**
**੧੧. ਜਨਮ ਮਰਣ ਰੋਗ ਸਭਿ ਨਿਵਾਰੇ ॥**
**੧੨. ਨਾਨਕ ਦਾਸ ਕੀਏ ਪ੍ਰਭਿ ਅਪੁਨੇ**
**ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥**

*ਅਰਥ :*

ਪ੍ਰ: ਤੁਹਾਨੂੰ ਹਰ ਤਰ੍ਹਾਂ ਦਾ ਸੁਖ ਪ੍ਰਾਪਤ ਹੈ, ਇਹ ਦਾਤ ਕਿਥੋਂ ਪਾਈ ?

ਉ: ੧. ਹੇ ਭਾਈ! ਮੈਨੂੰ ਸਾਰੇ ਸੁਖਾਂ ਦੀ ਜੋ ਪ੍ਰਾਪਤੀ ਹੋਈ ਤੱਕਦੇ ਹੋ, ਇਹ ਪ੍ਰਭੂ ਦੇ ਪ੍ਰਸੰਨ ਹੋਣ ਦਾ ਸਦਕਾ ਹੈ।
੨. ਪਹਿਲੋਂ ਪੂਰੇ ਗੁਰੂ ਦੇ ਚਰਨ ਮੇਰੇ ਮਨ ਵਿਚ ਵਸ ਗਏ ਸਨ।
੩. ਜਿਸ ਕਰ ਕੇ ਮੇਰੇ ਅੰਦਰ ਇਕ ਰਸ ਲਿਵ ਲਗ ਗਈ, ਪਰ ਉਸ ਰਸ ਨੂੰ (ਜੋ ਸਹਿਜ ਸਮਾਧੀ ਦਾ ਹੈ) ਉਹੋ ਹੀ ਜਾਣਦਾ ਹੈ, ਜਿਸ ਦੀ ਸਮਾਧੀ ਲੱਗੀ ਹੋਵੇ।੧।
੪. ਉਹ ਮੇਰਾ ਸਾਹਿਬ ਮਨ ਦੀ ਪਹੁੰਚ ਤੋਂ ਪਰ੍ਹੇ ਹੈ ਅਤੇ ਜੋ ਇੰਦ੍ਰੀਆਂ ਦਾ ਵਿਸ਼ਾ ਭੀ ਨਹੀਂ ਹੈ। ਪਰ ਉਹ ਨੇੜੇ ਇਤਨਾ ਹੈ ਕਿ :
੫. ਉਹ ਸਾਰੇ ਘਟਾਂ ਵਿਚ ਨੇੜੇ ਹੋ ਕੇ ਵਰਤਦਾ ਹੈ :
੬. ਫਿਰ ਉਹ ਸਾਰਿਆਂ ਵਿਚ ਵਸਦਾ, ਸਦਾ ਹੀ ਨਿਰਲੇਪ ਰਹਿੰਦਾ ਅਤੇ ਸਾਰੇ ਜੀਵਾਂ ਦਾ ਉਹ ਦਾਤਾ ਹੈ, ਪਰ ਉਸ ਨੂੰ ਕੋਈ ਵਿਰਲਾ ਹੀ ਗੁਰੂ ਦੀ ਕ੍ਰਿਪਾ ਦੁਆਰਾ ਆਪਣੇ ਅੰਦਰ ਪਛਾਣਦਾ ਹੈ, ਜੀ।੨।

ਪ੍ਰ: ਫਿਰ ਪ੍ਰਭੂ ਦੇ ਮਿਲਾਪ ਵਾਲੇ ਦਾ ਪਤਾ ਕਿਕੂੰ ਲਗ ਸਕੇਗਾ ?

ਉ: ੭. ਪ੍ਰਭੂ ਦੇ ਮਿਲਣ ਦੀ ਨਿਸ਼ਾਨੀ ਇਹੋ ਹੀ ਹੈ।
੮. ਕਿ ਪਛਾਨਣ ਵਾਲੇ ਦੇ ਮਨ ਵਿਚ ਇਕੋ ਸੱਚਾ ਵਸਦਾ ਹੈ, ਉਸ ਸੱਚੇ ਨੂੰ ਤੇ ਉਸ ਦੇ ਹੁਕਮ ਨੂੰ ਉਹ ਪਛਾਣਦਾ ਹੈ।
੯. ਐਸਾ ਪੁਰਖ ਫਿਰ ਸਦਾ ਹੀ ਸਹਿਜ ਵਿਚ ਰਹਿੰਦਾ ਹੈ। ਉਹ ਸੰਤੋਖ ਵਿਚ ਰਹਿੰਦਾ ਹੈ, ਸੰਤੋਖੀ ਵੀ ਅਜਿਹਾ ਕਿ ਸਦਾ ਹੀ ਤ੍ਰਿਪਤ ਰਹਿੰਦਾ ਹੈ ਅਤੇ ਖਸਮ ਦੇ ਭਾਣੇ ਵਿਚ ਸਦਾ ਖ਼ੁਸ਼ ਰਹਿੰਦਾ ਹੈ।੩।
੧੦. ਦੇਵਣਹਾਰ ਪ੍ਰਭੂ ਨੇ ਉਸ ਪੁਰਖ ਨੂੰ ਇਹ ਦਾਤ ਹੱਥੀਂ ਦਿੱਤੀ ਹੈ ਜਾਂ ਬਾਂਹ ਦਿੱਤੀ ਹੈ, ਯਾ ਹਾਥੀ (ਫੱਕੀ) ਦਿੱਤੀ ਹੈ।
੧੧. ਜਿਸ ਦਾ ਸਦਕਾ ਉਸ ਦੇ ਜਨਮ ਮਰਨ ਦੇ ਰੋਗ ਸਾਰੇ ਨਵਿਰਤ ਕਰ ਦਿਤੇ ਹਨ।
੧੨. ਗੁਰੂ ਜੀ ਕਹਿੰਦੇ ਹਨ, ਕਿਉਂ ਜੋ ਪ੍ਰਭੂ ਨੇ ਆਪਣੇ ਦਾਸ ਬਣਾ ਲਏ ਹਨ, ਉਹ ਫਿਰ ਹਰੀ ਕੀਰਤਨ ਦਾ ਸਦਾ ਹੀ ਅਨੰਦ ਮਾਣਦੇ ਰਹਿੰਦੇ ਹਨ।੪।੩੫।੪੨।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਜੀ ਨੇ ਪ੍ਰਭੂ ਪ੍ਰਾਪਤੀ ਦੀਆਂ ਸਤ ਨਿਸ਼ਾਨੀਆਂ ਦੱਸੀਆਂ ਹਨ।
੧. ਗੁਰੂ ਦੇ ਚਰਨ ਮਨ ਵਿਚ ਵਸ ਜਾਣ।
੨. ਹਰ ਸਮੇਂ ਸੁਰਤੀ ਜੁੜੀ ਰਵੇ।
੩. ਅਗਮ ਅਗੋਚਰ ਪ੍ਰਭੂ ਨੂੰ ਸਭਨਾਂ ਵਿਚ ਵਿਆਪਕ ਤੱਕੇ।
੪. ਨੇੜੇ ਤੋਂ ਨੇੜੇ ਅਨੁਭਵ ਕਰੇ।
੫. ਸੁਭਾਵਕ ਹੀ ਮਨ ਵਿਚ ਸੰਤੋਖ ਆ ਜਾਵੇ।
੬. ਮਨ ਹਰ ਸਮੇਂ, ਅਨੰਦ ਰਹੇ।
੭. ਪ੍ਰਭੂ ਦੇ ਭਾਣੇ ਵਿਚ ਸੁਖ ਅਨੁਭਵ ਕਰੇ ਅਤੇ ਹਰ ਸਮੇਂ ਕੀਰਤਨ ਦਾ ਰੰਗ ਮਾਣਦਾ ਹੋਵੇ।

**ਮਾਝ ਮਹਲਾ ੫ ॥**

**੧. ਕੀਨੀ ਦਇਆ ਗੋਪਾਲ ਗੁਸਾਈ ॥**
**੨. ਗੁਰ ਕੇ ਚਰਣ ਵਸੇ ਮਨ ਮਾਹੀ ॥**
**੩. ਅੰਗੀਕਾਰੁ ਕੀਆ ਤਿਨਿ ਕਰਤੈ**
**ਦੁਖ ਕਾ ਡੇਰਾ ਢਾਹਿਆ ਜੀਉ ॥੧॥**
**੪. ਮਨਿ ਤਨਿ ਵਸਿਆ ਸਚਾ ਸੋਈ ॥**
**੫. ਬਿਖੜਾ ਥਾਨੁ ਨ ਦਿਸੈ ਕੋਈ ॥**
**੬. ਦੂਤ ਦੁਸਮਣ ਸਭਿ ਸਜਣ ਹੋਏ**
**ਏਕੋ ਸੁਆਮੀ ਆਹਿਆ ਜੀਉ ॥੨॥**
**੭. ਜੋ ਕਿਛੁ ਕਰੇ ਸੁ ਆਪੇ ਆਪੈ ॥**
**੮. ਬੁਧਿ ਸਿਆਣਪ ਕਿਛੂ ਨ ਜਾਪੈ ॥**
**੯. ਆਪਣਿਆ ਸੰਤਾ ਨੋ ਆਪਿ ਸਹਾਈ**
**ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥**
**੧੦. ਚਰਣ ਕਮਲ ਜਨ ਕਾ ਆਧਾਰੋ ॥**
**੧੧. ਆਠ ਪਹਰ ਰਾਮ ਨਾਮੁ ਵਾਪਾਰੋ ॥**
**੧੨. ਸਹਜ ਅਨੰਦ ਗਾਵਹਿ ਗੁਣ ਗੋਵਿੰਦ**
**ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥**

***ਪਦ ਅਰਥ :*** ਅੰਗੀਕਾਰੁ—ਪੱਖ ਕੀਤਾ। ਡੇਰਾ—ਟਿਕਾਣਾ। ਬਿਖੜਾ—ਵਿਕਟ, ਔਖਾ। ਆਹਿਆ—ਲੋੜਿਆ, ਚਾਹਿਆ। ਜਾਪੈ—ਜਾਪਦਾ ਹੈ। ਸਮਾਹਿਆ—ਸਮਾਇਆ, ਵਿਆਪਕ।

*ਅਰਥ :*

ਪ੍ਰ: ਮਨ ਵਿਚ ਤਾਂ ਸੰਸਾਰ ਦੇ ਅਨੰਤ ਸੰਸਕਾਰ ਵਸਦੇ ਹਨ, ਤਾਂ ਗੁਰੂ ਦੇ ਚਰਨ ਤੁਹਾਡੇ ਮਨ ਵਿਚ ਕਿਵੇਂ ਵਸ ਗਏ ਹਨ ?

ਉ: ੧. ਮੇਰੇ ਮਾਲਕ ਗੋਪਾਲ ਨੇ ਮੇਰੇ ਉਪਰ ਜਦੋਂ ਕ੍ਰਿਪਾ ਕੀਤੀ।
੨. (ਤਾਂ) ਸਾਡੇ ਮਨ ਵਿਚ ਗੁਰੂ ਦੇ ਚਰਨ ਵਸ ਗਏ।

ਪ੍ਰ: ਸੰਸਾਰ ਤਾਂ ਸਾਰਾ ਹੀ ਦੁਖੀ ਹੈ, ਤੁਹਾਨੂੰ ਸੁਖ ਕਿਵੇਂ ਪ੍ਰਾਪਤ ਹੋਇਆ ?

ੳ: ੩. ਵਾਹਿਗੁਰੂ ਜੀ ਨੇ ਮੇਰਾ (ਅੰਗੀਕਾਰੁ) ਪੱਖ ਕੀਤਾ ਹੈ, ਤਾਂ ਹਿਰਦੇ ਅੰਦਰ ਜੋ ਦੁੱਖਾਂ ਦਾ ਟਿਕਾਣਾ [ਅਗਿਆਨ] ਸੀ, ਉਹ ਨਾਸ ਹੋ ਗਿਆ।੧।

੪. ਜਿਸ ਦੇ ਮਨ ਅਤੇ ਤਨ ਵਿਚ ਉਹ ਸੱਚਾ ਪ੍ਰਭੂ ਵਸ ਗਿਆ।

੫. (ਤਾਂ) ਉਸ ਨੂੰ ਹੁਣ ਕੋਈ ਥਾਂ ਭੀ (ਬਿਖੜਾ) ਔਖਾ ਨਹੀਂ ਦਿਸਦਾ।

੬. ਉਸ ਦੇ ਦੂਤ ਦੁਸ਼ਮਣ ਭੀ ਸਾਰੇ ਸੱਜਣ ਹੋ ਗਏ ਹਨ, ਜਿਸ ਨੇ ਆਪਣੇ ਇਕੋ ਸੁਆਮੀ ਦੀ (ਆਹਿਆ) ਚਾਹਨਾ ਰੱਖੀ ਹੈ।੨।

੭. ਜੋ ਕੁਛ ਆਪ ਕਰਦਾ ਹੈ, ਉਸ ਨੂੰ ਆਪੇ ਜਾਣਦਾ ਹੈ।

੮. ਕਿਸੇ ਬੁੱਧੀ ਜਾਂ ਸਿਆਣਪ ਕਰ ਕੇ ਉਸ ਦਾ ਭੇਦ ਨਹੀਂ ਜਾਣਿਆ ਜਾਂਦਾ।

੯. ਜੋ ਸਹੀ ਮਹਿਨਿਆਂ ਵਿਚ ਸੰਤ ਸਰੂਪ ਹੋ ਗਏ, ਉਨ੍ਹਾਂ ਆਪਣਿਆਂ ਸੰਤਾਂ ਦਾ ਆਪੇ ਸਹਾਈ ਹੈ। ਇਸ ਲਈ ਸਾਡੇ ਮਨ ਵਿਚੋਂ ਤਾਂ ਪ੍ਰਭੂ ਨੇ ਇਹ ਭਰਮ ਦਾ ਭੁਲੇਖਾ ਹੀ ਲਾਹ ਦਿੱਤਾ ਹੈ।੩।

ਪ੍ਰ: ਸਹੀ ਅਰਥਾਂ ਵਿਚ ਆਪ ਸੰਤ ਕਿਸ ਨੂੰ ਕਹਿੰਦੇ ਹੋ?

ੳ:੧੦. ਸੰਤ ਉਹੀ ਹੈ, ਜਿਸ ਨੂੰ ਉਸ ਦੇ ਚਰਨਾਂ ਕਮਲਾਂ ਦਾ ਆਸਰਾ ਹੈ।

੧੧. (ਅਤੇ) ਅੱਠੇ ਪਹਿਰ ਜੋ ਰਾਮ ਦੇ ਨਾਮ ਦਾ ਹੀ ਵਾਪਾਰ ਕਰਦੇ ਹਨ।

੧੨. ਸਤਿਗੁਰੂ ਜੀ ਆਖਦੇ ਹਨ, ਜੋ ਪ੍ਰਭੂ ਸਾਰਿਆਂ ਵਿਚ ਸਮਾ ਰਿਹਾ ਹੈ, ਉਸ ਗੋਬਿੰਦ ਦੇ ਗੁਣ ਸੰਤ ਜਨ ਸਦਾ ਹੀ ਗਾਉਂਦੇ ਹਨ, ਇਸੇ ਲਈ ਉਹ ਸਦਾ ਹੀ ਅਨੰਦ ਰਹਿੰਦੇ ਹਨ।੪।੩੬।੪੩।

***ਭਾਵਾਰਥ :*** ਇਸ ਸ਼ਬਦ ਵਿਚ, ਗੁਰੂ ਜੀ ਇਹ ਸਿਧਾਂਤ ਅੰਕਿਤ ਕਰਦੇ ਹਨ ਕਿ ਵਾਹਿਗੁਰੂ ਦੀ ਮੇਹਰ ਤੋਂ ਗੁਰੂ, ਗੁਰੂ ਦੀ ਮੇਹਰ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ, ਅੰਤ ਵਿਚ ਪ੍ਰਾਪਤੀ ਦੇ ਲਛਣ ਬਿਆਨ ਕੀਤੇ ਹਨ।

**ਮਾਝ ਮਹਲਾ ੫ ॥**

**੧. ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥**

**੨. ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥**

**੩. ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥**

**੪. ਸਚੁ ਵਡਾਈ ਕੀਮ ਨ ਪਾਈ ॥**

**੫. ਕੁਦਰਤਿ ਕਰਮੁ ਨ ਕਹਣਾ ਜਾਈ ॥**

**੬. ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥**

**੭. ਸਚੁ ਸਾਲਾਹਣੁ ਵਡਭਾਗੀ ਪਾਈਐ ॥**

**੮. ਗੁਰ ਪਰਸਾਦੀ ਹਰਿ ਗੁਣ ਗਾਈਐ ॥**

**੯. ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥**

**੧੦. ਸਚੇ ਅੰਤੁ ਨ ਜਾਣੈ ਕੋਈ ॥**

**੧੧. ਥਾਨਿ ਥਨੰਤਰਿ ਸਚਾ ਸੋਈ ॥**

**੧੨. ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥**

***ਪਦ ਅਰਥ :*** ਵਿਟਹੁ—ਉਤੋਂ। ਮਾਣੋ—ਮਾਣਦੇ ਹਨ, ਅਨੰਦ ਲੈਂਦੇ ਹਨ। ਅੰਤਰਜਾਮੀ—ਜੋ ਅੰਦਰ ਬੈਠਾ ਹੈ, ਅੰਦਰ ਦੀ ਜਾਣਨ ਵਾਲਾ। ਸਾ—ਉਹ। ਸੁਹੇਲਾ—ਸੌਖਾ। ਕੁਦਰਤਿ ਕਰਮੁ—ਬ੍ਰਹਮੰਡ ਵਿਚ ਕੁਦਰਤੀ ਹੋ ਰਹੇ ਕਰਮ।

***ਅਰਥ :***

ਪ੍ਰ: ਮੰਦਰ, ਰਿਦਾ, ਧਰਤੀ, ਕਿਹੜੇ ਸ਼ੋਭਨੀਕ ਹਨ?

ੳ: ੧. ਉਹ ਮੰਦਰ (ਸਚੁ) ਸਫਲਾ ਹੈ, ਜਿਸ ਮੰਦਰ ਵਿਚ ਵਾਹਿਗੁਰੂ ਨੂੰ ਅਰਾਧੀਏ।

੨. ਉਹ ਹਿਰਦਾ ਸੁਖੀ ਹੈ, ਜਿਸ ਵਿਚ ਹਰੀ ਦੇ ਗੁਣ ਗਾਇਨ ਕੀਤੇ ਜਾਣ।

੩. ਉਹ ਧਰਤੀ ਵੀ ਸੋਭਾ ਵਾਲੀ ਹੈ, ਜਿਸ ਧਰਤੀ 'ਤੇ ਹਰੀ ਦੇ ਸੰਤ ਜਨ ਵਸਦੇ ਹੋਣ, ਅਜਿਹੇ ਸੱਚੇ ਨਾਮ ਜਪਣ ਵਾਲਿਆਂ ਉਪਰੋਂ ਮੈਂ ਕੁਰਬਾਨ ਜਾਂਦਾ ਹਾਂ।੧।

ਪ੍ਰ: ਸੱਚੇ ਪ੍ਰਮੇਸ਼ਰ ਦੀ ਵਡਿਆਈ ਕਥਨ ਕਰੋ ਕਿਤਨੀ ਕੁ ਹੈ?

ੳ: ੪. ਸੱਚ ਸਰੂਪ ਪ੍ਰਮੇਸ਼ਰ ਦੀ ਵਡਿਆਈ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।

੫. (ਅਤੇ) ਨਾ ਹੀ ਉਸ ਦੀ ਕੁਦਰਤਿ (ਸ਼ਕਤੀ) ਅਤੇ ਨਾ ਹੀ ਉਸ ਦੀ (ਕਰਮੁ) ਬਖ਼ਸ਼ਸ਼ ਵਰਣਨ ਕੀਤੀ ਜਾ ਸਕਦੀ ਹੈ।

੬. ਤੇਰੀ ਵਡਿਆਈ ਤਾਂ ਕਹੀ ਨਹੀਂ ਜਾ ਸਕਦੀ, ਪਰ ਹੇ ਪ੍ਰਭੂ! ਤੇਰੇ ਜਨ ਤੈਨੂੰ ਧਿਆ ਧਿਆ ਕੇ ਹੀ ਜਿਉਂਦੇ ਹਨ, ਅਤੇ ਗੁਰੂ ਦੇ ਸ਼ਬਦ ਨੂੰ ਮਨ ਵਿਚ ਮੰਨ ਕੇ ਸਦਾ ਅਨੰਦ ਮਾਣਦੇ ਹਨ, ਜੀ।੨।

ਪ੍ਰ: ਜਿਸ ਨੂੰ ਸਲਾਹੁਣ ਨਾਲ ਅਨੰਦ ਪਾਈਦਾ ਹੈ, ਤਾਂ ਫਿਰ ਸਾਰੇ ਕਿਉਂ ਨਹੀਂ ਸਲਾਹੁੰਦੇ?

ੳ: ੭. ਵੱਡੇ ਭਾਗਾਂ ਨਾਲ ਸੱਚੇ ਦੀ ਸਲਾਹੁਤਾ ਪਾਈ ਜਾ ਸਕਦੀ ਹੈ।

੮. (ਅਤੇ) ਗੁਰਾਂ ਦੀ ਕ੍ਰਿਪਾ ਨਾਲ ਹੀ ਹਰੀ ਦੇ ਗੁਣ ਗਾਏ ਜਾਂਦੇ ਹਨ।

੯. ਜੋ ਤੇਰੇ ਪ੍ਰੇਮ ਵਿਚ ਰਤੇ ਹੋਏ ਹਨ, ਓਹੀ ਤੈਨੂੰ ਭਾਉਂਦੇ ਹਨ; ਜਿਨ੍ਹਾਂ ਨੂੰ ਸੱਚੇ ਨਾਮ ਦਾ ਨਿਸ਼ਾਨ ਮਿਲਿਆ ਹੈ, ਉਨ੍ਹਾਂ ਨੂੰ ਕੋਈ ਕਿਤੇ ਰੋਕ ਨਹੀਂ ਹੁੰਦੀ।੩।

੧੦. ਦੇਖੋ ਭਾਈ! ਉਸ ਸੱਚੇ ਅਕਾਲ ਪੁਰਖ ਦਾ ਅੰਤ ਕੋਈ ਨਹੀਂ ਜਾਣਦਾ।

੧੧. ਪਰ, ਥਾਵਾਂ ਤੇ ਥਾਵਾਂ ਦੇ ਵਿਚਾਲੇ ਸਭ ਜਗ੍ਹਾ ਉਹੀ ਸੱਚਾ ਭਰਪੂਰ ਹੈ।

੧੨. ਉਹ ਹਰ ਹਿਰਦੇ ਅੰਦਰ ਬੈਠਾ ਹੈ, ਇਸ ਕਰਕੇ ਉਹ ਸਭ ਦੇ ਦਿਲ ਦੀ (ਜਾਣੋ) ਜਾਣਨਹਾਰ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਉਸ ਸਤਿ ਸਰੂਪ ਨੂੰ ਸਦਾ ਹੀ ਧਿਆਉਂਦੇ ਰਹੀਏ, ਭਾਵ ਉਸ ਦੀ ਸਦਾ ਹੀ ਅਰਾਧਨਾ ਕਰਦੇ ਰਹੀਏ। ਇਸ ਸ਼ਬਦ ਵਿਚ ਸੱਚੇ ਨਾਮ ਦਾ ਵਰਣਨ ਕੀਤਾ ਹੈ।੪।੩੭।੪੪।

**ਮਾਝ ਮਹਲਾ ੫ ॥**

**੧. ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥**
**੨. ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥**
**੩. ਘੜੀ ਮੂਰਤ ਸਿਮਰਤ ਪਲ ਵੰਞਹਿ**
**ਜੀਵਣੁ ਸਫਲੁ ਤਿਥਾਈ ਜੀਉ ॥੧॥**
**੪. ਸਿਮਰਤ ਨਾਮੁ ਦੋਖ ਸਭਿ ਲਾਥੇ ॥**
**੫. ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥**
**੬. ਭੈ ਭਉ ਭਰਮੁ ਖੋਇਆ ਗੁਰਿ ਪੂਰੈ**
**ਦੇਖਾ ਸਭਨੀ ਜਾਈ ਜੀਉ ॥੨॥**
**੭. ਪ੍ਰਭੁ ਸਮਰਥੁ ਵਡ ਊਚ ਅਪਾਰਾ ॥**
**੮. ਨਉ ਨਿਧਿ ਨਾਮੁ ਭਰੇ ਭੰਡਾਰਾ ॥**
**੯. ਆਦਿ ਅੰਤਿ ਮਧਿ ਪ੍ਰਭੁ ਸੋਈ**
**ਦੂਜਾ ਲਵੈ ਨ ਲਾਈ ਜੀਉ ॥੩॥**
**੧੦. ਕਰਿ ਕਿਰਪਾ ਮੇਰੇ ਦੀਨ ਦਇਆਲਾ ॥**
**੧੧. ਜਾਚਿਕੁ ਜਾਚੈ ਸਾਧ ਰਵਾਲਾ ॥**
**੧੨. ਦੇਹਿ ਦਾਨੁ ਨਾਨਕੁ ਜਨੁ ਮਾਗੈ**
**ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥**

***ਪਦ ਅਰਥ :*** ਰੈਣਿ—ਰਾਤ। ਜਾਚਿਕ—ਭਿਖਾਰੀ। ਰਵਾਲ—ਧੂੜੀ। ਵੰਞਹਿ ਬੀਤਦੇ ਹਨ। ਤਿਥਾਈ—ਉਸ ਥਾਂ। ਜਾਈ—ਥਾਂ।

***ਅਰਥ :***

ਪ੍ਰ: ਰਾਤ ਦਿਨ ਕਿਸ ਦਾ ਸੋਹਣਾ ਤੇ ਸੁਖਦਾਇਕ ਬੀਤਦਾ ਹੈ ?

ਉ: ੧. ਉਹ ਰਾਤ ਵੀ ਸੁਹਾਵਣੀ ਤੇ ਦਿਨ ਵੀ ਸੁਖ ਵਾਲਾ ਬੀਤਦਾ ਹੈ।

੨. ਜਦ ਕਿ ਅੰਮ੍ਰਿਤ ਨਾਮ ਜਪਦਿਆਂ ਤੇ ਸੰਤਾਂ ਦਾ ਮੇਲ ਹੁੰਦਾ ਹੈ।

੩. ਜਿੱਥੇ ਪਲ, ਘੜੀ, ਦੋ ਘੜੀਆਂ ਸਿਮਰਨ ਵਿਚ (ਵੰਞਹਿ) ਬੀਤਣ, ਉਥੋਂ ਦਾ ਜਿਉਣਾ ਸਫਲਾ ਹੈ।੧।

੪. ਨਾਮ ਦੇ ਸਿਮਰਦਿਆਂ ਸਾਰੇ (ਦੋਖ) ਪਾਪ ਲਹਿ ਜਾਂਦੇ ਹਨ।

੫. (ਅਤੇ) ਹਰ ਥਾਂ ਅੰਦਰ ਬਾਹਰ ਜਾਂਦਿਆਂ ਪ੍ਰਭੂ ਨਾਲ ਰਹਿੰਦਾ ਹੈ।

੬. ਜੋ ਭਰਮ ਕਰਕੇ ਹਿਰਦੇ ਵਿਚ ਡਰ (ਭੈ) ਹੋ ਰਿਹਾ ਸੀ, ਪੂਰੇ ਗੁਰੂ ਨੇ ਉਹ ਨਾਸ ਕਰ ਦਿੱਤਾ ਹੈ, ਹੁਣ ਸਭਨਾਂ ਜਗ੍ਹਾ ਤੇ ਵਾਹਿਗੁਰੂ ਨੂੰ ਪੂਰਨ ਵੇਖਿਆ ਹੈ।੨।

੭. ਪ੍ਰਭੂ ਸਭਨਾਂ ਤਾਕਤਾਂ ਵਾਲਾ, ਸਭ ਤੋਂ ਵੱਡਾ ਤੇ ਅਪਾਰ ਹੀ ਉੱਚਾ ਹੈ।

੮. ਉਸ ਦੇ ਖ਼ਜ਼ਾਨੇ ਵਿਚ ਨੌਂ ਨਿੱਧਾਂ ਤੇ ਨਾਮ ਦੇ ਭੰਡਾਰੇ ਭਰੇ ਪਏ ਹਨ।

੯. ਜੋ ਆਦਿ, ਮਧ ਤੇ ਅੰਤ ਵਿਚ ਵਿਆਪਕ ਹੈ, ਉਸ ਪ੍ਰਭੂ ਦੇ (ਲਵੈ) ਸਦਰਸ਼, ਬਰਾਬਰ ਹੋਰ ਕੋਈ ਨਹੀਂ ਲਾਇਆ ਜਾ ਸਕਦਾ। ਅਰਥਾਤ ਉਸ ਨੂੰ ਕਿਸੇ ਦੀ ਉਪਮਾ ਨਹੀਂ ਦਿੱਤੀ ਜਾ ਸਕਦੀ।੩।

੧੦-੧੧. ਤਾਂ ਤੇ ਅਰਦਾਸ ਕਰੀਏ, ਕਿ ਹੇ ਮੇਰੇ ਦੀਨਾਂ 'ਤੇ ਦਇਆ ਕਰਨ ਵਾਲੇ ਪ੍ਰਭੂ! ਮੇਰੇ ਪਰ ਕ੍ਰਿਪਾ ਕਰ, ਮੈਂ ਤੇਰੇ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ।

੧੨. ਸਤਿਗੁਰੂ ਜੀ ਆਖਦੇ ਹਨ, ਹੇ ਪ੍ਰਭੂ! ਦਾਸ ਮੰਗਦਾ ਹੈ, ਦਾਨ ਦੇਵੋ ਤਾਕਿ ਮੈਂ ਸਦਾ ਹੀ ਹਰਿ ਨਾਮ ਜਪਦਾ ਰਹਾਂ।੪।੩੮।੪੫।

***ਭਾਵਾਰਥ :*** ਉਸ ਅਕਾਲ ਪੁਰਖ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ, ਕਿਉਂਕਿ ਉਹ ਸਜਾਤੀ, ਵਿਜਾਤੀ ਸ੍ਵਾਗਤ ਭੇਦ ਤੋਂ ਉਪਰ ਹੈ। ਗਾਂ ਇਕ ਨਹੀਂ ਕਰੋੜਾਂ ਹਨ, ਮਨੁੱਖ ਇਕ ਨਹੀਂ ਅਰਬਾਂ ਹਨ, ਪਰ ਰੱਬ ਇਕ ਹੀ ਹੈ। (ਸਜਾਤੀ) ਕਈ ਚੀਜ਼ਾਂ ਇਕ ਦੂਜੇ ਦੇ ਉਲਟ ਹੁੰਦੀਆਂ ਹਨ, ਰਾਤ ਦਿਨ ਤੋਂ ਉਲਟ ਹੈ, ਘੋੜਾ ਗਊ ਤੋਂ ਉਲਟ ਹੈ। ਅਕਾਲ ਪੁਰਖ ਦੇ ਉਲਟ ਵੀ ਕੋਈ ਚੀਜ਼ ਨਹੀਂ ਹੈ। ਵਿਜਾਤੀ ਦੇ ਸਿੰਗ, ਪੂਛ ਆਦਿ ਅੰਗ ਹੁੰਦੇ ਹਨ, ਇਸ ਤਰ੍ਹਾਂ ਰੱਬ ਦੇ ਵਖ ਵਖ ਅੰਗ ਨਹੀਂ ਹਨ।

**ਮਾਝ ਮਹਲਾ ੫ ॥**

**੧. ਐਥੈ ਤੂੰਹੈ ਆਗੈ ਆਪੇ ॥**
**੨. ਜੀਅ ਜੰਤ੍ਰ ਸਭਿ ਤੇਰੇ ਥਾਪੇ ॥**
**੩. ਤੁਧੁ ਬਿਨੁ ਅਵਰੁ ਨ ਕੋਈ ਕਰਤੇ**
**ਮੈ ਧਰ ਓਟ ਤੁਮਾਰੀ ਜੀਉ ॥੧॥**
**੪. ਰਸਨਾ ਜਪਿ ਜਪਿ ਜੀਵੈ ਸੁਆਮੀ ॥**
**੫. ਪਾਰਬ੍ਰਹਮ ਪ੍ਰਭ ਅੰਤਰਜਾਮੀ ॥**
**੬. ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ**
**ਸੋ ਜਨਮੁ ਨ ਜੂਐ ਹਾਰੀ ਜੀਉ ॥੨॥**
**੭. ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥**
**੮. ਜਨਮ ਜਨਮ ਕਾ ਰੋਗੁ ਗਵਾਇਆ ॥**
**੯. ਹਰਿ ਕੀਰਤਨੁ ਗਾਵਹੁ ਦਿਨੁ ਰਾਤੀ**
**ਸਫਲ ਏਹਾ ਹੈ ਕਾਰੀ ਜੀਉ ॥੩॥**
**੧੦. ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥**
**੧੧. ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥**
**੧੨. ਇਕਸੁ ਵਿਣੁ ਹੋਰੁ ਦੂਜਾ ਨਾਹੀ**
**ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥**

***ਪਦ ਅਰਥ :*** ਥਾਪੇ—ਰਚਨਾ ਤੇ ਪਾਲਣਾ ਅਤੇ ਰਖਿਆ ਕਰਨੀ। ਧਰ—ਆਸਰਾ, ਓਟ। ਪਾਰਬ੍ਰਹਮ—ਨਿਰਗੁਣ ਸਰੂਪ।

ਅੰਤਰਜਾਮੀ—ਜੋ ਅੰਦਰ ਬੈਠਾ ਹੈ, ਇਸੀ ਕਰਕੇ ਉਹ ਅੰਦਰ ਦੀ ਜਾਣਦਾ ਹੈ। ਕਾਰੀ—ਕਾਰ, ਕੰਮ ਜਾਂ ਦਾਰੂ ਜੋ ਜ਼ਰੂਰ ਦੁਖ ਕੱਟ ਦੇਵੇ। ਦ੍ਰਿਸਟਿ—ਨਜ਼ਰ, ਭਾਵ ਕ੍ਰਿਪਾ ਦ੍ਰਿਸ਼ਟੀ। ਸਾਰੀ—ਸ੍ਰੇਸ਼ਟ। ਐਥੈ—ਇਸ ਲੋਕ ਵਿਚ। ਆਗੈ—ਪ੍ਰਲੋਕ ਵਿਚ।

***ਅਰਥ :***

**ਪ੍ਰ:** ਨਾਮ ਅਭਿਆਸੀ ਦੀ ਮਾਨਸਕ ਅਵਸਥਾ ਕੈਸੀ ਹੋ ਜਾਂਦੀ ਹੈ ?

**ਉ:** ੧. ਉਹ ਮਨ ਕਰ ਕੇ ਹਰ ਸਮੇਂ ਇਉਂ ਹੀ ਅਨੁਭਵ ਕਰਦਾ ਹੈ ਕਿ ਹੇ ਮੇਰੇ ਕਰਤਾਰ! (ਐਥੈ) ਇਸ ਜਗਤ ਵਿਚ ਭੀ ਤੂੰ ਹੀ ਹੈ, (ਆਗੈ) ਪ੍ਰਲੋਕ ਵਿਚ ਭੀ ਤੂੰ ਆਪ ਹੀ ਹੈਂ।

੨. ਇਹ ਸਾਰੇ ਜੀਅ ਜੰਤ ਤੇਰੇ ਹੀ (ਥਾਪੇ) ਰਚੇ, ਪਾਲੇ ਤੇ ਰਖੇ ਹੋਏ ਹਨ।

੩. ਹੇ ਕਰਤੇ ਪ੍ਰਮੇਸ਼ਰ! ਤੇਰੇ ਬਿਨਾਂ ਹੋਰ ਕੋਈ ਭੀ ਨਹੀਂ ਹੈ, ਮੈਨੂੰ ਤੁਹਾਡਾ ਹੀ ਆਸਰਾ ਤੇ ਓਟ ਹੈ ਜੀਉ।੧।

੪. ਹੇ ਸੁਆਮੀ! ਮੈਂ ਤਾਂ ਜੀਭ ਨਾਲ ਤੈਨੂੰ ਹੀ ਜਪ ਜਪ ਕੇ ਜੀਉਂਦਾ ਹਾਂ।

੫. ਹੇ ਪਾਰਬ੍ਰਹਮ ਪ੍ਰਭੂ! ਤੂੰ ਮੇਰੇ ਅੰਦਰ ਦੇ ਪ੍ਰੇਮ ਨੂੰ ਜਾਣਦਾ ਹੈਂ।

੬. ਜਿਸ ਨੇ ਤੈਨੂੰ ਮਨ, ਬਾਣੀ, ਸਰੀਰ ਕਰ ਕੇ ਸੇਵਿਆ ਹੈ, ਉਸ ਨੇ ਆਤਮ ਸੁਖ ਪਾ ਲਿਆ ਹੈ ਅਤੇ ਉਹੀ ਮਨੁੱਖ ਆਪਣੇ ਇਸ ਅਮੋਲਕ ਜਨਮ ਨੂੰ ਜੂਏ ਰੂਪ ਸੰਸਾਰ ਵਿਚ ਨਹੀਂ ਹਾਰਦਾ ਭਾਵ ਵਿਅਰਥ ਨਹੀਂ ਗਵਾਵੇਗਾ ਜੀ।੨।

੭. ਜਿਸ ਜਨ ਨੇ ਗੁਰਾਂ ਕੋਲੋਂ ਨਾਮ ਰੂਪੀ ਦਾਰੂ ਪਾਇਆ ਹੈ।

੮. ਉਸ ਨੇ ਜਨਮਾਂ ਜਨਮਾਂ ਦਾ ਲਗਾ ਹੋਇਆ ਅਗਿਆਨ ਦਾ ਰੋਗ ਗਵਾ ਲਿਆ ਹੈ।

੯. ਤਾਂ ਤੇ ਹੇ ਭਰਾਵੋ! ਦਿਨੇ ਰਾਤ ਹਰੀ ਦਾ (ਕੀਰਤਨੁ) ਜਸ ਗਾਵੋ, ਇਹੋ ਹੀ ਕਾਰ ਸਫਲ ਹੈ ਤੇ ਇਹੋ (ਕਾਰੀ) ਦਵਾ ਹੈ, ਜੀ।੩।

੧੦. ਹੇ ਵਾਹਿਗੁਰੂ! ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਕੇ ਜਿਸ ਆਪਣੇ ਦਾਸ ਨੂੰ ਸਵਾਰ ਲਿਆ ਹੈ।

੧੧. ਉਸ ਨੇ ਸਾਰਿਆਂ ਹੀ ਸਰੀਰਾਂ ਵਿਚ ਪਾਰਬ੍ਰਹਮ ਨੂੰ ਵੇਖਿਆ ਹੈ, ਇਸੇ ਲਈ ਮੈਂ ਉਸ ਨੂੰ ਨਮਸਕਾਰ ਕਰਦਾ ਹਾਂ।

੧੨. ਇਕ ਤੋਂ ਬਿਨਾਂ ਦੂਜਾ ਹੋਰ ਉਸ ਦੇ ਤੁਲ ਕੋਈ ਨਹੀਂ, ਇਹ (ਮਤਿ) ਬਾਬਾ ਨਾਨਕ ਦੀ ਸਾਰਿਆਂ ਮਤਾਂ ਤੋਂ ਸ੍ਰੇਸ਼ਟ ਮਤਿ ਹੈ।੪।੩੯।੪੬।

***ਭਾਵਾਰਥ :*** ਸਾਰੀ ਸ੍ਰਿਸ਼ਟੀ ਦਾ ਕਰਤਾ ਅਕਾਲ ਪੁਰਖ ਹੈ, ਕਰਤਾ ਹੋਣ ਦੇ ਨਾਤੇ ਉਹ ਰਚਨਾ, ਪਾਲਣਾ ਤੇ ਸਿਖਾਣ ਆਦਿ ਇਹ ਸਾਰੇ ਉਸੇ ਦੇ ਕਰਮ ਹਨ, ਹਰ ਮਨੁੱਖ ਦਾ ਕਰਮ ਹੈ ਉਸੇ ਰਚਨਹਾਰ ਪ੍ਰਭੂ ਨੂੰ ਪਿਆਰ ਕਰਨਾ, ਪਰ ਇਕ ਹਉਮੈ ਦੁਸ਼ਟਣੀ ਹੈ ਜੋ ਸਾਨੂੰ ਉਸ ਕਰਤੇ ਨਾਲ ਪਿਆਰ ਨਹੀਂ ਕਰਨ ਦੇਂਦੀ, ਇਸ ਹਉਮੈ ਨੂੰ ਮੇਟਣ ਦਾ ਇਲਾਜ ਇਕ ਨਾਮ ਦਾ ਸਿਮਰਨ ਹੈ।

ਤ੍ਰਿਸ਼ਨਾ ਦੀ ਖੇਡ ਹੀ ਸਾਰੀ ਜੂਆ ਹੈ। ਜੂਏ ਦੀ ਸਾਰੀ ਖੇਡ ਅਨਿਸਚਤ ਹੁੰਦੀ ਹੈ, ਫਿਰ ਭੀ ਹਰ ਇਕ ਮਨੁੱਖ ਜਿੱਤਣ ਦੇ ਖ਼ਿਆਲ ਨਾਲ ਖੇਡਦਾ ਹੈ, ਭਾਵੇਂ ਇਹ ਸਾਰੇ ਲੋਕ ਜਾਣਦੇ ਹਨ ਕਿ ਜੂਏ ਵਿਚ ਬਹੁਤੇ ਲੋਕ ਹਾਰਦੇ ਹਨ, ਜਿੱਤਣ ਵਾਲੇ ਥੋੜ੍ਹੇ ਹੁੰਦੇ ਹਨ, ਪਰ ਫਿਰ ਭੀ ਸਾਰਿਆਂ ਨੂੰ ਇਹੋ ਆਸਾ ਹੁੰਦੀ ਹੈ ਕਿ ਉਹ ਥੋੜ੍ਹੇ ਜਿਹੇ ਜੇਤੂਆਂ ਵਿਚ ਆ ਸਕਣਗੇ, ਇਹ ਖ਼ਿਆਲ ਉਨ੍ਹਾਂ ਦਾ ਉਸੇ ਵੇਲੇ ਦੂਰ ਹੁੰਦਾ ਹੈ ਜਦ ਕਿ ਉਨ੍ਹਾਂ ਨੂੰ ਹਾਰਨ ਵਾਲਿਆਂ ਦੀ ਕਤਾਰ ਵਿਚ ਖਲੋਣਾ ਪੈਂਦਾ ਹੈ।

ਅਖ਼ੀਰਲੀ ਤੁਕ ਵਿਚ ਗੁਰੂ ਅਰਜਨ ਦੇਵ ਜੀ, ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਦਾ ਹਵਾਲਾ ਦੇ ਕੇ ਆਖਦੇ ਹਨ, ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਭਰ ਦੇ ਸਾਰੇ ਮਤ ਮਤਾਤ੍ਰਾਂ ਤੋਂ ਚੰਗੀ ਮਤਿ ਦਿੱਤੀ ਹੈ ਕਿ ਸੰਸਾਰ ਵਿਚ ਅਕਾਲ ਪੁਰਖ ਤੋਂ ਬਿਨਾਂ ਹੋਰ ਕੋਈ ਦੂਜਾ ਹੈ ਈ ਨਹੀਂ।

***ਨੋਟ :*** ਆਪਣੇ ਆਪ ਨੂੰ ਗੁਰੂ ਅਰਜਨ ਦੇਵ ਜੀ ਬਾਬਾ ਨਹੀਂ ਕਹਿ ਰਹੇ। ਇਥੇ ਸਮਾਸ ਹੈ, 'ਬਾਬਾ ਨਾਨਕ ਇਹ ਮਤਿ' ਬਾਬਾ ਨਾਨਕ ਦੀ (ਦਿਤੀ) ਇਹ ਸੁਮਤਿ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਆਦਿ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਵਿਚ ਕਹਿ ਰਹੇ ਹਨ ਕਿ ਗੁਰੂ ਨਾਨਕ ਦੀ ਇਹ ਮਤਿ ਸਭ ਮਤਾਂ ਨਾਲੋਂ ਉੱਚੀ ਤੇ ਸ੍ਰੇਸ਼ਟ ਹੈ। ਸਮੁੱਚਾ ਭਾਵ ਹੈ ਕਿ ਹਉਮੈ ਮਨੁੱਖ ਦੇ ਅੰਦਰ ਸਭ ਤੋਂ ਵਡੇਰਾ ਰੋਗ ਹੈ, ਇਸ ਨੂੰ ਮੇਟਣ ਲਈ ਸਹੀ ਦਾਰੂ ਹਰੀ ਦਾ ਨਾਮ ਅਤੇ ਹਰੀ ਕੀਰਤਨ ਹੈ।

**ਮਾਝ ਮਹਲਾ ੫ ॥**

**੧. ਮਨੁ ਤਨੁ ਰਤਾ ਰਾਮ ਪਿਆਰੇ ॥**
**੨. ਸਰਬਸੁ ਦੀਜੈ ਅਪਨਾ ਵਾਰੇ ॥**
**੩. ਆਠ ਪਹਰ ਗੋਵਿੰਦ ਗੁਣ ਗਾਈਐ**
**ਬਿਸਰੁ ਨ ਕੋਈ ਸਾਸਾ ਜੀਉ ॥੧॥**
**੪. ਸੋਈ ਸਾਜਨ ਮੀਤੁ ਪਿਆਰਾ ॥**
**੫. ਰਾਮ ਨਾਮੁ ਸਾਧਸੰਗਿ ਬੀਚਾਰਾ ॥**
**੬. ਸਾਧੂ ਸੰਗਿ ਤਰੀਜੈ ਸਾਗਰੁ**
**ਕਟੀਐ ਜਮ ਕੀ ਫਾਸਾ ਜੀਉ ॥੨॥**
**੭. ਚਾਰਿ ਪਦਾਰਥ ਹਰਿ ਕੀ ਸੇਵਾ ॥**
**੮. ਪਾਰਜਾਤੁ ਜਪਿ ਅਲਖ ਅਭੇਵਾ ॥**
**੯. ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ**
**ਪੂਰਨ ਹੋਈ ਆਸਾ ਜੀਉ ॥੩॥**
**੧੦. ਪੂਰਨ ਭਾਗ ਭਏ ਜਿਸੁ ਪ੍ਰਾਣੀ ॥**
**੧੧. ਸਾਧਸੰਗਿ ਮਿਲੇ ਸਾਰੰਗਪਾਣੀ ॥**
**੧੨. ਨਾਨਕ ਨਾਮੁ ਵਸਿਆ ਜਿਸੁ ਅੰਤਰਿ**
**ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥**

***ਪਦ ਅਰਥ :*** ਸਰਬਸੁ—ਸਰਬੰਸ, ਸਭ ਕੁਝ। ਚਾਰ ਪਦਾਰਥ—ਧਰਮ, ਅਰਥ, ਕਾਮ, ਮੋਖ। ਪਾਰਜਾਤੁ—ਸ੍ਵਰਗ ਦਾ ਇਕ ਬ੍ਰਿਛ ਜਿਸ ਦੇ ਫੁਲ ਹਰ ਪ੍ਰਕਾਰ ਦੀ ਖ਼ੁਸ਼ਬੋ ਦੇਂਦੇ ਹਨ, ਜਿਸਦੀਆਂ ਟਾਹਣੀਆਂ

ਨੂੰ ਰਤਨ ਲਗੇ ਹੁੰਦੇ ਹਨ। ਅਲਖ—ਜੋ ਲਖਿਆ ਨਾ ਜਾ ਸਕੇ। ਅਭੇਵਾ—ਜਿਸਦਾ ਭੇਦ ਨ ਪਾ ਸਕੀਏ।

***ਅਰਥ :***

**ਪ੍ਰ:** ਜੋ ਮਨ ਤਨ ਕਰ ਕੇ ਰਾਮ ਵਿਚ ਰਤੇ ਹੋਏ ਹਨ, ਉਨ੍ਹਾਂ ਲਈ ਤੁਹਾਡੇ ਮਨ ਵਿਚ ਕਿਤਨਾ ਕੁ ਸਤਿਕਾਰ ਹੈ ?

**ਉ:** ੧. ਹੇ ਭਾਈਓ ! ਜਿਨ੍ਹਾਂ ਦਾ ਮਨ ਤਨ ਉਸ ਪਿਆਰੇ ਰਾਮ ਦੇ ਨਾਮ ਨਾਲ ਰਤਾ ਗਿਆ ਹੈ।

੨. ਮੇਰੇ ਅੰਦਰ ਉਨ੍ਹਾਂ ਲਈ ਇਤਨਾ ਉਤਸ਼ਾਹ ਹੈ ਕਿ ਮੈਂ ਆਪਣਾ ਸਾਰਾ ਹੀ ਸਰਬੰਸ ਉਨ੍ਹਾਂ ਉਪਰੋਂ ਵਾਰਨੇ ਕਰਦਾ ਹਾਂ।

੩. ਮੇਰੇ ਮਨ ਦੀ ਉਮੰਗ ਹੈ ਕਿ ਉਨ੍ਹਾਂ ਨਾਲ ਮਿਲ ਕੇ ਅੱਠੇ ਪਹਿਰ ਗੋਬਿੰਦ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ ਅਤੇ ਕੋਈ ਇਕ ਸੁਆਸ ਭੀ ਨਹੀਂ ਭੁਲਣਾ ਚਾਹੀਦਾ।੧।

**ਪ੍ਰ:** ਤੁਸੀਂ ਆਪਣਾ ਪਿਆਰਾ ਮਿੱਤਰ ਕਿਸਨੂੰ ਮੰਨਦੇ ਹੋ ?

**ਉ:** ੪. ਉਹੀ ਸੱਜਣ ਹੈ, ਉਹੀ ਪਿਆਰਾ ਮਿੱਤਰ।

੫. ਜਿਸ ਸਾਧੂ ਦੇ ਸੰਗ ਵਿਚ ਮਿਲ ਕੇ ਰਾਮ ਦੇ ਨਾਮ ਦੀ ਵੀਚਾਰ ਕਰੀਦੀ ਹੈ।

੬. ਇਸ ਤਰ੍ਹਾਂ ਸਾਧੂ ਦੇ ਸੰਗ ਵਿਚ ਹੀ ਸਾਗਰ ਤਰੀਦਾ ਹੈ ਅਤੇ ਜਮਾਂ ਦੀ ਫਾਹੀ ਕਟੀਦੀ ਹੈ।੨।

**ਪ੍ਰ:** ਚਾਰ ਪਦਾਰਥ ਪ੍ਰਾਪਤੀ ਦਾ ਕੋਈ ਯਤਨ ਦਸੋ ?

**ਉ:** ੭. ਜੇ ਕੋਈ ਚਾਰ ਪਦਾਰਥਾਂ ਦੀ ਪ੍ਰਾਪਤੀ ਚਾਹੁੰਦਾ ਹੈ ਤਾਂ ਉਸ ਲਈ ਸਭ ਤੋਂ ਵੱਡਾ ਯਤਨ ਹਰੀ ਦੀ ਸੇਵਾ ਕਰਨੀ ਚਾਹੀਦੀ ਹੈ।

**ਪ੍ਰ:** ਪਾਰਜਾਤ ਬ੍ਰਿਛ ਜੋ ਮਨ ਬਾਂਛਤ ਫਲ ਦਿੰਦਾ ਹੈ, ਕਿਵੇਂ ਮਿਲ ਸਕੇ ?

**ਉ:** ੮. ਉਸ ਅਲਖ ਅਭੇਵ ਪ੍ਰਭੂ ਨੂੰ ਜਪਣਾ ਹੀ (ਪਾਰਜਾਤੁ) ਕਲਪ ਬ੍ਰਿਛ ਹੈ, ਜਿਸ ਦਾ ਸਦਕਾ ਇਕ ਨਹੀਂ ਅਨੇਕਾਂ ਮਨ ਬਾਂਛਤ ਫਲ ਮਿਲਦੇ ਹਨ।

**ਪ੍ਰ:** ਕਾਮ, ਕ੍ਰੋਧ ਕਿਵੇਂ ਕਟੇ ਜਾਣ ਤੇ ਆਸਾ ਦੀ ਪੂਰਤੀ ਕਿਵੇਂ ਹੋਵੇ ?

**ਉ:** ੯. ਜੇ ਗੁਰੂ ਕ੍ਰਿਪਾ ਭਰੀ ਨਜ਼ਰ ਨਾਲ ਤੱਕ ਦੇਣ ਤਾਂ ਕਾਮ, ਕ੍ਰੋਧ ਦਾ ਫੁਰਨਾ ਤੇ ਹੋਰ ਸਾਰੇ ਹੀ ਪਾਪ ਕੱਟ ਦੇਂਦੇ ਹਨ ਤੇ ਸਾਰੀਆਂ ਆਸਾਂ ਭੀ ਪੂਰਨ ਹੋ ਜਾਂਦੀਆਂ ਹਨ (ਭਾਵ ਗੁਰੂ ਗੁਰਮਤ ਅਨੁਸਾਰ ਆਸਾ ਪੂਰਨ ਕਰਦੇ ਹਨ)।੩।

**ਪ੍ਰ:** ਸਾਧਨ ਤਾਂ ਬਹੁਤ ਲੋਕ ਕਰਦੇ ਹਨ, ਪ੍ਰਮੇਸ਼ਰ ਸਾਰਿਆਂ ਨੂੰ ਕਿਉਂ ਨਹੀਂ ਮਿਲਦਾ ?

**ਉ:** ੧੦. ਜਿਸ ਮਨੁੱਖ ਦੇ ਪੂਰਨ ਵੱਡੇ ਭਾਗ ਹੋਵਣ।

੧੧. ਉਸ ਨੂੰ ਹੀ ਸਾਧੂ ਸੰਗ ਦੁਆਰਾ ਵਾਹਿਗੁਰੂ ਜੀ ਮਿਲਦੇ ਹਨ।

**ਪ੍ਰ:** ਰੱਬ ਦੀ ਪ੍ਰਾਪਤੀ ਗ੍ਰਿਹਸਥ ਵਿਚ ਹੋ ਸਕਦੀ ਹੈ, ਜਾਂ ਕਿ ਉਦਾਸੀ ਹੋ ਜੰਗਲ ਵਿਚ ਗਿਆਂ ?

**ਉ:** ੧੨. ਸਤਿਗੁਰੂ ਜੀ ਆਖਦੇ ਹਨ, ਜਿਸ ਦੇ ਮਨ ਵਿਚ ਨਾਮ ਵਸ ਗਿਆ ਹੈ, ਉਸ ਦਾ ਗ੍ਰਿਹਸਤ ਧਾਰਨ ਯਾਂ ਉਦਾਸੀ ਹੋ ਜਾਣਾ, ਉਹ ਜੋ ਭੀ ਧਾਰਨ ਕਰੇ ਸਭੋ ਕੁਝ ਹੀ ਉਸਦਾ ਪ੍ਰਵਾਨ ਹੈ।੪।੪੦।੪੭।

***ਭਾਵਾਰਥ :*** ਸਾਰੰਸ਼ ਹੈ ਕਿ ਮਨੁੱਖ ਲਈ ਇਹ ਜ਼ਰੂਰੀ ਨਹੀਂ ਕਿ ਉਹ ਘਰ ਬਾਰ ਨੂੰ ਤਿਆਗ ਅਤੀਤ ਹੋ ਜੰਗਲਾਂ ਵਿਚ ਜਾ ਕੇ ਹੀ ਨਾਮ ਸਿਮਰਨ ਦੀ ਕਮਾਈ ਕਰੇ, ਆਪ ਜੀ ਫ਼ੁਰਮਾਉਂਦੇ ਹਨ, ਕਿ ਸੇਵਾ ਸਿਮਰਨ ਗ੍ਰਿਹਸਤੀ ਭੀ ਕਰ ਸਕਦਾ ਹੈ। ਬੰਦਗੀ ਦੋਵੇਂ ਹੀ ਕਰ ਸਕਦੇ ਹਨ, ਜੋ ਭੀ ਕਰੇ ਉਹ ਸਫਲ ਹੈ, ਪ੍ਰਵਾਣ ਹੈ। ਸੋ, ਨਾਮ ਦੀ ਕਮਾਈ ਰੱਬੀ ਦਰਗਾਹੇ ਕਬੂਲੀ ਜਾਂਦੀ ਹੈ, ਗ੍ਰਿਹਸਤ ਜਾਂ ਅਤੀਤਤਾਈ, ਕਲਿਆਣ ਮਾਰਗ ਵਿਚ ਪ੍ਰਤੀ ਬੰਧਕ ਯਾ ਸਹਾਈ ਨਹੀਂ।

**ਮਾਝ ਮਹਲਾ ੫ ॥**

**੧. ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥**
**੨. ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥**
**੩. ਸੰਤਸੰਗਿ ਮਿਲਿ ਹਰਿ ਹਰਿ ਜਪਿਆ**
**ਬਿਨਸੇ ਆਲਸ ਰੋਗਾ ਜੀਉ ॥੧॥**
**੪. ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥**
**੫. ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥**
**੬. ਗਿਆਨ ਧਿਆਨ ਪੂਰਨ ਪਰਮੇਸੁਰ**
**ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥**
**੭. ਖਿਨ ਮਹਿ ਥਾਪਿ ਉਥਾਪਨਹਾਰਾ ॥**
**੮. ਆਪਿ ਇਕੰਤੀ ਆਪਿ ਪਸਾਰਾ ॥**
**੯. ਲੇਪੁ ਨਹੀ ਜਗਜੀਵਨ ਦਾਤੇ**
**ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥**
**੧੦. ਅੰਚਲਿ ਲਾਇ ਸਭ ਸਿਸਟਿ ਤਰਾਈ ॥**
**੧੧. ਆਪਣਾ ਨਾਉ ਆਪਿ ਜਪਾਈ ॥**
**੧੨. ਗੁਰ ਬੋਹਿਥੁ ਪਾਇਆ ਕਿਰਪਾ ਤੇ**
**ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥**

***ਪਦ ਅਰਥ :*** ਭਗਤੀ—ਭਗਤਾਂ ਉਤੇ। ਗ੍ਰਿਹਿ—ਘਰ ਵਿਚ, ਭਾਵ ਹਿਰਦੇ ਵਿਚ। ਪੁਰਬ—ਪਹਿਲੀ, ਪਿਛਲੀ ਭਾਵ ਹੈ ਪਿਛਲੇ ਜਨਮ ਦੀ। ਜੋਗਾ—ਲਾਇਕ, ਕਰਨੇ ਜੋਗ, ਕਰਨੇ ਨੂੰ ਸਮਰਥ। ਥਾਪਿ—ਸਥਾਪਨ ਕਰਨਾ, ਰਚ ਦੇਣਾ ਤੇ ਕਾਇਮ ਕਰ ਦੇਣਾ। ਉਥਾਪਨ—ਰਚਨ ਦੇ ਉਲਟ, ਢਾਹ ਦੇਣਾ, ਮੇਟ ਦੇਣਾ। ਇਕੰਤੀ—ਏਕਾਂਤ ਰਹਿਣ ਵਾਲਾ। ਪਸਾਰਾ—ਫੈਲਾਉ। ਜਗਤ—ਅਨੇਕਤਾ। ਅੰਚਲਿ—ਪੱਲਾ, ਲੜ, ਪੱਲਾ ਫੜਾ ਕੇ ਤਾਰਨ ਤੋਂ ਭਾਵ ਹੈ ਸਹਾਰਾ ਦੇ ਕੇ ਬਚਾਉਣਾ। ਸੰਜੋਗ—ਸ਼ੁਭ ਸਮੇਂ ਤੋਂ ਮੁਰਾਦ ਹੈ। ਧੁਰਿ ਸੰਜੋਗਾ—ਜੋ ਸ਼ੁਭ ਸਮਾਂ ਧੁਰੋਂ ਨੀਅਤ ਹੋ ਚੁਕਾ ਹੈ।

***ਅਰਥ :***

**ਪ੍ਰ:** ਕਈ ਬਾਹਰੋਂ ਵੇਖਣ ਵਿਚ ਤਾਂ ਸੁਖੀ ਨਜ਼ਰ ਆਇਆ ਕਰਦੇ ਹਨ, ਪਰ ਉਹ ਅੰਦਰੋਂ ਬੜੇ ਦੁਖੀ ਹੁੰਦੇ ਹਨ, ਹਿਰਦੇ ਅੰਦਰੋਂ ਸੁਖੀ ਕੌਣ ਹੈ ?

**ਉ:** ੧. ਜਿਸਨੇ ਇਕਾਗਰ ਚਿਤ ਹੋ ਹਿਰਦੇ ਅੰਦਰ ਪ੍ਰਭੂ ਦਾ ਨਾਮ ਸਿਮਰਿਆ ਹੈ, ਉਸ ਨਾਮ ਦਾ ਸਦਕਾ ਉਨ੍ਹਾਂ ਨੇ ਹਿਰਦੇ ਵਿਚ ਸੁਖ ਪਾਇਆ ਹੈ।

੨. ਐਸੇ ਭਗਤਾਂ ਉਤੇ ਕ੍ਰਿਪਾ ਕਰਕੇ ਪ੍ਰਭੂ ਪ੍ਰਗਟ ਹੋ ਜਾਂਦਾ ਹੈ।

੩. ਜਿਸ ਨੇ ਸੰਤਾਂ ਦੇ ਸੰਗ ਵਿਚ ਮਿਲ ਕੇ ਹਰਿ ਹਰਿ ਨਾਮ ਜਪਿਆ ਹੈ, ਉਸ ਦੇ ਆਲਸ ਆਦਿਕ ਸਾਰੇ ਰੋਗ ਬਿਨਸ ਗਏ ਹਨ ਜੀ।੧।

੪. ਹੇ ਭਾਈ! ਜਿਸ ਦੇ ਹਿਰਦੇ ਵਿਚ ਨੌਂ ਨਿਧਾਂ ਰੂਪ ਹਰੀ ਦਾ ਨਾਮ ਹੈ, ਉਸਨੂੰ ਸਾਰੇ ਸੁਖ ਪ੍ਰਾਪਤ ਹਨ।

੫. ਪਰ, ਇਹ ਨਾਮ ਉਸਨੂੰ ਮਿਲਿਆ ਹੈ, ਜਿਸਨੇ ਪੂਰਬ ਜਨਮ ਵਿਚ ਚੰਗੀ ਕਮਾਈ ਕੀਤੀ ਹੈ।

੬. ਜਿਸਦੇ ਹਿਰਦੇ ਅੰਦਰ ਨੌਂ ਨਿਧਾਂ ਰੂਪ ਨਾਮ ਹੈ, ਉਸ ਨੂੰ ਪੂਰਨ ਪ੍ਰਮੇਸ਼ਰ ਦਾ ਗਿਆਨ ਧਿਆਨ ਸਭੋ ਕੁਝ ਪ੍ਰਾਪਤ ਹੁੰਦਾ ਹੈ, ਕਿਉਂਕਿ ਉਹ ਮੇਰਾ ਪ੍ਰਭੂ ਸਭੇ ਗੱਲਾਂ ਕਰਨ ਦੇ ਜੋਗ ਹੈ, ਭਾਵ ਸਮਰਥ ਹੈ।੨।

੭. ਉਹ ਪ੍ਰਮੇਸ਼ਰ ਇਕ ਖਿਨ ਵਿਚ ਬਣਾਉਣ ਤੇ ਢਾਹੁਣ ਵਾਲਾ ਹੈ।

੮. ਉਹ ਆਪ ਹੀ ਇਕਾਂਤੀ ਹੈ (ਭਾਵ ਇਕੋ ਇਕ ਰਹਿਣ ਵਾਲਾ ਹੈ) ਉਹ ਆਪ ਹੀ ਜਗਤ ਰੂਪ ਪਸਾਰਾ ਹੈ।

੯. ਉਸ ਜਗਤ ਦੇ ਜੀਵਨ ਰੂਪ ਦਾਤੇ ਨੂੰ ਕੋਈ (ਲੇਪ) ਦੂਸ਼ਨ ਨਹੀਂ ਲੱਗਦਾ, ਸਗੋਂ ਉਸ ਦੇ ਦਰਸ਼ਨ ਦੇਖਣ ਵਾਲੇ ਦੇ ਭੀ (ਵਿਜੋਗ) ਦੁਖ ਲਹਿ ਜਾਂਦੇ ਹਨ।੩।

੧੦. ਉਸ ਨੇ ਆਪਣੇ ਨਾਮ ਰੂਪੀ (ਅੰਚਲਿ) ਲੜ ਨਾਲ ਲਾ ਕੇ ਸਾਰੀ ਸ੍ਰਿਸ਼ਟੀ ਤਾਰ ਲਈ ਹੈ।

੧੧. ਉਹ ਆਪਣਾ ਨਾਮ ਭੀ ਆਪੇ ਜਪਵਾਂਦਾ ਹੈ।

੧੨. ਉਸੇ ਦੀ ਕ੍ਰਿਪਾ ਨਾਲ ਗੁਰੂ ਰੂਪ ਜਹਾਜ਼ ਮਿਲ ਗਿਆ ਹੈ, ਹੇ 'ਨਾਨਕ'! ਧੁਰੋਂ ਹਜ਼ੂਰੀ ਤੋਂ ਹੀ ਕੋਈ ਸੰਜੋਗ ਪਏ ਹੋਏ ਸਨ, ਭਾਵ ਇਸ ਬੋਹਿਥ ਦਾ ਮੇਲ ਪਹਿਲੋਂ ਹੀ ਲਿਖਿਆ ਹੋਇਆ ਸੀ।੪।੪੧।੪੮।

***ਭਾਵਾਰਥ :*** ਇਸ ਸ਼ਬਦ ਦਾ ਸਾਰੰਸ਼ ਹੈ ਕਿ ਉਹ ਪ੍ਰਭੂ ਇਕੋ ਇਕੱਲਾ ਰਹਿਣ ਵਾਲਾ ਹੈ, ਉਹ ਦ੍ਵੈਤ ਤੋਂ ਰਹਿਤ ਹੈ, ਇਹ ਜੋ ਸਾਰੇ ਜਗਤ ਦਾ ਪਸਾਰਾ ਦਿਸ ਰਿਹਾ ਹੈ, ਇਹ ਉਸੇ ਦਾ ਕੀਤਾ ਹੋਇਆ ਹੈ। ਇਸ ਨੂੰ ਜਦੋਂ ਚਾਹੇ ਬਣਾ ਲੈਂਦਾ ਹੈ ਅਤੇ ਇਕ ਖਿਨ ਵਿਚ ਢਾਹ ਦੇਂਦਾ ਹੈ, ਉਹ ਆਪ ਇਕ ਰਸ ਰਹਿੰਦਾ ਹੈ ਉਸ ਨੂੰ ਕੋਈ ਲਪਾਇਮਾਨਗੀ ਨਹੀਂ। ਉਸਨੂੰ ਮਿਲਣ ਦਾ ਤਰੀਕਾ ਇਹ ਹੈ ਕਿ ਉਸੇ ਸਾਂਈ ਦੀ ਮੇਹਰ ਨਾਲ ਗੁਰੂ ਮਿਲਦਾ ਹੈ, ਗੁਰੂ ਜਹਾਜ਼ ਰੂਪ ਹੋ ਕੇ ਮਿਲ ਪੈਂਦਾ ਹੈ ਤੇ ਨਾਮ ਦਾ ਪੱਲਾ ਫੜਾ ਦੇਂਦਾ ਹੈ, ਬਸ ਇਸ ਤਰ੍ਹਾਂ ਤਰ ਜਾਈਦਾ ਹੈ, ਪਰ ਇਹ ਦਾਤ ਪ੍ਰਾਪਤੀ ਵਾਹਿਗੁਰੂ ਧੁਰੋਂ ਦੇਂਦਾ ਹੈ ਤੇ ਇਸ ਦੇ ਮਿਲਣੇ ਦਾ ਸੰਜੋਗ ਪਹਿਲੋਂ ਹੀ ਭਾਗਾਂ ਵਿਚ ਪਾ ਦੇਂਦਾ ਹੈ।

## ਮਾਝ ਮਹਲਾ ੫ ॥

**੧. ਸੋਈ ਕਰਣਾ ਜਿ ਆਪਿ ਕਰਾਏ ॥**
**੨. ਜਿਥੈ ਰਖੈ ਸਾ ਭਲੀ ਜਾਏ ॥**
**੩. ਸੋਈ ਸਿਆਣਾ ਸੋ ਪਤਿਵੰਤਾ**
**ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥**
**੪. ਸਭ ਪਰੋਈ ਇਕਤੁ ਧਾਗੈ ॥**
**੫. ਜਿਸੁ ਲਾਇ ਲਏ ਸੋ ਚਰਣੀ ਲਾਗੈ ॥**
**੬. ਊਂਧ ਕਵਲੁ ਜਿਸੁ ਹੋਇ ਪ੍ਰਗਾਸਾ**
**ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥**
**੭. ਤੇਰੀ ਮਹਿਮਾ ਤੂੰਹੈ ਜਾਣਹਿ ॥**
**੮. ਅਪਣਾ ਆਪੁ ਤੂੰ ਆਪਿ ਪਛਾਣਹਿ ॥**
**੯. ਹਉ ਬਲਿਹਾਰੀ ਸੰਤਨ ਤੇਰੇ**
**ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥**
**੧੦. ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥**
**੧੧. ਜਿਨ ਦੇਖੇ ਸਭ ਉਤਰਹਿ ਕਲਮਲ ॥**
**੧੨. ਨਾਨਕ ਨਾਮੁ ਧਿਆਇ ਧਿਆਇ ਜੀਵੈ**
**ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥**

***ਪਦ ਅਰਥ :*** ਜਾਏ—ਥਾਂ। ਊਂਧ—ਪੁਠਾ ਹੋਇਆ ਹਿਰਦਾ। ਪੀਠਾ—ਪੀਹ ਸੁਟਿਆ। ਕਲਮਲ—ਪਾਪ। ਧੀਠਾ—ਢੀਠ, ਜੋ ਆਪਣੇ ਟਿਕਾਣਿਓਂ ਜਾਂ ਆਪਣੀ ਗੱਲ ਤੋਂ ਹਿਲਾਏ ਨ ਜਾ ਸਕਣ ਅਤੇ ਕਿਸੇ ਭੀ ਸ਼ੁਭ ਮਤਿ ਅਗੇ ਨ ਝੁਕਣ।

***ਅਰਥ :***

**ਪ੍ਰ:** ਕੀ ਤੁਹਾਡਾ ਮਨ ਸੰਸਾਰਕ ਕ੍ਰਿਆ ਵਿਚ ਵੀ ਧਾਉਂਦਾ ਹੈ ?

**ਉ:**੧. ਗੁਰੂ ਕ੍ਰਿਪਾ ਨਾਲ ਸਾਨੂੰ ਹੁਣ ਇਹ ਦਾਤ ਪ੍ਰਾਪਤ ਹੋ ਗਈ ਹੈ ਕਿ ਅਸੀਂ ਓਹੀ ਕੰਮ ਕਰਨਾ ਹੈ, ਜਿਹੜਾ ਆਪ ਪ੍ਰਭੂ ਸਾਥੋਂ ਕਰਾਏਗਾ।

੨. ਸਾਨੂੰ ਉਹ ਜਿਥੇ ਭੀ ਰਖੇਗਾ, ਸਾਡੇ ਵਾਸਤੇ ਉਹੋ ਹੀ ਜਗ੍ਹਾ ਚੰਗੀ ਹੈ।

**ਪ੍ਰ:** ਜਗਤ ਵਿਚ ਸਿਆਣਾ ਅਤੇ ਇਜ਼ਤ ਵਾਲਾ ਮਨੁੱਖ ਕਿਸ ਨੂੰ ਮੰਨਿਆ ਜਾਵੇ ?

**ਉ:**੩. ਓਹੀ ਪੁਰਸ਼ ਸਿਆਣਾ ਹੈ ਅਤੇ ਓਹੀ ਇੱਜ਼ਤ ਵਾਲਾ ਹੈ, ਜਿਸ ਨੂੰ ਕਿ ਵਾਹਿਗੁਰੂ ਜੀ ਦਾ ਭਾਣਾ ਮਿੱਠਾ ਲਗਦਾ ਹੈ।੧।

**ਪ੍ਰ:** ਜਿਸ ਨੂੰ ਭਾਣਾ ਮਿੱਠਾ ਲਗਦਾ ਹੈ, ਉਸ ਦੀ ਕੀ ਪਹਿਚਾਣ ਹੈ ?

**ਉ:**੪. ਉਸ ਦੀ ਮਾਨਸਕ ਅਵਸਥਾ ਇਹ ਹੋ ਜਾਂਦੀ ਹੈ ਕਿ ਸਾਰੀ ਦੁਨੀਆ ਉਸੇ ਪ੍ਰਮੇਸ਼ਰ ਨੇ ਇਕ ਚੇਤਨ ਸਤਾ ਰੂਪ ਧਾਗੇ ਵਿਚ ਪ੍ਰੋਤੀ ਹੋਈ ਹੈ।

੫. ਉਹ ਜਿਸ ਨੂੰ ਚਰਣੀ ਲਾ ਲਏਗਾ ਓਹੀ ਲਗੇਗਾ।

੬. ਜੋ ਚਰਣੀ ਲਗ ਜਾਵੇ, ਉਸਦਾ ਹਿਰਦਾ ਕਮਲ ਸਿੱਧਾ ਹੋ ਜਾਂਦਾ ਹੈ, ਜਿਸ ਦਾ ਹਿਰਦਾ ਕਮਲ ਸਿੱਧਾ ਹੋ ਜਾਵੇ ਉਸ

ਨੂੰ ਪ੍ਰਕਾਸ਼ ਹੋ ਜਾਂਦਾ ਹੈ, ਉਹ ਫਿਰ ਸਰਵ ਥਾਂ ਉਸੇ ਨਿਰੰਜਨ ਸਰੂਪ ਨੂੰ ਵਿਆਪਕ ਵੇਖ ਲੈਂਦਾ ਹੈ।੨।

੭. ਅਰਦਾਸ ਹੈ, ਹੇ ਵਾਹਿਗੁਰੂ ! ਆਪ ਦੀ ਮਹਿਮਾ ਤੂੰ ਆਪ ਹੀ ਜਾਣਦਾ ਹੈਂ।

੮. ਆਪਣਾ ਆਪ ਤੂੰ ਆਪ ਹੀ ਪਛਾਣਦਾ ਹੈਂ।

੯. ਪਰ ਮੈਂ ਤੇਰੇ ਸੰਤਾਂ ਤੋਂ ਭੀ ਵਾਰਨੇ ਜਾਂਦਾ ਹਾਂ ਕਿ ਜਿਨ੍ਹਾਂ ਨੇ ਤੇਰੇ ਪਿਆਰ ਦੀ ਮਸਤੀ ਵਿਚ ਕਾਮ, ਕ੍ਰੋਧ ਤੇ ਲੋਭ ਆਦਿਕ ਵਿਕਾਰਾਂ ਨੂੰ ਪੀਹ ਸੁਟਿਆ ਹੈ।੩।

੧੦. ਹੇ ਮੇਰੇ ਮਾਲਕ ! ਜਿਵੇਂ ਤੂੰ ਨਿਰਵੈਰ ਹੈਂ, ਤਿਵੇਂ ਤੇਰੇ ਸੰਤ ਭੀ ਵੈਰ ਵਿਰੋਧ ਤੋਂ ਰਹਿਤ ਹਨ।

੧੧. ਹੇ ਪ੍ਰਭੂ ! ਜਿਥੇ ਤੇਰੇ ਦਰਸ਼ਨ ਪਾਪਾਂ ਦਾ ਨਾਸ ਕਰਤਾ ਹਨ, ਉਥੇ ਤੇਰੇ ਸੰਤਾਂ ਦੇ ਦਰਸ਼ਨ ਦੇਖਣ ਨਾਲ ਭੀ ਸਾਰੇ ਪਾਪ ਲਹਿ ਜਾਂਦੇ ਹਨ।

ਪ੍ਰ: ਆਪ ਜੀ ਸੰਤ ਕਿਸ ਨੂੰ ਕਹਿੰਦੇ ਹੋ ?

ਉ:੧੨. ਗੁਰੂ ਜੀ ਕਹਿੰਦੇ ਹਨ, ਸੰਤ ਉਹੀ ਹਨ ਜੋ ਉਸ ਪ੍ਰਭੂ ਦਾ ਨਾਮ ਧਿਆ ਧਿਆ ਕੇ ਜੀਉਂਦੇ ਹਨ, ਉਨ੍ਹਾਂ ਸੰਤਾਂ ਦੇ ਅੰਦਰੋਂ ਭਰਮ ਦੇ ਭਉ ਜੋ ਬੜੇ ਹੀ ਢੀਠ ਮੰਨੇ ਗਏ ਹਨ, ਇਹ ਸਾਰੇ ਹੀ ਬਿਨਸ ਗਏ।੪।੪੨।੪੯।

***ਭਾਵਾਰਥ :*** ਵਿਚਾਰਵਾਨ ਪੁਰਸ਼ ਨੂੰ ਇਹ ਸਾਰਾ ਹੀ ਜਗਤ ਇਕ ਚੇਤਨ ਸਤਾ ਰੂਪੀ ਧਾਗੇ ਵਿਚ ਪਰੋਤਾ ਨਜ਼ਰ ਆਉਂਦਾ ਹੈ। ਜਿਵੇਂ ਇਕ ਮਾਲਾ ਦੇ ਮਣਕੇ ਸਾਰੇ ਇਕੋ ਹੀ ਕੀਮਤ ਦੇ ਨਹੀਂ ਹੁੰਦੇ, ਇਸੇ ਤਰ੍ਹਾਂ ਜੋ ਮਨੁੱਖ ਹਰੀ ਦੇ ਚਰਨਾਂ ਦਾ ਪ੍ਰੇਮੀ ਹੋ ਜਾਏ, ਉਸ ਦਾ ਪੁੱਠਾ ਹਿਰਦਾ ਸਿੱਧਾ ਹੋ ਜਾਂਦਾ ਹੈ। ਬਾਣੀ ਵਿਚ ਹਿਰਦੇ ਨੂੰ ਕਮਲ ਦੀ ਸੋਭਾ ਦਿੱਤੀ ਗਈ ਹੈ। ਪੁੱਠਾ ਕਮਲ ਹੋਵੇ ਤਾਂ ਉਸ ਵਿਚ ਸੂਰਜ ਦਾ ਪ੍ਰਕਾਸ਼ ਸਿੱਧਾ ਪੈਂਦਾ ਹੈ ਇਸ ਪ੍ਰਕਾਸ਼ ਨਾਲ ਉਸ ਨੂੰ ਭੀ ਫਿਰ ਸੂਰਜ ਦਾ ਦਰਸ਼ਨ ਹੁੰਦਾ ਹੈ, ਇਸੇ ਤਸਵੀਰ ਨੂੰ ਸਤਿਗੁਰੂ ਜੀ ਨੇ ਇਥੇ ਦਰਸਾਇਆ ਹੈ। ਨਾਮ ਦਾ ਅਰਾਧਨ ਕਰਨ ਨਾਲ ਮਨ ਰੂਪੀ ਕਮਲ ਆਪਣੇ ਮਾਲਕ ਦੀ ਸਨਮੁਖਤਾ ਵਲ ਸਿੱਧਾ ਹੁੰਦਾ ਜਾਂਦਾ ਹੈ, ਇਸ ਤਰ੍ਹਾਂ ਉਸ ਵਿਚ ਸਹਿਜੇ ਸਹਿਜੇ ਨਾਮ ਰਸ ਪੈਦਾ ਹੁੰਦਾ ਹੈ। ਜਿਵੇਂ ਸਿੱਧੇ ਕਮਲ ਵਿਚ ਉਪਜਿਆ ਮਕਰੰਦ ਰਸ ਉਸ ਦੇ ਵਿਚ ਹੁੰਦਾ ਹੈ, ਉਤੋਂ ਪਿਆ ਤ੍ਰੇਲ ਰਸ ਭੀ ਵਿਚੇ ਰਹਿੰਦਾ ਹੈ। ਇਹ ਤਾਂ ਹੋਇਆ ਭਗਤੀ ਰਸ, ਫਿਰ ਸਿੱਧੇ ਹੋ ਜਾਣ ਨਾਲ ਕਮਲ ਵਿਚ ਸੂਰਜ ਦਾ ਪ੍ਰਕਾਸ਼ ਪੈਂਦਾ ਹੈ। ਇਸੇ ਤਰ੍ਹਾਂ ਸਿੱਧੇ ਹੋਏ ਮਨ ਵਿਚ ਸਾਈਂ ਜੀ ਦਾ ਪ੍ਰਕਾਸ਼ ਪੈਂਦਾ ਹੈ। ਜਿਵੇਂ ਪ੍ਰਕਾਸ਼ ਵਿਚ ਕਮਲ ਸੂਰਜ ਨੂੰ ਵੇਖਦਾ ਹੈ, ਤਿਵੇਂ ਹੀ ਸਿੱਧਾ ਹਿਰਦਾ ਗਿਆਨ ਪ੍ਰਕਾਸ਼ ਨਾਲ ਆਪਣੇ ਮਾਲਕ ਨੂੰ ਵੇਖਦਾ ਹੈ। ਪਰ ਇਸ ਅਵਸਥਾ ਲਈ ਕਿ ਮਨ ਸਿੱਧਾ ਹੋ ਜਾਵੇ, ਹਜ਼ੂਰ ਨੇ ਇਸ ਸ਼ਬਦ ਵਿਚ ਕੁਝ ਸਾਧਨ ਬਿਆਨੇ ਹਨ। ਨਾਮ ਦੀ ਕਮਾਈ ਕਰਨੀ, ਨਿਰਮਲ ਹੋਣਾ, ਕਾਮ, ਕ੍ਰੋਧ, ਲੋਭ ਨੂੰ ਪੀਹ ਸੁਟਣਾ, ਭਰਮ ਭਉ ਨੂੰ ਦੂਰ ਕਰਨਾ, ਰਜ਼ਾ ਵਿਚ ਸ਼ਾਕਰ ਰਹਿਣਾ, ਇਤਿਆਦਿ ਗੁਣ ਸਪੰਨ ਹੋਣ ਵਾਲੇ ਸਾਧਕ ਪ੍ਰਭੂ ਦੀ ਦਰਗਾਹੇ ਪ੍ਰਵਾਨ ਹੁੰਦੇ ਹਨ।

ਸਾਰੀ ਬਰਕਤ ਨਾਮ ਸਿਮਰਨ ਨਾਲ ਹੀ ਪੈਦਾ ਹੁੰਦੀ ਹੈ, ਭਾਣਾ ਭੀ ਉਸੇ ਨੂੰ ਚੰਗਾ ਲਗਦਾ ਹੈ, ਜਿਹੜਾ ਸਿਮਰਨ ਕਰਦਾ ਹੈ, ਉਸ ਦੇ ਹਿਰਦੇ ਅੰਦਰ ਹੀ ਚਾਨਣ ਪੈਦਾ ਹੁੰਦਾ ਹੈ, ਜਿਸ ਦੇ ਹਿਰਦੇ ਅੰਦਰ ਨਾਮ ਦਾ ਵਾਸਾ ਹੈ। ਕਾਮ, ਕ੍ਰੋਧ, ਭਰਮ, ਡਰ ਅਤੇ ਕਠੋਰਤਾ ਆਦਿ ਔਗੁਣ ਉਸੇ ਦੇ ਦੂਰ ਹੁੰਦੇ ਹਨ। ਨਾਮ ਸਿਮਰਨ ਨਾਲ ਹੀ ਮੂਧਾ ਹੋਇਆ ਹਿਰਦੇ ਦਾ ਕਮਲ ਸਿੱਧਾ ਹੁੰਦਾ ਹੈ, ਅਜਿਹੇ ਪ੍ਰਕਾਸ਼ ਮਾਯਾ ਹਿਰਦੇ ਵਿਚ ਸਦਾ ਹੀ ਸਰੂਪ ਦੀ ਸਾਖਿਆਤਤਾ ਰਹਿੰਦੀ ਹੈ।

**ਮਾਝ ਮਹਲਾ ੫ ॥**

**੧. ਝੂਠਾ ਮੰਗਣੁ ਜੇ ਕੋਈ ਮਾਗੈ ॥**
**੨. ਤਿਸ ਕਉ ਮਰਤੇ ਘੜੀ ਨ ਲਾਗੈ ॥**
**੩. ਪਾਰਬ੍ਰਹਮੁ ਜੋ ਸਦ ਹੀ ਸੇਵੈ**
**ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥**
**੪. ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥**
**੫. ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥**
**੬. ਬਾਹ ਪਕੜਿ ਤਿਸੁ ਸੁਆਮੀ ਮੇਲੈ**
**ਜਿਸ ਕੈ ਮਸਤਕਿ ਲਹਣਾ ॥੨॥**
**੭. ਚਰਣ ਕਮਲ ਭਗਤਾਂ ਮਨਿ ਵੁਠੇ ॥**
**੮. ਵਿਣੁ ਪਰਮੇਸਰ ਸਗਲੇ ਮੁਠੇ ॥**
**੯. ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ**
**ਨਾਮੁ ਸਚੇ ਕਾ ਗਹਣਾ ॥੩॥**
**੧੦. ਊਠਤ ਬੈਠਤ ਹਰਿ ਹਰਿ ਗਾਈਐ ॥**
**੧੧. ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥**
**੧੨. ਨਾਨਕ ਕਉ ਪ੍ਰਭ ਹੋਇ ਦਇਆਲਾ**
**ਤੇਰਾ ਕੀਤਾ ਸਹਣਾ ॥੪॥੪੩॥੫੦॥**

***ਪਦ ਅਰਥ :*** ਝੂਠਾ—ਭਾਵ ਜੋ ਥਿਰ ਨਾ ਰਹੇ, ਨਾਸਵਾਨ। ਨਿਹਚਲੁ—ਜੋ ਚਲਾਏਮਾਨ ਨ ਹੋਵੇ, ਭਾਵ ਅਟੱਲ, ਅਮਰ। ਜਾਗੀ— ਜਾਗ ਕੇ, ਭਾਵ ਸਾਵਧਾਨ ਰਹਿ ਕੇ, ਗਾਫਲ ਨ ਹੋ ਕੇ। ਗਹਣਾ— ਪਕੜਨਾ, ਲੈ ਲੈਣਾ। ਸਹਣਾ—ਸਹਾਰਨਾ, ਭਾਵ ਭਾਣਾ ਮੰਨਣ ਦਾ ਬਲ ਬਖ਼ਸ਼ੇ।

***ਅਰਥ :***

ਪ੍ਰ: ਹੇ ਸਤਿਗੁਰੋ ! ਤੁਸੀਂ ਕਹਿੰਦੇ ਹੋ ਰੱਬ ਤੋਂ ਨਾਮ ਹੀ ਮੰਗੋ, ਪਰ ਲੋਕ ਤਾਂ ਸਾਰੇ ਦੁਨਿਆਵੀ ਪਦਾਰਥ ਹੀ ਮੰਗਦੇ ਹਨ, ਇਸ ਬਾਰੇ ਗੁਰਮਤ ਦੀ ਕੀ ਵੀਚਾਰ ਹੈ ?

ਉ:੧. ਹੇ ਭਾਈ ! ਜੇ ਕੋਈ ਰੱਬ ਕੋਲੋਂ ਨਾਮ ਤੋਂ ਬਗ਼ੈਰ ਕੋਈ ਹੋਰ ਬਿਨਸਨਹਾਰ ਪਦਾਰਥ ਦੀ ਝੂਠੀ ਮੰਗ ਕਰਦਾ ਹੈ।

੨. ਉਸਨੂੰ ਮਰਦਿਆਂ ਇਕ ਘੜੀ ਭੀ ਨਹੀਂ ਲਗਦੀ, ਭਾਵ ਝੂਠੇ ਪਦਾਰਥਾਂ ਦੇ ਮੰਗਣ ਵਾਲਾ ਮਰਨ ਜੰਮਣ ਵਿਚ ਹਰ ਵਕਤ ਹੀ ਫਸਿਆ ਰਹਿੰਦਾ ਹੈ।

ਪ੍ਰ: ਅਮਰ ਕਿਸ ਨੂੰ ਆਖਿਆ ਜਾਵੇ ?

ਉ:੩. ਜੋ ਪਾਰਬ੍ਰਹਮ ਸਦਾ ਹੀ ਅਟੱਲ ਸਰੂਪ ਹੈ, ਜੋ ਗੁਰੂ ਨੂੰ ਮਿਲ ਕੇ ਸਦਾ ਹੀ ਉਸ ਨੂੰ ਸੇਵਦਾ ਹੈ, ਉਸੇ ਨੂੰ ਹੀ ਸਦਾ ਨਿਹਚਲ (ਅਮਰ) ਆਖਣਾ ਚਾਹੀਦਾ ਹੈ।੧।

ਪ੍ਰ: ਹਰੀ ਦੇ ਗੁਣ ਕੌਣ ਗਾ ਸਕਦਾ ਹੈ ?

ਉ: ੪. ਜਿਸ ਦੇ ਮਨ ਵਿਚ ਉਸ ਸਾਈਂ ਦੀ ਪ੍ਰੇਮਾ-ਭਗਤੀ ਲਗ ਪਈ ਹੈ।

੫. ਉਹ ਨਿਤਾਪ੍ਰਤੀ, ਹਰ ਦਿਨ ਹੀ ਸਾਵਧਾਨ ਰਹਿ ਕੇ ਹਰੀ ਦੇ ਗੁਣ ਗਾਉਂਦਾ ਹੈ।

ਪ੍ਰ: ਉਸ ਨੂੰ ਫਲ ਕੀ ਮਿਲਦਾ ਹੈ ?

ਉ: ੬. ਉਸ ਸਾਦਕ ਨੂੰ ਬਾਹੋਂ ਫੜ ਕੇ ਸਾਈਂ ਜੀ ਆਪ ਮੇਲ ਲੈਂਦਾ ਹੈ, ਪਰ ਮੇਲਦਾ ਉਸਨੂੰ ਹੈ, ਜਿਸਦੇ ਮੱਥੇ ਉਤੇ ਇਹ ਲਹਿਣਾ ਲਿਖਿਆ ਹੋਇਆ ਹੈ।੨।

ਪ੍ਰ: ਕੀ ਭਗਤਾਂ ਦੇ ਮਨ ਵਿਚ ਕਿਸੇ ਪਦਾਰਥ ਦੀ ਵਾਸ਼ਨਾ ਨਹੀਂ ਵਸਦੀ ?

ਉ: ੭. ਨਹੀਂ, ਉਹ ਇਸ ਲਈ ਕਿ ਭਗਤਾਂ ਦੇ ਮਨ ਵਿਚ ਉਸ ਵਾਹਿਗੁਰੂ ਜੀ ਦੇ ਕਮਲਾਂ ਵਾਂਗੂੰ ਕੂਲੇ ਤੇ ਸੋਹਣੇ ਚਰਨ ਵਸ ਗਏ ਹਨ।

੮. ਪਰ ਉਹ ਪ੍ਰਮੇਸ਼ਰ ਤੋਂ ਬਿਨਾਂ ਰਹਿਣ ਵਾਲੇ ਸਾਰੇ ਹੀ ਬੰਦੇ ਠੱਗੇ ਜਾਂਦੇ ਹਨ।

੯. ਜੋ ਸਾਧਕ ਜਨ ਸੰਤ ਜਨਾਂ ਦੀ ਧੂੜ ਨਿਤ ਲੈਣੀ ਚਾਹੁੰਦੇ ਹਨ, ਸੱਚੇ ਪ੍ਰਮੇਸ਼ਰ ਦਾ ਨਾਮ ਉਨ੍ਹਾਂ ਨੇ ਹੀ (ਗਹਣਾ) ਗ੍ਰਹਿਣ ਕਰਨਾ ਹੈ।੩।

੧੦. ਤਾਂ ਤੇ ਸਾਨੂੰ ਚਾਹੀਦਾ ਹੈ ਕਿ ਉਠਦਿਆਂ ਬਹਿੰਦਿਆਂ ਹਰਿ ਹਰਿ ਦੇ ਗੁਣ ਗਾਵੀਏ।

੧੧. ਜਿਸਨੂੰ ਸਿਮਰਨੇ ਕਰਕੇ ਨਿਹਚਲ ਵਰ (ਭਾਵ ਪ੍ਰਮੇਸ਼ਰ) ਨੂੰ ਪ੍ਰਾਪਤ ਕਰ ਲਈਦਾ ਹੈ।

੧੨. ਹੇ ਪ੍ਰਭੂ ! ਨਾਨਕ ਉਤੇ ਕ੍ਰਿਪਾਲੂ ਹੋ ਤਾਕਿ ਜੋ ਕੁਛ ਤੂੰ ਕਰੇਂ ਉਹੋ ਮੈਂ ਸਹਿ ਲਵਾਂ।੪।੪੩।੫੦।

***ਭਾਵਾਰਥ :*** ਸਾਰੰਸ਼ ਹੈ ਕਿ ਝੂਠੀਆਂ ਮੰਗਾਂ ਮੰਗਣ ਵਾਲਿਆਂ ਦੀਆਂ ਮੰਗਾਂ ਦੇ ਨਾਲ ਹੀ ਮੌਤ ਸ਼ੁਰੂ ਹੋ ਜਾਂਦੀ ਹੈ। ਜਗਤ ਦੇ ਸਾਰੇ ਪਦਾਰਥ, ਬਿਨਸਨਹਾਰ, ਖਿਨ ਭੰਗਰ ਹਨ, ਇਹ ਖਿਨ ਕਾਲ ਵਿਚ ਬਦਲ ਜਾਣ ਵਾਲੇ ਹਨ, ਜਿਹੜਾ ਇਨ੍ਹਾਂ ਦੀ ਮੰਗ ਮੰਗਦਾ ਹੈ, ਉਹ ਨਾਲ ਹੀ ਉਨ੍ਹਾਂ ਦੀ ਮੌਤ ਭੀ ਮੰਗਦਾ ਹੈ, ਭਾਵ ਜੇ ਕੋਈ ਪੁੱਤਰ ਮੰਗਦਾ ਹੈ, ਉਹ ਨਾਲ ਹੀ ਪੁੱਤਰ ਦੀ ਮੌਤ ਭੀ ਮੰਗਦਾ ਹੈ, ਕਿਉਂਕ ਆਖ਼ਰ ਇਕ ਦਿਨ ਪੁੱਤਰ ਨੇ ਮਰਨਾ ਹੈ, ਜਿਹੜਾ ਸੁਖ ਮੰਗਦਾ ਹੈ ਉਸ ਦੇ ਨਾਲ ਹੀ ਸੁਖ ਦੀ ਮੌਤ ਭੀ ਹੁੰਦੀ ਹੈ, ਇਕ ਦਿਨ ਉਸ ਸੁਖ ਨੇ ਖ਼ਤਮ ਭੀ ਹੋਣਾ ਹੈ। ਇਸ ਲਈ ਜੋ ਪ੍ਰਮੇਸ਼ਰ ਦੇ ਸੱਚੇ ਨਾਮ ਦੀ ਮੰਗ ਨਹੀਂ ਮੰਗਦਾ, ਉਹ ਜਾਣੋ ਸੁਖ ਦੇ ਭੁਲੇਖੇ ਵਿਚ ਦੁਖ ਮੰਗਦਾ ਹੈ, ਜ਼ਿੰਦਗੀ ਦੇ ਭੁਲੇਵੇਂ ਮੌਤ ਮੰਗਦਾ ਹੈ।

ਜਦੋਂ ਨਾਸਵਾਨ ਪਦਾਰਥਾਂ ਦੀ ਮੰਗ ਕੀਤੀ, ਉਹ ਤਾਂ ਆਪਣੇ ਆਪ ਵਿਚ ਹੀ ਮੌਤ ਹੈ, ਕਿਉਂਕਿ ਦਾਤੇ ਨਾਲੋਂ ਉਸ ਦੀ ਦਾਤ ਨੂੰ ਪਿਆਰੀ ਜਾਣਿਆ, ਇਸੇ ਲਈ ਬਿਨਸਨਹਾਰ ਦਾਤ ਮੰਗੀ, ਜੇ ਕਦੇ ਦਾਤਾ ਪਿਆਰਾ ਹੁੰਦਾ ਤਾਂ ਫਿਰ ਉਸ ਦਾਤ ਦੀ ਮੰਗ ਕੀਤੀ ਜਾਂਦੀ ਜਿਸ ਨਾਲ ਦਾਤੇ ਦਾ ਮਿਲਾਪ ਹੁੰਦਾ, ਕਿਉਂਕਿ ਦਾਤਾ ਨਿਹਚਲ ਹੈ, ਇਸ ਲਈ ਨਾਮ ਦੀ ਨਿਹਚਲ ਦਾਤ ਪਾ ਕੇ ਹੀ ਅਮਰ ਹੋ ਜਾਈਦਾ ਹੈ।

ਸੋ, ਨਾਮ ਸਿਮਰਨ ਨਾਲ ਨਿਹਚਲ ਅਮਰ ਵਰ ਪ੍ਰਾਪਤ ਹੁੰਦਾ ਹੈ, ਜਿਹੜਾ ਨ ਜੰਮਦਾ ਹੈ ਨ ਮਰਦਾ ਹੈ। ਜਿਸ ਦੇ ਮਨ ਵਿਚ ਪ੍ਰੇਮਾ ਭਗਤੀ ਦੀ ਜਾਗ ਲਗੀ ਹੁੰਦੀ ਹੈ, ਉਹ ਸਦਾ (ਜਾਗਦਾ) ਸਾਵਧਾਨ ਰਹਿੰਦਾ ਹੈ ਅਤੇ ਉਸੇ ਸੱਚੇ ਮਾਲਕ ਦੇ ਗੀਤ ਗਾਉਂਦਾ ਰਹਿੰਦਾ ਹੈ।

## ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧ ॥

### ੧ਓ ਸਤਿਗੁਰ ਪ੍ਰਸਾਦਿ ॥

**੧. ਸਬਦਿ ਰੰਗਾਏ ਹੁਕਮਿ ਸਬਾਏ ॥**
**੨. ਸਚੀ ਦਰਗਹ ਮਹਲਿ ਬੁਲਾਏ ॥**
**੩. ਸਚੇ ਦੀਨ ਦਇਆਲ ਮੇਰੇ ਸਾਹਿਬਾ**
**ਸਚੇ ਮਨੁ ਪਤੀਆਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥**
**੫. ਅੰਮ੍ਰਿਤ ਨਾਮੁ ਸਦਾ ਸੁਖਦਾਤਾ**
**ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥**
**੬. ਨਾ ਕੋ ਮੇਰਾ ਹਉ ਕਿਸੁ ਕੇਰਾ ॥**
**੭. ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥**
**੮. ਹਉਮੈ ਕਰਿ ਕਰਿ ਜਾਇ ਘਣੇਰੀ**
**ਕਰਿ ਅਵਗਣ ਪਛੋਤਾਵਣਿਆ ॥੨॥**
**੯. ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥**
**੧੦. ਗੁਰ ਕੈ ਸਬਦਿ ਨਾਮਿ ਨੀਸਾਣੈ ॥**
**੧੧. ਸਭਨਾ ਕਾ ਦਰਿ ਲੇਖਾ ਸਚੈ**
**ਛੂਟਸਿ ਨਾਮਿ ਸੁਹਾਵਣਿਆ ॥੩॥**
**੧੨. ਮਨਮੁਖੁ ਭੂਲਾ ਠਉਰੁ ਨ ਪਾਏ ॥**
**੧੩. ਜਮ ਦਰਿ ਬਧਾ ਚੋਟਾ ਖਾਏ ॥**
**੧੪. ਬਿਨੁ ਨਾਵੈ ਕੋ ਸੰਗਿ ਨ ਸਾਥੀ**
**ਮੁਕਤੇ ਨਾਮੁ ਧਿਆਵਣਿਆ ॥੪॥**
**੧੫. ਸਾਕਤ ਕੂੜੇ ਸਚੁ ਨ ਭਾਵੈ ॥**
**੧੬. ਦੁਬਿਧਾ ਬਾਧਾ ਆਵੈ ਜਾਵੈ ॥**
**੧੭. ਲਿਖਿਆ ਲੇਖੁ ਨ ਮੇਟੈ ਕੋਈ**
**ਗੁਰਮੁਖਿ ਮੁਕਤਿ ਕਰਾਵਣਿਆ ॥੫॥**
**੧੮. ਪੇਈਅੜੈ ਪਿਰੁ ਜਾਤੋ ਨਾਹੀ ॥**
**੧੯. ਝੂਠਿ ਵਿਛੁੰਨੀ ਰੋਵੈ ਧਾਹੀ ॥**
**੨੦. ਅਵਗਣਿ ਮੁਠੀ ਮਹਲੁ ਨ ਪਾਏ**
**ਅਵਗਣਿ ਗੁਣਿ ਬਖਸਾਵਣਿਆ ॥੬॥**
**੨੧. ਪੇਈਅੜੈ ਜਿਨਿ ਜਾਤਾ ਪਿਆਰਾ ॥**
**੨੨. ਗੁਰਮੁਖਿ ਬੂਝੈ ਤਤੁ ਬੀਚਾਰਾ ॥**
**੨੩. ਆਵਣੁ ਜਾਣਾ ਠਾਕਿ ਰਹਾਏ**
**ਸਚੈ ਨਾਮਿ ਸਮਾਵਣਿਆ ॥੭॥**
**੨੪. ਗੁਰਮੁਖਿ ਬੂਝੈ ਅਕਥੁ ਕਹਾਵੈ ॥**
**੨੫. ਸਚੇ ਠਾਕੁਰ ਸਾਚੋ ਭਾਵੈ ॥**

**੨੬. ਨਾਨਕ ਸਚੁ ਕਹੈ ਬੇਨੰਤੀ**
**ਸਚੁ ਮਿਲੈ ਗੁਣ ਗਾਵਣਿਆ ॥੮॥੧॥**

***ਪਦ ਅਰਥ :*** ਰੰਗਾਏ—ਪ੍ਰੇਮ ਵਿਚ ਰੰਗੇ। ਸਬਾਏ—ਸਾਰੇ। ਮਨੁ ਪਤੀਆਵਣਿਆ—ਮਨ ਨੂੰ ਸਿਦਕ ਵਿਚ ਲਿਆਉਣ ਵਾਲਾ। ਘਣੇਰੀ—ਬਹੁਤੀ। ਠਉਰ—ਟਿਕਾਣਾ। ਠਾਕਿ—ਰੋਕ। ਮੁਕਤਿ ਕਰਾਵਣਿਆ—ਮੁਕਤ ਕਰਾਵਣਹਾਰ ਹੈ।

***ਅਰਥ :***

ਪ੍ਰ: ਪ੍ਰਮੇਸ਼ਰ ਆਪਣੀ ਦਰਗਾਹ ਵਿਚ ਕਿਨ੍ਹਾਂ ਨੂੰ ਸੱਦੇਗਾ ?

ਉ: ੧. ਪ੍ਰਭੂ ਨੇ ਜਿਨ੍ਹਾਂ ਨੂੰ ਗੁਰੂ ਸ਼ਬਦ ਦੇ ਪ੍ਰੇਮ ਰੰਗ ਵਿਚ ਰੰਗ ਦਿਤਾ ਹੈ, ਉਹ (ਸਬਾਏ) ਸਾਰੇ ਹੀ ਰੱਬੀ ਹੁਕਮ ਵਿਚ ਚਲਦੇ ਹਨ।

੨. (ਅਤੇ) ਓਹੀ ਸੱਚੀ ਦਰਗਾਹ ਦੇ (ਮਹਲਿ) ਸਰੂਪ ਵਿਚ ਬੁਲਾਏ ਜਾਣਗੇ।

੩. ਹੇ ਮੇਰੇ ਸੱਚੇ ਦੀਨ ਦਇਆਲ ਮਾਲਕਾ! ਤੂੰ ਸੱਚੇ ਮਨ ਵਾਲਿਆਂ 'ਤੇ ਹੀ ਪਤੀਜਣੇ ਵਾਲਾ ਹੈ।੧।

੪. ਮੈਂ ਵਾਰੀ ਜਾਂਦਾ ਹਾਂ, ਉਸ ਤੋਂ ਜੀਉ ਭੀ ਵਾਰ ਦੇਂਦਾ ਹਾਂ, ਜੋ ਗੁਰੂ ਦੇ ਸ਼ਬਦ ਦੀ ਕਮਾਈ ਕਰ ਕੇ ਸੋਭਨੀਕ ਹੋਏ ਹਨ।

੫. ਜੋ ਅੰਮ੍ਰਿਤ ਨਾਮ ਸਦਾ ਸੁਖ ਦਾਤਾ ਹੈ, ਗੁਰੂ ਦੇ ਉਪਦੇਸ਼ ਕਰ ਕੇ ਹੀ ਉਹ ਮਨ ਵਿਚ ਵਸਦਾ ਹੈ।੧।ਰਹਾਉ।

੬. ਨ ਕੋਈ ਮੇਰਾ ਹੈ ਅਤੇ ਮੈਂ ਭੀ ਕਿਸੇ ਦਾ ਨਹੀਂ ਹਾਂ।

੭. ਤਿੰਨਾਂ ਲੋਕਾਂ ਦਾ ਸੱਚਾ ਮਾਲਕ ਹੀ ਮੇਰਾ ਸੁਆਮੀ ਹੈ ਅਤੇ ਮੈਂ ਉਸ ਦਾ ਦਾਸ ਹਾਂ।

੮. ਇਸ ਗੱਲ ਨੂੰ ਭੁਲਾ ਕੇ ਬਥੇਰੀ ਦੁਨੀਆ ਮੈਂ ਮੈਂ ਕਰਦੀ ਤੁਰੀ ਜਾਂਦੀ ਹੈ, ਅਵਗੁਣਾਂ ਨੂੰ ਕਰਦੀ ਹੋਈ ਪਛੋਤਾਪ ਕਰੀ ਜਾ ਰਹੀ ਹੈ।੨।

੯. ਜੋ ਹੁਕਮ ਨੂੰ ਸਿਆਣਦਾ ਹੈ, ਉਹੀ ਹਰੀ ਦੇ ਗੁਣ ਉਚਾਰਦਾ ਹੈ।

੧੦. ਉਹੀ ਗੁਰੂ ਦੇ ਦਿੱਤੇ ਉਪਦੇਸ਼ ਦੁਆਰਾ ਨਾਮ ਨਾਲ ਨਿਸ਼ਾਨਿਆਂ ਜਾਂਦਾ ਹੈ।

੧੧. ਸਭਨਾਂ ਦਾ ਲੇਖਾ ਸੱਚੇ ਦਰਬਾਰ ਵਿਚ ਹੋਵੇਗਾ, ਉਥੇ ਉਹੀ ਛੁਟੇਗਾ ਜੋ ਨਾਮ ਦੁਆਰਾ ਸੁਭਾਇਮਾਨ ਹੋ ਗਿਆ ਹੋਵੇਗਾ।੩।

੧੨. ਪਰ, ਜੋ ਮਨੁੱਖ ਗੁਰਮਤ ਤੋਂ ਭੁਲਿਆ ਹੋਇਆ ਮਨਮੁਖ ਹੈ, ਉਹੀ ਰੱਬੀ ਦਰਗਾਹ ਵਿਚ ਥਾਂ ਨਹੀਂ ਪਾ ਸਕੇਗਾ।

੧੩. ਉਹ ਤਾਂ ਜਮਾਂ ਦੀ ਪੁਰੀ ਨੂੰ ਬੱਧਾ ਹੋਇਆ ਜਾਵੇਗਾ। ਉਹ ਰੱਬੀ ਦਰਬਾਰ ਵਿਚ ਜਮਾਂ ਦੀ ਮਾਰ ਖਾਏਗਾ।

੧੪. ਇਹ ਇਥੇ ਇਕੱਲਾ ਹੋਵੇਗਾ, ਕਿਉਂਕਿ ਨਾਮ ਤੋਂ ਬਿਨਾਂ ਉਥੇ ਕੋਈ ਭੀ ਸੰਗੀ ਸਾਥੀ ਨਹੀਂ ਜਾਂਦਾ, ਪਰ ਜੋ ਨਾਮ ਦਾ ਚਿੰਤਨ ਕਰਦੇ ਹਨ ਉਹ ਮੁਕਤ ਹੋ ਜਾਂਦੇ ਹਨ।੪।

੧੫. ਜੋ ਸਾਕਤ ਮਾਇਆ ਦੇ ਪੂਜਕ ਹਨ, ਉਨ੍ਹਾਂ ਨੂੰ ਸੱਚਾ ਨਾਮ ਭਾਉਂਦਾ ਹੀ ਨਹੀਂ।

੧੬. ਉਹ ਦ੍ਵੈਤ ਭਾਵ ਵਿਚ ਲਗੇ ਹੋਏ ਹਨ, ਜਿਸ ਕਰਕੇ ਉਹ ਮੁੜ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ।

੧੭. ਲਿਖਿਆ ਹੋਇਆ ਲੇਖ ਕੋਈ ਮੇਟ ਨਹੀਂ ਸਕਦਾ, ਪਰ ਗੁਰਮੁਖ ਉਸ ਦੀ ਭੀ ਮੁਕਤੀ ਕਰਵਾਣਹਾਰ ਹਨ, ਭਾਵ ਮੁਕਤ ਕਰਾਉਣ ਨੂੰ ਸਮਰਥ ਹਨ।੫।

੧੮. ਜਿਸ ਮਨਮੁਖ ਰੂਪੀ ਇਸਤ੍ਰੀ ਨੇ, ਇਸ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦਿਆਂ ਆਪਣੇ ਵਾਹਿਗੁਰੂ ਪਤੀ ਦੇ ਮਿਲਣ ਦਾ ਰਸਤਾ ਨਹੀਂ ਜਾਣਿਆ।

੧੯. ਉਹ ਇਸ ਝੂਠੀ ਦੁਨੀਆ ਵਿਚ ਲੱਗੀ ਹੋਣ ਕਰਕੇ ਪ੍ਰਮੇਸ਼ਰ-ਪਤੀ ਤੋਂ ਵਿਛੜੀ ਹੋਈ ਹੈ, ਉਹ ਇਸ ਸੰਸਾਰ ਤੋਂ ਵਿਛੜਨ ਲੱਗੀ ਧਾਂਹੀ ਮਾਰ ਕੇ ਰੋਵੇਗੀ।

੨੦. ਕਿਉਂਕਿ ਉਹ ਅਵਗੁਣਾਂ ਨੇ ਠੱਗ ਲਈ ਹੈ, ਜਿਸ ਕਰਕੇ ਉਹ ਪ੍ਰਮੇਸ਼ਰ-ਪਤੀ ਦਾ ਸਰੂਪ ਰੂਪੀ ਮਹਲ ਨਹੀਂ ਪਾ ਸਕਦੀ, ਪਰ ਜੇ ਕਦੀ ਉਸ ਨੂੰ ਸਤਿਗੁਰੂ ਦਾ ਮੇਲ ਹੋ ਜਾਵੇ ਤਾਂ ਉਹ ਅਵਗੁਣਾਂ ਨੂੰ ਬਖ਼ਸ਼ਣਹਾਰ ਹਨ, ਉਸ ਦੇ ਔਗੁਣਾਂ ਦੇ ਬਦਲੇ ਉਸ ਨੂੰ ਗੁਣ ਬਖ਼ਸ਼ ਦੇਣਗੇ।੬।

ਪ੍ਰ: ਆਵਣ ਜਾਣ ਦੇ ਚੱਕਰ ਤੋਂ ਰਹਿਤ ਹੋ ਨਾਮੀ ਵਿਚ ਕੌਣ ਸਮਾਏਗਾ ?

ਉ:੨੧. ਜਿਸ ਜਗਿਆਸੂ ਰੂਪ ਇਸਤ੍ਰੀ ਨੇ ਆਪਣੇ ਇਸ ਸੰਸਾਰ-ਰੂਪੀ ਪੇਕੇ ਘਰ ਵਿਚ ਰਹਿੰਦਿਆਂ ਆਪਣੇ ਪਿਆਰੇ ਪਤੀ-ਪ੍ਰਮੇਸ਼ਰ ਨੂੰ ਸਿਆਣ ਲਿਆ ਹੈ।

੨੨. ਉਹ ਗੁਰੂ ਦੁਆਰੇ ਤਤ ਸਿਧਾਂਤ ਨੂੰ ਬੁਝ ਲੈਂਦੀ ਹੈ।

੨੩. ਉਹ ਜੰਮਣ ਮਰਨ ਵਲੋਂ ਰੁਕ ਜਾਂਦੀ ਹੈ, ਭਾਵ ਜਨਮ ਮਰਨ ਵਲੋਂ ਫ਼ਤੇ ਪਾ ਲੈਂਦੀ ਹੈ, ਕਿਉਂਕਿ ਉਹ ਸੱਚੇ ਮਾਲਕ ਨੂੰ ਸਿਮਰਦੀ ਹੋਈ ਸੱਚੇ ਨਾਮ ਵਿਚ ਸਮਾਵਣਹਾਰ ਹੋ ਜਾਂਦੀ ਹੈ।੭।

੨੪. ਜਿਸ ਨੇ ਗੁਰਸਿੱਖ ਹੋ ਕੇ ਇਸ ਭੇਦ ਨੂੰ ਬੁਝਿਆ ਹੈ ਅਤੇ ਅਕੱਥ ਦੇ ਨਾਮ ਨੂੰ ਜਪਦਾ ਹੈ।

੨੫. ਉਹ ਸੱਚੇ ਨਾਮ ਦੇ ਜਪਣੇ ਕਰ ਕੇ ਸੱਚੇ ਵਾਹਿਗੁਰੂ ਨੂੰ ਭਾ ਜਾਵੇਗਾ।

੨੬. ਹੇ ਸੱਚੇ! ਮੈਂ ਨਾਨਕ ਤੇਰੇ ਅੱਗੇ ਇਹੋ ਬੇਨਤੀ ਕਰਦਾ ਹਾਂ ਕਿ ਮੈਨੂੰ ਸੱਚੇ ਪ੍ਰਭੂ ਦੇ ਗੁਣ ਗਾਵਣ ਰੂਪ ਦਾਨ ਦਿੱਤਾ ਜਾਵੇ।੮।੧।

***ਭਾਵਾਰਥ :*** ਸ਼ਬਦ ਦਾ ਭਾਵ ਹੈ, ਰੱਬ ਦੀ ਦਰਗਾਹੇ ਥਾਂ ਰੱਬੀ ਹੁਕਮ ਨੂੰ ਸਮਝ ਲੈਣ ਨਾਲ ਮਿਲਦੀ ਹੈ, ਪਰ ਹੁਕਮ ਨੂੰ ਮੰਨਣਾ ਭੀ ਨਾਮ ਦੁਆਰੇ ਹੁੰਦਾ ਹੈ। ਹੁਕਮ ਨੂੰ ਮੰਨੇ ਤੋਂ ਬਿਨਾਂ ਅੰਦਰ ਸਦਾ ਹੀ ਹਉਮੈ ਬਣੀ ਰਹਿੰਦੀ ਹੈ। ਇਹ ਹਉਮੈ ਹੀ ਮਨੁੱਖ ਨੂੰ ਦੁਖ ਦਾਤੀ ਹੈ। ਨਾਮ ਹਉਮੈ ਨੂੰ ਨਾਸ ਕਰ ਕੇ ਪ੍ਰਲੋਕ ਦਾ ਸਾਥੀ ਬਣ ਜਾਂਦਾ ਹੈ, ਮੁਕਤੀ ਦਾ ਦਾਤਾ ਬਣ ਜਾਂਦਾ ਹੈ, ਇਸ ਲਈ ਇਸ ਸੰਸਾਰ ਵਿਚ ਰਹਿੰਦਿਆਂ ਪਤੀ-ਪ੍ਰਮੇਸ਼ਰ ਦੀ ਪ੍ਰਾਪਤੀ ਕਰ ਲਓ।

**ਮਾਝ ਮਹਲਾ ੩ ਘਰੁ ੧ ॥**

**੧. ਕਰਮੁ ਹੋਵੈ ਸਤਿਗੁਰੂ ਮਿਲਾਏ ॥**

**੨. ਸੇਵਾ ਸੁਰਤਿ ਸਬਦਿ ਚਿਤੁ ਲਾਏ ॥**

੩. ਹਉਮੈ ਮਾਰਿ ਸਦਾ ਸੁਖੁ ਪਾਇਆ
ਮਾਇਆ ਮੋਹੁ ਚੁਕਾਵਣਿਆ ॥੧॥
੪. ਹਉ ਵਾਰੀ ਜੀਉ ਵਾਰੀ
ਸਤਿਗੁਰ ਕੈ ਬਲਿਹਾਰਣਿਆ ॥
੫. ਗੁਰਮਤੀ ਪਰਗਾਸੁ ਹੋਆ ਜੀ
ਅਨਦਿਨੁ ਹਰਿ ਗੁਣ ਗਾਵਣਿਆ ॥੧॥ਰਹਾਉ॥
੬. ਤਨੁ ਮਨੁ ਖੋਜੇ ਤਾ ਨਾਉ ਪਾਏ ॥
੭. ਧਾਵਤੁ ਰਾਖੈ ਠਾਕਿ ਰਹਾਏ ॥
੮. ਗੁਰ ਕੀ ਬਾਣੀ ਅਨਦਿਨੁ ਗਾਵੈ
ਸਹਜੇ ਭਗਤਿ ਕਰਾਵਣਿਆ ॥੨॥
੯. ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥
੧੦. ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥
੧੧. ਨਉ ਦਰਵਾਜੇ ਦਸਵੈ ਮੁਕਤਾ
ਅਨਹਦ ਸਬਦੁ ਵਜਾਵਣਿਆ ॥੩॥
੧੨. ਸਚਾ ਸਾਹਿਬੁ ਸਚੀ ਨਾਈ ॥
੧੩. ਗੁਰਪਰਸਾਦੀ ਮੰਨਿ ਵਸਾਈ ॥
੧੪. ਅਨਦਿਨੁ ਸਦਾ ਰਹੈ ਰੰਗਿ ਰਾਤਾ
ਦਰਿ ਸਚੈ ਸੋਝੀ ਪਾਵਣਿਆ ॥੪॥
੧੫. ਪਾਪ ਪੁੰਨ ਕੀ ਸਾਰ ਨ ਜਾਣੀ ॥
੧੬. ਦੂਜੈ ਲਾਗੀ ਭਰਮਿ ਭੁਲਾਣੀ ॥
੧੭. ਅਗਿਆਨੀ ਅੰਧਾ ਮਗੁ ਨ ਜਾਣੈ
ਫਿਰਿ ਫਿਰਿ ਆਵਣ ਜਾਵਣਿਆ ॥੫॥
੧੮. ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥
੧੯. ਹਉਮੈ ਮੇਰਾ ਠਾਕਿ ਰਹਾਇਆ ॥
੨੦. ਗੁਰ ਸਾਖੀ ਮਿਟਿਆ ਅੰਧਿਆਰਾ
ਬਜਰ ਕਪਾਟ ਖੁਲਾਵਣਿਆ ॥੬॥
੨੧. ਹਉਮੈ ਮਾਰਿ ਮੰਨਿ ਵਸਾਇਆ ॥
੨੨. ਗੁਰ ਚਰਣੀ ਸਦਾ ਚਿਤੁ ਲਾਇਆ ॥
੨੩. ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ
ਨਿਰਮਲ ਨਾਮੁ ਧਿਆਵਣਿਆ ॥੭॥
੨੪. ਜੀਵਣੁ ਮਰਣਾ ਸਭੁ ਤੁਧੈ ਤਾਈ ॥
੨੫. ਜਿਸੁ ਬਖਸੇ ਤਿਸੁ ਦੇ ਵਡਿਆਈ ॥
੨੬. ਨਾਨਕ ਨਾਮੁ ਧਿਆਇ ਸਦਾ ਤੂੰ
ਜੰਮਣੁ ਮਰਣੁ ਸਵਾਰਣਿਆ ॥੮॥੧॥੨॥

***ਪਦ ਅਰਥ :*** ਨਾਈ—ਵਡਿਆਈ। ਮਗੁ—ਮਾਰਗ। ਬਜਰ—ਇੰਦਰ ਦੀ ਗਦਾ, ਭਾਵ ਹੈ ਬਹੁਤਾ ਕਰੜਾ, ਮਹਾਂ ਕਠੋਰ। ਕਪਾਟ—ਕਿਵਾੜ, ਤਖ਼ਤੇ, ਭਾਵ ਹੈ ਆਸਾ ਅੰਦੇਸਾ ਦੇ ਦੋਏ ਤਖ਼ਤੇ, ਜਾਂ ਪੰਜਾਂ ਕੋਸ਼ਾਂ ਦੇ ਪੱਥਰ ਵਰਗੇ ਕਰੜੇ ਦਰਵਾਜ਼ੇ।

***ਅਰਥ :***

**ਪ੍ਰ:** ਗੁਰੂ ਦਾ ਮਿਲਾਪ ਕਿਸਨੂੰ ਹੁੰਦਾ ਹੈ ?

**ਉ:** ੧. ਜੇ ਵਾਹਿਗੁਰੂ ਦੀ ਕ੍ਰਿਪਾ ਹੋਵੇ, ਤਾਂ ਉਸ ਮਨੁੱਖ ਨੂੰ ਸਤਿਗੁਰੂ ਮਿਲਾ ਦੇਂਦੇ ਹਨ।

੨. ਫਿਰ ਜਗਿਆਸੂ ਗੁਰੂ ਸੇਵਾ ਵਿਚ ਸੁਰਤ ਅਤੇ ਗੁਰੂ ਦੇ ਸ਼ਬਦ ਵਿਚ ਚਿਤ ਲਾ ਲੈਂਦਾ ਹੈ।

੩. ਇਸ ਤਰ੍ਹਾਂ ਕਰਨ ਨਾਲ ਹਉਮੈ ਨੂੰ ਮਾਰ ਕੇ ਸਦੀਵੀ ਸੁਖ ਪਾਈਦਾ ਹੈ ਅਤੇ ਮਾਇਆ ਦਾ ਮੋਹ ਚੁਕਾਵਣ ਵਾਲੇ ਹੋ ਜਾਈਦਾ ਹੈ।੧।

੪. ਮੈਂ ਵਾਰੀ ਹਾਂ ਜੀਉ ਸਦਕੇ ਹਾਂ, ਮੈਂ ਸਤਿਗੁਰੂ ਤੋਂ ਬਲਿਹਾਰ ਹਾਂ।

੫. ਗੁਰੂ ਦੀ ਸਿਖਿਆ ਦੁਆਰਾ ਉਨ੍ਹਾਂ ਦੇ 'ਜੀ' ਮਨ ਵਿਚ ਗਿਆਨ ਹੋਇਆ ਹੈ, ਜੋ ਰਾਤ ਦਿਨੇ ਹਰੀ ਦੇ ਗੁਣ ਗਾਉਂਦੇ ਹਨ।੧।ਰਹਾਉ।

**ਪ੍ਰ:** ਨਾਮ ਕਿਥੋਂ ਪ੍ਰਾਪਤ ਹੋ ਸਕੇਗਾ ?

**ਉ:** ੬. ਇਹ ਵਿਸ਼ਵਾਸ ਕਰ ਲਓ, ਜਦੋਂ ਕੋਈ ਆਪਣੇ ਤਨ ਤੇ ਮਨ ਨੂੰ ਖੋਜੇਗਾ ਤਾਂ ਉਹ ਅੰਦਰੋਂ ਹੀ ਨਾਮ ਪ੍ਰਾਪਤ ਕਰ ਲਵੇਗਾ।

੭. ਇਸ ਤਰ੍ਹਾਂ ਕਰਨ ਨਾਲ ਉਹ ਆਪਣੇ ਦੌੜ ਰਹੇ ਮਨ ਨੂੰ ਦੌੜਨੋਂ ਰੋਕ ਕੇ ਨਾਮ ਉਤੇ ਟਿਕਾਈ ਰਖੇਗਾ।

੮. ਜੋ ਇਸ ਤਰ੍ਹਾਂ ਰਾਤ ਦਿਨ ਗੁਰੂ ਜੀ ਦੀ ਬਾਣੀ ਗਾਉਂਦਾ ਹੈ, ਉਹ ਤਾਂ ਸਮਝੋ ਸਹਿਜੇ ਹੀ ਭਗਤੀ ਕਰ ਰਿਹਾ ਹੈ।੨।

੯. ਇਸ ਦੇਹੀ ਅੰਦਰ ਇਕ ਨਹੀਂ (ਅਸੰਖ) ਅਨਗਿਣਤ ਵਸਤੂਆਂ ਹਨ।

੧੦. ਪਰ ਗੁਰਮਤ ਦੁਆਰਾ ਜੇ ਕੋਈ ਸੱਚ ਨੂੰ ਮਿਲ ਜਾਵੇ ਤਾਂ ਉਹ ਦਿਸ ਸਕਦੀਆਂ ਹਨ।

੧੧. ਇਸ ਸਰੀਰ ਦੇ ਨੌਂ ਦਰਵਾਜ਼ੇ ਹਨ, (ਸੁਰਤ ਇਨ੍ਹਾਂ ਦੁਆਰਾ ਸਰੀਰ ਦੇ ਕੰਮ ਸਵਾਰਦੀ ਹੈ, ਪਰ ਜਦੋਂ ਸੁਰਤ "ਦਸਮੇ ਦੁਆਰ" ਨਾਮ ਦੁਆਰਾ ਜਾ ਇਕਾਗਰ ਹੁੰਦੀ ਹੈ, ਤਾਂ ਜੀਵ ਮੁਕਤ ਹੋ ਜਾਂਦਾ ਹੈ, ਉਥੇ ਅਨਹਦ ਸ਼ਬਦ ਵਜਾਏ ਜਾ ਰਹੇ ਹੁੰਦੇ ਹਨ, ਜਾਂ ਇਉਂ ਕਹੋ ਉਹ ਥਾਂ ਅਨਹਦ ਸ਼ਬਦ ਦਾ ਵਜਾਵਣਹਾਰਾ ਹੈ।

(ਵਾ) ਜੋ ਨੌਂ ਦਰਵਾਜ਼ਿਆਂ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਗੁਦਾ ਛੇਕ ਤੇ ਲਿੰਗ ਛੇਕ, ਇਹ ਨੌਂ ਦਰਵਾਜ਼ੇ ਖੁਲ੍ਹੇ ਹੋਏ ਹਨ, ਜਿਨ੍ਹਾਂ ਦੇ ਰਾਹੀਂ ਪ੍ਰਾਣਾਪਾਣ ਦਾ ਆਉਣਾ ਜਾਣਾ ਅਤੇ ਮਨੋ ਬ੍ਰਿਤੀ ਦੇ ਵੇਗ ਦਾ ਗਮਨਾਗਮਨ ਹੋ ਰਿਹਾ ਹੈ, ਦਸਮਾਂ ਦਰਵਾਜ਼ਾ ਬੰਦ ਹੈ) ਤੋਂ (ਅਨਹਦ) ਇਕ ਰਸ (ਸਬਦ) ਬ੍ਰਹਮ ਨੂੰ ਉਚਾਰਨ ਕਰਦਾ ਹੈ, ਉਹ ਦਸਵੇਂ (ਦਰਵਾਜ਼ੇ ਨੂੰ ਭੀ) (ਮੁਕਤਾ) ਖੋਲ੍ਹ ਲੈਂਦਾ ਹੈ।੩।

੧੨. ਉਹ ਸਾਹਿਬ ਸੱਚਾ ਹੈ, ਉਸ ਦੀ (ਨਾਈ) ਵਡਿਆਈ ਭੀ ਸੱਚੀ ਹੈ।

੧੩. ਗੁਰਾਂ ਦੀ ਕ੍ਰਿਪਾ ਨਾਲ ਉਹ ਵਡਿਆਈ ਮਨ ਵਿਚ ਆ ਵਸਦੀ ਹੈ।

੧੪. ਇਸ ਤਰ੍ਹਾਂ ਜੋ ਦਿਨੇ ਰਾਤ ਸਦਾ ਪ੍ਰੇਮ ਰੰਗ ਵਿਚ ਰਤਾ

ਰਹਿੰਦਾ ਹੈ, ਓਹੀ ਸੱਚੇ ਦਰ ਵਿਚ ਸੋਝੀ ਪਾਉਣਹਾਰਾ ਹੋ ਜਾਂਦਾ ਹੈ।੪।

ਪ੍ਰ: ਉਪ੍ਰੋਕਤ ਆਪ ਜੀ ਨੇ ਗੁਰਮੁਖ ਦੀ ਅਵਸਥਾ ਕਥੀ ਹੈ, ਇਸੇ ਤਰ੍ਹਾਂ ਮਨਮੁਖ ਦਾ ਹਾਲ ਭੀ ਦੱਸੋ ?

ਉ:੧੫. ਮਨਮੁਖਾਂ ਨੇ ਪਾਪ ਅਤੇ ਪੁੰਨ ਦੀ ਸਾਰ ਹੀ ਨਹੀਂ ਜਾਣੀ।

੧੬. ਕਿਉਂਕਿ ਉਨ੍ਹਾਂ ਦੀ ਭਰਮ ਵਿਚ ਭੁਲੀ ਹੋਈ ਬੁੱਧੀ ਸੰਸਾਰ ਵਿਚ ਖਚਤ ਹੈ।

੧੭. ਇਸ ਲਈ ਉਹ ਅਗਿਆਨੀ ਅੰਧਾ ਵਾਹਿਗੁਰੂ ਪ੍ਰਾਪਤੀ ਦਾ (ਮਗੁ) ਰਸਤਾ ਹੀ ਨਹੀਂ ਜਾਣਦਾ, ਤਾਂਹੀਓਂ ਤਾਂ ਉਹ ਮੁੜ ਮੁੜ ਜੰਮਦਾ ਤੇ ਮਰਦਾ ਹੈ।੫।

ਪ੍ਰ: ਕਿਵੇਂ ਉਨ੍ਹਾਂ ਨੂੰ ਭੀ ਸਦਾ ਸੁਖ ਮਿਲ ਸਕਦਾ ਹੈ ?

ਉ:੧੮. ਹਾਂ, ਜੇ ਕਦੀ ਉਹ ਭੀ ਗੁਰੂ ਦੀ ਸੇਵਾ ਵਿਚ ਲਗ ਜਾਣ ਤਾਂ ਉਨ੍ਹਾਂ ਨੂੰ ਭੀ ਸਦਾ ਸੁਖ ਹੋ ਸਕਦਾ ਹੈ।

੧੯. ਪਰ, ਸੇਵਾ ਕਰਦਿਆਂ ਭੀ ਸੁਖ ਤਾਂ ਮਿਲੇਗਾ, ਜਦੋਂ ਉਹ ਮੈਂ ਮੇਰੀ ਵਲੋਂ ਆਪਣੇ ਮਨ ਨੂੰ ਰੋਕ ਰਖਣਗੇ।

੨੦. ਇਸ ਤਰ੍ਹਾਂ ਗੁਰੂ ਦੀ ਸਿਖਿਆ ਧਾਰਨ ਨਾਲ ਜਦੋਂ ਉਨ੍ਹਾਂ ਦਾ ਅਗਿਆਨ ਅੰਧੇਰਾ ਮਿਟ ਗਿਆ, ਬਸ, ਫਿਰ ਉਨ੍ਹਾਂ ਦੇ (ਬਜਰ ਕਪਾਟ) ਆਸਾ ਅੰਦੇਸਾ ਦੇ ਜੋ ਮਹਾਂ ਕਠੋਰ ਬੂਹੇ ਹਨ, ਗੁਰੂ ਦੀ ਸਿਖਿਆ ਇਨ੍ਹਾਂ ਨੂੰ ਖੋਲ੍ਹਣਹਾਰ ਹੈ ਸੋ ਖੋਲ੍ਹ ਦੇਵੇਗੀ।੬।

੨੧. ਜਿਨ੍ਹਾਂ ਨੇ ਹਉਮੈ ਨੂੰ ਮਾਰ ਕੇ ਨਾਮ ਨੂੰ ਮਨ ਵਿਚ ਵਸਾਇਆ ਹੈ।

੨੨. ਉਨ੍ਹਾਂ ਨੇ ਹੀ ਗੁਰੂ ਦੇ ਚਰਨਾਂ ਨਾਲ ਸਦਾ ਹੀ ਚਿਤ ਨੂੰ ਲਾਈ ਰਖਿਆ ਹੈ।

੨੩. ਇਸ ਤਰ੍ਹਾਂ ਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦਾ ਮਨ ਤਨ ਸ਼ੁਧ ਹੋ ਗਿਆ ਹੈ, ਜਿਸ ਦਾ ਸਦਕਾ ਉਹ ਸ਼ੁਧ ਹੋ ਕੇ ਨਾਮ ਦਾ ਧਿਆਉਣਾ ਕਰਦੇ ਹਨ।੭।

ਪ੍ਰ: ਨਾਮ ਧਿਆ ਕੇ ਨਿਰਮਲ ਹੋਣ ਵਾਲਿਆਂ ਦੀ ਮਾਨਸਕ ਦਸ਼ਾ ਕੀ ਹੁੰਦੀ ਹੈ ?

ਉ:੨੪. ਉਹ ਪ੍ਰਭੂ ਅਗੇ ਕਿਉਂ ਅਰਦਾਸ ਕਰਦੇ ਰਹਿੰਦੇ ਹਨ, ਹੇ ਵਾਹਿਗੁਰੂ ਜੀ ! ਸਾਡਾ ਜੰਮਣਾ ਮਰਨਾ ਸਭ ਤੇਰੇ ਵਸ ਵਿਚ ਹੈ।

੨੫. ਤੂੰਹੀ ਜਿਸ ਨੂੰ ਬਖ਼ਸ਼ੇਂ ਉਸ ਨੂੰ ਤੂੰ ਨਾਮ ਦੀ ਵਡਿਆਈ ਦੇ ਦੇਂਦਾ ਹੈਂ।

੨੬. ਹੇ ਦਾਤਾ ! ਤੂੰ ਹੀ ਸਾਡਾ ਜੰਮਣ ਮਰਨ ਸਵਾਰਨਹਾਰ ਹੈ, ਇਸ ਲਈ ਆਪਣੇ ਮਨ ਨੂੰ ਸੰਬੋਧਨ ਕਰਦੇ ਹਨ, ਗੁਰੂ ਜੀ ਕਹਿੰਦੇ ਹਨ, ਤੂੰ ਬੇ-ਗ਼ਮ ਹੋ ਕੇ ਸਦਾ ਹੀ ਨਾਮ ਨੂੰ ਧਿਆਈ ਚਲ।੮।੨।

***ਭਾਵਾਰਥ :*** ਸਤਿਗੁਰੂ ਜੀ ਨੇ ਇਸ ਮਹਾਂਵਾਕ ਅੰਦਰ ਸੰਸਾਰ ਤੋਂ ਮੁਕਤ ਹੋਣ ਦੇ ਸਾਧਨ ਅੰਕਤ ਕੀਤੇ ਹਨ : ਮਨ ਬਾਣੀ ਸਰੀਰ ਕਰ ਕੇ ਸੇਵਾ ਕਰਦੇ ਰਹਿਣਾ, ਨਾਮ ਦਾ ਦਿਨੇ ਰਾਤ ਅਭਿਆਸੀ ਹੋਣਾ, ਸੁਰਤ ਦਾ ਸਦਾ ਹੀ ਸ਼ਬਦ ਵਿਚ ਸੰਜੋਗ ਰਖਣਾ, ਅੱਠੇ ਪਹਿਰ ਉਸੇ ਦੇ ਗੁਣਾਨਵਾਦ ਕਰਦੇ ਰਹਿਣਾ, ਅੰਦਰ ਪ੍ਰਭੂ ਪਿਆਰ ਦਾ ਪ੍ਰਵਾਹ ਵਸਦਾ ਰਵੇ, ਇਹ ਸਭ ਕੁਝ ਗੁਰੂ ਪ੍ਰਮੇਸ਼ਰ ਦੀ ਮੇਹਰ ਦਾ ਸਦਕਾ ਹੀ ਪ੍ਰਾਪਤ ਹੋ ਸਕਦਾ ਹੈ। ਜਿਸ ਨੂੰ ਵੀ ਪ੍ਰਾਪਤ ਹੈ, ਉਹ ਮੁਕਤ ਹਨ।

**ਮਾਝ ਮਹਲਾ ੩ ॥**

**੧. ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥**
**੨. ਬਿਨੁ ਤਕੜੀ ਤੋਲੈ ਸੰਸਾਰਾ ॥**
**੩. ਗੁਰਮੁਖਿ ਹੋਵੈ ਸੋਈ ਬੂਝੈ**
**ਗੁਣ ਕਹਿ ਗੁਣੀ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਹਰਿ ਕਾ ਨਾਮੁ ਮੰਨਿ ਵਸਾਵਣਿਆ ॥**
**੫. ਜੋ ਸਚਿ ਲਾਗੇ ਸੇ ਅਨਦਿਨੁ ਜਾਗੇ**
**ਦਰਿ ਸਚੈ ਸੋਭਾ ਪਾਵਣਿਆ ॥੧॥ਰਹਾਉ॥**
**੬. ਆਪਿ ਸੁਣੈ ਤੈ ਆਪੇ ਵੇਖੈ ॥**
**੭. ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥**
**੮. ਆਪੇ ਲਾਇ ਲਏ ਸੋ ਲਾਗੈ**
**ਗੁਰਮੁਖਿ ਸਚੁ ਕਮਾਵਣਿਆ ॥੨॥**
**੯. ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥**
**੧੦. ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥**
**੧੧. ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ**
**ਪੂਰੈ ਕਰਮਿ ਮਿਲਾਵਣਿਆ ॥੩॥**
**੧੨. ਪੇਈਅੜੈ ਧਨ ਅਨਦਿਨੁ ਸੁਤੀ ॥**
**੧੩. ਕੰਤਿ ਵਿਸਾਰੀ ਅਵਗਣਿ ਮੁਤੀ ॥**
**੧੪. ਅਨਦਿਨੁ ਸਦਾ ਫਿਰੈ ਬਿਲਲਾਦੀ**
**ਬਿਨੁ ਪਿਰ ਨੀਦ ਨ ਪਾਵਣਿਆ ॥੪॥**
**੧੫. ਪੇਈਅੜੈ ਸੁਖਦਾਤਾ ਜਾਤਾ ॥**
**੧੬. ਹਉਮੈ ਮਾਰਿ ਗੁਰ ਸਬਦਿ ਪਛਾਤਾ ॥**
**੧੭. ਸੇਜ ਸੁਹਾਵੀ ਸਦਾ ਪਿਰੁ ਰਾਵੇ**
**ਸਚੁ ਸੀਗਾਰੁ ਬਣਾਵਣਿਆ ॥੫॥**
**੧੮. ਲਖ ਚਉਰਾਸੀਹ ਜੀਅ ਉਪਾਏ ॥**
**੧੯. ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥**
**੨੦. ਕਿਲਬਿਖ ਕਾਟਿ ਸਦਾ ਜਨ ਨਿਰਮਲ**
**ਦਰਿ ਸਚੈ ਨਾਮਿ ਸੁਹਾਵਣਿਆ ॥੬॥**
**੨੧. ਲੇਖਾ ਮਾਗੈ ਤਾ ਕਿਨਿ ਦੀਐ ॥**
**੨੨. ਸੁਖੁ ਨਾਹੀ ਫੁਨਿ ਦੂਐ ਤੀਐ ॥**
**੨੩. ਆਪੇ ਬਖਸਿ ਲਏ ਪ੍ਰਭੁ ਸਾਚਾ**
**ਆਪੇ ਬਖਸਿ ਮਿਲਾਵਣਿਆ ॥੭॥**
**੨੪. ਆਪਿ ਕਰੇ ਤੈ ਆਪਿ ਕਰਾਏ ॥**
**੨੫. ਪੂਰੇ ਗੁਰ ਕੈ ਸਬਦਿ ਮਿਲਾਏ ॥**

**੨੯. ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥**

***ਪਦ ਅਰਥ :*** ਪੇਈਅੜੈ—ਸੰਸਾਰ ਰੂਪੀ ਪੇਕੇ ਘਰ। ਮੁਤੀ—ਠੱਗੀ ਹੋਈ। ਬਿਲਲਾਦੀ—ਪੁਕਾਰਦੀ।

***ਅਰਥ :***

ਪ੍ਰ: ਜਿਤਨੀ ਵੀ ਕੋਈ ਵੱਡੀ ਸ਼ੈਅ ਹੈ ਉਸ ਦੇ ਤੋਲਣ ਲਈ ਤੱਕੜੀ ਵੀ ਉਤਨੀ ਹੀ ਵੱਡੀ ਹੋਇਆ ਕਰਦੀ ਹੈ, ਸੰਸਾਰ ਨੂੰ ਤੋਲਣ ਲਈ ਰੱਬ ਕੋਲ ਕਿਤਨੀ ਕੁ ਵੱਡੀ ਤੱਕੜੀ ਹੈ ?

ਉ:੧. ਹੇ ਭਾਈ ! ਉਹ ਮੇਰਾ ਮਾਲਕ ਉੱਜਲ ਸਰੂਪ ਹੈ, ਪਾਰ ਤੋਂ ਪਰੇ ਹੈ, ਬੇਅੰਤ ਹੈ, ਮਨੁੱਖੀ ਸਮਝ ਤੇ ਪਹੁੰਚ ਤੋਂ ਦੂਰ ਹੈ।

੨. ਪਰ ਉਹ ਸਾਰੇ ਜਗਤ ਨੂੰ ਬਿਨਾਂ ਤੱਕੜੀ ਤੋਂ ਹੀ ਤੋਲਦਾ ਹੈ, ਭਾਵ ਉਹ ਜੀਵਾਂ ਲਈ ਅਗੰਮ ਹੈ, ਪਰ ਮਨੁੱਖ ਉਸ ਲਈ ਅਗੰਮ ਨਹੀਂ, ਸਾਰੇ ਸੰਸਾਰ ਦੀ ਵਿਚਾਰ ਆਪ ਹੀ ਜਾਣਦਾ ਹੈ।

ਪ੍ਰ: ਇਸ ਗੱਲ ਨੂੰ ਸਾਰੇ ਹੀ ਕਿਉਂ ਨਹੀਂ ਸਮਝਦੇ ?

ਉ:੩. ਸਮਝੇਗਾ ਉਹੀ ਜੋ ਕੋਈ ਗੁਰਮਤ ਨੂੰ ਧਾਰਨ ਵਾਲਾ ਹੋਵੇ, ਉਹ ਗੁਰਮਤ ਦਾ ਧਾਰਨੀ ਫਿਰ ਪ੍ਰਮੇਸ਼ਰ ਨੂੰ ਤੋਲਣ ਦਾ ਯਤਨ ਨਹੀਂ ਕਰਦਾ, ਉਹ ਤਾਂ ਉਸ ਪ੍ਰਭੂ ਦੇ ਗੁਣਾਂ ਨੂੰ ਕਥਨ ਕਰਦਾ ਕਰਦਾ, ਉਸੇ ਗੁਣੀ ਪ੍ਰਮੇਸ਼ਰ ਵਿਚ ਹੀ ਸਮਾ ਜਾਂਦਾ ਹੈ।੧।

੪. ਮੈਂ ਸਦਕੇ ਜਾਂਦਾ ਹਾਂ, ਮੈਂ ਉਸ ਤੋਂ ਜੀਉ ਕੁਰਬਾਨ ਕਰਦਾ ਹਾਂ, ਜੋ ਹਰੀ ਦਾ ਨਾਮ ਆਪਣੇ ਮਨ ਵਿਚ ਧਾਰਨ ਕਰਦਾ ਹੈ।

ਪ੍ਰ: ਕੀ ਸੰਸਾਰ ਵਿਚ ਮੋਹ ਮਾਇਆ ਦੀ ਨੀਂਦ ਵਿਚੋਂ ਕੋਈ ਜਾਗਦਾ ਵੀ ਹੈ ?

ਉ:੫. ਹਾਂ, ਜੋ ਸੱਚੇ ਨਾਮ ਦੇ ਸਿਮਰਨ ਵਿਚ ਲਗੇ ਹੋਏ ਹਨ, ਉਹੀ ਦਿਨ ਪ੍ਰਤੀ ਦਿਨ ਸਦਾ ਗਿਆਨ ਅਵਸਥਾ ਵਿਚ ਜਾਗਦੇ ਰਹਿੰਦੇ ਹਨ ਅਤੇ ਵਾਹਿਗੁਰੂ ਜੀ ਦੇ ਸੱਚੇ ਦਰਬਾਰ ਵਿਚ ਉਹੋ ਸੋਭਾ ਪਾਉਣ ਵਾਲੇ ਹਨ।੧।ਰਹਾਉ।

ਪ੍ਰ: ਕੀ ਕੋਈ ਆਪਣੀ ਮੁਸ਼ੱਕਤ ਨਾਲ ਲੇਖੇ ਵਿਚ ਪੈ ਸਕਦਾ ਹੈ ?

ਉ:੬. ਇਹ ਕੋਈ ਹਉਮੈ ਵਿਚ ਕੀਤੀ ਮੁਸ਼ੱਕਤ ਦਾ ਫਲ ਨਹੀਂ, ਕਿਉਂਕਿ ਉਹ ਪ੍ਰਭੂ ਆਪੇ ਸਾਰਿਆਂ ਦੀਆਂ ਕਣਸੋਆਂ ਨੂੰ ਸੁਣਦਾ ਹੈ ਅਤੇ ਆਪੇ ਹਰ ਇਕ ਦੀ ਕੀਤੀ ਗੁਪਤ ਕਿਰਿਆ ਨੂੰ ਵੇਖਦਾ ਹੈ।

੭. ਪਰ, ਜਿਸ ਉਤੇ ਉਹ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਦਾ ਹੈ, ਉਹੋ ਪੁਰਖ ਲੇਖੇ ਲਗਦਾ ਹੈ, ਭਾਵ ਹੈ ਉਹ ਪ੍ਰਵਾਨ ਹੁੰਦਾ ਹੈ।

੮. ਜਿਸ ਨੂੰ ਉਹ ਆਪਣੇ ਨਾਲ ਆਪੇ ਲਾ ਲੈਣਾ ਚਾਹੁੰਦਾ ਹੈ, ਉਹ ਲਗ ਪੈਂਦਾ ਹੈ ਅਤੇ ਉਹੋ ਹੀ ਗੁਰਮੁਖ ਬਣ ਕੇ ਸੱਚ ਦੀ ਕਮਾਈ ਕਰਨਹਾਰ ਹੋ ਜਾਂਦਾ ਹੈ ਅਤੇ ਉਸੇ ਨੂੰ ਹੀ ਗੁਰਮੁਖ ਕਿਹਾ ਜਾ ਸਕਦਾ ਹੈ।੨।

ਪ੍ਰ: ਜੇ ਕੋਈ ਰੱਬ ਨੂੰ ਨਾ ਭੁਲਣ ਦਾ ਯਤਨ ਕਰੇ, ਕੀ ਉਹ ਸਫਲ ਨਹੀਂ ਹੋ ਸਕਦਾ ?

ਉ: ੯. ਹੇ ਭਾਈ ! ਰੱਬ ਨਾਲ ਤਾਂ ਕਿਸੇ ਦਾ ਕੋਈ ਭੀ ਚਾਰਾ ਨਹੀਂ ਚਲ ਸਕਦਾ, ਜਿਸ ਨੂੰ ਕਰਤਾ ਆਪਣੇ ਵਲੋਂ ਆਪ ਹੀ ਭੁਲਾਉਣਾ ਚਾਹੇ, ਦੱਸੋ ਉਹ ਕਿਸ ਨੂੰ ਹੱਥ ਪਾਵੇ, ਭਾਵ ਉਹ ਕਿਸ ਦਾ ਸਹਾਰਾ ਲਵੇ।

੧੦. ਕਿਉਂਕਿ ਜੋ ਪਿਛਲਾ ਲਿਖਿਆ ਹੁੰਦਾ ਹੈ, ਉਸ ਨੂੰ ਮੇਟਿਆ ਨਹੀਂ ਜਾ ਸਕਦਾ।

ਪ੍ਰ: ਤੁਸੀਂ ਵਡਭਾਗੀ ਕਿਸ ਨੂੰ ਮੰਨਦੇ ਹੋ ?

ਉ:੧੧. ਗੁਰਮਤ ਉਸ ਨੂੰ ਹੀ ਵਡਭਾਗੀ ਮੰਨਦੀ ਹੈ, ਜਿਸ ਨੂੰ ਸਤਿਗੁਰੂ ਦਾ ਮਿਲਾਪ ਹੋਇਆ ਹੈ, ਪਰ ਸਤਿਗੁਰੂ ਨਾਲ ਭੀ ਪੂਰੇ ਕਰਮ ਹੀ ਮਿਲਾਵਣਹਾਰ ਹਨ, ਭਾਵ ਪੂਰੇ ਭਾਗਾਂ ਨਾਲ ਹੀ ਸਤਿਗੁਰੂ ਮਿਲਦਾ ਹੈ।੩।

ਪ੍ਰ: ਕਈ ਮਨੁੱਖਾਂ ਨੇ ਆਪਣਾ ਸਾਰਾ ਜੀਵਨ ਹੀ ਗਾਫਲਤਾ ਵਿਚ ਗੁਜ਼ਾਰ ਦਿੱਤਾ ਹੈ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ ?

ਉ:੧੨. ਜੋ (ਜੀਵ) ਇਸਤ੍ਰੀ ਇਸ ਸੰਸਾਰ ਰੂਪੀ ਪੇਕੇ ਘਰ ਵਿਚ ਰਾਤ ਦਿਨ ਮਾਇਆ ਮੋਹ ਦੀ ਨੀਂਦ ਵਿਚ ਸੁੱਤੀ ਪਈ, ਭਾਵ ਗਾਫਲਤਾ ਵਿਚ ਰਹੀ ਹੈ।

੧੩. ਜਾਣ ਲਵੋ ਕਿ ਉਸ ਔਗੁਣਾਂ ਵਿਚ ਮੁੱਠੀ ਹੋਈ ਨੂੰ ਪਤੀ ਨੇ ਵਿਸਾਰ ਦਿੱਤਾ ਹੋਇਆ ਹੈ।

੧੪. ਉਹ ਹਰ ਰੋਜ਼ ਕੀ, ਸਦਾ ਹੀ ਰੋਂਦੀ ਫਿਰਦੀ ਹੈ, ਉਹ ਪਤੀ ਤੋਂ ਹੀਣੀ ਹੋਣ ਕਰ ਕੇ ਕਦੀ ਭੀ ਸ਼ਾਂਤੀ ਰੂਪੀ ਨੀਂਦ ਨਹੀਂ ਪਾਵੇਗੀ ਭਾਵ ਉਹ ਪ੍ਰਮੇਸ਼ਰ-ਪਤੀ ਤੋਂ ਸੱਖਣੀ ਦੁੱਖਾਂ ਵਿਚ ਵਿਆਕੁਲ ਰਹੇਗੀ।੪।

ਪ੍ਰ: ਅੰਤਹਕਰਨ ਰੂਪ ਸੇਜਾ ਪਰ ਪ੍ਰਮੇਸ਼ਰ-ਪਤੀ ਦਾ ਅਨੰਦ ਕੌਣ ਮਾਣ ਸਕੇਗੀ ?

ਉ:੧੫. ਜਿਸ ਜੀਵ ਰੂਪ ਇਸਤ੍ਰੀ ਨੇ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦਿਆਂ, ਆਪਣੇ ਸੁਖਾਂ ਦੇ ਦਾਤੇ ਪ੍ਰਮੇਸ਼ਰ-ਪਤੀ ਨੂੰ ਜਾਣ ਲਿਆ ਹੈ।

੧੬. (ਅਤੇ) ਮੈਂ ਮੇਰੀ ਨੂੰ ਮਾਰ ਕੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਹੈ, ਉਸ ਨੇ ਪਤੀ ਨੂੰ ਪਛਾਣ ਲਿਆ ਹੈ।

੧੭. ਉਸੇ ਦੀ ਅੰਤਹਕਰਨ ਰੂਪੀ ਸੇਜਾ ਸੁਹਾਵਣੀ ਹੋਈ ਹੈ ਅਤੇ ਉਹ ਸਦਾ ਹੀ ਪ੍ਰਮੇਸ਼ਰ-ਪਤੀ ਦੀ ਪ੍ਰਾਪਤੀ ਦਾ ਅਨੰਦ ਮਾਣਦੀ ਹੈ, ਕਿਉਂਕਿ ਉਹ ਸੱਚ ਨੂੰ ਹੀ ਸ਼ਿੰਗਾਰ ਬਨਾਣਵਹਾਰ ਹੈ, ਭਾਵ ਉਸ ਨੇ ਸੱਚ ਨੂੰ ਹੀ ਸ਼ਿੰਗਾਰ ਬਣਾ ਲਿਆ ਹੈ।੫।

ਪ੍ਰ: ਸੱਚੇ ਦੀ ਦਰਗਾਹ ਵਿਚ ਸੁਭਾਏਮਾਨ ਕੌਣ ਹੋਵੇਗਾ ?

ਉ:੧੮-੧੯. ਪ੍ਰਭੂ ਨੇ ਚੌਰਾਸੀ ਲਖ ਜੀਵ ਉਤਪੰਨ ਕੀਤੇ ਹਨ। ਪਰ, ਇਨ੍ਹਾਂ ਵਿਚੋਂ ਜਿਸ ਉਤੇ ਭੀ ਉਹ (ਨਦਰਿ) ਦ੍ਰਿਸ਼ਟੀ ਨਾਲ ਤੱਕਦਾ ਹੈ, ਉਸ ਨੂੰ ਗੁਰੂ ਨਾਲ ਮਿਲਾ ਦੇਂਦਾ ਹੈ।

੨੦. ਬਸ, ਉਸ ਦੇ ਸਾਰੇ ਜਨਮ ਜਨਮਾਤ੍ਰਾਂ ਦੇ ਪਾਪ ਕਟ ਕੇ ਉਸ ਨੂੰ ਪਵਿੱਤਰ ਕਰ ਲੈਂਦਾ ਹੈ, ਉਹੀ ਜਨ ਨਾਮ ਦੁਆਰੇ ਸਦਾ ਸੱਚੇ ਦਰ ਵਿਚ ਸੁਭਾਏਮਾਨ ਹੁੰਦੇ ਹਨ।੬।

ਪ੍ਰ: ਰੱਬੀ ਦਰਗਾਹੇ ਲੇਖਾ ਹੋਣ ਸਮੇਂ, ਜੇ ਕਿਸੇ ਦੇ ਸਾਰੇ ਦੇ ਸਾਰੇ ਕਰਮ ਚੰਗੇ ਹੀ ਹੋਣ, ਉਸ ਦਾ ਤਾਂ ਛੁਟਕਾਰਾ ਜ਼ਰੂਰ ਹੋ ਜਾਵੇਗਾ ?

ਉ:੨੧. ਨਹੀਂ, ਇਹ ਗੱਲ ਨਹੀਂ, ਛੁਟਕਾਰਾ ਤਾਂ ਕ੍ਰਿਪਾ ਦ੍ਰਿਸ਼ਟੀ ਵਿਚ ਹੈ, ਕਰਮਾਂ ਨਾਲ ਨਹੀਂ, ਕਿ ਜੀਵ ਤਾਂ ਹਰ ਕੋਈ ਹੀ ਖਿਨ ਖਿਨ ਭੁਲਣਹਾਰ ਹੈ, ਜੇ ਕਦੀ ਵਾਹਿਗੁਰੂ ਜੀਵ ਦੇ ਕੀਤੇ ਕਰਮਾਂ ਦਾ ਹਿਸਾਬ ਮੰਗ ਲਵੇ, ਤਾਂ ਦੱਸੋ ਕਿਸ ਪਾਸੋਂ ਦਿੱਤਾ ਜਾ ਸਕਦਾ ਹੈ, ਭਾਵ ਕਰਮਾਂ ਦਾ ਹਿਸਾਬ ਕਰਨ ਨਾਲ ਤਾਂ ਕੋਈ ਵੀ ਪੂਰਾ ਨਹੀਂ ਉੱਤਰ ਸਕਦਾ।

੨੨. ਇਹ ਯਕੀਨ ਰਖੋ ਜੋ ਦ੍ਵੈਤ ਅਤੇ ਤਿੰਨਾਂ ਗੁਣਾਂ ਵਿਚ ਫਸੇ ਹੋਏ ਹਨ, ਉਨ੍ਹਾਂ ਨੂੰ ਕਦੇ ਭੀ ਸੁਖ ਨਹੀਂ ਹੋਣਾ।

ਪ੍ਰ: ਸੱਚੇ ਨਾਲ ਮਿਲਾਪ ਕਿਵੇਂ ਹੋਵੇ ? ਬਸ, ਅਰਦਾਸ ਕਰੋ।

ਉ:੨੩. ਜੇ ਕਦੀ ਉਹ ਸੱਚਾ ਸਾਡੇ ਔਗੁਣਾਂ ਨੂੰ ਬਖ਼ਸ਼ ਲਵੇ, ਤਾਂ ਉਹ ਸਾਡੇ ਔਗੁਣਾਂ ਨੂੰ ਬਖ਼ਸ਼ ਕੇ ਆਪੇ ਹੀ ਮਿਲਾਵਣਹਾਰ ਹੈ, ਮੇਲ ਲਵੇਗਾ।੭।

੨੪. ਉਹ ਆਪ ਹੀ ਵਾਹਿਗੁਰੂ ਕਰਦਾ ਹੈ, ਤੇ ਆਪ ਹੀ ਕਰਾਉਂਦਾ ਹੈ।

੨੫. ਪੂਰੇ ਗੁਰੂ ਦੇ ਸ਼ਬਦ ਦੁਆਰਾ ਆਪਣੇ ਨਾਲ ਮਿਲਾ ਲੈਂਦਾ ਹੈ।

੨੬. ਗੁਰੂ ਜੀ ਕਹਿੰਦੇ ਹਨ, ਅਰਦਾਸ ਕਰ ਕਿ ਹੇ ਪ੍ਰਭੂ ! ਮੈਨੂੰ ਤੇਰਾ ਨਾਮ ਮਿਲੇ, ਇਹੋ ਹੀ ਅਸਲ ਵਡਿਆਈ ਹੈ, ਉਹ ਪ੍ਰਭੂ ਆਪੇ ਹੀ ਪੁਰਖ ਨੂੰ ਆਪਣੇ ਮੇਲ ਵਿਚ ਮਿਲਾਵਣਹਾਰ ਹੈ।੮।੨।੩।

***ਭਾਵਾਰਥ :*** ਭਾਵ ਹੈ ਉਹ ਪ੍ਰਭੂ ਅਗੰਮ, ਅਪਾਰ, ਅਗੋਚਰ ਹੈ, ਪਰ ਜੇ ਅਸੀਂ ਉਸ ਵਿਚ ਪਹੁੰਚਣਾ ਚਾਹੀਏ, ਤਾਂ ਇਕੋ ਹੀ ਤਰੀਕਾ ਉਸ ਦੇ ਗੁਣ ਕਥਨ ਕਰਦੇ ਰਹਿਣਾ ਤੇ ਨਾਮ ਦਾ ਸ੍ਵਾਸ-ਸ੍ਵਾਸ ਚਿੰਤਨ ਕਰਨਾ ਹੈ। ਪਰ ਇਹ ਵੀ ਪ੍ਰਭੂ ਮੇਹਰ ਵਿਚ ਹੈ, ਇਹ ਮੇਹਰ ਉਹ ਗੁਰੂ ਦੁਆਰੇ ਹੀ ਕਰਦਾ ਹੈ ਅਤੇ ਜੋ ਲੋਕ ਉਸ ਤੋਂ ਭੁਲੇ ਰਹਿੰਦੇ ਹਨ, ਉਹ ਲੋਕ ਪ੍ਰਲੋਕ ਵਿਚ ਕਦੀ ਵੀ ਸੁਖ ਨਹੀਂ ਪਾਉਂਦੇ।

### ਮਾਝ ਮਹਲਾ ੩ ॥

**੧. ਇਕੋ ਆਪਿ ਫਿਰੈ ਪਰਛੰਨਾ ॥**
**੨. ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥**
**੩. ਤ੍ਰਿਸਨਾ ਤਜਿ ਸਹਜ ਸੁਖੁ ਪਾਇਆ**
**ਏਕੋ ਮੰਨਿ ਵਸਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਇਕਸੁ ਸਿਉ ਚਿਤੁ ਲਾਵਣਿਆ ॥**
**੫. ਗੁਰਮਤੀ ਮਨੁ ਇਕਤੁ ਘਰਿ ਆਇਆ**
**ਸਚੈ ਰੰਗਿ ਰੰਗਾਵਣਿਆ ॥੧॥ਰਹਾਉ॥**
**੬. ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥**
**੭. ਇਕੁ ਵਿਸਾਰਿ ਦੂਜੈ ਲੋਭਾਇਆ ॥**
**੮. ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ**
**ਬਿਨੁ ਨਾਵੈ ਦੁਖੁ ਪਾਵਣਿਆ ॥੨॥**
**੯. ਜੋ ਰੰਗਿ ਰਾਤੇ ਕਰਮ ਬਿਧਾਤੇ ॥**
**੧੦. ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥**
**੧੧. ਜਿਸ ਨੋ ਆਪਿ ਦੇਇ ਵਡਿਆਈ**
**ਹਰਿ ਕੈ ਨਾਮਿ ਸਮਾਵਣਿਆ ॥੩॥**
**੧੨. ਮਾਇਆ ਮੋਹਿ ਹਰਿ ਚੇਤੈ ਨਾਹੀ ॥**
**੧੩. ਜਮ ਪੁਰਿ ਬਧਾ ਦੁਖ ਸਹਾਹੀ ॥**
**੧੪. ਅੰਨਾ ਬੋਲਾ ਕਿਛੁ ਨਦਰਿ ਨ ਆਵੈ**
**ਮਨਮੁਖ ਪਾਪਿ ਪਚਾਵਣਿਆ ॥੪॥**
**੧੫. ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥**
**੧੬. ਭਾਇ ਭਗਤਿ ਤੇਰੈ ਮਨਿ ਭਾਏ ॥**
**੧੭. ਸਤਿਗੁਰੁ ਸੇਵਨਿ ਸਦਾ ਸੁਖਦਾਤਾ**
**ਸਭ ਇਛਾ ਆਪਿ ਪੁਜਾਵਣਿਆ ॥੫॥**
**੧੮. ਹਰਿ ਜੀਉ ਤੇਰੀ ਸਦਾ ਸਰਣਾਈ ॥**
**੧੯. ਆਪੇ ਬਖਸਿਹਿ ਦੇ ਵਡਿਆਈ ॥**
**੨੦. ਜਮਕਾਲੁ ਤਿਸੁ ਨੇੜਿ ਨ ਆਵੈ**
**ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥**
**੨੧. ਅਨਦਿਨੁ ਰਾਤੇ ਜੋ ਹਰਿ ਭਾਏ ॥**
**੨੨. ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥**
**੨੩. ਸਦਾ ਸਦਾ ਸਚੇ ਤੇਰੀ ਸਰਣਾਈ**
**ਤੂੰ ਆਪੇ ਸਚੁ ਬੁਝਾਵਣਿਆ ॥੭॥**
**੨੪. ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥**
**੨੫. ਹਰਿ ਗੁਣ ਗਾਵਹਿ ਸਚੁ ਵਖਾਣੇ ॥**
**੨੬. ਨਾਨਕ ਨਾਮਿ ਰਤੇ ਬੈਰਾਗੀ**
**ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥**

### *ਅਰਥ :*

ਪ੍ਰ: ਜੇ ਸਾਰਿਆਂ ਵਿਚ ਇਕੋ ਪ੍ਰਭੂ ਵਿਆਪਕ ਹੈ, ਤਾਂ ਦਿਸਦਾ ਕਿਉਂ ਨਹੀਂ ?

ਉ:੧. ਉਹ ਵਾਹਿਗੁਰੂ ਹੈ ਤਾਂ ਸਭਨਾਂ ਵਿਚ ਇਕੋ ਆਪ ਹੀ, ਪਰ, ਉਹ ਸਾਰਿਆਂ ਵਿਚ (ਪਰਛੰਨਾ) ਛਿਪਕੇ ਵਰਤ ਰਿਹਾ ਹੈ (ਪਰਛੰਨਾ, ਦਾ ਭਾਵ ਹੈ, ਜੋ ਅਨੇਕਾਂ ਵਿਚ ਇਕ ਰੂਪ ਹੋ ਕੇ ਵਰਤੇ, ਫਿਰ ਉਨ੍ਹਾਂ ਵਿਚ ਵਰਤਦਾ ਹੋਇਆ ਕਿਸੇ ਨਾਲ ਲਪਾਏਮਾਨ ਭੀ ਨ ਹੋਵੇ ਅਤੇ ਪ੍ਰਗਟ ਹੁੰਦਾ ਹੋਇਆ ਭੀ ਗੁਪਤ ਰਹੇ, ਜਿਵੇਂ ਪਾਣੀ ਦੇ ਘੜਿਆਂ ਵਿਚ ਚੰਦਰਮਾ ਦਾ 'ਅਕਸ' ਪ੍ਰਛਾਵਾਂ ਹੁੰਦਾ ਹੈ)।

੨. ਗੁਰੂ ਦੁਆਰੇ ਜਦ ਉਸ ਨੂੰ ਮੈਂ ਵੇਖਾਂ ਤਾਂ ਇਹ ਮੇਰਾ ਮਨ ਉਸ ਦੇ ਰਸ ਵਿਚ (ਭਿੰਨਾ) ਭਿੱਜ ਜਾਏਗਾ, ਭਾਵ ਮਿਲ ਜਾਵੇਗਾ।

੩. (ਇਸ ਰਸ ਵਿਚ ਰੋਕ ਪਾਉਣ ਵਾਲੀ ਕੇਵਲ ਤ੍ਰਿਸ਼ਨਾ ਹੁੰਦੀ ਹੈ, ਸੋ) ਤ੍ਰਿਸ਼ਨਾ ਨੂੰ ਤਿਆਗ ਕੇ ਹੁਣ ਸਹਿਜ ਸੁਖ ਪਾ ਲਿਆ ਹੈ, ਕਿਉਂਕਿ ਮਨ ਵਿਚ ਇਕ ਪ੍ਰਭੂ ਦਾ ਨਾਮ ਵਸਾ ਲਿਆ ਹੈ।੧।

੪. ਮੈਂ ਵਾਰਨੇ ਜਾਂਦਾ ਹਾਂ, ਉਨ੍ਹਾਂ ਤੋਂ ਜੀਉ ਭੀ ਕੁਰਬਾਨ ਕਰਦਾ ਹਾਂ, ਜੋ ਇਕ ਸੱਚੇ ਸਾਈਂ ਜੀ ਨਾਲ ਚਿਤ ਲਾਉਂਦੇ ਹਨ।

੫. ਗੁਰਾਂ ਦੀ ਸਿਖਿਆ ਦੁਆਰੇ ਜਿਨ੍ਹਾਂ ਦਾ ਮਨ ਏਕਤਾ ਦੇ ਘਰ ਵਿਚ ਆ ਗਿਆ, ਉਹ ਫਿਰ ਸੱਚੇ ਦੇ ਪ੍ਰੇਮ-ਰੰਗ ਵਿਚ ਹੀ ਰੰਗਣਹਾਰਾ ਹੋ ਗਿਆ।੧।ਰਹਾਉ।

੬. ਇਹ (ਜਗੁ) ਜੀਵ ਹੇ ਹਰੀ! ਤੈਨੂੰ ਭੁਲਾ ਹੋਇਆ ਹੈ ਕਿ ਤੂੰ ਆਪ ਭੁਲਾਇਆ ਹੈ।

੭. ਕਿਉਂਕਿ ਇਹ ਇਕ ਤੈਨੂੰ ਭੁਲ ਕੇ ਦੂਜੇ ਸੰਸਾਰ ਵਿਚ ਲੁਭਾਏਮਾਨ ਹੋ ਰਿਹਾ ਹੈ।

੮. ਇਸੇ ਕਰਕੇ ਇਹ ਹਰ ਦਿਨ ਭਰਮ ਵਿਚ ਭੁਲਾ ਤੈਨੂੰ ਵਿਸਾਰੀ ਫਿਰਦਾ ਹੈ, ਜਿਸ ਨਾਮ ਤੋਂ ਬਿਨਾਂ ਹੋਣ ਕਰਕੇ ਦੁਖ ਪਾਵਣਹਾਰ ਹੋ ਰਿਹਾ ਹੈ।੨।

੯. ਪਰ, ਜੋ ਪੁਰਸ਼ ਕਰਮ ਫਲ ਦਾਤੇ ਵਾਹਿਗੁਰੂ ਜੀ ਦੇ ਪ੍ਰੇਮ ਵਿਚ ਰਤੇ ਗਏ ਹਨ।

੧੦. ਅਤੇ ਗੁਰੂ ਦੀ ਸੇਵਾ ਕਰਦੇ ਹਨ, ਉਹ ਤਾਂ ਚੌਹਾਂ ਜੁਗਾਂ ਵਿਚ ਜਾਣੇ ਗਏ ਹਨ।

੧੧. ਜਿਸ ਨੂੰ ਉਹ ਆਪ ਵਡਿਆਈ ਦੇਂਦਾ ਹੈ, ਉਹ ਹਰੀ ਦੇ ਨਾਮ ਵਿਚ ਸਮਾਵਣਹਾਰ ਹੋ ਜਾਂਦਾ ਹੈ। ਭਾਵ ਸਮਾ ਜਾਂਦਾ ਹੈ।੩।

ਪ੍ਰ: ਇਹ ਜੀਵ ਹਰੀ ਨੂੰ ਚੇਤੇ ਕਿਉਂ ਨਹੀਂ ਕਰਦਾ?

ਉ:੧੨. ਉਹ ਇਸ ਲਈ ਕਿ ਇਹ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ, ਜਿਸ ਕਰਕੇ ਹਰੀ ਨੂੰ ਸਿਮਰਦਾ ਨਹੀਂ।

ਪ੍ਰ: ਕੀ, ਸਿਮਰਨ ਤੋਂ ਸੱਖਣੇ ਨੂੰ ਕੋਈ ਡੰਡ ਨਹੀਂ ਮਿਲੇਗਾ?

ਉ:੧੩. ਹਾਂ ਜ਼ਰੂਰ, ਉਹ ਜਮਾਂ ਦੀ ਪੁਰੀ ਵਿਚ ਬੱਧਾ ਹੋਇਆ ਜਾ ਕੇ ਪਿਆ ਦੁਖ ਸਹਾਰਦਾ ਹੈ।

ਪ੍ਰ: ਜਮਪੁਰੀ ਵਿਚ ਸਜ਼ਾ ਭੁਗਤਣ ਦਾ ਵੱਡਾ ਕਾਰਣ ਕੀ ਹੈ?

ਉ:੧੪. ਵੱਡਾ ਕਾਰਣ ਇਹੋ ਕਿ ਇਸ ਨੇ ਸੰਸਾਰ ਵਿਚ ਰਹਿੰਦਿਆਂ ਅੰਨ੍ਹਿਆਂ ਵਾਂਗੂੰ ਪਾਪ ਪੁੰਨ ਵਿਚ ਕੋਈ ਫ਼ਰਕ ਹੀ ਨਹੀਂ ਜਾਣਿਆ ਅਤੇ ਭਲੇ ਪੁਰਸ਼ਾਂ ਦੀ ਸੰਗਤ ਵਿਚ ਮਿਲ ਬੈਠ ਕੇ ਉਨ੍ਹਾਂ ਦੀ ਸਿਖਿਆ ਸੁਣਨ ਵਲੋਂ ਬੋਲਾ ਹੀ ਰਿਹਾ, ਇਹ ਮਨਮੁਖ ਆਪਣੇ ਕੀਤੇ ਪਾਪਾਂ ਵਿਚ ਹੀ ਸੜਨਹਾਰ ਹੋ ਜਾਂਦਾ ਹੈ, ਭਾਵ ਸੜਦਾ ਰਹਿੰਦਾ ਹੈ।੪।

੧੫. ਹੇ ਹਰੀ! ਇਕ ਤੇਰੇ ਪ੍ਰੇਮ-ਰੰਗ ਵਿਚ ਰਤੇ ਹੋਏ ਹਨ, ਪਰ, ਉਹ ਹੁਣ ਜੋ ਤੂੰ ਆਪ ਆਪਣੀ ਲਿਵ ਵਿਚ ਲਾ ਲਏ ਹਨ।

੧੬. ਉਹੀ ਪ੍ਰੇਮਾ ਭਗਤੀ ਕਰ ਕੇ ਤੇਰੇ ਮਨ ਨੂੰ ਭਾ ਗਏ ਹਨ।

੧੭. ਉਹ ਸੁਖਾਂ ਦੇ ਦਾਤੇ ਸਤਿਗੁਰੂ ਨੂੰ ਸਦਾ ਹੀ ਸੇਂਵਦੇ ਹਨ, ਉਹ ਗੁਰੂ ਆਪੇ ਹੀ ਸਾਰੀਆਂ ਇੱਛਾਂ ਪੂਰਨ ਕਰਨ ਵਾਲਾ ਹੈ।੫।

੧੮. ਹੇ ਹਰਿ ਜੀ! ਜੋ ਸਦਾ ਹੀ ਤੇਰੀ ਸ਼ਰਨ ਵਿਚ ਪਿਆ ਰਹਿੰਦਾ ਹੈ।

੧੯. ਤੂੰ ਉਸ ਨੂੰ ਆਪ ਬਖ਼ਸ਼ ਦੇਂਦਾ ਹੈਂ ਅਤੇ ਵਡਿਆਈ ਭੀ ਦੇਂਦਾ ਹੈਂ।

੨੦. ਉਨ੍ਹਾਂ ਦੇ ਉਹ ਜਮ ਜੋ ਸਭ ਦਾ ਕਾਲ ਕਰਨ ਵਾਲਾ ਹੈ, ਨੇੜੇ ਭੀ ਨਹੀਂ ਢੁਕ ਸਕਦਾ, ਜੋ ਸਦਾ ਹੀ ਹਰਿ ਹਰਿ ਨਾਮ ਧਿਆਵਣਹਾਰ ਹੁੰਦਾ ਹੈ।੬।

੨੧. ਜੋ ਹਰੀ ਨੂੰ ਭਾ ਗਏ ਹਨ, ਉਹ ਰਾਤ ਦਿਨ ਹਰੀ ਦੇ ਪ੍ਰੇਮ-ਰੰਗ ਵਿਚ ਰਤੇ ਰਹਿੰਦੇ ਹਨ।

੨੨. ਉਨ੍ਹਾਂ ਨੂੰ ਮੇਰੇ ਪ੍ਰਭੂ ਨੇ ਸੰਤਾਂ ਦੇ ਮੇਲ ਵਿਚ ਮੇਲ ਕੇ ਆਪਣੇ ਨਾਲ ਹੀ ਮਿਲਾ ਲਿਆ ਹੈ।

੨੩. ਹੇ ਸੱਚੇ! ਉਹ ਸਦਾ ਸਦਾ ਹੀ ਤੇਰੀ ਸ਼ਰਨ ਵਿਚ ਰਹਿੰਦੇ ਹਨ, ਤੂੰ ਆਪਣਾ ਸੱਚ ਸਰੂਪ ਉਨ੍ਹਾਂ ਨੂੰ ਆਪੇ ਹੀ ਬੁਝਾਵਣਹਾਰ ਹੈਂ।੭।

੨੪. ਜਿਨ੍ਹਾਂ ਨੇ ਉਸ ਸੱਚ ਸਰੂਪ ਨੂੰ ਜਾਣ ਲਿਆ ਹੈ, ਉਹ ਫਿਰ ਉਸੇ ਸੱਚ ਸਰੂਪ ਵਿਚ ਸਮਾ ਜਾਂਦੇ ਹਨ।

੨੫. ਜੋ ਹਰੀ ਦੇ ਗੁਣ ਗਾਉਂਦੇ ਹਨ ਤੇ ਸੱਚ ਹੀ ਬੋਲਦੇ ਹਨ।

੨੬. ਸਤਿਗੁਰੂ ਜੀ ਆਖਦੇ ਹਨ ਕਿ ਉਹ ਇਸ ਸੰਸਾਰ ਵਲੋਂ ਵੈਰਾਗੀ ਹੋ ਕੇ ਨਾਮ ਵਿਚ ਰਤੇ ਗਏ ਹਨ, ਉਹ ਆਪਣੇ ਸਰੂਪ ਵਿਚ ਟਿਕ ਕੇ ਵਾਹਿਗੁਰੂ ਜੀ ਵਿਚ ਸਮਾਧੀ ਲਾਉਂਦੇ ਹਨ।੮।੩।੪।

***ਭਾਵਾਰਥ :*** ਇਸ ਅਸਟਪਦੀ ਵਿਚ ਹਜ਼ੂਰ ਇਹ ਸਿਧਾਂਤ ਅੰਕਤ ਕਰ ਰਹੇ ਹਨ ਕਿ ਉਹ ਪ੍ਰਭੂ ਸਾਰੇ ਜਗਤ ਵਿਚ ਵਿਆਪਕ ਹੈ, ਪਰ ਉਹ ਵਰਤਦਾ ਗੁਪਤ ਰੂਪ ਹੋ ਕੇ ਹੈ। ਜਦ ਭੀ ਕਿਸੇ ਨੇ ਉਸਨੂੰ ਵੇਖਣਾ ਹੋਵੇ ਤਾਂ ਉਹ ਗੁਰੂ ਦੁਆਰੇ ਦਿਸ ਭੀ ਪੈਂਦਾ ਹੈ। ਉਸ ਦੇ ਮਿਲਣ ਵਿਚ ਰੁਕਾਵਟ ਹੈ ਤ੍ਰਿਸ਼ਨਾ ਦੀ, ਜਦੋਂ ਤ੍ਰਿਸ਼ਨਾ ਨੂੰ ਛੱਡ ਉਸੇ ਇਕ ਦੇ ਲੜ ਲਗਿਆ ਜਾਏ, ਤਾਂ ਉਸ ਨਾਲ ਸਹਿਜੇ ਹੀ ਮੇਲ ਹੋ ਜਾਂਦਾ ਹੈ, ਉਹ ਪ੍ਰਭੂ ਕਰਮ ਫਲ ਦਾਤਾ ਹੈ, ਉਸ ਦੇ ਪ੍ਰੇਮ-ਰੰਗ ਵਿਚ ਰੰਗੇ ਜਾਉ, ਕਿਉਂਕਿ ਪ੍ਰੇਮ ਸਹਿਤ ਹੀ ਨਾਮ ਵਿਚ ਲਗਿਆ ਜਾ ਸਕਦਾ ਹੈ, ਨਾਮ ਦੁਆਰੇ ਹੀ ਫਿਰ ਉਸ ਨਾਮੀ ਵਿਚ ਲੀਨ ਹੋ ਸਕੀਦਾ ਹੈ।

**ਮਾਝ ਮਹਲਾ ੩ ॥**

**੧. ਸਬਦਿ ਮਰੈ ਸੁ ਮੁਆ ਜਾਪੈ ॥**
**੨. ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥**
**੩. ਜੋਤੀ ਵਿਚਿ ਮਿਲਿ ਜੋਤਿ ਸਮਾਣੀ**
**ਸੁਣਿ ਮਨ ਸਚਿ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਹਰਿ ਕੈ ਨਾਇ ਸੋਭਾ ਪਾਵਣਿਆ ॥**
**੫. ਸਤਿਗੁਰੁ ਸੇਵਿ ਸਚਿ ਚਿਤੁ ਲਾਇਆ**
**ਗੁਰਮਤੀ ਸਹਜਿ ਸਮਾਵਣਿਆ ॥੧॥ਰਹਾਉ॥**
**੬. ਕਾਇਆ ਕਚੀ ਕਚਾ ਚੀਰੁ ਹੰਢਾਏ ॥**
**੭. ਦੂਜੈ ਲਾਗੀ ਮਹਲੁ ਨ ਪਾਏ ॥**

**੮. ਅਨਦਿਨੁ ਜਲਦੀ ਫਿਰੈ ਦਿਨੁ ਰਾਤੀ**
**ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥**
**੯. ਦੇਹੀ ਜਾਤਿ ਨ ਆਗੈ ਜਾਏ ॥**
**੧੦. ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥**
**੧੧. ਸਤਿਗੁਰੁ ਸੇਵਨਿ ਸੇ ਧਨਵੰਤੇ**
**ਐਥੈ ਓਥੈ ਨਾਮਿ ਸਮਾਵਣਿਆ ॥੩॥**
**੧੨. ਭੈ ਭਾਇ ਸੀਗਾਰੁ ਬਣਾਏ ॥**
**੧੩. ਗੁਰ ਪਰਸਾਦੀ ਮਹਲੁ ਘਰੁ ਪਾਏ ॥**
**੧੪. ਅਨਦਿਨੁ ਸਦਾ ਰਵੈ ਦਿਨੁ ਰਾਤੀ**
**ਮਜੀਠੈ ਰੰਗੁ ਬਣਾਵਣਿਆ ॥੪॥**
**੧੫. ਸਭਨਾ ਪਿਰੁ ਵਸੈ ਸਦਾ ਨਾਲੇ ॥**
**੧੬. ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥**
**੧੭. ਮੇਰਾ ਪ੍ਰਭੁ ਅਤਿ ਊਚੋ ਊਚਾ**
**ਕਰਿ ਕਿਰਪਾ ਆਪਿ ਮਿਲਾਵਣਿਆ ॥੫॥**
**੧੮. ਮਾਇਆ ਮੋਹਿ ਇਹੁ ਜਗੁ ਸੁਤਾ ॥**
**੧੯. ਨਾਮੁ ਵਿਸਾਰਿ ਅੰਤਿ ਵਿਗੁਤਾ ॥**
**੨੦. ਜਿਸ ਤੇ ਸੁਤਾ ਸੋ ਜਾਗਾਏ**
**ਗੁਰਮਤਿ ਸੋਝੀ ਪਾਵਣਿਆ ॥੬॥**
**੨੧. ਅਪਿਉ ਪੀਐ ਸੋ ਭਰਮੁ ਗਵਾਏ ॥**
**੨੨. ਗੁਰ ਪਰਸਾਦਿ ਮੁਕਤਿ ਗਤਿ ਪਾਏ ॥**
**੨੩. ਭਗਤੀ ਰਤਾ ਸਦਾ ਬੈਰਾਗੀ**
**ਆਪੁ ਮਾਰਿ ਮਿਲਾਵਣਿਆ ॥੭॥**
**੨੪. ਆਪਿ ਉਪਾਏ ਧੰਧੈ ਲਾਏ ॥**
**੨੫. ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥**
**੨੬. ਨਾਨਕ ਨਾਮੁ ਧਿਆਇ ਸਚਿ ਰਾਤੇ**
**ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥**

*ਅਰਥ :*

ਪ੍ਰ: ਮਰਦਾ ਮਰਦਾ ਤਾਂ ਸਾਰਾ ਹੀ ਜਗਤ ਮਰੀ ਜਾ ਰਿਹਾ ਹੈ, ਪਰ ਗੁਰਮਤ ਅਨੁਸਾਰ ਸਹੀ ਮਰਣਾ ਕਿਸ ਦਾ ਮੰਨਿਆ ਗਿਆ ਹੈ ?

ਉ:੧. ਹੇ ਭਾਈ! ਜੋ ਮਨੁੱਖ ਗੁਰੂ ਦੇ ਉਪਦੇਸ਼ ਰਾਹੀਂ ਨਾਮ ਦੀ ਕਮਾਈ ਕਰ ਕੇ ਜਿਉਂਦਿਆਂ ਹੀ ਹਉਮੈ ਦੇ ਜੀਵਨ ਵਲੋਂ ਮਰ ਜਾਂਦਾ ਹੈ, ਉਸੇ ਨੂੰ ਅਸਲ ਵਿਚ ਮੋਇਆ ਜਾਣੀਦਾ ਹੈ (ਮਰਨ ਤੋਂ ਭਾਵ ਜੰਮਣ ਮਰਨ ਤੋਂ ਛੁੱਟ ਜਾਣਾ ਹੈ)।

ਪ੍ਰ: ਅਜਿਹੇ ਜੀਵਤ ਭਾਵ ਤੋਂ ਮਰਨ ਵਾਲੇ ਨੂੰ ਫਲ ਕੀ ਮਿਲੇਗਾ ?

ਉ:੨. ਉਸ ਨੂੰ ਮੁੜ ਕਾਲ ਨਹੀਂ (ਚਾਪੈ) ਦਬਾਉਂਦਾ, ਦੁਖ ਸੰਤਾਪ ਨਹੀਂ ਦੇਂਦਾ।

੩. ਇਉਂ ਜਾਣੋ ਕਿ ਉਸ ਦੀ ਜੋਤਿ (ਆਤਮਾ) ਜੋਤੀ (ਪਰਮਾਤਮਾ) ਵਿਚ ਮਿਲ ਕੇ ਉਸੇ ਵਿਚ ਹੀ ਸਮਾ ਜਾਂਦੀ ਹੈ, ਕਿਉਂਕਿ ਉਸ ਨੇ ਗੁਰੂ ਦੇ ਉਪਦੇਸ਼ ਨੂੰ ਸੁਣ ਕੇ ਮੰਨ ਲਿਆ, ਇਸੀ ਕਰਕੇ ਉਹ ਫਿਰ ਸੱਚ ਵਿਚ ਸਮਾਵਣਹਾਰ ਹੋ ਗਿਆ, ਅਰਥਾਤ ਉਸ ਨੇ ਗੁਰੂ ਦੇ ਸ਼ਬਦ ਨੂੰ ਸੁਣਨ ਸਾਰ ਹੀ ਮੰਨਣ ਕਰ ਲਿਆ, ਜਿਸ ਦਾ ਸਦਕਾ ਉਹ ਸੱਚ ਸਰੂਪ ਵਿਚ ਸਮਾ ਗਿਆ।੧।

੪. ਮੈਂ ਵਾਰੀ ਹਾਂ ਜੀਉ, ਮੈਂ ਵਾਰੀ ਹਾਂ ਉਨ੍ਹਾਂ ਉਤੋਂ, ਜੋ ਹਰੀ ਦੇ ਨਾਮ ਨਾਲ ਸੁਭਾਏਮਾਨ ਹੋਏ ਹਨ।

੫. ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਕਰਕੇ ਸੱਚ ਵਿਚ ਚਿਤ ਨੂੰ ਜੋੜਿਆ ਹੈ, ਉਹ ਗੁਰੂ ਦੀ ਮਤ ਦੁਆਰਾ ਸਹਿਜ ਵਿਚ ਸਮਾਵਣਹਾਰ ਹੋਏ ਹਨ।੧।ਰਹਾਉ।

੬. ਇਸ ਮਨੁੱਖ ਦੀ (ਕਾਇਆ) ਦੇਹੀ ਕੱਚੀ ਹੈ, ਭਾਵ ਮਰਣਹਾਰ ਹੈ ਅਤੇ ਕੱਚਾ ਹੀ ਇਹ ਕਪੜਾ ਹੰਢਾ ਰਹੀ ਹੈ।

੭. ਇਹ ਇਕ ਪ੍ਰਮੇਸ਼ਰ ਨੂੰ ਛੱਡ ਕੇ ਦੂਜੇ ਸੰਸਾਰ ਵਿਚ ਫਸ ਰਹੀ ਹੈ, ਇਸੇ ਲਈ ਤਾਂ ਇਹ ਆਪਣੇ ਸ੍ਵੈ ਸਰੂਪ ਨੂੰ ਨਹੀਂ ਪਾ ਸਕਦੀ।

੮. ਸਾਈਂ ਦੇ ਸਰੂਪ ਨੂੰ ਨਾ ਪ੍ਰਾਪਤ ਹੋਣ ਕਰਕੇ ਦਿਨੇ ਰਾਤ ਤ੍ਰਿਸ਼ਨਾ ਤੇ ਸੰਤਾਪਾਂ ਵਿਚ ਸੜਦੀ ਫਿਰਦੀ ਹੈ, ਇਸ ਤਰ੍ਹਾਂ ਪ੍ਰਮੇਸ਼ਰ ਤੋਂ ਸੱਖਣੀ ਬਹੁਤ ਹੀ ਦੁਖ ਪਾਵਣਹਾਰ ਹੋ ਰਹੀ ਹੈ।੨।

ਪ੍ਰ: ਨੇੜੇ ਰਹਿਣ ਵਾਲੇ ਸਾਥੀਆਂ ਵਿਚੋਂ ਪ੍ਰਲੋਕ ਵਿਚ ਨਾਲ ਕੌਣ ਜਾਏਗਾ ?

ਉ: ੯. ਹੇ ਭਾਈ! ਸਭ ਤੋਂ ਨੇੜੇ ਰਹਿਣ ਵਾਲੀ ਸਾਥਣ ਦੇਹੀ ਤੇ ਜਾਤੀ ਹੈ, ਪ੍ਰਲੋਕ ਵਿਚ ਤਾਂ ਅੱਗੇ ਇਹ ਵੀ ਦੋਵੇਂ ਸਾਥ ਨਹੀਂ ਜਾਣਗੀਆਂ।

ਪ੍ਰ: ਪ੍ਰਲੋਕ ਵਿਚ ਛੁਟਕਾਰਾ ਕਰਾਉਣ ਲਈ, ਕੋਈ ਸਾਥੀ ਭੀ ਹੋਵੇਗਾ ?

ਉ:੧੦. ਹਾਂ, ਇਕੋ ਸੱਚਾ ਸਾਥੀ ਸੱਚ ਹੈ, ਦਰਗਾਹ ਵਿਚ ਜਦੋਂ ਲੇਖਾ ਮੰਗਿਆ ਜਾਣਾ ਹੈ, ਉਥੇ ਸੱਚ ਦੀ ਕਮਾਈ ਕੀਤੀ ਹੋਈ ਹੀ ਛੁਡਾ ਸਕੇਗੀ।

ਪ੍ਰ: ਗੁਰਮਤ ਨੇ ਸਹੀ ਧਨਵਾਨ ਕਿਸ ਨੂੰ ਮੰਨਿਆ ਹੈ ?

ਉ:੧੧. ਸੱਚੇ ਧਨਵਾਨ ਤਾਂ ਉਨ੍ਹਾਂ ਨੂੰ ਹੀ ਮੰਨਿਆ ਗਿਆ ਹੈ, ਜੋ ਸਤਿਗੁਰਾਂ ਦੀ ਪ੍ਰੇਮ ਭਾਵਨਾ ਸਹਿਤ ਸੇਵਾ ਕਰਦੇ ਹਨ (ਐਥੈ) ਇਸ ਲੋਕ ਵਿਚ ਤੇ (ਓਥੈ) ਪ੍ਰਲੋਕ ਵਿਚ ਦੋਹਾਂ ਜਹਾਨਾਂ ਵਿਚ ਉਹ ਨਾਮੀ ਵਿਚ ਹੀ ਸਮਾਵਣਹਾਰ ਹਨ, ਭਾਵ ਸਮਾਏ ਹੋਏ ਹਨ।੩।

੧੨. ਜਿਸ ਜੀਵ ਰੂਪ ਇਸਤ੍ਰੀ ਨੇ, ਪ੍ਰਮੇਸ਼ਰ-ਪਤੀ ਦੇ ਡਰ ਤੇ ਪ੍ਰੇਮ ਦਾ ਸ਼ਿੰਗਾਰ ਕੀਤਾ ਹੈ।

੧੩. ਉਹ ਫਿਰ ਗੁਰਾਂ ਦੀ ਕ੍ਰਿਪਾ ਨਾਲ (ਘਰੁ) ਹਿਰਦੇ ਵਿਚੋਂ ਹੀ ਸਰੂਪ ਨੂੰ ਪਾ ਲਵੇਗੀ।

੧੪. ਉਹ ਸਦਾ ਹੀ ਰਾਤ ਦਿਨ ਇਕ ਰਸ (ਰਵੈ) ਪਤੀ ਦੇ ਰੰਗ ਨੂੰ ਮਾਣਦੀ ਹੈ, ਕਿਉਂਕਿ ਉਸ ਨੂੰ (ਮਜੀਠੈ ਰੰਗੁ) ਆਤਮ ਅਨੰਦ ਬਣ ਆਇਆ ਹੈ।੪।

ਪ੍ਰ: ਤੁਸੀਂ ਕਹਿੰਦੇ ਹੋ ਪ੍ਰਮੇਸ਼ਰ ਸਭਨਾਂ ਦੇ ਨਾਲ ਵਸਦਾ ਹੈ, ਕੀ ਇਹ ਠੀਕ ਹੈ ?

ਉ:੧੫. ਹਾਂ, ਉਹ ਪ੍ਰਮੇਸ਼ਰ-ਪਤੀ ਤਾਂ ਸਾਰਿਆਂ ਦੇ ਅੰਗ-ਸੰਗ ਹੀ ਵਸਦਾ ਹੈ।

੧੬. ਪਰ, ਉਹ ਗੁਰਾਂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ ਹੀ ਨਜ਼ਰ ਨਾਲ ਡਿੱਠਾ ਹੈ।

ਪ੍ਰ: ਨਜ਼ਰੀਂ ਕਿਉਂ ਨਹੀਂ ਆਉਂਦਾ ?

ਉ:੧੭. ਉਹ ਇਸ ਲਈ ਕਿ ਮੇਰਾ ਪ੍ਰਭੂ ਬਹੁਤ ਉੱਚਿਆਂ ਤੋਂ ਵੀ ਉੱਚਾ ਹੈ, ਪਰ, ਉਹ ਜਿਸ 'ਤੇ ਕਿਰਪਾ ਕਰੇ ਉਸ ਨੂੰ ਆਪਣੇ ਨਾਲ ਆਪ ਹੀ ਮਿਲਾਵਣਹਾਰ ਹੈ।੫।

ਪ੍ਰ: ਸਭਨਾਂ ਦੇ ਨਾਲ ਵਸਦਾ ਹੋਇਆ ਸਭ ਨੂੰ ਕਿਉਂ ਨਹੀਂ ਦਿਸਦਾ ?

ਉ:੧੮. ਉਹ ਇਸ ਲਈ ਨਹੀਂ ਦਿਸਦਾ ਕਿ, ਇਹ ਸਾਰਾ ਜਗਤ ਹੀ ਮਾਇਆ ਦੇ ਮੋਹ-ਪਿਆਰ ਵਿਚ ਸੁੱਤਾ ਪਿਆ ਹੈ।

੧੯. ਨਾਮ ਨੂੰ ਵਿਸਾਰ ਕੇ ਅੰਤ ਨੂੰ ਵਿਗੁੱਚੇਗਾ, ਭਾਵ ਖੁਆਰ ਹੋਵੇਗਾ।

ਪ੍ਰ: ਇਹ ਜਗਤ ਸੁੱਤਾ ਪਿਆ ਜਾਗਦਾ ਕਿਉਂ ਨਹੀਂ ?

ਉ:੨੦. ਕਿਉਂਕਿ ਜਾਗਣਾ ਇਸਦੇ ਆਪਣੇ ਵਸ ਵਿਚ ਨਹੀਂ; ਹਾਂ, ਜਿਸ ਵਲੋਂ ਇਹ ਸੁਆਇਆ ਗਿਆ ਹੈ, ਭਾਵ ਜਿਸਦੇ ਹੁਕਮ ਵਿਚ ਇਹ ਸੁੱਤਾ ਹੈ, ਜਦ ਉਹ ਜਗਾਏ ਤਾਂ ਇਹ ਵੀ ਗੁਰਾਂ ਦੀ ਮਤ ਲੈ ਕੇ ਸੋਝੀ ਪਾਉਣ ਵਾਲਾ ਹੋ ਸਕਦਾ ਹੈ।੬।

ਪ੍ਰ: ਭਰਮ ਕਿਸ ਦਾ ਮਿਟ ਸਕੇਗਾ ਤੇ ਮੁਕਤੀ ਕਿਵੇਂ ਪਾਈ ਜਾ ਸਕਦੀ ਹੈ ?

ਉ:੨੧. ਜੋ ਨਾਮ ਅੰਮ੍ਰਿਤ ਪੀਏਗਾ, ਉਸ ਦਾ ਭਰਮ ਸਹਿਜੇ ਹੀ ਮਿਟ ਜਾਏਗਾ।

੨੨. (ਅਤੇ) ਗੁਰੂ ਦੀ ਕ੍ਰਿਪਾ ਦਾ ਸਦਕਾ ਹੀ ਮੁਕਤੀ (ਗਤਿ) ਪ੍ਰਾਪਤ ਹੋ ਸਕਦੀ ਹੈ।

ਪ੍ਰ: ਆਪ ਜੀ ਬੈਰਾਗੀ ਕਿਸ ਨੂੰ ਮੰਨਦੇ ਹੋ ?

ਉ:੨੩. ਅਸਲ ਵਿਚ ਉਹ ਸਦਾ ਹੀ ਸੱਚਾ (ਬੈਰਾਗੀ) ਮੋਹ ਮਾਇਆ ਤੋਂ ਰਹਿਤ ਹੈ ਜੋ ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਰਚਿਆ ਹੋਇਆ ਹੈ, ਉਹ ਆਪਣੇ ਆਪ ਨੂੰ ਮਾਰ ਕੇ ਆਪ ਹਰੀ ਵਿਚ ਮਿਲਾਵਣਹਾਰ ਹੋ ਰਿਹਾ ਹੈ।੭।

ਪ੍ਰ: ਅਜਿਹੇ ਸੱਚੇ ਬੈਰਾਗੀਆਂ ਦਾ ਨਿਹਚਾ ਕੀ ਹੈ ?

ਉ:੨੪. ਉਨ੍ਹਾਂ ਦਾ ਯਕੀਨ ਹੈ ਕਿ ਹਰੀ ਆਪੇ ਹੀ ਜਗਤ ਨੂੰ ਪੈਦਾ ਕਰਦਾ ਹੈ, ਆਪੇ ਹੀ ਸਾਰਿਆਂ ਨੂੰ ਕੰਮਾਂ-ਕਾਰਾਂ ਵਿਚ ਲਾਉਂਦਾ ਹੈ।

੨੫. (ਅਤੇ) ਚੁਰਾਸੀ ਲੱਖ ਸਾਰੇ ਹੀ ਜੀਅ ਜੰਤਾਂ ਨੂੰ ਉਹ ਆਪੇ ਹੀ ਰਿਜ਼ਕ ਅਪੜਾਉਂਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਉਹ ਇਹ ਨਿਹਚਾ ਰਖ ਕੇ ਨਾਮ ਜਪਦੇ ਹਨ ਤੇ ਸੱਚ ਵਿਚ ਰਤੇ ਰਹਿੰਦੇ ਹਨ ਅਤੇ ਜੋ ਕਾਰ ਉਸ ਵਾਹਿਗੁਰੂ ਜੀ ਨੂੰ ਭਾਉਂਦੀ ਹੈ, ਉਹੋ ਕਰਦੇ ਰਹਿੰਦੇ ਹਨ।੮।੪।੫।

***ਭਾਵਾਰਥ :*** ਹਜ਼ੂਰ ਨੇ ਇਸ ਸ਼ਬਦ ਵਿਚ ਇਸ ਸਰੀਰ ਨੂੰ ਕੱਚਾ ਲਿਖਿਆ ਹੈ ਅਤੇ ਇਹ ਦੂਜੇ ਸੰਸਾਰ ਵਿਚ ਲਗ ਕੇ ਸਦਾ ਹੀ ਸੜਦਾ ਬਲਦਾ ਰਹਿੰਦਾ ਹੈ। ਇਸ ਤੋਂ ਇਸ ਦਾ ਤਾਂ ਹੀ ਛੁਟਕਾਰਾ ਹੋ ਸਕਦਾ ਹੈ, ਜੇ ਕਦੀ ਇਹ ਨਾਮ ਦੀ ਅਰਾਧਨਾ ਕਰ ਕੇ ਸੱਚੇ ਵਿਚ ਸਮਾ ਜਾਵੇ, ਸਮਾਵੇ ਕਿਸ ਸਾਧਨ ਕਰ ਕੇ, ਉਹ ਸਾਧਨ, ਉਹ ਢੰਗ ਇਸ ਪਿਛਲੇ ਮਹਾਂਵਾਕ ਵਿਚ ਉਚਾਰਨ ਕੀਤੇ ਹਨ।

**ਮਾਝ ਮਹਲਾ ੩ ॥**

**੧. ਅੰਦਰਿ ਹੀਰਾ ਲਾਲੁ ਬਣਾਇਆ ॥**
**੨. ਗੁਰ ਕੈ ਸਬਦਿ ਪਰਖਿ ਪਰਖਾਇਆ ॥**
**੩. ਜਿਨ ਸਚੁ ਪਲੈ ਸਚੁ ਵਖਾਣਹਿ**
**ਸਚੁ ਕਸਵਟੀ ਲਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਗੁਰ ਕੀ ਬਾਣੀ ਮੰਨਿ ਵਸਾਵਣਿਆ ॥**
**੫. ਅੰਜਨ ਮਾਹਿ ਨਿਰੰਜਨੁ ਪਾਇਆ**
**ਜੋਤੀ ਜੋਤਿ ਮਿਲਾਵਣਿਆ ॥੧॥ਰਹਾਉ॥**
**੬. ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥**
**੭. ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥**
**੮. ਗੁਰਮੁਖਿ ਹੋਵੈ ਸੋਈ ਪਾਏ**
**ਆਪੇ ਬਖਸਿ ਮਿਲਾਵਣਿਆ ॥੨॥**
**੯. ਮੇਰਾ ਠਾਕੁਰੁ ਸਚੁ ਦ੍ਰਿੜਾਏ ॥**
**੧੦. ਗੁਰ ਪਰਸਾਦੀ ਸਚਿ ਚਿਤੁ ਲਾਏ ॥**
**੧੧. ਸਚੋ ਸਚੁ ਵਰਤੈ ਸਭਨੀ ਥਾਈ**
**ਸਚੇ ਸਚਿ ਸਮਾਵਣਿਆ ॥੩॥**
**੧੨. ਵੇਪਰਵਾਹੁ ਸਚੁ ਮੇਰਾ ਪਿਆਰਾ ॥**
**੧੩. ਕਿਲਵਿਖ ਅਵਗਣ ਕਾਟਣਹਾਰਾ ॥**
**੧੪. ਪ੍ਰੇਮ ਪ੍ਰੀਤਿ ਸਦਾ ਧਿਆਈਐ**
**ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥**
**੧੫. ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥**
**੧੬. ਆਪੇ ਦੇਇ ਨ ਪਛੋਤਾਵੈ ॥**
**੧੭. ਸਭਨਾ ਜੀਆ ਕਾ ਏਕੋ ਦਾਤਾ**
**ਸਬਦੇ ਮਾਰਿ ਜੀਵਾਵਣਿਆ ॥੫॥**
**੧੮. ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥**
**੧੯. ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥**
**੨੦. ਆਪੇ ਮੇਲਿ ਲੈਹੁ ਪ੍ਰਭ ਸਾਚੇ**
**ਪੂਰੈ ਕਰਮਿ ਤੂੰ ਪਾਵਣਿਆ ॥੬॥**
**੨੧. ਮੈ ਹੋਰੁ ਨ ਕੋਈ ਤੁਧੈ ਜੇਹਾ ॥**
**੨੨. ਤੇਰੀ ਨਦਰੀ ਸੀਝਸਿ ਦੇਹਾ ॥**
**੨੩. ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ**
**ਗੁਰਮੁਖਿ ਸਹਜਿ ਸਮਾਵਣਿਆ ॥੭॥**

**੨੪. ਤੁਧੁ ਜੇਵਡੁ ਮੈ ਹੋਰੁ ਨ ਕੋਈ ॥**
**੨੫. ਤੁਧੁ ਆਪੇ ਸਿਰਜੀ ਆਪੇ ਗੋਈ ॥**
**੨੬. ਤੂੰ ਆਪੇ ਹੀ ਘੜਿ ਭੰਨਿ ਸਵਾਰਹਿ**
**ਨਾਨਕ ਨਾਮਿ ਸੁਹਾਵਣਿਆ ॥੮॥੫॥੬॥**

***ਪਦ ਅਰਥ :*** ਹੀਰਾ—ਨਾਮ। ਸੀਝਸਿ—ਮੁਕਤ ਹੋਣਾ, ਸਿਰੇ ਚੜ੍ਹਨਾ, ਸਫਲ ਹੋਣਾ। ਸਿਰਜੀ—ਪੈਦਾ ਕੀਤੀ ਹੈ। ਗੋਈ—ਨਾਸ ਕੀਤੀ ਹੈ।

***ਅਰਥ :***

ਪ੍ਰ: ਜਿਸ ਸਰੀਰ ਨੂੰ ਤੁਸੀਂ ਸੱਚਾ ਕਹਿੰਦੇ ਹੋ, ਕੀ ਇਸ ਵਿਚ ਕੋਈ ਚੰਗੇਰੀ ਵਸਤੂ ਭੀ ਹੈ ?

ਉ: ੧. ਭਾਵੇਂ ਇਹ ਸਰੀਰ ਕੱਚਾ ਤਾਂ ਹੈ, ਪਰ ਇਸ ਵਿਚ ਰਚਨਹਾਰ ਪ੍ਰਮੇਸ਼ਰ ਨੇ ਹੀਰੇ ਲਾਲਾਂ ਤੋਂ ਭੀ ਕੀਮਤੀ ਅਮੋਲਕ ਨਾਮ ਰੂਪੀ ਰਤਨ ਵੀ ਬਣਾ ਰਖਿਆ ਹੈ।

ਪ੍ਰ: ਉਹ ਦਿਸਦਾ ਕਿਉਂ ਨਹੀਂ ?

ਉ: ੨. ਹਾਂ, ਉਹ ਗੁਰੂ ਦੇ ਉਪਦੇਸ਼ ਦੀ ਕਮਾਈ ਕੀਤਿਆਂ ਪਰਖਿਆ ਤੇ ਪਰਖਾਇਆ ਜਾ ਸਕਦਾ ਹੈ।

੩. ਜਿਨ੍ਹਾਂ ਦੇ ਹਿਰਦੇ ਰੂਪ ਪੱਲੇ ਵਿਚ ਸੱਚਾ ਨਾਮ ਹੈ, ਉਹ ਜ਼ਬਾਨ ਨਾਲ ਭੀ ਸੱਚ ਹੀ ਬੋਲਦੇ ਹਨ, ਉਹ ਨਾਮ-ਰਤਨ ਕਿਸੇ ਹੋਰ ਤਰ੍ਹਾਂ ਨਹੀਂ, ਸੱਚ ਦੀ ਕਸਵਟੀ 'ਤੇ ਲਾਏ ਜਾਣ ਵਾਲਾ ਹੁੰਦਾ ਹੈ।੧।

੪. ਮੈਂ ਵਾਰੀ ਹਾਂ ਜੀਉ, ਮੈਂ ਵਾਰੀ ਹਾਂ ਉਨ੍ਹਾਂ ਉਤੇ, ਜੋ ਗੁਰੂ ਦੀ ਪਵਿੱਤਰ ਬਾਣੀ ਨੂੰ ਮਨ ਵਿਚ ਵਸਾਉਣ ਵਾਲੇ ਹਨ।

੫. ਮੈਂ ਉਨ੍ਹਾਂ ਤੋਂ ਵਾਰਨੇ ਇਸ ਲਈ ਜਾਂਦਾ ਹਾਂ, ਕਿਉਂਕਿ ਮਾਇਆ ਵਿਚ ਵਸਦੇ ਹੋਏ ਮਾਇਆ ਰਹਿਤ ਅਕਾਲ ਪੁਰਖ ਨੂੰ ਪਾ ਲੈਂਦੇ ਹਨ, ਉਹ ਆਪਣੀ (ਜੋਤਿ) ਆਤਮਾ ਨੂੰ ਪਰਮਾਤਮਾ ਦੀ ਜੋਤ ਵਿਚ ਮਿਲਾਵਣਹਾਰ ਹੋ ਗਏ ਹਨ।੧।ਰਹਾਉ।

ਪ੍ਰ: ਇਸ ਸਰੀਰ ਦੇ ਅੰਦਰ ਕੀ ਕੁਝ ਵਸਦਾ ਹੈ ?

ਉ: ੬. ਇਸ ਦੇਹੀ ਦੇ ਅੰਦਰ ਬਹੁਤ ਹੀ ਪਸਾਰਾ ਹੈ। (ਉਹ ਕੀ ਹੈ ?)

੭. ਉਹ ਹੈ, ਇਸ ਵਿਚ ਅਪਾਰ ਤੇ ਅਤਿ ਅਗੰਮ ਨਿਰੰਜਨ ਦਾ ਨਾਮ ਇਸੇ ਕਾਇਆਂ ਵਿਚ ਹੈ।

ਪ੍ਰ: ਪਰ, ਉਹ ਨਾਮ ਪ੍ਰਾਪਤ ਕਿਉਂ ਨਹੀਂ ਹੁੰਦਾ ?

ਉ: ੮. ਇਸ ਨਾਮ ਨੂੰ ਪਾਉਣ ਲਈ ਗੁਰਮੁਖ ਬਣਨ ਦੀ ਲੋੜ ਹੈ, ਕੋਈ ਗੁਰਮੁਖ ਹੋਵੇ ਤਾਂ ਉਹੋ ਪਾਉਂਦਾ ਹੈ, ਕਰਤਾਰ ਇਹ ਨਾਮ ਵੀ ਆਪੇ ਬਖ਼ਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ।੨।

ਪ੍ਰ: ਸੱਚ ਨਾਮ ਦੀ ਦ੍ਰਿੜ੍ਹਤਾ ਕਿਸ ਤੋਂ ਹੁੰਦੀ ਹੈ ?

ਉ: ੯. ਉਹ ਮੇਰਾ ਮਾਲਕ ਜਦੋਂ ਕ੍ਰਿਪਾ ਕਰੇ ਤਾਂ ਗੁਰਮੁਖ ਨੂੰ ਸੱਚੇ ਨਾਮ ਦੀ ਦ੍ਰਿੜ੍ਹਤਾ ਕਰਵਾ ਦੇਂਦਾ ਹੈ, ਭਾਵ ਹੈ ਆਪਣਾ ਸਤਿ ਸਰੂਪ ਨਿਹਚੇ ਕਰਵਾ ਦੇਂਦਾ ਹੈ।

੧੦. ਇਸ ਤਰ੍ਹਾਂ ਗੁਰਮੁਖ, ਗੁਰੂ ਦੀ ਕ੍ਰਿਪਾ ਦੁਆਰਾ ਸੱਚ ਵਿਚ ਚਿੱਤ ਲਾਉਂਦਾ ਹੈ।

੧੧. ਉਸ ਨੂੰ ਇਹ (ਸਚੁ) ਨਿਹਚਾ ਹੁੰਦਾ ਹੈ, ਕਿ ਸਭ ਜਗ੍ਹਾ 'ਤੇ ਸੱਚੇ ਦਾ ਹੀ ਵਰਤਾਰਾ ਹੋ ਰਿਹਾ ਹੈ, ਇਸ ਤਰ੍ਹਾਂ ਉਹ ਸੱਚਾ ਹੋ ਕੇ ਸੱਚ ਵਿਚ ਹੀ ਸਮਾਵਣਹਾਰ ਹੋ ਜਾਂਦਾ ਹੈ।੩।

ਪ੍ਰ: ਉਹ ਸਤਿ ਸਰੂਪ ਕੰਮ ਕੀ ਕਰਦਾ ਹੈ ?

ਉ:੧੨. ਉਹ ਮੇਰਾ ਪਿਆਰਾ ਸੱਚਾ ਵਾਹਿਗੁਰੂ ਭਾਵੇਂ ਵੇਪਰਵਾਹ ਅਸੰਗ ਹੈ।

੧੩. ਪਰ, ਫਿਰ ਵੀ ਉਹ ਕੰਮ ਕਰਦਾ ਹੈ, ਕਿ ਆਪਣੇ ਪਿਆਰਿਆਂ ਦੇ ਪ੍ਰਾਪ ਤੇ ਔਗੁਣਾਂ ਨੂੰ ਕੱਟਣ ਵਾਲਾ ਹੋ ਰਿਹਾ ਹੈ।

੧੪. ਇਸ ਲਈ, ਉਸ ਪਿਆਰੇ ਨੂੰ ਪ੍ਰੀਤ ਨਾਲ ਸਦਾ ਹੀ ਧਿਆਉਣਾ ਚਾਹੀਦਾ ਹੈ, ਆਪਣੇ ਮਨ ਨੂੰ ਉਸ ਦੇ ਡਰ ਤੇ ਪ੍ਰੇਮਾ ਭਗਤੀ ਵਿਚ ਦ੍ਰਿੜ੍ਹ ਕਰਨਾ ਚਾਹੀਦਾ ਹੈ।੪।

ਪ੍ਰ: ਕਿਸ ਬੰਦੇ ਦੀ ਭਗਤੀ ਕੀਤੀ ਸੱਚੀ ਜਾਣੀ ਜਾਵੇ ?

ਉ:੧੫. ਹੇ ਬੰਦੇ ! ਤੇਰੀ ਕੀਤੀ ਭਗਤੀ ਤਦ ਹੀ ਸੱਚੀ ਹੈ, ਜੇ ਉਸ ਸੱਚੇ ਵਾਹਿਗੁਰੂ ਨੂੰ ਭਾ ਜਾਵੇ।

੧੬. ਜਿਸ ਨੂੰ ਉਹ ਆਪ ਦੇਂਦਾ ਹੈ, ਫਿਰ ਉਹ ਕਿਸੇ ਤਰ੍ਹਾਂ ਵੀ ਪਛੋਤਾਪ ਨਹੀਂ ਕਰਦਾ।

੧੭. ਸਾਰੇ ਜੀਆਂ ਦਾ ਤੂੰ ਦਾਤਾ ਹੈਂ, ਤੂੰ ਆਪੇ ਜੀਵਾਂ ਨੂੰ ਸ਼ਬਦ ਦੁਆਰਾ ਹੰਗਤਾ ਭਰੇ ਜੀਵਨ ਤੋਂ ਮਾਰ ਕੇ ਆਤਮ ਜੀਵਨ ਵਿਚ ਜੀਵਾਲ ਲੈਂਦਾ ਹੈਂ।੫।

ਪ੍ਰ: ਜਿਨ੍ਹਾਂ ਦੇ ਅੰਦਰੋਂ ਹੰਗਤਾ ਮਰ ਗਈ ਹੈ, ਉਨ੍ਹਾਂ ਦੀ ਮਾਨਸਕ ਦਸ਼ਾ ਕਿਹੋ ਜਿਹੀ ਹੋ ਜਾਂਦੀ ਹੈ ?

ਉ:੧੮. ਉਨ੍ਹਾਂ ਦੇ ਅੰਦਰੋਂ ਹਰ ਵਕਤ ਇਹੋ ਆਵਾਜ਼ ਨਿਕਲਦੀ ਹੈ, ਕਿ ਹੇ ਹਰੀ ! ਤੈਥੋਂ ਬਿਨਾਂ ਮੇਰਾ ਹੋਰ ਕੋਈ ਨਹੀਂ ਹੈ।

੧੯. ਮੇਰੇ 'ਤੇ ਮੇਹਰ ਕਰ ਹੇ ਹਰੀ ! ਮੈਂ ਤੈਨੂੰ ਹੀ ਸੇਵਾਂ ਅਤੇ ਤੇਰੀ ਹੀ ਸਿਫ਼ਤ ਕਰਾਂ।

੨੦. ਹੇ ਸੱਚੇ ਪ੍ਰਭੂ ! ਮੇਹਰ ਕਰੋ, ਤੁਸੀਂ ਮੈਨੂੰ ਆਪੇ ਮੇਲ ਲਓ, ਤੂੰ ਪੂਰੇ (ਕਰਮਿ) ਮੇਹਰ ਕਰਕੇ ਹੀ ਪਾਇਆ ਜਾਂਦਾ ਹੈਂ।੬।

੨੧. ਮੈਨੂੰ ਤਾਂ ਤੇਰੇ ਜਿਹਾ ਹੋਰ ਕੋਈ ਭੀ ਨਹੀਂ ਦਿਸਦਾ।

੨੨. ਤੇਰੀ ਕ੍ਰਿਪਾ ਹੋਵੇ ਤਾਂ ਮੈਂ ਦੋਹਾਂ ਵਲੋਂ (ਸੀਝਸਿ) ਮੁਕਤ ਹੋ ਜਾਵਾਂਗਾ।

੨੩. ਹੇ ਹਰੀ ! ਤੂੰ ਸਾਰਿਆਂ ਦੀ ਰਾਤ ਦਿਨ ਸੰਭਾਲ ਰੱਖਦਾ ਹੈਂ, ਗੁਰਮੁਖਾਂ ਨੇ ਇਸੇ ਗਿਆਨ ਵਿਚ ਸਮਾਉਣਾ ਕੀਤਾ ਹੈ।੭।

੨੪. ਤੇਰੇ ਜਿੱਡਾ ਵੱਡਾ ਮੈਨੂੰ ਹੋਰ ਕੋਈ ਭੀ ਨਹੀਂ ਦਿਸਦਾ।

੨੫. ਤੁਸਾਂ ਆਪੇ ਇਹ ਸਾਰੀ ਸ੍ਰਿਸ਼ਟੀ ਸਾਜੀ ਹੈ, ਆਪੇ ਹੀ (ਗੋਈ) ਨਾਸ ਕਰਨੀ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਹੇ ਨਾਮੀ ਤੂੰ ਆਪੇ ਹੀ ਘੜਦਾ ਹੈਂ, ਭੰਨਦਾ ਹੈਂ ਅਤੇ ਸਵਾਰਦਾ ਹੈਂ, ਹਰ ਰੰਗ ਵਿਚ ਤੂੰ ਹੀ ਸੋਭਾ ਪਾ ਰਿਹਾ ਹੈਂ।੮।੫।੬।

***ਭਾਵਾਰਥ :*** ਇਸ ਤੋਂ ਪਿਛਲੀ ਅਸਟਪਦੀ ਵਿਚ ਇਸ ਸਰੀਰ ਨੂੰ ਕੱਚਾ ਕਿਹਾ ਸੀ, ਇਸ ਪਰ ਬਾਹਰੋਂ ਪਹਿਰਣ ਵਾਲਾ ਕਪੜਾ ਭੀ ਕੱਚਾ ਦੱਸਿਆ ਸੀ। ਹੁਣ ਇਸ ਸਰੀਰ ਦੇ ਅੰਦਰ ਦਸਦੇ ਹਨ ਕਿ ਕੋਈ ਬੇ-ਕੀਮਤੀ ਵਸਤੂ ਹੈ, ਤਾਂ ਉਹ ਹੈ ਨਾਮ, ਇਸ ਨੂੰ ਖੋਜਣ

ਤੋਂ ਪਤਾ ਚਲਦਾ ਹੈ ਕਿ ਜੋ ਇਸ ਸਾਰੇ ਬ੍ਰਹਮੰਡ ਵਿਚ ਵਸਤੂਆਂ ਹਨ, ਉਹੋ ਇਸ ਸਰੀਰ ਵਿਚ ਸੂਖਮ ਰੂਪ ਵਿਚ ਵੇਖ ਸਕੀਦੀਆਂ ਹਨ।

**ਮਾਝ ਮਹਲਾ ੩ ॥**

**੧. ਸਭ ਘਟ ਆਪੇ ਭੋਗਣਹਾਰਾ ॥**
**੨. ਅਲਖੁ ਵਰਤੈ ਅਗਮ ਅਪਾਰਾ ॥**
**੩. ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ**
**ਸਹਜੇ ਸਚਿ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਗੁਰ ਸਬਦੁ ਮੰਨਿ ਵਸਾਵਣਿਆ ॥**
**੫. ਸਬਦੁ ਸੂਝੈ ਤਾ ਮਨ ਸਿਉ ਲੂਝੈ**
**ਮਨਸਾ ਮਾਰਿ ਸਮਾਵਣਿਆ ॥੧॥ਰਹਾਉ॥**
**੬. ਪੰਚ ਦੂਤ ਮੁਹਹਿ ਸੰਸਾਰਾ ॥**
**੭. ਮਨਮੁਖ ਅੰਧੇ ਸੁਧਿ ਨ ਸਾਰਾ ॥**
**੮. ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ**
**ਪੰਚ ਦੂਤ ਸਬਦਿ ਪਚਾਵਣਿਆ ॥੨॥**
**੯. ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥**
**੧੦. ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥**
**੧੧. ਮਿਲਿ ਪ੍ਰੀਤਮ ਸਚੇ ਗੁਣ ਗਾਵਹਿ**
**ਹਰਿ ਦਰਿ ਸੋਭਾ ਪਾਵਣਿਆ ॥੩॥**
**੧੨. ਏਕਮ ਏਕੈ ਆਪੁ ਉਪਾਇਆ ॥**
**੧੩. ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥**
**੧੪. ਚਉਥੀ ਪਉੜੀ ਗੁਰਮੁਖਿ ਊਚੀ**
**ਸਚੋ ਸਚੁ ਕਮਾਵਣਿਆ ॥੪॥**
**੧੫. ਸਭੁ ਹੈ ਸਚਾ ਜੇ ਸਚੇ ਭਾਵੈ ॥**
**੧੬. ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥**
**੧੭. ਗੁਰਮੁਖਿ ਕਰਣੀ ਸਚੇ ਸੇਵਹਿ**
**ਸਾਚੇ ਜਾਇ ਸਮਾਵਣਿਆ ॥੫॥**
**੧੮. ਸਚੇ ਬਾਝਹੁ ਕੋ ਅਵਰੁ ਨ ਦੂਆ ॥**
**੧੯. ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥**
**੨੦. ਗੁਰਮੁਖਿ ਹੋਵੈ ਸੁ ਏਕੋ ਜਾਣੈ**
**ਏਕੋ ਸੇਵਿ ਸੁਖੁ ਪਾਵਣਿਆ ॥੬॥**
**੨੧. ਜੀਅ ਜੰਤ ਸਭਿ ਸਰਣਿ ਤੁਮਾਰੀ ॥**
**੨੨. ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥**
**੨੩. ਅਨਦਿਨੁ ਆਪੇ ਕਾਰ ਕਰਾਏ**
**ਆਪੇ ਮੇਲਿ ਮਿਲਾਵਣਿਆ ॥੭॥**
**੨੪. ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥**
**੨੫. ਸਭ ਮਹਿ ਆਪਿ ਰਹਿਆ ਭਰਪੂਰਿ ॥**
**੨੬. ਨਾਨਕ ਆਪੇ ਆਪਿ ਵਰਤੈ**
**ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥**

***ਪਦ ਅਰਥ :*** ਲੂਝੈ—ਲੜਾਈ ਕਰਦਾ ਹੈ। ਪੰਚ ਦੂਤ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਏਕਮ—ਜੋ ਦੂਈ ਦ੍ਵੈਤ ਤੋਂ ਰਹਿਤ ਨਿਰੋਲ ਇਕ ਹੈ। ਏਕੈ—ਇਕ ਨੇ, ਭਾਵ ਇਕ ਬ੍ਰਹਮ ਨੇ। ਆਪੁ—ਆਪ ਨੂੰ, ਆਪਣੇ ਆਪ ਨੂੰ। ਦੁਬਿਧਾ ਦੂਜਾ—ਦੋ ਬਿਧਾਂ ਵਾਲਾ, ਦੂਜਾ। ਤ੍ਰਿਬਿਧਿ ਮਾਇਆ—ਜੋ ਤ੍ਰੈ ਗੁਣੀ ਹੈ, ਗੁਣ ਤਿੰਨ ਹਨ, ਰਜ, ਤਮ, ਸਤ। ਚਉਥੀ ਪਉੜੀ—ਸਹਿਜ ਦੀ ਅਵਸਥਾ, ਜਿਸ ਨੂੰ ਤੁਰੀਆ, ਅਰਥਾਤ ਚੌਥੀ ਕਹੀਦਾ ਹੈ। ਸਾਰੀ—ਚੌਪੜ ਦੀ ਨਰਦ, ਪੱਕੀ ਨਰਦ ਗੁਰਮੁਖ ਜੋ ਪੁਗ ਚੁੱਕਾ ਹੈ। ਕਚੀ ਨਰਦ ਜੋ ਮੋਹ ਮਾਇਆ ਵਿਚ ਫਾਥਾ ਮਨਮੁਖ ਜੂਨਾਂ ਦੇ ਗੇੜ ਵਿਚ ਭੌਂਦਾ ਹੈ।

***ਅਰਥ :***

ਪ੍ਰ: ਜਿਸ ਨੂੰ ਤੁਸੀਂ ਅਗਮ ਅਪਾਰ ਕਹਿੰਦੇ ਹੋ, ਉਸ ਦਾ ਨਿਵਾਸ ਕਿਥੇ ਹੈ ?

ਉ: ੧. ਉਹ ਸਾਰਿਆਂ ਸਰੀਰਾਂ ਵਿਚ ਆਪੇ ਹੀ ਭੋਗਣ ਵਾਲਾ ਹੈ।

੨. ਉਹ ਅਗਮ ਅਪਾਰ (ਅਲੱਖ) ਨ ਜਾਣੇ ਜਾਣ ਵਾਲਾ ਰੂਪ ਹੋ ਕੇ ਸਭਨਾਂ ਵਿਚ ਵਰਤ ਰਿਹਾ ਹੈ।

੩. ਭਾਵੇਂ ਉਹ ਅਦਿਸ ਹੈ, ਪਰ ਜਦੋਂ ਗੁਰਾਂ ਦਾ ਉਪਦੇਸ਼ ਲੈ ਕੇ ਮੇਰੇ ਉਸ ਹਰੀ ਪ੍ਰਭੂ ਨੂੰ ਧਿਆਈਏ, ਤਾਂ (ਕਰੜੇ ਹਠ ਸਾਧੇ ਤੋਂ ਬਿਨਾਂ ਹੀ) ਉਸ ਸੱਚ ਵਿਚ ਸਮਾਵਣਹਾਰ ਹੋ ਜਾਵਾਂਗੇ, ਭਾਵ ਸਮਾ ਜਾਵਾਂਗੇ।੧।

੪. ਮੈਂ ਘੋਲੀ ਜਾਂਦਾ ਹਾਂ, ਜੀਉ, ਮੈਂ ਵਾਰੀ ਜਾਂਦਾ ਹਾਂ, ਉਨ੍ਹਾਂ ਤੋਂ ਜੋ ਗੁਰੂ ਦਾ ਸ਼ਬਦ ਮਨ ਵਿਚ ਵਸਾਉਣ ਵਾਲੇ ਹਨ।

੫. ਜਦੋਂ ਇਹ ਜੀਵ ਗੁਰੂ ਦੇ (ਸਬਦੁ) ਉਪਦੇਸ਼ ਨੂੰ (ਸੂਝੈ) ਸਮਝ ਲਵੇ ਤਾਂ ਫਿਰ ਉਹ ਆਪਣੇ ਮਨ ਨਾਲ ਲੜਾਈ ਕਰਦਾ ਹੈ, ਫਿਰ ਉਹ (ਮਨਸਾ) ਵਾਸ਼ਨਾ ਨੂੰ ਮਾਰ ਕੇ ਅਲਖ ਅਪਾਰ ਹਰੀ ਪ੍ਰਭੂ ਵਿਚ ਸਮਾਵਣਹਾਰ ਹੋ ਜਾਂਦਾ ਹੈ, ਭਾਵ ਸਮਾ ਜਾਂਦਾ ਹੈ।੧।ਰਹਾਉ।

ਪ੍ਰ: ਠੱਗੇ ਜਾ ਰਹੇ ਮਨਮੁਖ ਨੂੰ ਖ਼ਬਰ ਕਿਉਂ ਨਹੀਂ ਲੱਗ ਰਹੀ ?

ਉ: ੬. ਉਹ ਇਸ ਲਈ ਕਿ ਪੰਜੇ ਕਾਮਾਦਿਕ ਦੂਤ ਸੰਸਾਰ ਨੂੰ ਠੱਗੀ ਜਾ ਰਹੇ ਹਨ।

੭. ਪਰ ਮਨਮੁਖ ਅੰਨ੍ਹੇ ਨੂੰ ਇਸ ਗੱਲ ਦੀ ਖ਼ਬਰ ਤੇ ਸਾਰ ਹੀ ਕੋਈ ਨਹੀਂ।

੮. ਹਾਂ, ਜੋ ਗੁਰਮੁਖ ਬਣ ਜਾਂਦੇ ਹਨ, ਉਹ ਆਪਣਾ ਘਰ ਇਨ੍ਹਾਂ ਤੋਂ ਬਚਾ ਲੈਂਦੇ ਹਨ, ਇਹ ਪੰਜੇ ਦੂਤ ਸ਼ਬਦ ਦੁਆਰਾ ਹੀ ਸਾੜੇ ਜਾਣਹਾਰ ਹਨ; ਭਾਵ ਹੈ ਸ਼ਬਦ ਦੁਆਰਾ ਗੁਰਮੁਖ ਇਨ੍ਹਾਂ ਨੂੰ ਸਾੜ ਦੇਂਦਾ ਹੈ।੨।

੯. ਇਕ ਗੁਰਮੁਖ ਹਨ ਜੋ ਸਦਾ ਸੱਚੇ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ।

੧੦. ਉਹ ਸਹਿਜੇ ਹੀ ਰਾਤ ਦਿਨ ਪ੍ਰਭੂ ਦੇ ਸਿਮਰਨ ਵਿਚ ਮਸਤ ਰਹਿੰਦੇ ਹਨ।

**ਪ੍ਰ:** ਹਰੀ ਦੇ ਦਰ ਵਿਚ ਸੋਭਾ ਕੌਣ ਪਾਉਂਦੇ ਹਨ?

**ਉ:**੧੧. ਜੋ ਪ੍ਰੀਤਮ ਪ੍ਰਭੂ ਦੀ ਸੰਗਤ ਵਿਚ ਮਿਲ ਕੇ ਸੱਚੇ ਦੇ ਗੁਣ ਗਾਉਂਦੇ ਹਨ, ਉਹ ਹਰੀ ਦੇ ਦਰਬਾਰ ਵਿਚ ਜਾ ਸੋਭਾ ਪਾਉਣਗੇ।੩।

**ਪ੍ਰ:** ਇਹ ਸੰਸਾਰ ਦੀ ਪੈਦਾਇਸ਼ ਕਿਸ ਤੋਂ ਹੋਈ ਹੈ?

**ਉ:**੧੨. ਇਕੋ ਇਕ ਬ੍ਰਹਮ ਨੇ ਆਪ ਹੀ ਜਗਤ ਪੈਦਾ ਕੀਤਾ ਹੈ।

੧੩. ਇਹ ਜੋ ਦੂਜਾ ਜਗਤ ਹੈ, ਇਹ ਤ੍ਰੈਗੁਣੀ ਮਾਇਆ ਕਰਕੇ (ਦੁਬਿਧਾ) ਦੋ ਤਰ੍ਹਾਂ (ਹਰਖ, ਸੋਗ, ਜੰਮਣ ਮਰਨ, ਸੱਚ ਝੂਠ) ਦਾ ਹੀ ਦਿਸ ਰਿਹਾ ਹੈ।

੧੪. ਜਿਨ੍ਹਾਂ ਨੇ ਗੁਰਮੁਖ ਬਣ ਕੇ ਸੱਚ ਦੀ ਕਮਾਈ ਕੀਤੀ ਹੈ, ਉਹ ਸੱਚ ਨੂੰ ਕਮਾ ਕੇ ਉੱਚੀ ਜੋ ਚਉਥੀ ਪਉੜੀ (ਤੁਰੀਆ ਪਦ) ਹੈ, ਉਸ ਵਿਚ ਜਾ ਬਿਰਾਜੇ ਹਨ।੪।

੧੫. ਜੇ ਸੱਚੇ ਨੂੰ ਭਾ ਜਾਵੇ ਤਾਂ ਸਭ ਕੁਝ ਸੱਚਾ ਹੀ ਨਜ਼ਰ ਆਉਂਦਾ ਹੈ।

੧੬. ਜਿਸ ਨੇ ਸੱਚ ਨੂੰ ਜਾਣ ਲਿਆ ਹੈ, ਉਹ (ਹਠ ਜੋਗ ਆਦਿ) ਕਰਮ ਕੀਤੇ ਬਿਨਾਂ ਸਹਜੇ ਹੀ ਸੱਚ ਵਿਚ ਸਮਾ ਜਾਵੇਗਾ।

**ਪ੍ਰ:** ਗੁਰਮੁਖ ਦੀ ਪਛਾਣ ਕਿਸ ਕਰਣੀ ਦੁਆਰੇ ਹੋ ਸਕਦੀ ਹੈ?

**ਉ:**੧੭. ਗੁਰਮੁਖਾਂ ਦੀ ਕਰਣੀ ਹੈ ਕਿ ਉਹ ਸਦਾ ਇਕੋ ਸੱਚੇ ਨੂੰ ਸੇਵਨਾ ਕਰਦੇ ਹਨ, ਜਿਸ ਦਾ ਸਦਕਾ ਉਹ ਸੱਚ ਵਿਚ ਹੀ ਜਾ ਸਮਾਉਂਦੇ ਹਨ।੫।

**ਪ੍ਰ:** ਉਨ੍ਹਾਂ ਦਾ ਨਿਹਚਾ ਕੀ ਹੋ ਜਾਂਦਾ ਹੈ?

**ਉ:**੧੮. ਉਨ੍ਹਾਂ ਦਾ ਇਹੋ ਵਿਸ਼ਵਾਸ ਹੈ, ਕਿ ਉਸ ਸੱਚੇ ਨਾਮ ਦੀ ਅਰਾਧਨਾ ਤੋਂ ਬਿਨਾਂ ਹੋਰ ਕੋਈ ਵੀ ਕਰਮ ਧਰਮ ਮੁਕਤੀ ਦਾਤਾ ਨਹੀਂ ਹੈ।

੧੯. ਜੇ ਕੋਈ ਦ੍ਵੈਤ ਵਾਲਾ ਕਰਮਾਂ ਵਿਚ ਲੱਗਾ ਵੀ ਹੈ, ਉਹ ਜਗਤ ਵਿਚ ਹੀ ਖੱਪ ਖੱਪ ਕੇ ਮਰਦਾ ਰਿਹਾ ਹੈ।

**ਪ੍ਰ:** ਇਸ ਸਿਧਾਂਤ ਨੂੰ ਸਾਰੇ ਹੀ ਕਿਉਂ ਨਹੀਂ ਸਮਝ ਲੈਂਦੇ?

**ਉ:**੨੦. ਜੇ ਕੋਈ ਗੁਰਮਤੀਆ ਹੋਵੇ ਸੋਈ ਏਕਤਾ ਵਾਲੇ ਸਿਧਾਂਤ ਨੂੰ ਜਾਣ ਸਕਦਾ ਹੈ, ਇਸ ਤਰ੍ਹਾਂ ਜੋ ਇਕ ਦੀ ਸੇਵਾ ਨਾ ਕਰਨ ਵਾਲਾ ਹੈ, ਉਹ ਆਤਮ ਸੁਖ ਪਾ ਲਏਗਾ।੬।

੨੧. ਸੋ, ਇਸ ਤਰ੍ਹਾਂ ਅਰਦਾਸ ਕਰੀਏ, ਕਿ ਹੇ ਪ੍ਰਭੂ! ਇਹ ਜੀਅ ਸਭੇ ਆਪ ਜੀ ਦੀ ਸ਼ਰਨ ਹਨ।

੨੨. ਤੂੰ ਆਪੇ ਹੀ ਜਗਤ ਰੂਪੀ ਚੌਪੜ ਉਤੇ ਰੱਖ ਕੇ ਜੀਵਾਂ ਰੂਪੀ (ਸਾਰੀ) ਨਰਦ [ਗੋਟ] ਨੂੰ ਕੱਚੀ ਪੱਕੀ ਵੇਖਦਾ ਹੈਂ, ਅਰਥਾਤ ਤੂੰ ਆਪੇ ਹੀ ਪਰਖਨਾ ਵਿਚ ਪਾ ਕੇ ਭਲੇ ਬੁਰੇ ਦੀ ਪਛਾਣ ਕਰ ਲੈਂਦਾ ਹੈਂ [ਪੁੱਗ ਜਾਣ ਵਾਲੀ ਗੋਟ ਪੱਕੀ ਅਤੇ ਮਾਰੀ ਜਾਣ ਵਾਲੀ ਨਰਦ ਕੱਚੀ ਹੁੰਦੀ ਹੈ, ਇਸੇ ਤਰ੍ਹਾਂ ਮੁਕਤ ਪਦ ਦੇ ਅਧਿਕਾਰੀ ਪੱਕੀ ਨਰਦ ਹਨ।]

੨੩. ਤੂੰ ਆਪੇ ਹੀ ਉਨ੍ਹਾਂ ਪਾਸੋਂ ਰਾਤ ਦਿਨ ਕਾਰ ਕਰਵਾਉਂਦਾ ਹੈਂ, ਜੋ ਗੁਰਮੁਖਾਂ ਰੂਪੀ ਨਰਦਾਂ ਤੈਨੂੰ ਪਾ ਜਾਂਦੀਆਂ ਹਨ, ਉਨ੍ਹਾਂ ਨੂੰ ਤੂੰ ਆਪੇ ਹੀ ਆਪਣੇ ਮੇਲ ਵਿਚ ਮਿਲਾ ਲੈਂਦਾ ਹੈਂ।੭।

੨੪. ਹੇ ਸਾਈਂ ਜੀ! ਜਿਨ੍ਹਾਂ ਨੂੰ ਤੂੰ ਆਪੇ ਸੰਗਤ ਵਿਚ ਮਿਲਾ ਲੈਂਦਾ ਹੈਂ, ਉਹ ਫਿਰ ਤੈਨੂੰ ਨੇੜੇ ਹੀ ਵੇਖ ਲੈਂਦੇ ਹਨ।

੨੫. ਉਨ੍ਹਾਂ ਦੀ ਅਜਿਹੀ ਦਿੱਬ-ਦ੍ਰਿਸ਼ਟੀ ਖੁਲ੍ਹ ਗਈ ਹੈ, ਕਿ ਉਹ ਉਸ ਮਾਲਕ ਨੂੰ ਸਾਰਿਆਂ ਵਿਚ ਹੀ ਪਰੀ-ਪੂਰਨ ਹੋ ਰਿਹਾ ਵੇਖਦੇ ਹਨ।

**ਪ੍ਰ:** ਇਹ ਸੂਝ ਸਾਰਿਆਂ ਨੂੰ ਕਿਉਂ ਨਹੀਂ ਆ ਜਾਂਦੀ?

**ਉ:**੨੬. ਸਤਿਗੁਰੂ ਜੀ ਆਖਦੇ ਹਨ, ਤੂੰ ਆਪੇ ਹੀ ਆਪ ਸਾਰੇ ਰੂਪ ਹੋ ਕੇ ਵਰਤ ਰਿਹਾ ਹੈਂ, ਪਰ, ਇਸ ਗੱਲ ਦੀ ਸੋਝੀ ਸਾਰਿਆਂ ਨੂੰ ਨਹੀਂ, ਕੇਵਲ ਗੁਰਮੁਖਾਂ ਨੂੰ ਹੀ ਪਈ ਹੈ।੨।੬।੭।

***ਭਾਵਾਰਥ :*** ਇਸ ਮਹਾਂਵਾਕ ਵਿਚ ਉਸ ਪ੍ਰਭੂ ਨੂੰ ਸਾਰੇ ਥਾਨ ਥਨੰਤਰਾਂ ਵਿਚ ਵਿਆਪਕ ਦਸ ਰਹੇ ਹਨ, ਪਰ, ਉਸ ਦੀ ਲਖਤਾ ਗੁਰੂ ਸ਼ਬਦ ਰਾਹੀਂ ਹੁੰਦੀ ਹੈ, ਕਿਉਂਕਿ ਨਾਮ ਦੀ ਕਮਾਈ ਤੋਂ ਸਖਣੇ ਮਨੁੱਖ ਦੇ ਅੰਦਰੋਂ ਤ੍ਰਿਸ਼ਨਾ ਦਾ ਵੇਗ ਨਹੀਂ ਰੁੱਕਦਾ, ਤ੍ਰਿਸ਼ਨਾਲੂ ਨੂੰ ਆਤਮਾ ਦੀ ਲਖਤਾ ਨਹੀਂ ਹੋ ਸਕੇਗੀ। ਇਸ ਦ੍ਰਿਸ਼ਟਮਾਨ ਸੰਸਾਰ ਦੇ ਰਾਗ ਰੰਗਾਂ ਵਿਚ ਇਹ ਪੰਜੇ ਦੂਤ ਮਨ ਨੂੰ ਫਸਾਈ ਰਖਦੇ ਹਨ, ਇਨ੍ਹਾਂ ਨੂੰ ਸਰ ਕਰਨ ਲਈ ਵੀ ਸ਼ਬਦ ਦੀ ਕਮਾਈ ਕਰਨੀ ਦੱਸੀ ਹੈ ਕਿਉਂਕਿ ਇਹ ਇਕ ਗੁਰੂ ਦਾ ਸ਼ਬਦ ਹੀ ਹੈ ਜੋ ਸੱਚੇ ਦੇ ਪ੍ਰੇਮ ਵਲ ਲੈ ਜਾਂਦਾ ਹੈ, ਇਸ ਲਈ ਨਾਮ ਚਿੰਤਨ ਅਤੇ ਉਸ ਪ੍ਰਭੂ ਦੇ ਗੁਣ ਗਾਇਨ ਕਰਦੇ ਰਹਿਣਾ ਹੀ ਸੱਚ ਵਿਚ ਸਮਾਈ ਕਰਨ ਦਾ ਉੱਤਮ ਮਾਰਗ ਤੇ ਉੱਚਾ ਸਾਧਨ ਹੈ।

**ਮਾਝ ਮਹਲਾ ੩ ॥**

**੧. ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥**
**੨. ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥**
**੩. ਅੰਤਰਿ ਪਰਗਾਸੁ ਮਹਾ ਰਸੁ ਪੀਵੈ**
**ਦਰਿ ਸਚੈ ਸਬਦੁ ਵਜਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਗੁਰ ਚਰਣੀ ਚਿਤੁ ਲਾਵਣਿਆ ॥**
**੫. ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ**
**ਮਨੁ ਨਾਵੈ ਮੈਲੁ ਚੁਕਾਵਣਿਆ ॥੧॥ਰਹਾਉ॥**
**੬. ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥**
**੭. ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥**
**੮. ਤੁਧੁ ਸਾਲਾਹਿ ਨ ਰਜਾ ਕਬਹੂੰ**
**ਸਚੇ ਨਾਵੈ ਕੀ ਭੁਖ ਲਾਵਣਿਆ ॥੨॥**
**੯. ਏਕੋ ਵੇਖਾ ਅਵਰੁ ਨ ਬੀਆ ॥**
**੧੦. ਗੁਰ ਪਰਸਾਦੀ ਅੰਮ੍ਰਿਤੁ ਪੀਆ ॥**
**੧੧. ਗੁਰ ਕੈ ਸਬਦਿ ਤਿਖਾ ਨਿਵਾਰੀ**
**ਸਹਜੇ ਸੂਖਿ ਸਮਾਵਣਿਆ ॥੩॥**
**੧੨. ਰਤਨੁ ਪਦਾਰਥੁ ਪਲਰਿ ਤਿਆਗੈ ॥**

**੧੩. ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥**
**੧੪. ਜੋ ਬੀਜੈ ਸੋਈ ਫਲੁ ਪਾਏ**
**ਸੁਪਨੈ ਸੁਖੁ ਨ ਪਾਵਣਿਆ ॥੪॥**
**੧੫. ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥**
**੧੬. ਗੁਰ ਕਾ ਸਬਦੁ ਮੰਨਿ ਵਸਾਏ ॥**
**੧੭. ਅਨਦਿਨੁ ਸਦਾ ਰਹੈ ਭੈ ਅੰਦਰਿ**
**ਭੈ ਮਾਰਿ ਭਰਮੁ ਚੁਕਾਵਣਿਆ ॥੫॥**
**੧੮. ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥**
**੧੯. ਗੁਰ ਪਰਸਾਦਿ ਪਰਮ ਪਦੁ ਪਾਇਆ ॥**
**੨੦. ਅੰਤਰੁ ਨਿਰਮਲੁ ਨਿਰਮਲ ਬਾਣੀ**
**ਹਰਿ ਗੁਣ ਸਹਜੇ ਗਾਵਣਿਆ ॥੬॥**
**੨੧. ਸਿਮ੍ਰਿਤਿ ਸਾਸਤ ਬੇਦ ਵਖਾਣੈ ॥**
**੨੨. ਭਰਮੇ ਭੂਲਾ ਤਤੁ ਨ ਜਾਣੈ ॥**
**੨੩. ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ**
**ਦੁਖੋ ਦੁਖੁ ਕਮਾਵਣਿਆ ॥੭॥**
**੨੪. ਆਪਿ ਕਰੇ ਕਿਸੁ ਆਖੈ ਕੋਈ ॥**
**੨੫. ਆਖਣਿ ਜਾਈਐ ਜੇ ਭੂਲਾ ਹੋਈ ॥**
**੨੬. ਨਾਨਕ ਆਪੇ ਕਰੇ ਕਰਾਏ**
**ਨਾਮੇ ਨਾਮਿ ਸਮਾਵਣਿਆ ॥੮॥੭॥੮॥**

***ਪਦ ਅਰਥ :*** ਅੰਮ੍ਰਿਤ ਸਰੁ—ਅੰਮ੍ਰਿਤ ਦਾ ਸਰੋਵਰ ਗੁਰੂ। ਬੀਆ—ਦੂਜਾ। ਨਿਵਾਰੀ—ਦੂਰ ਕੀਤੀ। ਪਲਰਿ—ਫੋਗ, ਭੋਹ, ਪਰਾਲੀ, ਭਾਵ ਹੈ ਤੁੱਛ ਮਾਤ੍ਰ।

***ਅਰਥ :***

ਪ੍ਰ: ਗੁਰੂ ਦੀ ਬਾਣੀ ਦਾ ਰਸ ਤੁਸੀਂ ਕਿਸ ਪ੍ਰਕਾਰ ਦਾ ਅਨੁਭਵ ਕਰਦੇ ਹੋ ?

ਉ:੧. ਇਹ ਸਤਿਗੁਰਾਂ ਦੀ ਜੋ ਬਾਣੀ ਹੈ, ਇਸ ਨੂੰ ਅਸੀਂ ਅੰਮ੍ਰਿਤ ਸਮਾਨ ਮਿੱਠੀ ਅਨੁਭਵ ਕੀਤਾ ਹੈ, ਪਰ ਅੰਮ੍ਰਿਤ ਭੀ ਇਹ ਉਹ ਹੈ, ਜੋ ਮੌਤ ਤੋਂ ਰਹਿਤ ਕਰਦਾ ਹੈ।

ਪ੍ਰ: ਬਾਣੀ ਤਾਂ ਬਹੁਤ ਲੋਕ ਪੜ੍ਹਦੇ ਹਨ, ਇਸ ਦਾ ਮਿੱਠਾ ਰਸ ਸਾਰਿਆਂ ਨੂੰ ਕਿਉਂ ਨਹੀਂ ਆਉਂਦਾ ?

ਉ:੨. ਇਹ ਰਸ ਕਿਸੇ ਵਿਰਲੇ ਗੁਰਮੁਖ ਨੂੰ ਹੀ ਆਉਂਦਾ ਹੈ, ਜਿਸ ਨੇ ਇਸ ਨੂੰ ਚੱਖ ਕੇ ਵੇਖਿਆ ਹੋਵੇ, ਭਾਵ ਜਿਸ ਗੁਰਮੁਖ ਨੇ ਇਸ ਨੂੰ ਕਮਾਈ ਕਰ ਕੇ ਅਜਮਾਇਆ ਹੈ।

ਪ੍ਰ: ਇਸ ਨੂੰ ਪੀਣ ਵਾਲੇ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

ਉ:੩. ਜੋ ਭੀ ਸ਼ਰਧਾਲੂ ਇਸ ਮਹਾਂ ਰਸ ਨੂੰ ਪੀਂਦਾ ਹੈ, ਉਸਦੇ ਅੰਦਰ ਮਹਾਨ ਗਿਆਨ ਦੀ ਰੌਸ਼ਨੀ ਹੋ ਆਉਂਦੀ ਹੈ। (ਸਚੈ ਦਰਿ) ਸਾਧ ਸੰਗਤ ਵਿਚ ਇਸ (ਸਬਦੁ) ਗੁਰਬਾਣੀ ਦਾ ਉਚਾਰਨ ਕੀਤਾ ਜਾਂਦਾ ਹੈ, ਉਥੋਂ ਹੀ ਇਹ ਅੰਮ੍ਰਿਤ-ਰਸ ਪੀਤਾ ਜਾਂਦਾ ਹੈ।੧।

੪. ਮੈਂ ਸਦਕੇ ਜਾਂਦਾ ਹਾਂ ਅਤੇ ਜੀਉ ਵਾਰਨੇ ਕਰਦਾ ਹਾਂ, ਜਿਨ੍ਹਾਂ ਨੇ ਗੁਰੂ ਦੇ ਚਰਨਾਂ ਨਾਲ ਚਿਤ ਜੋੜ ਲਿਆ ਹੈ।

ਪ੍ਰ: ਇਸ ਮੈਲੇ ਮਨ ਦੀ ਮੈਲ ਕਿਵੇਂ ਦੂਰ ਹੋਵੇ ?

ਉ: ੫. ਸੱਚਾ ਸਤਿਗੁਰੂ ਅੰਮ੍ਰਿਤ ਦਾ ਪਵਿੱਤਰ ਸਰੋਵਰ ਹੈ, ਇਸ ਵਿਚ ਜੇ ਮਨ ਨ੍ਹਾਵੇ ਤਾਂ ਇਸ ਦੀ ਵਿਸ਼ੇ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ।੧।ਰਹਾਉ।

੬. ਹੇ ਸੱਚੇ ਵਾਹਿਗੁਰੂ! ਤੇਰਾ ਅੰਤ ਕਿਸੇ ਨੇ ਭੀ ਨਹੀਂ ਪਾਇਆ।

੭. ਗੁਰੂ ਦੀ ਕ੍ਰਿਪਾ ਦੁਆਰਾ ਕਿਸੇ ਵਿਰਲੇ ਨੇ ਹੀ ਤੇਰੇ ਚਰਨਾਂ ਵਿਚ ਚਿਤ ਲਾਇਆ ਹੈ।

੮. ਹੇ ਮੇਰੇ ਮਾਲਕ ! ਮੈਂ ਤਾਂ ਤੈਨੂੰ ਸਲਾਹੁੰਦਾ ਕਦੀ ਰੱਜਦਾ ਹੀ ਨਹੀਂ, ਕਿਉਂਕਿ ਤੁਸੀਂ ਜਿਸ ਉਤੇ ਬਖ਼ਸ਼ਸ਼ ਕਰਦੇ ਹੋ, ਉਸ ਦੇ ਅੰਦਰ ਐਸੀ ਹੀ ਭੁਖ ਲਾਵਣਹਾਰ ਹੈ, ਭਾਵ ਮੇਰੇ ਅੰਦਰ ਭੀ ਅਜਿਹੀ ਨਾਮ ਦੀ ਭੁੱਖ ਲੱਗੀ ਹੋਈ ਹੈ।੨।

੯. ਹੁਣ ਮੈਨੂੰ ਹੋਰ ਕੋਈ ਦੂਜਾ ਨਜ਼ਰ ਨਹੀਂ ਆਉਂਦਾ, ਮੈਂ ਇਕ ਤੈਨੂੰ ਹੀ ਸਾਰਿਆਂ ਅੰਦਰ ਵੇਖਦਾ ਹਾਂ।

੧੦. ਪਰ, ਇਹ ਸੁਰਤ ਤਦ ਹੀ ਜਾਗੀ, ਜਦ ਗੁਰਾਂ ਦੀ ਕ੍ਰਿਪਾ ਦੁਆਰਾ ਇਸ ਨਾਮ-ਅੰਮ੍ਰਿਤ ਨੂੰ ਪੀ ਲਿਆ।

ਪ੍ਰ: ਹੁਣ ਤੁਹਾਨੂੰ ਅੰਦਰੋਂ ਕੀ ਪ੍ਰਤੀਤ ਹੋ ਰਿਹਾ ਹੈ ?

ਉ:੧੧. ਇਹੋ, ਕਿ ਪਹਿਲੋਂ ਮਨ ਤ੍ਰਿਸ਼ਨਾ ਦਾ ਪਿਆਸਾ ਭਟਕਦਾ ਹੀ ਰਹਿੰਦਾ ਸੀ, ਹੁਣ ਗੁਰੂ ਦੇ ਸ਼ਬਦ ਦੀ ਕਮਾਈ ਦੁਆਰੇ ਤ੍ਰਿਸ਼ਨਾ ਦੀ ਪਿਆਸਾ ਦੂਰ ਹੋ ਗਈ ਹੈ ਅਤੇ ਸਹਿਜੇ ਹੀ ਆਤਮ ਸੁਖ ਵਿਚ ਸਮਾਵਣਹਾਰ ਹੋ ਗਿਆ।੩।

ਪ੍ਰ: ਇਹ ਦਾਤ ਸਾਰਿਆਂ ਦੇ ਹਿੱਸੇ ਕਿਉਂ ਨਹੀਂ ਆਉਂਦੀ ?

ਉ:੧੨. ਇਸ ਲਈ ਕਿ ਉਸ ਗੁਰ ਉਪਦੇਸ਼ ਤੋਂ ਹੀਣਿਆਂ ਨੇ ਇਸ (ਰਤਨੁ ਪਦਾਰਥੁ) ਨਾਮ ਨੂੰ ਪਰਾਲੀ ਦੀ ਤਰ੍ਹਾਂ ਤੁੱਛ ਸਮਝ ਕੇ ਤਿਆਗ ਦਿੱਤਾ ਹੈ।

੧੩. (ਅਤੇ) ਉਹ ਮਨਮੁਖ ਅੰਨ੍ਹਾ ਹੈ, ਜੋ ਦੂਜੇ ਭਾਵ [ਮਾਇਆ ਦੇ ਮੋਹ] ਵਿਚ ਲੱਗਾ ਰਿਹਾ ਹੈ।

੧੪. ਉਹ ਹੁਣ ਜੋ ਭੀ ਬੀਜ ਰਿਹਾ ਹੈ, ਅੰਤ ਓਹੀ ਫਲ ਪਾਵੇਗਾ। ਇਹ ਯਕੀਨ ਕਰੋ ਕਿ ਉਹ ਮੰਦ ਕਰਮੀ ਆਤਮ ਸੁਖ ਨੂੰ ਸੁਪਨੇ ਵਿਚ ਭੀ ਪਾਵਣਹਾਰਾ ਨਹੀਂ ਹੋਵੇਗਾ, ਭਾਵ ਪਾ ਨਹੀਂ ਸਕੇਗਾ।੪।

੧੫. ਜਿਸ ਉਤੇ ਵਾਹਿਗੁਰੂ ਆਪਣੀ ਕ੍ਰਿਪਾ ਕਰੇਗਾ, ਉਹੀ ਪੁਰਸ਼ ਗੁਰੂ ਨੂੰ ਪਾਏਗਾ।

੧੬. ਗੁਰੂ ਕ੍ਰਿਪਾ ਦਾ ਸਦਕਾ ਗੁਰੂ ਉਪਦੇਸ਼ ਨੂੰ ਮਨ ਵਿਚ ਧਾਰਨ ਕਰੇਗਾ।

੧੭. ਉਹ ਫਿਰ ਰਾਤ ਦਿਨ ਗੁਰੂ ਦੇ ਭੈ ਵਿਚ ਰਹਿੰਦਿਆਂ ਜੀਵਨ ਗੁਜ਼ਾਰਦਾ ਹੈ, ਜਿਸ ਕਰਕੇ ਉਸ ਨੇ ਅੰਦਰੋਂ ਭਰਮ ਨੂੰ ਦੂਰ ਕਰ ਲਿਆ ਹੈ, ਇਸੀ ਕਰਕੇ ਉਸ ਦੇ ਮਨ ਵਿਚੋਂ ਜਮਾਂ ਦਾ ਡਰ ਮਿਟ ਗਿਆ ਹੈ।੫।

੧੮. ਸੋ, ਜਿਸ ਨੇ ਅੰਦਰੋਂ ਭਰਮ ਹੀ ਗਵਾ ਲਿਆ ਹੈ, ਉਸ ਨੇ ਅਚਲ ਰਹਿਣ ਵਾਲਾ ਅਬਿਨਾਸ਼ੀ ਸੁਖ ਪਾ ਲਿਆ।

੧੯. ਗੁਰਾਂ ਦੀ ਕ੍ਰਿਪਾ ਨਾਲ ਉਸ ਨੇ ਫਿਰ (ਪਰਮ ਪਦੁ) ਕੈਵਲ ਮੁਕਤੀ ਨੂੰ ਪ੍ਰਾਪਤ ਕਰ ਲਿਆ।

ਪ੍ਰ: ਕੀ, ਉਹ ਮੁਕਤ ਹੋ ਕੇ ਗੁੰਮ ਸੁੰਮ ਹੋ ਗਿਆ ਹੈ ?

ਉ:੨੦. ਅਜਿਹਾ ਨਹੀਂ ! ਉਸ ਦਾ ਅੰਦਰ ਤਾਂ ਹੁਣ ਹਉਮੈ ਦੀ ਮੈਲ ਵਲੋਂ ਨਿਰਮਲ ਹੋ ਗਿਆ ਹੈ, ਇਸੇ ਲਈ ਉਸ ਦੀ ਬਾਣੀ ਭੀ ਹੁਣ ਪਵਿੱਤਰ ਹੋ ਗਈ ਹੈ।

ਉਸ ਨੂੰ ਹੁਣ ਹਠ ਕਰ ਕੇ ਗੁਣ ਗਾਉਣ ਦੀ ਲੋੜ ਨਹੀਂ ਰਹਿ ਗਈ, ਉਹ ਤਾਂ ਹੁਣ ਸਹਿਜ ਸੁਭਾਅ ਹੀ ਪ੍ਰਭੂ ਦੇ ਗੁਣਾਨਵਾਦ ਕਰਨ ਵਾਲਾ ਹੋ ਗਿਆ ਹੈ। ਭਾਵ ਉਹ ਨਿਰਯਤਨ ਹੀ [ਸੁਭਾਵਕ] ਗੁਣ ਗਾਉਂਦਾ ਰਹਿੰਦਾ ਹੈ।੬।

ਪ੍ਰ: ਕੀ ਵੇਦ ਸ਼ਾਸਤ੍ਰ ਪੜ੍ਹਨ ਵਾਲੇ ਦੇ ਅੰਦਰੋਂ ਭਰਮ ਮਿਟ ਜਾਂਦਾ ਹੈ ?

ਉ:੨੧. ਭਾਵੇਂ ਉਹ ਹੈ ਤਾਂ ਪੰਡਤ ਪਰ ਉਸ ਨੂੰ ਮਨਮੁਖ ਹੀ ਜਾਣੋ, ਕਿਉਂਕਿ ਉਹ ਸਿਮ੍ਰਤੀਆਂ, ਸ਼ਾਸਤ੍ਰਾਂ ਤੇ ਵੇਦਾਂ ਦੀ ਵਿਆਖਿਆ ਤਾਂ ਵਿਸਥਾਰ ਪੂਰਵਕ ਕਰਦਾ ਹੈ।

੨੨. ਪਰ, ਉਹ ਭਰਮ ਵਿਚ ਭੁਲਾ ਹੋਇਆ ਹੈ, ਜੋ ਤੱਤ ਸਰੂਪ ਪ੍ਰਮੇਸ਼ਰ ਹੈ ਉਸ ਦੀ ਪ੍ਰਾਪਤੀ ਦੀ ਉਹ ਸਾਰ ਹੀ ਨਹੀਂ ਜਾਣਦਾ।

੨੩. ਇਸੇ ਲਈ ਉਹ ਦੁਖੀ ਰਹਿੰਦਾ ਹੈ, ਸਤਿਗੁਰੂ ਦੀ ਸੇਵਾ ਤੋਂ ਸੱਖਣਾ ਸੁਖ ਨਹੀਂ ਪਾ ਸਕਦਾ। ਕਿਉਂਕਿ ਉਹ ਦੁਖ ਹੀ ਦੁਖ ਪ੍ਰਾਪਤ ਕਰਨ ਵਾਲੀ ਕਮਾਈ ਕਰਦਾ ਹੈ।੭।

ਪ੍ਰ: ਬ੍ਰਹਮ ਗਿਆਨੀ ਦੀ ਦ੍ਰਿਸ਼ਟੀ, ਦੱਸੋ ਕੈਸੀ ਹੈ ?

ਉ:੨੪. ਬ੍ਰਹਮ ਗਿਆਨੀ ਦੀ ਤਾਂ ਇਹੋ ਅਵਸਥਾ ਹੈ ਕਿ ਕਰਤਾਰ ਸਭ ਕੁਝ ਆਪੇ ਹੀ ਕਰਦਾ ਹੈ, ਕਿਸੇ ਨੂੰ ਕੋਈ ਕੀ ਆਖੇ ?

੨੫. ਆਖਣ ਤਾਂ ਤਦ ਹੀ ਜਾਈਏ ਜੇ ਉਹ ਭੁਲਾ ਹੋਇਆ ਹੋਵੇ।

੨੬. ਸਤਿਗੁਰੂ ਜੀ ਆਖਦੇ ਹਨ ਕਿ ਉਹ ਆਪ ਹੀ ਜੀਵ ਹੋ ਕੇ ਕਰਮ ਕਰਦਾ ਹੈ, ਆਪੇ ਹੀ ਪ੍ਰੇਰਕ ਹੋ ਕੇ ਕਰਾਉਂਦਾ ਹੈ, ਅਸਲ ਵਿਚ ਨਾਮ ਜਪਣ ਵਾਲੇ ਹੀ ਨਾਮੀ ਵਿਚ ਜਾ ਸਮਾਉਣਗੇ।੮।੭।੮।

*ਭਾਵਾਰਥ :* ਇਸ ਅਸਟਪਦੀ ਵਿਚ ਸਤਿਗੁਰੂ ਜੀ ਇਹ ਸਿਧਾਂਤ ਅੰਕਤ ਕਰਦੇ ਹਨ, ਕਿ ਗੁਰਮੁਖ ਨੂੰ ਸੋਝੀ ਉਸ ਵੇਲੇ ਹੁੰਦੀ ਹੈ, ਜਦੋਂ ਉਸ ਨੂੰ ਬਾਣੀ ਮਿੱਠੀ ਤੇ ਪਿਆਰੀ ਲੱਗਣ ਲਗ ਜਾਂਦੀ ਹੈ। ਹਰ ਮਨੁੱਖ ਦੇ ਅੰਦਰ ਅਸੀਂ ਭੁੱਖ ਅਤੇ ਪਿਆਸ ਦਾ ਵੇਗ ਹਰ ਸਮੇਂ ਹੀ ਵਗਦਾ ਵੇਖਾਂਗੇ ਜਾਂ ਇਉਂ ਸਮਝੋ ਇਹ ਦੋਵੇਂ ਹਰ ਵਕਤ ਹੀ ਅੰਦਰ ਹਲਕਾਏ ਕੁੱਤੇ ਵਾਂਗ ਭਜਦੀਆਂ ਰਹਿੰਦੀਆਂ ਹਨ। ਪਰ ਜੇ ਵੀਚਾਰ ਦ੍ਰਿਸ਼ਟੀ ਕਰ ਕੇ ਵੇਖਿਆ ਜਾਵੇ ਤਾਂ ਇਹ ਦੋਵੇਂ ਹੀ ਸਰੀਰ ਦੀ ਸੁਸਥਾ ਲਈ ਜ਼ਰੂਰੀ ਭੀ ਹਨ। ਕਿਉਂਕਿ ਇਨ੍ਹਾਂ ਦੋਹਾਂ ਦੇ ਨਾ ਹੋਣ ਕਾਰਨ ਇਹ ਬੰਦਾ ਨਾ ਪਾਣੀ ਮੰਗੇ ਅਤੇ ਨਾ ਹੀ ਕੁਝ ਖਾਣ ਦੀ ਲੋੜ ਅਨੁਭਵ ਕਰੇ। ਇਹ ਭੀ ਇਕ ਅਜਿਹੀ ਗੱਲ ਹੀ ਬਣੇਗੀ ਜਿਵੇਂ ਕਿ ਦਾਣਿਆਂ ਤੋਂ ਸੱਖਣੇ ਚੱਕ੍ਰੀ ਦੇ ਪੁੜ ਚਲਦੇ ਰਹਿਣ, ਉਸ ਵਿਚੋਂ ਆਟਾ ਨਹੀਂ, ਸਗੋਂ ਪੱਥਰ ਹੀ ਘਸ ਕੇ ਆਟਾ ਬਣੀ ਜਾਵੇ।

ਸਾਧਕਾਂ ਦੇ ਅੰਦਰ ਭੀ ਇਕ ਨਾਮ ਸਿਮਰਨ ਅਤੇ ਪ੍ਰਭੂ ਦੀ ਸਿਫ਼ਤ ਕਰਨ ਦੀ ਭੁੱਖ ਹੁੰਦੀ ਹੈ, ਜੋ ਕਦੇ ਭੀ ਤ੍ਰਿਪਤ ਨਹੀਂ ਹੁੰਦੀ, ਰੱਜਦੀ ਨਹੀਂ, ਦਿਨੇ ਰਾਤ ਉਹ ਸਦਾ ਹੀ ਵਧਦੀ ਚਲੀ ਜਾਂਦੀ ਹੈ। ਇਹ ਮਨੁੱਖ ਮਾਇਆ ਦੇ ਮੋਹ ਵਿਚ ਇਤਨਾ ਗਾਫਲ ਹੋਇਆ ਹੈ ਕਿ ਇਹ ਨਾਮ ਰੂਪੀ ਚੰਗੇ ਪਦਾਰਥਾਂ ਨੂੰ ਪਰੇ ਸੁੱਟੀ ਜਾਂਦਾ ਹੈ। ਇਹ ਸਾਰੀਆਂ ਧਾਰਮਕ ਪਵਿੱਤਰ ਪੁਸਤਕਾਂ ਪੁਕਾਰ ਪੁਕਾਰ ਕੇ ਸਹੀ ਸੇਧ ਦੇਂਦੀਆਂ ਹਨ, ਪਰ ਇਹ ਗਾਫਲਤਾਈ ਵਿਚ, ਸਿੱਧਾ ਗੁਰਮਤ ਦਾ ਮਾਰਗ ਛੱਡ ਕੇ, ਕੁਰਾਹੇ ਹੀ ਟੁਰਿਆ ਜਾਂਦਾ ਹੈ। ਸੋ, ਗੁਰਬਾਣੀ ਦੀ ਰੌਸ਼ਨੀ ਵਿਚ ਜੋ ਆਪਣੇ ਜੀਵਨ-ਸਫ਼ਰ ਨੂੰ ਗੁਰਮਤ ਦੇ ਦਸੇ ਰਾਹ ਟੋਰੀ ਜਾਂਦੇ ਹਨ, ਉਹ ਦਰਗਾਹੇ ਮਾਣ ਪ੍ਰਾਪਤੀ ਦੇ ਹੱਕਦਾਰ ਹੁੰਦੇ ਹਨ।

**ਮਾਝ ਮਹਲਾ ੩ ॥**

**੧. ਆਪੇ ਰੰਗੇ ਸਹਜਿ ਸੁਭਾਏ ॥**
**੨. ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥**
**੩. ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ**
**ਭੈ ਭਾਇ ਰੰਗੁ ਚੜਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਨਿਰਭਉ ਮੰਨਿ ਵਸਾਵਣਿਆ ॥**
**੫. ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ**
**ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ਰਹਾਉ॥**
**੬. ਮਨਮੁਖ ਮੁਗਧ ਕਰਹਿ ਚਤੁਰਾਈ ॥**
**੭. ਨਾਤਾ ਧੋਤਾ ਥਾਇ ਨ ਪਾਈ ॥**
**੮. ਜੇਹਾ ਆਇਆ ਤੇਹਾ ਜਾਸੀ**
**ਕਰਿ ਅਵਗਣ ਪਛੋਤਾਵਣਿਆ ॥੨॥**
**੯. ਮਨਮੁਖ ਅੰਧੇ ਕਿਛੂ ਨ ਸੂਝੈ ॥**
**੧੦. ਮਰਣੁ ਲਿਖਾਇ ਆਏ ਨਹੀ ਬੂਝੈ ॥**
**੧੧. ਮਨਮੁਖ ਕਰਮ ਕਰੇ ਨਹੀ ਪਾਏ**
**ਬਿਨੁ ਨਾਵੈ ਜਨਮੁ ਗਵਾਵਣਿਆ ॥੩॥**
**੧੨. ਸਚੁ ਕਰਣੀ ਸਬਦੁ ਹੈ ਸਾਰੁ ॥**
**੧੩. ਪੂਰੈ ਗੁਰਿ ਪਾਈਐ ਮੋਖ ਦੁਆਰੁ ॥**
**੧੪. ਅਨਦਿਨੁ ਬਾਣੀ ਸਬਦਿ ਸੁਣਾਏ**
**ਸਚਿ ਰਾਤੇ ਰੰਗਿ ਰੰਗਾਵਣਿਆ ॥੪॥**
**੧੫. ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥**
**੧੬. ਮਨੁ ਤਨੁ ਮੋਹਿਆ ਸਹਜਿ ਸੁਭਾਏ ॥**
**੧੭. ਸਹਜੇ ਪ੍ਰੀਤਮੁ ਪਿਆਰਾ ਪਾਇਆ**
**ਸਹਜੇ ਸਹਜਿ ਮਿਲਾਵਣਿਆ ॥੫॥**
**੧੮. ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥**
**੧੯. ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥**
**੨੦. ਹਉ ਬਲਿਹਾਰੀ ਸਦਾ ਤਿਨ ਵਿਟਹੁ**
**ਗੁਰ ਸੇਵਾ ਚਿਤੁ ਲਾਵਣਿਆ ॥੬॥**

**੨੧. ਸਚਾ ਸਚੋ ਸਚਿ ਪਤੀਜੈ ॥**
**੨੨. ਗੁਰ ਪਰਸਾਦੀ ਅੰਦਰੁ ਭੀਜੈ ॥**
**੨੩. ਬੈਸਿ ਸੁਥਾਨਿ ਹਰਿ ਗੁਣ ਗਾਵਹਿ**
**ਆਪੇ ਕਰਿ ਸਤਿ ਮਨਾਵਣਿਆ ॥੭॥**
**੨੪. ਜਿਸ ਨੋ ਨਦਰਿ ਕਰੇ ਸੋ ਪਾਏ ॥**
**੨੫. ਗੁਰ ਪਰਸਾਦੀ ਹਉਮੈ ਜਾਏ ॥**
**੨੬. ਨਾਨਕ ਨਾਮੁ ਵਸੈ ਮਨ ਅੰਤਰਿ**
**ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥**

***ਪਦ ਅਰਥ :*** ਚਲੂਲ—ਗੂੜ੍ਹਾ ਰੰਗ। ਮੁਗਧ—ਮੂਰਖ। ਰੰਗੁ—ਪ੍ਰੇਮ। ਵਿਟਹੁ—ਤੋਂ। ਪਤੀਜੈ—ਪ੍ਰਸੰਨ ਹੁੰਦਾ ਹੈ, ਵਿਸ਼ਵਾਸ ਕਰਦਾ ਹੈ। ਬੈਸਿ—ਬੈਠਦੇ ਹਨ। ਸੁਥਾਨਿ—ਚੰਗੇ ਥਾਨ ਭਾਵ ਸੰਗਤ ਵਿਚ।

***ਅਰਥ :***

ਪ੍ਰ: ਪ੍ਰੇਮ-ਰੰਗ ਵਿਚ ਕੌਣ ਰੰਗਿਆ ਜਾ ਸਕਦਾ ਹੈ?

ਉ:੧. ਹੇ ਭਾਈ! ਪ੍ਰਮੇਸ਼ਰ ਜਿਸ ਨੂੰ ਆਪਣੇ ਪ੍ਰੇਮ-ਰੰਗ ਵਿਚ ਰੰਗਣਾ ਚਾਹੇ ਉਸ ਨੂੰ ਸੁਭਾਵਕ ਆਪੇ ਹੀ ਰੰਗ ਦੇਂਦਾ ਹੈ।

ਪ੍ਰ: ਉਹ ਪ੍ਰੇਮ ਦਾ ਰੰਗ ਕਿਸ ਤਰ੍ਹਾਂ ਚਾੜ੍ਹਦਾ ਹੈ?

ਉ:੨. ਉਹ ਇਸ ਪ੍ਰੇਮ-ਰੰਗ ਨੂੰ ਗੁਰੂ ਦੇ ਸ਼ਬਦ ਦੁਆਰੇ ਚਾੜ੍ਹਦਾ ਹੈ।

ਪ੍ਰ: ਕੀ, ਕੇਵਲ ਉਹ ਮਨ ਨੂੰ ਹੀ ਰੰਗ ਚਾੜ੍ਹਦਾ ਹੈ?

ਉ:੩. ਜਿਥੇ ਉਹ ਮਨ ਨੂੰ ਰੰਗ ਚਾੜ੍ਹਦਾ ਹੈ, ਉਥੇ ਤਨ ਭੀ ਰੰਗਿਆ ਜਾਂਦਾ ਹੈ ਅਤੇ ਰਸਨਾ ਤਾਂ ਉਨ੍ਹਾਂ ਦੀ ਨਾਮ-ਰੰਗ ਵਿਚ ਗੂੜ੍ਹੀ ਲਾਲ ਹੋ ਜਾਂਦੀ ਹੈ, ਹਰੀ ਦਾ ਭੈ ਤੇ ਪ੍ਰੇਮ ਇਹ ਰੰਗ ਚੜ੍ਹਾਵਣਹਾਰ ਹੁੰਦਾ ਹੈ।੧।

੪. ਮੈਂ ਵਾਰੀ ਹਾਂ, ਜੀਉ ਵਾਰੀ ਹਾਂ, ਉਨ੍ਹਾਂ ਉੱਤੇ ਜੋ ਨਿਰਭਉ ਹਰੀ ਨੂੰ ਆਪਣੇ ਮਨ ਵਿਚ ਵਸਾਉਣ ਵਾਲੇ ਹਨ।

ਪ੍ਰ: ਇਸ ਵਿਹੁ ਰੂਪ ਸੰਸਾਰ ਤੋਂ ਹਰੀ ਕਿਸ ਨੂੰ ਤਾਰਦਾ ਹੈ?

ਉ:੫. ਜਿਨ੍ਹਾਂ ਨੇ ਗੁਰੂ ਦੀ ਕ੍ਰਿਪਾ ਦੁਆਰੇ ਨਿਰਭਉ ਪ੍ਰਮੇਸ਼ਰ ਨੂੰ ਧਿਆਇਆ ਹੈ, ਹਰੀ ਉਨ੍ਹਾਂ ਨੂੰ ਇਸ ਵਿਹੁ ਰੂਪ ਸੰਸਾਰ ਤੋਂ ਸ਼ਬਦ ਦੁਆਰਾ ਤਰਾਵਣਹਾਰ ਹੋਇਆ ਹੈ, ਭਾਵ ਤਾਰਦਾ ਹੈ।੧।ਰਹਾਉ।

ਪ੍ਰ: ਨਿਰੇ ਕਰਮ ਕਰਨ ਵਾਲਾ (ਕਰਮਚਾਰੀ) ਕੀ, ਰੱਬੀ-ਦਰਗਾਹੇ ਕਬੂਲ ਨਹੀਂ ਹੋ ਸਕੇਗਾ?

ਉ:੬. ਜੋ ਨਿਰਾ ਕਰਮ ਕਰਨ ਵਾਲਾ ਨਾਮ ਤੋਂ ਸੱਖਣਾ ਹੈ, ਉਹ ਮਨਮੁਖ ਮੂਰਖ ਹੈ, ਜੋ ਨਿਸਫਲ ਕਰਮ ਕਰਦਾ ਹੋਇਆ ਫੁਲਿਆ ਨਹੀਂ ਸਮਾਉਂਦਾ ਅਤੇ ਚਤਰਾਈ ਵਿਖਾਉਂਦਾ ਹੈ।

੭. ਵਿਸ਼ਵਾਸ ਕਰੋ ਕਿ ਉਸ ਦੇ ਇਸ਼ਨਾਨ ਆਦਿਕ ਨਿਰੇ ਸਫ਼ਾਈ ਦੇ ਕਰਮ ਕਬੂਲ ਨਹੀਂ ਹੁੰਦੇ, ਭਾਵ ਸਫਲ ਨਹੀਂ ਹੁੰਦੇ।

੮. ਜਿਸ ਤਰ੍ਹਾਂ ਉਹ ਜਗਤ ਵਿਚ ਖ਼ਾਲੀ ਆਇਆ ਸੀ, ਉਸੇ ਤਰ੍ਹਾਂ ਹੀ ਖ਼ਾਲੀ ਤੁਰ ਜਾਏਗਾ, ਕਿਉਂਕਿ ਉਸ ਭੁਲੇ ਹੋਏ ਨੇ ਨਾਮ ਗੁਣ ਧਾਰਨ ਨਹੀਂ ਕੀਤਾ ਅਤੇ ਅਵਗੁਣ ਦਿਨੇ ਰਾਤ ਕਰਦਾ ਰਿਹਾ, ਉਨ੍ਹਾਂ ਕੀਤੇ ਅਵਗੁਣਾਂ ਦਾ ਫਲ ਭੋਗਣ ਸਮੇਂ ਉਸ ਨੂੰ ਪਛਤਾਉਣਾ ਪਵੇਗਾ।੨।

੯. ਉਸ ਕਰਮ ਕਾਂਡੀ ਮਨਮੁਖ ਅੰਧੇ ਨੂੰ ਕੁਝ ਵੀ ਨਹੀਂ ਸੁੱਝਦਾ।

੧੦. ਹੋਰ ਤਾਂ ਕੀ ਉਸ ਅੰਨ੍ਹੇ ਨੂੰ ਇੰਨੀ ਗੱਲ ਵੀ ਨਹੀਂ ਸੁਝਦੀ ਕਿ ਏਥੇ ਅਸੀਂ ਮਰਨਾ ਲਿਖਵਾ ਕੇ ਆਏ ਹਾਂ, ਭਾਵ ਜ਼ਰੂਰ ਹੀ ਮਰਨਾ ਹੈ।

੧੧. ਇਹ ਮਨਮੁਖ ਕਰਮ ਕਾਂਡੀ ਪਾਖੰਡ ਦੇ ਕਰਮ ਤਾਂ ਕਰੀ ਜਾਂਦਾ ਹੈ, ਪਰ, ਇਸ ਤਰ੍ਹਾਂ ਉਹ ਵਾਹਿਗੁਰੂ ਜੀ ਦੇ ਦਰ 'ਤੇ ਢੋਈ ਨਹੀਂ ਪਾਏਗਾ, ਕਿਉਂਕਿ ਨਾਮ ਤੋਂ ਹੀਣੇ ਨੇ ਫੋਕੇ ਕਰਮ ਕਾਂਡਾਂ ਵਿਚ ਮਨੁੱਖਾ ਜਨਮ ਨੂੰ ਵਿਅਰਥ ਹੀ ਗਵਾ ਲਿਆ ਹੈ।੩।

ਪ੍ਰ: ਫਿਰ ਦੱਸੋ ਜੀ, ਗਿਆਨ ਕਿਵੇਂ ਪ੍ਰਾਪਤ ਹੋਵੇ?

ਉ:੧੨. ਜਿਸ ਪੂਰਨ ਗੁਰੂ ਕੋਲ ਸੱਚੀ ਕਰਣੀ ਹੈ ਅਤੇ ਜਿਸ ਦਾ ਉਪਦੇਸ਼ (ਸਾਰੁ) ਤਤ ਹੈ।

੧੩. ਉਸੇ ਪੂਰੇ ਗੁਰੂ ਤੋਂ ਮੁਕਤੀ ਦਾ ਦਰਵਾਜ਼ਾ [ਗਿਆਨ] ਪਾਈਦਾ ਹੈ।

ਪ੍ਰ: ਗੁਰੂ ਕਿਸ ਤਰ੍ਹਾਂ ਗਿਆਨ ਬਖ਼ਸ਼ਦਾ ਹੈ?

ਉ:੧੪. ਉਹ ਗੁਰੂ ਆਪ ਸਦਾ ਹੀ ਸੱਚ ਵਿਚ ਰਤੇ ਹੋਏ ਹਨ, ਅਤੇ ਰਾਤ ਦਿਨ (ਸਬਦਿ) ਬ੍ਰਹਮ ਦੀ ਵੀਚਾਰ ਭਰੀ ਬਾਣੀ ਸੁਣਾ ਕੇ ਹੋਰਨਾਂ ਨੂੰ ਭੀ ਪ੍ਰੇਮ-ਰੰਗ ਵਿਚ ਰੰਗਦੇ ਹਨ।੪।

੧੫. ਗੁਰੂ ਤੋਂ ਨਾਮ ਲੈ ਕੇ ਜਿਸ ਸਿੱਖ ਦੀ ਰਸਨਾ ਹਰੀ ਦੇ ਪ੍ਰੇਮ-ਰਸ ਵਿਚ ਰੰਗੀ ਰਹਿੰਦੀ ਹੈ।

੧੬. ਉਸ ਸਾਦਕ ਦਾ ਮਨ ਅਤੇ ਤਨ ਸਹਿਜ ਸੁਭਾਅ ਹੀ ਪ੍ਰਮੇਸ਼ਰ ਵਿਚ ਮੋਹਿਆ ਰਹਿੰਦਾ ਹੈ।

੧੭. ਉਸ ਨੇ ਸੁਖਾਲੇ ਹੀ ਆਪਣੇ ਪਿਆਰੇ ਪ੍ਰੀਤਮ ਨੂੰ ਪਾ ਲਿਆ, ਉਹ ਸਹਿਜੇ ਹੀ, ਆਪਣੇ ਆਪ ਨੂੰ [ਸਹਿਜ ਅਵਸਥਾ ਵਿਚ] ਮਿਲਾਵਣਹਾਰ ਹੋ ਗਿਆ, ਭਾਵ ਸਹਿਜ ਸਰੂਪ ਵਿਚ ਮਿਲ ਗਿਆ।੫।

ਪ੍ਰ: ਉਪਕਾਰੀ ਪ੍ਰਭੂ ਦੇ ਗੁਣਾਂ ਨੂੰ ਸਾਰੇ ਹੀ ਕਿਉਂ ਨਹੀਂ ਗਾਉਂਦੇ?

ਉ:੧੮. ਹੇ ਭਾਈ! ਜਿਸ ਸਿੱਖ ਦੇ ਹਿਰਦੇ ਅੰਦਰ ਪ੍ਰਭੂ ਦਾ ਪ੍ਰੇਮ ਹੈ, ਉਸ ਦੇ ਗੁਣਾਂ ਨੂੰ ਵੀ ਓਹੀ ਪ੍ਰੇਮੀ ਗਾਵੇਗਾ।

੧੯. (ਅਤੇ) ਗੁਰਾਂ ਦੇ ਉਪਦੇਸ਼ ਕਰਕੇ ਆਤਮ ਸੁਖ ਪਾ ਲਏਗਾ।

੨੦. ਮੈਂ ਸਦਾ ਹੀ ਉਨ੍ਹਾਂ ਉਪਰੋਂ ਕੁਰਬਾਨ ਜਾਂਦਾ ਹਾਂ, ਜੋ ਗੁਰਾਂ ਦੀ ਸੇਵਾ ਕਰਨ ਵਿਚ ਚਿੱਤ ਲਾਉਂਦੇ ਹਨ, ਭਾਵ ਚਿੱਤ ਲਾ ਕੇ ਸੇਵਾ ਕਰਦੇ ਹਨ।੬।

ਪ੍ਰ: ਉਸ ਸੱਚੇ ਵਾਹਿਗੁਰੂ ਨੂੰ ਉੱਚੀ ਉੱਚੀ ਪੁਕਾਰਨ ਵਾਲੇ ਤਾਂ ਬਹੁਤ ਵੇਖੇ ਤੇ ਸੁਣੇ ਜਾਂਦੇ ਹਨ, ਪਰ ਵਾਹਿਗੁਰੂ ਨੂੰ ਕੌਣ ਭਾਉਂਦਾ ਹੈ?

ਉ:੨੧. ਹੇ ਭਾਈ! ਉਹ ਸੱਚਾ ਪ੍ਰਭੂ ਸੱਚੇ ਨਾਮ ਜਪਣ ਵਾਲੇ ਦੇ (ਸਚਿ) ਨਿਹਚੇ ਨੂੰ ਵੇਖ ਕੇ ਪਤੀਜਦਾ ਹੈ।

੨੨. ਗੁਰਾਂ ਦੀ ਕ੍ਰਿਪਾ ਹੋਵੇ ਤਾਂ ਨਾਮ ਅੰਦਰ ਮਨ ਭਿੱਜ ਜਾਂਦਾ ਹੈ।

੨੩. ਜੋ ਸ਼ੁਭ ਥਾਨ [ਸਾਧ ਸੰਗਤ] ਵਿਚ ਬੈਠ ਕੇ ਹਰੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਤੋਂ ਹਰੀ ਆਪਣੇ ਭਾਣੇ ਨੂੰ ਆਪੇ ਹੀ ਸਤਿ ਕਰਕੇ ਮੰਨਵਾਂਦਾ ਹੈ।੭।

ਪ੍ਰ: ਹਰੀ ਨੂੰ ਪਾਉਣ ਦਾ ਅਸਲ ਸਾਧਨ ਕਿਹੜਾ ਹੈ?

ਉ:੨੪. ਹੇ ਭਾਈ! ਹਰੀ ਜਿਸ ਪਰ ਮੇਹਰ ਦੀ ਨਜ਼ਰ ਕਰਦਾ ਹੈ, ਉਸ ਸਾਈਂ ਨੂੰ ਓਹੀ ਪਾ ਸਕਦਾ ਹੈ।

੨੫. ਗੁਰੂ ਦੀ ਕ੍ਰਿਪਾ ਦਾ ਸਦਕਾ, ਅੰਦਰੋਂ ਹਉਮੈ ਦੂਰ ਚਲੀ ਜਾਂਦੀ ਹੈ।

੨੬. ਸਤਿਗੁਰੂ ਜੀ ਆਖਦੇ ਹਨ ਫਿਰ ਉਸ ਦੇ ਅੰਦਰ ਨਾਮ ਵਸ ਜਾਵੇਗਾ, ਉਸ ਨਾਮ ਦੀ ਬਦੌਲਤ, ਸੱਚੇ ਪ੍ਰਭੂ ਦੇ ਦਰਬਾਰ ਵਿਚ ਸੋਭਾ ਪਾਇਗਾ।੮।੮।੯।

***ਭਾਵਾਰਥ :*** ਪ੍ਰੇਮ ਇਕ ਅਮੋਲਕ ਦਾਤ ਹੈ, ਇਹ ਕਿਸੇ ਦੁਨਿਆਵੀ ਪਦਾਰਥ ਦੀ ਬਦਲ ਵਿਚ ਨਹੀਂ ਪਾਈ ਜਾ ਸਕਦੀ। ਹਾਂ, ਗੁਰੂ ਮੇਹਰ ਕਰੇ ਤਾਂ ਇਹ ਅਮੁਲੀ ਦਾਤ ਬਖ਼ਸ਼ਸ਼ ਕਰਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਹੀ ਨਾਮ ਧਿਆਇਆ ਜਾ ਸਕਦਾ ਹੈ, ਇਸ ਨਾਮ ਧਿਆਉਣ ਦਾ ਫਲ ਹੈ ਇਸ ਬਿਖਮ ਭਵਜਲ ਤੋਂ ਤਰਨਾ। ਪਰ ਮਨਮੁਖ ਅਨੇਕਾਂ ਹੀ ਚਤੁਰਾਈਆਂ ਨਾਲ ਬਹੁਤੇਰੇ ਸਾਧਨ ਕਰਦਾ ਹੈ, ਉਸ ਦੇ ਕੀਤੇ ਸਾਧਨ ਇਸ ਲਈ ਨਿਸਫਲ ਜਾਂਦੇ ਹਨ, ਕਿਉਂਕਿ ਉਹ ਪ੍ਰੇਮ ਸਹਿਤ ਨਾਮ ਜਪਣ ਵਲੋਂ ਸੱਖਣਾ ਹੈ।

ਇਸ ਲਈ ਸਾਰੇ ਸਾਧਨਾਂ ਦਾ ਮੂਲ ਸਾਧਨ ਪ੍ਰੇਮ ਹੈ, ਪ੍ਰੇਮੀ ਦੇ ਹਿਰਦੇ ਅੰਦਰ ਨਾਮ ਵਸਦਾ ਹੈ, ਨਾਮ ਦਾ ਸਦਕਾ ਇਸ ਸੰਸਾਰ ਤੋਂ ਸਹਿਜੇ ਹੀ ਪਾਰ ਹੋ ਜਾਈਦਾ ਹੈ।

**ਮਾਝ ਮਹਲਾ ੩ ॥**

**੧. ਸਤਿਗੁਰੁ ਸੇਵਿਐ ਵਡੀ ਵਡਿਆਈ ॥**
**੨. ਹਰਿ ਜੀ ਅਚਿੰਤੁ ਵਸੈ ਮਨਿ ਆਈ ॥**
**੩. ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ**
**ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਸਚੁ ਸੰਗਤਿ ਮੇਲਿ ਮਿਲਾਵਣਿਆ ॥**
**੫. ਹਰਿ ਸਤਸੰਗਤਿ ਆਪੇ ਮੇਲੈ**
**ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ਰਹਾਉ॥**
**੬. ਸਤਿਗੁਰੁ ਸੇਵੀ ਸਬਦਿ ਸੁਹਾਇਆ ॥**
**੭. ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥**
**੮. ਹਰਿ ਨਿਰਮਲੁ ਹਉਮੈ ਮੈਲੁ ਗਵਾਏ**
**ਦਰਿ ਸਚੈ ਸੋਭਾ ਪਾਵਣਿਆ ॥੨॥**
**੯. ਬਿਨੁ ਗੁਰ ਨਾਮੁ ਨ ਪਾਇਆ ਜਾਇ ॥**
**੧੦. ਸਿਧ ਸਾਧਿਕ ਰਹੇ ਬਿਲਲਾਇ ॥**
**੧੧. ਬਿਨੁ ਗੁਰ ਸੇਵੇ ਸੁਖੁ ਨ ਹੋਵੀ**
**ਪੂਰੈ ਭਾਗਿ ਗੁਰੁ ਪਾਵਣਿਆ ॥੩॥**
**੧੨. ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥**
**੧੩. ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥**
**੧੪. ਅਨਹਤ ਬਾਣੀ ਨਿਰਮਲ ਸਬਦੁ ਵਜਾਏ**
**ਗੁਰ ਸਬਦੀ ਸਚਿ ਸਮਾਵਣਿਆ ॥੪॥**
**੧੫. ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥**
**੧੬. ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥**
**੧੭. ਆਪੇ ਆਪਿ ਆਪਿ ਮਿਲਿ ਰਹਿਆ**
**ਸਹਜੇ ਸਹਜਿ ਸਮਾਵਣਿਆ ॥੫॥**
**੧੮. ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥**
**੧੯. ਦੂਜਾ ਭਰਮੁ ਗੁਰ ਸਬਦਿ ਜਲਾਏ ॥**
**੨੦. ਕਾਇਆ ਅੰਦਰਿ ਵਣਜੁ ਕਰੇ ਵਾਪਾਰਾ**
**ਨਾਮੁ ਨਿਧਾਨੁ ਸਚੁ ਪਾਵਣਿਆ ॥੬॥**
**੨੧. ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥**
**੨੨. ਗੁਰਮੁਖਿ ਪਾਏ ਮੋਖ ਦੁਆਰੁ ॥**
**੨੩. ਅਨਦਿਨੁ ਰੰਗਿ ਰਤਾ ਗੁਣ ਗਾਵੈ**
**ਅੰਦਰਿ ਮਹਲਿ ਬੁਲਾਵਣਿਆ ॥੭॥**
**੨੪. ਸਤਿਗੁਰੁ ਦਾਤਾ ਮਿਲੈ ਮਿਲਾਇਆ ॥**
**੨੫. ਪੂਰੈ ਭਾਗਿ ਮਨਿ ਸਬਦੁ ਵਸਾਇਆ ॥**
**੨੬. ਨਾਨਕ ਨਾਮੁ ਮਿਲੈ ਵਡਿਆਈ**
**ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥**

***ਪਦ ਅਰਥ :*** ਅਚਿੰਤੁ—ਅਚਾਨਕ, ਚਿੰਤਾ ਰਹਿਤ। ਤਿਖਾ—ਪਿਆਸ। ਮੋਰਚਾ—ਜੰਗ, ਜੰਗਾਲ। ਕਿਹੁ—ਕਿਸੇ ਨੇ। ਨਿਧਾਨੁ—ਖ਼ਜ਼ਾਨਾ। ਮਹਲਿ—ਸਰੂਪ।

***ਅਰਥ :***

ਪ੍ਰ: ਗੁਰੂ ਦੀ ਸੇਵਾ ਕਰਨ ਨਾਲ ਕੀ ਫਲ ਮਿਲਦਾ ਹੈ?

ਉ:੧. ਗੁਰੂ ਦੇ ਸੇਵਕ ਨੂੰ ਅਜਿਹੀ ਵੱਡੀ ਵਡਿਆਈ ਮਿਲਦੀ ਹੈ, ਜੋ ਕਿ ਕਦੀ ਮਿਟਦੀ ਹੀ ਨਹੀਂ, ਕਿਉਂਕਿ ਸੰਸਾਰ ਵਿਚ ਮਾਇਕੀ ਵਡਿਆਈਆਂ ਥੋੜ੍ਹੇ ਸਮੇਂ ਲਈ ਹੁੰਦੀਆਂ ਹਨ, ਜੋ ਝੱਟ ਹੀ ਮਿਟ ਜਾਇਆ ਕਰਦੀਆਂ ਹਨ।

ਪ੍ਰ: ਵਡਿਆਈਆਂ ਤੋਂ ਇਲਾਵਾ ਕੁਝ ਹੋਰ ਭੀ ਮਿਲਦਾ ਹੈ?

ਉ:੨. ਹਾਂ, ਇਕ ਹਰਿ ਜੀ ਹਨ, ਜੋ [ਅਚਿੰਤ ਹੀ] ਸੁਭਾਵਕ ਹੀ ਮਨ ਵਿਚ ਆ ਵਸਦੇ ਹਨ।

ਪ੍ਰ: ਉਹ ਹਰੀ ਹੈ ਕੈਸਾ?

ਉ:੩. ਉਹ ਹਰੀ ਜੀਉ ਫਲਾਂ ਨਾਲ ਫਲਿਆ ਹੋਇਆ ਇਕ ਬ੍ਰਿਛ ਹੈ, ਉਸ ਦਾ ਜੋ ਗਿਆਨ ਫਲ ਹੈ, ਉਹ ਅੰਮ੍ਰਿਤ ਵਰਗਾ ਮਿੱਠਾ ਅਤੇ ਮੌਤ ਤੋਂ ਰਹਿਤ ਕਰਨ ਵਾਲਾ ਹੈ, ਇਸ ਦੀ ਅਜਿਹੀ ਤਾਸੀਰ ਹੈ ਕਿ ਇਸ ਨੂੰ ਜਿਸ ਨੇ ਭੀ ਪੀ ਲਿਆ ਹੈ, ਉਸ ਦੀ ਇਹ ਤ੍ਰਿਸ਼ਨਾ ਰੂਪੀ ਪਿਆਸ ਲਾਹ ਦੇਣ ਵਾਲਾ ਹੈ, ਅਰਥਾਤ ਤ੍ਰਿਸ਼ਨਾ ਮਿਟਾ ਦੇਂਦਾ ਹੈ।੧।

੪. ਮੈਂ ਵਾਰਨੇ ਹਾਂ ਜੀਉ, ਮੈਂ ਵਾਰਨੇ ਹਾਂ ਉਨ੍ਹਾਂ ਤੋਂ, ਜੋ ਆਪਣੇ ਆਪ ਨੂੰ ਸਾਧ ਸੰਗਤ ਦੇ ਮੇਲ ਵਿਚ ਮਿਲਾਉਣ ਵਾਲੇ ਹਨ, ਭਾਵ ਸੰਗਤ ਵਿਚ ਮਿਲਦੇ ਹਨ।

ਪ੍ਰ: ਸੰਗਤ ਵਿਚ ਮਿਲਣ ਲਈ, ਦਸੋ ਕੀ ਯਤਨ ਕਰਨਾ ਪੈਂਦਾ ਹੈ?

ਉ: ੫. ਸੰਗਤ ਵਿਚ ਮਿਲਣ ਲਈ ਆਪਣਾ ਚਾਰਾ ਕੋਈ ਨਹੀਂ ਚਲਦਾ, ਹਰੀ ਜਦੋਂ ਕ੍ਰਿਪਾ ਕਰਦਾ ਹੈ ਤਾਂ ਆਪੇ ਹੀ ਸੰਗਤ ਦੇ ਮੇਲ ਵਿਚ ਮਿਲਾ ਦੇਂਦਾ ਹੈ। ਸੋ, ਇਸ ਲਈ ਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਦੁਆਰਾ ਹਰੀ ਪ੍ਰਭੂ ਦੇ ਗੁਣ ਗਾਉਣ ਵਾਲੇ ਹੋਣਾ ਚਾਹੀਦਾ ਹੈ ਅਤੇ ਗੁਣ ਗਾਉਣੇ ਹੀ ਚਾਹੀਦੇ ਹਨ।੧।ਰਹਾਉ।

ਪ੍ਰ: ਸੇਵਕ ਨੂੰ ਸੋਭਾ ਕਿਵੇਂ ਪ੍ਰਾਪਤ ਹੁੰਦੀ ਹੈ।

ਉ: ੬. ਉਹ ਸੇਵਕ ਗੁਰੂ ਦੀ ਸੇਵਾ ਕਰਦਾ ਅਤੇ ਉਸ ਦੇ ਉਪਦੇਸ਼ ਨੂੰ ਆਪਣੇ ਮਨ ਅੰਦਰ ਵਸਾਉਂਦਾ ਹੈ, ਜਿਸ ਕਰਕੇ ਉਸ ਦੀ ਸੋਭਾ ਹੁੰਦੀ ਹੈ।

੭. (ਅਤੇ) ਹਰੀ ਦੇ ਨਾਮ ਨੂੰ ਜਿਸ ਨੇ ਆਪਣੇ ਮਨ ਵਿਚ ਵਸਾ ਲਿਆ ਹੈ।

੮. ਹਰੀ ਦਾ ਨਾਮ ਅਤਿ ਪਵਿੱਤਰ ਹੈ, ਜੋ ਹਉਮੈ ਦੀ ਮੈਲ ਨੂੰ ਅੰਦਰੋਂ ਸਦਾ ਲਈ ਗੁਆ ਦੇਂਦਾ ਹੈ, ਇਸ ਤਰ੍ਹਾਂ ਹਰੀ ਦਾ ਜਨ ਸੱਚੀ ਦਰਗਾਹ ਵਿਚ ਜਾ ਸੋਭਾ ਪਾਉਂਦਾ ਹੈ।੨।

ਪ੍ਰ: ਨਾਮ ਪ੍ਰਾਪਤੀ ਲਈ ਕੋਈ ਸਾਧਨ ਦੱਸੋ ?

ਉ: ੯. ਨਾਮ ਤੋਂ ਬਿਨਾਂ ਗੁਰੂ ਕਿਤੋਂ ਵੀ ਪਾਇਆ ਹੀ ਨਹੀਂ ਜਾਂਦਾ।

੧੦. ਕਿਉਂਕਿ ਤੱਕਿਆ ਹੈ, ਹੋਰ ਜਿਤਨੇ ਵੀ ਸਿੱਧ ਤੇ ਸਾਧਨਾਂ ਕਰਨ ਵਾਲੇ ਲੋਕ ਹਨ, ਉਹ ਤਰਲੇ ਲੈ ਰਹੇ ਹਨ, ਪਰ ਨਾਮ ਤੋਂ ਸੱਖਣੇ ਹੀ ਰਹੇ।

੧੧. ਇਹ ਵੀ ਨਿਯਮ ਹੈ ਕਿ ਗੁਰੂ ਦੀ ਸੇਵਾ ਕੀਤੇ ਬਿਨਾਂ ਸੁਖ ਪ੍ਰਾਪਤ ਹੀ ਨਹੀਂ ਹੁੰਦਾ ਅਤੇ ਪੂਰੇ ਭਾਗਾਂ ਤੋਂ ਬਿਨਾਂ ਕੋਈ ਗੁਰੂ ਨੂੰ ਪ੍ਰਾਪਤ ਕਰਨ ਵਾਲਾ ਭੀ ਨਹੀਂ ਹੁੰਦਾ, ਭਾਵ ਗੁਰੂ ਵੀ ਪੂਰੇ ਭਾਗਾਂ ਨਾਲ ਹੀ ਪ੍ਰਾਪਤ ਹੋ ਸਕਦਾ ਹੈ।੩।

ਪ੍ਰ: ਆਪਣੇ ਸ਼ੁਧ ਆਤਮਾ ਨੂੰ ਕਿਵੇਂ ਵੇਖਿਆ ਜਾਵੇ ?

ਉ:੧੨. ਜਿਵੇਂ ਆਪਣਾ ਚੇਹਰਾ ਸ਼ੀਸ਼ੇ ਵਿਚੋਂ ਦੇਖਿਆ ਜਾਂਦਾ ਹੈ, ਇਸੀ ਤਰ੍ਹਾਂ ਇਹ ਮਨ ਹੀ ਇਕ ਸ਼ੀਸ਼ਾ ਹੈ, ਜਿਸ ਵਿਚੋਂ ਆਪਣੇ ਸ਼ੁੱਧ ਸਰੂਪ ਨੂੰ ਵੇਖਿਆ ਜਾਵੇਗਾ।

ਪ੍ਰ: ਸਭ ਨੂੰ ਕਿਉਂ ਨਹੀਂ ਦਿਸਦਾ ?

ਉ: ਉਸ ਨੂੰ ਵੇਖਣ ਵਾਲਾ ਕੋਈ ਹੀ ਗੁਰਮੁਖ ਹੈ।

ਪ੍ਰ: ਬਾਹਰਲੇ ਸ਼ੀਸ਼ੇ ਵਾਂਗ ਕੀ ਇਹ ਮਨ ਸ਼ੀਸ਼ਾ ਭੀ ਖ਼ਰਾਬ ਹੋ ਜਾਂਦਾ ਹੈ ?

ਉ:੧੩. ਹਾਂ, ਇਹ ਮਨ ਰੂਪੀ ਸ਼ੀਸ਼ਾ ਤਾਂ ਹੀ (ਨਿਰਮਲ) ਸਹੀ ਸ਼ੀਸ਼ਾ ਰਹਿੰਦਾ ਹੈ, ਭਾਵ ਇਸ ਨੂੰ ਜੰਗਾਲ ਨਹੀਂ ਲਗਦਾ, ਜੇ ਇਹ ਅੰਦਰੋਂ ਹਉਮੈ ਨੂੰ ਸੁਕਾ ਦੇਵੇ, ਅਰਥਾਤ ਮਨ-ਸ਼ੀਸ਼ੇ ਨੂੰ ਮਲੀਨ ਕਰਨ ਵਾਲੀ ਇਕ ਹਉਮੈ ਹੀ ਹੈ।

ਪ੍ਰ: ਅੰਦਰੋਂ ਹਉਮੈ ਨੂੰ ਕਿਵੇਂ ਸੁਕਾਇਆ ਜਾਵੇ।

ਉ:੧੪. ਗੁਰੂ ਦੇ ਸ਼ਬਦ ਦੀ ਕਮਾਈ ਦੁਆਰੇ, ਭਾਵ ਗੁਰ ਸ਼ਬਦ ਰੂਪੀ ਬਾਣੀ ਨੂੰ (ਅਨਹਤ) ਇਕ ਰਸ ਅਖੰਡ (ਵਜਾਏ) ਸਿਮਰਦਾ ਰਵੇ, ਤਾਂ ਇਸ ਤਰ੍ਹਾਂ ਜੀਵ ਸੱਚ ਵਿਚ ਸਮਾ ਜਾਣ ਵਾਲਾ ਹੋ ਜਾਂਦਾ ਹੈ, ਭਾਵ ਸੱਚ ਵਿਚ ਹੀ ਸਮਾ ਜਾਂਦਾ ਹੈ।੪।

ਪ੍ਰ: ਸਾਂਈ ਜੀ ਦਾ ਦਰਸ਼ਨ ਵੇਖਣ ਲਈ ਕੋਈ ਸੁਖੈਨ ਸਾਧਨ ਦੱਸੋ ?

ਉ:੧੫. ਉਹ ਆਪਣੇ ਸਾਂਈ ਨੂੰ ਗੁਰੂ ਦੀ ਬਖ਼ਸ਼ਸ਼ ਤੋਂ ਬਿਨਾਂ ਕਿਸੀ ਤਰ੍ਹਾਂ ਭੀ ਦੇਖਿਆ ਨਹੀਂ ਜਾ ਸਕਦਾ।

੧੬. ਗੁਰੂ ਨੇ ਆਪ ਹੀ ਕ੍ਰਿਪਾ ਕਰਕੇ ਪ੍ਰਮੇਸ਼ਰ ਦੇ ਦਰਸ਼ਨ ਕਰਾ ਦਿੱਤੇ।

ਪ੍ਰ: ਉਹ ਦਰਸ਼ਨ ਕਰਨ ਵਾਲਾ ਕੀ ਤੱਕਦਾ ਹੈ ?

ਉ:੧੭. ਉਸ ਦੀ ਅਜਿਹੀ ਦਿਬ-ਦ੍ਰਿਸ਼ਟੀ ਜਾਗ ਉਠਦੀ ਹੈ, ਕਿ ਹਰੀ ਤਾਂ ਆਪੇ ਮੇਰੇ ਆਪਣੇ ਆਪ ਨਾਲ ਮਿਲ ਰਿਹਾ ਹੈ, ਇਹ ਵੇਖ ਕੇ ਉਹ ਫਿਰ ਸੁਖਾਲਾ ਹੀ (ਸਹਜਿ) ਭਾਵ ਬ੍ਰਹਮ ਵਿਚ ਸਮਾਵਣਹਾਰ ਹੋ ਜਾਂਦਾ ਹੈ।੫।

ਪ੍ਰ: ਕੀ ਗੁਰਮੁਖ ਹੋਣ ਲਈ ਭੀ ਕੋਈ ਖ਼ਾਸ ਸਾਧਨ ਕਰਨਾ ਪੈਂਦਾ ਹੈ ?

ਉ:੧੮. ਹਾਂ, ਜੋ ਗੁਰਮੁਖ ਬਣਨਾ ਚਾਹੇ, ਉਹ ਆਪਣੀ ਸੁਰਤ ਨੂੰ ਸੰਸਾਰ ਵਲੋਂ ਤੋੜ ਕੇ ਇਕ ਪ੍ਰਮੇਸ਼ਰ ਵਿਚ ਜੋੜ ਦੇਵੇ।

੧੯. (ਅਤੇ) ਗੁਰੂ ਸ਼ਬਦ ਦੀ ਕਮਾਈ ਕਰਕੇ ਅੰਦਰੋਂ ਦੂਜਾ ਜੋ ਭਰਮ ਹੈ, ਉਸ ਨੂੰ ਸਾੜ ਦੇਵੇ ਫਿਰ ਉਸ ਨੂੰ ਕਿਤੇ ਬਾਹਰ ਜਾਣ ਦੀ ਭੀ ਲੋੜ ਨਹੀਂ ?

੨੦. ਉਹ ਇਸ ਸਰੀਰ ਵਿਚ ਹੀ ਦੈਵੀ ਗੁਣਾਂ ਦਾ ਵਰਣਨ ਕਰੇ, ਅਤੇ ਨਾਮ ਬਾਣੀ ਦਾ ਹੀ ਵਪਾਰ ਕਰਦਾ ਰਵੇ। ਬੱਸ, ਇਹ ਸਾਧਨ ਕਰਨ ਵਾਲਾ ਉਹ ਆਪਣੇ ਅੰਦਰ ਵਸਦੇ ਵਿਆਪਕ ਰੂਪ ਸੱਚੇ ਖ਼ਜ਼ਾਨੇ [ਨਾਮ] ਨੂੰ ਪ੍ਰਾਪਤ ਕਰਨਹਾਰ ਹੋ ਜਾਂਦਾ ਹੈ।੬।

ਪ੍ਰ: ਗੁਰਮੁਖ ਸੰਸਾਰ ਦੇ ਸਾਰੇ ਕੰਮਾਂ ਵਿਚੋਂ ਚੰਗਾ ਕੰਮ ਕਿਸ ਨੂੰ ਜਾਣਦਾ ਹੈ ?

ਉ:੨੧. ਗੁਰਮੁਖਾਂ ਨੇ ਹਰੀ ਦੀ ਕੀਰਤਨ ਭਗਤੀ ਨੂੰ ਹੀ (ਸਾਰੁ) ਕੰਮ ਸਮਝਿਆ ਹੈ, ਇਸ ਲਈ ਇਸੇ ਨੂੰ ਕਰਨਾ ਉਹ ਆਪਣਾ ਮੁਖ ਪ੍ਰਯੋਜਨ ਜਾਣਦੇ ਹਨ।

੨੨. ਉਹ ਗੁਰਮੁਖ ਇਸੇ ਸ੍ਰੇਸ਼ਟ ਕਰਮ ਦੁਆਰੇ (ਮੁਕਤੀ ਦਾ ਦਰ) ਗਿਆਨ ਪ੍ਰਾਪਤ ਕਰਦੇ ਹਨ।

ਪ੍ਰ: ਗਿਆਨ ਪ੍ਰਾਪਤੀ ਵਾਲੇ ਦੀ ਮਾਨਸਕ ਅਵਸਥਾ ਕੀ ਹੋ ਜਾਂਦੀ ਹੈ ?

ਉ:੨੩. ਉਨ੍ਹਾਂ ਦਾ ਮਨ ਰਾਤ ਦਿਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰਤਾ ਉਸੇ ਦੇ ਹੀ ਗੁਣ ਗਾਉਂਦਾ ਰਹਿੰਦਾ ਹੈ। ਵਾਹਿਗੁਰੂ ਪ੍ਰਸੰਨ ਹੋ ਕੇ ਉਸ ਨੂੰ ਆਪਣੇ ਸਰੂਪ ਵਿਚ ਬੁਲਾ ਲੈਂਦਾ ਹੈ।੭।

ਪ੍ਰ: ਗੁਰੂ ਕਿਸ ਯਤਨ ਨਾਲ ਮਿਲਦਾ ਹੈ ?

ਉ:੨੪. ਭਾਵੇਂ ਸਿਫ਼ਤ ਸਲਾਹ ਦੀ ਦਾਤ ਦੇਣ ਵਾਲਾ ਗੁਰੂ ਹੈ, ਪਰ ਦਾਤਾ ਗੁਰੂ ਭੀ ਹਰੀ ਦਾ ਹੀ ਮਿਲਾਇਆ ਮਿਲਦਾ ਹੈ।

੨੫. ਪੂਰੇ ਭਾਗਾਂ ਦੁਆਰਾ ਜਿਸ ਨੂੰ ਗੁਰੂ ਮਿਲ ਜਾਂਦਾ ਹੈ, ਉਹ ਫਿਰ ਆਪਣੇ ਮਨ ਵਿਚ ਗੁਰੂ ਦਾ ਦਿੱਤਾ ਉਪਦੇਸ਼ ਵਸਾਈ ਰੱਖਦਾ ਹੈ।

੨੬. ਗੁਰੂ ਜੀ ਕਹਿੰਦੇ ਹਨ—ਉਸ ਮਨੁੱਖ ਨੂੰ ਇਹ ਵਡਿਆਈ ਮਿਲਦੀ ਹੈ ਕਿ ਉਹ ਪ੍ਰਭੂ ਦਾ ਹੀ ਨਾਮ ਜਪਦਾ ਰਹਿੰਦਾ ਹੈ, ਉਸੇ ਦੇ ਹੀ ਗੁਣ ਗਾਉਂਦਾ ਹੈ।੮।੯।੧੦।

***ਭਾਵਾਰਥ :*** ਇਸ ਸ਼ਬਦ ਵਿਚ ਗੁਰੂ ਦਾ ਜਸ ਅਤੇ ਉਸ ਗੁਰੂ

ਦੇ ਉਪਦੇਸ਼ ਦੀ ਕਮਾਈ ਅਤੇ ਉਸ ਕਮਾਈ ਤੋਂ ਮੁਕਤੀ ਦੀ ਪ੍ਰਾਪਤੀ ਦੱਸੀ ਹੈ। ਮਨ ਇਕ ਸ਼ੀਸ਼ਾ ਹੈ, ਜਿਸ ਵਿਚ ਜੀਵ ਆਪਣੇ ਸ਼ੁਧ ਸਰੂਪ ਨੂੰ ਵੇਖ ਸਕਦਾ ਹੈ। ਪਰ ਇਸ ਮਨ ਨੂੰ ਹਉਮੈ ਨੇ ਜੰਗਾਲ ਲਾ ਛੱਡਿਆ ਹੈ। ਜੰਗਾਲ ਹੈ ਰਾਗ ਦ੍ਵੈਸ਼ ਦਾ, ਜਿਨ੍ਹਾਂ ਨੂੰ ਹਉਮੈ ਹੀ ਜਨਮ ਦੇਂਦੀ ਹੈ।

ਸੋ, ਇਸ ਲਈ ਰਾਗ ਦ੍ਵੈਸ਼ ਨੂੰ ਜਿੱਤਿਆ ਜਾਏ, ਮੈਂ ਮੇਰੀ ਹਟੇ ਤਾਂ ਫਿਰ ਮਨ ਨਿਰਮਲ ਹੋ ਕੇ ਸ਼ੀਸ਼ੇ ਦਾ ਕੰਮ ਦੇਂਦਾ ਹੈ, ਜਿਸ ਦੁਆਰਾ ਆਪਣੇ ਆਪ ਦਾ ਆਤਮ ਸਰੂਪ ਦਿਸ ਪੈਂਦਾ ਹੈ, ਜਿਵੇਂ ਸ਼ੀਸ਼ੇ ਤੋਂ ਬਿਨਾਂ ਕੋਈ ਆਪਣਾ ਮੂੰਹ ਨਹੀਂ ਤੱਕ ਸਕਦਾ। ਇਸੇ ਤਰ੍ਹਾਂ ਮਨ ਰੂਪੀ ਸ਼ੁਧ ਸ਼ੀਸ਼ੇ ਤੋਂ ਬਿਨਾਂ ਕੋਈ ਭੀ ਆਤਮਾ ਦਾ ਦਰਸ਼ਨ ਨਹੀਂ ਕਰ ਸਕਦਾ। ਸੋ, ਜਿਨ੍ਹਾਂ ਨੂੰ ਆਪਣੇ ਸ੍ਵੈ ਸਰੂਪ ਦੇ ਦਰਸ਼ਨ ਹੋ ਜਾਂਦੇ ਹਨ, ਉਨ੍ਹਾਂ ਦੇ ਅੰਦਰ ਲਗਾਤਾਰ ਪ੍ਰਭੂ-ਨਾਮ ਦਾ ਪ੍ਰਵਾਹ ਚਾਲੂ ਹੋ ਜਾਂਦਾ ਹੈ, ਨਾਮ ਸ੍ਵਾਸ-ਸ੍ਵਾਸ ਵਿਚ ਵਸ ਜਾਂਦਾ ਹੈ। ਸੋ, ਇਹ ਸਭ ਕੁਝ ਰਾਗ ਦ੍ਵੈਸ਼ ਤੋਂ ਉੱਚੇ ਉੱਠਣ ਨਾਲ ਹੀ ਪ੍ਰਾਪਤ ਹੁੰਦਾ ਹੈ। ਰਾਗ ਦ੍ਵੈਸ਼ ਤੋਂ ਉੱਚੇ ਉੱਠਣਾ, ਮੈਂ ਮੇਰੀ ਨੂੰ ਜਿੱਤਣਾ, ਇਹ ਗੁਰੂ ਦੇ ਸ਼ਬਦ ਦੀ ਕਮਾਈ ਦੁਆਰੇ ਹੀ ਹਾਸਲ ਕਰ ਸਕੀਦਾ ਹੈ।

***ਨੋਟ :*** ਜਦੋਂ ਅਸੀਂ ਬਹੁਤ ਸਮਾਂ ਪਿੱਛੇ ਜਾਈਏ ਤਾਂ ਉਸ ਸਮੇਂ ਸ਼ੀਸ਼ੇ ਨਹੀਂ ਸਨ ਹੁੰਦੇ, ਲੋਹੇ ਨੂੰ ਇਤਨਾ ਰਗੜਿਆ ਜਾਂਦਾ ਸੀ ਜਿਸ ਵਿਚ ਮੂੰਹ ਦਿਸਣ ਲਗ ਪੈਂਦਾ ਸੀ, ਇਸ ਨੂੰ ਜੰਗਾਲ ਲਗ ਜਾਂਦਾ ਸੀ। ਅੱਜ ਦੇ ਸ਼ੀਸ਼ੇ ਨੂੰ ਜੰਗਾਲ ਨਹੀਂ ਲਗਦਾ, ਇਸ ਕਰਕੇ ਇਥੇ ਸ਼ੀਸ਼ੇ ਨੂੰ ਮੋਰਚਾ ਅਥਵਾ ਜੰਗਾਲ ਲਗਣ ਦਾ ਜ਼ਿਕਰ ਹੈ।

**ਮਾਝ ਮਹਲਾ ੩ ॥**

**੧. ਆਪੁ ਵੰਞਾਏ ਤਾ ਸਭ ਕਿਛੁ ਪਾਏ ॥**
**੨. ਗੁਰ ਸਬਦੀ ਸਚੀ ਲਿਵ ਲਾਏ ॥**
**੩. ਸਚੁ ਵਣੰਜਹਿ ਸਚੁ ਸੰਘਰਹਿ**
**ਸਚੁ ਵਾਪਾਰੁ ਕਰਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਹਰਿ ਗੁਣ ਅਨਦਿਨੁ ਗਾਵਣਿਆ ॥**
**੫. ਹਉ ਤੇਰਾ ਤੂੰ ਠਾਕੁਰੁ ਮੇਰਾ**
**ਸਬਦਿ ਵਡਿਆਈ ਦੇਵਣਿਆ ॥੧॥ਰਹਾਉ॥**
**੬. ਵੇਲਾ ਵਖਤ ਸਭਿ ਸੁਹਾਇਆ ॥**
**੭. ਜਿਤੁ ਸਚਾ ਮੇਰੇ ਮਨਿ ਭਾਇਆ ॥**
**੮. ਸਚੇ ਸੇਵਿਐ ਸਚੁ ਵਡਿਆਈ**
**ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥**
**੯. ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥**
**੧੦. ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥**
**੧੧. ਸਚੁ ਸੰਤੋਖੁ ਸਹਜ ਸੁਖੁ ਬਾਣੀ**
**ਪੂਰੇ ਗੁਰ ਤੇ ਪਾਵਣਿਆ ॥੩॥**
**੧੨. ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥**
**੧੩. ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥**
**੧੪. ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ**
**ਜਮ ਦਰਿ ਚੋਟਾ ਖਾਵਣਿਆ ॥੪॥**
**੧੫. ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥**
**੧੬. ਨਿਰਮਲ ਬਾਣੀ ਸਬਦਿ ਵਖਾਣਹਿ ॥**
**੧੭. ਸਚੇ ਸੇਵਿ ਸਦਾ ਸੁਖੁ ਪਾਇਨਿ**
**ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥**
**੧੮. ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥**
**੧੯. ਸਤਸੰਗਤਿ ਬਹਿ ਹਰਿ ਗੁਣ ਗਾਇਆ ॥**
**੨੦. ਅਨਦਿਨੁ ਹਰਿ ਸਾਲਾਹਹਿ ਸਾਚਾ**
**ਨਿਰਮਲ ਨਾਦੁ ਵਜਾਵਣਿਆ ॥੬॥**
**੨੧. ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥**
**੨੨. ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥**
**੨੩. ਭਰਮੇ ਭੂਲੇ ਫਿਰਨਿ ਦਿਨ ਰਾਤੀ**
**ਮਰਿ ਜਨਮਹਿ ਜਨਮੁ ਗਵਾਵਣਿਆ ॥੭॥**
**੨੪. ਸਚਾ ਸਾਹਿਬੁ ਮੈ ਅਤਿ ਪਿਆਰਾ ॥**
**੨੫. ਪੂਰੇ ਗੁਰ ਕੈ ਸਬਦਿ ਅਧਾਰਾ ॥**
**੨੬. ਨਾਨਕ ਨਾਮਿ ਮਿਲੈ ਵਡਿਆਈ**
**ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥**

***ਪਦ ਅਰਥ :*** ਆਪੁ—ਆਪਾ ਭਾਵ, ਅਪਣੱਤ, ਹਉਮੈ। ਵਣੰਜਹਿ—ਵਣਜ ਕਰਦੇ ਹਨ। ਸੰਘਰਹਿ—ਇਕੱਠਾ ਕਰਦੇ ਹਨ। ਸੁਹਾਇਆ—ਸੋਹਣੇ। ਜਿਤੁ—ਜਿਸ ਵੇਲੇ। ਅਨ ਰਸੁ—ਹੋਰ ਪਦਾਰਥਾਂ ਦਾ ਚਸਕਾ। ਅੰਧ—ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਮਨੁੱਖ। ਨਉ ਨਿਧਿ—ਨੌਂ ਖ਼ਜ਼ਾਨੇ, ਭਾਵ ਦੁਨੀਆ ਦਾ ਸਾਰਾ ਹੀ ਧਨ, ਪਦਾਰਥ। ਥਾਨੁ—ਹਿਰਦਾ। ਨਾਦ—ਵਾਜਾ। ਰਾਸਿ—ਪੂੰਜੀ, ਸਰਮਾਇਆ।

***ਅਰਥ :***

ਪ੍ਰ: ਸਾਰੇ ਬ੍ਰਹਮੰਡ ਦਾ ਪਸਾਰਾ ਜੋ ਇਸ ਇਕ ਸਰੀਰ ਵਿਚ ਹੀ ਮੰਨਿਆ ਹੈ, ਉਸ ਨੂੰ ਅੰਦਰੋਂ ਕਿਵੇਂ ਪਾਇਆ ਜਾ ਸਕੇ ?

ਉ:੧. ਜੋ ਮਨੁੱਖ ਆਪਣੇ ਅੰਦਰੋਂ [ਆਪਾ ਭਾਵ] ਹੰਕਾਰ ਨੂੰ ਗਵਾ ਦੇਵੇ ਤਾਂ ਸਭ ਕੁਝ ਬ੍ਰਹਮੰਡ ਦਾ ਅਸਥੂਲ ਪਸਾਰਾ ਸੂਖਮ ਰੂਪ ਵਿਚ, ਅੰਦਰੋਂ ਹੀ ਪਾ ਲੈਂਦਾ ਹੈ।

ਪ੍ਰ: ਆਪਾ ਭਾਵ ਕਿਵੇਂ ਗਵਾਇਆ ਜਾਵੇ ?

ਉ:੨. ਜੇ ਗੁਰੂ ਉਪਦੇਸ਼ ਦੀ ਕਮਾਈ ਦੁਆਰਾ ਇਕ ਪ੍ਰਮੇਸ਼ਰ ਵਿਚ ਲਿਵ ਲਾਈ ਰਖੇ।

੩. ਇਸ ਤਰ੍ਹਾਂ ਸੱਚੀ ਲਿਵ ਲਾਉਣ ਵਾਲਾ ਸੱਚ ਦਾ ਹੀ ਖ਼ਰੀਦਾਰ ਹੈ ਅਤੇ ਸੱਚ ਹੀ 'ਕੱਠਾ ਕਰਦਾ ਹੈ, ਇਉਂ ਜਾਣੋ ਉਹ ਸੱਚ ਦਾ ਹੀ ਵਣਜ ਕਰਨਹਾਰ ਹੋ ਜਾਂਦਾ ਹੈ।੧।

੪. ਮੈਂ ਉਨ੍ਹਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੋ ਸਦਾ ਰਾਤ ਦਿਨ ਉਸੇ ਪ੍ਰਭੂ ਦੇ ਗੁਣ ਗਾਉਂਦੇ ਹਨ।

੫. ਹੇ ਹਰੀ ! ਤੂੰ ਮੇਰਾ ਠਾਕਰ ਸਾਹਿਬ ਹੈਂ, ਮੈਂ ਤੇਰਾ ਦਾਸ ਹਾਂ,

ਤੂੰ ਹੀ ਮੈਨੂੰ ਗੁਰੂ ਦੇ ਸ਼ਬਦ ਦੁਆਰਾ ਸਿਫ਼ਤ-ਸਲਾਹ ਕਰਨ ਦੀ ਵਡਿਆਈ ਦੇਵਣਹਾਰ ਹੈਂ।੧।ਰਹਾਉ।

ਪ੍ਰ: ਵੇਲਾ, ਵਕਤ, ਕਿਹੜਾ ਸੁਹਾਵਣਾ ਮੰਨਿਆ ਜਾਵੇ ?

ਉ: ੬. ਹੇ ਭਾਈ ! ਮੈਨੂੰ ਉਹ ਸਾਰੇ ਵੇਲੇ, ਸਾਰੇ ਵਕਤ ਸੋਹਣੇ ਲਗਦੇ ਹਨ।

੭. ਜਿਸ ਵੇਲੇ, ਜਿਸ ਵਕਤ, ਸਦਾ ਕਾਇਮ ਰਹਿਣ ਵਾਲਾ ਮੇਰਾ ਪ੍ਰਭੂ ਮੇਰੇ ਮਨ ਪਿਆਰਾ ਲਗੇ।

੮. ਸੱਚੇ ਨਾਮ ਨੂੰ ਜਪੀਏ, ਤਾਂ ਸਹੀ ਵਡਿਆਈ ਮਿਲਦੀ ਹੈ, ਪਰ ਸੱਚਾ ਨਾਮ ਭੀ ਗੁਰੂ ਦੀ ਕ੍ਰਿਪਾ ਦੁਆਰਾ ਹੀ ਪਾਇਆ ਜਾਂਦਾ ਹੈ।੨।

ਪ੍ਰ: ਅਸਥੂਲ ਸਰੀਰ ਲਈ ਤਾਂ ਅੰਨ ਆਦਿ ਅਸਥੂਲ ਭੋਜਨ ਹਨ, ਕੀ ਆਤਮਕ ਜੀਵਨ ਲਈ ਭੀ ਕੋਈ ਭੋਜਨ ਹੈ ?

ਉ: ੯. ਹਾਂ, ਉਹ ਹੈ ਪ੍ਰੇਮ ਰੂਪੀ ਭੋਜਨ, ਪਰ ਇਹ ਭੋਜਨ ਸਤਿਗੁਰੂ ਜੀ ਪ੍ਰਸੰਨ ਹੋਵਣ ਤਾਂ ਹੀ ਪਾ ਸਕੀਦਾ ਹੈ। ਇਹ ਭੋਜਨ ਹਰੀ ਦਾ ਰਸ ਦੇਣ ਵਾਲਾ ਹੈ।

੧੦. ਜੋ ਵੀ ਮਨੁੱਖ ਇਸ ਹਰੀ ਦੇ ਨਾਮ-ਰਸ ਨੂੰ ਆਪਣੇ ਅੰਦਰ ਵਸਾ ਲੈਂਦਾ ਹੈ, ਉਸ ਦੇ ਅੰਦਰੋਂ ਦੁਨੀਆ ਦੇ ਪਦਾਰਥਾਂ ਦਾ ਚਸਕਾ ਮੁੱਕ ਜਾਂਦਾ ਹੈ।

੧੧. ਫਿਰ ਉਹ ਪੂਰੇ ਗੁਰੂ ਦੀ ਬਾਣੀ ਦੁਆਰਾ ਪਰਮਾਤਮਾ ਦਾ ਸਦਾ ਥਿਰ ਨਾਮ ਪ੍ਰਾਪਤ ਕਰਦਾ ਹੈ ਅਤੇ ਸੰਤੋਖ, ਆਤਮ ਅਡੋਲਤਾ ਦਾ ਅਨੰਦ ਹਾਸਲ ਕਰਦਾ ਹੈ।੩।

ਪ੍ਰ: ਕਈ ਲੋਕ ਕਰਣੀ ਤੋਂ ਸੱਖਣੇ ਹੀ, ਮੁਕਤ ਹੋਣ ਦਾ ਅਹਿਸਾਸ ਕਰੀ ਬੈਠੇ ਹਨ ?

ਉ:੧੨. ਜੋ ਮਾਇਆ ਦੇ ਮੋਹ ਵਿਚ ਅੰਨ੍ਹੇ ਹੋਏ ਰਹਿੰਦੇ ਹਨ, ਉਹ ਤਾਂ ਮੂਰਖ ਤੇ ਅੰਧੇ ਗਵਾਰ ਲੋਕ ਹਨ, ਜਦ ਉਹ ਸਤਿਗੁਰੂ ਦੀ ਸੇਵਨਾ ਹੀ ਨਹੀਂ ਕਰਦੇ।

੧੩. ਤਾਂ ਫਿਰ ਦੱਸੋ ਉਹ ਮੁਕਤੀ ਦਾ ਦਰਵਾਜ਼ਾ ਕਿਵੇਂ ਪ੍ਰਾਪਤ ਕਰ ਸਕਦੇ ਹਨ, ਭਾਵ ਉਹ ਤਾਂ ਮੁਕਤ ਹੋ ਹੀ ਨਹੀਂ ਸਕਦੇ।

ਪ੍ਰ: ਤਾਂ ਫਿਰ ਉਹ ਮਰ ਕੇ ਕਿਥੇ ਜਾਣਗੇ ?

ਉ:੧੪. ਉਨ੍ਹਾਂ ਨੇ ਜਾਣਾ ਕਿਥੇ ਹੈ, ਉਹ ਤਾਂ ਮਰ-ਮਰ ਕੇ ਜੰਮਦੇ ਹਨ, ਭਾਵ ਮੁੜ-ਮੁੜ ਕੇ ਆਉਂਦੇ ਜਾਂਦੇ ਰਹਿੰਦੇ ਹਨ, ਇਸੇ ਤਰ੍ਹਾਂ ਉਹ ਬਾਰ-ਬਾਰ ਜਮਾਂ ਦੇ ਦਰ ਦੀਆਂ ਸੱਟਾਂ ਖਾਵਣਹਾਰ ਹੀ ਰਹਿੰਦੇ ਹਨ।੪।

ਪ੍ਰ: ਕੀ ਅਜਿਹੇ ਮਨਮੁਖਾਂ ਦਾ ਭੀ ਕਿਵੇਂ ਉਧਾਰ ਹੋ ਸਕਦਾ ਹੈ ?

ਉ:੧੫. ਹਾਂ, ਜ਼ਰੂਰ ਹੋ ਸਕਦਾ। ਹੇ ਭਾਈ ! ਜੇ ਉਹ ਕਦੀ ਗੁਰੂ ਦੇ ਸ਼ਬਦ ਦਾ ਸੁਆਦ ਜਾਣ ਲੈਣ, ਤਾਂ ਉਹ ਵੀ ਫਿਰ ਆਪਣੇ ਸ਼ੁੱਧ ਆਪੇ ਨੂੰ ਪਛਾਣ ਸਕਦੇ ਹਨ।

੧੬. ਪਰ, ਉਹ ਤਾਂ ਜਦੋਂ ਗੁਰੂ ਸ਼ਬਦ ਦੁਆਰਾ ਪਵਿੱਤਰ ਬਾਣੀ ਦਾ ਉਚਾਰਨ ਕਰਦੇ ਰਹਿਣ।

੧੭. (ਅਤੇ) ਸੱਚੇ ਗੁਰੂ ਦੀ ਸੇਵਾ ਕਰਦੇ ਹੋਏ, ਨੌਂ ਨਿੱਧਾਂ ਰੂਪ ਨਾਮ ਨੂੰ ਮਨ ਵਿਚ ਵਸਾਉਣ ਤਾਂ ਉਹ ਆਤਮ ਸੁਖ ਨੂੰ ਪਾ ਲੈਣਗੇ।੫।

੧੮. ਜਿਥੇ ਬੈਠ ਕੇ ਹਰੀ ਮਨ ਨੂੰ ਪਿਆਰਾ ਲਗੇ, ਉਹੀ ਥਾਨ ਸੁਹਾਵਣਾ ਹੈ।

੧੯. ਜੋ ਸਤਿਸੰਗਤ ਵਿਚ ਬਹਿ ਕੇ ਹਰੀ ਦੇ ਗੁਣ ਗਾਉਂਦਾ ਹੈ, ਹਰੀ ਦੇ ਮਨ ਨੂੰ ਵੀ ਓਹੀ ਭਾਉਂਦਾ ਹੈ।

੨੦. ਅਜਿਹੇ ਮਨੁੱਖ ਹਰ ਰੋਜ਼ ਸਦਾ ਥਿਰ ਪ੍ਰਭੂ ਦੀ ਸਿਫ਼ਤ-ਸਲਾਹ ਕਰਦੇ ਹਨ ਅਤੇ ਪਵਿੱਤਰ ਸਿਫ਼ਤ-ਸਲਾਹ ਦਾ ਵਾਜਾ ਵਜਾਉਂਦੇ ਹਨ।੬।

੨੧. ਆਪਣੇ ਮਨ ਦੇ ਪਿੱਛੇ ਟੁਰਨ ਵਾਲੇ ਜੋ ਮਨੁੱਖ ਹਨ, ਉਹ ਪੂੰਜੀ ਵੀ ਖੋਟੀ ਜੋੜਦੇ ਹਨ ਅਤੇ ਉਹ ਖਿਲਾਰਾ ਵੀ ਉਹੀ ਖਿਲਾਰਦੇ ਹਨ, ਜੋ ਰੱਬੀ-ਟਕਸਾਲ ਵਿਚ ਖੋਟਾ ਮੰਨਿਆ ਜਾਂਦਾ ਹੈ।

੨੨. ਅਜਿਹਾ ਖੋਟਾ ਪਸਾਰਾ ਵਧਾਉਣ ਲਈ ਉਨ੍ਹਾਂ ਨੂੰ ਕੂੜ ਦੀ ਕਮਾਈ ਕਰਨੀ ਪੈਂਦੀ ਹੈ, ਉਸ ਕੂੜ ਦਾ ਅੰਤ ਕੂੜਾ ਹੀ ਨਿਕਲਣ ਪਰ ਉਨ੍ਹਾਂ ਨੂੰ ਫਿਰ ਭਾਰੀ ਦੁਖ ਲਗਦਾ ਹੈ।

੨੩. ਜਿਸ ਕਰਕੇ ਉਹ ਭਰਮ ਵਿਚ ਦਿਨੇ ਰਾਤ ਭੁਲੇ ਹੀ ਫਿਰਦੇ ਹਨ, ਮਰਦੇ ਹਨ ਜੰਮਦੇ ਹਨ, ਇਹ ਆਪਣਾ ਅਮੋਲਕ ਜਨਮ ਬੇ-ਅਰਥ ਹੀ ਗਵਾ ਲੈਂਦੇ ਹਨ।੭।

੨੪. ਜੋ ਨਾਮ ਅਭਿਆਸੀ ਹਨ, ਉਹ ਤਾਂ ਹਰ ਵਕਤ ਇਹੋ ਪੁਕਾਰ ਪੁਕਾਰ ਕਹਿੰਦੇ ਹਨ ਕਿ ਹੇ ਭਾਈ ! ਮੈਨੂੰ ਤਾਂ ਸਦਾ ਥਿਰ ਰਹਿਣ ਵਾਲਾ ਮਾਲਕ ਹੀ ਬਹੁਤਾ ਪਿਆਰਾ ਹੈ।

੨੫. ਪੂਰੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਮੈਂ ਹੁਣ ਉਸ ਸੱਚੇ ਮਾਲਕ ਨੂੰ ਆਪਣੇ ਜੀਵਨ ਦਾ ਆਸਰਾ ਬਣਾ ਲਿਆ ਹੈ।

੨੬. ਗੁਰੂ ਜੀ ਕਹਿੰਦੇ ਹਨ—ਇਸ ਲਈ, ਤੂੰ ਨਾਮ ਵਿਚ ਜੁੜਿਆ ਰਹੁ, ਇਸੇ ਨਾਮ ਦਾ ਸਦਕਾ ਲੋਕ ਪ੍ਰਲੋਕ ਵਿਚ ਇੱਜ਼ਤ ਮਿਲਦੀ ਹੈ। ਜੋ ਪ੍ਰਭੂ ਦੇ ਨਾਮ ਵਿਚ ਜੁੜਨ ਵਾਲੇ ਬੰਦੇ ਹਨ ਉਹ ਦੁਖ ਅਤੇ ਸੁਖ ਨੂੰ ਸਦਾ ਇਕੋ ਜਿਹਾ ਜਾਣਦੇ ਹਨ।੮।੧੦।੧੧।

***ਭਾਵਾਰਥ :*** ਇਸ ਮਹਾਂਵਾਕ ਵਿਚ ਹਜ਼ੂਰ ਪਰਮ ਪਦ ਦੀ ਪ੍ਰਾਪਤੀ ਦਾ ਸਾਧਨ ਦਸ ਰਹੇ ਹਨ, ਕਿ ਹਿਰਦੇ ਵਿਚੋਂ ਹਉਮੈ ਨੂੰ ਗਵਾਇਆਂ ਹੀ ਇਸ ਪਦਵੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਹਉਮੈ ਨੂੰ ਅੰਦਰੋਂ ਗਵਾਉਣ ਦਾ ਸਾਧਨ ਵੀ ਫ਼ੁਰਮਾਇਆ ਹੈ ਕਿ ਗੁਰੂ ਦੇ ਕਿਸੇ ਉਪਦੇਸ਼ ਨੂੰ ਹਿਰਦੇ ਅੰਦਰ ਵਸਾਓ, ਤਾਂ ਹੰਗਤਾ ਸੁਭਾਵਕ ਹੀ ਮਿਟ ਜਾਵੇਗੀ।

ਜਿਹਬਾ ਦਾ ਸੁਆਦ ਉਤਨਾ ਸਮਾਂ ਹੀ ਅਸੀਂ ਅਨੁਭਵ ਕਰਦੇ ਹਾਂ, ਜਿਤਨਾ ਚਿਰ ਕੋਈ ਪਦਾਰਥ ਸਾਡੇ ਮੁਖ ਵਿਚ ਕਾਇਮ ਹੈ, ਜ਼ੁਬਾਨ ਤੋਂ ਲਹਿ ਜਾਣ ਨਾਲ ਰਸ ਵੀ ਨਾਲ ਹੀ ਖ਼ਤਮ ਹੋ ਜਾਂਦਾ ਹੈ। ਪਰ, ਇਕ ਨਾਮ ਹੀ ਅਸੀਂ ਅਜਿਹਾ ਵੇਖਦੇ ਹਾਂ, ਜਿਸ ਦਾ ਰਸ ਲੰਮੀ ਉਮਰ ਵਾਲਾ ਹੋਇਆ ਕਰਦਾ ਹੈ। ਅਸੀਂ ਜਿਤਨੇ ਵੀ ਅਸਥੂਲ ਰਸ ਵੇਖਦੇ ਹਾਂ, ਇਹ ਸਾਰੇ ਦੇ ਸਾਰੇ ਹੋਛੇ ਹਨ ਅਤੇ ਸੂਖਮ ਰਸ ਸਾਰੇ ਹੀ ਮਹਾਨ ਹੋਇਆ ਕਰਦੇ ਹਨ। ਜਿਸ ਪੁਰਸ਼ ਨੇ ਇਕ ਵਾਰ ਨਾਮ ਦਾ ਰਸ ਚੱਖ ਲਿਆ, ਉਸ ਨੂੰ ਫਿਰ ਸਾਰੇ ਹੀ ਸੰਸਾਰ ਦੇ ਪਦਾਰਥਕ ਰਸ ਤੁੱਛ ਅਤੇ ਫਿੱਕੇ ਪ੍ਰਤੀਤ ਹੁੰਦੇ ਹਨ। ਭਾਵੇਂ ਸਾਰੇ ਮਨੁੱਖਾਂ ਦੇ ਸਰੀਰਕ ਅਕਾਰ ਇਕੋ ਜਿਹੇ ਨਜ਼ਰ ਆਉਂਦੇ ਹਨ, ਪਰ ਗੁਰਮਤ ਨੇ ਉਸੇ ਸਰੀਰ ਨੂੰ ਚੰਗੇਰਾ ਤੇ ਸੁੰਦਰ ਮੰਨਿਆ ਹੈ ਜੋ ਪ੍ਰਭੂ ਨੂੰ ਭਾ ਜਾਵੇ।

ਮਾਝ ਮਹਲਾ ੩ ॥

੧. ਤੇਰੀਆ ਖਾਣੀ ਤੇਰੀਆ ਬਾਣੀ ॥
੨. ਬਿਨੁ ਨਾਵੈ ਸਭ ਭਰਮਿ ਭੁਲਾਣੀ ॥
੩. ਗੁਰ ਸੇਵਾ ਤੇ ਹਰਿ ਨਾਮੁ ਪਾਇਆ
ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥
੪. ਹਉ ਵਾਰੀ ਜੀਉ ਵਾਰੀ
ਹਰਿ ਸੇਤੀ ਚਿਤੁ ਲਾਵਣਿਆ ॥
੫. ਹਰਿ ਸਚਾ ਗੁਰ ਭਗਤੀ ਪਾਈਐ
ਸਹਜੇ ਮੰਨਿ ਵਸਾਵਣਿਆ ॥੧॥ਰਹਾਉ॥
੬. ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥
੭. ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥
੮. ਸਤਿਗੁਰੁ ਦਾਤਾ ਸਭਨਾ ਵਥੂ ਕਾ
ਪੂਰੈ ਭਾਗਿ ਮਿਲਾਵਣਿਆ ॥੨॥
੯. ਇਹੁ ਮਨੁ ਮੈਲਾ ਇਕੁ ਨ ਧਿਆਏ ॥
੧੦. ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥
੧੧. ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ
ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥
੧੨. ਸਤਿਗੁਰੁ ਸੇਵੇ ਤਾ ਮਲੁ ਜਾਏ ॥
੧੩. ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥
੧੪. ਹਰਿ ਨਿਰਮਲੁ ਸਚੁ ਮੈਲੁ ਨ ਲਾਗੈ
ਸਚਿ ਲਾਗੈ ਮੈਲੁ ਗਵਾਵਣਿਆ ॥੪॥
੧੫. ਬਾਝੁ ਗੁਰੂ ਹੈ ਅੰਧ ਗੁਬਾਰਾ ॥
੧੬. ਅਗਿਆਨੀ ਅੰਧਾ ਅੰਧੁ ਅੰਧਾਰਾ ॥
੧੭. ਬਿਸਟਾ ਕੇ ਕੀੜੇ ਬਿਸਟਾ ਕਮਾਵਹਿ
ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥
੧੮. ਮੁਕਤੇ ਸੇਵੇ ਮੁਕਤਾ ਹੋਵੈ ॥
੧੯. ਹਉਮੈ ਮਮਤਾ ਸਬਦੇ ਖੋਵੈ ॥
੨੦. ਅਨਦਿਨੁ ਹਰਿ ਜੀਉ ਸਚਾ ਸੇਵੀ
ਪੂਰੈ ਭਾਗਿ ਗੁਰੁ ਪਾਵਣਿਆ ॥੬॥
੨੧. ਆਪੇ ਬਖਸੇ ਮੇਲਿ ਮਿਲਾਏ ॥
੨੨. ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥
੨੩. ਸਚੈ ਨਾਮਿ ਸਦਾ ਮਨੁ ਸਚਾ
ਸਚੁ ਸੇਵੇ ਦੁਖੁ ਗਵਾਵਣਿਆ ॥੭॥
੨੪. ਸਦਾ ਹਜੂਰਿ ਦੂਰਿ ਨ ਜਾਣਹੁ ॥
੨੫. ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥
੨੬. ਨਾਨਕ ਨਾਮਿ ਮਿਲੈ ਵਡਿਆਈ
ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥

***ਪਦ ਅਰਥ :*** ਖਾਣੀ—ਅੰਡਜ, ਜੇਰਜ, ਸੇਤਜ, ਉਤਭੁਜ, ਭਾਵ ਹੈ ਚੁਰਾਸੀ ਲੱਖ ਜੂਨਾਂ ਦੇ (ਜੀਵਾਂ ਦੇ) ਪੈਦਾ ਹੋਣ ਦੇ ਵਸੀਲੇ। ਬਾਣੀ—ਬਣਤਰ, ਜਾਂ ਪਰਾ, ਪਸੰਤੀ, ਮਧਮਾ, ਬੈਖਰੀ। ਸਭ—ਸਾਰੀ ਸ੍ਰਿਸ਼ਟੀ। ਭਰਮਿ—ਭਟਕਣਾ ਵਿਚ ਪੈ ਕੇ। ਭੁਲਾਣੀ—ਕੁਰਾਹੇ ਪਏ ਹੋਈ। ਸੇਤੀ—ਨਾਲ। ਮਨਸਾ—ਕਾਮਨਾ। ਤਟਿ—ਨਦੀ ਦੇ ਕੰਢੇ ਉਤੇ। ਦਿਸੰਤਰਿ—ਦੇਸ ਅੰਤਰ, ਭਾਵ ਹੋਰ ਹੋਰ ਦੇਸ਼ ਵਿਚ। ਜੀਵਤੁ ਮਰੈ—ਜੀਉਂਦਾ ਹੀ ਮਰਦਾ ਹੈ, ਭਾਵ ਕਾਰ-ਵਿਹਾਰ ਕਰਦਾ ਹੀ ਮਾਇਆ ਦੇ ਮੋਹ ਤੋਂ ਨਿਰਲੇਪ ਰਹਿੰਦਾ ਹੈ। ਅੰਧ ਗੁਬਾਰਾ—ਘੁਪ ਅੰਧੇਰਾ। ਮੇਲਿ—ਮੇਲ ਵਿਚ, ਚਰਨਾਂ ਵਿਚ। ਨਿਧਿ—ਖ਼ਜ਼ਾਨਾ। ਹਜੂਰਿ—ਹਾਜ਼ਰ ਨਾਜ਼ਰ, ਅੰਗ-ਸੰਗ। ਪਛਾਣਹੁ—ਜਾਣ ਪਛਾਣ ਬਣਾਓ।

***ਅਰਥ :***

ਪ੍ਰ: ਕਿਉਂ ਜੀ ! ਇਹ ਚਾਰੇ ਖਾਣੀਆਂ ਅਰੰਭ ਵਿਚ ਕਿਸ ਤੋਂ ਪੈਦਾ ਹੋਈਆਂ ?

ਉ:੧. ਹਰੀ ਨੂੰ ਸਨਮੁਖ ਕਰਦੇ ਹੋਏ ਉਚਾਰਦੇ ਹਨ : ਹੇ ਕਰਤਾਰ ! ਇਹ ਚਾਰੇ ਹੀ ਖਾਣੀਆਂ ਤੇਰੀਆਂ ਪੈਦਾ ਕੀਤੀਆਂ ਹੋਈਆਂ ਹਨ ਅਤੇ ਅੱਗੋਂ ਇਨ੍ਹਾਂ ਦੀਆਂ (ਬਾਣੀ) ਬਣਤਰ, ਕਿਸਮਾਂ ਭੀ ਤੇਰੀਆਂ ਹੀ ਰਚੀਆਂ ਹੋਈਆਂ ਹਨ।

੨. ਪਰ ਨਾਮ ਤੋਂ ਬਗ਼ੈਰ ਇਹ ਸਭੇ ਹੀ ਭਰਮ ਵਿਚ ਭੁਲ ਰਹੀਆਂ ਹਨ। ਭਾਵ ਨਾਮ ਤੋਂ ਸੱਖਣੀ ਸਾਰੀ ਸ੍ਰਿਸ਼ਟੀ ਭਟਕਣਾਂ ਵਿਚ ਪੈ ਕੇ ਕੁਰਾਹੇ ਜਾ ਰਹੀ ਹੈ।

ਪ੍ਰ: ਨਾਮ ਤੋਂ ਸੱਖਣੀ ਦੁਨੀਆ ਨੂੰ ਨਾਮ ਕਿਥੋਂ ਪ੍ਰਾਪਤ ਹੋ ਸਕਦਾ ਹੈ ?

ਉ:੩. ਹੇ ਭਾਈ ! ਹਰੀ ਦਾ ਨਾਮ ਗੁਰੂ ਦੀ ਸੇਵਾ ਦੁਆਰੇ ਹੀ ਪਾਇਆ ਜਾਂਦਾ ਹੈ, ਸਤਿਗੁਰੂ ਤੋਂ ਬਿਨਾਂ ਕੋਈ ਭੀ ਨਾਮ ਨਹੀਂ ਪਾ ਸਕਦਾ।੧।

੪. ਮੈਂ ਵਾਰੀ ਹਾਂ, ਜੀਉ ਵਾਰੀ ਹਾਂ, ਜੋ ਹਰੀ ਨਾਲ ਚਿਤ ਲਾਵਣ ਵਾਲੇ ਹਨ।

੫. ਉਹ ਸੱਚਾ ਹਰੀ, ਗੁਰੂ ਦੀ ਭਗਤੀ ਦੁਆਰੇ ਪਾਇਆ ਜਾਂਦਾ ਹੈ, ਕਿਉਂਕਿ ਗੁਰੂ ਸਹਿਜੇ ਹੀ ਸਿੱਖ ਦੇ ਮਨ ਵਿਚ ਹਰੀ ਨੂੰ ਵਸਾਵਣਹਾਰ ਹੈ। ਭਾਵ ਸੁਖਾਲਾ ਹੀ ਵਸਾ ਦੇਂਦਾ ਹੈ।੧।ਰਹਾਉ।

ਪ੍ਰ: ਕਿਹੜੀ ਕਿਹੜੀ ਸ਼ੈ ਸਤਿਗੁਰੂ ਦੀ ਸੇਵਾ ਕਰਨ ਨਾਲ ਮਿਲ ਸਕਦੀ ਹੈ ?

ਉ:੬. ਜੋ ਜੀਵ ਸਤਿਗੁਰੂ ਦੀ ਸੇਵਾ ਕਰੇ ਉਸ ਨੂੰ ਇਕ ਪਦਾਰਥ ਨਹੀਂ, ਉਹ ਤਾਂ ਸਭੋ ਕੁਝ ਪ੍ਰਾਪਤ ਕਰ ਲੈਂਦਾ ਹੈ।

੭. ਜਾਂ ਇਉਂ ਸਮਝ ਲਓ ਉਹ ਜੇਹੋ ਜਿਹੀ ਵੀ (ਮਨਸਾ) ਇੱਛਾ ਕਰ ਕੇ ਸੇਵਾ ਕਰਨ ਲਗੇਗਾ ਤੇਹਾ ਹੀ ਫਲ ਪਾ ਲਵੇਗਾ। (ਪਰ ਗੁਰਮਤ ਅਨੁਸਾਰ ਹੋਵੇ)।

੮. ਕਿਉਂਕਿ ਸਤਿਗੁਰੂ ਜੀ ਸਾਰੇ ਹੀ (ਵਥੂ) ਪਦਾਰਥਾਂ ਦਾ ਦਾਤਾ ਹੈ, ਪਰ ਸਤਿਗੁਰੂ ਜੀ ਦਾ ਮਿਲਾਪ ਪੂਰੇ ਭਾਗਾਂ ਦੁਆਰੇ ਹੁੰਦਾ ਹੈ।੨।

ਪ੍ਰ: ਗੁਰੂ ਦੀ ਸੇਵਾ ਤੋਂ ਬਿਨਾਂ ਹਰੀ ਕਿਉਂ ਨਹੀਂ ਮਿਲ ਸਕਦਾ ?

ਉ: ੯. ਉਹ ਇਸ ਲਈ ਕਿ ਇਸ ਜੀਵ ਦਾ ਮਨ ਵਿਕਾਰਾਂ ਦੀ ਮੈਲ ਕਰ ਕੇ ਮੈਲਾ ਹੋ ਰਿਹਾ ਹੈ, ਜਿਸ ਕਰ ਕੇ ਹਰੀ ਨੂੰ ਧਿਆਉਂਦਾ ਨਹੀਂ।

੧੦. ਇਸ ਦੇ ਅੰਦਰ ਬਹੁਤੀ ਦ੍ਵੈਤ ਭਾਉ ਦੀ ਮੈਲ ਲਗੀ ਹੋਈ ਹੈ।

ਪ੍ਰ: ਕੀ, ਇਹ ਮੈਲ ਤੀਰਥਾਂ ਦੇ ਇਸ਼ਨਾਨ ਕਰਨ ਨਾਲ ਨਹੀਂ ਲਹਿ ਸਕਦੀ ?

ਉ:੧੧. ਨਹੀਂ, ਕਿਉਂਕਿ ਜੇ ਇਹ ਪੁੰਨ ਕਰਮ ਸਮਝ ਕੇ ਦੇਸ਼ਾਂ ਦੇਸ਼ਾਂ ਵਿਚ ਪਵਿੱਤਰ ਮੰਨੇ ਹੋਏ ਤੀਰਥਾਂ, ਸਰੋਵਰਾਂ, ਸਮੁੰਦਰਾਂ ਦੇ ਕਿਨਾਰਿਆਂ 'ਤੇ ਭਰਮਦਾ ਹੈ ਤਾਂ ਇਹ ਵੱਡਾ ਹੰਕਾਰੀ ਹੋ ਜਾਂਦਾ ਹੈ, ਕਿ ਮੈਂ ਇੰਨੇ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ, ਇਸ ਤਰ੍ਹਾਂ ਉਹ ਮੈਲ ਲਹਿੰਦੀ ਨਹੀਂ, ਉਹ ਤਾਂ ਸਗੋਂ ਹਉਮੈਂ ਦੀ ਹੋਰ ਵਧੇਰੇ ਮੈਲ ਲਾਉਣ ਵਾਲਾ ਹੋ ਜਾਂਦਾ ਹੈ। ਭਾਵ ਮਨ ਨੂੰ ਮੈਲ ਬਹੁਤੀ ਲਗ ਜਾਂਦੀ ਹੈ।੩।

ਪ੍ਰ: ਤਾਂ ਫਿਰ ਇਸ ਮੈਲ ਨੂੰ ਲਾਹੁਣ ਦਾ ਕੋਈ ਉਪਾਅ ਦੱਸੋ ?

ਉ:੧੨-੧੩. ਹਾਂ, ਉਪਾਅ ਹੈ ਜੇ ਕਦੀ ਇਹ ਸਤਿਗੁਰੂ ਦੀ ਸੇਵਾ ਵਿਚ ਮਨ ਕਰਕੇ ਲਗ ਜਾਵੇ ਤਾਂ ਇਸ ਦੀ ਇਹ ਸਾਰੀ ਮੈਲ ਮਿਟ ਜਾਏਗੀ, ਉਸ ਹਉਮੈ ਦੇ ਮਿਟ ਜਾਣ ਨਾਲ ਇਹ ਫਿਰ ਜੀਉਂਦਾ ਹੀ ਮਰ ਜਾਂਦਾ ਹੈ, ਇਸ ਤਰ੍ਹਾਂ ਇਸ ਦਾ ਮਨ ਪ੍ਰਮੇਸ਼ਰ ਵਿਚ ਲਗ ਜਾਵੇਗਾ।

੧੪. ਹਰੀ ਸੱਚਾ ਨਿਰਮਲ ਹੈ, ਉਸ ਨੂੰ ਦ੍ਵੈਤ ਦੀ ਮੈਲ ਨਹੀਂ ਲਗਦੀ, ਜੋ ਭੀ ਉਸ ਦੇ ਸੱਚੇ ਨਾਮ ਵਿਚ ਲਗੇਗਾ, ਉਸ ਦੀ ਮੈਲ ਨਾਸ ਹੋ ਜਾਵੇਗੀ।੪।

ਪ੍ਰ: ਇਸ ਜੀਵ ਨੂੰ ਦੂਰ ਕਰਨ ਵਾਲੇ ਨਾਮ ਦੀ ਸਮਝ ਕਿਉਂ ਨਹੀਂ ਪੈਂਦੀ ?

ਉ:੧੫. ਉਹ ਸਮਝ ਇਸ ਲਈ ਨਹੀਂ ਪੈਂਦੀ ਕਿ ਇਸ ਸਾਰੇ ਜਗਤ ਵਿਚ ਅਗਿਆਨਤਾ ਦਾ ਘੋਰ ਅੰਧੇਰਾ ਛਾਇਆ ਹੋਇਆ ਹੈ, ਜਿਸ ਨੇ ਜੀਵ ਨੂੰ ਅੰਧਾ ਕਰ ਛੱਡਿਆ ਹੈ।

੧੬. ਇਸੇ ਕਰਕੇ ਅਗਿਆਨੀ ਗਿਆਨ ਤੋਂ ਹੀਣਾ ਅੰਧਾ ਹੋ ਰਿਹਾ ਹੈ।

ਪ੍ਰ: ਇਸ ਅਗਿਆਨੀ ਨੂੰ ਫਲ ਕੀ ਮਿਲਦਾ ਹੈ ?

ਉ:੧੭. ਅੰਤ ਉਸ ਨੂੰ ਇਹੋ ਫਲ ਮਿਲਦਾ ਹੈ ਕਿ ਉਹ ਗੰਦਗੀ ਦੇ ਕੀੜੇ ਵਾਂਙੂੰ ਗੰਦੇ ਹੀ ਕਰਮ ਕਰਦਾ ਹੈ ਅਤੇ ਮਰਨ ਪਿੱਛੋਂ ਉਹ ਫਿਰ ਮੁੜ ਕੇ ਗੰਦੀ ਜਗ੍ਹਾ [ਗਰਭ] ਵਿਚ ਜਾ ਕੇ ਸੜਦਾ ਰਹਿੰਦਾ ਹੈ।੫।

ਪ੍ਰ: ਕੀ, ਉਹ ਕਦੀ ਮੁਕਤ ਨਹੀਂ ਹੋ ਸਕੇਗਾ ?

ਉ:੧੮. ਜ਼ਰੂਰ ਹੋ ਸਕਦਾ ਹੈ, ਪਰ ਜਦ ਉਹ ਮੁਕਤ ਰੂਪ ਗੁਰੂ ਦੀ ਸੇਵਾ ਕਰੇ ਤਾਂ ਫਿਰ ਉਹ ਮੁਕਤ ਹੋ ਜਾਵੇਗਾ।

ਪ੍ਰ: ਗੁਰੂ ਮੁਕਤ ਕਿਵੇਂ ਕਰਦਾ ਹੈ ?

ਉ:੧੯. ਗੁਰੂ, ਸ਼ਬਦ ਦੁਆਰਾ ਸਿਮਰਨ ਕਰਵਾ, ਮਨੁੱਖ ਦੇ ਅੰਦਰੋਂ ਹੰਗਤਾ ਅਤੇ ਮਮਤਾ ਦਾ ਨਾਸ ਕਰ ਦੇਂਦਾ ਹੈ।

੨੦. ਫਿਰ ਉਹ ਦਿਨੇ ਰਾਤ ਗੁਰੂ ਜੀ ਦਾ ਸੱਚਾ ਸੇਵਕ ਬਣ ਜਾਂਦਾ ਹੈ, ਪਰ ਐਸਾ ਗੁਰੂ ਪੂਰੇ ਭਾਗਾਂ ਨਾਲ ਹੀ ਪਾਇਆ ਜਾ ਸਕਦਾ ਹੈ।੬।

ਪ੍ਰ: ਅਜਿਹਾ ਪੂਰਾ ਗੁਰੂ ਕਿਵੇਂ ਮਿਲ ਸਕਦਾ ਹੈ ?

ਉ:੨੧-੨੨. ਜਦ ਕਰਤਾਰ ਆਪੇ ਬਖ਼ਸ਼ਸ਼ ਕਰਦਾ ਹੈ, ਤਾਂ ਉਹ ਗੁਰੂ ਦਾ ਮੇਲ ਮਿਲਾ ਦੇਂਦਾ ਹੈ, ਤਦ ਫਿਰ ਉਹ ਗੁਰੂ ਪਾਸੋਂ ਨਾਮ ਰੂਪੀ ਨਿਧੀ ਪ੍ਰਾਪਤ ਕਰ ਲੈਂਦਾ ਹੈ।

੨੩. ਉਸ ਗੁਰੂ ਦੇ ਦਿਤੇ ਸੱਚੇ ਨਾਮ ਵਿਚ ਜਦੋਂ ਮਨ ਲਗ ਜਾਂਦਾ ਹੈ, ਤਾਂ ਉਸ ਦਾ ਮਨ ਵਿਕਾਰਾਂ ਵਲੋਂ ਪਵਿੱਤਰ ਰਹਿੰਦਾ ਹੈ। ਬਸ, ਇਸ ਤਰ੍ਹਾਂ ਸੱਚ ਦੀ ਸੇਵਾ ਕਰਦਿਆਂ ਦੁੱਖ ਦੂਰ ਕਰਨ ਵਾਲੇ ਹੋ ਜਾਈਦਾ ਹੈ, ਭਾਵ ਉਸ ਦੇ ਸਾਰੇ ਦੁੱਖ ਮਿਟ ਜਾਂਦੇ ਹਨ।੭।

੨੪. ਇਸ ਲਈ ਹੇ ਭਾਈ! ਉਹ ਵਾਹਿਗੁਰੂ ਸਦਾ ਹੀ ਨੇੜੇ ਹੈ, ਉਸ ਨੂੰ ਕਿਸੇ ਦੂਰ ਦੇਸ਼ ਵਿਚ ਵਸਦਾ ਨਾ ਜਾਣੋ।

੨੫. ਉਸ ਪੂਰੇ ਗੁਰੂ ਦੇ ਉਪਦੇਸ਼ ਨੂੰ ਲੈ ਕੇ ਉਸ ਪ੍ਰਮੇਸ਼ਰ ਨੂੰ ਆਪਣੇ ਅੰਦਰੋਂ ਹੀ ਪਛਾਣ ਲਵੋ।

੨੬. (ਸੋ) ਗੁਰੂ ਜੀ ਕਹਿੰਦੇ ਹਨ ਕਿ ਸੱਚੀ ਵਡਿਆਈ ਤਾਂ ਸੱਚੇ ਨਾਮ ਦੁਆਰੇ ਹੀ ਮਿਲਦੀ ਹੈ, ਉਹ ਨਾਮ ਪੂਰੇ ਗੁਰੂ ਦੁਆਰੇ ਹੀ ਪਾਇਆ ਜਾ ਸਕਦਾ ਹੈ।੮।੧੧।੧੨।

***ਭਾਵਾਰਥ :*** ਸ਼ਬਦ ਦਾ ਸਾਰੰਸ਼ ਇਉਂ ਜਾਣੋ ਕਿ ਨਾਮ ਤੋਂ ਬਿਨਾਂ ਭਰਮ ਨਹੀਂ ਕਟਿਆ ਜਾ ਸਕਦਾ, ਉਹ ਨਾਮ ਗੁਰੂ ਤੋਂ ਹੀ ਮਿਲ ਸਕੇਗਾ, ਉਹ ਪੂਰਾ ਗੁਰੂ ਕੇਵਲ ਨਾਮ ਦਾ ਹੀ ਨਹੀਂ, ਸਗੋਂ ਉਹ ਸਾਰੇ ਪਦਾਰਥਾਂ ਦਾ ਹੀ ਦਾਤਾ ਹੈ। ਪਰ ਦੇਂਦਾ ਉਹੋ ਕੁਝ ਹੈ, ਜੋ ਤੁਸੀਂ ਗੁਰਮਤ ਅਨੁਸਾਰ ਭਾਵਨਾ ਧਾਰ ਕੇ ਸੇਵਾ ਕਰੋਗੇ। ਸੋ, ਸਾਨੂੰ ਇਸ ਮੈਲੇ ਮਨ ਨੂੰ ਸ਼ੁਧ ਕਰਨ ਲਈ ਗੁਰੂ ਤੋਂ ਨਾਮ ਦੀ ਦਾਤ ਹੀ ਮੰਗਣੀ ਚਾਹੀਦੀ ਹੈ, ਫਿਰ ਅੱਗੇ ਕਹਿੰਦੇ ਹਨ, ਗੁਰੂ ਦੀ ਸ਼ਰਨ ਹੀ ਪ੍ਰਾਪਤ ਕਰ ਲਓ, ਤਾਂ ਹੋਰ ਤੀਰਥਾਂ 'ਤੇ ਭਟਕਣ ਦੀ ਲੋੜ ਹੀ ਨਹੀਂ ਰਹਿ ਜਾਂਦੀ। ਇਸ ਲਈ ਗੁਰੂ ਦੀ ਸੇਵਾ ਜ਼ਰੂਰੀ ਹੈ, ਗੁਰੂ ਮੁਕਤ ਰੂਪ ਹਨ, ਉਨ੍ਹਾਂ ਦੀ ਸੇਵਾ ਦੁਆਰੇ ਮੁਕਤੀ ਪ੍ਰਾਪਤ ਹੁੰਦੀ ਹੈ।

**ਮਾਝ ਮਹਲਾ ੩ ॥**

**੧. ਐਥੈ ਸਾਚੇ ਸੁ ਆਗੈ ਸਾਚੇ ॥**
**੨. ਮਨੁ ਸਚਾ ਸਚੈ ਸਬਦਿ ਰਾਚੇ ॥**
**੩. ਸਚਾ ਸੇਵਹਿ ਸਚੁ ਕਮਾਵਹਿ**
**ਸਚੋ ਸਚੁ ਕਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਸਚਾ ਨਾਮੁ ਮੰਨਿ ਵਸਾਵਣਿਆ ॥**
**੫. ਸਚੇ ਸੇਵਹਿ ਸਚਿ ਸਮਾਵਹਿ**
**ਸਚੇ ਕੇ ਗੁਣ ਗਾਵਣਿਆ ॥੧॥ਰਹਾਉ॥**
**੬. ਪੰਡਿਤ ਪੜਹਿ ਸਾਦੁ ਨ ਪਾਵਹਿ ॥**
**੭. ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥**
**੮. ਮਾਇਆ ਮੋਹਿ ਸਭ ਸੁਧਿ ਗਵਾਈ**
**ਕਰਿ ਅਵਗਣ ਪਛੋਤਾਵਣਿਆ ॥੨॥**

**੯. ਸਤਿਗੁਰੁ ਮਿਲੈ ਤਾ ਤਤੁ ਪਾਏ ॥**
**੧੦. ਹਰਿ ਕਾ ਨਾਮੁ ਮੰਨਿ ਵਸਾਏ ॥**
**੧੧. ਸਬਦਿ ਮਰੈ ਮਨੁ ਮਾਰੈ ਅਪੁਨਾ**
**ਮੁਕਤੀ ਕਾ ਦਰੁ ਪਾਵਣਿਆ ॥੩॥**
**੧੨. ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥**
**੧੩. ਗੁਰ ਕਾ ਸਬਦੁ ਰਖੈ ਉਰ ਧਾਰੇ ॥**
**੧੪. ਸਚਿ ਰਤੇ ਸਦਾ ਬੈਰਾਗੀ**
**ਹਉਮੈ ਮਾਰਿ ਮਿਲਾਵਣਿਆ ॥੪॥**
**੧੫. ਅੰਤਰਿ ਰਤਨੁ ਮਿਲੈ ਮਿਲਾਇਆ ॥**
**੧੬. ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥**
**੧੭. ਪੜਿ ਪੜਿ ਪੰਡਿਤ ਮੋਨੀ ਥਕੇ**
**ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥**
**੧੮. ਆਪੇ ਰੰਗੇ ਰੰਗੁ ਚੜਾਏ ॥**
**੧੯. ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥**
**੨੦. ਹਰਿ ਰੰਗੁ ਚੜਿਆ ਅਤਿ ਅਪਾਰਾ**
**ਹਰਿ ਰਸਿ ਰਸਿ ਗੁਣ ਗਾਵਣਿਆ ॥੬॥**
**੨੧. ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥**
**੨੨. ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥**
**੨੩. ਗੁਰਮੁਖਿ ਕਾਰ ਸਚੁ ਕਮਾਵਹਿ**
**ਸਚੇ ਸਚਿ ਸਮਾਵਣਿਆ ॥੭॥**
**੨੪. ਗੁਰਮੁਖਿ ਥਾਪੇ ਥਾਪਿ ਉਥਾਪੇ ॥**
**੨੫. ਗੁਰਮੁਖਿ ਜਾਤਿ ਪਤਿ ਸਭੁ ਆਪੇ ॥**
**੨੬. ਨਾਨਕ ਗੁਰਮੁਖਿ ਨਾਮੁ ਧਿਆਏ**
**ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥**

***ਪਦ ਅਰਥ :*** ਐਥੈ—ਇਸ ਲੋਕ ਵਿਚ, ਇਸ ਮਨੁੱਖਾ ਜਨਮ ਵਿਚ। ਆਗੈ—ਪ੍ਰਲੋਕ ਵਿਚ। ਮਨਿ—ਮਨ ਵਿਚ। ਸਾਦੁ—ਸੁਆਦ ਭਾਵ ਆਤਮਕ ਅਨੰਦ। ਭਾਇ—ਪਿਆਰ ਵਿਚ। ਦੂਜੈ ਭਾਇ—ਮਾਇਆ ਦੇ ਮੋਹ ਵਿਚ। ਭਰਮਾਵਹਿ—ਭੜਕਾਂਦੇ ਹਨ, ਦੁੜਾਂਦੇ ਹਨ। ਮੋਹਿ—ਮੋਹ ਵਿਚ। ਤਾ—ਤਦੋਂ। ਤਤੁ—ਅਸਲੀਅਤ। ਕਿਲਵਿਖ—ਪਾਪ। ਬੈਰਾਗੀ—ਮਾਇਆ ਦੇ ਮੋਹ ਵਲੋਂ ਉਪਰਾਮ। ਅੰਤਰਿ—ਸਰੀਰ ਦੇ ਅੰਦਰ। ਤ੍ਰਿਬਿਧਿ—ਤਿੰਨਾਂ ਕਿਸਮਾਂ ਵਾਲੀ। ਮਨਸਾ—ਕਾਮਨਾ। ਚਉਥਾ ਪਦੁ—ਆਤਮਕ ਅਵਸਥਾ, ਜੋ ਮਾਇਆ ਦੇ ਤਿੰਨ ਗੁਣਾਂ ਦੇ ਅਸਰ ਤੋਂ ਉੱਚੀ ਰਹਿੰਦੀ ਹੈ। ਸਾਰ—ਸੂਝ। ਥਾਪਿ—ਸਾਜ ਕੇ। ਉਥਾਪੇ—ਨਾਸ ਕਰਦਾ ਹੈ।

***ਅਰਥ :***

ਪ੍ਰ: ਅੱਗੇ ਰੱਬੀ-ਦਰਬਾਰ ਵਿਚ ਗਿਆਂ ਕੌਣ ਸੱਚਾ ਹੋਵੇਗਾ ?

ਉ:੧. ਹੇ ਭਾਈ ! ਜੋ ਇਸ ਜਗਤ ਵਿਚ ਸੱਚੇ ਨਾਮ ਨੂੰ ਜਪਦੇ ਹਨ, ਉਹ ਅੱਗੇ ਪ੍ਰਲੋਕ ਵਿਚ ਸੱਚੇ ਮੰਨੇ ਜਾਂਦੇ ਹਨ।

੨. ਉਹ ਮਨ ਸੱਚਾ ਹੈ, ਜਿਹੜਾ ਪੂਰੇ ਗੁਰੂ ਦੇ ਉਪਦੇਸ਼ ਵਿਚ ਰਚ ਜਾਂਦਾ ਹੈ।

੩. ਉਹ ਸੱਚਾ ਨਾਮ ਸਿਮਰਦਾ ਹੈ ਅਤੇ ਸੱਚ ਦੀ ਕਰਣੀ ਕਰਦਾ ਹੈ ਅਤੇ (ਸਚੁ) ਨਿਹਚਾ ਕਰਕੇ ਸੱਚ ਦੀ ਹੀ ਕਮਾਈ ਕਰਦਾ ਹੈ। ਭਾਵ ਉਹ ਕਹਿਣੀ, ਰਹਿਣੀ ਤੇ ਕਰਣੀ ਵਿਚ ਸੱਚਾ ਹੈ।੧।

੪. ਮੈਂ ਵਾਰਨੇ ਜਾਂਦਾ ਹਾਂ, ਮੈਂ ਘੋਲੀ ਜਾਂਦਾ ਹਾਂ, ਜੋ ਸੱਚਾ ਨਾਮ ਆਪਣੇ ਮਨ ਵਿਚ ਵਸਾਉਂਦਾ ਹੈ।

੫. ਜੋ ਸੱਚੇ ਨਾਮ ਨੂੰ ਸਿਮਰਦੇ ਹਨ ਅਤੇ ਸੱਚੇ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਅੰਤ ਨੂੰ ਸੱਚ ਵਿਚ ਹੀ ਸਮਾ ਜਾਣਗੇ।੧।ਰਹਾਉ।

ਪ੍ਰ: ਕੀ, ਜੋ ਪੰਡਿਤ ਲੋਕ ਵੇਦ ਪਾਠੀ ਹਨ, ਉਹ ਸੱਚ ਵਿਚ ਨਹੀਂ ਸਮਾਉਣਗੇ ?

ਉ: ੬. ਨਹੀਂ, ਕਿਉਂਕਿ ਪੰਡਤ ਲੋਕ ਵੇਦ ਆਦਿਕ ਧਾਰਮਿਕ ਪੁਸਤਕਾਂ ਤਾਂ ਪੜ੍ਹਦੇ ਹਨ, ਪਰ ਉਹ ਆਤਮਕ ਅਨੰਦ ਨਹੀਂ ਮਾਣ ਸਕਦੇ।

੭. ਇਸ ਕਰਕੇ ਮਾਇਆ ਵਿਚ, ਭਾਵ ਦ੍ਵੈਤ ਭਾਵਨਾ ਕਰਕੇ ਉਨ੍ਹਾਂ ਦੇ ਮਨ ਨੂੰ ਮਾਇਆ ਭਟਕਾਉਂਦੀ ਹੈ।

੮. ਮੋਹ ਮਾਇਆ ਵਿਚ ਉਹ ਇਸ ਤਰ੍ਹਾਂ ਗ਼ਲਤਾਨ ਹੋ ਗਏ ਹਨ ਕਿ ਉਨ੍ਹਾਂ ਦੀ ਸਾਰੀ ਹੋਸ਼ ਹੀ ਭੁਲਾ ਛੱਡੀ ਹੈ, ਜਿਸ ਕਰਕੇ ਉਹ ਸਦਾ ਔਗੁਣ ਕਰਦੇ ਹਨ ਅਤੇ ਅੰਤ ਸਮੇਂ ਪਛਤਾਉਂਦੇ ਹਨ।੨।

ਪ੍ਰ: ਕੀ ਪੰਡਤ ਇਤਨਾ ਵੱਡਾ ਵੇਦ ਪਾਠੀ ਹੁੰਦਾ ਹੋਇਆ ਖ਼ਾਲੀ ਹੀ ਰਹਿ ਜਾਏਗਾ ?

ਉ: ੯. ਉਸ ਪੰਡਤ ਨੂੰ ਸੱਚਾ ਸਤਿਗੁਰੂ ਮਿਲ ਜਾਵੇ, ਤਾਂ ਉਹ ਆਪਣੇ ਪੜ੍ਹੇ ਸ਼ਾਸਤ੍ਰਾਂ ਦੇ ਸਾਰ ਸਿਧਾਂਤ ਨੂੰ ਪ੍ਰਾਪਤ ਕਰ ਸਕਦਾ ਹੈ।

ਪ੍ਰ: ਗੁਰੂ ਕਿਵੇਂ ਤੱਤ ਨੂੰ ਧਾਰਨ ਕਰਵਾ ਦੇਂਦਾ ਹੈ।

ਉ:੧੦. ਗੁਰੂ ਉਸ ਦੇ ਮਨ ਵਿਚ ਹਰੀ ਦਾ ਨਾਮ ਦ੍ਰਿੜ੍ਹ ਕਰਵਾ ਦੇਵੇਗਾ।

੧੧. ਇਸ ਤਰ੍ਹਾਂ ਜਦ ਪੰਡਤ ਗੁਰੂ ਦੇ ਸ਼ਬਦ ਦੁਆਰਾ ਮਰੇਗਾ ਤਾਂ ਉਹ ਆਪਣੇ ਮਨ ਨੂੰ ਵੀ ਮਾਰ ਲਏਗਾ ਅਤੇ ਉਹ ਮੁਕਤੀ ਦਾ ਦਰ ਗਿਆਨ ਪ੍ਰਾਪਤ ਕਰ ਲਏਗਾ।੩।

੧੨. ਉਸ ਦੇ ਪਾਪ ਕੱਟੇ ਜਾਂਦੇ ਹਨ ਅਤੇ ਕ੍ਰੋਧ ਵੀ ਨਵਿਰਤ ਹੋ ਜਾਂਦਾ ਹੈ।

੧੩. ਜੋ ਗੁਰੂ ਦੇ ਉਪਦੇਸ਼ ਨੂੰ ਆਪਣੇ ਅੰਦਰ ਧਾਰਨ ਕਰੀ ਰਖਦੇ ਹਨ।

੧੪. ਉਹ ਸੰਸਾਰ ਤੋਂ ਉਪਰਾਮ ਹੋ ਕੇ ਸੱਚ ਨਾਮ ਵਿਚ ਸਦਾ ਰਤੇ ਰਹਿੰਦੇ ਹਨ, ਹਉਮੈ ਨੂੰ ਮਾਰ ਕੇ ਸੱਚ ਵਿਚ ਮਿਲ ਜਾਣਗੇ।੪।

ਪ੍ਰ: ਜੇ ਹਰੀ ਅੰਦਰ ਹੀ ਵਸਦਾ ਹੈ ਤਾਂ ਉਹ ਮਿਲਦਾ ਕਿਉਂ ਨਹੀਂ ?

ਉ:੧੫. ਉਹ ਹਰੀ ਰੂਪੀ ਰਤਨ ਹੈ ਤਾਂ ਅੰਦਰ ਹੀ; ਪਰ, ਮਿਲਦਾ

ਗੁਰੂ ਦਾ ਹੀ ਮਿਲਾਇਆ ਹੋਇਆ ਹੈ। ਉਸ ਨੂੰ ਆਪਣੇ ਉੱਦਮ ਜਾਂ ਸਿਆਣਪ ਨਾਲ ਹਾਸਲ ਨਹੀਂ ਕਰ ਸਕੀਦਾ।

੧੬. ਕਿਉਂਕਿ ਤਿੰਨ ਗੁਣਾਂ ਵਾਲੀ ਮਾਇਆ ਦੇ ਪ੍ਰਭਾਵ ਕਰਕੇ, ਮਨੁੱਖ ਦੀ ਮਨੋਂ ਕਾਮਨਾ ਤਿੰਨਾਂ ਗੁਣਾਂ ਅਨੁਸਾਰ ਵੰਡੀ ਰਹਿੰਦੀ ਹੈ।

੧੭. ਇਸ ਲਈ ਪੰਡਤ ਪੁਸਤਕਾਂ ਨੂੰ ਪੜ੍ਹ-ਪੜ੍ਹ ਕੇ ਤੇ ਮੋਨ ਧਾਰ ਧਾਰ ਕੇ ਮੋਨੀ ਥੱਕ ਗਏ ਹਨ, ਪਰ ਚਉਥੇ ਪਦ ਦੀ ਸਾਰ ਭਾਵ ਤੁਰੀਆ ਅਵਸਥਾ ਦੀ ਸਾਰ ਕਿਸੇ ਨੇ ਭੀ ਨਹੀਂ ਜਾਣੀ (ਵੇਦਾਂਤ ਗ੍ਰੰਥਾਂ ਵਿਚ ਆਤਮਾ ਦੀਆਂ ਚਾਰ ਅਵਸਥਾਂ ਮੰਨੀਆਂ ਹਨ : ਜਾਗਰਤ, ਸੁਪਨ, ਸਖੋਪਤ ਅਤੇ ਤੁਰੀਆ। ਇਹ ਚੌਥੀ ਤੁਰੀਆ ਅਵਸਥਾ ਹੀ 'ਮੋਖ' ਹੈ, ਜਿਸ ਵਿਚ ਸਾਰੇ ਭੇਦ ਗਿਆਨ ਦਾ ਨਾਸ ਹੋ ਜਾਂਦਾ ਹੈ ਅਤੇ ਆਤਮਾ (ਅਨਪਹਿਤ ਚੇਤਨ) ਜਾਂ ਬ੍ਰਹਮ ਚੇਤਨ ਹੋ ਜਾਂਦਾ ਹੈ।੫।

੧੮. ਜਿਨ੍ਹਾਂ ਗੁਰਮੁਖਾਂ ਨੂੰ ਵਾਹਿਗੁਰੂ ਜੀ ਨੇ ਆਪੇ ਹੀ ਪ੍ਰੇਮ ਰੂਪੀ ਰੰਗ ਚੜ੍ਹਾ ਕੇ ਰੰਗਿਆ ਹੈ।

੧੯. ਉਹ ਪੁਰਸ਼ ਗੁਰਾਂ ਦੇ ਸ਼ਬਦ ਨਾਲ (ਰੰਗਾਏ) ਪ੍ਰੇਮ ਕਰਕੇ ਰਤੇ ਗਏ ਹਨ।

੨੦. ਉਨ੍ਹਾਂ ਨੂੰ ਫਿਰ ਹਰੀ ਰੰਗ ਬਹੁਤਾ ਗੂੜ੍ਹਾ ਚੜ੍ਹ ਜਾਂਦਾ ਹੈ, ਉਹ ਹੁਣ ਹਰੀ-ਰਸ ਵਿਚ ਰਸ ਰੂਪ ਹੋ ਕੇ ਹਰੀ ਦੇ ਗੁਣ ਗਾਣਹਾਰ ਹੋ ਜਾਂਦੇ ਹਨ।੬।

ਪ੍ਰ: ਕੀ ਗੁਰਮੁਖਾਂ ਨੂੰ ਰਿਧੀਆਂ ਸਿਧੀਆਂ ਪ੍ਰਾਪਤ ਨਹੀਂ ਹੁੰਦੀਆਂ ?

ਉ:੨੧. ਗੁਰੂ ਦੇ ਸਨਮੁਖ ਰਹਿਣ ਵਾਲਿਆਂ ਦੇ ਤਾਂ ਰਿਧੀਆਂ ਸਿਧੀਆਂ ਹੱਥ ਜੋੜੀ ਸਦਾ ਅੱਗੇ ਖੜੀਆਂ ਰਹਿੰਦੀਆਂ ਹਨ, ਉਹ ਉਨ੍ਹਾਂ ਦੀ ਲੋੜ ਹੀ ਨਹੀਂ ਸਮਝਦੇ, ਉਨ੍ਹਾਂ ਲਈ ਤਾਂ ਸਦਾ ਥਿਰ ਰਹਿਣ ਵਾਲੇ ਪ੍ਰਭੂ ਦਾ ਨਾਮ ਹੀ ਰਿਧੀਆਂ, ਸਿਧੀਆਂ ਤੇ ਸੰਜਮ ਹੈ।

੨੨. ਉਨ੍ਹਾਂ ਗੁਰਮੁਖਾਂ ਨੇ ਨਾਮ ਦੇ ਸਿਮਰਨ ਕਰਕੇ ਹੀ ਗਿਆਨ ਨੂੰ ਪਾਇਆ ਹੈ, ਇਸ ਲਈ ਉਨ੍ਹਾਂ ਨੂੰ ਸਹੀ ਮੁਕਤ ਪ੍ਰਾਪਤ. ਹੋਈ ਹੈ।

੨੩. ਉਹ ਗੁਰਮੁਖ ਗੁਰਸਿੱਖ ਬਣ ਕੇ ਸੱਚ ਦੀ ਕਾਰ ਕਰਦੇ ਹਨ, ਇਸ ਤਰ੍ਹਾਂ ਉਹ ਸੱਚੇ ਹੋ ਕੇ ਸੱਚ ਵਿਚ ਸਮਾ ਜਾਂਦੇ ਹਨ।੭।

ਪ੍ਰ: ਅਜਿਹੇ ਗੁਰਮੁਖਾਂ ਦੀ ਮਾਨਸਕ ਅਵਸਥਾ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ ?

ਉ:੨੪. ਉਹ ਗੁਰਮੁਖ ਦੇਖਦਾ ਹੈ ਕਿ ਉਹ ਆਪੇ ਹਰੀ ਜਗਤ ਨੂੰ ਘੜਦਾ ਹੈ, ਕਾਇਮ ਰਖਦਾ ਤੇ ਭੰਨਦਾ ਹੈ।

੨੫. ਗੁਰਮੁਖ ਦੇਖਦਾ ਹੈ ਕਿ, ਜਾਤ ਤੇ ਪਤਿ ਮੇਰੇ ਲਈ ਸਭ ਹਰੀ ਆਪ ਹੀ ਹੈ।

੨੬. ਗੁਰੂ ਜੀ ਕਹਿੰਦੇ ਹਨ ਕਿ ਜੋ ਗੁਰਮੁਖ ਨਾਮ ਧਿਆਉਂਦਾ ਹੈ, ਉਹ ਉਸ ਹਰੀ ਦੇ ਨਾਮ ਦੁਆਰਾ ਆਖ਼ਰ ਨਾਮ ਵਿਚ ਹੀ ਸਮਾ ਜਾਂਦਾ ਹੈ।੮।੧੨।੧੩।

***ਭਾਵਾਰਥ :*** ਸਿਧਾਂਤ ਹੈ ਕਿ ਰੱਬੀ-ਦਰਗਾਹ ਵਿਚ ਜਾਂ ਸੱਚੇ ਹੋਣ ਦੀ ਬੁਨਿਆਦ ਇਸ ਲੋਕ ਵਿਚ ਹੀ ਰੱਖੀ ਜਾਂਦੀ ਹੈ, ਇਸ ਤਰ੍ਹਾਂ ਸਮਝੋ ਜੋ ਮਨੁੱਖ ਇਸ ਸੰਸਾਰ ਵਿਚ ਸੱਚਾ ਹੈ ਉਹ ਰੱਬੀ-ਦਰਗਾਹ ਵਿਚ ਵੀ ਸੱਚਾ ਹੈ, ਇਸ ਲੋਕ ਵਿਚ ਸੁੱਚਾ ਮੰਨਿਆਂ ਜਾਣ ਵਾਲਾ ਪ੍ਰਲੋਕ ਵਿਚ ਵੀ ਸੁੱਚਾ ਹੋਵੇਗਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜਿਹੜਾ ਸੰਸਾਰ ਲਈ ਚੰਗਾ ਨਹੀਂ, ਉਹ ਪ੍ਰਲੋਕ ਲਈ ਵੀ ਚੰਗਾ ਨਹੀਂ ਹੋ ਸਕੇਗਾ।

ਜੋ ਸੱਚੇ ਨਾਮ ਵਿਚ ਲੀਨ ਹੋਇਆ ਹੈ, ਉਸ ਸੱਚੇ ਨਾਮੀ ਵਿਚ ਸਮਾ ਜਾਂਦਾ ਹੈ, ਪਰ ਮਨੁੱਖ ਦੇ ਮਨ ਅੰਦਰ ਸੱਚੇ ਨਾਮ ਦੀ ਲਗਨ ਗੁਰੂ ਹੀ ਲਾਉਂਦਾ ਹੈ ਅਤੇ ਗੁਰਮੁਖ ਬਣਾਉਂਦਾ ਹੈ। ਨਾਮ ਹੀਣ ਨਿਰੇ ਵਿਦਿਆ ਅਭਿਮਾਨੀ ਪੰਡਤ ਮਾਇਆ ਦੇ ਮੋਹ ਵਿਚ ਭਰਮਦੇ ਹੋਏ ਦੁਖੀ ਰਹਿੰਦੇ ਹਨ। ਗੁਰਮੁਖ ਤੇ ਅਕਾਲ ਪੁਰਖ ਪਰਸਪਰ ਅਭੇਦ ਹਨ। ਸੋ, ਸੱਚੇ ਵੈਰਾਗੀ ਓਹੀ ਹਨ ਜੋ ਸੱਚ ਵਿਚ ਰੰਗੇ ਹੋਏ ਹਨ, ਇਸ ਤਰ੍ਹਾਂ ਗੁਰਮੁਖ ਨਾਮੀ ਨੂੰ ਪ੍ਰਾਪਤ ਕਰਕੇ ਸਦਾ ਅਬਿਨਾਸੀ ਸੁਖ ਵਿਚ ਲੀਨ ਰਹਿੰਦੇ ਹਨ।

**ਮਾਝ ਮਹਲਾ ੩ ॥**

**੧. ਉਤਪਤਿ ਪਰਲਉ ਸਬਦੇ ਹੋਵੈ ॥**
**੨. ਸਬਦੇ ਹੀ ਫਿਰਿ ਓਪਤਿ ਹੋਵੈ ॥**
**੩. ਗੁਰਮੁਖਿ ਵਰਤੈ ਸਭੁ ਆਪੇ ਸਚਾ**
**ਗੁਰਮੁਖਿ ਉਪਾਇ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਗੁਰੁ ਪੂਰਾ ਮੰਨਿ ਵਸਾਵਣਿਆ ॥**
**੫. ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ**
**ਗੁਣ ਕਹਿ ਗੁਣੀ ਸਮਾਵਣਿਆ ॥੧॥ਰਹਾਉ॥**
**੬. ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥**
**੭. ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥**
**੮. ਸੋ ਨਿਗੁਰਾ ਜੋ ਮਰਿ ਮਰਿ ਜੰਮੈ**
**ਨਿਗੁਰੇ ਆਵਣ ਜਾਵਣਿਆ ॥੨॥**
**੯. ਤਿਨਿ ਕਰਤੈ ਇਕੁ ਖੇਲੁ ਰਚਾਇਆ ॥**
**੧੦. ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥**
**੧੧. ਸਬਦਿ ਭੇਦਿ ਕੋਈ ਮਹਲੁ ਪਾਏ**
**ਮਹਲੇ ਮਹਲਿ ਬੁਲਾਵਣਿਆ ॥੩॥**
**੧੨. ਸਚਾ ਸਾਹੁ ਸਚੇ ਵਣਜਾਰੇ ॥**
**੧੩. ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥**
**੧੪. ਸਚੁ ਵਿਹਾਝਹਿ ਸਚੁ ਕਮਾਵਹਿ**
**ਸਚੋ ਸਚੁ ਕਮਾਵਣਿਆ ॥੪॥**
**੧੫. ਬਿਨੁ ਰਾਸੀ ਕੋ ਵਥੁ ਕਿਉ ਪਾਏ ॥**
**੧੬. ਮਨਮੁਖ ਭੂਲੇ ਲੋਕ ਸਬਾਏ ॥**
**੧੭. ਬਿਨੁ ਰਾਸੀ ਸਭ ਖਾਲੀ ਚਲੇ**
**ਖਾਲੀ ਜਾਇ ਦੁਖੁ ਪਾਵਣਿਆ ॥੫॥**

**੧੮. ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥**
**੧੯. ਆਪਿ ਤਰਹਿ ਸਗਲੇ ਕੁਲ ਤਾਰੇ ॥**
**੨੦. ਆਏ ਸੇ ਪਰਵਾਣੁ ਹੋਏ**
**ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥**
**੨੧. ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥**
**੨੨. ਮਨਮੁਖ ਅੰਧੇ ਫਿਰਹਿ ਬੇਤਾਲੇ ॥**
**੨੩. ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ**
**ਮਨਮੁਖ ਭਰਮਿ ਭੁਲਾਵਣਿਆ ॥੭॥**
**੨੪. ਆਪੇ ਦੇਵੈ ਸਬਦਿ ਬੁਲਾਏ ॥**
**੨੫. ਮਹਲੀ ਮਹਲਿ ਸਹਜ ਸੁਖੁ ਪਾਏ ॥**
**੨੬. ਨਾਨਕ ਨਾਮਿ ਮਿਲੈ ਵਡਿਆਈ**
**ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥**

***ਪਦ ਅਰਥ :*** ਉਤਪਤਿ—ਪੈਦਾਇਸ਼। ਪਰਲਉ—ਜਗਤ ਦਾ ਨਾਸ ਕਰਨਾ। ਸਬਦੇ—ਪਰਮਾਤਮਾ ਦੇ ਹੁਕਮ ਵਿਚ ਹੀ। ਓਪਤਿ—ਉਤਪਤੀ। ਉਪਾਇ—ਪੈਦਾ ਕਰ ਕੇ। ਸਾਤਿ—ਸ਼ਾਂਤੀ। ਗੁਣੀ—ਗੁਣਾਂ ਦਾ ਮਾਲਕ ਪ੍ਰਭੂ। ਵਿਡਾਣੀ—ਅਸਚਰਜ। ਭੇਦਿ—ਵਿੰਨ੍ਹ ਕੇ, ਆਪ ਦੀ ਖੋਜ ਕਰ ਕੇ। ਮਹਲਿ—ਪਰਮਾਤਮਾ ਦੀ ਹਜ਼ੂਰੀ। ਵਣੰਜਹਿ—ਖ਼ਰੀਦਦੇ ਹਨ। ਹੇਤਿ—ਪ੍ਰੇਮ ਵਿਚ। ਰਾਸੀ— ਸਰਮਾਇਆ। ਬੇਤਾਲੇ—ਤਾਲ ਤੋਂ ਖੁੰਝੇ ਹੋਏ। ਮਹਲੀ—ਮਹਲ ਦਾ ਮਾਲਕ ਪ੍ਰਭੂ। ਮਹਲਿ—ਪ੍ਰਭੂ ਦੀ ਹਜ਼ੂਰੀ ਵਿਚ। ਸਹਜ ਸੁਖੁ—ਆਤਮਕ ਅਡੋਲਤਾ ਦਾ ਸੁਖ, ਅਨੰਦ।

***ਅਰਥ :***

ਪ੍ਰ: ਇਸ ਸੰਸਾਰ ਦੀ ਉਤਪਤੀ ਕਿਵੇਂ ਹੋਈ ਹੈ ?

ਉ:੧. ਇਸ ਸੰਸਾਰ ਦੀ ਉਤਪਤੀ ਅਤੇ ਪਰਲੋ ਉਸ ਪ੍ਰਮੇਸ਼ਰ ਦੇ ਹੁਕਮ ਵਿਚ ਹੀ ਹੁੰਦੀ ਹੈ। ਨਾਸ ਹੋ ਜਾਣ ਤੋਂ ਪਿਛੋਂ :

੨. ਮੁੜ ਫੇਰ ਉਤਪਤੀ ਵੀ ਉਸੇ ਦੇ ਹੁਕਮ ਵਿਚ ਹੁੰਦੀ ਹੈ।

੩. ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਅੰਦਰ ਇਹ ਨਿਹਚਾ ਹੋ ਜਾਂਦਾ ਹੈ ਕਿ, ਹਰ ਥਾਂ ਸਦਾ ਥਿਰ ਪਰਮਾਤਮਾ ਆਪ ਹੀ ਮੌਜੂਦ ਹੈ, ਜਗਤ ਪੈਦਾ ਕਰ ਕੇ ਉਸ ਵਿਚ ਲੀਨ ਹੋ ਰਿਹਾ ਹੈ।੧।

੪. ਮੈਂ ਉਨ੍ਹਾਂ ਮਨੁੱਖਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੋ ਪੂਰੇ ਗੁਰੂ ਨੂੰ ਆਪਣੇ ਮਨ ਵਿਚ ਵਸਾਉਂਦੇ ਹਨ।

੫. ਉਹ ਇਸ ਲਈ, ਕਿ ਗੁਰੂ ਤੋਂ ਸ਼ਾਂਤੀ ਪਾ ਕੇ ਉਹ ਸਦਾ ਦਿਨ ਰਾਤ ਹਰੀ ਦੀ ਭਗਤੀ ਕਰਦਾ ਹੈ ਅਤੇ ਹਰੀ ਦੇ ਗੁਣ ਕਹਿ ਕੇ ਗੁਣਾਂ ਦੇ ਮਾਲਕ ਪ੍ਰਭੂ ਵਿਚ ਹੀ ਉਹ ਲੀਨ ਰਹਿੰਦਾ ਹੈ।੧।ਰਹਾਉ।

ਪ੍ਰ: ਸੰਸਾਰਕ ਰਚਨਾ ਬਾਰੇ ਗੁਰਮੁਖ ਦਾ ਵਿਚਾਰ ਕਿਸ ਪ੍ਰਕਾਰ ਹੈ ?

ਉ:੬. ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ ਤਾਂ ਇਸ ਤਰ੍ਹਾਂ ਜਾਣਦਾ ਹੈ ਕਿ ਇਹ ਸਾਰੀ ਧਰਤੀ ਅਤੇ ਪਾਣੀ,

੭. ਹਵਾ, ਅਗਨੀ ਰੂਪ ਹੋ ਕੇ ਪਰਮਾਤਮਾ, ਜਗਤ ਰੂਪ ਅਸਚਰਜ ਖੇਡ ਨੂੰ ਖੇਡ ਰਿਹਾ ਹੈ।

੮. ਪਰ, ਉਹ ਮਨੁੱਖ ਜੋ ਨਿਗੁਰਾ, ਗੁਰੂ ਤੋਂ ਹੀਣਾ ਹੈ, ਉਹ ਮਰ ਕੇ ਜੰਮਦਾ ਹੈ, ਉਹ ਇਸੇ ਤਰ੍ਹਾਂ ਜਨਮ ਮਰਨ ਦੇ ਗੇੜ ਵਿਚ ਹੀ ਪਿਆ ਰਹਿੰਦਾ ਹੈ।੨।

੯. ਹੇ ਭਾਈ ! ਦੇਖੋ ਉਸ ਕਰਤੇ ਨੇ ਇਹ ਜਗਤ ਇਕ ਤਮਾਸ਼ਾ ਰਚਿਆ ਹੈ।

੧੦. ਉਸ ਨੇ ਇਸ ਮਨੁੱਖ ਸਰੀਰ ਦੇ ਵਿਚ ਹਰ ਇਕ ਗੁਣ ਭਰ ਦਿੱਤਾ ਹੈ।

੧੧. ਜਿਹੜਾ ਮਨੁੱਖ ਗੁਰੂ ਦੇ ਸ਼ਬਦ ਰਾਹੀਂ ਆਪਣੇ ਆਪ ਦੀ ਖੋਜ ਕਰ ਕੇ ਪਰਮਾਤਮਾ ਦੀ ਹਜ਼ੂਰੀ ਹਾਸਲ ਕਰ ਲੈਂਦਾ ਹੈ, ਪਰਮਾਤਮਾ ਉਸ ਨੂੰ ਸਦਾ ਹੀ ਆਪਣੀ ਹਜ਼ੂਰੀ ਵਿਚ ਟਿਕਾਈ ਰੱਖਦਾ ਹੈ।੩।

੧੨. ਗੁਰੂ ਸੱਚਾ ਸ਼ਾਹ ਹੈ ਅਤੇ ਜਗਿਆਸੂ ਸੱਚੇ ਵਣਜਾਰੇ ਹਨ।

੧੩. ਉਹ ਜਗਿਆਸੂ ਗੁਰੂ ਨਾਲ ਅਪਾਰ ਪ੍ਰੇਮ ਕਰ ਕੇ ਸੱਚੇ ਨਾਮ ਦਾ ਸੌਦਾ ਖ਼ਰੀਦਦੇ ਹਨ।

੧੪. ਜੋ ਜਗਿਆਸੂ ਸੱਚ ਨੂੰ ਖ਼ਰੀਦਦੇ ਹਨ, ਫਿਰ ਉਸ ਸੱਚ ਦੀ ਕਮਾਈ ਕਰਦੇ ਹਨ, ਉਹ ਸੱਚ ਨੂੰ ਕਮਾਉਂਦੇ ਹੋਏ ਸੱਚ ਰੂਪ ਹੀ ਹੋ ਜਾਂਦੇ ਹਨ।੪।

ਪ੍ਰ: ਸੱਚ ਵਿਚ ਸਾਰੇ ਕਿਉਂ ਨਹੀਂ ਸਮਾ ਜਾਂਦੇ ?

ਉ:੧੫. (ਸਾਰੇ ਮਨਮੁਖ ਲੋਕ ਭੁਲੇ ਹੋਏ ਹਨ, ਉਹ ਨਹੀਂ ਸਮਝਦੇ ਕਿ) ਸ਼ਰਧਾ ਦੀ (ਰਾਸੀ) ਦੌਲਤ ਤੋਂ ਹੀਣੇ ਨਾਮ ਰੂਪ ਵਸਤੂ ਨੂੰ ਕੋਈ ਕਿਵੇਂ ਪਾਏਗਾ ?

੧੬. ਇਸੇ ਲਈ ਸਾਰੇ ਲੋਕ ਇਸ ਵਸਤੂ ਤੋਂ ਭੁੱਲੇ ਫਿਰਦੇ ਹਨ।

੧੭. ਸ਼ਰਧਾ ਦੀ ਦੌਲਤ ਤੋਂ ਸੱਖਣੇ ਸਾਰੇ ਹੀ ਦੁਨੀਆ ਤੋਂ ਖ਼ਾਲੀ ਚਲੇ ਜਾਂਦੇ ਹਨ ਅਤੇ ਖ਼ਾਲੀ ਜਾ ਕੇ ਅੱਗੇ ਨਰਕਾਂ ਦਾ ਦੁਖ ਪਾਵਣਗੇ।੫।

੧੮. ਇਕ ਗੁਰੂ ਸ਼ਬਦ ਦੇ ਪਿਆਰੇ ਹਨ, ਉਹ ਸੱਚ ਨਾਮ ਨੂੰ ਖ਼ਰੀਦਦੇ ਹਨ।

੧੯. ਆਪ ਤਾਂ ਉਹ ਤਰਦੇ ਹੀ ਹਨ, ਨਾਲ ਹੋਰ ਆਪਣੀ ਕੁਲ ਨੂੰ ਭੀ ਤਾਰ ਲੈਂਦੇ ਹਨ।

੨੦. ਸਮਝੋ, ਉਹ ਇਸ ਜਗਤ ਵਿਚ ਆਏ ਪ੍ਰਵਾਨ ਹੋਏ ਹਨ, ਜਿਨ੍ਹਾਂ ਨੇ ਆਪਣੇ ਪ੍ਰੀਤਮ ਦੇ ਮਿਲਾਪ ਦਾ ਸੁਖ ਪਾਇਆ ਹੈ।੬।

੨੧-੨੨. ਪਰ, ਇਕ ਅਜਿਹੇ ਮੂਰਖ ਹਨ, ਆਤਮ-ਵਸਤੂ ਤਾਂ ਹਿਰਦੇ ਦੇ ਅੰਦਰ ਹੀ ਹੈ। ਉਹ ਮੂਰਖ ਉਸ ਨੂੰ ਬਾਹਰ ਜੰਗਲਾਂ ਵਿਚ ਲੱਭਦੇ ਹਨ, ਉਹ ਭੂਤਨੇ ਅੰਨ੍ਹੇ ਹੋਏ ਫਿਰਦੇ ਹਨ।

੨੩. ਜਿਥੇ (ਸਤਿਸੰਗ) ਵਿਚ ਇਹ ਆਤਮ-ਵਸਤੂ ਹੈ ਉਥੋਂ ਤਾਂ ਕੋਈ ਪਾਉਂਦਾ ਨਹੀਂ ਅਤੇ ਮਨਮੁਖਤਾ ਦੇ ਭਰਮ ਵਿਚ ਭੁੱਲੇ ਹੋਏ ਹਨ।੭।

ਪ੍ਰ: ਇਹ ਲੋਕ ਸਤਿਸੰਗਤ ਵਿਚ ਜਾਂਦੇ ਕਿਉਂ ਨਹੀਂ ?

ਉ:੨੪. ਜਿਸ ਨੂੰ ਵਾਹਿਗੁਰੂ ਆਪੇ ਬੁਲਾ ਕੇ ਗੁਰੂ ਦੁਆਰੇ ਉਪਦੇਸ਼ ਦੇਵੇਗਾ।

੨੫. ਫਿਰ ਉਹ (ਮਹਲੀ) ਜਗਿਆਸੂ (ਸਹਜ ਸੁਖੁ) ਆਤਮਕ ਸੁਖ ਨੂੰ ਪਾ ਲਏਗਾ।

੨੬. ਸਤਿਗੁਰੂ ਜੀ ਆਖਦੇ ਹਨ, ਜੋ ਨਾਮ ਨੂੰ ਸੁਣ-ਸੁਣ ਕੇ ਧਿਆਉਣਾ ਕਰੇਗਾ, ਉਸ ਨੂੰ ਆਪੇ ਹੀ (ਨਾਮੀ) ਵਾਹਿਗੁਰੂ ਦੇ ਦਰ ਤੋਂ ਸੱਚੀ ਅਚੱਲ ਰਹਿਣ ਵਾਲੀ ਵਡਿਆਈ ਮਿਲੇਗੀ।੮।੧੩।੧੪।

***ਭਾਵਾਰਥ :*** ਇਸ ਮਹਾਂਵਾਕ ਅੰਦਰ ਹਜ਼ੂਰ ਨੇ ਵਾਹਿਗੁਰੂ, ਗੁਰੂ ਤੇ ਗੁਰਮੁਖ ਦੀ ਮਹਿਮਾ ਅੰਕਤ ਕੀਤੀ ਹੈ, ਇਹ ਸਾਰੀ ਸ੍ਰਿਸ਼ਟੀ ਦੀ ਪੈਦਾਇਸ਼ ਅਤੇ ਨਾਸ ਉਸ ਵਾਹਿਗੁਰੂ ਦੇ ਹੁਕਮ ਵਿਚ ਦਰਸਾਇਆ ਹੈ। ਇਹ ਧਰਤੀ, ਪਾਣੀ, ਹਵਾ ਅਗਨੀ ਆਦਿ ਤੱਤ ਸਭੇ ਉਸ ਹੁਕਮੀ ਦੇ ਹੁਕਮ ਦੀ ਪਾਲਣਾ ਕਰਦੇ ਦੱਸੇ ਹਨ, ਫਿਰ ਇਸ ਸਰੀਰ ਵਿਚ ਹੀ ਮਨ, ਬੁੱਧੀ, ਆਤਮਾ, ਦਸਮ ਦੁਆਰ, ਜੋਤ ਸਰੂਪ ਅਕਾਲ ਪੁਰਖ ਆਦਿਕ ਸਭੋ ਕੁਝ ਦਰਸਾਇਆ ਹੈ। ਪਰ ਇਹ ਸਭ ਕੁਝ ਨਜ਼ਰ ਉਸੇ ਨੂੰ ਹੀ ਆਉਂਦਾ ਹੈ। ਜੋ ਕੋਈ ਸ਼ਬਦ ਦੁਆਰਾ ਮਨ ਨੂੰ ਵਿੰਨ੍ਹਣਾ ਜਾਣ ਲਵੇ, ਭਾਵ ਉਹ ਫਿਰ ਆਪਣੇ ਸਰੂਪ ਨੂੰ ਪਾ ਲਵੇਗਾ। ਅਧਿਆਤਮਕ ਵਪਾਰ ਕਰਨ ਲਈ ਸ਼ਰਧਾ ਰੂਪ ਪੂੰਜੀ ਦਾ ਹੋਣਾ ਜ਼ਰੂਰੀ ਹੈ। ਜਿਸ ਕੋਲ ਸਿਦਕ ਹੈ, ਇਸ ਵਪਾਰ ਨੂੰ ਓਹੀ ਕਰ ਸਕਦਾ ਹੈ। ਐਸਾ ਸੱਚਾ ਵਣਜ ਕਰਨ ਵਾਲੇ ਗੁਰਮੁਖ ਗੁਰੂ ਦੇ ਸੱਚੇ ਦਰਬਾਰ ਵਿਚੋਂ ਸੱਚੀ ਵਡਿਆਈ ਪ੍ਰਾਪਤ ਕਰਦੇ ਹਨ।

## ਮਾਝ ਮਹਲਾ ੩ ॥

**੧. ਸਤਿਗੁਰ ਸਾਚੀ ਸਿਖ ਸੁਣਾਈ ॥**
**੨. ਹਰਿ ਚੇਤਹੁ ਅੰਤਿ ਹੋਇ ਸਖਾਈ ॥**
**੩. ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ**
**ਸਤਿਗੁਰ ਕੈ ਭਾਇ ਪਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥**
**੫. ਆਪੁ ਗਵਾਏ ਤਾ ਹਰਿ ਪਾਏ**
**ਹਰਿ ਸਿਉ ਸਹਜਿ ਸਮਾਵਣਿਆ ॥੧॥ਰਹਾਉ॥**
**੬. ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥**
**੭. ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥**
**੮. ਬਿਨੁ ਭਾਗਾ ਗੁਰੁ ਪਾਈਐ ਨਾਹੀ**
**ਸਬਦੈ ਮੇਲਿ ਮਿਲਾਵਣਿਆ ॥੨॥**
**੯. ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥**
**੧੦. ਗੁਰ ਕੈ ਤਕੀਐ ਨਾਮਿ ਅਧਾਰੇ ॥**
**੧੧. ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ**
**ਆਪੇ ਖਪਿ ਦੁਖੁ ਪਾਵਣਿਆ ॥੩॥**
**੧੨. ਮਨਮੁਖਿ ਅੰਧੇ ਸੁਧਿ ਨ ਕਾਈ ॥**
**੧੩. ਆਤਮ ਘਾਤੀ ਹੈ ਜਗਤ ਕਸਾਈ ॥**
**੧੪. ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ**
**ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥**
**੧੫. ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥**
**੧੬. ਸਦਾ ਸਮਾਲੇ ਕੋ ਨਾਹੀ ਖਾਲੀ ॥**
**੧੭. ਜੇਹੀ ਵਾਸਨਾ ਪਾਏ ਤੇਹੀ ਵਰਤੈ**
**ਵਾਸੂ ਵਾਸੁ ਜਣਾਵਣਿਆ ॥੫॥**
**੧੮. ਮਨਮੁਖੁ ਰੋਗੀ ਹੈ ਸੰਸਾਰਾ ॥**
**੧੯. ਸੁਖਦਾਤਾ ਵਿਸਰਿਆ ਅਗਮ ਅਪਾਰਾ ॥**
**੨੦. ਦੁਖੀਏ ਨਿਤਿ ਫਿਰਹਿ ਬਿਲਲਾਦੇ**
**ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥**
**੨੧. ਜਿਨਿ ਕੀਤੇ ਸੋਈ ਬਿਧਿ ਜਾਣੈ ॥**
**੨੨. ਆਪਿ ਕਰੇ ਤਾ ਹੁਕਮਿ ਪਛਾਣੈ ॥**
**੨੩. ਜੇਹਾ ਅੰਦਰਿ ਪਾਏ ਤੇਹਾ ਵਰਤੈ**
**ਆਪੇ ਬਾਹਰਿ ਪਾਵਣਿਆ ॥੭॥**
**੨੪. ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥**
**੨੫. ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥**
**੨੬. ਨਾਨਕ ਨਾਮੁ ਵਸੈ ਘਟ ਅੰਤਰਿ**
**ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥**

***ਪਦ ਅਰਥ :*** ਸਖਾਈ—ਸਾਥੀ। ਅਗਮੁ—ਅਪਹੁੰਚ। ਅਗੋਚਰੁ—ਜਿਸ ਤਕ ਗਿਆਨ ਇੰਦ੍ਰੀਆਂ ਦੀ ਪਹੁੰਚ ਨਹੀਂ। ਅਨਾਥੁ—ਜਿਸ ਦੇ ਸਿਰ ਉੱਤੇ ਹੋਰ ਕੋਈ ਵੀ ਖਸਮ ਨਹੀਂ। ਭਾਇ—ਪ੍ਰੇਮ ਵਿਚ। ਪੂਰਬਿ—ਪਹਿਲੇ ਜਨਮ ਵਿਚ। ਅਲਿਪਤੁ—ਨਿਰਲੇਪ, ਨਿਰਮੋਹ। ਤਕੀਐ—ਆਸਰੇ। ਜੋਰੁ—ਧੱਕਾ। ਆਤਮ ਘਾਤੀ—ਆਪਣੇ ਆਤਮਕ ਜੀਵਨ ਦਾ ਨਾਸ ਕਰਨ ਵਾਲਾ। ਜਗਤ ਕਸਾਈ—ਜਗਤ ਦਾ ਵੈਰੀ। ਵਾੜੀ—ਫੁੱਲਾਂ ਦੀ ਬਗ਼ੀਚੀ। ਮਨਮੁਖ—ਆਪਣੇ ਮਨ ਦੇ ਪਿੱਛੇ ਤੁਰਨ ਵਾਲਾ। ਬਿਧਿ—ਤਰੀਕਾ। ਘਟ ਅੰਤਰਿ—ਹਿਰਦੇ ਵਿਚ।

### *ਅਰਥ :*

ਪ੍ਰ: ਕੋਈ ਅਜਿਹੀ ਸ਼ੁਭ ਸਿਖਿਆ ਸੁਣਾਓ, ਜੋ ਤੁਹਾਨੂੰ ਗੁਰੂ ਅੰਗਦ ਦੇਵ ਜੀ ਨੇ ਇਸ ਜੀਵਨ ਦੀ ਭਲਾਈ ਲਈ ਆਖ਼ਰੀ ਸਿਖਿਆ ਸੁਣਾਈ ਹੋਵੇ।

ਉ:੧. ਹੇ ਭਾਈ! ਸਤਿਗੁਰੂ ਜੀ ਨੇ ਕੇਵਲ ਇਕੋ ਮੇਰੇ ਲਈ ਹੀ ਨਹੀਂ, ਸਗੋਂ ਸਾਰਿਆਂ ਦੇ ਜੀਵਨ ਭਲਾਈ ਲਈ ਇਹ ਸੱਚੀ ਸਿਖਿਆ ਸੁਣਾਈ ਹੈ।

੨. ਕਿ ਐ ਦੁਨੀਆ ਦੇ ਲੋਕੋ! ਉਸ ਪ੍ਰਮੇਸ਼ਰ ਦਾ ਸਿਮਰਨ ਕਰੋ, ਜੋ ਅੰਤ ਦੇ ਸਮੇਂ ਜਦ ਕਿ ਕੋਈ ਭੀ ਰਾਖਾ ਨਾ ਹੋਵੇਗਾ, ਉਸ ਸਮੇਂ ਤੁਹਾਡਾ ਸਹਾਇਕ ਬਣੇ।

ਪ੍ਰ: ਉਸ ਹਰੀ ਦਾ ਸਰੂਪ ਦੱਸੋ?

ਉ:੩. ਉਹ ਹਰੀ ਮਨ ਦੀ ਗੰਮਤਾ ਤੋਂ ਪਰ੍ਹੇ ਹੈ, ਇੰਦ੍ਰੀਆਂ ਦੀ ਪਹੁੰਚ ਤੋਂ ਵੀ ਦੂਰ ਹੈ, ਜਿਸ ਦੇ ਸਿਰ ਉੱਪਰ ਹੋਰ ਕੋਈ ਮਾਲਕ ਵੀ ਨਹੀਂ ਅਤੇ ਉਹ ਜੂਨਾਂ ਵਿਚ ਭੀ ਆਉਣ ਵਾਲਾ ਨਹੀਂ ਹੈ। ਪਰ, ਉਸ ਨੂੰ ਜੇ ਗੁਰੂ ਦੇ ਅਨੁਸਾਰੀ ਹੋ ਟੁਰਦੇ ਰਹੀਏ ਤਾਂ ਅਵੱਸ਼ ਹੀ ਪਾ ਲਈਦਾ ਹੈ।੧।

੪. ਮੈਂ ਵਾਰੀ ਹਾਂ ਜੀਉ ! ਮੈਂ ਵਾਰੀ ਹਾਂ ਉਨ੍ਹਾਂ ਤੋਂ, ਜਿਨ੍ਹਾਂ ਨੇ (ਆਪੁ) ਹੰਕਾਰ ਦੂਰ ਕਰ ਲਿਆ ਹੈ।

ਪ੍ਰ: ਜਦ ਹੰਕਾਰ ਮਿਟ ਜਾਵੇ ਤਾਂ ਕੀ ਪ੍ਰਾਪਤ ਹੋ ਜਾਂਦਾ ਹੈ ?

ਉ: ੫. ਆਪਾ ਭਾਵ ਮਿਟਾਉਣ ਵਾਲਾ ਹਰੀ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ ਉਹ ਸਹਿਜੇ ਹੀ ਹਰੀ ਵਿਚ ਸਮਾ ਜਾਂਦਾ ਹੈ।੧।ਰਹਾਉ।

ਪ੍ਰ: ਹਰੀ ਵਿਚ ਸਮਾ ਜਾਣਾ, ਉਸ ਨੂੰ ਕਿਸ ਕਰਮ ਦਾ ਫਲ ਮਿਲਿਆ ਹੈ ?

ਉ: ੬. ਆਪਾ ਭਾਵ ਮਿਟਾ ਦੇਣ ਵਾਲਾ ਮਨੁੱਖ ਹੀ ਉਹ ਸ਼ੁਭ ਕਰਮਾਂ ਨੂੰ ਕਰਦਾ ਹੈ, ਜਿਸ ਦੇ ਅੰਦਰ ਪੂਰਬਲੇ ਜਨਮ ਵਿਚ ਕੀਤੇ ਕਰਮਾਂ ਦੇ ਸੰਸਕਾਰ ਮੌਜੂਦ ਹਨ।

੭. ਉਸ ਨੇ ਸਤਿਗੁਰਾਂ ਦੀ ਸੇਵਾ ਕਰ ਕੇ ਭਾਵ ਨਾਮ ਜਪ ਕੇ ਸਦੈਵੀ (ਆਤਮਕ) ਸੁਖ ਪਾਇਆ ਹੈ।

ਪ੍ਰ: ਇਹ ਸਦੈਵੀ ਸੁਖ ਨੂੰ ਸਾਰੇ ਹੀ ਕਿਉਂ ਨਹੀਂ ਪਾਉਣ ਦਾ ਉੱਦਮ ਕਰਦੇ ?

ਉ: ੮. ਇਹ ਆਤਮਕ ਸਦੈਵੀ ਸੁਖ ਗੁਰੂ ਤੋਂ ਬਿਨਾਂ ਨਹੀਂ ਪਾਇਆ ਜਾ ਸਕਦਾ, ਪਰ ਗੁਰੂ ਦੀ ਪ੍ਰਾਪਤੀ ਚੰਗੇ ਭਾਗਾਂ ਤੋਂ ਬਿਨਾਂ ਨਹੀਂ ਹੁੰਦੀ। ਸੋ, ਇਕ ਹੀ ਗੁਰੂ ਹੈ ਜੋ ਸਿੱਖ ਨੂੰ ਸੱਚੇ ਉਪਦੇਸ਼ ਦੁਆਰਾ ਹਰੀ ਦੇ ਮੇਲ ਵਿਚ ਮਿਲਾ ਦੇਂਦਾ ਹੈ।੨।

ਪ੍ਰ: ਗੁਰਮੁਖ ਦੀ ਸਹੀ ਪਹਿਚਾਨ ਕੀ ਹੈ ?

ਉ: ੯. ਗੁਰਮੁਖਾਂ ਦੀ ਮਾਨਸਕ ਅਵਸਥਾ ਇਹ ਹੈ ਕਿ ਉਹ ਸਦਾ ਹੀ ਸੰਸਾਰ ਦੇ ਮੋਹ ਤੋਂ ਰਹਿਤ ਰਹਿੰਦੇ ਹਨ।

ਪ੍ਰ: ਉਹ ਨਿਰਲੇਪ ਕਿਸ ਦੇ ਆਸਰੇ ਰਹਿੰਦੇ ਹਨ ?

ਉ:੧੦. ਉਨ੍ਹਾਂ ਨੂੰ ਗੁਰੂ ਦੀ (ਤਕੀਐ) ਓਟ ਹੈ ਅਤੇ ਨਾਮ ਦਾ ਆਸਰਾ ਹੈ, ਜਿਸ ਦਾ ਸਦਕਾ ਉਹ ਸੰਸਾਰ ਤੋਂ ਨਿਰਮੋਲ ਰਹਿੰਦੇ ਹਨ।

ਪ੍ਰ: ਕੀ ਕੋਈ ਜ਼ੋਰਾਵਰ ਉਸ ਨਾਲ ਧੱਕਾ ਵੀ ਕਰ ਸਕਦਾ ਹੈ ?

ਉ:੧੧. ਹੇ ਭਾਈ! ਜੇ ਕੋਈ ਗੁਰਮੁਖ ਨਾਲ (ਜੋਰੁ) ਧੱਕਾ-ਧੋੜਾ ਕਰਦਾ ਹੈ, ਤਾਂ ਦੱਸੋ, ਉਸ ਨੂੰ ਕਿਸੇ ਦੀ ਕੀ ਪ੍ਰਵਾਹ ਹੈ। ਧੱਕਾ ਕਰਨ ਵਾਲਾ ਆਪੇ ਹੀ ਖਪ-ਖਪ ਕੇ ਦੁੱਖ ਪਾਵੇਗਾ।੩।

ਪ੍ਰ: ਉਹ ਮਨਮੁਖ ਗੁਰਮੁਖਾਂ ਨਾਲ ਧੱਕੇ ਸ਼ਾਹੀ ਕਿਉਂ ਕਰਦੇ ਹਨ ?

ਉ:੧੨. ਉਹ ਇਸ ਲਈ ਕਿ ਉਸ ਮਨਮੁਖ ਅੰਨ੍ਹੇ ਨੂੰ ਆਪਣੇ ਭਲੇ ਬੁਰੇ ਦੀ ਕੋਈ ਸਾਰ ਹੀ ਨਹੀਂ, ਖ਼ਬਰ ਹੀ ਨਹੀਂ ਹੈ।

੧੩. ਉਹ ਤਾਂ ਆਪਣੇ ਆਪ ਦਾ ਘਾਤ ਕਰਨ ਵਾਲਾ ਜਗਤ ਦਾ ਕਸਾਈ ਹੈ। ਅਰਥਾਤ ਹੋਰ ਕਸਾਈ ਤਾਂ ਬੱਕਰੇ ਦੇ ਗਲੇ ਛੁਰੀ ਚਲਾਉਂਦੇ ਹਨ; ਪਰ, ਮਨਮੁਖ ਐਸਾ ਕਸਾਈ ਹੈ, ਜੋ ਆਪਣੇ ਗਲੇ ਤੇ ਆਪਣੇ ਹੀ ਹੱਥੀਂ ਛੁਰੀ ਚਲਾਉਂਦਾ ਹੈ।

੧੪. ਉਹ ਨਿੰਦਾ ਕਰ ਕਰ ਕੇ, ਪਾਪਾਂ ਦਾ ਬਹੁਤਾ ਭਾਰ ਚੁੱਕਦਾ ਹੈ ਅਤੇ ਮਜ਼ਦੂਰੀ ਤੋਂ ਬਿਨਾਂ ਹੀ ਲੋਕਾਂ ਦੇ ਪਾਪਾਂ ਰੂਪ ਭਾਰ ਨੂੰ ਢੋਂਦਾ ਹੈ। ਅਰਥਾਤ ਨਿੰਦਕ ਪਾਪਾਂ ਦੇ ਬੋਝੇ ਭਰ-ਭਰ ਕੇ ਨਰਕਾਂ ਨੂੰ ਲਈ ਜਾਂਦਾ ਹੈ।੪।

੧੫. ਇਹ ਜਗਤ ਇਕ ਬਗ਼ੀਚੀ ਹੈ, ਮੇਰਾ ਪ੍ਰਭੂ ਇਸ ਦਾ ਮਾਲੀ ਹੈ।

੧੬. ਉਹ ਸਦਾ ਹੀ ਸਭਨਾਂ ਦੀ ਸੰਭਾਲ ਕਰਦਾ ਹੈ, ਉਸ ਦੀ ਦਾਤ ਤੋਂ ਕੋਈ ਭੀ ਖ਼ਾਲੀ ਨਹੀਂ ਰਹਿੰਦਾ।

੧੭. ਜਿਹੋ ਜਿਹੀ ਵਾਸ਼ਨਾ ਕੋਈ ਆਪਣੇ ਅੰਦਰ ਪਾਉਂਦਾ ਹੈ, ਤੇਹੀ ਵਾਸ਼ਨਾ ਉਸ ਦੀ ਜਗਤ ਵਿਚ ਖਿੱਲਰ ਜਾਂਦੀ ਹੈ, ਕਿਉਂਕਿ (ਵਾਸੁ) ਵਾਸ਼ਨਾ ਵਾਲੀ ਵਸਤੂ ਆਪਣੀ ਵਾਸ਼ਨਾ ਤੋਂ ਆਪਣਾ ਆਪ ਜਣਾ ਦੇਂਦੀ ਹੈ। ਅਰਥਾਤ ਜਿਵੇਂ ਕਸਤੂਰੀ ਚੰਦਨ ਆਦਿਕ ਆਪਣੀ ਵਾਸ਼ਨਾ ਤੋਂ ਆਪਣੇ ਆਪ ਨੂੰ ਚੰਗਾ ਪ੍ਰਗਟ ਕਰਦੇ ਹਨ ਅਤੇ ਥੋਮ ਆਦਿਕ ਆਪਣੀ ਵਾਸ਼ਨਾ ਤੋਂ ਆਪ ਨੂੰ ਬੁਰਾ ਜ਼ਾਹਰ ਕਰਦੇ ਹਨ। ਇਸੇ ਤਰ੍ਹਾਂ ਪੁਰਸ਼ ਅਤੇ ਆਪਣੇ ਕਰਮਾਂ ਤੋਂ ਆਪੇ ਹੀ ਜਗਤ ਵਿਚ ਆਪਣੇ ਆਪ ਨੂੰ ਗੁਰਮੁਖ ਤੇ ਮਨਮੁਖ ਪ੍ਰਗਟ ਕਰ ਰਹੇ ਹਨ।੫।

ਪ੍ਰ: ਜਿਸ ਨੂੰ ਵੀ ਤੱਕੋ, ਉਹ ਰੋਗੀ ਹੀ ਦਿਸਦਾ ਹੈ, ਇਹ ਕਿਉਂ ?

ਉ:੧੮. ਇਕ ਦੋ ਦਸ ਬੀਹ ਦੀ ਗਿਣਤੀ ਨਹੀਂ, ਇਹ ਸਾਰਾ ਸੰਸਾਰ ਹੀ ਰੋਗੀ ਦਿਸਦਾ ਹੈ, ਕਿਉਂਕਿ ਇਸ ਜਗਤ ਵਿਚ ਮਨਮੁਖਾਂ ਦੀ ਗਿਣਤੀ ਵਧ ਗਈ ਹੈ।

੧੯. ਜਿਸ ਨੇ ਸੁਖਾਂ ਦੇ ਦਾਤੇ ਅਗਮ ਅਪਾਰ ਪ੍ਰਮੇਸ਼ਰ ਨੂੰ ਵਿਸਾਰ ਦਿੱਤਾ ਹੈ।

੨੦. ਇਸੇ ਲਈ ਮਨਮੁਖ ਸੰਸਾਰ ਵਿਚ ਦੁਖੀ ਹੋ ਕੇ ਰੋਂਦੇ ਫਿਰਦੇ ਹਨ, [ਉਹ ਭਾਵੇਂ ਕਿਤਨਾ ਹੀ ਵਿਰਲਾਪ ਕਰਦੇ ਕਿਉਂ ਨਾ ਫਿਰਨ, ਉਨ੍ਹਾਂ ਨੂੰ] ਗੁਰੂ ਦੀ ਕ੍ਰਿਪਾ ਤੋਂ ਬਿਨਾਂ ਕਦੀ ਵੀ ਸ਼ਾਂਤੀ ਨਹੀਂ ਮਿਲ ਸਕੇਗੀ।੬।

ਪ੍ਰ: ਇਨ੍ਹਾਂ ਨੂੰ ਬਚਾਉਣ ਦੀ ਕੋਈ ਬਿਧੀ ਸੋਚੋ ?

ਉ:੨੧. ਹੇ ਭਾਈ ! ਦੱਸੋ, ਅਸੀਂ ਇਨ੍ਹਾਂ ਨੂੰ ਕਿਸ ਲਈ ਕੁਝ ਕਹੀਏ, ਜਿਸ ਪ੍ਰਭੂ ਨੇ ਇਹ ਜੀਵ ਬਣਾਏ ਹਨ, ਉਹੀ ਇਨ੍ਹਾਂ ਦੀ ਹਾਲਤ ਜਾਣਦਾ ਹੈ ਕਿ ਇਨ੍ਹਾਂ ਨੂੰ ਕਿਵੇਂ ਬਚਾਉਣਾ ਹੈ।

੨੨. ਜੇ ਉਹ ਹਰੀ ਆਪਣੀ ਕ੍ਰਿਪਾ ਕਰੇ ਤਾਂ ਇਹ ਜੀਵ ਉਸ ਦੇ ਹੁਕਮ ਨੂੰ ਪਛਾਣ ਲਏਗਾ।

੨੩. ਜਿਹੋ ਜਿਹਾ ਆਤਮਕ ਜੀਵਨ ਪਰਮਾਤਮਾ ਕਿਸੇ ਜੀਵ ਦੇ ਅੰਦਰ ਟਿਕਾਂਦਾ ਹੈ, ਉਸੇ ਤਰ੍ਹਾਂ ਉਹ ਜੀਵ ਵਰਤੋਂ-ਵਿਹਾਰ ਕਰਦਾ, ਭਾਵ ਅਮਲ ਕਰਦਾ ਹੈ, ਜੇ ਆਪ ਹਰੀ ਚਾਹੇ ਤਾਂ ਉਨ੍ਹਾਂ ਦਾ ਮੰਦਾ ਸੁਭਾਵ ਬਾਹਰ ਕੱਢ ਦੇਂਦਾ ਹੈ।੭।

੨੪. ਅਰਦਾਸ ਕਰੀਏ ਕਿ ਉਸ ਸੱਚੇ ਹਰੀ ਤੋਂ ਬਿਨਾਂ ਮੈਨੂੰ ਹੋਰ ਕੋਈ ਨਹੀਂ ਦਿਸਦਾ।

੨੫. ਜਿਸ ਨੂੰ ਉਹ ਆਪਣੇ ਪ੍ਰੇਮ ਵਿਚ ਲਾ ਲੈਂਦਾ ਹੈ, ਉਹ ਨਿਰਮਲ ਹੋ ਜਾਂਦਾ ਹੈ।

੨੬. ਗੁਰੂ ਜੀ ਕਹਿੰਦੇ ਹਨ, ਉਸ ਪ੍ਰਭੂ ਦਾ ਨਾਮ ਤਾਂ ਹਰ ਇਕ ਦੇ ਅੰਦਰ ਹੀ ਵਸਦਾ ਹੈ; ਪਰ, ਪ੍ਰਾਪਤ ਉਸੇ ਨੂੰ ਹੀ ਹੁੰਦਾ ਹੈ, ਜਿਸ ਨੂੰ ਉਹ ਦੇਂਦਾ ਹੈ।੮।੧੪।੧੫।

***ਭਾਵਾਰਥ :*** ਇਸ ਮਹਾਂਵਾਕ ਅੰਦਰ ਸਤਿਗੁਰੂ ਜੀ ਸੱਚ ਅਤੇ ਨਾਮ ਦਾ ਵਰਣਨ ਕਰਦੇ ਹਨ, ਪਿਆਰ ਭਰਿਆ ਜੀਵਨ ਗੁਜ਼ਾਰਨ ਵਾਲੇ ਪ੍ਰਭੂ ਦੇ ਪੂਰਨ ਸਾਦਿਕ ਸਿੱਖ ਹੁੰਦੇ ਹਨ, ਉਨ੍ਹਾਂ ਦਾ ਜੀਵਨ ਪਵਿੱਤਰ ਤੇ ਅਡੋਲ ਹੋਇਆ ਕਰਦਾ ਹੈ, ਸੰਸਾਰ ਸਾਗਰ ਦੀਆਂ

ਕੱਚੀਆਂ ਲਹਿਰਾਂ ਦਿਨੇ ਰਾਤ ਉਨ੍ਹਾਂ ਨਾਲ ਟਕਰਾ ਟਕਰਾ ਕੇ ਖੇਰੂੰ-ਖੇਰੂੰ ਹੋ ਜਾਂਦੀਆਂ ਹਨ, ਪਰ ਸਾਦਿਕ ਜੀਵਨ ਵਾਲਿਆਂ ਦਾ ਉਹ ਕੁਝ ਵੀ ਨਹੀਂ ਵਿਗਾੜ ਸਕਦੀਆਂ, ਤੱਕੋ ! ਪ੍ਰਹਿਲਾਦ ਇਕ ਅਨਭੋਲ ਬਾਲਕ ਸੀ; ਪਰ, ਅਤਿ ਭੈ ਦਾਇਕ ਡਰਾਵੇ ਉਸ ਨੂੰ ਡਰਾ ਨਹੀਂ ਸਕੇ, ਫਿਰ ਵੇਖੋ ਧਰੂਅ ਕਿਤਨਾ ਨਿੱਕਾ ਬਾਲ ਸੀ, ਉਹ ਭਿਆਨਕ ਜੰਗਲ ਵਿਚ ਸਮਾਧੀ ਲਾ ਕੇ ਬੈਠ ਗਿਆ। ਉਸ ਨੂੰ ਜੰਗਲੀ ਜਾਨਵਰ ਆਦਿ ਅਨੇਕਾਂ ਭੈ ਭੀਤ ਕਰਨ ਵਾਲੀਆਂ ਸ਼ੈਆਂ ਦਹਿਲਾ ਨਹੀਂ ਸਕੀਆਂ। ਇਹ ਸਾਰਾ ਸੰਸਾਰ ਉਸੇ ਸੱਚੇ ਸਾਈਂ ਮਾਲੀ ਦਾ ਬਾਗ਼ ਹੈ, ਇਸ ਦਾ ਉਹ ਰਾਖਾ ਭੀ ਆਪ ਹੈ, ਉਸ ਨੇ ਸਾਰਿਆਂ ਬੂਟਿਆਂ ਨੂੰ ਫੁੱਲ, ਫਲ ਸੁਗੰਧੀ ਦਿੱਤੀ ਹੈ, ਫੁੱਲਾਂ ਪੱਤਿਆਂ ਤੋਂ ਸਾਨੂੰ ਹਰ ਬੂਟੇ ਦਾ ਗਿਆਨ ਹੋ ਜਾਂਦਾ। ਸਾਰੇ ਮਨੁੱਖਾਂ ਦਾ ਸਰੀਰ ਇਕੋ ਜਿਹਾ ਹੈ, ਪਰ, ਇਨ੍ਹਾਂ ਸਭ ਦੇ ਸੁਭਾਅ ਇਕ ਦੂਜੇ ਨਾਲੋਂ ਸੈਂਕੜੇ ਕੋਹ ਦੂਰ ਹੁੰਦੇ ਹਨ, ਜੇ ਮਾਲੀ ਚਾਹੇ ਤਾਂ ਉਨ੍ਹਾਂ ਬੂਟਿਆਂ ਨੂੰ ਪਿਓਂਦ ਰਾਹੀਂ ਬਦਲ ਦੇਂਦਾ ਹੈ, ਇਸੇ ਤਰ੍ਹਾਂ ਪ੍ਰਭੂ-ਮਾਲੀ ਭੀ ਮਨਮੁਖਾਂ ਨੂੰ ਗੁਰਮੁਖ ਬਣਾ ਦੇਂਦਾ ਹੈ।

ਜਿਸ ਨੇ ਚੰਗੇ ਪਾਸੇ ਟੁਰਨਾ ਹੁੰਦਾ ਹੈ, ਉਸ ਨੂੰ ਪ੍ਰਭੂ ਦੇ ਹੁਕਮ ਦੀ ਸਮਝ ਪੈ ਜਾਂਦੀ ਹੈ, ਉਸ ਨੂੰ ਸਾਰੀ ਦੁਨੀਆ ਦੇ ਲੋਕ ਹੁਕਮ ਵਿਚ ਚਲਦੇ ਨਜ਼ਰ ਆਉਂਦੇ ਹਨ। ਮਨਮੁਖ ਅਗਿਆਨੀ ਅੰਨ੍ਹਾ ਹੈ, ਉਸ ਨੂੰ ਰੱਬੀ ਹੁਕਮ ਵਰਤ ਰਿਹਾ ਨਜ਼ਰੀਂ ਨਹੀਂ ਪੈਂਦਾ, ਉਹ ਦੁਨੀਆ ਅਤੇ ਜੀਵਨ ਤੋਂ ਉਪਰਾਮ ਹੋ ਸਮਝ ਬੈਠਦਾ ਹੈ, ਕਿ ਸੰਸਾਰ ਦੁੱਖਾਂ ਦਾ ਸਾਗਰ ਹੈ, ਇਸ ਵਿਚ ਸੁਖ ਉੱਕਾ ਹੀ ਨਹੀਂ, ਰੱਬ ਵਲੋਂ ਨਿਰਾਸ਼ ਹੋ ਜਾਣ ਤੋਂ ਵੱਡਾ ਹੋਰ ਕੋਈ ਦੁੱਖ ਨਹੀਂ, ਉਸ ਨੂੰ ਫਿਰ ਪ੍ਰਲੋਕ ਨਹੀਂ ਦਿਸਦਾ। ਉਹ ਮੌਤ ਨੂੰ ਅੰਤਮ ਚੀਜ਼ ਮੰਨਦਾ ਹੈ, ਉਹ ਇਸ ਮੌਤ ਦੀ ਪੀੜਾ ਸਹਾਰਨ ਨੂੰ ਤਿਆਰ ਹੋ ਜਾਂਦਾ ਹੈ, ਉਹ ਇਸ ਨੂੰ ਘੱਟ ਪੀੜਾ ਹੋਣ ਦਾ ਅਨੁਮਾਨ ਲਾ ਕੇ ਅਪਨਾ ਲੈਂਦਾ ਹੈ, ਪਰ ਉਸ ਦਾ ਇਹ ਖ਼ਿਆਲ ਗ਼ਲਤ ਹੁੰਦਾ ਹੈ। ਕਿਉਂਕਿ ਸਾਰੇ ਸੰਸਾਰ ਨੂੰ ਮਾਰਨ ਲਈ ਜਿਤਨਾ ਪੱਥਰ-ਦਿਲ ਕਰਨਾ ਪੈਂਦਾ ਹੈ, ਉਸ ਤੋਂ ਬਹੁਤਾ ਪੱਥਰ-ਦਿਲ ਆਪਣੇ ਆਪ ਨੂੰ ਮਾਰਨ ਸਮੇਂ ਕਰਨਾ ਪੈਂਦਾ ਹੈ, ਜਿੰਨੀਆਂ ਦੁਖ ਦੀਆਂ ਮੰਜ਼ਲਾਂ ਆਤਮ ਘਾਤੀ ਨੂੰ ਪਾਰ ਕਰਨੀਆਂ ਪੈਂਦੀਆਂ ਹਨ; ਉਸ ਨੂੰ ਕਲਮ-ਬੰਦ ਨਹੀਂ ਕੀਤਾ ਜਾ ਸਕਦਾ, ਆਪਣੀ ਰੂਹ ਨੂੰ ਆਪ ਮਾਰਨਾ ਇਸ ਤੋਂ ਵਧ ਕੋਈ ਹੋਰ ਦੁੱਖ ਨਹੀਂ ਹੈ। ਨਿੰਦਕ ਇਕ ਅਜਿਹਾ ਮਜ਼ਦੂਰ ਹੈ, ਜੋ ਦਿਨ ਰਾਤ ਗੰਦਗੀ ਦੀਆਂ ਪੰਡਾਂ ਚੁੱਕੀ ਫਿਰਦਾ ਹੈ। ਉਹ ਮੇਹਨਤ ਨਾਲ ਲੋਕਾਂ ਵਿਚੋਂ ਅਣਹੋਏ ਦੋਸ਼ ਲੱਭਦਾ ਰਹਿੰਦਾ ਹੈ, ਜਿਸ ਦਾ ਸਦਕਾ ਉਹ ਨਰਕ ਗਾਮੀ ਹੁੰਦਾ ਹੈ!

**ਮਾਝ ਮਹਲਾ ੩ ॥**

**੧. ਅੰਮ੍ਰਿਤ ਨਾਮੁ ਮੰਨਿ ਵਸਾਏ ॥**
**੨. ਹਉਮੈ ਮੇਰਾ ਸਭੁ ਦੁਖੁ ਗਵਾਏ ॥**
**੩. ਅੰਮ੍ਰਿਤ ਬਾਣੀ ਸਦਾ ਸਲਾਹੇ**
**ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥**
**੫. ਅੰਮ੍ਰਿਤ ਬਾਣੀ ਮੰਨਿ ਵਸਾਏ**
**ਅੰਮ੍ਰਿਤੁ ਨਾਮੁ ਧਿਆਵਣਿਆ ॥੧॥ਰਹਾਉ॥**
**੬. ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥**
**੭. ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥**
**੮. ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ**
**ਅਵਰਾ ਆਖਿ ਸੁਨਾਵਣਿਆ ॥੨॥**
**੯. ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥**
**੧੦. ਅੰਮ੍ਰਿਤੁ ਗੁਰ ਪਰਸਾਦੀ ਪਾਏ ॥**
**੧੧. ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ**
**ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥**
**੧੨. ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥**
**੧੩. ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥**
**੧੪. ਹੁਕਮੇ ਵਰਤੈ ਅੰਮ੍ਰਿਤ ਬਾਣੀ**
**ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥**
**੧੫. ਅਜਬ ਕੰਮ ਕਰਤੇ ਹਰਿ ਕੇਰੇ ॥**
**੧੬. ਇਹੁ ਮਨੁ ਭੂਲਾ ਜਾਂਦਾ ਫੇਰੇ ॥**
**੧੭. ਅੰਮ੍ਰਿਤ ਬਾਣੀ ਸਿਉ ਚਿਤੁ ਲਾਏ**
**ਅੰਮ੍ਰਿਤ ਸਬਦਿ ਵਜਾਵਣਿਆ ॥੫॥**
**੧੮. ਖੋਟੇ ਖਰੇ ਤੁਧੁ ਆਪਿ ਉਪਾਏ ॥**
**੧੯. ਤੁਧੁ ਆਪੇ ਪਰਖੇ ਲੋਕ ਸਬਾਏ ॥**
**੨੦. ਖਰੇ ਪਰਖਿ ਖਜਾਨੈ ਪਾਇਹਿ**
**ਖੋਟੇ ਭਰਮਿ ਭੁਲਾਵਣਿਆ ॥੬॥**
**੨੧. ਕਿਉ ਕਰਿ ਵੇਖਾ ਕਿਉ ਸਾਲਾਹੀ ॥**
**੨੨. ਗੁਰ ਪਰਸਾਦੀ ਸਬਦਿ ਸਲਾਹੀ ॥**
**੨੩. ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ**
**ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥**
**੨੪. ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥**
**੨੫. ਸਤਿਗੁਰਿ ਸੇਵਿਐ ਰਿਦੈ ਸਮਾਣੀ ॥**
**੨੬. ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ**
**ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥**

***ਪਦ ਅਰਥ :*** ਅੰਮ੍ਰਿਤੁ—ਅਮਰ ਕਰਨ ਵਾਲਾ। ਵੈਣੀ—ਬਚਨਾਂ ਦੀ ਰਾਹੀਂ। ਵਜਾਵਣਿਆ—ਵਜਾਵਣਹਾਰ, ਵਜਾਉਂਦਾ ਹੈ, ਸੁਣਾਉਂਦਾ ਹੈ। ਕਰਤੇ ਕੇਰੇ—ਕਰਤੇ ਦੇ। ਭੂਲਾ ਜਾਦਾ—ਭਟਕਦਾ ਫਿਰਦਾ। ਫੇਰੇ—ਮੋੜ ਲਿਆਉਂਦਾ ਹੈ। ਸਿਉ—ਨਾਲ। ਸਬਾਏ—ਸਾਰੇ। ਪਾਇਹਿ—ਤੂੰ ਪਾਉਂਦਾ ਹੈ।

***ਅਰਥ :***

ਪ੍ਰ: ਮੈਂ ਮੇਰੀ ਦਾ ਦੁੱਖ ਸਭ ਤੋਂ ਵੱਡਾ ਹੈ, ਇਹ ਕਿਵੇਂ ਮਿਟ ਸਕੇ ?

ਉ:੧. ਸਦਾ ਅਮਰ ਕਰਨ ਵਾਲਾ ਉਸ ਸਾਈਂ ਜੀ ਦਾ ਨਾਮ ਜੋ ਕੋਈ ਆਪਣੇ ਮਨ ਵਿਚ ਵਸਾ ਲਵੇ।

੨. ਤਾਂ ਫਿਰ ਉਹ ਅੰਦਰੋਂ ਹਉਮੈ ਦਾ ਰੋਗ ਅਤੇ ਇਸ ਹਉਮੈ ਤੋਂ ਪੈਦਾ ਹੋਣ ਵਾਲੀ ਮੈਂ ਮੇਰੀ ਦਾ ਸਾਰਾ ਦੁੱਖ ਗਵਾ ਲਏਗਾ, ਭਾਵ ਹੈ ਉਸ ਦੀ ਸਦਾ ਲਈ ਮੈਂ, ਮੇਰੀ, ਮਿਟ ਜਾਵੇਗੀ।

ਪ੍ਰ: ਇਹ ਕਿਵੇਂ ਮਿਟੇਗੀ ?

ਉ: ੩. ਜੋ ਸਦਾ ਅਮਰ ਕਰਨ ਵਾਲੀ (ਬਾਣੀ) ਨਾਮ ਸਲਾਹੁੰਦਾ ਰਵੇਗਾ, ਉਹ ਅਮਰ ਪਦਵੀ ਨੂੰ ਪਾ ਕੇ ਸਦਾ ਅਮਰ ਹੋ ਜਾਵੇਗਾ।੧।

੪. ਮੈਂ ਘੋਲੀ ਜਾਂਦਾ ਹਾਂ ਅਤੇ ਉਸ ਤੋਂ ਮਨ ਭੀ ਕੁਰਬਾਨ ਕਰਦਾ ਹਾਂ, ਜੋ ਅੰਮ੍ਰਿਤ ਬਾਣੀ ਨੂੰ ਆਪਣੇ ਮਨ ਅੰਦਰ ਧਾਰਨ ਕਰਦਾ ਹੈ।

੫. ਜੋ ਅੰਮ੍ਰਿਤ ਬਾਣੀ ਨੂੰ ਮਨ ਵਿਚ ਵਸਾਉਂਦਾ ਹੈ ਅਤੇ ਅੰਮ੍ਰਿਤ ਬਾਣੀ (ਨਾਮ) ਨੂੰ ਮਨ ਵਿਚ ਧਿਆਉਂਦਾ ਹੈ।੧।ਰਹਾਉ।

ਪ੍ਰ: ਉਸ ਦੀ ਨਿਸ਼ਾਨੀ ਕੀ ਹੈ ?

ਉ: ੬. ਉਹ ਫਿਰ ਐਸਾ ਰਸੀਆ ਹੋ ਜਾਂਦਾ ਹੈ, ਕਿ ਮੁਖੋਂ ਸਾਧਾਰਨ ਬਚਨ ਬੋਲਣ ਸਮੇਂ ਭੀ ਅੰਮ੍ਰਿਤ ਸਰੀਖੇ ਮਿੱਠੇ ਹੀ ਸ਼ਬਦ ਬੋਲਦਾ ਹੈ।

੭. (ਅਤੇ) ਅੱਖਾਂ ਨਾਲ ਉਹ ਜੋ ਕੁਝ ਭੀ ਸੰਸਾਰ ਵਿਚ ਵੇਖੇਗਾ, ਉਸ ਨੂੰ (ਅੰਮ੍ਰਿਤੁ) ਬ੍ਰਹਮ ਰੂਪ ਕਰਕੇ (ਪਰਖੈ) ਜਾਣੇਗਾ।

ਪ੍ਰ: ਉਸ ਦਾ ਕਰਤਵ ਕੀ ਹੁੰਦਾ ਹੈ ?

ਉ: ੮. ਉਸ ਦਾ ਦਿਨੇ ਰਾਤ ਇਹੋ ਕਰਤਵ ਹੈ ਕਿ ਉਹ ਸਦਾ ਹੀ ਅਮਰ ਕਰਨ ਵਾਲੀ ਪ੍ਰਭੂ ਸੰਬੰਧੀ ਕਥਾ ਕਰਦਾ ਹੈ ਅਤੇ ਹੋਰਨਾਂ ਲੋਕਾਂ ਨੂੰ ਭੀ ਉਹ ਇਹੋ ਅਮਰ ਕਥਾ ਸੁਣਾਉਂਦਾ ਹੈ, ਭਾਵ ਉਸ ਦਾ ਕਰਤਵ ਕੇਵਲ ਨਾਮ-ਬਾਣੀ ਦਾ ਅੰਮ੍ਰਿਤ ਪ੍ਰਚਾਰ ਕਰਨਾ ਹੀ ਰਹਿ ਜਾਂਦਾ ਹੈ।੨।

ਉ: ੯. [ਆਖ਼ਰ ਉਹ] ਨਾਮ-ਰੰਗ ਦੇ ਪ੍ਰੇਮ ਵਿਚ ਰਚਿਆ ਹੋਇਆ, ਸਦਾ ਲਿਵ ਲਾਈ ਰੱਖਦਾ ਹੈ।

੧੦. [ਪਰ, ਇਹ] ਅੰਮ੍ਰਿਤ (ਯਾਦ ਰਹੇ) ਉਹ ਗੁਰੂ ਦੀ ਕ੍ਰਿਪਾ ਰਾਹੀਂ ਪ੍ਰਾਪਤ ਕਰੇਗਾ।

ਪ੍ਰ: ਕੀ, ਨਾਮ ਜਪਣ ਦਾ ਉਸ ਦਾ ਕੋਈ ਖ਼ਾਸ ਸਮਾਂ ਨੀਯਤ ਹੈ ?

ਉ:੧੧. ਨਹੀਂ, ਉਹ ਤਾਂ ਦਿਨੇ ਰਾਤ ਸਦਾ ਰਸਨਾ ਦੁਆਰੇ ਇਕ ਰਸ ਨਾਮ ਜਪਦਾ ਰਹਿੰਦਾ ਹੈ ਅਤੇ ਉਹ ਮਨ ਤਨ ਦੋਹਾਂ ਵਿਚ ਨਾਮ-ਅੰਮ੍ਰਿਤ ਨਾਲ ਭਰਪੂਰ ਹੋ ਕੇ, ਹੋਰਨਾਂ ਨੂੰ ਭੀ ਅੰਮ੍ਰਿਤ ਪਿਲਾਉਣ ਵਾਲਾ ਹੋ ਜਾਂਦਾ ਹੈ, ਭਾਵ ਉਹ ਨਾਮ ਅੰਮ੍ਰਿਤ ਦਾ ਦਾਤਾ ਹੋ ਜਾਂਦਾ ਹੈ।੩।

ਪ੍ਰ: ਉਸ ਨਾਮ-ਅੰਮ੍ਰਿਤ ਨੂੰ ਪੀਣ ਵਾਲੇ ਦਾ ਵਿਸ਼ਵਾਸ ਕੀ ਹੈ ?

ਉ:੧੨. ਉਸ ਦਾ ਨਿਹਚਾ ਹੈ ਕਿ ਇਹ ਨਾਮ ਦੀ ਦਾਤ ਭੀ ਵਾਹਿਗੁਰੂ ਦੇ ਅਧੀਨ ਹੈ, ਉਹ ਵਾਹਿਗੁਰੂ ਉਹੋ ਕੁਝ ਕਰ ਦੇਂਦਾ ਹੈ, ਜੋ ਕਿਸੇ ਦੇ ਚਿਤ-ਚੇਤੇ ਭੀ ਨਹੀਂ ਹੁੰਦਾ।

੧੩. ਫਿਰ ਉਹ ਇਤਨਾ ਬਲਵਾਨ ਹੈ ਕਿ ਉਸ ਦੇ ਹੁਕਮ ਨੂੰ ਕੋਈ ਮੇਟ ਨਹੀਂ ਸਕਦਾ।

੧੪. ਉਸ ਦੇ ਹੁਕਮ ਵਿਚ ਹੀ ਅਮਰ ਕਰਨ ਵਾਲੀ ਬਾਣੀ ਵਰਤਦੀ ਹੈ ਅਤੇ ਹੁਕਮ ਦੁਆਰਾ ਹੀ ਨਾਮ-ਅੰਮ੍ਰਿਤ ਪਿਲਾਇਆ ਜਾਂਦਾ ਹੈ।੪।

੧੫. ਉਸ ਹਰੀ ਕਰਤੇ (ਕੇਰੇ) ਦੇ ਕੰਮ (ਅਜਬ) ਅਸਚਰਜ ਹਨ।

੧੬. ਉਹ ਇਸ ਜੀਵ ਦੇ ਭੁੱਲੇ ਜਾਂਦੇ ਮਨ ਨੂੰ ਮਾਇਆ ਦੇ ਮੋਹ ਵਲੋਂ (ਫੇਰੇ) ਮੋੜ ਦੇਂਦਾ ਹੈ।

੧੭. [ਅਤੇ] ਇਸ ਜੀਵ ਦੇ ਚਿਤ ਨੂੰ ਬਾਣੀ ਵਿਚ ਜੋੜ ਦੇਂਦਾ ਹੈ, ਫਿਰ ਉਹ ਜੀਵ ਅੱਗੇ ਅੰਮ੍ਰਿਤ, ਸ਼ਬਦ ਦੁਆਰਾ ਪ੍ਰਗਟ ਕਰਨ ਵਾਲਾ ਹੋ ਜਾਂਦਾ ਹੈ।੫।

੧੮. ਉਸ ਦਾ ਇਹੋ ਉਪਦੇਸ਼ ਹੈ ਕਿ ਹੇ ਮੇਰੇ ਸਾਈਂ ਜੀ ! ਇਹ ਹਰ ਤਰ੍ਹਾਂ ਦੇ ਜੀਵ ਤੁਸਾਂ ਆਪੇ ਹੀ ਪੈਦਾ ਕੀਤੇ ਹਨ।

੧੯. [ਅਤੇ] ਤੂੰ ਆਪੇ ਹੀ ਸਾਰੇ ਲੋਕਾਂ ਨੂੰ ਪਰਖਣ ਵਾਲਾ ਹੈਂ।

੨੦. ਜੋ ਪਰਖਣ ਵਿਚ ਖਰੇ ਨਿਕਲਦੇ ਹਨ, ਉਨ੍ਹਾਂ ਨੂੰ ਤੁਸੀਂ ਮੁਕਤੀ ਰੂਪੀ ਖ਼ਜ਼ਾਨੇ ਵਿਚ ਪਾ ਲੈਂਦੇ ਹੋ ਅਤੇ ਖੋਟਿਆਂ ਨੂੰ ਭਰਮ ਵਿਚ ਹੀ ਭੁਲਾ ਛੱਡਦੇ ਹੋ।੬।

ਪ੍ਰ: ੨੧. ਮੈਂ ਤੈਨੂੰ ਕਿਵੇਂ ਵੇਖਾਂ ਅਤੇ ਕਿਵੇਂ ਸਲਾਹਵਾਂ ?

ਉ:੨੨. ਗੁਰੂ ਦੀ ਕ੍ਰਿਪਾ ਨਾਲ ਹੀ ਉਸ (ਸਬਦਿ) ਵਾਹਿਗੁਰੂ ਜੀ ਦੀ ਸਿਫ਼ਤੋ-ਸਲਾਹ ਕੀਤੀ ਜਾਂਦੀ ਹੈ।

੨੩. ਹੇ ਸਾਈਂ ਜੀ ! ਤੇਰੇ ਭਾਣੇ ਵਿਚ ਹੀ ਗੁਰੂ ਰੂਪੀ ਬੱਦਲ ਦੁਆਰੇ ਉਪਦੇਸ਼ ਦੀ ਵਰਖਾ ਹੁੰਦੀ ਹੈ, ਤੂੰ ਆਪਣੇ ਭਾਣੇ ਅੰਦਰ ਹੀ ਜਗਿਆਸੂ ਨੂੰ ਉਹ ਅੰਮ੍ਰਿਤ ਪਿਆ ਦੇਂਦਾ ਹੈਂ।੭।

੨੪. ਗੁਰੂ ਦਾ ਉਪਦੇਸ਼ ਭੀ ਅਮਰ ਹੈ, ਹਰੀ ਨਾਮ ਰੂਪ ਬਾਣੀ ਭੀ ਅਮਰ ਹੈ।

੨੫. ਸਤਿਗੁਰੂ ਦੀ ਸੇਵਾ ਕਰੀਏ ਤਾਂ ਹਿਰਦੇ ਵਿਚ [ਨਾਮ-ਬਾਣੀ] ਵਸ ਜਾਂਦੀ ਹੈ।

੨੬. ਗੁਰੂ ਜੀ ਫ਼ੁਰਮਾਉਂਦੇ ਹਨ ਕਿ ਨਾਮ-ਅੰਮ੍ਰਿਤ ਹੀ ਸੁਖਾਂ ਦਾ ਦਾਤਾ ਹੈ। ਇਸ ਅੰਮ੍ਰਿਤ ਨੂੰ ਪੀ ਕੇ ਸਭ ਤਰ੍ਹਾਂ ਦੀਆਂ ਭੁੱਖਾਂ [ਵਾਸ਼ਨਾ, ਤ੍ਰਿਸ਼ਨਾ ਆਦਿਕ] ਦੂਰ ਹੋ ਜਾਂਦੀਆਂ ਹਨ।੮।੧੫।੧੬।

***ਭਾਵਾਰਥ :*** ਹਰ ਬੰਦਾ ਮੌਤ ਵਲੋਂ ਅਮਰ ਹੋਣਾ ਚਾਹੁੰਦਾ ਹੈ, ਭਾਵ ਮੌਤ ਪਰ ਕਾਬੂ ਪਾਣਾ ਚਾਹੁੰਦਾ ਹੈ, ਪਰ ਜੇ ਕੋਈ ਅਮਰ ਹੋਣਾ ਲੋੜਦਾ ਹੈ ਤਾਂ ਉਸ ਨੂੰ ਅਮਰ ਪ੍ਰਾਪਤੀ ਦੇ ਸਾਧਨ ਕਰਨੇ ਲੋੜੀਂਦੇ ਹਨ। ਸੋ, ਨਾਮ ਅਤੇ ਬਾਣੀ ਦੋਵੇਂ ਹੀ ਅਮਰ ਹੋਣ ਦੇ ਸਾਧਨ ਹਨ। ਨਾਮ ਅਤੇ ਬਾਣੀ ਇਨ੍ਹਾਂ ਦੋਹਾਂ ਦੇ ਰਾਹ ਵਿਚ ਹਉਮੈ ਇਕ ਵੱਡੀ ਰੁਕਾਵਟ ਹੈ, ਜਿਥੇ ਹਉਮੈ ਹੈ ਉਥੇ ਹੀ ਮੌਤ ਹੈ, ਸੰਸਾਰ ਵਿਚ ਇਕ ਰੱਬੀ ਹੁਕਮ ਹੀ ਅਮਰ ਹੈ ਜੋ ਸਾਰਿਆਂ ਵਿਚ ਵਰਤ ਰਿਹਾ ਹੈ, ਮਨੁੱਖ ਨੂੰ ਅਮਰ ਹੋਣ ਲਈ ਅੰਦਰੋਂ ਖੋਟ ਕਢਣੀ ਪੈਂਦੀ ਹੈ, ਜਿਸ ਵਿਚ ਖੋਟ ਹੈ ਉਹ ਅਮਰਤਾ ਦੇ ਖ਼ਜ਼ਾਨੇ ਵਿਚ ਨਹੀਂ ਪੈ ਸਕਦਾ, ਕਿਉਂਕਿ ਰੱਬੀ ਖ਼ਜ਼ਾਨੇ ਵਿਚ ਖੋਟਾ ਸਿੱਕਾ ਨਹੀਂ ਚਲਦਾ।

**ਮਾਝ ਮਹਲਾ ੩ ॥**

**੧. ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥**
**੨. ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥**
**੩. ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ**
**ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥**

**੪. ਹਉ ਵਾਰੀ ਜੀਉ ਵਾਰੀ**
**ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥**
**੫. ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ**
**ਸਹਜੇ ਹਰਿ ਗੁਣ ਗਾਵਣਿਆ ॥੧॥ਰਹਾਉ॥**
**੬. ਗੁਰ ਪਰਸਾਦੀ ਸਹਜੁ ਕੋ ਪਾਏ ॥**
**੭. ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥**
**੮. ਨਦਰਿ ਕਰੇ ਤਾ ਹਰਿ ਗੁਣ ਗਾਵੈ**
**ਨਦਰੀ ਸਚਿ ਸਮਾਵਣਿਆ ॥੨॥**
**੯. ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥**
**੧੦. ਕਿਸੈ ਥੋੜੀ ਕਿਸੈ ਹੈ ਘਣੇਰੀ ॥**
**੧੧. ਤੁਝ ਤੇ ਬਾਹਰਿ ਕਿਛੁ ਨ ਹੋਵੈ**
**ਗੁਰਮੁਖਿ ਸੋਝੀ ਪਾਵਣਿਆ ॥੩॥**
**੧੨. ਗੁਰਮੁਖਿ ਤਤੁ ਹੈ ਬੀਚਾਰਾ ॥**
**੧੩. ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥**
**੧੪. ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ**
**ਗੁਰ ਕਿਰਪਾ ਤੇ ਪਾਵਣਿਆ ॥੪॥**
**੧੫. ਸਤਿਗੁਰੁ ਸੇਵੈ ਸੋ ਜਨੁ ਸੋਹੈ ॥**
**੧੬. ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥**
**੧੭. ਅੰਮ੍ਰਿਤਿ ਮਨੁ ਤਨੁ ਬਾਣੀ ਰਤਾ**
**ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥**
**੧੮. ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥**
**੧੯. ਨਾਮੁ ਨ ਲੇਵੈ ਮਰੈ ਬਿਖੁ ਖਾਏ ॥**
**੨੦. ਅਨਦਿਨੁ ਸਦਾ ਵਿਸਟਾ ਮਹਿ ਵਾਸਾ**
**ਬਿਨੁ ਸੇਵਾ ਜਨਮੁ ਗਵਾਵਣਿਆ ॥੬॥**
**੨੧. ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥**
**੨੨. ਗੁਰ ਪਰਸਾਦੀ ਸਹਜਿ ਲਿਵ ਲਾਏ ॥**
**੨੩. ਪੂਰਨ ਪੂਰਿ ਰਹਿਆ ਸਭ ਆਪੇ**
**ਗੁਰਮਤਿ ਨਦਰੀ ਆਵਣਿਆ ॥੭॥**
**੨੪. ਆਪੇ ਆਪਿ ਨਿਰੰਜਨੁ ਸੋਈ ॥**
**੨੫. ਜਿਨਿ ਸਿਰਜੀ ਤਿਨਿ ਆਪੇ ਗੋਈ ॥**
**੨੬. ਨਾਨਕ ਨਾਮੁ ਸਮਾਲਿ ਸਦਾ ਤੂੰ**
**ਸਹਜੇ ਸਚਿ ਸਮਾਵਣਿਆ ॥੮॥੧੬॥੧੭॥**

***ਪਦ ਅਰਥ :*** ਦੁਬਿਧਾ—ਦੋ ਕਿਸਮਾਂ, ਦੁਚਿੱਤਾ-ਪਨ। ਲਿਵ—ਲਗਨ। ਨਦਰਿ—ਮੇਹਰ ਦੀ ਨਜ਼ਰ। ਘਣੇਰੀ—ਬਹੁਤੀ। ਸੇਵੇ—ਸ਼ਰਨ ਵਿਚ ਪਿਆਂ। ਮੋਹੈ—ਮਸਤ ਹੋ ਜਾਂਦਾ ਹੈ। ਭੂਲਾ—ਕੁਰਾਹੇ ਪਿਆ ਹੋਇਆ। ਖੁਆਏ—ਸਹੀ ਮਾਰਗ ਤੋਂ ਖੁੰਝਿਆ ਹੋਇਆ। ਬਿਖੁ—ਜ਼ਹਿਰ। ਅਨਦਿਨੁ—ਹਰ ਰੋਜ਼। ਵਿਸਟਾ—ਗੰਦਗੀ। ਪਰਸਾਦੀ—ਕ੍ਰਿਪਾ ਨਾਲ। ਪੂਰਨ—ਵਿਆਪਕ। ਨਿਰੰਜਨੁ—ਮਾਇਆ ਦੀ ਕਾਲਖ ਤੋਂ ਰਹਿਤ ਪ੍ਰਭੂ। ਸਿਰਜੀ—ਪੈਦਾ ਕੀਤੀ। ਗੋਈ—ਨਾਸ ਕੀਤੀ। ਸਮਾਲਿ—ਚੇਤੇ ਰੱਖ। ਸਚਿ—ਸਦਾ ਥਿਰ ਪ੍ਰਭੂ ਵਿਚ।

***ਅਰਥ :***

**ਪ੍ਰ:** ਕੋਈ ਖ਼ਾਸ ਸਮਾਂ ਨੀਯਤ ਹੈ, ਜਦੋਂ ਸਤਿਗੁਰੂ ਅੰਮ੍ਰਿਤ ਦੀ ਬਰਖਾ ਕਰਦੇ ਹਨ ?

**ਉ:** ੧. ਸਤਿਗੁਰੂ ਜੀ ਤਾਂ ਸਹਿਜ ਸੁਭਾਅ ਸਦਾ ਹੀ ਨਾਮ-ਅੰਮ੍ਰਿਤ ਦੀ ਬਰਖਾ ਕਰਦੇ ਹਨ।

੨. ਪਰ, ਕੋਈ ਵਿਰਲਾ ਗੁਰਮੁਖ ਪੁਰਸ਼ ਹੀ ਗੁਰਾਂ ਪਾਸੋਂ ਉਸ ਅੰਮ੍ਰਿਤ ਦੀ ਦਾਤ ਨੂੰ ਪ੍ਰਾਪਤ ਕਰਦਾ ਹੈ।

੩. ਗੁਰਾਂ ਪਾਸੋਂ ਜਿਨ੍ਹਾਂ ਨੇ ਨਾਮ-ਅੰਮ੍ਰਿਤ ਪੀਤਾ ਹੈ, ਉਹ ਆਪ ਹਮੇਸ਼ਾਂ ਲਈ ਰੱਜ ਗਏ ਹਨ ਅਤੇ ਕ੍ਰਿਪਾ ਕਰ ਕੇ ਉਹ ਹੋਰਨਾਂ ਦੀ ਭੀ ਤ੍ਰਿਸ਼ਨਾ ਰੂਪ ਤ੍ਰੇਹ ਨੂੰ ਬੁਝਾਂਦੇ ਹਨ।੧।

੪. ਮੈਂ ਕੁਰਬਾਨ ਜਾਂਦਾ ਹਾਂ, ਉਨ੍ਹਾਂ ਤੋਂ ਮਨ ਭੀ ਕੁਰਬਾਨ ਕਰਦਾ ਹਾਂ, ਜੋ ਸਤਿਗੁਰੂ ਜੀ ਨਾਮ-ਅੰਮ੍ਰਿਤ ਨੂੰ ਪਿਆਉਂਦੇ ਹਨ।

੫. ਜਿਸ ਗੁਰਮੁਖ ਦੀ ਰਸਨਾ ਨੇ ਇਸ ਰਸ ਨੂੰ ਚਾਖਿਆ ਹੈ, ਉਹ ਸਦਾ ਹੀ ਇਸ ਦੇ ਅਨੰਦ ਵਿਚ ਮਸਤ ਰਹਿੰਦੀ ਹੈ ਅਤੇ ਸਹਿਜੇ ਹੀ ਹਰੀ ਦੇ ਗੁਣ ਗਾਉਂਦੀ ਹੈ।੧।ਰਹਾਉ।

**ਪ੍ਰ:** ਇਸ ਰਸ ਨੂੰ ਸਾਰੇ ਹੀ ਕਿਉਂ ਨਹੀਂ ਪੀਂਦੇ ?

**ਉ:** ੬. ਚਾਹੁੰਦੇ ਤਾਂ ਸਾਰੇ ਹਨ, ਪਰ ਗੁਰੂ ਦੀ ਕ੍ਰਿਪਾ ਦੁਆਰਾ ਨਾਮ-ਅੰਮ੍ਰਿਤ ਪੀ ਕੇ, ਕੋਈ ਮਨੁੱਖ ਹੈ ਜੋ ਸਹਿਜ ਅਵਸਥਾ ਨੂੰ ਪ੍ਰਾਪਤ ਕਰਦਾ ਹੈ।

੭. (ਅਤੇ ਜੋ) ਦ੍ਵੈਤ ਨੂੰ ਮਾਰ ਕੇ ਇਕ ਨਾਮ ਨਾਲ ਬਿਰਤੀ ਜੋੜੇਗਾ।

**ਪ੍ਰ:** ਹਰੀ ਗੁਣ ਗਾਉਣ ਦੀ ਦਾਤ ਸਾਰੇ ਕਿਉਂ ਨਹੀਂ ਹਾਸਲ ਕਰਦੇ ?

**ਉ:** ੮. ਜਦੋਂ ਕਿਸੇ ਜੀਵ ਉਤੇ ਵਾਹਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰੇ, ਤਾਂ ਓਹੋ ਹੀ ਹਰੀ ਦੇ ਗੁਣ ਗਾਵੇਗਾ ਅਤੇ (ਸਚਿ) ਨਿਹਚਾ ਕਰ ਕੇ ਉਹ ਨਦਰੀ ਵਾਹਿਗੁਰੂ ਵਿਚ ਸਮਾ ਜਾਏਗਾ।੨।

੯-੧੦. ਹੇ ਪ੍ਰਭੂ ! ਸਾਰਿਆਂ ਜੀਵਾਂ ਉੱਪਰ ਤੇਰੀ ਕ੍ਰਿਪਾ ਦ੍ਰਿਸ਼ਟੀ ਹੈ, ਉਹ ਨਦਰ ਕਿਸੇ ਉਤੇ ਥੋੜ੍ਹੀ ਹੈ, ਕਿਸੇ ਉਤੇ ਬਹੁਤੀ ਹੈ, ਭਾਵ ਤੇਰੀ ਮੇਹਰ ਦੀ ਨਜ਼ਰ ਤੋਂ ਬਿਨਾਂ ਕੁਝ ਭੀ ਨਹੀਂ ਹੁੰਦਾ।

੧੧. ਤੈਥੋਂ ਬਿਨਾਂ ਤਾਂ ਕੋਈ ਵੀ ਕੁਝ ਕਰ ਹੀ ਨਹੀਂ ਸਕਦਾ, ਪਰ ਇਸ ਗੱਲ ਦੀ ਸੋਝੀ ਵੀ ਗੁਰਮੁਖਾਂ ਨੇ ਹੀ ਪਾਈ ਹੈ।੩।

੧੨. ਜਿਨ੍ਹਾਂ ਗੁਰਮੁਖਾਂ ਨੇ ਇਸ ਤਤ ਦੀ ਵੀਚਾਰ ਕਰ ਲਈ ਹੈ।

੧੩. ਹੇ ਵਾਹਿਗੁਰੂ ਜੀ ! ਉਹ ਤਾਂ ਤੇਰੀ ਭਗਤੀ ਦੇ ਮਾਨੋਂ ਭੰਡਾਰੇ ਹੀ ਭਰੇ ਹੋਏ ਹਨ।

੧੪. ਪਰ, ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਉਸ ਨਾਮ-ਅੰਮ੍ਰਿਤ ਨੂੰ ਕੋਈ ਵੀ ਨਹੀਂ ਪਾਵੇਗਾ, ਕਿਉਂਕਿ ਇਹ ਦਾਤ ਗੁਰੂ ਕ੍ਰਿਪਾ ਨਾਲ ਹੀ ਪਾਈ ਜਾ ਸਕਦੀ ਹੈ।੪।

**ਪ੍ਰ:** ਇਸ ਜਗਤ ਵਿਚ ਸੱਚੀ ਸੋਭਾ ਕਿਸ ਦੀ ਹੈ ?

**ਉ:** ੧੫. ਇਹ ਇਕ ਪੱਕਾ ਅਸੂਲ ਹੈ, ਕਿ ਜੋ ਸਤਿਗੁਰਾਂ ਦੀ ਸੇਵਾ ਕਰੇਗਾ, ਉਹ ਪੁਰਸ਼ ਇਸ ਸੰਸਾਰ ਅੰਦਰ ਸੋਭਨੀਕ ਤੇ ਸੱਚੀ ਸੋਭਾ ਵਾਲਾ ਹੋਵੇਗਾ।

੧੬. ਜਿਸ ਦੇ ਅੰਦਰ ਨਾਮ-ਅੰਮ੍ਰਿਤ ਵਸਦਾ ਹੈ, ਉਹ ਸਭਨਾਂ ਦੇ ਮਨ ਨੂੰ ਮੋਹ ਲੈਂਦਾ ਹੈ।

੧੭. ਜੋ ਮਨ, ਤਨ, ਬਾਣੀ ਕਰਕੇ ਅੰਮ੍ਰਿਤ-ਨਾਮ ਵਿਚ ਰਚਿਆ ਹੋਇਆ ਹੈ, ਉਹ ਸਹਿਜੇ ਹੀ ਲੋਕਾਂ ਨੂੰ ਅੰਮ੍ਰਿਤ-ਨਾਮ ਦਾ ਉਪਦੇਸ਼ ਸੁਣਾਉਂਦਾ ਹੈ।੫।

ਪ੍ਰ: ਇਹ ਨਾਮ-ਅੰਮ੍ਰਿਤ ਦੀ ਦਾਤ ਸਾਰਿਆਂ ਨੂੰ ਕਿਉਂ ਨਹੀਂ ਮਿਲਦੀ ?

ਉ:੧੮. [ਉਹ ਇਸ ਲਈ ਕਿ ਮਨ ਦੇ ਪਿੱਛੇ ਟੁਰਨ ਵਾਲਾ] ਮਨਮੁਖ ਦਵੈਤ ਭਾਵ ਵਿਚ ਲੱਗਾ ਹੋਇਆ ਭੁੱਲਾ ਫਿਰਦਾ ਹੈ, ਇਸੇ ਲਈ ਉਹ ਆਪਣੇ ਸਹੀ ਜੀਵਨ ਤੋਂ ਖੁੰਝ ਜਾਂਦਾ ਹੈ।

੧੯. ਉਹ ਨਾਮ ਨੂੰ ਜਪਦਾ ਨਹੀਂ, ਵਿਸ਼ੇ ਵਿਕਾਰਾਂ ਦੀ ਜ਼ਹਿਰ ਨੂੰ ਖਾਂਦਾ ਹੈ, ਇਸ ਲਈ ਉਹ ਨਿਸਚੇ ਜਾਣੋ ਮਰੇਗਾ। ਭਾਵ ਜਨਮ ਮਰਨ ਵਲੋਂ ਨਹੀਂ ਛੁਟੇਗਾ।

੨੦. ਕਿਉਂਕਿ ਉਸ ਦਾ ਵਾਸਾ [ਗੰਦਗੀ ਦੇ ਕੀੜੇ ਵਾਂਗ] ਰਾਤ ਦਿਨ ਵਿਕਾਰਾਂ ਦੀ ਗੰਦਗੀ ਵਿਚ ਹੀ ਰਹਿੰਦਾ ਹੈ, ਜੋ ਇਸ ਗੰਦਗੀ ਵਿਚੋਂ ਖਲਾਸੀ ਗੁਰੂ ਦੀ ਸੇਵਾ ਨਾਲ ਹੁੰਦੀ ਹੈ, ਉਸ ਨੂੰ ਤਾਂ ਮਨਮੁਖ ਕਰਦਾ ਹੀ ਨਹੀਂ, ਇਸ ਲਈ ਉਹ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਹੀ ਗਵਾ ਲੈਂਦਾ ਹੈ।੬।

ਪ੍ਰ: ਇਸ ਜਨਮ ਦੀ ਸਫਲਤਾ ਲਈ ਉਹ ਨਾਮ-ਅੰਮ੍ਰਿਤ ਕਿਉਂ ਨਹੀਂ ਪੀਂਦਾ ?

ਉ:੨੧. ਹਰ ਬੰਦਾ ਅੰਮ੍ਰਿਤ ਵਰਗੀ ਅਮੋਲਕ ਦਾਤ ਨੂੰ ਪੀਣਾ ਤਾਂ ਚਾਹੁੰਦਾ ਹੈ, ਪਰ ਇਹ ਅੰਮ੍ਰਿਤ ਦੀ ਦਾਤ ਉਹੋ ਹੀ ਪੀ ਸਕਦਾ ਹੈ, ਜਿਸ ਨੂੰ ਪ੍ਰਭੂ ਆਪ ਪਿਲਾਉਂਦਾ ਹੈ।

੨੨. (ਇਸ ਤਰ੍ਹਾਂ ਜਦ ਉਸ ਪਰ) ਗੁਰੂ ਦੀ ਕ੍ਰਿਪਾ ਹੁੰਦੀ ਹੈ, ਤਾਂ ਉਹ ਸੁਖਾਲਾ ਹੀ ਉਸ ਪ੍ਰਭੂ ਵਿਚ ਸੁਰਤ ਲਾਉਂਦਾ ਹੈ।

ਪ੍ਰ: ਉਸ ਸੁਰਤ ਧਾਰੀ ਦੀ ਕੀ ਨਜ਼ਰ ਵੀ ਬਦਲ ਜਾਂਦੀ ਹੈ ?

ਉ:੨੩. ਹਾਂ, ਗੁਰੂ ਦੀ ਮਤ ਦੁਆਰਾ, ਉਸ ਨੂੰ ਇਹ ਨਜ਼ਰ ਆਉਣ ਲੱਗ ਜਾਂਦਾ ਹੈ ਕਿ ਉਹ (ਪੂਰਨ) ਹਰੀ ਸਾਰਿਆਂ ਥਾਵਾਂ ਵਿਚ ਆਪ ਹੀ ਪਰੀਪੂਰਨ ਹੈ।੭।

੨੪. ਫਿਰ ਉਹ ਤੱਕਦਾ ਹੈ ਕਿ ਉਹ ਸ਼ੁਧ ਸਰੂਪ ਆਪ ਹੀ ਆਪ ਹੈ।

੨੫. ਇਹ ਸ੍ਰਿਸ਼ਟੀ ਜਿਸ ਨੇ (ਸਿਰਜੀ) ਬਣਾਈ ਹੈ, ਉਸ ਨੇ ਆਪੇ (ਗੋਈ) ਨਾਸ ਕਰ ਦੇਣੀ ਹੈ।

੨੬. ਇਸ ਲਈ, ਸਤਿਗੁਰੂ ਜੀ ਆਖਦੇ ਹਨ—ਹੇ ਬੰਦੇ ! ਤੂੰ ਨਾਮ ਨੂੰ (ਸਮਾਲਿ) ਚੇਤੇ ਕਰ, ਤਾਂ ਫਿਰ ਤੂੰ ਸਹਿਜੇ ਹੀ ਉਸ ਸੱਚ ਸਰੂਪ ਵਿਚ ਸਮਾ ਜਾਵੇਂਗਾ।੮।੧੬।੧੭।

***ਭਾਵਾਰਥ :*** ਗੁਰਬਾਣੀ ਵਿਚ ਅਸੀਂ 'ਨਦਰ' ਸ਼ਬਦ ਨੂੰ ਬਹੁਤੇ ਥਾਵਾਂ ਪਰ ਆਉਂਦਾ ਪੜ੍ਹਦੇ ਹਾਂ, ਪਰ ਇਨ੍ਹਾਂ ਅਸ਼ਟਪਦੀਆਂ ਵਿਚ ਖ਼ਾਸ ਕਰਕੇ 'ਨਦਰ' ਦਾ ਜ਼ਿਕਰ ਚਲਿਆ ਆ ਰਿਹਾ ਹੈ। ਪਰ ਇਹ 'ਨਦਰ' ਕਿਸੇ ਦੇ ਆਪਣੇ ਵਸ ਵਿਚ ਨਹੀਂ ਯਾ ਕਿਸੇ ਆਪਣੇ ਯਤਨ ਅਧੀਨ ਨਹੀਂ, ਇਹ ਉਸ ਪ੍ਰਭੂ ਦੀ ਰਹਿਮਤ ਦਾ ਹੀ ਸਦਕਾ ਪ੍ਰਾਪਤ ਹੁੰਦਾ ਹੈ। ਪਰ ਇਸ ਤਰ੍ਹਾਂ ਦਾ ਭਾਵ ਪੜ੍ਹ ਕੇ ਕਿਸੇ ਨੂੰ ਇਹ ਸ਼ੱਕ ਨਾ ਹੋ ਜਾਵੇ ਕਿ ਉਹ ਕਰਤਾਰ ਸਮ-ਦ੍ਰਿਸ਼ਟੀ ਰੱਖਣ ਵਾਲਾ ਨਹੀਂ, ਇਸ ਸੰਸੇ ਦੀ ਨਵਿਰਤੀ ਲਈ ਹਜ਼ੂਰ ਨੇ ਉਸ ਵਾਹਿਗੁਰੂ ਜੀ ਦਾ ਇਕ ਬਿਰਦ ਦੱਸਿਆ ਹੈ ਕਿ ਉਸ ਦੀ ਮੇਹਰ ਭਰੀ ਨਦਰ ਸਾਰਿਆਂ ਉਪਰ ਹੋ ਰਹੀ ਹੈ, ਜਿਵੇਂ ਬਾਰਸ਼ ਸਾਰੇ ਥਾਵਾਂ 'ਤੇ ਪੈਂਦੀ ਹੈ, ਪਰ ਇਕ ਪਪੀਹਾ ਹੈ, ਜੋ ਅਸਮਾਨ ਵਿਚੋਂ ਸ੍ਵਾਂਤੀ ਬੂੰਦ ਦੀ ਉਡੀਕ ਵਿਚ ਪ੍ਰਿਉ ਪ੍ਰਿਉ ਕਰਦਾ ਹੈ, ਹੋਰ ਕੋਈ ਨਹੀਂ, ਮੋਰ ਤੋਂ ਬਿਨਾਂ ਕਾਲੀਆਂ ਘਟਾਂ ਨੂੰ ਤੱਕ ਹੋਰ ਕੋਈ ਭੀ ਨਹੀਂ ਨਾਚ ਕਰਦਾ।

ਜਿਵੇਂ ਮੀਂਹ ਤਾਂ ਸਭ ਥਾਵਾਂ ਵਿਚ ਇਕੋ ਜਿਹਾ ਵਰਸਦਾ ਹੈ, ਪਰ ਟਿੱਬੇ ਨੂੰ ਘੱਟ ਤੇ ਨੀਵੀਂ ਥਾਂ ਨੂੰ ਵਧੇਰੇ ਪ੍ਰਾਪਤ ਹੁੰਦਾ ਹੈ। ਤਿਵੇਂ ਹੰਕਾਰੀ-ਹਿਰਦੇ ਪ੍ਰਭੂ ਦੀ ਬਰਸ ਰਹੀ ਨਦਰ ਨੂੰ ਘਟ ਅਤੇ ਸ਼ਰਧਾ ਵਾਲੇ ਵਧੀਕ ਅੰਗੀਕਾਰ ਕਰਦੇ ਹਨ। ਹੋਰ ਤੱਕੋ ! ਜਿਵੇਂ ਸੂਰਜ ਦਾ ਚਾਨਣਾ ਸਭ ਥਾਂ ਸਮਾਨ ਹੀ ਪੈਂਦਾ ਹੈ, ਪਰ ਖੁਲ੍ਹੇ ਥਾਂ ਵਧ, ਬੱਦਲਾਂ ਹੇਠ ਘੱਟ, ਤੰਬੂਆਂ ਹੇਠ ਹੋਰ ਘੱਟ ਤੇ ਛੱਤੀਆਂ ਥਾਵਾਂ ਵਿਚ ਹੋਰ ਵੀ ਘੱਟ ਪ੍ਰਾਪਤ ਹੁੰਦਾ ਹੈ, ਤਿਵੇਂ ਸ਼ਰਧਾ ਸੰਪੰਨ ਹਿਰਦੇ ਮੇਹਰ ਦੀ ਨਜ਼ਰ ਨੂੰ ਵਧੀਕ ਅੰਗੀਕਾਰ ਕਰਦੇ ਹਨ ਅਤੇ ਮਾਇਆ ਵੇੜ੍ਹਤ ਹਿਰਦੇ ਘੱਟ ਅੰਗੀਕਾਰ ਕਰਦੇ ਹਨ। ਪਰ, ਇਹ ਉਪ੍ਰੋਕਤ ਵਿਚਾਰ ਦੀ ਸੋਝੀ ਕਿਸੇ ਵਿਰਲੇ ਗੁਰਮੁਖ ਨੂੰ ਹੀ ਹੁੰਦੀ ਹੈ, ਜਿਸ ਕਰਕੇ ਉਹ ਪ੍ਰਭੂ ਦੀ ਮੇਹਰ ਨੂੰ ਵਧ ਅੰਗੀਕਾਰ ਕਰਨ ਲਈ ਸਨਮੁਖ ਰਹਿੰਦੇ ਹਨ। ਹੋਰ ਤੱਕੋ ! ਧਰਤੀ ਵਿਚ ਖ਼ੁਰਾਕ ਦੇ ਭੰਡਾਰ ਭਰੇ ਪਏ ਹਨ, ਪਰ ਨਿੰਮ ਧਰਤੀ ਦੀ ਖ਼ੁਰਾਕ ਖਾਂਦੀ ਹੋਈ ਕੌੜੀ ਹੋਈ ਜਾਂਦੀ ਹੈ ਅਤੇ ਅੰਬ ਮਿੱਠਾ ਹੁੰਦਾ ਜਾਂਦਾ ਹੈ। ਕਿੱਕਰ ਦੀਆਂ ਸੂਲਾਂ ਤਿੱਖੀਆਂ ਹੁੰਦੀਆਂ ਜਾਂਦੀਆਂ ਹਨ, ਪਰ ਉਸ ਦੇ ਦੂਜੇ ਪਾਸੇ ਖਿੜੀਆਂ ਕਲੀਆਂ ਵਿਚ ਸੁਗੰਧੀ ਵਧਦੀ ਜਾਂਦੀ ਹੈ। ਫਿਰ ਦੱਸੋ, ਇਹ ਦੋਸ਼ ਕਿਸ ਦਾ ਹੋਇਆ ? ਕੀ ਧਰਤੀ, ਕਿੱਕਰ ਅਤੇ ਨਿੰਮ ਉਪਰ ਘਟ ਮੇਹਰ ਦ੍ਰਿਸ਼ਟੀ ਕਰਦੀ ਹੈ, ਅੰਬ ਅਤੇ ਗੁਲਾਬ ਉੱਪਰ ਵਧੇਰੇ ਕਿਰਪਾ ਕਰਦੀ ਹੈ ? ਨਹੀਂ, ਇਹ ਗੱਲ ਨਹੀਂ ਧਰਤੀ ਦੀ ਤਾਂ ਦੋਹਾਂ ਸ਼ੈਆਂ ਲਈ ਇਕ ਸਮਾਨ ਦ੍ਰਿਸ਼ਟੀ ਹੈ, ਪਰ ਉਨ੍ਹਾਂ ਦੋਨਾਂ ਦੇ ਅੰਦਰੂਨੀ ਬੀਜ ਦੀ ਤਾਸੀਰ ਦਾ ਭੇਦ ਹੈ।

ਇਸੇ ਤਰ੍ਹਾਂ ਪ੍ਰਮੇਸ਼ਰ ਤਾਂ ਸਾਰਿਆਂ ਉਪਰ ਸਮ-ਦ੍ਰਿਸ਼ਟੀ ਰੱਖਦਾ ਹੈ ਤੇ ਸਭ ਉੱਪਰ ਹੀ ਮੇਹਰ ਦੀ ਬਾਰਸ਼ ਕਰਦਾ ਹੈ। ਪਰ ਜਿਨ੍ਹਾਂ ਦੀਆਂ ਸ਼ਰਧਾ ਦੀਆਂ ਝੋਲੀਆ ਟੇਢੀਆਂ ਹਨ, ਉਹ ਖ਼ਾਲੀ ਰਹਿੰਦੇ ਹਨ ਅਤੇ ਸ਼ਰਧਾਵਾਨ ਸਿੱਖ ਸਦਾ ਹੀ ਆਪਣੀਆਂ ਹਿਰਦੇ ਰੂਪ ਝੋਲੀਆਂ, ਪ੍ਰਭੂ ਦੀ ਮੇਹਰ ਲਈ, ਅੱਡੀ ਰੱਖਦੇ ਹਨ। ਸੋ, ਇਸ ਸਾਰੇ ਸ਼ਬਦ ਵਿਚ ਇਹੋ ਸਿਧਾਂਤ ਦਰਸਾਇਆ ਹੈ ਕਿ ਉਸ ਕਰਤਾਰ ਦੀ ਕ੍ਰਿਪਾ ਸਾਰਿਆਂ ਉਪਰ ਹੈ, ਇਸੇ ਗੱਲ ਦਾ ਵੇਰਵਾ ਦਿੱਤਾ ਹੈ। ਅੰਤ ਵਿਚ ਗੁਰਮੁਖ ਦੀ ਅੰਮ੍ਰਿਤ ਮਈ ਅਵਸਥਾ ਦੱਸੀ ਹੈ ਅਤੇ ਉਸ ਦਾਤੇ ਤੋਂ ਦਾਤ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ, ਇਸ ਦਾ ਵੀ ਵੇਰਵਾ ਅੰਕਤ ਕੀਤਾ ਹੈ, ਅਖ਼ੀਰ ਵਿਚ ਫ਼ੁਰਮਾਨ ਕਰਦੇ ਹਨ, ਕਿ ਹੇ ਜੀਵ ! ਤੂੰ ਨਾਮ ਨੂੰ ਚੇਤੇ ਕਰ ਅਤੇ ਉਸ ਦੀ ਰਹਿਮਤ ਲਈ ਸਦਾ ਹੀ ਝੋਲੀ ਅੱਡੀ ਰੱਖ।

**ਮਾਝ ਮਹਲਾ ੩ ॥**

**੧. ਸੇ ਸਚਿ ਲਾਗੇ ਜੋ ਤੁਧੁ ਭਾਏ ॥**

**੨. ਸਦਾ ਸਚੁ ਸੇਵਹਿ ਸਹਜ ਸੁਭਾਏ ॥**

**੩. ਸਚੈ ਸਬਦਿ ਸਚਾ ਸਾਲਾਹੀ**
**ਸਚੈ ਮੇਲਿ ਮਿਲਾਵਣਿਆ ॥੧॥**

**੪. ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥**
**੫. ਸਚੁ ਧਿਆਇਨਿ ਸੇ ਸਚਿ ਰਾਤੇ**
**ਸਚੇ ਸਚਿ ਸਮਾਵਣਿਆ ॥੧॥ਰਹਾਉ॥**
**੬. ਜਹ ਦੇਖਾ ਸਚੁ ਸਭਨੀ ਥਾਈ ॥**
**੭. ਗੁਰ ਪਰਸਾਦੀ ਮੰਨਿ ਵਸਾਈ ॥**
**੮. ਤਨੁ ਸਚਾ ਰਸਨਾ ਸਚਿ ਰਾਤੀ**
**ਸਚੁ ਸੁਣਿ ਆਖਿ ਵਖਾਨਣਿਆ ॥੨॥**
**੯. ਮਨਸਾ ਮਾਰਿ ਸਚਿ ਸਮਾਣੀ ॥**
**੧੦. ਇਨਿ ਮਨਿ ਡੀਠੀ ਸਭ ਆਵਣ ਜਾਣੀ ॥**
**੧੧. ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ**
**ਨਿਜ ਘਰਿ ਵਾਸਾ ਪਾਵਣਿਆ ॥੩॥**
**੧੨. ਗੁਰ ਕੈ ਸਬਦਿ ਰਿਦੈ ਦਿਖਾਇਆ ॥**
**੧੩. ਮਾਇਆ ਮੋਹੁ ਸਬਦਿ ਜਲਾਇਆ ॥**
**੧੪. ਸਚੋ ਸਚਾ ਵੇਖਿ ਸਾਲਾਹੀ**
**ਗੁਰ ਸਬਦੀ ਸਚੁ ਪਾਵਣਿਆ ॥੪॥**
**੧੫. ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥**
**੧੬. ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥**
**੧੭. ਸਚੈ ਸਬਦਿ ਆਪਿ ਮਿਲਾਏ**
**ਸਤਸੰਗਤਿ ਸਚੁ ਗੁਣ ਗਾਵਣਿਆ ॥੫॥**
**੧੮. ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥**
**੧੯. ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥**
**੨੦. ਅਨਦਿਨੁ ਸਚ ਸਬਦਿ ਸਾਲਾਹੀ**
**ਹੋਰੁ ਕੋਇ ਨ ਕੀਮਤਿ ਪਾਵਣਿਆ ॥੬॥**
**੨੧. ਪੜਿ ਪੜਿ ਥਾਕੇ ਸਾਂਤਿ ਨ ਆਈ ॥**
**੨੨. ਤ੍ਰਿਸਨਾ ਜਾਲੇ ਸੁਧਿ ਨ ਕਾਈ ॥**
**੨੩. ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ**
**ਕੂੜੁ ਬੋਲਿ ਬਿਖੁ ਖਾਵਣਿਆ ॥੭॥**
**੨੪. ਗੁਰ ਪਰਸਾਦੀ ਏਕੋ ਜਾਣਾ ॥**
**੨੫. ਦੂਜਾ ਮਾਰਿ ਮਨੁ ਸਚਿ ਸਮਾਣਾ ॥**
**੨੬. ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ**
**ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥**

***ਪਦ ਅਰਥ :*** ਤੁਧੁ—ਤੈਨੂੰ। ਭਾਏ—ਚੰਗੇ ਲਗੇ। ਸੁਭਾਏ—ਪ੍ਰੇਮ ਵਿਚ। ਸਾਲਾਹੀ—ਸਾਲਾਹੀਂ, ਮੈਂ ਸਿਫ਼ਤ ਕਰਾਂ। ਧਿਆਇਨਿ—ਧਿਆਨ ਧਰਦੇ ਹਨ। ਰਾਤੇ—ਮਸਤ। ਮਨਸਾ—ਕਾਮਨਾ। ਇਨਿ ਮਨਿ—ਇਸ ਮਨ ਨੇ। ਲਿਵ—ਲਗਨ। ਸਮਾਲਹਿ—ਹਿਰਦੇ ਵਿਚ ਸਾਂਭਦੇ ਹਨ। ਅਨਦਿਨੁ—ਹਰ ਰੋਜ਼। ਜਾਲੇ—ਸਾੜੇ। ਬਿਖੁ—ਜ਼ਹਿਰ। ਬਿਹਾਝਹਿ—ਖ਼ਰੀਦਦੇ ਹਨ। ਬੋਲਿ—ਬੋਲ ਕੇ। ਏਕੋ—ਇਕ ਪਰਮਾਤਮਾ ਨੂੰ ਹੀ।

***ਅਰਥ :***

ਪ੍ਰ: ਜਦ ਕਿ ਸੱਚਾ ਸਦਾ ਹੀ ਸੁਖ ਦਾਤਾ ਹੈ, ਤਾਂ ਇਸ ਵਿਚ ਸਾਰੇ ਹੀ ਕਿਉਂ ਨਹੀਂ ਲਗਦੇ ?

ਉ: ੧. ਪ੍ਰਭੂ ਦੇ ਸਨਮੁਖ ਉਚਾਰਨ ਕਰਦੇ ਹੋਏ ਉੱਤਰ ਦੇਂਦੇ ਹਨ, ਹੇ ਪ੍ਰਭੂ ! ਤੇਰੇ ਸਤਿ ਸਰੂਪ ਦੀ ਪ੍ਰਾਪਤੀ ਵਿਚ ਓਹੀ ਲੋਕ ਲਗੇ ਹਨ, ਜੋ ਤੈਨੂੰ ਭਾਅ ਗਏ ਹਨ।

੨. ਉਹ ਸਹਿਜ ਸੁਭਾਅ ਹੀ ਸੱਚੇ ਦੀ ਸਦਾ ਸੇਵਨਾ ਕਰਦੇ ਰਹਿੰਦੇ ਹਨ।

ਪ੍ਰ: ਤੁਸੀਂ ਸਹਿਜ ਸੁਭਾਅ ਸੇਵਨਾ ਕਿਸ ਨੂੰ ਕਹਿੰਦੇ ਹੋ ?

ਉ: ੩. ਜੋ ਸੱਚੇ ਗੁਰਾਂ ਦੇ ਉਪਦੇਸ਼ ਕਰ ਕੇ ਸਦਾ ਹੀ ਸੱਚੇ ਨੂੰ ਸਲਾਹੁੰਦੇ ਹਨ, ਉਸ ਨੂੰ ਸੱਚਾ ਨਿਰੰਕਾਰ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ।੧।

੪. ਮੈਂ ਸਦਕੇ ਜਾਂਦਾ ਹਾਂ, ਉਨ੍ਹਾਂ ਤੋਂ ਜੀਉ ਭੀ ਕੁਰਬਾਨ ਕਰਦਾ ਹਾਂ, ਜੋ ਸੱਚ ਨੂੰ ਸਲਾਹੁੰਦੇ ਹਨ।

ਪ੍ਰ: ਸੱਚ ਦੀ ਸਲਾਹੁਤਾ ਕਰਨ ਵਾਲਿਆਂ ਨੂੰ ਕੀ ਫਲ ਹਾਸਲ ਹੁੰਦਾ ਹੈ ?

ਉ: ੫. ਜੋ ਸੱਚ ਨੂੰ ਧਿਆਉਂਦੇ ਹਨ, ਉਹ ਸੱਚ ਵਿਚ ਹੀ ਮਿਲ ਗਏ ਹਨ, (ਅਰਥਾਤ) ਸੱਚ ਨਾਮ ਨੂੰ ਜਪਣ ਵਾਲਾ ਸੱਚ ਵਿਚ ਹੀ ਸਮਾ ਜਾਂਦਾ ਹੈ।੧।ਰਹਾਉ।

ਪ੍ਰ: ਸੱਚ ਵਿਚ ਸਮਾਈ ਵਾਲਿਆਂ ਦੀ ਅਵਸਥਾ ਕੀ ਹੋ ਜਾਂਦੀ ਹੈ ?

ਉ: ੬. (ਉਸ ਦੇ ਅੰਦਰੋਂ ਅੱਠੇ ਪਹਿਰ ਇਹ ਧੁਨੀ ਨਿਕਲਦੀ ਹੈ ਕਿ ਮੈਂ) ਜਿਥੇ ਵੀ ਦੇਖਦਾ ਹਾਂ, ਮੈਨੂੰ ਸਭਨਾਂ ਜਗ੍ਹਾਂ ਵਿਚ ਸੱਚ ਸਰੂਪ ਹੀ ਦਿਸਦਾ ਹੈ, ਇਸ ਪ੍ਰਾਪਤੀ ਦਾ ਉਹ ਹੰਕਾਰ ਵੀ ਨਹੀਂ ਕਰਦਾ, ਸਗੋਂ ਇਹੋ ਕਹਿੰਦਾ ਹੈ ਕਿ :

੭. ਇਹ ਦ੍ਰਿਸ਼ਟੀ ਗੁਰੂ ਦੀ ਕ੍ਰਿਪਾ ਨਾਲ ਮੇਰੇ ਮਨ ਵਿਚ ਆ ਵਸੀ ਹੈ।

੮. ਹੁਣ ਸਮਝੋ ਉਸ ਦਾ ਸਰੀਰ ਸਫਲਾ ਹੈ, ਉਸ ਦੇ ਸਾਰੇ ਅੰਗ ਹੀ ਸੱਚ ਰੂਪ ਹੋ ਗਏ ਹਨ, ਭਾਵ ਰਸਨਾ ਸੱਚੇ ਨਾਮ ਵਿਚ ਰਚ ਰਹੀ ਹੈ, ਕੰਨ ਭੀ ਸੱਚ ਨੂੰ ਸੁਣਦੇ ਹਨ ਅਤੇ ਮੁਖ ਦੁਆਰਾ ਉਹ ਸੱਚ ਨੂੰ ਹੀ ਵਰਣਨ ਕਰਨਹਾਰਾ ਹੋ ਗਿਆ ਹੈ।੨।

੯. ਜਦੋਂ ਉਨ੍ਹਾਂ ਨੇ ਮਨ ਦੀ (ਸ਼ਕਤੀ) ਇੱਛਾ ਨੂੰ ਮਾਰ ਲਿਆ ਅਤੇ ਸੱਚ ਵਿਚ ਸਮਾ ਦਿੱਤੀ ਹੈ। ਤਾਂ ਇੱਛਾ ਰਹਿਤ ਹੋਏ—

੧੦. ਇਸ ਮਨ ਨੇ ਇਹ ਗੱਲ ਵੇਖ ਲਈ ਕਿ ਇਹ ਸਾਰੀ ਰਚਨਾ ਹੀ ਆਉਣ ਜਾਣ ਵਾਲੀ ਹੈ।

੧੧. ਹੁਣ ਉਨ੍ਹਾਂ ਦਾ ਮਨ ਸਤਿਗੁਰੂ ਦੀ ਸੇਵਾ ਕਰ ਕੇ ਸਦਾ ਲਈ ਟਿਕ ਗਿਆ, ਜਿਸ ਕਰਕੇ ਉਹ ਆਪਣੇ ਸਰੂਪ ਵਿਚ ਵਾਸਾ ਪਾਉਣ ਵਾਲਾ ਹੋ ਗਿਆ ਹੈ।੩।

੧੨. ਉਨ੍ਹਾਂ ਨੂੰ ਹੁਣ ਗੁਰੂ ਦੇ ਸ਼ਬਦ ਦੁਆਰਾ ਵਾਹਿਗੁਰੂ ਹਿਰਦੇ ਵਿਚ ਹੀ ਦਿਸ ਆਇਆ ਹੈ।

੧੩. [ਕਿਉਂਕਿ ਉਨ੍ਹਾਂ ਨੇ] ਮਾਇਆ ਦੇ ਮੋਹ ਨੂੰ ਗੁਰੂ ਦੇ ਸ਼ਬਦ ਦੁਆਰਾ ਸਾੜ ਸੁਟਿਆ ਹੈ।

੧੪. ਹੁਣ ਤਾਂ ਉਹ ਸਭ ਪਾਸੇ ਸੱਚੋ ਸੱਚ ਵੇਖਦੇ ਅਤੇ ਸਲਾਹੁੰਦੇ ਹਨ, ਗੁਰਾਂ ਦੇ ਉਪਦੇਸ਼ ਕਰਕੇ ਉਨ੍ਹਾਂ ਨੇ ਸੱਚ ਨੂੰ ਪਾਇਆ ਹੈ।੪।

੧੫. ਜੋ ਸੱਚ ਨਾਮ ਵਿਚ ਮਿਲ ਗਏ ਹਨ, ਉਨ੍ਹਾਂ ਦੀ ਵਾਹਿਗੁਰੂ ਨਾਲ ਸੱਚੀ ਪ੍ਰੀਤ ਲੱਗ ਗਈ ਹੈ।

੧੬. ਇਸ ਲਈ ਜੋ ਹਰੀ ਨਾਮ ਨੂੰ ਸਿਮਰਦੇ ਹਨ, ਉਹ ਵੱਡੇ ਭਾਗਾਂ ਵਾਲੇ ਹਨ।

੧੭. ਸੱਚੇ (ਸਬਦਿ) ਬ੍ਰਹਮ ਨੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲਿਆ ਹੈ, ਜਿਹੜੇ ਸਤਿਸੰਗਤ ਵਿਚ ਬਹਿ ਕੇ ਸਰੂਪ ਦੇ ਗੁਣਾਂ ਨੂੰ ਗਾਉਂਦੇ ਸਨ।੫।

ਪ੍ਰ: ਕੀ, ਪਰਮਾਰਥਿਕ ਵੇਰਵਾ ਕਰਨ ਲਈ ਲੇਖਾ ਪੜ੍ਹਨ ਦੀ ਲੋੜ ਹੈ।

ਉ:੧੮. ਜੇ ਉਹ ਵਾਹਿਗੁਰੂ ਕਿਸੇ ਹਿਸਾਬ ਵਿਚ ਆ ਸਕਦਾ ਹੋਵੇ, (ਲੇਖੈ) ਹਿਸਾਬ ਤਾਂ ਤਦ ਹੀ ਪੜ੍ਹੀਏ।

੧੯. ਪਰ, ਉਹ ਤੇ ਅਗਮ ਅਗੋਚਰ ਹੈ, ਗੁਰਾਂ ਦੇ ਉਪਦੇਸ਼ ਕਰਕੇ ਹੀ ਉਸ ਦੀ ਸੋਝੀ ਹੋ ਸਕਦੀ ਹੈ।

ਪ੍ਰ: ਸ਼ਬਦ ਦੁਆਰੇ ਕਿਵੇਂ ਉਸ ਦੀ ਸੋਝੀ ਹੋਵੇਗੀ ?

ਉ:੨੦. ਹਰ ਰੋਜ਼ ਉਸ ਨੂੰ ਗੁਰੂ ਦੇ ਉਪਦੇਸ਼ ਦੁਆਰੇ ਸਲਾਹੁੰਦੇ ਰਹੀਏ ਤਾਂ ਹੀ ਜਾਣ ਸਕੀਦਾ ਹੈ, ਨਹੀਂ ਤਾਂ ਉਸ ਦੀ ਕੀਮਤ ਪਾਉਣ ਦਾ ਹੋਰ ਕੋਈ ਵੀ ਸਾਧਨ ਨਹੀਂ ਹੈ।੬।

ਪ੍ਰ: ਕੀ, ਵੇਦ-ਪਾਠੀ ਪੰਡਤ ਲੋਕ ਵੀ ਕੀਮਤ ਨਹੀਂ ਪਾ ਸਕਦੇ ?

ਉ:੨੧. ਅਸੀਂ ਤਾਂ ਅਨੇਕਾਂ ਵਿਦਵਾਨ ਲੋਕ ਵੇਖੇ ਹਨ, ਜੋ ਵੇਦਾਂ ਸ਼ਾਸਤ੍ਰਾਂ ਦੀ ਪੜ੍ਹਾਈ ਨੂੰ ਪੜ੍ਹਦੇ-ਪੜ੍ਹਦੇ ਨਾਮ ਤੋਂ ਸੱਖਣੇ ਰਹੇ, ਆਖ਼ਰ ਥੱਕ ਗਏ ਪਰ ਉਨ੍ਹਾਂ ਦੇ ਮਨ ਨੂੰ ਸ਼ਾਂਤੀ ਨਹੀਂ ਸੀ ਆਈ।

੨੨. ਸਗੋਂ ਉਹ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹੇ, ਉਨ੍ਹਾਂ ਨੂੰ ਥੋੜ੍ਹੇ ਮਾਤ੍ਰ ਵੀ ਕੋਈ ਖ਼ਬਰ ਨਹੀਂ ਲੱਗ ਸਕੀ।

ਪ੍ਰ: ਪਰ, ਫਿਰ ਭੀ ਦੱਸੋ ਕਿ ਉਨ੍ਹਾਂ ਨੂੰ ਸ਼ਾਂਤੀ ਕਿਉਂ ਨਹੀਂ ਆਈ ?

ਉ:੨੩. ਉਹ ਇਸ ਲਈ ਕਿ ਉਹ ਮਾਇਆ 'ਕੱਠੀ ਕਰਦੇ ਹਨ, ਮਾਇਆ ਦੇ ਮੋਹ ਦੇ ਹੀ ਉਹ ਪਿਆਸੇ ਹਨ ਅਤੇ ਝੂਠ ਬੋਲ ਕੇ ਮਾਇਆ ਹੀ ਖਾਂਦੇ ਹਨ, (ਅਰਥਾਤ) ਝੂਠ ਬੋਲ ਕੇ ਵੀ ਉਹ ਮਾਇਆ ਲੈਣ ਦਾ ਯਤਨ ਕਰਦੇ ਹਨ।੭।

ਪ੍ਰ: ਕੀ ਸਾਰੇ ਵਿਦਵਾਨ ਹੀ ਝੂਠ ਦੇ ਖ਼ਰੀਦਾਰ ਹਨ ?

ਉ:੨੪. ਨਹੀਂ, ਕਈ ਹਨ ਗੁਰਮੁਖ, ਜੋ ਗੁਰੂ ਦੀ ਕ੍ਰਿਪਾ ਨਾਲ ਇਕ ਵਾਹਿਗੁਰੂ ਨੂੰ ਹੀ ਜਾਣ ਲੈਂਦੇ ਹਨ।

੨੫. (ਅਤੇ ਉਨ੍ਹਾਂ ਨੇ) ਮਨ ਵਿਚੋਂ ਦਵੈਤ ਨੂੰ ਮਾਰ ਕੇ ਸੱਚ ਵਿਚ ਸਮਾਈ ਕਰ ਲਈ ਹੈ।

੨੬. ਸਤਿਗੁਰੂ ਜੀ ਆਖਦੇ ਹਨ ਕਿ ਉਹ ਇਕੋ (ਨਾਮੁ) ਗਿਆਨ ਸਰੂਪ ਮਨ ਵਿਚ ਵਿਆਪਕ ਹੈ, ਪਰ ਉਹ ਗੁਰਾਂ ਦੀ ਕ੍ਰਿਪਾ ਦੁਆਰੇ ਪਾਇਆ ਜਾਂਦਾ ਹੈ।੮।੧੭।੧੮।

***ਭਾਵਾਰਥ :*** ਹਜ਼ੂਰ ਨੇ ਇਸ ਸ਼ਬਦ ਵਿਚ ਸਾਰੰਸ਼ ਇਹ ਅੰਕਤ ਕੀਤਾ ਹੈ ਕਿ ਜੋ ਵੀ ਅਸੀਂ ਰੰਗਾਂ, ਰੂਪਾਂ ਤੇ ਰੇਖਾਂ ਵਾਲੇ ਅਕਾਰ ਤੱਕਦੇ ਹਾਂ, ਇਹ ਸਭੇ ਹੀ ਜੰਮਦੇ ਮਰਦੇ ਹਨ। ਇਕ ਰੂਪ ਰੇਖ ਤੋਂ ਨਿਆਰਾ ਪ੍ਰਭੂ ਹੈ, ਜੋ ਸਦਾ ਹੀ ਨਿਹਚਲ ਰਹਿੰਦਾ ਹੈ। ਪਰ ਉਸ ਦੇ ਨਾ ਦਿਸਣ ਦਾ ਕਾਰਨ ਸਾਡੇ ਮਨ ਉੱਪਰ ਵਾਸ਼ਨਾ ਦਾ ਧੁੰਦਲਾਪਨ ਛਾਇਆ ਹੋਇਆ ਹੈ। ਜਦੋਂ ਇਹ ਮਨ ਟਿਕ ਜਾਵੇ ਤਾਂ ਉਸ ਨੂੰ ਇਸ ਸਾਰੀ ਸ੍ਰਿਸ਼ਟੀ ਦੇ ਮੂਲ ਤੱਤਾਂ ਦਾ ਗਿਆਨ ਹੋ ਆਉਂਦਾ ਹੈ।

ਜਿਸ ਦੀ ਬ੍ਰਿਤੀ ਸੱਚ ਵਿਚ ਜੁੜ ਜਾਂਦੀ ਹੈ, ਉਹ ਚਟਾਨ ਵਾਂਗ ਅਚੱਲ ਹੋ ਜਾਂਦਾ ਹੈ। ਪਰ ਕਈ ਮਾਇਆ ਦੇ ਪੁਜਾਰੀ ਲੋਕ ਹਨ, ਜੋ ਮਾਇਕੀ ਝੂਠੇ ਪਦਾਰਥਾਂ ਦਾ ਵਪਾਰ ਕਰਦੇ ਰਹਿੰਦੇ ਹਨ। ਕੇਵਲ ਪੁਸਤਕਾਂ ਪੜ੍ਹਨ ਨਾਲ ਹੀ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ, ਕਈ ਆਦਮੀ ਵੇਖਣ ਵਿਚ ਆਉਂਦੇ ਹਨ ਕਿ ਉਹ ਸਾਰੀ ਉਮਰ ਪੜ੍ਹਾਈਆਂ ਪੜ੍ਹ-ਪੜ੍ਹ ਕੇ ਮਰ-ਖੱਪ ਗਏ, ਉਨ੍ਹਾਂ ਦੇ ਤਪਦੇ ਮਨ ਨੂੰ ਸ਼ਾਂਤੀ ਨਾ ਆ ਸਕੀ। ਕਿਉਂਕਿ ਉਨ੍ਹਾਂ ਦੇ ਅੰਦਰੋਂ ਦਵੈਤ ਨਹੀਂ ਸੀ ਮਿਟ ਸਕੀ, ਜਿਥੇ ਦਵੈਤ ਹੈ, ਉਥੇ ਸ਼ਾਂਤੀ ਨਹੀਂ।

ਇਸ ਲਈ, ਗੁਰੂ ਦੀ ਮਤ ਦੁਆਰਾ ਨਾਮ ਨੂੰ ਅਰਾਧਿਆਂ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸ ਸ਼ਬਦ ਵਿਚ ਹਜ਼ੂਰ ਨੇ ਨਾਮ ਦੀ ਅਰਾਧਨਾ ਦੁਆਰਾ ਹੀ ਉਸ ਅਚੱਲ ਸਰੂਪ ਵਿਚ ਲੀਨ ਹੋ ਜਾਣ ਦੇ ਸਾਧਨ ਅੰਕਤ ਕੀਤੇ ਹਨ।

**ਮਾਝ ਮਹਲਾ ੩ ॥**

**੧. ਵਰਨ ਰੂਪ ਵਰਤਹਿ ਸਭ ਤੇਰੇ ॥**
**੨. ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥**
**੩. ਤੂੰ ਏਕੋ ਨਿਹਚਲੁ ਅਗਮ ਅਪਾਰਾ**
**ਗੁਰਮਤੀ ਬੂਝ ਬੁਝਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਰਾਮ ਨਾਮੁ ਮੰਨਿ ਵਸਾਵਣਿਆ ॥**
**੫. ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ**
**ਗੁਰਮਤੀ ਆਪਿ ਬੁਝਾਵਣਿਆ ॥੧॥ਰਹਾਉ॥**
**੬. ਸਭ ਏਕਾ ਜੋਤਿ ਜਾਣੈ ਜੇ ਕੋਈ ॥**
**੭. ਸਤਿਗੁਰੁ ਸੇਵਿਐ ਪਰਗਟੁ ਹੋਈ ॥**
**੮. ਗੁਪਤੁ ਪਰਗਟੁ ਵਰਤੈ ਸਭ ਥਾਈ**
**ਜੋਤੀ ਜੋਤਿ ਮਿਲਾਵਣਿਆ ॥੨॥**
**੯. ਤਿਸਨਾ ਅਗਨਿ ਜਲੈ ਸੰਸਾਰਾ ॥**
**੧੦. ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥**
**੧੧. ਮਰਿ ਮਰਿ ਜਨਮੈ ਪਤਿ ਗਵਾਏ ਅਪਣੀ**
**ਬਿਰਥਾ ਜਨਮੁ ਗਵਾਵਣਿਆ ॥੩॥**
**੧੨. ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥**
**੧੩. ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥**
**੧੪. ਫਿਰਿ ਓਹੁ ਮਰੈ ਨ ਮਰਣਾ ਹੋਵੈ**
**ਸਹਜੇ ਸਚਿ ਸਮਾਵਣਿਆ ॥੪॥**
**੧੫. ਮਾਇਆ ਮਹਿ ਫਿਰਿ ਚਿਤੁ ਨ ਲਾਏ ॥**
**੧੬. ਗੁਰ ਕੈ ਸਬਦਿ ਸਦ ਰਹੈ ਸਮਾਏ ॥**
**੧੭. ਸਚੁ ਸਲਾਹੇ ਸਭ ਘਟ ਅੰਤਰਿ**
**ਸਚੋ ਸਚੁ ਸੁਹਾਵਣਿਆ ॥੫॥**

**੧੮. ਸਚੁ ਸਾਲਾਹੀ ਸਦਾ ਹਜੂਰੇ ॥**
**੧੯. ਗੁਰ ਕੈ ਸਬਦਿ ਰਹਿਆ ਭਰਪੂਰੇ ॥**
**੨੦. ਗੁਰ ਪਰਸਾਦੀ ਸਚੁ ਨਦਰੀ ਆਵੈ**
**ਸਚੇ ਹੀ ਸੁਖੁ ਪਾਵਣਿਆ ॥੬॥**
**੨੧. ਸਚੁ ਮਨ ਅੰਦਰਿ ਰਹਿਆ ਸਮਾਇ ॥**
**੨੨. ਸਦਾ ਸਚੁ ਨਿਹਚਲੁ ਆਵੈ ਨ ਜਾਇ ॥**
**੨੩. ਸਚੇ ਲਾਗੈ ਸੋ ਮਨੁ ਨਿਰਮਲੁ**
**ਗੁਰਮਤੀ ਸਚਿ ਸਮਾਵਣਿਆ ॥੭॥**
**੨੪. ਸਚੁ ਸਾਲਾਹੀ ਅਵਰੁ ਨ ਕੋਈ ॥**
**੨੫. ਜਿਤੁ ਸੇਵਿਐ ਸਦਾ ਸੁਖੁ ਹੋਈ ॥**
**੨੬. ਨਾਨਕ ਨਾਮਿ ਰਤੇ ਵੀਚਾਰੀ**
**ਸਚੋ ਸਚੁ ਕਮਾਵਣਿਆ ॥੮॥੧੮॥੧੯॥**

***ਪਦ ਅਰਥ :*** ਵਰਨ—ਰੰਗ। ਰੂਪ—ਸੂਰਤ, ਭਾਵ ਹੈ ਰੰਗ ਰੂਪ ਵਾਲਾ ਦਿਸਦਾ ਸੰਸਾਰ। ਫੇਰ—ਗੇੜੇ। ਘਣੇਰੇ—ਬਹੁਤੇ। ਨਿਹਚਲੁ—ਅਟੱਲ। ਰੇਖਿਆ—ਰੇਖਾ, ਲੀਕ, ਚੱਕਰ-ਚਿਹਨ। ਪਤਿ—ਇੱਜ਼ਤ। ਬਿਰਥਾ—ਵਿਅਰਥ। ਤ੍ਰਿਭਵਣੁ—ਸਾਰਾ ਜਗਤ। ਸੁਹਾਵਣਿਆ—ਸੋਭਾ ਦੇ ਰਿਹਾ ਹੈ। ਆਵੈ ਨ ਜਾਇ—ਜੋ ਨਾ ਜੰਮਦਾ ਹੈ, ਨਾ ਮਰਦਾ ਹੈ। ਸਾਲਾਹੀ—ਮੈਂ ਸਲਾਹੁੰਦਾ ਹਾਂ। ਵੀਚਾਰੀ—ਵਿਚਾਰ ਕਰਨ ਵਾਲੇ ਵਿਚਾਰਵਾਨ।

***ਅਰਥ :***

ਪ੍ਰ: ਜੋ ਵਾਹਿਗੁਰੂ ਦੇ ਰੰਗ ਵਿਚ ਰੰਗੇ ਗਏ ਹਨ, ਉਨ੍ਹਾਂ ਦੀ ਮਾਨਸਕ ਅਵਸਥਾ ਕੀ ਹੈ ?

ਉ:੧. ਉਨ੍ਹਾਂ ਦੇ ਅੰਦਰ ਆਤਮਾ ਵਿਚੋਂ ਹਰ ਵਕਤ ਇਹੋ ਆਵਾਜ਼ ਆਉਂਦੀ ਹੈ ਕਿ ਹੇ ਕਰਤਾਰ ! ਇਹ ਰੰਗ ਰੂਪ ਵਾਲੀ ਸ੍ਰਿਸ਼ਟੀ ਵਿਚ ਜੋ ਵੀ ਰੰਗ ਰੂਪ ਵਰਤ ਰਹੇ ਹਨ, ਇਹ ਸਭ ਤੇਰੇ ਹੀ ਵਰਤਾਏ ਵਰਤ ਰਹੇ ਹਨ।

ਪ੍ਰ: ਜੋ ਇਸ ਗੱਲ ਤੋਂ ਇਨਕਾਰੀ ਹਨ, ਉਨ੍ਹਾਂ ਨੂੰ ਕੀ ਸਜ਼ਾ ਮਿਲੇਗੀ ?

ਉ:੨. ਜੋ ਇਸ ਖ਼ਿਆਲ ਨਾਲ ਸਹਿਮਤ ਨਹੀਂ, ਉਹ ਵਾਰ-ਵਾਰ ਜੰਮਦੇ ਮਰਦੇ ਹਨ, ਇਸ ਤਰ੍ਹਾਂ ਉਨ੍ਹਾਂ ਨੂੰ ਚੁਰਾਸੀ ਦੇ ਬਹੁਤੇ ਫੇਰੇ ਪੈਂਦੇ ਹਨ।

੩. ਪਰ, ਗੁਰਮੁਖਾਂ ਦਾ ਪੂਰਨ ਇਹੋ ਯਕੀਨ ਹੈ ਕਿ ਤੂੰ ਇਕੋ ਹੀ ਅਚੱਲ ਤੇ ਅਗਮ ਅਪਾਰ ਹੈਂ, ਪਰ ਇਹ ਗਿਆਨ ਗੁਰਾਂ ਦੁਆਰੇ ਹੀ ਸਮਝਿਆ ਜਾ ਸਕਦਾ ਹੈ।੧।

੪. ਮੈਂ ਸਦਕੇ ਜਾਂਦਾ ਹਾਂ, ਉਨ੍ਹਾਂ ਤੋਂ ਜੀਉ ਘੋਲੀ ਕਰਦਾ ਹਾਂ, ਜਿਹੜੇ ਰਾਮ ਦਾ ਨਾਮ ਆਪਣੇ ਅੰਦਰ ਵਸਾਉਂਦੇ ਹਨ।

ਪ੍ਰ: ਉਸ ਦੀ ਕੋਈ ਨਿਸ਼ਾਨੀ ਦੱਸੋ ?

ਉ:੫. ਹੇ ਭਾਈ ! ਉਸ ਦਾ ਕੋਈ ਰੂਪ ਰੇਖ ਨਹੀਂ ਅਤੇ ਨਾ ਹੀ ਕੋਈ ਵਰਨ ਹੈ, ਪਰ ਹਾਂ ! ਗੁਰਮਤੀਆਂ ਨੂੰ ਉਹ ਆਪਣਾ ਆਪ ਆਪੇ ਹੀ ਸਮਝਾ ਬੁਝਾ ਦੇਂਦਾ ਹੈ।੧।ਰਹਾਉ।

੬. ਜਿਹੜਾ ਕੋਈ ਇਉਂ ਜਾਣੇ ਕਿ ਸਾਰਿਆਂ ਵਿਚ ਇਕੋ ਜੋਤੀ ਪ੍ਰਕਾਸ਼ਕ ਹੈ, ਅਤੇ :

੭. ਉਹ ਸਤਿਗੁਰਾਂ ਦੀ ਸੇਵਾ ਕਰਨ ਨਾਲ ਹੀ ਪ੍ਰਗਟ ਹੁੰਦਾ ਹੈ।

੮. (ਅਤੇ) ਉਹ ਸਾਰੀਆਂ ਗੁਪਤ ਤੇ ਪ੍ਰਗਟ ਥਾਵਾਂ 'ਤੇ ਵਰਤ ਰਿਹਾ ਹੈ, ਉਸ ਦੀ (ਜੋਤਿ) ਆਤਮਾ ਨੂੰ (ਜੋਤੀ) ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ।੨।

ਪ੍ਰ: ਉਸ ਜੋਤੀ ਸਰੂਪ ਦੀ ਜੋਤ ਨੂੰ ਸਾਰਾ ਸੰਸਾਰ ਕਿਉਂ ਨਹੀਂ ਜਾਣ ਸਕਦਾ ?

ਉ: ੯. ਉਹ ਇਸ ਲਈ ਕਿ ਸਾਰਾ ਸੰਸਾਰ ਹੀ ਤ੍ਰਿਸ਼ਨਾ ਦੀ ਅੱਗ ਵਿਚ ਸੜੀ ਜਾ ਰਿਹਾ ਹੈ।

ਉ:੧੦. (ਅਤੇ ਬਹੁਤਿਆਂ ਨੂੰ) ਲੋਭ, ਅਭਿਮਾਨ ਤੇ ਹੰਕਾਰ ਦਾ ਰੋਗ ਲੱਗਾ ਹੋਇਆ ਹੈ।

ਪ੍ਰ: ਕੀ, ਇਸ ਹੰਕਾਰ ਦੀ ਭੀ ਮਨੁੱਖ ਨੂੰ ਕੋਈ ਸਜ਼ਾ ਮਿਲੇਗੀ ?

ਉ:੧੧. ਹਾਂ, ਜ਼ਰੂਰ ਮਿਲੇਗੀ, ਕਿ ਇਹ ਬਾਰ-ਬਾਰ ਮਰਦਾ ਜੰਮਦਾ ਰਵੇਗਾ, ਰੱਬੀ ਦਰਗਾਹੇ ਆਪਣੀ ਇੱਜ਼ਤ ਗਵਾਏਗਾ, ਇਉਂ ਜਾਣੋ, ਉਹ ਤਾਂ ਆਪਣਾ ਜਨਮ ਹੀ ਵਿਅਰਥ ਗਵਾ ਰਿਹਾ ਹੈ।੩।

ਪ੍ਰ: ਕੋਈ ਅਜਿਹਾ ਵੀ ਬੰਦਾ ਹੈ, ਜੋ ਆਪਣੇ ਵਿਅਰਥ ਬੀਤੇ ਜਾ ਰਹੇ ਜਨਮ ਦੀ ਸੂਝ ਕਰੇ ?

ਉ:੧੨. ਬਹੁਤੇ ਨਹੀਂ, ਗੁਰੂ ਦੇ ਉਪਦੇਸ਼ ਦੁਆਰਾ ਕੋਈ ਵਿਰਲਾ ਹੀ ਇਸ ਦੀ ਸੂਝ ਕਰਦਾ ਹੈ।

੧੩. ਜੇ ਕੋਈ ਗੁਰੂ ਦੇ ਉਪਦੇਸ਼ ਨੂੰ ਲੈ ਕੇ ਹੰਕਾਰ ਨੂੰ ਮਾਰ ਲਵੇ ਤਾਂ ਫਿਰ ਉਸ ਨੂੰ ਤਿੰਨਾਂ ਹੀ ਭਵਨਾਂ ਦੀ ਸੋਝੀ ਪੈ ਜਾਂਦੀ ਹੈ, ਭਾਵ ਉਹ ਸਭ ਨੂੰ ਬ੍ਰਹਮ ਰੂਪ ਵੇਖਦਾ ਹੈ।

੧੪. ਇਸ ਤਰ੍ਹਾਂ ਉਹ ਜੀਵਤ ਭਾਵ ਤੋਂ ਮਰ ਜਾਂਦਾ ਹੈ, ਇਸ ਲਈ ਫਿਰ ਉਸ ਨੂੰ ਜੰਮਣਾ ਮਰਨਾ ਨਹੀਂ ਹੁੰਦਾ, ਉਹ ਸਹਿਜੇ ਹੀ ਸੱਚ ਵਿਚ ਸਮਾ ਜਾਂਦਾ ਹੈ।੪।

ਪ੍ਰ: ਸੰਸਾਰ ਵਿਚ ਰਹਿੰਦਿਆਂ ਉਸ ਦਾ ਵਰਤਾਰਾ ਕਿਹੋ ਜਿਹਾ ਹੁੰਦਾ ਹੈ।

ਉ:੧੫. ਰਹਿੰਦਾ ਤਾਂ ਉਹ ਸੰਸਾਰ ਵਿਚ ਹੀ ਹੈ, ਪਰ ਉਹ ਮੁੜ ਮਾਇਆ ਵਿਚ ਚਿਤ ਨਹੀਂ ਜੋੜਦਾ।

੧੬. (ਉਹ ਇਸ ਲਈ ਕਿ) ਗੁਰੂ ਦੇ ਉਪਦੇਸ਼ ਵਿਚ ਹੀ ਉਹ ਸਦਾ ਸਮਾਇਆ ਰਹਿੰਦਾ ਹੈ, ਭਾਵ ਗੁਰੂ ਉਪਦੇਸ਼ ਦੁਆਰਾ ਸਵਾਸ-ਸਵਾਸ ਸਿਮਰਨ ਵਿਚ ਲੀਨ ਰਹਿੰਦਾ ਹੈ।

੧੭. ਉਹ (ਸਚੁ) ਨਿਹਚੇ ਕਰ ਕੇ ਉਸੇ ਸੱਚ ਨੂੰ ਸਲਾਹੁੰਦਾ ਹੈ, ਜੋ ਸੱਚ ਸਾਰਿਆਂ ਦੇ ਘਟ ਅੰਦਰ ਹੀ (ਸੁਹਾਵਣਿਆ) ਸੋਭਾ ਪਾ ਰਿਹਾ ਹੈ।੫।

੧੮. ਜੋ ਸਦਾ ਨੇੜੇ ਹੈ, ਉਸ ਸੱਚ ਸਰੂਪ ਨੂੰ ਹੀ ਸਲਾਹੀਏ।

੧੯. ਪਰ, ਗੁਰੂ ਦੇ ਉਪਦੇਸ਼ ਕਰ ਕੇ ਇਹ ਜਾਣ ਸਕੀਦਾ ਹੈ ਕਿ ਉਹ ਸਭਨਾਂ ਦੇ ਅੰਦਰ ਪੂਰਨ ਹੋ ਰਿਹਾ ਹੈ।

੨੦. ਇਸ ਤਰ੍ਹਾਂ ਗੁਰਾਂ ਦੀ ਕ੍ਰਿਪਾ ਨਾਲ ਜਿਨ੍ਹਾਂ ਨੂੰ ਸੱਚ ਸਭਨਾਂ ਵਿਚ ਨਜ਼ਰ ਆਉਂਦਾ ਹੈ, ਉਹ ਅਜਿਹੇ ਸੱਚੇ ਹੀ ਆਤਮ ਸੁਖ ਨੂੰ ਪਾਉਂਦੇ ਹਨ।੬।

ਪ੍ਰ: ਉਹ ਸੱਚ ਵਸਦਾ ਕਿੱਥੇ ਹੈ, ਜਿਸ ਸੱਚ ਵਿਚ ਭਗਤ ਸਮਾਏ ਰਹਿੰਦੇ ਹਨ ?

ਉ:੨੧-੨੨. ਹੇ ਭਾਈ! ਉਹ ਸੱਚ ਹਰ ਜੀਵ ਦੇ ਮਨ ਅੰਦਰ ਸਮਾਇਆ ਹੋਇਆ ਹੈ। ਪਰ, ਉਹ ਸੱਚ ਜੀਵਾਂ ਤੋਂ ਨਿਰਲੇਪ ਹੈ, ਅਚੱਲ ਹੈ, ਕਿਤੇ ਆਉਂਦਾ ਜਾਂਦਾ ਨਹੀਂ।

੨੩. ਜੋ ਗੁਰੂ ਦੀ ਮਤ ਲੈ ਕੇ ਉਸ ਸੱਚੇ ਵਿਚ ਲਗੇ ਹਨ, ਉਹ ਨਿਰਮਲ ਮਨ ਵਾਲੇ ਆਖ਼ਰ ਸੱਚ ਵਿਚ ਹੀ ਸਮਾਉਂਦੇ ਹਨ।੭।

੨੪. ਇਸ ਲਈ ਹੇ ਭਾਈ! ਉਸ ਸੱਚੇ ਨੂੰ ਸਲਾਹੁਣਾ ਚਾਹੀਦਾ ਹੈ, ਜਿਸ ਦੇ ਤੁਲ ਹੋਰ ਕੋਈ ਨਹੀਂ।

੨੫. (ਅਤੇ) ਜਿਸ ਦੇ ਸੇਵਨ ਕਰ ਕੇ ਸਦਾ ਹੀ ਅਬਿਨਾਸ਼ੀ ਸੁਖ ਮਿਲਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ, ਜੋ ਸੱਚ ਨਾਮ ਦੀ ਕਮਾਈ ਕਰਦੇ ਹਨ, ਉਹ ਵਿਚਾਰਵਾਨ (ਸਚੁ) ਨਿਹਚੇ ਹੀ ਨਾਮੀ ਨਾਲ ਮਿਲ ਜਾਂਦੇ ਹਨ।੮।੧੮।੧੯।

*ਭਾਵਾਰਥ :* ਇਸ ਅਸਟਪਦੀ ਅੰਦਰ ਸਤਿਗੁਰੂ ਜੀ ਨੇ ਇਸ ਸੰਸਾਰ ਦੇ ਰੰਗ ਰੂਪਾਂ ਵਾਲੇ ਜੀਵਾਂ ਨੂੰ ਜੰਮਦੇ-ਮਰਦੇ ਬਿਆਨਿਆ ਹੈ, ਇਕ ਰੂਪ ਰੰਗ ਤੋਂ ਨਿਆਰਾ ਜੋ ਬ੍ਰਹਮ ਹੈ; ਉਹੀ ਅਚੱਲ ਸਰੂਪ ਹੈ। ਪਰ ਉਸ ਨੂੰ ਵੇਖਣ ਵਾਲੀ ਇਕ ਸੂਝ-ਬੂਝ ਦੀ ਅੱਖ ਹੈ, ਜਿਸ ਦੁਆਰਾ ਉਸ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਭਾਵੇਂ ਇਹ ਸੂਝ-ਬੂਝ ਦਾ ਦੀਵਾ ਸਾਰੇ ਜੀਵਾਂ ਅੰਦਰ ਹੀ ਜਗ ਰਿਹਾ ਹੈ, ਪਰ ਇਹ ਢਕਿਆ ਹੋਇਆ ਹੈ, ਜੇ ਕਦੀ ਇਸ ਦਾ ਪੜਦਾ ਚੁਕਿਆ ਜਾਵੇ, ਤਾਂ ਸਾਰੇ ਸੰਸਾਰ ਵਿਚ ਹੀ ਉਜਾਲਾ ਹੋ ਸਕਦਾ ਹੈ। ਇਹ ਨੂਰ ਨਾਲ ਭਰ ਸਕਦਾ ਹੈ। ਪਰ ਇਸ ਦੇ ਪੜਦੇ ਨੂੰ ਚੁੱਕਣ ਵਾਲੀ ਚਾਬੀ ਇਕ ਗੁਰੂ ਦੀ ਸੇਵਾ ਹੈ, ਇਹ ਦੀਵਾ ਗੁਰੂ ਦੀ ਸੇਵਾ ਰੂਪ ਤੀਲੀ ਨਾਲ ਹੀ ਜਗਦਾ ਹੈ।

ਫਿਰ ਅੱਗੇ ਚਲ ਕੇ ਆਪ ਜੀ ਅੰਕਿਤ ਕਰਦੇ ਹਨ ਕਿ ਇਹ ਸਾਰਾ ਸੰਸਾਰ ਹੀ ਤ੍ਰਿਸ਼ਨਾ ਦੀ ਅੱਗ ਵਿਚ ਪਿਆ ਸੜਦਾ ਹੈ, ਇਸ ਦੇ ਸੜਨ ਦਾ ਕਾਰਨ ਲਬ, ਲੋਭ ਅਤੇ ਹੰਕਾਰ ਦਸ ਰਹੇ ਹਨ। ਜੇ ਕਦੀ ਲਬ, ਲੋਭ ਅਤੇ ਹੰਕਾਰ ਨੂੰ ਅੰਦਰੋਂ ਬਾਹਰ ਕੱਢ ਦਿੱਤਾ ਜਾਵੇ ਤਾਂ ਆਪਣੇ ਆਪ ਹੀ ਅੰਦਰ ਪ੍ਰਕਾਸ਼ ਹੋ ਆਉਂਦਾ ਹੈ, ਪਰ ਉਸ ਪ੍ਰਕਾਸ਼ ਲਈ ਲਬ, ਲੋਭ, ਹੰਕਾਰ, ਤ੍ਰਿਸ਼ਨਾ ਆਦਿ ਆਸੁਰੀ ਸੰਪਤੀ ਸਾਰਿਆਂ ਦਾ ਤਿਆਗ ਕਰਨਾ ਪੈਂਦਾ ਹੈ, ਜਿਹੜਾ ਪ੍ਰਭੂ ਨੂੰ ਅੰਗ-ਸੰਗ ਨਹੀਂ ਵੇਖਦਾ, ਉਹ ਪ੍ਰਭੂ ਦੀ ਸਿਫ਼ਤ ਵੀ ਨਹੀਂ ਕਰ ਸਕਦਾ। ਇਸ ਲਈ ਗੁਰੂ ਸ਼ਬਦ ਦੁਆਰਾ ਹੀ ਉਸ ਸੱਚੇ ਪ੍ਰਭੂ ਵਿਚ ਸਮਾਈ ਹੋ ਜਾਂਦੀ ਹੈ।

**ਮਾਝ ਮਹਲਾ ੩ ॥**

**੧. ਨਿਰਮਲ ਸਬਦੁ ਨਿਰਮਲ ਹੈ ਬਾਣੀ ॥**
**੨. ਨਿਰਮਲ ਜੋਤਿ ਸਭ ਮਾਹਿ ਸਮਾਣੀ ॥**
**੩. ਨਿਰਮਲ ਬਾਣੀ ਹਰਿ ਸਾਲਾਹੀ**
**ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਸੁਖਦਾਤਾ ਮੰਨਿ ਵਸਾਵਣਿਆ ॥**
**੫. ਹਰਿ ਨਿਰਮਲੁ ਗੁਰ ਸਬਦਿ ਸਲਾਹੀ**
**ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ਰਹਾਉ॥**
**੬. ਨਿਰਮਲ ਨਾਮੁ ਵਸਿਆ ਮਨਿ ਆਏ ॥**
**੭. ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥**
**੮. ਨਿਰਮਲ ਗੁਣ ਗਾਵੈ ਨਿਤ ਸਾਚੇ ਕੇ**
**ਨਿਰਮਲ ਨਾਦੁ ਵਜਾਵਣਿਆ ॥੨॥**
**੯. ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥**
**੧੦. ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥**
**੧੧. ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ**
**ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥**
**੧੨. ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥**
**੧੩. ਹਉਮੈ ਮੈਲੁ ਗੁਰ ਸਬਦੇ ਧੋਵੈ ॥**
**੧੪. ਨਿਰਮਲ ਵਾਜੈ ਅਨਹਦ ਧੁਨਿ ਬਾਣੀ**
**ਦਰਿ ਸਚੈ ਸੋਭਾ ਪਾਵਣਿਆ ॥੪॥**
**੧੫. ਨਿਰਮਲ ਤੇ ਸਭ ਨਿਰਮਲ ਹੋਵੈ ॥**
**੧੬. ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥**
**੧੭. ਨਿਰਮਲ ਨਾਮਿ ਲਗੇ ਬਡਭਾਗੀ**
**ਨਿਰਮਲੁ ਨਾਮਿ ਸੁਹਾਵਣਿਆ ॥੫॥**
**੧੮. ਸੋ ਨਿਰਮਲੁ ਜੋ ਸਬਦੇ ਸੋਹੈ ॥**
**੧੯. ਨਿਰਮਲ ਨਾਮਿ ਮਨੁ ਤਨੁ ਮੋਹੈ ॥**
**੨੦. ਸਚਿ ਨਾਮਿ ਮਲੁ ਕਦੇ ਨ ਲਾਗੈ**
**ਮੁਖੁ ਊਜਲੁ ਸਚੁ ਕਰਾਵਣਿਆ ॥੬॥**
**੨੧. ਮਨੁ ਮੈਲਾ ਹੈ ਦੂਜੈ ਭਾਇ ॥**
**੨੨. ਮੈਲਾ ਚਉਕਾ ਮੈਲੈ ਥਾਇ ॥**
**੨੩. ਮੈਲਾ ਖਾਇ ਫਿਰਿ ਮੈਲੁ ਵਧਾਏ**
**ਮਨਮੁਖ ਮੈਲੁ ਦੁਖੁ ਪਾਵਣਿਆ ॥੭॥**
**੨੪. ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥**
**੨੫. ਸੇ ਨਿਰਮਲ ਜੋ ਹਰਿ ਸਾਚੇ ਭਾਏ ॥**
**੨੬. ਨਾਨਕ ਨਾਮੁ ਵਸੈ ਮਨ ਅੰਤਰਿ**
**ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥**

*ਪਦ ਅਰਥ :* ਤਿਸਾ—ਮਾਇਆ ਦੀ ਤ੍ਰਿਸ਼ਨਾ। ਮਨਿ—ਮਨ ਵਿਚ। ਨਾਦੁ—ਗਰਜ। ਵਾਜੈ—ਵੱਜਦੀ ਹੈ। ਮੋਹੈ—ਮਸਤ ਹੋ ਜਾਂਦਾ ਹੈ। ਦੂਜੈ ਭਾਇ—ਮਾਇਆ ਦੇ ਮੋਹ ਵਿਚ। ਸਬਾਏ—ਸਾਰੇ। ਭਾਇ—ਚੰਗੇ ਲੱਗੇ।

*ਅਰਥ :*

ਪ੍ਰ: ਗੁਰਮਤ ਵਿਚ ਸਭ ਤੋਂ ਪਵਿੱਤਰ ਵਸਤੂ ਕਿਸ ਨੂੰ ਮੰਨਿਆ ਹੈ ?

ਉ:੧. ਇਕ ਤਾਂ ਗੁਰੂ ਦਾ ਉਪਦੇਸ਼ ਅਤਿ (ਨਿਰਮਲ) ਪਵਿੱਤਰ ਹੈ, ਦੂਜਾ ਗੁਰੂ ਦੀ ਬਾਣੀ ਪਵਿੱਤਰ ਹੈ।

੨. ਤੀਸਰੀ ਉਹ ਜੋਤਿ ਪਵਿੱਤਰ ਮੰਨੀ ਗਈ ਹੈ, ਜੋ ਸਭਨਾਂ ਵਿਚ ਸਮਾ ਰਹੀ ਹੈ।

ਪ੍ਰ: ਬਾਣੀ ਨੂੰ ਨਿਰਮਲ ਕਿਉਂ ਮੰਨਿਆ ਹੈ?

ੳ: ੩. ਬਾਣੀ ਇਸ ਲਈ ਨਿਰਮਲ ਹੈ ਕਿ ਇਸ ਵਿਚ ਗੁਰੂ ਦੀ ਪਵਿੱਤਰ ਬਾਣੀ ਰਾਹੀਂ ਹਰੀ ਨੂੰ ਸਲਾਹਿਆ ਜਾਂਦਾ ਅਤੇ ਜਪਿਆ ਜਾਂਦਾ ਹੈ, ਇਸ ਤਰ੍ਹਾਂ ਪਵਿੱਤਰ ਹਰੀ ਮਨ ਦੀ ਹਉਮੈ ਰੂਪ ਮੈਲ ਨੂੰ ਗਵਾ ਦੇਂਦਾ ਹੈ।੧।

੪. ਮੈਂ ਘੋਲੀ ਜਾਂਦਾ ਹਾਂ, (ਉਨ੍ਹਾਂ ਤੋਂ) ਜੀਉ ਘੋਲੀ ਕਰਦਾ ਹਾਂ, ਜੋ ਸੁਖਾਂ ਦੇ ਦਾਤੇ ਨਾਮ ਨੂੰ ਮਨ ਵਿਚ ਵਸਾਉਂਦੇ ਹਨ।

੫. ਉਹ ਹਰੀ ਪਵਿੱਤਰ ਹੈ, ਉਸ ਨੂੰ ਗੁਰੂ ਦੇ ਸ਼ਬਦ ਰਾਹੀਂ ਸਲਾਹੁਣਾ ਕਰਦਾ ਹਾਂ, ਕਿਉਂਕਿ ਗੁਰੂ ਦਾ ਉਪਦੇਸ਼ ਸੁਣਨਾ ਹੀ ਤ੍ਰਿਸ਼ਨਾ ਦੀ ਪਿਆਸ ਨੂੰ ਬੁਝਾਉਣ ਦਾ ਇਕ ਵੱਡਾ ਸਾਧਨ ਹੈ।੧।ਰਹਾਉ।

ਪ੍ਰ: ਮਨ ਅਤੇ ਤਨ ਅਤਿ ਮਲੀਨ ਹਨ, ਇਹ ਕਿਵੇਂ ਨਿਰਮਲ ਹੋ ਸਕਦੇ ਹਨ?

ੳ: ੬. ਜਦੋਂ ਗੁਰੂ ਦੀ ਕ੍ਰਿਪਾ ਦਾ ਸਦਕਾ ਪਵਿੱਤਰ ਨਾਮ ਮਨ ਵਿਚ ਆ ਵਸਦਾ ਹੈ।

੭. ਤਾਂ ਫਿਰ ਉਹ ਮਾਇਆ ਦੇ ਮੋਹ ਨੂੰ ਨਾਸ ਕਰ ਦੇਂਦਾ ਹੈ, ਜਿਸ ਨਾਮ ਦਾ ਸਦਕਾ ਮਨ ਤੇ ਤਨ ਸਭੋ ਕੁਝ ਪਵਿੱਤਰ ਹੋ ਜਾਂਦਾ ਹੈ।

੮. ਗੁਰੂ ਦੇ ਉਪਦੇਸ਼ ਰਾਹੀਂ ਜੋ ਨਿਤਾਪ੍ਰਤੀ ਸੱਚੇ ਹਰੀ ਦੇ ਪਵਿੱਤਰ ਗੁਣ ਗਾਉਂਦਾ ਹੈ, ਉਸ ਦੇ ਅੰਦਰ ਪਵਿੱਤਰ (ਨਾਦੁ) ਸ਼ਬਦ ਵੱਜਣ ਲੱਗ ਪੈਂਦੇ ਹਨ।੨।

ਪ੍ਰ: ਗੁਰੂ ਤੋਂ ਨਾਮ ਪ੍ਰਾਪਤੀ ਦਾ ਕੀ ਫਲ ਮਿਲਦਾ ਹੈ?

ੳ: ੯. ਹੇ ਭਾਈ! ਜਿਨ੍ਹਾਂ ਨੇ ਪਵਿੱਤਰ ਨਾਮ ਗੁਰਾਂ ਦੁਆਰੇ ਪਾਇਆ ਹੈ।

੧੦. ਉਨ੍ਹਾਂ ਦੇ ਹਿਰਦੇ ਵਿਚੋਂ (ਆਪੁ) ਹੰਕਾਰ ਮਰ ਗਿਆ ਹੈ; ਜਦ ਹੰਕਾਰ ਹੀ ਮਿਟ ਗਿਆ, ਤਾਂ ਉਸ ਹਿਰਦੇ ਵਿਚੋਂ ਮਾਇਆ ਦਾ ਮੋਹ ਵੀ ਨਾਸ ਹੋ ਗਿਆ।

੧੧. ਉਨ੍ਹਾਂ ਨੂੰ ਸ਼ੁਧ ਗਿਆਨ ਅਤੇ ਵਡੇਰਾ ਹੀ ਸ਼ੁੱਧ ਧਿਆਨ ਪ੍ਰਾਪਤ ਹੋਇਆ ਹੈ, ਜਿਨ੍ਹਾਂ ਨੇ ਗੁਰੂ ਦੀ ਪਵਿੱਤਰ ਬਾਣੀ ਨੂੰ ਮਨ ਵਿਚ ਵਸਾ ਲਿਆ ਹੈ।੩।

ਪ੍ਰ: ਨਿਰਮਲ ਹੋਣ ਦਾ ਸੌਖਾ ਤਰੀਕਾ ਕਿਹੜਾ ਹੈ?

ੳ:੧੨. ਜੋ ਪਵਿੱਤਰ ਗੁਰਾਂ ਦੀ ਪਵਿੱਤਰ ਸੇਵਾ ਕਰੇਗਾ, ਉਸ ਦਾ ਹਿਰਦਾ ਸ਼ੁੱਧ ਹੋ ਜਾਂਦਾ ਹੈ।

੧੩. ਕਿਉਂਕਿ ਗੁਰੂ ਪਵਿੱਤਰ ਉਪਦੇਸ਼ ਦੇ ਕੇ ਉਸ ਦੇ ਅੰਦਰੋਂ ਹਉਮੈ ਦੀ ਮੈਲ ਧੋ ਦੇਂਦਾ ਹੈ।

੧੪. ਇਸ ਤਰ੍ਹਾਂ ਜਦੋਂ ਜਗਿਆਸੂ ਦੇ ਹਿਰਦੇ ਵਿਚ ਅਨਹਦ ਬਾਣੀ ਦੀ ਧੁਨ ਵਜੇਗੀ ਤਾਂ ਉਹ ਸੇਵਕ ਰੱਬੀ ਦਰ ਤੋਂ ਸੱਚੀ ਸੋਭਾ ਪਾਉਂਦਾ ਹੈ।੪।

੧੫. ਪਵਿੱਤਰ ਨਾਮ ਜਪਣ ਵਾਲੇ ਸਾਰੇ ਹੀ ਸਰੀਰ ਦੇ ਇੰਦਰੇ ਪਵਿੱਤਰ ਹੋ ਜਾਂਦੇ ਹਨ। ਉਹ ਕਦੋਂ:

੧੬. ਜਦ ਕੋਈ ਪਵਿੱਤਰ ਹਰੀ ਦੇ (ਨਾਮ) ਸ਼ਬਦ ਵਿਚ ਮਨ ਨੂੰ ਧਰ ਦੇਵੇ, ਭਾਵ ਮਨ ਵਿਚ ਗੁਰੂ ਦੇ ਉਪਦੇਸ਼ ਨੂੰ ਵਸਾ ਲਵੇ।

ਪ੍ਰ: ਅਜਿਹੇ ਪਵਿੱਤਰ ਨਾਮ ਨੂੰ ਸਾਰੇ ਕਿਉਂ ਨਹੀਂ ਮਨ ਵਿਚ ਵਸਾ ਲੈਂਦੇ?

ੳ:੧੭. ਵੱਡੇ ਭਾਗਾਂ ਵਾਲੇ ਹੀ ਨਾਮ-ਸਿਮਰਨ ਵਿਚ ਜੁੜ ਸਕਦੇ ਹਨ, (ਅਭਾਗੇ ਨਹੀਂ) ਉਹ ਵਡਭਾਗੀ ਨਾਮ ਰਾਹੀਂ ਪਵਿੱਤਰ ਸੋਭਾ ਪਾਉਂਦੇ ਹਨ।੫।

੧੮. ਅਸਲ ਵਿਚ ਉਹੀ ਨਿਰਮਲ ਹਨ, ਜੋ ਸ਼ਬਦ ਦੀ ਕਮਾਈ ਦੁਆਰੇ ਸੋਭ ਰਹੇ ਹਨ।

੧੯. [ਕਿਉਂਕਿ] ਪਵਿੱਤਰ ਨਾਮ ਨਾਲ ਉਨ੍ਹਾਂ ਦਾ ਮਨ ਤੇ ਤਨ ਮੋਹਤ ਹੋ ਗਿਆ ਹੈ।

ਪ੍ਰ: ਦਰਗਾਹ ਵਿਚ ਨਾਮ, ਮੁਖ ਉੱਜਲਾ ਕਿਵੇਂ ਕਰਾਉਂਦਾ ਹੈ?

ੳ:੨੦. ਕਿਉਂਕਿ ਸੱਚਾ ਨਾਮ ਜਪਣ ਵਾਲੇ ਨੂੰ ਕਦੀ ਭੀ ਮੈਲ ਨਹੀਂ ਲਗਦੀ, ਓਹ ਭਾਵੇਂ ਕਿਸੇ ਥਾਂ ਵੀ ਚਲਾ ਜਾਵੇ, ਇਸ ਲਈ ਦਰਗਾਹ ਵਿਚ ਵੀ ਨਾਮ ਮੁਖ ਉੱਜਲ ਕਰਵਾਉਂਦਾ ਹੈ।੬।

ਪ੍ਰ: ਉਹ ਮੈਲ ਕਿਹੜੀ ਹੈ, ਜਿਸ ਨਾਲ ਮਨ ਹਰ ਵਕਤ ਹੀ ਮੈਲਾ ਰਹਿੰਦਾ ਹੈ?

ੳ:੨੧. ਉਹ ਮੈਲ ਦਵੈਤ ਭਾਵ ਦੀ ਹੈ, ਜਿਸ ਕਰਕੇ ਮਨ ਹਰ ਸਮੇਂ ਹੀ ਮੈਲਾ ਰਹਿੰਦਾ ਹੈ।

ਪ੍ਰ: ਜੇ ਬਾਹਰੋਂ ਚੌਂਕਾ ਆਦਿ ਪਵਿੱਤਰਤਾ ਕਰ ਕੇ ਪਵਿੱਤਰ ਥਾਂ ਬੈਠਿਆ ਜਾਵੇ, ਤਾਂ ਕੀ, ਮਨ ਪਵਿੱਤਰ ਨਾ ਹੋਵੇਗਾ?

ੳ:੨੨. ਹੇ ਭਾਈ! ਉਸ ਦਾ ਚੌਂਕਾ ਆਦਿ ਪੂਰਿਆ ਭੀ ਅਪਵਿੱਤਰ ਹੈ ਅਤੇ ਰਹਿਣ ਵਾਲੀ ਥਾਂ ਨੂੰ ਸੁਆਰਨਾ ਭੀ (ਮੈਲਾ) ਪਵਿੱਤਰ ਨਹੀਂ।

੨੩. ਉਹ ਭਾਵੇਂ ਕਿਤਨੇ ਭੀ ਪਵਿੱਤਰ ਪਦਾਰਥ ਖਾਂਦਾ ਹੈ, ਉਨ੍ਹਾਂ ਨੂੰ ਮੈਲੇ ਹੀ ਜਾਣੋਂ ਕਿਉਂਕਿ ਉਹ ਪਵਿੱਤਰ ਪਦਾਰਥਾਂ ਨੂੰ ਖਾ ਕੇ ਮਨ ਵਿਚ ਵਿਕਾਰਾਂ ਨੂੰ ਚਿਤਵਦਾ ਹੋਇਆ ਪਾਪਾਂ ਦੀ ਮੈਲ ਨੂੰ ਹੀ ਅੰਦਰ ਵੰਧਾ ਰਿਹਾ ਹੈ। ਇਸ ਤਰ੍ਹਾਂ ਮਨਮੁਖ ਦਵੈਤ ਰੂਪ ਮੈਲ ਨੂੰ ਅੰਦਰ ਵਧਾਉਂਦਾ ਹੀ ਰਿਹਾ, ਜਿਸ ਕਰਕੇ ਉਹ ਸਦਾ ਹੀ ਦੁੱਖ ਪਾਉਂਦਾ ਹੈ।੭।

ਪ੍ਰ: ਇਹ ਮਲੀਨਤਾ ਦੀ ਮੈਲ ਵਲੋਂ, ਮਨੁੱਖ ਪਵਿੱਤਰ ਕਿਉਂ ਨਹੀਂ ਹੋ ਜਾਂਦੇ?

ੳ:੨੪. ਹੇ ਭਾਈ! ਇਹ ਮੈਲੇ ਤੇ ਨਿਰਮਲ ਸਾਰੇ ਹੀ ਵਾਹਿਗੁਰੂ ਦੇ ਹੁਕਮ ਵਿਚ ਹਨ।

੨੫. (ਪਰ) ਨਿਰਮਲ ਉਹੋ ਹੀ (ਹੁੰਦੇ) ਹਨ, ਜੋ ਸੱਚੇ ਹਰੀ ਨੂੰ ਮਨਜ਼ੂਰ ਹੋਣ।

ਪ੍ਰ: ਜੋ ਉਸ ਨੂੰ ਭਾਅ ਜਾਣ ਉਨ੍ਹਾਂ ਨੂੰ ਉਹ ਕਿਵੇਂ ਨਿਰਮਲ ਕਰਦਾ ਹੈ?

ੳ:੨੬. ਸਤਿਗੁਰੂ ਜੀ ਆਖਦੇ ਹਨ—ਗੁਰੂ ਦੁਆਰੇ ਜਿਨ੍ਹਾਂ ਦੇ ਮਨ ਅੰਦਰ ਨਾਮ ਵਸ ਜਾਵੇ; ਤਾਂ ਉਹ ਨਾਮ ਉਨ੍ਹਾਂ ਦੇ ਹਿਰਦੇ ਵਿਚ ਸਾਰੀ ਦਵੈਤ ਦੀ ਮੈਲ ਨੂੰ ਦੂਰ ਕਰ ਦੇਂਦਾ ਹੈ।੮।੧੯।੨੦।

***ਭਾਵਾਰਥ :*** ਇਸ ਜੀਵ ਦਾ ਮਨ ਅਤਿ ਮੈਲਾ ਹੈ, ਇਸ ਨੂੰ ਮੈਲ ਹੈ ਦਵੈਤ ਭਾਵ ਦੀ, ਜਿਸ ਕਰਕੇ ਇਹ ਬਹੁਤ ਅਪਵਿੱਤਰ ਹੋ ਰਿਹਾ

ਹੈ। ਸੰਸਾਰ ਵਿਚ ਅਸੀਂ ਦੋ ਰਾਹ ਤੱਕਦੇ ਹਾਂ, ਜਿਸ ਵਿਚ ਇਕ ਨਿਰਮਲ ਤੇ ਦੂਜਾ ਮੈਲਾ ਹੈ। ਨਿਰਮਲ ਰਾਹ ਵੱਲ ਟੁਰਨ ਵਾਲਾ ਨਿਰਮਲ ਹੋ ਜਾਂਦਾ ਹੈ। ਇਹ ਨਿਰਮਲਤਾ ਜਦੋਂ ਮਨ ਵਿਚ ਆ ਵਸਦੀ ਹੈ, ਤਾਂ ਤਨ ਨੂੰ ਭੀ ਨਿਰਮਲ ਕਰ ਦੇਂਦੀ ਹੈ। ਉਸ ਦੇ ਨੇਤਰ, ਬਚਨ ਸਭ ਹੀ ਨਿਰਮਲ ਹੋ ਜਾਂਦੇ ਹਨ। ਐਸਾ ਨਿਰਮਲ ਮਨੁੱਖ ਹਰ ਪ੍ਰਾਣੀ ਮਾਤ੍ਰ ਦੀ ਸੇਵਾ ਵਿਚ ਤਤਪਰ ਰਹਿੰਦਾ ਹੈ।

ਦੂਜੇ ਉਹ ਲੋਕ ਹਨ, ਜਿਨ੍ਹਾਂ ਨੂੰ ਦਵੈਤ ਦੀ ਮੈਲ ਨੇ ਮਲੀਨ ਕਰ ਛੱਡਿਆ ਹੈ। ਦਵੈਤ ਵਾਲੇ ਦੇ ਜਿਤਨੇ ਭੀ ਧਾਰਮਕ ਕਰਮ ਹਨ, ਉਹ ਮੈਲੇ ਹੀ ਸਮਝੋ। ਉਸ ਦਾ ਪਵਿੱਤਰ ਚੌਂਕਾ ਭੀ ਮੈਲਾ ਹੈ। ਉਸ ਦੀਆਂ ਪਾਵਨ ਸਮਝੀਆਂ ਕਾਰਾਂ ਭੀ ਅਪਵਿੱਤਰ ਹਨ। ਕਿਉਂਕਿ ਉਹ ਦਿਨੇ ਰਾਤ ਦਵੈਤ ਦੀ ਮੈਲ ਦੇ ਢੇਰ ਇਕੱਠੇ ਕਰੀ ਜਾਂਦਾ ਹੈ, ਇਸੇ ਮੈਲ ਨੂੰ ਪਾਪ ਮੰਨਿਆ ਹੈ। ਦਵੈਤ ਹੀ ਸਾਰੇ ਪਾਪਾਂ ਦੀ ਜੜ੍ਹ ਹੈ।

ਪਰ, ਜਦੋਂ ਦੀਰਘ ਵੀਚਾਰ ਕੇ ਵੇਖੀਏ ਤਾਂ ਇਉਂ ਨਜ਼ਰੀਂ ਆਵੇਗਾ, ਕਿ ਇਹ ਨਿਰਮਲ ਤੇ ਮੈਲੇ ਦੋਵੇਂ ਹੀ ਕਰਤਾਰ ਨੇ ਪੈਦਾ ਕੀਤੇ ਹਨ। ਪਰ ਮੈਲਿਆਂ ਨੂੰ ਨਿਰਮਲ ਕਰਨ ਵਾਲਾ ਉਸ ਪ੍ਰਭੂ ਦਾ ਨਾਮ ਅਤੇ ਨਾਮ ਨੂੰ ਉਚਾਰਨ ਕਰਨ ਵਾਲੀ ਨਿਰਮਲ ਬਾਣੀ ਦੱਸੀ ਹੈ। ਸੋ, ਨਿਰਮਲ ਬਾਣੀ ਤੇ ਨਾਮ ਦੇ ਅਭਿਆਸ ਨਾਲ ਦਵੈਤ ਭਾਵ ਵਲੋਂ ਨਿਰਮਲ ਹੋਣ ਕਰਕੇ ਪ੍ਰਭੂ ਨੂੰ ਪ੍ਰਾਪਤ ਕਰ ਲਈਦਾ ਹੈ। ਪਰ, ਇਹ ਪਵਿੱਤਰ ਨਾਮ, ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ। ਸੋ, ਇਸ ਵਿਚ ਸਾਰੰਸ਼ ਇਹ ਹੈ ਕਿ ਨਿਰਮਲ ਨਾਮ ਦਾ ਅਭਿਆਸ ਕਰੋ, ਜਿਸ ਦਾ ਸਦਕਾ ਤੁਹਾਨੂੰ ਲੋਕ-ਪ੍ਰਲੋਕ ਵਿਚ ਸਤਿਕਾਰ ਪ੍ਰਾਪਤ ਹੋ ਸਕੇ।

**ਮਾਝ ਮਹਲਾ ੩ ॥**

**੧. ਗੋਵਿੰਦੁ ਊਜਲੁ ਊਜਲ ਹੰਸਾ ॥**
**੨. ਮਨੁ ਬਾਣੀ ਨਿਰਮਲ ਮੇਰੀ ਮਨਸਾ ॥**
**੩. ਮਨਿ ਊਜਲ ਸਦਾ ਮੁਖ ਸੋਹਹਿ**
**ਅਤਿ ਊਜਲ ਨਾਮੁ ਧਿਆਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥**
**੫. ਗੋਬਿਦੁ ਗੋਬਿਦੁ ਕਹੈ ਦਿਨ ਰਾਤੀ**
**ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ਰਹਾਉ॥**
**੬. ਗੋਬਿਦੁ ਗਾਵਹਿ ਸਹਜਿ ਸੁਭਾਏ ॥**
**੭. ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥**
**੮. ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ**
**ਸੁਣਿ ਗੋਬਿਦ ਗੁਣ ਗਾਵਣਿਆ ॥੨॥**
**੯. ਮਨੂਆ ਨਾਚੈ ਭਗਤਿ ਦ੍ਰਿੜਾਏ ॥**
**੧੦. ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥**
**੧੧. ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ**
**ਸਬਦੇ ਨਿਰਤਿ ਕਰਾਵਣਿਆ ॥੩॥**
**੧੨. ਊਚਾ ਕੂਕੇ ਤਨਹਿ ਪਛਾੜੇ ॥**
**੧੩. ਮਾਇਆ ਮੋਹਿ ਜੋਹਿਆ ਜਮਕਾਲੇ ॥**
**੧੪. ਮਾਇਆ ਮੋਹੁ ਇਸੁ ਮਨਹਿ ਨਚਾਏ**
**ਅੰਤਰਿ ਕਪਟੁ ਦੁਖੁ ਪਾਵਣਿਆ ॥੪॥**
**੧੫. ਗੁਰਮੁਖਿ ਭਗਤਿ ਜਾ ਆਪਿ ਕਰਾਏ ॥**
**੧੬. ਤਨੁ ਮਨੁ ਰਾਤਾ ਸਹਜਿ ਸੁਭਾਏ ॥**
**੧੭. ਬਾਣੀ ਵਜੈ ਸਬਦਿ ਵਜਾਏ**
**ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥**
**੧੮. ਬਹੁ ਤਾਲ ਪੂਰੇ ਵਾਜੇ ਵਜਾਏ ॥**
**੧੯. ਨਾ ਕੋ ਸੁਣੇ ਨ ਮੰਨਿ ਵਸਾਏ ॥**
**੨੦. ਮਾਇਆ ਕਾਰਣਿ ਪਿੜ ਬੰਧਿ ਨਾਚੈ**
**ਦੂਜੈ ਭਾਇ ਦੁਖੁ ਪਾਵਣਿਆ ॥੬॥**
**੨੧. ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥**
**੨੨. ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥**
**੨੩. ਗੁਰ ਕੈ ਸਬਦਿ ਸਦਾ ਹਰਿ ਧਿਆਏ**
**ਏਹਾ ਭਗਤਿ ਹਰਿ ਭਾਵਣਿਆ ॥੭॥**
**੨੪. ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥**
**੨੫. ਹੋਰਤੁ ਭਗਤਿ ਨ ਪਾਏ ਕੋਈ ॥**
**੨੬. ਨਾਨਕ ਨਾਮੁ ਗੁਰ ਭਗਤੀ ਪਾਈਐ**
**ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥੨੧॥**

***ਪਦ ਅਰਥ :*** ਹੰਸਾ—ਸੰਤ, ਹੰਸ। ਮਨਸਾ—ਵਾਸ਼ਨਾ, ਸੰਕਲਪ, ਇੱਛਾ। ਨਿਰਤਿ—ਨਾਚ। ਸਬਦਿ—ਗੁਰੂ ਦੇ ਸ਼ਬਦ ਰਾਹੀਂ। ਸੁਭਾਏ—ਸੁੱਚੇ ਪ੍ਰੇਮ ਵਿਚ। ਭੈ—ਡਰ, ਅਦਬ ਵਿਚ ਰਹਿ ਕੇ। ਜਾਏ—ਦੂਰ ਹੋ ਜਾਂਦੀ ਹੈ। ਨਾਚੈ—ਨੱਚਦਾ ਹੈ, ਭਾਵ ਹੁਲਾਰੇ ਵਿਚ ਆਉਂਦਾ ਹੈ। ਪਛਾੜੇ—ਕਿਸੇ ਸ਼ੈਅ ਨਾਲ ਪਟਕਾਂਦਾ ਹੈ। ਜੋਹਿਆ— ਤੱਕ ਵਿਚ ਰੱਖਿਆ ਹੋਇਆ ਹੈ। ਜਮਕਾਲੇ—ਜਮਕਾਲ ਨੇ। ਕਪਟੁ—ਛਲ, ਠੱਗੀ। ਰਾਤਾ—ਰੰਗਿਆ ਗਿਆ। ਵਜਾਏ— ਸਿਫ਼ਤ- ਸਲਾਹ ਦਾ ਵਾਜਾ ਵਜਾਉਂਦਾ ਹੈ। ਥਾਇ ਪਾਵਣਿਆ—ਕਬੂਲ ਕਰਦਾ ਹੈ। ਬੰਧਿ—ਬੰਨ੍ਹ ਕੇ। ਦੂਜੈ ਭਾਇ—ਮਾਇਆ ਦੇ ਮੋਹ ਵਿਚ। ਮੁਕਤਾ—ਮਾਇਆ ਦੇ ਬੰਧਨਾਂ ਤੋਂ ਸੁਤੰਤਰ। ਜੁਗਤਾ—ਜੁੜਿਆ ਹੋਇਆ। ਜੁਗ ਚਾਰੇ—ਸਦਾ ਹੀ। ਗੁਰਮੁਖਿ—ਗੁਰੂ ਦੇ ਸਨਮੁਖ ਰਹਿ ਕੇ। ਹੋਰਤੁ—ਕਿਸੇ ਹੋਰ ਤਰੀਕੇ ਨਾਲ।

***ਅਰਥ :***

ਪ੍ਰ: ਤੁਸੀਂ ਸਭ ਤੋਂ ਉੱਜਲ ਕਿਸ ਨੂੰ ਮੰਨਦੇ ਹੋ ?

ਉ:੧. ਹੇ ਭਾਈ ! ਗੁਰਮਤ ਨੇ ਮੇਰੇ (ਗੋਵਿੰਦੁ) ਪ੍ਰਮੇਸ਼ਰ ਰੂਪ ਸਰੋਵਰ ਨੂੰ ਸਭਨਾਂ ਤੋਂ ਉੱਜਲ ਮੰਨਿਆ ਹੈ। ਜਾਂ ਉਸ ਸਰੋਵਰ ਦੇ ਵਾਸੀ ਜੋ (ਹੰਸਾ) ਸੰਤ ਜਨ ਹਨ, ਉਹ ਵੀ ਉੱਜਲ ਮੰਨੇ ਗਏ ਹਨ। ਕਿਉਂਕਿ—

੨. ਉਹ ਸੰਤ ਮੇਰੀ ਤੇਰੀ, (ਮਨਸਾ) ਵਾਸ਼ਨਾ ਨੂੰ ਛੱਡ ਕੇ ਮਨ ਤੇ ਬਾਣੀ ਕਰਕੇ ਪਵਿੱਤਰ ਹੋ ਚੁੱਕੇ ਹਨ।

੩. ਉਨ੍ਹਾਂ ਦਾ ਮਨ ਉੱਜਲ ਹੈ, ਇਸ ਕਰਕੇ ਉਨ੍ਹਾਂ ਦਾ ਮੁਖ ਵੀ ਸੋਭਾ ਵਾਲਾ ਹੈ, ਕਿਉਂਕਿ ਉਹ ਮਹਾਨ ਉੱਜਲ ਨਾਮ ਨੂੰ ਧਿਆਉਂਦਾ ਹੈ।੧।

੪. ਮੈਂ ਕੁਰਬਾਨ ਜਾਂਦਾ ਹਾਂ; ਮੈਂ ਉਸ ਤੋਂ ਜੀਉ ਕੁਰਬਾਨ ਕਰਦਾ

ਹਾਂ, ਕਿਉਂਕਿ ਉਹ ਗੋਬਿੰਦ ਦੇ ਗੁਣ ਗਾਉਂਦਾ ਹੈ।

੫. ਜੋ ਦਿਨੇ ਰਾਤ ਗੋਬਿੰਦ-ਗੋਬਿੰਦ ਸਿਮਰਦਾ ਹੈ ਅਤੇ ਜੋ ਗੋਬਿੰਦ ਦੇ ਗੁਣਾਂ ਨੂੰ ਸਦਾ ਹੀ (ਸਬਦਿ) ਗੀਤਾਂ ਵਿਚ ਸੁਣਾਉਂਦਾ ਹੈ ਭਾਵ ਕਥਾ ਕੀਰਤਨ ਰਾਹੀਂ ਉਸ ਵਾਹਿਗੁਰੂ ਦੇ ਗੁਣ ਗਾਉਂਦਾ ਹੈ। 'ਗੁਰਮੁਖਿ ਨਾਦੰ ਗੁਰਮੁਖਿ ਵੇਦੰ' ਵਾਲੀ ਅਵਸਥਾ ਹੋ ਜਾਂਦੀ ਹੈ।੧।ਰਹਾਉ।

੬. ਜੋ ਗੋਬਿੰਦ ਦੇ ਗੁਣਾਂ ਨੂੰ ਸਹਿਜ ਸੁਭਾਅ ਦਿਨੇ ਰਾਤ ਗਾਉਂਦੇ ਹਨ।

੭. [ਅਤੇ ਨਾਲ ਹੀ ਹਿਰਦੇ ਵਿਚ] ਗੁਰੂ ਦਾ ਭੈ ਧਾਰੀ ਰੱਖਦੇ ਹਨ, ਜਿਸ ਨਾਲ ਉਹ ਉੱਜਲ ਹੋ ਜਾਂਦੇ ਹਨ। ਕਿਉਂਕਿ ਨਾਮ ਉਚਾਰਨ ਨਾਲ ਉਨ੍ਹਾਂ ਦੇ ਹਿਰਦੇ ਵਿਚੋਂ ਹੰਗਤਾ ਦੀ ਮੈਲ ਦੂਰ ਹੋ ਜਾਂਦੀ ਹੈ।

੮. ਉਹ ਇਸ ਤਰ੍ਹਾਂ ਦੀ ਭਗਤੀ ਦਿਨੇ ਰਾਤ ਕਰਦੇ ਹਨ, ਇਸੀ ਕਰਕੇ ਉਹ ਸਦਾ ਹੀ ਅਨੰਦ ਰਹਿੰਦੇ ਹਨ, ਉਹ ਅਸਲੀ ਗੋਬਿੰਦ ਦੇ ਗੁਣਾਂ ਨੂੰ ਸਦਾ ਗਾਉਂਦੇ ਅਤੇ ਸੁਣਦੇ ਰਹਿੰਦੇ ਹਨ।੨।

੯. ਉਹ ਜਿਉਂ ਜਿਉਂ ਭਗਤੀ ਦ੍ਰਿੜ੍ਹ ਕਰਦੇ ਹਨ, ਉਨ੍ਹਾਂ ਦਾ ਮਨ (ਨਾਚੈ) ਨੱਚਦਾ ਭਾਵ ਹੁਲਾਰੇ ਵਿਚ ਆਉਂਦਾ ਹੈ।

੧੦. ਗੁਰੂ ਦੇ ਸ਼ਬਦ ਰਾਹੀਂ ਉਹ ਆਪਣੇ ਮਨ ਨੂੰ ਉਸੇ ਪਾਸੇ ਟਿਕਾਈ ਰੱਖਦੇ ਹਨ, ਭਾਵ ਉਹ ਮਨ ਨੂੰ ਬਾਹਰ ਭਟਕਣ ਤੋਂ ਬਚਾਈ ਰੱਖਦੇ ਹਨ।

੧੧. ਜੋ ਮਾਇਆ ਦੇ ਮੋਹ ਨੂੰ ਅੰਦਰੋਂ ਚੁਕਾ ਕੇ ਸੱਚਾ ਨਾਮ ਜਪਣਾ ਹੈ। ਇਹੋ ਇਕ ਅਸਲੀ ਤਾਲ ਪੂਰਨਾ ਹੈ ਅਤੇ ਜੋ ਗੁਰੂ ਦੇ ਸ਼ਬਦ ਦਾ (ਨਿਰਤਿ) ਨਿਰਣਾ ਕਰਨਾ ਹੈ, ਇਹੋ (ਨਿਰਤਿ) [ਨਿਰਤਕਾਰੀ] ਨੱਚਣਾ ਹੈ।੩।

ਪ੍ਰ: ਕੀ, ਜੋ ਰਾਸ ਧਾਰੀਏ ਨਾਚ ਕਰਦੇ ਹਨ, ਉਹ ਕਿਸੇ ਵੀ ਲੇਖੇ ਵਿਚ ਨਹੀਂ ?

ਉ:੧੨. ਹੇ ਭਾਈ! ਜੋ ਉੱਚਾ ਕੂਕਦਾ ਹੈ ਅਤੇ ਸਰੀਰ ਨੂੰ ਪਟਕ-ਪਟਕ ਕੇ ਨਾਚ ਕਰਦਾ ਹੈ।

੧੩. ਉਹ ਤਾਂ ਮਾਇਆ ਦਾ ਮੋਹਿਆ ਹੋਇਆ ਹੈ, ਉਸ ਨੂੰ ਤਾਂ ਜਮ ਨੇ (ਜੋਹਿਆ) ਤਾੜਿਆ ਹੈ ਭਾਵ ਜਮ ਨੇ ਆਪਣੀ ਨਜ਼ਰ ਵਿਚ ਰਖ ਲਿਆ ਹੈ।

੧੪. ਕਿਉਂਕਿ ਉਸ ਦੇ ਮਨ ਨੂੰ ਮਾਇਆ ਦਾ ਮੋਹ ਹੀ ਨਚਾ ਰਿਹਾ ਹੈ, ਉਂਜ ਉਸ ਦੇ ਅੰਤਰ ਆਤਮੇ ਕਪਟ ਹੈ, ਜਿਸ ਕਰਕੇ ਅੰਤ ਨੂੰ ਦੁਖ ਪਾਏਗਾ। ਭਾਵ ਜਿਵੇਂ ਮਦਾਰੀ ਬਾਂਦਰ ਨੂੰ ਆਪਣੇ ਇਸ਼ਾਰੇ 'ਤੇ ਨਚਾਉਂਦਾ ਹੈ, ਇਸੇ ਤਰ੍ਹਾਂ ਮਾਇਆ ਦਾ ਮੋਹ ਇਸ ਮਨ ਨੂੰ ਭੜਕਾਈ ਫਿਰਦਾ ਹੈ।੪।

੧੫. ਅਸਲ ਵਿਚ ਤਾਂ ਭਗਤੀ ਤਦ ਹੀ ਹੁੰਦੀ ਹੈ, ਜਦੋਂ ਪ੍ਰਭੂ ਆਪੇ ਹੀ ਗੁਰਾਂ ਦੁਆਰੇ ਭਗਤੀ ਕਰਾਵੇ।

੧੬. ਤਾਂ ਫਿਰ ਸਹਿਜ ਸੁਭਾਅ ਹੀ ਤਨ ਮਨ ਉਸ ਦੇ ਪ੍ਰੇਮ ਵਿਚ ਰਚਿਆ ਰਹਿੰਦਾ ਹੈ।

੧੭. ਜੋ ਬਾਣੀ ਨੂੰ (ਵਾਜੈ) ਉਚਾਰਨ ਕਰਦਾ ਹੈ ਅਤੇ ਗੁਰੂ ਉਪਦੇਸ਼ ਦਾ (ਵਜਾਏ) ਅਭਿਆਸ ਕਰਦਾ ਹੈ, ਉਸ ਗੁਰਸਿੱਖ ਦੀ ਭਗਤੀ ਥਾਂ ਪੈਂਦੀ ਹੈ।੫।

੧੮. ਜੇ ਕੋਈ ਮਨਮੁਖ ਬਹੁਤੇ ਤਾਲ ਹੀ ਪੂਰੇ ਅਤੇ ਬਹੁਤੇ ਵਾਜੇ ਹੀ ਵਜਾਵੇ।

੧੯. [ਤਾਂ ਨਿਹਚਾ ਰਖੋ] ਨਾ ਉਸ ਨੂੰ ਕੋਈ ਗਹੁ ਨਾਲ ਸੁਣਦਾ ਹੈ ਅਤੇ ਨਾ ਹੀ ਮਨ ਵਿਚ ਵਸਾਉਂਦਾ ਹੈ।

੨੦. ਕਿਉਂਕਿ ਉਹ ਤਾਂ ਮਾਇਆ ਵਾਸਤੇ ਹੀ (ਪਿੜ) ਅਖਾੜਾ ਬੰਨ੍ਹ ਕੇ ਨੱਚਦੇ ਹਨ ਅਤੇ (ਦੂਜੈ ਭਾਇ) ਸੰਸਾਰ ਦੇ ਮੋਹ ਕਰਕੇ ਉਹ ਦੁੱਖ ਪਾ ਰਹੇ ਹਨ।੬।

ਪ੍ਰ: ਜੋ ਗੁਰਮਤ ਅਨੁਸਾਰ ਰਾਸ ਹੈ, ਉਸ ਦਾ ਕੀ ਫਲ ਹੁੰਦਾ ਹੈ ?

ਉ:੨੧. ਜਿਸ ਮਨੁੱਖ ਦੇ ਅੰਦਰ ਉਸ ਮੇਰੇ ਪ੍ਰਭੂ ਦੀ ਪ੍ਰੀਤ ਲਗ ਜਾਵੇ, ਉਹ ਮੁਕਤ ਹੈ।

੨੨. ਸਰੀਰ ਦੀਆਂ ਸਾਰੀਆਂ ਇੰਦ੍ਰੀਆਂ ਉਸ ਦੇ ਕਾਬੂ ਵਿਚ ਹੋ ਜਾਂਦੀਆਂ ਹਨ, ਉਹ ਸਦਾ ਸੱਚੇ ਸੰਜਮ ਵਿਚ ਜੁੜਿਆ ਰਹਿੰਦਾ ਹੈ।

੨੩. ਗੁਰੂ ਦੇ ਉਪਦੇਸ਼ ਦੁਆਰੇ ਉਹ ਸਦਾ ਹੀ ਹਰੀ ਨੂੰ ਧਿਆਉਂਦਾ ਹੈ। ਅਸਲ ਵਿਚ ਇਹੋ ਭਗਤੀ ਹੈ, ਜੋ ਹਰੀ ਦੇ ਦਰ ਕਬੂਲੀ ਜਾਂਦੀ ਹੈ।੭।

ਪ੍ਰ: ਕੀ, ਗੁਰੂ ਤੋਂ ਬਿਨਾਂ ਗੁਰਮਤ ਦੀ ਭਗਤੀ ਨਹੀਂ ਮਿਲ ਸਕਦੀ ?

ਉ:੨੪. ਚੌਹਾਂ ਹੀ ਜੁਗਾਂ ਵਿਚ ਭਗਤੀ ਗੁਰੂ ਦੇ ਰਾਹੀਂ ਹੁੰਦੀ ਰਹੀ ਹੈ।

੨੫. ਹੋਰ ਕਿਸੇ ਭੀ ਤਰ੍ਹਾਂ ਕੋਈ ਭਗਤੀ ਨੂੰ ਨਹੀਂ ਪਾ ਸਕੇਗਾ।

੨੬. ਸਤਿਗੁਰੂ ਜੀ ਆਖਦੇ ਹਨ—ਹੇ ਭਾਈ ! ਜਦੋਂ ਗੁਰੂ ਦੇ ਚਰਨਾਂ ਨਾਲ ਚਿਤ ਨੂੰ ਜੋੜ ਲਈਏ, ਤਾਂ ਗੁਰਾਂ ਪਾਸੋਂ ਨਾਮ ਅਤੇ ਭਗਤੀ ਪਾਈਦੀ ਹੈ।੮।੨੦।੨੧।

***ਭਾਵਾਰਥ :*** ਇਸ ਸ਼ਬਦ ਦਾ ਇਹੋ ਹੀ ਸਾਰੰਸ਼ ਹੈ ਕਿ ਬਾਣੀ ਰਾਹੀਂ ਦੱਸੀ ਸੱਚੀ ਭਗਤੀ ਦ੍ਰਿੜ੍ਹ ਕਰੋ, ਜੋ ਤਮਾਸ਼ੇ ਮਾਤ੍ਰ ਰਾਸਾਂ ਹਨ, ਇਹ ਗੋਬਿੰਦ ਪ੍ਰਾਪਤੀ ਦੇ ਮਾਰਗ ਵਿਚ ਰੋਕ ਰੂਪ ਹਨ, ਇਸ ਲਈ ਹਜ਼ੂਰ ਨੇ ਇਸ ਤਮਾਸ਼ਬੀਨੀ ਰਾਸਾਂ ਤੋਂ ਵਰਜਿਆ ਹੈ। ਕਿਉਂਕਿ ਬਹੁਤੇ ਲੋਕ ਮਾਇਆ ਪ੍ਰਾਪਤੀ ਲਈ ਗੁਰੂ ਦੀ ਭਗਤੀ ਕਰਦੇ ਹਨ, ਇਸੇ ਲਈ ਹਜ਼ੂਰ ਨੇ ਉਨ੍ਹਾਂ ਦੇ ਜਪ, ਤਪ ਆਦਿ ਨੂੰ ਖੰਡਨ ਕੀਤਾ ਹੈ, ਕਿਉਂਕਿ ਉਨ੍ਹਾਂ ਦੀਆਂ ਸਾਰੀਆਂ ਜੁਗਤੀਆਂ ਮਾਇਆ ਇਕੱਤ੍ਰ ਕਰਨ ਲਈ ਹੁੰਦੀਆਂ ਹਨ, ਉਹ ਭਾਵੇਂ ਆਪਣੇ ਸਰੀਰ ਨੂੰ ਕਈ ਪ੍ਰਕਾਰ ਦੇ ਕਸ਼ਟ ਦਿੰਦੇ ਹਨ, ਪਰ ਉਨ੍ਹਾਂ ਦਾ ਇਹ ਸਭ ਕੁਝ ਹੀ ਪਾਜ ਹੋਇਆ ਕਰਦਾ ਹੈ।

ਉਨ੍ਹਾਂ ਲੋਕਾਂ ਨੇ ਮਾਇਆ ਪ੍ਰਾਪਤੀ ਲਈ, ਸਾਰੀ ਦੀ ਸਾਰੀ ਲੋਕ ਲਾਜ ਨੂੰ ਪਰ੍ਹੇ ਸੁੱਟ ਦਿੱਤਾ ਹੁੰਦਾ ਹੈ। ਉਹ ਅਖਾੜੇ ਬੰਨ੍ਹ ਕੇ ਬੇ-ਪੜਦ ਹੋ ਨਾਚ ਕਰਦੇ ਹਨ। ਉਨ੍ਹਾਂ ਦਾ ਰਾਗ ਗਾਉਣਾ, ਸਾਜ ਵਜਾਉਣਾ, ਅਨੇਕਾਂ ਤਾਲ ਪੂਰਨੇ, ਸਿਰਫ਼ ਮਾਇਆ ਲਈ ਹੁੰਦੇ ਹਨ। ਸੋ, ਅੰਤ ਵਿਚ ਹਜ਼ੂਰ ਅੰਕਿਤ ਕਰਦੇ ਹਨ, ਕਿ ਸੰਸਾਰ ਵਿਚ ਮੁਕਤ ਉਹੋ ਹੈ, ਜਿਸ ਦੇ ਅੰਤਰ ਆਤਮੇ ਪ੍ਰੀਤਮ ਦਾ ਪਿਆਰ ਹੈ। ਸੱਚਾ ਸੰਜਮੀ ਉਸੇ ਨੂੰ ਕਿਹਾ ਜਾ ਸਕਦਾ ਹੈ, ਜਿਸ ਦੇ ਆਪਣੇ ਇੰਦਰੇ ਆਪਣੇ ਕਾਬੂ ਵਿਚ ਹਨ। ਭਾਵ ਇਨ੍ਹਾਂ ਮੂੰਹ ਜ਼ੋਰ ਇੰਦ੍ਰਿਆਂ ਰੂਪ ਘੋੜਿਆਂ ਦੀਆਂ

ਲਗਾਮਾਂ ਨੂੰ ਜਿਨ੍ਹਾਂ ਨੇ ਆਪਣੇ ਕਾਬੂ ਵਿਚ ਰੱਖਿਆ ਹੈ। ਉਨ੍ਹਾਂ ਨੂੰ ਹੀ ਸਤਿਗੁਰੂ ਜੀ ਨੇ ਹੰਸਾਂ ਦਾ ਉਦਾਹਰਣ ਦਿੱਤਾ ਹੈ, ਕਿਉਂਕਿ ਉਹ ਸੰਗਤ ਰੂਪੀ ਸਰੋਵਰ ਵਿਚ ਨਾਮ ਰੂਪੀ ਹੀਰੇ, ਸ਼ੁਭ ਗੁਣਾਂ ਰੂਪ ਮੋਤੀਆਂ ਦੀ ਚੋਗ ਚੁਗਦੇ ਹਨ।

**ਮਾਝ ਮਹਲਾ ੩ ॥**

**੧. ਸਚਾ ਸੇਵੀ ਸਚੁ ਸਾਲਾਹੀ ॥**
**੨. ਸਚੈ ਨਾਇ ਦੁਖੁ ਕਬ ਹੀ ਨਾਹੀ ॥**
**੩. ਸੁਖਦਾਤਾ ਸੇਵਨਿ ਸੁਖੁ ਪਾਇਨਿ**
**ਗੁਰਮਤਿ ਮੰਨਿ ਵਸਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਸੁਖ ਸਹਜਿ ਸਮਾਧਿ ਲਗਾਵਣਿਆ ॥**
**੫. ਜੋ ਹਰਿ ਸੇਵਹਿ ਸੇ ਸਦਾ ਸੋਹਹਿ**
**ਸੋਭਾ ਸੁਰਤਿ ਸੁਹਾਵਣਿਆ ॥੧॥ਰਹਾਉ॥**
**੬. ਸਭੁ ਕੋ ਤੇਰਾ ਭਗਤੁ ਕਹਾਏ ॥**
**੭. ਸੇਈ ਭਗਤ ਤੇਰੈ ਮਨਿ ਭਾਏ ॥**
**੮. ਸਚੁ ਬਾਣੀ ਤੁਧੈ ਸਾਲਾਹਨਿ**
**ਰੰਗਿ ਰਾਤੇ ਭਗਤਿ ਕਰਾਵਣਿਆ ॥੨॥**
**੯. ਸਭੁ ਕੋ ਸਚੇ ਹਰਿ ਜੀਉ ਤੇਰਾ ॥**
**੧੦. ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥**
**੧੧. ਜਾ ਤੁਧੁ ਭਾਵੈ ਤਾ ਨਾਇ ਰਚਾਵਹਿ**
**ਤੂੰ ਆਪੇ ਨਾਉ ਜਪਾਵਣਿਆ ॥੩॥**
**੧੨. ਗੁਰਮਤੀ ਹਰਿ ਮੰਨਿ ਵਸਾਇਆ ॥**
**੧੩. ਹਰਖੁ ਸੋਗੁ ਸਭੁ ਮੋਹੁ ਗਵਾਇਆ ॥**
**੧੪. ਇਕਸੁ ਸਿਉ ਲਿਵ ਲਾਗੀ ਸਦ ਹੀ**
**ਹਰਿ ਨਾਮੁ ਮੰਨਿ ਵਸਾਵਣਿਆ ॥੪॥**
**੧੫. ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥**
**੧੬. ਨਉ ਨਿਧਿ ਨਾਮੁ ਵਸਿਆ ਮਨਿ ਆਏ ॥**
**੧੭. ਪੂਰੈ ਭਾਗਿ ਸਤਿਗੁਰੁ ਪਾਇਆ**
**ਸਬਦੇ ਮੇਲਿ ਮਿਲਾਵਣਿਆ ॥੫॥**
**੧੮. ਤੂੰ ਦਇਆਲੁ ਸਦਾ ਸੁਖਦਾਤਾ ॥**
**੧੯. ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥**
**੨੦. ਤੂੰ ਆਪੇ ਦੇਵਹਿ ਨਾਮੁ ਵਡਾਈ**
**ਨਾਮਿ ਰਤੇ ਸੁਖੁ ਪਾਵਣਿਆ ॥੬॥**
**੨੧. ਸਦਾ ਸਦਾ ਸਾਚੇ ਤੁਧੁ ਸਾਲਾਹੀ ॥**
**੨੨. ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥**
**੨੩. ਏਕਸੁ ਸਿਉ ਮਨੁ ਰਹਿਆ ਸਮਾਏ**
**ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥**
**੨੪. ਗੁਰਮੁਖਿ ਹੋਵੈ ਸੋ ਸਾਲਾਹੇ ॥**
**੨੫. ਸਾਚੇ ਠਾਕੁਰ ਵੇਪਰਵਾਹੇ ॥**
**੨੬. ਨਾਨਕ ਨਾਮੁ ਵਸੈ ਮਨ ਅੰਤਰਿ**
**ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥**

***ਪਦ ਅਰਥ :*** ਸੇਵੀ—ਸੇਵੀਂ, ਸੇਵਾ ਕਰਾਂ। ਸਾਲਾਹੀ—ਮੈਂ ਸਿਫ਼ਤ ਸਲਾਹ ਕਰਦਾ ਹਾਂ। ਸੇਵਨਿ—ਸਿਮਰਦੇ ਹਨ। ਮੰਨਿ—ਮਨ ਵਿਚ। ਜਾਤਾ—ਜਾਣ ਲਿਆ ਹੈ। ਸੁਖ ਸਮਾਧਿ—ਆਤਮਕ ਅਨੰਦ ਦੀ ਸਮਾਧੀ। ਤੁਧੈ—ਤੈਨੂੰ। ਰੰਗਿ—ਪ੍ਰੇਮ-ਰੰਗ ਵਿਚ। ਚੂਕੈ—ਮੁੱਕ ਜਾਂਦਾ ਹੈ। ਹਰਖੁ—ਖ਼ੁਸ਼ੀ। ਸੋਗੁ—ਗ਼ਮੀ। ਲਿਵ—ਲਗਨ। ਨਉ ਨਿਧਿ—ਨੌਂ ਖ਼ਜ਼ਾਨੇ। ਜਾਤਾ—ਪਛਾਣਿਆ। ਮਨਿ ਮੰਨਿਐ—ਜੇ ਮਨ, ਮੰਨ ਜਾਵੇ।

***ਅਰਥ :***

ਪ੍ਰ: ਕੋਈ ਅਜਿਹਾ ਤਰੀਕਾ ਦੱਸੋ, ਜਿਸ ਦੇ ਕਰਨ ਨਾਲ ਮੈਨੂੰ ਕਦੇ ਭੀ ਦੁੱਖ ਨਾ ਹੋਵੇ ?

ਉ: ੧. ਹੇ ਭਾਈ! ਤੂੰ ਉਸ ਸੱਚੇ ਪ੍ਰਭੂ ਨੂੰ ਸੇਵੀਂ, ਭਾਵ ਅਰਾਧਨਾ ਕਰੀਂ, ਨਾਮ ਜਪਦਾ ਰਹੀਂ ਅਤੇ ਉਸ ਦੀ ਸਿਫ਼ਤ-ਸਲਾਹ ਕਰੀਂ, ਭਾਵ ਉਸੇ ਦੇ ਹੀ ਗੁਣ ਗਾਉਂਦਾ ਰਹੀਂ।

੨. ਬਸ, ਇਸ ਤਰ੍ਹਾਂ ਉਸ ਪ੍ਰਭੂ ਦੇ ਸੱਚੇ ਨਾਮ ਵਿਚ ਲਗਿਆਂ ਤੈਨੂੰ ਕਦੇ ਭੀ ਦੁੱਖ ਨਹੀਂ ਲਗੇਗਾ।

੩. ਜੋ ਇਸ ਤਰ੍ਹਾਂ ਸੁਖਾਂ ਦੇ ਦਾਤੇ ਪ੍ਰਭੂ ਨੂੰ ਸੇਂਵਦੇ ਹਨ, ਉਹ ਸਦਾ ਹੀ ਸੁਖ ਪਾਉਂਦੇ ਹਨ, ਪਰ ਉਹ ਤਾਂ ਜਦੋਂ ਗੁਰਮਤ ਅਨੁਸਾਰ ਨਾਮ ਨੂੰ ਆਪਣੇ ਮਨ ਵਿਚ ਵਸਾਉਂਦੇ ਹਨ, ਭਾਵ ਮਨ ਅੰਦਰ ਧਾਰਨ ਕਰਦੇ ਹਨ।੧।

੪. ਹੇ ਭਾਈ! ਮੈਂ ਉਨ੍ਹਾਂ ਬੰਦਿਆਂ ਤੋਂ ਸਦਾ ਕੁਰਬਾਨ, ਸਦਕੇ ਹਾਂ ਜੋ ਸੁਖ ਸਰੂਪ ਵਿਚ ਸਹਿਜੇ ਹੀ ਸਮਾਧੀ ਲਾ ਰਹੇ ਹਨ।

੫. ਜੋ ਉਸ ਹਰੀ ਨੂੰ ਸੇਵਦੇ ਹਨ, ਉਹ ਸਦਾ ਹੀ ਹਰ ਥਾਂ ਸੋਭਾ ਪਾ ਰਹੇ ਹਨ, ਉਨ੍ਹਾਂ ਦੀ ਸੋਭਾ ਨੂੰ ਸੁਣ ਕੇ ਸੁਰਤ ਭੀ ਸੁਹਾਵਣੀ ਹੋ ਜਾਂਦੀ ਹੈ।੧।ਰਹਾਉ।

੬. ਹੇ ਵਾਹਿਗੁਰੂ! ਉਂਜ ਤਾਂ ਆਪਣੇ ਆਪ ਨੂੰ ਹਰ ਬੰਦਾ ਹੀ ਰੱਬੀ-ਭਗਤ ਕਹਿੰਦਾ ਤੇ ਕਹਾਉਂਦਾ ਹੈ।

੭. ਪਰ ਸਹੀ ਭਗਤ ਤਾਂ ਉਹੋ ਹਨ, ਜੋ ਤੇਰੇ ਮਨ ਨੂੰ ਭਾਅ ਜਾਣ, ਭਾਵ ਜੋ ਤੇਰੇ ਦਰ 'ਤੇ ਕਬੂਲੇ ਜਾਣ।

੮. ਉਹ ਸਦਾ ਹੀ ਸੱਚ ਬੋਲਦੇ ਹਨ ਅਤੇ ਤੈਨੂੰ ਸਲਾਹੁੰਦੇ ਹਨ, ਉਹ ਪ੍ਰੇਮ ਰੰਗ ਵਿਚ (ਰਾਤੇ) ਰੰਗੇ ਹੋਏ ਸਦਾ ਹੀ ਭਗਤੀ ਕਰਦੇ ਹਨ, ਉਹੀ ਤੈਨੂੰ ਭਾਉਂਦੇ ਹਨ।੨।

੯. ਹੇ ਸੱਚੇ ਹਰੀ ਜੀਉ! ਉਂਜ ਤਾਂ ਭਾਵੇਂ ਸਭ ਕੋਈ ਤੇਰਾ ਹੀ ਆਸਰਾ ਰੱਖਦਾ ਹੈ।

੧੦. ਪਰ, ਮੁਖੀ ਗੁਰੂ ਦੁਆਰੇ ਜਿਸ ਨੂੰ ਤੂੰ ਮਿਲ ਜਾਵੇਂ ਉਸ ਦਾ ਚੁਰਾਸੀ ਦੇ ਚੱਕਰ ਦਾ ਆਉਣ ਜਾਣ ਰੂਪ ਫੇਰਾ ਚੁਕ ਜਾਂਦਾ ਹੈ।

੧੧. ਜਦੋਂ ਤੈਨੂੰ ਭਾਅ ਜਾਵੇ ਤਦੋਂ ਤੂੰ ਕਿਸੇ ਨੂੰ ਆਪਣੇ ਨਾਮ ਵਿਚ ਲਾਉਂਦਾ ਹੈਂ, ਤੂੰ ਆਪੇ ਹੀ ਕ੍ਰਿਪਾ ਕਰਕੇ ਆਪਣਾ ਨਾਮ ਜਪਾਉਂਦਾ ਹੈਂ।੩।

੧੨. ਜਿਨ੍ਹਾਂ ਗੁਰਮਤੀਆਂ ਨੇ ਹਰੀ ਦਾ ਨਾਮ ਮਨ ਵਿਚ ਧਾਰਨ ਕਰ ਲਿਆ ਹੈ।

੧੩. ਉਨ੍ਹਾਂ ਨੇ ਆਪਣੇ ਅੰਦਰੋਂ ਹਰਖ ਸੋਗ ਅਤੇ ਸਾਰੇ ਮੋਹ ਨੂੰ ਨਾਸ ਕਰ ਲਿਆ ਹੈ।

੧੪. ਉਨ੍ਹਾਂ ਦੀ ਸੁਰਤ ਸਦਾ ਇਕ ਪ੍ਰਮੇਸ਼ਰ ਵਿਚ ਹੀ ਜੁੜੀ ਰਹਿੰਦੀ ਹੈ ਅਤੇ ਉਹ ਹਰੀ ਦੇ ਨਾਮ ਨੂੰ ਮਨ ਵਿਚ ਵਸਾਈ ਰੱਖਦੇ ਹਨ।੪।

੧੫. ਹੇ ਪ੍ਰਭੂ! ਤੇਰੇ ਭਗਤ ਤਾਂ ਸਦਾ ਹੀ ਚਾਅ ਸਹਿਤ ਤੇਰੇ ਪ੍ਰੇਮ-ਰੰਗ ਵਿਚ (ਰਾਤੇ) ਰੰਗੇ ਰਹਿੰਦੇ ਹਨ।

੧੬. ਇਸੇ ਲਈ ਤਾਂ ਉਨ੍ਹਾਂ ਦੇ ਮਨ ਵਿਚ ਨੌਂ ਨਿੱਧਾਂ ਰੂਪ ਨਾਮ ਸਦਾ ਹੀ ਵਸਿਆ ਰਹਿੰਦਾ ਹੈ।

੧੭. ਪੂਰੇ ਭਾਗਾਂ ਦੁਆਰਾ ਜਿਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਪਾ ਲਿਆ ਹੈ, ਉਨ੍ਹਾਂ ਨੂੰ ਵਾਹਿਗੁਰੂ ਨੇ ਅੰਤ ਨੂੰ ਆਪਣੇ ਮੇਲ ਵਿਚ ਮਿਲਾ ਲੈਣਾ ਹੈ।੫।

੧੮. ਹੇ ਦਇਆਲ ਪ੍ਰਭੂ! ਤੂੰ ਸਦਾ ਹੀ ਸੁਖਾਂ ਦੀਆਂ ਦਾਤਾਂ ਦੇਣ ਵਾਲਾ ਹੈਂ।

੧੯. ਗੁਰਮੁਖਾਂ ਨੇ ਤਾਂ ਇਸ ਤਰ੍ਹਾਂ ਜਾਣਿਆ ਹੈ ਕਿ ਹੇ ਦਾਤਾ! ਜਿਨ੍ਹਾਂ 'ਤੇ ਤੂੰ ਕ੍ਰਿਪਾ ਕਰਦਾ ਹੈਂ, ਉਨ੍ਹਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ।

੨੦. ਹੇ ਪ੍ਰਭੂ! ਤੂੰ ਆਪੇ ਹੀ ਨਾਮ ਦੀ ਆਪਣੇ ਪਿਆਰਿਆਂ ਨੂੰ ਵਡਿਆਈ ਦੇਂਦਾ ਹੈ ਜੋ ਤੇਰੇ ਪਿਆਰੇ ਨਾਮ ਵਿਚ ਲੀਨ ਹੋਏ ਹਨ, ਉਨ੍ਹਾਂ ਨੇ ਹੀ ਤੇਰੇ ਪਾਸੋਂ ਸੁਖ ਪਾਉਣਾ ਹੈ।੬।

੨੧. ਹੇ ਸੱਚੇ ਪ੍ਰਭੂ! ਮੇਰੇ 'ਤੇ ਕ੍ਰਿਪਾ ਕਰ ਕਿ ਮੈਂ ਸਦਾ ਸਦਾ ਤੈਨੂੰ ਹੀ ਸਲਾਹਾਂ।

੨੨. ਕਿਉਂਕਿ ਮੈਂ ਗੁਰਾਂ ਦੁਆਰੇ ਇਹ ਨਿਹਚਾ ਕਰ ਲਿਆ ਹੈ ਕਿ ਆਪ ਤੋਂ ਬਿਨਾਂ ਹੋਰ ਕੋਈ ਦੂਜਾ ਰੱਖਿਆ ਕਰਨ ਵਾਲਾ ਨਹੀਂ ਹੈ।

੨੩. ਇਸੇ ਲਈ ਮੈਂ ਆਪਣੇ ਮਨ ਨੂੰ ਤੇਰੇ ਵਿਚ ਹੀ ਲਗਾਈ ਰੱਖਿਆ ਹੈ, ਕਿਉਂਕਿ ਮਨ ਦੇ ਮੰਨਣ ਨਾਲ ਤੂੰ ਮਨ ਵਿਚੋਂ ਹੀ ਮਿਲ ਜਾਣਾ ਹੈ।੭।

੨੪. ਜੋ ਗੁਰਸਿੱਖ ਹੋਵੇਗਾ; ਉਹੀ ਸੱਚੇ ਦੀ ਸਿਫ਼ਤ-ਸਲਾਹ ਕਰੇਗਾ।

੨੫. ਉਹ ਗੁਰਮੁਖ ਸੱਚੇ ਵੇਪਰਵਾਹ ਠਾਕਰ ਨੂੰ ਕਦੀ ਵੀ ਨਹੀਂ ਵਿਸਾਰੇਗਾ।

੨੬. ਸਤਿਗੁਰੂ ਜੀ ਆਖਦੇ ਹਨ—ਜੇ ਕਦੀ ਉਸ ਪ੍ਰਮੇਸ਼ਰ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਗੁਰੂ ਦੀ ਮਿਹਰ ਦਾ ਸਦਕਾ ਹਰੀ ਨਾਲ ਮੇਲ ਹੋ ਜਾਵੇਗਾ।੮।੨੧।੨੨।

***ਭਾਵਾਰਥ :*** ਉਪ੍ਰੋਕਤ ਸ਼ਬਦ ਅੰਦਰ, ਜੋ ਰੱਬੀ-ਦਰਬਾਰ ਵਿਚ ਭਗਤ ਪ੍ਰਵਾਨ ਹੋਏ ਅਤੇ ਜਿਨ੍ਹਾਂ ਨੇ ਉਸ ਪ੍ਰਭੂ ਦੀ ਸਿਫ਼ਤ-ਸਲਾਹ ਦੁਆਰਾ ਸੱਚਾ ਸੁਖ ਪ੍ਰਾਪਤ ਕੀਤਾ ਹੈ, ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਜਦ ਵੀ ਕੋਈ ਪ੍ਰਮਾਰਥਕ ਪਾਂਧੀ, ਸੇਵਾ ਅਤੇ ਉਸ ਪ੍ਰਭੂ ਦੀ ਸਿਫ਼ਤ ਕਰਨ ਵਿਚ ਤਤਪਰ ਹੁੰਦਾ ਹੈ ਤਾਂ ਸਮਝੋ, ਉਸ ਦੀ ਸੁਰਤ ਵਿਚੋਂ ਵੀ ਸੁੰਦਰਤਾ ਦੀ ਚਮਕ ਪ੍ਰਕਾਸ਼ ਆਉਂਦੀ ਹੈ। ਜਿਵੇਂ ਕਿਸੇ ਤਿਤਲੀ ਦੇ ਖੰਭਾਂ ਦੇ ਰੰਗ ਦੀ ਸੁੰਦਰਤਾ ਉਸ ਨੂੰ ਉਨ੍ਹਾਂ ਫੁੱਲਾਂ ਵਿਚੋਂ ਮਿਲਦੀ ਹੈ, ਜਿਨ੍ਹਾਂ ਨਾਲ ਉਸ ਦਾ ਬਹੁਤਾ ਪਿਆਰ ਹੈ ਅਤੇ ਜਿਨ੍ਹਾਂ ਦੀ ਸੰਗਤ ਵਿਚ ਉਹ ਹਰ ਸਮੇਂ ਰਹਿੰਦੀ ਹੈ। ਜੋ, ਕਿਸੇ ਗਾਂਧੀ ਦੀ ਦੁਕਾਨ ਪਰ ਸਦਾ ਬੈਠਾ ਰਵੇ ਉਸ ਦੇ ਹੱਥਾਂ ਤੋਂ ਵੀ ਸੁਗੰਧੀ ਆਇਆ ਕਰਦੀ ਹੈ, ਉਸ ਗਾਂਧੀ ਦੀ ਦੁਕਾਨ ਨੇ ਤਾਂ ਹਰ ਵਕਤ ਸੁਗੰਧੀ ਨਾਲ ਭਰੀ ਹੀ ਰਹਿਣਾ ਹੈ, ਕਿਉਂਕਿ ਉਹ ਅਮੁਕ ਹੈ। ਪ੍ਰਭੂ ਦਾ ਜਸ ਕਰਨਾ ਉਸ ਦੇ ਗੁਣਾਂ ਦੀ ਸਦਾ ਸੋਭਾ ਕਰਦੇ ਰਹਿਣਾ, ਇਹ ਸਮਝੋ ਕਿ ਭਗਤੀ ਦੀ ਹੀ ਪੈਦਾਇਸ਼ ਹਨ। ਅਸੀਂ ਜਗਤ ਵਿਚ ਪਵਿੱਤਰਤਾ ਅਤੇ ਸੁੰਦਰਤਾ ਕਈ ਰੂਪਾਂ ਵਿਚ ਤੱਕਦੇ ਹਾਂ, ਪਰ ਰੱਬੀ ਸਿਫ਼ਤ ਵਰਗੀ ਕੋਈ ਸੁੰਦਰਤਾ ਅਤੇ ਪਵਿੱਤਰਤਾ ਨਹੀਂ ਪਾਈ ਜਾ ਸਕਦੀ। ਇਸ ਲਈ ਸੱਚੇ ਭਗਤਾਂ ਦੀ ਸੱਚੀ ਨਿਸ਼ਾਨੀ ਕੀ ਹੈ? ਉਹ ਹੈ: "ਉਨ੍ਹਾਂ ਦੇ ਅੰਦਰ ਸੱਚ ਅਤੇ ਸਦੀਵੀ ਪ੍ਰਭੂ ਭਗਤੀ ਦਾ ਉਤਸ਼ਾਹ।" ਉਨ੍ਹਾਂ ਦੇ ਅੰਦਰ ਦਾ ਉਤਸ਼ਾਹ ਕਦੀ ਵੀ ਕਮਜ਼ੋਰ ਨਹੀਂ ਹੁੰਦਾ, ਉਹ ਦਿਨ ਦੂਣਾ ਅਤੇ ਰਾਤ ਚੌਗੁਣਾ ਵਧਦਾ ਹੀ ਰਹਿੰਦਾ ਹੈ।

**ਮਾਝ ਮਹਲਾ ੩ ॥**

**੧. ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥**
**੨. ਗੁਰ ਕੈ ਸਬਦਿ ਨਾਮਿ ਸਵਾਰੇ ॥**
**੩. ਸਦਾ ਅਨੰਦਿ ਰਹਹਿ ਦਿਨੁ ਰਾਤੀ**
**ਗੁਣ ਕਹਿ ਗੁਣੀ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਨਾਮੁ ਸੁਣਿ ਮੰਨਿ ਵਸਾਵਣਿਆ ॥**
**੫. ਹਰਿ ਜੀਉ ਸਚਾ ਊਚੋ ਊਚਾ**
**ਹਉਮੈ ਮਾਰਿ ਮਿਲਾਵਣਿਆ ॥੧॥ਰਹਾਉ॥**
**੬. ਹਰਿ ਜੀਉ ਸਾਚਾ ਸਾਚੀ ਨਾਈ ॥**
**੭. ਗੁਰ ਪਰਸਾਦੀ ਕਿਸੈ ਮਿਲਾਈ ॥**
**੮. ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ**
**ਸਹਜੇ ਸਚਿ ਸਮਾਵਣਿਆ ॥੨॥**
**੯. ਤੁਝ ਤੇ ਬਾਹਰਿ ਕਛੂ ਨ ਹੋਇ ॥**
**੧੦. ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**੧੧. ਆਪੇ ਕਰੇ ਕਰਾਏ ਕਰਤਾ**
**ਗੁਰਮਤਿ ਆਪਿ ਮਿਲਾਵਣਿਆ ॥੩॥**
**੧੨. ਕਾਮਣਿ ਗੁਣਵੰਤੀ ਹਰਿ ਪਾਏ ॥**
**੧੩. ਭੈ ਭਾਇ ਸੀਗਾਰੁ ਬਣਾਏ ॥**
**੧੪. ਸਤਿਗੁਰੁ ਸੇਵਿ ਸਦਾ ਸੋਹਾਗਣਿ**
**ਸਚ ਉਪਦੇਸਿ ਸਮਾਵਣਿਆ ॥੪॥**
**੧੫. ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥**
**੧੬. ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥**
**੧੭. ਹਲਤੁ ਪਲਤੁ ਤਿਨੀ ਦੋਵੈ ਗਵਾਏ**
**ਦੁਖੇ ਦੁਖਿ ਵਿਹਾਵਣਿਆ ॥੫॥**

**੧੮. ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥**
**੧੯. ਦੂਜੈ ਭਾਇ ਸੁਖੁ ਪਾਏ ਨ ਕੋਈ॥**
**੨੦. ਕੂੜੁ ਲਿਖਹਿ ਤੈ ਕੂੜੁ ਕਮਾਵਹਿ**
**ਜਲਿ ਜਾਵਹਿ ਕੂੜਿ ਚਿਤੁ ਲਾਵਣਿਆ॥੬॥**
**੨੧. ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ॥**
**੨੨. ਸੇ ਜਨ ਸਚੇ ਪਾਵਹਿ ਮੋਖ ਦੁਆਰੁ॥**
**੨੩. ਸਚੁ ਕਾਗਦੁ ਕਲਮ ਮਸਵਾਣੀ**
**ਸਚੁ ਲਿਖਿ ਸਚਿ ਸਮਾਵਣਿਆ॥੭॥**
**੨੪. ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ॥**
**੨੫. ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ॥**
**੨੬. ਨਾਨਕ ਨਾਮੁ ਮਿਲੈ ਵਡਿਆਈ**
**ਪੂਰੇ ਗੁਰ ਤੇ ਪਾਵਣਿਆ॥੮॥੨੨॥੨੩॥**

***ਪਦ ਅਰਥ :*** ਸੋਹਹਿ—ਸੋਭਦੇ ਹਨ। ਸਾਚੇ ਦਰਬਾਰੇ—ਸਦਾ ਕਾਇਮ ਰਹਿਣ ਵਾਲੇ ਸੱਚੇ ਦਰਬਾਰ ਵਿਚ। ਕਹਿ—ਉਚਾਰ ਕੇ। ਗੁਣੀ—ਗੁਣਾਂ ਦੇ ਮਾਲਕ, ਪ੍ਰਭੂ ਵਿਚ। ਨਾਈ—ਵਡਿਆਈ। ਵੇਖਹਿ—ਵੇਖਦਾ ਹੈ, ਸੰਭਾਲਦਾ ਹੈ। ਕਾਮਨਿ—ਇਸਤ੍ਰੀ। ਭੈ—ਡਰ, ਅਦਬ ਵਿਚ। ਭਾਇ—ਪ੍ਰੇਮ ਵਿਚ। ਭ੍ਰਮਿ—ਭਟਕਣਾ ਵਿਚ ਪੈ ਕੇ। ਭੂਲੇ—ਕੁਰਾਹੇ ਪੈ ਗਏ। ਕਾਉ—ਕਾਂ। ਹਲਤੁ—ਇਹ ਲੋਕ। ਪਲਤੁ—ਪ੍ਰਲੋਕ। ਮਸੁ—ਸਿਆਹੀ। ਖੋਈ—ਮੁਕਾ ਲਈ। ਦੂਜੈ ਭਾਇ—ਮਾਇਆ ਦੇ ਪਿਆਰ ਵਿਚ। ਮੋਖ ਦੁਆਰੁ—ਮਾਇਆ ਦੇ ਮੋਹ ਤੋਂ ਖ਼ਲਾਸੀ ਦਾ ਦਰਵਾਜ਼ਾ। ਸਚੁ—ਸਫਲ। ਮਸਵਾਣੀ—ਦੁਆਤ। ਲਿਖਿ—ਲਿਖ ਕੇ। ਲੇਖੈ—ਲੇਖੇ ਵਿਚ, ਪਰਵਾਨ।

***ਅਰਥ :***

ਪ੍ਰ: ਸੱਚੇ ਰੱਬੀ-ਦਰਬਾਰ ਵਿਚ ਸੋਭਾ ਕੌਣ ਪਾਉਂਦੇ ਹਨ?

ਉ:੧. ਹੇ ਪ੍ਰਭੂ! ਤੇਰੇ ਸੱਚੇ ਦਰਬਾਰ ਵਿਚ ਉਹੋ ਭਗਤ ਸੋਭਾ ਪਾਉਂਦੇ ਹਨ।

੨. ਜੋ ਕਿ ਗੁਰੂ ਦੇ ਉਪਦੇਸ਼ ਤੇ ਨਾਮ-ਸਿਮਰਨ ਦੁਆਰੇ ਸਵਾਰੇ ਹੋਏ ਹਨ।

੩. ਉਹ ਸਦਾ ਹੀ ਦਿਨੇ ਰਾਤ ਅਨੰਦ ਰਹਿੰਦੇ ਹਨ, ਉਹ ਪ੍ਰਭੂ-ਗੁਣੀ ਦੇ ਗੁਣਾਂ ਨੂੰ ਕਹਿ ਕੇ ਅੰਤ ਨੂੰ (ਗੁਣੀ) ਪ੍ਰਮੇਸ਼ਰ ਵਿਚ ਹੀ ਸਮਾ ਜਾਂਦੇ ਹਨ।੧।

੪. ਮੈਂ ਵਾਰੀ ਹਾਂ, ਜੀਉ ਵਾਰੀ ਹਾਂ ਉਨ੍ਹਾਂ ਤੋਂ, ਜੋ ਗੁਰੂ ਤੋਂ ਨਾਮ ਸੁਣ ਕੇ ਆਪਣੇ ਮਨ ਵਿਚ ਵਸਾਉਣ ਵਾਲੇ ਹੋ ਗਏ ਹਨ।

੫. ਉਹ ਹਰੀ ਜੀਉ ਸੱਚਾ ਹੈ, ਉੱਚਿਆਂ ਤੋਂ ਭੀ ਉਹ ਉੱਚਾ ਹੈ, ਪਰ ਜਿਨ੍ਹਾਂ ਨੇ ਅੰਦਰੋਂ ਹਉਮੈ ਨੂੰ ਮਾਰ ਲਿਆ, ਉਨ੍ਹਾਂ ਨੂੰ ਉਹ ਆਪਣੇ ਵਿਚ ਹੀ ਮਿਲਾ ਲੈਂਦਾ ਹੈ।੧।ਰਹਾਉ।

੬. ਉਹ ਹਰੀ ਜੀਉ ਆਪ ਸੱਚਾ ਹੈ ਅਤੇ ਉਸ ਦੀ (ਨਾਈ) ਵਡਿਆਈ ਭੀ ਸੱਚੀ ਹੈ।

੭. ਪਰ, ਉਹ ਗੁਰੂ ਦੀ ਕ੍ਰਿਪਾ ਸਦਕਾ ਕਿਸੇ ਵਿਰਲੇ ਨੂੰ ਹੀ ਮਿਲਦੀ ਹੈ।

ਪ੍ਰ: ਕੀ ਸੱਚੇ ਨਾਲ ਸੰਜੋਗ ਹੋਇਆ, ਫਿਰ ਵਿਜੋਗ ਭੀ ਹੋ ਜਾਂਦਾ ਹੈ?

ਉ: ੮. ਨਹੀਂ, ਜੋ ਗੁਰੂ ਦੇ ਉਪਦੇਸ਼ ਰਾਹੀਂ ਉਸ ਸੱਚੇ ਵਿਚ ਮਿਲ ਜਾਂਦੇ ਹਨ, ਉਹ ਫਿਰ ਕਦੀ ਵਿਛੜਦੇ ਹੀ ਨਹੀਂ, ਉਹ ਤਾਂ ਸਹਿਜੇ ਹੀ ਅੰਤ ਨੂੰ ਸੱਚ ਸਰੂਪ ਵਿਚ ਸਮਾ ਜਾਂਦੇ ਹਨ।੨।

੯. ਹੇ ਸਾਈਂ ਜੀ! ਤੇਰੇ ਹੁਕਮ ਤੋਂ ਬਾਹਰ ਤਾਂ ਕੁਝ ਵੀ ਨਹੀਂ ਹੋ ਸਕਦਾ।

੧੦. ਤੂੰ ਹੀ ਸਭ ਕੁਝ ਕਰਦਾ ਹੈਂ, ਕੀਤੇ ਨੂੰ ਵੇਖਦਾ ਹੈਂ ਅਤੇ ਤੂੰ ਚੰਗੀ ਤਰ੍ਹਾਂ ਸਭ ਨੂੰ ਜਾਣਦਾ ਹੈਂ, ਭਾਵ ਗੁਪਤ, ਪ੍ਰਗਟ ਜੀਵਾਂ ਦੀ ਪਾਲਣਾ ਕਰਦਾ ਹੈਂ।

੧੧. ਹੇ ਕਰਤਾ! ਤੂੰ ਆਪੇ ਸਭ ਕੁਝ ਕਰਦਾ ਤੇ ਕਰਵਾਉਂਦਾ ਹੈਂ, ਪਰ, ਜੋ ਗੁਰਮਤੀਏ ਹਨ, ਉਨ੍ਹਾਂ ਨੂੰ ਤੂੰ ਆਪਣੇ ਨਾਲ ਮਿਲਾ ਲੈਂਦਾ ਹੈਂ।੩।

ਪ੍ਰ: ਪ੍ਰਮੇਸ਼ਰ-ਪਤੀ ਨੂੰ ਪਾਉਣ ਦਾ ਕੋਈ ਢੰਗ ਦੱਸੋ?

ਉ:੧੨. ਜਿਵੇਂ ਇਕ ਗੁਣਵਾਨ ਇਸਤਰੀ ਚੰਗੇ ਗੁਣਾਂ ਦੇ ਸਦਕੇ ਪਤੀ ਨੂੰ ਖ਼ੁਸ਼ ਕਰ ਕੇ ਉਸ ਦੀ ਪ੍ਰਾਪਤੀ ਦੇ ਅਨੰਦ ਨੂੰ ਮਾਣ ਲੈਂਦੀ ਹੈ। ਤਿਵੇਂ ਜਗਿਆਸੂ ਸ਼ੁਭ ਗੁਣਾਂ ਦਾ ਧਾਰਨੀ ਹੋ ਕੇ ਪ੍ਰਮੇਸ਼ਰ-ਪਤੀ ਨੂੰ ਪਾਵੇ।

ਪ੍ਰ: ਜਗਿਆਸੂ ਕਿਹੜਾ ਸ਼ਿੰਗਾਰ ਕਰੇ?

ਉ:੧੩. ਜਿਵੇਂ ਇਕ ਇਸਤ੍ਰੀ ਚੰਗੇ ਚੰਗੇ ਕਪੜੇ ਤੇ ਗਹਿਣੇ ਆਦਿ ਦਾ ਸ਼ਿੰਗਾਰ ਕਰਦੀ ਹੈ, ਤਿਵੇਂ ਜਗਿਆਸੂ ਹਰੀ ਦੇ ਭੈ ਤੇ ਪ੍ਰੇਮ ਵਿਚ ਰਹਿਣ ਦਾ ਸ਼ਿੰਗਾਰ ਬਣਾਵੇ।

੧੪. ਜਿਵੇਂ ਇਸਤ੍ਰੀ ਪਤੀ ਦੀ ਸੇਵਾ ਕਰਦੀ ਹੈ, ਤਿਵੇਂ ਜਗਿਆਸੂ ਵੀ ਉਸ ਪਤੀ-ਪ੍ਰਮੇਸ਼ਰ ਦੇ ਪ੍ਰਗਟ ਸਰੂਪ ਸਤਿਗੁਰਾਂ ਦੀ ਸੇਵਾ ਕਰਦਾ ਰਵੇ। ਉਹੋ ਜਗਿਆਸੂ ਰੂਪ ਇਸਤ੍ਰੀ ਸਦਾ ਹੀ ਸੁਹਾਗਵੰਤੀ ਹੈ, ਉਹ ਗੁਰੂ ਦੇ ਉਪਦੇਸ਼ ਦੁਆਰਾ ਸਦਾ ਹੀ ਸੱਚ ਸਰੂਪ ਵਿਚ ਸਮਾ ਜਾਂਦੀ ਹੈ।੪।

ਪ੍ਰ: ਜੋ ਗੁਰੂ-ਉਪਦੇਸ਼ ਤੋਂ ਸੱਖਣੇ ਹਨ, ਉਨ੍ਹਾਂ ਲਈ ਕੀ ਸਜ਼ਾ ਹੈ?

ਉ:੧੫. ਜੋ (ਸਬਦੁ) ਨਾਮ ਨੂੰ ਵਿਸਾਰ ਦੇਣ ਵਾਲੇ ਹਨ, ਉਨ੍ਹਾਂ ਨੂੰ ਇਸ ਲੋਕ ਵਿਚ ਵੀ ਠਹਿਰਨ ਲਈ ਥਾਂ ਨਹੀਂ ਮਿਲਣੀ ਅਤੇ ਅੱਗੇ ਪ੍ਰਲੋਕ ਵਿਚ ਵੀ ਕੋਈ ਟਿਕਾਣਾ ਨਹੀਂ।

੧੬. ਉਹ ਤਾਂ ਭਰਮ ਵਿਚ ਭੁੱਲੇ ਹੋਏ ਇਸੇ ਤਰ੍ਹਾਂ ਹੀ ਕੁਰਲਾਂਦੇ ਹੋਏ ਮਰ ਜਾਣਗੇ, ਜਿਵੇਂ ਕਿਸੇ ਉੱਜੜੇ ਹੋਏ ਘਰ ਵਿਚ ਕਾਂ ਕੁਰਲਾਂਦਾ ਕੁਰਲਾਂਦਾ ਹੀ ਉੱਡ ਜਾਂਦਾ ਹੈ।

੧੭. [ਇਉਂ ਹੀ ਜਾਣੋ ਕਿ ਉਨ੍ਹਾਂ ਨੇ] (ਹਲਤੁ) ਇਹ ਲੋਕ ਅਤੇ (ਪਲਤੁ) ਪ੍ਰਲੋਕ ਦੋਵੇਂ ਹੀ ਗਵਾ ਲਏ ਹਨ ਅਤੇ ਉਹ ਦੁੱਖਾਂ ਹੀ ਦੁੱਖਾਂ ਵਿਚ ਆਪਣੀ ਸਾਰੀ ਉਮਰ ਬਿਤਾਉਂਦੇ ਹਨ।੫।

ਪ੍ਰ: ਕਿਉਂ ਜੀ, ਜੋ ਨਾਮ ਲਿਖ-ਲਿਖ ਕੇ ਲੋਕਾਂ ਨੂੰ ਵੇਚਦੇ ਹਨ, ਉਹ ਤਾਂ ਨਾਮ ਵਾਲੇ ਮੰਨੇ ਜਾਣਗੇ ਕਿ ਨਹੀਂ?

ਉ:੧੮. ਹੇ ਭਾਈ! ਜੋ ਮਾਇਆ ਮੋਹ ਵਿਚ ਗਲਤਾਨ ਹੋਏ ਨਾਮ ਨੂੰ ਲਿਖ-ਲਿਖ ਕੇ ਵੇਚਦੇ ਹਨ, ਉਨ੍ਹਾਂ ਨੇ ਤਾਂ ਲਿਖ-ਲਿਖ ਕੇ ਕਾਗ਼ਜ਼ ਤੇ ਸਿਆਹੀ ਮੁਕਾ ਲਈ ਹੈ।

੧੯. (ਦੂਜੈ) ਮਾਇਆ ਪ੍ਰਾਪਤੀ ਦੀ ਇੱਛਾ ਕਰ ਕੇ ਕਦੇ ਵੀ ਕੋਈ ਸੁਖ ਨਹੀਂ ਪਾ ਸਕਦਾ।

੨੦. ਉਹ ਝੂਠ ਹੀ ਲਿਖਦੇ ਹਨ ਅਤੇ ਝੂਠਾ ਹੀ ਧਨ ਕਮਾਉਂਦੇ ਹਨ, ਇਸ ਲਈ ਜੋ ਝੂਠੇ ਧਨ ਵਿਚ ਚਿਤ ਲਾਉਣ ਵਾਲੇ ਹਨ, ਉਹ ਅੰਤ ਨੂੰ ਨਰਕਾਂ ਦੀ (ਜਲਿ) ਅੱਗ ਵਿਚ ਸਾੜੇ ਜਾਣਗੇ।੬।

ਪ੍ਰ: ਕੀ ਸਾਰੇ ਹੀ ਲਿਖਨ ਵਾਲਿਆਂ ਦੀ ਇਹ ਦਸ਼ਾ ਹੋਵੇਗੀ ?

ਉ:੨੧. ਨਹੀਂ, ਇਕ ਐਸੇ ਗੁਰਮੁਖ ਹਨ, ਜੋ ਨਿਰੋਲ ਸੱਚੇ ਪ੍ਰਮੇਸ਼ਰ ਦੀ ਸੱਚੀ ਵਿਚਾਰ ਹੀ ਲਿਖਦੇ ਹਨ।

੨੨. ਉਹ ਸੱਚੇ ਪੁਰਖ ਹਨ, ਜੋ ਅਵੱਸ਼ ਮੁਕਤੀ ਦਾ ਦਰ ਪ੍ਰਾਪਤ ਕਰਨਗੇ, ਭਾਵ ਉਹ ਮੁਕਤ ਹੋ ਜਾਣਗੇ।

੨੩. ਜਿਸ ਉੱਤੇ ਸੱਚੋ ਸੱਚ ਲਿਖਿਆ ਗਿਆ ਹੈ, ਉਹ ਕਾਗ਼ਜ਼ ਭੀ (ਸਚੁ) ਸਫਲਾ ਹੈ, ਉਹ ਕਲਮ ਤੇ (ਮਸਵਾਣੀ) ਦਵਾਤ ਭੀ ਸਫਲੀ ਹੈ ਅਤੇ ਜਿਸ ਨੇ ਸੱਚ ਨੂੰ ਲਿਖਿਆ ਹੈ, ਉਹ ਲਿਖਾਰੀ ਭੀ ਨਿਹਚੇ ਸੱਚ ਸਰੂਪ ਵਿਚ ਹੀ ਸਮਾ ਜਾਵੇਗਾ।੭।

ਪ੍ਰ: ਸੱਚ ਤੇ ਝੂਠ ਲਿਖਣ ਵਾਲਿਆਂ ਦੋਹਾਂ ਵਿਚ, ਦੇਖਣ ਨੂੰ ਤਾਂ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ, ਉਨ੍ਹਾਂ ਦਾ ਨਿਰਣਾ ਕਿਵੇਂ ਹੋਵੇਗਾ ?

ਉ:੨੪. [ਹੇ ਭਾਈ ! ਮਤਾਂ ਕੋਈ ਇਸ ਭੁਲੇਖੇ ਵਿਚ ਰਵੇ, ਕਿਉਂਕਿ ਉਹ] ਮੇਰਾ ਪ੍ਰਭੂ ਅੰਤਰਜਾਮੀ ਸਾਰਿਆਂ ਦੇ ਅੰਦਰ ਬੈਠਾ ਹਰ ਮਨੁੱਖ ਦੀ ਗੁਪਤ ਤੇ ਪ੍ਰਗਟ ਕਿਰਿਆ ਨੂੰ ਵੇਖਦਾ ਹੈ।

੨੫. ਪਰ, ਜਿਸ ਨੂੰ ਉਹ ਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ, ਉਹੀ ਮਨੁੱਖ ਪਰਮਾਤਮਾ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੁੰਦਾ ਹੈ ਭਾਵ ਲੇਖੇ ਵਿਚ ਲਗਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ—ਸੱਚੀ ਵਡਿਆਈ ਨਾਮ ਦੁਆਰੇ ਹੀ ਮਿਲਦੀ ਹੈ; ਪਰ, ਇਹ ਨਾਮ ਪੂਰੇ ਗੁਰਾਂ ਦੁਆਰੇ ਹੀ ਪਾਇਆ ਜਾ ਸਕਦਾ ਹੈ।੮।੨੨।੨੩।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਸੱਚੇ ਭਗਤਾਂ ਦੇ ਗੁਣ ਵਰਣਨ ਕੀਤੇ ਹਨ ਅਤੇ ਜੋ ਸੱਚੇ ਨਾਮ ਦੇ ਲਿਖਾਰੀ ਹਨ, ਉਨ੍ਹਾਂ ਦੀ ਮਹਿਮਾ ਆਖੀ ਹੈ। ਜੋ ਸੱਚ ਦੇ ਲਿਖਾਰੀ ਹਨ, ਉਨ੍ਹਾਂ ਦੀ ਪੂੰਜੀ ਗੁਰੂ ਦਾ ਸ਼ਬਦ ਹੈ, ਉਨ੍ਹਾਂ ਦਾ ਸੱਚਾ ਖ਼ਜ਼ਾਨਾ ਹੀ ਇਹੋ ਹੈ। ਉਹ ਗੁਰੂ ਦੇ ਸ਼ਬਦ ਰੂਪ ਸਿੱਕੇ ਨਾਲ ਹੀ ਸਾਰੇ ਸੌਦੇ ਖ਼ਰੀਦਦੇ ਹਨ। ਜਿਹੜਾ ਆਦਮੀ ਨਾ ਹੀ ਨਾਮ ਦਾ ਸੌਦਾ ਖ਼ਰੀਦਦਾ ਹੈ ਅਤੇ ਨਾ ਹੀ ਨਾਮ ਰੂਪ ਸੌਦੇ ਦੀ ਸੰਭਾਲ ਕਰਦਾ ਹੈ, ਉਹ ਸਦਾ ਹੀ ਭਟਕਦਾ ਫਿਰਦਾ ਹੈ, ਉਸ ਲਈ ਕੋਈ ਭੀ ਅਚੱਲ ਟਿਕਾਣਾ ਨਹੀਂ ਅਤੇ ਨਾ ਹੀ ਉਹ ਕਿਸੇ ਗਿਣਤੀ ਵਿਚ ਹੈ।

ਭਾਵੇਂ ਕਾਂ ਆਪਣੇ ਆਪ ਨੂੰ ਸਾਰੇ ਹੀ ਪੰਛੀਆਂ ਵਿਚੋਂ ਬਹੁਤ ਹੀ ਸਿਆਣਾ ਮੰਨਦਾ ਹੈ, ਪਰ ਉਹ ਕਈ ਵਾਰ ਐਸੇ ਘਰਾਂ ਦੇ ਬਨੇਰਿਆਂ ਉੱਪਰ ਬੈਠ ਕੇ ਵਿਅਰਥ ਕਾਂ ਕਾਂ ਕਰਦਾ ਹੈ, ਜਿਥੋਂ ਉਸ ਨੂੰ ਖਾਣ ਲਈ ਕੁਝ ਭੀ ਨਹੀਂ ਮਿਲਦਾ। ਅੰਤ ਵਿਚ ਹਜ਼ੂਰ ਲਿਖਦੇ ਹਨ, ਕਿ ਉਹ ਸਾਡਾ ਮਾਲਕ ਸਾਡੇ ਸਭਨਾਂ ਦੇ ਅੰਦਰ ਬੈਠਾ, ਸਾਡੀ ਹਰ ਕਿਰਤ ਨੂੰ ਤੱਕਦਾ ਹੈ, ਉਸ ਨੂੰ ਸਾਡੀ ਕੋਈ ਵੀ ਕਰਤੂਤ ਲੁਕੀ ਛਿਪੀ ਨਹੀਂ। ਇਸ ਲਈ ਉਸ ਨੂੰ ਸਦਾ ਅੰਗ-ਸੰਗ ਜਾਣ ਕੇ ਉਸ ਦੇ ਭੈ, ਡਰ, ਅਦਬ ਵਿਚ ਰਹਿ ਕੇ ਇਸ ਜੀਵਨ ਨੂੰ ਗੁਜ਼ਾਰੋ ਤਾਕਿ ਸਾਨੂੰ ਲੋਕ-ਪ੍ਰਲੋਕ ਵਿਚ ਸਦਾ ਸੁਖ ਪ੍ਰਾਪਤ ਹੋ ਸਕੇ।

## ਮਾਝ ਮਹਲਾ ੩ ॥

**੧. ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥**
**੨. ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥**
**੩. ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥**
**੫. ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥ਰਹਾਉ॥**
**੬. ਆਪੇ ਕਰਤਾ ਕਾਰਣੁ ਕਰਾਏ ॥**
**੭. ਜਿਤੁ ਭਾਵੈ ਤਿਤੁ ਕਾਰੈ ਲਾਏ ॥**
**੮. ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥**
**੯. ਮਰਿ ਮਰਿ ਜੀਵੈ ਤਾ ਕਿਛੁ ਪਾਏ ॥**
**੧੦. ਗੁਰ ਪਰਸਾਦੀ ਹਰਿ ਮੰਨਿ ਵਸਾਏ ॥**
**੧੧. ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥**
**੧੨. ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥**
**੧੩. ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥**
**੧੪. ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ ॥੪॥**
**੧੫. ਧਾਵਤੁ ਰਾਖੈ ਠਾਕਿ ਰਹਾਏ ॥**
**੧੬. ਗੁਰ ਪਰਸਾਦੀ ਪਰਮ ਪਦੁ ਪਾਏ ॥**
**੧੭. ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥**
**੧੮. ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥**
**੧੯. ਦੂਜੈ ਭਾਇ ਬਿਰਥਾ ਜਨਮੁ ਗਵਾਏ ॥**
**੨੦. ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥੬॥**
**੨੧. ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥**
**੨੨. ਭਾਇ ਭਗਤਿ ਜਾ ਹਉਮੈ ਸੋਖੈ ॥**
**੨੩. ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥**
**੨੪. ਆਪਿ ਕਰਾਏ ਕਰਤਾ ਸੋਈ ॥**
**੨੫. ਹੋਰੁ ਕਿ ਕਰੇ ਕੀਤੈ ਕਿਆ ਹੋਈ ॥**

**੨੯. ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥**

***ਪਦ ਅਰਥ :*** ਆਤਮ ਰਾਮ—ਸਾਰੀਆਂ ਆਤਮਾਵਾਂ ਵਿਚ ਵਿਆਪਕ ਪ੍ਰਭੂ। ਪਰਗਾਸੁ—ਆਤਮਕ ਚਾਨਣ। ਤੇ—ਤੋਂ। ਕੀਜੈ—ਕਰਨੀ ਚਾਹੀਦੀ ਹੈ। ਅਨਦਿਨੁ—ਹਰ ਰੋਜ਼। ਮਰਿ—ਹਉਮੈ ਵਲੋਂ ਮਰ ਕੇ। ਜੀਵੈ—ਆਤਮਕ ਜੀਵਨ ਹਾਸਲ ਕਰਦਾ ਹੈ। ਮੁਕਤਿ—ਹਉਮੈ ਤੋਂ ਖ਼ਲਾਸੀ। ਦੇਸੰਤਰੁ—ਹੋਰ ਹੋਰ ਦੇਸ਼। ਖੁਆਏ—ਕੁਰਾਹੇ ਪਿਆ ਰਹਿੰਦਾ ਹੈ। ਕਪਟੀ—ਛਲ ਕਰਨ ਵਾਲੇ। ਧਾਵਤੁ—ਵਿਕਾਰਾਂ ਵਲ ਦੌੜਦਾ ਮਨ। ਠਾਕਿ—ਵਿਕਾਰਾਂ ਵਲੋਂ ਰੋਕ ਕੇ। ਪਰਮ ਪਦੁ—ਸਭ ਤੋਂ ਉੱਚੀ ਆਤਮਕ ਅਵਸਥਾ। ਬਿਖੁ—ਜ਼ਹਿਰ। ਸੋਖੈ—ਸੁਕਾਉਂਦਾ ਹੈ। ਸਿਧ—ਜੋਗ ਸਾਧਨਾ ਵਿਚ ਪੁਗੇ ਹੋਏ ਜੋਗੀ। ਸਾਧਿਕ—ਜੋਗ ਸਾਧਨਾ ਕਰਨ ਵਾਲੇ। ਮੋਨਿਧਾਰੀ—ਸਦਾ ਚੁਪ ਰਹਿਣ ਵਾਲੇ। ਕੀਤੈ—ਪੈਦਾ ਕੀਤੇ ਹੋਏ ਜੀਵ ਪਾਸੋਂ।

***ਅਰਥ :***

ਪ੍ਰ: ਮਨੁੱਖ ਨੂੰ ਇਹ ਚਾਨਣ ਕਿਥੋਂ ਹੋਵੇ ਕਿ ਪਰਮਾਤਮਾ ਸਭ ਵਿਚ ਵਿਆਪਕ ਹੈ ?

ਉ:੧. ਜਗਿਆਸੂ ਨੂੰ ਇਹ ਗਿਆਨ ਗੁਰੂ ਦੁਆਰੇ ਹੀ ਹੁੰਦਾ ਹੈ ਕਿ ਪਰਮਾਤਮਾ ਦੀ ਜੋਤ ਸਾਰਿਆਂ ਘਟਾਂ ਵਿਚ ਵਿਆਪਕ ਹੈ।

ਪ੍ਰ: ਇਸ ਜੋਤ ਦਾ ਪ੍ਰਕਾਸ਼ ਦਿਸਦਾ ਕਿਉਂ ਨਹੀਂ ?

ਉ:੨. ਜੋ ਉਸ ਜੋਤ ਦਾ ਪ੍ਰਕਾਸ਼ ਦਿੱਸਣ ਨਹੀਂ ਦੇਂਦੀ, ਉਹ ਹੈ—ਮਨੁੱਖੇ ਦੇ ਅੰਦਰ ਦੀ ਹਉਮੈ ਦੀ ਮੈਲ ਲਗੀ ਹੋਈ, ਪਰ ਇਹ ਗੁਰੂ ਦੇ ਸ਼ਬਦ ਰਾਹੀਂ ਦੂਰ ਕੀਤੀ ਜਾ ਸਕਦੀ ਹੈ।

੩. ਜਦੋਂ ਗੁਰੂ ਦੇ ਸ਼ਬਦ ਦੁਆਰਾ ਇਹ ਮੈਲ ਦੂਰ ਹੋ ਜਾਏ ਤਾਂ ਇਹ ਮਨ ਨਿਰਮਲ ਹੋਇਆ ਦਿਨੇ ਰਾਤ ਭਗਤੀ ਵਿਚ ਲੱਗਾ ਰਹਿੰਦਾ ਹੈ, ਇਸ ਤਰ੍ਹਾਂ ਭਗਤੀ ਕਰਦਾ ਕਰਦਾ ਉਹ ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰ ਲੈਂਦਾ ਹੈ।੧।

੪. ਮੈਂ ਕੁਰਬਾਨ ਜਾਂਦਾ ਹਾਂ, ਉਨ੍ਹਾਂ ਤੋਂ ਜੀਉ ਵਾਰਨੇ ਕਰਦਾ ਹਾਂ, ਜੋ ਆਪ ਭਗਤੀ ਕਰਦੇ ਹਨ ਤੇ ਹੋਰਨਾਂ ਤੋਂ ਭਗਤੀ ਕਰਵਾਉਂਦੇ ਹਨ।

੫. ਮੈਂ ਉਨ੍ਹਾਂ ਭਗਤ ਜਨਾਂ ਨੂੰ ਸਦਾ ਨਮਸਕਾਰ ਕਰਦਾ ਹਾਂ, ਜੋ ਦਿਨੇ ਰਾਤ ਹਰੀ ਦੇ ਗੁਣ ਗਾਉਂਦੇ ਹਨ।੧।ਰਹਾਉ।

੬. ਉਹ ਕਰਤਾ ਪੁਰਖ ਜੀਵਾਂ ਪਾਸੋਂ ਆਪ ਹੀ ਭਗਤੀ ਕਰਵਾਣ ਦਾ (ਕਾਰਣੁ) ਸਬੱਬ ਪੈਦਾ ਕਰਦਾ ਹੈ।

੭. ਕਿਉਂਕਿ ਉਹ ਜੀਵਾਂ ਨੂੰ ਉਸ ਪਾਸੇ ਲਾ ਦੇਂਦਾ ਹੈ, ਜਿਸ ਕੰਮ ਵਿਚ ਉਹ ਲਾਉਣਾ ਚਾਹੁੰਦਾ ਹੈ।

੮. ਗੁਰੂ ਦੀ ਸੇਵਾ ਪੂਰੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ ਅਤੇ ਗੁਰੂ ਦੀ ਸੇਵਾ ਦੁਆਰੇ ਹੀ ਸੁਖ ਪਾਈਦਾ ਹੈ।੨।

ਪ੍ਰ: ਆਤਮਕ ਸੁਖ ਪਾਉਣ ਲਈ ਕੀ ਸਾਧਨ ਕਰਨਾ ਪੈਂਦਾ ਹੈ ?

ਉ:੯. ਪਹਿਲੋਂ ਜਗਿਆਸੂ ਨੂੰ ਵਿਕਾਰਾਂ ਦੇ ਜੀਵਨ ਵਲੋਂ ਮਰਨਾ ਚਾਹੀਦਾ ਹੈ ਫਿਰ ਇਹ ਹਉਮੈ ਦੇ ਜੀਵਨ ਵਲੋਂ ਮਰੇ ਤਾਂ ਫਿਰ ਇਹ ਆਤਮਕ ਜੀਵਨ ਵੱਲ ਜੀ ਉੱਠੇਗਾ, ਇਸ ਤਰੀਕੇ ਨਾਲ ਇਹ ਜਗਿਆਸੂ ਆਤਮਕ ਸੁਖ ਪ੍ਰਾਪਤ ਕਰ ਲੈਂਦਾ ਹੈ।

੧੦. ਗੁਰਾਂ ਦੀ ਕ੍ਰਿਪਾ ਦੁਆਰਾ ਹਰੀ ਨੂੰ ਮਨ ਵਿਚ ਧਾਰਨ ਕਰ ਲਵੇ।

੧੧. ਬਸ, ਉਹ ਫਿਰ ਸਦਾ ਹੀ ਮੁਕਤ ਰੂਪ ਹੈ, ਜਿਸ ਦੇ ਮਨ ਵਿਚ ਹਰੀ ਪ੍ਰਭੂ ਵਸਦਾ ਹੈ, ਉਹ ਸਹਜੇ ਹੀ ਸਹਿਜ ਪਦ ਵਿਚ ਸਮਾ ਜਾਂਦਾ ਹੈ।੩।

ਪ੍ਰ: ਮੁਕਤੀ ਪ੍ਰਾਪਤ ਕਰਨ ਲਈ ਲੋਕੀਂ ਅਨੇਕਾਂ ਕਰਮ ਕਰਦੇ ਹਨ, ਕੀ ਉਹ ਮੁਕਤ ਨਹੀਂ ਹੋਣਗੇ ?

ਉ:੧੨. ਜੇ ਕੋਈ ਨਾਮ-ਸਿਮਰਨ ਛੱਡ ਕੇ ਬਹੁਤ ਤਰ੍ਹਾਂ ਦੇ ਕਰਮ ਕਰਦਾ ਹੈ, ਉਹ ਮੁਕਤੀ ਨਹੀਂ ਪਾ ਸਕੇਗਾ।

੧੩. ਜੇ ਉਹ ਹੋਰ ਹੋਰ ਦੇਸ਼ਾਂ ਦਾ ਚੱਕਰ ਲਾਉਂਦਾ ਫਿਰੇ, ਤੀਰਥਾਂ ਆਦਿ ਦਾ ਭਰਮਣ ਕਰਦਾ ਰਵੇ ਤਾਂ ਵੀ ਉਹ ਮਾਇਆ ਦੇ ਮੋਹ ਵਿਚ ਖਚਤ ਹੋਇਆ ਕੁਰਾਹੇ ਹੀ ਪਿਆ ਰਹਿੰਦਾ ਹੈ।

੧੪. ਉਹ ਕਪਟੀ ਆਪਣਾ ਜਨਮ ਵਿਅਰਥ ਹੀ ਗੁਆ ਰਿਹਾ ਹੈ, ਕਿਉਂਕਿ ਨਾਮ ਤੋਂ ਸੱਖਣਾ ਹੋਣ ਕਰਕੇ ਉਹ ਦੁੱਖ ਹੀ ਪਾਵੇਗਾ।੪।

ਪ੍ਰ: ਤਾਂ ਫਿਰ ਉਹ ਪਰਮ ਪਦਵੀ ਕਿਵੇਂ ਪਾ ਸਕਦਾ ਹੈ ?

ਉ:੧੫. ਇਹ ਚੰਚਲ ਮਨ ਸੰਕਲਪਾਂ ਵਿਕਲਪਾਂ ਵਿਚ ਦੌੜਿਆ ਫਿਰਦਾ ਹੈ, ਇਸ ਨੂੰ ਵਰਜ ਰੱਖੇ ਅਤੇ ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕ ਰੱਖੇ।

੧੬. ਇਸ ਤਰ੍ਹਾਂ ਗੁਰਾਂ ਦੀ ਕ੍ਰਿਪਾ ਸਦਕਾ ਉਹ ਪਰਮ ਪਦਵੀ ਪਾ ਲਏਗਾ।

੧੭. ਸਤਿਗੁਰੂ, ਹਰੀ ਨਾਲ ਉਸ ਦਾ ਮੇਲ ਆਪੇ ਹੀ ਮਿਲਾ ਦੇਵੇਗਾ, ਇਸ ਤਰ੍ਹਾਂ ਉਹ ਪ੍ਰੀਤਮ ਨੂੰ ਮਿਲ ਕੇ ਸਦਾ ਹੀ ਸੁਖ ਪਾ ਲੈਂਦਾ ਹੈ।੫।

੧੮. ਇਕ ਝੂਠੇ ਵਿਕਾਰਾਂ ਵਿਚ ਲੱਗੇ ਹੋਏ, ਝੂਠੇ ਧਨ ਰੂਪ ਫਲ ਨੂੰ ਪਾਉਂਦੇ ਹਨ।

੧੯. ਉਹ ਦ੍ਵੈਤ ਭਾਵ ਵਿਚ ਫਸ ਕੇ ਇਸ ਜਨਮ ਨੂੰ ਵਿਅਰਥ ਹੀ ਗਵਾ ਰਹੇ ਹਨ।

੨੦. ਉਹ ਝੂਠੇ ਆਦਮੀ ਆਪ ਤਾਂ ਝੂਠੇ ਸੰਸਾਰ ਵਿਚ ਡੁੱਬੇ ਹੋਏ ਹਨ, ਉਹ ਆਪਣੀ ਸਾਰੀ ਕੁਲ ਨੂੰ ਭੀ ਡੋਬੀ ਜਾ ਰਹੇ ਹਨ ਅਤੇ ਉਹ ਝੂਠ ਬੋਲ ਬੋਲ ਕੇ ਜ਼ਹਿਰ ਰੂਪ ਮਾਇਆ ਨੂੰ ਖਾਂਦੇ ਹਨ।੬।

੨੧. ਇਸ ਤਨ ਵਿਚੋਂ (ਮਨੁ) ਆਤਮਾ ਸਰੂਪ ਨੂੰ ਕੋਈ ਗੁਰਮੁਖ ਹੀ ਵੇਖਦਾ ਹੈ।

੨੨. ਪਰ ਦਿਸਦਾ ਉਹ ਤਾਂ ਹੀ ਹੈ, ਜਦੋਂ ਪ੍ਰੇਮਾ ਭਗਤੀ ਕਰਦਾ ਹੋਇਆ ਅੰਦਰੋਂ ਹਉਮੈ ਨੂੰ (ਸੋਖੈ) ਸੁਕਾ ਦੇਵੇ (ਭਾਵ ਨਾਸ ਕਰ ਦੇਵੇ)।

੨੩. ਪਰ, ਨਾਮ ਤੋਂ ਸੱਖਣੇ ਸਿੱਧ ਸਾਧਕ ਅਤੇ ਮੋਨਧਾਰੀ (ਇਤ ਆਦਿਕ ਸਾਰੇ ਹੀ) ਲਿਵ ਲਾ ਲਾ ਕੇ ਰਹਿ ਗਏ। ਪਰ, ਉਹ ਇਸ ਤਨ ਵਿਚ (ਮਨੁ) ਆਤਮ ਸਰੂਪ ਨਹੀਂ ਵੇਖ ਸਕੇ।੭।

੨੪. ਆਪੇ ਕਰਤਾ (ਜੋ) ਕਰਾਉਂਦਾ ਹੈ, ਉਹੀ ਹੁੰਦਾ ਹੈ।

੨੫. ਉਸ ਤੋਂ ਬਿਨਾਂ ਹੋਰ ਦੱਸੋ ਕੋਈ ਕੀ ਕਰੇਗਾ ਅਤੇ ਕਿਸੇ ਦੇ ਕੀਤੇ ਕੀ ਹੋਣਾ ਹੈ ?

੨੬. ਸਤਿਗੁਰੂ ਜੀ ਆਖਦੇ ਹਨ—ਉਹ ਪ੍ਰਭੂ ਜਿਸ ਨੂੰ ਨਾਮ ਦੇਵੇਗਾ ਉਹੀ ਲੈ ਸਕੇਗਾ, ਉਹੀ ਗੁਰੂ ਦੀ ਕ੍ਰਿਪਾ ਨਾਲ ਨਾਮ ਨੂੰ ਮਨ ਵਿਚ ਵਸਾਏਗਾ।੮।੨੩।੨੪।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਉਸ ਆਤਮ ਰਾਮ ਨੂੰ ਇਸ ਸਰੀਰ ਵਿਚ ਵਿਆਪਕ ਲਿਖਦੇ ਹਨ, ਪਰ ਉਸ ਦਾ ਨਾ ਦਿਸਣਾ, ਇਕ ਅੰਦਰ ਹਉਮੈ ਦਾ ਪੜਦਾ ਹੈ, ਜੋ ਉਸ ਦੇ ਪ੍ਰਕਾਸ਼ ਨੂੰ ਦਿੱਸਣ ਨਹੀਂ ਦੇਂਦਾ। ਤੀਰਥ ਯਾਤਰਾ ਆਦਿ ਕਰਮ ਕਾਂਡ ਦੇ ਕਰਨ ਨਾਲ ਵੀ ਮਾਇਆ ਦਾ ਪੜਦਾ ਦੂਰ ਨਹੀਂ ਹੁੰਦਾ ਕਿਉਂਕਿ ਜੀਵ ਕਰਮ ਕਰਦਾ ਹੈ ਹਉਮੈ ਦੇ ਆਸ਼ਰਤ ਹੋ ਕੇ। ਉਹ ਮਾਇਆ ਦਾ ਪੜਦਾ ਹਠ, ਜੋਗ, ਤਪ, ਮੋਨ ਆਦਿ ਧਾਰਨ ਨਾਲ ਵੀ ਦੂਰ ਨਹੀਂ ਹੁੰਦਾ, ਇਸ ਲਈ ਮਨੁੱਖ ਅੰਦਰ ਹਉਮੈ ਕਦੀ ਸੂਖਮ ਤੇ ਕਦੀ ਅਸਥੂਲ ਬਣੀ ਹੀ ਰਹਿੰਦੀ ਹੈ, ਪਰ ਇਕ ਭਗਤੀ ਹੈ ਜੋ ਹਉਮੈ ਰੂਪ ਲੰਮੇ ਰੋਗ ਨੂੰ ਕੱਟਦੀ ਹੈ।

ਪਰ ਜਦੋਂ ਅਸੀਂ ਵਿਚਾਰ ਦ੍ਰਿਸ਼ਟੀ ਦੁਆਰਾ ਤੱਕੀਏ ਤਾਂ ਸਾਨੂੰ ਇਹ ਬੋਧ ਹੋਵੇਗਾ ਕਿ ਜਿਤਨੇ ਵੀ ਸਾਧਨ ਹਨ, ਇਨ੍ਹਾਂ ਸਭ ਦਾ ਨਿਸ਼ਾਨਾ ਇਕੋ ਇਸ ਸਰੀਰ ਵਿਚੋਂ ਆਤਮਾ ਨੂੰ ਵੱਖਰਾ ਕਰਕੇ ਵੇਖਣਾ ਹੈ, ਉਹ ਹਰੀ-ਪ੍ਰਮੇਸ਼ਰ ਹੈ ਤਾਂ ਇਕ ਖੰਡ, ਪਰ ਇਹ ਰੇਤ ਵਿਚ ਬਿਖਰੀ ਹੋਈ ਹੈ। ਖੰਡ ਦੇ ਬਰੀਕ ਕਿਣਕਿਆਂ ਨੂੰ ਰੇਤ ਵਿਚੋਂ ਹਾਥੀ ਵੱਖ ਨਹੀਂ ਕਰ ਸਕਦਾ, ਕਿਉਂਕ ਖੰਡ ਬਰੀਕ ਹੈ, ਹਾਥੀ ਦਾ ਸੁੰਡ ਮੋਟਾ ਹੈ, ਇਹ ਕੰਮ ਕੀੜੀ ਦਾ ਹੈ, ਕੀੜੀ ਨੂੰ ਸੈਂਕੜੇ ਗਜ਼ਾਂ ਦੀ ਦੂਰੀ ਤੋਂ ਖੰਡ ਦਾ ਪਤਾ ਲੱਗ ਜਾਂਦਾ ਹੈ ਅਤੇ ਉਹ ਉਸੇ ਵੇਲੇ, ਉੱਚੀ ਉੱਚੀ ਆਵਾਜ਼ ਦੇ ਕੇ ਬਾਕੀ ਕੀੜੀਆਂ ਨੂੰ ਬੁਲਾ ਲੈਂਦੀ ਹੈ। ਇਸ ਤਰ੍ਹਾਂ ਕੀੜੀ ਨਿੰਮ੍ਰਤਾ ਦਾ ਚਿੰਨ੍ਹ ਹੈ, ਮਿਲਾਪ ਦਾ ਚਿੰਨ੍ਹ ਹੈ।

ਜਦੋਂ ਅਸੀਂ ਧਿਆਨ ਨਾਲ ਤੱਕੀਏ ਤਾਂ ਸਾਨੂੰ ਗਿਆਨ ਹੁੰਦਾ ਹੈ ਕਿ ਕੇਵਲ ਪੰਜ ਗਿਆਨ ਇੰਦ੍ਰਿਆਂ ਦੇ ਪੰਜ ਦਰਵਾਜ਼ੇ ਹਨ, ਜਿਨ੍ਹਾਂ ਰਾਹੀਂ ਮਨ ਬਾਹਰ ਨੂੰ ਦੌੜਦਾ ਰਹਿੰਦਾ ਹੈ ਅਤੇ ਸਦਾ ਬਾਹਰ ਮੁਖੀ ਹੋਇਆ ਦੌੜਦਾ ਹੈ। ਜੇ ਕਦੀ ਇਹ ਗਿਆਨ ਇੰਦ੍ਰਿਆਂ ਦੇ ਦਰਵਾਜ਼ਿਆਂ ਨੂੰ ਬੰਦ ਕਰ ਦਿੱਤਾ ਜਾਵੇ, ਤਾਂ ਇਹ ਮਨ ਵੀ ਰੁਕ ਜਾਂਦਾ ਹੈ, ਪਰ ਮਨ ਦੀਆਂ ਵਾਸ਼ਨਾਵਾਂ ਬਹੁਤ ਹੀ ਸੂਖਮ ਹਨ। ਇਸ ਨੂੰ ਰੋਕਦਿਆਂ ਰੋਕਦਿਆਂ ਵੀ ਜਦੋਂ ਤੱਕੋ ਤਾਂ ਇਹ ਮਨ ਅੰਦਰ ਹੀ ਇਕ ਸੂਖਮ ਸੰਸਾਰ ਵਸਾ ਲੈਂਦਾ ਹੈ। ਇਨ੍ਹਾਂ ਗਿਆਨ ਇੰਦ੍ਰਿਆਂ ਦੇ ਦਰਵਾਜ਼ਿਆਂ ਨੂੰ ਬੰਦ ਕਰਨ ਦਾ ਭਾਵ ਅੱਖਾਂ, ਕੰਨ ਆਦਿ ਨੂੰ ਬੰਦ ਕਰ ਕੇ ਬੈਠਣਾ ਨਹੀਂ, ਸਗੋਂ ਇਨ੍ਹਾਂ ਦਾ ਰਵੱਈਆ ਬਦਲਣਾ ਹੈ।

**ਮਾਝ ਮਹਲਾ ੩ ॥**

**੧. ਇਸੁ ਗੁਫਾ ਮਹਿ ਅਖੁਟ ਭੰਡਾਰਾ ॥**
**੨. ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥**
**੩. ਆਪੇ ਗੁਪਤੁ ਪਰਗਟੁ ਹੈ ਆਪੇ**
**ਗੁਰ ਸਬਦੀ ਆਪੁ ਵੰਞਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥**
**੫. ਅੰਮ੍ਰਿਤ ਨਾਮੁ ਮਹਾ ਰਸੁ ਮੀਠਾ**
**ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ਰਹਾਉ॥**
**੬. ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥**
**੭. ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥**
**੮. ਬਿਨੁ ਸਬਦੈ ਨਾਮੁ ਨ ਪਾਏ ਕੋਈ**
**ਗੁਰ ਕਿਰਪਾ ਮੰਨਿ ਵਸਾਵਣਿਆ ॥੨॥**
**੯. ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥**
**੧੦. ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥**
**੧੧. ਜੋਤੀ ਜੋਤਿ ਮਿਲੀ ਮਨੁ ਮਾਨਿਆ**
**ਹਰਿ ਦਰਿ ਸੋਭਾ ਪਾਵਣਿਆ ॥੩॥**
**੧੨. ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥**
**੧੩. ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥**
**੧੪. ਮਨਮੁਖ ਅੰਧੇ ਸੂਝੈ ਨਾਹੀ**
**ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥**
**੧੫. ਗੁਰ ਪਰਸਾਦੀ ਸਚਾ ਹਰਿ ਪਾਏ ॥**
**੧੬. ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥**
**੧੭. ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ**
**ਸਚੈ ਸਬਦਿ ਸਮਾਵਣਿਆ ॥੫॥**
**੧੮. ਨਉ ਦਰ ਠਾਕੇ ਧਾਵਤੁ ਰਹਾਏ ॥**
**੧੯. ਦਸਵੈ ਨਿਜ ਘਰਿ ਵਾਸਾ ਪਾਏ ॥**
**੨੦. ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ**
**ਗੁਰਮਤੀ ਸਬਦੁ ਸੁਣਾਵਣਿਆ ॥੬॥**
**੨੧. ਬਿਨੁ ਸਬਦੈ ਅੰਤਰਿ ਆਨੇਰਾ ॥**
**੨੨. ਨ ਵਸਤੁ ਲਹੈ ਨ ਚੂਕੈ ਫੇਰਾ ॥**
**੨੩. ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ**
**ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**
**੨੪. ਗੁਪਤੁ ਪਰਗਟੁ ਤੂੰ ਸਭਨੀ ਥਾਈ ॥**
**੨੫. ਗੁਰ ਪਰਸਾਦੀ ਮਿਲਿ ਸੋਝੀ ਪਾਈ ॥**
**੨੬. ਨਾਨਕ ਨਾਮੁ ਸਲਾਹਿ ਸਦਾ ਤੂੰ**
**ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥**

***ਪਦ ਅਰਥ :*** ਗੁਫਾ—ਸਰੀਰ। ਅਖੁਟ—ਨਾ ਮੁੱਕਣ ਵਾਲਾ। ਭੰਡਾਰ—ਖ਼ਜ਼ਾਨਾ। ਤਿਸੁ ਵਿਚਿ—ਇਸ ਸਰੀਰ ਗੁਫਾ ਵਿਚ। ਬਜਰ ਕਪਾਟ—ਕਰੜੇ ਦਰਵਾਜ਼ੇ। ਅੰਜਨੁ—ਸੁਰਮਾ। ਮਾਨਿਆ—ਪਤੀਜ ਗਿਆ, ਗਿੱਝ ਗਿਆ। ਫਿਰਿ ਘਿਰਿ—ਆਖ਼ਰ, ਥੱਕ ਕੇ। ਵਥੁ—ਨਾਮ ਵਸਤੂ। ਸਥਾਨਿ—ਸ੍ਰੇਸ਼ਟ ਥਾਂ ਵਿਚ। ਨਉ ਦਰਿ—ਨੌਂ ਗੋਲਕਾਂ। ਧਾਵਤੁ—ਭਟਕਦਾ ਮਨ। ਠਾਕੇ—ਰੋਕੇ, ਵਰਜੇ। ਦਸਵੈ—ਚਿਦਾਕਾਸ਼ ਵਿਚ, ਦਿਮਾਗ ਵਿਚ। ਅਨਹਦ—ਬਿਨਾਂ ਵਜਾਏ ਵੱਜਣ ਵਾਲੇ ਇਕ ਰਸੇ। ਹੋਰਤੁ—ਕਿਸੇ ਵੀ ਹੋਰ ਵਸੀਲੇ ਨਾਲ।

**ਅਰਥ :**

ਪ੍ਰ: ਜੋਗੀ ਲੋਕ ਪਹਾੜਾਂ ਦੀਆਂ ਗੁਫਾਂ ਵਿਚ ਬੈਠ ਕੇ ਸ਼ਕਤੀਆਂ ਲੱਭਦੇ ਹਨ, ਕੀ ਗੁਰਮਤ ਵੀ ਇਸ ਨਾਲ ਸਹਿਮਤ ਹੈ ?

ਉ: ੧. ਨਹੀਂ, ਹੇ ਭਾਈ ! ਗੁਰਮਤ ਨੇ ਤਾਂ ਇਸ ਸਰੀਰ ਰੂਪੀ ਗੁਫਾ ਵਿਚ ਹੀ ਨਾਮ ਅਤੇ ਸ਼ਕਤੀਆਂ ਦੇ ਅਮੁੱਕ ਭੰਡਾਰੇ ਦੱਸੇ ਹਨ।

੨. ਫਿਰ, ਇਸੇ ਦੇਹ ਵਿਚ ਉਹ ਅਲੱਖ ਤੇ ਅਪਾਰ-ਹਰੀ ਆਪ ਵਸ ਰਿਹਾ ਹੈ।

੩. ਆਪੇ ਉਹ ਗੁਪਤ ਵਰਤਦਾ ਹੈ ਅਤੇ ਆਪੇ ਪਰਗਟ ਰੂਪ ਹੋ ਵਰਤਦਾ ਹੈ। ਪਰ, ਉਹ ਦਿਸਦਾ ਉਨ੍ਹਾਂ ਨੂੰ ਹੈ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਹੰਕਾਰ ਨੂੰ ਅੰਦਰੋਂ ਗੁਆ ਲਿਆ ਹੈ।੧।

੪. ਮੈਂ ਵਾਰੀ ਹਾਂ, ਜੀਉ ਵਾਰੀ ਹਾਂ ਉਨ੍ਹਾਂ ਤੋਂ, ਜਿਨ੍ਹਾਂ ਨੇ ਅੰਮ੍ਰਿਤ-ਨਾਮ ਨੂੰ ਮਨ ਵਿਚ ਵਸਾ ਲਿਆ ਹੈ।

ਪ੍ਰ: ਇਹ ਨਾਮ-ਅੰਮ੍ਰਿਤ ਪੀਤਾ ਕਿੱਥੋਂ ਜਾਵੇ ?

ਉ: ੫. ਇਹ ਨਾਮ-ਅੰਮ੍ਰਿਤ ਸਾਰੇ ਹੀ ਸੰਸਾਰਕ ਰਸਾਂ ਤੋਂ ਅਤਿ ਮਿੱਠਾ ਹੈ ਪਰ, ਇਹ ਨਾਮ-ਅੰਮ੍ਰਿਤ [ਮਹਾਂ ਰਸ] ਗੁਰਮਤ ਦੁਆਰੇ ਹੀ ਪੀਤਾ ਜਾਂਦਾ ਹੈ, ਭਾਵ ਮਨ ਵਿਚ ਵਸਾਇਆ ਜਾ ਸਕਦਾ ਹੈ।੧।ਰਹਾਉ।

ਪ੍ਰ: ਇਹ ਨਾਮ-ਅੰਮ੍ਰਿਤ ਸਾਰਿਆਂ ਨੂੰ ਕਿਉਂ ਨਹੀਂ ਮਿਲਦਾ ?

ਉ: ੬. ਉਹ ਇਸ ਲਈ, ਕਿ ਇਸ ਅੰਮ੍ਰਿਤ ਦੇ ਉਦਾਲੇ ਕਰੜੇ ਤਖ਼ਤੇ ਲੱਗੇ ਹੋਏ ਹਨ, ਜਦੋਂ ਗੁਰੂ ਨੇ ਹਉਮੈ ਨੂੰ ਮਾਰ ਕੇ [ਆਸਾ ਅੰਦੇਸਾ ਰੂਪ] ਬੱਜਰ ਦੇ ਤਖ਼ਤੇ ਖੋਲ੍ਹ ਦਿੱਤੇ।

੭. [ਤਾਂ ਹੁਣ] ਗੁਰੂ ਦੀ ਕ੍ਰਿਪਾ ਨਾਲ ਉਹ ਅਮੋਲਕ ਨਾਮ ਪਾ ਲਿਆ।

ਪ੍ਰ: ਇਸ ਨਾਮ-ਅੰਮ੍ਰਿਤ ਨੂੰ ਪ੍ਰਾਪਤ ਕਰਨ ਲਈ, ਕੀ ਹੋਰ ਥਾਂ ਕੋਈ ਨਹੀਂ ?

ਉ: ੮. ਨਹੀਂ, ਹੇ ਭਾਈ ! ਨਿਹਚਾ ਕਰੋ, ਕਿ ਗੁਰੂ ਸ਼ਬਦ ਤੋਂ ਬਿਨਾਂ ਇਸ ਨਾਮ-ਅੰਮ੍ਰਿਤ ਨੂੰ ਕਿਤੋਂ ਭੀ ਕਿਸੇ ਨੇ ਨਹੀਂ ਪਾਇਆ, ਜਿਸ ਦੇ ਹਿਰਦੇ ਅੰਦਰ ਵਸਿਆ ਹੈ, ਉਹ ਗੁਰੂ ਦੀ ਮੇਹਰ ਦ੍ਰਿਸ਼ਟੀ ਨਾਲ ਵਸਿਆ ਹੈ।੨।

ਪ੍ਰ: ਅੰਦਰ ਨਾਮ ਵਸ ਜਾਣ ਨਾਲ, ਕੀ ਫਲ ਮਿਲਦਾ ਹੈ ?

ਉ: ੯. ਜਦੋਂ ਅੰਦਰ ਨਾਮ ਵਸ ਗਿਆ, ਤਾਂ ਅੰਦਰੋਂ ਹਉਮੈ ਦੀ ਜ਼ੰਜੀਰ ਟੁੱਟ ਗਈ, ਹਉਮੈ ਦੂਰ ਹੋਈ ਤਾਂ ਗੁਰੂ ਦੇ ਸੱਚੇ ਗਿਆਨ ਦਾ ਸੁਰਮਾ 'ਮਨ-ਬੁਧ' ਅੱਖਾਂ ਵਿਚ ਪਾ ਲਿਆ।

ਪ੍ਰ: ਉਸ ਗਿਆਨ ਦੇ ਸੁਰਮੇ ਨਾਲ ਕੀ ਲਾਭ ਮਿਲਿਆ ?

ਉ:੧੦. ਇਹੋ ਕਿ ਅੰਦਰ ਗਿਆਨ ਦਾ ਦੀਵਾ ਜਗ ਪਿਆ, ਜਿਸ ਨੇ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰ ਦਿੱਤਾ।

੧੧. ਗਿਆਨ ਦਾ ਚਾਨਣ ਹੋਇਆ ਤਾਂ ਫਿਰ (ਜੋਤੀ) ਪਰਮਾਤਮਾ ਵਿਚ (ਜੋਤਿ) ਆਤਮਾ ਰਲ ਗਈ, ਹੁਣ ਮਨ ਪਤੀਜ ਗਿਆ, ਕਿ ਸੱਚ-ਮੁੱਚ ਪ੍ਰਾਪਤੀ ਹੋ ਗਈ ਹੈ, ਇਸ ਤਰ੍ਹਾਂ ਹਰੀ ਦੇ ਦ੍ਵਾਰੇ ਸੋਭਾ ਪਾਉਣ ਵਾਲਾ ਹੋ ਗਿਆ ਹਾਂ।੩।

ਪ੍ਰ: ਕੀ, ਜੰਗਲਾਂ ਵਿਚੋਂ ਨਾਮ ਦੀ ਤਲਾਸ਼ ਕਰਨ ਵਾਲੇ ਸੱਖਣੇ ਰਹਿ ਜਾਣਗੇ ?

ਉ:੧੨. ਹਾਂ, ਕਿਉਂਕਿ ਘਰ-ਬਾਰ ਨੂੰ ਛੱਡ, ਸਰੀਰ ਤੋਂ ਬਾਹਰ ਜੋ ਵੀ ਕੋਈ ਨਾਮ ਲੱਭਣ ਜਾਵੇਗਾ।

੧੩. ਇਹ ਨਿਹਚਾ ਰੱਖੋ ਕਿ ਉਸ ਨੂੰ ਨਾਮ ਪ੍ਰਾਪਤ ਨਹੀਂ ਹੋਵੇਗਾ, ਉਹ ਇਸੇ ਤਰ੍ਹਾਂ ਬਹੁਤਾ ਦੁੱਖ ਪਾਵੇਗਾ, ਜਿਵੇਂ ਕੋਈ ਆਦਮੀ ਮੇਹਨਤ ਤਾਂ ਕਰਦਾ ਹੈ, ਪਰ ਉਸ ਨੂੰ ਮਜ਼ਦੂਰੀ ਨਹੀਂ ਮਿਲਦੀ।

੧੪. ਇਸ ਤਰ੍ਹਾਂ ਮਨਮੁਖ ਅੰਨ੍ਹੇ ਨੂੰ ਕੁਝ ਸੁੱਝਦਾ ਨਹੀਂ।

ਪ੍ਰ: ਕੀ ਮਨਮੁਖ ਸਦਾ ਲਈ ਹੀ ਨਿਰਾਸ਼ ਹੋ ਜਾਵੇ।

ਉ: ਨਹੀਂ, ਉਸ ਨੂੰ ਨਿਰਾਸ਼ ਹੋਣ ਦੀ ਲੋੜ ਨਹੀਂ, ਜੇ ਉਹ ਮਨਮੁਖ ਮੁੜ-ਘਿੜ ਕੇ, ਟੱਕਰਾਂ ਖਾ ਕੇ ਵੀ ਗੁਰੂ ਦੀ ਚਰਨੀਂ ਆ ਪਵੇ ਤਾਂ, ਉਹ ਭੀ ਨਾਮ ਰੂਪੀ ਵਸਤੂ ਪਾਉਣ ਵਾਲਾ ਹੋ ਜਾਵੇਗਾ।੪।

੧੫. ਜੇ ਮਨਮੁਖ ਮੁੜ ਗੁਰੂ ਦੀ ਸ਼ਰਨ ਆ ਪਛੋਤਾਪ ਕਰੇ, ਤਾਂ ਗੁਰੂ ਦੀ ਕ੍ਰਿਪਾ ਨਾਲ ਸੱਚ ਸਰੂਪ ਹਰੀ ਨੂੰ ਪਾ ਸਕਦਾ ਹੈ।

੧੬. ਤਾਂ, ਇਸ ਤਰ੍ਹਾਂ ਉਸ ਦੇ ਅੰਦਰੋਂ ਹਉਮੈ ਦੀ ਮੈਲ ਮਿਟ ਜਾਵੇਗੀ, ਤਾਂ ਫਿਰ ਉਹ ਇਸ ਤਨ ਵਿਚੋਂ ਹੀ ਮਨ ਨੂੰ ਵੇਖ ਲਵੇਗਾ।

ਪ੍ਰ: ਬ੍ਰਹਮ ਵਿਚ ਸਮਾ ਜਾਣ ਦਾ ਕੋਈ ਸੌਖਾ ਤਰੀਕਾ ਦੱਸੋ ?

ਉ:੧੭. ਸੌਖਾ ਤਰੀਕਾ ਤਾਂ ਇਹੋ ਹੈ ਕਿ ਉਹ (ਸੱਚੇ ਟਿਕਾਣੇ) ਸਾਧ ਸੰਗਤ ਵਿਚ ਬੈਠ ਕੇ ਸਦਾ ਹਰੀ ਦੇ ਗੁਣ ਗਾਉਂਦਾ ਰਵੇ, ਤਾਂ ਇਸ ਤਰ੍ਹਾਂ ਉਹ ਸੱਚੇ ਬ੍ਰਹਮ ਵਿਚ ਸਮਾ ਜਾਵੇਗਾ।੫।

ਪ੍ਰ: ਸੰਗਤ ਵਿਚ ਮਿਲ ਕੇ ਗੁਣ ਗਾਉਣ ਵਾਲੇ ਨੂੰ ਕੀ ਫਲ ਮਿਲਦਾ ਹੈ ?

ਉ:੧੮. ਉਹ ਸਰੀਰ ਦੀਆਂ ਨੌਂ ਗੋਲਕਾਂ ਨੂੰ ਆਪਣੇ ਵਸ ਵਿਚ ਕਰ ਲਵੇਗਾ ਅਤੇ ਸੰਕਲਪਾਂ ਵਿਕਲਪਾਂ ਵਿਚ ਦੌੜਨ ਵਾਲੇ ਮਨ ਨੂੰ ਰੋਕ ਰੱਖੇਗਾ।

੧੯. [ਅਤੇ ਜੋ] ਆਪਣਾ ਸਵੈ ਸਰੂਪ (ਅਸਲ ਘਰ) ਹੈ, ਉਸ ਵਿਚ ਸਦਾ ਲਈ ਵਾਸਾ ਪਾ ਲਏਗਾ।

ਪ੍ਰ: ਦਸਵੇਂ ਘਰ ਵਿਚ ਉਸ ਲਈ ਪਰਚਾ ਕੀ ਹੈ, ਜਿਸ ਵਿਚ ਉਹ ਪਰਚਿਆ ਰਵੇ ?

ਉ:੨੦. ਉਸ ਦੇ ਪਰਚਾਵੇ ਲਈ, ਦਸਵੇਂ ਘਰ ਵਿਚ ਦਿਨੇ ਰਾਤ ਅਨਹਦ* ਸ਼ਬਦ ਵੱਜਦੇ ਹਨ, ਗੁਰਮਤ ਦੁਆਰਾ ਉਹ ਸ਼ਬਦ ਉਸ ਦੇ ਸੁਣਨ ਵਿਚ ਆ ਜਾਣਗੇ।੬।

ਪ੍ਰ: ਸੁਣਿਆ ਹੈ ਕਿ ਸਾਰੇ ਬ੍ਰਹਮੰਡ ਦੀਆਂ ਵਸਤੂਆਂ ਇਸ ਸਰੀਰ ਅੰਦਰ ਹਨ, ਉਹ ਦਿਸਦੀਆਂ ਕਿਉਂ ਨਹੀਂ ?

---

* ਅਨ+ਆਹਤ ਸ਼ਬਦ ਦੋ ਤਰ੍ਹਾਂ ਦੇ ਹੁੰਦੇ ਹਨ :
੧. 'ਆਹਤ' ਤੇ ੨. 'ਅਨਾਹਤ', ਹਤ ਨਾਮ ਸੱਟ ਦਾ ਹੈ, ਜੋ ਸ਼ਬਦ ਸੱਟ ਵੱਜਣ ਤੋਂ ਜਾਂ ਦੋ ਚੀਜ਼ਾਂ ਦੀ ਰਗੜ ਤੋਂ ਹੋਵੇ, ਉਸ ਦਾ ਨਾਮ 'ਆਹਤ ਸ਼ਬਦ' ਹੈ। ਅਤੇ ਦੂਜਾ ਜੋ ਕਿਸੇ ਸੱਟ ਵੱਜਣ ਤੋਂ ਬਿਨਾਂ, ਗਲੇ ਤੋਂ ਬਿਨਾਂ ਅਤੇ ਕਿਸੇ ਵਾਜੇ ਆਦਿਕ ਸਥੂਲ ਪਦਾਰਥਾਂ ਤੋਂ ਬਿਨਾਂ ਹੋਵੇ ਅਤੇ ਨਾ ਹੀ ਸਥੂਲ ਕੰਨਾਂ ਦਾ ਵਿਸ਼ਯ ਹੋਵੇ। ਉਸ ਸ਼ਬਦ ਦਾ ਨਾਮ 'ਅਨਾਹਤ ਸ਼ਬਦ' ਹੈ। ਜੋ ਡਾਢੇ ਇਕਾਗ੍ਰ ਚਿੱਤ ਨੂੰ ਇਕ ਮਨੋਹਰ ਅਰਸ਼ੀ ਸ਼ਬਦ ਦਾ ਅਨੁਭਵ ਹੁੰਦਾ ਹੈ, ਇਹ ਕੰਨਾਂ ਦੀ ਘੂੰ ਘੂੰ ਅਨਾਹਤ ਸ਼ਬਦ ਨਹੀਂ ਹੈ।

**ਉ**:੨੧. [ਉਹ ਦਿਸਦੀਆਂ ਇਸ ਲਈ ਨਹੀਂ, ਕਿ ਇਸ ਦੇ] ਅੰਦਰ ਅਗਿਆਨਤਾ ਦਾ ਅੰਨ੍ਹੇਰਾ ਹੈ, ਜੋ ਬਿਨਾਂ ਗੁਰੂ ਦੇ ਸ਼ਬਦ ਦੀ ਕਮਾਈ ਕੀਤਿਆਂ ਦੂਰ ਨਹੀਂ ਹੁੰਦਾ, ਉਹ ਸਦਾ ਬਣਿਆ ਹੀ ਰਹਿੰਦਾ ਹੈ।

੨੨. ਇਸ ਅੰਨ੍ਹੇਰੇ ਵਿਚ ਨਾ ਹੀ ਨਾਮ ਰੂਪੀ ਵਸਤੂ ਲੱਭਦੀ ਹੈ ਅਤੇ ਨਾ ਹੀ ਜਨਮ ਮਰਨ ਦਾ ਗੇੜਾ ਮੁੱਕਦਾ ਹੈ।

**ਪ੍ਰ**: ਫਿਰ ਇਸ ਅੰਧੇਰੀ ਕੋਠੜੀ ਦਾ ਦਰਵਾਜ਼ਾ ਕਿਵੇਂ ਖੁੱਲ੍ਹੇ ?

**ਉ**:੨੩. ਇਸ ਦੇ ਖੁਲ੍ਹਣ ਦਾ ਇਕੋ ਤਰੀਕਾ ਹੈ ਕਿ ਇਸ ਦੀ ਕੁੰਜੀ ਗੁਰੂ ਪਾਸ ਹੈ, (ਹੋਰਤੁ) ਕਿਸੇ ਹੋਰ ਪਾਸੋਂ ਇਹ ਦਰਵਾਜ਼ਾ ਖੁੱਲ੍ਹਦਾ ਨਹੀਂ, ਭਾਵ ਗੁਰੂ ਹੀ ਖੋਲ੍ਹ ਸਕਦਾ ਹੈ, ਪਰ ਅਜਿਹੇ ਗੁਰੂ ਨੂੰ, ਹਰੀ ਭਾਗਾਂ ਨਾਲ ਮਿਲਾਉਂਦਾ ਹੈ।੭।

**ਪ੍ਰ**: ਜੋ ਵਡਭਾਗੀ, ਹਰੀ ਨੇ ਗੁਰੂ ਨਾਲ ਮਿਲਾ ਦਿਤੇ ਹਨ, ਉਨ੍ਹਾਂ ਦੀ ਕੀ ਦ੍ਰਿਸ਼ਟੀ ਹੈ ?

**ਉ**:੨੪. ਉਹ ਜਿਧਰ ਵੀ ਤੱਕਣ, ਉਹ ਇਉਂ ਕਹਿ ਉੱਠਦੇ ਹਨ, ਹੇ ਕਰਤਾਰ! (ਹਰ ਥਾਂ) ਭਾਵੇਂ ਕੋਈ ਗੁਪਤ ਹੈ, ਭਾਵੇਂ ਪ੍ਰਗਟ, ਸਭਨਾਂ ਥਾਵਾਂ ਵਿਚ ਤੂੰ ਹੀ ਵਿਆਪਕ ਹੈਂ।

**ਪ੍ਰ**: ਇਹ ਸੋਝੀ ਸਭ ਨੂੰ ਕਿਉਂ ਨਹੀਂ ਹੁੰਦੀ ?

**ਉ**:੨੫. ਇਹ ਸੂਝ ਗੁਰੂ ਦੀ ਕ੍ਰਿਪਾ ਨਾਲ ਹੀ ਪਾਈ ਜਾਂਦੀ ਹੈ, (ਉਂਜ ਨਹੀਂ)।

੨੬. ਗੁਰੂ ਜੀ ਕਹਿੰਦੇ ਹਨ—ਕਿ ਤੂੰ ਸਦਾ ਉਸੇ ਪ੍ਰਮੇਸ਼ਰ ਦੇ ਨਾਮ ਨੂੰ ਸਲਾਹੁੰਦਾ ਰਹੁ; ਉਹ ਪ੍ਰਭੂ, ਗੁਰੂ ਦੀ ਕ੍ਰਿਪਾ ਦੁਆਰਾ ਹੀ ਮਨ ਵਿਚ ਵਸਾ ਲਈਦਾ ਹੈ।੮।੨੪।੨੫।

***ਭਾਵਾਰਥ*** : ਮਨੁੱਖੀ ਸਰੀਰ ਇਕ ਕਿਲ੍ਹਾ ਹੈ, ਜਿਸ ਦੇ ਵੱਡੇ-ਵੱਡੇ ਪੱਥਰ ਵਰਗੇ ਕਰੜੇ ਦਰਵਾਜ਼ੇ ਹਨ, ਇਨ੍ਹਾਂ ਨੂੰ ਕੇਵਲ ਗੁਰੂ ਹੀ ਖੋਲ੍ਹ ਸਕਦਾ ਹੈ। ਕਿਉਂਕਿ ਕੁੰਜੀ ਬ੍ਰਹਮ ਵਿਦਿਆ ਦੀ ਗੁਰੂ ਕੋਲ ਹੀ ਹੈ, ਕੋਈ ਆਪਣੇ ਯਤਨ ਨਾਲ ਇਨ੍ਹਾਂ ਨੂੰ ਨਹੀਂ ਖੋਲ੍ਹ ਸਕਦਾ। ਗੁਰੂ ਨਾਮ-ਸਿਮਰਨ ਦੁਆਰਾ ਹਉਮੈ ਨੂੰ ਮਾਰ ਕੇ, ਦਸਵੇਂ ਦੁਆਰ ਅੱਗੋਂ ਆਸਾ ਅੰਦੇਸਾ ਦੇ ਪੜਦੇ ਖੋਲ੍ਹ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਨਾਮ ਦੁਆਰੇ ਗਿਆਨ ਮਿਲਦਾ ਹੈ ਤੇ ਜੋ ਜੀਵ ਦੀ ਪ੍ਰਤੱਖ ਜੋਤ ਹੈ, ਉਹ ਅਦਵੈਤਾ ਅਨੰਦ ਵਿਚ ਮਿਲ ਜਾਂਦੀ ਹੈ। ਨਾਮ ਤੋਂ ਸੱਖਣੇ ਜੋ ਮਨਮੁਖ ਅਨੇਕ ਤਰ੍ਹਾਂ ਦੇ ਕਰਮ ਕਾਂਡ ਕਰਦੇ ਹਨ, ਉਨ੍ਹਾਂ ਨੂੰ ਆਤਮਕ ਵਸਤੂ ਪ੍ਰਾਪਤ ਨਹੀਂ ਹੁੰਦੀ, ਉਨ੍ਹਾਂ ਦਾ ਕਰਮ ਕਾਂਡ ਇਉਂ ਨਿਸਫਲ ਜਾਣੋ, ਜਿਵੇਂ ਕਿਸੇ ਮਿਹਨਤ ਕਰਨ ਵਾਲੇ ਨੂੰ ਉਸ ਦੀ ਮਜ਼ਦੂਰੀ ਨਹੀਂ ਮਿਲਦੀ, ਉਹ ਵਿਗਾਰ ਹੀ ਕਹਾਉਂਦੀ ਹੈ। ਸੋ, ਕਰਮ ਕਾਂਡੀ ਮਨਮੁਖ ਵਿਗਾਰ ਦੀ ਜੂਨ ਹੀ ਕੱਟਦਾ ਹੈ, ਕਿਉਂਕਿ ਉਸ ਨੂੰ ਉਸ ਦਾ ਫਲ ਕੁਝ ਨਹੀਂ ਮਿਲਦਾ। ਪਰ, ਜੇ ਕਦੀ ਉਹ ਮਨਮੁਖ ਮੁੜ ਗੁਰੂ ਦੀ ਚਰਨ-ਸ਼ਰਨ ਵਿਚ ਆ ਪਵੇ ਤਾਂ ਉਸ ਨੂੰ ਪ੍ਰਾਪਤੀ ਹੋ ਸਕਦੀ ਹੈ। ਸੋ, ਇਹ ਸਭ ਕੁਝ ਗੁਰੂ ਦੁਆਰੇ ਹੀ ਪ੍ਰਾਪਤ ਹੋ ਸਕਦਾ ਹੈ।

**ਮਾਝ ਮਹਲਾ ੩ ॥**

**੧. ਗੁਰਮੁਖਿ ਮਿਲੈ ਮਿਲਾਏ ਆਪੇ ॥**
**੨. ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥**
**੩. ਹਉਮੈ ਮਾਰਿ ਬੰਧਨ ਸਭ ਤੋੜੈ**
**ਗੁਰਮੁਖਿ ਸਬਦਿ ਸੁਹਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਹਰਿ ਹਰਿ ਨਾਮਿ ਸੁਹਾਵਣਿਆ ॥**
**੫. ਗੁਰਮੁਖਿ ਗਾਵੈ ਗੁਰਮੁਖਿ ਨਾਚੈ**
**ਹਰਿ ਸੇਤੀ ਚਿਤੁ ਲਾਵਣਿਆ ॥੧॥ਰਹਾਉ॥**
**੬. ਗੁਰਮੁਖਿ ਜੀਵੈ ਮਰੈ ਪਰਵਾਣੁ ॥**
**੭. ਆਰਜਾ ਨ ਛੀਜੈ ਸਬਦੁ ਪਛਾਣੁ ॥**
**੮. ਗੁਰਮੁਖਿ ਮਰੈ ਨ ਕਾਲੁ ਨ ਖਾਏ**
**ਗੁਰਮੁਖਿ ਸਚਿ ਸਮਾਵਣਿਆ ॥੨॥**
**੯. ਗੁਰਮੁਖਿ ਹਰਿ ਦਰਿ ਸੋਭਾ ਪਾਏ ॥**
**੧੦. ਗੁਰਮੁਖਿ ਵਿਚਹੁ ਆਪੁ ਗਵਾਏ ॥**
**੧੧. ਆਪਿ ਤਰੈ ਕੁਲ ਸਗਲੇ ਤਾਰੇ**
**ਗੁਰਮੁਖਿ ਜਨਮੁ ਸਵਾਰਣਿਆ ॥੩॥**
**੧੨. ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥**
**੧੩. ਗੁਰਮੁਖਿ ਹਉਮੈ ਚੂਕੈ ਪੀਰ ॥**
**੧੪. ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ**
**ਗੁਰਮੁਖਿ ਸਹਜਿ ਸਮਾਵਣਿਆ ॥੪॥**
**੧੫. ਗੁਰਮੁਖਿ ਨਾਮੁ ਮਿਲੈ ਵਡਿਆਈ ॥**
**੧੬. ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥**
**੧੭. ਸਦਾ ਅਨੰਦਿ ਰਹੈ ਦਿਨੁ ਰਾਤੀ**
**ਗੁਰਮੁਖਿ ਸਬਦੁ ਕਰਾਵਣਿਆ ॥੫॥**
**੧੮. ਗੁਰਮੁਖਿ ਅਨਦਿਨੁ ਸਬਦੇ ਰਾਤਾ ॥**
**੧੯. ਗੁਰਮੁਖਿ ਜੁਗ ਚਾਰੇ ਹੈ ਜਾਤਾ ॥**
**੨੦. ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ**
**ਸਬਦੇ ਭਗਤਿ ਕਰਾਵਣਿਆ ॥੬॥**
**੨੧. ਬਾਝੁ ਗੁਰੂ ਹੈ ਅੰਧ ਅੰਧਾਰਾ ॥**
**੨੨. ਜਮਕਾਲਿ ਗਰਠੇ ਕਰਹਿ ਪੁਕਾਰਾ ॥**
**੨੩. ਅਨਦਿਨੁ ਰੋਗੀ ਬਿਸਟਾ ਕੇ ਕੀੜੇ**
**ਬਿਸਟਾ ਮਹਿ ਦੁਖੁ ਪਾਵਣਿਆ ॥੭॥**
**੨੪. ਗੁਰਮੁਖਿ ਆਪੇ ਕਰੇ ਕਰਾਏ ॥**
**੨੫. ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥**
**੨੬. ਨਾਨਕ ਨਾਮਿ ਮਿਲੈ ਵਡਿਆਈ**
**ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥**

**ਪਦ ਅਰਥ :** ਕਾਲੁ—ਆਤਮਕ ਮੌਤ। ਜੋਹੈ—ਤੱਕਦੀ। ਨਾਚੈ—ਹੁਲਾਰੇ ਵਿਚ ਆਉਂਦਾ ਹੈ। ਮਰੈ—ਹਉਮੈ ਵਲੋਂ ਮਰਦਾ ਹੈ। ਨ ਛੀਜੈ—ਵਿਅਰਥ ਨਹੀਂ ਜਾਂਦੀ। ਆਪੁ—ਹੰਕਾਰ। ਪੀਰ—ਪੀੜ। ਅਨਦਿਨੁ—ਹਰ ਰੋਜ਼। ਅੰਧ ਅੰਧਾਰਾ—ਮਾਇਆ ਦੇ ਮੋਹ ਦਾ ਘੁਪ ਹਨੇਰਾ। ਗਰਠੇ—ਗ੍ਰਸੇ ਹੋਏ, ਜਕੜੇ ਹੋਏ। ਵੂਠਾ—ਆ ਵਸਿਆ।

**ਅਰਥ :**

**ਪ੍ਰ:** ਹਰੀ ਨੂੰ ਕਿਸ ਰਾਹੀਂ ਮਿਲ ਸਕੀਦਾ ਹੈ ?

**ਉ:** ੧. ਹਰੀ ਨਾਲ ਮਿਲਾਪ, ਗੁਰੂ ਹੀ ਕਰਵਾਉਂਦਾ ਹੈ, ਪਰ ਗੁਰੂ ਨਾਲ ਵੀ ਜਗਿਆਸੂ ਨੂੰ, ਉਹ ਪ੍ਰਭੂ ਆਪ ਹੀ ਮਿਲਾਉਂਦਾ ਹੈ।

੨. ਉਸ ਨੂੰ ਫਿਰ ਨਾ ਕਾਲ ਤਾੜੇਗਾ ਅਤੇ ਨਾ ਹੀ ਉਸ ਨੂੰ ਦੁਖ ਸਤਾਏਗਾ।

੩. ਕਿਉਂਕਿ ਉਹ ਹਉਮੈ ਨੂੰ ਮਾਰ ਲੈਂਦਾ ਹੈ, ਜਿਸ ਦਾ ਸਦਕਾ ਉਸ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ।੧।

੪. ਮੈਂ ਵਾਰੀ ਜਾਂਦਾ ਹਾਂ, ਜੀਉ ਭੀ ਵਾਰਨੇ ਕਰਦਾ ਹਾਂ ਉਸ ਤੋਂ, ਜੋ ਹਰਿ ਹਰਿ ਨਾਮ ਜਪ ਕੇ ਸੋਭਾ ਪਾਉਣ ਵਾਲਾ ਹੋਇਆ ਹੈ।

੫. ਜੋ ਹਰੀ ਦੇ ਨਾਲ ਚਿਤ ਲਾਉਣਾ ਹੈ, ਗੁਰਮੁਖ ਦਾ ਇਹੋ ਗਾਉਣਾ ਹੈ ਅਤੇ ਗੁਰਮੁਖ ਦਾ ਇਹੋ ਨੱਚਣਾ ਹੈ, ਭਾਵ ਹੁਲਾਰੇ ਵਿਚ ਆਉਣਾ ਹੈ।੧।ਰਹਾਉ।

੬. ਗੁਰਮੁਖ ਭਾਵੇਂ ਜੀਉਂਦਾ ਹੈ ਭਾਵੇਂ ਮਰਿਆ, ਉਹ ਹਰ ਹਾਲਤ ਵਿਚ ਹਰੀ ਦੇ ਦਰ ਵਿਚ ਪ੍ਰਵਾਨ ਹੁੰਦਾ ਹੈ।

੭. ਉਸ ਦੀ (ਆਰਜਾ) ਉਮਰ ਨਹੀਂ ਛਿਜਦੀ ਭਾਵ ਵਿਅਰਥ ਨਹੀਂ ਜਾਂਦੀ, ਕਿਉਂਕਿ ਉਹ ਹਰ ਵੇਲੇ ਗੁਰੂ ਦੇ ਸ਼ਬਦ ਨੂੰ ਪਛਾਣਦਾ ਹੈ। ਭਾਵ ਉਹ ਆਪਣਾ ਜੀਵਨ ਗੁਰੂ ਦੇ ਸ਼ਬਦ ਦੀ ਰੌਸ਼ਨੀ ਵਿਚ ਬਿਤਾਉਂਦਾ ਹੈ।

੮. ਅਜਿਹਾ ਗੁਰਮੁਖ ਨਾ ਮਰਦਾ ਹੈ ਅਤੇ ਨਾ ਹੀ ਉਸ ਨੂੰ ਕਾਲ ਖਾਂਦਾ ਹੈ, ਕਿਉਂਕਿ ਉਹ ਗੁਰਮੁਖ ਨਾਮ-ਸਿਮਰਨ ਦੁਆਰਾ ਸੱਚ ਸਰੂਪ ਵਿਚ ਸਮਾ ਜਾਂਦਾ ਹੈ।੨।

੯. ਉਹ ਗੁਰਮੁਖ ਹਰੀ ਦੇ ਦਰ ਵਿਚ ਗਿਆਂ ਸੋਭਾ ਪਾਉਂਦਾ ਹੈ।

੧੦. ਕਿਉਂਕਿ ਉਸ ਨੇ ਹਿਰਦੇ ਵਿਚੋਂ ਹੰਕਾਰ ਗਵਾ ਦਿੱਤਾ ਹੈ।

੧੧. ਉਹ ਆਪ ਤਰਦਾ ਅਤੇ ਆਪਣੀ ਸਾਰੀ ਕੁਲ ਨੂੰ ਭੀ ਤਾਰ ਲੈਂਦਾ ਹੈ, ਇਸ ਤਰ੍ਹਾਂ ਉਸ ਗੁਰਮੁਖ ਨੇ ਨਾਮ ਦਾ ਅਭਿਆਸ ਕਰ ਕੇ ਆਪਣਾ ਮਨੁੱਖ ਜਨਮ ਸਵਾਰ ਲਿਆ ਹੈ।੩।

੧੨. ਗੁਰਮੁਖ ਦੇ ਸਰੀਰ ਨੂੰ ਕਦੇ ਭੀ ਦੁੱਖ ਨਹੀਂ ਲਗਦਾ।

੧੩. ਕਿਉਂਕਿ ਉਸ ਗੁਰਮੁਖ ਦੇ ਮਨ ਵਿਚੋਂ ਹੰਗਤਾ ਦੀ ਪੀੜਾ ਮਿਟ ਗਈ ਹੈ।

੧੪. ਉਸ ਗੁਰਮੁਖ ਦਾ ਮਨ ਸ਼ੁੱਧ ਹੋ ਗਿਆ ਹੈ, ਮੁੜ ਉਸ ਦੇ ਮਨ ਨੂੰ ਉੱਕਾ ਹੀ ਵਿਕਾਰਾਂ ਦੀ ਮੈਲ ਨਹੀਂ ਲੱਗਦੀ। ਇਸ ਕਰ ਕੇ ਗੁਰਮੁਖ ਸਹਿਜ ਪਦ ਵਿਚ ਸਮਾ ਜਾਂਦਾ ਹੈ।੪।

੧੫. ਗੁਰਮੁਖ ਨੂੰ ਨਾਮ ਜਪਣ ਰੂਪ ਵਡਿਆਈ ਮਿਲੀ ਹੈ।

੧੬. ਗੁਰਮੁਖ ਸਦਾ ਪ੍ਰਮੇਸ਼ਰ ਦੇ ਗੁਣ ਗਾਉਂਦਾ ਹੈ, ਇਸ ਕਰਕੇ ਉਸ ਨੇ ਦੁਨੀਆ ਵਿਚ ਵਡਿਆਈ ਪ੍ਰਾਪਤ ਕੀਤੀ ਹੈ।

੧੭. ਜੋ ਗੁਰਸਿੱਖ (ਸਬਦੁ) ਬ੍ਰਹਮ ਦੀ ਵੀਚਾਰ ਕਰਦਾ ਹੈ, ਉਹ ਸਦਾ ਦਿਨੇ ਰਾਤ ਅਨੰਦ ਵਿਚ ਮਗਨ ਰਹਿੰਦਾ ਹੈ।੫।

੧੮. ਗੁਰਮੁਖ ਰਾਤ ਦਿਨ ਗੁਰੂ ਦੇ ਸ਼ਬਦ ਵਿਚ ਮਸਤ ਰਹਿੰਦਾ ਹੈ।

੧੯. ਇਸੇ ਲਈ ਗੁਰਮੁਖ ਚੌਹਾਂ ਜੁਗਾਂ ਵਿਚ ਮਸ਼ਹੂਰ ਹੋ ਜਾਂਦਾ ਹੈ।

੨੦. ਉਹ ਗੁਰਮੁਖ ਸਦਾ ਸ਼ੁੱਧ ਸਰੂਪ ਦੇ ਗੁਣ ਗਾਉਂਦਾ ਹੈ ਅਤੇ (ਸਬਦੇ) ਵਾਹਿਗੁਰੂ ਦੀ ਉਹ ਭਗਤੀ ਕਰਦਾ ਹੈ।੬।

੨੧. ਗੁਰੂ ਤੋਂ ਹੀਣੇ ਮਨਮੁਖਾਂ ਦੇ ਹਿਰਦੇ ਵਿਚ (ਅੰਧ) ਅਗਿਆਨ ਰੂਪ ਗਾੜ੍ਹਾ ਅੰਧੇਰਾ ਹੈ।

੨੨. ਇਸੇ ਲਈ, ਉਹ ਜਮਕਾਲ ਦੇ (ਗਰਠੇ) ਪਕੜੇ ਹੋਏ ਪੁਕਾਰਾਂ ਕਰਨਗੇ।

੨੩. ਉਹ ਮਨਮੁਖ ਦਿਨੇ ਰਾਤ ਰੋਗੀ ਹੋਏ ਰਹਿੰਦੇ ਹਨ, ਉਹ ਗੰਦਗੀ ਦੇ ਕੀੜੇ ਹੋ ਕੇ, ਗੰਦਗੀ ਵਿਚ ਹੀ ਦੁੱਖ ਪਾਉਂਦੇ ਹਨ।੭।

**ਪ੍ਰ:** ਆਪ ਗੁਰਮੁਖ ਕਿਸ ਨੂੰ ਕਹਿੰਦੇ ਹੋ ?

**ਉ:** ੨੪. ਗੁਰਮੁਖ ਉਹੋ ਹਨ, ਜੋ ਆਪ ਭਗਤੀ ਕਰਦੇ ਅਤੇ ਹੋਰਨਾਂ ਪਾਸੋਂ ਵੀ ਭਗਤੀ ਕਰਵਾਉਂਦੇ ਹਨ।

੨੫. ਇਸੇ ਲਈ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਮੇਸ਼ਰ ਆਪੇ ਆ ਵਸਿਆ ਹੈ।

੨੬. ਸਤਿਗੁਰੂ ਜੀ ਆਖਦੇ ਹਨ—ਹੇ ਭਾਈ! ਨਾਮ ਦੇ ਜਪਣ ਕਰਕੇ ਹੀ ਰੱਬੀ-ਦਰਗਾਹ ਵਿਚ ਵਡਿਆਈ ਮਿਲੇਗੀ। ਪਰ, ਇਹ ਨਾਮ ਦੀ ਪਵਿੱਤਰ ਦਾਤ ਵੀ ਪੂਰੇ ਗੁਰੂ ਰਾਹੀਂ ਪਾਈ ਜਾਂਦੀ ਹੈ।੮।੨੫।੨੬।

**ਭਾਵਾਰਥ :** ਇਸ ਸ਼ਬਦ ਵਿਚ ਸਤਿਗੁਰੂ ਜੀ ਇਹ ਸਿਧਾਂਤ ਉਚਾਰਨ ਕਰਦੇ ਹਨ, ਕਿ ਗੁਰਮੁਖ ਕਿਵੇਂ ਬਣਦਾ ਹੈ। ਉਸ ਗੁਰਮੁਖ ਦੇ ਲੱਛਣ ਕੀ ਹਨ ਅਤੇ ਉਸ ਦੀ ਕਰਣੀ ਕੀ ਹੈ। ਉਸ ਗੁਰਮੁਖ ਨੂੰ ਗੁਰਮੁਖਤਾ ਦਾ ਫਲ ਕੀ ਮਿਲਦਾ ਹੈ, ਇਨ੍ਹਾਂ ਸਿਧਾਂਤਾਂ ਪਰ ਰੌਸ਼ਨੀ ਪਾਈ ਹੈ।

ਇਹ ਇਕ ਸਿਧਾਂਤਕ ਵੀਚਾਰ ਹੈ ਕਿ ਜਿਸ ਦੀ ਕੋਈ ਅਰਾਧਨਾ ਕਰਦਾ ਹੈ, ਉਹ ਨਿਰਬਿਘਨ ਅਰਾਧਨਾ ਹੋਣ ਪਰ ਉਸ ਦਾ ਰੂਪ ਬਣ ਜਾਂਦਾ ਹੈ। ਸੱਚ ਦਾ ਪੁਜਾਰੀ ਕਦੀ ਭੀ ਨਹੀਂ ਮਰ ਸਕਦਾ, ਕਿਉਂਕਿ ਕਾਲ ਦਾ ਸੱਚ ਤੇ ਗਲਬਾ ਨਹੀਂ। ਇਸ ਕਰਕੇ ਗੁਰਮੁਖ ਸਦਾ ਅਮਰ ਹੁੰਦੇ ਹਨ, ਉਨ੍ਹਾਂ ਨੂੰ ਕਾਲ ਮਾਰ ਨਹੀਂ ਸਕਦਾ। ਗੁਰਮੁਖ ਦੁੱਖਾਂ ਨੂੰ ਸਰੀਰਕ ਭੋਗ ਮੰਨਦੇ ਹਨ। ਉਹ ਆਪ ਸਰੀਰ ਦੇ ਸੰਗੀ ਹੁੰਦਿਆਂ ਹੋਇਆਂ ਵੀ ਸਰੀਰ ਤੋਂ ਸਦਾ ਅਸੰਗ ਰਹਿੰਦੇ ਹਨ। ਇਸ ਕਰਕੇ ਉਹ ਸਰੀਰਕ ਦੁੱਖਾਂ ਸੁੱਖਾਂ ਤੋਂ ਨਿਰਲੇਪ ਹੁੰਦੇ ਹਨ।

**ਮਾਝ ਮਹਲਾ ੩ ॥**

**੧. ਏਕਾ ਜੋਤਿ ਜੋਤਿ ਹੈ ਸਰੀਰਾ ॥**

**੨. ਸਬਦਿ ਦਿਖਾਏ ਸਤਿਗੁਰੁ ਪੂਰਾ ॥**

੩. ਆਪੇ ਫਰਕੁ ਕੀਤੋਨੁ ਘਟ ਅੰਤਰਿ
ਆਪੇ ਬਣਤ ਬਣਾਵਣਿਆ ॥੧॥
੪. ਹਉ ਵਾਰੀ ਜੀਉ ਵਾਰੀ
ਹਰਿ ਸਚੇ ਕੇ ਗੁਣ ਗਾਵਣਿਆ ॥
੫. ਬਾਝੁ ਗੁਰੂ ਕੋ ਸਹਜੁ ਨ ਪਾਏ
ਗੁਰਮੁਖਿ ਸਹਜਿ ਸਮਾਵਣਿਆ ॥੧॥ਰਹਾਉ॥
੬. ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥
੭. ਤੂੰ ਆਪੇ ਨਦਰੀ ਜਗਤੁ ਪਰੋਵਹਿ ॥
੮. ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ
ਗੁਰਮੁਖਿ ਹਰਿ ਦੇਖਾਵਣਿਆ ॥੨॥
੯. ਆਪੇ ਕਰਤਾ ਕਰੇ ਕਰਾਏ ॥
੧੦. ਆਪੇ ਸਬਦੁ ਗੁਰ ਮੰਨਿ ਵਸਾਏ ॥
੧੧. ਸਬਦੇ ਉਪਜੈ ਅੰਮ੍ਰਿਤ ਬਾਣੀ
ਗੁਰਮੁਖਿ ਆਖਿ ਸੁਣਾਵਣਿਆ ॥੩॥
੧੨. ਆਪੇ ਕਰਤਾ ਆਪੇ ਭੁਗਤਾ ॥
੧੩. ਬੰਧਨ ਤੋੜੇ ਸਦਾ ਹੈ ਮੁਕਤਾ ॥
੧੪. ਸਦਾ ਮੁਕਤੁ ਆਪੇ ਹੈ ਸਚਾ
ਆਪੇ ਅਲਖੁ ਲਖਾਵਣਿਆ ॥੪॥
੧੫. ਆਪੇ ਮਾਇਆ ਆਪੇ ਛਾਇਆ ॥
੧੬. ਆਪੇ ਮੋਹੁ ਸਭੁ ਜਗਤੁ ਉਪਾਇਆ ॥
੧੭. ਆਪੇ ਗੁਣਦਾਤਾ ਗੁਣ ਗਾਵੈ
ਆਪੇ ਆਖਿ ਸੁਣਾਵਣਿਆ ॥੫॥
੧੮. ਆਪੇ ਕਰੇ ਕਰਾਏ ਆਪੇ ॥
੧੯. ਆਪੇ ਥਾਪਿ ਉਥਾਪੇ ਆਪੇ ॥
੨੦. ਤੁਝ ਤੇ ਬਾਹਰਿ ਕਛੂ ਨ ਹੋਵੈ
ਤੂੰ ਆਪੇ ਕਾਰੈ ਲਾਵਣਿਆ ॥੬॥
੨੧. ਆਪੇ ਮਾਰੇ ਆਪਿ ਜੀਵਾਏ ॥
੨੨. ਆਪੇ ਮੇਲੇ ਮੇਲਿ ਮਿਲਾਏ ॥
੨੩. ਸੇਵਾ ਤੇ ਸਦਾ ਸੁਖੁ ਪਾਇਆ
ਗੁਰਮੁਖਿ ਸਹਜਿ ਸਮਾਵਣਿਆ ॥੭॥
੨੪. ਆਪੇ ਊਚਾ ਊਚੋ ਹੋਈ ॥
੨੫. ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥
੨੬. ਨਾਨਕ ਨਾਮੁ ਵਸੈ ਘਟ ਅੰਤਰਿ
ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥

***ਪਦ ਅਰਥ :*** ਕੀਤੋਨੁ—ਕੀਤਾ ਹੈ। ਭੁਗਤਾ—ਭੋਗਣ ਵਾਲਾ। ਮੁਕਤਾ—ਅਜ਼ਾਦ। ਅਲਖੁ—ਅਦ੍ਰਿਸ਼ਟ। ਛਾਇਆ—ਪ੍ਰਭਾਵ। ਥਾਪਿ—ਪੈਦਾ ਕਰਕੇ। ਉਥਾਪੇ—ਨਾਸ ਕਰਦਾ ਹੈ।

***ਅਰਥ :***

ਪ੍ਰ: ਪੂਰੇ ਗੁਰਾਂ ਤੋਂ ਜਿਨ੍ਹਾਂ ਨੂੰ ਨਾਮ ਦੀ ਦਾਤ ਪ੍ਰਾਪਤ ਹੋਈ ਹੈ, ਉਨ੍ਹਾਂ ਦੀ ਦ੍ਰਿਸ਼ਟੀ ਕਿਸ ਤਰ੍ਹਾਂ ਦੀ ਹੋ ਜਾਂਦੀ ਹੈ?

ਉ: ੧. ਉਹ ਜਿਧਰ ਵੀ ਤੱਕਦੇ ਹਨ, ਉਹ ਇਹੋ ਵੇਖਦੇ ਹਨ, ਕਿ ਇਨ੍ਹਾਂ ਸਾਰੇ ਹੀ ਸਰੀਰਾਂ ਵਿਚ ਇਕੋ ਜੋਤੀ ਦੀ ਜੋਤ ਵਿਆਪਕ ਹੋ ਰਹੀ ਹੈ।

ਪ੍ਰ: ਜੇ ਉਹ ਸਾਰੇ ਹੀ ਜੋਤ ਵਿਆਪਕ ਹੈ, ਤਾਂ ਉਹ ਨਜ਼ਰ ਕਿਉਂ ਨਹੀਂ ਆਉਂਦੀ?

ਉ: ੨. ਹੇ ਭਾਈ! ਉਸ ਦੇ ਵਿਆਪਕ ਹੋਣ ਵਿਚ ਤਾਂ ਕਿਸੇ ਨੂੰ ਵੀ ਕੋਈ ਸੰਸਾ ਨਹੀਂ। ਪਰ, ਉਸ ਜੋਤੀ ਸਰੂਪ ਦੀ ਜੋਤੀ ਨੂੰ ਪੂਰਾ ਸਤਿਗੁਰੂ ਹੀ ਸ਼ਬਦ ਦੁਆਰੇ ਦਿਖਾ ਸਕਦਾ ਹੈ।

ਪ੍ਰ: ਜੇ ਜੋਤ ਇਕੋ ਹੈ, ਤਾਂ ਦੱਸੋ, ਜੀਵਾਂ ਵਿਚ ਵੱਖੋ ਵੱਖ ਹੋ ਜਾਣ ਦਾ ਫ਼ਰਕ ਕਿਉਂ ਹੈ?

ਉ: ੩. ਹੇ ਭਾਈ! ਇਹ ਜੋ ਜੀਵਾਂ ਵਿਚ ਵੱਖਰਾ-ਪਨ ਨਜ਼ਰ ਆ ਰਿਹਾ ਹੈ, ਇਹ ਵੀ ਫ਼ਰਕ ਹਿਰਦਿਆਂ ਵਿਚ ਹੈ, ਇਹ ਸਾਰੀ ਬਣਤਰ ਉਸ ਨੇ ਆਪ ਹੀ ਬਣਾ ਰੱਖੀ ਹੈ, ਕਿਉਂਕਿ ਇਹ ਵੀ ਕਿਸੇ ਬਾਜ਼ੀਗਰ ਵਾਂਗ ਹੀ ਸੰਸਾਰ ਦੀ ਖੇਡ ਹੈ, ਜੋ ਇਸੀ ਸ਼ਕਲ ਵਿਚ ਟੁਰੀ ਰਹਿ ਸਕਦੀ ਹੈ।੧।

੪. ਮੈਂ ਸਦਾ ਹੀ ਉਨ੍ਹਾਂ ਪੁਰਸ਼ਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਜੋ ਉਸ ਸੱਚੇ ਪ੍ਰਭੂ ਦੇ ਗੁਣ ਗਾਉਣ ਵਾਲੇ ਹਨ।

ਪ੍ਰ: ਹਰ ਮਨੁੱਖ ਦਾ ਮਨ ਹਰ ਸਮੇਂ ਹੀ ਡਾਵਾਂ-ਡੋਲ ਰਹਿੰਦਾ ਹੈ, ਇਸ ਨੂੰ ਅਡੋਲਤਾ ਕਿਵੇਂ ਪ੍ਰਾਪਤ ਹੋ ਸਕਦੀ ਹੈ?

ਉ: ੫. ਹੇ ਭਾਈ! ਗੁਰੂ ਤੋਂ ਸੱਖਣਾ ਕੋਈ ਮਨੁੱਖ ਭੀ (ਸਹਜੁ) ਆਤਮਕ ਅਡੋਲਤਾ ਨਹੀਂ ਪ੍ਰਾਪਤ ਕਰ ਸਕਦਾ, ਇਸ ਸਹਿਜ ਪਦਵੀ ਵਿਚ ਤਾਂ ਗੁਰੂ ਦੁਆਰੇ ਹੀ ਸਮਾਇਆ ਜਾ ਸਕਦਾ ਹੈ।੧।ਰਹਾਉ।

ਪ੍ਰ: ਸਹਿਜ ਪਦਵੀ ਵਿਚ ਟਿਕਣ ਵਾਲਿਆਂ ਦੀ ਮਾਨਸਕ ਅਵਸਥਾ ਕੀ ਹੁੰਦੀ ਹੈ?

ਉ: ੬. ਉਹ ਤਾਂ ਹਰ ਸਮੇਂ ਨਿਰੰਕਾਰ ਅੱਗੇ ਇਸੀ ਤਰ੍ਹਾਂ ਦੀ ਉਸਤਤ ਕਰਨ ਵਿਚ ਲੱਗੇ ਰਹਿੰਦੇ ਹਨ, ਕਿ ਹੇ ਕਰਤਾਰ! ਤੂੰ ਆਪੇ ਹੀ ਆਪਣੇ ਤੱਤ ਸਰੂਪ ਵਿਚ ਸੋਭਾ ਵਾਲਾ ਹੋ ਰਿਹਾ ਹੈਂ। ਤੂੰ ਆਪੇ ਹੀ ਸਰਗੁਣ ਸਰੂਪ ਧਾਰ ਕੇ ਸਾਰੇ ਹੀ ਜਗਤ ਨੂੰ ਮੋਹਤ ਕਰ ਰਿਹਾ ਹੈਂ।

੭. ਤੂੰ ਆਪੇ ਹੀ ਜਗਤ ਨੂੰ (ਚੇਤਨ ਸੱਤਾ ਰੂਪ ਸੂਤਰ ਵਿਚ) ਪ੍ਰੋ ਰੱਖਿਆ ਹੈ।

੮. ਹੇ ਕਰਤੇ! ਤੂੰ ਆਪੇ ਹੀ ਸਭ ਜੀਵਾਂ ਨੂੰ ਦੁੱਖ ਸੁਖ ਦੇਂਦਾ ਹੈਂ। ਜਿਸ 'ਤੇ ਤੂੰ ਬਖ਼ਸ਼ਸ਼ ਕਰੇਂ ਤੂੰ ਉਸ ਨੂੰ ਗੁਰਾਂ ਦੁਆਰੇ ਆਪਣਾ (ਹਰਿ) ਸਰੂਪ ਦਿਖਾਉਂਦਾ ਹੈਂ।੨।

੯. ਹੇ ਕਰਤਾ ਪੁਰਖ! ਤੂੰ ਆਪੇ ਸਭ ਕੁਝ ਕਰਦਾ ਤੇ ਕਰਵਾਉਂਦਾ ਹੈਂ।

੧੦. ਤੂੰ ਆਪੇ ਹੀ ਗੁਰੂ ਦਾ (ਸਬਦੁ) ਉਪਦੇਸ਼ ਜਗਿਆਸੂ ਦੇ ਮਨ ਵਿਚ ਵਸਾਉਂਦਾ ਹੈਂ।

੧੧. ਇਹ ਅਮਰ ਬਾਣੀ ਸ਼ਬਦ ਦੁਆਰਾ ਹੀ ਪੈਦਾ ਹੁੰਦੀ ਹੈ, ਜਿਸ

ਬਾਣੀ ਨੂੰ ਗੁਰਮੁਖ ਉਚਾਰਨ ਕਰਕੇ, ਸਾਰੇ ਸੰਸਾਰੀ ਜੀਵਾਂ ਨੂੰ ਸੁਣਾਉਂਦੇ ਹਨ।੩।

੧੨. ਉਹ ਕਰਤਾ ਵੀ ਆਪੇ ਹੀ ਹੈ ਅਤੇ ਆਪੇ ਹੀ ਭੋਗਣ ਵਾਲਾ ਜੀਵ ਰੂਪ ਹੈ।

੧੩. ਜੀਵ ਰੂਪ ਫਿਰ ਉਹ ਕਰਤਾ ਭੁਗਤਾ ਹੋ ਕੇ, ਆਪ ਕਿਸੇ ਵੀ ਕਰਮ ਵਿਚ ਬੰਧਾਇਮਾਨ ਨਹੀਂ ਹੈ। ਉਹ ਬੰਧਨ ਤੋੜਨ ਵਾਲਾ ਸਦਾ ਹੀ ਬੰਧਨਾਂ ਤੋਂ ਮੁਕਤ ਹੈ।

੧੪. ਉਹ ਸੱਚਾ ਆਪ ਸਦਾ ਹੀ ਮੁਕਤ ਸਰੂਪ ਹੈ, ਉਹ ਆਪ ਅਲਖ ਸਰੂਪ ਹੈ, ਪਰ ਉਹ ਆਪਣਾ ਆਪ ਜਣਾਉਣ ਵਾਲਾ ਵੀ ਆਪ ਹੈ।੪।

੧੫. ਉਹ ਆਪੇ ਹੀ ਮਾਇਆ ਰਚਨਹਾਰ ਹੈ, ਉਹ ਆਪੇ ਹੀ (ਛਾਇਆ) ਅਵਿਦਿਆ ਦਾ ਕਰਤਾ ਹੈ।

੧੬. ਉਸ ਨੇ ਆਪੇ ਹੀ ਇਸ ਸਾਰੇ ਮੋਹ ਰੂਪ ਜਗਤ ਨੂੰ ਪੈਦਾ ਕੀਤਾ ਹੈ।

੧੭. ਉਹ ਆਪੇ ਗੁਰੂ ਰੂਪ ਹੋ ਕੇ ਗੁਣਾਂ ਦੀ ਦਾਤ ਦੇਂਦਾ ਹੈ, ਆਪ ਹੀ ਜਗਿਆਸੂ ਰੂਪ ਹੋ ਗੁਣ ਗਾਉਂਦਾ ਹੈ ਅਤੇ ਆਪੇ ਸ਼ਰਧਾਲੂ ਹੋ ਕੇ ਉਨ੍ਹਾਂ ਦੀ ਉਪਮਾ ਕਹਿ ਕੇ ਸੁਣਾਉਂਦਾ ਹੈ।੫।

੧੮. ਉਹ ਆਪੇ ਜੀਵਾਂ ਨੂੰ ਪੈਦਾ ਕਰਦਾ ਹੈ, ਆਪੇ ਹੀ ਉਨ੍ਹਾਂ ਤੋਂ ਕਰਮ ਕਰਾਉਂਦਾ ਹੈ।

੧੯. ਉਹ ਆਪੇ ਸੰਸਾਰ ਨੂੰ ਰਚਦਾ ਤੇ ਨਾਸ ਕਰਦਾ ਹੈ।

੨੦. ਹੇ ਵਾਹਿਗੁਰੂ! ਤੇਰੇ ਹੁਕਮ ਤੋਂ ਬਾਹਰਾ ਤਾਂ ਕੁਝ ਭੀ ਨਹੀਂ ਹੁੰਦਾ, ਤੂੰ ਆਪੇ ਹੀ ਜੀਵਾਂ ਨੂੰ ਕੰਮਾਂ ਵਿਚ ਲਾਉਂਦਾ ਹੈਂ।੬।

੨੧. ਤੂੰ ਆਪੇ ਹੀ ਜੀਵਾਂ ਨੂੰ ਮਾਰਦਾ ਅਤੇ ਆਪੇ ਹੀ ਜੀਵਾਉਂਦਾ ਹੈਂ।

੨੨. ਤੂੰ ਆਪੇ (ਸਾਧ ਸੰਗਤ) ਨਾਲ ਮੇਲ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ।

੨੩. ਪਰ, ਜੋ ਗੁਰਮੁਖ ਹੈ, ਉਸ ਨੇ ਗੁਰੂ ਦੀ ਸੇਵਾ ਕਰਕੇ ਸਦਾ ਹੀ ਸੁਖ ਪਾਇਆ ਹੈ, ਉਹ (ਸਹਜਿ) ਸੁਭਾਵਕ ਹੀ ਬ੍ਰਹਮ ਵਿਚ ਸਮਾ ਜਾਂਦਾ ਹੈ।੭।

੨੪. ਉਹ ਆਪੇ ਸਾਰੇ ਉੱਚਿਆਂ ਤੋਂ ਭੀ ਉੱਚਾ ਹੋ ਰਿਹਾ ਹੈ।

੨੫. ਉਹ ਜਿਸ ਨੂੰ ਆਪਣਾ ਰੂਪ ਵਿਖਾਉਂਦਾ ਹੈ, ਓਹੀ ਉਸ ਨੂੰ ਕੋਈ ਵੇਖਦਾ ਹੈ।

੨੬. ਸਤਿਗੁਰੂ ਜੀ ਆਖਦੇ ਹਨ ਕਿ ਜਿਸ ਦੇ ਹਿਰਦੇ ਵਿਚ ਨਾਮ ਵਸ ਜਾਵੇਗਾ, ਉਹ ਪਹਿਲੋਂ ਆਪ ਦਰਸ਼ਨ ਵੇਖ ਲਵੇਗਾ ਅਤੇ ਹੋਰਨਾਂ ਨੂੰ ਭੀ ਵਿਖਾ ਦੇਵੇਗਾ।੮।੨੬।੨੭।

***ਭਾਵਾਰਥ :*** ਇਸ ਸਾਰੇ ਸ਼ਬਦ ਦਾ ਸਾਰੰਸ਼ ਇਹ ਹੈ ਕਿ ਉਸ ਇਕ ਜੋਤੀ ਸਰੂਪ ਦੀ ਜੋਤ ਸਾਰਿਆਂ ਅੰਦਰ ਵਿਆਪਕ ਹੈ, ਪਰ ਇਨ੍ਹਾਂ ਜੀਵਾਂ ਦੇ ਅੰਦਰ ਜੋ ਫ਼ਰਕ ਹੈ, ਉਹ ਇਨ੍ਹਾਂ ਦੇ ਦਿਲਾਂ ਵਿਚ ਵੇਖਿਆ ਜਾਂਦਾ ਹੈ। ਭਾਵੇਂ ਇਸ ਵਿਚ ਕੋਈ ਵੀ ਸ਼ੱਕ ਨਹੀਂ, ਕਿ ਕਿਸੇ ਦੇ ਸਰੀਰ ਨੂੰ ਤੱਤ ਵਧ-ਘਟ ਲਗੇ ਹੋਣਗੇ। ਇਹ ਸਾਰੇ ਸਰੀਰ ਪੰਜਾਂ ਤੱਤਾਂ ਤੋਂ ਹੀ ਬਣੇ ਹਨ। ਇਨ੍ਹਾਂ ਦੇ ਗਿਆਨ ਇੰਦਰੇ ਤੇ ਕਰਮ ਇੰਦਰੇ ਸਾਰੇ ਇਕੋ ਸਮਾਨ ਹਨ, ਪਰ ਫਿਰ ਭੀ ਜੀਵਾਂ ਦੀਆਂ ਅੰਦਰੂਨੀ ਵਿਚਾਰਾਂ ਵਿਚ ਫ਼ਰਕ ਜ਼ਰੂਰ ਪਾਇਆ ਜਾਂਦਾ ਹੈ। ਸੁਭਾਵਾਂ ਤੇ ਸੰਸਕਾਰਾਂ ਵਿਚ ਫ਼ਰਕ ਹੈ, ਇਨ੍ਹਾਂ ਦੇ ਵਰਤ ਵਰਤਾਰੇ ਵਿਚ ਭੇਦ ਹੈ। ਜਿਵੇਂ ਇਹ ਸਾਰੇ ਹੀ ਰੰਗ-ਬਰੰਗੇ ਫੁੱਲਾਂ ਦੀ ਬਨਾਵਟ, ਵੱਖਰੇ ਵੱਖਰੇ ਅਕਾਰਾਂ ਤੇ ਸਵਾਦਾਂ ਵਾਲੇ ਫਲ, ਇਕ ਹੀ ਮਾਲਾ ਦੀ ਰਚਨਾ ਹੈ, ਇਹ ਵੱਖੋ ਵੱਖ ਲੋੜਾਂ ਦੀ ਪੂਰਤੀ ਲਈ ਜ਼ਰੂਰੀ ਹਨ।

ਇਸੇ ਤਰ੍ਹਾਂ ਇਸ ਕਰਤੇ ਦੀ ਰਚਨਾ ਨੂੰ ਜਾਣਨਾ ਚਾਹੀਦਾ ਹੈ, ਉਹ ਪ੍ਰਭੂ ਕਰਤਾ ਭੀ ਆਪ ਹੈ, ਭੋਗਣ ਵਾਲਾ ਭੀ ਆਪ ਹੈ। ਪਰ, ਇਹ ਸੂਝ-ਬੂਝ ਵੀ ਗੁਰੂ ਦੁਆਰੇ ਹੀ ਪਾਈ ਜਾ ਸਕਦੀ ਹੈ, ਕਿ ਸਰੀਰ ਅੰਦਰ ਭੀ ਓਹੀ ਹੈ ਅਤੇ ਉੱਚੇ ਤੋਂ ਉੱਚਾ ਅਪਰੰਪਰ ਵੀ ਓਹੀ ਹੈ।

**ਮਾਝ ਮਹਲਾ ੩ ॥**

**੧. ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥**
**੨. ਗੁਰ ਪਰਸਾਦੀ ਘਰ ਹੀ ਮਹਿ ਪਾਈ ॥**
**੩. ਸਦਾ ਸਰੇਵੀ ਇਕ ਮਨਿ ਧਿਆਈ**
**ਗੁਰਮੁਖਿ ਸਚਿ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਜਗਜੀਵਨੁ ਮੰਨਿ ਵਸਾਵਣਿਆ ॥**
**੫. ਹਰਿ ਜਗਜੀਵਨੁ ਨਿਰਭਉ ਦਾਤਾ**
**ਗੁਰਮਤਿ ਸਹਜਿ ਸਮਾਵਣਿਆ ॥੧॥ਰਹਾਉ॥**
**੬. ਘਰ ਮਹਿ ਧਰਤੀ ਧਉਲੁ ਪਾਤਾਲਾ ॥**
**੭. ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥**
**੮. ਸਦਾ ਅਨੰਦਿ ਰਹੈ ਸੁਖਦਾਤਾ**
**ਗੁਰਮਤਿ ਸਹਜਿ ਸਮਾਵਣਿਆ ॥੨॥**
**੯. ਕਾਇਆ ਅੰਦਰਿ ਹਉਮੈ ਮੇਰਾ ॥**
**੧੦. ਜੰਮਣ ਮਰਣੁ ਨ ਚੂਕੈ ਫੇਰਾ ॥**
**੧੧. ਗੁਰਮੁਖਿ ਹੋਵੈ ਸੁ ਹਉਮੈ ਮਾਰੇ**
**ਸਚੋ ਸਚੁ ਧਿਆਵਣਿਆ ॥੩॥**
**੧੨. ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥**
**੧੩. ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥**
**੧੪. ਦੋਵੈ ਮਾਰਿ ਜਾਇ ਇਕਤੁ ਘਰਿ ਆਵੈ**
**ਗੁਰਮਤਿ ਸਹਜਿ ਸਮਾਵਣਿਆ ॥੪॥**
**੧੫. ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥**
**੧੬. ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥**
**੧੭. ਪਰਗਟੁ ਸਬਦੁ ਹੈ ਸੁਖਦਾਤਾ**
**ਅਨਦਿਨੁ ਨਾਮੁ ਧਿਆਵਣਿਆ ॥੫॥**
**੧੮. ਅੰਤਰਿ ਜੋਤਿ ਪਰਗਟੁ ਪਾਸਾਰਾ ॥**
**੧੯. ਗੁਰ ਸਾਖੀ ਮਿਟਿਆ ਅੰਧਿਆਰਾ ॥**
**੨੦. ਕਮਲੁ ਬਿਗਾਸਿ ਸਦਾ ਸੁਖੁ ਪਾਇਆ**
**ਜੋਤੀ ਜੋਤਿ ਮਿਲਾਵਣਿਆ ॥੬॥**
**੨੧. ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥**
**੨੨. ਗੁਰਮੁਖਿ ਪਾਏ ਨਾਮੁ ਅਪਾਰਾ ॥**

**੨੩. ਗੁਰਮੁਖਿ ਵਣਜੇ ਸਦਾ ਵਾਪਾਰੀ**
**ਲਾਹਾ ਨਾਮੁ ਸਦ ਪਾਵਣਿਆ ॥੭॥**
**੨੪. ਆਪੇ ਵਥੁ ਰਾਖੈ ਆਪੇ ਦੇਇ ॥**
**੨੫. ਗੁਰਮੁਖਿ ਵਣਜਹਿ ਕੇਈ ਕੇਇ ॥**
**੨੬. ਨਾਨਕ ਜਿਸੁ ਨਦਰਿ ਕਰੇ ਸੋ ਪਾਏ**
**ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥**

***ਪਦ ਅਰਥ :*** ਇਕ ਮਨਿ—ਇਕ ਮਨ ਨਾਲ, ਇਕਾਗਰ ਹੋ ਕੇ। ਜਗਜੀਵਨੁ—ਜਗ ਦਾ ਜੀਵਨ, ਪਰਮਾਤਮਾ। ਧਉਲੁ—ਬਲਦ, ਆਸਰਾ। ਬਾਲਾ—ਜਵਾਨ। ਕਾਇਆ—ਸਰੀਰ ਵਿਚ। ਇਕਤੁ ਘਰਿ—ਇਕ ਘਰ ਵਿਚ। ਦੂਜੈ ਭਾਇ—ਮਾਇਆ ਦੇ ਮੋਹ ਕਾਰਣ। ਸਾਖੀ—ਸਿੱਖਿਆ ਨਾਲ। ਬਿਗਸਿ—ਖਿੜ ਕੇ। ਕੇਈ ਕੇਇ—ਕਈ ਅਨੇਕਾਂ।

***ਅਰਥ :***

ਪ੍ਰ: ਵੱਖ-ਵੱਖ ਫ਼ਿਰਕਿਆਂ ਨੇ ਰੱਬ ਨੂੰ ਅੱਡੋ-ਅੱਡ ਥਾਵਾਂ ਵਿਚ ਵਸਦਾ ਮੰਨਿਆ ਹੈ, ਪਰ, ਗੁਰਮਤ ਅਨੁਸਾਰ ਉਸ ਪ੍ਰਭੂ ਦਾ ਨਿਵਾਸ ਕਿੱਥੇ ਹੈ?

ਉ:੧. ਹੇ ਭਾਈ! ਉਹ ਮੇਰਾ ਪ੍ਰਭੂ ਇਕ ਦੇਸੀ ਨਹੀਂ, ਉਹ ਤਾਂ ਸਭਨਾਂ ਹੀ ਥਾਵਾਂ ਵਿਚ ਭਰਪੂਰ ਹੋ ਰਿਹਾ ਹੈ।

ਪ੍ਰ: ਪਰ, ਤੁਸੀਂ ਦੱਸੋ, ਉਸ ਨੂੰ ਕਿੱਥੇ ਤੱਕਿਆ ਹੈ?

ਉ:੨. ਹੇ ਭਾਈ! ਮੈਨੂੰ ਤਾਂ ਕਿਸੇ ਹੋਰ ਥਾਂ ਬਾਹਰ ਜਾਣ ਦੀ ਲੋੜ ਹੀ ਨਹੀਂ ਪਈ, ਗੁਰੂ ਦੀ ਕਿਰਪਾ ਨਾਲ ਮੈਂ ਹਿਰਦੇ ਵਿਚ ਹੀ ਪਾ ਲਿਆ ਹੈ।

੩. ਹੁਣ ਮੈਂ ਉਸ ਨੂੰ ਸਦਾ ਹੀ ਸੇਂਵਦਾ ਹਾਂ ਅਤੇ ਉਸ ਨੂੰ ਇਕ ਮਨ ਹੋ ਕੇ ਧਿਆਉਂਦਾ ਹਾਂ। ਕਿਉਂਕਿ ਸੱਚ ਵਿਚ ਸਮਾਈ ਗੁਰੂ ਦੁਆਰੇ ਹੀ ਹੁੰਦੀ ਹੈ।੧।

੪. ਹੇ ਭਾਈ! ਮੈਂ ਉਨ੍ਹਾਂ ਬੰਦਿਆਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੋ ਜਗਤ ਦੇ ਜੀਵਨ ਰੂਪ ਪ੍ਰਮੇਸ਼ਰ ਨੂੰ ਆਪਣੇ ਮਨ ਵਿਚ ਵਸਾਉਂਦੇ ਹਨ।

੫. ਜੋ ਹਰੀ ਜਗਤ ਨੂੰ ਜੀਵਨ ਬਖ਼ਸ਼ਦਾ ਹੈ, ਉਸ ਨਿਰਭਉ ਦਾਤੇ ਵਿਚ ਗੁਰਮਤ ਧਾਰਨ ਵਾਲੇ ਸਹਿਜੇ ਹੀ ਸਮਾ ਜਾਂਦੇ ਹਨ।੧।ਰਹਾਉ।

੬. ਹੇ ਭਾਈ! ਜਿਹੜਾ ਪ੍ਰਮੇਸ਼ਰ ਧਰਤੀ ਤੇ ਪਤਾਲ ਦਾ ਆਸਰਾ ਹੈ, ਉਹ ਤਾਂ ਮਨੁੱਖ ਦੇ ਹਿਰਦੇ ਅੰਦਰ ਹੀ ਵਸਦਾ ਹੈ।

੭. ਉਹ ਪਿਆਰਾ ਪ੍ਰੀਤਮ ਸਦਾ ਜੁਆਨ ਰਹਿਣ ਵਾਲਾ, ਹਰ ਮਨੁੱਖ ਦੇ ਹਿਰਦੇ ਵਿਚ ਹੀ ਵਸ ਰਿਹਾ ਹੈ।

੮. ਉਹ ਮੇਰਾ ਪਿਆਰਾ ਸੁਖਾਂ ਦਾ ਦਾਤਾ ਸਦਾ ਹੀ ਅਨੰਦ ਰਹਿੰਦਾ ਹੈ, ਪਰ ਉਸ ਦੇ ਅੰਦਰ, ਗੁਰੂ ਦੀ ਮਤ ਦੁਆਰਾ ਹੀ ਸਮਾਉਣਾ ਹੁੰਦਾ ਹੈ।੨।

ਪ੍ਰ: ਸੰਸਾਰ ਵਿਚ ਆਉਣ ਜਾਣ ਦੇ ਗੇੜ ਦਾ ਨਾ ਮੁੱਕਣਾ, ਇਹ ਕੀ ਕਾਰਨ ਹੈ?

ਉ:੯. ਇਹ ਦੇਹ ਦੇ ਅੰਦਰ ਹੀ ਹੰਗਤਾ, ਮਮਤਾ ਤੇ (ਮੇਰਾ) ਹੰਕਾਰ ਹੈ।

੧੦. ਇਸ ਲਈ ਇਸ ਜੀਵ ਦੇ ਜੰਮਣ ਮਰਨ ਦਾ ਗੇੜਾ ਨਹੀਂ ਚੁਕਿਆ ਜਾਂਦਾ, ਭਾਵ ਜੰਮਣਾ ਮਰਨਾ ਬਣਿਆ ਹੀ ਰਹਿੰਦਾ ਹੈ।

ਪ੍ਰ: ਜੰਮਣ ਮਰਨ ਦਾ ਕਾਰਨ, ਜੋ ਹੰਗਤਾ ਮਮਤਾ ਹੈ, ਇਹ ਕਿਵੇਂ ਮਾਰੀ ਜਾਵੇ?

ਉ:੧੧. ਜੋ ਗੁਰੂ ਦੇ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਨਿਹਚੇ ਪੂਰਬਕ ਸੱਚ ਨੂੰ ਧਿਆਵੇਗਾ, ਸਹੀ ਜਾਣੋ ਉਹ ਹਉਮੈ ਨੂੰ ਮਾਰ ਲਵੇਗਾ।੩।

੧੨. ਇਸ ਦੇਹ ਅੰਦਰ ਪਾਪ ਤੇ ਪੁੰਨ ਦੋਵੇਂ ਭਰਾ ਰਹਿੰਦੇ ਹਨ।

੧੩. ਇਨ੍ਹਾਂ ਦੋਹਾਂ ਨੇ ਇਕੱਠੇ ਹੋ ਕੇ ਦੁਨੀਆ ਪੈਦਾ ਕੀਤੀ ਹੈ।

੧੪. ਜਦੋਂ ਕੋਈ ਗੁਰੂ ਦੀ ਸਿਖਿਆ ਲੈ ਕੇ ਇਨ੍ਹਾਂ ਦੋਹਾਂ ਨੂੰ ਮਾਰ ਲਵੇ, ਤਦ (ਘਰਿ) ਹਿਰਦੇ ਵਿਚ ਏਕਤਾ ਆ ਜਾਵੇਗੀ, ਇਸ ਤਰ੍ਹਾਂ ਉਸ ਦੀ ਬ੍ਰਹਮ ਵਿਚ ਸਮਾਈ ਹੋ ਜਾਂਦੀ ਹੈ।੪।

ਪ੍ਰ: ਅੰਦਰ ਜੋ ਅਗਿਆਨ ਦਾ ਅੰਧੇਰਾ ਹੈ, ਇਹ ਕਿਵੇਂ ਮਿਟੇ?

ਉ:੧੫. ਸਰੀਰ ਦੇ ਵਿਚ ਹੀ ਦਵੈਤ ਭਾਵ ਦਾ ਅੰਧੇਰਾ ਹੈ।

੧੬. ਜੇ ਕਦੀ ਇਹ ਜੀਵ ਹੰਗਤਾ, ਮਮਤਾ, ਹੰਕਾਰ ਨੂੰ ਛੱਡ ਦੇਵੇ, ਤਾਂ ਅੰਦਰ ਚਾਨਣ ਹੋ ਆਵੇਗਾ ਅਤੇ ਅਗਿਆਨਤਾ ਦਾ ਅੰਧੇਰਾ ਸਹਿਜੇ ਹੀ ਮਿਟ ਜਾਵੇਗਾ।

੧੭. ਜੋ ਦਿਨੇ ਰਾਤ ਨਾਮ ਨੂੰ ਧਿਆਉਂਦਾ ਹੈ, ਉਸ ਨੂੰ ਸੁਖਾਂ ਦਾ ਦਾਤਾ ਬ੍ਰਹਮ ਪ੍ਰਗਟ ਹੋ ਆਵੇਗਾ।੫।

੧੮. ਨਾਮ ਨੂੰ ਧਿਆਉਣ ਵਾਲੇ ਦੇ ਅੰਦਰ ਜੋ ਜੋਤੀ ਸਰੂਪ ਦੀ ਜੋਤ ਪ੍ਰਗਟ ਹੁੰਦੀ ਹੈ। ਉਹ ਬਾਹਰ ਸੰਸਾਰ ਦੇ ਪਸਾਰੇ ਵਿਚ ਵੀ ਉਸੇ ਜੋਤ ਨੂੰ ਪ੍ਰਗਟ ਰੂਪ ਵਿਚ ਵੇਖਦਾ ਹੈ।

੧੯. ਕਿਉਂਕਿ ਗੁਰੂ ਦੀ ਸਿਖਿਆ ਦੁਆਰਾ ਉਨ੍ਹਾਂ ਦੇ ਅੰਦਰੋਂ ਅਗਿਆਨਤਾ ਦਾ ਅੰਧੇਰਾ ਮਿਟ ਗਿਆ ਹੁੰਦਾ ਹੈ।

੨੦. ਇਸ ਲਈ ਉਨ੍ਹਾਂ ਦਾ ਹੁਣ ਅੰਦਰੋਂ ਹਿਰਦਾ-ਕਮਲ ਸਦਾ ਖਿੜਿਆ ਰਹਿੰਦਾ ਹੈ, ਜਿਸ ਦਾ ਸਦਕਾ ਉਨ੍ਹਾਂ ਨੇ ਸਦਾ ਅਚੱਲ ਰਹਿਣ ਵਾਲਾ ਆਤਮਕ ਸੁਖ ਪਾ ਲਿਆ ਹੈ। ਇਸ ਤਰ੍ਹਾਂ ਉਨ੍ਹਾਂ ਦਾ ਪਰਮਾਤਮਾ ਵਿਚ ਆਤਮਾ ਅਭੇਦ ਹੋ ਗਿਆ, ਭਾਵ ਇਕ ਮਿੱਕ ਹੋ ਗਿਆ ਹੈ।੬।

ਪ੍ਰ: ਜਦ ਉਸ ਦੀ ਸੁਰਤ ਪ੍ਰਭੂ ਦੀ ਜੋਤ ਵਿਚ ਮਿਲ ਜਾਂਦੀ ਹੈ, ਤਾ ਕੀ ਉਸ ਨੂੰ ਕੋਈ ਅੰਦਰੋਂ ਨਜ਼ਾਰਾ ਭੀ ਨਜ਼ਰ ਆਉਂਦਾ ਹੈ?

ਉ:੨੧. ਹਾਂ, ਜ਼ਰੂਰ, ਉਹ ਤੱਕਦਾ ਹੈ, ਕਿ ਮੇਰੇ ਅੰਦਰ ਇਕ ਮਹੱਲ ਹੈ, ਜਿਸ ਵਿਚ ਰਤਨਾਂ ਦੇ ਬੇਅੰਤ ਭੰਡਾਰ ਭਰੇ ਪਏ ਹਨ। ਜਿਥੇ ਉਹ ਪ੍ਰਤੱਖ ਰਤਨਾਂ ਦੇ ਭੰਡਾਰੇ ਤੱਕਦਾ ਹੈ, ਉਥੇ ਉਹ ਪਰਮਾਤਮਾ ਦੇ ਗੁਣਾਂ ਰੂਪ ਰਤਨਾਂ ਦੇ ਖ਼ਜ਼ਾਨੇ ਭੀ ਵੇਖਦਾ ਹੈ।

ਪ੍ਰ: ਪਰ, ਉਹ ਖ਼ਜ਼ਾਨੇ ਹਰ ਇਕ ਮਨੁੱਖ ਨੂੰ ਕਿਉਂ ਨਹੀਂ ਦਿਸਦੇ?

ਉ:੨੨. ਖ਼ਜ਼ਾਨੇ ਉਸੇ ਨੂੰ ਨਜ਼ਰ ਆਉਂਦੇ ਹਨ, ਜੋ ਗੁਰੂ ਦੁਆਰਾ ਅਪਾਰ ਪ੍ਰਮੇਸ਼ਰ ਦੇ ਨਾਮ ਦਾ ਅਭਿਆਸ ਕਰੇ।

੨੩. ਵਪਾਰੀ ਤਾਂ ਕਈ ਵੱਖ-ਵੱਖ ਕਿਸਮਾਂ ਦੇ ਵੇਖੇ ਜਾਂਦੇ ਹਨ, ਪਰ ਸੱਚੇ ਵਪਾਰੀ ਗੁਰਮੁਖ ਜਨ ਹੀ ਵੇਖੇ ਜਾਂਦੇ ਹਨ, ਜੋ

ਸਦਾ ਨਾਮ ਦਾ ਹੀ ਵਿਉਪਾਰ ਕਰਦੇ ਹਨ, ਉਹ ਇਸ ਤਰ੍ਹਾਂ ਨਾਮ ਦੁਆਰਾ ਸਦਾ ਮੁਕਤੀ ਦਾ ਲਾਭ ਪ੍ਰਾਪਤ ਕਰਦੇ ਹਨ।੭।

ਪ੍ਰ: ਨਾਮ ਦਾ ਸੁਖਦਾਈ ਵਪਾਰ ਸਾਰੇ ਲੋਕ ਕਿਉਂ ਨਹੀਂ ਕਰਦੇ ?

ਉ:੨੪. ਉਹ ਇਸ ਲਈ ਕਿ ਇਹ ਗੱਲ ਜੀਵਾਂ ਦੇ ਵਸ ਦੀ ਨਹੀਂ, ਕਿਉਂਕਿ ਪਰਮਾਤਮਾ ਜੀਵਾਂ ਦੇ ਅੰਦਰ ਆਪ ਹੀ ਆਪਣਾ ਨਾਮ ਪਦਾਰਥ ਟਿਕਾਉਂਦਾ ਹੈ ਅਤੇ ਉਹ ਆਪੇ ਹੀ ਕ੍ਰਿਪਾ ਕਰ ਕੇ ਜੀਵਾਂ ਨੂੰ ਇਹ ਦਾਤ ਬਖ਼ਸ਼ਸ਼ ਕਰਦਾ ਹੈ।

੨੫. ਪਰ ਕੋਈ ਸ਼ਰਧਾਲੂ ਹੈ ਜੋ ਇਸ ਅਮੋਲਕ ਵਸਤੂ ਨੂੰ ਗੁਰੂ ਦੁਆਰੇ ਖ਼ਰੀਦਦਾ ਹੈ।

ਪ੍ਰ: ਤਾਂ ਫਿਰ ਅਜਿਹੀ ਅਮੋਲਕ ਨਾਮ-ਵਸਤੂ ਦੇ ਦਾਤੇ ਗੁਰੂ ਦੀ ਸਾਰੇ ਹੀ ਕਿਉਂ ਨਹੀਂ ਸ਼ਰਨ ਵਿਚ ਆ ਜਾਂਦੇ ?

ਉ:੨੬. ਸਤਿਗੁਰੂ ਜੀ ਆਖਦੇ ਹਨ—ਹੇ ਭਾਈ! ਜਿਸ ਉਤੇ ਵਾਹਿਗੁਰੂ ਜੀ ਆਪ ਹੀ ਕ੍ਰਿਪਾ ਕਰੇ ਤਾਂ ਉਹ ਹੀ ਗੁਰੂ ਦੀ ਸ਼ਰਨ ਪ੍ਰਾਪਤ ਕਰ ਸਕਦਾ ਹੈ, ਜਦ ਸ਼ਰਧਾ ਸਹਿਤ ਗੁਰੂ ਦੇ ਚਰਨਾਂ ਵਿਚ ਆ ਜਾਂਦਾ ਹੈ, ਤਾਂ ਸਤਿਗੁਰੂ ਉਸ ਦੇ ਮਨ ਵਿਚ ਨਾਮ ਦੀ ਅਮੋਲਕ ਦਾਤ ਵਸਾ ਦੇਂਦਾ ਹੈ।੮।੨੭।੨੮।

***ਭਾਵਾਰਥ :*** ਉਹ ਪ੍ਰਮੇਸ਼ਰ ਅੰਦਰ ਬਾਹਰ ਸਭੇ ਥਾਵਾਂ ਵਿਚ ਵਿਆਪਕ ਹੈ, ਪਰ ਉਸ ਦੇ ਮਿਲਣ ਦਾ ਤਰੀਕਾ ਇਕੋ ਹੈ ਕਿ ਹਉਮੈ ਨੂੰ ਕਾਬੂ ਕਰ ਕੇ ਉਸ ਦੇ ਨਾਮ ਦਾ ਚਿੰਤਨ ਕਰੀਏ, ਹਉਮੈ ਹੀ ਪਾਪ ਪੁੰਨ ਨੂੰ ਜਨਮ ਦੇਂਦੀ ਹੈ, ਨਾਮ ਦਾ ਸਿਮਰਨ ਪਾਪ ਪੁੰਨ ਨੂੰ ਨਵਿਰਤ ਕਰਕੇ ਅੰਦਰ ਗਿਆਨ ਦਾ ਚਰਾਗ ਜਗਾਉਂਦਾ ਹੈ, ਜਿਸ ਦੁਆਰੇ ਹਿਰਦੇ ਵਿਚ ਵਸਦਾ ਪ੍ਰਭੂ ਦਿਸ ਪੈਂਦਾ ਹੈ।

## ਮਾਝ ਮਹਲਾ ੩ ॥

**੧. ਹਰਿ ਆਪੇ ਮੇਲੇ ਸੇਵ ਕਰਾਏ ॥**
**੨. ਗੁਰ ਕੈ ਸਬਦਿ ਭਾਉ ਦੂਜਾ ਜਾਏ ॥**
**੩. ਹਰਿ ਨਿਰਮਲੁ ਸਦਾ ਗੁਣਦਾਤਾ**
**ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਸਚੁ ਸਚਾ ਹਿਰਦੈ ਵਸਾਵਣਿਆ ॥**
**੫. ਸਚਾ ਨਾਮੁ ਸਦਾ ਹੈ ਨਿਰਮਲੁ**
**ਗੁਰ ਸਬਦੀ ਮੰਨਿ ਵਸਾਵਣਿਆ ॥੧॥ਰਹਾਉ॥**
**੬. ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥**
**੭. ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥**
**੮. ਅੰਮ੍ਰਿਤ ਨਾਮਿ ਸਦਾ ਜਨ ਸੋਹਹਿ**
**ਗੁਰਮਤਿ ਹਰਿ ਰਸੁ ਪਾਵਣਿਆ ॥੨॥**
**੯. ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥**
**੧੦. ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥**
**੧੧. ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ**
**ਗੁਰ ਕਿਰਪਾ ਤੇ ਪਾਵਣਿਆ ॥੩॥**
**੧੨. ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥**
**੧੩. ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥**
**੧੪. ਹਰਿ ਗੁਣ ਗਾਵੈ ਸਬਦਿ ਸੁਹਾਏ**
**ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥**
**੧੫. ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥**
**੧੬. ਨਾਵਹੁ ਭੂਲੇ ਦੇਇ ਸਜਾਏ ॥**
**੧੭. ਘੜੀ ਮੁਹਤ ਕਾ ਲੇਖਾ ਲੇਵੈ**
**ਰੰਤੀਅਹੁ ਮਾਸਾ ਤੋਲ ਕਢਾਵਣਿਆ ॥੫॥**
**੧੮. ਪੇਈਅੜੈ ਪਿਰੁ ਚੇਤੇ ਨਾਹੀ ॥**
**੧੯. ਦੂਜੈ ਮੁਠੀ ਰੋਵੈ ਧਾਹੀ ॥**
**੨੦. ਖਰੀ ਕੁਆਲਿਓ ਕੁਰੂਪਿ ਕੁਲਖਣੀ**
**ਸੁਪਨੈ ਪਿਰੁ ਨਹੀ ਪਾਵਣਿਆ ॥੬॥**
**੨੧. ਪੇਈਅੜੈ ਪਿਰੁ ਮੰਨਿ ਵਸਾਇਆ ॥**
**੨੨. ਪੂਰੈ ਗੁਰਿ ਹਦੂਰਿ ਦਿਖਾਇਆ ॥**
**੨੩. ਕਾਮਣਿ ਪਿਰੁ ਰਾਖਿਆ ਕੰਠਿ ਲਾਇ**
**ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥**
**੨੪. ਆਪੇ ਦੇਵੈ ਸਦਿ ਬੁਲਾਏ ॥**
**੨੫. ਆਪਣਾ ਨਾਉ ਮੰਨਿ ਵਸਾਏ ॥**
**੨੬. ਨਾਨਕ ਨਾਮੁ ਮਿਲੈ ਵਡਿਆਈ**
**ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥**

***ਪਦ ਅਰਥ :*** ਦੂਜਾ ਭਾਉ—ਮਾਇਆ ਦਾ ਪਿਆਰ। ਕਰਮਿ—ਹਰੇਕ ਜੀਵ ਦੇ ਕੀਤੇ ਕੰਮ। ਬਿਧਾਤਾ—ਪੈਦਾ ਕਰਨ ਵਾਲਾ। ਗੁਰਿ—ਗੁਰੂ ਨੇ। ਅਨਦਿਨੁ—ਹਰ ਰੋਜ਼। ਨਿਰੰਜਨੁ—ਮਾਇਆ-ਕਾਲਖ ਤੋਂ ਰਹਿਤ। ਜਾਗਾਤੀ—ਮਸੂਲੀਆ। ਕਰੁ—ਮਸੂਲ। ਰਤੀਅਹੁ—ਇਕ ਰਤੀ ਤੋਂ। ਪੇਈਅੜੈ—ਪੇਕੇ ਘਰ, ਇਸ ਲੋਕ ਵਿਚ। ਖਰੀ—ਬਹੁਤ। ਕੁਆਲਿਓ—ਭੈੜੇ ਘਰ ਦੀ। ਕਾਮਣਿ—ਜੀਵ ਇਸਤ੍ਰੀ। ਕੰਠਿ—ਗਲ ਨਾਲ। ਸਦਿ—ਸੱਦ ਕੇ। ਬੁਲਾਇ—ਬੁਲਾ ਕੇ।

### *ਅਰਥ :*

ਪ੍ਰ: ਹਿਰਦੇ ਵਿਚੋਂ ਦੂਜਾ ਭਾਉ ਕਿਵੇਂ ਮਿਟ ਸਕਦਾ ਹੈ ?

ਉ:੧. ਹੇ ਭਾਈ! ਹਰੀ ਆਪੇ ਹੀ ਗੁਰੂ ਦਾ ਮੇਲ ਕਰਾਉਂਦਾ ਹੈ ਅਤੇ ਆਪੇ ਹੀ ਉਹ ਗੁਰੂ ਦੀ ਸੇਵਾ ਕਰਾਉਂਦਾ ਹੈ।

੨. ਗੁਰੂ ਦੇ ਉਪਦੇਸ਼ ਦੀ ਕਮਾਈ ਕਰਨ ਨਾਲ ਦ੍ਵੈਤ ਸਹਿਜੇ ਹੀ ਦੂਰ ਹੋ ਜਾਂਦੀ ਹੈ।

੩. ਉਹ ਹਰੀ ਨਿਰਮਲ ਤੇ ਸਦਾ ਹੀ ਗੁਣਾਂ ਦਾ ਦਾਤਾ ਹੈ ਅਤੇ ਉਹ ਹਰੀ ਆਪੇ ਹੀ ਗੁਣਾਂ ਵਿਚ ਸਮਾਉਣ ਵਾਲਾ ਹੈ।੧।

੪. (ਸਚੁ) ਨਿਹਚੇ ਕਰ ਕੇ ਸੱਚੇ ਪ੍ਰਭੂ ਨੂੰ ਹਿਰਦੇ ਵਿਚ ਵਸਾਉਣ ਵਾਲਿਆਂ ਤੋਂ ਮੈਂ ਸਦਕੇ ਤੇ ਕੁਰਬਾਨ ਜਾਂਦਾ ਹਾਂ।

੫. ਜੋ ਸੱਚਾ ਨਾਮ ਹੈ, ਉਹ ਸਦਾ ਹੀ (ਨਿਰਮਲੁ) ਸ਼ੁੱਧ ਹੈ, ਪਰ ਉਹ ਗੁਰੂ ਦੇ ਉਪਦੇਸ਼ ਰਾਹੀਂ ਮਨ ਵਿਚ ਵਸਦਾ ਹੈ।੧।ਰਹਾਉ।

੬. ਉਹ ਕਰਮ ਫਲਦਾਤਾ ਆਪੇ ਹੀ ਗੁਰੂ ਸਰੂਪ ਹੋ ਕੇ ਨਾਮ ਬਖ਼ਸ਼ਦਾ ਹੈ।

੭. ਜੋ ਸੇਵਕ ਹੋ ਕੇ ਮੁਖੀ ਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਨੇ ਹਰੀ ਨੂੰ ਜਾਣਿਆ ਹੈ।

੮. ਜਿਨ੍ਹਾਂ ਗੁਰਸਿੱਖਾਂ ਪਾਸ ਨਾਮ-ਅੰਮ੍ਰਿਤ ਹੈ, ਉਹ ਸਦਾ ਹੀ ਸੋਭਾ ਪਾਉਂਦੇ ਹਨ। ਪਰ, ਗੁਰੂ ਦੀ ਸਿਖਿਆ ਰਾਹੀਂ ਹੀ (ਹਰਿ ਰਸੁ) ਨਾਮ-ਅੰਮ੍ਰਿਤ ਪਾਇਆ ਜਾਂਦਾ ਹੈ।੨।

੯. ਇਸ ਸਰੀਰ ਰੂਪੀ ਗੁਫਾ ਵਿਚ ਇਕ ਦਸਮ ਦੁਆਰ ਸੋਹਣਾ ਅਸਥਾਨ ਹੈ।

੧੦. ਪੂਰੇ ਗੁਰੂ ਨੇ ਹੰਗਤਾ ਤੇ ਭਰਮ ਦੂਰ ਕਰ ਦਿੱਤਾ ਹੈ।

ਪ੍ਰ: ਗੁਰੂ ਰਾਹੀਂ ਜਿਨ੍ਹਾਂ ਦਾ ਭਰਮ ਦੂਰ ਹੋ ਗਿਆ ਹੈ, ਉਨ੍ਹਾਂ ਦੀ ਕ੍ਰਿਆ ਕੀ ਹੈ ?

ਉ:੧੧. ਉਹ ਪ੍ਰੇਮ-ਰੰਗ ਵਿਚ ਰਚੇ ਹੋਏ ਰਾਤ ਦਿਨ ਨਾਮ ਦੀ ਹੀ ਸ਼ਲਾਘਾ ਕਰਦੇ ਹਨ, ਪਰ ਉਹ ਨਾਮ ਵੀ ਗੁਰੂ ਕ੍ਰਿਪਾ ਦੁਆਰੇ ਪਾਇਆ ਜਾਂਦਾ ਹੈ।੩।

ਪ੍ਰ: ਮੁਰਾਰੀ ਪ੍ਰਮੇਸ਼ਰ ਦਾ ਅੰਦਰ ਵਸ ਰਿਹਾ ਨਾਮ, ਕਿਵੇਂ ਦੇਖ ਸਕੇ ?

ਉ:੧੨. ਜੋ ਸੇਵਕ ਬਣ ਕੇ ਗੁਰੂ ਦੇ ਸ਼ਬਦ ਰਾਹੀਂ ਇਸ (ਗੁਫਾ) ਸਰੀਰ ਦੀ ਵੀਚਾਰ ਕਰੇ ਉਹ ਫਿਰ ਤੱਕ ਲੈਂਦਾ ਹੈ ਕਿ :

੧੩. ਮੁਰਾਰੀ, ਨਿਰੰਜਨ ਦਾ ਨਾਮ ਇਸ ਸਰੀਰ ਦੇ ਅੰਦਰ ਹੀ ਵਸ ਰਿਹਾ ਹੈ।

੧੪. ਉਹ ਇਸ ਤਰ੍ਹਾਂ ਤਕ, ਸੋਭਨੀਕ ਗੁਰੂ ਦੇ ਸ਼ਬਦ ਰਾਹੀਂ ਹਰੀ ਦੇ ਗੁਣ ਗਾਉਂਦਾ ਹੈ। ਬਸ, ਉਹ ਫਿਰ ਪ੍ਰੀਤਮ ਨੂੰ ਮਿਲ ਕੇ ਸਦਾ ਹੀ ਸੁਖ ਮਾਣਦਾ ਹੈ।੪।

ਪ੍ਰ: ਕੀ ਫਿਰ ਉਨ੍ਹਾਂ ਨੂੰ ਜਮ ਦਾ ਮਸੂਲ ਨਹੀਂ ਲਗਦਾ ?

ਉ:੧੫. ਨਹੀਂ, ਕਿਉਂਕਿ ਜਮ ਮਸੂਲੀਆ ਤਾਂ ਉਨ੍ਹਾਂ ਲੋਕਾਂ ਨੂੰ (ਕਰੁ) ਮਸੂਲ ਲਾਉਂਦਾ ਹੈ, ਜਿਨ੍ਹਾਂ ਦੇ ਅੰਦਰ ਦਵੈਤ ਭਾਵ ਹੈ।

੧੬. (ਅਤੇ) ਨਾਮ ਤੋਂ ਭੁਲਿਆਂ ਹੋਇਆਂ ਨੂੰ ਹੀ ਅਨੇਕਾਂ ਤਰ੍ਹਾਂ ਦੀਆਂ ਸਜ਼ਾਵਾਂ ਦੇਂਦਾ ਹੈ।

ਪ੍ਰ: ਜਿਵੇਂ ਕਈ ਚਲਾਕ ਲੋਕ ਇਸ ਦੁਨੀਆ ਵਿਚ ਹਿਸਾਬ ਕਰਨ ਵੇਲੇ ਧੋਖਾ ਦੇ ਜਾਂਦੇ ਹਨ, ਕੀ ਕੋਈ ਪਾਪ ਕਰਮ ਦਾ ਫਲ ਭੋਗਣ ਸਮੇਂ ਜਮ ਨੂੰ ਵੀ ਭੁਲੇਖਾ ਪਾ ਸਕੇਗਾ ?

ਉ:੧੭. ਨਹੀਂ, ਉਹ ਦਰਗਾਹੀ-ਜਮ ਮਸੂਲੀਆ ਬੜਾ ਹਿਸਾਬੀ ਹੈ ਉਹ ਤਾਂ ਘੜੀ, (ਮੁਹਤ) ਅੱਧੀ ਘੜੀ ਦਾ ਵੀ ਲੇਖਾ ਲਵੇਗਾ, ਉਹ ਤਾਂ ਤੋਲਣ ਸਮੇਂ ਰੱਤੀਆਂ, ਮਾਸਿਆਂ ਤੱਕ ਦੇ ਤੋਲ ਦੀ ਬਾਕੀ ਕੱਢਣ ਵਾਲਾ ਹੈ। ਭਾਵ ਜਮਰਾਜ ਮਸੂਲੀਆ ਇਤਨਾ ਚਲਾਕ ਹਿਸਾਬੀ ਹੈ, ਉਸ ਦੀ ਸਾਰੀ ਜ਼ਿੰਦਗੀ ਦੀ ਇਕ-ਇਕ ਘੜੀ ਦਾ, ਅੱਧੀ-ਅੱਧੀ ਘੜੀ ਦਾ ਲੇਖਾ ਲੈਂਦਾ ਹੈ।੫।

ਪ੍ਰ: ਕੀ ਇਹ ਉਪ੍ਰੋਕਤ ਦਸ਼ਾ ਸਾਰਿਆਂ ਦੀ ਹੋਵੇਗੀ ?

ਉ:੧੮. ਨਹੀਂ, ਜਿਸ ਜੀਵ ਰੂਪ ਇਸਤ੍ਰੀ ਨੇ ਇਸ ਸੰਸਾਰ-ਪੇਕੇ ਘਰ ਵਿਚ ਰਹਿੰਦਿਆਂ ਪ੍ਰਮੇਸ਼ਰ-ਪਤੀ ਨੂੰ ਚੇਤੇ ਨਹੀਂ ਕੀਤਾ।

੧੯. (ਅਤੇ ਜੋ) ਦਵੈਤ ਭਾਵ ਵਿਚ ਭਾਵ ਸੰਸਾਰਕ ਧੰਦਿਆਂ ਵਿਚ ਖਚਤ ਹੋਈ ਠੱਗੀ ਗਈ ਹੈ, ਉਹ ਅੰਤ ਨੂੰ ਅੱਗੇ ਜਾ ਕੇ ਧਾਹਾਂ ਮਾਰ-ਮਾਰ ਕੇ ਰੋਵੇਗੀ।

੨੦. ਉਸ ਅਜਿਹੀ ਕਮਜਾਤ, ਕੋਝੀ ਤੇ ਕੁਲੱਖਣੀ ਨੇ ਇਸ ਲੋਕ ਵਿਚ ਸੁਪਨੇ ਮਾਤਰ ਵੀ ਪਤੀ-ਪ੍ਰਮੇਸ਼ਰ ਦੇ ਮਿਲਾਪ ਦਾ ਸੁਖ ਨਾ ਮਾਣਿਆ।੬।

ਪ੍ਰ: ਕੀ ਇਹ ਦਸ਼ਾ ਸਾਰਿਆਂ ਦੀ ਹੋਵੇਗੀ ?

ਉ:੨੧. ਨਹੀਂ, ਸਾਰਿਆਂ ਦੀ ਨਹੀਂ, ਜਿਸ ਜੀਵ ਰੂਪ ਇਸਤ੍ਰੀ ਨੇ ਇਸ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦਿਆਂ ਪ੍ਰਮੇਸ਼ਰ-ਪਤੀ ਨੂੰ ਸਦਾ ਆਪਣੇ ਮਨ ਵਿਚ ਵਸਾਈ ਰੱਖਿਆ ਹੈ।

੨੨. (ਅਤੇ) ਪੂਰੇ ਗੁਰੂ ਨੇ ਜਿਸ ਸਿੱਖ (ਇਸਤ੍ਰੀ) ਨੂੰ ਪ੍ਰਮੇਸ਼ਰ-ਪਤੀ ਹਾਜ਼ਰਾ ਹਜ਼ੂਰ ਵਿਖਾ ਦਿੱਤਾ ਹੈ।

੨੩. ਉਸ ਜਗਿਆਸੂ-ਇਸਤ੍ਰੀ ਨੇ ਪ੍ਰਮੇਸ਼ਰ-ਪਤੀ ਨੂੰ ਸਦਾ ਹੀ ਆਪਣੇ ਗਲ ਨਾਲ ਲਾਈ ਰੱਖਿਆ ਹੈ, ਅਰਥਾਤ ਅੱਠੋ ਪਹਿਰ ਸਿਮਰਨ ਕਰਦੀ ਹੈ, ਉਸ ਦੀ ਅੰਤਹਕਰਨ ਰੂਪ ਸੇਜਾ ਸਦੀਵੀ ਸੁਹਾਵਣੀ ਹੈ। ਕਿਉਂਕਿ ਉਹ ਗੁਰੂ ਦੇ ਸ਼ਬਦ ਰਾਹੀਂ ਆਪਣੇ ਅੰਦਰ ਪਤੀ-ਪ੍ਰਮੇਸ਼ਰ ਦੀ ਪ੍ਰਾਪਤੀ ਦਾ ਰਸ ਮਾਣਦੀ ਹੈ।੭।

ਪ੍ਰ: ਤਾਂ ਫਿਰ ਇਹ ਸੁਖਦਾਇਕ ਦਾਤ ਸਾਰੇ ਹੀ ਕਿਉਂ ਨਹੀਂ ਲੈਂਦੇ ?

ਉ:੨੪. ਇਹ ਦਾਤ ਪ੍ਰਾਪਤੀ ਆਪਣੇ ਹੱਥ ਵਿਚ ਨਹੀਂ, ਹਰੀ ਜਿਸ ਉੱਪਰ ਕਿਰਪਾ ਕਰਦਾ ਹੈ, ਉਸ ਨੂੰ ਆਪੇ ਸੱਦ ਕੇ, ਬੁਲਾ ਕੇ ਦਾਤ ਬਖ਼ਸ਼ਦਾ ਹੈ।

ਪ੍ਰ: ਤੁਸੀਂ ਕਿਹੜੀ ਦਾਤ ਦਾ ਜ਼ਿਕਰ ਕਰਦੇ ਹੋ ?

ਉ:੨੫. (ਸੰਸਾਰ ਅੰਦਰ ਦਾਤਾਂ ਤਾਂ ਸਾਰੀਆਂ ਉਸੇ ਦਾਤੇ ਦੀਆਂ ਹਨ, ਪਰ ਸ਼੍ਰੋਮਣੀ ਦਾਤ ਨਾਮ ਦੀ ਹੈ, ਉਹ ਜਿਸ 'ਤੇ ਕ੍ਰਿਪਾ ਕਰਦਾ ਹੈ, ਉਸ ਦੇ) ਅੰਤਰ ਆਤਮੇ ਆਪਣਾ ਨਾਮ ਵਸਾ ਦੇਂਦਾ ਹੈ।

੨੬. ਸਤਿਗੁਰੂ ਜੀ ਕਹਿੰਦੇ ਹਨ—ਜਿਸ ਜੀਵ ਰੂਪ ਇਸਤ੍ਰੀ ਨੂੰ ਗੁਰੂ ਕ੍ਰਿਪਾ ਦਾ ਸਦਕਾ ਨਾਮ ਮਿਲਦਾ ਹੈ, ਉਸ ਨੂੰ ਲੋਕ-ਪ੍ਰਲੋਕ ਵਿਚ ਵਡਿਆਈ ਮਿਲਦੀ ਹੈ, ਪਰ ਇਹ ਵਡਿਆਈ ਮਿਲਦੀ ਉਸੇ ਨੂੰ ਹੈ, ਜੋ ਸਦਾ ਹਰੀ-ਪ੍ਰਮੇਸ਼ਰ ਦੇ ਗੁਣ ਗਾਉਂਦਾ ਹੈ।੮।੨੮।੨੯।

***ਭਾਵਾਰਥ :*** ਇਸ ਸ਼ਬਦ ਵਿਚ ਸਤਿਗੁਰੂ ਜੀ ਪ੍ਰਮੇਸ਼ਰ ਨੂੰ ਹੀ ਨਾਮ ਦਾ ਦਾਤਾ ਦਸਦੇ ਹਨ। ਭਾਵ ਉਹ ਨਾਮ ਦੀ ਦਾਤ ਗੁਰੂ ਦੁਆਰੇ ਦਿਵਾਉਂਦਾ ਹੈ, ਉਹ ਨਾਮ ਦਾ ਸਿਮਰਨ, ਅਭਿਆਸੀ ਦੀ ਸੁਰਤ ਨੂੰ ਦਸਮ ਦੁਆਰੇ ਵਿਚ ਲੈ ਜਾਂਦਾ ਹੈ, ਅੰਤਹਕਰਨ ਨੂੰ ਨਾਮ ਨਾਲ ਲਬਾ-ਲਬ ਭਰ ਦੇਂਦਾ ਹੈ ਅਤੇ ਉਸ ਦੀ ਸੁਰਤ ਸਦੈਵੀ ਸੁਖ ਵਿਚ ਪੁਚਾ ਦੇਂਦਾ ਹੈ ਅਤੇ ਜੋ ਨਾਮ ਤੋਂ ਸੱਖਣੇ ਦੂਜੇ ਭਾਵ (ਸੰਸਾਰ) ਵਿਚ ਖਚਤ ਰਹਿੰਦੇ ਹਨ, ਉਹ ਅੰਤ ਸਮੇਂ ਧਾਹਾਂ ਮਾਰ-ਮਾਰ ਰੋਂਦੇ ਅਤੇ ਪਛੋਤਾਪ ਕਰਦੇ, ਇਸ ਸੰਸਾਰ ਤੋਂ ਦੁਖੀ ਹੀ ਟੁਰ ਜਾਂਦੇ ਹਨ।

ਮਾਝ ਮਹਲਾ ੩ ॥

੧. ਊਤਮ ਜਨਮੁ ਸੁਥਾਨਿ ਹੈ ਵਾਸਾ ॥
੨. ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥
੩. ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ
ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥
੪. ਹਉ ਵਾਰੀ ਜੀਉ ਵਾਰੀ
ਪੜਿ ਬੁਝਿ ਮੰਨਿ ਵਸਾਵਣਿਆ ॥
੫. ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ
ਦਰਿ ਸਚੈ ਸੋਭਾ ਪਾਵਣਿਆ ॥੧॥ਰਹਾਉ॥
੬. ਅਲਖ ਅਭੇਉ ਹਰਿ ਰਹਿਆ ਸਮਾਏ ॥
੭. ਉਪਾਇ ਨ ਕਿਤੀ ਪਾਇਆ ਜਾਏ ॥
੮. ਕਿਰਪਾ ਕਰੇ ਤਾ ਸਤਿਗੁਰੁ ਭੇਟੈ
ਨਦਰੀ ਮੇਲਿ ਮਿਲਾਵਣਿਆ ॥੨॥
੯. ਦੂਜੈ ਭਾਇ ਪੜੈ ਨਹੀ ਬੂਝੈ ॥
੧੦. ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥
੧੧. ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ
ਗੁਰ ਸਬਦੀ ਮੁਕਤਿ ਕਰਾਵਣਿਆ ॥੩॥
੧੨. ਇਹੁ ਮਨੁ ਚੰਚਲੁ ਵਸਿ ਨ ਆਵੈ ॥
੧੩. ਦੁਬਿਧਾ ਲਾਗੈ ਦਹ ਦਿਸਿ ਧਾਵੈ ॥
੧੪. ਬਿਖੁ ਕਾ ਕੀੜਾ ਬਿਖੁ ਮਹਿ ਰਾਤਾ
ਬਿਖੁ ਹੀ ਮਾਹਿ ਪਚਾਵਣਿਆ ॥੪॥
੧੫. ਹਉ ਹਉ ਕਰੇ ਤੈ ਆਪੁ ਜਣਾਏ ॥
੧੬. ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥
੧੭. ਤੁਝ ਤੇ ਬਾਹਰਿ ਕਿਛੂ ਨ ਹੋਵੈ
ਬਖਸੇ ਸਬਦਿ ਸੁਹਾਵਣਿਆ ॥੫॥
੧੮. ਉਪਜੈ ਪਚੈ ਹਰਿ ਬੂਝੈ ਨਾਹੀ ॥
੧੯. ਅਨਦਿਨੁ ਦੂਜੈ ਭਾਇ ਫਿਰਾਹੀ ॥
੨੦. ਮਨਮੁਖ ਜਨਮੁ ਗਇਆ ਹੈ ਬਿਰਥਾ
ਅੰਤਿ ਗਇਆ ਪਛੁਤਾਵਣਿਆ ॥੬॥
੨੧. ਪਿਰੁ ਪਰਦੇਸਿ ਸਿਗਾਰੁ ਬਣਾਏ ॥
੨੨. ਮਨਮੁਖ ਅੰਧੁ ਐਸੇ ਕਰਮ ਕਮਾਏ ॥
੨੩. ਹਲਤਿ ਨ ਸੋਭਾ ਪਲਤਿ ਨ ਢੋਈ
ਬਿਰਥਾ ਜਨਮੁ ਗਵਾਵਣਿਆ ॥੭॥
੨੪. ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥
੨੫. ਪੂਰੇ ਗੁਰ ਕੈ ਸਬਦਿ ਪਛਾਤਾ ॥
੨੬. ਅਨਦਿਨੁ ਭਗਤਿ ਕਰੇ ਦਿਨੁ ਰਾਤੀ
ਸਹਜੇ ਹੀ ਸੁਖੁ ਪਾਵਣਿਆ ॥੮॥
੨੭. ਸਭ ਮਹਿ ਵਰਤੈ ਏਕੋ ਸੋਈ ॥
੨੮. ਗੁਰਮੁਖਿ ਵਿਰਲਾ ਬੂਝੈ ਕੋਈ ॥
੨੯. ਨਾਨਕ ਨਾਮਿ ਰਤੇ ਜਨ ਸੋਹਹਿ
ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

***ਪਦ ਅਰਥ :*** ਸੁਥਾਨਿ—ਸ੍ਰੇਸ਼ਟ ਥਾਂ ਵਿਚ। ਸੇਵਹਿ—ਸੇਵਾ ਕਰਦੇ ਹਨ, ਆਸਰਾ ਲੈਂਦੇ ਹਨ। ਬੁਝਿ—ਸਮਝ ਕੇ। ਅਲਖ—ਅਦ੍ਰਿਸ਼ਟ। ਉਪਾਇ ਕਿਤੀ—ਹੋਰ ਕਿਸੇ ਵੀ ਉਪਾਅ ਨਾਲ। ਭੇਟੈ—ਮਿਲਦਾ ਹੈ। ਤ੍ਰਿਬਿਧਿ—ਤਿੰਨ ਕਿਸਮਾਂ ਵਾਲੀ, ਤਿੰਨਾਂ ਗੁਣਾਂ ਵਾਲੀ। ਲੂਝੈ—ਖਿਝਦਾ ਹੈਂ, ਸੜਦਾ ਹੈ। ਦੁਬਿਧਾ—ਦੁਚਿੱਤਾ-ਪਨ। ਦਹ ਦਿਸਿ—ਦਸੀਂ ਪਾਸੀਂ। ਰਾਤਾ—ਮਸਤ। ਪਚਾਵਣਿਆ—ਖੁਆਰ ਹੁੰਦਾ ਹੈ। ਤੈ—ਅਤੇ। ਪਚੈ—ਖੁਆਰ ਹੁੰਦਾ ਹੈ। ਹਲਤਿ—ਇਸ ਲੋਕ ਵਿਚ। ਪਲਤਿ—ਪ੍ਲੋਕ ਵਿਚ। ਜਾਤਾ—ਪਛਾਣਿਆ। ਸੋਈ—ਉਹ ਪਰਮਾਤਮਾ ਹੀ।

***ਅਰਥ :***

ਪ੍ਰ: ਮਨੁੱਖ ਜਾਮਾ ਤਾਂ ਸਭ ਨੂੰ ਇਕ ਸਮਾਨ ਮਿਲਿਆ ਹੈ, ਪਰ ਸਫਲ ਕਿਸ ਦਾ ਹੈ ?

ਉ:੧. ਹੇ ਭਾਈ! ਮਨੁੱਖ ਜਾਮਾ ਤਾਂ ਭਾਵੇਂ ਸਾਰਿਆਂ ਦਾ ਇਕੋ ਸਮਾਨ ਹੈ, ਪਰ ਉੱਤਮ ਤੇ ਸ੍ਰੇਸ਼ਟ ਉਸੇ ਦਾ ਹੀ ਜਨਮ ਮੰਨਿਆ ਜਾਵੇਗਾ, ਜਿਨ੍ਹਾਂ ਦਾ (ਸੁਥਾਨਿ) ਸਾਧ ਸੰਗਤ ਵਿਚ ਵਾਸਾ ਹੈ, ਭਾਵ ਜੋ ਸੰਗਤ ਵਿਚ ਰਹਿੰਦਿਆਂ ਜੀਵਨ ਗੁਜ਼ਾਰਦੇ ਹਨ।

ਪ੍ਰ: ਜੋ ਸੰਗਤ ਤੋਂ ਦੁਰੇਡੇ ਰਹਿਣ ਵਾਲੇ ਗ੍ਰਿਹਸਤੀ ਹਨ, ਉਨ੍ਹਾਂ ਬਾਰੇ ਤੁਹਾਡਾ ਕੀ ਵੀਚਾਰ ਹੈ ?

ਉ:੨. ਜੋ ਘਰ ਵਿਚ ਰਹਿੰਦਿਆਂ ਗ੍ਰਿਹਸਤ ਤੋਂ ਉਪਰਾਮ ਰਹਿ ਕੇ ਸਤਿਗੁਰੂ ਦੀ ਸੇਵਾ ਕਰਦਿਆਂ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਨੂੰ ਤਾਂ (ਉਦਾਸਾ) ਪੂਰਨ ਵਿਰਕਤ ਮਹਾਤਮਾ ਸਮਝਣਾ ਚਾਹੀਦਾ ਹੈ।

੩. ਕਿਉਂਕਿ ਉਹ ਸਦਾ ਹੀ ਹਰੀ ਦੇ ਪ੍ਰੇਮ-ਰੰਗ ਵਿਚ ਰੰਗੇ ਗਏ ਹਨ, ਉਨ੍ਹਾਂ ਦਾ ਮਨ ਸਦਾ ਹੀ ਹਰੀ-ਰਸ ਵਿਚ ਤ੍ਰਿਪਤ ਰਹਿੰਦਾ ਹੈ।੧।

੪. ਮੈਂ ਵਾਰੀ ਹਾਂ, ਉਨ੍ਹਾਂ ਤੋਂ ਸਦਕੇ ਹਾਂ, ਜੋ ਧਾਰਮਕ ਪੁਸਤਕਾਂ ਨੂੰ ਪੜ੍ਹ ਕੇ ਉਸ ਵਿਚੋਂ ਅਸਲੀ ਤੱਤ ਨੂੰ ਬੁਝ ਕੇ ਮਨ ਵਿਚ ਵਸਾਉਂਦੇ ਹਨ, ਭਾਵ ਪੜ੍ਹ-ਬੁਝ ਕੇ ਫਿਰ ਮਨ ਵਿਚ ਧਾਰਨ ਕਰਦੇ ਹਨ।

ਪ੍ਰ: ਪੜ੍ਹ-ਬੁੱਝ ਕੇ ਮਨ ਵਿਚ ਵਸਾਉਣ ਵਾਲਿਆਂ ਨੂੰ ਕੀ ਫਲ ਮਿਲਦਾ ਹੈ ?

ਉ:੫. ਉਹ ਹਰੀ ਦੇ ਨਾਮ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਹੀ ਗੁਰਮੁਖ ਕਿਹਾ ਜਾਂਦਾ ਹੈ, ਅਜਿਹੇ ਗੁਰਮੁਖ ਹੀ ਸੱਚੇ ਦਰਬਾਰ ਵਿਚ ਸੋਭਾ ਪਾਉਂਦੇ ਹਨ।੧।ਰਹਾਉ।

ਪ੍ਰ: ਉਸ ਸੱਚੇ-ਪ੍ਰਮੇਸ਼ਰ ਦਾ ਸਰੂਪ ਦੱਸੋ ?

ਉ:੬. ਹੇ ਭਾਈ! ਉਹ ਪ੍ਰਮੇਸ਼ਰ ਜਾਣਿਆ ਨਹੀਂ ਜਾਂਦਾ ਅਤੇ ਨਾ ਹੀ ਉਸ ਦਾ ਭੇਤ ਹੀ ਪਾਇਆ ਜਾ ਸਕਦਾ ਹੈ, ਪਰ ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ।

ਪ੍ਰ: ਫਿਰ ਉਸ ਨੂੰ ਪ੍ਰਾਪਤ ਕਰਨ ਦਾ ਕੋਈ ਯਤਨ ਦੱਸੋ ?

ਉ: ੭. ਮਨੁੱਖ ਕੋਲ ਐਸਾ ਕੋਈ ਭੀ ਉਪਾਅ ਨਹੀਂ, ਜਿਸ ਨਾਲ ਉਸ ਨੂੰ ਪਾ ਸਕਦਾ ਹੋਵੇ।

ਪ੍ਰ: ਕਿਵੇਂ ਪਾਇਆ ਵੀ ਜਾ ਸਕਦਾ ਹੈ ?

ਉ: ੮. ਹਾਂ, ਇਕੋ ਹੀ ਤਰੀਕਾ ਹੈ, ਜਿਸ ਦੁਆਰੇ ਉਸ ਨੂੰ ਪਾ ਸਕੀਦਾ ਹੈ, ਉਹ ਹੈ ਕ੍ਰਿਪਾ। ਜੇ ਉਹ ਆਪਣੀ ਕ੍ਰਿਪਾ ਕਰ ਦੇਵੇ ਤਾਂ ਉਹ ਸਤਿਗੁਰੂ ਨਾਲ ਮਿਲਾ ਦੇਂਦਾ ਹੈ; ਬਸ, ਫਿਰ ਉਸ ਗੁਰੂ ਦੀ ਮੇਹਰ ਦ੍ਰਿਸ਼ਟੀ, ਬਖ਼ਸ਼ਸ਼ ਹਰੀ ਦੇ ਮੇਲ ਵਿਚ ਮਿਲਾ ਦੇਣ ਵਾਲੀ ਹੈ।੨।

ਪ੍ਰ: ਜਿਤਨੇ ਭੀ ਪੜ੍ਹਨ ਵਾਲੇ ਹਨ, ਇਨ੍ਹਾਂ ਵਿਚੋਂ ਕੀ, ਉਸ ਨੂੰ ਕੋਈ ਭੀ ਨਹੀਂ ਬੁੱਝ ਸਕੇਗਾ ?

ਉ: ੯. ਕੋਈ ਬੁੱਝ ਤਾਂ ਸਕਦਾ ਹੈ ਜੇ ਕੋਈ ਉਸ ਨੂੰ ਬੁੱਝਣ ਲਈ ਪੜ੍ਹਾਈ ਪੜ੍ਹੇ, ਪਰ ਇਹ ਤਾਂ ਸਾਰੇ ਦਵੈਤ ਭਾਵ ਦੁਆਰਾ ਪੜ੍ਹਦੇ ਹਨ, ਇਸ ਦੁਜੈਗੀ ਦੀ ਪੜ੍ਹਾਈ ਨਾਲ ਉਸ ਨੂੰ ਕੋਈ ਬੁੱਝ ਹੀ ਨਹੀਂ ਸਕਦਾ। ਕਿਉਂਕਿ :

੧੦. ਉਹ ਤਿੰਨ ਗੁਣੀ ਮਾਇਆ ਦੀ ਖ਼ਾਤਰ ਅੰਦਰੋ ਅੰਦਰੀਂ ਕੁੜ੍ਹਦਾ ਰਹਿੰਦਾ ਹੈ ਅਤੇ ਤਿੰਨ ਗੁਣੀ ਮਾਇਆ ਦੇ ਬੰਧਨਾਂ ਵਿਚ ਬੰਨ੍ਹਿਆ ਗਿਆ ਹੈ।

ਪ੍ਰ: ਕੋਈ ਤਿੰਨ ਗੁਣੀ ਮਾਇਆ ਦੇ ਬੰਧਨ ਟੁੱਟ ਜਾਣ ਦਾ ਤਰੀਕਾ ਦੱਸੋ ?

ਉ:੧੧. ਹਾਂ, ਇਕੋ ਤਰੀਕਾ ਹੈ, ਗੁਰੂ ਦਾ ਸ਼ਬਦ, ਇਹ ਮਾਇਆ ਮੋਹ ਦੇ ਕਰੜੇ ਬੰਧਨ ਗੁਰੂ ਦੇ ਸ਼ਬਦ ਦੀ ਕਮਾਈ ਦੁਆਰੇ ਟੁੱਟ ਸਕਦੇ ਹਨ ਅਤੇ ਗੁਰੂ ਸ਼ਬਦ ਵਿਚ ਹੀ ਸੁਰਤ ਜੋੜ ਕੇ ਮਾਇਆ ਦੇ ਬੰਧਨਾਂ ਤੋਂ ਖਲਾਸੀ ਦੁਆਉਂਦਾ ਹੈ।੩।

ਪ੍ਰ: ਇਸ ਜੀਵ ਦੇ ਆਉਣ ਜਾਣ ਦਾ ਅਸਲ ਕਾਰਨ ਕੀ ਹੈ ?

ਉ:੧੨. ਸਹੀ ਕਾਰਨ ਤਾਂ ਇਹੋ ਦਿਸਦਾ ਹੈ ਕਿ ਇਸ ਜੀਵ ਦਾ ਮਨ ਬਹੁਤ ਚੰਚਲ ਹੈ, ਇਹ ਕਿਸੇ ਤਰ੍ਹਾਂ ਵੀ ਕਾਬੂ ਨਹੀਂ ਆਉਂਦਾ।

੧੩. ਦੁਬਿਧਾ ਵਿਚ ਲੱਗਾ ਹੋਇਆ ਦਸੋਂ ਦਿਸ਼ਾਂ ਵਿਚ ਭੱਜਾ ਹੀ ਫਿਰਦਾ ਹੈ।

੧੪. ਇਹ ਮਾਇਆ ਰੂਪੀ ਜ਼ਹਿਰ ਦਾ ਕੀੜਾ ਬਣਿਆ ਰਹਿੰਦਾ ਹੈ, ਜਿਵੇਂ ਕਿ ਗੰਦਗੀ ਦਾ ਕੀੜਾ ਗੰਦਗੀ ਵਿਚ ਹੀ ਖ਼ੁਸ਼ ਰਹਿੰਦਾ ਹੈ, ਇਸੇ ਤਰ੍ਹਾਂ ਇਹ ਵੀ ਵਿਹੁ ਵਿਚ ਹੀ ਮਰਦਾ ਪਲਦਾ, ਸੜਦਾ ਰਹਿੰਦਾ ਹੈ, ਭਾਵ ਜਨਮ ਮਰਨ ਦੇ ਗੇੜ ਵਿਚ ਹੀ ਟੁਰਿਆ ਰਹਿੰਦਾ ਹੈ।੪।

ਪ੍ਰ: ਕਈ ਸਕਾਮੀ ਲੋਕ ਅਨੇਕਾਂ ਕਰਮ ਕਰਦੇ ਵੇਖੇ ਜਾਂਦੇ ਹਨ, ਕੀ ਉਨ੍ਹਾਂ ਦੇ ਕੰਮ ਥਾਂ ਨਹੀਂ ਪੈਣਗੇ ?

ਉ:੧੫-੧੬. ਜਿਹੜਾ ਮਨੁੱਖ ਮੈਂ ਮੈਂ ਕਰਦਾ ਅਤੇ ਹਰ ਵਕਤ ਆਪਾ ਭਾਵ ਹੀ ਜਣੈਂਦਾ ਰਹਿੰਦਾ ਹੈ। ਇਸ ਤਰ੍ਹਾਂ ਦਾ ਮਨੁੱਖ ਜੋ ਮਾਇਆ ਮੋਹ ਵਿਚ ਵੇੜ੍ਹਿਆ ਹੋਇਆ ਹੈ, ਉਹ ਇਕ ਨਹੀਂ ਭਾਵੇਂ ਕਿਤਨੇ ਹੀ ਕਰਮ ਕਰੇ, ਉਸ ਦਾ ਕੋਈ ਕਰਮ ਭੀ ਕਬੂਲ ਨਹੀਂ ਪਵੇਗਾ।

੧੭. ਹੇ ਵਾਹਿਗੁਰੂ ! ਜੋ ਲੋਕ ਤੇਰੇ ਹੁਕਮ ਤੋਂ ਬਾਹਰ ਹੋਏ ਫਿਰਦੇ ਹਨ, ਉਨ੍ਹਾਂ ਤੋਂ ਕੁਝ ਭੀ ਨਹੀਂ ਹੋ ਸਕਦਾ। ਹਾਂ, ਜੇ ਤੂੰ ਕਿਸੇ ਨੂੰ ਬਖ਼ਸ਼ੇਂ, ਤਾਂ ਉਹ ਗੁਰੂ ਦੇ ਸ਼ਬਦ ਦੁਆਰਾ ਸੁਹਾਵਣਾ ਹੋ ਜਾਏਗਾ।੫।

ਪ੍ਰ: ਜੋ ਸ਼ਬਦ ਤੋਂ ਸੱਖਣਾ ਹੈ, ਉਸ ਨੂੰ ਕੀ ਸਜ਼ਾ ਮਿਲੇਗੀ ?

ਉ:੧੮. ਜੋ ਇਸ ਮਨੁੱਖ ਜਨਮ ਨੂੰ ਪ੍ਰਾਪਤ ਕਰ ਕੇ ਹਰੀ ਨੂੰ ਨਹੀਂ ਬੁੱਝਦਾ।

੧੯. (ਅਤੇ) ਰਾਤ ਦਿਨ ਉਹ ਦੂਜੇ ਭਾਉ ਵਿਚ ਭੱਜਾ ਫਿਰਦਾ ਹੈ, ਅੰਤ ਨੂੰ ਉਹ ਨਰਕਾਂ ਦੀ ਅੱਗ ਵਿਚ (ਪਚੈ) ਸੜੇਗਾ।

੨੦. ਉਸ ਮਨਮੁਖ ਨੇ ਆਪਣੇ ਇਸ ਜਨਮ ਨੂੰ ਹੀ ਵਿਅਰਥ ਗਵਾ ਲਿਆ ਹੈ, ਉਹ ਅੰਤ ਨੂੰ ਜਦੋਂ ਧਰਮ ਰਾਜ ਦੇ ਦੁਆਰੇ ਪੁੱਜੇਗਾ, ਉਸ ਵੇਲੇ ਪਛਤਾਵੇਗਾ।੬।

ਪ੍ਰ: ਮਨਮੁਖ ਦੇ ਕੀਤੇ ਸਭੇ ਕਰਮ ਵਿਅਰਥ ਕਿਵੇਂ ਜਾ ਸਕਦੇ ਹਨ ?

ਉ:੨੧. ਜਿਵੇਂ ਕਿਸੇ ਇਸਤ੍ਰੀ ਦਾ ਪਤੀ ਤਾਂ ਪ੍ਰਦੇਸ ਵਿਚ ਰਹਿੰਦਾ ਹੈ, ਪਰ ਉਹ ਆਪਣੇ ਸਰੀਰ ਪਰ ਅਨੇਕਾਂ ਸ਼ਿੰਗਾਰ ਕਰਦੀ ਹੈ, ਜਿਵੇਂ ਉਸ ਦੇ ਸ਼ਿੰਗਾਰ ਲਾਏ ਕਿਸੇ ਅਰਥ ਨਹੀਂ। ਇਸੇ ਤਰ੍ਹਾਂ :

੨੨. ਮਨਮੁਖ ਅੰਨ੍ਹੇ ਦੇ (ਸਿਮਰਨ ਤੋਂ ਬਿਨਾਂ) ਹੋਰ ਕਰਮ ਕੀਤੇ ਕਿਸੇ ਕੰਮ ਨਹੀਂ।

੨੩. ਅਜਿਹੇ ਮਨਮੁਖ ਨੂੰ ਨਾ ਇਥੇ ਸੋਭਾ ਮਿਲਦੀ ਹੈ ਅਤੇ ਨਾ ਹੀ ਉਸ ਨੂੰ ਪ੍ਰਲੋਕ ਵਿਚ ਆਸਰਾ ਮਿਲਦਾ ਹੈ, ਉਹ ਇਸ ਤਰ੍ਹਾਂ ਆਪਣਾ ਸਾਰਾ ਜਨਮ ਵਿਅਰਥ ਹੀ ਗਵਾ ਜਾਂਦਾ ਹੈ।੭।

ਪ੍ਰ: ਤਾਂ ਫਿਰ ਸੁਖ ਕਿਸ ਨੂੰ ਮਿਲ ਸਕੇਗਾ ?

ਉ:੨੪. ਸੁਖ ਤਾਂ ਮਿਲਦਾ ਹੈ ਹਰੀ ਨਾਮ ਦੁਆਰਾ, ਉਹ ਹਰੀ ਦਾ ਨਾਮ ਕਿਸੇ ਵਿਰਲੇ ਨੇ ਹੀ ਪਛਾਣਿਆ ਹੈ।

੨੫. ਪਰ ਜਿਸ ਨੇ ਵੀ ਪਛਾਣਿਆ ਹੈ, ਉਸ ਨੇ ਪੂਰੇ ਗੁਰੂ ਦੇ ਸ਼ਬਦ ਰਾਹੀਂ ਹੀ ਪਛਾਣਿਆ ਹੈ।

੨੬. ਅਜਿਹਾ ਗੁਰਮੁਖ ਰਾਤ ਦਿਨ ਸਦਾ ਹੀ ਭਗਤੀ ਕਰਦਾ ਹੈ ਅਤੇ ਉਹ ਕਿਸੇ ਹੋਰ ਕਰਮ ਕੀਤੇ ਬਿਨਾਂ ਸੁਖਾਲਾ ਹੀ ਸੁਖ ਪਾ ਲੈਂਦਾ ਹੈ।੮।

੨੭. ਉਹ ਵਾਹਿਗੁਰੂ ਇਕੋ ਹੀ ਸਾਰਿਆਂ ਜੀਵਾਂ ਵਿਚ ਵਿਆਪਕ ਹੈ।

੨੮. ਪਰ ਕੋਈ ਵਿਰਲਾ ਗੁਰਮੁਖ ਹੀ ਉਸਦੀ ਪਛਾਣ ਕਰਦਾ ਹੈ।

੨੯. ਸਾਹਿਬ ਫ਼ੁਰਮਾਉਂਦੇ ਹਨ—ਹੇ ਭਾਈ ! ਨਾਮ ਵਿਚ ਲੀਨ ਹੋਏ ਮਨੁੱਖ ਹੀ ਸੁੰਦਰ ਹਨ, ਉਨ੍ਹਾਂ ਨੂੰ ਕਿਰਪਾ ਕਰ ਕੇ ਹਰੀ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੯।੨੯।੩੦।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਨੇ ਇਹੋ ਸਿਧਾਂਤ ਜਣਾਇਆ ਹੈ ਕਿ ਧਾਰਮਕ ਪੁਸਤਕਾਂ ਦਾ ਪੜ੍ਹ ਲੈਣਾ ਹੀ ਕਾਫ਼ੀ ਨਹੀਂ, ਮਨ ਵਿਚ ਵਸਾਉਣਾ ਜ਼ਰੂਰੀ ਹੈ। ਭਾਵ ਅਮਲ ਕਰੇ। ਅਮਲ ਨਾ ਕਰਨ ਵਾਲਾ ਜੋ ਕਰਮ ਕਰਦਾ ਹੈ, ਉਸ ਦੇ ਕੀਤੇ ਕਰਮ ਨਿਸਫਲ ਚਲੇ ਜਾਂਦੇ ਹਨ।

## ਮਾਝ ਮਹਲਾ ੩ ॥

੧. ਮਨਮੁਖ ਪੜਹਿ ਪੰਡਿਤ ਕਹਾਵਹਿ ॥
੨. ਦੂਜੈ ਭਾਇ ਮਹਾ ਦੁਖੁ ਪਾਵਹਿ ॥
੩. ਬਿਖਿਆ ਮਾਤੇ ਕਿਛੁ ਸੂਝੈ ਨਾਹੀ
ਫਿਰਿ ਫਿਰਿ ਜੂਨੀ ਆਵਣਿਆ ॥੧॥
੪. ਹਉ ਵਾਰੀ ਜੀਉ ਵਾਰੀ
ਹਉਮੈ ਮਾਰਿ ਮਿਲਾਵਣਿਆ ॥
੫. ਗੁਰ ਸੇਵਾ ਤੇ ਹਰਿ ਮਨਿ ਵਸਿਆ
ਹਰਿ ਰਸੁ ਸਹਜਿ ਪੀਆਵਣਿਆ ॥੧॥ਰਹਾਉ॥
੬. ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥
੭. ਵਾਦੁ ਵਖਾਣਹਿ ਮੋਹੇ ਮਾਇਆ ॥
੮. ਅਗਿਆਨਮਤੀ ਸਦਾ ਅੰਧਿਆਰਾ
ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥
੯. ਅਕਥੋ ਕਥੀਐ ਸਬਦਿ ਸੁਹਾਵੈ ॥
੧੦. ਗੁਰਮਤੀ ਮਨਿ ਸਚੋ ਭਾਵੈ ॥
੧੧. ਸਚੋ ਸਚੁ ਰਵਹਿ ਦਿਨੁ ਰਾਤੀ
ਇਹੁ ਮਨੁ ਸਚਿ ਰੰਗਾਵਣਿਆ ॥੩॥
੧੨. ਜੋ ਸਚਿ ਰਤੇ ਤਿਨ ਸਚੋ ਭਾਵੈ ॥
੧੩. ਆਪੇ ਦੇਇ ਨ ਪਛੋਤਾਵੈ ॥
੧੪. ਗੁਰ ਕੈ ਸਬਦਿ ਸਦਾ ਸਚੁ ਜਾਤਾ
ਮਿਲਿ ਸਚੇ ਸੁਖੁ ਪਾਵਣਿਆ ॥੪॥
੧੫. ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥
੧੬. ਗੁਰ ਪਰਸਾਦੀ ਅਨਦਿਨੁ ਜਾਗੈ ॥
੧੭. ਨਿਰਮਲ ਨਾਮੁ ਵਸੈ ਘਟ ਭੀਤਰਿ
ਜੋਤੀ ਜੋਤਿ ਮਿਲਾਵਣਿਆ ॥੫॥
੧੮. ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥
੧੯. ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥
੨੦. ਮੋਹ ਬਿਆਪੇ ਕਿਛੁ ਸੂਝੈ ਨਾਹੀ
ਗੁਰ ਸਬਦੀ ਹਰਿ ਪਾਵਣਿਆ ॥੬॥
੨੧. ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥
੨੨. ਮਨਮੁਖ ਨ ਬੂਝਹਿ ਦੂਜੈ ਭਾਇਆ ॥
੨੩. ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ
ਬਿਨੁ ਬੂਝੇ ਦੁਖੁ ਪਾਵਣਿਆ ॥੭॥
੨੪. ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥
੨੫. ਗੁਰ ਸਬਦੀ ਸਹਸਾ ਦੂਖੁ ਚੁਕਾਏ ॥
੨੬. ਨਾਨਕ ਨਾਵੈ ਕੀ ਸਚੀ ਵਡਿਆਈ
ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

***ਪਦ ਅਰਥ :*** ਮਨਮੁਖ—ਆਪਣੇ ਮਨ ਦੇ ਪਿੱਛੇ ਟੁਰਨ ਵਾਲਾ ਮਨੁੱਖ। ਬਿਖਿਆ—ਮਾਇਆ। ਮਾਤੇ—ਮਸਤ। ਰਸੁ—ਸੁਆਦ, ਅਨੰਦ। ਵਾਦੁ—ਝਗੜਾ। ਅਗਿਆਨ—ਗਿਆਨ ਹੀਣਤਾ, ਬੇ-ਸਮਝੀ। ਰਵਹਿ—ਸਿਮਰਦੇ ਹਨ। ਭਾਵੈ—ਚੰਗਾ ਲਗਦਾ ਹੈ। ਦੇਇ—ਦੇਂਦਾ ਹੈ। ਜਾਤਾ—ਸਾਂਝ ਪਾ ਲਈ। ਜਾਗੈ—ਸੁਚੇਤ ਰਹਿੰਦਾ ਹੈ। ਤ੍ਰੈਗੁਣ—ਤ੍ਰਿਗੁਣੀ ਮਾਇਆ ਦੀ ਖ਼ਾਤਰ। ਤਤੁ—ਅਸਲੀਅਤ। ਮੂਲਹੁ—ਮੂਲ ਤੋਂ, ਮੁੱਢ ਤੋਂ, ਪ੍ਰਭੂ ਤੋਂ। ਸਹਸਾ—ਸਹਿਮ।

***ਅਰਥ :***

ਪ੍ਰ: ਕੀ ਵੇਦ ਸ਼ਾਸਤ੍ਰਾਂ ਨੂੰ ਪੜ੍ਹਨ ਵਾਲੇ ਪੰਡਤ ਲੋਕ ਜਨਮ ਮਰਨ ਦੇ ਦੁੱਖ ਤੋਂ ਛੁੱਟ ਜਾਣਗੇ ?

ਉ: ੧. ਨਹੀਂ, ਕਿਉਂਕਿ ਮਨਮੁਖ ਵੇਦ ਸ਼ਾਸਤ੍ਰਾਂ ਨੂੰ ਪੜ੍ਹਦੇ ਤਾਂ ਹਨ ਅਤੇ ਆਪਣੇ ਆਪ ਨੂੰ ਪੰਡਤ ਵੀ ਕਹਾਉਂਦੇ ਹਨ।

੨. ਪਰ ਉਨ੍ਹਾਂ ਦੇ ਅੰਦਰੋਂ ਦਵੈਤ ਨਹੀਂ ਮਿਟੀ, ਇਸੇ ਦਵੈਤ ਭਾਵ ਵਿਚ ਫਸਿਆਂ ਜੰਮਣ ਮਰਨ ਦਾ ਬੜਾ ਦੁੱਖ ਪਾਉਂਦੇ ਹਨ।

੩. ਵਿਸ਼ਿਆਂ ਵਿਕਾਰਾਂ ਵਿਚ ਮਸਤ ਹੋਇਆਂ ਉਨ੍ਹਾਂ ਨੂੰ ਕੁਝ ਵੀ ਸੁਝਦਾ ਨਹੀਂ, ਇਸੇ ਲਈ ਉਹ ਮੁੜ ਮੁੜ ਜੂਨਾਂ ਵਿਚ ਆਉਂਦੇ ਹਨ।੧।

੪. ਮੈਂ ਵਾਰੀ ਜਾਂਦਾ ਹਾਂ, ਉਨ੍ਹਾਂ ਤੋਂ ਜੀਉ ਵਾਰਨੇ ਕਰਦਾ ਹਾਂ, ਜੋ ਹਉਮੈ ਨੂੰ ਮਾਰ ਕੇ ਆਪ ਨੂੰ ਆਪਣੇ ਸਾਈਂ ਜੀ ਨਾਲ ਮਿਲਾਉਂਦੇ ਹਨ।

੫. ਗੁਰੂ ਦੀ ਸੇਵਾ ਕਰ ਕੇ ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੈ, ਉਹ ਸਹਿਜੇ ਹੀ ਹਰੀ ਰਸ ਨੂੰ ਪੀਂਦੇ ਰਹਿੰਦੇ ਹਨ।੧।ਰਹਾਉ।

੬. ਜੋ ਨਾਮ ਤੋਂ ਸੱਖਣੇ ਪੰਡਤ ਲੋਕ ਵੇਦ ਤਾਂ ਪੜ੍ਹਦੇ ਹਨ, ਪਰ ਉਨ੍ਹਾਂ ਨੂੰ ਨਾਮ ਦਾ (ਰਸੁ) ਸੁਆਦ ਨਹੀਂ ਆਇਆ।

ਪ੍ਰ: ਉਨ੍ਹਾਂ ਨੂੰ ਰਸ ਕਿਉਂ ਨਹੀਂ ਆਇਆ ?

ਉ: ੭. ਇਸ ਲਈ ਕਿ ਉਹ ਮਾਇਆ ਦੇ ਮੋਹੇ ਹੋਏ ਸਦਾ (ਵਾਦੁ) ਝਗੜਾ ਹੀ ਕਰਦੇ ਹਨ।

੮. (ਅਤੇ ਉਨ੍ਹਾਂ ਦੀ) ਬੁੱਧੀ ਵਿਚ ਸਦਾ ਅਗਿਆਨ ਦਾ ਅੰਧੇਰਾ ਹੈ, ਪਰ ਗੁਰਮੁਖਾਂ ਨੇ ਇਸ ਭੇਦ ਨੂੰ ਬੁਝ ਕੇ ਹਰੀ ਦਾ ਸਿਮਰਨ ਕੀਤਾ ਹੈ।੨।

੯. ਉਸ ਪੂਰਨ ਪ੍ਰਮੇਸ਼ਰ ਨੂੰ ਪੂਰਨ ਰੂਪ ਵਿਚ ਕਥਨ ਨਹੀਂ ਕੀਤਾ ਜਾ ਸਕਦਾ, ਪਰ ਜਿਸ ਹਿਰਦੇ ਵਿਚ ਉਸ ਅਕੱਥ ਪ੍ਰਮੇਸ਼ਰ ਦੀ ਸਿਫ਼ਤ-ਸਲਾਹ ਕੀਤੀ ਜਾਵੇ, ਉਸ ਹਿਰਦੇ ਵਿਚ ਗੁਰੂ ਦੇ ਸ਼ਬਦ ਦੀ ਬਰਕਤ ਨਾਲ ਉਹ ਹਰੀ ਸੋਹਣਾ ਲਗਣ ਲਗ ਪੈਂਦਾ ਹੈ।

੧੦. (ਅਤੇ) ਗੁਰਮਤੀਆ ਹੀ ਉਸ ਸੱਚੇ ਦੇ ਮਨ ਨੂੰ ਭਾਉਂਦਾ ਹੈ।

੧੧. (ਗੁਰਮਤੀਆ ਭੀ ਉਹੀ ਹੈ) ਜੋ ਦਿਨੇ ਰਾਤ ਸੱਚੋ ਸੱਚ ਹੀ ਉਚਾਰਦਾ ਹੈ ਕਿਉਂਕਿ ਉਸ ਗੁਰਮਤੀਏ ਨੇ ਆਪਣੇ ਮਨ ਨੂੰ ਸੱਚ ਵਿਚ ਰੰਗ ਲਿਆ ਹੈ।੩।

੧੨. ਜੋ ਸਤਿ ਸਰੂਪ ਵਿਚ ਰਚ ਜਾਂਦੇ ਹਨ, ਉਨ੍ਹਾਂ ਨੂੰ ਫਿਰ ਸੱਚ ਹੀ ਭਾਉਂਦਾ ਹੈ।

੧੩. ਇਹ ਸੱਚ ਦੀ ਦਾਤ ਵੀ ਪ੍ਰਭੂ ਆਪੇ ਦੇਂਦਾ ਹੈ, ਉਹ ਦੇ ਕੇ ਫਿਰ ਪਛਤਾਉਂਦਾ ਨਹੀਂ।

੧੪. ਗੁਰਾਂ ਦੇ ਉਪਦੇਸ਼ ਦੁਆਰਾ ਜਿਨ੍ਹਾਂ ਨੇ ਸਦਾ ਹੀ ਸੱਚ ਸਰੂਪ ਨੂੰ ਨੇੜੇ ਹੀ ਜਾਣ ਲਿਆ ਹੈ, ਸੱਚੇ ਦੇ ਮਿਲਾਪ ਦਾ ਸੁਖ ਵੀ ਉਨ੍ਹਾਂ ਨੇ ਹੀ ਪਾਉਣਾ ਹੈ।੪।

ਪ੍ਰ: ਉਨ੍ਹਾਂ ਸੱਚ ਦੇ ਮਿਲਾਪੀਆਂ ਦੀ ਨਿਸ਼ਾਨੀ ਕੀ ਹੈ?

ਉ:੧੫. ਉਨ੍ਹਾਂ ਦੀ ਇਹੋ ਪਛਾਣ ਹੈ ਕਿ ਉਨ੍ਹਾਂ ਦੇ ਮਨ ਨੂੰ ਝੂਠ ਦੀ ਕਦੀ ਵੀ ਮੈਲ ਨਹੀਂ ਲੱਗਦੀ ਅਤੇ ਨਾ ਹੀ ਉਨ੍ਹਾਂ ਨੂੰ ਠੱਗੀ ਪੋਹ ਸਕਦੀ ਹੈ। ਭਾਵ ਉਹ ਵਿਕਾਰਾਂ ਦੀ ਮੈਲ ਵਲੋਂ ਨਿਰਮਲ ਹਨ।

ਪ੍ਰ: ਮੈਲ ਨਾ ਲਗਣ ਦਾ ਕਾਰਨ ਕੀ ਹੈ?

ਉ:੧੬. ਬਸ ਕਾਰਨ ਇਕੋ ਹੀ ਹੈ ਕਿ ਉਹ ਗੁਰੂ ਦੀ ਕਿਰਪਾ ਨਾਲ ਕਦੇ ਵੀ ਗਾਫਲਤਾ ਦੀ ਨੀਂਦ ਵਿਚ ਨਹੀਂ ਸੌਂਦੇ, ਸਦਾ ਗਿਆਨ ਵਿਚ ਜਾਗਦੇ ਰਹਿੰਦੇ ਹਨ।

੧੭. (ਅਤੇ) ਹਰੀ ਦਾ ਪਵਿੱਤਰ ਨਾਮ ਉਨ੍ਹਾਂ ਦੇ ਹਿਰਦੇ ਵਿਚ ਸਦਾ ਹੀ ਵਸਦਾ ਹੈ, ਉਨ੍ਹਾਂ ਦੀ ਜੋਤ, ਜੋਤੀ ਸਰੂਪ ਵਿਚ ਮਿਲੀ ਰਹਿੰਦੀ ਹੈ।੫।

ਪ੍ਰ: ਜੋ ਮਨਮੁਖ ਪੜ੍ਹਦੇ ਹਨ, ਕੀ ਉਨ੍ਹਾਂ ਨੂੰ ਉਸ ਦਾ ਕੋਈ ਫਲ ਨਹੀਂ ਮਿਲੇਗਾ?

ਉ:੧੮. ਨਹੀਂ, ਕਿਉਂਕਿ ਉਹ ਮਨਮੁਖ ਜੋ ਤ੍ਰੈ ਗੁਣਾਂ ਵਾਲੀ ਵਿਦਿਆ ਪੜ੍ਹਦੇ ਹਨ, ਉਹ ਉਸ ਦਾ ਫਲ ਜੋ ਤੱਤ ਸਰੂਪ ਨੂੰ ਜਾਣਨਾ ਹੈ, ਉਹ ਨਹੀਂ ਜਾਣਦੇ।

੧੯. ਉਹ ਇਸ ਅਸਲ ਸਿਧਾਂਤ ਤੋਂ ਭੁਲੇ ਹੋਏ ਗੁਰੂ ਦੇ ਸ਼ਬਦ ਦੀ ਪਛਾਣ ਹੀ ਨਹੀਂ ਕਰਦੇ।

੨੦. ਉਹ ਇਸ ਲਈ ਕਿ ਉਨ੍ਹਾਂ ਨੂੰ ਹਰ ਵਕਤ ਮਾਇਆ ਦਾ ਮੋਹ ਲੱਗਾ ਰਹਿੰਦਾ ਹੈ, ਜਿਸ ਕਰਕੇ ਉਨ੍ਹਾਂ ਨੂੰ ਪਰਮਾਰਥ ਦਾ ਰਸਤਾ ਕੁਝ ਵੀ ਨਹੀਂ ਸੁਝਦਾ। ਪਰ ਅਸਲ ਸਿਧਾਂਤ ਇਹੋ ਹੀ ਹੈ ਕਿ ਹਰੀ ਨੂੰ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਹੀ ਪਾਇਆ ਜਾ ਸਕਦਾ ਹੈ।੬।

ਪ੍ਰ: ਉਹ ਪੰਡਤ ਲੋਕ ਵੇਦ ਪੜ੍ਹਦੇ ਹੋਏ ਵੀ ਕਿਉਂ ਦੁਖੀ ਹੁੰਦੇ ਹਨ?

ਉ:੨੧. ਉਹ ਸਦਾ ਦੁਖੀ ਇਸ ਲਈ ਵੇਖੇ ਜਾਂਦੇ ਹਨ, ਕਿਉਂਕਿ ਉਹ ਪੰਡਤ ਲੋਕ ਵੇਦ ਆਦਿਕ ਧਾਰਮਕ ਪੁਸਤਕਾਂ ਨੂੰ ਪੜ੍ਹਦੇ ਅਤੇ ਉੱਚੀ ਉੱਚੀ ਪੁਕਾਰ ਕੇ ਉਪਦੇਸ਼ ਵੀ ਕਰਦੇ ਹਨ, ਪਰ ਉਨ੍ਹਾਂ ਦੇ ਅੰਦਰ ਮਾਇਆ ਦਾ ਪ੍ਰਭਾਵ ਹਰ ਵਕਤ ਹੀ ਛਾਇਆ ਰਹਿੰਦਾ ਹੈ।

੨੨. ਜਿਨ੍ਹਾਂ ਦੇ ਮਨ ਨੂੰ ਦਵੈਤ ਭਾਉ ਚੰਗਾ ਲਗਦਾ ਹੈ, ਉਹ ਮਨਮੁਖ ਇਸ ਸਾਰ ਤੱਤ ਨੂੰ ਨਹੀਂ ਸਮਝ ਸਕਦੇ।

੨੩. ਪੰਡਤ ਤ੍ਰੈ ਗੁਣੀ ਵੇਦਾਂ ਨੂੰ ਪੜ੍ਹਦਾ ਤਾਂ ਹੈ, ਪਰ ਹਰੀ ਦੇ ਨਾਮ ਨੂੰ ਨਹੀਂ ਜਾਣਦਾ, ਇਸ ਸਹੀ ਭੇਦ ਨੂੰ ਜਾਣੇ ਤੋਂ ਬਿਨਾਂ ਉਹ ਸਦਾ ਹੀ ਦੁੱਖ ਪਾਉਂਦਾ ਹੈ।੭।

ਪ੍ਰ: ਉਹ ਵੇਦਾਂ ਨੂੰ ਸੁਣਦਾ ਸੁਣਾਉਂਦਾ ਪ੍ਰਭੂ ਦਾ ਮਿਲਾਪ ਕਿਉਂ ਨਹੀਂ ਚਾਹੁੰਦਾ?

ਉ:੨੪. ਇਹ ਗੱਲ ਉਸ ਦੇ ਹੱਥ ਵਿਚ ਨਹੀਂ ਕਿਉਂਕਿ ਜਦੋਂ ਹਰੀ ਨੂੰ ਭਾਅ ਜਾਵੇ ਤਾਂ ਉਹ ਆਪ ਹੀ ਗੁਰੂ ਨਾਲ ਮਿਲਾ ਦੇਂਦਾ ਹੈ।

੨੫. ਤਦ ਗੁਰੂ ਉਪਦੇਸ਼ ਰਾਹੀਂ ਸੰਸਾ ਤੇ ਦੁਖ ਦੂਰ ਕਰ ਦੇਂਦਾ ਹੈ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ—ਜਿਸ ਮਨੁੱਖ ਨੂੰ ਉਹ ਪਰਮਾਤਮਾ ਸਦਾ ਕਾਇਮ ਰਹਿਣ ਵਾਲੀ ਨਾਮ ਦੀ ਸੱਚੀ ਇੱਜ਼ਤ ਬਖ਼ਸ਼ਦਾ ਹੈ, ਉਹ ਮਨੁੱਖ ਨਾਮ ਨੂੰ ਮਨ ਵਿਚ ਵਸਾ ਕੇ ਸਦਾ ਅਚੱਲ ਸੁਖ ਪਾ ਲੈਂਦਾ ਹੈ।੮।੩੦।੩੧।

***ਭਾਵਾਰਥ :*** ਇਸ ਭੁੱਲੇ ਭਟਕਦੇ ਮਨ ਨੂੰ ਸਮਝਾਉਣ ਲਈ ਵਿਦਿਆ ਦਾ ਪੜ੍ਹਨਾ ਲਾਜ਼ਮੀ ਹੈ, ਪਰ ਯਾਦ ਰਹੇ ਪੜ੍ਹਨਾ ਸਫਲ ਉਸੇ ਦਾ ਹੈ, ਜੋ ਪੜ੍ਹ ਕੇ ਜ਼ਿੰਦਗੀ ਦੇ ਉਦੇਸ਼ ਨੂੰ ਸਮਝ ਲੈਂਦਾ ਹੈ ਅਤੇ ਉਹ ਸਹੀ ਜ਼ਿੰਦਗੀ ਦੇ ਨਿਸ਼ਾਨੇ ਉਪਰ ਪੁੱਜ ਜਾਂਦਾ ਹੈ। ਕਿਉਂਕਿ ਸੰਸਾਰ ਭਰ ਦੀਆਂ ਧਾਰਮਕ ਪੁਸਤਕਾਂ ਅਮਲ ਦਾ ਮਾਰਗ ਦਰਸਾਉਂਦੀਆਂ ਹਨ। ਜਿਹੜਾ ਰਾਹ ਨਾਸ਼ਵਾਨ ਦੇ ਜੰਗਲ ਵਿਚ ਦੀ ਲੰਘਦਾ ਹੋਇਆ ਅਮਰਤਾ ਦੇ ਮੈਦਾਨ ਤਕ ਪਹੁੰਚ ਜਾਂਦਾ ਹੈ। ਸੋ, ਹਜ਼ੂਰ ਇਸ ਮਹਾਂਵਾਕ ਅੰਦਰ ਇਹੋ ਹੀ ਸਾਰ ਅੰਕਤ ਕਰਦੇ ਹਨ ਕਿ ਮਨਮੁਖ ਭਾਵੇਂ ਵੇਦ ਸ਼ਾਸਤ੍ਰਾਂ ਨੂੰ ਜੀਵਨ ਭਰ ਪੜ੍ਹਦਾ ਰਵੇ, ਉਸ ਦਾ ਪੜ੍ਹਨਾ ਇਸ ਲਈ ਅਸਫਲ ਹੈ, ਕਿ ਉਹ ਦਵੈਤ ਭਾਵ ਵਿਚ ਰਹਿ ਕੇ ਪੜ੍ਹਦਾ ਹੈ।

**ਮਾਝ ਮਹਲਾ ੩ ॥**

**੧. ਨਿਰਗੁਣੁ ਸਰਗੁਣੁ ਆਪੇ ਸੋਈ ॥**
**੨. ਤਤੁ ਪਛਾਣੈ ਸੋ ਪੰਡਿਤੁ ਹੋਈ ॥**
**੩. ਆਪਿ ਤਰੈ ਸਗਲੇ ਕੁਲ ਤਾਰੈ**
**ਹਰਿ ਨਾਮੁ ਮੰਨਿ ਵਸਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਹਰਿ ਰਸੁ ਚਖਿ ਸਾਦੁ ਪਾਵਣਿਆ ॥**
**੫. ਹਰਿ ਰਸੁ ਚਾਖਹਿ ਸੇ ਜਨ ਨਿਰਮਲ**
**ਨਿਰਮਲ ਨਾਮੁ ਧਿਆਵਣਿਆ ॥੧॥ਰਹਾਉ॥**
**੬. ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥**
**੭. ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥**
**੮. ਨਾਮੁ ਪਦਾਰਥੁ ਨਉ ਨਿਧਿ ਪਾਏ**
**ਤ੍ਰੈ ਗੁਣ ਮੇਟਿ ਸਮਾਵਣਿਆ ॥੨॥**
**੯. ਹਉਮੈ ਕਰੈ ਨਿਹਕਰਮੀ ਨ ਹੋਵੈ ॥**
**੧੦. ਗੁਰ ਪਰਸਾਦੀ ਹਉਮੈ ਖੋਵੈ ॥**
**੧੧. ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ**
**ਗੁਰ ਸਬਦੀ ਗੁਣ ਗਾਵਣਿਆ ॥੩॥**
**੧੨. ਹਰਿ ਸਰੁ ਸਾਗਰੁ ਨਿਰਮਲੁ ਸੋਈ ॥**
**੧੩. ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**
**੧੪. ਇਸਨਾਨੁ ਕਰਹਿ ਸਦਾ ਦਿਨੁ ਰਾਤੀ**
**ਹਉਮੈ ਮੈਲੁ ਚੁਕਾਵਣਿਆ ॥੪॥**

**੧੫. ਨਿਰਮਲ ਹੰਸਾ ਪ੍ਰੇਮ ਪਿਆਰਿ ॥**
**੧੬. ਹਰਿ ਸਰਿ ਵਸੈ ਹਉਮੈ ਮਾਰਿ ॥**
**੧੭. ਅਹਿਨਿਸਿ ਪ੍ਰੀਤਿ ਸਬਦਿ ਸਾਚੈ**
**ਹਰਿ ਸਰਿ ਵਾਸਾ ਪਾਵਣਿਆ ॥੫॥**
**੧੮. ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥**
**੧੯. ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥**
**੨੦. ਜੀਵਤੁ ਮਰੈ ਗੁਰ ਸਬਦੁ ਬੀਚਾਰੈ**
**ਹਉਮੈ ਮੈਲੁ ਚੁਕਾਵਣਿਆ ॥੬॥**
**੨੧. ਰਤਨੁ ਪਦਾਰਥੁ ਘਰ ਤੇ ਪਾਇਆ ॥**
**੨੨. ਪੂਰੈ ਸਤਿਗੁਰਿ ਸਬਦੁ ਸੁਣਾਇਆ ॥**
**੨੩. ਗੁਰ ਪਰਸਾਦਿ ਮਿਟਿਆ ਅੰਧਿਆਰਾ**
**ਘਟਿ ਚਾਨਣੁ ਆਪੁ ਪਛਾਨਣਿਆ ॥੭॥**
**੨੪. ਆਪਿ ਉਪਾਏ ਤੈ ਆਪੇ ਵੇਖੈ ॥**
**੨੫. ਸਤਿਗੁਰੁ ਸੇਵੈ ਸੋ ਜਨੁ ਲੇਖੈ ॥**
**੨੬. ਨਾਨਕ ਨਾਮੁ ਵਸੈ ਘਟ ਅੰਤਰਿ**
**ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥**

***ਪਦ ਅਰਥ :*** ਨਿਰਗੁਣੁ—ਮਾਇਕੀ ਤਿੰਨਾਂ ਗੁਣਾਂ ਤੋਂ ਜੋ ਰਹਿਤ ਹੈ। ਸਰਗੁਣੁ—ਤਿੰਨਾਂ ਗੁਣਾਂ ਦੇ ਸਹਿਤ। ਤਤੁ—ਸਾਰ। ਨਿਹਕਰਮੀ—ਨਿਰਲੇਪ। ਨਉ ਨਿਧਿ—ਨੌਂ ਖ਼ਜ਼ਾਨੇ। ਬਿਬੇਕੁ—ਸ਼ੁਭ ਅਸ਼ੁਭ ਦੀ ਪਹਿਚਾਨ। ਹੰਸਾ—ਜੀਵਾਤਮਾ। ਬਗੁ—ਬਗਲਾ ਭਾਵ ਬਗਲੇ ਵਾਂਗ ਪਖੰਡੀ। ਘਰ ਤੇ—ਹਿਰਦੇ ਵਿਚੋਂ ਹੀ। ਪਰਸਾਦਿ—ਕਿਰਪਾ ਨਾਲ। ਘਟਿ—ਹਿਰਦੇ ਵਿਚ। ਵੇਖੈ—ਸੰਭਾਲ ਕਰਦਾ ਹੈ। ਲੇਖੈ—ਲੇਖੇ ਵਿਚ ਪ੍ਰਵਾਨ।

***ਅਰਥ :***

ਪ੍ਰ: ਗੁਰਮਤ ਅਨੁਸਾਰ ਪੰਡਿਤ ਕੌਣ ਹੋ ਸਕਦਾ ਹੈ ?

ਉ:੧. ਉਹ ਪ੍ਰਮੇਸ਼ਰ (ਨਿਰਗੁਣੁ) ਤਿੰਨਾਂ ਗੁਣਾਂ ਤੋਂ ਰਹਿਤ ਵੀ ਆਪ ਹੈ ਅਤੇ (ਸਰਗੁਣੁ) ਤਿੰਨਾਂ ਗੁਣਾਂ ਦੇ ਸਹਿਤ ਵੀ ਉਹੀ ਹੈ।

੨. ਜੋ ਇਸ ਸਿਧਾਂਤਕ ਗੱਲ ਨੂੰ ਪਛਾਣ ਲਵੇ, ਉਹ ਗੁਰਮਤ ਅਨੁਸਾਰ ਪੰਡਤ ਕਿਹਾ ਜਾ ਸਕਦਾ ਹੈ।

ਪ੍ਰ: ਅਜਿਹੇ ਪੰਡਤ ਵਿਚ ਕੋਈ ਸ਼ਕਤੀ ਵੀ ਹੈ ?

ਉ:੩. ਹਾਂ, ਉਸ ਦੇ ਆਪ ਸੰਸਾਰ-ਸਾਗਰ ਤੋਂ ਤਰ ਜਾਣ ਵਿਚ ਤਾਂ ਕੋਈ ਸ਼ੱਕ ਹੀ ਨਹੀਂ, ਉਹ ਤਾਂ ਇਤਨੀ ਸ਼ਕਤੀ ਵਾਲਾ ਹੋ ਜਾਂਦਾ ਹੈ ਕਿ ਆਪਣੀਆਂ ਸਾਰੀਆਂ ਕੁਲਾਂ ਦਾ ਹੀ ਉਧਾਰ ਕਰ ਲੈਂਦਾ ਹੈ। ਪਰ ਇਹ ਸ਼ਕਤੀ ਉਸ ਵਿਚ ਤਦੋਂ ਆਈ ਜਦ ਉਹ ਹਰੀ ਦਾ ਨਾਮ ਮਨ ਵਿਚ ਵਸਾ ਲੈਂਦਾ ਹੈ।੧।

੪. ਮੈਂ ਉਨ੍ਹਾਂ ਮਨੁੱਖਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜਿਹੜੇ ਪਰਮਾਤਮਾ ਦੇ ਨਾਮ ਦਾ ਰਸ ਚਖ ਕੇ, ਉਸ ਦਾ ਸਦਾ ਹੀ ਅਨੰਦ ਮਾਣਦੇ ਹਨ।

੫. ਉਹ ਹਰੀ ਨਾਮ-ਰਸ ਚੱਖਣ ਵਾਲੇ ਜਨ ਸਦਾ ਹੀ ਨਿਰਮਲ ਹਨ, ਕਿਉਂਕਿ ਉਹ ਸਦਾ ਹੀ ਨਿਰਮਲ ਨਾਮ ਨੂੰ ਧਿਆਉਂਦੇ ਹਨ।੧।ਰਹਾਉ।

ਪ੍ਰ: ਸੰਸਾਰ ਦੇ ਕਰਮ ਕਰਦਿਆਂ ਨਿਹਕਰਮੀ ਹੋਣਾ ਤਾਂ ਅਤਿ ਕਠਨ ਹੈ, ਕੋਈ ਵਾਸ਼ਨਾ ਰਹਿਤ ਹੋਣ ਦਾ ਸਾਧਨ ਦੱਸੋ ?

ਉ: ੬. ਜੋ ਆਦਮੀ ਸਦਾ ਹੀ ਗੁਰੂ ਦੇ ਸ਼ਬਦ ਨੂੰ ਆਪਣੇ ਮਨ ਵਿਚ ਵਸਾ ਲੈਂਦਾ ਹੈ, ਉਹ ਦੁਨੀਆ ਦਾ ਸਾਰਾ ਕਾਰੋਬਾਰ ਵਾਸ਼ਨਾ ਰਹਿਤ ਹੋ ਕੇ ਕਰਦਾ ਹੈ।

੭. ਉਸੇ ਦੇ ਅੰਦਰ ਤੱਤ ਸਰੂਪ ਦਾ ਗਿਆਨ ਹੈ, ਜਿਸ ਦਾ ਸਦਕਾ ਉਹ ਆਪਣੇ ਅੰਦਰੋਂ ਹਉਮੈ ਨੂੰ ਮਾਰ ਲੈਂਦਾ ਹੈ।

੮. ਜੋ ਨਾਮ ਇਕ ਉੱਤਮ ਪਦਾਰਥ ਹੈ, ਉਹ ਉਸ ਨੂੰ ਅੰਦਰੋਂ ਹੀ ਲੱਭ ਲੈਂਦਾ ਹੈ। ਉਸ ਲਈ ਉਹੋ ਦੁਨੀਆ ਦੇ ਨੌਂ ਖ਼ਜ਼ਾਨੇ ਹਨ। ਉਹ ਤਿੰਨਾਂ ਗੁਣਾਂ ਨੂੰ ਮੇਟ ਕੇ ਪ੍ਰਮੇਸ਼ਰ ਵਿਚ ਹੀ ਸਮਾ ਜਾਂਦਾ ਹੈ।੨।

ਪ੍ਰ: ਕਈ ਹੰਗਤਾ ਭਰੇ ਲੋਕ ਵੀ ਆਪ ਨੂੰ (ਨਿਹਕਰਮੀ) ਵਾਸ਼ਨਾ ਰਹਿਤ ਮੰਨਦੇ ਹਨ, ਉਨ੍ਹਾਂ ਬਾਰੇ ਗੁਰਮਤ ਦੀ ਕੀ ਰਾਇ ਹੈ ?

ਉ: ੯. ਜੋ ਮੈਂ ਕਰਦਾ ਹਾਂ, ਮੈਂ ਕਰਾਂਗਾ, ਭਾਵ ਮੈਂ ਮੈਂ ਦੀ ਰਟ ਲਾਈ ਰਖਦਾ ਹੈ, ਗੁਰਮਤ ਅਨੁਸਾਰ ਉਹ ਵਾਸ਼ਨਾ ਰਹਿਤ ਹੋ ਹੀ ਨਹੀਂ ਸਕਦਾ।

ਪ੍ਰ: ਫਿਰ ਵਾਸ਼ਨਾ ਰਹਿਤ ਕਿਵੇਂ ਹੋ ਸਕੇਗਾ ?

ਉ:੧੦. ਗੁਰੂ ਦੀ ਕਿਰਪਾ ਨਾਲ ਹਉਮੈ ਨੂੰ ਦੂਰ ਕਰ ਦੇਵੇ।

੧੧. ਫਿਰ ਉਸ ਦੇ ਅੰਦਰ ਚੰਗੇ ਮਾੜੇ ਕੰਮ ਕਰਨ ਦੀ ਸੂਝ ਪੈਦਾ ਹੋ ਜਾਂਦੀ ਹੈ ਅਤੇ ਸਦਾ ਹੀ ਉਹ ਆਪੇ ਦੀ ਵਿਚਾਰ ਵਿਚ ਤਤਪਰ ਹੁੰਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਉਹ ਪ੍ਰਮੇਸ਼ਰ ਦੇ ਗੁਣ ਗਾਉਂਦਾ ਹੈ।੩।

੧੨. ਹੇ ਭਾਈ! ਉਹ ਪ੍ਰਮੇਸ਼ਰ ਹੀ ਪਵਿੱਤਰ ਮਾਨ-ਸਰੋਵਰ ਹੈ ਤੇ ਨਿਰਮਲ ਸਮੁੰਦਰ ਹੈ।

੧੩. ਸੰਤਾਂ ਰੂਪੀ ਹੰਸ ਹਨ, ਜੋ ਗੁਰਮੁਖ ਹੋ ਗਏ ਹਨ ਭਾਵ ਨਿਰਮਲ ਹੋ ਗਏ ਹਨ, ਉਹ ਸਾਗਰ ਕਿਨਾਰੇ ਵਸਦੇ ਸਦਾ ਨਾਮ ਰੂਪੀ ਮੋਤੀ ਚੁਗਦੇ ਹਨ।

੧੪. (ਅਤੇ) ਦਿਨੇ ਰਾਤ ਉਹ ਨਿਰਮਲ ਸਾਗਰ ਵਿਚ ਇਸ਼ਨਾਨ ਵੀ ਕਰਦੇ ਹਨ, ਇਸ ਤਰ੍ਹਾਂ ਉਹ ਆਪਣੀ ਹਉਮੈ ਦੀ ਮੈਲ ਦੂਰ ਕਰ ਲੈਂਦੇ ਹਨ।੪।

੧੫. ਉਹ ਆਦਮੀ ਜਾਣੋ ਇਕ ਸਾਫ਼ ਸੁਥਰਾ ਹੰਸ ਹੈ, ਜਿਹੜਾ ਪ੍ਰਭੂ ਦੇ ਪ੍ਰੇਮ-ਪਿਆਰ ਵਿਚ ਟਿਕਿਆ ਰਹਿੰਦਾ ਹੈ।

੧੬. ਉਹ ਆਪਣੇ ਅੰਦਰੋਂ ਹਉਮੈ ਨੂੰ ਮਾਰ ਕੇ ਸਦਾ ਪ੍ਰਮੇਸ਼ਰ ਰੂਪ ਸਰੋਵਰ ਵਿਚ ਵਾਸਾ ਰਖਦਾ ਹੈ।

੧੭. ਉਨ੍ਹਾਂ ਦੀ ਪ੍ਰੀਤ ਰਾਤ ਦਿਨ ਸੱਚੇ ਸ਼ਬਦ ਵਿਚ ਹੁੰਦੀ ਹੈ, ਉਹ ਇਸ ਤਰ੍ਹਾਂ ਹੰਸਾਂ ਦੀ ਨਿਆਈਂ ਸੰਤ ਜਨ ਹਰੀ ਰੂਪ ਸਾਗਰ ਦੇ ਕਿਨਾਰੇ ਵਾਸਾ ਪਾਉਂਦੇ ਹਨ।੫।

ਪ੍ਰ: ਵਸਦੇ ਤਾਂ ਮਨਮੁਖ ਵੀ ਸੰਗਤ ਵਿਚ ਹਨ, ਕੀ ਉਨ੍ਹਾਂ ਨੂੰ ਕੋਈ ਲਾਭ ਨਹੀਂ ਮਿਲ ਸਕੇਗਾ ?

ਉ:੧੮. ਨਹੀਂ, ਕਿਉਂਕਿ ਮਨਮੁਖ ਬਗਲੇ ਦੀ ਤਰ੍ਹਾਂ ਸਦਾ ਹੀ ਮੈਲਾ ਹੈ ਤੇ ਉਸ ਨੇ ਆਪਣੇ ਅੰਦਰ ਹਉਮੈ ਦੀ ਮੈਲ ਸਹੇੜ ਰੱਖੀ ਹੈ।

੧੯. ਜਿਵੇਂ ਸਮੁੰਦਰ ਵਿਚ ਬਗਲਾ ਇਸ਼ਨਾਨ ਤਾਂ ਕਰਦਾ ਹੈ,

ਪਰ ਉਸ ਦੇ ਅੰਦਰ ਜੋ ਮੱਛੀ ਫੜਨ ਦੀ ਮੈਲ ਹੈ, ਉਹ ਦੂਰ ਨਹੀਂ ਹੁੰਦੀ। ਇਸੇ ਤਰ੍ਹਾਂ ਮਨਮੁਖ ਭਾਵੇਂ ਸਾਧ ਸੰਗਤ ਰੂਪੀ ਸਮੁੰਦਰ ਵਿਚ ਸਦਾ ਹੀ ਵਸਦਾ ਹੈ, ਪਰ ਉਸ ਦੇ ਅੰਦਰ ਮਾਇਆ ਮੋਹ ਦੀ ਜੋ ਤ੍ਰਿਸ਼ਨਾ ਹੈ, ਉਹ ਦੂਰ ਨਹੀਂ ਹੋਈ।

ਪ੍ਰ: ਉਸ ਦੇ ਅੰਦਰੋਂ ਹਉਮੈ ਦੀ ਮੈਲ ਕਿਵੇਂ ਦੂਰ ਹੋ ਸਕਦੀ ਹੈ ?

ਉ:੨੦. ਜੇ ਕਦੀ ਉਹ ਗੁਰੂ ਦੇ ਸ਼ਬਦ ਦੀ ਵੀਚਾਰ ਆਪਣੇ ਅੰਦਰ ਧਾਰਨ ਕਰ ਲਵੇ ਅਤੇ ਜੀਵਤ ਭਾਵ ਵਲੋਂ ਮਰ ਜਾਵੇ ਤਾਂ ਉਹ ਹਉਮੈ ਦੀ ਮੈਲ ਨੂੰ ਦੂਰ ਕਰ ਸਕਦਾ ਹੈ।੬।

ਪ੍ਰ: ਨਾਮ-ਪਦਾਰਥ ਕਿਥੋਂ ਲੱਭਿਆ ਜਾ ਸਕਦਾ ਹੈ ?

ਉ:੨੧. (ਕਿਤੇ ਬਾਹਰ ਜਾਣ ਦੀ ਲੋੜ ਹੀ ਨਹੀਂ ਪੈਂਦੀ) ਨਾਮ ਪਦਾਰਥ ਤਾਂ ਉਨ੍ਹਾਂ ਨੂੰ ਘਰ ਵਿਚੋਂ ਹੀ ਲੱਭ ਪਿਆ।

੨੨. ਪਰ ਲੱਭਿਆ ਤਦੋਂ ਜਦ ਅਭੁੱਲ ਗੁਰੂ ਨੇ ਪਵਿੱਤਰ ਉਪਦੇਸ਼ ਸੁਣਾ ਦਿੱਤਾ।

੨੩. ਉਸ ਪੂਰਨ ਗੁਰੂ ਦੀ ਕਿਰਪਾ ਨਾਲ ਅੰਦਰੋਂ ਅਗਿਆਨ ਦਾ ਅੰਧੇਰਾ ਮਿਟ ਗਿਆ, ਹੁਣ ਆਤਮਕ ਜੀਵਨ ਵਾਲਾ ਚਾਨਣ ਹੋ ਗਿਆ, ਜਿਸ ਚਾਨਣ ਦਾ ਸਦਕਾ ਉਸ ਨੇ ਆਪਣਾ ਅਸਲੀ ਆਪਾ ਪਛਾਣ ਲਿਆ।੭।

ਪ੍ਰ: ਆਪਾ ਪਛਾਣਨ ਵਾਲਿਆਂ ਦੀ ਦ੍ਰਿਸ਼ਟੀ ਵਿਚ ਕੀ ਹੁਣ ਬਦਲ ਆ ਗਈ ਹੈ ?

ਉ:੨੪. ਹੁਣ ਉਨ੍ਹਾਂ ਦੀ ਅਜਿਹੀ ਦਿਬ ਦ੍ਰਿਸ਼ਟੀ ਜਾਗ ਪਈ, ਜਿਸ ਨਾਲ ਉਨ੍ਹਾਂ ਨੂੰ ਇਹ ਗਿਆਨ ਹੋ ਆਇਆ ਕਿ ਉਹ ਪ੍ਰਮੇਸ਼ਰ ਤਾਂ ਸਾਰੇ ਜੀਵਾਂ ਨੂੰ ਆਪ ਹੀ ਪੈਦਾ ਕਰਦਾ ਅਤੇ ਆਪੇ ਇਨ੍ਹਾਂ ਦੀ (ਵੇਖੈ) ਪਾਲਣਾ ਪੋਸ਼ਣਾ ਕਰਦਾ ਹੈ।

੨੫. (ਫਿਰ ਉਸ ਨੂੰ ਇਹ ਵੀ ਦਿਸ ਆਉਂਦਾ ਹੈ ਕਿ ਇਨ੍ਹਾਂ ਸਾਰੇ ਜੀਵਾਂ ਵਿਚੋਂ ਜੋ ਵੀ ਕੋਈ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ ਰੱਬੀ-ਦਰਗਾਹੇ ਕਬੂਲ ਪੈਂਦਾ ਹੈ। ਭਾਵ ਉਸ ਨੂੰ ਪਰਲੋਕ (ਦਰਗਾਹ) ਵਿਚ ਸਤਿਕਾਰ ਮਿਲਦਾ ਹੈ। "ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ" (ਬਾਵਨ ਅਖਰੀ) ਵਾਲੀ ਅਵਸਥਾ ਹੋ ਜਾਂਦੀ ਹੈ।

੨੬. ਗੁਰੂ ਜੀ ਕਹਿੰਦੇ ਹਨ—ਉਸ ਦੇ ਅੰਦਰ ਨਾਮ ਵਸਦਾ ਹੈ, ਪਰ ਉਹ ਨਾਮ (ਹਿਰਦੇ ਵਿਚ) ਗੁਰੂ ਦੀ ਕਿਰਪਾ ਨਾਲ ਹੀ ਪਾਇਆ ਜਾਂਦਾ ਹੈ।੮।੩੧।੩੨।

***ਭਾਵਾਰਥ :*** ਸਾਰੰਸ਼ ਇਹ ਹੈ ਕਿ ਜੋ ਮਨੁੱਖ ਆਪ ਨੂੰ ਹੀ ਕਰਮਾਂ ਦੇ ਕਰਨ ਵਾਲਾ ਮੰਨਦਾ ਹੈ, ਉਹ ਇਸ ਕੀਤੀ ਹੰਗਤਾ ਦਾ ਫਲ ਜ਼ਰੂਰ ਭੋਗੇਗਾ, ਪਰ ਜਿਹੜਾ ਕਰਤਾ, ਕਰਤੇ ਪੁਰਖ ਨੂੰ ਮੰਨਦਾ ਹੈ ਅਤੇ ਆਪਣੇ ਆਪ ਨੂੰ ਕੇਵਲ ਸਾਧਨ ਸਮਝਦਾ ਹੈ, ਉਸ ਨੂੰ ਕੋਈ ਸਜ਼ਾ ਨਹੀਂ ਹੋ ਸਕੇਗੀ। ਕਿਉਂਕਿ ਉਸ ਨੂੰ ਇਹ ਗਿਆਨ ਹੈ ਕਿ ਸਿਰ ਕਿਸੇ ਸੋਟੀ ਨੇ ਨਹੀਂ ਪਾੜਿਆ, ਸਗੋਂ ਸੋਟੀ ਚਲਾਉਣ ਵਾਲੇ ਨੇ। ਸਜ਼ਾ ਸੋਟੀ ਨੂੰ ਨਹੀਂ, ਚਲਾਉਣ ਵਾਲੇ ਨੂੰ ਹੈ। ਤੱਤ ਨੂੰ ਪਛਾਨਣ ਵਾਲਾ ਹੀ ਪੰਡਤ ਹੈ, ਨਿਹਕਰਮੀ ਕਿਵੇਂ ਬਣੀਦਾ ਹੈ, ਸ਼ਬਦ ਦੀ ਵੀਚਾਰ ਨਾਲ, ਨਾਮ ਨਾਲ, ਹਉਮੈ ਨੂੰ ਮੇਟਣ ਨਾਲ, ਮਨਮੁਖ ਤੱਤ ਨਹੀਂ ਪਛਾਣ ਸਕਦਾ ਕਿਉਂਕਿ ਉਹ ਸਦਾ ਹਉਮੈ ਵਿਚ ਰਹਿੰਦਾ ਹੈ।

**ਮਾਝ ਮਹਲਾ ੩ ॥**

**੧. ਮਾਇਆ ਮੋਹੁ ਜਗਤੁ ਸਬਾਇਆ ॥**
**੨. ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥**
**੩. ਗੁਰ ਪਰਸਾਦੀ ਕੋ ਵਿਰਲਾ ਬੂਝੈ**
**ਚਉਥੈ ਪਦਿ ਲਿਵ ਲਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਮਾਇਆ ਮੋਹੁ ਸਬਦਿ ਜਲਾਵਣਿਆ ॥**
**੫. ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ**
**ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ਰਹਾਉ॥**
**੬. ਦੇਵੀ ਦੇਵਾ ਮੂਲੁ ਹੈ ਮਾਇਆ ॥**
**੭. ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥**
**੮. ਕਾਮੁ ਕ੍ਰੋਧੁ ਪਸਰਿਆ ਸੰਸਾਰੇ**
**ਆਇ ਜਾਇ ਦੁਖੁ ਪਾਵਣਿਆ ॥੨॥**
**੯. ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥**
**੧੦. ਗੁਰ ਪਰਸਾਦੀ ਮੰਨਿ ਵਸਾਇਆ ॥**
**੧੧. ਜਤੁ ਸਤੁ ਸੰਜਮੁ ਸਚੁ ਕਮਾਵੈ**
**ਗੁਰਿ ਪੂਰੈ ਨਾਮੁ ਧਿਆਵਣਿਆ ॥੩॥**
**੧੨. ਪੇਈਅੜੈ ਧਨ ਭਰਮਿ ਭੁਲਾਣੀ ॥**
**੧੩. ਦੂਜੈ ਲਾਗੀ ਫਿਰਿ ਪਛੋਤਾਣੀ ॥**
**੧੪. ਹਲਤੁ ਪਲਤੁ ਦੋਵੈ ਗਵਾਏ**
**ਸੁਪਨੈ ਸੁਖੁ ਨ ਪਾਵਣਿਆ ॥੪॥**
**੧੫. ਪੇਈਅੜੈ ਧਨ ਕੰਤੁ ਸਮਾਲੇ ॥**
**੧੬. ਗੁਰ ਪਰਸਾਦੀ ਵੇਖੈ ਨਾਲੇ ॥**
**੧੭. ਪਿਰ ਕੈ ਸਹਜਿ ਰਹੈ ਰੰਗਿ ਰਾਤੀ**
**ਸਬਦਿ ਸਿੰਗਾਰੁ ਬਣਾਵਣਿਆ ॥੫॥**
**੧੮. ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥**
**੧੯. ਦੂਜਾ ਭਾਉ ਗੁਰ ਸਬਦਿ ਜਲਾਇਆ ॥**
**੨੦. ਏਕੋ ਰਵਿ ਰਹਿਆ ਘਟ ਅੰਤਰਿ**
**ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥**
**੨੧. ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥**
**੨੨. ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥**
**੨੩. ਮਨਮੁਖਿ ਨਾਮੁ ਚਿਤਿ ਨ ਆਵੈ**
**ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥**
**੨੪. ਜਿਨਿ ਸਿਸਟਿ ਸਾਜੀ ਸੋਈ ਜਾਣੈ ॥**
**੨੫. ਆਪੇ ਮੇਲੈ ਸਬਦਿ ਪਛਾਣੈ ॥**
**੨੬. ਨਾਨਕ ਨਾਮੁ ਮਿਲਿਆ ਤਿਨ ਜਨ ਕਉ**
**ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥**

**ਪਦ ਅਰਥ :** ਸਬਾਇਆ—ਸਾਰਾ। ਤ੍ਰੈਗੁਣ—ਤ੍ਰਿਗੁਣੀ ਜੀਵ। ਚਉਥੈ ਪਦਿ—ਮਾਇਆ ਦੇ ਤਿੰਨ ਗੁਣਾਂ ਦੇ ਪ੍ਰਭਾਵ ਤੋਂ ਉਪਰ। ਦੇਵੀ ਦੇਵਾ ਮੂਲੁ—ਦੇਵੀ ਦੇਵਤਿਆਂ ਦੇ ਰਚੇ ਜਾਣ ਦਾ ਮੁੱਢ। ਧਨ—ਜੀਵ ਇਸਤ੍ਰੀ। ਪੇਈਅੜੈ—ਪੇਕੇ ਘਰ, ਇਸ ਲੋਕ ਵਿਚ। ਭੁਲਾਣੀ—ਕੁਰਾਹੇ ਪੈ ਗਈ। ਦੂਜੈ—ਪ੍ਰਭੂ ਤੋਂ ਬਿਨਾਂ। ਸਮਾਲੇ—ਹਿਰਦੇ ਵਿਚ ਸਾਂਭਦੀ ਹੈ। ਪਿਰ ਕੈ ਰੰਗਿ—ਪ੍ਰਮੇਸ਼ਰ-ਪਤੀ ਦੇ ਪ੍ਰੇਮ-ਰੰਗ ਵਿਚ। ਦੂਜਾ ਭਾਉ—ਮਾਇਆ-ਮੋਹ। ਕਾਹੇ ਆਇਆ—ਵਿਅਰਥ ਜਨਮਿਆ। ਧ੍ਰਿਗੁ—ਫਿਟਕਾਰ ਜੋਗ।

**ਅਰਥ :**

ਪ੍ਰ: ਸੰਸਾਰ ਵਿਚ ਮਾਇਆ ਦਾ ਮੋਹ ਕਿਸ ਨੂੰ ਨਹੀਂ ਹੈ?

ਉ: ੧. ਹੇ ਭਾਈ! ਇਹ ਸਾਰਾ ਜਗਤ ਹੀ ਮਾਇਆ ਦੇ ਮੋਹ ਵਿਚ ਹੈ।

੨. ਜੋ ਵੀ ਤ੍ਰੈਗੁਣੀ ਜਗਤ ਦੇ ਜੀਵ ਹਨ, ਇਹ ਸਾਰੇ ਮਾਇਆ ਦੇ ਹੀ ਮੋਹੇ ਦਿਸ ਰਹੇ ਹਨ।

੩. ਪਰ, ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਇਸ ਭੇਦ ਨੂੰ ਬੁੱਝਦਾ ਹੈ, ਜੋ ਸਮਝ ਲਵੇ, ਉਸ ਦੀ ਸੁਰਤ ਚੌਥੇ ਪਦ (ਤੁਰੀਆ) ਵਿਚ ਜੁੜ ਜਾਂਦੀ ਹੈ।੧।

੪. ਮੈਂ ਵਾਰੀ ਜਾਂਦਾ ਹਾਂ, ਉਸ ਗੁਰੂ ਤੋਂ ਜੀਉ ਵਾਰਨੇ ਕਰਦਾ ਹਾਂ, ਜੋ ਮਾਇਆ ਦੇ ਮੋਹ ਨੂੰ ਆਪਣੇ ਉਪਦੇਸ਼ ਨਾਲ ਸਾੜ ਦੇਂਦਾ ਹੈ।

੫. ਮਾਇਆ ਦੇ ਮੋਹ ਨੂੰ ਜਿਸ ਦੇ ਵਿਚੋਂ ਗੁਰੂ ਸਾੜ ਦੇਵੇਗਾ, ਓਹੀ ਹਰੀ ਨਾਲ ਚਿਤ ਜੋੜ ਸਕੇਗਾ, ਫਿਰ ਉਹ (ਮਹਲੀ) ਸਿੱਖ ਹਰੀ ਦੇ ਦਰਬਾਰ ਵਿਚ ਸੋਭਾ ਪਾਵੇਗਾ।੧।ਰਹਾਉ।

ਪ੍ਰ: ਕੀ, ਦੇਵੀਆਂ ਦੇਵਤੇ ਮਾਇਆ ਤੋਂ ਰਹਿਤ ਹਨ?

ਉ: ੬. ਨਹੀਂ, ਦੇਵੀ ਦੇਵਤਿਆਂ ਦਾ ਤਾਂ (ਮੂਲੁ) ਮੁੱਢ ਹੀ ਮਾਇਆ ਹੈ।

੭. ਜਿਸ ਮਾਇਆ ਨੇ ਸ਼ਾਸਤ੍ਰ ਤੇ ਸਿੰਮ੍ਰਤੀਆਂ ਬਣਾਈਆਂ ਹਨ।

੮. ਇਸ ਸਾਰੇ ਸੰਸਾਰ ਵਿਚ ਜੋ ਕਾਮ, ਕਰੋਧ ਦਾ ਜਾਲ ਪਸਰਿਆ ਹੋਇਆ ਹੈ, ਇਹ ਸਭ ਮਾਇਆ ਰੂਪ ਹੈ, ਇਸੇ ਲਈ ਜੀਵ ਜੰਮਣ ਮਰਨ ਦਾ ਦੁੱਖ ਪਾਉਂਦੇ ਹਨ।੨।

੯. ਉਸੇ ਸੰਸਾਰ ਵਿਚ ਪ੍ਰਭੂ ਨੇ ਇਕ ਗਿਆਨ ਰੂਪੀ ਰਤਨ ਪਾਇਆ ਹੈ।

੧੦. ਜੋ ਕਿਸੇ ਗੁਰਮੁਖ ਦੇ ਹੀ ਮਨ ਵਿਚ ਗੁਰੂ ਕ੍ਰਿਪਾ ਦੁਆਰੇ ਆ ਵਸਦਾ ਹੈ।

ਪ੍ਰ: ਉਹ ਗਿਆਨ-ਰਤਨ ਕਿਵੇਂ ਪਾਇਆ ਜਾਵੇ?

ਉ:੧੧. ਜਿਹੜਾ ਜਤ, ਸਤ, ਸੰਜਮ ਤੇ ਸੱਚ ਨੂੰ ਕਮਾਵੇ ਅਤੇ ਪੂਰੇ ਗੁਰੂ ਪਾਸੋਂ ਲਏ ਨਾਮ ਨੂੰ ਧਿਆਉਣਾ ਕਰੇ, ਉਸ ਨੂੰ ਗਿਆਨ ਮਿਲੇਗਾ।੩।

ਪ੍ਰ: ਉਹ ਕਿਹੜਾ ਜੀਵ ਹੈ, ਜਿਸ ਨੂੰ ਸੁਪਨੇ ਵਿਚ ਭੀ ਲੋਕ-ਪ੍ਰਲੋਕ ਦਾ ਸੁਖ ਨਹੀਂ ਮਿਲ ਸਕਦਾ?

ਉ:੧੨. ਜੋ ਜੀਵ-ਇਸਤ੍ਰੀ ਇਸ ਸੰਸਾਰ-ਪੇਕੇ ਘਰ ਵਿਚ ਮਾਇਆ ਦੀ ਭਟਕਣਾ ਵਿਚ ਪੈ ਕੇ ਕੁਰਾਹੇ ਪਈ ਰਹਿੰਦੀ ਹੈ।

੧੩. ਉਹ (ਦੂਜੈ) ਇਕ ਹੈ ਪਰਮਾਤਮਾ, ਉਸ ਤੋਂ ਬਿਨਾਂ ਦੂਜੇ ਹਨ— ਦੇਵੀ ਦੇਵਤੇ, ਉਨ੍ਹਾਂ ਦੀ ਉਪਾਸ਼ਨਾ ਵਿਚ ਲੱਗੀ ਹੋਈ ਫਿਰ ਅੰਤ ਨੂੰ ਪਛਤਾਉਂਦੀ ਹੈ।

੧੪. ਉਹ ਜੀਵ-ਇਸਤ੍ਰੀ ਆਪਣੇ ਲੋਕ-ਪ੍ਰਲੋਕ ਦੋਵੇਂ ਹੀ ਗਵਾ ਲੈਂਦੀ ਹੈ, ਉਹ ਕਦੀ ਸੁਪਨੇ ਮਾਤਰ ਵੀ ਸੁਖ ਨਹੀਂ ਪ੍ਰਾਪਤ ਕਰ ਸਕਦੀ।੪।

ਪ੍ਰ: ਸੁਖੀ ਕੌਣ ਹੋ ਸਕਦੀ ਹੈ?

ਉ:੧੫. ਜੋ ਜਗਿਆਸੂ ਰੂਪ ਇਸਤ੍ਰੀ ਇਸ ਲੋਕ ਵਿਚ ਪਤੀ-ਪ੍ਰਮੇਸ਼ਰ ਨੂੰ ਯਾਦ ਰੱਖਦੀ ਹੈ।

੧੬. (ਅਤੇ) ਗੁਰੂ ਦੀ ਕਿਰਪਾ ਨਾਲ ਉਸ ਨੂੰ ਸਦਾ ਹੀ ਆਪਣੇ ਅੰਗ-ਸੰਗ ਵੇਖਦੀ ਹੈ।

੧੭. ਉਹ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ, ਉਹ ਗੁਰੂ ਦੇ ਸ਼ਬਦ ਰਾਹੀਂ ਆਪਣੇ ਪਿਆਰੇ ਪ੍ਰਮੇਸ਼ਰ-ਪਤੀ ਦੇ ਪ੍ਰੇਮ ਨੂੰ ਹੀ ਆਪਣਾ ਸ਼ਿੰਗਾਰ ਬਣਾਉਂਦੀ ਹੈ।੫।

੧੮. ਜਿਨ੍ਹਾਂ ਵਡਭਾਗੀ ਮਨੁੱਖਾਂ ਨੂੰ ਕਾਮਲ ਸਤਿਗੁਰੂ ਮਿਲ ਪਿਆ, ਉਨ੍ਹਾਂ ਦਾ ਇਹ ਮਨੁੱਖਾ ਜਨਮ ਸਕਾਰਥ ਹੋ ਗਿਆ ਹੈ।

੧੯. ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਪਣੇ ਅੰਦਰੋਂ ਦਵੈਤ ਭਾਵ ਨੂੰ ਸਾੜ ਦੇਂਦੇ ਹਨ।

੨੦. ਉਨ੍ਹਾਂ ਦੇ ਅੰਦਰ ਹਰ ਵਕਤ ਇਕ ਪਰਮਾਤਮਾ ਦੀ ਯਾਦ ਹੀ ਬਣੀ ਰਹਿੰਦੀ ਹੈ, ਉਹ ਸਾਧ ਸੰਗਤ ਵਿਚ ਮਿਲ ਕੇ ਸਦਾ ਹੀ ਹਰੀ ਪ੍ਰਭੂ ਦੇ ਗੁਣ ਗਾਉਂਦੇ ਰਹਿੰਦੇ ਹਨ।੬।

੨੧. ਜਿਸ ਮਨਮੁਖ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਦੱਸੋ! ਉਹ ਜਗਤ ਵਿਚ ਆਇਆ ਹੀ ਕਿਉਂ ਸੀ?

੨੨. ਉਸ ਦੇ ਜੀਵਨ ਨੂੰ ਧ੍ਰਿਕਾਰ ਹੈ, ਕਿਉਂਕਿ ਉਸ ਨੇ ਤਾਂ ਇਸ ਜਨਮ ਨੂੰ ਵਿਅਰਥ ਹੀ ਗੁਆ ਲਿਆ ਹੈ।

ਪ੍ਰ: ਆਪ ਮਨਮੁਖ ਕਿਸ ਨੂੰ ਕਹਿੰਦੇ ਹੋ?

ਉ:੨੩. ਉਹੀ ਮਨਮੁਖ ਹੈ, ਜਿਸ ਨੂੰ ਪ੍ਰਮੇਸ਼ਰ ਦਾ ਨਾਮ ਚੇਤੇ ਨਹੀਂ ਆਉਂਦਾ, ਉਹ ਨਾਮ ਤੋਂ ਬਿਹੂਣਾ ਹੋਣ ਕਰਕੇ ਬਹੁਤ ਦੁਖ ਪਾਉਂਦਾ ਹੈ।੭।

ਪ੍ਰ: ਸਾਰੇ ਹੀ ਜੀਵ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਯਤਨ ਕਿਉਂ ਨਹੀਂ ਕਰਦੇ?

ਉ:੨੪. ਪਰ ਦੱਸੋ! ਜੀਵਾਂ ਦੇ ਕੀ ਵਸ ਹੈ, ਜਿਸ ਪ੍ਰਮੇਸ਼ਰ ਨੇ ਇਹ ਸਾਰਾ ਜਗਤ ਪੈਦਾ ਕੀਤਾ ਹੈ, ਓਹੀ ਸਾਰੀ ਗੱਲ ਨੂੰ ਜਾਣਦਾ ਹੈ।

੨੫. ਉਹ ਆਪੇ ਗੁਰੂ ਨੂੰ ਮੇਲਦਾ ਹੈ, ਜਿਸ ਦੇ ਸ਼ਬਦ ਦੁਆਰੇ ਇਹ ਜੀਵ ਪ੍ਰਮੇਸ਼ਰ ਦੀ ਪਛਾਣ ਕਰਦਾ ਹੈ।

੨੬. ਗੁਰੂ ਜੀ ਕਹਿੰਦੇ ਹਨ—ਉਹ ਹਰੀ ਦਾ ਨਾਮ ਉਨ੍ਹਾਂ ਜਨਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਦੇ ਮੱਥੇ ਉੱਪਰ ਧੁਰੋਂ ਹੀ ਨਾਮ ਮਿਲਣ ਦਾ ਲੇਖ ਲਿਖਿਆ ਹੁੰਦਾ ਹੈ।੮।੧।੩੨।੩੩।

**ਭਾਵਾਰਥ :** ਇਕ ਕਰਤਾਰ ਤੋਂ ਬਿਨਾਂ ਸਾਰੇ ਦੇਵੀ ਦੇਵਤਿਆਂ ਨੂੰ ਮਾਇਆ ਨੇ ਜਨਮ ਦਿੱਤਾ ਹੈ। ਜਿਨ੍ਹਾਂ ਧਾਰਮਕ ਪੁਸਤਕਾਂ ਵਿਚ ਦੇਵੀ ਦੇਵਤਿਆਂ ਦੀਆਂ ਕਥਾਵਾਂ ਲਿਖੀਆਂ ਹਨ, ਇਹ ਵੀ ਸਭ

ਮਾਇਆ ਦੀ ਹੀ ਪੈਦਾਇਸ਼ ਹੈ। ਜਗਤ ਵਿਚ ਜਨਮ ਮਰਨ ਦਾ ਬੀਜ, ਕਾਮ ਕ੍ਰੋਧ ਹੀ ਹਨ। ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਤਾ ਹੈ, ਉਹੋ ਇਸ ਦੇ ਸਾਰੇ ਭੇਦ ਨੂੰ ਜਾਣਦਾ ਹੈ। ਇਹ ਸਾਰਾ ਸੰਸਾਰ ਤ੍ਰੈਗੁਣੀ ਹੈ, ਇਸ ਤੋਂ ਉੱਚਾ ਉੱਠਣ ਦੀ ਜਾਚ ਹਜ਼ੂਰ ਨੇ ਇਸ ਸ਼ਬਦ ਵਿਚ ਦਰਸਾਈ ਹੈ।

*ਨੋਟ :* ਇਕ ਅੰਗ ਗੁਰੂ ਨਾਨਕ ਦੇਵ ਜੀ ਦੀ ਅਸਟਪਦੀ ਦਾ ਲਖਾਇਕ ਹੈ। ਗੁਰੂ ਅਮਰਦਾਸ ਜੀ ਦੀਆਂ ੩੨ ਅਸਟਪਦੀਆਂ ਹਨ, ਸਾਰੀਆਂ ੩੩ ਅਸਟਪਦੀਆਂ ਹਨ।

**ਮਾਝ ਮਹਲਾ ੪ ॥**

**੧. ਆਦਿ ਪੁਰਖੁ ਅਪਰੰਪਰੁ ਆਪੇ ॥**
**੨. ਆਪੇ ਥਾਪੇ ਥਾਪਿ ਉਥਾਪੇ ॥**
**੩. ਸਭ ਮਹਿ ਵਰਤੈ ਏਕੋ ਸੋਈ**
**ਗੁਰਮੁਖਿ ਸੋਭਾ ਪਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਨਿਰੰਕਾਰੀ ਨਾਮੁ ਧਿਆਵਣਿਆ ॥**
**੫. ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ**
**ਗੁਰਮੁਖਿ ਅਲਖੁ ਲਖਾਵਣਿਆ ॥੧॥ਰਹਾਉ॥**
**੬. ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥**
**੭. ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥**
**੮. ਗੁਰੁ ਪਰਸਾਦੁ ਕਰੇ ਨਾਮੁ ਦੇਵੈ**
**ਨਾਮੇ ਨਾਮਿ ਸਮਾਵਣਿਆ ॥੨॥**
**੯. ਤੂੰ ਆਪੇ ਸਚਾ ਸਿਰਜਣਹਾਰਾ ॥**
**੧੦. ਭਗਤੀ ਭਰੇ ਤੇਰੇ ਭੰਡਾਰਾ ॥**
**੧੧. ਗੁਰਮੁਖਿ ਨਾਮੁ ਮਿਲੈ ਮਨੁ ਭੀਜੈ**
**ਸਹਜਿ ਸਮਾਧਿ ਲਗਾਵਣਿਆ ॥੩॥**
**੧੨. ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥**
**੧੩. ਤੁਧੁ ਸਾਲਾਹੀ ਪ੍ਰੀਤਮ ਮੇਰੇ ॥**
**੧੪. ਤੁਧੁ ਬਿਨੁ ਅਵਰੁ ਨ ਕੋਈ ਜਾਚਾ**
**ਗੁਰ ਪਰਸਾਦੀ ਤੂੰ ਪਾਵਣਿਆ ॥੪॥**
**੧੫. ਅਗਮੁ ਅਗੋਚਰੁ ਮਿਤਿ ਨਹੀ ਪਾਈ ॥**
**੧੬. ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥**
**੧੭. ਪੂਰੇ ਗੁਰ ਕੈ ਸਬਦਿ ਧਿਆਈਐ**
**ਸਬਦੁ ਸੇਵਿ ਸੁਖੁ ਪਾਵਣਿਆ ॥੫॥**
**੧੮. ਰਸਨਾ ਗੁਣਵੰਤੀ ਗੁਣ ਗਾਵੈ ॥**
**੧੯. ਨਾਮੁ ਸਲਾਹੇ ਸਚੇ ਭਾਵੈ ॥**
**੨੦. ਗੁਰਮੁਖਿ ਸਦਾ ਰਹੈ ਰੰਗਿ ਰਾਤੀ**
**ਮਿਲਿ ਸਚੇ ਸੋਭਾ ਪਾਵਣਿਆ ॥੬॥**
**੨੧. ਮਨਮੁਖੁ ਕਰਮ ਕਰੇ ਅਹੰਕਾਰੀ ॥**
**੨੨. ਜੂਐ ਜਨਮੁ ਸਭ ਬਾਜੀ ਹਾਰੀ ॥**
**੨੩. ਅੰਤਰਿ ਲੋਭੁ ਮਹਾ ਗੁਬਾਰਾ**
**ਫਿਰਿ ਫਿਰਿ ਆਵਣ ਜਾਵਣਿਆ ॥੭॥**
**੨੪. ਆਪੇ ਕਰਤਾ ਦੇ ਵਡਿਆਈ ॥**
**੨੫. ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥**
**੨੬. ਨਾਨਕ ਨਾਮੁ ਮਿਲੈ ਭਉ ਭੰਜਨੁ**
**ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥**

***ਪਦ ਅਰਥ :*** ਆਦਿ—ਸਾਰਿਆਂ ਦਾ ਮੁੱਢ। ਪੁਰਖੁ—ਸਰਵ ਵਿਆਪੀ। ਅਪਰੰਪਰੁ—ਜਿਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ। ਥਾਪਿ—ਪੈਦਾ ਕਰ ਕੇ। ਉਥਾਪੇ—ਨਾਸ ਕਰਦਾ ਹੈ। ਰੇਖਿਆ—ਚਿਹਨ ਚੱਕਰ। ਪਰਸਾਦੁ—ਕਿਰਪਾ। ਭੀਜੈ—ਤਰੋ ਤਰ ਹੋ ਜਾਂਦਾ ਹੈ। ਗਾਵਾ—ਗਾਵਾਂ, ਮੈਂ ਗਾਵਾਂ। ਜਾਚਾ—ਜਾਚਾਂ, ਮੈਂ ਮੰਗਦਾ ਹਾਂ। ਮਿਤਿ—ਮਾਪ, ਅੰਦਾਜ਼ਾ। ਗੁਬਾਰਾ—ਹਨੇਰਾ। ਭਉ ਭੰਜਨੁ—ਡਰ ਨਾਸ ਕਰਨ ਵਾਲਾ।

***ਅਰਥ :***

ਪ੍ਰ: ਉਸ ਪ੍ਰਮੇਸ਼ਰ ਦਾ ਸਰੂਪ ਅਤੇ ਸ਼ਕਤੀ ਦੱਸੋ ?

ਉ: ੧. ਹੇ ਭਾਈ! ਉਹ ਪ੍ਰਮੇਸ਼ਰ ਸਭ ਦਾ ਮੁੱਢ ਹੈ ਅਤੇ ਸਰਵ ਵਿਆਪੀ ਹੈ, ਉਸ ਦਾ ਪਾਰਲਾ ਬੰਨਾ ਨਹੀਂ ਲੱਭ ਸਕਦਾ, ਉਹ ਆਪਣੇ ਵਰਗਾ ਆਪ ਹੀ ਹੈ।

੨. ਉਹ ਆਪ ਹੀ ਜਗਤ ਨੂੰ ਰਚਦਾ ਅਤੇ ਨਾਸ ਵੀ ਆਪ ਹੀ ਕਰਦਾ ਹੈ।

੩. ਫਿਰ ਉਹ ਹੈ ਇਕੋ ਹੀ, ਪਰ ਸਾਰਿਆਂ ਵਿਚ ਵਿਆਪਕ ਹੋ ਕੇ ਵਰਤਦਾ ਹੈ, ਪਰ ਉਸ ਦੇ ਦਰ ਤੋਂ ਉਹੀ ਮਨੁੱਖ ਸੋਭਾ ਪਾਉਂਦਾ ਹੈ, ਜੋ ਗੁਰੂ ਦੇ ਸਨਮੁਖ ਰਹਿੰਦਾ ਹੈ।੧।

੪. ਮੈਂ ਵਾਰੀ ਹਾਂ, ਜੀਉ ਉਸ ਤੋਂ ਵਾਰੀ ਹਾਂ, ਜੋ ਨਿਰੰਕਾਰ ਹਰੀ ਦਾ ਨਾਮ ਸਿਮਰਦੇ ਹਨ।

੫. ਉਸ ਦਾ ਨਾ ਰੂਪ ਹੈ ਅਤੇ ਨਾ ਹੀ ਕੋਈ ਚਿਹਨ-ਚੱਕਰ ਹੈ, ਪਰ ਉਹ ਹਰ ਦਿਲ ਅੰਦਰ ਵਸਦਾ ਦਿਸ ਰਿਹਾ ਹੈ। ਫਿਰ ਵੀ ਉਸ ਨੂੰ ਗੁਰੂ ਦੁਆਰੇ ਸਮਝਿਆ ਜਾ ਸਕਦਾ ਹੈ।੧।ਰਹਾਉ।

੬. (ਹੁਣ ਸਨਮੁਖ ਅਰਦਾਸ ਕਰਦੇ ਹਨ—) ਤੂੰ ਦਿਆਲੂ ਹੈਂ! ਕ੍ਰਿਪਾਲੂ ਹੈਂ, ਤੂੰ ਜੀਵਾਂ ਦਾ ਮਾਲਕ ਹੈਂ।

੭. ਤੈਥੋਂ ਬਿਨਾਂ ਤੇਰੇ ਵਰਗਾ ਹੋਰ ਕੋਈ ਨਹੀਂ ਹੈ।

੮. ਜਿਸ ਮਨੁੱਖ ਉੱਪਰ ਗੁਰੂ ਮਿਹਰ ਕਰਦਾ ਹੈ, ਉਸ ਨੂੰ ਉਹ ਤੇਰਾ ਨਾਮ ਬਖ਼ਸ਼ਦਾ ਹੈ, ਉਹ ਨਾਮ ਦਾ ਚਿੰਤਨ ਕਰਦਾ ਕਰਦਾ ਨਾਮ ਵਿਚ ਹੀ ਮਸਤ ਹੋ ਰਹਿੰਦਾ ਹੈ।੨।

੯. ਤੂੰ ਆਪੇ ਹੀ ਸਥਿਰ ਰਹਿਣ ਵਾਲਾ ਹੈਂ, ਤੂੰ ਹੀ ਸਾਰੀ ਸ੍ਰਿਸ਼ਟੀ ਦੇ ਪੈਦਾ ਕਰਨ ਵਾਲਾ ਹੈਂ।

੧੦. ਹੇ ਦਾਤਾਰ! ਤੇਰੇ ਪਾਸ ਭਗਤੀ ਦੇ ਭੰਡਾਰ ਭਰੇ ਪਏ ਹਨ।

੧੧. ਪਰ ਉਹ ਨਾਮ ਤੇਰੇ ਭੰਡਾਰੇ ਵਿਚੋਂ ਗੁਰੂ ਦੁਆਰੋਂ ਹੀ ਮਿਲਦਾ ਹੈ, ਜਿਸ ਨੂੰ ਮਿਲ ਜਾਏ ਉਸ ਦਾ ਮਨ ਸਦਾ ਹੀ ਤੇਰੇ ਵਿਚ

ਰਚਿਆ ਰਹਿੰਦਾ ਹੈ, ਉਹ ਮਨੁੱਖ ਫਿਰ ਸਦਾ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ।੩।

੧੨. ਹੇ ਪ੍ਰਭੂ ! ਮਿਹਰ ਕਰ ਮੈਂ ਰਾਤ ਦਿਨ ਤੇਰੇ ਹੀ ਗੁਣ ਗਾਉਂਦਾ ਰਵਾਂ।

੧੩. ਹੇ ਮੇਰੇ ਪਿਆਰੇ ! ਮੈਂ ਸਦਾ ਤੇਰੀ ਹੀ ਸ਼ਲਾਘਾ ਕਰਦਾ ਰਹਾਂ।

੧੪. ਹੇ ਦਾਤਾ ! ਤੂੰ ਜੋ ਗੁਰੂ ਦੀ ਕਿਰਪਾ ਦੁਆਰਾ ਪਾਇਆ ਜਾਣ ਵਾਲਾ ਹੈਂ, ਕਿਰਪਾ ਕਰ ਮੈਂ ਤੈਥੋਂ ਬਿਨਾਂ ਹੋਰ ਕਿਸੇ ਤੋਂ ਕੁਝ ਭੀ ਨਾ ਮੰਗਾਂ ਭਾਵ ਤੇਰਾ ਹੀ ਮੰਗਤਾ ਬਣਿਆ ਰਵਾਂ।੪।

੧੫. ਹੇ ਪ੍ਰਭੂ ! ਤੂੰ ਅਪਹੁੰਚ ਹੈਂ, ਤੂੰ ਸਾਡੇ ਇੰਦ੍ਰਿਆਂ ਦੁਆਰੇ ਵਿਸ਼ਯ ਨਹੀਂ ਹੋਣ ਵਾਲਾ, ਤੂੰ ਕਿੱਡਾ ਵੱਡਾ ਹੈਂ, ਇਹ ਗੱਲ ਕਿਸੇ ਤੋਂ ਦੱਸੀ ਨਹੀਂ ਜਾਂਦੀ।

੧੬. ਹਾਂ, ਜੇ ਤੂੰ ਹੀ ਕਿਸੇ ਪਰ ਕਿਰਪਾ ਕਰੇਂ, ਉਸੇ ਨੂੰ ਮਿਲਾ ਸਕਦਾ ਹੈਂ।

੧੭. ਪੂਰੇ ਗੁਰੂ ਦੇ ਸ਼ਬਦ ਦੁਆਰਾ ਜੋ ਤੈਨੂੰ ਧਿਆਉਣ ਵਾਲੇ ਹਨ, ਉਹ ਸ਼ਬਦ-ਸੇਵੀ ਸਦਾ ਹੀ ਸੁਖ ਪਾਉਂਦੇ ਹਨ।੫।

੧੮. ਕਿਰਪਾ ਕਰ, ਸਾਡੀ ਰਸਨਾ ਤੇਰੇ ਗੁਣਾਂ ਨੂੰ ਗਾਉਂਦੀ ਹੋਈ ਗੁਣਵੰਤੀ ਹੋ ਜਾਵੇ।

੧੯. ਤੇਰੇ ਨਾਮ ਦੀ ਇਸ ਤਰ੍ਹਾਂ ਸ਼ਲਾਘਾ ਕਰੇ, ਜਿਸ ਤਰ੍ਹਾਂ ਕਿ ਹੇ ਸੱਚੇ ! ਤੈਨੂੰ ਭਾਅ ਜਾਵੇ।

੨੦. (ਅਤੇ) ਗੁਰੂ ਦੁਆਰੇ ਸਾਡੀ ਰਸਨਾ ਤੇਰੇ ਪ੍ਰੇਮ-ਰੰਗ ਵਿਚ ਸਦਾ ਰਚੀ ਰਹੇ, ਇਸ ਤਰ੍ਹਾਂ ਹੇ ਪਰਮਾਤਮਾ ! ਤੈਨੂੰ ਮਿਲ ਕੇ ਸੋਭਾ ਪਾਉਣ ਵਾਲੀ ਹੋ ਜਾਵੇ।੬।

੨੧. ਮਨਮੁਖ ਆਪਣੇ ਹੀ ਵਲੋਂ ਮਿਥੇ ਹੋਏ ਧਰਮ ਦੇ ਕਰਮ ਕਰਦਾ ਹੈ ਅਤੇ ਅਤਿ ਹੰਕਾਰੀ ਬਣ ਰਿਹਾ ਹੈ।

੨੨. ਪਰ ਉਸ ਨੇ ਮਾਨੋ ਮਾਇਆ ਰੂਪੀ ਜੂਏ ਵਿਚ ਲੱਗ ਕੇ ਮਨੁੱਖ ਜਾਮੇ ਦੀ ਸਾਰੀ ਬਾਜ਼ੀ ਹਾਰ ਦਿੱਤੀ ਹੈ।

੨੩. ਉਸ ਦੇ ਅੰਦਰ ਲੋਭ ਹੈ, ਜਿਸ ਦਾ ਉਸ ਦੇ ਅੰਦਰ ਬਹੁਤਾ ਹੀ ਹਨੇਰਾ ਛਾਇਆ ਹੋਇਆ ਹੈ, ਜਿਸ ਕਰਕੇ ਉਹ ਬਾਰ-ਬਾਰ ਆਉਣ ਜਾਣ ਵਾਲਾ ਹੋ ਰਿਹਾ ਹੈ, ਭਾਵ ਉਸ ਦਾ ਜੰਮਣ ਮਰਨ ਦਾ ਚੱਕਰ ਸਦਾ ਹੀ ਚਲਦਾ ਰਹਿੰਦਾ ਹੈ।੭।

੨੪. ਪਰ, ਇਕ ਗੁਰਮੁਖ ਹਨ, ਜਿਨ੍ਹਾਂ ਨੂੰ ਪ੍ਰਮੇਸ਼ਰ ਨੇ ਵਡਿਆਈ ਬਖ਼ਸ਼ੀ ਹੈ।

੨੫. ਜਿਨ੍ਹਾਂ ਨੂੰ ਦਰਗਾਹ ਤੋਂ ਹੀ ਨਾਮ-ਸਿਮਰਨ ਦਾ ਲੇਖ ਲਿਖ ਦਿੱਤਾ ਹੈ, ਇਹ ਦਾਤ ਉਨ੍ਹਾਂ ਨੇ ਹੀ ਪਾਈ ਹੈ।

੨੬. ਗੁਰੂ ਸਾਹਿਬ ਜੀ ਕਹਿੰਦੇ ਹਨ—ਵਡਭਾਗੀਆਂ ਨੂੰ ਸਾਰੇ ਡਰ ਨਾਸ ਕਰ ਦੇਣ ਵਾਲਾ ਨਾਮ ਮਿਲ ਜਾਂਦਾ ਹੈ। ਜਿਸ ਨਾਮ ਦਾ ਸਦਕਾ ਉਹ ਗੁਰੂ ਦੇ ਸ਼ਬਦ ਦੁਆਰਾ ਸਦਾ ਆਤਮਕ ਅਨੰਦ ਮਾਣਦੇ ਹਨ।੮।੧।੩੪।

***ਨੋਟ :*** ਅੰਕ ੧ ਦਸਦਾ ਹੈ ਕਿ ਇਹ ਅਸਟਪਦੀ ਮਹਲੇ ਚੌਥੇ ਦੀ ਹੈ। ਕੁਲ ਜੋੜ ੩੪ ਹੈ।

| | |
|---|---|
| ਗੁਰੂ ਨਾਨਕ ਦੇਵ ਜੀ ਦੀ ਅਸਟਪਦੀ | ੧ |
| ਗੁਰੂ ਅਮਰਦਾਸ ਜੀ ਦੀਆਂ ਅਸਟਪਦੀਆਂ | ੩੨ |
| ਗੁਰੂ ਰਾਮਦਾਸ ਜੀ ਦੀ ਅਸਟਪਦੀ | ੧ |

ਇਸ ਤਰ੍ਹਾਂ ਕੁਲ ਜੋੜ ੩੪ ਬਣਦਾ ਹੈ।

***ਭਾਵਾਰਥ :*** ਉਪ੍ਰੋਕਤ ਮਹਾਂਵਾਕ ਵਿਚ ਸਤਿਗੁਰੂ ਜੀ ਨੇ ਉਸ ਕਰਤਾਰ ਦੇ ਰੂਪ ਬਿਆਨੇ ਹਨ ਅਤੇ ਉਸ ਦੀ ਪ੍ਰਾਪਤੀ ਦਾ ਸਭ ਤੋਂ ਵੱਡਾ ਵਸੀਲਾ ਉਸਦੇ ਨਾਮ ਜਪਣ ਨੂੰ ਫ਼ੁਰਮਾਇਆ ਹੈ। ਅੱਗੇ ਅਰਦਾਸ ਕਰਨ ਲਈ ਪ੍ਰੇਰਨਾ ਕੀਤੀ ਹੈ। ਮਨਮੁੱਖਤਾ ਤੋਂ ਬਚਣ ਲਈ ਕਰਤਾਰ ਦਾ ਓਟ ਆਸਰਾ ਰੱਖਣਾ ਹੀ ਚੰਗੇਰਾ ਸਾਧਨ ਮੰਨਿਆ ਹੈ।

ਹੇ ਪ੍ਰਭੂ ! ਮੈਨੂੰ ਤਾਂ ਤੁਸੀਂ ਹੀ ਚਾਹੀਦੇ ਹੋ, ਆਪ ਤੋਂ ਛੁਟ ਮੈਂ ਹੋਰ ਕੁਝ ਵੀ ਨਹੀਂ ਚਾਹੁੰਦਾ। ਮਨਮੁਖ ਸਾਰੇ ਕਰਮ ਹੰਕਾਰ ਸਹਿਤ ਕਰਦਾ ਹੈ। ਹੰਕਾਰ ਅਧੀਨ ਕੀਤੇ ਕਰਮ ਹੀ ਬੰਧਨਾਂ ਦਾ ਕਾਰਨ ਬਣਦੇ ਹਨ। ਫਿਰ ਅੱਗੇ ਦਸ ਰਹੇ ਹਨ ਕਿ ਲਾਲਚੀ ਆਦਮੀ ਅੰਨ੍ਹਾ ਹੋ ਜਾਂਦਾ ਹੈ, ਕਿਉਂਕਿ ਉਸ ਨੂੰ ਕੇਵਲ ਆਪਣਾ ਹੀ ਲਾਭ ਨਜ਼ਰ ਆਉਂਦਾ ਹੈ। ਹੋਰ ਕੁਝ ਵੀ ਨਹੀਂ ਦਿਸਦਾ। ਉਹ ਅਜਿਹਾ ਲਾਲਚ ਅਧੀਨ ਹੁੰਦਾ ਹੈ ਕਿ ਲਾਲਚ ਦੀ ਪੂਰਤੀ ਲਈ ਉਹ ਸਾਰੇ ਸੰਸਾਰ ਨੂੰ ਬਰਬਾਦ ਕਰ ਸਕਦਾ ਹੈ। ਸਾਰੇ ਮਨੁੱਖਾਂ ਨੂੰ ਕਤਲ ਕਰ ਸਕਦਾ ਹੈ ਅਤੇ ਸਾਰੇ ਦੇਸ਼ ਨੂੰ ਉਜਾੜ ਦੇਣ ਵਿਚ ਵੀ ਉਹ ਦਰੇਗ ਨਹੀਂ ਕਰਦਾ।

**ਮਾਝ ਮਹਲਾ ੫ ਘਰੁ ੧ ॥**

**੧. ਅੰਤਰਿ ਅਲਖੁ ਨ ਜਾਈ ਲਖਿਆ ॥**
**੨. ਨਾਮੁ ਰਤਨੁ ਲੈ ਗੁਝਾ ਰਖਿਆ ॥**
**੩. ਅਗਮੁ ਅਗੋਚਰੁ ਸਭ ਤੇ ਊਚਾ**
**ਗੁਰ ਕੈ ਸਬਦਿ ਲਖਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਕਲਿ ਮਹਿ ਨਾਮੁ ਸੁਣਾਵਣਿਆ ॥**
**੫. ਸੰਤ ਪਿਆਰੇ ਸਚੈ ਧਾਰੇ**
**ਵਡਭਾਗੀ ਦਰਸਨੁ ਪਾਵਣਿਆ ॥੧॥ਰਹਾਉ॥**
**੬. ਸਾਧਿਕ ਸਿਧ ਜਿਸੈ ਕਉ ਫਿਰਦੇ ॥**
**੭. ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥**
**੮. ਕੋਟਿ ਤੇਤੀਸਾ ਖੋਜਹਿ ਤਾ ਕਉ**
**ਗੁਰਿ ਮਿਲਿ ਹਿਰਦੈ ਗਾਵਣਿਆ ॥੨॥**
**੯. ਆਠ ਪਹਰ ਤੁਧੁ ਜਾਪੇ ਪਵਨਾ ॥**
**੧੦. ਧਰਤੀ ਸੇਵਕ ਪਾਇਕ ਚਰਨਾ ॥**
**੧੧. ਖਾਣੀ ਬਾਣੀ ਸਰਬ ਨਿਵਾਸੀ**
**ਸਭਨਾ ਕੈ ਮਨਿ ਭਾਵਣਿਆ ॥੩॥**
**੧੨. ਸਾਚਾ ਸਾਹਿਬੁ ਗੁਰਮੁਖਿ ਜਾਪੈ ॥**
**੧੩. ਪੂਰੇ ਗੁਰ ਕੈ ਸਬਦਿ ਸਿਞਾਪੈ ॥**
**੧੪. ਜਿਨ ਪੀਆ ਸੇਈ ਤ੍ਰਿਪਤਾਸੇ**
**ਸਚੇ ਸਚਿ ਅਘਾਵਣਿਆ ॥੪॥**
**੧੫. ਤਿਸੁ ਘਰਿ ਸਹਜਾ ਸੋਈ ਸੁਹੇਲਾ ॥**

**੧੬. ਅਨਦ ਬਿਨੋਦ ਕਰੇ ਸਦ ਕੇਲਾ ॥**
**੧੭. ਸੋ ਧਨਵੰਤਾ ਸੋ ਵਡ ਸਾਹਾ**
**ਜੋ ਗੁਰ ਚਰਣੀ ਮਨੁ ਲਾਵਣਿਆ ॥੫॥**
**੧੮. ਪਹਿਲੋ ਦੇ ਤੈਂ ਰਿਜਕੁ ਸਮਾਹਾ ॥**
**੧੯. ਪਿਛੋ ਦੇ ਤੈਂ ਜੰਤੁ ਉਪਾਹਾ ॥**
**੨੦. ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ**
**ਲਵੈ ਨ ਕੋਈ ਲਾਵਣਿਆ ॥੬॥**
**੨੧. ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥**
**੨੨. ਸਾਧ ਜਨਾ ਕਾ ਮੰਤ੍ਰੁ ਕਮਾਏ ॥**
**੨੩. ਆਪਿ ਤਰੈ ਸਗਲੇ ਕੁਲ ਤਾਰੇ**
**ਤਿਸੁ ਦਰਗਹ ਠਾਕ ਨ ਪਾਵਣਿਆ ॥੭॥**
**੨੪. ਤੂੰ ਵਡਾ ਤੂੰ ਊਚੋ ਊਚਾ ॥**
**੨੫. ਤੂੰ ਬੇਅੰਤੁ ਅਤਿ ਮੂਚੋ ਮੂਚਾ ॥**
**੨੬. ਹਉ ਕੁਰਬਾਣੀ ਤੇਰੇ ਵੰਞਾ**
**ਨਾਨਕ ਦਾਸ ਦਸਾਵਣਿਆ ॥੮॥੧॥੩੫॥**

***ਪਦ ਅਰਥ :*** ਅਲਖੁ—ਅਦ੍ਰਿਸ਼ਟ, ਪਰਮਾਤਮਾ। ਗੁਝਾ—ਗੁਪਤ, ਲੁਕਵਾਂ। ਸਾਧਿਕ—ਜੋਗ ਸਾਧਨਾ ਕਰਨ ਵਾਲੇ ਜੋਗੀ। ਸਿਧ ਜੋਗ—ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ। ਜਾਪੈ—ਜਾਪਦੀ ਹੈ, ਹੁਕਮ ਵਿਚ ਤੁਰਦੀ ਹੈ। ਪਵਨ—ਹਵਾ। ਪਾਇਕ—ਟਹਿਲਣ। ਜਾਪੈ—ਦਿਸਦਾ ਹੈ, ਸੁਝਦਾ ਹੈ। ਤ੍ਰਿਪਤਾਸੇ—ਰੱਜ ਗਏ। ਅਘਾਵਣਿਆ—ਰੱਜ ਗਏ। ਸੁਹੇਲਾ—ਸੌਖਾ। ਤੈਂ—ਤੂੰ। ਸਮਾਹਾ—ਪ੍ਰਬੰਧ ਕੀਤਾ। ਉਪਾਹਾ—ਪੈਦਾ ਕੀਤਾ। ਲਵੈ—ਬਰਾਬਰ। ਤੁਠਾ—ਪ੍ਰਸੰਨ ਹੋਇਆ। ਮੰਤ੍ਰੁ—ਉਪਦੇਸ਼। ਠਾਕ—ਰੁਕਾਵਟ। ਮੂਚਾ—ਵੱਡਾ। ਵੰਞਾ—ਜਾਂਦਾ ਹਾਂ। ਦਾਸ ਦਸਾਵਣਿਆ—ਦਾਸਾਂ ਦਾ ਦਾਸ।

***ਅਰਥ :***

ਪ੍ਰ: ਉਹ ਅਲੱਖ ਪਰਮਾਤਮਾ ਕਿਵੇਂ ਲਖਿਆ ਜਾ ਸਕਦਾ ਹੈ ?

ਉ:੧. ਉਹ ਅਦ੍ਰਿਸ਼ਟ ਪ੍ਰਮੇਸ਼ਰ ਹਰ ਜੀਵ ਦੇ ਅੰਦਰ ਹੀ ਵਸਦਾ ਹੈ, ਪਰ ਹਰ ਜੀਵ ਆਪਣੇ ਅੰਦਰ ਉਸ ਦੀ ਹੋਂਦ ਨੂੰ ਜਾਚ ਨਹੀਂ ਸਕਦਾ।

ਪ੍ਰ: ਉਸ ਦੇ ਨਾਮ ਨੂੰ ਕਿਥੋਂ ਲੱਭੀਏ ?

ਉ:੨. ਉਸ ਪਰਮਾਤਮਾ ਨੇ ਆਪਣਾ ਨਾਮ ਵੀ ਇਸ ਸਰੀਰ ਦੇ ਅੰਦਰ ਹੀ ਗੁੱਝਾ ਰਖਿਆ ਹੋਇਆ ਹੈ, ਪਰ ਉਸ ਗੁਪਤ ਨਾਮ ਨੂੰ ਗੁਰੂ ਦੁਆਰੇ ਹੀ ਪ੍ਰਗਟ ਕਰ ਸਕੀਦਾ ਹੈ।

੩. ਉਹ ਭਾਵੇਂ ਮਨ ਬਾਣੀ ਤੋਂ ਪਰ੍ਹੇ ਅਤੇ ਬੁੱਧੀ ਆਦਿਕ ਦੀ ਪਹੁੰਚ ਤੋਂ ਉੱਚਾ ਹੈ, ਪਰ ਫਿਰ ਵੀ ਗੁਰੂ ਦੁਆਰੇ ਆਪਣੇ ਆਪ ਨੂੰ ਲਖਾ ਦੇਂਦਾ ਹੈ। ਭਾਵ ਗੁਰੂ ਦੁਆਰੇ ਨਾਮ ਦੀ ਕਮਾਈ ਨਾਲ ਉਸ ਅਲਖ ਨੂੰ ਜਾਣ ਲਈਦਾ ਹੈ।੧।

੪. ਮੈਂ ਵਾਰੀ ਜਾਂਦਾ ਹਾਂ, ਉਸ ਗੁਰੂ ਤੋਂ ਜੀਉ ਵਾਰਨੇ ਕਰਦਾ ਹਾਂ, ਜੋ ਕਲਜੁਗ ਅੰਦਰ ਨਾਮ ਦਾ ਉਪਦੇਸ਼ ਸੁਣਾਉਂਦਾ ਹੈ।

ਪ੍ਰ: ਕੋਈ ਸੰਤ ਕਿਵੇਂ ਬਣ ਸਕਦਾ ਹੈ ?

ਉ: ੫. ਪਰਮਾਤਮਾ ਨੇ ਜਿਨ੍ਹਾਂ ਨੂੰ ਆਪਣਾ ਸਹਾਰਾ ਦਿੱਤਾ ਹੈ, ਉਹ ਸੰਤ ਬਣ ਗਏ, ਉਹ ਉਸ ਦੇ ਪਿਆਰੇ ਹੋ ਗਏ, ਉਨ੍ਹਾਂ ਵਡਭਾਗੀਆਂ ਨੇ ਉਸ ਪ੍ਰਭੂ ਦੇ ਦਰਸ਼ਨ ਪਾ ਲਏ ਹਨ।੧।ਰਹਾਉ।

ਪ੍ਰ: ਉਸ ਪ੍ਰਭੂ ਨੂੰ ਅੰਤਰ ਆਤਮੇ ਗਾਉਣ ਦੀ ਜੁਗਤੀ ਕਿਸ ਤੋਂ ਮਿਲੇਗੀ ?

ਉ: ੬. ਸਾਧਨਾ ਕਰਨ ਵਾਲੇ ਸਾਧੂ, ਸਿੱਧੀ ਨੂੰ ਪ੍ਰਾਪਤ ਕਰਨ ਵਾਲੇ ਸਿੱਧ, ਜਿਸ ਨੂੰ ਲੱਭਦੇ ਫਿਰਦੇ ਹਨ।

੭. ਬ੍ਰਹਮਾ ਤੇ ਇੰਦਰ ਆਦਿ ਦੇਵਤੇ ਵੀ ਜਿਸ ਨੂੰ ਹਿਰਦੇ ਅੰਦਰ ਧਿਆਉਂਦੇ ਹਨ।

੮. ਜਿਸ ਨੂੰ ਤੇਤੀ ਕਰੋੜ ਦੇਵਤੇ ਵੀ ਖੋਜਦੇ ਹਨ, ਪਰ ਗੁਰੂ ਨੂੰ ਮਿਲ ਕੇ ਉਸ ਪ੍ਰਭੂ ਦੇ ਗੁਣਾਂ ਨੂੰ ਹਿਰਦੇ ਅੰਦਰ ਗਾਉਣ ਵਾਲੇ ਹੋ ਜਾਈਦਾ ਹੈ।੨।

ਪ੍ਰ: ਉਸ ਨੂੰ ਕੌਣ ਕੌਣ ਗਾਉਂਦੇ ਹਨ ?

ਉ: ੯. ਜਿਥੇ ਪ੍ਰਗਟ ਸ੍ਰਿਸ਼ਟੀ ਉਸ ਨੂੰ ਗਾਉਂਦੀ ਹੈ, ਉਥੇ ਸੂਖਮ ਵੀ ਗਾ ਰਹੀ ਹੈ। ਹੇ ਪ੍ਰਭੂ ! ਤੇਰੀ ਬਣਾਈ ਹੋਈ ਇਹ ਹਵਾ ਅੱਠੇ ਪਹਿਰ ਤੈਨੂੰ ਜਪਦੀ ਹੈ। ਭਾਵ ਤੇਰੇ ਹੁਕਮ ਵਿਚ ਟੁਰਦੀ ਹੈ।

੧੦. (ਅਤੇ) ਤੇਰੀ ਰਚੀ ਹੋਈ ਧਰਤੀ ਤੇਰੇ ਚਰਨਾਂ ਦੀ ਸੇਵਕਾ ਹੈ, ਟਹਿਲਣ ਹੈ।

੧੧. ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ), ਚਾਰੇ ਬਾਣੀਆਂ (ਪਰਾ, ਪਸੰਤੀ, ਮਧਮਾ, ਬੈਖਰੀ) ਇਨ੍ਹਾਂ ਵਿਚ ਤੇਰਾ ਵਾਸਾ ਹੈ ਅਤੇ ਸਭਨਾਂ ਦੇ ਮਨ ਵਿਚ ਤੂੰ ਭਾਉਂਦਾ ਹੈਂ।੩।

੧੨. ਉਹ ਸਦਾ ਕਾਇਮ ਰਹਿਣ ਵਾਲਾ ਸਭ ਦਾ ਮਾਲਕ ਗੁਰੂ ਦੀ ਰਾਹੀਂ ਜਾਣਿਆ ਜਾਂਦਾ ਹੈ।

੧੩. ਉਸ ਨੂੰ ਪੂਰੇ ਗੁਰਾਂ ਦੇ ਸ਼ਬਦ ਦੁਆਰੇ ਹੀ ਸਿਆਣਿਆ ਜਾ ਸਕਦਾ ਹੈ।

੧੪. ਪੂਰੇ ਗੁਰੂ ਦੁਆਰੇ ਪ੍ਰਾਪਤ ਹੋਏ ਸੱਚੇ ਨਾਮ-ਅੰਮ੍ਰਿਤ ਨੂੰ ਜਿਨ੍ਹਾਂ ਨੇ ਪੀਤਾ ਹੈ, ਓਹੀ ਤ੍ਰਿਪਤ ਹੋਏ ਹਨ, ਉਹ ਸੱਚ ਵਿਚ ਅਜਿਹੇ ਰੱਜ ਗਏ ਹਨ, ਉਹ ਤ੍ਰਿਸ਼ਨਾ ਆਦਿ ਭੁੱਖਾਂ ਵਲੋਂ ਮੂਲੋਂ ਹੀ ਰਹਿਤ ਹੋ ਗਏ ਹਨ।੪।

੧੫. ਉਸੇ ਦੇ (ਘਰਿ) ਅੰਤਹਕਰਨ ਵਿਚ (ਸਹਜਾ) ਗਿਆਨ ਹੈ, ਉਹੀ ਸੁਖੀ ਹੈ।

੧੬. ਉਹ ਮਨ ਕਰਕੇ ਅਨੰਦ ਦੇ (ਬਿਨੋਦ) ਬਿਲਾਸ ਅਤੇ ਸਰੀਰ ਕਰ ਕੇ ਸਦਾ (ਕੇਲਾ) ਖ਼ੁਸ਼ੀਆਂ ਪ੍ਰਾਪਤ ਕਰਦਾ ਹੈ।

੧੭. ਓਹ ਧਨ ਵਾਲਾ, ਉਹੀ ਵੱਡਾ ਸ਼ਾਹ ਹੈ, (ਇਨ੍ਹਾਂ ਉਪ੍ਰੋਕਤ ਗੁਣਾਂ ਵਾਲਾ ਕੌਣ ਹੈ) ਉਹੋ ਜੋ ਗੁਰੂ ਚਰਨਾਂ ਦੇ ਨਾਲ ਮਨ ਜੋੜ ਲੈਂਦਾ ਹੈ।੫।

ਪ੍ਰ: ਇਹ ਜੀਵ ਹਰ ਵਕਤ ਰੋਜ਼ੀ ਦੀ ਚਿੰਤਾ ਕਿਉਂ ਕਰਦੇ ਹਨ ?

ਉ:੧੮-੧੯. (ਉਹ ਇਸ ਲਈ ਕਿ ਇਨ੍ਹਾਂ ਨੂੰ ਸੂਝ ਨਹੀਂ, ਸੂਝਵਾਨ ਤਾਂ ਸਦਾ ਇਉਂ ਅਨੁਭਵ ਕਰਦਾ ਹੈ, ਕਿ ਹੇ ਕਰਤਾਰ ! ਸਾਰੇ ਜੀਵ ਜੰਤਾਂ ਦਾ) ਤੂੰ ਪਹਿਲੋਂ ਰਿਜ਼ਕ (ਸਮਾਹਾ) ਪਹੁੰਚਾ

ਦਿੱਤਾ ਹੈ ਅਤੇ ਪਿੱਛੋਂ ਤੁਸਾਂ ਜੀਵਾਂ ਨੂੰ ਪੈਦਾ ਕੀਤਾ।

੨੦. ਹੇ ਸੁਆਮੀ! ਤੇਰੇ ਬਰਾਬਰ ਦਾ ਤਾਂ ਕੋਈ ਹੋਰ ਦਾਤਾ ਹੀ ਨਹੀਂ, ਤੇਰੇ ਤੁਲ ਤਾਂ ਹੋਰ ਕਿਸੇ ਨੂੰ ਲਾ ਹੀ ਨਹੀਂ ਸਕੀਦਾ।੬।

੨੧. ਹੇ ਦਾਤਾ! ਜਿਸ ਉਤੇ ਤੂੰ ਪ੍ਰਸੰਨ ਹੁੰਦਾ ਹੈ, ਤੈਨੂੰ ਓਹੀ ਧਿਆਉਂਦਾ ਹੈ।

੨੨. ਓਹੀ ਸਾਧੂ ਜਨਾਂ ਤੋਂ ਪ੍ਰਾਪਤ ਕੀਤਾ ਹੋਇਆ ਮੰਤ੍ਰ ਕਮਾਉਂਦਾ ਹੈ।

੨੩. ਉਹ ਆਪ ਤਰਦਾ ਅਤੇ ਬਾਕੀ ਸਾਰੀਆਂ ਕੁਲਾਂ ਨੂੰ ਭੀ ਤਾਰ ਲੈਂਦਾ ਹੈ, ਉਸ ਨੂੰ ਤਾਂ ਰੱਬੀ-ਦਰਗਾਹੇ ਜਾਂਦਿਆਂ ਕੋਈ ਵੀ ਰੋਕ ਪਾਉਣ ਵਾਲਾ ਨਹੀਂ।੭।

੨੪. ਹੇ ਮਾਲਕ! ਤੂੰ ਉੱਚਿਆਂ ਤੋਂ ਉੱਚਾ ਹੈਂ।

੨੫. ਤੇਰੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਤੂੰ ਵੱਡਿਆਂ ਤੋਂ ਭੀ ਵੱਡਾ ਹੈਂ।

੨੬. ਮੈਂ ਤੈਥੋਂ ਸਦਕੇ ਜਾਵਾਂ, ਕ੍ਰਿਪਾ ਕਰ ਕਿ ਮੈਂ ਸਦਾ ਹੀ ਤੇਰੇ ਦਾਸਾਂ ਦਾ ਦਾਸ ਬਣਿਆ ਰਵਾਂ।੮।੧।੩੫।

***ਭਾਵਾਰਥ :*** ਉਹ ਅਪਰੰਪਰ ਅਲੱਖ ਪ੍ਰਮੇਸ਼ਰ ਇਸ ਜੀਵ ਦੇ ਅੰਦਰ ਹੀ ਵਸਦਾ ਹੈ। ਜਿਸ ਤਰ੍ਹਾਂ ਉਹ ਇਸ ਸਰੀਰ ਵਿਚ ਆਪ ਵਸਦਾ ਹੈ, ਉਸੇ ਤਰ੍ਹਾਂ ਉਸ ਨੇ ਆਪਣੇ ਨਾਮ ਨੂੰ ਭੀ ਅੰਦਰ ਗੁਪਤ ਰੂਪ ਵਿਚ ਹੀ ਰੱਖਿਆ ਹੈ, ਪਰ ਉਸ ਨੂੰ ਤੱਕਣ ਲਈ ਗੁਰੂ ਦੇ ਸ਼ਬਦ ਦੀ ਕਮਾਈ ਕਰਨਾ ਹੀ ਉੱਤਮ ਸਾਧਨ ਦੱਸਿਆ ਹੈ, ਸਾਰੀ ਪ੍ਰਗਟ ਤੇ ਗੁਪਤ ਰਚਨਾ ਉਸੇ ਨੂੰ ਦਿਨੇ ਰਾਤ ਧਿਆਉਂਦੀ ਹੈ, ਜਿਸ ਨੂੰ ਉਹ ਸੱਚਾ ਮਾਲਕ ਗੁਰੂ ਦੁਆਰੇ ਪ੍ਰਗਟ ਹੋ ਆਵੇ, ਉਹ ਸੁਭਾਗੀ ਮੰਨਿਆ ਜਾਂਦਾ ਹੈ, ਉਸ ਦੇ ਪਵਿੱਤਰ ਨਾਮ ਦੀ ਅਮੋਲਕ ਦਾਤ ਦੀ ਪ੍ਰਾਪਤੀ ਉਸ ਨਿਰੰਕਾਰ ਦੀ ਮੇਹਰ ਦ੍ਰਿਸ਼ਟੀ ਨਾਲ ਹੀ ਪਾਈ ਜਾ ਸਕਦੀ ਹੈ। ਉਸ ਪ੍ਰਭੂ ਦੀ ਕੀਰਤੀ ਕਰਦਿਆਂ ਉਸ ਤੋਂ ਨਾਮ ਦੀ ਜਾਚਨਾ ਕੀਤੀ ਹੈ।

**ਮਾਝ ਮਹਲਾ ੫ ॥**

**ਕਉਣੁ ਸੁ ਮੁਕਤਾ**
**ਕਉਣੁ ਸੁ ਜੁਗਤਾ ॥**
**ਕਉਣੁ ਸੁ ਗਿਆਨੀ**
**ਕਉਣੁ ਸੁ ਬਕਤਾ ॥**
**ਕਉਣੁ ਸੁ ਗਿਰਹੀ**
**ਕਉਣੁ ਉਦਾਸੀ**
**ਕਉਣੁ ਸੁ ਕੀਮਤਿ ਪਾਏ ਜੀਉ ॥੧॥**
**ਕਿਨਿ ਬਿਧਿ ਬਾਧਾ**
**ਕਿਨਿ ਬਿਧਿ ਛੂਟਾ ॥**
**ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥**
**ਕਉਣ ਕਰਮ**
**ਕਉਣ ਨਿਹਕਰਮਾ**
**ਕਉਣੁ ਸੁ ਕਹੈ ਕਹਾਏ ਜੀਉ ॥੨॥**
**ਕਉਣੁ ਸੁ ਸੁਖੀਆ**
**ਕਉਣੁ ਸੁ ਦੁਖੀਆ ॥**
**ਕਉਣੁ ਸੁ ਸਨਮੁਖੁ**
**ਕਉਣੁ ਵੇਮੁਖੀਆ ॥**
**ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ**
**ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥**
**ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥**
**ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥**
**ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ**
**ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥**
**ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥**
**ਗੁਰਮੁਖਿ ਗਿਆਨੀ**
**ਗੁਰਮੁਖਿ ਬਕਤਾ ॥**
**ਧੰਨੁ ਗਿਰਹੀ**
**ਉਦਾਸੀ ਗੁਰਮੁਖਿ**
**ਗੁਰਮੁਖਿ ਕੀਮਤਿ ਪਾਏ ਜੀਉ ॥੫॥**
**ਹਉਮੈ ਬਾਧਾ**
**ਗੁਰਮੁਖਿ ਛੂਟਾ ॥**
**ਗੁਰਮੁਖਿ ਆਵਣੁ ਜਾਵਣੁ ਤੂਟਾ ॥**
**ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ**
**ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥**
**ਗੁਰਮੁਖਿ ਸੁਖੀਆ**
**ਮਨਮੁਖਿ ਦੁਖੀਆ ॥**
**ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥**
**ਗੁਰਮੁਖਿ ਮਿਲੀਐ**
**ਮਨਮੁਖਿ ਵਿਛੁਰੈ**
**ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥**
**ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥**
**ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥**
**ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ**
**ਗੁਰਮੁਖਿ ਕੀਰਤਨੁ ਗਾਏ ਜੀਉ ॥੮॥**
**ਸਗਲੀ ਬਣਤ ਬਣਾਈ ਆਪੇ ॥**
**ਆਪੇ ਕਰੇ ਕਰਾਏ ਥਾਪੇ ॥**
**ਇਕਸੁ ਤੇ ਹੋਇਓ ਅਨੰਤਾ**
**ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥**

***ਪਦ ਅਰਥ :*** ਸੁ—ਉਹ ਪੁਰਸ਼। ਮੁਕਤਾ—ਮਾਇਆ ਦੇ ਬੰਧਨਾਂ ਤੋਂ ਰਹਿਤ। ਜੁਗਤਾ—ਪ੍ਰਭੂ-ਚਰਨਾਂ ਵਿਚ ਜੁੜਿਆ ਹੋਇਆ। ਗਿਆਨੀ—ਪ੍ਰਮੇਸ਼ਰ ਦਾ ਸੰਜੋਗੀ। ਬਕਤਾ—ਪ੍ਰਭੂ ਦੇ ਗੁਣ ਗਾਉਣ

ਵਾਲਾ। ਗਿਰਹੀ—ਗ੍ਰਿਹਸਤੀ। ਕਿਨਿ ਬਿਧਿ—ਕਿਸ ਤਰੀਕੇ ਨਾਲ। ਕਉਣ ਕਰਮ—ਚੰਗੇ ਕਰਮ ਕੌਣ ਹਨ। ਨਿਹਕਰਮਾ—ਕਿਰਤ-ਕਾਰ ਕਰਦਾ ਹੋਇਆ ਭੀ ਵਾਸ਼ਨਾ ਤੋਂ ਰਹਿਤ। ਇਹ ਬਿਧਿ—ਇਹ ਢੰਗ। ਅਖਰੁ—ਸ਼ਬਦ। ਧਾਵਤੁ—ਵਿਕਾਰਾਂ ਵਲ ਦੌੜਦਾ ਮਨ। ਸਮ—ਇਕੋ ਜਿਹਾ। ਗੁਰਮੁਖਿ—ਜੋ ਗੁਰੂ ਦੇ ਸਨਮੁਖ ਰਹਿਣ ਵਾਲਾ ਹੈ। ਧੰਨੁ—ਭਾਗਾਂ ਵਾਲਾ। ਸੁਭਾਏ—ਪ੍ਰੇਮ ਵਿਚ ਟਿਕ ਕੇ।

***ਨੋਟ :*** ਇਸ ਮਹਾਂਵਾਕ ਵਿਚ ਸਤਿਗੁਰੂ ਜੀ ਜਗਿਆਸੂ ਭਾਵ ਦੇ ਪਹਿਲੇ ੪ ਪੌੜੀਆਂ ਵਿਚ ੨੪ ਪ੍ਰਸ਼ਨ ਕਰਦੇ ਹਨ ਅਤੇ ਅੱਗੇ ਪੰਜਵੀਂ ਪਉੜੀ ਤੋਂ ਕਰਮਵਾਰ ੨੪ ਉੱਤਰ ਦੇਂਦੇ ਹਨ। ਇਸ ਲਈ ਅਸੀਂ ਪਾਠਕਾਂ ਦੀ ਸਹੂਲਤ ਲਈ ਪਹਿਲੀ ਤੁਕ ਦੇ ਸਾਹਮਣੇ ਪੰਜਵੀਂ ਪਉੜੀ ਵਿਚ ਦਿੱਤੇ ਸਵਾਲ ਦਾ ਜਵਾਬ ਦਰਜ ਕਰਦੇ ਹਾਂ, ਪਰ ਪਾਠ ਕਰਨ ਵੇਲੇ ਪਹਿਲੇ ਚਾਰ ਅੰਕਾਂ ਤਕ ਪਹਿਲਾ ਕਾਲਮ ਪੜ੍ਹ ਕੇ ਫੇਰ ਦੂਜਾ ਪੜ੍ਹਨਾ ਚਾਹੀਦਾ ਹੈ।

**ਪਾਠਕਾਂ ਦੇ ਸੌਖਾ ਸਮਝਣ ਲਈ ਅਸੀਂ ਤਿੰਨ ਕਾਲਮ ਕਰਦੇ ਹਾਂ :**

| ਮੂਲ ਪਾਠ | ਪ੍ਰਸ਼ਨ | ਉੱਤਰ ਪੰਜਵੇਂ ਪਦ ਤੋਂ ਸ਼ੁਰੂ ਹੈ। |
|---|---|---|
| ਕਉਣੁ ਸੁ ਮੁਕਤਾ | ਉਹ ਕੌਣ ਹੈ, ਜੋ ਮੁਕਤ ਹੈ ? | ਗੁਰਮੁਖ ਮੁਕਤਾ ਹੈ। |
| ਕਉਣੁ ਸੁ ਜੁਗਤਾ ॥ | ਉਹ ਕੌਣ ਹੈ, ਜੋ ਜੁੜਿਆ ਹੋਇਆ ਜੋਗੀ ਹੈ ? | ਗੁਰਮੁਖ ਜੁੜਿਆ ਜੋਗੀ ਹੈ। |
| ਕਉਣੁ ਸੁ ਗਿਆਨੀ, | ਉਹ ਕੌਣ ਹੈ, ਜੋ ਗਿਆਨੀ ਹੈ ? | ਗੁਰਮੁਖ ਗਿਆਨੀ ਹੈ। |
| ਕਉਣੁ ਸੁ ਬਕਤਾ ॥ | ਉਹ ਵਿਆਖਿਆਨ ਕਰਨ ਵਾਲਾ ਕੌਣ ਹੈ ? | ਗੁਰਮੁਖ ਬਕਤਾ ਹੈ। |
| ਕਉਣੁ ਸੁ ਗਿਰਹੀ, | ਗ੍ਰਿਹਸਤੀ ਕੌਣ ਹੈ ? | ਗੁਰਮੁਖ ਹੀ ਗ੍ਰਿਹਸਤੀ ਹੈ। |
| ਕਉਣੁ ਉਦਾਸੀ, | ਉਹ ਕੌਣ ਹੈ, ਜੋ ਸਾਧੂ ਹੈ ? | ਗੁਰਮੁਖ ਹੀ ਸਾਧੂ ਹੈ, ਉਹ ਧੰਨ ਹੈ। |
| ਕਉਣੁ ਸੁ ਕੀਮਤਿ ਪਾਏ ਜੀਉ ॥੧॥ | ਉਹ ਕੌਣ ਹੈ, ਜੋ ਹਰੀ ਦੀ ਕੀਮਤ ਪਾਉਣ ਵਾਲਾ ਹੈ ? | ਕੀਮਤ ਪਾਉਣ ਵਾਲਾ ਵੀ ਗੁਰਮੁਖ ਹੀ ਹੈ, ਜੀ, ਉਹ ਤਦ ਰੂਪ ਨੂੰ ਪਹੁੰਚਾ ਹੈ। |
| ਕਿਨਿ ਬਿਧਿ ਬਾਧਾ, | ਜੀਵ ਕਿਸ ਤਰ੍ਹਾਂ ਬੰਧਾਇਮਾਨ ਹੋਇਆ ? | ਹਉਮੈ ਕਰਕੇ ਬੰਧਾਇਮਾਨ ਹੁੰਦਾ ਹੈ। |
| ਕਿਧਿ ਬਿਧਿ ਛੂਟਾ ॥ | ਜੀਵ ਛੁਟਕਾਰਾ ਕਿਸ ਤਰ੍ਹਾਂ ਪਾਉਂਦਾ ਹੈ ? | ਗੁਰਮੁਖ ਹੋ ਛੁਟਕਾਰਾ ਪਾਉਂਦਾ ਹੈ। |
| ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥ | ਕਿਸ ਤਰ੍ਹਾਂ ਜਨਮ ਮਰਨ ਮਿਟਦਾ ਹੈ ? | ਗੁਰਮੁਖ ਦਾ ਜਨਮ ਮਰਨ ਟੁੱਟ ਜਾਂਦਾ ਹੈ। |
| ਕਉਣ ਕਰਮ, | ਸ਼ੁਭ ਕਰਮ ਕੌਣ ਕਰ ਰਿਹਾ ਹੈ ? | ਗੁਰਮੁਖ ਸ਼ੁਭ ਕਰਮ ਕਰਦਾ ਹੈ। |
| ਕਉਣ ਨਿਹਕਰਮਾ, | ਉਹ ਕੌਣ ਹੈ, ਜੋ ਨਿਹਕਰਮੀ ਹੈ ? | ਗੁਰਮੁਖ ਆਪਣੇ ਕਰਮਾਂ ਨਾਲ ਬੰਧਾਇਮਾਨ ਨਹੀਂ ਹੁੰਦਾ ਹੈ। |
| ਕਉਣੁ ਸੁ ਕਹੈ ਕਹਾਏ ਜੀਉ ॥੨॥ | ਉਹ ਕੌਣ ਹੈ, ਜੋ ਕਹਿਣ ਕਹਾਉਣ ਵਾਲਾ ਹੈ ? | ਕਹਿਣ ਕਹਾਉਣ ਵਾਲਾ ਬੰਧਨ ਵਿਚ ਹੈ। |
| ਕਉਣੁ ਸੁ ਸੁਖੀਆ, | ਉਹ ਕੌਣ ਹੈ, ਜੋ ਸੁਖੀ ਹੈ ? | ਗੁਰਮੁਖ ਸੁਖੀ ਹੈ। |
| ਕਉਣੁ ਸੁ ਦੁਖੀਆ ॥ | ਉਹ ਕੌਣ ਹੈ, ਜੋ ਦੁਖੀ ਹੈ ? | ਮਨਮੁਖ ਦੁਖੀ ਹੈ। |
| ਕਉਣੁ ਸੁ ਸਨਮੁਖੁ, | ਉਹ ਕੌਣ ਹੈ, ਜੋ ਸਨਮੁਖ ਹੈ ? | ਗੁਰਮੁਖ ਸਨਮੁਖ ਹੈ, ਜੋ ਹਰੀ ਦੀ ਹਜ਼ੂਰੀ ਵਿਚ ਰਹਿੰਦਾ ਹੈ। |
| ਕਉਣੁ ਵੇਮੁਖੀਆ ॥ | ਉਹ ਕੌਣ ਹੈ, ਜੋ ਬੇਮੁਖ ਹੈ ? | ਮਨਮੁਖ ਬੇਮੁਖ ਹੈ, ਜੋ ਹਰੀ ਨੂੰ ਹਾਜ਼ਰ ਨਹੀਂ ਨਹੀਂ ਜਾਣਦਾ। |
| ਕਿਨਿ ਬਿਧਿ ਮਿਲੀਐ; | ਕਿਸ ਤਰੀਕੇ ਨਾਲ ਹਰੀ ਨੂੰ ਮਿਲ ਪਈਦਾ ਹੈ ? | ਗੁਰਮੁਖ ਹੋ ਕੇ ਮਿਲ ਪਈਦਾ ਹੈ। |
| ਕਿਨਿ ਬਿਧਿ ਬਿਛੁਰੈ, | ਕਿਸ ਢੰਗ ਨਾਲ ਹਰੀ ਤੋਂ ਵਿਛੜ ਜਾਈਦਾ ਹੈ ? | ਮਨਮੁਖ ਵਿਛੜ ਜਾਂਦਾ ਹੈ। |
| ਇਹ ਬਿਧਿ, ਕਉਣੁ ਪ੍ਰਗਟਾਏ ਜੀਉ ॥੩॥ | ਇਹ ਤਰਕੀਬ ਕੌਣ ਪ੍ਰਗਟ ਕਰੇ ਜੀ ? | ਇਸ ਬਿਧੀ ਨੂੰ ਗੁਰਮੁਖ ਹੀ ਪ੍ਰਗਟ ਕਰਦਾ ਹੈ। |
| ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥ | ਉਹ ਸ਼ਬਦ ਕਿਹੜਾ ਹੈ, ਜਿਸ ਨਾਲ ਭੱਜਦਾ ਮਨ ਟਿਕ ਜਾਵੇ ? | ਗੁਰੂ ਸ਼ਬਦ ਦੁਆਰੇ ਉਚਰੇ ਨਾਮ ਨਾਲ ਮਨ ਟਿਕ ਜਾਂਦਾ ਹੈ। |
| ਕਉਣੁ ਉਪਦੇਸੁ ਜਿਤੁ ਦੁਖ ਸੁਖੁ ਸਮ ਸਹਤਾ ॥ | ਉਹ ਉਪਦੇਸ਼ ਕਿਹੜਾ ਹੈ, ਜਿਸ ਤੋਂ ਸੁਖ ਦੁਖ ਨੂੰ ਸਮਾਨ ਸਹਾਰਦਾ ਹੈ ? | ਗੁਰਮੁਖ ਤੋਂ ਉਚਰਿਆ ਉਪਦੇਸ਼ ਸੁਖ ਦੁਖ ਨੂੰ ਸਮ ਸਹਾਰਦਾ ਹੈ। |

| | | |
|---|---|---|
| ਕਉਣੁ ਸੁ ਚਾਲ<br>ਜਿਤੁ ਪਾਰਬ੍ਰਹਮੁ ਧਿਆਏ<br>ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥ | ਉਹ ਯੁਗਤੀ ਕਿਹੜੀ ਹੈ, ਜਿਸ ਰਾਹੀਂ ਹਰੀ ਨੂੰ ਧਿਆਵੇ ?<br>ਕਿਸ ਤਰੀਕੇ ਨਾਲ ਕੀਰਤਨ ਗਾਵੇ ? | ਉਹ ਚਾਲ ਗੁਰਮੁਖ ਦੀ ਰਹਿਣੀ ਹੈ, ਜਿਸ ਨਾਲ ਅਰਾਧਨਾ ਕਰਨੀ ਹੈ।<br>ਗੁਰਮੁਖ ਦੇ ਦੱਸੇ ਤਰੀਕੇ ਨਾਲ ਹੀ ਕੀਰਤਨ ਗਾਵੇ।੮। |

| | |
|---|---|
| ਸਗਲੀ ਬਣਤ ਬਣਾਈ ਆਪੇ ॥ | ਸੰਸਾਰ ਦੀ ਸਾਰੀ ਬਨਾਵਟ ਉਸ ਨੇ ਆਪੇ ਹੀ ਬਣਾਈ ਹੈ। |
| ਆਪੇ ਕਰੇ ਕਰਾਏ ਥਾਪੇ ॥ | ਆਪੇ ਹੀ ਜੀਵਾਂ ਨੂੰ ਪੈਦਾ ਕਰਦਾ ਅਤੇ ਆਪੇ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ। |
| ਇਕਸੁ ਤੇ ਹੋਇਓ ਅਨੰਤਾ | ਗੁਰੂ ਸਾਹਿਬ ਜੀ ਕਹਿੰਦੇ ਹਨ—ਉਸ ਇਕ ਤੋਂ ਹੀ ਅਨੰਤ ਰੂਪ ਜਗਤ ਪੈਦਾ ਹੋਇਆ ਹੈ। |
| ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥ | ਅਤੇ ਅੰਤ ਨੂੰ ਉਸ ਇਕ ਦੇ ਵਿਚ ਹੀ ਸਮਾ ਜਾਵੇਗਾ।੯।੨।੩੬। |

**ਮਾਝ ਮਹਲਾ ੫ ॥**

**੧. ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥**
**੨. ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥**
**੩. ਜੀਅ ਪ੍ਰਾਨ ਮਾਨ ਸੁਖਦਾਤਾ**
**ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥**
**੪. ਹਉ ਵਾਰੀ ਜੀਉ ਵਾਰੀ**
**ਗੁਰਮੁਖਿ ਮਨਿ ਤਨਿ ਭਾਵਣਿਆ ॥**
**੫. ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ**
**ਤੁਮ ਸੰਗਿ ਲਵੈ ਨ ਲਾਵਣਿਆ ॥੧॥ਰਹਾਉ॥**
**੬. ਤੇਰਾ ਕੀਤਾ ਜਿਸੁ ਲਾਗੈ ਮੀਠਾ ॥**
**੭. ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥**
**੮. ਥਾਨਿ ਥਨੰਤਰਿ ਤੂੰਹੈ ਤੂੰਹੈ**
**ਇਕੋ ਇਕੁ ਵਰਤਾਵਣਿਆ ॥੨॥**
**੯. ਸਗਲ ਮਨੋਰਥ ਤੂੰ ਦੇਵਣਹਾਰਾ ॥**
**੧੦. ਭਗਤੀ ਭਾਇ ਭਰੇ ਭੰਡਾਰਾ ॥**
**੧੧. ਦਇਆ ਧਾਰਿ ਰਾਖੇ ਤੁਧੁ ਸੇਈ**
**ਪੂਰੈ ਕਰਮਿ ਸਮਾਵਣਿਆ ॥੩॥**
**੧੨. ਅੰਧ ਕੂਪ ਤੇ ਕੰਢੈ ਚਾੜੇ ॥**
**੧੩. ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥**
**੧੪. ਗੁਣ ਗਾਵਹਿ ਪੂਰਨ ਅਬਿਨਾਸੀ**
**ਕਹਿ ਸੁਣਿ ਤੋਟਿ ਨ ਆਵਣਿਆ ॥੪॥**
**੧੫. ਐਥੈ ਓਥੈ ਤੂੰਹੈ ਰਖਵਾਲਾ ॥**
**੧੬. ਮਾਤ ਗਰਭ ਮਹਿ ਤੁਮ ਹੀ ਪਾਲਾ ॥**
**੧੭. ਮਾਇਆ ਅਗਨਿ ਨ ਪੋਹੈ ਤਿਨ ਕਉ**
**ਰੰਗਿ ਰਤੇ ਗੁਣ ਗਾਵਣਿਆ ॥੫॥**
**੧੮. ਕਿਆ ਗੁਣ ਤੇਰੇ ਆਖਿ ਸਮਾਲੀ ॥**
**੧੯. ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥**
**੨੦. ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ**
**ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥**
**੨੧. ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥**
**੨੨. ਤਿਸੁ ਤਤੀ ਵਾਉ ਨ ਲਗੈ ਕਾਈ ॥**
**੨੩. ਤੂ ਸਾਹਿਬੁ ਸਰਣਿ ਸੁਖਦਾਤਾ**
**ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥**
**੨੪. ਤੂੰ ਊਚ ਅਥਾਹੁ ਅਪਾਰੁ ਅਮੋਲਾ ॥**
**੨੫. ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥**
**੨੬. ਤੂੰ ਮੀਰਾ ਸਾਚੀ ਠਕੁਰਾਈ**
**ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥**

***ਪਦ ਅਰਥ :*** ਕਾੜਾ—ਝੋਰਾ, ਫ਼ਿਕਰ, ਚਿੰਤਾ। ਭਗਵੰਤਾ—ਸਾਰੇ ਹੀ ਸੁਖਾਂ ਦਾ ਮਾਲਕ। ਖਰਾ—ਬਹੁਤਾ। ਓਲਾ—ਆਸਰਾ। ਲਵੈ—ਨੇੜੇ। ਥਾਨਿ ਥਨੰਤਰਿ—ਹਰੇਕ ਥਾਂ ਵਿਚ। ਭਾਇ—ਪਰੇਮ ਨਾਲ। ਕੂਪ—ਖੂਹ। ਅੰਧ ਕੂਪ ਤੇ—ਮਾਇਆ-ਮੋਹ ਦੇ ਅੰਨ੍ਹੇ ਖੂਹ ਤੋਂ। ਨਦਰਿ—ਮੇਹਰ ਦੀ ਨਜ਼ਰ ਨਾਲ। ਨਿਹਾਲੇ—ਵੇਖਦਾ ਹੈ। ਸਹਾਈ— ਮਦਦਗਾਰ। ਕਾਈ—ਕੋਈ। ਗੋਲਾ—ਗ਼ੁਲਾਮ। ਮੀਰਾ—ਮਾਲਕ। ਠਕੁਰਾਈ—ਮਾਲਕੀ।

***ਅਰਥ :***

ਪ੍ਰ: ਜਿਸ ਮਨੁੱਖ ਦਾ ਇਕੋ ਅਬਿਨਾਸ਼ੀ ਪ੍ਰਭੂ 'ਤੇ ਪੂਰਨ ਯਕੀਨ ਹੋ ਜਾਵੇ, ਕੀ ਉਸ ਨੂੰ ਵੀ ਕੋਈ ਸੰਸਾਰਕ ਝੋਰਾ ਰਹਿ ਜਾਂਦਾ ਹੈ ?

ਉ:੧. ਹੇ ਭਾਈ ! ਜਦੋਂ ਕਿਸੇ ਵੀ ਮਨੁੱਖ ਨੂੰ ਇਹ ਪੂਰਨ ਯਕੀਨ ਹੋ ਜਾਵੇ ਕਿ ਮੇਰੇ ਸਿਰ ਪਰ ਮੇਰਾ ਰਾਖਾ ਅਬਿਨਾਸ਼ੀ ਪ੍ਰਭੂ ਹੈ ਤਾਂ ਦੱਸੋ ਉਸ ਨੂੰ ਚਿੰਤਾ, ਫ਼ਿਕਰ ਕੋਈ ਕਿਵੇਂ ਰਹਿ ਸਕਦਾ ਹੈ। ਅਰਥਾਤ ਕੋਈ ਚਿੰਤਾ ਫ਼ਿਕਰ ਨਹੀਂ ਰਹਿੰਦਾ।

ਪ੍ਰ: ਜੀਵਨ-ਪੰਧ ਵਿਚ ਅਨੇਕਾਂ ਗ਼ਮ ਆਉਂਦੇ ਹਨ, ਕੀ ਉਸ ਨੂੰ ਕੋਈ ਵੀ ਗ਼ਮ ਨਹੀਂ ਪੋਹਦਾ ?

ਉ:੨. ਨਹੀਂ, ਜਦੋਂ ਕਿਸੇ ਦਾਸ ਨੂੰ ਇਹ ਯਕੀਨ ਹੋ ਗਿਆ ਕਿ ਸਾਰੇ ਸੁਖਾਂ ਦਾ ਮਾਲਕ ਮੇਰਾ ਸਹਾਇਕ ਹੈ ਤਾਂ ਉਹ ਚੰਗਾ ਸੌਖਾ ਹੋ ਜਾਂਦਾ ਹੈ।

ਪ੍ਰ: ਇਕ ਰਸ ਜੀਵਨ ਬਤੀਤ ਕਰਨ ਦੀ ਦਾਤ ਉਨ੍ਹਾਂ ਨੂੰ ਕਿਥੋਂ ਪ੍ਰਾਪਤ ਹੋਈ ਹੈ ?

ਉ:੩. (ਭਰੋਸੇ ਨਾਲ) ਹੇ ਭਾਈ ! ਉਨ੍ਹਾਂ ਦੇ ਹਿਰਦੇ ਵਿਚ ਉਸ ਮਾਲਕ ਦਾ ਇਕ ਰਸ ਵਿਸ਼ਵਾਸ ਹੈ, ਉਹ ਕਹਿੰਦੇ ਹਨ ਕਿ ਹੇ ਪ੍ਰਭੂ ! ਤੂੰ ਜਿੰਦ ਦਾ, ਪ੍ਰਾਣਾਂ ਦਾ, ਮਨ ਦਾ ਸੁਖ ਦਾਤਾ ਹੈਂ, ਜੋ ਕੁਝ ਤੂੰ ਕਰਦਾ ਹੈਂ, ਉਹੀ ਹੁੰਦਾ ਹੈ, ਉਹੀ ਮਨੁੱਖ ਸਦਾ ਸੱਚਾ ਸੁਖ ਮਾਣਦਾ ਹੈ।੧।

੪. ਹੇ ਪ੍ਰਭੂ ! ਮੈਂ ਤੈਥੋਂ ਸਦਕੇ ਹਾਂ, ਕੁਰਬਾਨ ਹਾਂ, ਗੁਰੂ ਦੀ ਸ਼ਰਨ ਪਿਆਂ ਤੂੰ ਮਨ ਵਿਚ, ਹਿਰਦੇ ਵਿਚ ਪਿਆਰਾ ਲੱਗਣ ਲਗ ਪੈਂਦਾ ਹੈਂ।

੫. ਫਿਰ ਉਹ ਇਉਂ ਵਿਸ਼ਵਾਸ ਰੱਖੀ ਬੈਠੇ ਹਨ ਕਿ ਹੇ ਪ੍ਰਭੂ ! ਤੂੰ ਮੇਰਾ (ਪਰਬਤੁ) ਪਹਾੜ ਵਾਂਗ ਅਹਿੱਲ ਆਸਰਾ ਹੈਂ ਅਤੇ ਤੂੰ ਹੀ ਮੇਰਾ (ਓਲਾ) ਪੜਦਾ ਹੈਂ, ਤੇਰੇ ਨਾਲ ਕੋਈ (ਲਵੈ) ਬਰਾਬਰ ਨਹੀਂ ਲਾਇਆ ਜਾ ਸਕਦਾ ਅਰਥਾਤ ਤੇਰੀ ਸਮਾਨਤਾ ਕੋਈ ਨਹੀਂ ਪਾ ਸਕਦਾ।

ਪ੍ਰ: ਹੈ ਤਾਂ ਉਹ ਸਰੀਰ ਅੰਦਰ ਵਸਦਾ, ਪਰ ਤੱਕਿਆ ਕਿਸ ਨੇ ਹੈ ?

ਉ: ੬. ਹੇ ਦਾਤਾ ! ਜਿਸ ਨੂੰ ਤੇਰਾ ਕੀਤਾ ਹੋਇਆ ਮਿੱਠਾ ਲਗਦਾ ਹੈ।

੭. ਉਸੇ ਨੇ ਹੀ ਤੈਨੂੰ ਘਟਾਂ ਘਟਾਂ ਵਿਚ ਪੂਰਨ ਦੇਖ ਲਿਆ ਹੈ।

੮. ਜਗ੍ਹਾ ਜਗ੍ਹਾ ਅੰਦਰ ਇਕ ਤੂੰ ਹੀ ਹੈਂ ਅਤੇ ਇਕ ਤੂੰ ਹੀ ਇਨ੍ਹਾਂ ਵਿਚ ਹੁਕਮ ਵਰਤਾ ਰਿਹਾ ਹੈਂ।੨।

੯. ਤੂੰ ਸਾਰਿਆਂ ਨੂੰ ਮਨ ਭਾਉਂਦੇ ਪਦਾਰਥ ਦੇਣ ਵਾਲਾ ਹੈਂ।

੧੦. ਸੰਤ ਜਨ ਤੇਰੀ ਭਗਤੀ ਅਤੇ ਪ੍ਰੇਮ ਦੇ ਭੰਡਾਰੇ ਭਰੇ ਹੋਏ ਹਨ।

੧੧. ਜਿਨ੍ਹਾਂ ਨੂੰ ਦਇਆ ਕਰਕੇ ਤੁਸਾਂ ਸੰਸਾਰ ਤੋਂ ਬਚਾ ਰੱਖਿਆ ਹੈ, ਉਹ ਪੂਰੇ (ਕਰਮਿ) ਕਰਮਾਂ ਵਾਲੇ ਤੇਰੇ ਵਿਚ ਸਮਾਏ ਹਨ।੩।

੧੨-੧੩. ਜਿਨ੍ਹਾਂ ਦਾਸਾਂ ਨੂੰ ਤੁਸਾਂ ਕ੍ਰਿਪਾ ਦੀ ਨਜ਼ਰ ਨਾਲ ਤੱਕਿਆ ਹੈ, ਉਨ੍ਹਾਂ ਨੂੰ ਤੁਸਾਂ ਸੰਸਾਰ ਰੂਪੀ ਅੰਨ੍ਹੇ ਖੂਹ ਤੋਂ (ਕੰਢੈ ਚਾੜੇ) ਬਾਹਰ ਕੱਢ ਲਿਆ ਹੈ।

੧੪. ਹੇ ਪੂਰਨ ! ਹੇ ਅਬਿਨਾਸ਼ੀ ! ਉਹ ਤੇਰੇ ਗੁਣ ਗਾਉਂਦੇ ਹਨ, ਪਰ ਤੁਹਾਡੇ ਗੁਣ ਕਹਿੰਦਿਆਂ ਤੇ ਸੁਣਦਿਆਂ ਗੁਣਾਂ ਦੀ ਤੋਟ ਨਹੀਂ ਆਉਂਦੀ, ਭਾਵ ਤੇਰੇ ਗੁਣ ਕੋਈ ਮੁੱਕ ਨਹੀਂ ਜਾਂਦੇ।੪।

੧੫. ਹੇ ਪ੍ਰਭੂ ! ਲੋਕ-ਪ੍ਰਲੋਕ ਵਿਚ ਤੂੰ ਹੀ ਰੱਖਣ ਵਾਲਾ ਹੈਂ।

੧੬. ਮਾਂ ਦੇ ਪੇਟ ਅੰਦਰ ਵੀ ਤੂੰ ਹੀ ਪਾਲਿਆ ਸੀ।

ਪ੍ਰ: ਮਾਂ ਦੇ ਪੇਟ ਦੀ ਜਠਰ ਅਗਨੀ ਬੜੀ ਤੇਜ਼ ਹੈ, ਉਸ ਤੋਂ ਬਚਣ ਦਾ ਕੀ ਉਪਾਅ ਹੈ ?

ਉ: ੧੭. ਹੇ ਪ੍ਰਭੂ ! ਜੋ ਤੇਰੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਮਾਂ ਦੇ ਪੇਟ ਦੀ ਅੱਗ ਨਹੀਂ ਪੋਂਹਦੀ।੫।

੧੮. ਹੇ ਹਰੀ ! ਮੈਂ ਤੇਰੇ ਕੀ ਕੀ ਗੁਣ ਕਹਿ ਕੇ ਤੈਨੂੰ ਸਿਮਰਾਂ।

੧੯. ਮੈਂ ਤਾਂ ਮਨ ਅੰਦਰ, ਤਨ ਅੰਦਰ ਸਾਰੇ ਤੈਨੂੰ ਹੀ ਆਪਣੀ ਨਜ਼ਰ ਨਾਲ ਵੇਖਦਾ ਹਾਂ।

੨੦. ਤੂੰ ਮੇਰਾ ਮਿੱਤਰ ਹੈਂ ਤੇ ਸੱਜਣ ਅਤੇ ਮਾਲਕ ਹੈਂ, ਮੈਂ ਤਾਂ ਤੈਥੋਂ ਬਿਨਾਂ ਹੋਰ ਕਿਸੇ ਨੂੰ ਵੀ ਨਹੀਂ ਜਾਣਦਾ।੬।

੨੧. ਹੇ ਪ੍ਰਭੂ ! ਜਿਸ ਨੂੰ ਤੂੰ ਸਹਾਈ ਹੋਇਆ ਹੈਂ।

੨੨. ਉਸ ਨੂੰ ਕਦੀ ਤੱਤੀ ਹਵਾ ਵੀ ਨਹੀਂ ਲਗਦੀ। ਭਾਵ ਕੋਈ ਦੁਖ ਨਹੀਂ ਲੱਗਦਾ।

੨੩. ਹੇ ਸਾਹਿਬ ! ਤੂੰ ਸ਼ਰਨ ਪਿਆਂ ਨੂੰ ਸੁਖ ਬਖ਼ਸ਼ਦਾ ਹੈਂ, ਪਰ ਜੋ ਤੈਨੂੰ ਸਤਿਸੰਗਤ ਵਿਚ ਮਿਲ ਕੇ ਜਪਦੇ ਹਨ, ਉਨ੍ਹਾਂ ਨੂੰ ਤੂੰ ਆਪਣਾ ਆਪ ਪ੍ਰਗਟ ਕਰਦਾ ਹੈਂ।੭।

੨੪. ਤੂੰ ਸਭ ਤੋਂ ਉੱਚਾ, ਅਥਾਹ, ਅਪਾਰ ਤੇ ਅਮੋਲਕ ਹੈਂ।

੨੫. ਤੂੰ ਸੱਚਾ ਮਾਲਕ ਹੈਂ, ਜੋ ਤੇਰਾ ਦਾਸ ਹੈ, ਮੈਂ ਉਸ ਦਾ (ਗੋਲਾ) ਗ਼ੁਲਾਮ ਹਾਂ।

੨੬. ਸਤਿਗੁਰੂ ਜੀ ਆਖਦੇ ਹਨ—ਤੂੰ (ਮੀਰਾ) ਪਾਤਸ਼ਾਹ ਹੈਂ, ਤੇਰੀ (ਠਕੁਰਾਈ) ਪਾਤਸ਼ਾਹੀ ਸੱਚੀ ਹੈ, ਮੈਂ ਤੇਰੇ ਤੋਂ ਵਾਰੀ ਘੋਲੀ ਜਾਂਦਾ ਹਾਂ।੮।੩।੩੭।

***ਭਾਵਾਰਥ :*** ਇਸ ਸ਼ਬਦ ਵਿਚ ਉਸ ਨਿਰੰਕਾਰ ਦੀ ਸਹਾਇਤਾ ਲਈ ਅਰਜ਼ੋਈ ਕੀਤੀ ਗਈ ਹੈ ਅਤੇ ਅਰਦਾਸ ਅੰਦਰ ਜੀਵਾਂ ਨੂੰ ਪ੍ਰਭੂ ਦੀ ਸਹਾਇਤਾ ਤੇ ਭਰੋਸੇ ਵਿਚ ਰਹਿਣ ਲਈ ਦ੍ਰਿੜ੍ਹਤਾ ਸਿਖਾਈ ਹੈ।

**ਮਾਝ ਮਹਲਾ ੫ ਘਰੁ ੨ ॥**

**੧. ਨਿਤ ਨਿਤ ਦਯੁ ਸਮਾਲੀਐ ॥**
**੨. ਮੂਲਿ ਨ ਮਨਹੁ ਵਿਸਾਰੀਐ ॥ਰਹਾਉ॥**
**੩. ਸੰਤਾ ਸੰਗਤਿ ਪਾਈਐ ॥**
**੪. ਜਿਤੁ ਜਮ ਕੈ ਪੰਥਿ ਨ ਜਾਈਐ ॥**
**੫. ਤੋਸਾ ਹਰਿ ਕਾ ਨਾਮੁ ਲੈ**
**ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥**
**੬. ਜੋ ਸਿਮਰੰਦੇ ਸਾਂਈਐ ॥**
**੭. ਨਰਕਿ ਨ ਸੇਈ ਪਾਈਐ ॥**
**੮. ਤਤੀ ਵਾਉ ਨ ਲਗਈ**
**ਜਿਨ ਮਨਿ ਵੁਠਾ ਆਇ ਜੀਉ ॥੨॥**
**੯. ਸੇਈ ਸੁੰਦਰ ਸੋਹਣੇ ॥**
**੧੦. ਸਾਧਸੰਗਿ ਜਿਨ ਬੈਹਣੇ ॥**
**੧੧. ਹਰਿ ਧਨੁ ਜਿਨੀ ਸੰਜਿਆ**
**ਸੇਈ ਗੰਭੀਰ ਅਪਾਰ ਜੀਉ ॥੩॥**
**੧੨. ਹਰਿ ਅਮਿਉ ਰਸਾਇਣੁ ਪੀਵੀਐ ॥**
**੧੩. ਮੁਹਿ ਡਿਠੈ ਜਨ ਕੈ ਜੀਵੀਐ ॥**
**੧੪. ਕਾਰਜ ਸਭਿ ਸਵਾਰਿ ਲੈ**
**ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥**
**੧੫. ਜੋ ਹਰਿ ਕੀਤਾ ਆਪਣਾ ॥**
**੧੬. ਤਿਨਹਿ ਗੁਸਾਈ ਜਾਪਣਾ ॥**
**੧੭. ਸੋ ਸੂਰਾ ਪਰਧਾਨੁ ਸੋ**
**ਮਸਤਕਿ ਜਿਸ ਦੈ ਭਾਗੁ ਜੀਉ ॥੫॥**
**੧੮. ਮਨ ਮੰਧੇ ਪ੍ਰਭੁ ਅਵਗਾਹੀਆ ॥**
**੧੯. ਏਹਿ ਰਸ ਭੋਗਣ ਪਾਤਿਸਾਹੀਆ ॥**
**੨੦. ਮੰਦਾ ਮੂਲਿ ਨ ਉਪਜਿਓ**
**ਤਰੇ ਸਚੀ ਕਾਰੈ ਲਾਗਿ ਜੀਉ ॥੬॥**
**੨੧. ਕਰਤਾ ਮੰਨਿ ਵਸਾਇਆ ॥**
**੨੨. ਜਨਮੈ ਕਾ ਫਲੁ ਪਾਇਆ ॥**

**੨੩. ਮਨਿ ਭਾਵੰਦਾ ਕੰਤੁ ਹਰਿ**
**ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥**
**੨੪. ਅਟਲ ਪਦਾਰਥੁ ਪਾਇਆ ॥**
**੨੫. ਭੈ ਭੰਜਨ ਕੀ ਸਰਣਾਇਆ ॥**
**੨੬. ਲਾਇ ਅੰਚਲਿ ਨਾਨਕ ਤਾਰਿਅਨੁ**
**ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥**

***ਪਦ ਅਰਥ :*** ਦਯੁ—ਪਿਆਰ ਕਰਨ ਵਾਲਾ ਪਰਮਾਤਮਾ। ਮੂਲਿ ਨ—ਕਦੇ ਨਾ। ਪੰਥਿ—ਰਸਤੇ ਉੱਤੇ। ਜਮ ਕੈ ਪੰਥਿ—ਜਮਾਂ ਦੇ ਰਾਹ 'ਤੇ। ਤੋਸਾ—ਰਸਤੇ ਦਾ ਖ਼ਰਚ। ਕੁਲਹਿ—ਕੁਲ ਨੂੰ। ਗਾਲਿ— ਗਾਲ, ਕਲੰਕ, ਬਦਨਾਮੀ। ਸਾਂਈਐ—ਸਾਈਂ ਨੂੰ। ਵੁਠਾ— ਵਸਿਆ। ਸੰਜਿਆ—ਸੰਚਿਆ, ਇਕੱਠਾ ਕੀਤਾ। ਗੰਭੀਰ—ਡੂੰਘੇ ਜਿਗਰੇ ਵਾਲੇ। ਰਸਾਇਣੁ—ਰਸਾਂ ਦਾ ਘਰ। ਪਾਵ—ਪੈਰ। ਸੂਰਾ— ਸੂਰਮਾ। ਮੰਧੇ—ਵਿਚ। ਅੰਚਲਿ—ਪੱਲੇ ਨਾਲ, ਲੜ ਨਾਲ। ਤਾਰਿਅਨੁ—ਤਾਰੇ।

***ਅਰਥ :***

ਪ੍ਰ: ਪ੍ਰਮੇਸ਼ਰ ਨੂੰ ਅਰਾਧਨ ਲਈ ਕਿਹੜਾ ਦਿਨ ਫਲਦਾਇਕ ਹੈ ?

ਉ: ੧. ਹੇ ਭਾਈ! ਪ੍ਰਭੂ ਦੀ ਅਰਾਧਨਾ ਕਰਨ ਲਈ ਕੋਈ ਇਕ ਦਿਨ ਮੁਕੱਰਰ ਨਹੀਂ, ਸਗੋਂ ਹਰ ਰੋਜ਼ ਪ੍ਰਭੂ ਨੂੰ ਸਿਮਰਦੇ ਰਹਿਣਾ ਚਾਹੀਦਾ ਹੈ।

੨. ਉਸ ਨੂੰ ਤਾਂ ਮਨ ਵਿਚੋਂ ਕਦੀ ਵੀ ਵਿਸਾਰਨਾ ਨਹੀਂ ਚਾਹੀਦਾ।ਰਹਾਉ।

ਪ੍ਰ: ਇਸ ਕਾਰਜ ਸਿੱਧੀ ਲਈ ਕਿਸੇ ਦੀ ਸਹਾਇਤਾ ਦੀ ਵੀ ਲੋੜ ਹੈ ?

ਉ: ੩. ਹਾਂ, ਹੇ ਭਾਈ! ਇਸ ਕਾਰਜ ਦੀ ਸਿੱਧੀ ਲਈ ਸੰਤਾਂ ਦੀ ਸੰਗਤ ਪ੍ਰਾਪਤ ਕਰਨੀ ਚਾਹੀਦੀ ਹੈ।

੪. ਜਿਸ ਸੰਗਤ ਦਾ ਸਦਕਾ ਫਿਰ ਕਦੇ ਜਮਾਂ ਦੇ ਰਾਹ ਨਹੀਂ ਜਾਣਾ ਪੈਂਦਾ ?

ਪ੍ਰ: ਸੰਗਤ ਵਿਚੋਂ ਮਿਲਦਾ ਕੀ ਹੈ ?

ਉ: ੫. ਸੰਗਤ ਵਿਚੋਂ ਨਾਮ ਮਿਲਦਾ ਹੈ। ਐ ਜੀਵ! ਹਰੀ ਦੇ ਨਾਮ ਦਾ ਤੋਸਾ ਜੀਵਨ-ਸਫ਼ਰ ਵਾਸਤੇ ਆਪਣੇ ਹਿਰਦੇ ਰੂਪ ਪੱਲੇ ਵਿਚ ਬੰਨ੍ਹ ਲੈ, ਇਸ ਤਰ੍ਹਾਂ ਤੇਰੀ ਕੁਲ ਨੂੰ ਵੀ ਕੋਈ ਗਾਲ ਨਹੀਂ ਲਗੇਗੀ, ਭਾਵ ਉਲਾਂਭਾ ਜਾਂ ਤਾਹਨਾ ਨਹੀਂ ਲੱਗੇਗਾ।੧।

ਪ੍ਰ: ਮਾਲਕ ਨੂੰ ਸਿਮਰਨ ਵਾਲਿਆਂ ਨੂੰ ਕੀ ਫਲ ਮਿਲੇਗਾ ?

ਉ: ੬. ਹੇ ਭਾਈ! ਜੋ ਆਪਣੇ (ਸਾਂਈਐ) ਮਾਲਕ ਨੂੰ ਹਰ ਸਮੇਂ ਸਿਮਰਦੇ ਹਨ।

੭. ਉਨ੍ਹਾਂ ਨੂੰ ਨਰਕ ਵਿਚ ਨਹੀਂ ਪਾਇਆ ਜਾਵੇਗਾ।

੮. ਉਨ੍ਹਾਂ ਨੂੰ ਤਾਂ [ਤੱਤੀ ਹਵਾ] ਕੋਈ ਦੁੱਖ, ਕਲੇਸ਼ ਪੋਹ ਹੀ ਨਹੀਂ ਸਕਦਾ, ਜਿਨ੍ਹਾਂ ਦੇ ਮਨ ਵਿਚ ਸਾਈਂ ਜੀ ਆ ਵਸਦੇ ਹਨ।੨।

੯. ਉਹੀ ਮਨੁੱਖ ਸੁੰਦਰ ਅਤੇ ਸੋਹਣੇ ਹਨ।

੧੦. ਜਿਨ੍ਹਾਂ ਦਾ ਬੈਠਣਾ ਖਲੋਣਾ ਸਦਾ ਸਾਧ ਸੰਗਤ ਵਿਚ ਹੈ।

੧੧. ਜਿਨ੍ਹਾਂ ਨੇ ਸਾਧ ਸੰਗਤ ਵਿਚੋਂ ਹਰੀ ਦਾ ਨਾਮ-ਧਨ ਇਕੱਠਾ ਕੀਤਾ ਹੈ, ਉਹੀ ਪਾਰ ਰਹਿਤ ਅਥਾਹ ਹੋ ਗਏ ਹਨ, ਭਾਵ ਹਰੀ ਦਾ ਰੂਪ ਹੋ ਗਏ ਹਨ।੩।

੧੨. ਇਸ ਲਈ ਸੰਗਤ ਵਿਚੋਂ ਹਰੀ ਦਾ ਨਾਮ-ਅੰਮ੍ਰਿਤ ਪੀਣਾ ਚਾਹੀਦਾ ਹੈ, ਜੋ ਸਾਰੇ ਹੀ ਰਸਾਂ ਦਾ ਘਰ ਹੈ।

੧੩. ਹੇ ਭਾਈ! ਹਰੀ ਦੇ ਪਿਆਰਿਆਂ ਦੇ ਦਰਸ਼ਨ ਕਰਨੇ ਚਾਹੀਦੇ ਹਨ, ਕਿਉਂਕਿ ਉਨ੍ਹਾਂ ਦੇ ਦਰਸ਼ਨ ਕਰਨ ਨਾਲ ਆਤਮਕ ਜੀਵਨ ਮਿਲਦਾ ਹੈ।

੧੪. ਅਤੇ ਗੁਰੂ ਦੇ ਚਰਨ ਨਿਤਾਪ੍ਰਤੀ ਪੂਜ ਤੇ ਹਮੇਸ਼ਾਂ ਸੇਵਾ ਕਰਦਾ ਰਹੁ, ਇਸ ਤਰ੍ਹਾਂ ਤੂੰ ਆਪਣੇ ਸਾਰੇ ਕੰਮ ਸਿਰੇ ਚਾੜ੍ਹ ਲੈ।੪।

੧੫. ਹਰੀ ਨੇ ਜਿਸ ਜਨ ਨੂੰ ਆਪਣਾ ਬਣਾ ਲਿਆ ਹੈ।

੧੬. ਮਾਲਕ ਦਾ ਸਿਮਰਨ ਵੀ ਉਸੇ ਨੇ ਕਰਨਾ ਹੈ।

੧੭. ਓਹੀ ਸੂਰਮਾ ਤੇ ਓਹੀ ਪ੍ਰਧਾਨ ਹੈ, ਜਿਸ ਦੇ ਮਸਤਕ ਭਾਗ ਹੈ ਜੀ।੫।

੧੮. ਜਿਨ੍ਹਾਂ ਨੇ ਮਨ ਵਿਚ ਪ੍ਰਭੂ ਨੂੰ ਵਿਚਾਰਿਆ ਭਾਵ ਪਰਮਾਤਮਾ ਦਾ ਸਿਮਰਨ ਕੀਤਾ ਹੈ।

੧੯. ਇਹ ਆਤਮ-ਰਸ ਭੋਗਣ ਦੀਆਂ ਪਾਤਸ਼ਾਹੀਆਂ (ਉਨ੍ਹਾਂ ਨੂੰ ਹੀ ਮਿਲਦੀਆਂ ਹਨ)।

੨੦. ਉਨ੍ਹਾਂ ਦੇ ਮਨ ਵਿਚ ਕਦੀ ਭੀ ਮੰਦਾ ਖ਼ਿਆਲ ਪੈਦਾ ਨਹੀਂ ਹੋਇਆ, ਉਹ ਇਸ ਨਾਮ-ਸਿਮਰਨ ਦੀ ਸੱਚੀ ਕਾਰੇ ਲੱਗ ਕੇ ਤਰ ਗਏ ਹਨ ਜੀ।੬।

੨੧. ਜਿਸ ਮਨੁੱਖ ਨੇ ਆਪਣੇ ਮਨ ਵਿਚ ਕਰਤਾ ਪੁਰਖ ਨੂੰ ਵਸਾ ਲਿਆ ਹੈ।

੨੨. ਸਮਝ ਲਉ, ਉਸ ਨੇ ਇਸ ਮਨੁੱਖ ਜਨਮ ਦਾ ਫਲ ਪ੍ਰਾਪਤ ਕਰ ਲਿਆ ਹੈ।

੨੩. ਹੇ ਜੀਵ-ਇਸਤ੍ਰੀ! ਜੇ ਤੈਨੂੰ (ਕੰਤੁ) ਹਰੀ ਆਪਣੇ ਮਨ ਵਿਚ ਪਿਆਰਾ ਲੱਗਣ ਲੱਗ ਪਵੇ ਤਾਂ ਤੇਰਾ ਇਹ ਸੁਹਾਗ ਸਦਾ ਲਈ ਕਾਇਮ ਰਹੇਗਾ।੭।

੨੪. ਜਿਨ੍ਹਾਂ ਨੇ ਇਹ ਸਦਾ ਕਾਇਮ ਰਹਿਣ ਵਾਲਾ ਅਟੱਲ ਧਨ ਲੱਭ ਲਿਆ।

੨੫. ਅਤੇ ਭੈ ਤੋੜ ਦੇਣ ਵਾਲੇ ਦੀ ਸ਼ਰਨ ਪ੍ਰਾਪਤ ਕਰ ਲਈ ਹੈ।

੨੬. ਗੁਰੂ ਜੀ ਕਹਿੰਦੇ ਹਨ—ਕਿ ਉਸ ਨੂੰ ਆਪਣੇ ਲੜ ਨਾਲ ਲਾ ਕੇ ਤਾਰ ਲਿਆ ਤੇ ਓਸੇ ਨੇ ਆਪਣੇ ਇਸ ਜਨਮ ਨੂੰ ਜਿੱਤ ਲਿਆ ਅਤੇ ਉਸ ਨੇ ਅਪਾਰ ਪਦਵੀ ਪਾ ਲਈ ਹੈ ਜੀ।੮।੪।੩੮।

***ਭਾਵਾਰਥ :*** ਇਸ ਸ਼ਬਦ ਅੰਦਰ ਗੁਰੂ ਅਰਜਨ ਦੇਵ ਜੀ ਉਸ ਆਪਣੇ ਸੱਚੇ ਸਾਈਂ ਜੀ ਨਾਲ ਜੁੜਨ ਦਾ ਵੱਡਾ ਸਾਧਨ ਇਕੋ ਹੀ ਦਸਦੇ ਹਨ ਕਿ ਉਹ ਹੈ ਸਾਧ ਸੰਗਤ, ਜਿਸ ਨਾਲ ਮਿਲ ਕੇ ਸਵਾਸ-ਸਵਾਸ ਉਸ ਉੱਚੇ ਮਾਲਕ ਦਾ ਨਾਮ ਸਿਮਰਨ ਕਰਨਾ। ਉਸ ਸਾਈਂ ਜੀ ਦਾ ਮੇਲ ਸਦਾ ਅਟੱਲ ਰਹਿਣ ਵਾਲੀ ਪਦਵੀ ਦੇਂਦਾ ਹੈ। ਮਨ ਵਿਚ ਹਰ ਵਕਤ ਆਤਮਕ ਵੀਚਾਰ ਕਰਦੇ ਰਹਿਣਾ, ਇਸ ਰਾਹੀਂ

ਸੱਚਾ ਆਤਮਕ-ਰਸ ਪ੍ਰਾਪਤ ਹੁੰਦਾ ਹੈ, ਜੋ ਸਾਰੇ ਰਸਾਂ ਦਾ ਬਾਦਸ਼ਾਹ ਹੈ। ਇਸ ਰਸ ਤੋਂ ਉੱਚਾ ਹੋਰ ਕੋਈ ਵੀ ਦੁਨਿਆਵੀ ਰਸ ਨਹੀਂ। ਪਰ ਇਸ ਰਸ ਦੀ ਪ੍ਰਾਪਤੀ ਉਸੇ ਨੂੰ ਹੋ ਸਕਦੀ ਹੈ, ਜੋ ਇਨ੍ਹਾਂ ਸੰਸਾਰਕ ਰਸਾਂ ਦਾ ਪਹਿਲੋਂ ਤਿਆਗ ਕਰਦਾ ਹੈ। ਇਸ ਆਤਮਕ-ਰਸ ਪੀਣ ਵਾਲੇ ਰਸੀਏ ਨੂੰ ਫਿਰ ਦੁਨੀਆ ਦੇ ਸਾਰੇ ਰਸ ਫਿੱਕੇ ਪ੍ਰਤੀਤ ਹੁੰਦੇ ਹਨ।

**ੴ ਸਤਿਗੁਰ ਪ੍ਰਸਾਦਿ ॥**

**ਮਾਝ ਮਹਲਾ ੫ ਘਰੁ ੩ ॥**

**੧. ਹਰਿ ਜਪਿ ਜਪੇ ਮਨੁ ਧੀਰੇ ॥੧॥ਰਹਾਉ॥**
**੨. ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥੧॥**
**੩. ਸਰਨਿ ਆਵੈ ਪਾਰਬ੍ਰਹਮ ਕੀ**
**ਤਾ ਫਿਰਿ ਕਾਹੇ ਝੂਰੇ ॥੨॥**
**੪. ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥**
**੫. ਘਟਿ ਘਟਿ ਏਕੁ ਵਰਤਦਾ**
**ਜਲਿ ਥਲਿ ਮਹੀਅਲਿ ਪੂਰੇ ॥੪॥**
**੬. ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥**
**੭. ਸਭ ਛਡਾਈ ਖਸਮਿ ਆਪਿ**
**ਹਰਿ ਜਪਿ ਭਈ ਠਰੂਰੇ ॥੬॥**
**੮. ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥**
**੯. ਨਾਨਕ ਰਤਾ ਸਚਿ ਨਾਇ**
**ਹਰਿ ਵੇਖੈ ਸਦਾ ਹਜੂਰੇ ॥**
**੮॥੫॥੩੯॥੧॥੩੨॥੧॥੫॥੩੯॥**

***ਪਦ ਅਰਥ :*** ਜਪੇ—ਜਪ ਕਰ ਕੇ। ਧੀਰੇ—ਧੀਰਜ ਫੜਦਾ ਹੈ। ਭੈ—ਡਰ। ਸਿਮਰਿ—ਸਿਮਰ ਕੇ। ਕਾਹੇ ਝੂਰੇ—ਕਿਉਂ ਝੂਰੇਗਾ। ਠਰੂਰੇ—ਸ਼ਾਂਤ ਚਿਤ, ਸੀਤਲ। ਕਰਤੈ—ਕਰਤਾਰ ਨੇ। ਤਪਾਵਸੋ—ਨਿਰਣਾ, ਨਿਆਂ, ਇਨਸਾਫ਼। ਮੂਰੇ—(ਅੰਨ੍ਹਾ ਮੂਰਾ) ਜੋ ਨਾ ਦੇਖੇ, ਨਾ ਬੋਲੇ, ਨਾ ਸੁਣੇ। ਭਾਵ ਵੱਛੇ ਕੱਟੇ ਦੀ ਖੱਲ ਘਾਹ ਆਦਿਕ ਨਾਲ ਭਰੀ ਹੋਈ ਜੋ ਵੇਖਣ ਨੂੰ ਕੱਟਾ ਹੀ ਜਾਪੇ, ਵੇਖਣ ਵਿਚ ਜਿਊਂਦਾ ਦਿਸੇ ਪਰ ਹੋਵੇ ਮਰਿਆ ਹੋਇਆ (ਮੁਰਦਾ) ਇਸ ਮੁਰਦਿਹਾਨ ਤੋਂ ਮੁਹਾਵਰਾ ਬਣਿਆ ਹੈ, ਮੁਰਦਾ ਤੁਲ ਹੋਏ ਨੂੰ ਮੂਰੇ ਕਹਿਣ ਦਾ।

***ਅਰਥ :***

ਪ੍ਰ: ਭਟਕਦੇ ਮਨ ਨੂੰ ਧੀਰਜਤਾ ਕਿਵੇਂ ਆ ਸਕਦੀ ਹੈ ?

ਉ:੧. ਪ੍ਰਮੇਸ਼ਰ ਦਾ ਨਾਮ ਜਪ-ਜਪ ਕੇ ਮਨੁੱਖ ਦਾ ਮਨ ਧੀਰਜ ਸਹਿਤ ਹੋ ਜਾਂਦਾ ਹੈ। ਭਾਵ ਸੰਸਾਰਕ ਦੁੱਖ ਸੁਖ ਆਉਣ ਪਰ ਡੋਲਦਾ ਨਹੀਂ।੧ਰਹਾਉ।

ਪ੍ਰ: ਹਰ ਵਕਤ ਜੋ ਮਨ ਅੰਦਰ ਸਹਿਮ, ਭੈ, ਡਰ ਬਣਿਆ ਹੀ ਰਹਿੰਦਾ ਹੈ, ਇਹ ਕਿਵੇਂ ਦੂਰ ਹੋ ਸਕੇ ?

ਉ:੨. ਹੇ ਭਾਈ! ਸਭ ਤੋਂ ਵੱਡਾ ਜੋ ਅਕਾਲ ਪੁਰਖ ਹੈ, ਉਸ ਨੂੰ ਸਿਮਰ-ਸਿਮਰ ਕੇ ਪਹਿਲੋਂ ਤਾਂ ਡਰ ਦੂਰ ਹੋ ਗਏ, ਆਖ਼ਰ ਵਿਚ ਮਿਟ ਹੀ ਗਏ।੧।

ਪ੍ਰ: ਪਿਆਰੀ ਵਸਤੂ ਵਿਛੜ ਜਾਣ ਤੋਂ ਇਹ ਮਨ ਸਦਾ ਹੀ ਝੂਰਦਾ ਰਹਿੰਦਾ ਹੈ, ਇਸ ਦੇ ਇਹ ਝੋਰੇ ਕਿਵੇਂ ਮਿਟ ਸਕਣ ?

ਉ:੩. ਹੇ ਭਾਈ! ਜਦ ਕੋਈ ਮਨੁੱਖ ਉਸ (ਪਾਰਬ੍ਰਹਮ) ਪ੍ਰਮੇਸ਼ਰ ਦੀ ਸ਼ਰਨ ਪ੍ਰਾਪਤ ਕਰ ਲਵੇ, ਦੱਸੋ, ਫਿਰ ਉਸ ਨੂੰ ਕੀ ਝੋਰਾ ਰਹਿਣਾ ਹੈ, ਭਾਵ ਉਸ ਨੂੰ ਫਿਰ ਕੋਈ ਵੀ ਝੋਰਾ ਨਹੀਂ ਰਹਿੰਦਾ।੨।

ਪ੍ਰ: ਮਨੁੱਖ ਇੱਛਾ ਪੂਰਤੀ ਲਈ ਥਾਂ-ਥਾਂ ਭਟਕਦਾ ਹੈ, ਕੋਈ ਅਜਿਹਾ ਸਾਧਨ ਦੱਸੋ, ਜੋ ਸਾਰੀਆਂ ਇੱਛਾ ਪੂਰਨ ਹੋ ਸਕਣ ?

ਉ:੪. ਹੇ ਭਾਈ! ਇਕ ਗੁਰੂ ਦੇ ਚਰਨਾਂ ਦੀ ਸੇਵਾ ਹੈ, ਜੋ ਮਨ ਦੀਆਂ ਸੰਪੂਰਨ ਲੋੜਾਂ ਨੂੰ ਪੂਰੀਆਂ ਕਰਦੀ ਹੈ, ਹੋਰ ਕਿਤੇ ਭਟਕਣ ਦੀ ਲੋੜ ਨਹੀਂ।੩।

੫. ਗੁਰੂ ਦੀ ਸ਼ਰਨ ਪਿਆਂ ਇਹ ਨਿਸਚਾ ਬਣ ਆਉਂਦਾ ਹੈ ਕਿ ਹਰ ਸਰੀਰ ਵਿਚ ਪ੍ਰਮੇਸ਼ਰ ਹੀ ਵਸਦਾ ਹੈ, ਜਲ ਵਿਚ, ਧਰਤੀ ਤੇ ਅਕਾਸ਼ ਵਿਚ ਵੀ ਇਕ ਪਰਮਾਤਮਾ ਹੀ ਪਰੀਪੂਰਨ ਹੈ।੪।

੬. ਜੋ ਮਨੁੱਖ ਸੰਤ ਜਨਾਂ ਦੀ ਧੂੜ ਪ੍ਰਾਪਤ ਕਰਦੇ ਹੋਏ ਉਸ ਪਾਪ ਨਾਸਕ ਪ੍ਰਮੇਸ਼ਰ ਨੂੰ ਸੇਂਵਦੇ ਹਨ, ਉਹ ਸੱਚੇ-ਸੁੱਚੇ ਜੀਵਨ ਵਾਲੇ ਬਣ ਜਾਂਦੇ ਹਨ।੫।

ਪ੍ਰ: ਉਸ ਪ੍ਰਭੂ ਦੇ ਨਾਮ ਸਿਮਰਨ ਵਿਚ ਕਿਤਨੀ ਕੁ ਸ਼ਕਤੀ ਹੈ ?

ਉ:੭. ਉਸ ਸਾਈਂ ਦੇ ਨਾਮ ਵਿਚ ਇਤਨੀ ਸ਼ਕਤੀ ਹੈ ਕਿ ਉਸ ਨਾਮ ਨੂੰ ਜਪ ਕੇ ਸਾਰੀ ਹੀ ਲੁਕਾਈ ਮਨ ਕਰ ਕੇ ਸ਼ਾਂਤ (ਠੰਡੀ) ਹੋ ਜਾਂਦੀ ਹੈ, ਸਾਰੀ ਦੁਨੀਆ ਨੂੰ ਉਸ (ਖਸਮਿ) ਪ੍ਰਭੂ ਨੇ ਵਿਕਾਰਾਂ ਦੀ ਤਪਸ਼ ਤੋਂ ਛੁਡਾ ਲਿਆ ਹੈ।੬।

ਪ੍ਰ: ਛੁਡਾਇਆ ਕਿਸ ਤਰ੍ਹਾਂ ?

ਉ:੮. ਕਰਤਾਰ ਨੇ ਇਹ ਆਪ ਹੀ ਇਨਸਾਫ਼ ਕੀਤਾ ਕਿ ਜੋ ਦੁੱਖ ਦੇਣ ਵਾਲੇ ਦੁਸ਼ਟ ਵਿਕਾਰ ਸਨ, ਉਹ ਮੂਰੇ ਹੋ ਕੇ ਮਰ ਗਏ ਹਨ।੭।

੯. ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਸੱਚੇ ਨਾਮ ਵਿਚ ਰਚ ਰਿਹਾ ਹੈ, ਉਸ ਹਰੀ ਨੂੰ ਸਦਾ ਹੀ ਹਾਜ਼ਰਾ ਹਜ਼ੂਰ (ਅੰਗ-ਸੰਗ) ਵਸਦਾ ਤੱਕਦਾ ਹੈ।੮।੫।੩੯।੧।੩੨।੧।੫।੩੯।

***ਭਾਵਾਰਥ :*** ਇਸ ਸ਼ਬਦ ਵਿਚ ਹਜ਼ੂਰ ਸਿੱਖ ਦੇ ਮਨ ਦੀ ਡਾਵਾਂ-ਡੋਲ ਅਵਸਥਾ ਵਿਚ ਮਨ ਨੂੰ ਟਿਕਾਉਣ ਲਈ ਸਿਦਕ ਨਾਲ ਉਸ ਦੀ ਟੇਕ ਧਾਰਨ ਦੀ ਸ਼ੁਭ ਸਿਖਿਆ ਬਖ਼ਸ਼ੀ ਹੈ ਕਿ ਨਾਮ-ਸਿਮਰਨ ਸਮੇਂ ਮਨ ਨੂੰ ਸਦਾ ਵਾਹਿਗੁਰੂ ਦੀ ਹਜ਼ੂਰੀ ਵਿਚ ਅਨੁਭਵ ਕਰਦੇ ਰਹੋ। ਇਉਂ ਸਾਈਂ ਨਾਲ ਸਹਿਜੇ ਹੀ ਮੇਲ ਹੋ ਜਾਵੇਗਾ।

## ਬਾਰਹ ਮਾਹਾ ਸਟੀਕ

### ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪
### ੧ਓ ਸਤਿਗੁਰ ਪ੍ਰਸਾਦਿ ॥

ਇਕ ਪ੍ਰਮੇਸ਼ਰ ਸਾਰਿਆਂ ਦਾ ਪ੍ਰਕਾਸ਼-ਵਾਨ ਜੋ, ਤਿੰਨਾਂ ਸਮਿਆਂ ਵਿਚ ਇਕ ਰਸ ਰਹਿਣ ਵਾਲਾ, ਉਹ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਬਾਰਹ ਮਾਹਾ ਦਾ ਅਰਥ ਹੈ, ਵਰ੍ਹਾ ਜਾਂ ਬਰਸ, ਜੋ ਕਿ ਬਾਰਾਂ ਮਹੀਨਿਆਂ ਵਾਲਾ ਹੁੰਦਾ ਹੈ, (ਮੁਰਾਦ ਹੈ ਵਰ੍ਹਾ ਭਰ ਤੋਂ) ਮਾਝ ਰਾਗ ਵਿਚ (ਮਹਲਾ ੫) ਭਾਵ ਗੁਰੂ ਅਰਜਨ ਦੇਵ ਜੀ, ਚੌਥੇ ਘਰ ਵਿਚ ਉਚਾਰਨ ਕਰਦੇ ਹਨ।

ਬਾਰਹ ਮਾਹ ਮਾਝ ਬਾਬਤ ਇਹ ਪ੍ਰੰਪਰਾ (ਰਵਾਇਤ) ਚਲੀ ਆ ਰਹੀ ਹੈ, ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਸਿੱਖਾਂ ਵਲੋਂ ਅਰਦਾਸ ਕੀਤੀ ਗਈ, ਕਿ ਹਜ਼ੂਰ ਜਦ ਵੀ ਮਹੀਨਾ ਚੜ੍ਹਦਾ ਹੈ, ਤਾਂ ਹਰ ਕੋਈ ਭਲੇ ਪੁਰਸ਼ ਤੋਂ ਮਹੀਨੇ ਦਾ ਚੜ੍ਹਨਾ ਸੁਣਨਾ ਚਾਹੁੰਦਾ ਹੈ। ਹਜ਼ੂਰ! ਗੁਰਸਿੱਖਾਂ ਦੀ ਲੋਚਾ ਹੈ ਕਿ ਉਹ ਆਪਣੇ ਗੁਰੂ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਹੀ ਸੁਣਨ। ਸੋ, ਆਪ ਜੀ ਨੂੰ ਖੇਚਲ ਦੇਣ ਵਲੋਂ ਸੰਕੋਚ ਕਰ ਜਾਈਦਾ ਹੈ। ਆਪ ਜੀ ਦੇ ਸ਼ਰਧਾਲੂ ਸਿੱਖ ਵਸਦੇ ਭੀ ਦੂਰ ਦੂਰ ਹੋਏ। ਤਾਂ ਆਪ ਜੀ ਨੇ ਇਹ ਬਾਣੀ ਉਚਾਰਨ ਕੀਤੀ, ਜੋ ਹਰ ਸਿੱਖ ਹਰ ਮਹੀਨੇ ਦੇ ਆਦਿ ਵਿਚ, ਮਹੀਨਾ ਗੁਰਬਾਣੀ ਦੁਆਰੇ ਪੜ੍ਹ ਸੁਣ ਲਿਆ ਕਰੇ।

ਸੋ, ਤਦ ਤੋਂ ਦੇਸ ਪ੍ਰਦੇਸ, ਹਰ ਥਾਂ, ਹਰ ਮਹੀਨੇ ਦੇ ਆਦਿ ਵਿਚ ਗੁਰੂ ਦੀ ਹਜ਼ੂਰੀ ਅੰਦਰ ਇਸ (ਬਾਰਹ ਮਾਹਾ) ਬਾਣੀ ਦੇ ਪੜ੍ਹਨ ਸੁਣਨ ਦੀ ਮਰਯਾਦਾ ਚਲੀ ਆ ਰਹੀ ਹੈ। ਸੋ, ਇਸ ਬਾਣੀ ਵਿੱਚ ਆਪ ਜੀ ਨੇ ਮਾਇਆ ਤੋਂ ਉਪ੍ਰਾਮਤਾ ਤੇ ਵਾਹਿਗੁਰੂ ਜੀ ਨਾਲ ਪ੍ਰੇਮ, ਸ਼ੁਭ ਗੁਣਾਂ ਦੀ ਧਾਰਨਾ ਤੇ ਨਾਮ ਨਾਲ ਸੁਖ ਪ੍ਰਾਪਤ ਹੋਣ ਦੀਆਂ ਸੁਮੱਤਾਂ ਦਿੱਤੀਆਂ ਹਨ। ਇਹ ਸਾਰੀ ਬਾਣੀ ਮੰਗਲ ਰੂਪ ਹੈ, ਪਰ ਇਸ ਵਿਚ ਪ੍ਰਮਾਰਥੀ ਉਪਦੇਸ਼ ਹੋਣ ਕਰਕੇ ਵੈਰਾਗ ਦੀ ਅੰਸ਼ ਭੀ ਜ਼ਰੂਰੀ ਹੋਣੀ ਸੀ। ਜਿਨ੍ਹਾਂ ਦੁਆਰਾ ਮੋਹ-ਮਾਇਆ ਤੋਂ ਬਚਾਓ ਦੇ ਮਾਰਗ ਦੱਸੇ ਹਨ ਅਤੇ ਨਾਮ ਦੁਆਰਾ ਸਾਰੇ ਮੰਗਲ, ਖ਼ੁਸ਼ੀਆਂ ਪ੍ਰਾਪਤ ਹੁੰਦੇ ਦਰਸਾਏ ਹਨ।

ਸੋ, ਇਨ੍ਹਾਂ ਮਹੀਨਿਆਂ ਵਿਚ ਗੁਰੂ ਜੀ ਨੇ ਹਰ ਸਿੱਖ ਲਈ ਆਦਰਸ਼ ਅੰਕਤ ਕਰ ਦਿੱਤਾ ਹੈ, ਕਿ ਐ ਗੁਰਸਿੱਖ! ਤੂੰ ਮਹੀਨਾ ਭਰ, ਇਸ ਬਾਣੀ ਵਿਚ ਦਸੇ ਗੁਰਮਤ ਅਨੁਸਾਰ ਮਾਰਗ 'ਤੇ ਸਦਾ ਟੁਰਦਾ ਰਹੋ।

**੧. ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥**
**੨. ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥**
**੩. ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥**
**੪. ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥**
**੫. ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥**
**੬. ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥**
**੭. ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥**
**੮. ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥**
**੯. ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥**
**੧੦. ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥**

***ਪਦ ਅਰਥ :*** ਕਿਰਤਿ—ਕਰਮ, ਭਾਵ ਪਿਛਲੇ ਜਨਮ ਵਿਚ ਕੀਤੇ ਹੋਏ ਕਰਮ। ਕੇ—ਅਨੁਸਾਰ। ਰਾਮ—ਹੇ ਪ੍ਰਭੂ। ਚਾਰਿ ਕੁੰਟ—ਚਾਰ ਕੂੰਟਾਂ, ਪੂਰਬ, ਪੱਛਮ, ਉੱਤਰ ਤੇ ਦੱਖਣ। ਦਹ ਦਿਸ—ਦਸ ਦਿਸ਼ਾਂ, ਪੂਰਬ, ਪੱਛਮ, ਉੱਤਰ, ਦੱਖਣ ਅਤੇ ਚਾਰੇ ਇਨ੍ਹਾਂ ਦੀਆਂ ਕੋਣਾਂ, ਦੋ ਦਿਸ਼ਾਂ ਹੋਰ, ਉਪਰ ਦੀ ਤੇ ਹੇਠ ਦੀ ਮਿਲਾ ਕੇ ਦਸ ਹੁੰਦੀਆਂ ਹਨ। ਸਾਮ—ਸ਼ਰਨ। ਧੇਨੁ—ਗਾਂ। ਬਾਹਰੀ—ਬਿਨਾਂ। ਸਾਖ—ਖੇਤੀ, ਫਸਲ। ਦਾਮ—ਦਮੜੇ, ਪੈਸੇ, ਧਨ। ਨਾਹ—ਖਸਮ। ਕਤ—ਕਿਤੇ, ਕਿਥੇ। ਬਿਸਰਾਮ—ਚੈਨ, ਸੁਖ। ਜਿਤੁ—ਜਿਸ। ਜਿਤੁ ਘਰਿ—ਜਿਸ ਹਿਰਦੇ (ਘਰ) ਵਿਚ। ਭਠਿ—ਤਪਦੀ ਭੱਠੀ, ਜਾਂ ਭਠ ਪੈਣਾ ਮੁਹਾਵਰਾ ਹੈ, ਮੁਰਾਦ ਹੈ ਨਿਕੰਮੇ ਹਨ। ਸੇ—ਵਰਗੇ। ਗ੍ਰਾਮ—ਪਿੰਡ। ਸ੍ਰਬ—ਸਾਰੇ। ਤੰਬੋਲ—ਪਾਨ ਦੇ ਬੀੜੇ। ਸਣੁ—ਸਣੇ, ਸਮੇਤ। ਖਾਮ—ਕੱਚੇ, ਨਾਸਵੰਤ, ਵਿਅਰਥ। ਸਭਿ—ਸਾਰੇ। ਜਾਮ—ਜਮ, ਭਾਵ ਜਿੰਦ ਦੇ ਵੈਰੀ। ਸੰਗਿ—ਆਪਣੇ ਨਾਲ। ਧਾਮ—ਟਿਕਾਣਾ।

***ਅਰਥ :***

ਪ੍ਰ: ਕੀ ਕੋਈ ਅਜਿਹਾ ਸਾਧਨ ਹੈ, ਜਿਸ ਰਾਹੀਂ ਮੁੜ ਰਾਮ ਨਾਲ ਸੰਜੋਗ ਹੋ ਸਕੇ ?

ਉ:੧. ਹਾਂ, ਹੈ ਅਰਦਾਸ, ਹਰ ਵਕਤ ਉਸ ਪ੍ਰਭੂ ਦੇ ਚਰਨਾਂ ਵਿਚ ਇਉਂ ਜੋਦੜੀ ਕਰਦੇ ਰਹੀਏ, ਕਿ ਹੇ ਪ੍ਰਭੂ! ਅਸੀਂ ਆਪਣੇ ਕਰਮਾਂ ਦੀ ਕਮਾਈ ਅਨੁਸਾਰ ਤੈਥੋਂ ਵਿਛੜੇ ਹੋਏ ਹਾਂ, ਭਾਵ ਤੈਨੂੰ ਅਸੀਂ ਭੁਲਾਈ ਬੈਠੇ ਹਾਂ, ਸਾਡੇ ਪਰ ਮੇਹਰ ਕਰੋ, ਸਾਨੂੰ ਆਪਣੇ ਨਾਲ ਮੁੜ ਮੇਲ ਲਓ।

ਪ੍ਰ: ਤੁਹਾਨੂੰ ਮੁੜ ਮਿਲਣ ਦੀ ਇੱਛਾ ਕਿਉਂ ਪੈਦਾ ਹੋਈ ਹੈ ?

ਉ:੨. ਉਹ ਇਸ ਲਈ ਕਿ ਅਸੀਂ ਮਾਇਆ ਦੇ ਮੋਹ ਵਿਚ ਫਸ ਕੇ ਸੁਖਾਂ ਦੀ ਪ੍ਰਾਪਤੀ ਖ਼ਾਤਰ, ਚਾਰੇ ਤਰਫ਼ਾਂ ਤੇ ਦਸਾਂ ਹੀ ਦਿਸ਼ਾਂ ਵਿਚ ਭਰਮਦੇ ਫਿਰਦੇ ਥੱਕ ਗਏ ਹਾਂ, ਹੁਣ ਇਸ ਲਈ ਹੇ ਪ੍ਰਭੂ ਜੀ! ਤੇਰੀ ਸ਼ਰਨ ਆ ਪਏ ਹਾਂ—ਫਿਰ ਹੁਣ ਦਸੋ ਤੁਹਾਡੀ ਮੰਗ ਕੀ ਹੈ ? ਮੰਗ ਹੈ ਨਾਮ, ਨਾਮ ਕਿਸ ਲਈ ਮੰਗਦੇ ਹੋ, ਇਸ ਲਈ ਕਿ ਨਾਮ ਤੋਂ ਸੱਖਣਾ ਸਾਡਾ ਜੀਵਨ ਇਸੇ ਤਰ੍ਹਾਂ ਵਿਅਰਥ ਜਾਂਦਾ ਹੈ ?

੩. ਜਿਵੇਂ ਕਿ ਦੁੱਧ ਤੋਂ ਸੱਖਣੀ ਗਾਂ ਕਿਸੇ ਵੀ ਕੰਮ ਦੀ ਨਹੀਂ, ਭਾਵ ਨਿਕੰਮੀ ਹੈ।

੪. ਪਾਣੀ ਤੋਂ ਬਿਨਾਂ ਜਿਵੇਂ ਖੇਤੀ ਸੁੱਕ ਜਾਂਦੀ ਹੈ, ਫਸਲ ਨਾ

ਪੱਕਣ ਦੇ ਕਾਰਣ ਉਸ ਖੇਤੀ ਵਿਚੋਂ ਧਨ ਦੀ ਪ੍ਰਾਪਤੀ ਨਹੀਂ ਹੋ ਸਕਦੀ, ਇਸੇ ਤਰ੍ਹਾਂ ਹੇ ਪ੍ਰਭੂ ! ਤੇਰੇ ਨਾਮ ਤੋਂ ਸੱਖਣਾ ਸਾਡਾ ਜੀਵਨ ਵਿਅਰਥ ਹੀ ਬੀਤਦਾ ਜਾ ਰਿਹਾ ਹੈ।

ਪ੍ਰ: ਕੀ ਤੁਸਾਂ ਸੁਖ ਦੀ ਪ੍ਰਾਪਤੀ ਲਈ ਕਿਸੇ ਹੋਰ ਥਾਵੇਂ ਖੋਜ ਨਹੀਂ ਕੀਤੀ ?

ਉ: ੫. ਬੜੀਆਂ ਥਾਵਾਂ ਤੱਕੀਆਂ, ਪਰ ਚੈਨ ਕਿਤੋਂ ਭੀ ਨਾ ਮਿਲ ਸਕੀ, ਹੁਣ ਮਨ ਵਿਚ ਇਹੋ ਨਿਹਚਾ ਕੀਤਾ ਹੈ, ਕਿ ਉਸ ਸੱਚੇ ਖਸਮ ਪ੍ਰਭੂ ਨੂੰ ਮਿਲਣ ਤੋਂ ਬਿਨਾਂ ਸੁਖ, ਸ਼ਾਂਤੀ, ਚੈਨ ਕਿਤੋਂ ਭੀ ਨਹੀਂ ਮਿਲੇਗੀ।

੬. ਜਿਸ ਘਰ (ਅੰਤਹਕਰਨ) ਵਿਚ ਹਰੀ-ਪਤੀ ਪ੍ਰਗਟ ਨਹੀਂ ਹੋਇਆ, ਉਹ ਨਗਰ ਅਰਥਾਤ ਵੱਡੇ ਕਸਬੇ ਦੀ ਨਿਆਈਂ ਰਾਜਾਦਿਕਾਂ ਦੇ ਸਰੀਰ (ਗ੍ਰਾਮ) ਥੋੜ੍ਹੇ ਘਰਾਂ ਦੀ ਤਰ੍ਹਾਂ ਕੰਗਾਲਾਂ ਦੇ ਸਰੀਰ ਸਾਰੇ ਹੀ ਭੱਠ ਦੀ ਤਰ੍ਹਾਂ ਤਪਦੇ ਹਨ (ਸ਼ਾਂਤੀ ਨਹੀਂ ਆਉਂਦੀ)।

੭. ਜਿਵੇਂ ਇਕ ਇਸਤ੍ਰੀ ਦੇ ਪਤੀ ਤੋਂ ਬਿਨਾਂ ਸਰੀਰ ਦੇ ਸਾਰੇ ਸ਼ਿੰਗਾਰ ਪਾਨਾਂ ਦੇ ਬੀੜੇ ਅਤੇ ਹੋਰ ਰਸ ਆਪਣੇ ਸਰੀਰ ਸਮੇਤ ਹੀ ਵਿਅਰਥ ਦਿਸਦੇ ਹਨ, ਤਿਵੇਂ ਹੀ ਉਸ ਦੇਹੀ ਨੂੰ ਲਾਏ ਸਾਰੇ ਸ਼ਿੰਗਾਰ, ਉਸ ਦੇ ਖਾਧੇ ਚੂਸੇ ਪਾਨਾਂ ਦੇ ਬੀੜੇ ਉਸ ਦੇਹੀ ਦੇ ਮਾਣੇ ਸਾਰੇ ਰਸ, ਦੇਹੀ ਸਮੇਤ ਸਭ ਕੱਚੇ ਹਨ, ਜਿਸ ਦੇ ਅੰਦਰ ਪਤੀ-ਪ੍ਰਮੇਸ਼ਰ ਦੀ ਸਾਖਯਾਤਤਾ ਨਹੀਂ ਹੋਈ।

੮. ਪ੍ਰਭੂ-ਸੁਆਮੀ ਕੰਤ ਦੇ ਬਿਰਹ ਵਿਚ ਜਗਤ ਦੇ ਮਿੱਤਰ ਤੇ ਸੱਜਣ ਸਭੇ ਜਮਦੂਤਾਂ ਵਾਂਗੂੰ ਦੁਖਦਾਈ ਨਜ਼ਰ ਪੈਂਦੇ ਹਨ।

੯. ਇਸੇ ਲਈ ਪੰਜਵੇਂ ਗੁਰੂ ਨਾਨਕ ਦੀ ਬੇਨਤੀ ਹੈ ਆਪ ਜੀ ਅੱਗੇ ਕਿ ਹੇ ਪ੍ਰਭੂ ! ਮੈਨੂੰ ਕ੍ਰਿਪਾ ਕਰਕੇ ਨਾਮ ਦਾ ਦਾਨ ਦਿਓ।

੧੦. ਤੇ ਹੇ ਸੁਆਮੀ ! ਮੈਨੂੰ ਉਸ ਪ੍ਰਭੂ ਨਾਲ ਮਿਲਾ ਦਿਓ, ਜਿਸ ਦਾ ਘਰ ਅਚੱਲ ਹੈ, ਜਿਸ ਦਾ ਸਰੂਪ ਸਦਾ ਥਿਰ ਹੈ।੧।

***ਭਾਵਾਰਥ :*** ਇਸ ਅਰੰਭਕ ਪਉੜੀ ਵਿਚ ਸਤਿਗੁਰੂ ਜੀ ਨੇ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜਾਚ ਦੱਸੀ ਹੈ। ਇਸ ਮਨੁੱਖ ਸਰੀਰ ਦੀ ਉੱਤਮਤਾ ਪ੍ਰਭੂ ਚਿੰਤਨ ਹੀ ਦਸਿਆ ਹੈ। ਜਿਵੇਂ ਗਊ ਦੀ ਕੀਮਤ, ਪਵਿੱਤਰਤਾ ਅਤੇ ਸਤਿਕਾਰ ਉਸ ਦੇ ਦੁੱਧ ਕਰਕੇ ਹੈ ਅਤੇ ਪਾਣੀ ਹੀ ਸਾਰੀਆਂ ਫਸਲਾਂ ਦੀ ਜਿੰਦ-ਜਾਨ ਹੈ, ਇਸੇ ਤਰ੍ਹਾਂ ਮਨੁੱਖ ਦੀ ਪਵਿੱਤ੍ਰਤਾਈ ਪ੍ਰਭੂ ਨੂੰ ਮਿਲਣ ਕਰਕੇ ਹੈ। ਜੇ ਮਨੁੱਖਾ ਸਰੀਰ ਧਾਰ ਕੇ ਪ੍ਰਭੂ ਨੂੰ ਪ੍ਰਗਟ ਨਹੀਂ ਕੀਤਾ, ਉਸ ਨੂੰ ਹਾਜ਼ਰ-ਨਾਜ਼ਰ ਨਹੀਂ ਜਾਣਿਆ, ਅੰਗ-ਸੰਗ ਅਨੁਭਵ ਨਹੀਂ ਕੀਤਾ, ਫਿਰ ਇਕ ਕਿਸਮ ਦਾ ਮਘਦਾ ਭੱਠ ਹੈ। ਸ਼ਿੰਗਾਰ ਭੀ ਸੁੰਦਰ ਹੈ, ਪਾਨ ਵੀ ਬੜਾ ਪਿਆਰਾ ਹੈ, ਸਰੀਰ ਭੀ ਕੀਮਤੀ ਹੈ, ਪਰ ਜੇ ਪਤੀ ਮਿਲਾਪ ਹੋਵੇ। ਮਿਲਾਪ ਦੇ ਸ਼ਿੰਗਾਰ, ਵਿਜੋਗ ਵੇਲੇ ਵਧੇਰੇ ਦੁਖਦਾਈ ਹੋ ਜਾਂਦੇ ਹਨ। ਕਿਉਂਕਿ ਮਨੁੱਖਾ ਜਨਮ ਦਾ ਨਿਸ਼ਾਨਾ ਹੀ ਪ੍ਰਭੂ ਦਾ ਮਿਲਾਪ ਹੈ।

ਇਸ ਲਈ ਹੇ ਪ੍ਰਭੂ ! ਇਕ ਮੇਰੀ ਬੇਨਤੀ ਹੈ, ਮੈਨੂੰ ਪਾਰ ਉਤਾਰਾ ਕਰਨ ਵਾਲਾ ਆਪਣਾ ਨਾਮ ਬਖ਼ਸ਼ੋ ਅਤੇ ਆਪਣੇ ਅਮਰ, ਅਟੱਲ ਅਤੇ ਕਾਇਮ ਦਾਇਮ ਸਰੂਪ ਵਿਚ ਸਦਾ ਹੀ ਟਿਕਾਈ ਰੱਖੋ।

**੧. ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥**
**੨. ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥**
**੩. ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥**
**੪. ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥**
**੫. ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥**
**੬. ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥**
**੭. ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥**
**੮. ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥**
**੯. ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥**

***ਪਦ ਅਰਥ :*** ਚੇਤਿ—ਚੇਤ ਦੇ ਮਹੀਨੇ ਵਿਚ। ਘਣਾ—ਬਹੁਤਾ। ਭਣਾ—ਉਚਾਰਨ ਕਰਾਂ। ਜਿਨਿ—ਜਿਸ ਮਨੁੱਖ ਨੇ। ਤਿਸਹਿ—ਉਸ ਨੂੰ। ਆਏ ਗਣਾ—ਆਇਆ ਸਮਝੋ। ਜਣਾ—ਜਾਣੋ। ਮਣਾ—ਮਣਾਂ ਮੂੰਹੀਂ, ਬਹੁਤ। ਕੰਉ—ਨੂੰ। ਲਗਾ—ਲਗਾਂ, ਮੈਂ ਲਗਦਾ ਹਾਂ।

***ਅਰਥ :***

ਪ੍ਰ: ਦਸੋ ਜੀ ! ਚੇਤ ਦੇ ਮਹੀਨੇ ਅੰਦਰ ਅਮੁੱਕ ਅਨੰਦ ਕਿਵੇਂ ਪ੍ਰਾਪਤ ਹੋ ਸਕਦਾ ਹੈ ?

ਉ:੧. ਚੇਤ ਦੇ ਮਹੀਨੇ ਵਿਚ ਜੇ ਹਰ ਸਮੇਂ ਹੀ ਪ੍ਰਮੇਸ਼ਰ ਨੂੰ ਸਿਮਰਦੇ ਰਹੀਏ, ਤਾਂ ਅਜਿਹਾ ਅਨੰਦ ਪ੍ਰਾਪਤ ਹੋ ਜਾਂਦਾ ਹੈ, ਜੋ ਫਿਰ ਕਦੀ ਮੁੱਕਦਾ ਹੀ ਨਹੀਂ।

ਪ੍ਰ: ਤਾਂ ਉਸ ਪ੍ਰਭੂ ਦੀ ਅਰਾਧਨਾ ਕਰੀਏ ਕਿਸ ਤਰ੍ਹਾਂ ?

ਉ:੨. ਉਸਦਾ ਸਿਮਰਨ ਰਸਨਾ ਨਾਲ ਕਰਦੇ ਰਹਿਣਾ ਚਾਹੀਦਾ ਹੈ, ਪਰ ਉਹ ਨਾਮ ਜਪਣ ਦੀ ਦਾਤ ਸੰਤ ਜਨਾਂ ਨੂੰ ਮਿਲ ਕੇ ਹੀ ਪ੍ਰਾਪਤ ਹੁੰਦੀ ਹੈ।

ਪ੍ਰ: ਸੰਤਾਂ ਰਾਹੀਂ ਨਾਮ ਦੀ ਦਾਤ ਪ੍ਰਾਪਤ ਕਰਨ ਵਾਲਿਆਂ ਬਾਰੇ ਆਪ ਦੀ ਕੀ ਵਿਚਾਰ ਹੈ ?

ਉ:੩. ਜਿਸ ਨੂੰ ਨਾਮ-ਸਿਮਰਨ ਦੀ ਬਰਕਤ ਨਾਲ ਆਪਣੇ ਪਤੀ ਪ੍ਰਮੇਸ਼ਰ ਦਾ ਮਿਲਾਪ ਹੋ ਗਿਆ ਹੈ, ਸਾਡੀ ਵਿਚਾਰ ਅਨੁਸਾਰ ਤਾਂ ਜਗਤ ਵਿਚ ਜਨਮ ਲਿਆ ਉਸੇ ਬੰਦੇ ਦਾ ਹੀ ਸਫਲਾ ਹੈ, ਬਾਕੀ ਦੇ ਸਾਰੇ ਬੰਦਿਆਂ ਦਾ ਮਨੁੱਖੀ ਜਾਮਾ ਨਿਸਫਲ ਹੈ।

ਪ੍ਰ: ਨਾਮ ਤੋਂ ਸੱਖਣੇ ਮਨੁੱਖਾਂ ਬਾਰੇ ਆਪ ਦੀ ਕੀ ਸ਼ੁਭ ਰਾਇ ਹੈ ?

ਉ:੪. ਜਿਨ੍ਹਾਂ ਲੋਕਾਂ ਨੇ ਸਾਰੇ ਜੀਵਨ ਭਰ ਹੀ ਨਾਮ ਨੂੰ ਨਹੀਂ ਸਿਮਰਿਆ, ਉਨ੍ਹਾਂ ਬਾਰੇ ਤਾਂ ਅਸੀਂ ਕੁਝ ਵੀ ਕਹਿਣ ਵਲੋਂ ਅਸਮਰਥ ਹਾਂ। ਪਰ, ਅਸੀਂ ਤਾਂ ਉਨ੍ਹਾਂ ਦਾ ਜ਼ਿਕਰ ਕਰਦੇ ਹਾਂ, ਜਿਨ੍ਹਾਂ ਨੇ ਪ੍ਰਮੇਸ਼ਰ ਦੀ ਯਾਦ ਤੋਂ ਬਿਨਾਂ ਇਕ ਖਿਨ ਮਾਤਰ ਭੀ ਸਮਾਂ ਗੁਜ਼ਾਰਿਆ ਹੈ, ਅਜਿਹੇ ਬੰਦਿਆਂ ਦਾ ਅਸੀਂ ਤਾਂ ਸਾਰਾ ਜਨਮ ਹੀ ਨਿਸਫਲ ਬੀਤ ਗਿਆ ਜਾਣਦੇ ਹਾਂ।

ਪ੍ਰ: ਜਿਸ ਦੇ ਨਾਮ, ਸਿਮਰਨ ਲਈ ਪ੍ਰੇਰਦੇ ਹੋ, ਉਸ ਦਾ ਨਿਵਾਸ ਕਿਥੇ ਹੈ ?

**ਉ:੫.** ਹੇ ਭਾਈ! ਉਹ ਪ੍ਰਭੂ ਇਕ ਦੇਸੀ ਨਹੀਂ, ਉਹ ਪਾਣੀ ਵਿਚ, ਧਰਤੀ ਵਿਚ, ਅਕਾਸ਼ ਵਿਚ, ਜੰਗਲਾਂ ਵਿਚ, ਹਰ ਥਾਂ ਵਿਐਪਕ ਹੈ।

**ਪ੍ਰ:** ਅਜਿਹਾ ਪ੍ਰਭੂ ਜੇ ਕਿਸੇ ਦੇ ਚਿਤ ਵਿਚ ਨਹੀਂ ਵਸਦਾ, ਤਾਂ ਉਸ ਨੂੰ ਦੱਸੋ ਕਿਤਨਾ ਕੁ ਦੁੱਖ ਵਾਪਰੇਗਾ?

**ਉ:੬.** ਉਸ ਪਰੀਪੂਰਨ ਪ੍ਰਭੂ ਨੂੰ ਜੋ ਮਨੁੱਖ ਹਿਰਦੇ ਅੰਦਰ ਨਹੀਂ ਵਸਾਉਂਦਾ, ਜੋ ਦੁੱਖ ਉਸ ਨੂੰ ਮਿਲੇਗਾ, ਉਹ ਕਿਤਨਾ ਕੁ ਗਣਾਂ? ਭਾਵ ਉਹ ਦੁੱਖ ਬਿਆਨ ਹੀ ਨਹੀਂ ਕੀਤਾ ਜਾ ਸਕਦਾ।

**ਪ੍ਰ:** ਤਾਂ ਫਿਰ ਉਸ ਅਮਿੱਤ ਦੁੱਖ ਦੀ ਨਵਿਰਤੀ ਲਈ ਸਾਰੇ ਨਾਮ ਕਿਉਂ ਨਹੀਂ ਸਿਮਰਦੇ?

**ਉ:੭.** ਇਹ ਗੱਲ ਕਿਸੇ ਦੇ ਵਸ ਦੀ ਨਹੀਂ, ਭਾਗਾਂ ਨਾਲ ਹੀ ਕਿਸੇ ਨੂੰ ਨਾਮ ਦੀ ਦਾਤ ਮਿਲ ਸਕਦੀ ਹੈ। ਜਿਨ੍ਹਾਂ ਨੇ ਉਸ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ, ਉਹੀ ਉਸ ਦੀ ਪ੍ਰਾਪਤੀ ਦੇ ਰਸ ਨੂੰ ਭੋਗਦੇ, ਮਾਣਦੇ ਹਨ। ਉਨ੍ਹਾਂ ਦੇ ਹੀ ਵੱਡੇ ਭਾਗ ਹਨ, ਭਾਵ ਇਹ ਰਸ ਭੋਗਣ ਦੀ ਦਾਤ ਵਡਭਾਗੀਆਂ ਨੂੰ ਹੀ ਮਿਲ ਸਕਦੀ ਹੈ।

**ਪ੍ਰ:** ਹਰ ਮਨੁੱਖ ਦੇ ਮਨ ਦੀ ਕੋਈ ਨਾ ਕੋਈ ਤੀਬਰ ਇੱਛਾ ਹੁੰਦੀ ਹੈ, ਤੁਹਾਡੇ ਮਨ ਵਿਚ ਸਭ ਤੋਂ ਵੱਡੀ ਲੋਚਾ ਕਿਹੜੀ ਹੈ?

**ਉ:੮.** ਪੰਜਵੇਂ ਗੁਰੂ ਨਾਨਕ ਜੀ, ਆਪਣੇ ਮਨ ਦੀ ਤੀਬਰ ਤਾਂਘ ਜਤਾਉਂਦੇ ਹਨ ਕਿ ਹੇ ਭਾਈ! ਸਾਡੇ ਮਨ ਵਿਚ ਤਾਂ ਕੇਵਲ ਇਕ ਹਰੀ ਦੇ ਦੀਦਾਰ ਪਾਉਣ ਦੀ ਹੀ ਲੋਚਨਾ ਹੈ, ਜਿਸ ਕਰਕੇ ਸਾਡੇ ਮਨ ਨੂੰ ਹਰ ਵਕਤ ਦਰਸ਼ਨ ਕਰਨ ਦੀ ਪਿਆਸਾ ਲੱਗੀ ਰਹਿੰਦੀ ਹੈ।

**ਪ੍ਰ:** ਜਿਸ ਪ੍ਰਭੂ ਦੇ ਦਰਸ਼ਨਾਂ ਦੀ ਤੁਹਾਡੇ ਮਨ ਵਿਚ ਇਤਨੀ ਤੀਬਰ ਖਿੱਚ ਹੈ, ਜਦ ਕੋਈ ਤੁਹਾਨੂੰ ਉਸ ਪ੍ਰਭੂ ਦਾ ਮੇਲ ਕਰਾ ਦੇਵੇ, ਤੁਸੀਂ ਉਸ ਨੂੰ ਕੀ ਭੇਟਾ ਦੇਵੋਗੇ?

**ਉ:੯.** ਹੇ ਭਾਈ! ਜੋ ਮੈਨੂੰ ਚੇਤ ਤੇ ਮਹੀਨੇ ਵਿਚ ਹੀ ਉਸ ਪ੍ਰਭੂ ਨਾਲ ਮਿਲਾ ਦੇਵੇ, ਤਾਂ ਉਸ ਦੇ ਬਦਲ ਵਿਚ ਦੇਣ ਲਈ ਤਾਂ ਹੋਰ ਕੁਝ ਮੇਰੇ ਪਾਸ ਨਜ਼ਰ ਨਹੀਂ ਆਉਂਦਾ, ਪਰ ਮੈਂ ਉਸ ਉਪਕਾਰੀ ਦੇ ਪਵਿੱਤਰ ਚਰਨਾਂ ਨੂੰ ਅਜਿਹਾ ਚੰਬੜ (ਲੰਪਟ) ਜਾਵਾਂ ਕਿ ਉਸ ਦੇ ਚਰਨਾਂ ਤੋਂ ਮੈਂ ਕਦੀ ਵਿਛੜਾਂ ਹੀ ਨਾ।੨।

***ਭਾਵਾਰਥ :*** ਜਦ ਕੋਈ ਚੇਤ ਦੇ ਮਹੀਨੇ ਵਿਚ ਚੇਤੰਨ ਹੋ ਕੇ ਉਸ ਪ੍ਰਭੂ ਦੀ ਅਰਾਧਨਾ ਕਰਦਾ ਹੈ, ਉਸ ਨੂੰ ਫਿਰ ਉਸ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਜਿਹੜਾ ਕਦੇ ਵੀ ਮੁੱਕਣ ਵਾਲਾ ਨਹੀਂ ਹੈ। ਇਕ ਰਸ ਸਿਮਰਨ ਦਾ ਅਭਿਆਸ ਰੱਬੀ ਪੁਰਸ਼ਾਂ ਨਾਲ ਮਿਲ ਕੇ ਹੁੰਦਾ ਹੈ। ਮਨੁੱਖ ਜਨਮ ਵਿਚ ਆਉਣਾ ਉਸੇ ਪ੍ਰਾਣੀ ਦਾ ਸਫਲਾ ਹੈ, ਜਿਸ ਨੇ ਆਪਣੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, ਅਜਿਹੇ ਪ੍ਰਭੂ ਤੋਂ ਬਿਨਾਂ ਜੋ ਇਕ ਖਿਨ ਮਾਤ੍ਰ ਭੀ ਰਹਿੰਦਾ ਹੈ, ਜਾਣੋ ਉਸਦਾ ਤਾਂ ਇਹ ਜਨਮ ਹੀ ਬੇਅਰਥਾ ਚਲਾ ਜਾਂਦਾ ਹੈ।

ਉਸ ਪ੍ਰਭੂ ਨੂੰ ਕਿਧਰੇ ਬਾਹਰ ਜਾ ਕੇ ਲੱਭਣ ਦੀ ਲੋੜ ਨਹੀਂ, ਉਹ ਤਾਂ ਜੰਗਲਾਂ, ਪਹਾੜਾਂ, ਅਕਾਸ਼ਾਂ, ਪਤਾਲਾਂ ਵਿਚ ਪਰੀਪੂਰਨ ਹੈ, ਐਸਾ ਹਰ ਜਾਂਈ ਤੇ ਹਰ ਥਾਂਈ ਵਿਆਪਕ ਪ੍ਰਭੂ ਭੀ ਜਿਸ ਨੂੰ ਚੇਤੇ ਨਾ ਆਵੇ, ਇਸ ਤੋਂ ਵੱਡੀ ਹੋਰ ਦੁਖਦਾਈ ਗੱਲ ਕੀ ਹੋ ਸਕਦੀ ਹੈ। ਹੇ ਪ੍ਰਭੂ! ਮੇਰੇ ਦਿਲ ਵਿਚ ਪਿਆਸ ਜਾਗ ਪਈ ਹੈ, ਤੈਨੂੰ ਵੇਖਣ ਦੀ। ਇਹ ਯਾਦ ਦਿਨ ਦੂਣੀ ਤੇ ਰਾਤ ਚੌਗੁਣੀ ਵਧੀ ਜਾਂਦੀ ਹੈ, ਘੱਟਦੀ ਨਹੀਂ। ਮੈਂ ਉਸ ਗੁਰੂ ਪਿਆਰੇ ਦੀ ਚਰਨ ਸ਼ਰਨ ਪ੍ਰਾਪਤ ਕਰਨਾ ਚਾਹੁੰਦਾ ਹਾਂ, ਜਿਹੜਾ ਆਪ ਮਿਲਿਆ ਹੈ ਅਤੇ ਹੋਰ ਪਿਆਸੇ ਜਗਿਆਸੂਆਂ ਨੂੰ ਮੇਲਦਾ ਹੈ।

**੧. ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥**
**੨. ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥**
**੩. ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥**
**੪. ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥**
**੫. ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥**
**੬. ਦਯੁ ਵਿਸਾਰਿ ਵਿਗੁਚਣਾ**
**ਪ੍ਰਭ ਬਿਨੁ ਅਵਰੁ ਨ ਕੋਇ ॥**
**੭. ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥**
**੮. ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥**
**੯. ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥**

***ਪਦ ਅਰਥ :*** ਵੈਸਾਖਿ—ਵਿਸਾਖ ਦੇ ਮਹੀਨੇ ਵਿਚ। ਧੀਰਨਿ ਕਿਉ—ਕਿਵੇਂ ਧੀਰਜ ਕਰਨ। ਵਾਢੀਆ—ਪਤੀ ਤੋਂ ਵਿਛੜੀਆਂ ਹੋਈਆਂ। ਬਿਛੋਹੁ—ਵਿਛੋੜਾ। ਮਾਇਆ ਧੋਹੁ—ਛਲ ਰੂਪ ਮਾਇਆ, ਮਨ ਮੋਹਣੀ ਮਾਇਆ। ਕਲਤ੍ਰ—ਇਸਤ੍ਰੀ। ਪਲਚਿ—ਫਸ ਕੇ, ਉਲਝ ਕੇ। ਸਗਲੀ—ਸਾਰੀ ਸ੍ਰਿਸ਼ਟੀ। ਧੰਧੈ ਮੋਹੁ—ਧੰਦੇ ਦਾ ਮੋਹ। ਖੋਹਿ—ਖੋਹੇ ਜਾਂਦੇ ਹਨ। ਅਗੈ—ਪਹਿਲਾਂ ਹੀ। ਦਯੁ—ਪ੍ਰਭੂ। ਵਿਗੁਚਣਾ—ਖੁਆਰ ਹੋਈਦਾ ਹੈ। ਸੋਇ—ਸੋਭਾ। ਸੰਤੁ ਹਰਿ—ਹਰੀ ਸੰਤ। ਭੇਟੈ—ਮਿਲ ਪਏ।

***ਅਰਥ :***

**ਪ੍ਰ:** ਇਸ ਮਨੁੱਖ ਦੇ ਮਨ ਵਿਚ ਧੀਰਜਤਾ ਕਿਉਂ ਨਹੀਂ ਆਉਂਦੀ?

**ਉ:੧.** ਜਿਵੇਂ ਵਿਸਾਖ ਦੇ ਮਹੀਨੇ ਅੰਦਰ ਉਨ੍ਹਾਂ ਇਸਤ੍ਰੀਆਂ ਨੂੰ ਮਨ ਵਿਚ ਕਿਵੇਂ ਧੀਰਜ ਆ ਸਕਦੀ ਹੈ (ਅਰਥਾਤ ਉਨ੍ਹਾਂ ਦਾ ਦਿਲ ਕਿਵੇਂ ਖਲੋ ਸਕਦਾ ਹੈ) ਜਿਨ੍ਹਾਂ ਨੂੰ ਪਤੀ-ਪ੍ਰੇਮ ਦਾ ਵਿਛੋੜਾ ਹੈ।

ਇਸੀ ਤਰ੍ਹਾਂ ਉਸ ਜੀਵ ਨੂੰ ਮਨ ਵਿਚ ਕਿਵੇਂ ਧੀਰਜ ਆ ਸਕਦੀ ਹੈ, ਜਿਸ ਨੂੰ ਰੱਬੀ ਪਿਆਰ ਦਾ ਵਿਛੋੜਾ ਹੈ। (ਭਾਵ ਜੋ ਪਿਆਰ ਤੋਂ ਸੱਖਣਾ ਹੈ)।

**ਪ੍ਰ:** ਇਸ ਨੂੰ ਰੱਬੀ ਪਿਆਰ ਦਾ ਵਿਛੋੜਾ ਕਿਉਂ ਪੈ ਗਿਆ?

**ਉ:੨.** ਉਹ ਇਸ ਲਈ, ਕਿ ਇਸ ਨੇ ਆਪਣੇ ਮਨ ਵਿਚ ਹਰੀ ਸੱਜਣ ਪਤੀ ਨੂੰ ਭੁਲਾ ਦਿੱਤਾ ਅਤੇ ਛਲ ਰੂਪ ਮਾਇਆ ਦੀ ਪ੍ਰੀਤ ਇਸ ਦੇ ਅੰਦਰ ਲੱਗੀ ਹੋਈ ਹੈ।

**ਪ੍ਰ:** ਮਾਇਕੀ ਪ੍ਰੀਤ ਜੋ ਕਈ ਰੂਪਾਂ ਵਿਚ ਸਾਡੇ ਸਾਹਮਣੇ ਆ ਰਹੀ ਹੈ, ਕੀ ਇਨ੍ਹਾਂ ਵਿਚੋਂ ਕੋਈ ਭੀ ਸਾਥ ਨਾ ਦੇਵੇਗੀ?

**ਉ:੩.** ਨਹੀਂ, ਹੇ ਭਾਈ! ਮਨੁੱਖ ਦੇ ਨਾਲ, ਨ ਪੁੱਤ, ਨ ਇਸਤ੍ਰੀ, ਨ ਧਨ, ਕੋਈ ਭੀ ਨਾਲ ਨਹੀਂ ਨਿੱਭਦਾ। ਇਕ ਅਬਿਨਾਸ਼ੀ ਪਰਮਾਤਮਾ ਹੀ ਅਸਲ ਸਾਥੀ ਹੈ।

੪. ਹੋਰ ਸਾਰੇ ਹੀ ਧੰਦੇ (ਜੋ ਮਾਇਆ ਮੋਹ ਰੂਪ ਹਨ) ਇਹ ਝੂਠੇ ਹਨ, ਇਨ੍ਹਾਂ ਵਿਚ ਫਸ ਫਸ ਕੇ ਸਾਰੀ ਹੀ ਲੋਕਾਈ ਮਰਦੀ ਜਾ ਰਹੀ ਹੈ।

੫. ਇਕ ਪਰਮਾਤਮਾ ਦੇ ਨਾਮ-ਸਿਮਰਨ ਤੋਂ ਸੱਖਣੀ ਹੋਣ ਕਰਕੇ ਅੱਗੇ ਗਈ ਹੋਈ ਰਾਹ ਵਿਚ ਹੀ ਲੁੱਟੀ ਜਾਂਦੀ ਹੈ। ਭਾਵ ਬਿਨਾਂ ਨਾਮ ਤੋਂ ਕਰਮ ਧਰਮ ਹੋਰ ਸਾਰੇ ਹੀ ਜਮ ਮਾਰਗ ਵਿਚ ਲੁੱਟੇ ਜਾਂਦੇ ਹਨ।

੬. ਪ੍ਰਭੂ ਨੂੰ ਭੁਲਾ ਕੇ ਖੁਆਰ ਹੋਈਦਾ ਹੈ, (ਇਕ) ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ।

ਪ੍ਰ: ਰੱਬੀ-ਦਰਗਾਹੇ ਸੋਭਾ ਕਿਸ ਦੀ ਹੋਵੇਗੀ ?

ਉ:੭. ਅੱਗੇ ਗਿਆਂ ਤਾਂ ਉਨ੍ਹਾਂ ਹੀ ਬੰਦਿਆਂ ਦੀ ਸੋਭਾ ਨਿਰਮਲ ਹੋਵੇਗੀ। ਜੋ ਜਿਉਂਦਿਆਂ ਇਸ ਲੋਕ ਵਿਚ ਪ੍ਰਭੂ ਦੀ ਸ਼ਰਨ ਵਿਚ ਹਾਜ਼ਰ ਰਹੇ ਹਨ।

ਪ੍ਰ: ਆਪ ਦੀ ਮੰਗ ਰੱਬੀ-ਦਰ ਤੋਂ ਕੀ ਹੈ ? (ਬਸ ਇਕੋ ਹੀ ਮੰਗ ਹੈ)।

ਉ:੮. ਹੇ ਪ੍ਰਭੂ ! ਤੇਰੇ ਦਰ 'ਤੇ ਪੰਜਵੇਂ ਗੁਰੂ ਨਾਨਕ ਦੀ ਇਹੋ ਅਰਜੋਈ ਹੈ, ਕਿ ਮੈਨੂੰ ਆਪ ਜੀ ਦਾ ਮਿਲਾਪ ਨਸੀਬ ਹੋਵੇ, ਉਹ ਮਿਲਾਪ ਅਜਿਹਾ ਦਿਓ ਜੋ ਸਦਾ ਹੀ ਪ੍ਰਾਪਤ ਰਵੇ।

ਪ੍ਰ: ਵੈਸਾਖ ਦਾ ਮਹੀਨਾ ਸੁਹਾਵਣਾ (ਸੁਖਦਾਈ) ਕਿਸ ਨੂੰ ਲਗਦਾ ਹੈ ?

ਉ:੯. ਵੈਸਾਖ ਦਾ ਮਹੀਨਾ ਤਾਹੀਓਂ ਸੁਹਾਵਣਾ (ਸੁਖਦਾਈ ਲਗਦਾ ਹੈ) ਜਦੋਂ ਪਹਿਲੋਂ ਸੰਤ ਮਿਲ ਜਾਣ, ਫਿਰ ਉਹ ਅਬਿਨਾਸ਼ੀ ਹਰੀ ਨਾਲ ਮਿਲਾਪ ਕਰਵਾ ਦੇਣ।੩।

***ਭਾਵਾਰਥ :*** ਜੀਵ ਰੂਪ ਇਸਤ੍ਰੀਆਂ ਉਸ ਪਤੀ-ਪ੍ਰਮੇਸ਼ਰ ਤੋਂ ਵਿਛੜੀਆਂ ਹੋਈਆਂ ਦਿਨੇ ਰਾਤ ਵਿਜੋਗਣਾਂ ਵਾਂਗੂੰ ਵਿਲਕਦੀਆਂ ਰਹਿੰਦੀਆਂ ਹਨ, ਮਿਲਾਪ ਤੋਂ ਬਿਨਾਂ ਇਨ੍ਹਾਂ ਨੂੰ ਕਦੀ ਵੀ ਧੀਰਜ ਨਹੀਂ ਆ ਸਕਦੀ, ਜਿਵੇਂ ਨਦੀਆਂ ਸਾਗਰ ਵਿਚ ਲੀਨ ਹੋ ਕੇ ਹੀ ਅਰਾਮ ਕਰਦੀਆਂ ਹਨ, ਮਿਲਣ ਤੋਂ ਪਹਿਲੋਂ ਦਿਨੇ ਰਾਤ ਉਹ ਟੁਰੀਆਂ ਹੀ ਰਹਿੰਦੀਆਂ ਹਨ। ਉਹ ਆਪਣੇ ਮਾਰਗ ਦੇ ਉੱਚੇ ਨੀਵੇਂ ਪਹਾੜਾਂ ਨੂੰ ਟਕਰਾਉਣ ਦੇ ਹਜ਼ਾਰਾਂ ਕਸ਼ਟਾਂ ਨੂੰ ਸਹਾਰਦੀਆਂ ਵੀ ਕਦੀ ਬੇ-ਦਿਲ ਨਹੀਂ ਹੁੰਦੀਆਂ। ਯਾਦ ਰਹੇ, ਜਿਸ ਜੀਵਨ ਵਿਚ ਤਸੱਲੀ ਜਾਂ ਦ੍ਰਿੜ੍ਹਤਾ ਨਹੀਂ, ਉਹ ਕਦਾਚਿਤ ਭੀ ਸੁਖੀ ਨਹੀਂ ਹੋ ਸਕਦਾ। ਵਿਚਾਰ ਦ੍ਰਿਸ਼ਟੀ ਨਾਲ ਤੱਕਿਆਂ ਸਾਨੂੰ ਇਸ ਝੂਠੇ ਸੰਸਾਰ ਦੇ ਸਾਰੇ ਹੀ ਪਦਾਰਥ ਖਿਨ-ਭੰਗਰ ਦਿਸਣਗੇ। ਇਸ ਵਿਚ ਉਸਰਨ ਤੇ ਢਹਿ ਜਾਣ ਦਾ ਇਕ ਦਿਨੇ ਰਾਤ ਜ਼ਬਰਦਸਤ ਅਰੁੱਕ ਤੂਫ਼ਾਨ ਚਲ ਰਿਹਾ ਹੈ। ਰੇਤ ਦਿਆਂ ਟਿੱਬਿਆਂ ਵਾਂਗ ਕਿਧਰੇ ਬਣਦੇ ਹਨ ਅਤੇ ਕਿਸੇ ਪਾਸੇ ਕਿਰੀ ਜਾ ਰਹੇ ਹਨ। ਜਿਨ੍ਹਾਂ ਟਿੱਲਿਆਂ ਨੂੰ ਅੱਜ ਅਸੀਂ ਖੱਬੇ ਪਾਸੇ ਵੇਖਦੇ ਹਾਂ, ਕਲ੍ਹ ਉਨ੍ਹਾਂ ਨੂੰ ਸੱਜੇ ਪਾਸੇ ਤੱਕਾਂਗੇ।

ਜਗਿਆਸੂ ਲਈ ਪ੍ਰਭੂ ਦਾ ਪਿਆਰ ਮਹਾਨ ਹੈ ਅਤੇ ਉਸ ਦਾ ਵਿਜੋਗ ਭੀ। ਉਸ ਦੀਆਂ ਦਿਲ ਵਿਚ ਗੁਪਤ ਪੀੜਾਂ ਭੀ ਮਹਾਨ ਹਨ, ਜਿਸ ਨੂੰ ਰੱਬ ਦਾ ਵਿਯੋਗੀ ਹੀ ਅਨੁਭਵ ਕਰਦਾ ਹੈ। ਵਿਛੋੜੇ ਦੇ ਅਣਿਆਲੇ ਤੀਰ ਤਨ ਮਨ ਨੂੰ ਘਾਇਲ ਕਰਦੇ ਹਨ, ਉਹ ਸਹਾਰੇ ਨਹੀਂ ਜਾ ਸਕਦੇ। ਤਿੰਨਾਂ ਲੋਕਾਂ ਦੀ ਦੌਲਤ ਭੀ ਭਗਤ ਦੇ ਮਨ ਨੂੰ ਡੁਲਾ ਨਹੀਂ ਸਕਦੀ। ਮਨੁੱਖ ਦੀ ਨਜ਼ਰ ਵਾਂਗੂੰ ਇਸ ਦੀ ਬੁੱਧੀ ਭੀ ਸਿਆਣਿਆਂ ਨੇ ਦੋ ਪ੍ਰਕਾਰ ਦੀ ਦੱਸੀ ਹੈ। ਇਕ ਨੇੜੇ ਦੀਆਂ ਚੀਜ਼ਾਂ ਵੇਖਣ ਵਾਲੀ ਤੇ ਦੂਜੀ ਦੂਰ ਦੀਆਂ। ਨੇੜੇ ਵੇਖਣ ਵਾਲੀ ਕਮਜ਼ੋਰ ਬੁੱਧੀ ਮਾਇਆ ਦੇ ਛਲ ਨਾਲ ਛਲੀ ਜਾਂਦੀ ਹੈ। ਜੋ ਸਾਡਾ ਲੋਕ ਪ੍ਰਲੋਕ ਦਾ ਸਹਾਇਕ ਮਾਲਕ ਹੈ, ਉਸ ਨੂੰ ਅਣਡਿੱਠ ਕਰਦੀ ਹੈ, ਨੇੜੇ ਵੇਖਣ ਵਾਲੀ ਬੁੱਧ ਨਹੀਂ ਜਾਣਦੀ ਕਿ ਧੀਆਂ, ਪੁੱਤਰ ਅਤੇ ਇਸਤ੍ਰੀ ਅੰਤ ਵੇਲੇ ਸਾਥ ਨਹੀਂ ਦੇਣਗੇ ਅਤੇ ਨਾ ਹੀ ਇਹ ਸਾਡੇ ਜੀਵਨ ਦੇ ਸਹੀ ਮਨੋਰਥ ਨੂੰ ਪੂਰਿਆਂ ਕਰਦੇ ਹਨ। ਇਹ ਸਭੋ ਕੁਝ ਪੜ੍ਹਦਿਆਂ ਸੁਣਦਿਆਂ ਫਿਰ ਭੀ ਸਾਰੀ ਲੁਕਾਈ ਬੁਰੀ ਤਰ੍ਹਾਂ ਇਸ ਦਲਦਲ ਵਿਚ ਪੈਰਾਂ ਤੋਂ ਲੈ ਕੇ ਗਲ ਤੱਕ ਖੁਭੀ ਹੋਈ ਹੈ।

ਇਸ ਲਈ ਹਜ਼ੂਰ ਇਸ ਉਪ੍ਰੋਕਤ ਮਹਾਂਵਾਕ ਵਿਚ ਉਸ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ, ਕਿ ਹੇ ਪ੍ਰਭੂ ! ਮੇਰੀ ਜੋਦੜੀ ਹੈ ਕਿ ਮੈਨੂੰ ਆ ਮਿਲੋ ਅਤੇ ਮਿਲ ਕੇ ਸਦਾ ਲਈ ਪ੍ਰਾਪਤ ਰਹੋ ਅਤੇ ਮੇਰੇ ਅੰਗਾਂ ਵਾਂਗੂੰ ਹੀ ਹਮੇਸ਼ਾਂ ਅੰਗ ਸੰਗ ਰਹੋ।

**੧. ਹਰਿ ਜੇਠਿ ਜੁੜੰਦਾ ਲੋੜੀਐ**
**ਜਿਸੁ ਅਗੈ ਸਭਿ ਨਿਵੰਨਿ ॥**
**੨. ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥**
**੩. ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥**
**੪. ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥**
**੫. ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥**
**੬. ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥**
**੭. ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥**
**੮. ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥**
**੯. ਹਰਿ ਜੇਠੁ ਰੰਗੀਲਾ ਤਿਸੁ ਧਣੀ**
**ਜਿਸ ਕੈ ਭਾਗੁ ਮਥੰਨਿ ॥੪॥**

***ਪਦ ਅਰਥ :*** ਜੇਠਿ—ਜੇਠ ਦੇ ਮਹੀਨੇ ਵਿਚ। ਜੁੜੰਦਾ ਲੋੜੀਐ—ਪ੍ਰਭੂ ਦੇ ਚਰਨਾਂ ਵਿਚ ਹੀ ਜੁੜਨਾ ਚਾਹੀਦਾ ਹੈ। ਸਭਿ ਨਿਵੰਨਿ—ਸਾਰੇ (ਨਿਵੰਨਿ) ਨਿਊਂਦੇ ਹਨ। ਸਜਣ ਦਾਵਣਿ—ਉਸ ਹਰੀ ਸਜਣ ਦੇ (ਦਾਵਣਿ) ਪੱਲੇ ਨਾਲ। ਕਿਸੈ ਬੰਨਿ—ਕਿਸੇ ਨੂੰ ਬੰਨ੍ਹਣ ਨਹੀਂ ਦੇਂਦਾ। ਰੰਗ ਜੇਤੇ—ਜਿਤਨੇ ਭੀ ਰੰਗ ਹਨ। ਨਾਰਾਇਣੈ—ਪਰਮੇਸ਼ਰ ਦੇ। ਭਾਵੰਨਿ—ਪਿਆਰੇ ਲਗਦੇ ਹਨ। ਕਰੰਨਿ—ਕਰਦੇ ਹਨ। ਕਹੀਅਹਿ—ਕਹੇ ਜਾਂਦੇ ਹਨ। ਸੰਨਿ—ਪਾੜ। ਮਥੰਨਿ—ਮੱਥੇ ਦੇ।

***ਅਰਥ :***

ਪ੍ਰ: ਹਰ ਮਨੁੱਖ ਦਾ ਮਨ ਕਿਸੇ ਨਾ ਕਿਸੇ ਪਾਸੇ ਜੁੜਨਾ ਚਾਹੁੰਦਾ ਹੈ, ਯਾ ਜੁੜਿਆ ਹੋਇਆ ਵੇਖੀਦਾ ਹੈ, ਪਰ ਗੁਰਮਤ ਅਨੁਸਾਰ ਮਨ ਨੂੰ ਕਿਸ ਪਾਸੇ ਜੋੜਨਾ ਚਾਹੀਦਾ ਹੈ ?

ਉ:੧. ਹੇ ਭਾਈ ! ਜੇਠ ਦੇ ਮਹੀਨੇ ਵਿਚ ਉਸ ਵੱਡੇ ਹਰੀ ਦੇ ਚਰਨਾਂ ਵਿਚ ਜੁੜਨਾ (ਲੋੜੀਐ) ਚਾਹੀਦਾ ਹੈ, ਜਿਸ ਹਰੀ ਦੇ ਅੱਗੇ ਸਾਰੇ ਹੀ ਜੀਵ ਸਿਰ ਨਿਵਾਉਂਦੇ ਹਨ।

ਪ੍ਰ: ਜਿਸ ਹਰੀ ਦੇ ਚਰਨਾਂ ਵਿਚ ਤੁਸੀਂ ਹਰ ਜੀਵ ਨੂੰ ਜੋੜਨਾ ਚਾਹੁੰਦੇ ਹੋ, ਉਸ ਤੋਂ ਕੀ ਲਾਭ ਮਿਲੇਗਾ ?

ਉ:੨. ਹੇ ਭਾਈ ! ਜੇ ਕਦੀ ਹਰੀ ਰੂਪ ਉਸ ਸੱਜਣ ਦੇ ਪੱਲੇ ਲੱਗੇ

ਰਹੀਏ, ਭਾਵ ਉਸ ਦੇ ਚਰਨਾਂ ਨਾਲ ਜੁੜੇ ਰਹੀਏ, ਤਾਂ ਫਿਰ ਜਮ ਦੇ ਦੂਤ ਕਿਸੇ ਹੋਰ ਨੂੰ ਬੰਨ੍ਹ ਕੇ ਨਹੀਂ ਦੇਂਦੇ, ਅਰਥਾਤ ਉਹ ਫਿਰ ਧਰਮ ਰਾਜ ਪਾਸ ਬੰਨ੍ਹੇ ਹੋਏ ਘੱਲੇ ਨਹੀਂ ਜਾ ਸਕਦੇ।

ਪ੍ਰ: ਪ੍ਰਭੂ ਜਮਾਂ ਦੇ ਬੰਨੇ ਜਾਣ ਵਲੋਂ ਕਿਵੇਂ ਰੋਕ ਸਕਦਾ ਹੈ?

ਉ:੩. ਹੇ ਭਾਈ! ਪ੍ਰਭੂ ਪਾਸ ਮਾਣਕਾਂ ਮੋਤੀਆਂ ਤੋਂ ਭੀ ਕੀਮਤੀ ਉਸ ਪ੍ਰਭੂ ਦਾ ਨਾਮ ਰੂਪੀ ਰਤਨ ਹੈ, ਜਿਸ ਨੂੰ ਕਦੀ ਭੀ ਸੰਨ੍ਹ ਲਗ ਹੀ ਨਹੀਂ ਸਕਦੀ, ਭਾਵ ਹੈ ਇਸ ਨਾਮ ਨੂੰ ਜਮ ਜਗਾਤੀਆ ਕਿਸੇ ਭੀ ਪੱਜ ਨਾਲ ਖੋਹ ਨਹੀਂ ਸਕਦਾ, ਲੋਕੀਂ ਜਿਸ ਹੀਰੇ, ਮੋਤੀ, ਲਾਲ ਆਦਿਕ ਕੀਮਤੀ ਧਨ ਨੂੰ ਇਕੱਤ੍ਰ ਕਰਨ ਲਈ ਨੱਸ ਭੱਜ ਕਰਦੇ ਹਨ, ਉਸ ਦੇ ਤਾਂ ਚੋਰੀ ਹੋ ਜਾਣ ਦਾ ਭੀ ਸਦਾ ਤੌਖਲਾ ਬਣਿਆ ਰਹਿੰਦਾ ਹੈ, ਪਰ ਇਹ ਬਹੁ-ਮੁੱਲਾ ਨਾਮ-ਧਨ ਕਦੀ ਚੁਰਾਇਆ ਹੀ ਨਹੀਂ ਜਾ ਸਕਦਾ।

ਪ੍ਰ: ਜੀਵ ਦਾ ਮਨ ਤਾਂ, ਮਨ ਭਾਉਂਦੇ ਅਨੇਕਾਂ ਅਨੰਦ ਮਾਣਨਾ ਚਾਹੁੰਦਾ ਹੈ, ਉਹ ਪ੍ਰਭੂ ਕਿਸ ਕਿਸ ਅਨੰਦ ਦਾ ਦਾਤਾ ਹੈ?

ਉ:੪. ਹੇ ਭਾਈਓ! ਇਹ ਜੀਵ ਜਿਤਨੇ ਭੀ ਮਨ ਭਾਉਂਦੇ ਅਨੰਦ ਮਾਣਨਾ ਚਾਹੁੰਦਾ ਹੈ, ਉਸ ਮਾਲਕ ਪਾਸ ਸਾਰੇ ਮੌਜੂਦ ਹਨ, ਪਰ ਪ੍ਰਾਪਤੀ ਉਨ੍ਹਾਂ ਨੂੰ ਹੀ ਹੋਇਆ ਕਰਦੀ ਹੈ, ਜੋ ਉਸ ਦੇ ਲੜ ਲਗ ਜਾਂਦੇ ਹਨ।

ਪ੍ਰ: ਉਸ ਪ੍ਰਭੂ ਦੇ ਲੜ ਲਗਿਆਂ ਸਾਦਕਾਂ ਦੀ ਮਾਨਸਕ ਅਵਸਥਾ ਕੈਸੀ ਹੋ ਜਾਂਦੀ ਹੈ?

ਉ:੫. ਉਹ ਲੜ ਲਗੇ ਪ੍ਰੇਮੀ ਹਰ ਵਕਤ ਉਸੇ ਰਾਜ਼ਕ ਦੀ ਰਜ਼ਾ ਵਿਚ ਪ੍ਰਸੰਨ ਰਹਿੰਦੇ ਹਨ, ਕਿ ਹਰੀ ਜੋ ਚਾਹੁੰਦਾ ਹੈ ਸੋਈ ਕਰਦਾ ਹੈ ਅਤੇ ਉਨ੍ਹਾਂ ਨੂੰ ਇਹ ਭੀ ਸੂਝ ਪੈ ਜਾਂਦੀ ਹੈ ਕਿ ਇਹ ਸਾਰੇ ਜੀਵ ਉਸ ਦੇ ਕਰਾਏ ਕ੍ਰਿਆ ਕਰਦੇ ਹਨ।

ਪ੍ਰ: ਜੋ ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ, ਉਨ੍ਹਾਂ ਨੂੰ ਉਹ ਮਾਲਕ ਕੀ ਬਖ਼ਸ਼ਦਾ ਹੈ?

ਉ:੬. ਹੇ ਭਾਈ! ਜਿਨ੍ਹਾਂ ਸਾਦਕਾਂ ਨੂੰ ਪ੍ਰਭੂ ਨੇ ਆਪਣੀ ਸਿਫ਼ਤ ਸਲਾਹ ਦੀ ਦਾਤ ਬਖ਼ਸ਼ ਦਿੱਤੀ ਹੈ, ਉਨ੍ਹਾਂ ਨੂੰ ਉਸ ਮਾਲਕ ਨੇ ਆਪਣੇ ਹੀ ਬਣਾ ਲਿਆ ਹੈ, ਜਿਨ੍ਹਾਂ ਨੂੰ ਉਸ ਮਾਲਕ ਨੇ ਆਪਣੀ ਅਪਣੱਤ ਵਿਚ ਲੈ ਲਿਆ, ਉਨ੍ਹਾਂ ਨੂੰ ਹੀ, ਉਹ ਇਸ ਜਗਤ ਵਿਚ ਅਤੇ ਪ੍ਰਲੋਕ ਵਿਚ ਧੰਨਤਾ ਜੋਗ, ਸ਼ਾਬਾਸ਼ ਮਿਲਦੀ ਹੈ।

ਪ੍ਰ: ਉਸ ਪਤੀ-ਪ੍ਰਮੇਸ਼ਰ ਦਾ ਸੰਜੋਗ ਸਾਰਿਆਂ ਨੂੰ ਕਿਉਂ ਨਹੀਂ ਨਸੀਬ ਹੁੰਦਾ?

ਉ:੭. ਹੇ ਭਾਈ! ਰੱਬ ਦਾ ਸੰਜੋਗੀ ਤਾਂ ਹਰ ਮਨੁੱਖ ਹੀ ਬਣਨਾ ਚਾਹੁੰਦਾ ਹੈ, ਪਰ ਇਹ ਗੱਲ ਕਿਸੇ ਦੇ ਆਪਣੇ ਅਧੀਨ ਨਹੀਂ, ਜੇ ਮਿਲ ਸਕਦਾ ਹੁੰਦਾ, ਤਾਂ ਜਿਨ੍ਹਾਂ ਨੂੰ ਹੁਣ ਤਕ ਨਹੀਂ ਮਿਲ ਸਕਿਆ, ਉਹ ਵਿਛੜ ਕੇ ਕਿਉਂ ਰੋ ਰਹੇ ਹਨ। ਭਾਵ ਉਹ ਹੁਣ ਤਕ ਕਦੋਂ ਦੇ ਮਿਲਾਪ ਕਰ ਲੈਂਦੇ, ਜੇ ਉਨ੍ਹਾਂ ਦੇ ਹੱਥ ਵਿਚ ਹੁੰਦਾ।

ਪ੍ਰ: ਫਿਰ ਉਸ ਦੇ ਸੰਜੋਗੀ ਹੋਣ ਦਾ ਅਨੰਦ ਕਿਵੇਂ ਮਾਣਿਆ ਜਾ ਸਕੇ?

ਉ:੮. ਗੁਰੂ ਜੀ ਕਹਿੰਦੇ ਹਨ—ਉਸ ਦੇ ਸੰਜੋਗੀ ਹੋਣ ਦਾ ਅਨੰਦ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ, ਜੋ ਸਾਧੂਆਂ ਦੇ ਸੰਗ ਵਿਚ ਮਿਲ ਕੇ ਗੁਰੂ ਉਪਦੇਸ਼ ਦੇ ਧਾਰਨੀ ਹੁੰਦੇ ਹਨ।

ਪ੍ਰ: ਉਸ ਨੂੰ ਪ੍ਰਾਪਤ ਕਰਨ ਦਾ ਵੱਡਾ ਸਾਧਨ ਕੀ ਹੈ?

ਉ:੯. ਹੇ ਭਾਈ! ਜੇਠ ਦੇ ਮਹੀਨੇ ਵਿਚ ਉਸ ਵੱਡੇ ਹਰੀ ਅਨੰਦ-ਦਾਇਕ ਮਾਲਿਕ ਦੀ ਪ੍ਰਾਪਤੀ ਉਸੇ ਨੂੰ ਹੋ ਸਕਦੀ ਹੈ, ਜਿਸ ਦੇ ਮੱਥੇ 'ਤੇ ਭਾਗ ਲਿਖਿਆ ਹੋਵੇ, ਉਸੇ ਦਾ ਹੀ ਇਹ ਜੇਠ ਦਾ ਮਹੀਨਾ ਅਨੰਦ-ਦਾਇਕ ਬੀਤਦਾ ਹੈ।੪।

***ਭਾਵਾਰਥ :*** ਜੇਠ ਮਹੀਨਾ ਭੀ ਹੈ ਅਤੇ ਜੇਠ ਵੱਡੇ ਤੇ ਚੰਗੇ ਨੂੰ ਵੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਜੇਠ ਵਾਹਿਗੁਰੂ ਹੈ, ਜੋ ਵੱਡਾ ਅਤੇ ਸਤਿਕਾਰ-ਯੋਗ ਹੈ, ਉਂਜ ਜੇਠ ਨੂੰ ਜੁਆਨੀ ਦਾ ਭੀ ਪ੍ਰਤੀਕ ਮੰਨਿਆ ਜਾ ਸਕਦਾ ਹੈ, ਕਿਉਂਕਿ ਜੁਆਨੀ, ਬਚਪਨ ਤੇ ਬੁਢੇਪੇ ਦੋਹਾਂ ਤੋਂ ਹੀ ਚੰਗੀ ਹੈ, ਮਨੁੱਖ ਜਨਮ ਦੀ ਵਡਿਆਈ ਤਾਂ ਰੱਬ ਵਿਚ ਜੁੜਨ ਨਾਲ ਹੈ, ਵਾਹਿਗੁਰੂ ਵਿਚ ਲਿਵ ਲਗਿਆਂ ਹੀ ਮਹੀਨਾ ਸਫਲ ਹੁੰਦਾ ਹੈ, ਸੁਰਤ ਲੱਗੀ ਵਾਲੀ ਜਵਾਨੀ ਹੀ ਸਕਾਰਥੀ ਹੈ, ਪਰ ਸੁਰਤ ਭੀ ਉਸੇ ਨਾਲ ਜੁੜਨੀ ਯੋਗ ਹੈ, ਜਿਸ ਦੇ ਅੱਗੇ ਸਾਰਾ ਸੰਸਾਰ ਝੁਕਦਾ ਹੈ।

ਸਾਰਾ ਸੰਸਾਰ ਖੋਜ ਡਿੱਠਾ ਹੈ, ਪਰ ਹਰੀ ਦੇ ਸਮਾਨ ਕੋਈ ਹੋਰ ਰੱਖਿਆ ਕਰਨ ਵਾਲਾ ਮਿੱਤਰ ਨਹੀਂ। ਉਸੇ ਦਾ ਹੀ ਲੜ ਫੜਨਾ ਚਾਹੀਦਾ ਹੈ। ਉਸ ਦੇ ਲੜ ਲੱਗਣ ਨਾਲ, ਮਨੁੱਖ ਦੀ ਜ਼ਿੰਦਗੀ ਦੇ ਮਾਰਗ ਵਿਚ ਕੋਈ ਭੀ ਰੋਕ ਨਹੀਂ ਪੈਂਦੀ। ਕਿਉਂਕਿ ਉਸ ਦੀ ਸਾਰੀ ਜ਼ੁੰਮੇਵਾਰੀ ਉਸ ਲੜ ਲਾਉਣ ਵਾਲੇ ਦੇ ਸਿਰ ਉਪਰ ਹੁੰਦੀ ਹੈ। ਨਾਮ ਸਿਮਰਨ ਵਾਲੇ ਨੂੰ ਕਾਮਾਦਿਕ ਚੋਰ ਤੰਗ ਨਹੀਂ ਕਰ ਸਕਦੇ ਅਤੇ ਇਹ ਸ਼ੁਭ ਗੁਣਾਂ ਦੀ ਦੌਲਤ ਨੂੰ ਸੰਨ੍ਹ ਲਾ ਕੇ ਚੁਰਾ ਨਹੀਂ ਸਕਦੇ।

ਇਹ ਜੀਵਨ ਬੜਾ ਹੀ ਕਮਜ਼ੋਰ ਹੈ, ਇਸ ਲਈ ਇਹ ਜੀਵਨ ਆਪਣੇ ਮਾਲਕ ਮਹਾਂਬਲੀ ਨੂੰ ਆਪਣੀ ਸ਼ਕਤੀ ਨਾਲ ਨਹੀਂ ਮਿਲ ਸਕਦਾ, ਕਿਉਂਕਿ ਇਹ ਅਲਪੱਗ ਹੈ ਉਸ ਸਰਵੱਗ ਨੂੰ ਆਪਣੀ ਗਲਵੱਕੜੀ ਵਿਚ ਨਹੀਂ ਲੈ ਸਕਦਾ। ਜਿਵੇਂ ਇਕ ਨਿਰਬਲ ਬੱਚਾ ਆਪਣੀ ਸ਼ਕਤੀ ਨਾਲ ਮਾਂ ਨੂੰ ਨਹੀਂ ਮਿਲ ਸਕਦਾ, ਰਹਿਮ ਦਿਲ ਮਾਂ ਬੱਚੇ ਨੂੰ ਖ਼ੁਦ ਆ ਕੇ ਮਿਲਦੀ ਹੈ।

**੧. ਆਸਾੜੁ ਤਪੰਦਾ ਤਿਸੁ ਲਗੈ**
**ਹਰਿ ਨਾਹੁ ਨ ਜਿੰਨਾ ਪਾਸਿ॥**
**੨. ਜਗਜੀਵਨੁ ਪੁਰਖੁ ਤਿਆਗਿ ਕੈ**
**ਮਾਣਸ ਸੰਦੀ ਆਸ॥**
**੩. ਦੁਯੈ ਭਾਇ ਵਿਗੁਚੀਐ**
**ਗਲਿ ਪਈਸੁ ਜਮ ਕੀ ਫਾਸ॥**
**੪. ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥**
**੫. ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥**
**੬. ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥**
**੭. ਕਰਿ ਕਿਰਪਾ ਪ੍ਰਭ ਆਪਣੀ**
**ਤੇਰੇ ਦਰਸਨ ਹੋਇ ਪਿਆਸ॥**

**੮. ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥**
**੯. ਆਸਾੜੁ ਸੁਹੰਦਾ ਤਿਸੁ ਲਗੈ**
**ਜਿਸੁ ਮਨਿ ਹਰਿ ਚਰਣ ਨਿਵਾਸ ॥੫॥**

***ਪਦ ਅਰਥ :*** ਨਾਹੁ—ਖਸਮ। ਸੰਦੀ—ਦੀ। ਦੁਯੈ ਭਾਇ—ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਨਾਲ ਪਿਆਰ ਕਰਨਾ। ਵਿਗੁਚੀਐ—ਖੁਆਰ ਹੋਈਦਾ ਹੈ। ਗਲਿ—ਗਲ ਵਿਚ। ਲੁਣੈ—ਵੱਢਦਾ ਹੈ। ਮਥੈ—ਮੱਥੇ ਉੱਤੇ। ਰੈਣਿ—ਰਾਤ, ਭਾਵ ਉਮਰ। ਕੌ—ਨੂੰ। ਭੇਟੀਐ—ਮਿਲਦਾ ਹੈ। ਖਲਾਸੁ—ਸੁਰਖ਼ਰੂ, ਆਦਰ ਜੋਗ। ਨਿਰਾਸ—ਟੁੱਟੇ ਹੋਏ ਦਿਲ ਵਾਲਾ।

***ਅਰਥ :***

ਪ੍ਰ: ਹਾੜ ਦੇ ਮਹੀਨੇ ਦੀ ਗਰਮੀ ਵਧੇਰੇ ਕਿਸ ਨੂੰ ਪੋਂਹਦੀ ਹੈ ?

ਉ:੧. ਇਹ ਹਾੜ ਦਾ ਮਹੀਨਾ ਉਨ੍ਹਾਂ ਜੀਵ ਰੂਪ ਇਸਤ੍ਰੀਆਂ ਨੂੰ ਵਧੇਰੇ ਗਰਮ ਲਗਦਾ ਹੈ, ਜਿਨ੍ਹਾਂ ਦੇ ਪਾਸ ਹਰੀ ਰੂਪੀ (ਨਾਹੁ) ਪਤੀ ਨਹੀਂ ਹੁੰਦਾ। ਭਾਵ ਉਹ ਪ੍ਰਮੇਸ਼ਰ-ਪਤੀ ਤੋਂ ਸੱਖਣੇ ਹਾੜ ਦੇ ਮਹੀਨੇ ਵਿਚ ਸਦਾ ਹੀ ਕਲਪਦੇ ਵਿਲਕਦੇ ਰਹਿੰਦੇ ਹਨ।

ਪ੍ਰ: ਉਨ੍ਹਾਂ ਦੇ ਕਲਪਦੇ ਰਹਿਣ ਦਾ ਕੋਈ ਹੋਰ ਵੀ ਕਾਰਣ ਹੈ ?

ਉ:੨. ਹਾਂ, ਉਨ੍ਹਾਂ ਨੇ ਜਗਤ ਦੇ ਜੀਵਨ ਰੂਪ ਪੁਰਖ ਨੂੰ ਤਿਆਗ ਦਿੱਤਾ ਹੈ ਅਤੇ ਉਹ ਸਦਾ ਬੰਦਿਆਂ ਦੀਆਂ ਆਸਾਂ ਬਣਾਈ ਰਖਦੇ ਹਨ।

ਪ੍ਰ: ਰੱਬੀ ਆਸ ਨੂੰ ਤਿਆਗ, ਜੋ ਬੰਦਿਆਂ ਦੀਆਂ ਆਸਾਂ ਰੱਖਣ ਵਾਲੇ ਹਨ, ਕੀ ਉਨ੍ਹਾਂ ਨੂੰ ਕੋਈ ਰੱਬ ਵਲੋਂ ਸਜ਼ਾ ਭੀ ਦਿੱਤੀ ਜਾਵੇਗੀ ?

ਉ:੩. ਹਾਂ ਜ਼ਰੂਰ! ਉਨ੍ਹਾਂ ਦੇ ਅੰਦਰ ਦ੍ਵੈਤ ਭਾਵ ਹੈ, ਉਸ ਦ੍ਵੈਤ ਭਾਵ ਕਰਕੇ ਉਹ ਜੀਉਂਦੇ ਜੀ ਵਿਗੁੱਚੇ ਵਿਚ ਹੀ ਰਹਿੰਦੇ ਹਨ, ਅਰਥਾਤ ਖੁਆਰ ਹੁੰਦੇ ਹਨ। ਅੰਤ ਨੂੰ ਮਰ ਕੇ ਉਨ੍ਹਾਂ ਦੇ ਗਲ ਵਿਚ ਜਮਦੂਤਾਂ ਦੀ ਫਾਹੀ ਪੈਂਦੀ ਹੈ।

੪. ਕਿਉਂਕਿ ਇਹ ਕੁਦਰਤੀ ਨਿਯਮ ਹੀ ਐਸਾ ਹੈ, ਕਿ ਮਨੁੱਖ ਜੈਸਾ ਬੀਜ ਬੀਜਦਾ ਹੈ, ਉਹੋ ਜਿਹਾ ਉਹ ਵੱਢਦਾ ਹੈ। ਤਿਵੇਂ ਜੋ ਵੀ ਕੁਛ ਕਰੀਦਾ ਹੈ, ਸੋ ਮੱਥੇ 'ਤੇ ਲਿਖਿਆ ਜਾਂਦਾ ਹੈ। ਉਸੇ ਦੇ ਅਨੁਸਾਰ ਦੁਖ ਸੁਖ ਪਾਈਦਾ ਹੈ।

ਪ੍ਰ: ਜਿਨ੍ਹਾਂ ਦਾ ਸਾਰਾ ਜੀਵਨ ਹੀ ਦਵੈਤ ਭਾਉ ਵਿਚ ਗੁਜ਼ਰ ਜਾਏ, ਕੀ ਉਨ੍ਹਾਂ ਨੂੰ ਕੋਈ ਸਜ਼ਾ ਵੀ ਮਿਲੇਗੀ ?

ਉ:੫. ਹਾਂ ਜ਼ਰੂਰ ਮਿਲੇਗੀ! ਹੇ ਭਾਈ! ਜਦੋਂ ਦ੍ਵੈਤ ਵਿਚ ਲਗਿਆਂ ਉਨ੍ਹਾਂ ਦੀ ਉਮਰ ਰੂਪੀ ਸਾਰੀ ਰਾਤ ਗੁਜਰ ਗਈ, ਤਾਂ ਪਹਿਲੀ ਸਜ਼ਾ ਤਾਂ ਉਨ੍ਹਾਂ ਨੂੰ ਪਛਤਾਵਾ ਹੁੰਦਾ ਹੈ, ਦੂਜੀ ਸਜ਼ਾ ਉਨ੍ਹਾਂ ਦਾ ਬਾਕੀ ਸਮਾਂ ਨਹੀਂ ਹੁੰਦਾ, ਇਸ ਲਈ ਉਨ੍ਹਾਂ ਨੂੰ ਇਥੋਂ ਨਿਰਾਸ ਹੋ, ਭਾਵ ਟੁੱਟੇ ਹੋਏ ਦਿਲ ਨਾਲ ਉਠ ਤੁਰਨਾ ਪੈਂਦਾ ਹੈ।

ਪ੍ਰ: ਰੱਬੀ-ਦਰਗਾਹੇ ਜਾ ਕੇ ਬੰਧਨਾਂ ਤੋਂ ਅਜ਼ਾਦ ਕੌਣ ਹੋ ਸਕੇਗਾ ?

ਉ:੬. ਜਿਨ੍ਹਾਂ ਨੂੰ (ਸਾਧੂ) ਸਤਿਗੁਰੂ ਜੀ ਮਿਲ ਜਾਂਦੇ ਹਨ, ਉਹ ਦਰਗਾਹ ਵਿਚ (ਬੰਦ-ਖਲਾਸ) ਭਾਵ ਅਜ਼ਾਦ, ਸੁਤੰਤਰ, ਮੁਕਤ ਹੋ ਜਾਂਦੇ ਹਨ, ਉਹ ਹਰ ਥਾਂ ਹੀ ਮਾਣ ਪਾਉਂਦੇ ਹਨ।

ਪ੍ਰ: ਪ੍ਰਭੂ ਦੇ ਦਰੋਂ ਤੁਸਾਂ ਦੀ ਕੀ ਮੰਗ ਹੈ ?

ਉ:੭. ਬਸ ਇਕੋ ਮੰਗ ਹੈ ਕਿ ਹੇ ਪ੍ਰਭੂ! ਨਾਨਕ ਦੀ ਤਾਂ ਅਰਦਾਸ ਹੀ ਇਹੋ ਹੈ, ਕਿ ਆਪਣੀ ਮੇਹਰ ਕਰ ਮੇਰੇ ਮਨ ਵਿਚ ਸਦਾ ਹੀ ਤੇਰੇ ਦਰਸ਼ਨਾਂ ਦੀ ਤਾਂਘ ਬਣੀ ਰਹੇ, ਇਹੋ ਇਕ ਆਸ ਬੱਝੀ ਰਵੇ।

ਪ੍ਰ: ਕੀ ਇਹ ਤੁਹਾਡੀ ਮੰਗ ਕਿਤੋਂ ਹੋਰ ਥਾਵੇਂ ਨਹੀਂ ਪੂਰੀ ਹੋ ਸਕਦੀ ?

ਉ:੮. ਤਾਂ ਪ੍ਰਭੂ ਦੇ ਸਨਮੁਖ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਤੇਰੇ ਬਿਨਾਂ ਹੋਰ ਕੋਈ ਦੂਜਾ ਹੈ ਹੀ ਨਹੀਂ, ਜੋ ਮੇਰੀ ਅਰਦਾਸ ਸੁਣ ਕੇ ਪੂਰੀ ਕਰ ਸਕੇ।

੯. ਇਸ ਲਈ ਹੇ ਭਾਈ! ਇਹ ਹਾੜ ਦਾ ਤਪਦਾ ਮਹੀਨਾ ਉਸ ਨੂੰ ਸੁਹਾਵਣਾ ਜਾਪਦਾ ਹੈ। ਭਾਵ ਉਸ ਨੂੰ ਦੁਨੀਆ ਦੇ ਦੁਖ ਕਲੇਸ਼ ਭੀ ਦੁਖੀ ਨਹੀਂ ਕਰ ਸਕਦੇ, ਜਿਸ ਦੇ ਮਨ ਵਿਚ ਉਸ ਪ੍ਰਭੂ ਦੇ ਚਰਨਾਂ ਦਾ ਨਿਵਾਸ ਬਣਿਆ ਰਹੇ।੫।

***ਭਾਵਾਰਥ :*** ਹਾੜ ਦਾ ਮਹੀਨਾ ਅਤਿਅੰਤ ਗਰਮ ਹੈ, ਜਿਸ ਵਿਚ ਗਰਮ ਲੂਆਂ ਚਲਦੀਆਂ ਹਨ, ਹਨੇਰੀਆਂ ਤੇ ਝੱਖੜ ਆਪ-ਮੁਹਾਰੇ ਬੇ-ਰਹਿਮੀ ਨਾਲ ਛੋਟੇ ਵੱਡੇ ਦਰਖ਼ਤਾਂ ਨੂੰ ਤੋੜੀ ਜਾਂਦੇ ਹਨ, ਸਾਰੀ ਧਰਤੀ ਤਵੀ ਵਾਂਗ ਤਪੀ ਹੁੰਦੀ ਹੈ ਅਤੇ ਪਿਆਸੇ ਹਰਨਾਂ ਦੀਆਂ ਡਾਰਾਂ ਪਿਆਸ ਦੂਰ ਕਰਨ ਲਈ ਪਾਣੀ ਦੇ ਭੁਲੇਖੇ ਮ੍ਰਿਗ-ਤ੍ਰਿਸ਼ਨਾ ਦੇ ਜਲ ਨੂੰ ਪ੍ਰਾਪਤ ਕਰਨ ਲਈ ਨੱਠੀਆਂ ਫਿਰਦੀਆਂ ਹਨ। ਪਰ ਪਾਣੀ ਨ ਮਿਲਣ ਕਰਕੇ ਪਾਣੀ ਪਾਣੀ ਕਰਦੇ ਅੰਤ ਨੂੰ ਆਪਣਾ ਹੀ ਅੰਤ ਕਰ ਬਹਿੰਦੇ ਹਨ। ਇਸ ਵੱਡੇ ਸੰਸਾਰ ਦੇ ਤਪਦੇ ਥਲਾਂ ਵਿਚ ਕੇਵਲ ਇਕੋ ਨਾਮ ਹੀ ਠੰਡਾ ਹੈ। ਪਾਣੀ ਠੰਡਾ ਹੈ, ਪਰ ਅੱਗ 'ਤੇ ਰੱਖਣ ਨਾਲ ਉਹ ਗਰਮ ਹੋ ਜਾਂਦਾ ਹੈ। ਜਿਸ ਦੇ ਹਿਰਦੇ ਵਿਚ ਉਸ ਠੰਡੇ ਪ੍ਰਭੂ ਦਾ ਠੰਡਾ ਨਾਮ ਹੈ, ਉਸ ਨੂੰ ਦੁਨੀਆ ਦੀ ਕੋਈ ਭੀ ਸ਼ਕਤੀ ਗਰਮ ਨਹੀਂ ਕਰ ਸਕਦੀ। ਉਹ ਸਾਰੇ ਵਿਕਾਰਾਂ ਦੀ ਜ਼ਹਿਰੀਲੀ ਸ਼ਕਤੀ ਨੂੰ ਆਪਣੇ ਕਾਬੂ ਕਰ ਲੈਂਦੇ ਹਨ।

ਉਹ ਪ੍ਰਭੂ ਸਾਰੇ ਸੰਸਾਰ ਦਾ ਜੀਵਨ ਰੂਪ ਹੈ, ਸਾਰੇ ਜਗਤ ਦਾ ਸਹਾਰਾ ਹੈ, ਪਰ ਵੇਖੋ ਮਨੁੱਖ ਦਾ ਛੋਟਾਪਨ ਤੇ ਇਸ ਦੀ ਬੇ-ਸਮਝੀ, ਇਹ ਉਸ ਰਤਨਾਗਰ ਸਾਗਰ ਨੂੰ ਛੱਡ ਕੇ ਚਿੱਕੜ ਭਰੇ ਛੱਪੜਾਂ ਵਿਚ ਹੱਥ ਮਾਰਦਾ ਹੈ, ਇਸਨੂੰ ਉਹ ਸੁਝ ਨਹੀਂ ਕਿ ਮਨੁੱਖ ਦੀ ਸੋਭਾ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਹੈ। ਇਸ ਵਿਚਾਰੇ ਮਨੁੱਖ ਦੀ ਬਾਲ ਬੁਧ ਹੈ, ਇਹ ਅੱਗ ਵਿਚ ਖੇਡ ਕੇ ਖ਼ੁਸ਼ੀਆਂ ਮਨਾਂਦਾ ਹੈ।

ਕੇਵਲ ਧਰਤੀ ਹੀ ਨਹੀਂ, ਸਾਡਾ ਸਰੀਰ ਭੀ ਕਰਮ ਭੂਮੀ ਹੈ, ਇਹ ਭੂਮੀ ਬੜੀ ਹੀ ਜ਼ਰਖੇਜ਼ ਹੈ, ਇਸ ਵਿਚ ਜੋ ਵੀ ਸ਼ੈ ਬੀਜੀ ਜਾਂਦੀ ਹੈ, ਉਹ ਅਨਥਾ ਨਹੀਂ ਜਾਂਦੀ, ਉਹ ਪੂਰਾ ਫਲ ਦੇਂਦੀ ਹੈ। ਕੰਡੇ ਬੀਜਣ ਵਾਲਿਆਂ ਨੂੰ ਉਨ੍ਹਾਂ ਹੀ ਤਿੱਖਿਆਂ ਕੰਡਿਆਂ ਉਪਰ ਨੰਗੇ ਪੈਰੀਂ ਤੁਰਨਾ ਪਵੇਗਾ। ਕੋਈ ਭੀ ਅੱਕ ਬੀਜ ਕੇ ਅੰਬ ਨਹੀਂ ਖਾ ਸਕਦਾ। ਵੇਖਣ ਵਿਚ ਇਹੋ ਆਉਂਦਾ ਹੈ ਕਿ ਹਰ ਜ਼ਿਮੀਂਦਾਰ ਜੋ ਉਸ ਨੇ ਫਸਲ ਬੀਜੀ ਹੁੰਦੀ ਹੈ, ਉਹ ਉਸੇ ਦੀ ਉਡੀਕ ਕਰਦਾ ਹੈ, ਪਰ ਇਸ ਜੀਵ ਦੀ ਧੱਕੋ-ਸ਼ਾਹੀ ਤੱਕੋ ਇਹ ਬੀਜਦਾ ਹੈ ਕਿੱਕਰਾਂ, ਪਰ ਚਾਹੁੰਦਾ ਹੈ ਕਿ ਇਨ੍ਹਾਂ ਕਿੱਕਰਾਂ ਨੂੰ ਅੰਗੂਰ ਲੱਗਣ ਅਤੇ ਮੈਂ ਖਾਵਾਂ। ਇਹ ਸੱਪਾਂ ਨੂੰ ਪਾਲ ਕੇ ਜ਼ਹਿਰ ਤੋਂ ਬਚਣਾ ਚਾਹੁੰਦਾ ਹੈ। ਇਹ ਸੂਲਾਂ ਬੀਜ ਕੇ ਫੁੱਲਾਂ ਦੀਆਂ ਸੇਜਾਂ ਉਪਰ ਸੌਣਾ ਚਾਹੁੰਦਾ ਹੈ। ਇਹ ਬੇ-ਸਮਝ ਆਪਣੇ ਚੁਫੇਰੇ ਗੰਦਗੀ ਖਿਲਾਰਦਾ ਹੈ, ਪਰ ਚਾਹੁੰਦਾ ਹੈ ਕਿ ਮੈਨੂੰ ਚੁਫੇਰਿਓਂ ਸੁਗੰਧੀ ਦੇ ਬੁੱਲੇ ਆਉਣ।

ਇਸ ਜ਼ਿੰਦਗੀ ਵਿਚ ਜੋ ਇਸ ਨੇ ਸਦਾ ਸੁਖ ਦੀ ਪ੍ਰਾਪਤੀ ਦਾ ਯਤਨ ਕਰਨਾ ਸੀ, ਇਸ ਨੇ ਇਸ ਨੂੰ ਨਿਸਫਲ ਹੀ ਗੁਜ਼ਾਰ ਦਿੱਤਾ। ਆਖ਼ਰ ਹੱਥ ਮਲਦਾ ਤੇ ਪਛਤਾਉਂਦਾ ਹੈ, ਹੁਣ ਪਛਤਾਵਾ ਕਰਿਆਂ ਨਿਸਫਲ ਬੀਤੀ ਉਮਰਾ ਸਫਲ ਹੋ ਵਾਪਸ ਨਹੀਂ ਮੁੜ ਸਕਦੀ। ਹੇ ਪ੍ਰਭੂ! ਤੂੰ ਸਾਡੇ ਪਰ ਮੇਹਰ ਭਰੀ ਨਜ਼ਰ ਕਰ, ਸਾਡੇ ਅੰਦਰ ਆਪਣੇ ਦਰਸ਼ਨਾਂ ਦੀ ਪਿਆਸਾ ਪੈਦਾ ਕਰ। ਅਸੀਂ ਭੀ ਤੇਰੇ ਦਰਸ਼ਨਾਂ ਰੂਪ ਪਾਣੀ ਨੂੰ ਮੱਛੀ ਵਾਂਗੂੰ ਤੜਫੀਏ। ਹੇ ਦਾਤਾ! ਮੇਰੇ ਮਨ ਅੰਦਰ ਇਹ ਭਰੋਸਾ ਕਾਇਮ ਕਰੋ, ਕਿ ਜੋ ਕੁਝ ਦਿਸਦਾ ਅਨਦਿਸਦਾ ਹੈ, ਇਹ ਸਭ ਕੁਝ ਤੈਥੋਂ ਹੀ ਪੈਦਾ ਹੋਇਆ ਹੈ, ਜਿਸ ਦੇ ਮਨ ਵਿਚ ਪ੍ਰਭੂ ਦੇ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ, ਉਸ ਦੀ ਸੁਰਤ ਹਰ ਸਮੇਂ ਗੁਰੂ ਚਰਨਾਂ ਵਿਚ ਜੁੜੀ ਰਹਿੰਦੀ ਹੈ, ਉਨ੍ਹਾਂ ਦਾ ਇਹ ਹਾੜ ਦਾ ਮਹੀਨਾ ਸਦਾ ਹੀ ਸੁਹਾਵਣਾ ਤੇ ਸੁਖਾਂ ਭਰਿਆ ਬੀਤਦਾ ਹੈ।

**੧. ਸਾਵਣਿ ਸਰਸੀ ਕਾਮਣੀ**
**ਚਰਨ ਕਮਲ ਸਿਉ ਪਿਆਰੁ ॥**
**੨. ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥**
**੩. ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥**
**੪. ਹਰਿ ਅੰਮ੍ਰਿਤ ਬੂੰਦ ਸੁਹਾਵਣੀ**
**ਮਿਲਿ ਸਾਧੂ ਪੀਵਣਹਾਰੁ ॥**
**੫. ਵਣੁ ਤਿਣੁ ਪ੍ਰਭ ਸੰਗਿ ਮਉਲਿਆ**
**ਸੰਮ੍ਰਥ ਪੁਰਖ ਅਪਾਰੁ ॥**
**੬. ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥**
**੭. ਜਿਨੀ ਸਖੀਏ ਪ੍ਰਭੁ ਪਾਇਆ**
**ਹੰਉ ਤਿਨ ਕੈ ਸਦ ਬਲਿਹਾਰ ॥**
**੮. ਨਾਨਕ ਹਰਿ ਜੀ ਮਇਆ ਕਰਿ**
**ਸਬਦਿ ਸਵਾਰਣਹਾਰੁ ॥**
**੯. ਸਾਵਣੁ ਤਿਨਾ ਸੁਹਾਗਣੀ**
**ਜਿਨ ਰਾਮ ਨਾਮੁ ਉਰਿ ਹਾਰੁ ॥੬॥**

***ਪਦ ਅਰਥ :*** ਸਰਸੀ—ਸ-ਰਸੀ, ਰਸ ਵਾਲੀ। ਕਾਮਣੀ—ਜੀਵ-ਇਸਤ੍ਰੀ। ਅਧਾਰੁ—ਆਸਰਾ। ਛਾਰੁ—ਸੁਆਹ। ਪੀਵਣਹਾਰੁ—ਪੀਣ ਜੋਗਾ। ਤਿਣੁ—ਘਾਹ। ਮਉਲਿਆ—ਹਰਿਆ ਭਰਿਆ। ਕਰਮਿ—ਮੇਹਰ ਨਾਲ। ਮਇਆ—ਦਇਆ। ਸਬਦਿ—ਸ਼ਬਦ ਦੀ ਰਾਹੀਂ। ਉਰਿ—ਹਿਰਦੇ ਵਿਚ।

***ਅਰਥ :***

ਪ੍ਰ: ਸਾਵਣ ਦੇ ਮਹੀਨੇ ਵਿਚ ਜਿਨ੍ਹਾਂ ਮਨੁੱਖਾਂ ਨੂੰ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ, ਉਹ ਕੌਣ ਹਨ?

ਉ:੧. ਜਿਵੇਂ ਸਾਵਣ ਦੇ ਮਹੀਨੇ ਵਿਚ ਬਾਰਸ਼ ਪੈਣ ਨਾਲ ਸਾਰੀ ਹੀ ਬਨਾਸਪਤੀ ਹਰਿਆਵਲੀ ਹੋ ਜਾਂਦੀ ਹੈ, ਤਿਵੇਂ ਉਹ ਜੀਵ ਰੂਪ ਇਸਤ੍ਰੀ ਪ੍ਰਸੰਨਤਾ ਸਹਿਤ ਹੋਇਆ ਕਰਦੀ ਹੈ, ਭਾਵ ਉਸ ਦੇ ਅੰਦਰ ਸਦਾ ਹੀ ਖੇੜਾ, ਉਮਾਹ ਰਹਿੰਦਾ ਹੈ, ਜਿਸ ਦਾ ਪ੍ਰਮੇਸ਼ਰ-ਪਤੀ ਦੇ ਚਰਨ-ਕਮਲਾਂ ਨਾਲ ਪਿਆਰ ਹੈ।

ਪ੍ਰ: ਉਸਦੇ ਅੰਦਰ ਵਸ ਰਹੇ ਪਿਆਰ ਦੀ ਕੋਈ ਨਿਸ਼ਾਨੀ ਵੀ ਹੈ?

ਉ:੨. ਹਾਂ, ਨਿਸ਼ਾਨੀ ਇਹ ਹੈ, ਕਿ ਉਸ ਦਾ ਮਨ, ਉਸ ਦਾ ਤਨ ਪ੍ਰਭੂ ਪਿਆਰ ਦੇ ਪ੍ਰੇਮ-ਰੰਗ ਵਿਚ ਸਦਾ ਹੀ ਰੰਗਿਆ ਰਹਿੰਦਾ ਹੈ ਅਤੇ ਪ੍ਰਮੇਸ਼ਰ ਦਾ ਨਾਮ ਹੀ ਉਸ ਦੇ ਜੀਵਨ ਦਾ ਆਸਰਾ ਬਣ ਜਾਂਦਾ ਹੈ।

ਪ੍ਰ: ਕੀ ਉਸ ਨੂੰ ਮਾਇਕੀ ਰੰਗ ਨਹੀਂ ਪੋਹਦੇ?

ਉ:੩. ਨਹੀਂ, ਕਿਉਂਕਿ ਉਸ ਨੂੰ ਬਿਖਿਆ ਰੂਪ ਮਾਇਆ ਦੇ ਅਨੰਦ ਸਾਰੇ ਹੀ ਕੂੜੇ ਅਤੇ ਸੁਆਹ ਵਤ ਨਿਕੰਮੇ ਦਿਸਦੇ ਹਨ।

ਪ੍ਰ: ਉਸ ਨੂੰ ਚੰਗਾ ਕਿਹੜਾ ਪਦਾਰਥ ਲਗਦਾ ਹੈ?

ਉ:੪. ਜਿਵੇਂ ਸਾਵਣ ਦੇ ਮਹੀਨੇ ਵਿਚ ਬਰਖਾ ਦੀ ਬੂੰਦ ਸੁਹਾਵਣੀ ਲਗਦੀ ਹੈ, ਤਿਵੇਂ ਪ੍ਰਭੂ ਦੇ ਪਿਆਰ ਵਿਚ ਰੰਗੇ ਜਗਿਆਸੂ ਨੂੰ ਹਰੀ ਦੇ ਨਾਮ ਰੂਪੀ ਅੰਮ੍ਰਿਤ ਦੀ ਬੂੰਦ (ਸੁਹਾਵਣੀ) ਸੁਖਦਾਈ ਲਗਦੀ ਹੈ। ਉਹ ਜੀਵ-ਇਸਤ੍ਰੀ ਸਾਧੂ ਨੂੰ ਮਿਲ ਕੇ ਇਸ ਨਾਮ ਅੰਮ੍ਰਿਤ ਦੀ ਬੂੰਦ ਨੂੰ (ਪੀਵਣਹਾਰੁ) ਪੀਣ ਵਾਲੀ ਬਣ ਗਈ ਹੈ।

ਪ੍ਰ: ਕੀ ਨਾਮ-ਅੰਮ੍ਰਿਤ ਪੀਣ ਵਾਲੇ ਦੀ ਮਾਨਸਕ ਦਸ਼ਾ ਵੀ ਬਦਲ ਜਾਂਦੀ ਹੈ?

ਉ:੫. ਹਾਂ, ਜ਼ਰੂਰ! ਉਹ ਜਿੱਧਰ ਵੀ ਤੱਕਦੇ ਹਨ, ਇਹੋ ਵੇਖਦੇ ਹਨ ਕਿ ਇਹ ਅਪਾਰ ਪੁਰਖ ਪ੍ਰਭੂ ਦੀ ਸਮਰਥਾ ਨਾਲ ਹੀ ਸਾਰਾ ਵਣ, ਤ੍ਰਿਣ, (ਮਉਲਿਆ) ਪ੍ਰਫੁਲਤ ਹੋ ਰਿਹਾ ਹੈ, [ਹਰਾ ਭਰਾ ਦਿਸਦਾ ਹੈ]।

ਪ੍ਰ: ਕੀ, ਉਹਨਾਂ ਦੇ ਅੰਦਰ ਕੋਈ ਸੰਸਾਰਕ ਇੱਛਾ ਵੀ ਰਹਿ ਜਾਂਦੀ ਹੈ?

ਉ:੬. ਨਹੀਂ, ਉਨ੍ਹਾਂ ਦਾ ਮਨ ਤਾਂ ਸਦਾ ਹਰੀ ਦੇ ਮਿਲਾਪ ਲਈ ਹੀ ਲੋਚਦਾ ਰਹਿੰਦਾ ਹੈ, ਪਰ ਇਹ ਲੋਚਨਾ ਭੀ ਉਹ ਆਪਣੀ ਸਾਧਨਾ ਸਦਕੇ ਪੂਰੀ ਹੋਣ ਦਾ ਹੰਕਾਰ ਨਹੀਂ ਕਰਦੇ, ਇਸ ਵਿਚ ਭੀ ਉਸੇ ਪ੍ਰਭੂ ਦੀ (ਕਰਮਿ) ਬਖ਼ਸ਼ਸ਼ ਦਾ ਪਾਤਰ ਬਣੇ ਰਹਿੰਦੇ ਹਨ, ਉਨ੍ਹਾਂ ਦਾ ਇਹੋ ਭਰੋਸਾ ਬਣਿਆ ਰਹਿੰਦਾ ਹੈ ਕਿ ਦਰਸ਼ਨਾਂ ਦੀ ਇੱਛਾ ਭੀ ਪ੍ਰਭੂ ਕ੍ਰਿਪਾ ਨਾਲ ਪੂਰੀ ਹੋ ਸਕੇਗੀ।

੭. ਉਨ੍ਹਾਂ ਨੂੰ ਅਜੇ ਆਪ ਤਾਂ ਮਿਲਾਪ ਨਹੀਂ ਹੋਇਆ, ਪਰ ਅੰਦਰੋਂ ਇਹੋ ਅਵਾਜ਼ ਆਉਂਦੀ ਹੈ ਕਿ ਮੈਂ ਉਨ੍ਹਾਂ ਗੁਰਮੁਖ ਸਹੇਲੀਆਂ (ਤੋਂ) ਸਦਕੇ ਹਾਂ, ਸਦਾ ਕੁਰਬਾਨ ਹਾਂ, ਜਿਨ੍ਹਾਂ ਨੇ ਉਸ ਪਿਆਰੇ ਪ੍ਰਭੂ-ਪਤੀ ਦਾ ਮਿਲਾਪ ਹਾਸਲ ਕਰ ਲਿਆ ਹੈ।

ਪ੍ਰ: ਉਨ੍ਹਾਂ ਦੀ ਦਿਲੀ ਮੰਗ ਕੀ ਹੈ?

ਉ:੮-੯. ਬੱਸ, ਉਨ੍ਹਾਂ ਦੀ ਅੰਦਰੂਨੀ ਮੰਗ ਇਕੋ ਹੈ, ਕਹਿੰਦੇ ਹਨ ਗੁਰੂ ਸਾਹਿਬ ਜੀ! ਇਉਂ ਬੇਨਤੀ ਕਰ ਕਿ ਹੇ ਪ੍ਰਭੂ ਜੀ! ਮੇਰੇ 'ਤੇ ਦਇਆ ਦ੍ਰਿਸ਼ਟੀ ਕਰੋ, ਜੋ ਨਾਮ ਦੇ ਕੇ ਸੁਧਾਰ ਕਰ ਦੇਣ ਵਾਲੇ ਸੰਤ ਹਨ, ਉਨ੍ਹਾਂ ਦਾ ਮਿਲਾਪ ਕਰਵਾ ਦੇਵੋ। ਇਹ ਸਾਵਣ ਦਾ ਮਹੀਨਾ ਉਨ੍ਹਾਂ ਜੀਵ ਰੂਪ ਇਸਤ੍ਰੀਆਂ ਸੁਹਾਗਣਾਂ ਨੂੰ ਹੀ ਖੇੜਾ ਅਤੇ ਠੰਡਕ ਦੇਣ ਵਾਲਾ ਹੈ, ਜਿਨ੍ਹਾਂ ਨੇ ਆਪਣੇ ਹਿਰਦੇ ਰੂਪੀ ਗਲੇ ਵਿਚ ਨਾਮ ਦਾ ਹਾਰ ਪਹਿਨ ਰੱਖਿਆ ਹੈ।੬।

***ਭਾਵਾਰਥ :*** ਸਾਵਣ ਦੇ ਮਹੀਨੇ ਬਰਖਾ ਪੈਂਦੀ ਹੈ, ਤਾਂ ਸਾਰੀ ਬਨਾਸਪਤੀ ਖੇੜੇ ਵਿਚ ਆ ਜਾਂਦੀ ਹੈ, ਇਸੀ ਤਰ੍ਹਾਂ ਪ੍ਰਮੇਸ਼ਰ ਦੇ ਮਿਲਾਪ ਦਾ ਜਦ ਮੀਂਹ ਵਰਸਦਾ ਹੈ, ਤਾਂ ਵਣ ਤੇ ਤ੍ਰਿਣਾਂ ਵਾਂਗ ਮਨ ਤੇ ਤਨ ਖੇੜੇ ਵਿਚ ਆ ਜਾਂਦਾ ਹੈ। ਸਰੀਰਕ ਇੰਦ੍ਰੀਆਂ ਖਿੜ ਜਾਂਦੀਆਂ ਹਨ, ਇਨ੍ਹਾਂ ਦੇ ਖਿੜ ਜਾਣ ਦਾ ਭਾਵ ਹੈ, ਕਿ ਇਹ ਆਗਿਆਕਾਰ ਬਣ ਜਾਂਦੀਆਂ ਹਨ। ਫਿਰ ਇਹ ਖਿਚੋਤਾਨ ਨਹੀਂ ਕਰਦੀਆਂ। ਨੇਤਰ ਪ੍ਰਭੂ ਧਿਆਨ ਗੋਚਰ ਹੋ ਜਾਂਦੇ ਹਨ। ਉਸ ਦੇ ਕੰਨ-ਕਥਾ, ਕੀਰਤਨ ਅਤੇ ਪਾਠ ਸੁਣਨ ਵਿਚ ਤਤਪਰ ਰਹਿੰਦੇ ਹਨ। ਜਦ ਕਿਸੇ ਜਗਿਆਸੂ ਦਾ ਮਨ ਗੁਰੂ-ਚਰਨਾਂ ਵਿਚ ਜੁੜ ਜਾਂਦਾ ਹੈ, ਤਾਂ ਉਸਦੇ ਅੰਗ-ਅੰਗ, ਰੋਮ-ਰੋਮ ਵਿਚ ਪ੍ਰਫੁਲਤਾ, ਖੇੜਾ ਵਸਦਾ ਹੈ। ਇਕ ਅੱਖਾਂ ਦਾ ਰੰਗ ਹੈ, ਦੂਜਾ ਮਨ ਦਾ। ਅੱਖਾਂ ਦੇ ਰੰਗ ਨਾਲ ਬਾਹਰਲੇ ਕਪੜੇ ਰੰਗੇ ਜਾਂਦੇ ਹਨ, ਪਰ ਮਨ ਦੇ ਰੰਗ ਨਾਲ ਪ੍ਰਭੂ ਦੀਆਂ ਯਾਦਾਂ। ਜਿਨ੍ਹਾਂ ਦੇ ਮਨ ਨੂੰ ਕਦੇ ਇਹ ਸੱਚਾ ਪ੍ਰੇਮ ਦਾ ਰੰਗ ਚੜ੍ਹ ਜਾਵੇ, ਉਹ ਦੇਗਾਂ ਵਿਚ ਉਬਲ ਕੇ, ਤੱਤੀਆਂ ਤਵੀਆਂ ਪਰ ਬੈਠ ਕੇ, ਆਰਿਆਂ ਨਾਲ ਆਪਣੇ ਆਪ ਨੂੰ ਦੋ-ਫਾੜ ਕਰਵਾ ਕੇ ਵੀ ਨਹੀਂ ਡੋਲਦੇ।

ਇਹ ਮਾਇਕੀ ਰੰਗ, ਹੈ ਤਾਂ ਚਮਕੀਲਾ ਅਤੇ ਭੜਕੀਲਾ ਪਰ ਸਥਿਰ ਰਹਿਣ ਵਾਲਾ ਨਹੀਂ। ਉਂਜ ਭਾਵੇਂ ਝੂਠੇ ਮੋਤੀ, ਸੁੱਚੇ ਮੋਤੀਆਂ ਨਾਲੋਂ ਭੀ ਵਧੇਰੇ ਚਮਕਦਾਰ ਵੇਖੇ ਜਾਂਦੇ ਹਨ। ਕਸੁੰਭੇ ਦੇ ਕੱਚੇ ਫੁੱਲਾਂ ਨਾਲ ਮਜੀਠ ਦਾ ਪੱਕਾ ਰੰਗ ਭੀ ਭਾਵੇਂ ਮੁਕਾਬਲਾ ਨਹੀਂ ਕਰ ਸਕਦਾ, ਪਰ ਇਹ ਖੇਡ ਚੰਦ ਦਿਨਾਂ ਲਈ ਹੋਇਆ ਕਰਦੀ ਹੈ।

ਜਦ ਕਿਸੇ ਉਪਰ ਉਪਕਾਰੀ ਗੁਰੂ ਦੀ ਮੇਹਰ ਭਰੀ ਨਜ਼ਰ ਹੁੰਦੀ ਹੈ, ਉਨ੍ਹਾਂ ਨੂੰ ਫਿਰ ਇਹ ਕੂੜੇ, ਕੱਚੇ, ਭੜਕੀਲੇ ਮਾਇਕੀ ਰੰਗ ਸੁਆਹ ਵਾਂਙੂ ਨਜ਼ਰ ਆਉਣ ਲੱਗ ਪੈਂਦੇ ਹਨ। ਕਿਉਂਕਿ ਉਹ ਇਨ੍ਹਾਂ ਚੰਦ ਦਿਨਾਂ ਦੀ ਖਿੜਾਵਟ ਵਾਲੇ ਰੰਗਾਂ ਦੇ ਪਿਛੇ ਇਨ੍ਹਾਂ ਰੰਗਾਂ ਵਿਚ ਰੰਗ ਭਰਨ ਵਾਲੇ ਬੇਰੰਗ ਨੂੰ ਤੱਕਦੇ ਹਨ। ਅਕਾਰਾਂ ਦੇ ਪਿੱਛੇ ਇਨ੍ਹਾਂ ਅਕਾਰਾਂ ਦੇ ਰਚਨ ਵਾਲੇ ਨੂੰ ਵੇਖਦੇ ਹਨ।

ਸਾਵਣ ਵਿਚ ਬਾਰਸ਼ਾਂ ਪੈਂਦੀਆਂ ਹਨ, ਅਤੇ ਦਰਿਆਵਾਂ ਵਿਚ ਪਾਣੀਆਂ ਦੇ ਹੜ੍ਹ ਵਗ ਟੁਰਦੇ ਹਨ, ਪਰ ਕਦੀ ਅੰਮ੍ਰਿਤ ਬੂੰਦਾਂ ਦੇ ਹੜ ਨਹੀਂ ਤੱਕੇ ਗਏ, ਇਹ ਬੂੰਦਾਂ ਕਦੀ ਦਰਿਆਵਾਂ ਦੇ ਕੰਢੇ ਤੋੜ ਕੇ ਨਹੀਂ ਵਗਦੀਆਂ, ਇਹ ਤਾਂ ਟਾਂਵੀਆਂ ਟਾਂਵੀਆਂ ਬਰਸਦੀਆਂ ਹਨ, ਇਹ ਮੋਤੀ ਅਸੀਂ ਕਦੀ ਅਥਾਹ ਪੱਥਰਾਂ ਵਾਂਙੂ ਨਹੀਂ ਵੇਖਦੇ।

ਅਸੀਂ ਬਗਲਿਆਂ ਦੀਆਂ ਡਾਰਾਂ ਥਾਂ ਥਾਂ ਝੱਖਾਂ ਮਾਰਦੀਆਂ ਤੱਕਦੇ ਹਾਂ, ਪਰ ਹੰਸਾਂ ਦੇ ਦੀਦਾਰ ਕਦੀ ਕਦਾਈਂ ਨਸੀਬਾਂ ਨਾਲ ਹੀ ਹੋਇਆ ਕਰਦੇ ਹਨ। ਬਗਲੇ ਤੇ ਹੰਸਾਂ ਦੀ ਪਛਾਣ ਕੇਵਲ ਉਨ੍ਹਾਂ ਦੀ ਕ੍ਰਿਆ ਤੋਂ ਹੀ ਹੋਇਆ ਕਰਦੀ ਹੈ, ਬਗਲਿਆਂ ਦਾ ਖਾਣਾ ਡੱਡਾਂ ਤੇ ਮੱਛੀਆਂ ਹੈ, ਪਰ ਹੰਸ ਮੋਤੀ ਚੁਗਦੇ ਹਨ। ਇਸੀ ਤਰ੍ਹਾਂ ਬਹੁਤੇ ਲੋਕ ਬਗਲਿਆਂ ਵਾਂਗੂੰ ਪਦਾਰਥਕ ਸੁਖਾਂ ਵਿਚ ਹੀ ਲੀਨ ਰਹਿੰਦੇ ਹਨ, ਪਰ ਹੰਸਾਂ ਵਾਂਗੂੰ ਕੋਈ ਟਾਵਾਂ ਟਾਵਾਂ ਜਗਿਆਸੂ ਹੀ ਆਤਮਕ ਸੁਖ ਮਾਣਦਾ ਹੈ।

ਜਿਨ੍ਹਾਂ ਨੂੰ ਗੁਰੂ ਦੁਆਰੇ ਇਹ ਨਾਮ ਦੀ ਅੰਮ੍ਰਿਤ ਬੂੰਦ ਨਸੀਬ ਹੋ ਜਾਂਦੀ ਹੈ, ਉਨ੍ਹਾਂ ਦੇ ਨਜ਼ਰੀਏ ਵਿਚ ਭੀ ਬਦਲ ਆ ਜਾਂਦੀ ਹੈ। ਉਨ੍ਹਾਂ ਨੂੰ ਕੇਵਲ ਬ੍ਰਿਛ ਬੂਟੇ ਹੀ ਨਜ਼ਰ ਨਹੀਂ ਪੈਂਦੇ, ਉਹ ਇਸ ਤੋਂ ਭੀ ਪਿਛੇ ਨਜ਼ਰ ਮਾਰਦੇ ਹਨ, ਉਹ ਵੇਖਦੇ ਹਨ ਕਿ ਇਹ ਪੱਤਰ ਤਾਂ ਭਾਵੇਂ ਬ੍ਰਿਛ ਦੇ ਹਨ, ਪਰ ਇਨ੍ਹਾਂ ਪੱਤਿਆਂ ਵਿਚ ਹਰਿਆਵਲ ਤਾਂ ਉਸੇ ਪ੍ਰਭੂ ਦੀ ਹੈ। ਫੁਲ ਭਾਵੇਂ ਬਨਾਸਪਤੀ ਦੇ ਹਨ, ਪਰ ਇਨ੍ਹਾਂ ਵਿਚ ਖੇੜਾ ਅਤੇ ਮਹਿਕ ਉਸੇ ਰਚਨਹਾਰ ਦੀ ਹੈ। ਉਹ ਵੇਖਦੇ ਹਨ ਕਿ ਕਰਤਾਰ ਹੀ ਸਭ ਦਾ ਕਰਤਾ ਹੈ, ਉਹ ਉਨ੍ਹਾਂ ਨੂੰ ਇਹ ਯਕੀਨ ਹੋ ਜਾਂਦਾ ਹੈ ਕਿ ਸਮਰਥ ਮਨੁੱਖ ਨਹੀਂ, ਪ੍ਰਭੂ ਹੈ। ਮਨੁੱਖ ਦੇ ਕੀਤਿਆਂ ਕੁਝ ਵੀ ਨਹੀਂ ਹੁੰਦਾ, ਇਸ ਦੇ ਸਾਰੇ ਯਤਨ ਅਸਫਲ ਹੁੰਦੇ ਹਨ।

ਜਿਨ੍ਹਾਂ ਨੇ ਸਾਧਨਾਂ ਸਾਧੀਆਂ ਹਨ, ਅਮਲ ਕੀਤੇ ਹਨ, ਸਾਨੂੰ ਉਨ੍ਹਾਂ ਪਾਸੋਂ ਸਿਖਿਆ ਪ੍ਰਾਪਤ ਕਰਨ ਯੋਗ ਹੈ। ਇਸੇ ਤਰ੍ਹਾਂ ਜੋਦੜੀਆਂ ਕਰਦੇ ਰਹੀਏ—ਹੇ ਪ੍ਰਭੂ ! ਸਾਡੇ ਉਪਰ ਮੇਹਰ ਭਰੀ ਨਜ਼ਰ ਕਰੋ, ਤਰਸ ਕਰੋ, ਸਾਨੂੰ ਉਨ੍ਹਾਂ ਮਹਾਂਪੁਰਖਾਂ ਦੀ ਸੰਗਤ ਬਖ਼ਸ਼ੋ, ਜਿਨ੍ਹਾਂ ਨੂੰ ਉਸ ਸੱਚੇ ਮਾਲਕ ਦਾ ਪ੍ਰਤੱਖ ਅਨੁਭਵ ਹੋਇਆ ਹੈ, ਕੇਵਲ ਉਨ੍ਹਾਂ ਦੀ ਹੀ ਸਿਖਿਆ ਹੈ, ਜੋ ਸੱਚੇ ਸ਼ਬਦ ਰਾਹੀਂ ਇਸ ਜ਼ਿੰਦਗੀ ਨੂੰ ਸਵਾਰਨ ਵਾਲੀ ਹੈ।

ਅੰਤ ਵਿਚ ਕਹਿੰਦੇ ਹਨ ਕਿ ਸਾਵਣ ਦਾ ਮਹੀਨਾ ਉਨ੍ਹਾਂ ਹੀ ਸੁਹਾਗਣਾਂ ਲਈ ਸੁਖਦਾਈ ਹੈ। ਜਿਨ੍ਹਾਂ ਦਾ ਪ੍ਰਭੂ-ਪਤੀ ਨਾਲ ਸੰਜੋਗ ਹੋਇਆ ਹੈ। ਕਿਉਂਕਿ ਮਿਲਾਪ ਵੇਲੇ ਸਾਵਣ ਵਿਚ ਵਰਸ ਰਹੇ ਮੀਂਹ ਵੀ ਚੰਗੇ ਤੇ ਸੁਹਾਵਣੇ ਲਗਦੇ ਹਨ। ਕਾਲੀਆਂ ਘਟਾਂ ਵੀ ਉੱਮਡ ਕੇ ਆਈਆਂ ਅਕਾਸ਼ ਵਿਚ ਸੋਭਾ ਦੇਂਦੀਆਂ ਹਨ। ਬਿਜਲੀ ਚਮਕਦੀ ਅਤੇ ਬੱਦਲਾਂ ਦੀ ਗਰਜਵੀਂ ਘਨਘੋਰ ਵੀ ਅਤਿ ਸੁਹਾਵਣੀ ਹੋਇਆ ਕਰਦੀ ਹੈ, ਪਪੀਹਾ, ਪੀਅ, ਪੀਅ ਕਰਦਾ ਵੀ ਚੰਗਾ ਲਗਦਾ ਹੈ। ਭਾਵ ਪ੍ਰਭੂ ਪਿਆਰੇ ਦੇ ਸੰਜੋਗ ਵਿਚ ਇਹ ਸਭੋ ਕੁਝ ਸੁਖਦਾਈ ਹੋਇਆ ਕਰਦਾ ਹੈ। ਪਰ ਵਿਜੋਗ ਵਿਚ ਇਹ ਸਾਰਾ ਉਪ੍ਰੋਕਤ ਸੁਖ, ਦੁੱਖ ਵਿਚ ਬਦਲ ਜਾਂਦਾ ਹੈ।

**੧. ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥**
**੨. ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥**
**੩. ਜਿਤੁ ਦਿਨਿ ਦੇਹ ਬਿਨਸਸੀ**
**ਤਿਤੁ ਵੇਲੈ ਕਹਸਨਿ ਪ੍ਰੇਤੁ ॥**
**੪. ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥**
**੫. ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥**
**੬. ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**
**੭. ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**
**੮. ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥**
**੯. ਸੇ ਭਾਦੁਇ ਨਰਕਿ ਨ ਪਾਈਅਹਿ**
**ਗੁਰੁ ਰਖਣ ਵਾਲਾ ਹੇਤੁ ॥੭॥**

***ਪਦ ਅਰਥ :*** ਭਾਦੁਇ—ਭਾਦਰੋਂ ਦਾ ਮਹੀਨਾ। ਭਰਮਿ—ਭਟਕਣਾ। ਭੁਲਾਣੀਆ—ਕੁਰਾਹੇ ਪੈ ਜਾਂਦੀ ਹੈ। ਹੇਤੁ—ਹਿਤ, ਪਿਆਰ। ਕੇਤੁ—ਕਿਸੇ ਕੰਮ। ਕਹਸਨਿ—ਆਖਣਗੇ। ਬਿਨਸਸੀ—ਬਿਨਸੇਗੀ, ਮਰੇਗੀ। ਪ੍ਰੇਤੁ—ਅਵਗਤ ਰੂਹ, ਅਪਵਿੱਤ੍ਰ। ਨ ਦੇਨੀ—ਨਹੀਂ ਦੇਂਦੇ। ਸਿਆਹਹੁ—ਕਾਲੇ ਰੰਗ ਤੋਂ। ਸੇਤੁ—ਚਿੱਟਾ। ਕਪੇ—ਕੱਪੀਦਾ ਹੈ। ਹਥ ਮਰੋੜੈ—ਪਛਤਾਵੇ ਵਿਚ ਹੱਥ ਮਲਦਾ ਹੈ। ਲੁਣੈ—ਵੱਢਦਾ ਹੈ। ਖੇਤੁ—ਪੈਲੀ। ਸੰਦੜਾ—ਦਾ। ਬੋਹਿਥ—ਜਹਾਜ਼। ਹੇਤੁ—ਹਿਤੂ, ਪਿਆਰ ਕਰਨ ਵਾਲਾ।

**ਅਰਥ :**

ਪ੍ਰ: ਭਰਮ ਭੁਲੇਖਾ ਸਦਾ ਕਿਸ ਨੂੰ ਬਣਿਆ ਰਹਿੰਦਾ ਹੈ ?

ਉ:੧. ਭਾਦਰੋਂ ਦੇ ਮਹੀਨੇ ਦੁਆਰੇ ਉਪਦੇਸ਼ ਕਰਦੇ ਹਨ, ਕਿ ਜਿਵੇਂ ਪਤੀ-ਪਿਆਰ ਤੋਂ ਸੱਖਣੀਆਂ ਇਸਤ੍ਰੀਆਂ ਸਦਾ ਹੀ ਭਰਮ ਭੁਲੇਖੇ ਵਿਚ ਪਈਆਂ ਭਟਕਦੀਆਂ ਰਹਿੰਦੀਆਂ ਹਨ। ਇਸੀ ਤਰ੍ਹਾਂ ਜਿਸ ਜੀਵ-ਇਸਤ੍ਰੀ ਦਾ ਇਕ ਪ੍ਰਮੇਸ਼ਰ-ਪਤੀ ਨੂੰ ਛੱਡ ਕੇ ਦੂਜੇ ਸੰਸਾਰ ਨਾਲ ਪ੍ਰੇਮ ਲੱਗਾ ਹੈ, ਉਹ ਸਦਾ ਹੀ ਭਰਮ ਭੁਲੇਖੇ ਵਿਚ ਪਈ ਆਪਣੇ ਸਹੀ ਜੀਵਨ ਤੇ ਮਾਰਗ ਤੋਂ ਖੁੰਝ ਜਾਂਦੀ ਹੈ।

ਪ੍ਰ: ਕਈ ਲੋਕੀਂ ਦਵੈਤ ਭਾਉ ਵਿਚ ਲਗੇ ਕਰਮ ਧਰਮ ਵੀ ਅਨੇਕਾਂ ਕਰਦੇ ਰਹਿੰਦੇ ਹਨ, ਕੀ ਉਨ੍ਹਾਂ ਦਾ ਕੋਈ ਫਲ ਵੀ ਨਹੀਂ ਮਿਲੇਗਾ ?

ਉ:੨. ਜਿਵੇਂ ਪਤੀ-ਪਿਆਰ ਤੋਂ ਸੱਖਣੀ ਇਸਤ੍ਰੀ ਦੇ ਸਰੀਰ ਪਰ ਲਾਏ ਲੱਖਾਂ ਸ਼ਿੰਗਾਰ ਵੀ ਕਿਸੇ ਕੰਮ ਨਹੀਂ। ਇਸੀ ਤਰ੍ਹਾਂ ਜੋ ਜੀਵ ਰੂਪੀ ਇਸਤ੍ਰੀ ਪਤੀ-ਪ੍ਰਮੇਸ਼ਰ ਦੇ ਪਿਆਰ ਤੋਂ ਸੱਖਣੀ ਹੈ, ਉਹ ਇਕ ਨਹੀਂ ਭਾਵੇਂ ਕਰਮ, ਧਰਮ, ਜਪ, ਤਪ ਰੂਪੀ ਲੱਖਾਂ ਹੀ ਸ਼ਿੰਗਾਰ ਕਿਉਂ ਨਾ ਕਰੇ, ਉਹ ਕਿਸੇ ਵੀ ਲੇਖੇ ਨਹੀਂ ਨਿਸਫਲ ਹਨ।

ਪ੍ਰ: ਜਿਨ੍ਹਾਂ ਸੰਗੀਆਂ ਸਾਥੀਆਂ ਨਾਲ ਮੈਂ ਅਥਾਹ ਪਿਆਰ ਕਰਦਾ ਹਾਂ ਕੀ, ਇਨ੍ਹਾਂ ਵਿਚੋਂ ਮੇਰਾ ਸਾਥ ਕੋਈ ਵੀ ਨਾ ਦੇਵੇਗਾ ?

ਉ:੩. ਨਹੀਂ ਭੋਲਿਆ, ਕੀ ਤੂੰ ਨਹੀਂ ਤੱਕਦਾ ਕਿ ਜਿਸ ਦਿਨ ਇਹ ਦੇਹੀ ਬਿਨਸੇਗੀ ਭਾਵ ਮਰੇਗੀ, ਉਸੇ ਵੇਲੇ ਤੇਰੇ ਆਪਣੇ ਘਰ ਦੇ ਹੀ ਇਸ ਮੜੋਲੀ ਦੇਹੀ ਨੂੰ ਪ੍ਰੇਤ-ਪ੍ਰੇਤ ਕਹਿਣ ਲਗ ਪੈਣਗੇ ਅਤੇ ਆਖਣਗੇ ਇਹ ਹੁਣ ਲਾਸ਼ ਅਪਵਿੱਤਰ ਹੈ, ਇਸ ਨੂੰ ਛੇਤੀ ਬਾਹਰ ਲੈ ਚਲੋ।

ਪ੍ਰ: ਇਸ ਮੁਰਦਾ ਲੋਥ ਨੂੰ ਤਾਂ ਬਾਹਰ ਸੁਟ ਦਿੱਤਾ ਜਾਵੇਗਾ, ਪਰ ਇਹ ਤਾਂ ਦੱਸੋ ਕਿ ਇਸ ਵਿਚੋਂ ਨਿਕਲੀ ਜੀਵ ਕਲਾ ਨੂੰ ਕੋਈ ਕਿਥੇ ਲੈ ਜਾਵੇਗਾ ?

ਉ:੪. ਧਰਮ ਰਾਜ ਦੇ ਭੇਜੇ ਹੋਏ ਜਮਦੂਤ ਇਸ ਦੀ ਰੂਹ ਨੂੰ ਸ਼ੀਘਰ ਹੀ ਲੈ ਟੁਰਨਗੇ, ਪਰ ਅਸਚਰਜਤਾ ਇਹ ਹੋਵੇਗੀ ਕਿ ਜਮਦੂਤਾਂ ਨੇ ਕਿਸੇ ਭੀ ਨਜ਼ਦੀਕੀ ਸਨੇਹੀ ਨੂੰ ਇਹ ਭੇਤ ਨਹੀਂ ਦੇਣਾ ਕਿ ਅਸੀਂ ਇਸ ਨੂੰ ਕਿਉਂ ਅਤੇ ਕਿਥੇ ਲੈ ਚਲੇ ਹਾਂ।

ਪ੍ਰ: ਉਸ ਵੇਲੇ ਮੇਰਾ ਹਿਤੂ, ਪਿਆਰਾ ਕੋਈ ਵੀ ਜਮਾਂ ਤੋਂ ਛੁਡਾਣ ਲਈ ਮਦਦ ਨਾ ਕਰ ਸਕੇਗਾ ?

ਉ:੫. ਨਹੀਂ, ਇਹ ਸਭ ਭੁਲੇਖਾ ਹੈ, ਹੇ ਭਾਈ! ਜਦੋਂ ਜਮਾਂ ਨੇ ਬੇ-ਰਹਿਮੀ ਨਾਲ ਆ ਕੇ ਫੜ ਲਿਆ। ਉਸ ਵੇਲੇ ਸਾਰੀ ਉਮਰ ਭਰ ਜਿਨ੍ਹਾਂ ਸਬੰਧੀਆਂ ਦਾ ਇਹ ਪਿਆਰਾ ਬਣਿਆ ਰਹਿੰਦਾ ਹੈ, ਉਹ ਸਾਰੇ ਹੀ ਸਨੇਹੀ ਉਸੇ ਛਿਨ ਵਿਚ ਛੱਡ ਕੇ ਪਰ੍ਹੇ ਜਾ ਖਲੋਂਦੇ ਹਨ, ਭਾਵ ਕਿਸੇ ਦੀ ਪੇਸ਼ ਨਹੀਂ ਜਾਂਦੀ।

ਪ੍ਰ: ਉਸ ਵੇਲੇ ਇਸ ਜੀਵ ਦੀ ਦਸ਼ਾ ਕੀ ਹੁੰਦੀ ਹੈ।

ਉ:੬. ਇਹ ਜੀਵ ਉਸ ਵੇਲੇ ਜਮ ਸਾਹਮਣੇ ਆਏ ਖਲੋਤੇ ਵੇਖ ਕੇ ਡਰਦਾ ਹੈ, ਭੈ-ਭੀਤ ਹੋਇਆ, ਹੱਥ ਮਰੋੜਦਾ ਹੈ ਅਤੇ ਇਸ ਦਾ ਸਰੀਰ ਕੰਬਦਾ ਹੈ ਤੇ ਰੰਗ ਜੋ ਕਾਲਾ ਸਿਆਹ ਹੋ ਰਿਹਾ ਸੀ, ਹੁਣ ਡਰਦਿਆਂ ਕਾਲੇ ਤੋਂ ਚਿੱਟਾ ਹੋਣ ਲੱਗ ਜਾਂਦਾ ਹੈ। ਅਰਥਾਤ ਮਰਨ ਤੋਂ ਪਹਿਲਾਂ ਸਰੀਰ ਦੀ ਰੰਗਤ ਲਾਲ ਹੁੰਦੀ ਹੈ, ਮਰਨ ਵੇਲੇ ਲਹੂ ਦਾ ਗੇੜ ਮੱਧਮ ਹੁੰਦਾ ਜਾਂਦਾ ਹੈ ਤਾਂ ਸਰੀਰ ਪਰ ਕਲੱਤਣ ਫੈਲਦੀ ਜਾਂਦੀ ਹੈ, ਮਰਨ ਪਿਛੋਂ ਲਹੂ ਦੇ ਜੰਮ ਜਾਣ ਕਰਕੇ ਸਰੀਰ ਦੀ ਭਾਅ ਚਿੱਟੀ ਹੋ ਜਾਂਦੀ ਹੈ।

ਪ੍ਰ: ਹੁਣ ਅੱਗੇ ਜ਼ਾ ਕੇ ਇਸ ਦੀ ਦਸ਼ਾ ਕੀ ਹੋਵੇਗੀ ?

ਉ:੭. ਇਸ ਬਾਰੇ ਕੋਈ ਕੀ ਕਹਿ ਸਕਦਾ ਹੈ; ਹਾਂ, ਇੰਨਾ ਹੀ ਕਿਹਾ ਜਾ ਸਕਦਾ ਹੈ ਕਿ ਜਿਹੋ ਜਿਹਾ ਏਥੇ ਬੀਜੇਗਾ ਹੋਰਨਾਂ ਜੂਨਾਂ ਵਿਚ ਜਾ ਕੇ ਉਹੋ ਵੱਢੇਗਾ, ਕਿਉਂਕਿ ਇਹ ਸਰੀਰ ਕਰਮਾਂ ਰੂਪ ਬੀਜਣ ਦਾ ਖੇਤ ਹੈ, ਜੇਹੇ ਕਰਮ ਕਰਦਾ ਹੈ, ਤੇਹੇ ਫਲ ਪਾਉਂਦਾ ਹੈ।

ਪ੍ਰ: ਭਵਜਲ ਤੋਂ ਪਾਰ ਹੋਣ ਲਈ ਕੀ ਸਾਧਨ ਹੈ ?

ਉ:੮. ਸਾਧਨ ਇਕੋ ਹੈ ਅਰਦਾਸ, ਗੁਰੂ ਸਾਹਿਬ ਜੀ ਕਹਿੰਦੇ ਹਨ—ਜੋ ਗੁਰੂ ਦੀ ਚਰਨ ਸ਼ਰਨ ਆ ਜਾਂਦੇ ਹਨ, ਉਨ੍ਹਾਂ ਨੂੰ ਗੁਰੂ, ਪ੍ਰਭੂ ਦੇ ਚਰਨਾਂ ਰੂਪੀ ਜਹਾਜ਼ ਵਿਚ ਬੈਠਾ ਦੇਂਦੇ ਹਨ, ਅਤੇ ਉਹ ਭਵਜਲ ਤੋਂ ਸੁਖੈਨ ਹੀ ਪਾਰ ਹੋ ਜਾਂਦੇ ਹਨ।

੯. ਇਹ ਭਾਦੋਂ ਦੇ ਮਹੀਨੇ ਦਾ ਉਪਦੇਸ਼ ਹੈ ਕਿ ਉਹ ਜਨ ਨਰਕ ਵਿਚ ਨਹੀਂ ਪਾਏ ਜਾਂਦੇ, ਜਿਨ੍ਹਾਂ ਨੂੰ ਹਿਤਕਾਰੀ, ਉਪਕਾਰੀ ਗੁਰੂ ਰੱਖਿਆ ਕਰਨ ਵਾਲਾ ਪ੍ਰਾਪਤ ਹੋ ਗਿਆ ਹੈ।੭।

***ਭਾਵਾਰਥ :*** ਰੱਬ ਦੀ ਪ੍ਰਾਪਤੀ ਦੇ ਮਾਰਗ ਵਿਚ ਟੁਰਨ ਵਾਲੇ ਦੇ ਰਾਹ ਵਿਚ ਇਕੋ ਵੱਡੀ ਰੋਕ ਅਗਿਆਨ ਹੈ, ਜਿਸ ਦਾ ਦੂਜਾ ਨਾਮ ਅਵਰਣ ਭੀ ਕਿਹਾ ਜਾਂਦਾ ਹੈ, ਜਿਸ ਦਾ ਅਰਥ ਹੈ, ਢੱਕ ਲੈਣਾ, ਲੁਕਾ ਲੈਣਾ।

ਜਿਵੇਂ ਇਕ ਕਮਰੇ ਵਿਚ ਭਿੰਨ ਭਿੰਨ ਸੁੰਦਰ ਚੀਜ਼ਾਂ ਵਖਰੇ ਵਖਰੇ ਰੰਗ ਤੇ ਅਕਾਰ ਦੀਆਂ ਪਈਆਂ ਹਨ, ਜਿਨ੍ਹਾਂ ਨੂੰ ਵੇਖਣ ਵਾਲਾ ਵੇਖਣ ਸਾਰ ਹੀ ਵਾਹ ਵਾਹ ਕਰ ਉਠਦਾ ਹੈ, ਪਰ ਜੇ ਕੋਈ ਉਸ ਕਮਰੇ ਵਿਚ ਜਗਦੀ ਲੈਂਪ ਉੱਤੇ ਕਾਲੇ ਜਾਂ ਮੋਟੇ ਕਪੜੇ ਦਾ ਉਛਾੜ ਚਾੜ੍ਹ ਦੇਵੇ ਤਾਂ ਉਸ ਕਮਰੇ ਦੀ ਸਾਰੀ ਸੁੰਦਰਤਾ ਖ਼ਤਮ ਹੋ ਜਾਵੇਗੀ, ਹਨੇਰੇ ਕਾਰਨ ਉਸ ਕਮਰੇ ਦੀ ਸਜਾਵਟ ਸਾਨੂੰ ਡਰਾਉਣੀ ਪ੍ਰਤੀਤ ਹੋਣ ਲਗ ਪਵੇਗੀ। ਜਿਸ ਕਮਰੇ ਵਿਚ ਸਾਡਾ ਪਹਿਲੋਂ ਬੈਠਣ ਨੂੰ ਚਿਤ ਕਰਦਾ ਸੀ, ਹੁਣ ਬਾਹਰ ਨਿਕਲਣ ਲਈ ਕਾਹਲਾ ਪੈ ਰਿਹਾ ਹੈ।

ਠੀਕ ਇਸੇ ਤਰ੍ਹਾਂ ਇਹ ਸੰਸਾਰ ਹੈ, ਜੇ ਸਾਡੇ ਪਾਸ ਯਥਾਰਥ ਸਹੀ ਗਿਆਨ ਹੋਵੇਗਾ ਤਾਂ ਸੰਸਾਰ ਸਾਨੂੰ ਉਸੇ ਰੂਪ ਵਿਚ ਨਜ਼ਰ ਆਵੇਗਾ ਜੋ ਉਸ ਦਾ ਸਹੀ ਰੂਪ ਹੈ, ਪਰ ਜੇ ਸਾਡੀ ਬੁਧੀ ਉਪਰ ਅਗਿਆਨ ਦਾ ਪਰਦਾ ਹੈ, ਤਾਂ ਸਾਨੂੰ ਇਹ ਸੰਸਾਰ ਵੀ ਉਲਟਾ ਹੀ ਦਿਸੇਗਾ ਭਾਵ ਸੁਹਾਵਣੇ ਦੀ ਥਾਂ ਡਰਾਉਣਾ ਨਜ਼ਰ ਆਵੇਗਾ। ਜਿਵੇਂ ਕਈ ਆਦਮੀ ਰੰਗ ਵੇਖਣ ਵਿਚ ਅੰਨ੍ਹੇ ਹੁੰਦੇ ਹਨ, ਉਨ੍ਹਾਂ ਨੂੰ ਖ਼ਾਸ ਖ਼ਾਸ ਰੰਗ ਨਹੀਂ ਦਿਸਦੇ, ਉਨ੍ਹਾਂ ਨੂੰ ਲਾਲ ਰੰਗ ਸਾਡੇ ਵਾਂਗ ਲਾਲ ਨਹੀਂ ਦਿਸਦਾ, ਭਾਵੇਂ ਉਹ ਲਾਲ ਰੰਗ ਨੂੰ ਕਹਿੰਦੇ ਵੀ ਲਾਲ ਹਨ।

ਜਪ, ਤਪ, ਸੰਜਮ, ਪਾਠਾਦਿ ਕਰਨਾ, ਯੋਗ ਅਭਿਆਸ ਕਰਨਾ ਇਹ ਸਾਰੇ ਸਾਧਨ ਹਨ, ਪਰ ਨਿਸ਼ਾਨਾ ਨਹੀਂ ਮੰਨੇ ਜਾ ਸਕਦੇ, ਜਿਵੇਂ ਕਿਸੇ ਇਸਤ੍ਰੀ ਦੇ ਸਰੀਰ ਪਰ ਸੋਲ੍ਹਾਂ ਸ਼ਿੰਗਾਰ ਕੀਤੇ ਤਾਂ ਹੀ ਸਫਲ

ਹਨ ਜੇ ਪਤੀ ਨੂੰ ਭਾਅ ਜਾਵਣ, ਪਤੀ ਪ੍ਰਸੰਨਤਾ ਤੋਂ ਸੱਖਣੇ ਸਾਰੇ ਹੀ ਨਿਸਫਲ ਚਲੇ ਜਾਇਆ ਕਰਦੇ ਹਨ।

ਜਿਸ ਸਰੀਰ ਨੂੰ ਅਸੀਂ ਅਤਿਅੰਤ ਪਿਆਰਦੇ ਹਾਂ, ਜਦੋਂ ਇਹ ਨਾਸ ਹੋ ਜਾਂਦਾ ਹੈ ਤਾਂ ਰੂਹ ਪ੍ਰੇਤ ਬਣ ਜਾਂਦੀ ਹੈ, ਉਸ ਨੂੰ ਰਹਿਣ ਲਈ ਕੋਈ ਥਾਂ ਨਹੀਂ ਮਿਲਦਾ, ਉਹ ਬੇ-ਘਰ ਹੋਈ ਪ੍ਰੇਤ ਆਤਮਾ ਅਕਾਸ਼ ਵਿਚ ਭਟਕਦੀ ਫਿਰਦੀ ਹੈ। ਅੰਤ ਦੇ ਸਮੇਂ ਧਰਮਰਾਜ ਦੇ ਦੂਤ ਆਉਂਦੇ ਹਨ, ਉਹ ਭੇਤ ਪ੍ਰਗਟ ਕਰਨ ਤੋਂ ਬਿਨਾਂ ਹੀ ਜੀਵ ਨੂੰ ਲੈ ਜਾਂਦੇ ਹਨ, ਕਿਸੇ ਨੂੰ ਇਹ ਵੀ ਦਸ ਕੇ ਨਹੀਂ ਜਾਂਦੇ ਕਿ ਇਸ ਨੂੰ ਕਿਉਂ ਤੇ ਕਿਥੇ ਲੈ ਚਲੇ ਹਾਂ।

ਸੋ, ਇਹ ਸੰਸਾਰ ਕਰਮ ਭੂਮੀ ਹੈ, ਮਨੁੱਖ ਸਰੀਰ ਹੀ ਇਸ ਦਾ ਠੀਕ ਵਤ੍ਰ ਵੇਲਾ ਹੈ, ਮਨੁੱਖ ਇਸ ਵਿਚ ਜੋ ਬੀਜਦਾ ਹੈ, ਉਹੀ ਇਸ ਨੂੰ ਮਿਲਦਾ ਹੈ। ਸੋ, ਅੰਤ ਵਿਚ ਹਜ਼ੂਰ ਹਰੀ ਦੇ ਅੱਗੇ ਜੋਦੜੀ ਕਰਦੇ ਹਨ ਕਿ ਹੇ ਪ੍ਰਭੂ! ਸਾਨੂੰ ਆਪਣੇ ਚਰਨਾਂ ਰੂਪ ਜਹਾਜ਼ 'ਤੇ ਬਿਠਾ ਲਓ ਤਾਕਿ ਅਸੀਂ ਆਪਣੇ ਸਹੀ ਸਰੂਪ-ਦੇਸ਼ ਵਿਚ ਅੱਪੜ ਜਾਈਏ।

**੧. ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥**
**੨. ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥**
**੩. ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥**
**੪. ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥**
**੫. ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥**
**੬. ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥**
**੭. ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥**
**੮. ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥**
**੯. ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥**

***ਪਦ ਅਰਥ :*** ਅਸੁਨਿ—ਅੱਸੂ ਦੇ ਮਹੀਨੇ ਵਿਚ। ਉਮਾਹੜਾ—ਉਛਾਲਾ, ਉਤਸ਼ਾਹ। ਘਣੀ—ਬਹੁਤੀ। ਆਣਿ—ਲਿਆ ਕੇ। ਮਾਇ—ਹੇ ਮਾਂ। ਹਉ—ਮੈਂ। ਪਾਇ—ਪੈਰੀਂ, ਚਰਨੀਂ। ਜਾਇ—ਥਾਂ। ਲੜਿ—ਪੱਲੇ ਵਿਚ। ਕਤਹਿ—ਕਿਸੇ ਹੋਰ ਥਾਂ। ਮਇਆ—ਮੇਹਰ।

***ਅਰਥ :***

ਪ੍ਰ: ਹਰ ਮਨੁੱਖ ਦੇ ਮਨ ਵਿਚ ਆਪਣੇ ਅਤਿ ਸਨੇਹੀ ਨੂੰ ਮਿਲਨ ਦਾ ਉਤਸ਼ਾਹ ਬਣਿਆ ਰਹਿੰਦਾ ਹੈ, ਪਰ ਤੁਹਾਡੇ ਮਨ ਵਿਚ ਕਿਸ ਨੂੰ ਮਿਲਣੇ ਦਾ ਉਤਸ਼ਾਹ ਹੈ ?

ਉ:੧. ਅੱਸੂ ਦੁਆਰੇ ਉਪਦੇਸ਼ ਹੈ ਕਿ ਮੇਰੇ ਮਨ ਅੰਦਰ ਪ੍ਰੇਮ ਉਮਡਿਆ ਹੋਇਆ ਹੈ, ਭਾਵ ਪ੍ਰੇਮ ਦੇ ਉਛਾਲੇ ਆ ਰਹੇ ਹਨ। ਦਿਨ ਰਾਤ ਮਨ ਅੰਦਰ ਤੜਫ ਹੈ, ਕਿ ਕਿਵੇਂ ਉਸ ਵਾਹਿਗੁਰੂ ਜੀ ਨੂੰ ਜਾ ਕੇ ਮਿਲੀਏ।

ਉ:੨. ਹੇ ਮਾਂ! ਮੇਰੇ ਮਨ ਅੰਦਰ, ਤਨ ਅੰਦਰ ਉਸ ਵਾਹਿਗੁਰੂ ਜੀ ਦੇ ਦਰਸ਼ਨਾਂ ਦੀ ਬਹੁਤ ਹੀ ਪਿਆਸਾ ਲੱਗ ਰਹੀ ਹੈ, ਚਿਤ ਚਾਹੁੰਦਾ ਹੈ ਕਿ ਕੋਈ ਉਪਕਾਰੀ ਉਸ ਹਰੀ-ਪਤੀ ਨੂੰ ਲਿਆ ਕੇ ਮੇਲ ਕਰਵਾ ਦੇਵੇ ?

ਪ੍ਰ: ਉਸ ਪਤੀ-ਪ੍ਰਮੇਸ਼ਰ ਨੂੰ ਮਿਲਾ ਦੇਣ ਵਾਲੇ ਬਾਰੇ, ਤੁਸੀਂ ਕੋਈ ਸੋਚ ਵਿਚਾਰ ਵੀ ਕੀਤੀ ਹੈ ?

ਉ:੩. ਹਾਂ, ਮੈਂ ਤਾਂ ਇਹੋ ਸੁਣਿਆ ਹੈ ਕਿ ਉਸ ਪ੍ਰਮੇਸ਼ਰ ਦੇ ਪਿਆਰ ਵਧਾਉਣ ਵਿਚ ਸੰਤ ਜਨ ਹੀ ਸਹਾਇਤਾ ਕਰਿਆ ਕਰਦੇ ਹਨ। ਬਸ, ਇਹ ਸੁਣ ਕੇ ਮੈਂ ਹੁਣ ਇਹੋ ਵੀਚਾਰ ਕੀਤੀ ਹੈ, ਕਿ ਮੈਂ ਉਨ੍ਹਾਂ ਸੰਤਾਂ ਦੀ ਚਰਨ ਸ਼ਰਨ ਪ੍ਰਾਪਤ ਕਰ ਲਵਾਂ।

ਪ੍ਰ: ਕੀ, ਤੁਹਾਨੂੰ ਹੋਰ ਕੋਈ ਸੰਸਾਰ ਵਿਚ ਸੁਖ ਦੇਣ ਵਾਲਾ ਨਹੀਂ ਦਿਸਦਾ ?

ਉ:੪. ਅਸੀਂ ਤਾਂ ਖੋਜ-ਖੋਜ ਕੇ ਇਹੋ ਤੱਤ ਲੱਭਿਆ ਹੈ, ਕਿ ਬਿਨਾਂ ਪ੍ਰਭੂ-ਪ੍ਰਮੇਸ਼ਰ ਦੇ ਸੁਖ ਕਿਵੇਂ ਮਿਲ ਸਕਦਾ ਹੈ ? ਕਿਉਂਕਿ ਅਸੀਂ ਤੱਕਿਆ ਹੈ ਕਿ ਉਸ ਨਿਰੰਕਾਰ ਤੋਂ ਬਿਨਾਂ ਹੋਰ ਕੋਈ ਥਾਂ ਹੀ ਨਹੀਂ, ਜਿਥੋਂ ਸੁਖ ਮਿਲ ਸਕੇ।

ਪ੍ਰ: ਪਰ, ਇਹ ਤਾਂ ਦੱਸੋ, ਜਦ ਕੋਈ ਉਸ ਪ੍ਰਭੂ ਦੇ ਪਿਆਰ ਨੂੰ ਚਖ ਲਏ, ਤਾਂ ਉਸ ਦੀ ਫਿਰ ਪਹਿਚਾਣ ਕੀ ਹੈ ?

ਉ:੫. ਜਿਸ ਵਡਭਾਗੀ ਨੇ ਉਸ ਦੇ ਪ੍ਰੇਮ-ਰਸ ਦਾ ਅਨੰਦ ਇਕ ਵਾਰੀ ਮਾਣ ਲਿਆ, ਉਨ੍ਹਾਂ ਨੂੰ ਫਿਰ ਸੰਸਾਰਕ ਪਦਾਰਥਾਂ ਦੇ ਫਿੱਕੇ ਰਸ ਭੁਲ ਜਾਂਦੇ ਹਨ, ਉਹ ਮਾਇਆ ਵਲੋਂ ਰੱਜ ਜਾਂਦੇ ਹਨ।

ਪ੍ਰ: ਉਹ ਫਿਰ ਕੀ ਕਰਦੇ ਹਨ ?

ਉ:੬. ਬਸ, ਉਨ੍ਹਾਂ ਦਾ ਕਰਤਬ ਇਕੋ ਹੀ ਰਹਿ ਜਾਂਦਾ ਹੈ, ਕਿ ਉਹ ਸੰਸਾਰ ਦੀਆਂ ਸਾਰੀਆਂ ਇਛਾਵਾਂ ਤਿਆਗ ਕੇ, ਆਪਾ ਭਾਵ ਵਿਸਾਰ ਸਦਾ ਇਉਂ ਹੀ ਅਰਦਾਸਾਂ ਕਰਦੇ ਰਹਿੰਦੇ ਹਨ ਕਿ ਹੇ ਪ੍ਰਭੂ! ਕਿਰਪਾ ਕਰੋ ਸਾਨੂੰ ਸਦਾ ਹੀ ਆਪਣੀ ਸ਼ਰਨ ਵਿਚ ਰੱਖਣ ਰੂਪ ਲੜ ਲਾਈ ਰੱਖੋ ਜੀ।

ਪ੍ਰ: ਉਨ੍ਹਾਂ ਨੂੰ ਸਦਾ ਅਰਦਾਸ ਵਿਚ ਜੁੜੇ ਰਹਿਣ ਦਾ ਫਲ ਕੀ ਮਿਲਦਾ ਹੈ ?

ਉ:੭. ਬਸ, ਅਰਦਾਸ ਦਾ ਫਲ ਇਹ ਮਿਲਦਾ ਹੈ ਕਿ ਪ੍ਰਮੇਸ਼ਰ- ਪਤੀ ਉਨ੍ਹਾਂ ਨੂੰ ਆਪਣੇ ਨਾਲ ਸਦਾ ਲਈ ਮਿਲਾ ਲੈਂਦਾ ਹੈ, ਜਿਨ੍ਹਾਂ ਨੂੰ ਆਪਣੇ ਨਾਲ ਅਭੇਦ ਕਰ ਲਿਆ, ਉਹ ਜੀਵ ਰੂਪੀ ਇਸਤ੍ਰੀਆਂ ਫਿਰ ਕਦੀ ਵਿਛੜ ਨਹੀਂ ਜਾਂਦੀਆਂ, ਕਿਉਂਕਿ ਵਾਹਿਗੁਰੂ-ਪਤੀ ਦਾ ਪਿਆਰ ਹੀ ਅਬਿਨਾਸੀ ਹੈ।

ਪ੍ਰ: ਉਹ ਅਰਦਾਸ ਵਿਚ ਕੀ ਭਾਵਨਾ ਪ੍ਰਗਟ ਕਰਦੇ ਹਨ ?

ਉ:੮. ਬਸ, ਇਹੋ ਭਾਵ ਹੁੰਦਾ ਹੈ ਕਿ ਹੇ ਪ੍ਰਭੂ! ਆਪ ਤੋਂ ਬਿਨਾਂ ਤਾਂ ਹੋਰ ਦੂਜਾ ਹੈ ਹੀ ਕੋਈ ਨਹੀਂ, ਇਸੇ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ, ਹੇ ਹਰੀ! ਮੈਂ ਤੇਰੀ ਸ਼ਰਨ ਪ੍ਰਾਪਤ ਹਾਂ।

ਪ੍ਰ: ਅੱਸੂ ਦੇ ਮਹੀਨੇ ਵਿਚ ਕੌਣ ਸੁਖੀ ਵਸਦਾ ਹੈ ?

ਉ:੯. ਹੇ ਭਾਈ! ਅੱਸੂ ਦੇ ਮਹੀਨੇ ਵਿਚ ਜਿਨ੍ਹਾਂ ਉਤੇ ਉਸ ਪ੍ਰਕਾਸ਼ ਰੂਪ ਪ੍ਰਭੂ ਦੀ ਮੇਹਰ ਹੋਵੇ, ਉਹ ਜੀਵ ਰੂਪ ਇਸਤ੍ਰੀਆਂ ਸਦਾ ਹੀ ਸੁਖੀ ਜੀਵਨ ਬਤੀਤ ਕਰਦੀਆਂ ਹਨ।੮।

***ਭਾਵਾਰਥ :*** ਸਤਿਗੁਰੂ ਜੀ ਇਸ ਸ਼ਬਦ ਵਿਚ ਪ੍ਰੇਮ ਦਾ ਜ਼ਿਕਰ ਕਰਦੇ ਹਨ—ਕਿ ਹੇ ਪ੍ਰਭੂ! ਅੱਸੂ ਦੇ ਮਹੀਨੇ ਵਿਚ ਮੇਰੇ ਮਨ ਅੰਦਰ ਚਾਅ ਤੇ ਉਮਾਹ ਪੈਦਾ ਹੋ ਗਿਆ ਹੈ। ਹੇ ਪ੍ਰਭੂ! ਮੈਂ ਨਿਮਾਣੀ ਹਾਂ, ਨਿਤਾਣੀ ਹਾਂ, ਮੈਨੂੰ ਸਹਾਇਤਾ ਦੀ ਲੋੜ ਹੈ। ਸਾਰੀਆਂ ਹੀ ਧਾਰਮਕ ਪੁਸਤਕਾਂ

ਦੀ ਇਕੋ ਰਾਇ ਹੈ ਕਿ ਪ੍ਰਭੂ ਦਾ ਪਿਆਰ ਪੈਦਾ ਕਰਨ ਵਿਚ ਪ੍ਰਭੂ ਦੇ ਫ਼ਕੀਰ ਹੀ ਸਹਾਇਕ ਹੋ ਸਕਦੇ ਹਨ। ਕਿਉਂਕਿ ਜੁੜਿਆਂ ਹੋਇਆਂ ਨਾਲ ਹੀ ਮਿਲ ਕੇ ਮਨ ਅਵਿਦਿਆ ਦੀ ਨੀਂਦ ਵਿਚੋਂ ਸੁੱਤਾ ਜਾਗ ਉਠਦਾ ਹੈ। ਸਾਧਕਾਂ ਦੀ ਸੰਗਤ ਹੀ ਮਨ ਅੰਦਰ ਸਿਦਕ ਪੈਦਾ ਕਰਦੀ ਹੈ, ਇਸੀ ਕਰਕੇ ਮੈਂ ਗੁਰੂ-ਚਰਨਾਂ ਵਿਚ ਢਹਿ ਪੈਂਦੀ ਹਾਂ।

ਸੁਖ ਦੋ ਤਰ੍ਹਾਂ ਦੇ ਹੁੰਦੇ ਹਨ—ਇਕ ਖਿਨ ਭੰਗਰ, ਦੂਜੇ ਸਦੈਵੀ ਤੇ ਅਮਰ ਹੁੰਦੇ ਹਨ। ਜਿੰਨੀ ਭੀ ਕਿਸੇ ਪਦਾਰਥ ਦੀ ਉਮਰ ਲੰਬੇਰੀ ਹੈ, ਉਤਨੀ ਉਮਰ ਹੀ ਉਸ ਦੇ ਰਸ ਦੀ ਹੋਇਆ ਕਰਦੀ ਹੈ। ਪ੍ਰਭੂ ਅਚੱਲ ਤੇ ਅਨੰਦ ਸਰੂਪ ਹੈ, ਇਸੇ ਲਈ ਉਸ ਦਾ ਸੁਖ ਵੀ ਚਿਰੰਜੀਵ, ਅਮਰ, ਅਟੱਲ ਅਤੇ ਅਚੱਲ ਹੈ, ਪ੍ਰਭੂ-ਚਰਨਾਂ ਤੋਂ ਬਿਨਾਂ ਹੋਰ ਕਿਤੇ ਭੀ ਸੁਖ ਨਹੀਂ। ਇਸੇ ਕਰਕੇ ਸਿਆਣਿਆਂ ਨੇ ਜਗਤ ਸੁਖਾਂ ਨੂੰ ਹਰ-ਚੰਦੌਰੀ ਜਾਂ ਮ੍ਰਿਗ-ਤ੍ਰਿਸ਼ਨਾ ਦੇ ਪਾਣੀ ਵਾਂਗ ਬਿਨਸਣਹਾਰ ਕਿਹਾ ਹੈ।

ਜਾਂ ਇਉਂ ਕਹੋ ਕਿ ਜਗਤ ਦੇ ਪਦਾਰਥਾਂ ਦਾ ਸੁਖ ਇਕ ਨਮਕੀਨ ਪਾਣੀ ਹੈ, ਇਸ ਨੂੰ ਜਿਤਨਾ ਵੀ ਕੋਈ ਪੀਂਦਾ ਹੈ, ਉਸਨੂੰ ਉਤਨੀ ਹੀ ਵਧੇਰੇ ਪਿਆਸ ਵਾਪਰਦੀ ਹੈ। ਇਕ ਪ੍ਰਭੂ ਦਾ ਨਾਮ ਰੂਪ ਪਾਣੀ ਹੀ ਅਜਿਹਾ ਹੈ; ਜੋ ਸਾਰੀਆਂ ਭੁੱਖਾਂ ਤੇ ਪਿਆਸਾਂ ਨੂੰ ਮਿਟਾ ਦੇਂਦਾ ਹੈ। ਮੰਨ ਪ੍ਰਸੰਨ ਹੋ, ਨੱਸਣ ਭੱਜਣ ਵਲੋਂ ਸਦਾ ਲਈ ਟਿਕ ਜਾਂਦਾ ਹੈ। ਇਸ ਚੰਚਲ ਮਨ ਨੂੰ ਨਾ ਟਿਕਿਆ ਰਹਿਣ ਦੇਣ ਦਾ ਵੱਡਾ ਕਾਰਨ ਹੰਕਾਰ ਤੇ ਅਭਿਮਾਨ ਹੈ। ਇਸ ਲਈ ਸਭ ਤੋਂ ਪਹਿਲੋਂ ਹੰਕਾਰ ਦੇ ਜ਼ਹਿਰੀਲੇ ਦੰਦ ਕੱਢਣ ਦੀ ਲੋੜ ਹੈ, ਫਿਰ ਬੇਨਤੀਆਂ ਕਰਦੇ ਰਹਿਣ ਦੀ ਜ਼ਰੂਰਤ ਹੈ। ਹਰ ਵਕਤ ਕਹਿੰਦੇ ਰਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ! ਮੈਨੂੰ ਆਪਣੀ ਸ਼ਰਨ ਵਿਚ ਰੱਖਣ ਰੂਪ ਪੱਲਾ ਪਕੜਾਓ, ਮੈਂ ਸਾਰੇ ਸੰਸਾਰ ਨਾਲੋਂ ਤੋੜ ਕੇ ਤੇਰੇ ਨਾਲ ਜੁੜੀ ਹਾਂ। ਕਿਉਂਕਿ ਮੈਂ ਵੇਖਦੀ ਹਾਂ 'ਜੋ ਤੇਰੇ ਨਾਲੋਂ ਟੁੱਟ ਜਾਂਦੇ ਹਨ, ਉਹ ਬ੍ਰਿਛ ਦੇ ਟੁੱਟਿਆਂ ਪੱਤਿਆਂ ਵਾਂਙੂ ਪੈਰਾਂ ਹੇਠਾਂ ਆ ਕੇ ਲਿਤਾੜੇ ਜਾਂਦੇ ਹਨ।'

ਜੋ ਜੀਵ ਰੂਪ ਇਸਤ੍ਰੀਆਂ ਸਦਾ ਤੇਰੇ ਨਾਲ ਮਿਲੀਆਂ ਰਹਿੰਦੀਆਂ ਹਨ, ਉਹ ਸਦਾ ਹੀ ਸੁਹਾਗਵੰਤੀਆਂ ਰਹਿੰਦੀਆਂ ਹਨ, ਉਨ੍ਹਾਂ ਦੀ ਜ਼ਿੰਦਗੀ ਦਾ ਸਦਾ ਮਿਲਾਪ ਤੇ ਸੁਖ, ਸਦੀਵੀ ਕਾਲ ਰਹਿੰਦਾ ਹੈ। ਅੱਸੂ ਦੇ ਮਹੀਨੇ ਵਿਚ ਗੁਰੂ ਜੀ ਕਹਿੰਦੇ ਹਨ, ਉਹ ਜੀਵ ਰੂਪੀ ਸੁਹਾਗਵੰਤੀਆਂ ਸਦਾ ਹੀ ਸੁਖੀ ਵਸਦੀਆਂ ਹਨ, ਜਿਨ੍ਹਾਂ 'ਤੇ ਪ੍ਰਭੂ ਦੀ ਮੇਹਰ ਭਰੀ ਦ੍ਰਿਸ਼ਟੀ ਹੁੰਦੀ ਹੈ।

**੧. ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥**
**੨. ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
**੩. ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥**
**੪. ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥**
**੫. ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥**
**੬. ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥**
**੭. ਵਡਭਾਗੀ ਮੇਰਾ ਪ੍ਰਭੁ ਮਿਲੈ**
**ਤਾਂ ਉਤਰਹਿ ਸਭਿ ਬਿਓਗ ॥**
**੮. ਨਾਨਕ ਕਉ ਪ੍ਰਭ ਰਾਖਿ ਲੇਹਿ**
**ਮੇਰੇ ਸਾਹਿਬ ਬੰਦੀ ਮੋਚ ॥**
**੯. ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥**

***ਪਦ ਅਰਥ :*** ਕਾਹੂ ਜੋਗੁ—ਕਿਸੇ ਦੇ ਜ਼ਿੰਮੇ, ਕਿਸੇ ਦੇ ਮੱਥੇ। ਵਿਆਪਨਿ—ਆ ਲਗਦੇ ਹਨ। ਜਨਮ ਵਿਜੋਗ—ਜਨਮਾਂ ਦੇ ਵਿਛੋੜੇ। ਵਿਚੁ—ਵਿਚੋਲਾ-ਪਨ। ਕਿਸ ਥੈ—ਹੋਰ ਕਿਸ ਕੋਲ। ਕਉ—ਨੂੰ। ਬੰਦੀ ਮੋਚ—ਹੇ ਕੈਦ ਤੋਂ ਛੁਡਾਉਣ ਵਾਲੇ। ਸੋਚ—ਫ਼ਿਕਰ।

***ਅਰਥ :***

ਪ੍ਰ: ਹਰ ਬੰਦਾ ਕਸ਼ਟ ਭੋਗਣ ਸਮੇਂ ਕਿਸੇ ਦੂਸਰੇ ਨੂੰ ਦੋਸ਼ੀ ਠਹਿਰਾਉਂਦਾ ਹੈ, ਇਸ ਬਾਰੇ ਗੁਰਮਤ ਦਾ ਕੀ ਸਿਧਾਂਤ ਹੈ ?

ਉ:੧. ਕੱਤਕ ਦੁਆਰੇ ਉਪਦੇਸ਼ ਦੇਂਦੇ ਹਨ ਕਿ ਹੇ ਭਾਈ! ਸੰਸਾਰ ਵਿਚ ਜਦੋਂ ਮਨੁੱਖ ਉੱਤੇ ਸੰਕਟ ਆਉਂਦੇ ਹਨ, ਇਨ੍ਹਾਂ ਦੇ ਭੋਗਣ ਸਮੇਂ ਇਹ ਯੋਗ ਨਹੀਂ ਕਿ ਅਸੀਂ ਕਿਸੇ ਹੋਰ ਨੂੰ ਦੋਸ਼ੀ ਠਹਿਰਾਈਏ, ਕਿਉਂਕਿ ਜੀਵ ਆਪਣੇ ਹੀ ਕੀਤੇ ਕਰਮਾਂ ਦਾ ਫਲ ਭੋਗਦਾ ਹੈ।

ਪ੍ਰ: ਇਹ ਸਾਰਾ ਸੰਸਾਰ ਹੀ ਰੋਗਾਂ ਨਾਲ ਕਿਉਂ ਗ੍ਰਸਿਆ ਰਹਿੰਦਾ ਹੈ ?

ਉ:੨. ਉਹ ਇਸ ਲਈ ਕਿ ਇਹ ਸੰਸਾਰ ਪ੍ਰਮੇਸ਼ਰ ਨੂੰ ਭੁਲੀ ਬੈਠਾ ਹੈ, ਪ੍ਰਮੇਸ਼ਰ ਦੇ ਭੁੱਲਣ ਨਾਲ ਇਸ ਨੂੰ ਇਕ ਨਹੀਂ ਸਾਰੇ ਹੀ ਰੋਗ ਵਿਆਪ ਰਹੇ ਹਨ।

੩. ਜਿਨ੍ਹਾਂ ਨੇ ਇਸ ਜਨਮ ਵਿਚ ਪ੍ਰਮੇਸ਼ਰ ਦੀ ਯਾਦ ਵਲੋਂ ਮੂੰਹ ਮੋੜੀ ਰਖਿਆ ਹੈ; ਬਸ ਉਨ੍ਹਾਂ ਨੂੰ ਫਿਰ ਜਨਮ ਜਨਮਾਂਤ੍ਰਾਂ ਦੇ ਲੰਮੇ ਵਿਛੋੜੇ ਪੈ ਜਾਂਦੇ ਹਨ।

੪. ਇਸ ਅਗਿਆਨੀ ਨੇ ਮਾਇਆ ਦੀਆਂ ਜਿਨ੍ਹਾਂ ਰੰਗ-ਰਲੀਆਂ ਨੂੰ ਮਾਣਨ ਲਈ ਪ੍ਰਭੂ ਨੂੰ ਭੁਲਾ ਦਿੱਤਾ ਸੀ, ਉਹ ਵੀ ਇਕ ਖਿਨ ਭਰ ਵਿਚ ਦੁਖਦਾਈ ਹੋ ਜਾਂਦੀਆਂ ਹਨ।

੫. ਹੁਣ ਇਸ ਦੀ ਇਸ ਦਸ਼ਾ ਵਿਚ ਕੋਈ ਭੀ ਵਿਚੋਲਗੀ ਨਹੀਂ ਕਰ ਸਕਦਾ, ਦੱਸੋ ਹੁਣ ਹਰ ਰੋਜ਼ ਕਿਸ ਅੱਗੇ ਜਾ ਕੇ ਰੋਇਆ ਜਾਵੇ, ਭਾਵ ਕਿਸੇ ਨੂੰ ਰੋਣਾ ਸੁਣਾਉਣ ਦਾ ਕੋਈ ਲਾਭ ਹੀ ਨਹੀਂ ਕਿਉਂਕਿ ਦੁੱਖ ਤਾਂ ਹੈ ਵਿਛੋੜੇ ਦੇ ਕਾਰਨ ਤੇ ਵਿਛੋੜੇ ਨੂੰ ਦੂਰ ਕਰਨ ਲਈ ਕੋਈ ਵਿਚੋਲਗੀ ਨਹੀਂ ਕਰ ਸਕਦਾ।

ਪ੍ਰ: ਕੋਈ ਆਪਣਾ ਯਤਨ ਕਰਨਾ ਚਾਹੀਦਾ ਹੈ ?

ਉ:੬. ਇਸ ਦੁਖੀਏ ਜੀਵ ਦੀ ਕੋਈ ਆਪਣੀ ਪੇਸ਼ ਭੀ ਨਹੀਂ ਜਾਂਦੀ, ਕਿਉਂਕਿ ਹੁੰਦਾ ਤਾਂ ਉਹੋ ਹੈ, ਜੋ ਧੁਰ ਦਾ ਸੰਜੋਗ ਲਿਖਿਆ ਹੈ।

ਪ੍ਰ: ਪਰ ਕੋਈ ਵਿਛੋੜੇ ਦੇ ਦੁਖ ਦੀ ਨਵਿਰਤੀ ਲਈ ਸਾਧਨ ਦੱਸੋ ?

ਉ:੭. ਹਾਂ, ਇਕੋ ਹੀ ਚਾਰਾ ਹੈ ਜੇ ਵੱਡੇ ਭਾਗਾਂ ਨਾਲ ਮੇਰਾ ਪ੍ਰਭੂ ਕਿਸੇ ਨੂੰ ਮਿਲ ਜਾਵੇ ਤਾਂ ਵਿਛੋੜੇ ਦੇ ਦੁਖ ਸਾਰੇ ਹੀ ਉਤਰ ਜਾਂਦੇ ਹਨ।

੮. ਅਤੇ ਇਸ ਤਰ੍ਹਾਂ ਜੋਦੜੀਆਂ ਕਰਦਾ ਰਵੇ (ਗੁਰੂ ਸਾਹਿਬ ਜੀ ਕਹਿੰਦੇ ਹਨ) ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਹੇ ਮੇਰੇ ਮਾਲਕ! ਕਿਰਪਾ ਕਰ, ਮੈਨੂੰ ਮਾਇਆ ਦੇ ਮੋਹ ਤੋਂ ਬਚਾ ਲੈ।

੯. ਕੱਤਕ ਦੇ ਮਹੀਨੇ ਦਾ ਉਪਦੇਸ਼ ਇਹੋ ਹੈ ਕਿ ਜੇ ਕਿਸੇ ਨੂੰ ਸਾਧੂਆਂ ਦਾ ਸੰਗ ਪ੍ਰਾਪਤ ਹੋ ਜਾਵੇ ਤਾਂ ਫਿਰ ਉਸ ਦੇ ਵਿਛੋੜੇ

ਤੋਂ ਪੈਦਾ ਹੋਣ ਵਾਲੇ ਚਿੰਤਾ ਝੋਰੇ ਸਾਰੇ ਹੀ ਮੁੱਕ ਜਾਂਦੇ ਹਨ।੯।

***ਭਾਵਾਰਥ :*** ਜਦ ਅਸੀਂ ਕਿਸੇ ਵੀ ਕਰਮ ਦਾ ਫਲ ਕਸ਼ਟ ਭੋਗਦੇ ਹਾਂ, ਤਾਂ ਜਦ ਅਸੀਂ ਵਿਚਾਰ ਕੇ ਵੇਖੀਏ ਕਿਸੇ ਦਾ ਭੀ ਕੋਈ ਕਸੂਰ ਨਹੀਂ, ਕਸੂਰ ਤਾਂ ਉਹ ਆਪਣਾ ਹੀ ਹੈ ਜਾਂ ਆਪਣੇ ਕੀਤੇ ਕਰਮਾਂ ਦਾ। ਸੋ, ਜੋ ਵੀ ਕਿਸੇ ਨੇ ਕਰਮਾਂ ਦਾ ਬੀਜ ਬੀਜਿਆ ਹੈ ਉਹੋ ਉਗਣਾ ਹੈ, ਉਹੋ ਹੀ ਫਲ ਖਾਣਾ ਪੈਂਦਾ ਹੈ। ਚੰਦਨ ਬੀਜਣ ਵਾਲੇ ਨੂੰ ਹਮੇਸ਼ਾਂ ਮਹਿਕ ਹੀ ਮਿਲੇਗੀ, ਹਿੰਗ ਅਤੇ ਲੱਸਣ ਬੀਜਣ ਵਾਲਾ ਸਦਾ ਬਦਬੂ ਹੀ ਪਾਇਆ ਕਰਦਾ ਹੈ। ਕੰਡੇ ਬੀਜਣ ਵਾਲੇ ਨੂੰ ਜ਼ਰੂਰ ਕੰਡੇ ਹੀ ਚੁਭਣਗੇ। ਫੁਲ ਬੀਜਣ ਵਾਲਾ ਸਦਾ ਆਪਣੇ ਗਲ ਵਿਚ ਫੁੱਲਾਂ ਦੀ ਮਾਲਾ ਪਾਉਣ ਦਾ ਹੱਕਦਾਰ ਹੁੰਦਾ ਹੈ।

ਜਿਹੜਾ ਆਪਣਾ ਰੁਖ ਪ੍ਰਮੇਸ਼ਰ ਵਲੋਂ ਮੋੜ ਲੈਂਦਾ ਹੈ ਅਤੇ ਰੱਬੀ-ਮਾਰਗ ਪਰ ਟੁਰਨ ਦੀ ਜਿਸ ਅੰਦਰ ਰੁਚੀ ਹੀ ਨਹੀਂ ਰਹਿੰਦੀ, ਉਨ੍ਹਾਂ ਨੂੰ ਜਨਮ ਜਨਮਾਂਤਰਾਂ ਦੇ ਵਿਛੋੜੇ ਦਾ ਦੁਖ ਸਦਾ ਹੀ ਸਹਾਰਨਾ ਪੈਂਦਾ ਹੈ। ਉਹ ਹਮੇਸ਼ਾਂ ਚੁਰਾਸੀ ਲੱਖ ਜੂਨ ਦਾ ਚੱਕਰ ਲਾਉਂਦੇ ਫਿਰਦੇ ਹਨ, ਇਹ ਮਨੁੱਖਾ ਜਨਮ ਰੂਪੀ ਪਉੜੀ ਦਾ ਆਖ਼ਰੀ ਡੰਡਾ ਛੁਟਿਆ ਮੁੜ ਹੱਥ ਨਹੀਂ ਆਉਂਦਾ।

ਮਾਇਕੀ ਭੋਗ ਭੋਗਣ ਵਿਚ ਤਾਂ ਬੜੇ ਹੀ ਮਿੱਠੇ ਲਗਦੇ ਹਨ, ਪਰ ਉਨ੍ਹਾਂ ਦੀ ਉਮਰ ਬਹੁਤ ਛੋਟੀ ਹੁੰਦੀ ਹੈ, ਉਨ੍ਹਾਂ ਨੂੰ ਤਾਂ ਪਾਣੀ ਦੇ ਬੁਲਬੁਲੇ ਵਾਂਗ ਹੀ ਸਮਝਣਾ ਚਾਹੀਦਾ ਹੈ, ਉਹ ਪੈਦਾ ਹੁੰਦੇ ਅਤੇ ਬਿਨਸਦੇ ਰਹਿੰਦੇ ਹਨ। ਇਹ ਭਾਵੇਂ ਖਾਣ ਵਿਚ ਤਾਂ ਮਿੱਠੇ ਪ੍ਰਤੀਤ ਹੁੰਦੇ ਹਨ, ਪਰ ਨਤੀਜੇ ਅਤੇ ਸੁਆਦ ਵਿਚ ਕੌੜੇ ਤੇ ਸੰਘੀ ਘੁਟ ਦੇਣ ਵਾਲੇ ਹੋਇਆ ਕਰਦੇ ਹਨ। ਜਿਵੇਂ ਖੰਡ ਮਿੱਠੀ ਹੈ, ਪਰ ਉਹ ਉਨ੍ਹਾਂ ਫੋੜਿਆਂ ਨੂੰ ਜਨਮ ਦੇਂਦੀ ਹੈ, ਜੋ ਅਤਿ ਦੁਖਦਾਈ ਦਰਦਾਂ ਨਾਲ ਭਰੇ ਹੋਇਆ ਕਰਦੇ ਹਨ।

ਇਸ ਲਈ ਅੰਤ ਵਿਚ ਸਤਿਗੁਰੂ ਜੀ ਸਾਨੂੰ ਉਸ ਪ੍ਰਭੂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਜਾਚ ਦਸਦੇ ਹਨ, ਕਿ ਉਸ ਅੱਗੇ ਇਉਂ ਜੋਦੜੀ ਕਰੋ, ਹੇ ਕਰਤਾਰ! ਤੇਰਾ ਨਾਮ ਬੰਦੀ ਛੋੜ ਹੈ, ਤੂੰ ਸਾਨੂੰ ਆਪਣੀ ਸ਼ਰਨ ਰੂਪ ਲੜ ਫੜਾ ਕੇ ਇਸ ਭਵਜਲ ਵਿਚੋਂ ਰਖਿਆ ਕਰ, ਕਿਉਂਕਿ ਮੈਨੂੰ ਆਪ ਤੋਂ ਬਿਨਾਂ ਹੋਰ ਦੂਜਾ ਕੋਈ ਵੀ ਆਸਰਾ ਨਹੀਂ ਹੈ। ਇਸ ਤਰ੍ਹਾਂ ਜੋ ਜਗਿਆਸੂ ਕੱਤਕ ਦੇ ਮਹੀਨੇ ਵਿਚ ਸਾਧ ਸੰਗਤ ਨਾਲ ਜੁੜਿਆ ਹੈ, ਉਸ ਦੀਆਂ ਸਾਰੀਆਂ ਹੀ ਚਿੰਤਾ ਝੋਰੇ, ਗ਼ਮ ਦੂਰ ਹੋ ਜਾਂਦੇ ਹਨ, ਕਿਉਂਕਿ ਪ੍ਰਭੂ ਆਪਣੇ ਪਿਆਰੇ ਭਗਤ ਨੂੰ ਅਚਿੰਤ ਪਦਵੀ ਬਖ਼ਸ਼ ਕੇ ਸਦਾ ਲਈ ਬੇ-ਫ਼ਿਕਰ ਕਰ ਦੇਂਦਾ ਹੈ।

**੧. ਮੰਘਿਰਿ ਮਾਹਿ ਸੋਹੰਦੀਆ**
**ਹਰਿ ਪਿਰ ਸੰਗਿ ਬੈਠੜੀਆਹ ॥**
**੨. ਤਿਨ ਕੀ ਸੋਭਾ ਕਿਆ ਗਣੀ**
**ਜਿ ਸਾਹਿਬਿ ਮੇਲੜੀਆਹ ॥**
**੩. ਤਨੁ ਮਨੁ ਮਉਲਿਆ ਰਾਮ ਸਿਉ**
**ਸੰਗਿ ਸਾਧ ਸਹੇਲੜੀਆਹ ॥**
**੪. ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥**
**੫. ਤਿਨ ਦੁਖੁ ਨ ਕਬਹੂ ਉਤਰੈ**
**ਸੇ ਜਮ ਕੈ ਵਸਿ ਪੜੀਆਹ ॥**
**੬. ਜਿਨੀ ਰਾਵਿਆ ਪ੍ਰਭੁ ਆਪਣਾ**
**ਸੇ ਦਿਸਨਿ ਨਿਤ ਖੜੀਆਹ ॥**
**੭. ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥**
**੮. ਨਾਨਕ ਬਾਂਛੈ ਧੂੜਿ ਤਿਨ**
**ਪ੍ਰਭ ਸਰਣੀ ਦਰਿ ਪੜੀਆਹ ॥**
**੯. ਮੰਘਿਰਿ ਪ੍ਰਭੁ ਆਰਾਧਣਾ**
**ਬਹੁੜਿ ਨ ਜਨਮੜੀਆਹ ॥੧੦॥**

***ਪਦ ਅਰਥ :*** ਮਾਹਿ—ਵਿਚ। ਜਿ—ਜਿਨ੍ਹਾਂ ਨੂੰ। ਬਾਹਰੀ—ਬਿਨਾਂ। ਤੇ—ਤੋਂ। ਦੀਸਹਿ—ਦਿਸਦੀਆਂ ਹਨ। ਖੜੀਆਹ—ਸਾਵਧਾਨ, ਸੁਚੇਤ। ਕੰਠਿ—ਗਲ ਵਿਚ, ਭਾਵ ਹੈ ਹਿਰਦੇ ਵਿਚ। ਬਾਂਛੈ—ਮੰਗਦਾ ਹਾਂ। ਦਰਿ—ਦਰ ਉਤੇ। ਬਹੁੜਿ—ਮੁੜ, ਫਿਰ।

***ਅਰਥ :***

ਪ੍ਰ: ਪ੍ਰਮੇਸ਼ਰ-ਪਤੀ, ਪਾਸ ਦਰਗਾਹ ਵਿਚ ਜਾ ਕੌਣ ਸੋਭਾ ਪਾਉਣਗੇ ?

ਉ:੧. ਜਿਵੇਂ ਮੱਘਰ ਦੇ ਠੰਡੇ ਮਿੱਠੇ ਮਹੀਨੇ ਵਿਚ ਪਤੀ-ਪਿਆਰ ਅੰਦਰ ਭਿੱਜੀਆਂ ਇਸਤ੍ਰੀਆਂ ਪਤੀ ਪਾਸ ਬੈਠੀਆਂ ਸੁਹਣੀਆਂ ਲਗਦੀਆਂ ਹਨ। ਇਸੀ ਤਰ੍ਹਾਂ ਮੱਘਰ ਮਹੀਨੇ ਦੁਆਰੇ ਉਪਦੇਸ਼ ਹੈ, ਕਿ ਰੱਬੀ-ਦਰਗਾਹੇ ਜਾ ਉਹੀ ਜੀਵ ਰੂਪ ਇਸਤ੍ਰੀਆਂ ਸੋਭਾ ਪਾਉਂਦੀਆਂ ਹਨ, ਜੋ ਹੁਣ ਇਥੇ ਪਤੀ ਪ੍ਰਮੇਸ਼ਰ ਨਾਲ ਬੈਠੀਆਂ ਹਨ, ਅਰਥਾਤ ਜੋ ਹਰੀ-ਪਤੀ ਨੂੰ ਅੰਗ ਸੰਗ ਜਾਣ ਕੇ ਹਰ ਸਮੇਂ ਮਨ ਕਰਕੇ ਸਿਮਰਨ ਕਰਦੀਆਂ ਹਨ।

ਪ੍ਰ: ਮਨ ਕਰਕੇ ਸਦਾ ਅੰਗ-ਸੰਗ ਜਾਣਨ ਵਾਲੀਆਂ ਨੂੰ ਕੀ ਫਲ ਮਿਲੇਗਾ ?

ਉ:੨. ਉਨ੍ਹਾਂ ਨੂੰ ਇਹੋ ਫਲ ਪ੍ਰਾਪਤ ਹੋਵੇਗਾ ਕਿ ਮਾਲਕ ਉਨ੍ਹਾਂ ਨੂੰ ਸਦਾ ਲਈ ਆਪਣੇ ਨਾਲ ਹੀ ਮੇਲ ਲਵੇਗਾ, ਜਿਨ੍ਹਾਂ ਨੂੰ ਸਾਈਂ ਨੇ ਆਪਣੇ ਨਾਲ ਅਭੇਦ ਹੀ ਕਰ ਲਿਆ, ਉਨ੍ਹਾਂ ਦੀ ਸੋਭਾ ਮੈਂ ਕੀ ਵਰਣਨ ਕਰਾਂ ?

ਪ੍ਰ: ਜੋ ਸੰਤਾਂ ਦੇ ਸੰਗ ਵਿਚ ਆ ਮਿਲੀਆਂ ਹਨ, ਉਨ੍ਹਾਂ ਨੂੰ ਫਲ ਕੀ ਮਿਲੇਗਾ ?

ਉ:੩. ਹੇ ਭਾਈ! ਜੋ ਸੰਤਾਂ ਰੂਪ ਸਹੇਲੀਆਂ ਦੇ ਸੰਗ ਵਿਚ ਆ ਗਈਆਂ ਹਨ, ਉਹ ਤਾਂ ਸਮਝੋ ਰਾਮ ਨਾਲ ਹੀ ਅਭੇਦ ਹੋ ਗਈਆਂ ਹਨ, ਰਾਮ ਨਾਲ ਮਿਲ ਕੇ ਉਨ੍ਹਾਂ ਦਾ ਤਨ ਅਤੇ ਮਨ ਪ੍ਰਫੁਲਤ ਹੋ ਗਿਆ ਹੈ, ਭਾਵ ਉਹ ਮਨ, ਤਨ ਕਰਕੇ ਸਦਾ ਹੀ ਪ੍ਰਸੰਨ ਰਹਿੰਦੀਆਂ ਹਨ।

ਪ੍ਰ: ਜੋ ਸੰਤਾਂ ਦੇ ਸੰਗ ਤੋਂ ਵਾਂਝੀਆਂ ਰਹੀਆਂ, ਉਨ੍ਹਾਂ ਦੀ ਕੀ ਦਸ਼ਾ ਹੋਵੇਗੀ ?

ਉ:੪. ਜੋ ਸੰਤਾਂ ਦੇ ਸੰਗ ਤੋਂ ਦੂਰ ਰਹਿੰਦੀਆਂ ਹਨ, ਉਹ ਸਦਾ ਹੀ ਇਕੱਲੀਆਂ ਹੀ ਰਹਿਣਗੀਆਂ, ਅਰਥਾਤ ਉਨ੍ਹਾਂ ਦਾ ਹਰੀ ਪਤੀ ਨਾਲ ਕਦੀ ਮੇਲ ਨਹੀਂ ਹੋ ਸਕੇਗਾ।

**ਪ੍ਰ:** ਉਨ੍ਹਾਂ ਨੂੰ ਪਤੀ-ਪ੍ਰਮੇਸ਼ਰ ਦੇ ਵਿਛੋੜੇ ਦਾ ਦੁੱਖ ਕਿਤਨਾ ਕੁ ਸਮਾਂ ਰਹੇਗਾ ?

**ਉ:੫.** ਉਨ੍ਹਾਂ ਦੇ ਵਿਯੋਗ ਦਾ ਦੁੱਖ ਤਾਂ ਅਮੁੱਕ ਹੈ, ਉਹ ਦੁੱਖ ਉਨ੍ਹਾਂ ਦੇ ਗਲੋਂ ਕਦੀ ਲਹਿਣਾ ਹੀ ਨਹੀਂ, ਕਿਉਂਕਿ ਉਹ ਜਮਾਂ ਦੇ ਵਸ ਜੁ ਪੈ ਗਈਆਂ ਹਨ।

**ਪ੍ਰ:** ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਸਿਮਰਿਆ ਹੈ, ਉਨ੍ਹਾਂ ਦੀ ਕੀ ਪਛਾਣ ਹੈ ?

**ਉ:੬.** ਆਪਣੇ ਪ੍ਰਮੇਸ਼ਰ-ਪਤੀ ਨੂੰ ਜੋ ਸਦਾ ਹੀ ਮਨ ਕਰਕੇ ਸਿਮਰਦੀਆਂ ਹਨ, ਉਹ ਤਾਂ ਕਦੇ ਛਿਪੀਆਂ ਨਹੀਂ ਰਹਿੰਦੀਆਂ ਕਿਉਂਕਿ ਉਨ੍ਹਾਂ ਨੂੰ ਜਦੋਂ ਭੀ ਤੱਕੋ ਉਹ ਸਾਵਧਾਨ ਦਿਸਦੀਆਂ ਹਨ, ਭਾਵ ਉਨ੍ਹਾਂ ਨੂੰ ਕਦੇ ਭੀ ਗ਼ਮ, ਚਿੰਤਾ, ਫ਼ਿਕਰ ਨਹੀਂ ਹੁੰਦਾ।

**ਪ੍ਰ:** ਇਹ ਤਾਂ ਤੁਸਾਂ ਬਾਹਰ ਦੀ ਨਿਸ਼ਾਨੀ ਦੱਸੀ, ਪਰ ਉਨ੍ਹਾਂ ਦੇ ਅੰਤਹਕਰਨ ਵਿਚ ਕੀ ਭਾਵ ਹੋਇਆ ਕਰਦਾ ਹੈ ?

**ਉ:੭.** ਉਨ੍ਹਾਂ ਦੇ ਅੰਦਰ ਵੀ ਕੋਈ ਸੰਸਾਰਕ ਪਦਾਰਥਾਂ ਦੀ ਇੱਛਾ ਨਹੀਂ, ਸਗੋਂ ਉਨ੍ਹਾਂ ਦੇ ਅੰਤਹਕਰਨ ਵਿਚ (ਰਤਨ) ਵੈਰਾਗ, (ਜਵਾਹਰ) ਸਰੂਪ ਦੀ ਲਖਤਾ, (ਲਾਲ) ਪ੍ਰੇਮ ਅਤੇ ਕੰਠ ਵਿਚ ਹਰ ਵਕਤ ਹਰੀ ਨਾਮ ਹੀ ਜੁੜਿਆ ਰਹਿੰਦਾ ਹੈ।

੮. ਗੁਰੂ ਸਾਹਿਬ ਜੀ ਆਖਦੇ ਹਨ, ਅਸੀਂ ਉਨ੍ਹਾਂ ਦੇ ਚਰਨਾਂ ਦੀ ਧੂੜੀ ਸਦਾ ਹੀ (ਬਾਂਛੈ) ਚਾਹੁੰਦੇ ਹਾਂ, ਜੋ ਸਦਾ ਹੀ ਪ੍ਰਭੂ ਦੀ ਸਰਨ (ਦਰਿ) ਵਿਚ ਪਏ ਰਹਿੰਦੇ ਹਨ।

੯. ਮੱਘਰ ਦਾ ਸਿਧਾਂਤ ਹੈ, ਕਿ ਜੋ ਵੀ ਪ੍ਰਭੂ ਦੀ ਅਰਾਧਨਾ ਕਰਨਗੇ, ਉਹ ਮੁੜ ਜੰਮਣ ਮਰਨ ਵਿਚ ਨਹੀਂ ਆਉਣਗੇ।੧੦।

***ਭਾਵਾਰਥ :*** ਜਦ ਮਨੁੱਖ ਕਦੀ ਇਕਾਂਤ ਦੇਸ਼ ਵਿਚ ਬੈਠ ਨਿਰਪੱਖ ਹੋ ਦੂਰ ਦਰਸ਼ੀਆਂ ਵਾਂਙੂ ਸਹੀ ਵੀਚਾਰ ਕਰਨ ਦਾ ਯਤਨ ਕਰੇ, ਤਦ ਇਸ ਨੂੰ ਸੁਭਾਵਕ ਹੀ ਇਹ ਸੂਝ ਪਏਗੀ ਕਿ, ਮੇਰਾ ਇਸ ਮਨੁੱਖ ਜਾਮੇ ਵਿਚ ਆਉਣ ਦਾ ਕੋਈ ਖ਼ਾਸ ਨਿਸ਼ਾਨਾ ਹੈ, ਮੈਂ ਕਿਸੇ ਖ਼ਾਸ ਆਦਰਸ਼ ਦੀ ਪੂਰਤੀ ਲਈ ਜਗਤ ਵਿਚ ਆਇਆ ਹਾਂ। ਉਹ ਆਦਰਸ਼ ਖਾਣਾ, ਪੀਣਾ, ਹਸਣਾ, ਸੌਣਾ ਹੀ ਨਹੀਂ ਅਤੇ ਨਾ ਹੀ ਨਾਜਾਇਜ਼ ਢੰਗਾਂ ਨਾਲ ਲੋਕਾਂ ਕੋਲੋਂ ਧਨ ਖੋਹ, ਉੱਚੀਆਂ ਉੱਚੀਆਂ ਅਟਾਰੀਆਂ ਹੀ ਪਾਉਣਾ ਹੈ। ਸਗੋਂ ਸਹੀ ਮੰਤਵ ਹੈ, ਰੱਬ ਵਲੋਂ ਪਏ ਵਿਛੋੜੇ ਨੂੰ ਅਨੁਭਵ ਕਰਕੇ ਮੁੜ ਉਸ ਨਾਲ ਸੰਜੋਗ ਕਰਨ ਦਾ ਉਪਰਾਲਾ ਕਰਨਾ, ਉਸ ਨਾਲ ਇਕ ਜੋਤ ਹੋਣਾ।

ਜਦ ਅਸੀਂ ਵਿਚਾਰੀਏ ਤਾਂ ਦੁਨੀਆ ਵਿਚ ਰੂਪ ਦੀ ਸੁੰਦਰਤਾ ਸਥਿਰ ਨਹੀਂ ਕਿਉਂਕਿ ਇਸ ਦੀ ਉਮਰ ਬਹੁਤ ਘਟ ਹੈ, ਧਨ-ਦੌਲਤ ਵੀ ਅੱਕ ਦੀ ਛਾਂ ਦੀ ਤਰ੍ਹਾਂ ਹਾਲਾਤ ਦੇ ਬਦਲਣ ਨਾਲ ਖਿਨ ਖਿਨ ਕਾਲ ਵਿਚ ਆਉਂਦੇ ਜਾਂਦੇ ਰਹਿੰਦੇ ਹਨ।

ਇਸੇ ਲਈ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ! ਇਸ ਮੱਘਰ ਦੇ ਮਹੀਨੇ ਅੰਦਰ ਉਹੋ ਜੀਵ ਰੂਪ ਇਸਤ੍ਰੀਆਂ ਸੁਹਾਗ-ਵੰਤੀਆਂ ਵਾਂਗ ਸੁਖੀ ਜੀਵਨ ਗੁਜਾਰਦੀਆਂ ਹਨ, ਜੋ ਹਰ ਵਕਤ ਹੀ ਆਪਣੇ ਪ੍ਰਮੇਸ਼ਰ-ਪਤੀ ਨਾਲ ਮਨ ਕਰਕੇ ਜੁੜੀਆਂ ਰਹਿੰਦੀਆਂ ਅਤੇ ਉਸ ਨੂੰ ਸਦਾ ਹੀ ਅੰਗ-ਸੰਗ ਜਾਣਦੀਆਂ ਹਨ। ਪਰ ਪ੍ਰਭੂ-ਪਤੀ ਨੂੰ ਅੰਗ ਸੰਗ ਜਾਣਨ ਦੀ ਸ਼ਕਤੀ ਵੀ ਜੀਵ ਅੰਦਰ ਆਪਣੀ ਨਹੀਂ, ਇਹ ਵੀ ਉਸੇ ਦੀ ਬਖ਼ਸ਼ਸ਼ ਵਿਚ ਹੈ। ਹਾਂ, ਮਨੁੱਖ ਦਾ ਉਪਰਾਲਾ ਕਰਨਾ ਮੁਖ ਪ੍ਰਯੋਜਨ ਹੈ। ਉਸ ਉੱਦਮ ਦਾ ਫਲ, ਉਸ ਫਲ ਪ੍ਰਦਾਤਾ ਦੇ ਹੱਥ ਹੈ, ਉਹ ਕਿਸੇ ਦੀ ਕੀਤੀ ਕਮਾਈ ਨੂੰ ਇਕ ਤਿਲ ਮਾਤ੍ਰ ਭੀ ਅਸਫਲ ਨਹੀਂ ਜਾਣ ਦੇਂਦਾ, ਜਿਨ੍ਹਾਂ ਜਗਿਆਸਣਾਂ ਨੂੰ ਉਸ ਨੇ ਤਰਸ ਕਰਕੇ ਆਪਣੇ ਮੇਲ ਵਿਚ ਮਿਲਾ ਲਿਆ, ਉਨ੍ਹਾਂ ਮਿਲਾਪੀਆਂ ਦੀ ਸਿਫ਼ਤ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਵਿਛੜੀਆਂ ਦਾ ਦੁਖ ਕਿਹਾ ਜਾ ਸਕਦਾ ਹੈ ਅਤੇ ਨਾ ਹੀ ਮਿਲਿਆਂ ਦਾ ਸੁਖ ਹੀ ਅੰਕਤ ਕੀਤਾ ਜਾਂਦਾ ਹੈ।

ਮਿਲਣ ਸੰਬੰਧੀ ਇਕ ਹੋਰ ਵੀ ਵੀਚਾਰ ਕਰ ਲੈਣੀ ਮੈਂ ਜ਼ਰੂਰੀ ਸਮਝਦਾ ਹਾਂ, ਜੋ ਪਾਠਕਾਂ ਦੀ ਦਿਲਚਸਪੀ ਤੋਂ ਸੱਖਣੀ ਨਹੀਂ ਹੋਵੇਗੀ। ਮਿਲਣਾ ਦੋ ਪ੍ਰਕਾਰ ਦਾ ਮੰਨਿਆ ਜਾਂਦਾ ਹੈ—ਇਕ ਸਰੀਰ ਕਰਕੇ ਅਤੇ ਦੂਜਾ ਮਨ ਕਰਕੇ। ਜੇ ਕਦੀ ਸਰੀਰ ਦੇ ਮਿਲਾਪ ਨਾਲ ਮਨ ਸਾਥ ਨਾ ਦੇਵੇ ਤਾਂ ਉਹ ਮਿਲਾਪ ਵੀ ਅਧੂਰਾ ਮੰਨਣਾ ਪਵੇਗਾ ਅਤੇ ਮਨ ਮਿਲੇ ਤੇ ਸਰੀਰ ਨਾਲ ਨਾ ਹੋਵੇ ਤਾਂ ਉਹ ਭੀ ਮਿਲਾਪ ਪੂਰਾ ਨਹੀਂ ਅਧੂਰਾ ਹੀ ਕਿਹਾ ਜਾਏਗਾ। ਕਿਉਂਕਿ ਇਕ ਮਿਲਾਪ ਨਾਲ ਤਨ ਖਿੜਦਾ ਹੈ ਤੇ ਦੂਜੇ ਨਾਲ ਮਨ। ਪਰ ਸੰਪੂਰਨ ਖੇੜਾ ਉਸੇ ਵੇਲੇ ਪ੍ਰਾਪਤ ਹੁੰਦਾ ਹੈ, ਜਦੋਂ ਤਨ, ਮਨ, ਦੋਵੇਂ ਮਿਲੇ ਹੋਣ ਤਾਂਹੀਓਂ ਸੱਚਾ ਸੰਗਮ ਹੋਇਆ ਕਰਦਾ ਹੈ।

ਜਿਨ੍ਹਾਂ ਜਗਿਆਸੂ-ਇਸਤ੍ਰੀਆਂ ਨੇ ਹਿਰਦੇ ਦੀ ਸੇਜਾ ਉਪਰ ਪ੍ਰਮੇਸ਼ਰ-ਪਤੀ ਨੂੰ ਬਿਰਾਜਮਾਨ ਹੋਇਆ ਅਨੁਭਵ ਕਰ ਲਿਆ ਹੈ ਅਤੇ ਉਸ ਦੇ ਅਨੰਦ ਨੂੰ ਮਾਣਿਆ ਹੈ, ਉਹ ਉਹੋ ਹੁੰਦੀਆਂ ਹਨ ਜੋ ਹਰ ਸਮੇਂ ਉਸ ਪ੍ਰਮੇਸ਼ਰ-ਪਤੀ ਦੀ ਹਜ਼ੂਰੀ ਵਿਚ ਹਾਜ਼ਰ ਰਹਿੰਦੀਆਂ ਹਨ। ਜਿਵੇਂ ਕਿਸੇ ਇਸਤ੍ਰੀ ਨੂੰ ਇਸ਼ਨਾਨ, ਸ਼ਿੰਗਾਰ ਆਦਿ ਕਰਨ ਦਾ ਕੋਈ ਲਾਭ ਨਹੀਂ ਜਦ ਕਿ ਉਸ ਨੇ ਆਪਣੇ ਪਤੀ ਦੀ ਉਡੀਕ ਸਾਵਧਾਨ ਹੋ ਕੇ ਨਹੀਂ ਕਰਨੀ। ਜਦ ਉਸ ਨੇ ਪਤੀ ਆਉਣ ਸਮੇਂ ਘੂਕ ਸੌਂ ਜਾਣਾ ਹੈ ਤਾਂ ਉਸਦੇ ਕੀਤੇ ਸ਼ਿੰਗਾਰ ਸਭੀ ਨਿਸਫਲ ਜਾਇਆ ਕਰਦੇ ਹਨ।

ਅੰਤ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਮੈਨੂੰ ਕੇਵਲ ਇਕੋ ਹੀ ਇੱਛਾ ਹੈ ਕਿ ਤੁਸੀਂ ਆਪਣੇ ਮਹਾਂ ਪੁਰਖਾਂ ਦੇ ਚਰਨਾਂ ਦੀ ਧੂੜੀ ਬਖ਼ਸ਼ੋ, ਜਿਨ੍ਹਾਂ ਪਿਆਰਿਆਂ ਨੇ ਸੰਸਾਰ ਦੇ ਸਾਰੇ ਸਹਾਰੇ ਛੱਡ ਕੇ ਇਕ ਤੇਰਾ ਹੀ ਦਰ ਮੱਲਿਆ ਹੈ। ਇਸ ਤਰ੍ਹਾਂ ਜੋ ਮੱਘਰ ਦੇ ਮਹੀਨੇ ਉਸ ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਲੀਨ ਰਹਿੰਦੇ ਹਨ, ਉਨ੍ਹਾਂ ਦੇ ਜਨਮ ਜਨਮਾਂਤਰਾਂ ਦੇ ਦੁੱਖ ਤੇ ਕਲੇਸ਼ ਸਦਾ ਲਈ ਕੱਟੇ ਜਾਂਦੇ ਹਨ।

ਇਸ ਸ਼ਬਦ ਦਾ ਸਾਰੰਸ਼ ਇਹ ਹੈ ਜੋ ਸੁਹਾਗਣਾਂ ਵਾਂਗ ਸੰਤ ਪ੍ਰਭੂ ਨਾਲ ਮਿਲੇ ਰਹਿੰਦੇ ਹਨ, ਉਨ੍ਹਾਂ ਨੂੰ ਮਿਲੇ ਰਹਿਣ ਦਾ ਸੁਖ ਵਰਣਨ ਕੀਤਾ ਹੈ ਅਤੇ ਉਨ੍ਹਾਂ ਦੇ ਮਿਲਣ ਦਾ ਕਾਰਨ ਸਾਧੂਆਂ ਦਾ ਸਤਿਸੰਗ ਮੰਨਿਆ ਹੈ ਅੱਗੇ ਸਤਿਸੰਗ ਤੋਂ ਸਖਣਿਆਂ ਦਾ ਜ਼ਿਕਰ ਕੀਤਾ ਹੈ ਅਤੇ ਅੰਤ ਵਿਚ ਉਸ ਪਤੀ-ਪ੍ਰਮੇਸ਼ਰ ਤੋਂ ਵਿਛੜੇ ਜੀਵ ਨੂੰ ਦੱਸਿਆ ਹੈ ਕਿ ਜੋ ਕਰਤਾਰ ਨਾਲ ਮਿਲ ਕੇ ਇਕਤਾਰ ਹੋ ਚੁੱਕੇ ਹਨ, ਉਨ੍ਹਾਂ ਦੀ ਸੰਗਤ ਕਰ ਤਾਕਿ ਜੋ ਤੇਰਾ ਜਨਮ ਮਰਨ ਦਾ ਦੁੱਖ ਮਿਟ ਜਾਏ।

**੧. ਪੋਖਿ ਤੁਖਾਰੁ ਨ ਵਿਆਪਈ**
**ਕੰਠਿ ਮਿਲਿਆ ਹਰਿ ਨਾਹੁ ॥**

**੨. ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥**
**੩. ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥**
**੪. ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥**
**੫. ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥**
**੬. ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥**
**੭. ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥**
**੮. ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥**
**੯. ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥**

***ਪਦ ਅਰਥ :*** ਪੋਖਿ–ਪੋਹ ਦੇ ਮਹੀਨੇ ਵਿਚ। ਤੁਖਾਰੁ–ਕੱਕਰ, ਕੋਰਾ। ਨ ਵਿਆਪਈ–ਪੋਂਹਦਾ ਨਹੀਂ, ਜ਼ੋਰ ਨਹੀਂ ਪਾਉਂਦਾ। ਕੰਠਿ–ਗਲ ਨਾਲ, ਹਿਰਦੇ ਵਿਚ। ਨਾਹੁ–ਨਾਥ, ਖਸਮ, ਪਤੀ। ਬੇਧਿਆ–ਵਿੰਨ੍ਹਿਆ ਜਾਂਦਾ ਹੈ। ਚਰਨਾਰਬਿੰਦ-ਚਰਨ ਅਰਬਿੰਦ– ਚਰਨ ਕਮਲ। ਦਰਸਨਿ–ਦੀਦਾਰ ਵਿਚ। ਸਾਹੁ–ਇਕ ਇਕ ਸੁਆਸ, ਬ੍ਰਿਤੀ। ਲਾਹੁ–ਲਾਭ। ਗੁਣ ਗਾਹੁ–ਗੁਣਾਂ ਦੀ ਵਿਚਾਰ। ਜਹ ਤੇ–ਜਿਸ ਪ੍ਰਭੂ ਤੋਂ। ਸਮਾਹੁ–ਲਿਵ। ਕਰੁ–ਹੱਥ। ਗਹਿ–ਫੜ ਕੇ। ਬੇਰੀਆ–ਵਾਰੀ। ਸਰਮ–ਲਾਜ। ਸਰਮ ਪਈ–ਇੱਜ਼ਤ ਰੱਖਣੀ ਪਈ।

### ***ਅਰਥ :***

**ਪ੍ਰ:** ਮਨ ਵਿਚ, ਜੜਤਾ, ਕਠੋਰ-ਪਨਾ, ਕੋਰਾ-ਪਨ ਸਦਾ ਬਣਿਆ ਰਹਿੰਦਾ ਹੈ, ਇਹ ਦੂਰ ਕਿਵੇਂ ਹੋ ਸਕਦਾ ਹੈ ?

**ਉ:੧.** ਪੋਹ ਮਹੀਨੇ ਦਾ ਉਪਦੇਸ਼ ਫ਼ੁਰਮਾਉਂਦੇ ਹਨ, ਕਿ ਜਿਵੇਂ ਪੋਹ ਮਹੀਨੇ ਦੀ ਅਤਿ ਸਰਦੀ ਉਨ੍ਹਾਂ ਇਸਤ੍ਰੀਆਂ ਨੂੰ ਨਹੀਂ ਪੋਹ ਸਕਦੀ, ਭਾਵ ਉਨ੍ਹਾਂ ਨੂੰ ਠੰਡ ਨਹੀਂ ਵਿਆਪੇਗੀ, ਜਿਨ੍ਹਾਂ ਨੂੰ ਪਤੀ ਦਾ ਸੰਜੋਗ ਪ੍ਰਾਪਤ ਹੈ। ਇਸੇ ਤਰ੍ਹਾਂ ਉਨ੍ਹਾਂ ਜੀਵ ਰੂਪੀ ਇਸਤ੍ਰੀਆਂ ਨੂੰ ਪੋਹ ਦੇ ਮਹੀਨੇ ਵਿਚ (ਜੜਤਾ) ਰੂਪ (ਤੁਖਾਰੁ) ਬਰਫ਼ ਜਾਂ ਕਠੋਰ-ਪਨਾ, ਕੋਰਾ-ਪਨ ਰੂਪ ਠੰਡ ਜ਼ੋਰ ਨਹੀਂ ਪਾ ਸਕੇਗੀ, ਜਿਨ੍ਹਾਂ ਦੇ ਹਿਰਦੇ ਰੂਪ ਗਲੇ ਨਾਲ ਪ੍ਰਮੇਸ਼ਰ-ਪਤੀ ਮਿਲਿਆ ਹੋਇਆ ਹੈ।

**ਪ੍ਰ:** ਉਨ੍ਹਾਂ ਦਾ ਮਨ ਤਾਂ ਸੰਸਾਰ ਦੇ ਪਦਾਰਥਾਂ ਦੀ ਵਾਸ਼ਨਾ ਵਿਚ ਧਾਉਂਦਾ ਹੀ ਹੋਵੇਗਾ ?

**ਉ:੨.** ਨਹੀਂ, ਕਿਉਂਕਿ ਜਿਸ ਮਨ ਨੇ ਦਸੋ ਦਿਸ਼ਾਂ ਵਿਚ ਧਾਉਂਦੇ ਫਿਰਨਾ ਸੀ, ਉਹ ਮਨ ਤਾਂ ਉਨ੍ਹਾਂ ਦਾ ਹਰ ਸਮੇਂ ਹੀ ਪ੍ਰਮੇਸ਼ਰ ਦੇ ਚਰਨ ਕਵਲਾਂ ਵਿਚ ਵਿੱਝਾ ਰਹਿੰਦਾ ਹੈ ਅਤੇ ਉਨ੍ਹਾਂ ਦੀ ਬ੍ਰਿਤੀ ਹਰ ਵਕਤ ਪ੍ਰਭੂ ਦੇ ਦੀਦਾਰ ਦੀ ਤਾਂਘ ਵਿਚ ਜੁੜੀ ਰਹਿੰਦੀ ਹੈ।

**ਪ੍ਰ:** ਉਨ੍ਹਾਂ ਨੂੰ ਲਾਹਾ ਕੀ ਪ੍ਰਾਪਤ ਹੁੰਦਾ ਹੈ ?

**ਉ:੩.** ਹੇ ਭਾਈ ! ਜਿਨ੍ਹਾਂ ਜੀਵ ਰੂਪ ਇਸਤ੍ਰੀਆਂ ਨੇ ਗੋਬਿੰਦ ਗੋਪਾਲ ਰਾਜੇ ਦੀ ਓਟ ਆਸਰਾ ਲੈ ਕੇ ਸੁਆਮੀ ਮਾਲਕ ਦੀ ਸੇਵਾ ਕੀਤੀ ਹੈ, ਸਮਝੋ ਉਨ੍ਹਾਂ ਨੇ ਇਸ ਸੰਸਾਰ ਵਿਚ ਮਨੁੱਖਾ ਜਨਮ ਧਾਰ ਕੇ ਆਉਣ ਦਾ ਪੂਰਾ ਪੂਰਾ ਲਾਹਾ ਖੱਟ ਲਿਆ ਹੈ।

**ਪ੍ਰ:** ਇਹ ਮਾਇਆ ਤਾਂ ਬੜੀ ਬਲਵਾਨ ਹੈ, ਜਿਸਨੇ ਬੜੇ ਬੜੇ ਬਲਵਾਨਾਂ–ਰਿਖੀਆਂ ਮੁਨੀਆਂ–ਨੂੰ ਨੀਚਾ ਵਿਖਾਇਆ ਹੈ, ਪਰ ਇਹ ਸੁਆਮੀ ਦੇ ਸੇਵਕ ਉਸ ਤੋਂ ਕਿਵੇਂ ਬਚ ਰਹੇ ?

**ਉ:੪.** ਉਨ੍ਹਾਂ ਨੂੰ ਸੁਆਮੀ ਦੀ ਸੇਵਾ ਦਾ ਇਹੋ ਤਾਂ ਲਾਭ ਪ੍ਰਾਪਤ ਹੋਇਆ ਹੈ ਕਿ ਹੁਣ ਉਨ੍ਹਾਂ ਨੂੰ (ਬਿਖਿਆ) ਮਾਇਆ ਦਾ ਮੋਹ ਪੋਹ ਨਹੀਂ ਸਕਦਾ, ਭਾਵ ਮਾਇਆ ਦਾ ਉਨ੍ਹਾਂ ਉਤੇ ਕੋਈ ਪ੍ਰਭਾਵ ਨਹੀਂ ਪੈ ਸਕਦਾ, ਕਿਉਂਕਿ ਉਹ ਸਦਾ ਸਾਧੂਆਂ ਦੀ ਸੰਗਤ ਵਿਚ ਜੁੜ ਕੇ ਸੁਆਮੀ ਦੇ ਗੁਣਾਂ ਦੀ ਵੀਚਾਰ ਕਰਦੇ ਰਹਿੰਦੇ ਹਨ।

**ਪ੍ਰ:** ਆਖ਼ਰ ਉਨ੍ਹਾਂ ਨੂੰ ਸਹੀ ਫਲ ਕੀ ਮਿਲਿਆ ?

**ਉ:੫.** ਉਨ੍ਹਾਂ ਨੇ ਸੁਆਮੀ ਦੀ ਸੱਚੀ ਪ੍ਰੀਤ ਵਿਚ ਜੀਵਨ ਭਰ ਸਮਾਈ ਪਾਈ ਰੱਖੀ ਹੈ, ਜਿਸ ਦਾ ਸਦਕਾ, ਉਨ੍ਹਾਂ ਦੀ ਆਤਮਾ ਜਿੱਥੋਂ ਪੈਦਾ ਹੋਈ ਸੀ, ਆਖ਼ਰ ਉਸੇ ਵਿਚ ਸਮਾ ਗਈ, ਭਾਵ ਉਹ ਜਲ ਦੇ ਤਰੰਗਾਂ ਵਾਂਗ ਪ੍ਰਮੇਸ਼ਰ-ਸਾਗਰ ਵਿਚੋਂ ਪੈਦਾ ਹੋਏ ਸਨ, ਆਖ਼ਰ ਉਸੇ ਵਿਚ ਜਾ ਲੀਨ ਹੋ ਗਏ।

**ਪ੍ਰ:** ਕੀ, ਉਨ੍ਹਾਂ ਦਾ ਮੁੜ ਵਿਛੋੜਾ ਨਹੀਂ ਹੋ ਸਕੇਗਾ ?

**ਉ:੬.** ਨਹੀਂ, ਕਿਉਂਕਿ ਹੁਣ ਪਾਰਬ੍ਰਹਮ ਪ੍ਰਮੇਸ਼ਰ-ਪਤੀ ਨੇ ਉਨ੍ਹਾਂ ਦੀ ਆਪ ਹੀ ਬਾਂਹ ਫੜ ਲਈ ਹੈ, ਤਾਂਹੀਓਂ ਤਾਂ ਉਨ੍ਹਾਂ ਦਾ ਮੁੜ ਵਿਛੋੜਾ ਨਹੀਂ ਹੋਣਾ।

੭. ਇਸ ਲਈ ਮੈਂ ਐਸੇ ਅਗਮ, ਅਗਾਧ, ਹਰੀ ਸੱਜਣ ਤੋਂ ਇਕ ਵਾਰੀ ਨਹੀਂ, ਸਗੋਂ ਲੱਖਾਂ ਵਾਰੀ ਬਲਿਹਾਰ ਜਾਂਦੀ ਹਾਂ।

**ਪ੍ਰ:** ਤੁਸੀਂ ਵਾਰ-ਵਾਰ ਤੇ ਲੱਖਾਂ ਵਾਰ ਉਸ ਤੋਂ ਬਲਿਹਾਰ ਕਿਸ ਲਈ ਜਾਂਦੇ ਹੋ ?

**ਉ:੮.** ਸਤਿਗੁਰੂ ਜੀ ਕਹਿੰਦੇ ਹਨ, ਅਸੀਂ ਉਸ ਨਿਰੰਕਾਰ ਤੋਂ ਇਸ ਲਈ ਕੁਰਬਾਨ ਜਾਂਦੇ ਹਾਂ, ਕਿ ਉਹ ਬਹੁਤ ਵੱਡਾ ਦਿਆਲੂ ਹੈ, ਉਸ ਦੇ ਦਰ 'ਤੇ ਜੋ ਢਹਿ ਪਵੇ ਉਸ ਨੂੰ ਦਰ 'ਤੇ ਡਿਗਿਆਂ ਦੀ ਸ਼ਰਮ ਪੈ ਜਾਂਦੀ ਹੈ। ਭਾਵ ਹੈ ਕਿ ਉਸ ਨੂੰ ਇੱਜ਼ਤ ਰੱਖਣੀ ਹੀ ਪੈਂਦੀ ਹੈ।

**ਪ੍ਰ:** ਪੋਹ ਦਾ ਮਹੀਨਾ ਸੁਹਾਵਣਾ ਤੇ ਸੁਖਦਾਈ ਕਿਸ ਦਾ ਗੁਜ਼ਰੇਗਾ ?

**ਉ:੯.** ਇਹ ਪੋਹ ਦਾ ਸੁਹਾਵਣਾ ਮਹੀਨਾ ਉਸੇ ਲਈ ਹੈ ਅਤੇ ਸਾਰੇ ਸੁਖ ਵੀ ਉਸੇ ਨੂੰ ਪ੍ਰਾਪਤ ਹੁੰਦੇ ਹਨ, ਜਿਸ 'ਤੇ ਉਹ ਵੇਪਰਵਾਹ ਸਾਈਂ ਜੀ ਬਖ਼ਸ਼ਸ਼ ਕਰਨ।੧੧।

***ਭਾਵਾਰਥ :*** ਪੋਹ ਦੇ ਮਹੀਨੇ ਵਿਚ ਪਾਲਾ ਪੂਰਨ ਜੁਆਨੀ 'ਤੇ ਹੁੰਦਾ ਹੈ, ਬਰਫ਼ ਪੈਣ ਵਾਲੀਆਂ ਥਾਵਾਂ ਦੇ ਬਰਫ਼ ਪੈਣ ਨਾਲ ਸਾਰੇ ਬ੍ਰਿਛ ਸੜ ਕੇ ਸੁਆਹ ਹੋ ਜਾਂਦੇ ਹਨ, ਹਰਿਆਵਲਤਾ ਕਿਸੇ ਪਾਸੇ ਭੀ ਨਜ਼ਰ ਨਹੀਂ ਆਇਆ ਕਰਦੀ। ਇਸੇ ਤਰ੍ਹਾਂ ਜਿਨ੍ਹਾਂ ਦੀ ਬ੍ਰਿਤੀ ਉਪਰ ਜੜ੍ਹਤਾ ਰੂਪ ਕੱਕਰ, ਕੋਰਾ ਪਿਆ ਹੈ, ਉਨ੍ਹਾਂ ਦੇ ਅੰਦਰ ਸ਼ੁਭ ਗੁਣਾਂ ਦੀ ਹਰਿਆਵਲਤਾ ਨਹੀਂ ਰਹਿ ਜਾਂਦੀ।

ਪੱਥਰ ਨੂੰ ਵਿੰਨ੍ਹਣਾ ਸੁਖਾਲਾ ਹੈ, ਕਿਸੇ ਹੀਰੇ ਵਿਚ ਵੀ ਛੇਕ ਪਾਉਣੇ ਬੜੇ ਸੁਖੈਨ ਹਨ, ਪਰ ਇਹ ਮਨ ਰੂਪ ਹੀਰਾ ਬਹੁਤ ਕਰੜਾ ਤੇ ਅਤਿ ਹੀ ਤਰਲ ਹੈ। ਜਿਸ ਨੂੰ ਵਿੰਨ੍ਹਣ ਲਗਿਆਂ ਇਹ ਨੱਕੇ ਹੇਠ ਆਉਂਦਾ ਹੀ ਨਹੀਂ, ਉਸ ਨੂੰ ਬਿਨਾਂ ਟਿਕਾਏ ਵਿੰਨ੍ਹਣਾ ਅਤਿ ਹੀ ਮੁਹਾਲ ਹੈ, ਪਰ ਗੁਰੂ ਦੇ ਚਰਨ ਇਤਨੇ ਸ਼ਕਤੀ ਭਰਪੂਰ ਹਨ, ਕਿ

ਉਹ ਮਨ ਨੂੰ ਟਿਕਾ ਭੀ ਲੈਂਦੇ ਹਨ ਅਤੇ ਵਿੰਨ੍ਹ ਭੀ ਲੈਂਦੇ ਹਨ। ਜਿਤਨੇ ਭੀ ਅਸੀਂ ਸੰਸਾਰਕ ਪਦਾਰਥਾਂ ਦੇ ਰਸ ਵੇਖਦੇ ਹਾਂ। ਇਹ ਸਾਨੂੰ ਸਾਰੇ ਮਨ ਦੀ ਹਾਜ਼ਰੀ ਕਰਕੇ ਹੀ ਪ੍ਰਤੀਤ ਹੁੰਦੇ ਹਨ, ਜਦੋਂ ਸਾਡਾ ਮਨ ਗ਼ੈਰ ਹਾਜ਼ਰ ਹੋਵੇ ਤਾਂ ਫਿਰ ਸਾਨੂੰ ਕਿਸੇ ਭੀ ਪਦਾਰਥ ਦੇ ਸੁਆਦ ਦਾ ਪੂਰਾ ਪੂਰਾ ਗਿਆਨ ਨਹੀਂ ਹੁੰਦਾ।

ਜਿਨ੍ਹਾਂ ਦੀ ਬ੍ਰਿਤੀ ਰੂਪੀ ਭੁਜਾ ਪ੍ਰਭੂ ਆਪ ਹੀ ਫੜ ਲੈਂਦਾ ਹੈ, ਉਨ੍ਹਾਂ ਨੂੰ ਫਿਰ ਭਿਆਨਕ ਵਿਛੋੜੇ ਦਾ ਦੁੱਖ ਨਹੀਂ ਦੇਖਣਾ ਪੈਂਦਾ, ਉਹ ਸਦਾ ਹੀ ਪ੍ਰਭੂ ਦੇ ਚਰਨਾਂ ਵਿਚ ਲੀਨ ਰਹਿੰਦੇ ਹਨ। ਅੰਤ ਵਿਚ ਕਹਿੰਦੇ ਹਨ ਕਿ ਮਨੁੱਖ ਦੀ ਸਭ ਤੋਂ ਵੱਡੀ ਭੁੱਖ ਪ੍ਰਭੂ ਹੈ, ਜਿੰਨਾ ਚਿਰ ਮਨੁੱਖ ਨੂੰ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ, ਉਨਾ ਚਿਰ ਕਦੇ ਵੀ ਰੱਜਦਾ ਨਹੀਂ। ਗੁਰੂ ਜੀ ਕਹਿੰਦੇ ਹਨ, ਕਿ ਇਹ ਮਨੁੱਖ ਹਰ ਦਮ ਦਮੜੇ ਈ ਦਮੜੇ ਮੰਗਦਾ ਹੈ, ਇਹ ਇਸ ਦੀ ਨਿੱਕੀ ਜਿਹੀ ਖੋਪਰੀ ਵਿਚ ਇਤਨੀ ਵੱਡੀ ਤ੍ਰਿਸ਼ਨਾ ਹੈ, ਜੋ ਲੱਖਾਂ ਕਰੋੜਾਂ ਨਾਲ ਭੀ ਨਹੀਂ ਭਰੀ ਜਾ ਸਕਦੀ। ਜੇ ਕਦੀ ਇਹ ਗੁਰੂ ਮੇਹਰ ਦਾ ਸਦਕਾ ਸਿੱਧੀ ਹੋ ਜਾਵੇ ਤਾਂ ਫਿਰ ਰੱਬ ਦੀ ਇਕੋ ਤੱਕਣੀ ਨਾਲ ਅਜਿਹੀ ਭਰਦੀ ਹੈ ਕਿ ਉਛਲਣ ਲੱਗ ਪੈਂਦੀ ਹੈ, ਭਾਵ ਇਸ ਦੀਆਂ ਸਾਰੀਆਂ ਇੱਛਾ ਪੂਰੀਆਂ ਹੋ ਜਾਂਦੀਆਂ ਹਨ। ਇਸ ਪੋਹ ਦੇ ਮਹੀਨੇ ਵਿਚ ਉਨ੍ਹਾਂ ਪਤੀ ਪ੍ਰਾਪਤ ਕਰਨ ਵਾਲੀਆਂ ਸੁਹਾਗਣਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਉਪਰ ਪਤੀ ਦਿਆਲੂ ਹੈ। ਜਦ ਕੋਈ ਮਿਲਾਪ ਦਾ ਇੱਛਕ ਦਰ 'ਤੇ ਜਾ ਢਠਦਾ ਹੈ, ਤਾਂ ਉਸ 'ਤੇ ਮੇਹਰ ਹੁੰਦੀ ਹੈ, ਕਿਉਂਕਿ ਦਰ ਢਠਿਆਂ ਦੀ ਬਿਰਦ ਪਾਲਕ ਨੂੰ ਜ਼ਰੂਰੀ ਹੀ ਲਾਜ ਪੈਂਦੀ ਹੈ।

**੧. ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥**
**੨. ਹਰਿ ਕਾ ਨਾਮੁ ਧਿਆਇ ਸੁਣਿ**
**ਸਭਨਾ ਨੋ ਕਰਿ ਦਾਨੁ ॥**
**੩. ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥**
**੪. ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥**
**੫. ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥**
**੬. ਅਠਸਠਿ ਤੀਰਥ ਸਗਲ ਪੁੰਨ**
**ਜੀਅ ਦਇਆ ਪਰਵਾਨੁ ॥**
**੭. ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥**
**੮. ਜਿਨਾ ਮਿਲਿਆ ਪ੍ਰਭੁ ਆਪਣਾ**
**ਨਾਨਕ ਤਿਨ ਕੁਰਬਾਨੁ ॥**
**੯. ਮਾਘਿ ਸੁਚੇ ਸੇ ਕਾਂਢੀਅਹਿ**
**ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥**

***ਪਦ ਅਰਥ :*** ਮਾਘਿ—ਮਾਘ ਮਹੀਨੇ ਵਿਚ। ਦਾਨੁ—ਨਾਮ ਦਾ ਦਾਨ। ਗੁਮਾਨੁ—ਹੰਕਾਰ। ਮੋਹੀਐ—ਠੱਗੇ ਜਾਈਦਾ ਹੈ। ਸੁਆਨੁ—ਕੁੱਤਾ। ਅਠਸਠਿ—ਅਠਾਹਠ। ਪਰਵਾਨੁ—ਮੰਨਿਆ ਪ੍ਰਮੰਨਿਆ (ਧਾਰਮਕ ਕੰਮ)। ਸੁਜਾਨ—ਸਿਆਣਾ। ਕਾਂਢੀਅਹਿ—ਆਖੇ ਜਾਂਦੇ ਹਨ।

***ਅਰਥ :***

ਪ੍ਰ: ਹਿੰਦੂ ਮਤ ਵਿਚ ਮਾਘੀ ਵਾਲੇ ਦਿਨ ਪ੍ਰਯਾਗ ਤੀਰਥ 'ਤੇ ਇਸ਼ਨਾਨ ਕਰਨਾ ਬਹੁਤ ਚੰਗਾ ਪੁੰਨ ਕਰਮ ਮੰਨਿਆ ਹੈ, ਕੀ ਇਹ ਗੁਰਮਤ ਦੇ ਅਨੁਕੂਲ ਹੈ ?

ਉ:੧. ਨਹੀਂ, ਹੇ ਭਾਈ ! ਮਾਘ ਦੇ ਮਹੀਨੇ ਦਾ ਗੁਰਮਤ ਅਨੁਸਾਰ ਇਹ ਇਸ਼ਨਾਨ ਹੈ, ਕਿ ਸਾਧੂਆਂ ਦੇ ਸ਼ੰਗ ਵਿਚ ਸਦਾ ਹੀ ਰਹੋ ਅਤੇ ਉਨ੍ਹਾਂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰੋ। ਭਾਵ ਨਿਮ੍ਰਤਾ ਸਹਿਤ ਗੁਰਮੁਖਾਂ ਦੀ ਸੰਗਤ ਕਰੋ।

ਪ੍ਰ: ਕੀ, ਇਸ਼ਨਾਨ ਧੂੜੀ ਵਿਚ ਕਰ ਲੈਣਾ ਹੀ ਕਾਫ਼ੀ ਹੈ, ਕਿ ਕੁਝ ਹੋਰ ਵੀ ਕਰਨਾ ਪਵੇਗਾ ?

ਉ:੨. ਹੋਰ ਵੀ ਕਰਨ ਯੋਗ ਹੈ। ਹੇ ਭਾਈ ! ਸਾਧ ਸੰਗਤ ਦੀ ਧੂੜ ਵਿਚ ਇਸ਼ਨਾਨ ਕਰਨ ਦਾ ਸਹੀ ਭਾਵ ਤਾਂ ਇਹ ਹੈ ਕਿ ਗੁਰਮੁਖਾਂ ਦੀ ਸੰਗਤ ਵਿਚ ਅਤਿ ਨਿਮ੍ਰਤਾ ਸਹਿਤ ਰਹੋ ਅਤੇ ਪਰਮਾਤਮਾ ਦਾ ਨਾਮ ਜਪੋ, ਪ੍ਰਮੇਸ਼ਰ ਦੀ ਸਿਫ਼ਤ-ਸਲਾਹ ਸੁਣੋ। ਫਿਰ ਇਸ ਨਾਮ ਦੀ ਦਾਤ ਨੂੰ ਆਪਣੇ ਕੋਲ ਹੀ ਦਬਾਈ ਨਾ ਰਖਣਾ, ਸਗੋਂ ਅੱਗੇ ਸਾਰਿਆਂ ਨੂੰ ਇਸ ਦਾ ਖੁਲ੍ਹ ਦਿਲੀ ਨਾਲ ਦਾਨ ਕਰੋ। ਭਾਵ ਵੰਡੋ, ਆਪ ਜਪੋ ਤੇ ਹੋਰਨਾਂ ਨੂੰ ਭੀ ਜਪਾਓ।

ਪ੍ਰ: ਕੀ, ਇਸ ਦਾਨ ਕਰਨ ਦਾ ਵੀ ਕੁਝ ਫਲ ਮਿਲੇਗਾ ?

ਉ:੩. ਹਾਂ, ਜ਼ਰੂਰ, ਫਲ ਤਾਂ ਇਸਦੇ ਅਨੇਕਾਂ ਹਨ, ਪਰ ਪੰਜ ਤਾਂ ਮੁਖ ਫਲ ਵੇਖੇ ਜਾਂਦੇ ਹਨ। ਉਹ ਇਹ ਹਨ :
ਪਹਿਲਾ ਫਲ, ਤਾਂ ਇਹ ਹੈ ਕਿ ਕਈ ਜਨਮਾਂ ਦੇ ਕੀਤੇ ਹੋਏ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮਨ ਨੂੰ ਮੈਲ ਲੱਗੀ ਹੋਈ ਹੈ, ਇਹ ਦੂਰ ਹੋ ਜਾਂਦੀ ਹੈ। ਦੂਜਾ ਪਾਪਾਂ ਨੂੰ ਜਨਮ ਦੇਣ ਦਾ ਕਾਰਨ ਹੰਕਾਰ ਇਹ ਭੀ ਮਿਟ ਜਾਂਦਾ ਹੈ।

੪. ਤੀਜਾ ਕਾਮ, ਕ੍ਰੋਧ ਭੀ ਨਹੀਂ ਠੱਗ ਸਕਦੇ। ਚੌਥਾ ਲੋਭ ਰੂਪੀ ਕੁੱਤਾ ਭੀ ਨਾਸ ਹੋ ਜਾਏਗਾ।

੫. ਇਹ ਇਕ ਸੱਚਾ ਮਾਰਗ ਹੈ, ਜੋ ਇਸ ਪਰ ਟੁਰਦਾ ਹੈ, ਉਸ ਨੂੰ ਪੰਜਵਾਂ ਫਲ ਇਹ ਮਿਲਦਾ ਹੈ ਕਿ ਉਸ ਦੀ ਸੋਭਾ ਸਾਰੇ ਜਹਾਨ ਵਿਚ ਹੀ ਹੋ ਜਾਇਆ ਕਰਦੀ ਹੈ।

ਪ੍ਰ: ਕੀ ਤੀਰਥਾਂ ਦਾ ਇਸ਼ਨਾਨ, ਪੁੰਨ ਦਾਨ ਆਦਿ ਕਰਮ ਕਰਨੇ ਗੁਰਮਤ ਅਨੁਸਾਰ ਸੰਭਵ ਨਹੀਂ ?

ਉ:੬. ਹੇ ਭਾਈ ! ਗੁਰਮਤ ਵਿਚ ਦੈਵੀ ਕਰਮ ਕਰਨ ਦੀ ਕਿਤੇ ਭੀ ਮਨਾਹੀ ਨਹੀਂ, ਪਰ ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ, ਜਿਸ ਨੂੰ ਧਾਰਮਕ ਕੰਮ ਮੰਨਿਆ ਗਿਆ ਹੈ, ਇਹ ਸਾਰੇ ਹੀ ਸੱਚੇ ਨਾਮ ਦੇ ਸੱਚੇ ਮਾਰਗ 'ਤੇ ਚਲਣ ਵਾਲੇ ਨੂੰ ਸੁਭਾਵਕ ਹੀ ਪ੍ਰਾਪਤ ਹੋ ਜਾਂਦੇ ਹਨ।

ਪ੍ਰ: ਇਹ ਨਾਮ ਦੀ ਦਾਤ ਸਾਰੇ ਲੋਕ ਕਿਉਂ ਨਹੀਂ ਪ੍ਰਾਪਤ ਕਰਦੇ ?

ਉ:੭. ਹੇ ਭਾਈ ! ਇਹ ਗੱਲ ਹਰ ਮਨੁੱਖ ਦੇ ਹੱਥ ਵਿਚ ਨਹੀਂ, ਜਿਸ ਨੂੰ ਵਾਹਿਗੁਰੂ ਦਇਆ ਕਰ ਕੇ ਨਾਮ ਦੀ ਦਾਤ ਬਖ਼ਸ਼ਦਾ ਹੈ, ਉਸੇ ਨੂੰ ਮਿਲਦੀ ਹੈ ਅਤੇ ਉਹੀ ਪੁਰਖ ਸੁਜਾਨ ਹੈ, ਚਤਰ ਹੈ।

੮. ਨਾਮ ਸਿਮਰਨ ਦੀ ਬਰਕਤ ਨਾਲ ਜਿਨ੍ਹਾਂ ਨੂੰ ਆਪਣਾ ਪ੍ਰਭੂ ਮਿਲ ਗਿਆ ਹੈ, ਸਤਿਗੁਰੂ ਜੀ ਕਹਿੰਦੇ ਹਨ—ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਹਾਂ।

੯. ਮਾਘ ਦੇ ਮਹੀਨੇ ਦਾ ਇਹੋ ਉਪਦੇਸ਼ ਹੈ ਕਿ ਉਹ ਪੁਰਸ਼ ਪਵਿੱਤਰ ਗਿਣੇ ਜਾਂਦੇ ਹਨ, ਜਿਨ੍ਹਾਂ ਉਪਰ ਪੂਰਾ ਗੁਰੂ ਮੇਹਰਵਾਨ ਹੋਇਆ ਹੈ।੧੨।

***ਭਾਵਾਰਥ :*** ਸਨਾਤਨ ਧਰਮ ਵਿਚ ਮਾਘ ਦੇ ਮਹੀਨੇ ਅੰਦਰ ਪ੍ਰਯਾਗ ਤੀਰਥ 'ਤੇ ਜਾ ਇਸ਼ਨਾਨ ਕਰਨ ਦਾ ਬਹੁਤ ਵੱਡਾ ਮਹਾਤਮ ਮੰਨਿਆ ਗਿਆ ਹੈ, ਪਰ ਗੁਰੂ ਜੀ ਤੀਰਥਾਂ ਨਾਲੋਂ ਉੱਤਮ ਪੁਰਖਾਂ ਨੂੰ ਉੱਤਮ ਮੰਨਦੇ ਹਨ, ਕਿਉਂਕ ਜਿਤਨੇ ਵੀ ਪਵਿੱਤਰ ਤੀਰਥ ਮੰਨੇ ਜਾਂਦੇ ਹਨ, ਇਹ ਸਭ ਮਹਾਂਪੁਰਸ਼ਾਂ ਦੁਆਰਾ ਰਚੇ ਗਏ ਹਨ ਭਾਵ ਤੀਰਥਾਂ ਨੂੰ ਬਣਾਉਣ ਵਾਲੇ ਮਨੁੱਖ ਹਨ, ਤੀਰਥ ਮਨੁੱਖਾਂ ਨੂੰ ਨਹੀਂ ਬਣਾਂਦੇ। ਇਸ ਲਈ ਤੀਰਥਾਂ ਨਾਲੋਂ ਉਸ ਹਰੀ ਪ੍ਰਮੇਸ਼ਰ ਦਾ ਦਾਸ ਕਿਤੇ ਵੱਡਾ ਹੈ, ਕਿਉਂਕਿ ਸੰਸਾਰੀ ਲੋਕ ਤੀਰਥਾਂ ਵਿਚ ਇਸ਼ਨਾਨ ਕਰ ਕੇ ਆਪਣੀ ਮੈਲ ਨਾਲ ਉਨ੍ਹਾਂ ਨੂੰ ਮੈਲਾ ਕਰ ਆਉਂਦੇ ਹਨ। ਦੁਨੀਆ ਦੇ ਲੋਕ ਤੀਰਥਾਂ ਦਾ ਇਸ਼ਨਾਨ ਕਰਨ ਲਈ ਤਾਂਘਦੇ ਹਨ। ਪਰ ਤੀਰਥ ਹਰੀ ਦੇ ਭਗਤਾਂ ਦੀ ਸਦਾ ਹੀ ਉਡੀਕ ਕਰਦੇ ਰਹਿੰਦੇ ਹਨ, ਤੀਰਥ ਦਾ ਇਹੋ ਵਿਸ਼ਵਾਸ ਹੈ ਕਿ ਭਗਤ ਜਨ ਮੇਰੇ ਵਿਚ ਆ ਕੇ ਇਸ਼ਨਾਨ ਕਰਨ ਤਾਕਿ ਮੇਰੇ ਵਿਚ ਭਰੀ ਪਾਪਾਂ ਦੀ ਮੈਲ ਨਵਿਰਤ ਹੋ ਸਕੇ, ਕਿਉਂਕਿ ਇਸ ਮੈਲ ਨੂੰ ਨਵਿਰਤ ਕਰਨ ਲਈ ਕੇਵਲ ਸਾਧੂਆਂ ਦੇ ਚਰਨਾਂ ਦੀ ਇਕ ਧੂੜ ਹੀ ਹੈ, ਬਸ ਤੀਰਥਾਂ ਦਾ ਇਤਿਹਾਸ ਕੇਵਲ ਇਤਨਾ ਹੀ ਹੈ, ਭਗਤਾਂ ਅਤੇ ਗੁਰੂਆਂ ਦਾ ਵੀ ਤੀਰਥਾਂ ਸਬੰਧੀ ਇਹੋ ਅਨੁਭਵ ਹੈ।

ਸੋ, ਗੁਰਮਤ ਨੇ ਕੇਵਲ ਇਕੋ ਸਹੀ ਮਾਰਗ ਦਰਸਾਇਆ ਹੈ, ਉਹ ਹੈ ਸੱਚ। ਇਹ ਸੱਚਾ ਮਾਰਗ ਹੀ ਸੁਖਦਾਈ ਹੈ, ਸੱਚਾ ਮਾਰਗ ਹੀ ਜਸ ਤੇ ਵਡਿਆਈ ਦੇਂਦਾ ਹੈ, ਅਸੀਂ ਤੱਕਦੇ ਹਾਂ ਕਿ ਸੰਸਾਰ ਵਿਚ ਹੋ ਗੁਜਰੇ ਸਚਿਆਰਾਂ ਦਾ ਹੀ ਧਾਰਮਕ ਪੁਸਤਕਾਂ ਵਿਚੋਂ ਬੋਲ ਬਾਲਾ ਆਉਂਦਾ ਹੈ, ਸਾਰੇ ਲੋਕ ਸੱਚਿਆਂ ਦੀ ਸ਼ਲਾਘਾ ਕਰਦੇ ਵੇਖੇ ਜਾਂਦੇ ਹਨ।

ਜਦ ਅਸੀਂ ਦੀਰਘ ਦ੍ਰਿਸ਼ਟੀ ਦੁਆਰੇ ਸੋਚਾਂਗੇ ਤਾਂ ਸਾਨੂੰ ਸਿਆਣੇ ਮਹਾਂਪੁਰਖਾਂ ਦਾ ਇਹੋ ਸਿਧਾਂਤ ਪੜ੍ਹਨ ਵਿਚ ਆਵੇਗਾ ਕਿ ਅਠਾਹਠ ਤੀਰਥਾਂ ਪਰ ਜਾ ਅਨੇਕਾਂ ਤਰ੍ਹਾਂ ਦੇ ਕਸ਼ਟ ਸਹਾਰ ਕੇ ਇਸ਼ਨਾਨ ਕਰਨ ਨਾਲੋਂ ਕਿਸੇ ਦੁਖੀ ਜੀਵ ਉਪਰ ਦਇਆ ਕਰਨੀ ਵਡੇਰਾ ਪੁੰਨ ਹੈ। ਜੇ ਸੋਚ ਕੇ ਵੇਖਿਆ ਜਾਵੇ ਤਾਂ ਦਇਆ ਕਰਨ ਵਾਲਾ ਦਇਆਵਾਨ ਆਦਮੀ ਆਪ ਹੀ ਵੱਡਾ ਤੀਰਥ ਹੈ।

ਸਤਿਗੁਰੂ ਜੀ ਕਹਿੰਦੇ ਹਨ, ਮਾਘ ਦੇ ਮਹੀਨੇ ਵਿਚ ਕੇਵਲ ਉਹੋ ਪਵਿੱਤਰ ਤੇ ਨਿਰਮਲ ਜਨ ਹਨ, ਜਿਨ੍ਹਾਂ ਵਡਭਾਗੀਆਂ ਉਪਰ ਗੁਰੂ ਜੀ ਦੀ ਮਿਹਰ ਦ੍ਰਿਸ਼ਟੀ ਹੋਈ ਹੈ। ਸੋ, ਕਿਰਪਾ ਦ੍ਰਿਸ਼ਟੀ ਪ੍ਰਾਪਤ ਕਰਨੀ ਹੀ ਸਭ ਤੋਂ ਵੱਡੀ ਦਾਤ ਹੈ।

**੧. ਫਲਗੁਣਿ ਅਨੰਦ ਉਪਾਰਜਨਾ**
**ਹਰਿ ਸਜਣ ਪ੍ਰਗਟੇ ਆਇ॥**
**੨. ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥**
**੩. ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥**
**੪. ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥**
**੫. ਮਿਲਿਆ ਸਹੀਆ ਮੰਗਲੁ ਗਾਵਹੀ**
**ਗੀਤ ਗੋਵਿੰਦ ਅਲਾਇ॥**
**੬. ਹਰਿ ਜੇਹਾ ਅਵਰੁ ਨ ਦਿਸਈ**
**ਕੋਈ ਦੂਜਾ ਲਵੈ ਨ ਲਾਇ॥**
**੭. ਹਲਤੁ ਪਲਤੁ ਸਵਾਰਿਓਨੁ**
**ਨਿਹਚਲ ਦਿਤੀਅਨੁ ਜਾਇ॥**
**੮. ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥**
**੯. ਜਿਹਵਾ ਏਕ ਅਨੇਕ ਗੁਣ**
**ਤਰੇ ਨਾਨਕ ਚਰਣੀ ਪਾਇ॥**
**੧੦. ਫਲਗੁਣਿ ਨਿਤ ਸਲਾਹੀਐ**
**ਜਿਸ ਨੋ ਤਿਲੁ ਨ ਤਮਾਇ॥੧੩॥**

***ਪਦ ਅਰਥ :*** ਫਲਗੁਣਿ—ਫੱਗਣ ਮਹੀਨੇ ਵਿਚ। ਉਪਾਰਜਨਾ—ਉਪਜਦਾ ਹੈ, ਪ੍ਰਾਪਤੀ ਹੁੰਦੀ ਹੈ। ਸੇਜ—ਮੰਜਾ, ਹਿਰਦਾ। ਜਾਇ—ਥਾਂ। ਵਰੁ—ਖਸਮ ਪ੍ਰਭੂ। ਗਾਵਹੀ—ਗਾਂਦੀਆਂ ਹਨ। ਮੰਗਲੁ—ਖ਼ੁਸ਼ੀ ਦਾ ਗੀਤ। ਅਲਾਹਿ—ਉਚਾਰ ਕੇ। ਲਵੈ—ਨੇੜੇ। ਲਵੈ ਨ ਲਾਇ—ਨੇੜੇ-ਤੇੜੇ ਦਾ ਨਹੀਂ, ਬਰਾਬਰੀ ਕਰਨ ਜੋਗਾ ਨਹੀਂ। ਸਵਾਰਿਓਨੁ—ਉਸ ਪ੍ਰਭੂ ਨੇ ਸਵਾਰ ਦਿੱਤਾ। ਦਿਤੀਅਨੁ—ਉਸ ਪ੍ਰਭੂ ਨੇ ਦਿੱਤੀ। ਜਾਇ—ਥਾਂ। ਤੇ—ਤੋਂ। ਰਖਿਅਨੁ—ਉਸ ਹਰੀ ਨੇ ਰਖ ਲਏ। ਧਾਇ—ਧਾਈ, ਭਟਕਣਾ। ਪਾਇ—ਪੈ ਕੇ। ਤਿਲੁ—ਰਤਾ ਵੀ। ਤਮਾਇ—ਤਮ੍ਹਾ, ਲਾਲਚ।

***ਅਰਥ :***

**ਪ੍ਰ:** ਦੁਨੀਆ ਦਾ ਹਰ ਬੰਦਾ ਅਨੰਦ ਤੇ ਖ਼ੁਸ਼ੀ ਤੋਂ ਸੱਖਣਾ ਵੇਖੀਦਾ ਹੈ, ਕੋਈ ਅਜਿਹਾ ਮਨੁੱਖ ਹੈ, ਜਿਸ ਦੇ ਅੰਦਰ ਸਦਾ ਅਨੰਦ ਪ੍ਰਗਟ ਹੋਇਆ ਹੋਵੇ ?

**ਉ:੧.** ਹਾਂ, ਹੈ ਫੱਗਣ ਮਹੀਨੇ ਦਾ ਉਪਦੇਸ਼ ਦੇਂਦੇ ਹਨ ਕਿ ਹੇ ਭਾਈ! ਜਿਨ੍ਹਾਂ ਦੇ ਹਿਰਦੇ ਵਿਚ ਪ੍ਰਮੇਸ਼ਰ, ਅਸਲ ਸੱਜਣ ਪ੍ਰਗਟ ਹੋ ਆਇਆ, ਭਾਵ ਸਾਖਿਆਤ ਕਾਰ ਹੋ ਗਿਆ ਹੈ, ਉਨ੍ਹਾਂ ਦੇ ਅੰਦਰ ਸਦਾ ਹੀ ਅਨੰਦ ਉਪਜ ਆਇਆ, ਉਨ੍ਹਾਂ ਦੇ ਅੰਤਰ ਆਤਮੇ ਅਨੰਦਾਂ ਦਾ ਸੋਮਾ ਹਰੀ ਜੁ ਪ੍ਰਗਟ ਹੋ ਆਇਆ ਹੈ।

**ਪ੍ਰ:** ਇਸ ਅਨੰਦ ਨੂੰ ਪ੍ਰਗਟ ਕਰਨ ਲਈ ਉਨ੍ਹਾਂ ਨੂੰ ਕੀ ਕੋਈ ਕਠਨ ਸਾਧਨ ਕਰਨਾ ਪਿਆ ਹੈ ?

**ਉ:੨.** ਨਹੀਂ, ਇਹ ਅਨੰਦ ਕਿਸੇ ਸਾਧਨਾ ਦਾ ਮੁਥਾਜ ਨਹੀਂ, ਇਹ ਤਾਂ ਉਨ੍ਹਾਂ ਦੇ ਅੰਦਰ ਹੀ ਉਪਜਦਾ ਹੈ, ਜੋ ਬਖ਼ਸ਼ਸ਼ ਦੇ ਪਾਤ੍ਰ ਬਣ ਜਾਣ। ਜਦੋਂ ਵੀ ਕੋਈ ਪੂਰਨ ਅਧਿਕਾਰੀ ਹੋ ਜਾਏ ਤਾਂ ਫਿਰ (ਬਸੀਠਗੀ) ਭਾਵ ਵਿਚੋਲਗੀ ਕਰਨ ਵਾਲੇ ਸੰਤ ਜਨ ਹਨ, ਉਹ ਵਾਹਿਗੁਰੂ ਮਿਲਾਪ ਵਿਚ ਸਹਾਇਕ ਬਣਦੇ ਹਨ, ਬਸ ਉਨ੍ਹਾਂ ਨੇ ਕਿਰਪਾ ਕਰ ਕੇ ਉਹ ਵਾਹਿਗੁਰੂ ਮਿਲਾ ਦਿੱਤਾ।

**ਪ੍ਰ:** ਵਾਹਿਗੁਰੂ ਜੀ ਦੇ ਮਿਲਾਪ ਉਪਰੰਤ ਕੀ ਕੋਈ ਉਨ੍ਹਾਂ ਨੂੰ ਸੰਸਾਰਕ ਦੁੱਖ ਨਹੀਂ ਪੋਂਹਦਾ ?

**ਉ:੩.** ਨਹੀਂ, ਕਿਉਂਕਿ ਉਨ੍ਹਾਂ ਨੂੰ ਹੁਣ ਅੰਤਹਕਰਨ ਰੂਪ ਅਜਿਹੀ ਗੁਣਾਂ ਭਰਪੂਰ ਸੁੰਦਰ ਸੇਜਾ ਮਿਲ ਗਈ ਹੈ, ਜਿਸ ਪਰ ਉਹ

ਸਦਾ ਹੀ ਬਿਰਾਜਮਾਨ ਰਹਿੰਦੇ ਹਨ, ਇਸੇ ਦਾ ਸਦਕਾ ਉਨ੍ਹਾਂ ਨੂੰ ਇਕ ਸੁਖ ਨਹੀਂ, ਸਗੋਂ ਸਾਰੇ ਹੀ ਸੁਖ ਪ੍ਰਾਪਤ ਹੋ ਗਏ ਹਨ। ਹੁਣ ਉਨ੍ਹਾਂ ਦੇ ਹਿਰਦੇ ਅੰਦਰ ਦੁੱਖਾਂ ਨੂੰ ਰਹਿਣ ਲਈ ਕਿਤੇ ਰਤਾ ਮਾਤ੍ਰ ਵੀ ਥਾਂ ਨਹੀਂ ਰਹਿ ਗਈ।

ਪ੍ਰ: ਹੁਣ ਕੀ ਉਨ੍ਹਾਂ ਦੇ ਅੰਦਰ ਕੋਈ ਦੁਨਿਆਵੀ ਇੱਛਾ ਵੀ ਬਾਕੀ ਰਹਿ ਜਾਂਦੀ ਹੈ ?

ਉ:੪. ਨਹੀਂ, ਜਦ ਹੁਣ ਉਨ੍ਹਾਂ ਨੂੰ ਪ੍ਰਕਾਸ਼ ਰੂਪ ਪਤੀ-ਪ੍ਰਮੇਸ਼ਰ ਮਿਲ ਗਿਆ ਹੈ ਤਾਂ ਉਨ੍ਹਾਂ ਵਡਭਾਗਣਾਂ ਦੀਆਂ ਸਾਰੀਆਂ ਹੀ ਮਨੋਂ ਕਾਮਨਾਵਾਂ ਪੂਰਨ ਹੋ ਗਈਆਂ, ਭਾਵ ਉਨ੍ਹਾਂ ਦੇ ਅੰਦਰੋਂ ਸਰਵ ਇੱਛਾਂ ਦਾ ਅਭਾਵ ਹੀ ਹੋ ਜਾਂਦਾ ਹੈ।

ਪ੍ਰ: ਉਨ੍ਹਾਂ ਦੀ ਹੁਣ ਹਰ ਰੋਜ਼ ਦੀ ਕਿਰਿਆ ਕੀ ਹੈ ?

ਉ:੫. ਬਸ, ਉਹ ਹੁਣ ਹਰ ਰੋਜ਼ ਸਤਿਸੰਗੀਆਂ ਰੂਪ ਸਖੀਆਂ ਨਾਲ ਰਲ ਕੇ, ਗੋਬਿੰਦ ਦੀ ਸਿਫ਼ਤ-ਸਲਾਹ ਦੇ ਹੀ ਗੀਤ ਅਲਾਪਦੇ ਰਹਿੰਦੇ ਹਨ, ਜਿਸ ਰਾਹੀਂ ਉਨ੍ਹਾਂ ਨੂੰ ਸਦਾ ਆਤਮਕ ਅਨੰਦ ਪ੍ਰਾਪਤ ਹੁੰਦਾ ਹੈ। ਜਿੱਥੇ ਉਹ ਸੰਤਾਂ ਰੂਪ ਸਖੀਆਂ ਨਾਲ ਰਲ ਕੇ (ਗੁਰਬਾਣੀ ਰਾਹੀਂ) ਮੰਗਲ ਜਸ ਗਾਉਂਦੇ ਹਨ, ਉਥੇ ਉਨ੍ਹਾਂ ਦੀਆਂ ਇੰਦ੍ਰੀਆਂ ਰੂਪ ਸਖੀਆਂ ਭੀ ਵਾਹਿਗੁਰੂ ਜੀ ਦੇ ਜਸ ਗਾਉਣ ਵਿਚ ਤਤਪਰ ਰਹਿੰਦੀਆਂ ਹਨ।

ਪ੍ਰ: ਪ੍ਰਮੇਸ਼ਰ-ਪਤੀ ਪਰ ਉਨ੍ਹਾਂ ਦਾ ਕਿਤਨਾ ਕੁ ਵਿਸ਼ਵਾਸ ਹੈ ?

ਉ:੬. ਹਰੀ ਪ੍ਰਮੇਸ਼ਰ-ਪਤੀ ਪਰ ਉਨ੍ਹਾਂ ਦਾ ਸੁਹਾਗਵੰਤੀਆਂ ਵਾਂਗ ਪੂਰਨ ਦ੍ਰਿੜ੍ਹ ਭਰੋਸਾ ਹੈ, ਕਿ ਹਰੀ ਵਰਗਾ ਸਾਨੂੰ ਹੋਰ ਕੋਈ ਦੂਜਾ ਦਿਸਦਾ ਹੀ ਨਹੀਂ ਅਤੇ ਨਾ ਹੀ ਉਸ ਦੇ (ਲਵੈ) ਬਰਾਬਰ ਕੋਈ ਹੋਰ ਦੂਜਾ ਲਾਇਆ ਹੀ ਜਾ ਸਕਦਾ ਹੈ।

ਪ੍ਰ: ਕੀ, ਹੁਣ ਉਨ੍ਹਾਂ ਦੀ ਸਾਰੀ ਕ੍ਰਿਆ ਮੁੱਕ ਗਈ ਹੈ ?

ਉ:੭. ਹਾਂ, ਜੋ ਮਨ ਖਿਨ-ਖਿਨ ਕਾਲ ਵਿਚ ਸੰਕਲਪ ਦੁਆਰੇ ਧੰਦਿਆਂ ਵਿਚ ਧੌਂਦਾ ਸੀ, ਉਸ ਦੀ ਉਹ ਧਾਉਣੀ ਤਾਂ ਮੁੱਕ ਗਈ ਹੈ, ਪਰ ਉਨ੍ਹਾਂ ਦੇ ਮਨ ਵਿਚ ਇਕੋ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਕਿਰਤ ਜਾਰੀ ਹੈ, ਉਹ ਹਰ ਵਕਤ ਇਸ ਸ਼ੁਕਰਾਨੇ ਵਿਚ ਜੁੜੇ ਰਹਿੰਦੇ ਹਨ, ਕਿ (ਮੇਰੇ) ਉਸ ਪਿਆਰੇ ਪਤੀ-ਪ੍ਰਮੇਸ਼ਰ ਨੇ ਮੇਰਾ ਲੋਕ-ਪ੍ਰਲੋਕ ਸਵਾਰ ਦਿੱਤਾ ਤੇ ਮੈਨੂੰ ਸ੍ਵੈ ਸਰੂਪ ਦੀ ਪ੍ਰਾਪਤੀ ਰੂਪ ਅਚੱਲ ਤੇ ਅਟੱਲ ਥਾਂ ਬਖ਼ਸ਼ ਦਿੱਤੀ ਹੈ।

੮. ਮੈਨੂੰ ਉਨ੍ਹਾਂ ਨੇ ਸੰਸਾਰ-ਸਾਗਰ ਵਿਚ ਰੁੜ੍ਹੇ ਜਾਂਦੇ ਨੂੰ ਬਚਾ ਲਿਆ ਹੈ, ਹੁਣ ਮੈਨੂੰ ਮੁੜ-ਮੁੜ ਜਨਮਾਂ ਵਿਚ ਨਹੀਂ ਆਉਣਾ ਪਵੇਗਾ।

ਪ੍ਰ: ਕੀ, ਉਹ ਗੁਣ ਗਾਉਣ ਲਗਿਆਂ ਪ੍ਰਮੇਸ਼ਰ ਦੇ ਸਾਰੇ ਗੁਣ ਗਾ ਲੈਂਦੇ ਹਨ ?

ਉ: ੯. ਨਹੀਂ, ਕਹਿੰਦੇ ਹਨ ਗੁਰੂ ਸਾਹਿਬ ਜੀ, ਕਿ ਹੇ ਭਾਈ! ਜੀਭ ਇਕ ਹੈ, ਉਸ ਪ੍ਰਭੂ ਦੇ ਗੁਣ ਬੇਅੰਤ ਹਨ, ਇਸ ਲਈ ਸੰਪੂਰਨ ਗੁਣ ਆਖੇ ਹੀ ਨਹੀਂ ਜਾ ਸਕਦੇ। ਹਾਂ, ਜੋ ਉਸ ਦੀ ਚਰਨ ਸ਼ਰਨ ਪ੍ਰਾਪਤ ਕਰ ਲੈਂਦੇ ਹਨ, ਉਹ ਸੰਸਾਰ-ਸਾਗਰ ਤੋਂ ਸਹਿਜੇ ਹੀ ਤਰ ਜਾਂਦੇ ਹਨ।

ਪ੍ਰ: ਫਿਰ ਦੱਸੋ ਫੱਗਣ ਮਹੀਨੇ ਅੰਦਰ ਕਿਸ ਦੀ ਸਿਫ਼ਤ ਸਲਾਹ ਕਰੀਏ ?

ਉ:੧੦. ਫੱਗਣ ਦੇ ਮਹੀਨੇ ਦਾ ਇਹੋ ਉਪਦੇਸ਼ ਹੈ ਕਿ ਨਿਤਾਪ੍ਰਤੀ ਉਸੇ ਦੀ ਸਲਾਹੁਤਾ ਕਰਦੇ ਰਹਿਣਾ ਚਾਹੀਦਾ ਹੈ, ਜਿਸ ਨੂੰ ਤਿਲ ਮਾਤ੍ਰ ਵੀ (ਤਮਾਇ) ਤਮ੍ਹਾ, ਲਾਲਚ ਨਹੀਂ ਹੈ। ਅਜਿਹਾ ਤਮ੍ਹਾ, ਲਾਲਚ ਰਹਿਤ ਇਕ ਪ੍ਰਮੇਸ਼ਰ ਹੀ ਹੈ, ਸਦਾ ਉਸੇ ਦੀ ਸਿਫ਼ਤ ਸਲਾਹ ਕਰਨੀ ਚਾਹੀਦੀ ਹੈ।੧੩।

***ਭਾਵਾਰਥ :*** ਇਸ ਮਹੀਨੇ ਵਿਚ ਵੀ ਕਿਸੇ ਬਿਰਹਨੀ ਦੁਆਰਾ ਜਗਿਆਸੂ ਦਾ ਜ਼ਿਕਰ ਕਰਦੇ ਹਨ, ਜਿਸ ਦੇ ਅੰਦਰ ਵਿਯੋਗ ਦੀ ਕਸ਼ਸ਼ ਲਗ ਰਹੀ ਹੈ ਤੇ ਦਰਸ਼ਨ ਦੀ ਪਿਆਸ ਪ੍ਰਭੂ ਦੇ ਮੇਲ ਦੀਆਂ ਸੱਧਰਾਂ ਦੇ ਰਹੀ ਹੈ। ਜਿਨ੍ਹਾਂ ਜਗਿਆਸੂਆਂ ਦੇ ਅੰਤਰ ਆਤਮੇ ਹਰੀ ਰੂਪ ਸੱਜਣ ਪ੍ਰਗਟ ਹੋ ਗਿਆ ਹੈ, ਉਹ ਉਸ ਸੱਜਣ ਦੀ ਹੋਂਦ ਨੂੰ ਆਪਣੇ ਅੰਦਰ ਆਪਣੇ ਸਰੀਰ ਨਾਲੋਂ ਵਧੇਰੇ ਅਨੁਭਵ ਕਰਦੇ ਹਨ, ਇਸ ਅਨੁਭਵਤਾ ਨੂੰ ਹੀ ਸਭ ਤੋਂ ਵੱਡਾ ਅਨੰਦ ਕਿਹਾ ਜਾਂਦਾ ਹੈ। ਪਰ ਉਸ ਸੱਜਣ ਦੇ ਮਿਲਾਪ ਕਰਾਉਣ ਵਿਚ ਪ੍ਰਭੂ ਦੇ ਪਿਆਰੇ ਸੰਤ ਸਹਾਇਕ ਹਨ। ਉਹ ਆਪਣੇ ਪ੍ਰਮਾਰਥਕ ਮਾਰਗ ਦੀ ਤਜਰਬਾਕਾਰੀ ਨਾਲ ਜਗਿਆਸੂਆਂ ਦੀ ਪੂਰੀ ਪੂਰੀ ਸਹਾਇਤਾ ਕਰਦੇ ਹਨ।

ਜਗਿਆਸੂ ਦਾ ਹਿਰਦਾ ਹੀ ਪ੍ਰਭੂ ਦੀ ਸੇਜ ਹੈ, ਹਿਰਦਾ ਹੀ ਸੱਚਾ ਤਖ਼ਤ ਹੈ। ਜਦ ਉਹ ਸੱਜਣ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ, ਉਹ ਹਿਰਦਾ ਸੁਹਾਵਣਾ ਤੇ ਸੁੰਦਰ ਬਣ ਜਾਂਦਾ ਹੈ। ਉਸ ਦੇ ਰੋਮ ਰੋਮ ਵਿਚੋਂ ਸੁਹੱਪਣਤਾ ਦੀ ਆਭਾ ਭਾਹਾਂ ਮਾਰਦੀ ਹੈ। ਜਦੋਂ ਵੀਚਾਰ ਕੇ ਵੇਖੀਏ ਤਾਂ ਸਾਰੇ ਹੀ ਦੁੱਖ, ਉਸ ਮਾਲਕ ਦੀ ਹਿਰਦੇ ਵਿਚ ਅਣਹੋਂਦ ਦਾ ਹੀ ਕਾਰਣ ਹਨ। ਜਿਸ ਅੰਦਰ ਉਸ ਮਾਲਕ ਦੀ ਹੋਂਦ ਪ੍ਰਗਟ ਹੋ ਆਵੇ, ਉਥੋਂ ਦੁੱਖ ਕਲੇਸ਼ ਸਾਰੇ ਹੀ ਨਾਸ਼ ਹੋ ਜਾਂਦੇ ਹਨ। ਜਦੋਂ ਵੀਚਾਰ ਕਰੀਏ ਤਾਂ ਹਨੇਰਾ ਆਪਣੇ ਆਪ ਵਿਚ ਕੁਝ ਭੀ ਨਹੀਂ, ਇਹ ਇਕ ਚਾਨਣੇ ਦੀ ਹੀ ਅਣਹੋਂਦ ਹੈ। ਸੋ, ਦੁੱਖ ਰੋਗ ਤੇ ਕਲੇਸ਼ ਇਹ ਸਾਰੇ ਪ੍ਰਭੂ ਦੇ ਵਿਯੋਗ ਸਮੇਂ ਹੀ ਜਨਮ ਲੈਂਦੇ ਹਨ।

ਦੁਨੀਆ ਦਾ ਹਰ ਬੰਦਾ ਇੱਛਾਵਾਨ ਹੈ, ਨਿਰਇੱਛਤ ਕੋਈ ਵੀ ਨਹੀਂ, ਪਰ ਇਕ ਇੱਛਕ ਉਹ ਹੁੰਦੇ ਹਨ, ਜਿਸ ਨੂੰ ਅਸੀਂ ਵਡਭਾਗੀ ਕਹਿ ਸਕਦੇ ਹਾਂ, ਕਿਉਂਕਿ ਉਹ ਪਦਾਰਥਾਂ ਦੀ ਨਹੀਂ, ਸਗੋਂ ਪਦਾਰਥਾਂ ਦੇ ਮਾਲਕ ਦੀ ਇੱਛਾ ਰਖਦੇ ਹਨ। ਦੂਜੇ ਪਦਾਰਥ ਦੀ ਇੱਛਾ ਰੱਖਣ ਵਾਲੇ ਹਨ। ਉਹ ਭਾਵੇਂ ਪਹਿਲੋਂ ਇਕੋ ਪਦਾਰਥ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਨ। ਉਸ ਦੇ ਪ੍ਰਾਪਤ ਹੋ ਜਾਣ ਤੋਂ ਕਿਸੇ ਹੋਰ ਦੀ ਅਤੇ ਉਸ ਤੋਂ ਪਿੱਛੋਂ ਕਿਸੇ ਹੋਰ ਦੀ। ਇਸ ਤਰ੍ਹਾਂ ਪਦਾਰਥਕ ਇੱਛਾ ਅੱਗੇ ਤੋਂ ਅੱਗੇ ਟੁਰੀ ਹੀ ਰਹਿੰਦੀ ਹੈ, ਪਰ ਜਿਸ ਘਰ ਵਿਚ ਮਾਲਦਾਰ ਖ਼ੁਦ ਆ ਜਾਵੇ, ਉਸ ਦੇ ਨਾਲ ਸਾਰਾ ਮਾਲ ਆ ਜਾਂਦਾ ਹੈ।

ਉਸ ਮਾਲਕ ਪ੍ਰਮੇਸ਼ਰ ਦਾ ਕਿਸ ਨਾਲ ਮੁਕਾਬਲਾ ਕੀਤਾ ਜਾਏ, ਕਿਉਂਕਿ ਉਸ ਦੇ ਬਰਾਬਰ ਦਾ ਕੋਈ ਦੂਜਾ ਹੈ ਹੀ ਨਹੀਂ। ਇਹ ਜੀਵ ਹਰ ਜਨਮ ਵਿਚ ਅੱਗੇ ਅੱਗੇ ਇਕ ਪਸ਼ੂ ਵਾਂਗ ਚਲ ਰਿਹਾ ਹੈ ਅਤੇ ਉਸ ਦੇ ਪਿੱਛੇ ਉਸ ਦੀ ਹੀ ਪ੍ਰਾਰਬਧ ਹੱਥ ਵਿਚ ਡੰਡਾ ਲੈ ਕੇ ਇਸ ਨੂੰ ਭਜਾਈ ਫਿਰਦੀ ਹੈ।

ਉਸ ਪ੍ਰਭੂ ਦੇ ਗੁਣ ਬੇਅੰਤ ਹਨ, ਦੋ ਹਜ਼ਾਰ ਜ਼ੁਬਾਨ ਵਾਲਾ ਸ਼ੇਸ਼ਨਾਗ ਵੀ ਉਚਾਰਨ ਨਹੀਂ ਕਰ ਸਕਦਾ। ਮੇਰੀ ਤਾਂ ਇਕ ਜ਼ੁਬਾਨ ਹੈ, ਮੈਂ ਉਸ ਦੇ ਗੁਣਾਂ ਨੂੰ ਕਿਵੇਂ ਵਰਨਣ ਕਰ ਸਕਦਾ ਹਾਂ, ਇਸੇ

ਲਈ ਮੈਂ ਸੌਖਾ ਰਾਹ ਅਪਣਾਇਆ ਹੈ ਕਿ ਉਸ ਦੇ ਚਰਨਾਂ 'ਤੇ ਹੀ ਢਹਿ ਪੈਣਾ ਚੰਗਾ ਮਾਰਗ ਹੈ, ਇਸ ਤਰ੍ਹਾਂ ਦਰ 'ਤੇ ਢਹਿ ਪੈਣਾ ਹੀ ਸੰਸਾਰ-ਸਾਗਰ ਤੋਂ ਤਰਨ ਦਾ ਸੁਖੈਨ ਰਾਹ ਹੈ।

**੧. ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥**
**੨. ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥**
**੩. ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥**
**੪. ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥**
**੫. ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥**
**੬. ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥**
**੭. ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥**
**੮. ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥**

***ਪਦ ਅਰਥ :*** ਜਿਨਿ—ਜਿਸ ਮਨੁੱਖ ਨੇ। ਸਰੇ—ਸੌਰ ਜਾਂਦੇ ਹਨ, ਨੇਪਰੇ ਚੜ੍ਹ ਜਾਂਦੇ ਹਨ। ਖਰੇ—ਸੁਰਖ਼ਰੂ। ਨਿਧਿ—ਖ਼ਜ਼ਾਨਾ। ਭਉਜਲੁ—ਸੰਸਾਰ-ਸਮੁੰਦਰ। ਬਿਖਮੁ—ਔਖੇ। ਤਿਨ—ਉਹਨਾਂ। ਬਿਖਿਆ—ਮਾਇਆ। ਜਰੇ—ਸੜਦੇ। ਦੁਬਿਧਾ—ਦੁਚਿੱਤਾ ਪਨ, ਮਨ ਦੀ ਭਟਕਣਾ। ਭਰੇ—ਟਿਕੇ ਰਹਿੰਦੇ ਹਨ। ਧਰੇ—ਧਰ ਕੇ। ਮਾਹ—ਮਹੀਨੇ। ਦਿਵਸ—ਦਿਹਾੜੇ। ਮੂਰਤ—ਮਹੂਰਤ। ਜਿਸ ਕਉ— ਜਿਸ ਉਤੇ। ਹਰੇ—ਹਰੀ, ਹੇ ਹਰੀ।

***ਅਰਥ :***

ਪ੍ਰ: ਬ੍ਰਾਹਮਣਵਾਦ, ਸ਼ੂਦਰ ਨੂੰ ਨਾਮ-ਸਿਮਰਨ ਦਾ ਅਧਿਕਾਰੀ ਨਹੀਂ ਮੰਨਦਾ। ਕੀ ਗੁਰਮਤ ਵਿਚ ਭੀ ਕਿਸੇ ਖ਼ਾਸ ਵਰਣ ਨੂੰ ਨਾਮ-ਸਿਮਰਨ ਦਾ ਅਧਿਕਾਰੀ ਮੰਨਿਆ ਗਿਆ ਹੈ?

ਉ:੧. ਨਹੀਂ, ਗੁਰਮਤ ਹਰ ਵਰਣ ਦੇ ਮਨੁੱਖ ਲਈ ਨਾਮ ਜਪਣ ਦਾ ਅਧਿਕਾਰ ਮੰਨਦੀ ਹੈ, ਇਸ ਲਈ ਹੇ ਭਾਈ! ਜਿਸ ਜਿਸ ਮਨੁੱਖ ਨੇ ਭੀ ਪ੍ਰਮੇਸ਼ਰ ਦਾ ਨਾਮ ਸਿਮਰਿਆ ਹੈ, ਉਨ੍ਹਾਂ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ।

੨. ਜਿਨ੍ਹਾਂ ਨੇ ਪੂਰਾ ਗੁਰੂ ਤੇ ਵਾਹਿਗੁਰੂ ਜੀ ਨੂੰ ਆਰਾਧਿਆ ਹੈ, ਉਹ ਦਰਗਾਹੇ ਸੱਚੇ ਤੇ ਖਰੇ ਕਹੇ ਜਾਣਗੇ, ਜਾਂ ਉਹ ਰੱਬੀ ਦਰਗਾਹ ਵਿਚ ਸਚਿਆਰ ਹੋ ਕੇ ਖੜੇ ਹੋ ਰਹੇ ਹਨ।

੩. ਹੇ ਭਾਈ! ਪ੍ਰਭੂ ਦੇ ਚਰਨ ਹੀ ਸਾਰੇ ਸੁੱਖਾਂ ਦਾ ਖ਼ਜ਼ਾਨਾ ਹਨ, ਜੋ ਵੀ ਜੀਵ ਚਰਨ-ਸ਼ਰਨ ਪ੍ਰਾਪਤ ਕਰਦੇ ਹਨ, ਉਹ ਇਸ ਔਖੇ ਸੰਸਾਰ-ਸਮੁੰਦਰ ਵਿਚੋਂ ਸਹਿਜ ਸੁਭਾ ਹੀ ਪਾਰ ਲੰਘ ਜਾਂਦੇ ਹਨ।

੪. ਜਿਨ੍ਹਾਂ ਨੇ ਵਾਹਿਗੁਰੂ ਦੀ ਸ਼ਰਨ ਪ੍ਰਾਪਤ ਕਰ ਲਈ ਹੈ, ਉਨ੍ਹਾਂ ਨੇ ਹੀ ਪ੍ਰੇਮਾ ਭਗਤੀ ਪਾ ਲਈ ਹੈ, ਉਹ ਫਿਰ ਮਾਇਆ ਵਿਚ ਨਹੀਂ ਸੜੇ।

ਪ੍ਰ: ਉਨ੍ਹਾਂ ਦੀ ਨਿਸ਼ਾਨੀ ਕੀ ਹੈ?

ਉ:੫. ਉਨ੍ਹਾਂ ਦੇ ਅੰਦਰੋਂ ਕੂੜ ਮਿਟ ਗਿਆ ਹੈ ਅਤੇ ਦੁਬਿਧਾ ਭੀ ਨਾਸ਼ ਹੋ ਗਈ, ਉਹ ਕੇਵਲ ਇਕੋ ਸੱਚ ਨਾਲ ਹੀ ਭਰਪੂਰ ਹੋ ਗਏ ਹਨ।

ਪ੍ਰ: ਉਨ੍ਹਾਂ ਦੀ ਮਾਨਸਕ ਅਵਸਥਾ ਕੀ ਹੈ?

ਉ:੬. ਹੇ ਭਾਈ! ਉਹ ਮਨ ਵਿਚ ਹਰ ਵਕਤ ਇਕੋ ਦੀ ਓਟ ਧਾਰ ਕੇ ਪ੍ਰਭੂ-ਪ੍ਰਮੇਸ਼ਰ ਨੂੰ ਹੀ ਸਦਾ ਸੇਂਵਦੇ ਰਹਿੰਦੇ ਹਨ।

ਪ੍ਰ: ਜਿਨ੍ਹਾਂ ਉਤੇ ਰੱਬ ਦੀ ਮੇਹਰ ਹੋਈ ਹੈ, ਉਨ੍ਹਾਂ ਦੀ ਪਛਾਣ ਕੀ ਹੈ?

ਉ:੭. ਹੇ ਭਾਈ! ਜਿਸ ਉੱਤੇ ਉਹ ਮੇਰਾ ਦਾਤਾਰ ਮੇਹਰ ਭਰੀ ਨਜ਼ਰ ਕਰ ਦੇਵੇ, ਉਸ ਦੇ ਮਹੀਨੇ, ਦਿਨ, ਮਹੂਰਤ, ਸਾਰੇ ਹੀ (ਭਲੇ) ਸੁਖਦਾਈ ਹਨ।

ਪ੍ਰ: ਆਪ ਜੀ ਦੀ ਆਖ਼ਰੀ ਮੰਗ ਕੀ ਹੈ?

ਉ:੮. ਸਤਿਗੁਰੂ ਜੀ ਸ਼ੁਭ ਉਪਦੇਸ਼ ਦੇਂਦੇ ਹੋਏ ਫ਼ੁਰਮਾਨ ਕਰਦੇ ਹਨ—ਮੈਂ ਆਪ ਜੀ ਤੋਂ ਦਰਸ਼ਨਾਂ ਦਾ ਦਾਨ ਮੰਗਦਾ ਹਾਂ। ਹੇ ਪ੍ਰਭੂ! ਮਿਹਰ ਕਰੋ, ਮੈਂ ਜਾਚਕ ਦੀ ਹਿਰਦੇ ਰੂਪੀ ਝੋਲੀ ਵਿਚ ਦਰਸ਼ਨਾਂ ਦਾ ਦਾਨ ਪਾ ਦਿਓ।੧੪।੧।

***ਨੋਟ :*** ਏਕਾ ਅੰਗ ਸਮਾਪਤੀ ਦਾ ਹੈ।

***ਭਾਵਾਰਥ :*** ਇਸ ਉਪ੍ਰੋਕਤ ਅੰਤਲੀ ਪਉੜੀ ਵਿਚ ਹਜ਼ੂਰ ਸਮੁੱਚੇ ਹੀ ਸਮੇਂ ਨੂੰ ਮੁਖ ਰੱਖ ਕੇ ਉਪਦੇਸ਼ ਕਰਦੇ ਹਨ ਕਿ ਸਾਰੇ ਹੀ ਮਹੀਨੇ, ਦਿਨ, ਮਹੂਰਤ ਉਸਦੇ ਭਲੇ ਹਨ। ਜਿਸ ਸਮੇਂ ਵਿਚ ਮੇਹਰ ਹੋ ਜਾਵੇ, ਪਰ ਮੇਹਰ ਲਈ ਸਾਨੂੰ ਸ਼ਰਧਾ ਭਰਪੂਰ ਜਾਚਕ ਬਣਨਾ ਪਵੇਗਾ। ਸਾਡੇ ਅੰਦਰ ਦਰਸ਼ਨਾਂ ਦੀ ਪਿਆਸ ਉੱਠੇ ਅਤੇ ਅਸੀਂ ਹਰ ਵਕਤ ਹੀ ਦਰਸ਼ਨਾਂ ਰੂਪ ਜਲ ਉਸ ਦੇ ਦਰੋਂ ਮੰਗਦੇ ਰਹੀਏ। ਹਰੀ ਤੋਂ ਪੂਰੇ ਗੁਰਾਂ ਦੀ ਮੰਗ ਕਰੀਏ, ਗੁਰੂ ਨਾਮ ਦੀ ਬਖ਼ਸ਼ਸ਼ ਕਰੇਗਾ, ਨਾਮ-ਸਿਮਰਨ ਸਾਡੇ ਅੰਦਰ ਜੋ ਨਾਮ-ਜਲ ਦੀ ਪਿਆਸਾ ਹੈ, ਉਸ ਨੂੰ ਪੂਰਾ ਕਰੇਗਾ। ਇਸ ਲਈ ਸਾਨੂੰ ਪਿਆਰ ਭਰੇ ਹਿਰਦੇ ਨਾਲ ਹਰੀ ਦੀ ਅਰਾਧਨਾ ਕਰਨੀ ਯੋਗ ਹੈ। ਉਸ ਦੀ ਅਰਾਧਨਾ ਕੀਤੀ ਹੋਈ ਸਾਰੇ ਕਾਰਜਾਂ ਦੀ ਸਫਲਤਾ ਬਖ਼ਸ਼ਦੀ ਹੈ। ਪੂਰੇ ਗੁਰਾਂ ਦੀ ਸਿਖਿਆ ਦੁਆਰਾ ਜਿਨ੍ਹਾਂ ਨੇ ਭੀ ਰੱਬ ਦੀ ਬੰਦਗੀ ਕੀਤੀ ਹੈ, ਉਹ ਰੱਬੀ-ਦਰਗਾਹੇ ਸੱਚਾ ਬਣ ਕੇ ਖਲੋਤੇ ਹਨ, ਉਨ੍ਹਾਂ ਵਿਚ ਫਿਰ ਕੋਈ ਖੋਟ ਭੀ ਬਾਕੀ ਨਹੀਂ ਰਿਹਾ। ਸਾਰੇ ਸੁਖਾਂ ਦੇ ਸਾਰੇ ਖ਼ਜ਼ਾਨਿਆਂ ਦਾ ਮੂਲ ਪ੍ਰਭੂ ਹੈ, ਉਸ ਦੀ ਕ੍ਰਿਪਾ ਦਾ ਸਦਕਾ ਇਸ ਬਿਖਮ ਸੰਸਾਰ ਤੋਂ ਪਾਰ ਹੋ ਜਾਈਦਾ ਹੈ। ਸਾਰੀਆਂ ਭਗਤੀਆਂ ਨਾਲੋਂ ਇਕ ਪ੍ਰਭੂ ਦੀ ਪ੍ਰੇਮਾ ਭਗਤੀ ਉੱਤਮ ਹੈ। ਜਿਨ੍ਹਾਂ ਨੂੰ ਇਹ ਪ੍ਰਾਪਤ ਹੋ ਜਾਏ, ਉਨ੍ਹਾਂ ਉਤੇ ਸੰਸਾਰ ਦੇ ਵਿਸ਼ਿਆਂ ਦਾ ਰੰਚਕ ਮਾਤ੍ਰ ਭੀ ਪ੍ਰਭਾਵ ਨਹੀਂ ਹੁੰਦਾ। ਭਗਤੀ ਪ੍ਰਾਪਤ ਦਾ ਸਦਕਾ ਉਨ੍ਹਾਂ ਦੇ ਅੰਦਰੋਂ ਕੂੜ ਦਾ ਆਸਣ ਚੁਕਿਆ ਜਾਂਦਾ ਹੈ, ਦ੍ਵੈਤ ਭਾਵ ਭੀ ਨਿਰਾਸ਼ ਹੋ ਕੇ ਨੱਸ ਜਾਂਦੀ ਹੈ। ਕਿਉਂਕਿ ਉਨ੍ਹਾਂ ਦਾ ਹਿਰਦਾ ਹੁਣ ਸੱਚ ਨਾਲ ਭਰਪੂਰ ਹੁੰਦਾ ਹੈ। ਬਸ, ਉਨ੍ਹਾਂ ਦੇ ਅੰਦਰ ਕੇਵਲ ਇਕੋ ਇਕ ਮੰਗ ਰਹਿ ਜਾਂਦੀ ਹੈ; ਹਰੀ ਦੇ ਦਰਸ਼ਨਾਂ ਦੀ। ਉਹ ਆਪਣੇ ਮਾਲਕ ਤੋਂ ਸਭ ਨਾਲੋਂ ਵੱਡੀ ਦਾਤ ਦਰਸ਼ਨਾਂ ਦੀ ਹੀ ਮੰਗਦੇ ਰਹਿੰਦੇ ਹਨ।

## ਦਿਨ ਰੈਣਿ

ਦਿਨ ਰੈਣਿ ਇਸ ਬਾਣੀ ਦਾ 'ਸਿਰਲੇਖ' ਹੈ।

ਇਸ ਸ਼ਬਦ ਦੀ ਆਰੰਭਕ ਤੁਕ ਵਿਚ 'ਸਿਮਰੀ ਦਿਨ ਸਭਿ ਰੈਣ' ਅਤੇ ਦੂਜੀ ਪਉੜੀ ਦੇ ਅੰਤ ਵਿਚ 'ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ' ਵਾਕ ਹੋਣ ਕਰਕੇ ਇਸ ਸ਼ਬਦ ਦਾ ਸਿਰਲੇਖ ਹੀ 'ਦਿਨ ਰੈਣਿ' ਲਿਖਿਆ ਹੈ। ਇਸ ਦਾ ਭਾਵ ਇਹ ਹੈ ਕਿ ਉਸ ਪ੍ਰਭੂ ਦੀ ਅਰਾਧਨਾ ਦਿਨੇ ਰਾਤ ਹੋਣੀ ਚਾਹੀਦੀ ਹੈ, ਅਰਥਾਤ ਲਗਾਤਾਰੀ ਹੋ ਜਾਵੇ।

### ਮਾਝ ਮਹਲਾ ੫ ਦਿਨ ਰੈਣਿ

### ੧ੴ ਸਤਿਗੁਰ ਪ੍ਰਸਾਦਿ ॥

**੧. ਸੇਵੀ ਸਤਿਗੁਰੁ ਆਪਣਾ**
**ਹਰਿ ਸਿਮਰੀ ਦਿਨ ਸਭਿ ਰੈਣ ॥**
**੨. ਆਪੁ ਤਿਆਗਿ ਸਰਣੀ ਪਵਾਂ**
**ਮੁਖਿ ਬੋਲੀ ਮਿਠੜੇ ਵੈਣ ॥**
**੩. ਜਨਮ ਜਨਮ ਕਾ ਵਿਛੁੜਿਆ**
**ਹਰਿ ਮੇਲਹੁ ਸਜਣੁ ਸੈਣ ॥**
**੪. ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥**
**੫. ਹਰਿ ਪਿਰ ਬਿਨੁ ਚੈਨੁ ਨ ਪਾਈਐ**
**ਖੋਜਿ ਡਿਠੇ ਸਭਿ ਗੈਣ ॥**
**੬. ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥**
**੭. ਕਰਿ ਕਿਰਪਾ ਪ੍ਰਭ ਰਾਖਿ ਲੇਹੁ**
**ਹੋਰੁ ਨਾਹੀ ਕਰਣ ਕਰੇਣ ॥**
**੮. ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥**
**੯. ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥੧॥**

***ਪਦ ਅਰਥ :*** ਰੈਣਿ—ਰਾਤ। ਵੈਣ—ਬੋਲ। ਸੈਣ—ਸੱਜਣ। ਭੈਣ—ਹੇ ਭੈਣ। ਗੈਣ—ਅਕਾਸ਼। ਕਾਹੂ—ਕਿਸੇ ਹੋਰ ਨੂੰ। ਕਰਣ ਕਰੇਣ—ਕਰਨ ਕਰਾਵਨ ਜੋਗ। ਖਾਕੂ—ਖ਼ਾਕ ਵਿਚ। ਵੈਣ—ਬਚਨ, ਤਰਲੇ, ਬੇਨਤੀਆਂ। ਸੁਰਜਨੁ—ਉੱਤਮ ਪੁਰਸ਼।

***ਅਰਥ :***

ਪ੍ਰ: ਤੁਹਾਡੇ ਮਨ ਅੰਦਰ ਸਤਿਗੁਰੂ ਸੇਵਨ ਦੀ ਕਿਤਨੀ ਕੁ ਸੱਧਰ ਹੈ ?

ਉ:੧. ਹੇ ਸਿੱਖਾਂ ਰੂਪ ਸਖੀਓ ! ਮੇਰੇ ਮਨ ਵਿਚ ਵੀ ਬੜੀ ਇੱਛਾ ਹੈ ਕਿ ਮੈਂ ਆਪਣੇ ਸਤਿਗੁਰੂ ਦੀ ਸੇਵਾ ਕਰਾਂ ਅਤੇ ਮੈਂ ਆਪਣੀ ਜ਼ਿੰਦਗੀ ਦੀਆਂ ਸਾਰੀਆਂ ਰਾਤਾਂ ਤੇ ਸਾਰੇ ਦਿਨ ਹਰੀ ਪਰਮਾਤਮਾ ਦਾ ਸਿਮਰਨ ਕਰਦਾ ਰਹਾਂ।

ਪ੍ਰ: ਤੁਸਾਂ ਸਿਮਰਨ ਕਰਨ ਦਾ ਢੰਗ ਕੀ ਸੋਚਿਆ ਹੈ ?

ਉ:੨. ਮੈਨੂੰ ਤਾਂ ਇਹੋ ਇਕ ਤਰੀਕਾ ਚੰਗਾ ਜਾਪਦਾ ਹੈ ਕਿ ਮੈਂ ਆਪਣੇ ਅੰਦਰੋਂ ਹੰਕਾਰ ਨੂੰ ਛੱਡ ਕੇ ਗੁਰੂ ਦੀ ਸ਼ਰਨ ਵਿਚ ਜਾ ਪਵਾਂ ਅਤੇ ਮੁੱਖ ਤੋਂ ਮਿੱਠੇ ਪਿਆਰ ਭਰੇ ਬਚਨ ਆਖਾਂ।

ਪ੍ਰ: ਬਚਨਾਂ ਤੋਂ ਤੁਹਾਡੀ ਕੀ ਮੁਰਾਦ ਹੈ ?

ਉ:੩. ਮੇਰੀ ਮੁਰਾਦ ਹੈ ਅਰਦਾਸ ਕਰਨ ਤੋਂ ਭਾਵ ਮੈਂ ਇਉਂ ਅਰਦਾਸ ਕਰਾਂ ਕਿ ਹੇ ਸਤਿਗੁਰੂ ਜੀ ! ਮੈਂ ਜਨਮ ਜਨਮ ਤੋਂ ਉਸ ਆਪਣੇ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ, ਕਿਰਪਾ ਕਰੋ, ਮੈਨੂੰ ਮੇਰੇ ਉਸ ਸੱਚੇ ਮਿੱਤਰ ਤੇ ਸੱਚੇ ਸੰਬੰਧੀ ਹਰੀ ਨਾਲ ਮਿਲਾ ਦਿਉ।

ਪ੍ਰ: ਵਿਛੋੜੇ ਵਿਚ ਇਤਨੀ ਵਿਆਕੁਲਤਾ ਕਿਉਂ ਕਰ ਰਹੇ ਹੋ ?

ਉ:੪. ਹੇ ਭੈਣ ! ਇਹ ਇਤਨੀ ਵਿਆਕੁਲਤਾ ਇਸ ਲਈ ਹੈ ਕਿ ਜੋ ਜੀਵ ਹਰੀ ਤੋਂ ਇਕ ਵਾਰੀ ਵਿਛੜ ਜਾਂਦੇ ਹਨ, ਉਹ ਕਦੇ ਵੀ ਸੁਖੀ ਨਹੀਂ ਵਸ ਸਕਦੇ।

ਪ੍ਰ: ਤੁਸੀਂ ਸੁਖ ਪ੍ਰਾਪਤੀ ਲਈ ਕੋਈ ਹੋਰ ਥਾਂ ਖੋਜ ਕਰ ਵੇਖੋ ?

ਉ:੫. ਇਕ ਨਹੀਂ, ਮੈਂ ਤਾਂ ਸਾਰੇ ਹੀ ਮੰਡਲਾਂ ਨੂੰ ਚੰਗੀ ਤਰ੍ਹਾਂ ਖੋਜ ਕੇ ਵੇਖ ਲਿਆ ਹੈ, ਪਰ ਹਰੀ-ਪਤੀ ਤੋਂ ਬਿਨਾਂ ਕਿਤੋਂ ਵੀ ਸੁਖ ਦੀ ਪ੍ਰਾਪਤੀ ਨਹੀਂ ਹੋਈ।

ਪ੍ਰ: ਤੂੰ ਇਹ ਦੱਸ ਕਿ ਤੈਨੂੰ ਵਿਛੋੜਾ ਕਿਉਂ ਹੋ ਗਿਆ ਹੈ ?

ਉ:੬. ਇਸ ਵਿਛੋੜੇ ਸੰਬੰਧੀ ਮੇਰਾ ਕਿਸੇ ਨੂੰ ਦੋਸ਼ ਦੇਣਾ ਬਣਦਾ ਹੀ ਨਹੀਂ ਕਿਉਂਕਿ ਮੈਂ ਆਪਣੇ ਕੀਤੇ ਕਰਤਬਾਂ ਨਾਲ ਹੀ ਤਾਂ ਵਿਛੜੀ ਹਾਂ, ਮੈਂ ਦੋਸ਼ੀ ਕਿਸ ਨੂੰ ਬਣਾਵਾਂ।

ਪ੍ਰ: ਫਿਰ ਦੱਸੋ ਹੁਣ ਤੁਸੀਂ ਮਿਲਣ ਦਾ ਕੀ ਯਤਨ ਸੋਚਿਆ ਹੈ ?

ਉ:੭. ਇਕੋ ਤਰੀਕਾ ਮਿਲਾਪ ਦਾ ਹੈ ਅਰਦਾਸ, ਹੇ ਪ੍ਰਭੂ ! ਮੈਨੂੰ ਕਿਰਪਾ ਕਰ ਕੇ ਰੱਖ ਲਉ, ਕਿਉਂਕਿ ਆਪ ਤੋਂ ਬਿਨਾਂ ਹੋਰ ਕਰਨ ਕਰਾਉਣ ਵਾਲਾ ਕੋਈ ਨਹੀਂ !

੮. ਹੇ ਹਰੀ ! ਤੈਥੋਂ ਬਿਨਾਂ ਜੋ ਜੀਵਨ ਹੈ ਇਹ ਤਾਂ ਇਕ ਮਿੱਟੀ ਵਿਚ ਰੁਲਣ ਦੀ ਤਰ੍ਹਾਂ ਹੈ ਅਤੇ ਤੇਰੇ ਬਿਨਾਂ ਹੋਰ ਕਿਥੇ ਜਾ ਕੇ ਆਪਣੇ ਦੁੱਖ ਸੁਖ ਦੇ ਬਚਨ ਕਹੀਏ।

੯. ਇਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ—ਮੇਰੀ ਇਹ ਬੇਨਤੀ ਹੈ ਕਿ ਮੈਂ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਅੱਖੀਂ ਉਸ ਉੱਤਮ ਪੁਰਖ ਪਰਮਾਤਮਾ ਦਾ ਦਰਸ਼ਨ ਦੇਖਾਂ।੧।

**੧. ਜੀਅ ਕੀ ਬਿਰਥਾ ਸੋ ਸੁਣੇ**
**ਹਰਿ ਸੰਮ੍ਰਿਥ ਪੁਰਖੁ ਅਪਾਰੁ ॥**
**੨. ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥**
**੩. ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥**
**੪. ਊਚਾ ਅਗਮ ਅਗਾਧਿ ਬੋਧ**
**ਕਿਛੁ ਅੰਤੁ ਨ ਪਾਰਾਵਾਰੁ ॥**
**੫. ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥**
**੬. ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥**
**੭. ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥**
**੮. ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥**
**੯. ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥**

**੧੦. ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ**
**ਤਿਨ ਕੈ ਸਦ ਬਲਿਹਾਰ ॥੨॥**

***ਪਦ ਅਰਥ :*** ਜੀਅ ਕੀ—ਜਿੰਦ ਦੀ। ਬਿਰਥਾ—ਪੀੜਾ। ਪੁਰਖੁ—ਸਭ ਵਿਚ ਵਿਆਪਕ। ਆਧਾਰੁ—ਆਸਰਾ। ਸਸੁਰੈ—ਸਹੁਰੇ ਘਰ ਵਿਚ, ਪਰਲੋਕ ਵਿਚ। ਪੇਈਐ—ਪੇਕੇ ਘਰ ਵਿਚ, ਇਸ ਲੋਕ ਵਿਚ। ਛਾਰੁ—ਸੁਆਹ ਭਾਵੇਂ ਚਰਨ ਧੂੜੀ। ਦੈਆਲ—ਦਇਆ ਦਾ ਘਰ। ਆਦਿ ਜੁਗਾਦਿ—ਮੁੱਢ ਤੋਂ ਹੀ। ਸੁਮਾਰੁ—ਗਿਣਤੀ, ਅੰਦਾਜ਼ਾ।

***ਅਰਥ :***

ਪ੍ਰ: ਜਦ ਤੇਰਾ ਹਰੀ-ਪਤੀ ਅੱਖਾਂ ਨਾਲ ਦਿਸ ਹੀ ਨਹੀਂ ਰਿਹਾ ਤਾਂ ਦਸ ਉਹ ਤੇਰੀ ਬੇਨਤੀ ਕਿਵੇਂ ਸੁਣੇਗਾ ?

ਉ:੧. ਹੇ ਭੈਣ ! ਉਹ ਮੇਰਾ ਪਤੀ-ਪ੍ਰਮੇਸ਼ਰ ਸਾਰੀਆਂ ਹੀ ਤਾਕਤਾਂ ਦਾ ਮਾਲਕ ਹੈ, ਬੇਅੰਤ ਹੈ, ਭਾਵ ਉਹ ਅਲਪੱਗ ਨਹੀਂ; ਉਹ ਸਾਰਿਆਂ ਦਾ ਆਸਰਾ ਰੂਪ ਹੈ, ਉਹ ਸਾਰਿਆਂ ਦੀ ਜਿੰਦ ਦਾ ਭਾਵ ਜੀਵਾਂ ਦਾ ਦੁੱਖ ਦਰਦ ਸੁਣਦਾ ਹੈ।

ਪ੍ਰ: ਉਸ ਨੂੰ ਜੀਵਨ ਵਿਚ ਕਿਤਨਾ ਕੁ ਸਮਾਂ ਅਰਾਧਨਾ ਚਾਹੀਦਾ ਹੈ ?

ਉ:੨. ਉਹ ਜੋ ਮਾਲਕ ਸਾਰਿਆਂ ਦਾ ਆਸਰਾ ਰੂਪ ਹੈ, ਉਸ ਨੂੰ ਜਿਤਨਾ ਕਿ ਜੀਵਨ ਮਰਨ ਪ੍ਰਯੰਤ ਹੈ ਭਾਵ ਜੀਵਨ ਭਰ ਉਸੇ ਦੀ ਅਰਾਧਨਾ ਕਰਦੇ ਰਹਿਣਾ ਚਾਹੀਦਾ ਹੈ।

੩. ਮੈਂ ਸਹੁਰੇ ਤੇ ਪੇਕੇ ਘਰ (ਭਾਵ ਲੋਕ ਪ੍ਰਲੋਕ) ਵਿਚ ਉਸੇ ਪਤੀ ਦੀ ਦਾਸੀ ਹਾਂ, ਜਿਸ ਪ੍ਰਮੇਸ਼ਰ-ਪਤੀ ਦਾ ਇਹ ਜੀਵਾਂ ਰੂਪ ਬੇਅੰਤ ਵੱਡਾ ਪ੍ਰਵਾਰ ਹੈ। ਭਾਵ ਇਹ ਸਾਰੀ ਸ੍ਰਿਸ਼ਟੀ ਉਸੇ ਦੀ ਹੈ।

ਪ੍ਰ: ਉਹ ਤੇਰਾ ਅਜਿਹਾ ਪਤੀ ਹੈ ਕਿੱਥੇ ?

ਉ:੪. ਉਹ ਬਹੁਤ ਉੱਚਾ ਹੈ, ਮਨ, ਬਾਣੀ, ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ ਹੈ, ਜਿਸ ਦਾ ਗਿਆਨ ਬੁੱਧੀ ਦੀ ਪਹੁੰਚ ਤੋਂ ਦੂਰ ਹੈ, ਜਿਸ ਦੇ ਅੰਤ ਦਾ ਪਾਰ ਉਰਾਰ ਕੋਈ ਨਹੀਂ ਪਾਇਆ ਜਾ ਸਕਦਾ, ਉਸ ਨੂੰ ਕਿਵੇਂ ਦੱਸਿਆ ਜਾਵੇ ਕਿ ਉਹ ਕਿੱਥੇ ਹੈ।

ਪ੍ਰ: ਜਦ ਉਹ ਪਹੁੰਚ ਤੋਂ ਪਰ੍ਹੇ ਹੈ ਤਾਂ ਉਸ ਦੀ ਸੇਵਾ ਕਿਵੇਂ ਕੀਤੀ ਜਾਵੇ ?

ਉ:੫. ਉਸ ਦੀ ਸੇਵਾ ਇਹੋ ਹੈ ਜੋ ਉਸ ਦੇ ਪਿਆਰੇ ਸੰਤਾਂ ਦੇ ਚਰਨਾਂ ਦੀ ਧੂੜੀ ਹੋ ਰਹਿਣਾ ਭਾਵ ਨਿਰਮਾਣ ਹੋ ਸੇਵਾ ਕਰਨੀ ਹੈ, ਇਹੋ ਸੇਵਾ ਉਸ ਮਾਲਕ ਨੂੰ ਚੰਗੀ ਲਗਦੀ ਹੈ।

ਪ੍ਰ: ਤੁਸਾਂ ਉਸ ਵਿਚ ਕਿਹੜੇ ਕਿਹੜੇ ਗੁਣ ਤੱਕੇ ਹਨ ?

ਉ:੬. ਸਾਰੇ ਗੁਣ ਤਾਂ ਉਸ ਦੇ ਕਹੇ ਨਹੀਂ ਜਾਂਦੇ, ਪਰ ਵੱਡੇ ਵੱਡੇ ਗੁਣ ਉਸ ਵਿਚ ਇਹ ਹਨ ਕਿ ਉਹ ਗ਼ਰੀਬਾਂ ਦਾ ਮਾਲਕ ਹੈ, ਫਿਰ ਉਹ ਦੇਵ ਦਿਆਲੂ ਹੈ, ਪਾਪੀਆਂ ਨੂੰ ਤਾਰਨ ਵਾਲਾ ਹੈ।

ਪ੍ਰ: ਜੇ ਉਹ ਹੈ ਈ ਪਹੁੰਚ ਤੋਂ ਪਰ੍ਹੇ ਫਿਰ ਬਚਾਉਂਦਾ ਕਿਵੇਂ ਹੈ ?

ਉ:੭. ਜਿਸ ਕਰਤਾਰ ਦਾ ਨਾਮ ਹੀ ਸੱਚਾ ਹੈ, ਉਹ ਆਪਣੇ ਪਿਆਰਿਆਂ ਨੂੰ ਆਦਿ ਜਗਾਦਿ ਤੋਂ ਰੱਖਦਾ ਆਇਆ ਹੈ, ਇਹੀ ਉਸ ਦਾ ਧਰਮ ਹੈ।

੮. ਉਸ ਦੀ ਨਾ ਕੋਈ ਕੀਮਤ ਪਾ ਸਕਦਾ ਹੈ ਅਤੇ ਨਾ ਹੀ ਉਸ ਨੂੰ ਤੋਲਿਆ ਹੀ ਜਾ ਸਕਦਾ ਹੈ। ਭਾਵ ਉਹ ਅਮੁੱਲ ਤੇ ਅਤੁੱਲ ਹੈ।

੯. ਭਾਵੇਂ ਉਹ ਸਾਰੇ ਹਿਸਾਬਾਂ-ਕਿਤਾਬਾਂ ਤੋਂ ਪਰ੍ਹੇ ਹੈ, ਪਰ ਉਹ ਵਸਦਾ ਹੈ ਮਨ ਤੇ ਤਨ ਦੇ ਅੰਦਰ ਹੀ।

੧੦. ਸਤਿਗੁਰੂ ਜੀ ਕਹਿੰਦੇ ਹਨ ਕਿ ਸਭੇ ਗਿਣਤੀਆਂ ਮਿਣਤੀਆਂ ਨੂੰ ਛੱਡ ਕੇ ਜੋ ਦਿਨੇ ਰਾਤ ਉਸ ਪ੍ਰਭੂ ਨੂੰ ਸੇਂਵਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਸਦਕੇ ਜਾਂਦਾ ਹਾਂ।੨।

**੧. ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥**
**੨. ਜੀਉ ਪਿੰਡੁ ਜਿਨਿ ਸਾਜਿਆ**
**ਕਰਿ ਕਿਰਪਾ ਦਿਤੀਨੁ ਜਿੰਦੁ ॥**
**੩. ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥**
**੪. ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥**
**੫. ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥**
**੬. ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥**
**੭. ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥**
**੮. ਦਿਨੁ ਰੈਣਿ ਜਿਸੁ ਨ ਵਿਸਰੈ**
**ਸੋ ਹਰਿਆ ਹੋਵੈ ਜੰਤੁ ॥੩॥**

***ਪਦ ਅਰਥ :*** ਅਰਾਧਨਿ—ਅਰਾਧਦੇ ਹਨ। ਬਖਸਿੰਦੁ—ਬਖ਼ਸ਼ਣ ਵਾਲਾ। ਜੀਉ—ਜਿੰਦ, ਜੀਵਾਤਮਾ। ਪਿੰਡੁ—ਸਰੀਰ। ਦਿਤੀਨੁ—ਦਿਤੀ+ਉਨ, ਉਸ ਨੇ ਦਿੱਤੀ ਹੈ। ਨਰਾਇਣੋ—ਪਰਮੇਸ਼ਰ। ਭਗਵੰਤ—ਭਾਗਾਂ ਵਾਲਾ। ਲੋਚਾ—ਤਾਂਘ। ਦੋਖ—ਪਾਪ। ਹੰਤੁ—ਨਾਸ ਹੋ ਜਾਂਦੇ ਹਨ।

***ਅਰਥ :***

ਪ੍ਰ: ਸੰਤ ਉਸ ਦੀ ਸੇਵਾ ਕਿਵੇਂ ਕਰਦੇ ਹਨ ?

ਉ:੧. ਸੰਤ ਜਨ, ਇਉਂ ਜਾਣ ਕੇ ਕਿ ਉਹ ਸਭਨਾਂ ਜੀਵਾਂ ਨੂੰ ਬਖ਼ਸ਼ਸ਼ ਕਰਨ ਵਾਲਾ ਹੈ, ਸਦਾ ਸਦਾ ਤੋਂ ਇਸੇ ਤਰ੍ਹਾਂ ਅਰਾਧਦੇ ਆ ਰਹੇ ਹਨ।

ਪ੍ਰ: ਉਸ ਵਿਚ ਵਿਸ਼ੇਸ਼ਤਾ ਕੀ ਹੈ ?

ਉ:੨. ਹੇ ਜੀਵ ! ਤੱਕ ਜਿਸ ਨੇ ਤੇਰਾ ਜੀਵ ਤੇ ਸਰੀਰ ਬਣਾਏ ਹਨ, ਫਿਰ ਉਸ ਨੇ ਤੇਰੀ ਮੰਗ 'ਤੇ ਨਹੀਂ ਆਪਣੀ ਮੇਹਰ ਨਾਲ ਤੈਨੂੰ ਜਾਨ ਬਖ਼ਸ਼ੀ ਹੈ।

ਪ੍ਰ: ਉਸ ਨੂੰ ਧਿਆਈਏ ਕਿਸ ਤਰ੍ਹਾਂ ?

ਉ:੩. ਹੇ ਭਾਈ ! ਕਿਸੇ ਆਪਣੇ ਯਤਨ ਨਾਲ ਨਹੀਂ, ਉਸ ਨੂੰ ਗੁਰੂ ਦੇ ਸ਼ਬਦ ਦੁਆਰਾ ਧਿਆਈਦਾ ਹੈ। ਗੁਰੂ ਤੋਂ ਉਸ ਦਾ ਨਿਰਮਲ (ਮੰਤੁ) ਨਾਮ ਲੈ ਕੇ ਅਰਾਧਨਾ ਚਾਹੀਦਾ ਹੈ।

੪. ਉਸ ਦੀ ਕੀਮਤ ਨਹੀਂ ਕਹੀ ਜਾ ਸਕਦੀ, ਕਿਉਂਕਿ ਉਹ ਪ੍ਰਮੇਸ਼ਰ ਬੇਅੰਤ ਹੈ।

ਪ੍ਰ: ਗੁਰਮਤ ਵਿਚ ਉੱਚੇ ਭਾਗਾਂ ਵਾਲਾ ਕਿਸ ਨੂੰ ਮੰਨਿਆ ਜਾਂਦਾ ਹੈ ?

ਉ:੫. ਹੇ ਭਾਈਓ ! ਜਿਸ ਮਨੁੱਖ ਦੇ ਮਨ ਵਿਚ ਨਿਰੰਕਾਰ ਵਸ

ਗਿਆ, ਗੁਰਮਤ ਵਿਚ ਉਸੇ ਨੂੰ ਭਾਗਾਂ ਵਾਲਾ ਮੰਨਿਆ ਗਿਆ ਹੈ।

੬. ਜਿਸ ਨੂੰ ਸੁਆਮੀ (ਕੰਤੁ) ਪ੍ਰਮੇਸ਼ਰ ਮਿਲ ਗਿਆ ਹੈ, ਉਸ ਦੇ ਮਨ ਦੀਆਂ ਤਾਂ ਸਾਰੀਆਂ ਹੀ ਇੱਛਾ ਪੂਰਨ ਹੋ ਗਈਆਂ ਹਨ।

੭. ਗੁਰੂ ਜੀ ਕਹਿੰਦੇ ਹਨ—ਜੋ ਹਰੀ ਨੂੰ ਜਪ ਕੇ ਜੀਉਂਦਾ ਹੈ, ਉਸ ਦੇ ਸਾਰੇ ਹੀ ਪਾਪ ਨਾਸ ਹੋ ਗਏ ਹਨ।

੮. ਜਿਸ ਨੂੰ ਦਿਨੇ ਰਾਤ ਕਦੇ ਭੀ ਪ੍ਰਭੂ ਭੁਲਦਾ ਨਹੀਂ, (ਉਹ ਭਾਵੇਂ ਪਹਿਲੋਂ ਮੁਰਝਾ ਵੀ ਰਿਹਾ ਸੀ, ਤਾਂ ਸਮਝੋ) ਉਹ ਮੁੜ ਹਰਾ ਹੋ ਜਾਵੇਗਾ।੩।

**੧. ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥**
**੨. ਹਰਿ ਓਟ ਗਹੀ ਮਨ ਅੰਦਰੇ**
**ਜਪਿ ਜਪਿ ਜੀਵਾਂ ਨਾਉ ॥**
**੩. ਕਰਿ ਕਿਰਪਾ ਪ੍ਰਭ ਆਪਣੀ**
**ਜਨ ਧੂੜੀ ਸੰਗਿ ਸਮਾਉ ॥**
**੪. ਜਿਉ ਤੂੰ ਰਾਖਹਿ ਤਿਉ ਰਹਾ**
**ਤੇਰਾ ਦਿਤਾ ਪੈਨਾ ਖਾਉ ॥**
**੫. ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥**
**੬. ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥**
**੭. ਅਗਿਆਨ ਬਿਨਾਸਨ ਤਮ ਹਰਣ**
**ਊਚੇ ਅਗਮ ਅਮਾਉ ॥**
**੮. ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥**
**੯. ਸਰਬ ਕਲਿਆਣਾ ਤਿਤੁ ਦਿਨਿ**
**ਹਰਿ ਪਰਸੀ ਗੁਰ ਕੇ ਪਾਉ ॥੪॥੧॥**

***ਪਦ ਅਰਥ :*** ਪੂਰਣੋ—ਪੂਰਨ। ਕਲਾ—ਸ਼ਕਤੀ। ਮੰਞੁ—ਮੇਰਾ। ਥਾਉ—ਥਾਂ, ਆਸਰਾ। ਗਹੀ—ਫੜੀ। ਜਾਇ—ਥਾਂ। ਤਮ ਹਰਣ—ਸੂਰਜ। ਅਮਾਉ—ਅਮਾਪ, ਅਮਿੱਤ। ਸੁਆਉ—ਮਨੋਰਥ। ਪਰਸੀ—ਪਰਸੀਂ, ਮੈਂ ਛੂਹਾਂ। ਪਾਉ—ਪੈਰ।

***ਅਰਥ :***

**ਪ੍ਰ:** ਤੁਸੀਂ ਆਪਣਾ ਆਸਰਾ ਕਿਸ ਨੂੰ ਬਣਾ ਰੱਖਿਆ ਹੈ?

**ਉ:**੧. ਜੋ ਉਹ ਪ੍ਰਭੂ ਸਰਬ ਸ਼ਕਤੀਆਂ, ਸਾਰੇ ਗੁਣਾਂ ਕਰਕੇ ਪਰੀ-ਪੂਰਨ ਹੈ, ਮੈਂ ਨਿਮਾਣੀ ਦਾ ਤਾਂ ਓਹੀ ਆਸਰਾ ਹੈ।

੨. ਉਸੇ ਹਰੀ ਦੀ ਮਨ ਵਿਚ ਓਟ ਫੜ ਰੱਖੀ ਹੈ, ਮੈਂ ਉਸੇ ਦਾ ਨਾਮ ਜਪ-ਜਪ ਕੇ ਜੀਉਂਦੀ ਹਾਂ।

**ਪ੍ਰ:** ਜਦੋਂ ਤੁਸੀਂ ਪ੍ਰਭੂ ਤੋਂ ਕੁਝ ਮੰਗਣਾ ਚਾਹੁੰਦੇ ਹੋ ਤਾਂ ਕੀ ਮੰਗਦੇ ਹੋ?

**ਉ:**੩. ਮੈਂ ਤਾਂ ਇਹੋ ਮੰਗਦਾ ਰਹਿੰਦਾ ਹਾਂ, ਕਿ ਹੇ ਪ੍ਰਭੂ! ਮੇਰੇ 'ਤੇ ਆਪਣੀ ਕਿਰਪਾ ਕਰ, ਮੈਂ ਤੇਰੇ ਦਾਸਾਂ ਦੇ ਚਰਨਾਂ ਦੀ ਧੂੜੀ ਨਾਲ ਹੀ ਸਦਾ ਮਿਲਿਆ ਰਹਾਂ।

੪. ਮੈਨੂੰ ਇਹੋ ਬਖ਼ਸ਼ਸ਼ ਕਰ ਕਿ ਮੈਂ ਇਹ ਵਿਸ਼ਵਾਸ ਰੱਖਾਂ ਕਿ ਜਿਵੇਂ ਤੂੰ ਰੱਖਦਾ ਹੈਂ, ਤਿਵੇਂ ਮੈਂ ਰਹਿੰਦਾ ਹਾਂ ਅਤੇ ਤੇਰਾ ਦਿੱਤਾ ਹੀ ਖਾਂਦਾ ਤੇ ਤੇਰਾ ਦਿੱਤਾ ਹੀ ਪਹਿਨਦਾ ਹਾਂ।

੫. ਹੇ ਪ੍ਰਭੂ! ਮੇਰੇ ਤੋਂ ਉਹੋ ਹੀ ਉੱਦਮ ਕਰਵਾ ਜੋ ਸੰਤਾਂ ਨਾਲ ਮਿਲ ਕੇ ਤੇਰੇ ਹੀ ਸਦਾ ਗੁਣ ਗਾਉਂਦਾ ਰਵਾਂ।

੬. ਹੋਰ ਕੋਈ ਤੈਥੋਂ ਬਿਨਾਂ ਦੂਜੀ ਜਗ੍ਹਾ ਹੀ ਨਹੀਂ ਸੁਝਦੀ, ਤੈਨੂੰ ਛੱਡ ਕੇ ਹੋਰ ਮੈਂ ਕਿਥੇ ਜਾ ਕੇ ਪੁਕਾਰ ਕਰਾਂ?

੭. ਹੇ ਅਗਿਆਨ ਦੇ ਨਾਸ ਕਰਨੇ ਵਾਲੇ (ਤਮ ਹਰਣ) ਸੂਰਜ! ਤੁਸੀਂ ਸਭ ਤੋਂ ਉੱਚੇ, ਅਗੰਮ ਤੇ ਮਿਣਤੀ ਤੋਂ ਰਹਿਤ ਹੋ।

੮. ਗੁਰੂ ਜੀ ਆਖਦੇ ਹਨ—ਹੇ ਹਰੀ! ਮੇਰਾ ਇਹੋ ਮਨੋਰਥ ਹੈ, ਮੇਰੇ ਵਿਛੜੇ ਹੋਏ ਮਨ ਨੂੰ ਆਪਣੇ ਚਰਨਾਂ ਵਿਚ ਮਿਲਾ ਲੈ।

੯. ਹੇ ਹਰੀ! ਮੈਨੂੰ ਸਾਰੀਆਂ (ਕਲਿਆਣਾ) ਮੁਕਤੀਆਂ ਉਸੇ ਦਿਨ ਮਿਲ ਜਾਣਗੀਆਂ, ਜਿਸ ਦਿਨ ਮੈਂ ਗੁਰੂ ਦੇ ਚਰਨਾਂ ਨੂੰ ਪਰਸਾਂਗਾ।੪।੧।

# ਵਾਰ ਮਾਝ ਕੀ

ਤਥਾ

## ਸਲੋਕ ਮਹਲਾ ੧
## ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥

ਮਾਝ ਦੀ ਵਾਰ ਦੇ ਅਰੰਭ ਵਿਚ, ਜੋ ਉਪ੍ਰੋਕਤ ਹਿਦਾਇਤ ਲਿਖੀ ਹੈ। ਇਸ ਦਾ ਸਬੰਧ ਵਾਰ ਨੂੰ ਗਾਉਣ ਵਾਲੇ ਗਵੱਈਆਂ ਨੂੰ ਸੂਚਤ ਕੀਤਾ ਹੈ ਕਿ ਜੇ ਇਸ ਵਾਰ ਨੂੰ ਗਾਇਆ ਜਾਵੇ, ਤਾਂ ਉਸੇ ਤਰਜ ਜਾਂ ਧਾਰਨਾ 'ਤੇ ਗਾਇਆ ਜਾਵੇ। ਜਿਸ ਉਤੇ ਉਸ ਸਮੇਂ "ਮਲਕ ਮੁਰੀਦ ਤੇ ਚੰਦ੍ਰਹੜਾ" ਦੀ ਢਾਡੀਆਂ ਦੀ ਰਚੀ ਵਾਰ ਗਾਈ ਜਾਇਆ ਕਰਦੀ ਸੀ, "ਗਾਵਣੀ" ਪਦ ਸੂਚਤ ਕਰਦਾ ਹੈ, ਕਿ ਇਹ ਹਿਦਾਯਤ ਕੇਵਲ 'ਗਾਏ ਜਾਣ' ਦੀ ਧਾਰਨਾ ਜਾਂ ਤਰਜ ਸਬੰਧੀ ਹੈ।

ਅਜਿਹੀਆਂ ਹਿਦਾਇਤਾਂ ੨੨ ਵਾਰਾਂ ਵਿਚੋਂ ੯ ਵਾਰਾਂ 'ਤੇ ਹਨ ਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਆਦਿ ਬੀੜ' ਦੇ ਵਿਚ ਉਸੇ ਹੀ ਦਸਤਖ਼ਤ ਵਿਚ ਹਨ, ਜਿਸ ਵਿਚ ਪਾਵਨ ਬੀੜ ਦੀ ਲਗਪਗ ਸਾਰੀ ਲਿਖਾਈ ਹੈ।

ਮਲਕ ਮੁਰੀਦ ਦੀ ਵਾਰ ਦੀਆਂ ਸਾਰੀਆਂ ਪਉੜੀਆਂ ਤਾਂ ਨਹੀਂ ਮਿਲ ਰਹੀਆਂ, ਪਰ 'ਬਾਣੀ ਬਿਉਰਾ' ਅਨੁਸਾਰ ਨਮੂੰਨੇ ਵਜੋਂ ਇਕ ਪਉੜੀ ਹੇਠ ਲਿਖੇ ਅਨੁਸਾਰ ਅੰਕਿਤ ਕਰਦੇ ਹਾਂ:

ਕਾਬਲ ਵਿਚ ਮੁਰੀਦ ਖਾਂ ਫੜਿਆ ਬਡ ਜ਼ੋਰ।
ਚੰਦ੍ਰਹੜਾ ਲੈ ਫੌਜ ਕੋ ਚੜ੍ਹਿਆ ਬਡ ਤੌਰ।
ਦੁਹਾਂ ਕੰਧਾਰਾਂ ਮੁਹ ਜੁੜੇ ਦਾਮਾਮੇ ਦੌਰ।
ਸ਼ਸਤ੍ਰ ਪਜੂਤੇ ਸੂਰਮਿਆਂ ਸਿਰ ਬੱਧੇ ਟੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ।
ਦੋਵੇਂ ਤਰਫਾਂ ਜੁੱਟੀਆਂ ਸਰ ਵੱਗਨ ਕੌਰ।
ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ।
ਦੋਵੇਂ ਸੂਰੇ ਸਾਹਮਣੇ ਜੂਝੇ ਉਸ ਠੌਰ।

ਬਾਦਸ਼ਾਹ ਅਕਬਰ ਦੇ ਵੇਲੇ 'ਮਲਕ ਮੁਰੀਦ' ਅਤੇ 'ਚੰਦ੍ਰਹੜਾ ਸੋਹੀਆ' ਦੋਨੋਂ ਹੀ ਮੁਨਸਬਦਾਰ, ਜ਼ਾਤ ਦੇ ਰਾਜਪੂਤ ਸਨ। ਇਕ ਦਾ ਨਾਂ ਮੁਰੀਦ ਸੀ ਅਤੇ ਮਲਕ ਇਸ ਦਾ ਸ਼ਾਹੀ ਖ਼ਿਤਾਬ ਸੀ। ਦੂਜੇ ਦਾ ਨਾਂ 'ਚੰਦ੍ਰਹੜਾ' ਸੀ ਅਤੇ ਸੋਹੀਆ ਉਸ ਦੀ ਜੱਦੀ ਅੱਲ (ਉਪਨਾਉਂ) ਸੀ। ਇਹ ਆਪਸ ਵਿਚ ਕੋਈ ਲੁੱਕਵੀਂ ਵੈਰ ਦੀ ਅੰਸ਼ ਤਾਂ ਰੱਖਦੇ ਸਨ। ਪਰ, ਪ੍ਰਤੱਖ ਵਿਚ ਇਕ ਦੂਜੇ ਦੇ ਹਿਤੂ ਬਣੇ ਰਹਿੰਦੇ ਸਨ। ਇਕ ਦਿਨ ਬਾਦਸ਼ਾਹ ਨੇ ਮਲਕ ਮੁਰੀਦ ਨੂੰ ਸਿਰੋਪਾਉ ਅਤੇ ਫ਼ੌਜ ਦੇ ਕੇ ਸਰਹੱਦੀ ਮੁਲਕ ਦੇ ਬਾਗ਼ੀਆਂ ਨੂੰ ਠੀਕ ਕਰਨ ਲਈ ਤੋਰ ਦਿੱਤਾ। ਇਸ ਬਹਾਦਰ ਰਾਜਪੂਤ ਨੇ ਵੀ ਆਪਣੀ ਕੁਲ ਦੀ ਲਾਜ ਪਾਲੀ, ਜੋ ਬਗ਼ਾਵਤ ਦੀ ਜਗ੍ਹਾ ਪਹੁੰਚ ਕੇ, ਸ਼ਾਮ, ਦੰਡ, ਦਾਮ, ਭੇਦ, ਰਾਜਨੀਤੀ ਅਨੁਸਾਰ ਬਗ਼ਾਵਤ ਦੀ ਅੱਗ ਨੂੰ ਬੁਝਾਇਆ, ਪਿਛਲੇ ਅਟਕੇ ਹੋਏ ਟਕੇ ਅਤੇ ਕੁਝ ਜੁਰਮਾਨਾ ਵੀ ਵਸੂਲ ਕਰਕੇ ਦਿੱਲੀ ਭੇਜਿਆ ਅਤੇ ਆਪ ਬੰਦੋਬਸਤ ਅਤੇ ਦਬਦਬੇ ਲਈ ਉੱਥੇ ਰਹਿਣਾ ਮੁਨਾਸਬ ਸਮਝਿਆ। ਕੁਝ ਕੁ ਚਿਰ ਪਿਛੋਂ ਕਿਸੇ ਕਾਰਨ ਕਰਕੇ ਮਾਮਲਾ ਸੁਲਝਣ ਵਿਚ ਦੇਰੀ-ਕਮੀ ਹੋ ਗਈ। ਇਹ ਖ਼ਬਰ ਪਹੁੰਚੀ ਤੇ ਚੰਦ੍ਰਹੜੇ ਅਤੇ ਉਸ ਦੇ ਮੇਲੀਆਂ ਉਮਰਾਵਾਂ ਨੇ ਬਾਦਸ਼ਾਹ ਨੂੰ ਇਹ ਸਿੱਧ ਕਰ ਦਿੱਤਾ ਕਿ ਮਲਕ ਬਾਗ਼ੀ ਹੋ ਗਿਆ ਹੈ ਚੰਗਾ ਹੋਵੇ ਕਿ ਉਸ ਦਾ ਸਿਰ ਦਬਾਉਣ ਲਈ ਚੰਦ੍ਰਹੜਾ ਨੂੰ ਭੇਜ ਦਿੱਤਾ ਜਾਵੇ। ਮੁਕਦੀ ਗੱਲ, ਇਸੇ ਤਰ੍ਹਾਂ ਹੋਈ। ਜਦ ਹੁਕਮ ਤੇ ਬਾਦਸ਼ਾਹੀ ਫ਼ੌਜ ਲੈ ਕੇ ਚੰਦ੍ਰਹੜਾ ਮਲਕ ਪਾਸ ਪੁੱਜਾ ਤੇ ਆਪਣੀ ਮਿੱਤਰਤਾ ਪ੍ਰਗਟ ਕੀਤੀ, ਪਰ ਮਲਕ ਨੂੰ ਪਹਿਲੇ ਹੀ ਸਾਰੀ ਖ਼ਬਰ ਪਹੁੰਚ ਚੁੱਕੀ ਸੀ। ਉਸ ਨੇ ਆਪਣਾ ਬੰਦੋਬਸਤ ਪੂਰਾ ਪੂਰਾ ਕੀਤਾ ਹੋਇਆ ਸੀ। ਚੰਦ੍ਰਹੜੇ ਦਾ ਛਲ ਕੰਮ ਨਾ ਆਇਆ। ਓੜਕ ਜਿਹੜੀ ਈਰਖਾ ਦੀ ਅੱਗ ਚੰਦ੍ਰਹੜੇ ਵਿਚ ਧੁਖ ਰਹੀ ਸੀ ਸਮੇਂ ਦੀ ਹਵਾ ਨੇ ਭੜਕਾ ਦਿੱਤੀ। ਇਕ ਭਾਰੀ ਲੜਾਈ ਹੋਈ, ਦੋਹਾਂ ਧਿਰਾਂ ਦੇ ਸਿਪਾਹੀ ਕੰਮ ਆਏ, ਇਹ ਲੜਾਈ ਬਹੁਤ ਮੁੱਦਤ ਤਕ ਲੱਗੀ ਰਹੀ। ਦੋਵੇਂ ਹੀ ਸ਼ਸਤ੍ਰ ਵਿਦਿਆ ਦੇ ਸਿਆਣੇ ਲੜਾਈਆਂ ਦੇ ਦਾਉ-ਪੇਚ ਜਾਨਣ ਵਾਲੇ ਸਨ ਅੜੇ ਰਹੇ, ਕੋਈ ਵੀ ਪਾਸਾ ਹਾਰ ਨਾ ਮੰਨੇ। ਪ੍ਰੰਤੂ, ਬਹੁਤ ਚਿਰ ਲੜਾਈ ਰਹਿਣ ਦੇ ਕਾਰਨ ਕਾਫ਼ੀ ਸਾਰੀ ਫ਼ੌਜ ਮਾਰੀ ਗਈ ਅਤੇ ਖ਼ਜ਼ਾਨੇ ਦਾ ਬਹੁਤ ਨੁਕਸਾਨ ਹੋਇਆ। ਦੋਹੀਂ ਪਾਸੀਂ ਬਾਦਸ਼ਾਹੀ ਨੁਕਸਾਨ ਨੇ ਮਲਕ ਦੇ ਦਿਲ ਵਿਚ ਚੋਭ ਤੇ ਰੰਜ ਪ੍ਰਗਟ ਕਰ ਦਿੱਤਾ। ਉਸ ਨੇ ਇਕ ਚਿੱਠੀ ਚੰਦ੍ਰਹੜੇ ਵਲ ਲਿਖੀ, ਕਿ ਓ ਸੋਹੀਏ! ਜਦ ਤੂੰ ਮੇਰੇ ਨਾਲ ਲੜਨ ਲਈ ਚੜ੍ਹ ਕੇ ਆਇਆ ਹੈਂ, ਤਾਂ ਤੂੰ ਬੁਜ਼ਦਿਲ ਹੋ ਜ਼ਨਾਨੀਆਂ ਵਾਂਗ ਕਿਉਂ ਲੁਕਿਆ ਫਿਰਦਾ ਹੈਂ! ਫ਼ੌਜ ਬੇਗੁਨਾਹ ਮਰ ਰਹੀ ਹੈ। ਨੁਕਸਾਨ ਬਾਦਸ਼ਾਹ ਦਾ ਬੇਅਰਥ ਹੋ ਰਿਹਾ ਹੈ। ਜੇ ਤੇਰੇ ਵਿਚ ਕੋਈ ਰਾਜ-ਪੂਤੀ ਅਣਖ ਹੈ ਤੇ ਤੂੰ ਆਪਣੇ ਆਪ ਨੂੰ ਸਿਪਾਹੀ ਸਦਵਾਂਦਾ ਹੈਂ, ਤਾਂ ਆ ਮੈਦਾਨ ਵਿਚ ਨਿਤਰ, ਕਿਉਂ ਬੇ-ਗੁਨਾਹ ਫ਼ੌਜ ਦੇ ਲਹੂ ਵਿਚ ਨ੍ਹਾਉਂਦਾ ਹੈਂ? ਰੰਜ-ਗੁੱਸਾ, ਸ਼ਰੀਕਾ, ਬਖ਼ੀਲੀ, ਲੜਾਈ ਮੇਰੇ ਨਾਲ ਹੈ। ਸੋ, ਤੂੰ ਮੇਰੇ ਸਾਹਮਣੇ ਆ। ਫ਼ਤੇਹ ਕਿਸਮਤ ਦੀ ਚੀਜ਼ ਹੈ, ਜਿਸ ਨੂੰ ਪ੍ਰਮੇਸ਼ਰ ਬਖ਼ਸ਼ੇ ਲੈ ਲਵੇ, ਤਲਵਾਰਾਂ ਆਪ ਹੀ ਵੰਡੀਆਂ ਪਾ ਲੈਣਗੀਆਂ।

ਇਹ ਚਿੱਠੀ ਚੰਦ੍ਰਹੜਾ ਪੜ੍ਹ ਕੇ ਬਿਨਾਂ ਅੱਗ ਤੋਂ ਹੀ ਸੜ ਗਿਆ। ਬਹਾਦਰੀ ਦਾ ਲਹੂ ਇਸ ਜੋਸ਼ ਵਿਚ ਆਇਆ ਕਿ ਜਿਹਾ ਰਾਜਪੂਤ ਵਿਚ ਆਉਣਾ ਚਾਹੀਦਾ ਹੈ।

ਦੂਜੇ ਦਿਨ ਫ਼ੌਜ ਰੋਕ ਕੇ, ਦੋਨੋਂ ਸਰਦਾਰ ਮੈਦਾਨ ਵਿਚ ਨਿਤਰੇ ਅਤੇ ਉਹ ਪਟੇਬਾਜ਼ੀ ਕਰਤਬ ਕੀਤੇ ਜੋ ਫ਼ੌਜਾਂ ਦੇਖ ਦੇਖ ਕੇ ਦੰਗ ਰਹਿ ਗਈਆਂ। ਪਰ ਦੋਵੇਂ ਬਹਾਦਰ ਡੁਲ੍ਹਵੇਂ ਇਕੋ ਜਿਹੇ ਲੜਾਈ ਦੇ ਕਰਤਬਾਂ ਦੇ ਅਭਿਆਸੀ, ਆਪੋ ਆਪਣੀ ਜਿੱਤ ਕਰਨ ਵਾਲੇ ਹੋਣ ਦੇ ਕਾਰਣ, ਹਾਰ ਕਿਸੇ ਦੇ ਹਿੱਸੇ ਨਾ ਆਈ, ਓੜਕ ਮੈਦਾਨ ਖ਼ਾਲੀ ਹੋ ਗਿਆ। ਦੋਹਾਂ ਦੀਆਂ ਲੋਥਾਂ ਦੰਦ ਪੀਂਹਦੀਆਂ, ਭੌਹਾਂ ਤਣਦੀਆਂ ਅਤੇ ਤਲਵਾਰ ਦੇ ਕਬਜ਼ੇ ਘੁੱਟਦੀਆਂ ਠੰਡੀਆਂ ਹੋ ਗਈਆਂ।

ਇਨ੍ਹਾਂ ਸੂਰਮਿਆਂ ਦੀ ਇਸ ਜਾਨ ਤੋੜਵੀਂ ਬਹਾਦਰੀ 'ਤੇ ਢਾਡੀਆਂ ਨੇ ਵਾਰ ਬਣਾਈ ਅਤੇ ਉਸ ਜੰਗ ਦਾ ਹਾਲ ਸਾਰਾ ਬੜੀ ਖ਼ੂਬੀ ਨਾਲ ਗਾਂਵਿਆ, ਉਸ ਦਾ ਨਾਂ ਵਾਰ ਹੈ। ਜਿਸ ਰਾਗ, ਧੁਨੀ

ਲਯ ਵਿਚ ਵਾਰ ਗਾਈ ਸੀ, ਉਸੇ ਰਾਗ, ਧੁਨੀ ਵਿਚ ਮਾਝ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਉੱਪਰ ਧੁਨੀ ਦਾ ਪਤਾ ਲਿਖ ਕੇ ਸੂਚਨਾ ਕਰਾਈ ਹੈ।

ਵਾਰ ਦੇ ਗਾਇਨ ਦੀ ਧਾਰਨਾ ਦੀ ਜੋ ਹਦਾਇਤ ਲਿਖੀ ਹੈ, ਇਹ ਕੇਵਲ ਪਉੜੀਆਂ ਦੇ ਗਾਇਨ ਬਾਬਤ ਹੈ, ਕਿਉਂਕਿ ਵਾਰਾਂ ਪਹਿਲੋਂ ਪਉੜੀਆਂ ਵਿਚ ਹੀ ਲਿਖੀਆਂ ਗਈਆਂ ਸਨ। ਜੋ ਸਲੋਕ ਵਿਚ ਦਿਤੇ ਗਏ, ਇਹ ਸਹੀ ਹੁੰਦਾ ਹੈ, ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਸੰਕਲਤ ਕਰਨ ਵੇਲੇ ਦਿਤੇ ਹਨ। ਕਿਉਂਕਿ ਢਾਡੀ ਵਾਰਾਂ ਵਿਚ ਸਲੋਕ ਵੀ ਦਿਆ ਕਰਦੇ ਸਨ। ਪੰਜਵੇਂ ਗੁਰੂ ਜੀ ਨੇ ਉਹ ਸਲੋਕ ਜੋ ਸਿੱਖ ਰਬਾਬੀ ਵਾਰਾਂ ਵਿਚ ਆਦਿ ਪਾਤਸ਼ਾਹੀਆਂ ਦੇ ਸਮੇਂ ਤੋਂ ਗਾਇਨ ਸਮੇਂ ਦੇਂਦੇ ਸਨ। ਉਹੋ ਦੇ ਉਹੋ, ਯਾ ਆਪ ਆਪਣੀ ਚੋਣ ਮੁਜਬ ਪਉੜੀਆਂ ਦੇ ਵਿਚਾਲੇ ਲਿਖ ਕੇ ਵਾਰਾਂ ਵਿਚ ਸਲੋਕਾਂ ਦੀ ਉਹ ਚੋਣ ਸਦਾ ਲਈ ਆਪ ਬੰਨ੍ਹ ਦਿੱਤੀ।

**੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥**

ਅਰਥ ਜਪੁ ਜੀ ਦੇ ਅਰੰਭ ਵਿਚ ਆ ਚੁੱਕਾ ਹੈ।

**ਸਲੋਕੁ ਮ: ੧॥**

**੧. ਗੁਰੁ ਦਾਤਾ ਗੁਰੁ ਹਿਵੈ ਘਰੁ**
**ਗੁਰੁ ਦੀਪਕੁ ਤਿਹ ਲੋਇ॥**
**੨. ਅਮਰ ਪਦਾਰਥੁ ਨਾਨਕਾ**
**ਮਨਿ ਮਾਨਿਐ ਸੁਖੁ ਹੋਇ॥੧॥**

***ਪਦ ਅਰਥ :*** ਹਿਵੈ ਘਰੁ—ਬਰਫ਼ ਦਾ ਘਰ, ਠੰਡ ਦਾ ਸੋਮਾ, ਭਾਵ ਸ਼ਾਂਤੀ ਸਰੂਪ। ਦੀਪਕੁ—ਦੀਵਾ। ਤਿਹ ਲੋਇ—ਤਿੰਨਾਂ ਲੋਕਾਂ ਵਿਚ। ਅਮਰ ਪਦਾਰਥੁ—ਨਾਮ ਪਦਾਰਥ, ਨਾ ਮਰਨ ਵਾਲਾ, ਨਾ ਮੁਕਣ ਵਾਲਾ। ਮਨਿ ਮਾਨਿਐ—ਜੇ ਮਨ ਮੰਨ ਜਾਏ, ਪਤੀਜ ਜਾਏ।

***ਅਰਥ :***

ਪ੍ਰ: ਦੱਸੋ, ਤੁਸਾਂ ਗੁਰੂ ਵਿਚ ਕਿਹੜੀਆਂ ਸਿਫ਼ਤਾਂ ਤੱਕੀਆਂ ਹਨ ?

ਉ:੧. ਹੇ ਭਾਈ! ਗੁਰੂ ਤਾਂ ਬੇਅੰਤ ਸਿਫ਼ਤਾਂ ਦੇ ਅਮੁੱਕ ਭੰਡਾਰ ਹਨ, ਸਾਰੀਆਂ ਗੁਰੂ ਦੀਆਂ ਸਿਫ਼ਤਾਂ ਬਿਆਨੀਆਂ ਨਹੀਂ ਜਾਂਦੀਆਂ। ਪਰ, ਸੁਭਾਵਕ ਤੌਰ ਪਰ ਤੱਕਿਆਂ ਵੱਡੀਆਂ ਮੁਖ ਚਾਰ ਸਿਫ਼ਤਾਂ ਵੇਖਣ ਵਿਚ ਆਉਂਦੀਆਂ ਹਨ :

(੧) ਗੁਰੂ ਮਨ ਇੱਛਤ ਫਲਾਂ ਦਾ ਦਾਤਾ ਹੈ; ਪਰ, ਜੇ ਉਸ ਦੀ ਮੰਗ ਗੁਰਮਤ ਅਨੁਸਾਰ ਹੋਵੇ।

(੨) ਗੁਰੂ (ਹਿਵੈ) ਬਰਫ਼ ਦਾ ਘਰ ਹੈ, ਭਾਵ ਠੰਡ ਦਾ ਸੋਮਾ, ਸ਼ਾਂਤਿ ਸਰੂਪ ਹੈ।

(੩) ਤਿੰਨਾਂ ਲੋਕਾਂ ਦਾ ਦੀਵਾ, ਭਾਵ ਤ੍ਰਿਲੋਕੀ ਵਿਚ ਰੌਸ਼ਨੀ ਕਰਨ ਵਾਲਾ, ਗਿਆਨ ਦਾ ਸੂਰਜ ਹੈ।

(੪) ਉਸ ਤੋਂ ਜੋ ਨਾਮ ਮਿਲਦਾ ਹੈ, ਉਹ ਇਕ ਅਮਰ ਕਰਨ ਵਾਲਾ ਉੱਤਮ ਪਦਾਰਥ ਹੈ।

੨. ਸਤਿਗੁਰੂ ਜੀ ਕਹਿੰਦੇ ਹਨ—ਜੇ ਕਦੀ ਇਸ ਗੁਰੂ ਦੇ ਦਿਤੇ ਨਾਮ ਪਦਾਰਥ ਨੂੰ ਮਨ ਵਿਚ ਮੰਨ ਲਈਏ, ਭਾਵ ਧਾਰ ਲਈਏ ਤਾਂ ਨਿਤ ਸੁਖ ਪ੍ਰਾਪਤ ਹੋ ਜਾਂਦਾ ਹੈ।੧।

**ਮ: ੧॥**

**੧. ਪਹਿਲੈ ਪਿਆਰਿ ਲਗਾ ਥਣ ਦੁਧਿ॥**
**੨. ਦੂਜੈ ਮਾਇ ਬਾਪ ਕੀ ਸੁਧਿ॥**
**੩. ਤੀਜੈ ਭਯਾ ਭਾਭੀ ਬੇਬ॥**
**੪. ਚਉਥੈ ਪਿਆਰਿ ਉਪੰਨੀ ਖੇਡ॥**
**੫. ਪੰਜਵੈ ਖਾਣ ਪੀਅਣ ਕੀ ਧਾਤੁ॥**
**੬. ਛਿਵੈ ਕਾਮੁ ਨ ਪੁਛੈ ਜਾਤਿ॥**
**੭. ਸਤਵੈ ਸੰਜਿ ਕੀਆ ਘਰ ਵਾਸੁ॥**
**੮. ਅਠਵੈ ਕ੍ਰੋਧੁ ਹੋਆ ਤਨ ਨਾਸੁ॥**
**੯. ਨਾਵੈ ਧਉਲੇ ਉਭੇ ਸਾਹ॥**
**੧੦. ਦਸਵੈ ਦਧਾ ਹੋਆ ਸੁਆਹ॥**
**੧੧. ਗਏ ਸਿਗੀਤ ਪੁਕਾਰੀ ਧਾਹ॥**
**੧੨. ਉਡਿਆ ਹੰਸੁ ਦਸਾਏ ਰਾਹ॥**
**੧੩. ਆਇਆ ਗਇਆ ਮੁਇਆ ਨਾਉ॥**
**੧੪. ਪਿਛੈ ਪਤਲਿ ਸਦਿਹੁ ਕਾਵ॥**
**੧੫. ਨਾਨਕ ਮਨਮੁਖਿ ਅੰਧੁ ਪਿਆਰੁ॥**
**੧੬. ਬਾਝੁ ਗੁਰੂ ਡੁਬਾ ਸੰਸਾਰੁ॥੨॥**

***ਪਦ ਅਰਥ :*** ਪਹਿਲੈ—ਪਹਿਲੀ ਅਵਸਥਾ ਵਿਚ। ਸੁਧਿ—ਹੋਸ਼, ਸੂਝ, ਸੋਝੀ। ਭਯਾ—ਭਈਆ, ਭਰਾ। ਭਾਭੀ—ਭਰਜਾਈ। ਬੇਬ—ਭੈਣ। ਧਾਤੁ—ਦੌੜ। ਉਪੰਨੀ—ਪੈਦਾ ਹੋਈ। ਸੰਜਿ—ਇਕੱਠੇ ਕਰਕੇ। ਧਉਲੇ—ਚਿੱਟੇ ਕੇਸ। ਸਿਗੀਤ—ਸੰਗੀ, ਸਾਥੀ, ਨੜੋਏ ਨਾਲ ਗਏ। ਦਸਾਏ—ਪੁੱਛਦਾ ਹੈ। ਉਭੇ ਸਾਹ—ਖਿੱਚਵੇਂ, ਔਖੇ ਸਾਹ। ਧਾਹ—ਧਾਹ ਮਾਰੀ।

***ਅਰਥ :***

ਪ੍ਰ: ਸਰਬ ਸੁਖਾਂ ਦੇ ਦਾਤੇ, ਨਾਮ ਨੂੰ ਪ੍ਰਾਪਤ ਕਰਕੇ ਜਗਤ ਸੁਖੀ ਕਿਉਂ ਨਹੀਂ ਹੁੰਦਾ ?

ਉ:੧. ਉਹ ਇਸ ਲਈ, (ਕਿ ਸੰਸਾਰੀ ਜੀਵਾਂ ਦਾ ਪਿਆਰ ਗੁਰੂ, ਨਾਮ, ਸੁਖ ਦਾਤਾ ਮਾਲਕ ਵੱਲ ਨਹੀਂ, ਸਗੋਂ ਜਨਮ ਕਾਲ ਤੋਂ ਹੀ ਲੈ ਕੇ ਮਰਨ ਪ੍ਰਯੰਤ ਇਸ ਦਾ ਰੁਖ ਸੱਚੇ ਮਾਲਕ ਦੇ ਪਿਆਰ ਨੂੰ ਛੱਡ ਹੋਰ ਪਦਾਰਥਾਂ ਵੱਲ ਹੀ ਲੱਗਾ ਰਹਿੰਦਾ ਹੈ। ਸੋ, ਮਨੁੱਖ ਦੀ ਉਮਰ ਨੂੰ ਇਸ ਸ਼ਬਦ ਰਾਹੀਂ ੧੦ ਹਿੱਸਿਆਂ ਵਿਚ ਵੰਡ ਕੇ ਦਰਸਾਇਆ ਹੈ, ਕਿ ਜੀਵ ਹਰ ਹਿੱਸੇ ਵਿਚ ਸੰਸਾਰਕ ਪਦਾਰਥਾਂ ਦੇ ਮੋਹ ਪਿਆਰ ਵਿਚ ਰੁੱਝਾ ਰਹਿੰਦਾ ਹੈ) ਜਿਵੇਂ—ਪਹਿਲੀ ਅਵੈਂਸਥਾ ਵਿਚ ਬੱਚਾ ਮਾਂ ਦੇ ਥਣਾਂ ਦੇ ਦੁੱਧ ਨਾਲ ਪਿਆਰ ਵਿਚ ਰੁੱਝ ਜਾਂਦਾ ਹੈ।

੨. ਦੂਜੀ ਅਵਸਥਾ ਵਿਚ, ਭਾਵ ਰਤਾ ਕੁ ਵੱਡਾ ਹੋਇਆ, ਤਾਂ ਮਾਤਾ ਪਿਤਾ ਦੇ ਪਿਆਰ ਵਿਚ ਪੈ ਜਾਂਦਾ ਹੈ, ਇਸ ਨੂੰ ਮਾਂ ਪਿਉ ਦੀ ਸੁਧ ਆ ਜਾਂਦੀ ਹੈ।

੩. ਤੀਜੀ ਅਵਸਥਾ ਵਿਚ ਅਪੜਿਆ, ਭਾਵ ਜਰਾ ਹੋਰ ਵੱਡਾ ਹੋਇਆ, ਤਾਂ ਭੈਣ, ਭਰਾ, ਭਾਬੀ ਆਦਿ ਨਿਕਟ ਦੇ ਸਾਕਾਂ ਦੇ ਪਿਆਰ ਦੀ ਸੁਧ ਪੈਦਾ ਹੋਈ।

੪. ਚੌਥੀ ਅਵਸਥਾ ਵੇਲੇ, ਭਾਵ ਥੋੜ੍ਹਾ ਹੋਰ ਵੱਡਾ ਹੋਇਆ ਤਾਂ ਖੇਡਾਂ ਦੀ ਸੁਧ ਉਪਜੀ ਤੇ ਉਨ੍ਹਾਂ ਦੇ ਹੀ ਪਿਆਰ ਵਿਚ ਲੱਗ ਗਿਆ।

੫. ਪੰਜਵੀਂ ਅਵਸਥਾ ਵਿਚ, ਜਰਾ ਹੋਰ ਵੱਡਾ ਹੋਇਆ, ਤਾਂ ਖਾਣ ਪੀਣ ਦੀ ਇੱਛਾ ਜਾਂ ਤ੍ਰਿਸ਼ਨਾ ਵਿਚ ਸੁਧ ਵਧੇਰੇ ਖਚਤ ਹੋ ਗਈ।

੬. ਛੇਵੀਂ ਅਵਸਥਾ ਵਿਚ ਅੱਪੜ ਕੇ, ਭਾਵ ਜੁਆਨ ਹੋ ਕੇ, ਇਸ ਦੀ ਰੁਚੀ ਕਾਮਾਤੁਰ ਹੋ ਜਾਂਦੀ ਹੈ, ਇਤਨੀ ਕਿ ਇਹ, ਹੁਣ ਜ਼ਾਤ ਕੁਜ਼ਾਤ ਵੀ ਨਹੀਂ ਪੁੱਛਦਾ।

੭. ਸਤਵੇਂ ਕੁਝ ਹੋਰ ਵਡੇਰਾ ਹੋਇਆ, ਤਾਂ ਧਨ ਇਕੱਠਾ ਕਰਕੇ ਘਰ ਵਾਸੀ ਬਣਦਾ ਹੈ, ਭਾਵ ਧਨ ਸੰਪਦਾ ਵਿਚ ਪਿਆਰ ਵਧੇਰੇ ਵਧ ਜਾਂਦਾ ਹੈ।

੮. ਅੱਠਵੇਂ ਬੁੱਢਾ ਹੋ ਜਾਂਦਾ ਹੈ, ਜਿਥੇ ਇਸ ਦੇ ਅੰਦਰੋਂ ਕ੍ਰੋਧ ਘਟਣਾ ਸੀ ਸਗੋਂ ਹੀ ਵੱਧ ਜਾਂਦਾ ਹੈ, ਹੁਣ ਇਸ ਦਾ ਤਨ ਆਪਣੇ ਅੰਦਰ ਪੈਦਾ ਹੋਏ ਕ੍ਰੋਧ ਦੁਆਰੇ ਹੀ ਨਾਸ ਹੁੰਦਾ ਹੈ।

੯. ਨੌਂਵੀਂ ਅਵਸਥਾ ਵਿਚ ਇਤਨਾ ਬੁੱਢਾ ਹੋ ਜਾਂਦਾ ਹੈ, ਕਿ ਇਸ ਦੇ ਸਾਰੇ ਹੀ ਵਾਲ ਚਿੱਟੇ, ਸਫ਼ੈਦ ਹੋ ਜਾਂਦੇ ਹਨ, ਹੁਣ ਇਸ ਨੂੰ ਸੁਆਸ ਵੀ ਸੁਖੱਲੇ ਨਹੀਂ ਆਉਂਦੇ, ਖਿੱਚਵੇਂ ਬੜੇ ਹੀ ਔਖੇ ਆਉਂਦੇ ਹਨ।

੧੦. ਅੰਤ ਨੂੰ ਦਸਵੀਂ ਉਹ ਅਵਸਥਾ ਆ ਜਾਂਦੀ ਹੈ, ਆਖ਼ਰ ਇਹ ਮਰ ਜਾਂਦਾ ਹੈ, ਸੜ ਕੇ ਸੁਆਹ ਹੋ ਜਾਂਦਾ ਹੈ।

੧੧. ਅੰਤ ਨੂੰ ਮਸਾਣਾਂ ਵਿਚ ਸਸਕਾਰ ਕਰਕੇ, ਇਸ ਦੇ ਸੰਗੀ ਸਾਥੀ, ਧਾਹਾਂ ਮਾਰਦੇ ਘਰਾਂ ਨੂੰ ਤੁਰ ਜਾਂਦੇ ਹਨ।

੧੨. ਹੁਣ ਇਸ ਦਾ ਜੀਵਾਤਮਾ ਸਰੀਰ ਵਿਚੋਂ ਨਿਕਲ ਕੇ ਉੱਡਦਾ ਜਾਂਦਾ, ਅਗਾਹਾਂ ਦੇ ਰਾਹ ਪੁੱਛਦਾ ਫਿਰਦਾ ਹੈ, ਭਾਵ ਭਟਕਦਾ ਫਿਰਦਾ ਹੈ।

੧੩. ਇਹ ਜੀਵ ਸੰਸਾਰ ਵਿਚ ਜੰਮਿਆਂ ਤੇ ਮਰ ਗਿਆ (ਕੁਝ ਸਮਾਂ ਨਾਮ ਰਿਹਾ ਭਾਵ ਥੋੜ੍ਹਾ ਜਿਹਾ ਸਮਾਂ ਯਾਦ ਰਿਹਾ) ਆਖ਼ਰ ਨਾਮ ਭੀ ਮਰ ਗਿਆ, ਲੋਕੀਂ ਨਾਮ ਭੀ ਭੁੱਲ ਜਾਂਦੇ ਹਨ।

੧੪. ਮਰ ਜਾਣ ਤੋਂ ਪਿੱਛੋਂ ਸਰਾਧ ਕਰਦੇ ਤੇ ਉਸ ਦੇ ਨਮਿੱਤ ਪੱਤਲਾਂ ਦੇਂਦੇ ਹਨ ਤੇ ਕਾਵਾਂ ਨੂੰ ਸਦਦੇ ਹਨ ਤੇ ਉਨ੍ਹਾਂ ਨੂੰ ਪਾਉਂਦੇ ਹਨ। ਪਰ ਉਸ ਵਿਚਾਰੇ ਜੀਵ ਨੂੰ ਕੁਝ ਨਹੀਂ ਮਿਲਦਾ। (ਪਤਾ ਨਹੀਂ ਅੰਧ-ਵਿਸ਼ਵਾਸੀ ਲੋਕਾਂ ਨੇ ਕਾਵਾਂ ਨੂੰ, ਪ੍ਰਲੋਕ ਵਿਚ ਪਿੱਤਰਾਂ ਨੂੰ ਪੁੱਜੇ ਸਮਝ ਕੇ, ਭੋਜਨ ਦਾ ਪਾਰਸਲ ਪੁਚਾਉਣ ਲਈ ਕਿਵੇਂ ਡਾਕੀਏ ਮਿੱਥ ਲਿਆ ਹੈ)।

੧੫. ਸਤਿਗੁਰੂ ਜੀ ਆਖਦੇ ਹਨ—ਇਨ੍ਹਾਂ ਮਨ ਦੇ ਪਿੱਛੇ ਲਗਣ ਵਾਲੇ ਮਨਮੁਖਾਂ ਦਾ ਜਗਤ ਦੇ ਅੰਨ੍ਹੇ ਕੰਮਾਂ ਨਾਲ ਅੰਨ੍ਹਿਆਂ ਵਾਲਾ ਪਿਆਰ ਹੈ, ਭਾਵ ਅਗਿਆਨ ਮਈ ਝੂਠਾ ਪਿਆਰ ਹੈ।

੧੬. ਇਸ ਲਈ, ਗੁਰੂ ਦੀ ਸ਼ਰਨ ਵਿਚ ਆਏ ਤੋਂ ਬਿਨਾਂ ਸਾਰਾ ਹੀ ਸੰਸਾਰ ਡੁੱਬੀ ਜਾ ਰਿਹਾ ਹੈ। ਕਿਉਂਕਿ ਗੁਰੂ ਤੋਂ ਬਿਨਾਂ ਸੰਸਾਰਕ ਪਿਆਰ ਵਿਚ ਸਾਰੀ ਉਮਰ ਖਚਤ ਰਹਿੰਦਾ ਹੈ, ਇਹੋ ਅਗਿਆਨ ਹੈ, ਬੱਸ, ਅਗਿਆਨ ਹੀ ਡੋਬਦਾ ਹੈ।੨।

***ਭਾਵਾਰਥ :*** ਉਪ੍ਰੋਕਤ ਸਲੋਕ ਤੇ ਮਹਲੇ ਦਾ ਭਾਵ ਹੈ ਕਿ ਮਨੁੱਖ ਜੀਵਨ ਦੇ ਹਰ ਹਿੱਸੇ ਵਿਚ, ਸੰਸਾਰ ਦੇ ਕਿਸੇ ਨਾ ਕਿਸੇ ਮੋਹ-ਪਿਆਰ ਵਿਚ ਡੁੱਬਾ ਹੀ ਰਹਿੰਦਾ ਹੈ। ਜਿਸ ਦਾ ਫਲ ਇਸ ਜੀਵਨ ਦਾ ਬੇਅਰਥ ਬੀਤ ਜਾਣਾ ਮਿਲਦਾ ਹੈ। ਇਸ ਨੂੰ ਸਫਲਾਉਣ ਦਾ ਤਰੀਕਾ ਕੇਵਲ ਗੁਰੂ-ਪਿਆਰ ਹੈ, ਗੁਰੂ ਤੋਂ ਬਿਨਾਂ ਇਸ ਭਵਜਲ ਤੋਂ ਪਾਰ ਹੋਣਾ ਔਖਾ ਹੀ ਨਹੀਂ, ਸਗੋਂ ਅਸੰਭਵ ਭੀ ਹੈ।

ਮ: ੧ ॥

**੧. ਦਸ ਬਾਲਤਣਿ ਬੀਸ ਰਵਣਿ**
**ਤੀਸਾ ਕਾ ਸੁੰਦਰੁ ਕਹਾਵੈ ॥**
**੨. ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ**
**ਸਠੀ ਕੇ ਬੋਢੇਪਾ ਆਵੈ ॥**
**੩. ਸਤਰਿ ਕਾ ਮਤਿਹੀਣੁ**
**ਅਸੀਹਾਂ ਕਾ ਵਿਉਹਾਰੁ ਨ ਪਾਵੈ ॥**
**੪. ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**੫. ਢੰਢੋਲਿਮੁ ਢੂਢਿਮੁ ਡਿਠੁ ਮੈ**
**ਨਾਨਕ ਜਗੁ ਧੂਏ ਕਾ ਧਵਲਹਰੁ ॥੩॥**

***ਪਦ ਅਰਥ :*** ਬਾਲਤਣਿ—ਬਾਲਕ-ਪਨ ਵਿਚ। ਰਵਣਿ—ਸੁੰਦਰ, ਭਰ ਜੁਆਨੀ। ਪੁਰੁ—ਭਰ ਜੁਆਨ। ਪਗੁ—ਪੈਰ। ਖਿਸੈ—ਖਿਸਕਦਾ ਹੈ, ਤਿਲਕਦਾ ਹੈ, ਹੇਠਾਂ ਨੂੰ ਖਿਸਕਦਾ ਹੈ, ਭਾਵ ਉਮਰ ਦਾ ਪੈਰ ਖਿਸਕਦਾ ਹੈ, ਬੁਢੇਪਾ ਸ਼ੁਰੂ ਹੁੰਦਾ ਹੈ। ਸਿਹਜਾਸਣੀ—ਮੰਜੇ ਨਾਲ ਮੰਜਾ ਹੋ ਜਾਂਦਾ ਹੈ। ਭਾਵ—ਬਿਸਤਰੇ 'ਤੇ ਹੀ ਟਿਕੇ ਰਹਿਣ ਵਾਲਾ। ਅਪ ਬਲੁ—ਆਪਣੇ ਬਲ ਨੂੰ, ਬਲ ਦਾ ਘਟਾਉ, ਕਮਜ਼ੋਰੀ। ਧਵਲਹਰੁ—ਧੌਲਰ, ਮੰਦਰ, ਭਾਵ ਪਲੱਸਤਰ ਕੀਤਾ ਚਿੱਟਾ ਮਕਾਨ।

***ਅਰਥ :***

ਪ੍ਰ: ਪਿੱਛੇ ਆਪ ਜੀ ਨੇ ਪਹਿਲੀ, ਦੂਜੀ, ਤੀਜੀ ਆਦਿ ਅਵਸਥਾ ਦਾ ਇਸ਼ਾਰਾ ਕਰਦਿਆਂ ਹੀ ਉਪਦੇਸ਼ ਦਿੱਤਾ ਹੈ। ਪਰ ਵਰ੍ਹਿਆਂ ਦੀ ਗਿਣਤੀ ਦੁਆਰੇ ਇਸ ਦੀ ਉਮਰ ਵਿਅਰਥ ਗੁਜ਼ਰੀ ਜਾ ਰਹੀ ਦਾ ਖੁਲਾਸਾ ਅੰਕਤ ਕਰੋ ?

ਉ:੧. ਦਸਾਂ ਸਾਲਾਂ ਦਾ ਮਨੁੱਖ ਬਚਪਨ ਵਿਚ ਹੁੰਦਾ ਹੈ, ਭਾਵ ਇਸ ਨੂੰ ਬਾਲ ਬੁੱਧੀ ਕਿਹਾ ਜਾਂਦਾ ਹੈ।
ਵੀਹਾਂ ਵਰ੍ਹਿਆਂ ਤਕ ਇਸ ਨੂੰ ਜੁਆਨੀ ਵਿਚ ਕਹੀਦਾ ਹੈ, ਭਾਵ ਇਹ ਕਾਮ ਚੇਸ਼ਟਾ ਵਾਲੀ ਉਮਰ ਵਿਚ ਅਪੜਦਾ ਹੈ।
ਤੀਹਾਂ ਵਰ੍ਹਿਆਂ ਦਾ ਸੁੰਦਰ ਕਹਾਉਂਦਾ ਹੈ।

੨. ਚਾਲ੍ਹੀ ਵਰ੍ਹਿਆਂ 'ਚ ਭਰ ਜੁਆਨੀ ਵਿਚ ਹੁੰਦਾ ਹੈ। ਪੰਜਾਹਵੇਂ ਵਰ੍ਹੇ ਵਿਚ ਜਾ ਕੇ ਪੈਰ ਜੁਆਨੀ ਤੋਂ ਹੇਠਾਂ ਖਿਸਕਣ ਲੱਗ ਪੈਂਦਾ ਹੈ, ਭਾਵ ਬੁਢਾਪੇ ਵਲ ਰੁਖ ਹੋ ਜਾਂਦਾ ਹੈ। ਸੱਠ ਵਰ੍ਹੇ 'ਤੇ ਜਾ ਕੇ ਤਾਂ ਬੁਢਾਪਾ ਆ ਹੀ ਜਾਂਦਾ ਹੈ।

੩. ਸੱਤਰ ਵਰ੍ਹੇ ਦਾ ਹੋ ਕੇ ਬੁੱਧੀ ਵਲੋਂ ਹੀਣਾ ਹੋ ਜਾਂਦਾ ਹੈ ਤੇ

ਅੱਸੀਆਂ ਦਾ ਹੋ ਕੇ ਕੰਮਾਂ-ਕਾਜਾਂ ਵਲੋਂ ਭੀ ਰਹਿ ਜਾਂਦਾ ਹੈ।

੪. ਨੱਬਿਆਂ ਵਰ੍ਹਿਆਂ ਦਾ ਹੋ ਕੇ ਬਿਸਤਰੇ 'ਤੇ ਟਿਕ ਕੇ ਰਹਿਣ ਵਾਲਾ ਹੋ ਜਾਂਦਾ ਹੈ, ਆਪਣਾ ਆਪ ਭੀ ਨਹੀਂ ਸੰਭਾਲ ਸਕਦਾ। ਭਾਵ ਆਪਣੀ ਕ੍ਰਿਆ ਸਾਧਣ ਲਈ ਆਪਣੇ ਬਲ ਦਾ ਜਾਣੂ ਨਹੀਂ ਰਹਿੰਦਾ, ਦੂਸਰੇ ਦੀ ਸਹਾਇਤਾ ਬਿਨਾਂ ਆਪਣੇ ਆਪ ਨੂੰ ਨਹੀਂ ਸੰਭਾਲ ਸਕਦਾ।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਮੈਂ ਸ਼ਾਸਤਰ ਖੋਜੇ, ਭਾਵ ਵੀਚਾਰ ਕਰ ਵੇਖੇ ਅੰਤ ਸਤ ਪੁਰਖਾਂ ਨੂੰ ਭੀ ਪੁੱਛਿਆ ਭਾਲਿਆ ਅਤੇ ਆਪ ਵੀ ਤਜਰਬਾ ਕਰਕੇ ਡਿੱਠਾ ਹੈ ਕਿ, ਇਹ ਸਾਰਾ ਹੀ ਜਗਤ ਇਕ ਧੂੰਏਂ ਦਾ ਹੀ ਮੰਦਰ ਦਿੱਸਦਾ ਹੈ। ਭਾਵ ਨਾਸਵਾਨ ਹੈ, ਸਦਾ ਰਹਿਣ ਵਾਲਾ ਨਹੀਂ, ਇਹ ਕੇਵਲ ਵੇਖਣ ਨੂੰ ਹੀ ਸੋਹਣਾ ਲਗਦਾ ਹੈ।੩।

***ਭਾਵਾਰਥ :*** ਸਲੋਕ ਵਿਚ ਮਨੁੱਖ ਦੀ ਉਮਰ ਦੇ ਦਸ ਹਿੱਸੇ ਕਰਕੇ ਇਸ ਨੂੰ ਨਾਮ-ਸਿਮਰਨ ਤੋਂ ਸੱਖਣੀ ਦਸ ਕੇ, ਵਿਅਰਥ ਹੀ ਬੀਤਦੀ ਜਾਂਦੀ ਦਰਸਾਇਆ ਹੈ। ਇਸ ਮਹਲੇ ਵਿਚ ਉਮਰ ਨੂੰ ਦਸਾਂ ਹਿੱਸਿਆਂ ਵਿਚ ਵੰਡਿਆ ਗਿਆ ਹੈ। ਦਸਾਂ ਸਾਲਾਂ ਤੋਂ ਲੈ ਕੇ ਜੀਵ ਦੀ ਉਮਰ ਨੱਬੇ ਸਾਲ ਤਕ ਪਲਟਦੀ ਰਹਿੰਦੀ ਹੈ, ਆਖ਼ਰ ਕਾਲ ਦੀਆਂ ਦਾੜ੍ਹਾਂ ਹੇਠ ਚੱਬਿਆ ਜਾਂਦਾ ਹੈ, ਅੰਤ ਵਿਚ ਹਜ਼ੂਰ ਆਪਣੀ ਰਾਇ ਅੰਕਤ ਕਰਦੇ ਹਨ, ਕਿ ਅਸੀਂ ਚੰਗੀ ਤਰ੍ਹਾਂ ਛਾਣ-ਬੀਨ ਕਰਕੇ ਦੇਖਿਆ ਹੈ ਕਿ ਇਸ ਸੰਸਾਰ ਦੇ ਸਾਰੇ ਹੀ ਪਦਾਰਥ ਧੂੰਏਂ ਦੇ ਮੰਦਰਾਂ ਵਾਂਗ ਹੀ ਸੁੰਦਰ ਵੇਖਣ ਵਿਚ ਆਏ ਪਰ, ਅਸਲ ਵਿਚ ਨਾਸਵਾਨ ਹੀ ਤੱਕੇ।

## ਪਉੜੀ ॥

**੧. ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥**
**੨. ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥**
**੩. ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥**
**੪. ਇਕਿ ਆਵਹਿ ਇਕਿ ਜਾਹਿ ਉਠਿ**
**ਬਿਨੁ ਨਾਵੈ ਮਰਿ ਜਾਤੀ ॥**
**੫. ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥**
**੬. ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥**
**੭. ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥**
**੮. ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ**
**ਬਲਿ ਬਲਿ ਹਉ ਤਿਨ ਜਾਤੀ ॥੧॥**

***ਪਦ ਅਰਥ :*** ਅਗੰਮ—ਜਿਸ ਤੱਕ ਪਹੁੰਚ ਨਾ ਹੋਵੇ। ਰੰਗ ਪਰੰਗ—ਰੰਗ-ਬਰੰਗ। ਉਪਾਰਜਨਾ—ਪੈਦਾ ਕੀਤੀ। ਤੁਮਾਤੀ—ਤੇਰੀ ਹੀ। ਚਲੂਲਿਆ—ਗੂੜ੍ਹੇ ਰੰਗ ਵਾਲੇ। ਬਿਧਾਤੀ—ਬਿਧਾਤਾ, ਸਿਰਜਨਹਾਰ। ਸੁਜਾਣੁ—ਚੰਗੀ ਤਰ੍ਹਾਂ ਜਾਣਨ ਵਾਲਾ, ਚਤਰ, ਸਿਆਣਾ।

### ***ਅਰਥ :***

**ਪ੍ਰ:** ਤੁਸਾਂ ਸਾਰੇ ਜਗਤ ਨੂੰ ਨਾਸਵੰਤ ਫ਼ੁਰਮਾਇਆ ਹੈ, ਤਾਂ ਦੱਸੋ ਇਸ ਵਿਚ ਸਦਾ ਥਿਰ ਕੌਣ ਹੈ ?
ਪ੍ਰਮੇਸ਼ਰ ਦੇ ਸਨਮੁਖ ਹੋ, ਅਰਦਾਸ ਰੂਪ ਵਿਚ ਉੱਤਰ ਦੇਂਦੇ ਹਨ :

**ਉ:** ੧. ਹੇ ਪ੍ਰਭੂ ! ਤੂੰ ਸਿਰਜਨਹਾਰ ਹੈਂ, ਸਾਰਿਆਂ ਵਿਚ ਪੂਰਨ ਹੈਂ; ਪਰ, ਸਾਡੇ ਮਨ, ਬਾਣੀ, ਇੰਦ੍ਰੀਆਂ ਦੀ ਪਹੁੰਚ ਤੋਂ ਪਰ੍ਹੇ ਹੈਂ, ਤੂੰ ਇਹ ਸਾਰੀ ਸ੍ਰਿਸ਼ਟੀ ਨੂੰ ਆਪ ਹੀ ਪੈਦਾ ਕੀਤਾ ਹੈ।

੨. ਇਹ ਰਚਨਾ ਤੂੰ ਕਈ ਰੰਗਾਂ ਦੀ, ਕਈ ਕਿਸਮਾਂ ਦੀ, ਕਈਆਂ ਤਰੀਕਿਆਂ ਨਾਲ ਬਣਾਈ ਹੈ।

੩. ਇਸ ਪੈਦਾਇਸ਼ ਦੇ ਭੇਦ ਨੂੰ ਤੂੰ ਆਪ ਹੀ ਜਾਣਦਾ ਹੈਂ, ਆਪ ਨੇ ਇਹ ਖੇਲ ਬਣਾਇਆ ਹੋਇਆ ਹੈ।

੪. ਪਰ, ਇਸ ਖੇਲ ਵਿਚ ਇਕ ਗੱਲ ਅਸਚਰਜ ਦਿਸ ਰਹੀ ਹੈ, ਕਿ ਇਕ ਜੰਮ ਰਹੇ ਹਨ, ਇਕ ਮਰਦੇ ਹਨ। ਭਾਵ ਇਕ ਜਨਮ ਧਾਰ ਕੇ ਆਉਂਦੇ ਹਨ, ਇਕ ਇਹ ਤਮਾਸ਼ਾ ਵੇਖ ਕੇ ਤੁਰ ਜਾਂਦੇ ਹਨ। ਜੋ ਨਾਮ ਤੋਂ ਸੱਖਣੇ ਹਨ, ਉਹ ਮਰ ਕੇ ਭਾਵ ਦੁਖੀ ਹੋ ਕੇ ਜਾਂਦੇ ਹਨ।

੫. ਪਰ, ਜੋ ਨਾਮ ਜਪ ਕੇ ਗੁਰਮੁਖ ਹੋਏ ਹਨ, ਉਹ ਹਰੀ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਅਨੰਦ ਨਾਲ ਗੂੜ੍ਹੇ ਰੰਗ ਰਤੇ ਰਹਿੰਦੇ ਹਨ।

੬. ਹੇ ਭਾਈ ! ਇਸ ਲਈ, ਉਸ ਸਤਿ ਸਰੂਪ ਸਦਾ ਥਿਰ ਰਹਿਣ ਵਾਲੇ ਮਾਇਆ ਤੋਂ ਰਹਿਤ ਵਿਧਾਤਾ ਪੁਰਖ ਹਰੀ ਦੀ ਸੇਵਾ ਕਰੋ, ਤਾਕਿ ਤੁਸੀਂ ਭੀ ਸਦਾ ਨਿਹਚਲ ਹੋ ਜਾਓਗੇ।

੭-੮. ਹੇ ਪ੍ਰਭੂ ! ਤੂੰ ਸਭ ਤੋਂ ਵੱਡੀ ਹਸਤੀ ਵਾਲਾ ਹੈਂ, ਤੂੰ ਆਪੇ ਹੀ ਸਭ ਕੁਝ ਜਾਣਨ ਵਾਲਾ ਹੈਂ, ਹੇ ਮੇਰੇ ਸੱਚੇ ਸਾਹਿਬ ! ਜੋ ਤੈਨੂੰ ਮਨ-ਚਿਤ ਲਾ ਕੇ ਸੇਂਵਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਹਾਂ।੧।

## ਸਲੋਕ ਮ: ੧ ॥

**੧. ਜੀਉ ਪਾਇ ਤਨੁ ਸਾਜਿਆ**
**ਰਖਿਆ ਬਣਤ ਬਣਾਇ ॥**
**੨. ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥**
**੩. ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥**
**੪. ਜਿਨਿ ਰਚਿ ਰਚਿਆ ਤਿਸਹਿ ਨ ਜਾਣੈ**
**ਅੰਧਾ ਅੰਧੁ ਕਮਾਇ ॥**
**੫. ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥**
**੬. ਨਾਨਕ ਗੁਰ ਬਿਨੁ ਨਾਹਿ ਪਤਿ**
**ਪਤਿ ਵਿਣੁ ਪਾਰਿ ਨ ਪਾਇ ॥੧॥**

***ਪਦ ਅਰਥ :*** ਜੀਉ—ਜਿੰਦ, ਪ੍ਰਾਣ ਕਲਾ। ਤਨੁ—ਸਰੀਰ। ਬਣਤ—ਘਾੜਤ। ਸਮਾਇ—ਟਿਕੀ ਹੋਈ ਹੈ, ਮੌਜੂਦ ਹੈ। ਪਾਰਿ ਨ ਪਾਇ—ਪਾਰ ਨਹੀਂ ਲੰਘਦਾ। ਪਤਿ—ਇੱਜ਼ਤ।

### ***ਅਰਥ :***

**ਪ੍ਰ:** ਪ੍ਰਮੇਸ਼ਰ ਦੇ ਮਨੁੱਖ 'ਤੇ ਕਿਤਨੇ ਕੁ ਉਪਕਾਰ ਕੀਤੇ ਹੋਏ ਹਨ ?

**ਉ:** ੧. ਹੇ ਭਾਈ ! (ਉਸ ਪ੍ਰਭੂ ਦੇ ਮਨੁੱਖ 'ਤੇ ਕੀਤੇ ਉਪਕਾਰ ਬੇਅੰਤ ਹਨ, ਜੋ ਕਹਿਣ ਵਿਚ ਨਹੀਂ ਆਉਂਦੇ। ਪਰ, ਜੋ ਵੇਖਣ ਵਿਚ ਆਉਂਦੇ ਹਨ, ਉਹ ਇਸ ਸ਼ਬਦ ਵਿਚ ਨੌਂ ਉਪਕਾਰ ਦਰਸਾਏ ਹਨ) :

(੧) ਹੇ ਜੀਵ ! ਤੱਕ, ਪਹਿਲਾਂ ਉਸ ਉਪਕਾਰੀ ਵਾਹਿਗੁਰੂ ਨੇ ਤੇਰਾ ਤਨ ਬਣਾਇਆ ਹੈ।

(੨) ਫਿਰ ਇਸ ਵਿਚ ਜੀਵ ਕਲਾ ਨੂੰ ਪਾ ਰੱਖਿਆ ਹੈ।

(੩) ਫਿਰ ਇਸ ਦੀ ਕਿਆ ਸੋਹਣੀ ਘਾੜਤ ਘੜ ਰੱਖੀ ਹੈ, ਜਿਸ ਕਰਕੇ ਇਸ ਦੀ ਆਪਣੇ ਆਪ ਹੀ ਰੱਖਿਆ ਹੁੰਦੀ ਰਵੇ।

੨. (੪) ਜਿਵੇਂ ਕਿ ਅੱਖਾਂ ਵੇਖਣ ਲਈ।

(੫) ਜਿਹਵਾ ਬੋਲਣ ਲਈ।

(੬) ਕੰਨਾਂ ਨਾਲ ਸੁਣਿਆ ਹੋਇਆ ਸਮਝਾਣ ਲਈ ਹੈ।

੩. (੭) ਪੈਰ ਟੁਰਨ ਲਈ।

(੮) ਹੱਥਾਂ ਨਾਲ ਕੰਮ ਕਰਦਾ ਹੈ।

(੯) ਅਤੇ ਉਸ ਪ੍ਰਭੂ ਦਾ ਦਿੱਤਾ ਹੋਇਆ (ਕਪੜਾ) ਪਹਿਨਦਾ ਤੇ (ਪਦਾਰਥ) ਖਾਂਦਾ ਹੈ।

੪. ਪਰ, ਵੇਖੋ, ਜਿਸ ਪ੍ਰਭੂ ਨੇ ਇਸ ਜੀਵ ਦੇ ਸਰੀਰ ਨੂੰ ਬਣਾ ਕੇ ਐਸਾ ਸੋਹਣਾ ਪ੍ਰਬੰਧ ਕੀਤਾ ਹੈ। ਉਸ ਉਪਕਾਰੀ ਪ੍ਰਮੇਸ਼ਰ ਨੂੰ ਇਹ ਜਾਣਦਾ ਪਛਾਣਦਾ ਹੀ ਨਹੀਂ, ਇਸ ਲਈ ਇਹ ਅੰਨ੍ਹਾ ਮਨੁੱਖ ਅੰਨ੍ਹਿਆਂ ਵਾਲਾ ਕੰਮ ਕਰਦਾ ਹੈ, ਭਾਵ ਔਝੜੇ ਪਿਆ ਭਟਕਦਾ ਹੈ।

੫. ਹੇ ਜੀਵ ! ਇਸ ਸਰੀਰ ਨੂੰ ਹੁਣ ਸਫਲ ਕਰ ਲੈ, ਨਹੀਂ, ਤਾਂ ਜਦੋਂ ਇਹ ਸਰੀਰ ਰੂਪੀ ਭਾਂਡਾ ਟੁੱਟ ਗਿਆ, ਤਾਂ ਇਹ ਠੀਕਰਾ ਹੋ ਜਾਣਾ ਹੈ, ਭਾਵ ਫਿਰ ਇਹ ਕਿਸੇ ਭੀ ਕੰਮ ਦਾ ਨਹੀਂ ਰਹਿ ਜਾਂਦਾ, ਮੁੜ ਇਸ ਸਰੀਰ ਦੀ ਬਣਤਰ ਬਣ ਭੀ ਨਹੀਂ ਸਕਦੀ।

ਪ੍ਰ: ਫਿਰ ਹੁਣ ਇਸ ਨੂੰ ਸਫਲ ਕਿਵੇਂ ਕਰਾਂ ?

ਉ:੬. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰੂ ਧਾਰਨ ਕਰ ਕਿਉਂਕਿ ਗੁਰੂ ਤੋਂ ਬਿਨਾਂ ਨਿਗੁਰੇ ਦੀ ਇੱਜ਼ਤ ਨਹੀਂ ਹੋ ਸਕਦੀ ਅਤੇ ਪਤ ਤੋਂ ਸੱਖਣਾ ਇਸ ਭਵਜਲ ਤੋਂ ਪਾਰ ਨਹੀਂ ਹੋ ਸਕਦਾ।੧।

***ਭਾਵਾਰਥ :*** ਇਸ ਸਲੋਕ ਅੰਦਰ ਸਤਿਗੁਰੂ ਜੀ ਨੇ ਉਸ ਉਪਕਾਰੀ ਪ੍ਰਮੇਸ਼ਰ ਦੇ ਇਸ ਜੀਵ 'ਤੇ ਕੀਤੇ ਅਣਗਿਣਤ ਉਪਕਾਰਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਉਪਕਾਰਾਂ ਦੇ ਆਸਰੇ ਇਹ ਸਰੀਰਕ ਕਲਾ ਚਲ ਰਹੀ ਹੈ। ਪਰ ਇਹ ਮਨੁੱਖ ਪਾਪਾਂ ਵਿਚ ਖਚਤ ਹੋਇਆ, ਉਸ ਦੇ ਉਪਕਾਰਾਂ ਨੂੰ ਉੱਕਾ ਹੀ ਭੁਲਾ ਬੈਠਾ ਹੈ। ਇਸ ਗੱਲ ਦੀ ਇਸ ਨੂੰ ਉੱਕਾ ਹੀ ਸੋਝੀ ਨਹੀਂ ਕਿ ਇਹ ਅਮੋਲਕ ਜਨਮ ਬਾਰ-ਬਾਰ ਨਹੀਂ ਮਿਲ ਸਕਣਾ। ਅੰਤ ਵਿਚ ਹਜ਼ੂਰ ਇਸ ਜੀਵ ਨੂੰ ਇਹੋ ਸੰਬੋਧਨ ਕਰਦੇ ਹਨ ਕਿ ਐ ਮਨੁੱਖ! ਗੁਰੂ ਦੀ ਸ਼ਰਨ ਪ੍ਰਾਪਤ ਕਰਕੇ, ਇਸ ਅਦਭੁਤ ਜਨਮ ਨੂੰ ਸਫਲ ਕਰ ਲੈ, ਜਿਸ ਕਰਕੇ ਰੱਬੀ-ਦਰਗਾਹੇ ਜਾ ਇੱਜ਼ਤ ਪ੍ਰਾਪਤ ਹੋ ਸਕੇ।੧।

**ਮ: ੨ ॥**

**੧. ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥**

**੨. ਸੁਰਤਿ ਮਤਿ ਚਤੁਰਾਈ ਤਾ ਕੀ**
**ਕਿਆ ਕਰਿ ਆਖਿ ਵਖਾਣੀਐ ॥**

**੩. ਅੰਤਰਿ ਬਹਿ ਕੈ ਕਰਮ ਕਮਾਵੈ**
**ਸੋ ਚਹੁ ਕੁੰਡੀ ਜਾਣੀਐ ॥**

**੪. ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ**
**ਪਾਪਿ ਕਮਾਣੈ ਪਾਪੀ ਜਾਣੀਐ ॥**

**੫. ਤੂੰ ਆਪੇ ਖੇਲ ਕਰਹਿ ਸਭਿ ਕਰਤੇ**
**ਕਿਆ ਦੂਜਾ ਆਖਿ ਵਖਾਣੀਐ ॥**

**੬. ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**

**੭. ਨਾਨਕ ਗੁਰਮੁਖਿ ਨਦਰੀ ਆਇਆ**
**ਹਰਿ ਇਕੋ ਸੁਘੜੁ ਸੁਜਾਣੀਐ ॥੨॥**

***ਪਦ ਅਰਥ :*** ਦੇਂਦੇ ਥਾਵਹੁ—ਦੇਣ ਵਾਲੇ ਨਾਲੋਂ। ਸੁਰਤਿ—ਸੂਝ। ਮਤਿ—ਅਕਲ। ਚਹੁ ਕੁੰਡੀ—ਚੌਂਹਾਂ ਕੂੰਟਾਂ ਵਿਚ, ਹਰ ਪਾਸੇ।

***ਅਰਥ :***

ਪ੍ਰ: ਗੁਰਮਤ ਅਨੁਸਾਰ ਮਨਮੁਖ ਕਿਸ ਨੂੰ ਸਮਝਣਾ ਚਾਹੀਦਾ ਹੈ ?

ਉ:੧. ਹੇ ਭਾਈ ! ਜੋ ਦਾਤਾਂ ਦੇਣ ਵਾਲਾ ਦਾਤਾ ਹੈ, ਉਸ ਦਾਤਾਰ ਨੂੰ ਛੱਡ ਜੋ ਉਸ ਦੀਆਂ ਦਿੱਤੀਆਂ ਦਾਤਾਂ ਨੂੰ ਚੰਗਾ ਜਾਣਦਾ ਹੈ। ਭਾਵ ਜੋ ਪਦਾਰਥਾਂ ਨਾਲ ਹੀ ਪਿਆਰ ਕਰਦਾ ਹੈ, ਐਸੇ ਪੁਰਸ਼ ਨੂੰ ਮਨਮੁਖ ਜਾਣ ਲੈਣਾ ਚਾਹੀਦਾ ਹੈ।

ਪ੍ਰ: ਜਿਨ੍ਹਾਂ ਨੂੰ ਤੁਸੀਂ ਮਨਮੁਖ ਕਹਿੰਦੇ ਹੋ, ਉਹ ਲੋਕ ਤਾਂ ਬੜੇ ਹੀ ਚਾਲਾਕ ਤੇ ਸਿਆਣੇ ਵੇਖੀਦੇ ਹਨ ?

ਉ:੨. ਹੇ ਭਾਈਓ ! ਦੱਸੋ ਅਜਿਹੇ ਲੋਕਾਂ ਦੀ ਸੁਰਤਿ, ਮਤਿ, ਚਾਲਾਕੀ ਨੂੰ ਮੂੰਹੋਂ ਕਿਹੜੇ ਸ਼ਬਦਾਂ ਰਾਹੀਂ ਕਹਿ ਕੇ ਵਰਣਨ ਕਰੀਏ। ਕਿਉਂਕਿ ਉਹ ਅਤਿ ਨੀਵੀਂ ਤੇ ਕਿਸੇ ਭੀ ਕੰਮ ਦੀ ਨਹੀਂ ਹੈ।

ਪ੍ਰ: ਤੁਸੀਂ ਐਸੇ ਸਿਆਣੇ ਲੋਕਾਂ ਦੀ ਚਤੁਰਾਈ ਨੂੰ ਨਿੰਦਦੇ ਕਿਉਂ ਹੋ ?

ਉ:੩. ਉਹ ਇਸ ਲਈ, ਕਿ ਉਹ ਅੰਦਰ ਲੁਕ ਕੇ ਪਾਪ ਕਰਦੇ ਹਨ ਅਤੇ ਆਪਣੀ ਚਤੁਰਾਈ ਨਾਲ ਉਹ ਜਾਣਦੇ ਹਨ, ਕਿ ਮੈਨੂੰ ਕੋਈ ਭੀ ਵੇਖ ਨਹੀਂ ਸਕਿਆ। ਪਰ, ਉਸ ਦਾ ਉਹ ਮਾੜਾ ਕੰਮ ਹਰ ਥਾਂ ਹੀ ਪ੍ਰਗਟ ਹੋ ਜਾਂਦਾ ਹੈ, ਫਿਰ ਉਸ ਦੀ ਸਿਆਣਪ ਨੂੰ ਕਿਵੇਂ ਚੰਗੀ ਕਿਹਾ ਜਾ ਸਕੇ। (ਦੁਨੀਆ ਦਾ ਅਜਿਹਾ ਕੋਈ ਭੀ ਭੈੜਾ ਕੰਮ ਨਹੀਂ ਜੋ ਲੁਕਿਆ ਛੁਪਿਆ ਰਹਿ ਸਕਦਾ ਹੋਵੇ)।

੪. ਕੁਦਰਤ ਦਾ ਇਹ ਇਕ ਅਟੱਲ ਨਿਯਮ ਹੈ, ਕਿ ਜੋ ਧਰਮ ਦੇ ਕਰਮ ਕਰਦਾ ਹੈ, ਉਹ ਧਰਮੀ ਸਦਾਉਂਦਾ ਹੈ ਅਤੇ ਪਾਪ ਕਰਨ ਵਾਲੇ ਦਾ ਨਾਮ ਪਾਪੀ ਜਾਣਿਆ ਜਾਂਦਾ ਹੈ।

੫. ਇਹ ਕੁਝ ਕਹਿ ਕੇ, ਅੱਗੇ ਅਰਦਾਸ ਵਿਚ ਜੁੜ ਜਾਂਦੇ ਹਨ, ਕਿ ਹੇ ਕਰਤਾਰ ! ਇਹ ਸਾਰੇ ਕੌਤਕ ਤੂੰ ਆਪ ਹੀ ਤਾਂ ਕਰਦਾ ਹੈਂ, ਹੋਰ ਦੂਜਾ ਕਿਹੜਾ ਮੁੱਖੋਂ ਵਰਣਨ ਕਰੀਏ। ਭਾਵ ਤੇਰੇ ਬਰਾਬਰ ਦਾ ਤਾਂ ਹੋਰ ਕੋਈ ਹੈ ਹੀ ਨਹੀਂ।

ਪ੍ਰ: ਤਾਂ ਫਿਰ ਇਸ ਦੇਹੀ ਦੀ ਆਪਣੀ ਕੋਈ ਭੀ ਤਾਕਤ ਨਹੀਂ ?

ਉ:੬. ਉੱਕਾ ਹੀ ਨਹੀਂ, ਹੇ ਜੋਤੀ ਸਰੂਪ! ਜਿੰਨਾ ਚਿਰ ਤਕ ਤੇਰੀ ਜੋਤ ਇਸ ਮਨੁੱਖ ਦੇਹੀ ਵਿਚ ਹੈ, ਉਨਾ ਚਿਰ ਦੇਹੀ ਵਿਚੋਂ ਤੂੰ ਆਪ ਹੀ ਬੋਲਦਾ ਹੈਂ, ਜਦੋਂ ਤੇਰੀ ਜੋਤ ਇਸ ਦੇਹੀ ਵਿਚੋਂ ਨਿਕਲ ਜਾਏ, ਤਦ ਭਲਾ ਕੋਈ ਕੁਝ ਕਰੇ ਤਾਂ ਸਹੀ, ਅਸੀਂ ਉਸ ਦੀ ਪਰਖ ਕਰੀਏ, ਭਾਵ ਤਾਂ ਅਸੀਂ ਉਸ ਨੂੰ ਤੇਰੇ ਵਰਗਾ ਪਛਾਣ ਲਈਏ। ਪਰ, ਤੇਰੀ ਜੋਤ ਤੋਂ ਬਿਨਾਂ ਤਾਂ ਕੋਈ ਕੁਝ ਭੀ ਨਹੀਂ ਕਰ ਸਕਦਾ। ਸੋ, ਮਨਮੁਖ ਵਿਚ ਭੀ ਤੇਰੀ ਹੀ ਜੋਤ ਹੈ।

ਪ੍ਰ: ਤਾਂ ਫਿਰ ਇਸ ਗੁਰਮਤ ਦੇ ਸਹੀ ਸਿਧਾਂਤ ਨੂੰ ਸਾਰੇ ਹੀ ਕਿਉਂ ਨਹੀਂ ਸਮਝ ਲੈਂਦੇ ?

ਉ:੭. ਇਹ ਗੱਲ ਸਮਝਣੀ ਹਰ ਬੰਦੇ ਦੇ ਆਪਣੇ ਹੱਥ ਵਿਚ ਨਹੀਂ, ਸਤਿਗੁਰੂ ਜੀ ਕਹਿੰਦੇ ਹਨ, ਕਿ ਇਹ ਤਾਂ ਗੁਰਮੁਖਾਂ ਨੂੰ ਹੀ ਨਜ਼ਰ ਆਇਆ ਹੈ, ਕਿ ਉਹ ਪ੍ਰਭੂ ਇਕੋ ਹੀ ਐਸਾ ਪੂਰਨ ਸੁਘੜ ਤੇ ਸਿਆਣਾ ਹੈ।੨।

***ਭਾਵਾਰਥ :*** ਜਿਵੇਂ ਪਿਛਲੇ ਸਲੋਕ ਅੰਦਰ ਮਨਮੁਖ ਦੇ ਲੱਛਣ ਅੰਕਤ ਕੀਤੇ ਗਏ ਸਨ। ਇਸ ਮ: ੨ ਵਿਚ ਭੀ ਉਸੇ ਮਨਮੁਖਤਾ ਦੇ ਭਾਵ ਨੂੰ ਸਪਸ਼ਟ ਕੀਤਾ ਗਿਆ ਹੈ।

**ਪਉੜੀ ॥**

**੧. ਤੁਧੁ ਆਪੇ ਜਗਤੁ ਉਪਾਇ ਕੈ**
**ਤੁਧੁ ਆਪੇ ਧੰਧੈ ਲਾਇਆ ॥**
**੨. ਮੋਹ ਠਗਉਲੀ ਪਾਇ ਕੈ**
**ਤੁਧੁ ਆਪਹੁ ਜਗਤੁ ਖੁਆਇਆ ॥**
**੩. ਤਿਸਨਾ ਅੰਦਰਿ ਅਗਨਿ ਹੈ**
**ਨਹ ਤਿਪਤੈ ਭੁਖਾ ਤਿਹਾਇਆ ॥**
**੪. ਸਹਸਾ ਇਹੁ ਸੰਸਾਰੁ ਹੈ**
**ਮਰਿ ਜੰਮੈ ਆਇਆ ਜਾਇਆ ॥**
**੫. ਬਿਨੁ ਸਤਿਗੁਰ ਮੋਹੁ ਨ ਤੁਟਈ**
**ਸਭਿ ਥਕੇ ਕਰਮ ਕਮਾਇਆ ॥**
**੬. ਗੁਰਮਤੀ ਨਾਮੁ ਧਿਆਈਐ**
**ਸੁਖਿ ਰਜਾ ਜਾ ਤੁਧੁ ਭਾਇਆ ॥**
**੭. ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥**
**੮. ਸੋਭਾ ਸੁਰਤਿ ਸੁਹਾਵਣੀ**
**ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥**

***ਪਦ ਅਰਥ :*** ਠਗਉਲੀ—ਠੱਗ ਲੈਣ ਵਾਲੀ ਨਸ਼ੀਲੀ ਬੂਟੀ। ਖੁਆਇਆ—ਭੁਲਾ ਦਿੱਤਾ, ਖੁੰਝਾ ਦਿੱਤਾ। ਨਹ ਤਿਪਤੈ—ਨਹੀਂ ਰੱਜਦਾ। ਸਹਸਾ—ਸੰਸਾ, ਚਿੰਤਾ, ਸ਼ੱਕ, ਫ਼ਿਕਰ, ਤੌਖਲਾ। ਮਾਇਆ—ਮਾਂ। ਜਣੇਦੀ—ਜੰਮਣ ਵਾਲੀ।

***ਅਰਥ :***

ਪ੍ਰ: ਹਰ ਮੱਤ ਵਿਚ ਜਗਤ ਦੀ ਉਤਪਤੀ ਦਾ ਢੰਗ ਵੱਖੋ-ਵੱਖ ਹੈ। ਗੁਰਮਤ ਵਿਚ ਜਗਤ ਦੀ ਉਤਪਤੀ ਕਿਸ ਤਰ੍ਹਾਂ ਮੰਨੀ ਹੈ ?

ਉ:੧. ਹੇ ਪ੍ਰਭੂ! ਤੂੰ ਆਪੇ ਹੀ ਜਗਤ ਨੂੰ ਪੈਦਾ ਕਰਕੇ, ਫਿਰ ਤੂੰ ਆਪ ਹੀ ਇਸ ਨੂੰ ਵੱਖੋ-ਵੱਖ ਧੰਦਿਆਂ ਵਿਚ ਲਾ ਛੱਡਿਆ ਹੈ।

੨. ਮਾਇਆ ਦੇ ਮੋਹ ਦੀ ਠੱਗ-ਬੂਟੀ ਪਾ ਕੇ ਤੂੰ ਆਪੇ ਹੀ ਜਗਤ ਨੂੰ ਭੁਲੇਵੇਂ ਵਿਚ ਪਾ ਦਿੱਤਾ ਹੈ, ਭਾਵ ਤੂੰ ਸਾਰਿਆਂ ਨੂੰ ਆਪਣੇ ਵਲੋਂ ਖੁੰਝਾ ਦਿੱਤਾ ਹੈ।

ਪ੍ਰ: ਉਸ ਪ੍ਰਭੂ ਨੇ ਆਪਣੀ ਯਾਦ ਵਲੋਂ ਖੁੰਝਾ ਕਿਵੇਂ ਦਿੱਤਾ ?

ਉ:੩. ਇਸ ਜਗਤ ਦੇ ਜੀਵਾਂ ਅੰਦਰ ਤ੍ਰਿਸ਼ਨਾ ਦੀ ਅੱਗ ਮਚ ਰਹੀ ਹੈ, ਜੋ ਕਦੇ ਭੀ ਤ੍ਰਿਪਤ ਨਹੀਂ ਹੁੰਦੀ, ਇਸੇ ਕਰਕੇ ਇਹ ਮਾਇਆ ਦੀ ਭੁੱਖ ਪਿਆਸ ਦਾ ਮਾਰਿਆ ਹੋਇਆ ਕਦੇ ਰੱਜਦਾ ਹੀ ਨਹੀਂ।

੪. ਇਹੋ ਅਤ੍ਰਿਪਤੀ ਜਗਤ ਦੇ ਸਾਰੇ ਜੀਵਾਂ ਨੂੰ ਚਿੰਤਾ ਤੇ ਫ਼ਿਕਰਾਂ ਵਿਚ ਰੱਖਦੀ ਹੈ, ਸੋ ਸੰਸਾਰ ਦਾ ਰੂਪ ਹੀ ਸਹਸਾ ਹੈ। ਇਸੇ ਕਾਰਣ ਇਹ ਜੀਵ ਆਉਂਦਾ ਜਾਂਦਾ, ਜੰਮਦਾ ਮਰਦਾ ਹੈ।

ਪ੍ਰ: ਇਸ ਦੁਖਦਾਈ ਮੋਹ ਵਲੋਂ ਜੀਵ ਨਿਰਮੋਹ ਕਿਉਂ ਨਹੀਂ ਹੋ ਜਾਂਦਾ ?

ਉ:੫. ਨਿਰਮੋਹ ਹੋ ਜਾਣਾ ਮਨੁੱਖਾਂ ਦੇ ਆਪਣੇ ਅਧੀਨ ਨਹੀਂ ਕਿਉਂਕਿ ਬਿਨਾਂ ਸਤਿਗੁਰੂ ਦੇ ਉਪਦੇਸ਼ ਦੀ ਕਮਾਈ ਤੋਂ ਨਿਗੁਰੇ ਕੋਲੋਂ ਮੋਹ ਨਹੀਂ ਤੋੜਿਆ ਜਾ ਸਕਦਾ, ਜੇ ਟੁੱਟ ਸਕਦਾ, ਤਾਂ ਬਥੇਰੇ ਲੋਕ ਅਨੇਕਾਂ ਕਰਮ ਕਰ ਕੇ ਥੱਕ ਗਏ, ਮੋਹ ਵੱਲੋਂ ਛੁਟਕਾਰਾ ਨਾ ਹੋ ਸਕਿਆ।

ਪ੍ਰ: ਤਾਂ ਫਿਰ ਮਨੁੱਖ ਤ੍ਰਿਪਤ ਕਿਵੇਂ ਹੋ ਸਕੇ ?

ਉ:੬. ਹੇ ਪ੍ਰਭੂ! ਜਦ ਤੈਨੂੰ ਭਾਅ ਜਾਵੇ, ਤਾਂ ਮਨੁੱਖ ਗੁਰੂ ਦੀ ਮਤ ਦੁਆਰਾ ਨਾਮ ਧਿਆਉਂਦਾ ਹੈ, ਤਾਂ ਫਿਰ ਨਾਮ ਦੇ ਸੁਖ ਵਿਚ ਅਜਿਹਾ ਟਿਕਾਅ ਹੁੰਦਾ ਹੈ ਕਿ ਸਦਾ ਲਈ ਰੱਜ ਜਾਂਦਾ ਹੈ।

ਪ੍ਰ: ਉਸ ਅੰਦਰ ਕਿਤਨੀ ਕੁ ਤਾਕਤ ਹੋ ਜਾਂਦੀ ਹੈ ?

ਉ:੭. (ਉਹ ਗੁਰਮੁਖ ਅਥਾਹ ਤਾਕਤ ਦਾ ਮਾਲਕ ਹੋ ਜਾਂਦਾ ਹੈ, ਉਸ ਦੇ ਇਸ ਜਗਤ ਤੋਂ ਪਾਰ ਹੋ ਜਾਣ ਵਿਚ ਤਾਂ ਕੋਈ ਸ਼ੱਕ ਹੀ ਨਹੀਂ, ਉਹ ਤਾਂ) ਆਪਣੀ ਕੁਲ ਦਾ ਹੀ ਪਾਰ ਉਤਾਰਾ ਕਰ ਲੈਂਦਾ ਹੈ, ਜਿਥੇ ਹੁਣ ਉਹ ਧੰਨਤਾ ਯੋਗ ਹੋ ਗਿਆ, ਉਥੇ ਉਸ ਦੀ ਮਾਂ ਵੀ ਧੰਨ ਹੈ, ਜਿਸ ਨੇ ਐਸੇ ਗੁਰਮੁਖ ਨੂੰ ਜਨਮ ਦਿੱਤਾ ਹੈ।

੮. ਇਸ ਲਈ ਹੇ ਭਾਈ! ਜਿਸ ਨੇ ਹਰੀ ਨਾਲ ਚਿੱਤ ਲਾਇਆ ਹੈ, ਉਸ ਦੀ ਹੀ ਸੁਰਤ ਸੁਹਾਵਣੀ ਤੇ ਸੋਭਾ ਕਰਨ ਯੋਗ ਹੈ।੨।

***ਭਾਵਾਰਥ :*** ਇਸ ਉਪ੍ਰੋਕਤ ਪਉੜੀ ਅੰਦਰ ਭੀ ਪਹਿਲੇ ਸਲੋਕ ਵਿਚ ਆਇਆ ਭਾਵ ਹੀ ਅੰਕਤ ਕੀਤਾ ਗਿਆ ਹੈ

## ਸਲੋਕੁ ਮ: ੨॥

**੧. ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥**
**੨. ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥**
**੩. ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥**
**੪. ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥੧॥**

*ਅਰਥ :*

ਪ੍ਰ: ਗੁਰਮਤ ਅਨੁਸਾਰ ਜੀਵਨ ਮੁਕਤ ਦੇ ਲੱਛਣ ਕਿਹੜੇ ਹਨ ?

ਉ:੧. ਅੱਖਾਂ ਤੋਂ ਬਿਨਾਂ ਵੇਖਣਾ, ਕੰਨਾਂ ਤੋਂ ਬਿਨਾਂ ਸੁਣਨਾ।

੨. ਪੈਰਾਂ ਤੋਂ ਬਿਨਾਂ ਤੁਰਨਾ, ਹੱਥਾਂ ਤੋਂ ਬਿਨਾਂ ਕਰਨਾ।

੩. ਜੀਭ ਤੋਂ ਬਿਨਾਂ ਬੋਲਣਾ; ਇਸ ਤਰ੍ਹਾਂ ਹੁੰਦਾ ਹੈ, ਜੀਉਂਦੇ ਮਰ ਜਾਣਾ।

੪. ਗੁਰੂ ਜੀ ਕਹਿੰਦੇ ਹਨ—(ਜਦੋਂ ਇਸ ਤਰ੍ਹਾਂ ਮਰ ਜਾਵੇ, ਤਾਂ ਫਿਰ ਹੁੰਦਾ ਹੈ) ਹੁਕਮ ਨੂੰ ਪਛਾਣ ਕੇ ਉਸ ਮਾਲਕ ਨਾਲ ਮਿਲਣਾ।੧।

(ਜਾਂ) ਜੇ ਅੱਖਾਂ ਤੋਂ ਬਿਨਾਂ ਵੇਖੀਏ (ਭਾਵ, ਜੋ ਪਰਾਏ ਰੂਪ ਨੂੰ ਮੰਦ ਦ੍ਰਿਸ਼ਟੀ ਨਾਲ ਤੱਕਣ ਦੀ ਭੈੜੀ ਵਾਦੀ ਹੈ, ਇਸ ਵਾਦੀ ਵਲੋਂ ਇਨ੍ਹਾਂ ਅੱਖਾਂ ਨੂੰ ਹਟਾ ਕੇ ਜਗਤ ਨੂੰ ਬ੍ਰਹਮ ਦਾ ਰੂਪ ਤੱਕੀਏ।

ਕੰਨਾਂ ਤੋਂ ਬਿਨਾਂ ਸੁਣੀਏ, ਭਾਵ ਜੋ ਪਰਾਈ ਨਿੰਦਾ ਸੁਣਨ ਦਾ ਸੁਭਾਅ ਹੈ, ਇਸ ਨੂੰ ਹਟਾ ਕੇ, ਕੰਨਾਂ ਨੂੰ ਪ੍ਰਭੂ ਦੀ ਸਿਫ਼ਤ-ਸਲਾਹ ਸੁਣਨ ਲਈ ਵਰਤੀਏ।

ਪੈਰਾਂ ਤੋਂ ਬਿਨਾਂ ਤੁਰੀਏ, ਭਾਵ ਜੇ ਪੈਰ ਭੈੜੀ ਸੰਗਤ ਵਲ ਦੌੜਦੇ ਹਨ, ਤਾਂ ਇਨ੍ਹਾਂ ਨੂੰ ਮੰਦੇ ਪਾਸੇ ਵਲੋਂ ਵਰਜ ਰੱਖੀਏ।

ਹੱਥਾਂ ਤੋਂ ਬਿਨਾਂ ਕੰਮ ਕਰੀਏ, ਭਾਵ ਜੋ ਪਰਾਇਆ ਨੁਕਸਾਨ ਕਰਨ ਵੱਲ ਹੱਥ ਜਾਂਦੇ ਹਨ, ਇਸ ਭੈੜੀ ਆਦਤ ਵਲੋਂ ਹੱਥਾਂ ਨੂੰ ਰੋਕੀਏ।

ਜੀਭ ਤੋਂ ਬਿਨਾਂ ਬੋਲੀਏ, ਭਾਵ ਜੇ ਜੀਭ ਨੂੰ ਨਿੰਦਾ ਕਰਨ ਦੀ ਆਦਤ ਪੈ ਗਈ ਹੈ ਤਾਂ ਇਸ ਵਲੋਂ ਹਟਾ ਕੇ, ਹਰੀ-ਜਸ ਗਾਉਣ ਦਾ ਕੰਮ ਲਈਏ। ਬਸ, ਇਸ ਤਰ੍ਹਾਂ ਜੀਵਦਿਆਂ ਮਰੀਦਾ ਹੈ।

ਗੁਰੂ ਸਾਹਿਬ ਫ਼ੁਰਮਾਉਂਦੇ ਹਨ—ਖਸਮ ਦਾ ਹੁਕਮ ਪਛਾਣੀਏ ਤਾਂ ਉਸ ਨੂੰ ਮਿਲੀਦਾ ਹੈ, ਭਾਵ ਇਹ ਹੈ ਕਿ ਜਦੋਂ ਇਸ ਤਰ੍ਹਾਂ ਸਮਝ ਲਈਏ ਕਿ (ਖਸਮ) ਪ੍ਰਭੂ ਵਲੋਂ, ਅੱਖਾਂ ਆਦਿਕ ਇੰਦ੍ਰੀਆਂ ਨੂੰ ਕਿਵੇਂ ਵਰਤਣ ਦਾ ਹੁਕਮ ਹੈ, ਤਾਂ ਉਸ ਪ੍ਰਭੂ ਨੂੰ ਮਿਲ ਪਈਦਾ ਹੈ।[1]

## ਮ: ੨॥

**੧. ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥**
**੨. ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥**
**੩. ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥**
**੪. ਨਾਨਕੁ ਕਹੈ ਸਿਆਣੀਏ**
**ਇਵ ਕੰਤ ਮਿਲਾਵਾ ਹੋਇ॥੨॥**

***ਪਦ ਅਰਥ :*** ਸਾਉ—ਸੁਆਦ, ਅਨੰਦ। ਰੁਹਲਾ—ਲੂਲ੍ਹਾ; ਪੈਰਾਂ ਤੋਂ ਹੀਣਾ, ਟੁੰਡਾ-ਹੱਥ ਹੀਣ। ਧਾਇ—ਦੌੜ ਕੇ। ਭੈ ਕੇ—ਪ੍ਰਭੂ ਦੇ ਡਰ ਦੇ। ਕਰ—ਹੱਥ। ਭਾਵ—ਪਿਆਰ। ਲੋਇਣ—ਅੱਖਾਂ। ਸੁਰਤਿ—ਧਿਆਨ। ਇਵ—ਇਸ ਤਰ੍ਹਾਂ।

*ਅਰਥ :*

ਪ੍ਰ: ਜੋ ਦਿਸਦਾ ਹੈ ਸੁਣੀਦਾ ਹੈ ਪਰ ਉਸ ਦਾ (ਸਾਉ) ਸੁਆਦ (ਅਨੰਦ) ਪ੍ਰਾਪਤ ਨਹੀਂ ਹੁੰਦਾ, ਇਹ ਕਿਉਂ ?

੨. (ਜੋ ਦੇਖਣ ਵਾਲਾ, ਸੁਣਨ ਵਾਲਾ ਤੇ ਜਾਣਨ ਵਾਲਾ ਹੈ, ਇਸ ਵਿਚ ਤਿੰਨ ਦੋਸ਼ ਹਨ :
ਲੂਲ੍ਹਾ ਹੈ, ਟੁੰਡਾ ਹੈ ਅਤੇ ਅੰਨ੍ਹਾ ਹੈ, ਉਹ ਦੌੜ ਕੇ ਕਿਸ ਤਰ੍ਹਾਂ ਜਾ ਗਲੇ ਲੱਗੇ। ਭਾਵ ਉਹ ਗਲੇ ਨਹੀਂ ਲਗ ਸਕਦਾ ਅਤੇ ਮਿਲਾਪ ਦਾ ਅਨੰਦ ਨਹੀਂ ਪ੍ਰਾਪਤ ਕਰ ਸਕਦਾ।

ਪ੍ਰ: ਫਿਰ ਦੱਸੋ ਮਿਲਣ ਵਾਲੇ ਦੀਆਂ ਇਹ ਕਮੀਆਂ ਦੂਰ ਕਿਵੇਂ ਹੋਣ ?

ਉ:੩. (ਜੇ ਜੀਵ ਪ੍ਰਭੂ ਦੇ) ਡਰ ਵਿਚ ਟੁਰਨ ਨੂੰ ਆਪਣੇ ਪੈਰ ਬਣਾਏ, ਪਿਆਰ ਦੇ ਹੱਥ ਬਣਾ ਲਵੇ ਤੇ ਪ੍ਰਭੂ ਦੀ ਯਾਦ ਵਿਚ ਜੁੜਨ ਨੂੰ ਅੱਖਾਂ ਬਣਾਵੇ।

੪. ਗੁਰੂ ਜੀ ਆਖਦੇ ਹਨ—ਹੇ ਸਿਆਣੀਏ (ਜੀਵ ਰੂਪ ਇਸਤ੍ਰੀਏ)! ਇਸ ਤਰ੍ਹਾਂ (ਖਸਮ) ਪ੍ਰਭੂ ਨਾਲ ਮਿਲਾਪ ਹੁੰਦਾ ਹੈ।੨।

## ਪਉੜੀ॥

**੧. ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ॥**
**੨. ਹਉਮੈ ਗਰਬੁ ਉਪਾਇ ਕੈ**
**ਲੋਭੁ ਅੰਤਰਿ ਜੰਤਾ ਪਾਇਆ॥**
**੩. ਜਿਉ ਭਾਵੈ ਤਿਉ ਰਖੁ ਤੂ**
**ਸਭ ਕਰੇ ਤੇਰਾ ਕਰਾਇਆ॥**
**੪. ਇਕਨਾ ਬਖਸਹਿ ਮੇਲਿ ਲੈਹਿ**
**ਗੁਰਮਤੀ ਤੁਧੈ ਲਾਇਆ॥**
**੫. ਇਕਿ ਖੜੇ ਕਰਹਿ ਤੇਰੀ ਚਾਕਰੀ**
**ਵਿਣੁ ਨਾਵੈ ਹੋਰੁ ਨ ਭਾਇਆ॥**
**੬. ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥**
**੭. ਪੁਤੁ ਕਲਤੁ ਕੁਟੰਬੁ ਹੈ**
**ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥**
**੮. ਓਹਿ ਅੰਦਰਹੁ ਬਾਹਰਹੁ ਨਿਰਮਲੇ**
**ਸਚੈ ਨਾਇ ਸਮਾਇਆ॥੩॥**

---
[1] ਸੰਪ੍ਰਦਾਈ ਦਾਨੇ ਵਿਦਵਾਨਾਂ ਨੇ, ਇਸ ਸਲੋਕ ਦੇ ਆਪਣੀ ਵਿਦਿਆ ਸ਼ਕਤੀ ਦੁਆਰੇ ਭਿੰਨ ਭਿੰਨ ਕਈ ਕੁ ਅਰਥ ਕੀਤੇ ਹਨ, ਪਰ ਉਨ੍ਹਾਂ ਸਭਨਾਂ ਦਾ ਮੁਖ ਭਾਵ ਪਤੀ-ਪ੍ਰਮੇਸ਼ਰ ਦੇ ਮਿਲਾਪ ਦਾ ਹੈ। ਮੇਰਾ ਇਹ ਨਿਮਾਣਾ ਜਿਹਾ ਯਤਨ ਭੀ ਬਾਣੀ ਦੇ ਭਾਵਾਰਥ ਨੂੰ ਪਾਠਕਾਂ ਤਕ ਸਰਲਤਾ ਰੂਪ ਵਿਚ ਪੁਚਾਉਣ ਦਾ ਹੈ।

**ਅਰਥ :**

੧. ਹੇ ਜਗਤ ਦੇ ਕਰਤਾ ! ਤੂੰ ਸਦਾ ਤੋਂ ਇਕੋ ਹੈਂ ਅਤੇ ਤੂੰ ਆਪੇ ਹੀ ਸੰਸਾਰ ਰੂਪ ਦੂਜਾ ਖੇਲ ਬਣਾਇਆ ਹੈ।

੨. ਇਨ੍ਹਾਂ ਜੀਵਾਂ ਨੂੰ ਪੈਦਾ ਕਰ ਕੇ ਤੁਸਾਂ ਆਪ ਹੀ ਇਨ੍ਹਾਂ ਦੇ ਅੰਦਰ ਹੰਕਾਰ ਤੇ ਲੋਭ ਪਾ ਦਿੱਤਾ ਹੈ।

੩. ਹੁਣ ਜਿਵੇਂ ਤੈਨੂੰ ਭਾਵੇ ਤਿਵੇਂ ਤੂੰ ਇਨ੍ਹਾਂ ਨੂੰ ਬਚਾ ਲੈ, ਇਹ ਜੀਵ ਸਾਰੇ ਤੇਰਾ ਕਰਾਇਆ ਹੀ ਕਰਦੇ ਹਨ (ਭਾਵ ਇਹ ਸਾਰੇ ਜੀਵ ਕਰਦੇ ਤਾਂ ਹਉਮੈ ਦੇ ਅਸਰ ਹੇਠ ਹੀ ਹਨ, ਪਰ ਹਉਮੈ ਵੀ ਤਾਂ ਤੁਸਾਂ ਆਪ ਹੀ ਪਾਈ ਹੈ)।

੪. ਇਕਨਾਂ ਨੂੰ ਤੂੰ ਗੁਰਮਤ ਵਿਚ ਲਾ ਲੈਂਦਾ ਹੈਂ ਤੇ ਬਖ਼ਸ਼ਸ਼ ਕਰਦਾ ਹੈਂ ਅਤੇ ਆਪਣੇ ਨਾਲ ਮੇਲ ਲੈਂਦਾ ਹੈਂ।

੫. ਇਕ ਸਾਵਧਾਨ ਹੋ ਕੇ ਦਿਨੇ ਰਾਤ ਤੇਰੀ ਸੇਵਾ ਕਰਦੇ ਹਨ, ਉਨ੍ਹਾਂ ਸੇਵਕਾਂ ਨੂੰ ਤੇਰੇ ਨਾਮ ਤੋਂ ਬਿਨਾਂ ਹੋਰ ਕੁਝ ਚੰਗਾ ਹੀ ਨਹੀਂ ਲਗਦਾ।

੬. ਇਕਨਾਂ ਨੂੰ ਤੂੰ ਆਪਣੀ ਸੱਚੀ ਕਾਰ ਭਗਤੀ ਵਿਚ ਲਾਇਆ ਹੈ, ਉਨ੍ਹਾਂ ਨੂੰ ਹੋਰ ਸਾਰੇ ਕੰਮ ਨਿਕੰਮੇ ਲੱਗਦੇ ਹਨ।

੭. ਇਕ ਹੋਰ ਹਨ ਜੋ ਤੈਨੂੰ ਭਾਅ ਗਏ ਹਨ, ਉਨ੍ਹਾਂ ਦੇ ਉਦਾਲੇ ਭਾਵੇਂ ਪੁੱਤਰ ਇਸਤ੍ਰੀ ਹੋਰ ਸਾਰਾ ਕਬੀਲਾ ਵੀ ਹੈ, ਪਰ ਉਹ ਇਨ੍ਹਾਂ ਸਾਰਿਆਂ ਦੇ ਵਿਚ ਵਸਦੇ ਹੋਏ ਵੀ ਨਿਰਲੇਪ ਜੀਵਨ ਬਿਤਾਉਂਦੇ ਹਨ।

੮. ਹੇ ਕਰਤਾਰ ! ਜੋ ਤੇਰੇ ਸੱਚੇ ਨਾਮ ਵਿਚ ਸਮਾਏ ਰਹਿੰਦੇ ਹਨ, ਉਹ ਭਾਵੇਂ ਕੋਈ ਵੀ ਹੋਣ, ਉਹ ਅੰਦਰੋਂ-ਬਾਹਰੋਂ ਮੈਲ ਤੋਂ ਰਹਿਤ ਹੁੰਦੇ ਹਨ। ਭਾਵ ਬਾਹਰੋਂ ਉਨ੍ਹਾਂ ਦੇ ਕਰਮ ਨਿਰਮਲ ਹੁੰਦੇ ਹਨ ਅਤੇ ਉਨ੍ਹਾਂ ਦੇ ਅੰਦਰੋਂ ਹਉਮੈ ਦੀ ਮੈਲ ਨਵਿਰਤ ਹੋ ਗਈ ਹੈ।੩।

***ਭਾਵਾਰਥ :*** ਇਸ ਪਉੜੀ ਵਿਚ ਉਸ ਪ੍ਰਭੂ ਦੇ ਚਰਨਾਂ ਵਿਚ ਨਿੰਮਰਤਾ ਸਹਿਤ ਅਰਦਾਸ ਕੀਤੀ ਗਈ ਹੈ ਅਤੇ ਅਰਦਾਸ ਵਿਚ ਇਨ੍ਹਾਂ ਜੀਵਾਂ 'ਤੇ ਖਿਮਾਂ ਅਤੇ ਕਿਰਪਾ ਕਰਨ ਦੀ ਪ੍ਰਭੂ ਤੋਂ ਜਾਚਨਾ ਕੀਤੀ ਹੈ।

**ਸਲੋਕੁ ਮਃ ੧ ॥**

**੧. ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**

**੨. ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥**

**੩. ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥**

**੪. ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥**

**੫. ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥**

**੬. ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥**

***ਪਦ ਅਰਥ :*** ਸੁਇਨੇ ਕੈ ਪਰਬਤਿ—ਸੋਨੇ ਦੇ ਸੁਮੇਰ ਪਹਾੜ ਉੱਤੇ। ਕਰੀ—ਮੈਂ ਬਣਾ ਲਵਾਂ। ਕੈ—ਜਾਂ, ਭਾਵੇਂ, ਚਾਹੇ। ਪਇਆਲਿ—ਪਾਤਾਲ ਵਿਚ। ਪਾਣੀ ਪਇਆਲਿ—ਹੇਠਾਂ ਪਾਣੀ ਵਿਚ। ਉਰਧਿ—ਉਲਟਾ, ਪੁੱਠਾ, ਮੂਧਾ। ਸਿਰਿ ਭਾਰਿ—ਸਿਰ ਦੇ ਭਾਰ। ਪੁਰੁ—ਪੂਰੇ ਤੌਰ 'ਤੇ। ਸਦਾ ਕਾਰਿ—ਸਦਾ ਹੀ ਕਾਰ ਕਰਾਂ। ਕੁਚੀਲੁ—ਗੰਦਾ। ਮਲੁ ਧਾਰੀ—ਮੈਲਾ।

**ਅਰਥ :**

ਪ੍ਰ: ਕੀ ਤੁਸੀਂ ਸਨਾਤਨ ਮਤ ਅਨੁਸਾਰ ਕਲਿਆਣ ਹਿਤ, ਜਪ, ਤਪ ਆਦਿ ਸਾਧਨ ਕਰਨ ਨਾਲ ਸਹਿਮਤ ਨਹੀਂ ?

ਉ:੧. ਨਹੀਂ, ਕਿਉਂਕਿ ਮੈਂ ਤਾਂ ਬਾਰ-ਬਾਰ ਸੋਚਦਿਆਂ ਆਖ਼ਰ ਇਹੋ ਤੱਤ ਵਿਚਾਰਿਆ ਹੈ ਕਿ ਮੈਂ ਚਾਹੇ ਸੋਨੇ ਦੇ ਸੁਮੇਰ ਪਰਬਤ ਉੱਤੇ ਗੁਫ਼ਾ ਬਣਾ ਲਵਾਂ। ਭਾਵ ਉਥੇ ਗੁਫ਼ਾ ਵਿਚ ਨਿਵਾਸ ਕਰਕੇ ਯੋਗ ਸਾਧਨਾ ਸਾਧਾਂ। ਭਾਵੇਂ ਹੇਠਾਂ ਪਾਣੀ ਵਿਚ ਜਾ ਰਹਾਂ ਭਾਵ ਪਤਾਲ ਵਿਚ ਜਾ ਤਪ ਕਰਦਾ ਰਵਾਂ।

੨. ਜਾਂ ਧਰਤੀ ਵਿਚ ਭੋਰੇ ਅੰਦਰ ਬੈਠ ਕੇ, ਚਿਲ੍ਹੇ ਕੱਟਾਂ, ਜਾਂ ਅਸਮਾਨ ਵਿਚ ਕੁਟੀਆ ਪਾ ਟਿਕਾਂ। ਜਾਂ ਪੁੱਠੇ (ਸਿਰ ਦੇ ਭਾਰ) ਹੋ ਕੇ ਕਪਾਲੀ ਆਸਨ ਲਗਾ ਕੇ ਹਠ ਕਰਮ ਕਰਾਂ।

੩. ਭਾਵੇਂ ਸਰੀਰ ਨੂੰ ਪੂਰੀ ਤਰ੍ਹਾਂ ਕਪੜੇ ਪਹਿਨਾ ਲਵਾਂ, ਭਾਵ ਦੇਹ ਸਾਰੀ ਹੀ ਲੁਕ ਜਾਵੇ ਤੇ ਉਨ੍ਹਾਂ ਨੂੰ ਧੋਂਦੇ ਰਹਿਣ ਦੀ ਸਦਾ ਹੀ ਕਾਰ ਕਰਦਾ ਰਵਾਂ। ਅਰਥਾਤ ਵੱਡਾ ਸੋਧੀ ਹੋਵਾਂ।

੪. (ਜਾਂ ਮੈਂ ਕਰਮ ਕਾਂਡੀ ਪੰਡਿਤ ਹੋ ਕੇ) ਚਿੱਟਾ, ਲਾਲ, ਪੀਲਾ, ਕਾਲਾ ਲਿਬਾਸ ਪਹਿਨ ਕੇ ਵੇਦਾਂ ਦਾ ਉੱਚੀ ਉੱਚੀ ਪਾਠ ਕਰਦਾ ਰਵਾਂ (ਅਰਥਾਤ, ਸ਼ਾਮ ਵੇਦ ਦਾ ਚਿੱਟਾ, ਅਥਰਬਨ ਵੇਦ ਦਾ ਲਾਲ, ਯਜੁਰ ਵੇਦ ਦਾ ਪੀਲਾ ਤੇ ਰਿਗਵੇਦ ਦਾ ਕਾਲਾ ਪੁਸ਼ਾਕਾ ਮੰਨਿਆ ਹੈ। ਭਾਵ ਇਨ੍ਹਾਂ ਦੇ ਪੜ੍ਹਨ ਵੇਲੇ ਏਹੋ ਪੁਸ਼ਾਕੇ ਪਾਉਣ ਦੀ ਆਗਿਆ ਹੈ)।

੫. ਜਾਂ ਸਰੇਵੜਾ (ਜੈਨੀ) ਹੋ ਕੇ ਮੈਲਾ ਹੋ ਰਹਾਂ ਅਤੇ ਮੈਲ ਨੂੰ ਧਾਰਨ ਕਰੀ ਰੱਖਾਂ, ਇਹ ਸਾਰੇ ਭੈੜੀ ਮਤ ਦੇ ਮੰਦੇ ਕਰਮ ਹੀ ਹਨ। ਭਾਵ ਇਹ ਕਰਮ ਮਤ ਨੂੰ ਵਿਕਾਰੀ ਕਰ ਲੈਂਦੇ ਹਨ।

ਪ੍ਰ: ਤੁਸੀਂ ਆਪ ਦੱਸੋ, ਕੀ ਕਰਦੇ ਹੋ ?

ਉ:੬. ਸ੍ਰੀ ਗੁਰੂ ਨਾਨਕ ਜੀ ਦੱਸਦੇ ਹਨ, ਕਿ ਹੇ ਭਾਈ ! ਨਾ ਮੈਂ ਭੂਤਕਾਲ (ਬੀਤ ਗਏ ਸਮੇਂ) ਵਿਚ ਸਾਂ, ਨਾ ਮੈਂ ਹੁਣ ਵਰਤਮਾਨ ਵਿਚ ਹਾਂ ਅਤੇ ਨਾ ਹੀ ਅੱਗੋਂ ਭਵਿੱਖ ਵਿਚ ਮੈਂ ਹੋਵਾਂ। ਬੱਸ, ਇਹੋ ਮੇਰਾ ਪ੍ਰਾਪਤੀ ਦਾ ਸਾਧਨ ਹੈ, ਭਾਵ ਮੈਂ ਤਾਂ ਇਹੋ ਚਾਹੁੰਦਾ ਹਾਂ, ਕਿ ਗੁਰੂ ਦੇ ਸ਼ਬਦ ਨੂੰ ਵੀਚਾਰ ਕੇ ਮੇਰੇ ਅੰਦਰ ਹਉਮੈ ਨਾ ਰਹੇ।੧।

***ਭਾਵਾਰਥ :*** ਉਪ੍ਰੋਕਤ ਸਲੋਕ ਦਾ ਸਾਰੰਸ਼ ਇਹ ਹੈ, ਕਿ ਜਿਤਨੇ ਭੀ ਜੋਗ ਸਾਧਨ—ਜਪ, ਤਪ—ਆਦਿ ਕਰਮ ਹਨ। ਇਹ ਸਾਰੇ ਹੀ ਕਲਿਆਣ ਮਾਰਗ ਵਿਚ ਰੋਕ ਪਾਉਣ ਵਾਲੇ ਹਨ। ਇਨ੍ਹਾਂ ਦਾ ਸੂਖਮ ਅਭਿਮਾਨ ਮਨੁੱਖ ਨੂੰ ਸਹੀ ਮੰਜਲ 'ਤੇ ਪੁੱਜਣ ਨਹੀਂ ਦੇਂਦਾ। ਇਹ ਅਸਲ ਨਿਸ਼ਾਨੇ ਤੋਂ ਉਖੇੜੀ ਰੱਖਦੇ ਹਨ। ਮਨੁੱਖ ਦਾ ਸਹੀ ਪ੍ਰਯੋਜਨ

ਨਾਮ ਦਾ ਅਭਿਆਸ ਹੈ। ਸਤਿ ਪ੍ਰਾਪਤੀ ਦੀ ਵੀਚਾਰ ਹੈ। ਜੋ ਹਉਮੈ ਨੂੰ ਦੂਰ ਕਰਕੇ ਆਪਣੇ ਅਸਲੀ ਸਰੂਪ ਵਿਚ ਮੇਲਦੀ ਹੈ।

**ਮ: ੧ ॥**

**੧. ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥**
**੨. ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥**
**੩. ਅੰਧਾ ਭੂਲਿ ਪਇਆ ਜਮ ਜਾਲੇ ॥**
**੪. ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥**
**੫. ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥**
**੬. ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥੨॥**

***ਪਦ ਅਰਥ :*** ਪਖਾਲਿ—ਧੋ ਕੇ। ਆਪੇ—ਆਪ ਹੀ ਆਪਣੇ ਵਲੋਂ। ਸੰਜਮਿ—ਸੰਜਮੀ, ਜਿਸ ਨੇ ਕਾਮਾਦਿ ਵਿਕਾਰਾਂ ਨੂੰ ਵਸ ਕਰ ਲਿਆ ਹੈ, ਰਿਸ਼ੀ ਤਪੱਸਵੀ। ਅੰਦਰਿ—ਮਨ ਵਿਚ। ਭੂਲਿ—ਖੁੰਝ ਕੇ। ਜਮ ਜਾਲੇ—ਜਮ ਦੇ ਜਾਲ ਵਿਚ। ਦੁਖੁ ਘਾਲੇ—ਦੁੱਖ ਸਹਾਰਦਾ ਹੈ।

***ਅਰਥ :***

ਪ੍ਰ: ਕੀ, ਤੁਸੀਂ ਸਰੀਰ 'ਤੇ ਕੱਪੜੇ ਆਦਿ ਦੀ ਸਫ਼ਾਈ ਨੂੰ ਪਸੰਦ ਨਹੀਂ ਕਰਦੇ ?

ਉ:੧. ਹੇ ਭਾਈ ! ਸਰੀਰ 'ਤੇ ਕੱਪੜਿਆਂ ਦੀ ਯੋਗ ਸਫ਼ਾਈ ਰੱਖਣੀ ਤਾਂ ਜ਼ਰੂਰੀ ਹੈ। ਪਰ, ਜੋ ਮਨੁੱਖ ਹਰ ਰੋਜ਼ ਹੀ ਕੱਪੜੇ ਧੋ ਕੇ, ਸਰੀਰ ਨੂੰ ਭੀ ਧੋਂਦਾ ਹੈ ਤੇ ਉਹ ਸਿਰਫ਼ ਕੱਪੜੇ ਤੇ ਸਰੀਰ ਦੀ ਸੁੱਚਮ ਰੱਖਣ ਨਾਲ ਹੀ ਆਪਣੇ ਆਪ ਸੰਜਮੀ ਬਣ-ਬਣ ਬਹਿੰਦਾ ਰਹੇ।

੨. ਇਸ ਤਰ੍ਹਾਂ ਉਹ ਰੋਜ਼ ਬਾਹਰੋਂ ਤਾਂ ਸਰੀਰ ਤੇ ਕੱਪੜਿਆਂ ਨੂੰ ਮਲ-ਮਲ ਕੇ ਧੋਂਦਾ ਰਹਿੰਦਾ ਹੈ। ਪਰ, ਉਸ ਦੇ ਅੰਦਰ ਜੋ ਮਨ ਨੂੰ ਹਉਮੈ ਯਾ ਰਾਗ ਦ੍ਵੈਸ਼ ਦੀ ਮੈਲ ਲਗ ਰਹੀ ਹੈ, ਉਸ ਨੂੰ ਉਹ ਜਾਣਦਾ ਹੀ ਨਹੀਂ।

ਪ੍ਰ: ਕੀ ਉਹ, ਤੁਹਾਡੇ ਮਤ ਅਨੁਸਾਰ ਸਜ਼ਾ ਦਾ ਭਾਗੀ ਹੈ ?

ਉ:੩. ਜ਼ਰੂਰ, ਹਾਂ, ਉਹ ਅੰਨ੍ਹਾ ਸਿੱਧਾ ਰਾਹ ਛੱਡ ਇਸ ਤਰ੍ਹਾਂ ਦੇ ਕਰਮਕਾਂਡ ਵਿਚ ਪਿਆ ਅੰਤ ਨੂੰ ਜ਼ਰੂਰ ਜਮਾਂ ਦੇ ਜਾਲ ਵਿਚ ਜਾ ਪਏਗਾ।

ਪ੍ਰ: ਉਸ ਨੂੰ ਅੰਤ ਸਮੇਂ ਤਾਂ ਦੁੱਖ ਭੋਗਣਾ ਪਵੇਗਾ, ਪਰ ਉਹ ਤਾਂ ਇਥੇ ਵੀ ਸਾਰੀ ਉਮਰ ਦੁੱਖਾਂ ਵਿਚ ਹੀ ਗੁਜ਼ਾਰਦਾ ਹੈ, ਇਹ ਕਿਉਂ ?

ਉ:੪. ਉਹ ਇਸ ਲਈ ਕਿ ਇਹ ਦੇਹੀ ਪਰਾਈ (ਵਾਹਿਗੁਰੂ ਦੀ ਦਿੱਤੀ ਹੋਈ) ਹੈ। ਪਰ, ਇਹ ਇਸ ਨੂੰ ਆਪਣੀ ਮੰਨੀ ਬੈਠਾ ਹੈ, ਇਸ ਤਰ੍ਹਾਂ ਦੀ ਹਉਮੈ ਵਿਚ ਪਿਆ ਜੀਵਨ ਭਰ ਦੁੱਖ ਝਲਦਾ ਹੈ।

ਪ੍ਰ: ਫਿਰ ਇਹ ਹੁਣ ਸੁਖੀ ਕਿਵੇਂ ਹੋ ਸਕਦਾ ਹੈ ?

ਉ:੫. ਗੁਰੂ ਨਾਨਕ ਜੀ ਆਖਦੇ ਹਨ ਕਿ ਜਦੋਂ ਇਹ ਮਨੁੱਖ ਗੁਰੂ ਦੇ ਸਨਮੁਖ ਹੋਵੇ ਤਾਂ ਫਿਰ ਇਸ ਦੀ ਹਉਮੈ ਦੂਰ ਹੁੰਦੀ ਹੈ; ਫਿਰ ਇਹ ਨਾਮ ਸਿਮਰਦਾ ਹੈ।

੬. ਨਾਮ ਜਪਦਾ ਤੇ ਨਾਮ ਨੂੰ ਹੀ ਹਰ ਵਕਤ ਚੇਤੇ ਕਰਦਾ ਹੈ ਤਾਂ ਫਿਰ ਇਹ ਨਾਮ ਦੀ ਬਰਕਤ ਨਾਲ ਸਦਾ ਹੀ ਸੁਖ ਵਿਚ ਟਿਕਿਆ ਰਹਿੰਦਾ ਹੈ।੨।

***ਭਾਵਾਰਥ :*** ਇਸ ਸਲੋਕ ਵਿਚ ਹਜ਼ੂਰ ਨੇ ਪਿਛਲੇ ਸਲੋਕ ਦੇ ਭਾਵ ਦੀ ਹੀ ਪੁਸ਼ਟੀ ਕੀਤੀ ਹੈ ਕਿ ਜਿੰਨਾ ਚਿਰ ਅੰਦਰੋਂ ਵਿਕਾਰਾਂ ਦੀ ਮੈਲ ਨਵਿਰਤ ਨਾ ਕਰੋਗੇ, ਉਤਨਾ ਚਿਰ ਬਾਹਰਲੀ ਸਰੀਰਕ ਸਫ਼ਾਈ ਨੂੰ ਹੀ ਕਲਿਆਣਕਾਰੀ ਸਾਧਨ ਮੰਨ ਬੈਠਣਾ ਭਾਰੀ ਭੁੱਲ ਹੈ।

**ਪਵੜੀ ॥**

**੧. ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥**
**੨. ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥**
**੩. ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥**
**੪. ਸੁਖਹੁ ਉਠੇ ਰੋਗ ਪਾਪ ਕਮਾਇਆ ॥**
**੫. ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥**
**੬. ਮੂਰਖ ਗਣਤ ਗਣਾਇ ਝਗੜਾ ਪਾਇਆ ॥**
**੭. ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥**
**੮. ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥**

***ਪਦ ਅਰਥ :*** ਹੰਸਿ—ਜੀਵ। ਸਬਾਇਆ—ਸਾਰੇ। ਹਰਖਹੁ—ਖ਼ੁਸ਼ੀ ਤੋਂ। ਗਣਤ ਗਣਾਇ—ਲੇਖਾ ਲਿਖਾ ਕੇ। ਝਗੜਾ—ਜਨਮ ਮਰਨ ਦਾ ਲੰਮਾ ਝਮੇਲਾ। ਸੁ ਹੋਗੁ—ਓਹੀ ਹੋਵੇਗਾ।

***ਅਰਥ :***

ਪ੍ਰ: ਸਰੀਰ ਤੇ ਆਤਮਾ ਦਾ ਸੰਜੋਗ ਕਿਸ ਨੇ ਮਿਲਾਇਆ ਹੈ ?

ਉ:੧. ਹੇ ਭਾਈ ! ਇਸ ਸਰੀਰ ਤੇ ਆਤਮਾ ਦਾ ਸੰਜੋਗ ਪਰਮਾਤਮਾ ਨੇ ਆਪ ਹੀ ਮੇਲਿਆ ਹੈ।

੨. ਜਿਸ ਨੇ ਇਨ੍ਹਾਂ ਨੂੰ ਇਕੱਠਾ ਕੀਤਾ ਹੈ, ਉਸੇ ਨੇ ਇਨ੍ਹਾਂ ਦੇ ਵਿਛੋੜੇ ਨੂੰ ਵੀ ਪੈਦਾ ਕੀਤਾ ਹੈ।

ਪ੍ਰ: ਇਸ ਜੀਵ ਨੂੰ ਬਹੁਤਾ ਦੁੱਖ ਕਿਉਂ ਮਿਲਦਾ ਹੈ ?

ਉ:੩. ਉਹ ਇਸ ਲਈ ਕਿ ਇਹ ਮੂਰਖ ਰਚਨਹਾਰ ਕਰਤਾਰ ਨੂੰ ਭੁਲਾ, ਸੰਸਾਰ ਦੇ ਭੋਗਾਂ ਨੂੰ ਭੋਗ ਕੇ, ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈ, ਪਰ ਇਸ ਨੂੰ ਇਹ ਸੂਝ ਨਹੀਂ ਕਿ ਇਹੋ ਭੋਗ ਸਾਰੇ ਦੁੱਖਾਂ ਦਾ ਮੂਲ ਕਾਰਨ ਹਨ, ਇਸੇ ਲਈ ਤਾਂ ਇਹ ਬਹੁਤਾ ਦੁਖੀ ਹੁੰਦਾ ਹੈ।

੪. ਭੋਗਾਂ ਵਿਚ ਸੁਖ ਸਮਝ ਕੇ ਦਿਨੇ ਰਾਤ ਪਾਪ ਕਰਮ ਕਰਦਾ ਹੈ, ਉਨ੍ਹਾਂ ਹੀ ਭੋਗਾਂ ਦੇ ਕਾਰਨ ਇਸ ਨੂੰ ਅਨੇਕਾਂ ਸਰੀਰਕ ਤੇ ਮਾਨਸਕ ਰੋਗ ਪੈਦਾ ਹੋ ਜਾਂਦੇ ਹਨ।

੫. ਪਹਿਲੋਂ ਪਦਾਰਥਾਂ ਦੇ ਪ੍ਰਾਪਤ ਹੋਣ ਦੀ ਖ਼ੁਸ਼ੀ, ਚਲੇ ਜਾਣ 'ਤੇ ਚਿੰਤਾ ਬਣੀ ਰਹਿੰਦੀ ਹੈ, ਜਿਸ ਦਾ ਸਦਕਾ ਇਹ ਜਨਮ ਮਰਨ ਦਾ ਇਕ ਲੰਮਾ ਝੰਬੇਲਾ ਸਹੇੜ ਬੈਠਦਾ ਹੈ।

੬. ਇਸ ਮੂਰਖ ਨੇ ਕਰਮਾਂ ਦੀ ਗਿਣਤੀ ਗਿਣ ਕੇ ਆਪਣੇ ਗਲ ਜਨਮ ਮਰਨ ਦਾ ਝਗੜਾ ਪਾ ਰੱਖਿਆ ਹੈ।

ਪ੍ਰ: ਇਹ ਜਨਮ ਮਰਨ ਦਾ ਝਗੜਾ ਕਿਵੇਂ ਮੁਕ ਸਕਦਾ ਹੈ?

ਉ:੭. ਇਸ ਜਨਮ ਮਰਨ ਦੇ ਝਗੜੇ ਨੂੰ ਮੁਕਾਉਣ ਦੀ ਜੁਗਤੀ ਗੁਰੂ ਦੇ ਹੱਥ ਵਿਚ ਹੈ। ਉਹ ਜੇ ਕਿਰਪਾ ਕਰਨ ਤਾਂ ਨਾਮ ਦਾ ਦਾਨ ਦੇ ਕੇ ਇਹ ਸਾਰਾ ਹੀ ਝਗੜਾ ਮੁਕਾ ਦੇਂਦੇ ਹਨ।

ਪ੍ਰ: ਤਾਂ ਫਿਰ ਇਹ ਸਾਰੇ ਲੋਕ ਗੁਰੂ ਰਾਹੀਂ ਇਸ ਜਨਮ ਮਰਨ ਦੇ ਝਗੜੇ ਨੂੰ ਮੁਕਾ ਕਿਉਂ ਨਹੀਂ ਲੈਂਦੇ?

ਉ:੮. ਇਹ ਗੱਲ ਕਿਸੇ ਪ੍ਰਾਣੀ ਦੇ ਅਧੀਨ ਨਹੀਂ ਕਿਉਂਕਿ ਜੋ ਕਰਤਾ ਕਰੇਗਾ, ਹੋਣਾ ਉਹੋ ਕੁਝ ਹੈ; ਇਸ ਵਿਚ ਹੋਰ ਕਿਸੇ ਦਾ ਚਲਾਇਆ ਜ਼ੋਰ ਨਹੀਂ ਚਲ ਸਕਦਾ।੪।

***ਭਾਵਾਰਥ :*** ਇਸ ਪਉੜੀ ਅੰਦਰ ਹਜ਼ੂਰ ਇਸ ਸਰੀਰ ਨੂੰ ਕਰਤਾ ਪੁਰਖ ਦੀ ਰਚਨਾ ਦਸ ਕੇ ਸੰਸਾਰ ਦੇ ਭੋਗਾਂ ਤੋਂ ਬਚਣ ਦਾ ਉਪਦੇਸ਼ ਕਰਦੇ ਹਨ ਕਿ ਹੇ ਭਾਈ! ਇਹ ਭੋਗ ਰੰਚਕ ਮਾਤ੍ਰ ਸੁਖ ਤੋਂ ਬਾਅਦ ਜਨਮਾਂ ਜਨਮਾਤ੍ਰਾਂ ਦੇ ਦੁੱਖ ਨੂੰ ਜਨਮ ਦੇਂਦੇ ਹਨ। ਇਸ ਲਈ ਇਨ੍ਹਾਂ ਵਲੋਂ ਉਪਰਾਮ ਹੋ ਕੇ ਕਰਤਾਰ ਵਿਚ ਸਿਦਕ ਰੱਖਣ ਨਾਲ ਹੀ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

**ਸਲੋਕੁ ਮਃ ੧ ॥**

**੧. ਕੂੜੁ ਬੋਲਿ ਮੁਰਦਾਰੁ ਖਾਇ ॥**
**੨. ਅਵਰੀ ਨੋ ਸਮਝਾਵਣਿ ਜਾਇ ॥**
**੩. ਮੁਠਾ ਆਪਿ ਮੁਹਾਏ ਸਾਥੈ ॥**
**੪. ਨਾਨਕ ਐਸਾ ਆਗੂ ਜਾਪੈ ॥੧॥**

***ਪਦ ਅਰਥ :*** ਮੁਰਦਾਰੁ—ਹਰਾਮ ਭਾਵ ਪਰਾਇਆ ਹੱਕ। ਮੁਠਾ—ਠੱਗਿਆ। ਮੁਹਾਏ—ਲੁਟਾਂਦਾ ਹੈ, ਠਗਾਂਦਾ ਹੈ। ਸਾਥੈ—ਸਾਥ ਨੂੰ। ਜਾਪੈ—ਜਪਦਾ ਹੈ, ਉਘੜਦਾ ਹੈ।

***ਅਰਥ :***

ਪ੍ਰ: ਜੇ ਕੋਈ ਆਗੂ ਬਣ ਕੇ ਲੋਕਾਂ ਨੂੰ ਸੱਚ ਬੋਲਨ ਦਾ ਉਪਦੇਸ਼ ਕਰਦਾ ਹੈ, ਉਸ ਦੀ ਤਾਂ ਹਰ ਥਾਂ ਹੀ ਚੰਗਿਆਈ ਪਰਗਟ ਹੁੰਦੀ ਹੋਵੇਗੀ?

ਉ:੧. (ਹੇ ਭਾਈਓ! ਲੋਕਾਂ ਨੂੰ ਸੱਚ ਬੋਲਣ ਦਾ ਉਪਦੇਸ਼ ਕਰਨਾ ਇਹ ਇਕ ਮਹਾਨ ਕੰਮ ਹੈ; ਪਰ ਤਾਂ, ਜੇ ਉਹ ਆਪ ਸੱਚ ਬੋਲਣ ਦਾ ਧਾਰਨੀ ਹੋਵੇ) ਜੋ ਆਪ ਤਾਂ ਝੂਠ ਬੋਲ ਕੇ ਪਰਾਇਆ ਹੱਕ ਖਾਣ ਰੂਪ ਮੁਰਦਾਰ ਖਾਂਦਾ ਹੈ।

੨. ਅਤੇ ਹੋਰਨਾਂ ਲੋਕਾਂ ਨੂੰ ਜਾ ਸਮਝਾਉਂਦਾ ਹੈ (ਕਿ ਐ ਲੋਕੋ! ਪਰਾਇਆ ਹੱਕ ਨਾ ਖਾਉ)।

੩. ਉਹ ਆਪ ਤਾਂ ਠੱਗਿਆ ਜਾ ਰਿਹਾ ਹੈ ਅਤੇ ਆਪਣੇ ਨਾਲ ਲੱਗਣ ਵਾਲੇ ਸਾਰੇ ਸਾਥ ਨੂੰ ਵੀ ਠਗਾ ਰਿਹਾ ਹੈ।

੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੇ ਭਾਈ! ਤੁਸੀਂ ਆਪ ਹੀ ਦੱਸੋ ਕਿ ਅਜਿਹਾ ਆਦਮੀ ਲੋਕਾਂ ਦਾ ਆਗੂ ਜਾਪਣਾ ਚਾਹੀਦਾ ਹੈ? ਭਾਵ ਐਸਾ ਆਗੂ ਨਹੀਂ ਚਾਹੀਦਾ ਜਾਂ ਕਲਜੁਗ ਅੰਦਰ ਇਸ ਤਰ੍ਹਾਂ ਦੇ ਆਗੂ ਬਣੇ ਹੋਏ ਨਜ਼ਰ ਆ ਰਹੇ ਹਨ।੧।

ਉਹ ਤਾਂ ਗੁਰਬਾਣੀ ਦੇ ਅਟੱਲ ਹੁਕਮ—"ਅਵਰ ਉਪਦੇਸੈ ਆਪਿ ਨ ਕਰੈ ॥' ਅਨੁਸਾਰ ਹੈ। ਪਰ ਦੁਨੀਆ ਨੂੰ ਸਮਝਾਉਣ ਨਾਲੋਂ ਪਹਿਲਾਂ ਆਪਣਾ ਅਮਲੀ ਜੀਵਨ ਬਣਾਉਣਾ ਚਾਹੀਦਾ ਹੈ, ਫਿਰ ਸਤ ਵਕਤਾ ਹੋ ਕੇ, ਦੂਸਰੇ ਨੂੰ ਸ਼ੁਭ ਸਿਖਿਆ ਦੇਵੇ। ਜਿਵੇਂ ਗੁਰੂ ਸਾਹਿਬ ਫ਼ੁਰਮਾਉਂਦੇ ਹਨ:—"ਪਰਥਮੇ ਮਨੁ ਪਰਬੋਧੈ ਆਪਣਾ ਪਾਛੈ ਅਵਰ ਰੀਝਾਵੈ" ਵਾਲੀ ਅਵਸਥਾ ਹੋਵੇ।

**ਮਹਲਾ ੪ ॥**

**੧. ਜਿਸ ਦੈ ਅੰਦਰਿ ਸਚੁ ਹੈ**
**ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**
**੨. ਓਹੁ ਹਰਿ ਮਾਰਗਿ ਆਪਿ ਚਲਦਾ**
**ਹੋਰਨਾ ਨੋ ਹਰਿ ਮਾਰਗਿ ਪਾਏ ॥**
**੩. ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ**
**ਛਪੜਿ ਨਾਤੈ ਸਗਵੀ ਮਲੁ ਲਾਏ ॥**
**੪. ਤੀਰਥੁ ਪੂਰਾ ਸਤਿਗੁਰੂ**
**ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥**
**੫. ਓਹੁ ਆਪਿ ਛੁਟਾ ਕੁਟੰਬ ਸਿਉ**
**ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥**
**੬. ਜਨ ਨਾਨਕ ਤਿਸੁ ਬਲਿਹਾਰਣੈ**
**ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥**

***ਪਦ ਅਰਥ :*** ਮੁਖਿ—ਮੂੰਹੋਂ। ਅਲਾਏ—ਬੋਲਦਾ ਹੈ। ਮਾਰਗਿ—ਰਸਤੇ ਉੱਤੇ। ਤੀਰਥੁ—ਦਰਿਆ ਦਾ ਸਾਫ਼ ਖੁਲ੍ਹਾ ਪਾਣੀ। ਸਗਵੀ—ਸਗੋਂ, ਹੋਰ, ਉਲਟੀ। ਅਨਦਿਨੁ—ਹਰ ਰੋਜ਼, ਹਰ ਵੇਲੇ।

***ਅਰਥ :***

ਪ੍ਰ: ਸੱਚੇ ਪ੍ਰਮੇਸ਼ਰ ਦਾ ਸੱਚਾ ਨਾਮ ਕੌਣ ਉਚਾਰਨ ਕਰ ਸਕਦਾ ਹੈ?

ਉ:੧. ਹੇ ਭਾਈ! ਜਿਸ ਦੇ ਮਨ ਵਿਚ ਸੱਚ ਵਸਦਾ ਹੈ ਤੇ ਉਹ ਮੂੰਹੋਂ ਭੀ ਸੱਚ ਬੋਲਦਾ ਅਤੇ ਜੋ ਸੱਚ ਹੀ ਜਪਦਾ ਹੈ।

ਪ੍ਰ: ਕੀ ਉਸ ਦੇ ਸੁਭਾਅ ਵਿਚ ਉਪਕਾਰ ਕਰਨ ਦਾ ਭੀ ਇਰਾਦਾ ਹੁੰਦਾ ਹੈ?

ਉ:੨. ਹਾਂ, ਜ਼ਰੂਰ ਉਹ ਆਪ ਹਰੀ ਪ੍ਰਾਪਤੀ ਦੇ ਰਸਤੇ ਚਲਦਾ ਹੈ ਅਤੇ ਹੋਰਨਾਂ ਨੂੰ ਭੀ ਇਸੇ ਸ਼ੁਭ ਮਾਰਗ 'ਤੇ ਪਾਉਂਦਾ ਹੈ।

ਪ੍ਰ: ਕੀ, ਉਹ ਤੀਰਥਾਂ ਪਰ ਇਸ਼ਨਾਨ ਕਰਨ ਭੀ ਜਾਂਦੇ ਹਨ?

ਉ:੩. ਉੱਕਾ ਹੀ ਨਹੀਂ, ਕਿਉਂਕਿ ਉਨ੍ਹਾਂ ਨੂੰ ਇਹ ਸੂਝ ਹੈ ਕਿ ਜੇ ਅੱਗੇ ਤੀਰਥ ਹੋਵੇ, ਭਾਵ ਜੇ ਖੁਲ੍ਹੇ ਸਾਫ਼ ਪਾਣੀ ਦਾ ਸੋਮਾ ਹੋਵੇ ਤਾਂ ਨਹਾਉਣ ਵਾਲੇ ਦੀ ਮੈਲ ਲਹਿ ਜਾਂਦੀ ਹੈ, ਪਰ ਛੱਪੜ ਵਿਚ ਨਹਾਤਿਆਂ ਸਗੋਂ ਉਲਟੀ ਹੋਰ ਮੈਲ ਹੀ ਵਧਦੀ ਹੈ।

ਇਸੇ ਤਰ੍ਹਾਂ ਸੱਚਾ (ਤੀਰਥ ਰੂਪੀ) ਗੁਰੂ ਮਿਲੇ ਤਾਂ ਉਸ ਜਗਿਆਸੂ ਦੀ ਪਾਪਾਂ ਦੀ ਮੈਲ ਲਹਿ ਜਾਂਦੀ ਹੈ, ਪਰ ਜੇ ਅੱਗੋਂ ਛੱਪੜ ਦੀ ਨਿਆਈਂ ਵਿਕਾਰੀ ਗੁਰੂ ਮਿਲੇ ਤਾਂ ਉਸ

ਵਿਚ ਨਹਾਤਿਆਂ ਭਾਵ ਉਸ ਦੀ ਸਿਖਿਆ ਲੈਣ ਨਾਲ ਉਲਟੀ ਹੋਰ ਵਿਕਾਰਾਂ ਦੀ ਮੈਲ ਹੀ ਲਗੇਗੀ।

ਪ੍ਰ: ਤੁਹਾਡੇ ਮਤ ਵਿਚ ਸੱਚਾ ਤੀਰਥ ਕਿਹੜਾ ਹੈ?

ਉ:੪. ਅਸਲ ਵਿਚ ਸੱਚਾ ਤੀਰਥ ਪੂਰਾ ਸਤਿਗੁਰੂ ਹੈ, ਜੋ ਰਾਤ ਦਿਨ ਹਰੀ ਪ੍ਰਭੂ ਦਾ ਨਾਮ ਧਿਆਉਂਦਾ ਹੈ।

ਪ੍ਰ: ਉਸ ਅੰਦਰ ਕਿਤਨੀ ਕੁ ਤਾਕਤ ਹੈ?

ਉ:੫. ਉਹ ਆਪ ਤਾਂ ਆਪਣੇ ਸਾਰੇ ਪ੍ਰਵਾਰ ਸਮੇਤ ਮੁਕਤ ਹੀ ਹੁੰਦਾ ਹੈ, ਪਰ ਉਹ ਤਾਂ ਹਰੀ ਦਾ ਨਾਮ ਦੇ ਕੇ ਸਾਰੀ ਸ੍ਰਿਸ਼ਟੀ ਨੂੰ ਮੁਕਤ ਕਰਾਉਂਦਾ ਹੈ।

੬. ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਦਾਸ ਉਸ ਤੋਂ ਸਦਕੇ ਹੈ, ਜੋ ਆਪ ਨਾਮ ਜਪਦਾ ਤੇ ਹੋਰਨਾਂ ਨੂੰ ਵੀ ਨਾਮ ਜਪਾਉਂਦਾ ਹੈ।੨।

***ਭਾਵਾਰਥ :*** ਉਪ੍ਰੋਕਤ ਦੋਹਾਂ ਸਲੋਕਾਂ ਵਿਚ ਸੱਚੇ ਤੇ ਝੂਠੇ ਆਗੂਆਂ ਦੇ ਲੱਛਣ ਅੰਕਤ ਕੀਤੇ ਹਨ।

**ਪਉੜੀ ॥**

**੧. ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥**
**੨. ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥**
**੩. ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥**
**੪. ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥**
**੫. ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥**
**੬. ਗੁਰਮਤੀ ਕਾਲੁ ਨ ਆਵੈ ਨੇੜੈ**
**ਜਾ ਹੋਵੈ ਦਾਸਨਿ ਦਾਸਾ ॥**
**੭. ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥**
**੮. ਨਾਨਕ ਸਤਿਗੁਰੁ ਸੇਵਨਿ ਆਪਣਾ**
**ਸੇ ਆਸਾ ਤੇ ਨਿਰਾਸਾ ॥੫॥**

***ਪਦ ਅਰਥ :*** ਕੰਦ—ਗਾਜਰ, ਮੂਲੀ, ਗੋਂਗਲੂ ਆਦਿਕ ਜ਼ਮੀਨ ਵਿਚੋਂ ਪੈਦਾ ਹੋਣ ਵਾਲੀਆਂ ਸਬਜ਼ੀਆਂ। ਜਾਂ ਕੰਦ—ਫਲ ਤੇ ਮੂਲ-ਜੜ ਗੰਢੀਆਂ ਆਦਿ। ਵਣ—ਜੰਗਲ। ਵਣ ਖੰਡਿ—ਜੰਗਲ ਦੇ ਗੋਸ਼ੇ ਵਿਚ। ਛਾਦਨ—ਕਪੜਾ। ਆਸਾ—ਲਾਲਸਾ। ਗਿਰਹੀ—ਗ੍ਰਿਹਸਤੀ। ਤ੍ਰਿਬਿਧਿ—ਤਿੰਨ ਪ੍ਰਕਾਰ ਦੀ। ਮਨਸਾ—ਵਾਸ਼ਨਾ।

***ਅਰਥ :***

ਪ੍ਰ: ਇਹ ਜਿਤਨੇ ਭੀ ਘਰ-ਬਾਰ ਛੱਡ, ਸਾਧੂ ਲਿਬਾਸ ਵਿਚ ਲੋਕੀਂ ਫਿਰਦੇ ਹਨ, ਕੀ ਇਨ੍ਹਾਂ ਦੇ ਸਿਰੋਂ ਕਾਲ ਦਾ ਭੈ ਉਤਰ ਜਾਏਗਾ?

ਉ:੧. ਬਿਲਕੁਲ ਨਹੀਂ, ਅਸੀਂ ਤੱਕਿਆ ਹੈ—ਇਕ ਸਾਧੂਆਂ ਦੇ ਭੇਸ ਵਿਚ ਘਰ-ਬਾਰ ਛੱਡ ਕੇ ਜੰਗਲਾਂ ਦੇ ਹਿੱਸਿਆਂ ਵਿਚ ਵਸਦੇ ਤੇ ਮੂਲੀ ਆਦਿ, ਫਲ ਫੁੱਲ ਚੁਣ ਕੇ ਖਾਂਦੇ ਹਨ।

੨. ਕਈ ਲੋਕ ਭਗਵੇਂ ਕਪੜੇ ਪਾ ਕੇ, ਜੋਗੀ ਤੇ ਸੰਨਿਆਸੀ ਬਣ ਕੇ ਫਿਰਦੇ ਹਨ।

੩. ਪਰ, ਉਨ੍ਹਾਂ ਦੇ ਮਨ ਵਿਚ ਗ੍ਰਿਹਸਤੀਆਂ ਤੋਂ ਭੀ ਵਧ ਲਾਲਚ ਹੁੰਦਾ ਹੈ। ਵੇਖੀਦਾ ਹੈ ਕਿ ਉਨ੍ਹਾਂ ਦੇ ਅੰਦਰ ਕੱਪੜੇ ਤੇ ਭੋਜਨ ਦੀ ਲਾਲਸਾ ਟਿਕੀ ਹੀ ਰਹਿੰਦੀ ਹੈ। ਅਥਵਾ ਉਨ੍ਹਾਂ ਦੇ ਅੰਦਰ ਤਾਂ ਤ੍ਰਿਸ਼ਨਾ ਬਹੁਤੀ ਹੁੰਦੀ ਹੈ, ਪਰ ਮੂੰਹੋਂ ਆਖਦੇ ਰਹਿੰਦੇ ਹਨ ਕਿ ਸਾਨੂੰ ਤਾਂ ਕੇਵਲ ਕੱਪੜੇ ਤੇ ਰੋਟੀ ਮਾਤਰ ਦੀ ਹੀ ਆਸਾ ਹੈ, ਅਸੀਂ ਹੋਰ ਕੁਝ ਵੀ ਨਹੀਂ ਮੰਗਦੇ।

੪. (ਸੋ, ਅਸੀਂ ਇਨ੍ਹਾਂ ਦੀ ਬਹੁਤੀ ਆਸਾ ਤੋਂ ਹੀ ਅਨੁਮਾਨ ਲਾਇਆ ਹੈ ਕਿ ਇਨ੍ਹਾਂ ਲੋਕਾਂ ਨੇ ਇਹ ਆਪਣਾ ਅਮੋਲਕ) ਜਨਮ ਵਿਅਰਥ ਹੀ ਗਵਾ ਲਿਆ, (ਇਸ ਲਈ ਇਹ ਲੋਕ) ਨਾ ਗ੍ਰਿਹਸਤੀ (ਰਹੇ ਅਤੇ) ਨਾ ਹੀ ਸਾਧੂ ਬਣ ਸਕੇ।

ਪ੍ਰ: ਇਹ ਤਾਂ ਮੰਨਿਆ ਕਿ ਨਾ ਉਹ ਗ੍ਰਿਹਸਤੀ ਤੇ ਨਾ ਹੀ ਸਾਧੂ ਬਣ ਸਕੇ, ਪਰ ਤੁਸਾਂ ਉਨ੍ਹਾਂ ਦੇ ਸਿਰ ਤੋਂ ਜਮਕਾਲ ਨਾ ਉਤਰਨ ਦਾ ਅੰਦਾਜ਼ਾ ਕਿਵੇਂ ਲਾਇਆ ਹੈ?

ਉ:੫. ਉਹ ਇਸ ਤਰ੍ਹਾਂ ਕਿ ਉਨ੍ਹਾਂ ਦੇ ਅੰਦਰੋਂ ਤਿੰਨ ਪ੍ਰਕਾਰ ਦੀ ਵਾਸ਼ਨਾ (ਰਜੋ, ਤਮੋ, ਸਤੋ ਗੁਣਾਂ ਵਾਲੀ ਜਾਂ ਸੁਤ, ਬਿਤ, ਲੋਕ ਈਸ਼ਣਾਂ ਤੀਨੇ।

***ਨੋਟ***: ਸਾਧੂਆਂ ਨੂੰ ਪੁੱਤਰ ਦੀ ਵਾਸ਼ਨਾ ਤਾਂ ਨਹੀਂ ਪਰ ਪੁੱਤਰ ਦੀ ਥਾਂ ਚੇਲਾ ਵਾਸ਼ਨਾ ਮੱਲ ਲੈਂਦੀ ਹੈ। ਜਾਂ ਇਕ ਵੰਡ ਹੋਰ ਵੀ ਮੰਨੀ ਹੈ—ਦੇਹ ਵਾਸ਼ਨਾ, ਲੋਕ ਵਾਸ਼ਨਾ, ਸ਼ਾਸਤ੍ਰ ਵਾਸ਼ਨਾ—ਇਹ ਵਾਸ਼ਨਾ ਸਾਧੂਆਂ ਨੂੰ ਚੰਬੜਦੀਆਂ ਰਹਿੰਦੀਆਂ ਹਨ) ਹੁੰਦੀ ਹੈ, ਇਸ ਕਰਕੇ ਉਨ੍ਹਾਂ ਦੇ ਸਿਰ ਉੱਤੋਂ ਜਮ ਦਾ ਜਨਮ ਮਰਨ ਰੂਪ ਦੰਡ ਉਤਰਦਾ ਹੀ ਨਹੀਂ।

ਪ੍ਰ: ਕਾਲ ਤੋਂ ਬਚਣ ਲਈ ਕੋਈ ਉਪਾਅ ਹੈ?

ਉ:੬. ਹਾਂ, ਜ਼ਰੂਰ ਹੈ; ਜੇ ਕੋਈ ਗੁਰੂ ਦੀ ਆਗਿਆ ਅਨੁਸਾਰ ਜੀਵਨ ਗੁਜ਼ਾਰਨ ਦਾ ਆਦੀ ਹੋ ਜਾਏ ਤਾਂ ਫਿਰ ਕਾਲ ਉੱਕਾ ਹੀ ਨੇੜੇ ਨਹੀਂ ਆ ਸਕਦਾ, ਪਰ ਉਹ ਤਾਂ ਜੇ ਵਾਹਿਗੁਰੂ ਜੀ ਦੇ ਦਾਸਾਂ ਦੇ ਦਾਸ ਬਣ ਰਹੀਏ, ਭਾਵ ਹਮੇਸ਼ਾਂ ਸੰਤਾਂ ਦਾ ਸੰਗ ਕਰਦੇ ਰਹੀਏ।

੭. ਅਜਿਹੇ ਸੇਵਕਾਂ ਦੇ ਮਨ ਵਿਚ ਸੱਚ ਆ ਵਸਦਾ ਹੈ ਕਿਉਂਕਿ ਉਨ੍ਹਾਂ ਦੇ ਅੰਦਰ ਸੱਚਾ ਗੁਰੂ ਦਾ ਸ਼ਬਦ ਹੁੰਦਾ ਹੈ। ਜਿਸ ਸ਼ਬਦ ਦਾ ਸਦਕਾ ਉਹ ਘਰ ਵਿਚ ਰਹਿੰਦਿਆਂ ਹੀ ਮੋਹ-ਮਾਇਆ ਤੋਂ ਨਿਰਲੇਪ ਜੀਵਨ ਬਿਤਾਉਂਦੇ ਹਨ।

੮. ਗੁਰੂ ਨਾਨਕ ਦੇਵ ਜੀ ਆਖਦੇ ਹਨ—ਜੋ ਆਪਣੇ ਸਤਿਗੁਰੂ ਨੂੰ ਸੇਂਵਦੇ ਹਨ, ਉਹ ਇਸ ਆਸਾ ਰੂਪ ਸੰਸਾਰ ਤੋਂ ਨਿਰਾਸ ਰਹਿੰਦੇ ਹਨ।੫।

ਜਿਵੇਂ ਪਾਣੀ ਵਿਚ ਮੁਰਗਾਈ ਦੇ ਖੰਭ ਨਹੀਂ ਭਿੱਜਿਆ ਕਰਦੇ "'ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈ ਸਾਣੇ ॥"

**ਸਲੋਕੁ ਮ: ੧ ॥**

**੧. ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**੨. ਜੋ ਰਤੁ ਪੀਵਹਿ ਮਾਣਸਾ**
**ਤਿਨ ਕਿਉ ਨਿਰਮਲੁ ਚੀਤੁ ॥**

**੩. ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**੪. ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥**

***ਪਦ ਅਰਥ :*** ਜਾਮਾ—ਕਪੜਾ। ਰਤੁ—ਲਹੂ। ਮਾਣਸਾ—ਮਨੁੱਖਾਂ ਦਾ। ਦਿਲਿ ਹਛੈ—ਸਾਫ਼ ਦਿਲ ਨਾਲ। ਮੁਖਿ—ਮੂੰਹੋਂ। ਦਿਵਾਜੇ—ਦਿਖਾਵੇ।

***ਅਰਥ :***

ਪ੍ਰ: ਕਈ ਲੋਕ ਮਨੁੱਖਾਂ ਦੀ ਰੱਤ ਭਾਵ ਪਰਾਇਆ ਹੱਕ ਖਾਣ ਦੇ ਆਦੀ ਹੁੰਦਿਆਂ ਵੀ ਆਪ ਨੂੰ ਪਾਕ ਦਿਲ ਮੰਨਣ ਦਾ ਹਠ ਕਰਦੇ ਹਨ। ਕੀ, ਉਹ ਇਸ ਤਰ੍ਹਾਂ ਪਵਿੱਤਰ ਮੰਨੇ ਜਾ ਸਕਦੇ ਹਨ ?

ਉ:੧. ਉੱਕਾ ਹੀ ਨਹੀਂ, ਕਿਉਂਕਿ ਦੇਖੋ ! ਜੇ ਕਦੀ ਕੱਪੜੇ ਨੂੰ ਲਹੂ ਲਗ ਜਾਵੇ ਤਾਂ ਆਖੀਦਾ ਹੈ ਕਿ ਇਹ ਕੱਪੜਾ ਪਲੀਤ ਹੋ ਗਿਆ ਹੈ (ਅਜਿਹੇ ਪਲੀਤ ਕੱਪੜੇ ਨਾਲ ਮੁਸਲਮਾਨ ਭਰਾ ਦੀ ਨਮਾਜ਼ ਨਹੀਂ ਪੜ੍ਹੀ ਜਾ ਸਕਦੀ)।

੨. ਪਰ ਜੋ ਲੋਕ ਮਨੁੱਖਾਂ ਦਾ ਹੀ ਲਹੂ ਪੀ ਜਾਂਦੇ ਹਨ (ਭਾਵ ਧੱਕੇ-ਸ਼ਾਹੀ ਕਰ ਕੇ ਹਰਾਮ ਦੀ ਕਮਾਈ ਖਾਂਦੇ ਹਨ) ਤਾਂ ਦੱਸੋ ਉਨ੍ਹਾਂ ਲੋਕਾਂ ਦਾ ਦਿਲ ਕਿਵੇਂ (ਪਾਕ) ਨਿਰਮਲ ਕਿਹਾ ਜਾ ਸਕਦਾ ਹੈ ? ਅਤੇ ਪਲੀਤ ਮਨ ਨਾਲ ਪੜ੍ਹੀ ਹੋਈ ਨਮਾਜ਼ ਕਿਵੇਂ ਖ਼ੁਦਾ ਦੇ ਦਰ ਕਬੂਲੀ ਜਾਏਗੀ ? ਭਾਵ ਕਬੂਲ ਨਹੀਂ ਹੋ ਸਕਦੀ।

ਪ੍ਰ: ਕੀ ਅਜਿਹੇ ਲੋਕ ਮੂੰਹੋਂ ਖ਼ੁਦਾ ਦਾ ਨਾਮ ਨਹੀਂ ਲੈ ਸਕਦੇ ?

ਉ:੩. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਕਾਜ਼ੀ ਖ਼ੁਦਾ ਦਾ ਮੂੰਹੋਂ ਨਾਮ ਲੈਣ ਦੀ ਤਾਂ ਕਿਸੇ ਨੂੰ ਭੀ ਮਨਾਹੀ ਨਹੀਂ, ਪਰ, ਨਾਮ ਲੈਣ ਵਾਲੇ ਲਈ ਇਕ ਸੰਕੇਤ ਜ਼ਰੂਰ ਹੈ, ਕਿ ਖ਼ੁਦਾ ਦਾ ਨਾਮ ਨਿਸ਼ਪਾਪ ਦਿਲ ਨਾਲ ਮੂੰਹੋਂ ਲੈਣਾ ਚਾਹੀਦਾ ਹੈ।

੪. ਇਸ ਤੋਂ ਬਿਨਾਂ ਹੋਰ ਜੋ ਦੁਨੀਆ ਦੇ ਦਿਖਾਵੇ ਲਈ ਕਰਮ ਕਰਦੇ ਹੋ, ਇਹ ਸਾਰੇ ਕਰਮ ਝੂਠੇ ਕਹੇ ਜਾਂਦੇ ਹਨ।੧।

**ਮ: ੧ ॥**

**੧. ਜਾ ਹਉ ਨਾਹੀ ਤਾ ਕਿਆ ਆਖਾ**
**ਕਿਹੁ ਨਾਹੀ ਕਿਆ ਹੋਵਾ ॥**
**੨. ਕੀਤਾ ਕਰਣਾ ਕਹਿਆ ਕਥਨਾ**
**ਭਰਿਆ ਭਰਿ ਭਰਿ ਧੋਵਾਂ ॥**
**੩. ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥**
**੪. ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥**
**੫. ਅਗੈ ਗਇਆ ਮੁਹੇ ਮੁਹਿ ਪਾਹਿ**
**ਸੁ ਐਸਾ ਆਗੂ ਜਾਪੈ ॥੨॥**

***ਪਦ ਅਰਥ :*** ਹਉ—ਮੈਂ। ਕੀਤਾ ਕਰਣਾ—ਮੇਰਾ ਕੰਮ-ਕਾਰ। ਮੁਹਾਏ—ਠਗਾਉਂਦਾ ਹੈ। ਮੁਹਿ—ਮੂੰਹ ਉੱਤੇ। ਪਾਹਿ—ਪੈਂਦੀਆਂ ਹਨ। ਕਿਹੁ—ਕੁਝ। ਐਸਾ—ਭਾਵ ਹਾਸੋ-ਹੀਣਾ।

***ਅਰਥ :***

ਸੰਪ੍ਰਦਾਈ ਗਿਆਨੀ ਇਸ ਸਲੋਕ ਦੀ ਵਾਰਤਾਲਾਪ, ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਹੋਈ ਸੁਣਾਇਆ ਕਰਦੇ ਹਨ। ਇਸ ਵਿਚ ਹਜ਼ੂਰ ਨੇ ਸਿੱਧਾਂ ਦੇ ਪ੍ਰਸ਼ਨਾਂ ਦੇ ਉੱਤਰ ਦਿਤੇ ਹਨ।

ਪ੍ਰ: "ਜੀ ਆਪ ਕੌਣ ਹੋ ?" ਤਾਂ ਗੁਰੂ ਨਾਨਕ ਪਾਤਸ਼ਾਹ ਨੇ ਉੱਤਰ ਦਿੱਤਾ :
"ਮੈਂ ਹਾਂ ਹੀ ਨਹੀਂ।"

ਪ੍ਰ: "ਕੁੱਛ ਤਾਂ ਹੋਵੋਗੇ ਨਾ ?" ਆਪ ਨੇ ਉੱਤਰ ਫ਼ੁਰਮਾਇਆ—

੧. ਹੇ ਸਿੱਧੋ ! ਜਦ ਮੈਂ ਹਾਂ ਹੀ ਨਹੀਂ, ਦੱਸੋ ਤਦ ਮੈਂ ਕੀ ਆਖਾਂ, ਕਿ ਮੈਂ ਆਹ ਕੁਝ ਹਾਂ।

ਪ੍ਰ: "ਤੁਸੀਂ ਅਵਤਾਰ ਹੋ, ਸਿੱਧ ਹੋ, ਯੋਗੀ ਹੋ ਜਾਂ ਸੰਤ ਹੋ ?"

ਉ: ਹੇ ਸਿੱਧੋ ! ਜਦ ਮੈਂ ਜਾਣਦਾ ਹਾਂ, ਕਿ ਮੈਂ ਕੁੱਛ ਵੀ ਨਹੀਂ, ਤਾਂ ਦੱਸੋ, ਮੈਂ ਕੀ ਹੋਵਾਂ, ਭਾਵ ਮੈਂ ਕੀ ਕੁਝ ਹੋਣ ਦਾ ਦਾਅਵਾ ਕਰਾਂ।

ਪ੍ਰ: ਪਰ, ਜਦ ਤੁਸੀਂ ਉਪਦੇਸ਼ ਕਰਦੇ ਹੋ; ਤਾਂ ਦੱਸੋ, ਕੀ ਬਣ ਕੇ ਕਰਦੇ ਹੋ ?

ਉ:੨. ਹੇ ਸਿੱਧੋ ! ਜੋ ਹੁਕਮ ਅਕਾਲ ਪੁਰਖ ਨੇ ਮੈਨੂੰ ਕੀਤਾ ਹੈ, ਉਹੋ ਮੇਰਾ ਕਰਣਾ, ਭਾਵ ਮੈਂ ਉਹੋ ਕੁਝ ਕਰਦਾ ਹਾਂ ਅਤੇ ਜੋ ਉਸ ਨੇ ਮੈਨੂੰ ਕਿਹਾ ਹੈ, ਉਹੋ ਮੇਰਾ ਕਥਨਾ ਹੈ, ਭਾਵ ਉਹੋ ਕੁਝ ਹੀ ਕਹਿੰਦਾ ਹਾਂ।

ਹੇ ਸਿੱਧੋ ! ਮੈਂ ਵੇਖ ਰਿਹਾ ਹਾਂ ਕਿ ਇਹ ਸਾਰਾ ਹੀ ਜਗਤ ਪਾਪ-ਮੈਲ ਨਾਲ ਭਰਿਆ ਪਿਆ ਹੈ, ਉਸ ਪਾਪ ਮੈਲ ਨੂੰ ਉਸ ਸੱਚੇ ਸਾਈਂ ਦੇ ਮੇਹਰ ਰੂਪ ਖੂਹ ਵਿਚੋਂ ਨਾਮ-ਜਲ ਭਰ-ਭਰ ਕੇ ਜਗਤ ਨੂੰ ਧੋਣ ਦਾ ਯਤਨ ਕਰਦਾ ਹਾਂ।

ਪ੍ਰ: ਲੋਕਾਂ ਨੂੰ ਸਮਝਾਉਣ ਹਿਤ ਕੋਈ ਸਿਖਿਆ ਸੁਣਾਓ ?

ਉ:੩. ਹੇ ਸਿੱਧੋ ! ਮੈਂ ਆਪ ਤਾਂ ਅਸਲੀਅਤ ਨੂੰ ਸਮਝ ਨਾ ਸਕਿਆ ਹੋਵਾਂ ਅਤੇ ਲੋਕਾਂ ਨੂੰ ਉਸ ਅਸਲੀਅਤ ਬਾਰੇ ਸਮਝਾਉਂਦਾ ਫਿਰਾਂ, ਤੁਸੀਂ ਆਪ ਹੀ ਦੱਸੋ ਕਿ ਮੈਂ ਐਸਾ ਆਗੂ (ਹੋਵਾਂ) ਬਣਾਂ ? ਭਾਵ ਮੈਨੂੰ ਅਜਿਹਾ ਆਗੂ ਨਹੀਂ ਬਣਨਾ ਚਾਹੀਦਾ।

ਪ੍ਰ: ਕਿਉਂ ਜੀ ! ਕਿਸੇ ਨੂੰ ਰਾਹ ਦੱਸਣ ਵਿਚ ਨੁਕਸਾਨ ਵੀ ਕੀ ਹੈ ?

ਉ:੪. ਹੇ ਸਿੱਧੋ ! (ਕਿਸੇ ਭੁੱਲੇ ਨੂੰ ਰਾਹੇ ਪਾਉਣਾ ਤਾਂ ਮਨੁੱਖੀ ਫ਼ਰਜ਼ ਹੈ, ਹਾਂ ਜਦ ਉਹ ਆਪ ਉਸ ਮਾਰਗ ਦਾ ਜਾਣੂ ਹੋਵੇ ਪਰ), ਜੇ ਕੋਈ ਆਪ ਹੀ ਅੰਨ੍ਹਾ ਹੋਵੇ, ਉਹ ਰਾਹ ਦੱਸੇ ਲੋਕਾਂ ਨੂੰ, ਤਾਂ ਨਿਹਚਾ ਕਰੋ, ਉਹ ਅੰਨ੍ਹਾ ਉਸ ਸਾਰੇ ਸਾਥ ਨੂੰ ਹੀ ਲੁਟਾ ਬੈਠੇਗਾ। ਭਾਵ ਧੋਖਾ ਦੇਵੇਗਾ।

੫. (ਅਤੇ ਉਹ ਆਪ ਵੀ ਅੱਗੇ ਰੱਬੀ-ਦਰਗਾਹੇ) ਮੂੰਹੇ-ਮੂੰਹ ਚੋਟਾਂ ਖਾਏਗਾ, ਫਿਰ ਹੁਣ ਤੁਸੀਂ ਆਪ ਹੀ ਦੱਸੋ ਕਿ ਐਸਾ ਆਦਮੀ ਅੱਗੇ ਜਾ ਕੇ ਆਗੂ ਜਾਪੇਗਾ ? ਭਾਵ ਇਸ ਲੋਕ ਵਿਚ ਤਾਂ ਉਸ ਅੰਨ੍ਹੇ ਨੂੰ ਅੰਨ੍ਹੇ ਲੋਕ ਆਗੂ ਬੇਸ਼ਕ ਬਣਾ ਲੈਣ, ਪਰ, ਦਰਗਾਹੀ ਲੋਕ ਤਾਂ ਸਿਆਣੇ ਹਨ, ਉਸ ਨੂੰ ਅੰਨ੍ਹਾ ਹੀ ਆਖਣਗੇ।੨।

## ਪਉੜੀ ॥

**੧. ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ॥**
**੨. ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ ॥**
**੩. ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥**
**੪. ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥**
**੫. ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥**
**੬. ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥**
**੭. ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥**
**੮. ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥੬॥**

***ਪਦ ਅਰਥ :*** ਮਾਹਾ—ਮਹੀਨਾ। ਮੂਰਤ—ਮੁਹੂਰਤ। ਵੀਚਾਰਾ—ਵਿਚਾਰਿਆ ਜਾ ਸਕਦਾ ਹੈ। ਗਣਤੈ—ਥਿੱਤਾਂ ਦੇ ਲੇਖੇ ਕਰਨ ਨਾਲ। ਅਲਖ—ਅਦ੍ਰਿਸ਼ਟ। ਵਣਜਾਰਾ—ਫੇਰੀ ਲਾ ਕੇ ਸੌਦਾ ਵੇਚਣ ਵਾਲਾ।

***ਅਰਥ :***

ਪ੍ਰ: ਕੀ, ਰੱਬ ਦੀ ਪ੍ਰਾਪਤੀ ਦੀ ਵੀਚਾਰ ਕਰਨ ਲਈ ਭੀ ਕੋਈ ਖ਼ਾਸ ਮਹੀਨਾ ਜਾਂ ਰੁੱਤ ਹੈ ?

ਉ:੧. ਕਦਾਚਿਤ ਨਹੀਂ ! ਉਸ ਪ੍ਰਭੂ ਦੇ ਸਨਮੁਖ ਅਰਦਾਸ ਕਰਦੇ ਹਨ, ਕਿ ਹੇ ਪ੍ਰਭੂ ! ਸਾਰੇ ਮਹੀਨਿਆਂ, ਰੁੱਤਾਂ, ਘੜੀਆਂ ਤੇ ਮੁਹੂਰਤਾਂ ਵਿਚ ਤੈਨੂੰ ਵੀਚਾਰਿਆ (ਸਿਮਰਿਆ) ਜਾ ਸਕਦਾ ਹੈ। ਭਾਵ ਉਸ ਰੱਬ ਨੂੰ ਸਿਮਰਨ ਲਈ ਕੋਈ ਖ਼ਾਸ ਮਹੀਨਾ ਜਾਂ ਰੁੱਤ, ਥਿੱਤ ਨਹੀਂ।

੨. ਹੇ ਸੱਚ ਅਲੱਖ, ਅਪਾਰ, ਪ੍ਰਭੂ ! ਤੈਨੂੰ ਥਿੱਤਾਂ, ਰੁੱਤਾਂ ਦਾ ਲੇਖਾ ਕਰਨ ਵਾਲੇ ਕਿਸੇ ਨੇ ਭੀ ਅੱਜ ਤਕ ਨਹੀਂ ਪਾਇਆ।

ਪ੍ਰ: ਕੀ ਤੁਸੀਂ ਅਜਿਹੀ ਕਠਨ ਵਿਦਿਆ ਪੜ੍ਹਨ ਵਾਲਿਆਂ ਨੂੰ ਸਿਆਣੇ ਨਹੀਂ ਸਮਝਦੇ ?

ਉ: "ਉੱਕਾ ਹੀ ਨਹੀਂ।"

ਪ੍ਰ: ਫਿਰ ਗੁਰਮਤ ਅਨੁਸਾਰ ਉਨ੍ਹਾਂ ਨੂੰ ਕੀ ਸਮਝਿਆ ਜਾਂਦਾ ਹੈ ?

ਉ:੩. ਰੱਬ ਪ੍ਰਾਪਤੀ ਦੇ ਮਾਰਗ ਤੋਂ ਸੱਖਣੇ, ਜਿਸ ਪੜ੍ਹੇ ਹੋਏ ਵਿਚ ਤਿੰਨ ਦੋਸ਼ (ਲਬੁ—ਖਾਣ ਦਾ, ਲੋਭੁ—ਦੌਲਤ ਇਕੱਠੀ ਕਰਨ ਦਾ ਅਤੇ ਹੰਕਾਰ—ਗੁਣਾਂ ਦਾ) ਹਨ ਉਸ ਪੜ੍ਹੇ ਹੋਏ ਨੂੰ ਗੁਰਮਤ ਵਿਚ ਮੂਰਖ ਆਖਿਆ ਗਿਆ ਹੈ।

ਪ੍ਰ: ਫਿਰ ਕੀ, ਗੁਰਮਤ ਅਨੁਸਾਰ ਪੜ੍ਹਾਈ ਕਰਨ ਦੀ ਮਨਾਹੀ ਹੈ ?

ਉ:੪. ਇਹ ਗੱਲ ਨਹੀਂ, ਗੁਰਮਤ ਵਿਚ ਤਾਂ ਹਰ ਤਰ੍ਹਾਂ ਦਾ ਗਿਆਨ ਪੜ੍ਹਨ ਦੀ ਆਗਿਆ ਹੈ। ਪਰ, ਉਸ ਹਰ ਤਰ੍ਹਾਂ ਦੀ ਪੜ੍ਹਾਈ ਵਿਚ ਗੁਰਮਤ ਵਿਚਾਰ ਅਨੁਸਾਰ, ਮੁਖ ਪੜ੍ਹਾਈ ਨਾਮ ਪੜ੍ਹਨ ਤੇ ਨਾਮ ਨੂੰ ਸਮਝਣ ਦੀ ਹੋਣੀ ਚਾਹੀਦੀ ਹੈ।

੫. ਜਿਨ੍ਹਾਂ ਨੇ ਗੁਰਮਤ ਦੀ ਵਿਚਾਰ 'ਤੇ ਟੁਰ ਕੇ ਨਾਮ ਰੂਪ ਧਨ ਕਮਾਇਆ ਹੈ, ਉਨ੍ਹਾਂ ਦੇ ਹਿਰਦੇ ਰੂਪ ਭੰਡਾਰੇ ਭਗਤੀ ਨਾਲ ਭਰੇ ਗਏ ਹਨ।

ਪ੍ਰ: ਰੱਬ ਦੇ ਸੱਚੇ ਦਰਬਾਰ ਵਿਚ ਸੱਚੇ ਕੌਣ ਮੰਨੇ ਜਾਣਗੇ ?

ਉ:੬. ਹੇ ਭਾਈ ! ਜਿਨ੍ਹਾਂ ਨੇ ਪਵਿੱਤਰ ਨਾਮ ਨੂੰ ਮਨ ਵਿਚ ਮੰਨਣ ਕਰ ਲਿਆ ਹੈ, ਉਹੀ ਸੱਚੇ ਦੇ ਸੱਚੇ ਦਰਬਾਰ ਵਿਚ ਸਚਿਆਰ ਮੰਨੇ ਜਾਂਦੇ ਹਨ।

੭. ਹੁਣ ਪ੍ਰਭੂ ਦੇ ਦਰ ਅਰਦਾਸ ਕਰਦੇ ਹਨ, ਹੇ ਪ੍ਰਭੂ ! ਜਿਸ ਤੇਰੇ ਦਿੱਤੇ ਹੋਏ ਸਾਨੂੰ ਜੀਵ ਤੇ ਪ੍ਰਾਣ ਮਿਲੇ ਹਨ, ਹੇ ਜੋਤੀ ਸਰੂਪ ! ਤੂੰ ਹੀ ਸਾਡੇ ਅੰਦਰ ਵੱਸ ਰਿਹਾ ਹੈਂ।

੮. ਹੇ ਪ੍ਰਭੂ ! ਤੂੰ ਸਦਾ ਇਕ ਰਸ ਰਹਿਣ ਵਾਲਾ ਸ਼ਾਹ ਹੈਂ, ਹੋਰ ਸਾਰਾ ਹੀ ਜਗਤ ਤੇਰਾ ਵਣਜਾਰਾ ਹੈ। ਭਾਵ ਹੋਰ ਸਾਰੇ ਜੀਵ ਮਾਨੋ ਸੰਸਾਰ ਵਿਚ ਫੇਰੀ ਲਾ ਕੇ ਸੌਦਾ ਕਰਨ ਵਾਲੇ ਹਨ, ਜੋ ਸਮਾਂ ਪੂਰਾ ਹੋ ਜਾਣ ਤੋਂ ਟੁਰ ਜਾਣਗੇ।੬।

## ਸਲੋਕੁ ਮ: ੧ ॥

**੧. ਮਿਹਰ ਮਸੀਤਿ ਸਿਦਕੁ ਮੁਸਲਾ**
**ਹਕੁ ਹਲਾਲੁ ਕੁਰਾਣੁ ॥**
**੨. ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥**
**੩. ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥**
**੪. ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥**

***ਪਦ ਅਰਥ :*** ਸਿਦਕੁ—ਭਰੋਸਾ, ਨਿਹਚਾ, ਸ਼ਰਧਾ। ਮੁਸਲਾ—(ਮੁਸੱਲਾ), ਉਹ ਸਫ਼ ਜਾਂ ਕੱਪੜਾ, ਜਿਸ ਉੱਤੇ ਬੈਠ ਕੇ ਨਮਾਜ਼ ਪੜ੍ਹੀਦੀ ਹੈ। ਹਕੁ—ਉਹ ਕਮਾਈ ਜਿਸ ਦੇ ਲੈਣ ਦਾ ਸਾਨੂੰ ਹੱਕ ਹੈ। ਹਲਾਲੁ—ਜੋ ਕਮਾਈ ਸਾਡੀ (ਵਿਹਿਤ) ਸਹੀ ਕਿਰਤ ਕੀਤੀ ਹੋਵੇ। ਸਰਮ—ਸ਼ਰਮ, ਹਯਾ, ਵਿਕਾਰਾਂ ਵਲੋਂ ਸੰਗਣਾ। ਸੀਲੁ—ਨੇਕ ਸੁਭਾਅ। ਕਰਮ—ਚੰਗੇ ਕੰਮ, ਨੇਕ ਅਮਲ। ਕਾਬਾ—ਮੱਕੇ ਦਾ ਉਹ ਮੁਸਲਮਾਨੀ ਮੰਦਰ, ਜਿਸ ਦਾ ਦਰਸ਼ਨ ਕਰਨ ਲਈ ਮੁਸਲਮਾਨ ਜਾਂਦੇ ਹਨ। ਤਸਬੀ—ਮਾਲਾ।

ਪੁਰਾਣੇ ਸਮੇਂ ਦੇ ਹਾਕਮ ਵੱਢੀ ਖ਼ੋਰ ਅਤੇ ਕਾਜ਼ੀ ਮੁੱਲਾਂ ਤੇ ਇਨ੍ਹਾਂ ਦੇ ਵਡਕੇ ਆਚਰਣਹੀਣ ਤੇ ਝਗੜਾਲੂ ਹੋਇਆ ਕਰਦੇ ਸਨ। ਅਗਲੇ ਸਲੋਕਾਂ ਦੇ ਪਾਠ ਕਰਨ ਤੋਂ ਇਉਂ ਜਾਪਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਦਾ ਵਾਰਤਾਲਾਪ ਕਿਸੇ ਮੁਤਸਬੀ, ਗਿਰੇ ਆਚਰਣ ਵਾਲੇ ਝਗੜਾਲੂ ਮੁਸਲਮਾਨ ਨਾਲ ਹੋਇਆ ਹੈ। ਇਨ੍ਹਾਂ ਸਲੋਕਾਂ ਵਿਚ ਨਕਲੀ ਤੇ ਵਿਖਾਵੇ ਦੇ ਨਮਾਜ਼ ਆਦਿ ਕਰਮਾਂ ਦੀ ਥਾਵੇਂ ਸ਼ੁਭ ਗੁਣ ਧਾਰਨ ਦਾ ਉਪਦੇਸ਼ ਹੈ।

ਕਾਜ਼ੀ ਨੇ ਕਿਹਾ—"ਸਾਈਂ ਜੀ ! ਹਜ਼ਰਤ ਮੁਹੰਮਦ ਸਾਹਿਬ ਦੇ ਫ਼ੁਰਮਾਨ ਅਨੁਸਾਰ ਜੋ ਵੀ ਉਨ੍ਹਾਂ ਦੀ ਉੱਮਤ ਵਿਚ ਸ਼ਾਮਲ ਹੋਵੇਗਾ, ਭਾਵ ਮੁਸਲਮਾਨ ਬਣੇਗਾ। ਉਸ ਦੀ ਉਹ ਬਹਿਸ਼ਤ ਜਾਣ ਲਈ ਸਿਫ਼ਾਰਸ਼ ਕਰਨਗੇ। ਕੀ, ਤੁਸੀਂ ਇਸ ਖ਼ਿਆਲ ਨਾਲ ਸਹਿਮਤ ਹੋ ?"

ਗੁਰੂ ਜੀ—"ਹਾਂ, ਪਰ ਜਦ ਕੋਈ ਸਹੀ ਅਰਥਾਂ ਵਿਚ ਮੁਸਲਮਾਨ ਹੋਵੇ।"

ਕਾਜ਼ੀ—"ਜੀ, ਮੈਂ ਪੱਕਾ ਮੁਸਲਮਾਨ ਹਾਂ।"

ਗੁਰੂ ਜੀ—"ਉਹ ਕਿਵੇਂ ?"

ਕਾਜ਼ੀ—"ਜੀ, ਮੈਂ ਇਸਲਾਮੀ ਸ਼ਰ੍ਹਾ ਮੁਤਾਬਿਕ ਹਰ ਕ੍ਰਿਆ ਕਰਨ ਦਾ ਆਦੀ ਹਾਂ।"

ਗੁਰੂ ਜੀ—"ਉਹ ਕਿਹੜੀ ਕ੍ਰਿਆ ਹੈ।"

ਕਾਜ਼ੀ—"ਜੀ, ਇਹੋ ਕ੍ਰਿਆ ਹੈ, ਮਸੀਤੇ ਜਾਣਾ, ਮੁਸੱਲਾ ਵਿਛਾ ਨਮਾਜ਼ ਪੜ੍ਹਨੀ, ਕੁਰਾਨ ਮਜ਼ੀਦ ਦਾ ਪਾਠ ਕਰਨਾ ਅਤੇ ਕੁਰਾਨ ਮੁਤਾਬਿਕ ਰੋਜ਼ੇ ਆਦਿ ਰੱਖਣੇ।"

ਗੁਰੂ ਜੀ—"ਬਸ, ਇਸ ਤੋਂ ਅੱਗੇ ਹੋਰ ਕੁਝ ਨਹੀਂ ?"

ਕਾਜ਼ੀ—"ਜੀ, ਇਸਲਾਮ ਮਤ ਅਨੁਸਾਰ ਇਸ ਤੋਂ ਅੱਗੇ ਹੋਰ ਕੁਝ ਹੈ ਹੀ ਨਹੀਂ।"

ਗੁਰੂ ਜੀ—"ਤਾਂ ਫਿਰ ਤੈਨੂੰ ਭੁਲੇਖਾ ਹੈ, ਇਸ ਤੋਂ ਅੱਗੇ ਇਕ ਅਸਲੀ ਸ਼ਰ੍ਹਾ ਹੋਰ ਵੀ ਹੈ, ਜਿਸ ਤੋਂ ਬਿਨਾਂ ਇਹ ਬਾਹਰਲੀ ਸਾਰੀ ਕ੍ਰਿਆ ਅਸਫਲ ਕਹੀ ਜਾ ਸਕਦੀ ਹੈ।"

ਕਾਜ਼ੀ—"ਜੀ, ਉਹ ਕਿਹੜੀ ਕ੍ਰਿਆ ਹੈ ?" ਤਾਂ ਇਸ ਸਲੋਕ ਵਿਚ ਅਸਲ ਮੁਸਲਮਾਨ ਬਣਨ ਲਈ ਅੰਤ੍ਰੀਵ ਕ੍ਰਿਆ ਅੰਕਤ ਕਰਦੇ ਹਨ :

**ਅਰਥ :**

ਉ:੧. ਹੇ ਕਾਜ਼ੀ—ਖ਼ੁਦਾ ਦੀ ਉੱਮਤ, ਭਾਵ ਲੋਕਾਂ 'ਤੇ ਜ਼ੁਲਮ ਕਰਨਾ ਛੱਡ ਕੇ, ਦੁਖੀ ਲੋਕਾਂ 'ਤੇ ਤਰਸ ਕਰਨ ਨੂੰ ਮਸੀਤ ਬਣਾ ਲੈ, ਸਿਦਕ ਦਾ ਮੁਸੱਲਾ, ਭਾਵ ਰੱਬ 'ਤੇ ਭਰੋਸਾ ਰੱਖਣ ਨੂੰ ਮੁਸੱਲਾ ਬਣਾ, ਹੱਕ ਹਲਾਲ ਦੀ ਕਮਾਈ ਨੂੰ ਖਾਣਾ ਇਹ ਕੁਰਾਨ ਸਮਝ ਲੈ।

੨. ਮਾੜੇ ਕਰਮ ਕਰਨ ਵਲੋਂ ਸ਼ਰਮ ਕਰਨੀ, ਭਾਵ ਝਕਣਾ, ਰੁੱਕ ਜਾਣਾ, ਇਸ ਨੂੰ ਅਸਲ ਸੁੰਨਤ ਸਮਝ। ਚੰਗਾ ਸੁਭਾਅ ਧਾਰਨ ਕਰਨਾ ਇਹ ਰੋਜ਼ਾ ਰੱਖ। ਹੇ ਕਾਜ਼ੀ! ਤੂੰ ਬਾਹਰਲੀ ਕ੍ਰਿਆ ਦੇ ਨਾਲ ਨਾਲ ਉਪ੍ਰੋਕਤ ਅੰਤ੍ਰੀਵ ਸ਼ੁਭ ਗੁਣਾਂ ਦੇ ਧਾਰਨ ਕਰਨ ਵਾਲਾ ਮੁਸਲਮਾਨ ਬਣ ਜਾ (ਇਸੇ ਸ਼ੁਭ ਗੁਣਾਂ ਦਾ ਸਦਕਾ ਤੂੰ ਸਿਫ਼ਾਰਸ਼ ਕਰਾਉਣ ਦਾ ਹੱਕਦਾਰ ਹੋ ਸਕੇਂਗਾ)।

੩. ਨੇਕੀ ਦੀ ਕਰਨੀ, ਭਾਵ ਉੱਚਾ ਆਚਰਣ ਰੱਖਣ ਨੂੰ ਮੱਕੇ ਦੀ ਜ਼ਯਾਰਤ ਜਾਣ। ਸੱਚ ਨੂੰ ਭਾਵ ਅੰਦਰੋਂ-ਬਾਹਰੋਂ ਇਕੋ ਜਿਹੇ ਰਹਿਣ ਨੂੰ ਪੀਰ ਜਾਣ ਲੈ। ਰਹਿਮ ਕਰਨ ਨੂੰ ਕਲਮਾ ਤੇ ਨਮਾਜ਼ ਸਮਝ ਲੈ।

੪. ਜੋ ਗੱਲ ਉਸ ਰੱਬ ਨੂੰ ਭਾਵੇ, ਉਹੀ ਸਿਰ ਮੱਥੇ ਖ਼ੁਸ਼ੀ-ਖ਼ੁਸ਼ੀ ਕਬੂਲ ਕਰਨੀ, ਭਾਵ ਹਰ ਹਾਲਤ ਵਿਚ ਰੱਬੀ-ਰਜ਼ਾ ਅੰਦਰ ਪ੍ਰਸੰਨ ਰਹਿਣਾ, ਇਸੇ ਨੂੰ ਤਸਬੀ ਸਮਝ ਲੈ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਕਾਜ਼ੀ! ਅਜਿਹੇ ਮੁਸਲਮਾਨ ਦੀ ਉਹ ਰੱਬ ਜ਼ਰੂਰ ਹੀ ਲਾਜ ਰੱਖਦਾ ਹੈ।੧।

**ਮ: ੧ ॥**

**੧. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**੨. ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥**
**੩. ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥**
**੪. ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥**
**੫. ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥**

***ਪਦ ਅਰਥ :*** ਹਾਮਾ ਭਰੇ—ਸਿਫ਼ਾਰਸ਼ ਕਰਦਾ ਹੈ। ਮੁਰਦਾਰੁ—ਪਰਾਇਆ ਹੱਕ। ਭਿਸਤਿ—ਬਹਿਸ਼ਤ ਵਿਚ। ਛੁਟੈ—ਨਜਾਤ (ਮਿਲਦੀ ਹੈ), ਮੁਕਤੀ (ਮਿਲਦੀ ਹੈ)। ਕਮਾਇ—ਅਮਲੀ ਜੀਵਨ ਗੁਜ਼ਾਰਿਆਂ। ਮਾਰਣ—ਮਸਾਲੇ। ਪਲੈ ਪਾਇ—ਮਿਲਦਾ ਹੈ।

**ਅਰਥ :**

ਪ੍ਰ: ਕਾਜ਼ੀ—ਸਾਈਂ ਜੀ! ਮੈਂ ਜੋ ਭੀ ਕੁਝ ਇਸਲਾਮੀ ਸ਼ਰ੍ਹਾ ਮੁਤਾਬਿਕ ਕਰਦਾ ਹਾਂ; ਕੀ, ਇਸ ਦੇ ਇਵਜਾਨੇ ਵਿਚ ਪੀਰ ਜੀ ਮੇਰੀ ਸਿਫ਼ਾਰਸ਼ ਨਾ ਕਰਨਗੇ ?

ਉ:੧. ਉੱਕਾ ਹੀ ਨਹੀਂ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਕਾਜ਼ੀ! ਭਾਵੇਂ ਤੂੰ ਬਾਹਰਲੀ ਕ੍ਰਿਆ ਕਿਤਨੀ ਭੀ ਇਸ ਤੋਂ ਵਧੇਰੇ ਕਰਦਾ ਰਹੁ। ਪਰ, ਜੇ ਤੂੰ ਕਿਸੇ ਦੂਸਰੇ ਦਾ ਹੱਕ ਖਾਂਦਾ ਹੈ ਤਾਂ ਸਮਝ ਉਹ ਤੇਰੇ ਲਈ ਇਕ ਸੂਰ ਦੇ ਹੀ ਬਰਾਬਰ ਹੈ (ਜਿਸ ਨੂੰ ਕਿ ਇਸਲਾਮੀ ਸ਼ਰ੍ਹਾ ਨੇ ਮੁਸਲਮਾਨ ਲਈ ਨਜਾਇਜ਼ ਕਰਾਰ ਦਿੱਤਾ ਹੈ), ਇਹ ਕਾਨੂੰਨ ਕੇਵਲ ਤੇਰੇ 'ਤੇ ਹੀ ਲਾਗੂ ਨਹੀਂ ਹੁੰਦਾ, ਸਗੋਂ ਤੇਰੇ ਦੂਜੇ ਭਰਾ ਹਿੰਦੂਆਂ 'ਤੇ ਭੀ ਵਰਤਿਆ ਜਾਏਗਾ। ਭਾਵ ਜੇ ਕੋਈ ਹਿੰਦੂ ਵੀਰ ਪਰਾਇਆ ਹੱਕ ਖਾਏਗਾ, ਉਸ ਲਈ ਉਹ ਗਾਂ ਦੇ ਤੁੱਲ ਹੈ। ਜਿਸ ਨੂੰ ਹਿੰਦੂ ਮੱਤ ਵਿਚ ਖਾਣਾ ਮਹਾਂ ਪਾਪ ਦੱਸਿਆ ਜਾਂਦਾ ਹੈ। ਸਾਰੰਸ਼ ਇਹ ਹੈ ਕਿ ਪਰਾਇਆ ਹੱਕ ਖਾਣਾ ਮੁਸਲਮਾਨ ਲਈ ਸੂਰ ਤੇ ਹਿੰਦੂ ਵੀਰ ਲਈ ਗਾਂ ਸਮਾਨ ਹੈ।

੨. ਹਿੰਦੂਆਂ ਦਾ ਗੁਰੂ, ਮੁਸਲਮਾਨਾਂ ਦਾ ਪੀਰ, ਤਾਹੀਓਂ ਹਾਮੀ ਭਰੇਗਾ ਜੇ ਇਨ੍ਹਾਂ ਬੰਦਿਆਂ ਵਿਚੋਂ ਕੋਈ ਭੀ ਕਿਸੇ ਦਾ ਹੱਕ ਖਾਣ ਰੂਪ ਮੁਰਦਾਰ ਨਾ ਖਾਵੇ।

ਪ੍ਰ: ਕਾਜ਼ੀ—ਸਾਈਂ ਜੀ! ਮੈਂ ਤਾਂ ਕੁਰਾਨ ਆਦਿ ਹੋਰ ਅਨੇਕਾਂ ਸ਼ਰ੍ਹਾ ਦੀਆਂ ਕਿਤਾਬਾਂ ਵਿਚੋਂ ਇਤਨੀਆਂ ਗੱਲਾਂ ਚੇਤੇ ਕੀਤੀਆਂ ਹਨ, ਕਿ ਚਰਚਾ ਕਰਨ ਵਿਚ ਮੇਰਾ ਕੋਈ ਮੁਕਾਬਲਾ ਹੀ ਨਹੀਂ ਕਰ ਸਕਦਾ, ਕੀ ਇਸ ਕੀਤੀ ਮੁਸ਼ੱਕਤ ਦਾ ਫਲ ਮੈਨੂੰ ਬਹਿਸ਼ਤ ਨਾ ਮਿਲੇਗੀ ?

ਉ:੩. ਬਿਲਕੁਲ ਨਹੀਂ, ਕਿਉਂਕਿ ਜ਼ੁਬਾਨੀ, ਵਧੇਰੇ ਗੱਲਾਂ ਚੇਤੇ ਕਰਨ ਨਾਲ ਕੋਈ ਭੀ ਬਹਿਸ਼ਤ ਵਿਚ ਨਹੀਂ ਜਾ ਸਕਦਾ, ਜਿਸ ਨੂੰ ਤੁਸੀਂ ਸੱਚਾ ਰਸਤਾ ਆਖਦੇ ਹੋ, ਉਸ ਰਾਹੇ ਤਾਂ ਜੀਵ ਸੱਚ ਦੀ ਕੀਤੀ ਕਮਾਈ ਨਾਲ ਹੀ ਛੁੱਟ ਸਕਦਾ ਹੈ। ਭਾਵ ਅਮਲੀ ਜੀਵਨ ਗੁਜ਼ਾਰਨ ਵਿਚ ਹੀ ਛੁਟਕਾਰਾ ਹੈ।

ਪ੍ਰ: ਕਾਜ਼ੀ—ਸਾਈਂ ਜੀ! ਇਸ ਦੀ ਸਪਸ਼ਟਤਾ ਲਈ ਕੋਈ ਮਿਸਾਲ ਦਿਓ ?

ਉ:੪. ਕਾਜ਼ੀ ਸਾਹਿਬ! ਵੇਖੋ, ਜਿਸ ਤਰ੍ਹਾਂ ਹਰਾਮ ਵਿਚ ਮਸਾਲੇ ਪਾਇਆਂ ਉਹ ਹਲਾਲ ਨਹੀਂ ਹੋ ਜਾਂਦਾ, ਭਾਵ ਸੂਰ ਦਾ ਮਾਸ ਜੋ ਮੁਸਲਮਾਨ ਲਈ ਹਰਾਮ ਹੈ, ਕਿਸੇ ਮਸਾਲੇ ਪਾਉਣ ਨਾਲ ਉਹ ਹਲਾਲ ਨਹੀਂ ਹੋ ਜਾਂਦਾ। ਤਿਵੇਂ ਪਰਾਏ ਹੱਕ ਦਾ ਪੈਸਾ ਕਿਸੇ ਮਸਾਲੇ-ਬਾਜੀ ਨਾਲ ਉਹ ਹਲਾਲ ਨਹੀਂ ਹੋ ਸਕਦਾ। ਅਰਥਾਤ ਬਹੁਤੀਆਂ ਬਹਿਸ-ਬਾਜੀ ਦੀਆਂ ਗੱਲਾਂ ਹਰਾਮ ਦੇ ਮਾਸ ਨੂੰ ਹਲਾਲ ਨਹੀਂ ਬਣਾ ਸਕਣਗੀਆਂ।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਕਾਜ਼ੀ ! ਸਾਰੰਸ਼ ਤਾਂ ਇਹੋ ਹੈ ਕਿ ਝੂਠੀਆਂ ਗੱਲਾਂ ਨਾਲ ਝੂਠ ਹੀ ਪੱਲੇ ਪੈਂਦਾ ਹੈ।੨।

**ਮ: ੧ ॥**

**੧. ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**੨. ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**੩. ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥**
**੪. ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**
**੫. ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥**

***ਪਦ ਅਰਥ :*** ਵਖਤ—ਵਕਤ, ਸਮੇਂ। ਦੁਇ—ਦੂਜੀ। ਖੈਰ ਖੁਦਾਇ—ਰੱਬ ਤੋਂ ਸਭ ਦਾ ਭਲਾ ਮੰਗਣਾ। ਰਾਸਿ—ਰਾਸਤ, ਸਾਫ਼। ਸਨਾਇ—ਮਹਿਮਾ, ਕੀਰਤੀ, ਸਿਫ਼ਤ, ਉਸਤਤਿ, ਵਡਿਆਈ। ਪਾਇ—ਪਾਇਆਂ, ਸ਼ਕਤੀ, ਤਾਕਤ, ਇੱਜ਼ਤ।

***ਅਰਥ :***

ਪ੍ਰ: ਸਾਈਂ ਜੀ ! ਮੈਂ ਇਸਲਾਮੀ ਮੱਤ ਅਨੁਸਾਰ ਪੰਜ ਨਿਵਾਜਾਂ ਪੰਜੇ ਵਕਤ ਪੜ੍ਹਦਾ ਹਾਂ। ਕੀ ਤੁਸੀਂ ਮੈਨੂੰ ਮੁਸਲਮਾਨ ਨਹੀਂ ਮੰਨਦੇ ?

ਉ:੧. ਕਾਜ਼ੀ ਸਾਹਿਬ ! ਇਹ ਮੈਂ ਮੰਨਦਾ ਹਾਂ ਕਿ ਤੇਰੇ ਇਸਲਾਮ ਮੱਤ ਵਿਚ ਪੰਜ ਨਮਾਜ਼ਾਂ ਹਨ ਤੇ ਉਨ੍ਹਾਂ ਪੰਜਾਂ ਦੇ ਪੜ੍ਹਨ ਲਈ ਵਕਤ ਵੀ ਪੰਜ ਹੀ ਨੀਅਤ ਕੀਤੇ ਗਏ ਹਨ ਅਤੇ ਉਨ੍ਹਾਂ ਪੰਜਾਂ ਦੇ ਵੱਖੋ-ਵੱਖ ਨਾਮ ਵੀ ਪੰਜ ਧਰੇ ਗਏ ਹਨ। ਮੈਨੂੰ ਇਸ ਵਿਚ ਵੀ ਕੋਈ ਇਨਕਾਰ ਨਹੀਂ ਕਿ ਤੂੰ ਇਨ੍ਹਾਂ ਪੰਜਾਂ ਨੂੰ ਨਹੀਂ ਪੜ੍ਹਦਾ ਹੋਵੇਂਗਾ। ਪਰ ਕੀ ਇਨ੍ਹਾਂ ਤੋਂ ਬਿਨਾਂ ਜੋ ਅਸਲ ਅੰਦਰੂਨੀ ਪੰਜ ਨਮਾਜ਼ਾਂ ਹਨ, ਤੂੰ ਉਹ ਵੀ ਪੜ੍ਹਦਾ ਹੈਂ ?

ਕਾਜ਼ੀ—ਸਾਈਂ ਜੀ ! ਨਮਾਜ਼ਾਂ ਤਾਂ ਹੈਨ ਹੀ ਪੰਜ, ਹੋਰ ਤਾਂ ਨਮਾਜ਼ਾਂ ਕੋਈ ਨਹੀਂ, ਮੈਂ ਤਾਂ ਸੁਣਿਆ ਤਕ ਵੀ ਨਹੀਂ ਕਿ ਹੋਰ ਵੀ ਨਮਾਜ਼ਾਂ ਹਨ।

ਗੁਰੂ ਜੀ—ਤਾਂ ਫਿਰ ਤੈਨੂੰ ਭੁਲੇਖਾ ਹੈ, ਇਹ ਤੇਰੀਆਂ ਬਾਹਰਲੀਆਂ ਨਮਾਜ਼ਾਂ ਤਾਂ ਰਸਮ ਦਾਰੀ ਹੈ। ਭਾਵ ਫੋਕੀਆਂ ਹਨ, ਤੂੰ ਅਸਲ ਨਮਾਜ਼ਾਂ ਤੋਂ ਬੇ-ਖ਼ਬਰ ਹੈਂ।

ਕਾਜ਼ੀ ਨਿਮੋਝੂਣਾ ਜਿਹਾ ਹੋ ਕੇ ਕਹਿਣ ਲੱਗਾ : ਸਾਈਂ ਜੀ ! ਤਾਂ ਫਿਰ ਉਹ ਨਮਾਜ਼ਾਂ ਦੱਸੋ, ਜੋ ਤੁਹਾਨੂੰ ਉਨ੍ਹਾਂ ਬਾਰੇ ਕੁਝ ਗਿਆਨ ਹੈ ?

ਗੁਰੂ ਜੀ—ਕਾਜ਼ੀ ! ਤੂੰ ਪਹਿਲੋਂ ਆਪਣੀਆਂ ਨਮਾਜ਼ਾਂ ਦੱਸ, ਜੋ ਤੂੰ ਪੰਜੇ ਵਕਤ ਪੜ੍ਹਦਾ ਰਹਿੰਦਾ ਹੈਂ।

ਕਾਜ਼ੀ—ਸਾਈਂ ਜੀ ! ਮੁਸਲਮਾਨਾਂ ਦੀਆਂ ਪੰਜ ਨਮਾਜ਼ਾਂ ਹਦੀਸ ਆਦਿਕਾਂ ਨੇ ਇਹ ਦੱਸੀਆਂ ਹਨ :

੧. ਨਮਾਜ਼ੇ ਸੁਬਹ ਯਾ ਫ਼ਜ਼ਰ—ਪਹੁ ਫੁਟਣ ਤੋਂ ਸੂਰਜ ਚੜ੍ਹਨ ਤੱਕ।
੨. ਨਮਾਜ਼ੇ ਜ਼ੁਹਰ ਯਾ ਪੇਸ਼ੀਨ—ਸੂਰਜ ਢਲਣ ਵਕਤ।
੩. ਨਮਾਜ਼ੇ ਅਸ਼ਰ ਯਾ ਦੀਗਰ—ਤੀਸਰੇ ਪਹਿਰ ਦੀ ਨਮਾਜ਼।
੪. ਨਮਾਜ਼ੇ ਮਗ਼ਰਿਬ ਯਾ ਸ਼ਾਮ—ਸੂਰਜ ਛਿਪਣ ਤੋਂ ਲੈ ਕੇ ਅਸਮਾਨ ਸੁਰਖ਼ੀ ਮਿਟ ਜਾਣ ਤਕ।
੫. ਨਮਾਜ਼ੇ ਇਸ਼ਾ ਯਾ ਖ਼ੁਫ਼ਤਨ—ਸੌਣ ਵੇਲੇ ਦੀ ਨਮਾਜ਼।

ਕਾਜ਼ੀ—ਸਾਈਂ ਜੀ ! ਹੁਣ ਆਪ ਦੱਸੋ, ਜੋ ਅਸਲ ਨਮਾਜ਼ਾਂ ਕਹਿੰਦੇ ਹੋ ?

"ਇਹ ਪੰਜ ਨਮਾਜ਼ਾਂ ਤਾਂ ਫ਼ਰਜ਼ ਹੈ, ਇਨ੍ਹਾਂ ਤੋਂ ਛੁੱਟ ਤਿੰਨ ਨਮਾਜ਼ਾਂ ਅਖ਼ਤਿਆਰੀ ਹਨ, ਜਿਨ੍ਹਾਂ ਦੇ ਪੜ੍ਹਨ ਦਾ ਭਾਰੀ ਸਵਾਬ ਹੈ :

੧. ਸ਼ਲਾਤੁਲ ਇਸ਼ਰਾਕ (ਨਮਾਜ਼ੇ ਇਸ਼ਰਾਕ) ਜਦ ਸੂਰਜ ਚੰਗੀ ਤਰ੍ਹਾਂ ਚੜ੍ਹ ਆਵੇ, ਉਸ ਵੇਲੇ ਦੀ ਨਮਾਜ਼
੨. ਸ਼ਲਾਹਤੁਲਜ਼ੁਹਾ, (ਨਮਾਜ਼ੇ ਚਾਸ਼ਤ) ਕਰੀਬ ਗਿਆਰਾਂ ਵਜੇ ਦਿਨ ਦੇ।
੩. ਸ਼ਲਾਤੁਲ ਤਹੱਜੁਦ (ਨਮਾਜ਼ੇ ਤਹੱਜੁਦ) ਅੱਧੀ ਰਾਤ ਤੋਂ ਕੁਝ ਪਿਛੋਂ ਇਨ੍ਹਾਂ ਤੋਂ ਛੁੱਟ ਦੋ ਨਮਾਜ਼ਾਂ ਦੋ ਈਦਾਂ ਦੀਆਂ ਹਨ, ਅਰਥਾਤ—ਈਦੁਲ-ਫ਼ਿਤਰ ਦੀ, ਦੂਜੀ ਈਦੁਲ ਅਜ਼ਹਾ ਦੀ।

"ਸ਼ਹੀਹੇ ਮੁਸਲਿਮ" ਵਿੱਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਖ਼ੁਦਾ ਦੇ ਪੇਸ਼ ਹੋ ਕੇ ਜਦ ਸਤਵੇਂ ਆਸਮਾਨੋਂ ਮੁੜੇ, ਤਦ ਰਾਹ ਵਿਚ ਛੀਵੇਂ ਆਸਮਾਨ ਹਜ਼ਰਤ ਮੂਸਾ ਮਿਲਿਆ, ਉਸ ਨੇ ਪੁੱਛਿਆ ਕਿ ਖ਼ੁਦਾ ਵਲੋਂ ਤੈਨੂੰ ਕੀ ਹੁਕਮ ਮਿਲਿਆ ਹੈ, ਮੁਹੰਮਦ ਸਾਹਿਬ ਨੇ ਆਖਿਆ ਕਿ ਪੰਜਾਹ ਵੇਲੇ ਨਮਾਜ਼ ਪੜ੍ਹਨ ਦਾ।

ਮੂਸਾ ਨੇ ਕਿਹਾ ਕਿ ਤੇਰੀ ਉੱਮਤ ਨੇ ਕਦੇ ਤਾਮੀਲ ਨਹੀਂ ਕਰਨੀ, ਮੈਂ ਆਪਣੀ ਉੱਮਤ ਨੂੰ ਉਪਦੇਸ਼ ਦੇ ਕੇ ਥੱਕ ਗਿਆ ਹਾਂ, ਪਰ ਉਸ ਤੋਂ ਅਮਲ ਨਹੀਂ ਹੋ ਸਕਿਆ। ਜਾਹ ਮੁੜ ਕੇ ਖ਼ੁਦਾ ਤੋਂ ਫੇਰ ਪੁੱਛ। ਜਦ ਪੈਗ਼ੰਬਰ ਮੁਹੰਮਦ ਨੇ ਖ਼ੁਦਾ ਨੂੰ ਇਹ ਮਜਬੂਰੀ ਦੱਸੀ, ਤਦ ਖ਼ੁਦਾ ਨੇ ਘਟਾਉਂਦੇ ਘਟਾਉਂਦੇ ਪੰਜ ਵੇਲੇ ਨਮਾਜ਼ ਮੁਕੱਰਰ ਕੀਤੀ।

ਮੂਸਾ ਪਾਸ ਆ ਕੇ ਜਦ ਸਾਰਾ ਹਾਲ ਦੱਸਿਆ ਤਾਂ ਉਸ ਨੇ ਆਖਿਆ ਕਿ :

ਲੋਕਾਂ ਨੇ ਪੰਜ ਵੇਲੇ ਵੀ ਨਹੀਂ ਪੜ੍ਹਨੀ। ਜਾਹ ਖ਼ੁਦਾ ਪਾਸੋਂ ਕੁਝ ਹੋਰ ਮੁਆਫ਼ੀ ਮੰਗ।

ਹਜ਼ਰਤ ਮੁਹੰਮਦ ਨੇ ਆਖਿਆ—ਹੁਣ ਬਾਰ-ਬਾਰ ਅਰਜ ਕਰਨ ਤੋਂ ਮੈਨੂੰ ਸ਼ਰਮ ਆਉਂਦੀ ਹੈ, ਹੁਣ ਮੈਂ ਕੁਝ ਨਹੀਂ ਪੁੱਛਾਂਗਾ। ਨਮਾਜ਼ ਦਾ ਪੜ੍ਹਨਾ ਕੁਰਾਨ ਦੀਆਂ ਆਯਤਾਂ ਵਿਚ ਜ਼ਰੂਰੀ ਹੈ, ਇਹ ਨਹੀਂ ਕਿ ਅਰਬੀ ਦਾ ਤਰਜ਼ਮਾ ਕਿਸੇ ਹੋਰ ਬੋਲੀ ਵਿਚ ਪੜ੍ਹ ਲਵੇ। ਨਮਾਜ਼ ਤੋਂ ਪਹਿਲਾਂ ਜਿਸਮ ਅਤੇ ਵਸਤ੍ਰ ਸ਼ੁੱਧ ਕਰਨੇ ਚਾਹੀਏ, ਨਮਾਜ਼ ਪੜ੍ਹਨ ਦੀ ਜ਼ਮੀਨ ਅਪਵਿੱਤ੍ਰ ਨਾ ਹੋਵੇ।

ਜੇ ਨਮਾਜ਼ ਮਸਜਿਦ ਵਿਚ ਬਹੁਤਿਆਂ ਨੇ ਇਕੱਠੇ ਹੋ ਕੇ ਪੜ੍ਹਨੀ ਹੋਵੇ, ਤਦ ਮਸੀਤ ਦੇ ਮੀਨਾਰ ਪੁਰ ਚੜ੍ਹ ਕੇ ਅਜ਼ਾਨ

(ਬਾਂਗ) ਦਾ ਦੇਣਾ ਜ਼ਰੂਰੀ ਹੈ ਤਾਕਿ ਆਵਾਜ਼ ਸੁਣ ਕੇ ਸਭ ਜਮ੍ਹਾਂ ਹੋ ਜਾਣ।

ਨਮਾਜ਼ ਵੇਲੇ ਜੁੱਤੀ ਉਤਾਰਨੀ ਚਾਹੀਏ ਅਤੇ ਸਿਰੋਂ ਨੰਗੇ ਹੋ ਕੇ ਨਮਾਜ਼ ਪੜ੍ਹਨੀ ਨਿਸ਼ੇਧ ਕੀਤੀ ਗਈ ਹੈ।

ਉੱਪਰ ਲਿਖੀ ਨਮਾਜ਼ ਤੋਂ ਛੁੱਟ ਕਿਸੇ ਖ਼ਾਸ ਕਾਰਜ ਲਈ ਨਮਾਜ਼ ਪੜ੍ਹਨੀ ਅਥਵਾ ਮੁਰਦੇ ਦੇ ਭਲੇ ਲਈ ਪ੍ਰਾਰਥਨਾ ਕਰਨੀ ਵੀ ਇਸਲਾਮ ਵਿਚ ਵਿਧਾਨ ਹੈ।

ਯਹੂਦੀਆਂ ਵਿਚ ਸੱਤ ਵੇਲੇ ਨਮਾਜ਼ ਪੜ੍ਹਨ ਦੀ ਰੀਤਿ, ਪਾਈ ਜਾਂਦੀ ਹੈ, ਦੇਖੋ ਜ਼ੱਬੂਰ ਕਾਂਡ ੧੧੯, ਆਯਤ ੧੬੪।

(ਦੇਖੋ ਮਹਾਨ ਕੋਸ਼, ਕਰਤਾ ਭਾਈ ਕਾਨ੍ਹ ਸਿੰਘ ਨਾਭਾ, ਤੀਜੀ ਛਾਪ ਭਾਸ਼ਾ ਵਿਭਾਗ, ਪੰਨਾ ੬੯੨ ਤੀਜਾ ਕਾਲਮ)

੨. ਗੁਰੂ ਜੀ—ਹੇ ਕਾਜ਼ੀ! ਮੈਂ ਤੈਨੂੰ ਦੱਸਦਾ ਹਾਂ ਕਿ ਰਸਮੀ ਨਮਾਜ਼ਾਂ ਨਾਲੋਂ ਅੰਤ੍ਰੀਵ ਪੰਜ ਗੁਣ ਧਾਰਨ ਕਰ ਲੈਣੇ, ਤੈਨੂੰ ਸਚਿਆਰ ਬਣਾ ਸਕਦੇ ਹਨ।

ਪਹਿਲਾ ਗੁਣ—ਸੱਚ ਨੂੰ ਧਾਰਨ ਕਰਨਾ। ਦੂਜਾ—ਹਲਾਲ ਦੀ ਕਮਾਈ ਦਾ ਖਾਣਾ, ਭਾਵ ਜੋ ਹੱਕ ਦੀ ਹੋਵੇ। ਤੀਜਾ—ਰੱਬ ਦੇ ਨਾਮ ਪਰ ਖ਼ੈਰਾਇਤ ਕਰਨੀ, ਦਾਨ ਦੇਣਾ।

੩. ਚੌਥੀ—ਨੀਅਤ ਨੂੰ ਸਾਫ਼ ਕਰਨਾ, ਮਨ ਨੂੰ ਸਾਫ਼ ਰੱਖਣਾ। ਪੰਜਵੀਂ ਨਮਾਜ਼ ਹੈ, ਖ਼ੁਦਾ ਦੀ ਸਿਫ਼ਤ-ਸਲਾਹ ਕਰਨੀ।

੪. ਇਨ੍ਹਾਂ ਪੰਜਾਂ ਨਮਾਜ਼ਾਂ ਦੇ ਨਾਲ-ਨਾਲ ਉੱਚਾ ਆਚਰਣ ਬਣਾਉਣ ਰੂਪ ਕਲਮਾ ਪੜ੍ਹੇ ਤਾਂ ਆਪਣੇ ਆਪ ਨੂੰ ਮੁਸਲਮਾਨ ਅਖਵਾਏ। ਭਾਵ ਹੇ ਕਾਜ਼ੀ! ਤੂੰ ਆਪਣੇ ਆਪ ਨੂੰ ਤਾਹੀਓਂ ਸੱਚਾ ਮੁਸਲਮਾਨ ਅਖਵਾ ਸਕਦਾ ਹੈਂ।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਇਨ੍ਹਾਂ ਗੁਣਾਂ ਤੋਂ ਹੀਣੇ ਜਿਤਨੇ ਭੀ ਹਨ, ਉਹ ਸਾਰੇ ਹੀ ਝੂਠੇ ਹਨ। ਭਾਵ ਝੂਠ ਦੇ ਵਪਾਰੀ ਹਨ, ਝੂਠੇ ਆਦਮੀ ਦੀ ਇੱਜ਼ਤ ਝੂਠੀ (ਦਿਖਾਵੇ ਦੀ) ਹੀ ਹੋਇਆ ਕਰਦੀ ਹੈ।੩।

### ਪਉੜੀ ॥

**੧. ਇਕਿ ਰਤਨ ਪਦਾਰਥ ਵਣਜਦੇ**
**ਇਕਿ ਕਚੈ ਦੇ ਵਾਪਾਰਾ ॥**
**੨. ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥**
**੩. ਵਿਣੁ ਗੁਰ ਕਿਨੈ ਨ ਲਧਿਆ**
**ਅੰਧੇ ਭਉਕਿ ਮੁਏ ਕੂੜਿਆਰਾ ॥**
**੪. ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥**
**੫. ਇਕਸੁ ਬਾਝਹੁ ਦੂਜਾ ਕੋ ਨਹੀ**
**ਕਿਸੁ ਅਗੈ ਕਰਹਿ ਪੁਕਾਰਾ ॥**
**੬. ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ ॥**
**੭. ਵਿਣੁ ਨਾਵੈ ਹੋਰੁ ਧਨੁ ਨਾਹੀ**
**ਹੋਰੁ ਬਿਖਿਆ ਸਭੁ ਛਾਰਾ ॥**
**੮. ਨਾਨਕ ਆਪਿ ਕਰਾਏ ਕਰੇ ਆਪਿ**
**ਹੁਕਮਿ ਸਵਾਰਣਹਾਰਾ ॥੭॥**

***ਪਦ ਅਰਥ :*** ਇਕਿ—ਕਈ ਮਨੁੱਖ। ਪਾਈਅਨਿ—ਮਿਲਦੇ ਹਨ। ਤੁਜਾਰਾ—ਖ਼ਜ਼ਾਨੇ। ਬਿਖਿਆ—ਮਾਇਆ। ਛਾਰਾ—ਸੁਆਹ, ਤੁੱਛ, ਨਿਕੰਮਾ।

### *ਅਰਥ :*

ਪ੍ਰ: ਆਏ ਤਾਂ ਸਾਰੇ ਜੀਵ ਨਾਮ-ਰਤਨ ਖ਼ਰੀਦਣ ਲਈ ਹਨ। ਪਰ, ਕਈ ਭੁੱਲ ਕਿਉਂ ਜਾਂਦੇ ਹਨ?

ਉ:੧. ਕਈ ਮਨੁੱਖ ਤਾਂ ਪ੍ਰਮੇਸ਼ਰ ਦਾ ਨਾਮ ਰੂਪੀ ਰਤਨ ਸਵਾਸਾਂ ਰੂਪੀ ਦੌਲਤ ਨਾਲ ਖ਼ਰੀਦਦੇ ਹਨ। ਉਨ੍ਹਾਂ ਪਰ ਪ੍ਰਭੂ ਦੀ ਅਪਾਰ ਕਿਰਪਾ ਹੈ। ਕਈ ਦੁਨਿਆਵੀ ਕੱਚੇ ਧਨ ਦੇ ਹੀ ਵਾਪਾਰੀ ਹਨ। ਪ੍ਰਭੂ ਨੇ ਉਨ੍ਹਾਂ ਨੂੰ ਇਧਰ ਹੀ ਲਾ ਛੱਡਿਆ ਹੈ।

ਪ੍ਰ: ਪਰ, ਇਹ ਰਤਨਾਂ ਦਾ ਭੰਡਾਰਾ ਸਭ ਕੋਈ ਕਿਉਂ ਨਹੀਂ ਪਾਉਂਦਾ?

ਉ:੨. ਇਹ ਰਤਨਾਂ ਦਾ ਭੰਡਾਰਾ ਹੈ ਤਾਂ ਸਭਨਾਂ ਦੇ ਅੰਦਰ ਹੀ, ਪਰ ਇਹ ਸਤਿਗੁਰੂ ਦੇ ਪ੍ਰਸੰਨ ਹੋਣ ਨਾਲ ਹੀ ਲੱਭਦਾ ਹੈ।

੩. (ਅੰਧੇ) ਅਗਿਆਨੀ ਝੂਠੇ ਪੁਰਸ਼ ਰੌਲਾ ਪਾਉਂਦੇ ਹੀ ਮਰ ਗਏ ਕਿਉਂਕਿ ਗੁਰੂ ਤੋਂ ਬਿਨਾਂ ਇਹ ਖ਼ਜ਼ਾਨਾ ਕਿਸੇ ਨੂੰ ਭੀ ਨਹੀਂ ਲੱਭਾ।

੪. ਮਨਮੁਖ ਦ੍ਵੈਤ ਭਾਵ ਵਿਚ ਹੀ ਸੜ ਕੇ ਮਰ ਗਏ ਕਿਉਂਕਿ ਉਹ ਇਸ ਵਿਚਾਰ ਨੂੰ ਜਾਣਦੇ ਹੀ ਨਹੀਂ ਹਨ।

੫. ਇਕ ਕਰਤਾਰ ਤੋਂ ਬਿਨਾਂ ਹੋਰ ਕੋਈ ਦੂਜਾ ਸੁਖ ਦਾ ਥਾਂ ਨਹੀਂ ਹੈ, ਤਾਂ ਕਿਸ ਦੇ ਅੱਗੇ ਜਾ ਪੁਕਾਰ ਕਰੀਏ।

੬. ਇਕ ਤਾਂ ਧਨ ਤੋਂ ਹੀਣੇ ਮਾਇਆ ਲਈ ਸਦਾ ਭੌਂਕਦੇ ਫਿਰਦੇ ਹਨ ਅਤੇ ਇਕਨਾ ਦੇ ਖ਼ਜ਼ਾਨੇ ਭਰੇ ਪਏ ਹਨ।

੭. ਨਾਮ ਤੋਂ ਬਿਨਾਂ ਹੋਰ ਕੋਈ ਦੁਨਿਆਵੀ-ਧਨ ਨਾਲ ਨਹੀਂ ਜਾਂਦਾ, ਕਿਉਂਕਿ ਹੋਰ ਸਾਰੀ ਮਾਇਆ ਖੇਹ ਰੂਪ ਹੈ।

੮. ਸਤਿਗੁਰੂ ਜੀ ਆਖਦੇ ਹਨ—ਉਹ ਆਪ ਹੀ ਕਰਾਉਂਦਾ ਤੇ ਆਪੇ ਹੀ ਕਰਦਾ ਹੈ ਅਤੇ ਆਪੇ ਹੀ ਹੁਕਮ ਵਿਚ ਲਾ ਕੇ ਸਵਾਰਨ ਵਾਲਾ ਹੈ।੭।

### ਸਲੋਕੁ ਮ: ੧ ॥

**੧. ਮੁਸਲਮਾਣੁ ਕਹਾਵਣੁ ਮੁਸਕਲੁ**
**ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**੨. ਅਵਲਿ ਅਉਲਿ ਦੀਨੁ ਕਰਿ ਮਿਠਾ**
**ਮਸਕਲ ਮਾਨਾ ਮਾਲੁ ਮੁਸਾਵੈ ॥**
**੩. ਹੋਇ ਮੁਸਲਿਮੁ ਦੀਨ ਮੁਹਾਣੈ**
**ਮਰਣ ਜੀਵਣ ਕਾ ਭਰਮੁ ਚੁਕਾਵੈ ॥**
**੪. ਰਬ ਕੀ ਰਜਾਇ ਮੰਨੇ ਸਿਰ ਉਪਰਿ**
**ਕਰਤਾ ਮੰਨੇ ਆਪੁ ਗਵਾਵੈ ॥**
**੫. ਤਉ ਨਾਨਕ ਸਰਬ ਜੀਆ ਮਿਹਰੰਮਤਿ**
**ਹੋਇ ਤ ਮੁਸਲਮਾਣੁ ਕਹਾਵੈ ॥੧॥**

***ਪਦ ਅਰਥ :*** ਮੁਸਲਮਾਣੁ—ਹਜ਼ਰਤ ਮੁਹੰਮਦ ਦੇ ਦੱਸੇ ਦੀਨ ਉੱਤੇ ਜੋ ਈਮਾਨ ਲਿਆਵੇ, ਈਮਾਨਦਾਰ ਉਹ ਮੁਸਲਮਾਨ ਹੈ। ਅਵ੍ਲਿ ਅਉਲਿ—ਅਵਲਿ ਅਵਲਿ, ਪਹਿਲਾਂ ਪਹਿਲ, ਸਭ ਤੋਂ ਪਹਿਲਾਂ। ਮਸਕਲ—ਮਿਸਕਲਾ, ਜੰਗਾਲ ਲਾਹੁਣ ਵਾਲਾ ਹਥਿਆਰ। ਮਾਨਾ—ਮਨਿੰਦ, ਵਾਂਗ। ਮੁਸਾਵੈ—ਠਗਾਵੇ, ਲੁਟਾਏ, ਵੰਡੇ। ਦੀਨ ਮੁਹਾਣੈ—ਦੀਨ ਦੀ ਅਗਵਾਈ ਵਿਚ, ਦੀਨ ਦੇ ਸਨਮੁਖ, ਧਰਮ ਦੇ ਅਨੁਸਾਰ। ਮਰਣ ਜੀਵਣ—ਸਾਰੀ ਉਮਰ। ਆਪੁ—ਹੰਕਾਰ, ਹਉਮੈ, ਖ਼ੁਦੀ। ਮਿਹਰੰਮਤਿ—ਮਿਹਰ, ਤਰਸ।

ਇਸ ਸਲੋਕ ਬਾਬਤ ਸੰਪਰਦਾਈ ਦਾਨਿਆਂ ਦਾ ਖ਼ਿਆਲ ਹੈ ਕਿ ਸੁਲਤਾਨਪੁਰ ਵਿਚ ਕਿਸੇ ਕਾਜ਼ੀ ਨਾਲ ਵਾਰਤਾਲਾਪ ਹੋਇਆ ਜਦ ਆਪ ਜੀ ਨੇ ਇਹ ਆਵਾਜ਼ ਦਿੱਤੀ ਕਿ 'ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨ।' ਤਾਂ ਕਾਜ਼ੀ ਨੇ ਪੁੱਛਿਆ—"ਮੁਸਲਮਾਨ ਕਿਉਂ ਨਹੀਂ ? ਤੱਕੋ ! ਮੈਂ ਮੁਸਲਮਾਨ ਹਾਂ।" ਆਪ ਜੀ ਨੇ ਕਿਹਾ ਕਿ ਤੇਰੀ ਸ਼ਕਲ ਬੇਸ਼ੱਕ ਮੁਸਲਮਾਨਾਂ ਦੀ ਹੈ, ਪਰ ਜੋ ਮੁਸਲਮਾਨਾਂ ਦੇ ਅੰਤ੍ਰੀਵ ਗੁਣ ਹੁੰਦੇ ਹਨ, ਉਹ ਤੇਰੇ ਵਿਚ ਨਹੀਂ ਪਾਏ ਜਾਂਦੇ।

***ਅਰਥ :***

ਪ੍ਰ: ਕਾਜ਼ੀ ਨੇ ਕਿਹਾ ਕਿ ਤੁਸੀਂ ਮੈਨੂੰ ਮੁਸਲਮਾਨ ਕਿਉਂ ਨਹੀਂ ਮੰਨਦੇ ?

ਉ:੧. ਉਹ ਇਸ ਲਈ ਕਿ ਅਸਲ ਮੁਸਲਮਾਨ ਕਹਾਉਣਾ ਬੜਾ ਹੀ ਔਖਾ ਹੈ, ਕਿਉਂਕਿ ਜੇ ਕੋਈ ਸੱਚ-ਮੁੱਚ ਦਾ ਮੁਸਲਮਾਨ ਹੋਵੇ ਤਾਹੀਓਂ ਕੋਈ ਆਪ ਨੂੰ ਮੁਸਲਮਾਨ ਕਹਾਵੇ।

ਪ੍ਰ: ਸਾਈਂ ਜੀ ! ਫਿਰ ਤੁਸੀਂ ਆਪ ਹੀ ਦੱਸੋ ਕਿ ਸੱਚ-ਮੁੱਚ ਦਾ ਮੁਸਲਮਾਨ ਕੌਣ ਹੁੰਦਾ ਹੈ ?

ਉ:੨. ਹੇ ਕਾਜ਼ੀ ! ਜੋ ਆਪਣੇ ਆਪ ਨੂੰ ਮੁਸਲਮਾਨ ਅਖਵਾਉਣਾ ਚਾਹੁੰਦਾ ਹੈ, ਉਸ ਲਈ ਪਹਿਲੋਂ ਇਹ ਜ਼ਰੂਰੀ ਹੈ ਕਿ ਜੋ ਵਲੀਆਂ ਸੰਤਾਂ ਦਾ ਦੱਸਿਆ (ਦੀਨ) ਧਰਮ ਹੈ, ਉਸ ਨੂੰ ਉਹ ਪਿਆਰਾ ਲੱਗਦਾ ਹੋਵੇ੧ ਅਤੇ ਅੰਦਰ ਇਕੱਠੇ ਕੀਤੇ ਪਾਪਾਂ ਤੇ ਸਾਮਾਨ ਨੂੰ ਮਸਕਲੇ ਵਾਂਗੂੰ ਗੁਆ ਦੇਵੇ ਜਾਂ ਆਪਣੀ ਕਮਾਈ ਦਾ ਧਨ ਲੋੜਵੰਦਾਂ ਨਾਲ ਰਲ ਕੇ ਵੰਡ ਛਕੇ, ਇਸ ਤਰ੍ਹਾਂ ਨਾਲ ਉਹ ਅੰਦਰੋਂ ਦੌਲਤ ਦਾ ਹੰਕਾਰ ਦੂਰ ਕਰ ਦੇਵੇ੨

੩. ਫਿਰ ਦੀਨ ਦੇ ਜੋ ਆਗੂ ਹਨ, ਉਨ੍ਹਾਂ ਪਰ ਦ੍ਰਿੜ੍ਹ ਵਿਸ਼ਵਾਸੀ ਹੋਵੇ, ਭਾਵ ਆਪਣੇ ਮਜ਼ਹਬ ਦੀ ਅਗਵਾਈ ਵਿਚ ਤੁਰਦਾ ਹੋਇਆ ਪੱਕਾ ਮੁਸਲਮਾਨ ਬਣੇ੩ ਅਤੇ ਮਰਨ ਜੀਵਨ ਦਾ ਭਰਮ ਹੀ ਦੂਰ ਕਰ ਛੱਡੇ, ਭਾਵ ਮਰਨ ਜੀਉਣ ਨੂੰ ਇਕ ਸਮਾਨ ਜਾਣੇ੪।

੪. ਫਿਰ, ਰੱਬ ਦੀ ਰਜ਼ਾ ਨੂੰ ਸਿਰ-ਮੱਥੇ ਮੰਨੇ, ਭਾਵ ਰੱਬ ਦੀ ਰਜ਼ਾ ਵਿਚ ਸਦਾ ਹੀ ਪ੍ਰਸੰਨ ਚਿੱਤ ਰਵੇ੫। ਸਭ ਕੁਝ ਕਰਤਾ ਕਾਦਰ ਨੂੰ ਹੀ ਮੰਨੇ ਅਤੇ ਆਪਣੇ ਅੰਦਰੋਂ ਖ਼ੁਦੀ ਨੂੰ ਮਿਟਾ ਦੇਵੇ੬।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਜਗਤ ਵਿਚ ਉਸ ਦਾ ਅਜਿਹਾ ਵਰਤਾਰਾ ਹੋਵੇ ਕਿ ਸਾਰਿਆਂ ਜੀਵਾਂ ਉੱਤੇ ਰਹਿਮਤ ਕਰਨ ਵਾਲਾ ਹੋ ਜਾਵੇ, ਇਸ ਤਰ੍ਹਾਂ ਜੋ ਉਪ੍ਰੋਕਤ ੭ ਗੁਣ ਦੱਸੇ ਹਨ, ਇਨ੍ਹਾਂ ਦਾ ਧਾਰਨੀ ਹੋਵੇ ਤਾਂ ਹੀ ਉਹ ਮੁਸਲਮਾਨ ਕਹਾਉਣ ਦਾ ਹੱਕਦਾਰ ਹੋ ਸਕਦਾ ਹੈ।੧।

**ਮਹਲਾ ੪ ॥**

**੧. ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ**
**ਤਜਿ ਮਾਇਆ ਅਹੰਕਾਰੁ ਚੁਕਾਵੈ ॥**
**੨. ਤਜਿ ਕਾਮੁ ਕਾਮਿਨੀ ਮੋਹੁ ਤਜੈ**
**ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥**
**੩. ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ**
**ਤਜਿ ਪਿਆਸ ਆਸ ਰਾਮ ਲਿਵ ਲਾਵੈ ॥**
**੪. ਨਾਨਕ ਸਾਚਾ ਮਨਿ ਵਸੈ**
**ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥**

***ਪਦ ਅਰਥ :*** ਪਰਹਰਿ—ਤਿਆਗ ਕੇ। ਤਜਿ—ਛੱਡ ਕੇ। ਕਾਮਿਨੀ—ਇਸਤ੍ਰੀ। ਅੰਜਨ—ਕਾਲਖ, ਮਾਇਕੀ ਹਨੇਰਾ। ਨਿਰੰਜਨੁ—ਮਾਇਆ ਦੇ ਅਸਰ ਤੋਂ ਰਹਿਤ। ਸੁਤ—ਪੁੱਤਰ। ਦਾਰਾ— ਇਸਤ੍ਰੀ, ਵਹੁਟੀ। ਪਿਆਸ—ਤ੍ਰਿਸ਼ਨਾ।

***ਅਰਥ :***

ਪ੍ਰ: ਕਿਉਂ ਜੀ ਦੱਸੋ ! ਮਨੁੱਖ ਮਾਇਆ ਵਿਚ ਵਸਦਾ, ਮਾਇਆ ਰਹਿਤ ਪ੍ਰਭੂ ਨੂੰ ਕਿਵੇਂ ਪਾ ਸਕਦਾ ਹੈ ?

ਉ:੧. ਹੇ ਭਾਈ ! ਇਸ ਮਨੁੱਖ ਦੇ ਅੰਦਰ੮ ਲਗਾ, ਭਾਵ ਖਿੱਚਾਂ ਹਨ, ਇਨ੍ਹਾਂ ਦਾ ਤਿਆਗੀ ਬਣ ਜਾਵੇ।
ਜੀ ਉਹ ਕਿਹੜੀਆਂ ਹਨ ? ਸੁਣੋ :
ਜਦ ਮਨੁੱਖ, ਕਾਮ੧, ਕ੍ਰੋਧ੨, ਝੂਠ੩, ਨਿੰਦਾ੪, ਛੱਡ ਦੇਵੇ ਅਤੇ ਮਾਇਆ ਦਾ ਤਿਆਗੀ ਹੋ੫, ਅੰਦਰੋਂ ਹੰਕਾਰ ਦਾ ਡੇਰਾ ਉਠਾ ਦੇਵੇ੬।

੨. ਅਤੇ ਸਾਰੀਆਂ ਕਾਮਨਾ ਤਿਆਗ੭, ਇਸਤ੍ਰੀ ਦੇ ਮੋਹ ਦਾ ਭੀ ਤਿਆਗੀ ਬਣ ਜਾਵੇ੮, ਤਾਂ ਫਿਰ ਇਹ ਜੀਵ ਮਾਇਆ ਵਿਚ ਵਸਦਾ ਹੀ ਮਾਇਆ ਰਹਿਤ ਪ੍ਰਭੂ ਨੂੰ ਪਾ ਲਏਗਾ।

ਪ੍ਰ: ਕੀ ਨਾਮ-ਅਭਿਆਸੀ ਨੂੰ ਨਾਮੀ ਵਿਚ ਲੀਨ ਹੋਣ ਲਈ ਕੋਈ ਖ਼ਾਸ ਗੁਣਾਂ ਦਾ ਧਾਰਨੀ ਹੋਣਾ ਪੈਂਦਾ ਹੈ ?

ਉ:੩. ਹਾਂ, ਜ਼ਰੂਰੀ ਹੈ, ਵਡੀ ਰੋਕ ਨਾਮ-ਅਭਿਆਸੀ ਲਈ ਮਾਨ ਤੇ ਅਪਮਾਨ ਹੈ, ਇਸ ਨੂੰ ਮਨੋਂ ਛੱਡ ਦੇਵੇ। ਪੁੱਤਰ, ਇਸਤ੍ਰੀ ਦੀ ਪ੍ਰੀਤ ਦਾ ਤਿਆਗੀ ਹੋ ਜਾਵੇ ਅਤੇ ਦੁਨੀਆ ਦੇ ਪਦਾਰਥਾਂ ਦੀਆਂ ਆਸਾਂ ਤੇ ਤ੍ਰਿਸ਼ਨਾ ਤਜ ਦੇਵੇ ਅਤੇ ਨਾਮ ਵਿਚ ਹਰ ਵਕਤ ਸੁਰਤ ਜੋੜੀ ਰੱਖੇ।

੪. ਗੁਰੂ ਰਾਮਦਾਸ ਜੀ ਕਹਿੰਦੇ ਹਨ—ਇਸ ਤਰ੍ਹਾਂ ਜਦੋਂ ਇਸ ਦੇ ਮਨ ਵਿਚ ਨਾਮ ਵੱਸ ਜਾਵੇ ਤਦ ਸੱਚੇ ਸ਼ਬਦ ਦੁਆਰਾ ਜੀਵ ਹਰੀ ਨਾਮ ਵਿਚ ਹੀ ਸਮਾ ਜਾਂਦਾ ਹੈ।੨।

## ਪਉੜੀ ॥

**੧. ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥**
**੨. ਹਟ ਪਟਣ ਬਾਜਾਰ ਹੁਕਮੀ ਢਹਸੀਓ ॥**
**੩. ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥**
**੪. ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥**
**੫. ਤਾਜੀ ਰਥ ਤੁਖਾਰ ਹਾਥੀ ਪਾਖਰੇ ॥**
**੬. ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥**
**੭. ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥**
**੮. ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥੮॥**

***ਪਦ ਅਰਥ :*** ਸਿਕਦਾਰ—ਚੌਧਰੀ, ਸਰਦਾਰ। ਪਟਣ—ਸ਼ਹਿਰ। ਬੰਕ—ਸੋਹਣੇ, ਬਾਂਕੇ। ਦਰਬਿ—ਧਨ ਨਾਲ। ਰੀਤੇ—ਸੱਖਣੇ। ਇਕਿ ਖਣੇ—ਇਕ ਖਿਨ ਵਿਚ। ਤਾਜੀ—ਅਰਬੀ-ਘੋੜਾ। ਤੁਖਾਰ—ਊਠ। ਪਾਖਰੇ—ਲੋਹੇ ਦੇ ਝੁੱਲਾਂ ਵਾਲੇ, ਘੋੜੇ ਹਾਥੀਆਂ ਨੂੰ ਐਸੇ ਝੁੱਲ ਜੰਗ ਵਿਚ ਰਖਿਆ ਲਈ ਪਾਉਂਦੇ ਹੁੰਦੇ ਸਨ। ਸਿ—ਉਹ। ਸਰਾਇਚੇ—ਕਨਾਤਾਂ। ਲਾਲਤੀ—ਅਤਲਸ। ਸਿਨਾਖਤੁ—ਪਛਾਣ। ਕੁਦਰਤੀ—ਭਾਵ ਹੈ ਕੁਦਰਤ ਵਿਚ ਵਿਉਂਤ ਹੈ, ਹਿਸਾਬ ਹੈ।

***ਅਰਥ :***

ਪ੍ਰ: ਸੰਸਾਰ ਵਿਚ ਕੋਈ ਐਸੀ ਸ਼ੈਅ ਹੈ, ਜੋ ਸਦਾ ਥਿਰ ਰਹਿਣ ਵਾਲੀ ਹੋਵੇ ?

ਉ:੧. ਹੇ ਭਾਈ! ਜੋ ਵੀ, ਰਾਜੇ, ਸਰਦਾਰ ਤੇ ਰੱਯਤ ਦਿਸਦੇ ਹਨ, ਇਨ੍ਹਾਂ ਵਿਚੋਂ ਕੋਈ ਵੀ ਨਹੀਂ ਰਹੇਗਾ।
੨. ਹੱਟੀਆਂ, ਸ਼ਹਿਰ, ਬਾਜ਼ਾਰ, ਪ੍ਰਭੂ ਦੇ ਹੁਕਮ ਵਿਚ ਅੰਤ ਨੂੰ ਸਾਰੇ ਹੀ ਢਹਿ ਜਾਣਗੇ।
੩. ਸੋਹਣੇ ਪੱਕੇ ਘਰਾਂ ਦੇ ਦਰਵਾਜ਼ਿਆਂ ਨੂੰ ਮੂਰਖ ਮਨੁੱਖ ਆਪਣੇ ਹੀ ਸਮਝੀ ਬੈਠਾ ਹੈ।
੪. ਪਰ, ਇਸ ਨੂੰ ਇਤਨੀ ਸਮਝ ਨਹੀਂ ਕਿ ਧਨ ਨਾਲ ਭਰੇ ਹੋਏ ਖ਼ਜ਼ਾਨੇ, ਇਹ ਸਾਰੇ ਇਕ ਪਲ ਵਿਚ ਖ਼ਾਲੀ ਹੋ ਜਾਣਗੇ।
੫. ਵਧੀਆ ਘੋੜੇ, ਰਥ, ਊਠ, ਹਾਥੀ, ਹੌਦੇ ਜਾਂ ਲੋਹੇ ਦੇ ਝੁੱਲ।
੬. ਬਾਗ਼, ਮਿਲਖ ਤੇ ਘਰ ਬਾਰ, ਉਹ ਆਪਣੇ ਕਿੱਥੇ ਹੋਣਗੇ, ਭਾਵ ਇਹ ਸਾਰੇ ਨਹੀਂ ਰਹਿਣਗੇ।
੭. ਤੰਬੂ, ਨਿਵਾਰੀ ਪਲੰਘ ਤੇ ਅਤਲਸੀ ਕਨਾਤਾਂ ਕੋਈ ਨਹੀਂ ਰਹੇਗਾ।

ਪ੍ਰ: ਕੀ, ਕੋਈ ਅਸਥਿਰ ਰਹੇਗਾ ਭੀ ?

ਉ:੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹਾਂ, ਜੋ ਇਨ੍ਹਾਂ ਦਾਤਾਂ ਦਾ ਦਾਤਾ ਹੈ ਉਹ ਸਦਾ ਹੀ ਸੱਚ ਰਹੇਗਾ, ਭਾਵ ਥਿਰ ਰਹੇਗਾ, ਉਹ ਆਪਣੀ ਕੁਦਰਤ ਦੁਆਰੇ ਹੀ ਪਛਾਣਿਆਂ ਜਾਂਦਾ ਹੈ।੮।

***ਭਾਵਾਰਥ :*** ਇਸ ਪਉੜੀ ਵਿਚ ਸਾਰੇ ਸੰਸਾਰ ਨੂੰ ਨਾਸਵੰਤ ਦਰਸਾ ਕੇ, ਉਸ ਸੰਸਾਰ ਨੂੰ ਪੈਦਾ ਕਰਨ ਵਾਲੇ ਦੀ ਪਛਾਣ ਕਰਨ ਦਾ ਉਪਦੇਸ਼ ਦਿੱਤਾ ਹੈ।

## ਸਲੋਕੁ ਮ: ੧ ॥

**੧. ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥**
**੨. ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥**
**੩. ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥**
**੪. ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥**

***ਪਦ ਅਰਥ :*** ਧੇਣਵਾ—ਲਵੇਰੀਆਂ ਗਊਆਂ। ਸੁੰਮ—ਸੋਮੇ, ਚਸ਼ਮੇ। ਜੀਉ—ਜਿੰਦ, ਜੀਵ। ਰੁਪਾ—ਚਾਂਦੀ। ਆਖਣ ਚਾਉ—ਤੇਰੀ ਮਹਿਮਾ ਕਰਨ ਦਾ ਚਾਅ। ਤੂੰਹੈ—ਤੈਨੂੰ।

***ਅਰਥ :***

ਪ੍ਰ: ਤੁਹਾਡੀ ਰੱਬ ਕੋਲੋਂ ਵੱਡੀ ਮੰਗ ਕੀ ਹੈ ?

ਉ:੧. ਹੇ ਭਾਈ! ਮੈਂ ਤਾਂ ਰੱਬ ਤੋਂ ਇਹੋ ਇਕ ਜਾਚਨਾ ਕਰਦਾ ਹਾਂ ਕਿ ਹੇ ਪ੍ਰਭੂ! ਜੇ ਮੇਰੇ ਲਈ ਇਹ ਸਾਰੀਆਂ ਹੀ ਨਦੀਆਂ ਗਾਈਆਂ ਬਣ ਜਾਣ ਅਤੇ ਇਹ ਵਗ ਰਹੇ ਸਾਰੇ ਹੀ ਸੋਮੇ ਦੁੱਧ ਤੇ ਘਿਉ ਦੇ ਬਣ ਕੇ ਵਗ ਟੁਰਨ।
੨. ਇਹ ਸਾਰੀ ਹੀ ਜ਼ਮੀਨ ਸ਼ੱਕਰ ਬਣ ਜਾਏ, ਇਨ੍ਹਾਂ ਸਾਰਿਆਂ ਪਦਾਰਥਾਂ ਨੂੰ ਨਿਰਯਤਨ ਹੀ ਪ੍ਰਾਪਤ ਹੁੰਦੇ ਵੇਖ ਕੇ ਮੇਰਾ ਮਨ ਸਦਾ ਹੀ ਖ਼ੁਸ਼ੀ ਵਿਚ ਰਵੇ। (ਇਥੇ ਹੀ ਬਸ ਨਹੀਂ—)
੩. ਜੇ ਹੀਰੇ ਤੇ ਲਾਲਾਂ ਨਾਲ ਜੜਿਆ ਹੋਇਆ ਸੋਨੇ ਤੇ ਚਾਂਦੀ ਦਾ ਪਹਾੜ ਬਣ ਜਾਵੇ, ਹੇ ਪ੍ਰਭੂ! ਮੇਰੇ 'ਤੇ ਕਿਰਪਾ ਕਰ ਕਿ ਮੇਰਾ ਮਨ ਇਨ੍ਹਾਂ ਪਦਾਰਥਾਂ ਵਿਚ ਨਾ ਫਸ ਜਾਏ।
੪. ਮੈਂ ਤੇਰੀ ਹੀ ਸਿਫ਼ਤ-ਸਲਾਹ ਕਰਾਂ ਅਤੇ ਤੇਰੀ ਸ਼ਲਾਘਾ ਕਰਦਿਆਂ ਮੇਰੇ ਮਨ ਵਿਚੋਂ ਕਦੀ ਵੀ ਚਾਅ ਨਾ ਮੁੱਕੇ।੧।

## ਮ: ੧ ॥

**੧. ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥**
**੨. ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥**
**੩. ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੨॥**

***ਪਦ ਅਰਥ :*** ਭਾਰ ਅਠਾਰਹ—੧੮ ਭਾਰ, ਸਾਰੀ ਬਨਾਸਪਤੀ। [੪ ਤੋਲੇ ਦਾ ਪਲ, ਸੌ ਪਲ ਦਾ ਤੁਲ ਅਤੇ ੨੦ ਤੁਲ ਦਾ ਭਾਰ ਹੁੰਦਾ ਹੈ, ਇਸ ਹਿਸਾਬ ਨਾਲ ੨ ਮਣ ਦਾ ਭਾਰ ਬਣਿਆ। ਸਾਰੀ ਕਿਸਮ ਦੀ ਬਨਾਸਪਤੀ ਦਾ ਇਕ-ਇਕ ਪੱਤਾ ਲੈ ਕੇ ਤੋਲੀਏ ਤਾਂ ਸਾਰੇ ਪੱਤੇ ਅਠਾਰਾਂ ਭਾਰ (ਪੰਜਤਾਲੀ ਮਣ) ਹੁੰਦੇ ਹਨ। ਇਕ ਭਾਰ ਦਾ ਵਜ਼ਨ ਹੈ ਪੰਜ ਮਣ ਕੱਚੇ]। ਗਰੁੜਾ—ਇਕ ਤਰ੍ਹਾਂ ਦੇ ਚਾਵਲ ਜੋ ਕੱਚੇ ਹੀ ਗਰਮ ਦੁੱਧ ਵਿਚ ਪਾਉਣ ਤੋਂ ਫੁੱਲ ਜਾਂਦੇ ਹਨ। ਸੁਆਉ—ਸੁਆਦ।

***ਅਰਥ :***

੧. ਜੇ ਸਾਰੀ ਬਨਾਸਪਤੀ ਮੇਵਾ ਬਣ ਜਾਵੇ ਤੇ ਗਰੜੇ ਜਾਤ ਦੇ ਚਾਵਲ ਜਿਸ ਦਾ ਸਵਾਦ ਬਹੁਤ ਰਸੀਲਾ ਹੋਵੇ।
੨. ਦਿਨ ਰਾਤ ਗਰਮੀ ਸਰਦੀ ਦੋਨਾਂ ਭਾਵਾਂ ਨੂੰ ਦੂਰ ਕਰਨ ਲਈ

ਚੰਦ ਤੇ ਸੂਰਜ ਨੂੰ ਫਿਰਨੋਂ ਰੋਕ ਲਈਏ ਜੇ ਮੇਰੀ ਰਹਿਣ ਦੀ ਥਾਂ ਅਟੱਲ ਹੋ ਜਾਵੇ, ਆਉਣਾ ਜਾਣਾ ਨਾ ਰਹੇ।

੩. ਤਾਂ ਵੀ ਹੇ ਪ੍ਰਭੂ! ਮੈਂ ਇਨ੍ਹਾਂ ਵਿਚ ਨਾ ਫਸਾਂ ਤੇਰੀ ਹੀ ਸਿਫ਼ਤ-ਸਲਾਹ ਕਰਾਂ : ਤੇਰੀ ਵਡਿਆਈ ਕਰਨ ਦਾ ਚਾਅ ਮੇਰਾ ਮੁੱਕ ਨਾ ਜਾਵੇ।੨।

**ਮ: ੧ ॥**

**੧. ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥**

**੨. ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥**

**੩. ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੩॥**

***ਪਦ ਅਰਥ :*** ਦੇਹੈ—ਸਰੀਰ ਨੂੰ। ਰਾਹੁ—ਰਾਹੂ। ਦੋਇ—ਦੋਵੇਂ : ਰਾਹੂ ਤੇ ਕੇਤੂ। ਪਾਪ ਗਰਹ—ਪਾਪਾਂ ਦੇ ਗ੍ਰਹਿ, ਮਨਹੂਸ ਤਾਰੇ। ਰਤੁ ਪੀਣੇ—ਜ਼ਾਲਮ। ਭਾਉ—ਪਿਆਰ। ਜਾਪੈ—ਪਰਗਟ ਹੋਵੇ। ਏਵੈ—ਇਸੇ ਤਰ੍ਹਾਂ।

***ਅਰਥ :***

੧. ਸਾਡੇ ਵਿਚ ਸ਼ਕਤੀ ਇਤਨੀ ਆ ਜਾਵੇ, ਕਿ ਜੇ ਕਿਸੇ ਵੈਰੀ ਦੀ ਦੇਹ ਨੂੰ ਦੁੱਖ ਲਾਉਣਾ ਚਾਹੀਏ, ਤਾਂ ਪਾਪ ਦੇ ਦੋ ਗ੍ਰਹਿ ਰਾਹੂ ਤੇ ਕੇਤੂ ਸਾਡੇ ਵਸ ਵਿਚ ਹੋਣ, ਉਨ੍ਹਾਂ ਨੂੰ ਮਗਰ ਪਾ ਦੇਵੀਏ।

੨. ਜਾਂ, ਰਤ ਪੀਣੇ ਜ਼ਾਲਮ ਰਾਜੇ ਉਨ੍ਹਾਂ ਦੇ ਸਿਰ ਉੱਤੇ ਥਾਪ ਦੇਵੀਏ, ਜੋ ਉਨ੍ਹਾਂ ਨੂੰ ਸਦਾ ਹੀ ਦੁੱਖ ਦੇਂਦੇ ਰਹਿਣ। ਸਾਨੂੰ ਹੁਣ ਇਉਂ ਜਾਪਣ ਲਗ ਜਾਵੇ ਕਿ ਸਾਡਾ ਪ੍ਰਭਾਵ ਇਤਨਾ ਵੱਡਾ ਜ਼ੋਰਦਾਰ ਹੋ ਗਿਆ ਹੈ।

੩. ਤਾਂ ਭੀ ਹੇ ਪ੍ਰਭੂ! ਮੈਂ ਤੈਨੂੰ ਹੀ ਸਲਾਹੁੰਦਾ ਰਵਾਂ, ਤੇਰੀ ਵਡਿਆਈ ਕਰਨ ਵਲੋਂ ਮੇਰਾ ਚਾਅ ਨਾ ਲੱਥ ਜਾਏ।੩।

**ਮ: ੧ ॥**

**੧. ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥**

**੨. ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥**

**੩. ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥੪॥**

***ਪਦ ਅਰਥ :*** ਅਗੀ—ਅੱਗ, ਗਰਮੀਆਂ ਵਿਚ ਸੂਰਜ ਦੀ ਤਪਦੀ ਧੁਪ ਤੇ ਸੇਕ। ਪਾਲਾ—ਸਿਆਲੀ ਠੰਡ। ਵਾਉ—ਹਵਾ। ਮੋਹਣੀਆ—ਮਨ ਨੂੰ ਮੋਹਤ ਕਰ ਲੈਣ ਵਾਲੀਆਂ। ਜਾਉ—ਨਾਸਵੰਤ।

***ਅਰਥ :***

੧. ਫਿਰ ਮੈਨੂੰ ਇਤਨੀ ਸਿੱਧੀ ਵੀ ਪ੍ਰਾਪਤ ਹੋ ਜਾਵੇ, ਕਿ ਅੱਗ ਤੇ ਬਰਫ਼ ਸਾਡੇ ਕੱਪੜੇ ਬਣ ਜਾਣ ਅਤੇ ਹਵਾ ਸਾਡਾ ਭੋਜਨ ਹੋ ਜਾਵੇ। ਭਾਵ ਪੌਣਾ ਅਹਾਰੀ ਹੋ ਜਾਈਏ।

੨. ਜੇ ਸੁਰਗ ਦੀਆਂ ਅਪੱਛਰਾਂ ਮੇਰੇ ਘਰ ਵਿਚ ਹੋਵਣ (ਗੁਰੂ ਨਾਨਕ ਦੇਵ ਜੀ ਕਹਿੰਦੇ ਹਨ) ਇਹ ਸਾਰੀ ਪ੍ਰਾਪਤੀ ਨਾਸਵਾਨ ਹੈ।

੩. ਤਾਂ ਭੀ ਮੈਂ ਤੈਨੂੰ ਹੀ ਸਲਾਹੁਣਾ ਹੈ, ਹੇ ਪ੍ਰਭੂ! ਕ੍ਰਿਪਾ ਕਰ, ਤੇਰੇ ਨਾਮ ਨੂੰ ਉਚਾਰਨ ਦਾ ਸਾਡੇ ਮਨ ਵਿਚੋਂ ਚਾਅ ਨਾ ਲੱਥ ਜਾਵੇ।੪।

**ਪਵੜੀ ॥**

**੧. ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥**

**੨. ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥**

**੩. ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥**

**੪. ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥**

**੫. ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥**

**੬. ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥**

**੭. ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥**

**੮. ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥੯॥**

***ਪਦ ਅਰਥ :*** ਬਦਫੈਲੀ—ਮੰਦੀ ਕਰਤੂਤ। ਗੈਬਾਨਾ—ਲੁਕ ਕੇ। ਕਲਹਿ—ਸ਼ਾਂਤੀ ਦਾ ਨਾਸ ਕਰਤਾ। ਵਾਦੇ—ਝਗੜੇ ਵਿਚ। ਕੁਫਰ—ਝੂਠ। ਕੁਫਰ ਗੋਅ—ਝੂਠ ਬੋਲਣ ਵਾਲਾ। ਦਝਸੀ—ਸੜੇਗਾ। ਸੁਬਹਾਨੁ—ਸੁੰਦਰ। ਦੋਵੈ ਰਾਹ—ਧਨ ਤੇ ਨਾਮ।

***ਅਰਥ :***

ਪ੍ਰ: ਗੁਰਮਤ ਵਿਚ ਪਾਗਲ ਕਿਸ ਨੂੰ ਕਿਹਾ ਜਾਂਦਾ ਹੈ ?

ਉ:੧. ਜਿਸ ਵਿਚ ਤਿੰਨ ਦੋਸ਼ ਹੋਣ : ੧. ਜੋ ਆਦਮੀ ਲੁਕ ਕੇ ਮੰਦ ਕਰਮ ਕਰਦਾ ਹੈ। ੨. ਮਾਲਕ ਪ੍ਰਮੇਸ਼ਰ ਨੂੰ ਹਰ ਥਾਂ ਹਾਜ਼ਰ ਨਾਜ਼ਰ ਨਹੀਂ ਜਾਣਦਾ।

੨. (ਅਤੇ) ਜੋ [ਆਪਣੇ ਅਸਲੇ ਦੀ] ੩. ਪਛਾਣ ਨਹੀਂ ਕਰਦਾ, ਉਸ ਨੂੰ ਗੁਰਮਤ ਵਿਚ ਅਸਲੀ ਪਾਗਲ ਕਿਹਾ ਜਾਂਦਾ ਹੈ।

੩. ਸੰਸਾਰ ਵਿਚ ਕਲਪਣਾ, ਅਜਿਹੀ ਬੁਰੀ ਸ਼ੈ ਹੈ, ਜੋ ਮਨੁੱਖ ਦੇ ਅੰਦਰ ਪਿਆਰ ਪੈਦਾ ਹੀ ਨਹੀਂ ਹੋਣ ਦੇਂਦੀ, ਇਸ ਲਈ ਮਨੁੱਖ ਵਾਦ-ਵਿਵਾਦ ਵਿਚ ਹੀ ਖਪਦਾ ਰਹਿੰਦਾ ਹੈ।

੪. ਨਾਮ ਤੋਂ ਬਗ਼ੈਰ ਮਨੁੱਖ ਸਦਾ ਭਰਮ ਵਿਚ ਹੀ ਰਹਿੰਦਾ ਹੈ ਅਤੇ ਭਰਮ ਕਰਕੇ ਵਿਕਾਰਾਂ ਵਿਚ ਪੈ ਕੇ ਖਪਦੇ ਰਹੀਦਾ ਹੈ।

੫. ਰਾਹ ਦੋਵੇਂ ਹਨ (ਇਕ ਗੁਰਮੁਖੀ ਤੇ ਦੂਜਾ ਮਨਮੁਖੀ) ਜੋ ਇਨ੍ਹਾਂ ਦੋਨਾਂ ਵਿਚੋਂ, ਇਕ ਗੁਰਮੁਖੀ ਰਾਹ ਪਰ ਟੁਰਨਾ ਜਾਣੇਗਾ, ਉਹ ਮੁਕਤ ਹੋ ਜਾਇਗਾ।

੬. ਜੋ ਝੂਠ ਬੋਲਣ ਵਾਲਾ ਹੈ, ਉਹ (ਕੁਫਰਾਣੈ) ਨਰਕਾਂ ਵਿਚ ਹੀ ਪਿਆ ਸੜੇਗਾ।

੭-੮. ਜਿਸ ਦੀ ਸੁਰਤ ਨਾਮ ਵਿਚ ਸਮਾ ਗਈ ਹੈ, ਤਾਂ ਫਿਰ ਉਸ ਨੂੰ ਸਾਰੀ ਦੁਨੀਆ ਹੀ, (ਸੁਬਹਾਨੁ) ਸੁੰਦਰ, ਉਸਤਤ ਕਰਨ ਯੋਗ ਪ੍ਰਤੀਤ ਹੁੰਦੀ ਹੈ। ਜੇ ਕਦੀ ਇਸ ਦੁਨੀਆ ਵਿਚ ਰਹਿੰਦਿਆਂ ਆਪਾ ਭਾਵ ਗੁਆ ਲਈਏ, ਤਾਂ ਫਿਰ ਉਸ ਰੱਬ ਦੀ ਸੱਚੀ ਦਰਗਾਹੇ, ਦੀਵਾਨ ਵਿਚ ਜਾ ਸੁਰਖ਼ਰੂ ਹੋ ਜਾਈਦਾ ਹੈ।੯।

***ਭਾਵਾਰਥ :*** ਸਾਰੰਸ਼ ਇਹ ਹੈ, ਕਿ ਜੋ ਬੰਦਾ ਪ੍ਰਮੇਸ਼ਰ ਨੂੰ ਨਹੀਂ ਜਾਣਦਾ, ਉਸ ਨੂੰ ਸਹੀ ਇਨਸਾਨਾਂ ਦੀ ਸ਼੍ਰੇਣੀ ਵਿਚ ਨਹੀਂ ਗਿਣਨਾ ਚਾਹੀਦਾ। ਸਗੋਂ ਉਸ ਨੂੰ ਤਾਂ ਭੂਤਾਂ-ਪ੍ਰੇਤਾਂ ਦੀ ਗਿਣਤੀ ਵਿਚ ਸ਼ਾਮਲ ਕਰਨਾ ਯੋਗ ਹੈ।

### ਮ: ੧ ਸਲੋਕੁ ॥

**੧. ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**੨. ਨਾਨਕ ਅਵਰੁ ਨ ਜੀਵੈ ਕੋਇ ॥**
**੩. ਜੇ ਜੀਵੈ ਪਤਿ ਲਥੀ ਜਾਇ ॥**
**੪. ਸਭੁ ਹਰਾਮੁ ਜੇਤਾ ਕਿਛੁ ਖਾਇ ॥**
**੫. ਰਾਜਿ ਰੰਗੁ ਮਾਲਿ ਰੰਗੁ ॥**
**੬. ਰੰਗਿ ਰਤਾ ਨਚੈ ਨੰਗੁ ॥**
**੭. ਨਾਨਕ ਠਗਿਆ ਮੁਠਾ ਜਾਇ ॥**
**੮. ਵਿਣੁ ਨਾਵੈ ਪਤਿ ਗਇਆ ਗਵਾਇ ॥੧॥**

***ਪਦ ਅਰਥ :*** ਰਾਜਿ—ਰਾਜ ਵਿਚ। ਰੰਗੁ—ਪਿਆਰ। ਨੰਗੁ—ਬੇ-ਸ਼ਰਮ, ਨਿਲੱਜ। ਮੁਠਾ—ਲੁੱਟਿਆ।

***ਅਰਥ :***

ਪ੍ਰ: ਤੁਸੀਂ ਜੀਉਂਦਾ ਮਨੁੱਖ ਕਿਸ ਨੂੰ ਮੰਨਦੇ ਹੋ ?

ਉ:੧. ਹੇ ਭਾਈ ! ਜਿਸ ਦੇ ਮਨ ਵਿਚ ਪ੍ਰਮੇਸ਼ਰ ਵਸਦਾ ਹੈ, ਅਸਲ ਵਿਚ ਜੀਉਂਦਾ ਤਾਂ ਉਸੇ ਨੂੰ ਹੀ ਮੰਨਿਆ ਜਾ ਸਕਦਾ ਹੈ।

੨. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੋਰ ਤਾਂ ਕੋਈ ਜੀਉਂਦਾ ਦਿਸਦਾ ਹੀ ਨਹੀਂ।

ਪ੍ਰ: ਤੁਸੀਂ ਕਹਿੰਦੇ ਹੋ, ਹੋਰ ਕੋਈ ਜੀਉਂਦਾ ਹੀ ਨਹੀਂ, ਪਰ, ਵੇਖਣ ਵਿਚ ਤਾਂ ਸਾਰੇ ਹੀ ਜੀਉਂਦੇ ਫਿਰਦੇ ਟੁਰਦੇ, ਖਾਂਦੇ ਪੀਂਦੇ ਦਿੱਸਦੇ ਹਨ ?

ਉ:੩. ਹੇ ਭਾਈਓ ! ਜੇ ਉਹ ਜੀਉਂਦੇ ਨਜ਼ਰ ਭੀ ਆਉਂਦੇ ਹਨ, ਤਾਂ ਉਹ ਬੇ-ਪਤੇ ਭਾਵ ਬੇ-ਇੱਜ਼ਤ ਹੀ ਜੀਉਂਦੇ ਹਨ ਅਤੇ ਉਹ ਇਥੋਂ ਪ੍ਰਲੋਕ ਨੂੰ ਜਾਣ ਵੇਲੇ ਆਪਣੀ ਇੱਜ਼ਤ ਗੁਆ ਕੇ ਜਾਣਗੇ।

੪. ਅਤੇ ਉਹ ਜੋ ਵੀ ਚੰਗੀਆਂ ਚੰਗੀਆਂ ਨਿਆਮਤਾਂ ਖਾਂਦੇ ਪੀਂਦੇ ਹਨ, ਉਹ ਉਨ੍ਹਾਂ ਦਾ ਸਭ ਕੁਝ ਹੀ ਹਰਾਮ ਸਮਝੋ।

ਪ੍ਰ: ਹੇ ਸਤਿਗੁਰੋ ! ਜਿਸ ਨੂੰ ਤੁਸੀਂ ਬੇ-ਇੱਜ਼ਤਾ ਕਹਿੰਦੇ ਹੋ, ਉਹ ਤਾਂ ਰਾਜ-ਮਾਲ ਵਿਚ ਖੇਡਦਾ, ਖ਼ੁਸ਼ੀਆਂ ਮਨਾਉਂਦਾ ਹੈ ?

ਉ:੫-੬. ਐ ਭਾਈਓ ! ਯਾਦ ਰੱਖੋ, ਜਿਸ ਦਾ ਰਾਜ ਵਿਚ ਪਿਆਰ ਹੈ ਅਤੇ ਮਾਲ ਵਿਚ ਮੋਹ ਹੈ, ਜੋ ਇਸੇ ਮੋਹ ਵਿਚ ਮਸਤਿਆ ਹੋਇਆ, ਬੇ-ਸ਼ਰਮ, ਬੇ-ਹਯਾ ਹੋ ਕੇ ਪਿਆ ਨੱਚਦਾ ਹੈ, ਭਾਵ ਇਸੇ ਆਕੜ ਵਿਚ ਰਹਿੰਦਾ ਹੈ।

੭. ਗੁਰੂ ਨਾਨਕ ਜੀ ਕਹਿੰਦੇ ਹਨ—ਹੇ ਭਾਈ ! ਉਸ ਦੇ ਨਾਚ ਵੱਲ ਨਾ ਤੱਕੋ; ਸਮਝੋ, ਉਹ ਠੱਗਿਆ ਗਿਆ ਹੈ, ਉਹ ਲੁੱਟਿਆ ਜਾ ਰਿਹਾ ਹੈ, ਉਹ ਜਦੋਂ ਇਸ ਲੋਕ ਤੋਂ ਜਾਏਗਾ ਤਾਂ :

੮. ਉਹ ਨਾਮ ਤੋਂ ਸੱਖਣਾ ਹੋਣ ਕਰਕੇ ਇਥੋਂ ਜਾਣ ਵੇਲੇ ਪ੍ਰਲੋਕ ਨੂੰ ਇੱਜ਼ਤ ਗੁਆ ਕੇ ਜਾਏਗਾ।੧।

### ਮ: ੧ ॥

**੧. ਕਿਆ ਖਾਧੈ ਕਿਆ ਪੈਧੈ ਹੋਇ ॥**
**੨. ਜਾ ਮਨਿ ਨਾਹੀ ਸਚਾ ਸੋਇ ॥**
**੩. ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥**
**੪. ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥**
**੫. ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥**
**੬. ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥**

***ਪਦ ਅਰਥ :*** ਕੀਜਹਿ—ਕੀਤੇ ਜਾਣ। ਭੋਗ ਬਿਲਾਸ—ਰੰਗ ਰਲੀਆਂ। ਨੇਬ—ਚੋਬਦਾਰ, ਨਾਇਬ। ਖਵਾਸੀ—ਚੌਰੀ ਬਰਦਾਰ। ਟੋਲ—ਪਦਾਰਥ, ਸਮਾਨ।

***ਅਰਥ :***

ਪ੍ਰ: ੧. ਪਿੱਛੇ ਖਾਧਾ ਤਾਂ ਉਸ ਦਾ ਹਰਾਮ ਚਲਾ ਹੀ ਗਿਆ ਹੈ। ਪਰ, ਦੱਸੋ ਹੁਣ ਉਸ ਦੇ ਅੱਗੇ ਲਈ ਖਾਣ ਨਾਲ ਕੀ ਤੇ ਪਹਿਨਣ ਨਾਲ ਕੀ ਬਣਦਾ ਹੈ ?

ਉ:੨. ਜੇਕਰ ਉਸ ਦੇ ਮਨ ਵਿਚ ਸੱਚਾ ਪ੍ਰਭੂ ਨਹੀਂ ਵਸਦਾ। ਤਾਂ ਉਸ ਦੇ ਖਾਣ, ਪੀਣ, ਪਹਿਨਣ ਦਾ ਕੋਈ ਸੁਆਦ ਨਹੀਂ ਹੈ।

੩. ਕੀ ਹੋਇਆ ਜੇ ਉਸ ਨੇ ਮੇਵੇ, ਘਿਉ, ਮਿੱਠਾ, ਗੁੜ, ਮੈਦਾ, ਮਾਸ ਆਦਿ ਪਦਾਰਥ ਵਰਤ ਭੀ ਲਏ ਹਨ।

੪. ਕੀ ਹੋਇਆ ਜੇ ਉਸ ਨੂੰ ਸੋਹਣੇ ਕੱਪੜੇ ਤੇ ਸੁਖਦਾਇਕ ਸੌਖੀ ਸੇਜਾ ਮਿਲ ਗਈ ਤੇ ਉਸ ਨੇ ਜੇ ਚਾਰ ਦਿਨ ਮੌਜਾਂ ਮਾਣ ਲਈਆਂ।

੫. ਤਾਂ ਵੀ ਕੀ ਬਣ ਗਿਆ, ਜੇ ਉਸ ਨੂੰ ਫ਼ੌਜ, ਚੋਬਦਾਰ, ਚੌਰੀ ਬਰਦਾਰ ਮਿਲ ਗਏ ਅਤੇ ਸੋਹਣੇ ਪੱਕੇ ਮੰਦਰਾਂ ਵਿਚ ਵਸਣਾ ਨਸੀਬ ਹੋ ਗਿਆ।

੬. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੇ ਭਾਈ ! ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਇਹ ਉਪ੍ਰੋਕਤ ਸਾਰੇ ਹੀ ਪਦਾਰਥ ਨਾਸਵਾਨ ਹਨ।੨।

### ਪਵੜੀ ॥

**੧. ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥**
**੨. ਮਹੁਰਾ ਹੋਵੈ ਹਥਿ ਮਰੀਐ ਚਖੀਐ ॥**
**੩. ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ**
**੪. ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥**
**੫. ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥**
**੬. ਤਬਲਬਾਜ ਬੀਚਾਰ ਸਬਦਿ ਸੁਣਾਇਆ ॥**
**੭. ਇਕਿ ਹੋਏ ਅਸਵਾਰ ਇਕਨਾ ਸਾਖਤੀ ॥**
**੮. ਇਕਨੀ ਬਧੇ ਭਾਰ ਇਕਨਾ ਤਾਖਤੀ ॥੧੦॥**

***ਪਦ ਅਰਥ :*** ਸਿਰਕਾਰ—ਰਾਜ, ਹਕੂਮਤ। ਜੁਗੁ ਜੁਗੁ—ਹਰੇਕ ਜੁਗ ਵਿਚ, ਸਦਾ ਹੀ। ਦੀਬਾਣੀਐ—ਦੀਵਾਨ ਵਿਚ, ਦਰਗਾਹ ਵਿਚ। ਫੁਰਮਾਨੀ—ਹੁਕਮ ਮੰਨਣਾ। ਖਸਮਿ—ਮਾਲਕ ਨੇ। ਪਠਾਇਆ—ਭੇਜਿਆ। ਤਬਲਬਾਜ—ਤਬਲਾ ਵਜਾਉਣ ਵਾਲਾ, ਨਗਾਰਚੀ ਭਾਵ ਗੁਰੂ। ਸਾਖਤੀ—ਦੁਮਚੀ, ਭਾਵ ਦੁੰਮਚੀਆਂ, ਪਾ ਲਈਆਂ, ਤਿਆਰ ਹੋ ਗਏ। ਤਾਖਤੀ—ਦੌੜ, ਦੌੜ-ਭੱਜ।

***ਅਰਥ :***

ਪ੍ਰ: ਕੀ, ਏਥੇ ਬ੍ਰਾਹਮਣ ਆਦਿ ਉੱਚੀ ਜ਼ਾਤ ਵਿਚ ਪੈਦਾ ਹੋਣ ਵਾਲੇ ਦੀ ਰੱਬੀ-ਦਰਗਾਹੇ ਕੁਝ ਰਿਆਇਤ ਕੀਤੀ ਜਾਵੇਗੀ ?

ਉ:੧. ਉੱਕਾ ਹੀ ਨਹੀਂ, ਹੇ ਭਾਈ! ਪ੍ਰਭੂ ਦੇ ਦਰ ਗਿਆਂ ਜ਼ਾਤ ਦੇ ਹੱਥ ਵਿਚ ਤਾਂ ਕੁਝ ਵੀ ਨਹੀਂ, ਭਾਵ ਉੱਚੀ ਜ਼ਾਤ ਵਾਲੇ ਦੀ ਕੋਈ ਰਿਆਇਤ ਨਹੀਂ ਕੀਤੀ ਜਾਵੇਗੀ, ਉੱਥੇ ਤਾਂ ਸੱਚ ਦੀ ਪਰਖ ਹੁੰਦੀ ਹੈ।

ਪ੍ਰ: ਕੋਈ ਮਿਸਾਲ ਦੇ ਕੇ ਸਮਝਾਓ ?

ਉ:੨. ਹੇ ਭਾਈਓ! ਤੱਕੋ ਜੇ ਜ਼ਹਿਰ ਕਿਸੇ ਦੇ ਹੱਥ ਉੱਤੇ ਧਰਿਆ ਹੋਵੇ, ਉਹ ਭਾਵੇਂ ਕਿਸੇ ਵੀ ਜ਼ਾਤੀ ਦਾ ਹੈ, ਉਹ ਮਰਿਆ ਨਹੀਂ ਕਰਦਾ; ਹਾਂ, ਮਰਦਾ ਉਹੋ ਹੈ, ਜੋ ਉਸ ਨੂੰ ਚਖਦਾ (ਖਾਂਦਾ) ਹੈ। ਸੋ ਜ਼ਾਤਿ ਦਾ ਅਭਿਆਨ ਮਹੁਰੇ ਸਮਾਨ ਹੈ, ਭਾਵ, ਜ਼ਾਤ ਅਭਿਮਾਨੀ ਸਦਾ ਹੀ ਸਜ਼ਾ ਦਾ ਹੱਕਦਾਰ ਹੈ।

੩. ਇਹ ਦੁਨੀਆ ਜੁਗਾਂ ਜੁਗਾਂ ਤੋਂ ਸੱਚੇ ਦੀ ਸਰਕਾਰ ਜਾਣੀ ਜਾਂਦੀ ਹੈ ਭਾਵ ਜਿਥੇ ਰਾਜ ਸੱਚੇ ਦਾ ਹੈ, ਉਥੇ ਪ੍ਰਧਾਨਗੀ ਭੀ ਸੱਚ ਦੀ ਹੀ ਹੋਣੀ ਹੈ।

੪. ਜੋ ਸੱਚੇ ਦਾ ਹੁਕਮ ਮੰਨੇਗਾ ਉਹੋ ਦਰਗਾਹੇ ਸਰਦਾਰ ਬਣੇਗਾ।

੫. (ਖਸਮਿ) ਪ੍ਰਭੂ ਨੇ ਇਸ ਜੀਵ ਨੂੰ ਹੁਕਮ ਮੰਨਣ ਰੂਪ ਕਾਰ ਦੇ ਕੇ ਜਗਤ ਵਿਚ ਭੇਜਿਆ ਹੈ।

੬. (ਤਬਲਬਾਜ) ਨਗਾਰਚੀ (ਗੁਰੂ) ਨੇ ਸ਼ਬਦ ਦੀ ਰਾਹੀਂ ਇਹੀ ਗੱਲ ਸੁਣਾਈ ਹੈ। ਭਾਵ ਗੁਰੂ ਨੇ ਇਸੇ ਗੱਲ ਦਾ ਢੰਡੋਰਾ ਦੇ ਦਿੱਤਾ ਹੈ।

੭-੮. ਇਹ ਢੰਡੋਰਾ ਸੁਣ ਕੇ ਕਈ ਗੁਰਮੁਖ ਤਾਂ ਅਸਵਾਰ ਹੋ ਗਏ ਭਾਵ ਇਸ ਰਾਹ 'ਤੇ ਟੁਰ ਪਏ ਹਨ, ਕਈ ਬੰਦੇ ਤਿਆਰ ਹੋ ਪਏ ਹਨ, ਕਈਆਂ ਨੇ ਅਸਬਾਬ ਲੱਦ ਲਏ ਤੇ ਕਈ ਛੇਤੀ ਦੌੜ ਪਏ ਹਨ।੧੦।

ਸਾਰੰਸ਼ ਇਹ ਹੈ ਕਿ ਉਸ ਪ੍ਰਮੇਸ਼ਰ ਨੇ ਇਕ ਘੋੜਾ ਘੱਲਿਆ ਹੈ, ਉਹ ਹੈ ਹੁਕਮ ਦੀ ਕਾਰ ਕਰਣੀ। ਗੁਰੂ ਉਪਦੇਸ਼ ਦੇਣ ਵਾਲਾ ਮਾਨੋ ਘੋੜ ਚੜ੍ਹਿਆ ਇਕ ਨਗਾਰਚੀ ਹੈ (ਜੋ ਤਿਆਰੀ ਦਾ ਹੁਕਮ ਸੁਨਾਉਣ ਲਈ ਫ਼ੌਜਾਂ ਵਿਚ ਆਇਆ ਕਰਦਾ ਹੈ) ਉਸ ਵਾਂਗੂੰ ਗੁਰੂ ਨੇ ਸ਼ਬਦ ਦੁਆਰਾ ਵੀਚਾਰ ਸੁਣਾਈ ਹੈ, ਇਸ ਵੀਚਾਰ ਨੂੰ ਸੁਣ ਕੇ :

ਬਧੇ-ਭਾਰ—ਸ਼ੁਭ ਕਰਮੀ 'ਸ੍ਰਵਣ' ਵਿਚ ਲਗ ਪਏ।

ਸਾਖਤੀ—ਸ੍ਰਵਣ ਵਾਲੇ ਮੰਨਨ ਕਰਨ ਲਗ ਪਏ।

ਅਸਵਾਰ—ਮੰਨਣ ਵਾਲੇ ਨਿਧਿਆਸਨ ਕਰਨ ਲਗ ਪਏ।

ਤਾਖਤੀ—ਨਿਧਿਆਸਨ ਵਾਲੇ ਸਰੂਪ ਪ੍ਰਾਪਤੀ ਵਿਚ ਜਾ ਸਮਾਏ।

***ਭਾਵਾਰਥ :*** ਇਹ ਜਗਤ ਸੱਚੇ ਦੀ ਸਰਕਾਰ ਹੈ, ਸੋ ਇਥੇ ਕਰਤਾ ਪੁਰਖ ਦੀ ਪ੍ਰਸੰਨਤਾ ਦਾ ਕਾਰਣ ਕੇਵਲ ਸੱਚ ਹੀ ਹੈ। ਉਸ ਦਾ ਹੁਕਮ ਹੈ ਸੱਚ। ਸੋ, ਜੋ ਸੱਚ 'ਤੇ ਟੁਰੇਗਾ ਉਹ ਇਸ ਸਰਕਾਰ ਵਿਚ ਸਰਦਾਰ ਬਣੇਗਾ।

**ਸਲੋਕੁ ਮ: ੧ ॥**

**੧. ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥**
**੨. ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥**
**੩. ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥**
**੪. ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥**

***ਪਦ ਅਰਥ :*** ਪਲਰਿ—ਬੂਟੇ ਦੀ ਨਾਲੀ ਜਿਸ ਉੱਤੇ ਸਿੱਟਾ ਉਗਿਆ ਹੁੰਦਾ ਹੈ, ਪਲਾਲ, ਭੂਸਾ। ਪਲਰਿ ਵਾੜਿ—ਵਾੜ ਖ਼ਾਲੀ ਰਹਿ ਗਈ। ਸਣੁ—ਸਮੇਤ। ਕੀਸਾਰਾ—ਸਿੱਟੇ ਦੇ ਤਿੱਖੇ ਕੰਡੇ (ਜੋ ਸਿੱਟਿਆਂ ਅੱਗੇ ਵਾਲ ਜਿਹੇ ਲੰਮੇ-ਲੰਮੇ ਤੇ ਤਿੱਖੇ ਹੁੰਦੇ ਹਨ)। ਕਣੁ—ਦਾਣੇ। ਤਨੁ ਝਾੜਿ—ਬੂਟਿਆਂ ਦਾ ਤਨ ਝਾੜ ਕੇ, ਬੋਹਲ ਉਡਾ ਕੇ। ਬਹਿਠੁ—ਬੈਠੇ। ਅਜਬੁ—ਅਸਚਰਜ ਤਮਾਸ਼ਾ।

***ਅਰਥ :***

ਪ੍ਰ: ਜਗਤ ਦੇ ਵਿਕਾਰਾਂ ਤੋਂ ਬਚਣ ਦਾ ਕੋਈ ਸੌਖਾ ਤਰੀਕਾ ਹੈ ?

ਉ: ਹਾਂ ਇਕੋ ਹੀ ਤਰੀਕਾ ਪ੍ਰਭੂ ਦੇ ਦਰ 'ਤੇ ਢਹਿ ਪੈਣਾ ਹੈ।

ਪ੍ਰ: ਇਸ ਪਰ ਕੋਈ ਉਦਾਹਰਣ ਦੇ ਕੇ ਸਮਝਾਓ ?

ਉ:੧. ਹੇ ਭਾਈ! ਤੱਕੋ ਜਦੋਂ ਕਣਕ ਦਾ ਲਹਿ-ਲਹਾਉਂਦਾ ਖੇਤ ਜ਼ਿਮੀਂਦਾਰ ਨੇ ਵੇਖਿਆ ਕਿ ਹੁਣ ਇਹ ਪੱਕ ਗਿਆ ਹੈ ਤਾਂ ਉਸ ਨੂੰ ਸ਼ੀਘਰ ਹੀ ਕੱਟਿਆ ਗਿਆ, ਉਸ ਕਣਕ ਦੇ ਬੂਟੇ ਦੀ ਨਾੜ, ਭਾਵ ਨਾਲੀ ਤੇ ਪੈਲੀ ਦੀ ਵਾੜ ਪਿੱਛੇ ਰਹਿ ਜਾਂਦੀ ਹੈ।

੨. ਉਸ ਨੂੰ ਸਿੱਟਿਆਂ ਸਮੇਤ ਗਾਹ ਲਈਦਾ ਹੈ ਤੇ ਬੋਹਲ ਨੂੰ ਉਡਾ ਕੇ ਦਾਣੇ ਵਿਚੋਂ ਕੱਢ ਲਈਦੇ ਹਨ।

੩. ਹੁਣ ਚੱਕੀ ਦੇ ਦੋਵੇਂ ਪੁੜ ਜੋੜ ਕੇ ਇਨ੍ਹਾਂ ਦਾਣਿਆਂ ਨੂੰ ਪੀਹਣ ਲਈ ਪ੍ਰਾਣੀ ਆ ਬੈਠਦਾ ਹੈ।

੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਉਸ ਵੇਲੇ ਇਕ ਅਸਚਰਜ ਗੱਲ ਵੇਖੀਦੀ ਹੈ, ਜੋ ਦਾਣੇ ਚੱਕੀ ਦੇ ਦਰ 'ਤੇ ਭਾਵ ਕਿੱਲੀ ਦੇ ਨੇੜੇ ਰਹਿੰਦੇ ਹਨ, ਉਹ ਪੀਸਣੋਂ ਬਚ ਜਾਂਦੇ ਹਨ। ਇਸੇ ਤਰ੍ਹਾਂ ਜੋ ਮਨੁੱਖ ਪ੍ਰਭੂ ਦੇ ਦਰ 'ਤੇ ਭਾਵ ਹਜ਼ੂਰੀ ਵਿਚ ਰਹਿੰਦੇ ਹਨ, ਉਨ੍ਹਾਂ ਦਾ ਬਚਾਅ ਹੋ ਜਾਂਦਾ ਹੈ। ਭਾਵ ਉਨ੍ਹਾਂ ਨੂੰ ਜਗਤ ਦੇ ਵਿਕਾਰ ਪੋਹ ਨਹੀਂ ਸਕਦੇ।੧।

ਸੰਪ੍ਰਦਾਈ ਸੁਜਾਨ ਗਿਆਨੀ ਸੱਜਣ ਇਸ ਦਾ ਅੰਤਰੀਵ ਭਾਵ ਇਸ ਤਰ੍ਹਾਂ ਵੀ ਘਟਾਇਆ ਕਰਦੇ ਹਨ :

ਪਕਾ—ਜਦ ਜੀਵ ਬੁੱਢਾ ਹੋ ਗਿਆ ਤਾਂ ਮੌਤ ਆ ਗਈ, ਸਰੀਰ ਤੇ ਪ੍ਰਾਣਾਂ ਦਾ ਜੋ ਮੇਲ ਸੀ ਉਹ ਕੱਟ ਦਿੱਤਾ ਗਿਆ।

ਵਾੜਿ—ਸੰਸਾਰਕ ਸੰਬੰਧੀ ਤੇ ਮਿੱਤਰ ਖੜੇ ਹੀ ਦੇਖਦੇ ਰਹਿ ਗਏ।

ਕੀਸਾਰਾ—ਅੰਤ ਵੇਲੇ ਸਰੀਰ ਦੇ ਇੰਦਰੇ ਦੁਖੀ ਹੋਏ।

ਕਣੁ—ਇਸ ਅਸਥੂਲ ਸਰੀਰ ਨੂੰ ਝਾੜ ਕੇ ਵਿਚੋਂ ਸੂਖਮ ਸਰੀਰ (ਜੀਵ ਆਤਮਾ) ਕੱਢ ਲਿਆ।

ਚਕੀ—ਲੋਕ-ਪ੍ਰਲੋਕ ਦੇ ਵਿਚਾਲੇ ਜਮ ਮਾਰਗ ਵਿਚ, ਲਗੇ ਦੁਖ ਦੇਣ।

ਦਰਿ—ਜੋ ਸਤਿਸੰਗ ਵਿਚ ਰਹੇ ਹੋਏ ਸਨ, ਸੋ ਬਚ ਗਏ।

### ਮ: ੧ ॥

**੧. ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥**
**੨. ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥**
**੩. ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥**
**੪. ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥**
**੫. ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥**

***ਪਦ ਅਰਥ :*** ਮਿਠਾ—ਗੰਨਾ। ਕਟਿ ਕੁਟਿ—ਕੱਟ ਕੁੱਟ ਕੇ, ਭਾਵ ਵੱਢਣ ਤੋਂ ਪਿਛੋਂ ਬਾਕੀ ਸਾਰੀ ਤਿਆਰੀ ਕਰ ਕੇ, ਛਿੱਲ ਛਿੱਲ ਕੇ। ਪਾਇ—ਪਾ ਕੇ ਭਾਵ ਰੱਸੀਆਂ ਪਾ ਕੇ। ਖੁੰਢਾ—ਵੇਲਨੇ ਦੀਆਂ ਲੱਠਾਂ, ਜਿਨ੍ਹਾਂ ਵਿਚ ਕਮਾਦ ਪੀੜਦੇ ਹਨ। ਮਲ—ਭਲਵਾਨ, ਕਮਾਦ ਪੀੜਨ ਵਾਲਾ ਜ਼ਿਮੀਦਾਰ। ਰਸੁ ਕਸੁ—ਕੱਢੀ ਹੋਈ ਰਹੁ। ਟਟਰਿ—ਕੜਾਹੇ ਵਿਚ। ਸਮਾਲੀਐ—ਇਕੱਠਾ ਕਰ ਲਈਦਾ ਹੈ। ਮਿਠੈ—ਮਿੱਠੇ ਦੇ ਕਾਰਣ। ਪਤਰੀਐ—ਖੁਆਰ ਹੋਈਦਾ ਹੈ।

### *ਅਰਥ :*

ਪ੍ਰ: ਲੋਕਾਂ ਵਿਚ ਇੱਜ਼ਤ ਬਣਾਉਣ ਲਈ ਅੰਦਰੋਂ ਨਹੀਂ, ਜੋ ਬਨਾਵਟੀ ਮਿੱਠਾ-ਪਨ ਦਿਖਾਲਦਾ ਹੈ, ਉਸ ਨੂੰ ਕੀ ਸਜ਼ਾ ਦਿੱਤੀ ਜਾਵੇਗੀ ? ਉੱਤਰ ਵਿਚ ਗੰਨੇ ਦਾ ਉਦਾਹਰਣ ਦੇ ਕੇ ਸਮਝਾਉਂਦੇ ਹਨ :

੧. ਹੇ ਭਾਈਓ ! ਵੇਖੋ, ਪਹਿਲਾਂ ਗੰਨਾ ਵੱਢੀਦਾ ਹੈ, ਫਿਰ ਉਸ ਨੂੰ ਛਿੱਲ-ਛਿੱਲ ਕੇ ਰੱਸੀ ਪਾ ਕੇ ਬੰਨ੍ਹ ਲਈਦਾ ਹੈ।

੨. ਫਿਰ ਉਸ ਨੂੰ ਵੇਲਣਿਆਂ ਵਿਚ ਪਾ ਕੇ ਵੇਲਣੇ ਵਾਲੇ ਜ਼ਿਮੀਦਾਰ ਪੀੜਦੇ ਹਨ, ਮਾਨੋਂ ਇਸ ਤਰ੍ਹਾਂ ਸਜ਼ਾ ਦੇਂਦੇ ਹਨ।

੩. ਇਸ ਤਰ੍ਹਾਂ ਸਾਰੀ ਰਹੁ ਖਿੱਚ ਕੇ ਕੜਾਹੇ ਵਿਚ ਪਾਉਂਦੇ ਹਨ, ਹੇਠਾਂ ਅੱਗ ਬਲਦੀ ਹੈ, ਉਹ ਉੱਤੇ ਤਪਦਾ ਹੈ ਤੇ ਉਬਲਦਾ ਹੈ, ਇਹ ਮਾਨੋਂ ਵਿਰਲਾਪ ਕਰਦਾ ਹੈ।

੪. ਇਸ ਦਾ ਜੋ ਫੋਗ (ਪੱਛੀ, ਚੂਰਾ) ਹੈ ਉਸ ਨੂੰ ਭੀ ਸਾਂਭਿਆਂ ਜਾਂਦਾ ਹੈ, ਭਾਵ ਉਸ ਨੂੰ ਭੀ ਸਜ਼ਾ ਵਲੋਂ ਖਲਾਸੀ ਨਹੀਂ ਹੁੰਦੀ ਅਤੇ ਹੇਠਾਂ ਅੱਗ ਵਿਚ ਜਲਾਈ ਜਾਂਦੇ ਹਨ।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਐ ਲੋਕੋ ! ਆ ਕੇ ਗੰਨੇ ਦਾ ਹਾਲ ਤੱਕੋ, ਮਿੱਠੇ ਦੇ ਕਾਰਣ ਕਿਵੇਂ ਖ਼ਰਾਬ ਹੋਈਦਾ ਹੈ। ਭਾਵ ਮਿੱਠੇ ਕਮਾਦ ਦੀ ਕੀ ਪੱਤ ਰਹੀ। ਸਾਰੰਸ਼ ਇਹ ਹੈ ਕਿ ਮਾਇਆ ਦੀ ਮਿਠਾਸ ਦੇ ਮੋਹ ਦੇ ਕਾਰਨ ਗੰਨੇ ਵਾਂਗ ਇਉਂ ਹੀ ਖ਼ਰਾਬ ਹੋਈਦਾ ਹੈ।੨।

ਅਥਵਾ—ਜੋ ਪ੍ਰਾਣੀ ਲੋਕਾਂ ਵਿਚ ਇੱਜ਼ਤ ਬਣਾਉਣ ਦੇ ਯਤਨਾਂ ਵਿਚ ਲੱਗਾ ਰਹਿੰਦਾ ਹੈ, ਉਹ ਆਖ਼ਰ ਕਮਾਦ ਵਾਂਗ ਹੀ ਦੁਖੀ ਹੁੰਦਾ ਹੈ।

ਇਸ ਦਾ ਭੀ ਅੰਤ੍ਰੀਵ ਭਾਵ ਇਸ ਤਰ੍ਹਾਂ ਲੈਂਦੇ ਹਨ :

ਖੁੰਢਾ ਅੰਦਰਿ—ਜਮਦੂਤਾਂ ਨੇ ਅੰਤ ਸਮੇਂ ਕਿਸੇ ਨਾ ਕਿਸੇ ਦੁੱਖ ਦਾ ਢੋ ਢੁਕਾ ਕੇ ਮਾਰ ਦੇਣਾ ਹੈ।

ਰਸੁ ਕਸੁ—ਇਹ ਮਾਰਨਾ ਨਹੀਂ, ਕਮਾਦ ਵਾਂਗ ਸਰੀਰ ਵਿਚੋਂ ਸੂਖਮ ਸਰੀਰ ਨੂੰ ਕੱਢਣਾ ਹੈ। ਜਿਸ ਨੂੰ ਪ੍ਰਲੋਕ ਵਿਚ ਜਾ ਕੇ ਨਰਕ-ਅਗਨਿ ਦੀ ਤਪਸ਼ ਦੇਣੀ ਹੈ, ਪਸਚਾਤਾਪ ਦਾ ਸੇਕ ਦੇਣਾ ਹੈ।

ਫੋਗੁ—ਫੋਗ ਵਤ ਜੋ ਸਰੀਰ ਰਹਿ ਗਿਆ ਸੀ, ਉਸ ਨੂੰ ਵੀ ਸੰਬੰਧੀ ਸਾੜ ਦੇਣਗੇ। ਮਾਨੋ, ਇਹ ਵੀ ਅਗਨ-ਦਾਹ ਦਾ ਦੰਡ ਹੈ।

ਵੇਖਹੁ ਲੋਕਾ—(ਉਪਦੇਸ਼ ਦੇਂਦੇ ਹਨ ਕਿ) ਦੇਖ ਲਉ ! ਲੋਕਾਂ ਵਿਚ ਮਿੱਠਾ ਬਣੇ ਦਾ ਹਾਲ, ਜੋ ਉਲਝਣਾਂ ਵਿਚ ਰੁੱਝਾ ਨਾਮ ਤੋਂ ਸੱਖਣਾ ਰਿਹਾ, ਉਹ ਅੰਤ ਨੂੰ ਕਿਵੇਂ ਦੁਖੀ ਹੁੰਦਾ ਹੈ। ਜਾਂ ਉਸ ਦੀ ਕੇਹੀ ਕੁ ਪੱਤ ਰਹਿ ਆਉਂਦੀ ਹੈ।

### ਪਵੜੀ ॥

**੧. ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥**
**੨. ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ ॥**
**੩. ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥**
**੪. ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥**
**੫. ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥**
**੬. ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥**
**੭. ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥**
**੮. ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥੧੧॥**

### *ਅਰਥ :*

ਪ੍ਰ: ਜਿਨ੍ਹਾਂ ਦੇ ਮਰਨਾ ਚਿਤ-ਚੇਤੇ ਨਹੀਂ, ਉਨ੍ਹਾਂ ਨੂੰ ਕੀ ਸਜ਼ਾ ਹੋਵੇਗੀ ?

ਉ:੧. ਇਕ ਜੀਵ ਸੰਸਾਰ ਵਿਚ ਐਸੇ ਹਨ, ਜਿਨ੍ਹਾਂ ਦੇ ਮਰਨਾ ਯਾਦ ਵੀ ਨਹੀਂ ਅਤੇ ਦੁਨੀਆ ਦੀਆਂ ਆਸਾਂ ਮਨ ਵਿਚ ਬਹੁਤ ਹੀ ਬਣਾਉਂਦੇ ਰਹਿੰਦੇ ਹਨ।

੨. ਅਤੇ ਉਹ ਬਣੇ ਵੀ ਕਿਸੇ ਦੇ ਨਹੀਂ ਭਾਵ ਨਿਗੁਰੇ (ਨਿਖਸਮੇ) ਹੀ ਰਹੇ, ਅਜਿਹੇ ਬੰਦੇ ਸਦਾ ਹੀ ਮਰ-ਮਰ ਕੇ ਜੰਮਦੇ ਰਹਿੰਦੇ ਹਨ।

੩. ਉਹ ਲੋਕ ਮਨ ਵਿਚ ਆਪਣੇ ਆਪ ਨੂੰ ਚੰਗੇ ਮੰਨੀ ਬੈਠੇ ਹਨ।

੪. ਪਰ ਉਨ੍ਹਾਂ ਮਨਮੁਖਾਂ ਨੂੰ ਸਦਾ ਹੀ ਜਮਰਾਜ ਵੇਖਦਾ ਰਹਿੰਦਾ ਹੈ। ਭਾਵ ਉਹ ਸਮਝਦੇ ਤਾਂ ਆਪਣੇ ਆਪ ਨੂੰ ਬਹੁਤ ਨੇਕ

ਹਨ, ਪਰ ਕਰਤੂਤਾਂ ਉਹ ਕਰਦੇ ਹਨ, ਜਿਨ੍ਹਾਂ ਰਾਹੀਂ ਉਹ ਜਮਰਾਜ ਦੇ ਵਸ ਪੈਣਗੇ।

੫. ਇਸ ਤਰ੍ਹਾਂ ਦੇ ਮਨਮੁਖ ਲੂਣ ਹਰਾਮੀ ਹਨ, ਜੋ ਪ੍ਰਮੇਸ਼ਰ ਦਾ ਕੀਤਾ ਉਪਕਾਰ ਜ਼ਰਾ ਮਾਤਰ ਵੀ ਨਹੀਂ ਜਾਣਦੇ।

ਪ੍ਰ: ਜੀ, ਉਹ ਲੋਕ ਧਰਮ ਅਸਥਾਨਾਂ ਵਿਚ ਜਾ ਕੇ ਬੜੇ ਹੀ ਮੱਥੇ ਟੇਕਦੇ ਹਨ; ਕੀ ਉਹ ਰੱਬ ਦੇ ਦਰ ਕਬੂਲੇ ਨਹੀਂ ਜਾਣਗੇ?

ਉ:੬. ਉੱਕਾ ਹੀ ਨਹੀਂ, ਕਿਉਂਕਿ ਉਹ ਲੋਕ-ਲਾਜ ਨੂੰ ਮੁੱਖ ਰੱਖ ਕੇ, ਭਾਵ ਆਪ ਨੂੰ ਧਰਮੀਂ ਸਦਵਾਉਣ ਲਈ ਆ ਕੇ ਉਸ ਰੱਬ ਨੂੰ ਨਮਸਕਾਰਾਂ ਕਰਦੇ ਹਨ, ਇਸੇ ਲਈ ਉਹ ਅੰਤਰਜਾਮੀ ਮਾਲਕ ਨੂੰ ਪਿਆਰੇ ਨਹੀਂ ਲਗਦੇ।

ਪ੍ਰ: ਫਿਰ ਦੱਸੋ, ਉਸ ਮਾਲਕ ਨੂੰ ਭਾਉਂਦੇ ਕਿਹੜੇ ਹਨ?

ਉ:੭. ਹੇ ਭਾਈ! ਜਿਨ੍ਹਾਂ ਦੇ ਮੂੰਹ ਵਿਚ ਸੱਚਾ ਨਾਮ ਵਸ ਰਿਹਾ ਹੈ, ਭਾਵ ਸਦਾ ਹੀ ਪ੍ਰਮੇਸ਼ਰ ਦਾ ਨਾਮ ਮੁਖੋਂ ਉਚਾਰਨ ਕਰਦੇ ਰਹਿੰਦੇ ਹਨ, ਰੱਬ ਨੂੰ ਓਹੀ ਭਾਉਣਗੇ।

੮. ਉਸ ਅਜਿਹੇ ਮਹਾਂਪੁਰਸ਼ ਨੂੰ ਤਖ਼ਤ ਉੱਪਰ ਬੈਠੇ ਨੂੰ ਤੱਕ ਕੇ ਸਾਰੇ ਲੋਕ ਸਲਾਮਾਂ ਕਰਦੇ ਹਨ; ਪਰ, ਇਹੋ ਧੁਰੋਂ ਰੱਬ ਵਲੋਂ ਲਿਖੇ ਲੇਖ ਦੇ ਫਲ ਨੂੰ ਹੀ ਉਹ ਪ੍ਰਾਪਤ ਕਰਦੇ ਹਨ।੧੧।

**ਮ: ੧ ਸਲੋਕੁ ॥**

**੧. ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥**
**੨. ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥**
**੩. ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥**
**੪. ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥**
**੫. ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥**
**੬. ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥**
**੭. ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥**
**੮. ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥**

***ਪਦ ਅਰਥ :*** ਤਾਰੂ—ਇਤਨਾ ਡੂੰਘਾ ਪਾਣੀ, ਜਿਸ ਪਰ ਤਰਿਆ ਹੀ ਜਾ ਸਕੇ। ਪਾਲਾ—ਸਰਦੀ, ਠੰਡ। ਘਰ ਵਾਸੁ—ਗ੍ਰਿਹਸਤ ਧਰਮ। ਧਾਤੁ—ਦੌੜਨਾ, ਨੱਸਣਾ, ਅਸਲਾ। ਪੜੀਅਹਿ—ਪੜ੍ਹੇ ਜਾਣ। ਚਉਣਾ—ਗਊਆਂ, ਚੁਪਾਇਆਂ ਦਾ ਵੱਗ, ਡੰਗਰ। ਮਾਰਣਿ—ਝੰਬਣਾ, ਕੁੱਟਣਾ, ਮਸਾਲੇ ਦਵਾਈਆਂ ਭਾਵ ਕੁਸ਼ਤਾ ਕਰਨ ਲਈ। ਢਹੈ—ਢਹਿ, ਢਲ ਕੇ। ਗੁਣ—ਖੋਹਾਂ, ਵਾਦੀਆਂ, ਆਦਤਾਂ। ਵਿਣਾਸੁ—ਨੁਕਸਾਨ, ਫ਼ਜ਼ੂਲ, ਵਿਅਰਥ।

***ਅਰਥ :***

ਪ੍ਰ: ਕੀ, ਮੂਰਖ ਨੂੰ ਸਮਝਾਉਣਾ ਨਹੀਂ ਚਾਹੀਦਾ? ਸਮਝਾਉਂਦੇ ਰਹਿਣ ਦਾ ਯਤਨ ਤਾਂ ਕਰਨਾ ਚਾਹੀਦਾ ਹੈ ਪਰ, ਉਹ ਸਭ ਵਿਅਰਥ ਹੀ ਜਾਂਦਾ ਹੈ, ਜਿਵੇਂ ਕਿ:

ਉ:੧. ਵੇਖੋ, ਸਮੁੰਦਰ ਦਾ ਡੂੰਘਾ ਪਾਣੀ ਮੱਛੀ ਨੂੰ ਕੀ ਕਰ ਸਕਦਾ ਹੈ? ਭਾਵੇਂ ਕਿਤਨਾ ਹੀ ਡੂੰਘਾ ਹੋਵੇ, ਪਰ, ਮੱਛੀ ਨੂੰ ਕੋਈ ਪ੍ਰਵਾਹ ਹੀ ਨਹੀਂ ਹੁੰਦੀ। ਆਕਾਸ਼ ਪੰਛੀ ਨੂੰ ਕੀ ਕਰ ਸਕਦਾ ਹੈ? ਭਾਵ ਆਕਾਸ਼ ਭਾਵੇਂ ਕਿਤਨਾ ਹੀ ਖੁਲ੍ਹਾ ਹੋਵੇ; ਪਰ, ਪੰਛੀ ਨੂੰ ਕੋਈ ਉਸ ਦੀ ਪ੍ਰਵਾਹ ਨਹੀਂ।

ਭਾਵ ਪਾਣੀ ਆਪਣੀ ਡੂੰਘਾਈ ਦਾ ਅਤੇ ਆਕਾਸ਼ ਆਪਣੇ ਖੁਲ੍ਹਾ-ਪਨ ਦਾ ਕੋਈ ਅਸਰ ਨਹੀਂ ਪਾ ਸਕਦਾ।

੨. ਪਾਲਾ (ਕੱਕਰ) ਪੱਥਰ ਉੱਤੇ ਅਸਰ ਨਹੀਂ ਪਾ ਸਕਦਾ, ਘਰ ਦੇ ਵਸੇਬੇ ਦਾ ਅਸਰ (ਖੁਸਰੇ) ਹੀਜੜੇ ਉੱਤੇ ਕੀ ਪੈ ਸਕਦਾ ਹੈ।

੩. ਹੋਰ ਸੁਣੋ! ਜੇ ਕੁੱਤੇ ਨੂੰ ਚੰਦਨ ਵੀ ਲਾ ਦੇਈਏ ਤਾਂ ਵੀ ਉਸ ਦਾ ਜੋ ਅਸਲਾ ਕੁੱਤਿਆਂ ਵਾਲਾ ਹੈ, ਉਹੀ ਰਹਿੰਦਾ ਹੈ।

੪. ਜੇ ਬੋਲੇ ਆਦਮੀ ਨੂੰ ਚੰਗੀ ਮਤ ਸਮਝਾਈਏ ਅਤੇ ਸਿੰਮ੍ਰਤੀਆਂ ਦੇ ਪਾਠ ਉਸ ਦੇ ਕੋਲ ਕਰਦੇ ਰਹੀਏ ਉਹ ਤਾਂ ਸੁਣ ਹੀ ਨਹੀਂ ਸਕਦਾ।

੫. ਅੰਨ੍ਹੇ ਆਦਮੀ ਨੂੰ ਜੇ ਕਦੀ ਚਾਨਣੇ ਵਿਚ ਵੀ ਰੱਖਿਆ ਜਾਵੇ, ਉਸ ਦੇ ਪਾਸ ਭਾਵੇਂ ਪੰਜਾਹ ਦੀਵੇ ਪਏ ਬਲਣ, ਉਸ ਨੂੰ ਤਾਂ ਕੁਝ ਵੀ ਨਹੀਂ ਦਿਸਦਾ।

੬. ਪਸ਼ੂਆਂ ਦੇ ਵੱਗ ਅੱਗੇ ਜੇ ਕਦੀ ਸੋਨਾ ਵੀ ਖਿਲਾਰ ਦਿੱਤਾ ਜਾਵੇ ਤਾਂ ਵੀ ਉਹ ਘਾਹ ਹੀ ਚੁਣ ਚੁਣ ਕੇ ਖਾਏਗਾ। ਭਾਵ ਉਸ ਨੂੰ ਸੋਨੇ ਦੀ ਕੋਈ ਕਦਰ ਨਹੀਂ ਪੈ ਸਕਦੀ।

੭. ਜੇ ਕਦੀ ਲੋਹੇ ਦਾ ਕੁਸ਼ਤਾ ਵੀ ਬਣਾ ਦੇਵੀਏ ਤਾਂ ਵੀ ਉਹ ਢਲ ਕੇ ਕਪਾਹ ਵਰਗਾ ਨਰਮ ਨਹੀਂ ਬਣ ਸਕਦਾ।

੮. ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਭਾਈ! ਏਹੀ (ਗੁਣ) ਖੋਹਾਂ, ਵਾਦੀਆਂ ਮੂਰਖ ਦੀਆਂ ਹਨ, ਉਸ ਨੂੰ ਕਿਤਨੀ ਵੀ ਮਤਿ ਦਿਉ, ਉਹ ਜਦੋਂ ਵੀ ਬੋਲਦਾ ਹੈ, ਉਹ ਅਜਿਹੇ ਬਚਨ ਬੋਲੇਗਾ, ਜਿਨ੍ਹਾਂ ਨਾਲ ਕਿਸੇ ਦਾ ਨੁਕਸਾਨ ਹੀ ਹੋਵੇ।੧।

***ਭਾਵਾਰਥ :*** ਇਸ ਸਲੋਕ ਵਿਚ ਗੁਰੂ ਨਾਨਕ ਪਾਤਿਸ਼ਾਹ ਜੀ ਇਕ ਐਸੇ ਮੂਰਖ ਦਾ ਜ਼ਿਕਰ ਕਰਦੇ ਹਨ, ਜਿਸ ਨੂੰ ਤੁਸੀਂ ਭਾਵੇਂ ਕਿਤਨਾ ਵੀ ਉਪਦੇਸ਼ ਕਰਦੇ ਰਹੋ, ਉਸ ਦਾ ਸੁਧਾਰ ਹੋਣਾ ਅਤਿ ਹੀ ਕਠਨ ਹੈ। ਇਸੇ ਭਾਵ ਨੂੰ ਪ੍ਰਗਟ ਕਰਨ ਲਈ ਆਪ ਜੀ ਨੇ ਮੱਛੀ, ਪੰਛੀ, ਗਊ ਆਦਿਕਾਂ ਦੀਆਂ ਕਈ ਮਿਸਾਲਾਂ ਵੀ ਦਿੱਤੀਆਂ ਹਨ।

**ਮ: ੧ ॥**

**੧. ਕੈਹਾ ਕੰਚਨੁ ਤੁਟੈ ਸਾਰੁ ॥**
**੨. ਅਗਨੀ ਗੰਢੁ ਪਾਏ ਲੋਹਾਰੁ ॥**
**੩. ਗੋਰੀ ਸੇਤੀ ਤੁਟੈ ਭਤਾਰੁ ॥**
**੪. ਪੁਤੀ ਗੰਢੁ ਪਵੈ ਸੰਸਾਰਿ ॥**
**੫. ਰਾਜਾ ਮੰਗੈ ਦਿਤੈ ਗੰਢੁ ਪਾਇ ॥**
**੬. ਭੁਖਿਆ ਗੰਢੁ ਪਵੈ ਜਾ ਖਾਇ ॥**
**੭. ਕਾਲਾ ਗੰਢੁ ਨਦੀਆ ਮੀਹ ਝੋਲ ॥**
**੮. ਗੰਢੁ ਪਰੀਤੀ ਮਿਠੇ ਬੋਲ ॥**

**੯. ਬੇਦਾ ਗੰਢੁ ਬੋਲੇ ਸਚੁ ਕੋਇ ॥**
**੧੦. ਮੁਇਆ ਗੰਢੁ ਨੇਕੀ ਸਤੁ ਹੋਇ ॥**
**੧੧. ਏਤੁ ਗੰਢਿ ਵਰਤੈ ਸੰਸਾਰੁ ॥**
**੧੨. ਮੂਰਖ ਗੰਢੁ ਪਵੈ ਮੁਹਿ ਮਾਰ ॥**
**੧੩. ਨਾਨਕੁ ਆਖੈ ਏਹੁ ਬੀਚਾਰੁ ॥**
**੧੪. ਸਿਫਤੀ ਗੰਢੁ ਪਵੈ ਦਰਬਾਰਿ ॥੨॥**

***ਪਦ ਅਰਥ :*** ਕੰਚਨੁ—ਸੋਨਾ। ਸਾਰੁ—ਲੋਹਾ। ਗੰਢੁ—ਗਾਂਢਾ। ਗੋਰੀ—ਇਸਤਰੀ, ਵਹੁਟੀ। ਕਾਲਾ ਗੰਢੁ—ਕਾਲ ਦਾ ਖ਼ਾਤਮਾ। ਝੋਲ—ਬਹੁਤਾ ਮੀਂਹ। ਮੁਇਆ ਗੰਢੁ—ਮਰੇ ਹੋਏ ਮਨੁੱਖ ਦਾ ਦੁਨੀਆ ਨਾਲ ਸੰਬੰਧ। ਸਤੁ—ਦਾਨ। ਏਤੁ ਗੰਢਿ—ਇਸ ਗਾਂਢੇ ਨਾਲ, ਇਸ ਸੰਬੰਧ ਨਾਲ। ਮੁਹਿ—ਮੂੰਹ ਉੱਤੇ।

***ਅਰਥ :***

ਪ੍ਰ: ਕੀ ਕੋਈ ਅਜਿਹਾ ਤਰੀਕਾ ਹੈ, ਜਿਸ ਰਾਹੀਂ ਪ੍ਰਭੂ ਦੇ ਦਰਬਾਰ ਨਾਲ ਸੰਬੰਧ ਹੋ ਸਕਦਾ ਹੋਵੇ ?

ਉ:੧-੨. (ਹਾਂ, ਜ਼ਰੂਰ ! ਆਪ ਜੀ ਸੰਸਾਰ ਵਿਚ ਵਰਤ ਰਹੇ ਗਿਆਰਾਂ ਉਦਾਹਰਨਾਂ ਦੁਆਰਾ ਇਸੇ ਭਾਵ ਨੂੰ ਸਪਸ਼ਟ ਕਰਦੇ ਹਨ—ਵੇਖੋ ਭਾਈ ! ਜਿਵੇਂ) ਕੈਂਹਾਂ, ਸੋਨਾ ਤੇ ਲੋਹੇ ਦੀ ਬਣੀ ਕੋਈ ਵੀ ਸ਼ੈ ਟੁੱਟ ਜਾਏ ਤਾਂ ਉਸ ਨੂੰ ਠਠਿਆਰ, ਸੁਨਾਰ ਤੇ ਲੁਹਾਰ ਅੱਗ ਨਾਲ ਮੁੜ ਜੋੜ ਸਕਦਾ ਹੈ।

੩-੪. ਜੇ ਕਦੀ ਵਹੁਟੀ ਨਾਲ ਪਤੀ ਨਰਾਜ਼ ਹੋ ਜਾਏ ਭਾਵ ਅਣ-ਬਣ ਹੋ ਜਾਏ ਤਾਂ ਜਗਤ ਵਿਚ ਇਨ੍ਹਾਂ ਦਾ ਮੁੜ ਜੋੜ ਪੁੱਤਰਾਂ ਰਾਹੀਂ ਬਣ ਜਾਂਦਾ ਹੈ।

੫. ਜਦੋਂ ਰਾਜਾ ਪਰਜਾ ਕੋਲੋਂ ਮਾਮਲਾ ਮੰਗਦਾ ਹੈ, ਜੇ ਉਹ ਮਾਮਲਾ ਨਾ ਦੇਣ ਤਾਂ ਰਾਜਾ ਤੇ ਪਰਜਾ ਦੀ ਵਿਗੜ ਜਾਂਦੀ ਹੈ, ਪਰ ਮਾਮਲਾ ਦੇਣ ਨਾਲ ਰਾਜਾ ਤੇ ਪਰਜਾ ਦਾ ਮੇਲ ਬਣ ਜਾਂਦਾ ਹੈ।

੬. ਭੁੱਖ ਨਾਲ ਦੁਖੀ ਹੋਏ ਬੰਦੇ ਦਾ ਆਪਣੇ ਸਰੀਰ ਨਾਲ ਤਾਂ ਹੀ ਸੰਬੰਧ ਬਣਿਆ ਰਹਿੰਦਾ ਹੈ ਜੇ ਉਹ ਰੋਟੀ ਖਾਏ।

੭. ਜੇ ਕਦੀ ਕਾਲ ਪੈ ਜਾਏ ਤਾਂ ਪਰਜਾ ਦਾ ਸੁਖ ਨਾਲੋਂ ਸੰਬੰਧ ਟੁੱਟ ਜਾਂਦਾ ਹੈ, ਪਰ ਜਦ ਮੀਂਹ ਪੈਣ ਅਤੇ ਨਦੀਆਂ ਉਛਲਣ ਤਾਂ ਮੁੜ ਸੁਖ ਨਾਲ ਜੋੜ ਜੁੜ ਜਾਂਦਾ ਹੈ।

੮. ਜਦ ਮਿੱਠੇ ਪਿਆਰੇ ਬਚਨ ਬੋਲਦੇ ਰਹੀਏ ਤਾਂ ਪਿਆਰ ਦੀ ਗੰਢ ਪੈਂਦੀ ਹੈ। ਭਾਵ ਪਿਆਰ ਪੱਕਾ ਹੁੰਦਾ ਹੈ।

੯. ਵੇਦ ਆਦਿਕ ਧਰਮ ਪੁਸਤਕਾਂ ਨਾਲ ਆਦਮੀ ਦਾ ਤਦੋਂ ਸੰਬੰਧ ਜੁੜਦਾ ਹੈ ਜੇ ਮਨੁੱਖ ਸੱਚ ਬੋਲੇ।

੧੦. ਮੋਇਆਂ ਬੰਦਿਆਂ ਦਾ ਦੁਨੀਆ ਨਾਲ ਤਾਂ ਹੀ ਸੰਬੰਧ ਜੁੜਿਆ ਰਹਿੰਦਾ ਹੈ। ਭਾਵ ਉਸ ਨੂੰ ਲੋਕ ਪਿਛੋਂ ਯਾਦ ਕਰਦੇ ਰਹਿੰਦੇ ਹਨ, ਜੋ ਮਨੁੱਖ ਜੀਵਨ ਵਿਚ ਭਲਾਈ ਤੇ ਦਾਨ ਕਰਦਾ ਰਵੇ।

੧੧. ਇਸ ਤਰ੍ਹਾਂ ਦੇ ਸੰਬੰਧ ਨਾਲ ਜਗਤ ਦਾ ਵਿਹਾਰ ਚਲਦਾ ਹੈ।

੧੨. ਮੂਰਖ ਨਾਲ ਸੰਬੰਧ ਤਾਂ ਬਣਦਾ ਹੈ, ਜੇ ਉਸ ਦੇ ਮੂੰਹ 'ਤੇ ਮਾਰ ਪਵੇ।

੧੩-੧੪. ਗੁਰੂ ਨਾਨਕ ਦੇਵ ਜੀ ਅਖ਼ੀਰਲੀ ਵੀਚਾਰ ਗੰਢ ਪੈਣ ਦੀ ਇਹ ਦਸ ਰਹੇ ਹਨ ਕਿ ਪਰਮਾਤਮਾ ਨਾਲ ਵਾਹਿਗੁਰੂ ਜੀ ਦੇ ਦਰਬਾਰ ਵਿਚ ਸੰਬੰਧ ਉਸ ਵਾਹਿਗੁਰੂ ਦੀ ਸਿਫ਼ਤ-ਸਲਾਹ ਕਰਨ ਨਾਲ ਹੀ ਬਣਦਾ ਹੈ।੨।

***ਭਾਵਾਰਥ :*** ਜੋ ਮੂਰਖ ਨਹੀਂ ਸਾਧਿਆ ਜਾ ਸਕਦਾ, ਉਸ ਦੇ ਸੁਧਰਨ ਦਾ ਤਰੀਕਾ ਇਸ ਉਪ੍ਰੋਕਤ ਸ਼ਬਦ ਦੀ ਬਾਰ੍ਹਵੀਂ ਪੰਗਤੀ ਵਿਚ ਦਰਜ ਕਰਦੇ ਹਨ।

**ਪਉੜੀ ॥**

**੧. ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥**
**੨. ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥**
**੩. ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥**
**੪. ਖੋਟੇ ਸਚੀ ਦਰਗਹ ਸੁਟੀਅਹਿ**
**ਕਿਸੁ ਆਗੈ ਕਰਹਿ ਪੁਕਾਰ ॥**
**੫. ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ ॥**
**੬. ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥**
**੭. ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥**
**੮. ਗਣਤ ਤਿਨਾ ਦੀ ਕੋ ਕਿਆ ਕਰੇ**
**ਜੋ ਆਪਿ ਬਖਸੇ ਕਰਤਾਰਿ ॥੧੨॥**

***ਪਦ ਅਰਥ :*** ਬਾਹਰ ਵਾਰਿ—ਬਾਹਰਲੇ ਪਾਸੇ। ਸਾਰੁ—ਸਰੇਸ਼ਟ। ਮੰਨੀਅਹਿ—ਮੰਨੇ ਜਾਂਦੇ ਹਨ, ਭਾਵ ਆਦਰ ਪਾਉਂਦੇ ਹਨ। ਗਣਤ—ਦੰਦ-ਕਥਾ, ਨਿੰਦਿਆ।

***ਅਰਥ :***

ਪ੍ਰ: ਇਸ ਵਿਸ਼ਾਲ ਸੰਸਾਰ ਦਾ ਪ੍ਰਬੰਧ ਕਰਨ ਲਈ ਪ੍ਰਬੰਧਕ ਵੀ ਅਨੇਕਾਂ ਹੋਣਗੇ ?

ਉ:੧. ਨਹੀਂ, ਵਾਹਿਗੁਰੂ ਆਪ ਹੀ ਕੁਦਰਤ ਦੁਆਰੇ ਦੁਨੀਆ ਪੈਦਾ ਕਰ ਕੇ ਆਪ ਹੀ ਇਸ ਦੀ ਵਿਚਾਰ ਕਰਦਾ ਹੈ। ਭਾਵ ਹਰ ਤਰ੍ਹਾਂ ਦਾ ਧਿਆਨ ਰੱਖਦਾ ਹੈ।

੨. ਇਸ ਰਚਨਾ ਵਿਚ ਕੋਈ ਖੋਟੇ ਹਨ, ਕੋਈ ਖਰੇ ਹਨ, ਇਨ੍ਹਾਂ ਸਭਨਾਂ ਖੋਟੇ ਖਰਿਆਂ ਨੂੰ ਪਰਖਣ ਵਾਲਾ ਵੀ ਉਹ ਆਪ ਹੀ ਹੈ।

੩. ਖਰੇ ਸਿੱਕੇ ਖ਼ਜ਼ਾਨੇ ਵਿਚ ਪਾਏ ਜਾਂਦੇ ਹਨ, ਪਰ ਖੋਟੇ ਬਾਹਰ ਵਾਰ ਸੁੱਟੇ ਜਾਂਦੇ ਹਨ।

੪. ਇਸੀ ਪ੍ਰਕਾਰ ਖੋਟੇ ਸੱਚੀ-ਦਰਗਾਹ ਤੋਂ ਧੱਕੇ ਜਾਂਦੇ ਹਨ।

ਪ੍ਰ: ਜੀ, ਉਹ ਫਿਰ ਕਿਸ ਅੱਗੇ ਜਾ ਕੇ ਫ਼ਰਿਆਦ ਕਰਨ ?

ਉ:੫. ਹੇ ਭਾਈ ! ਉਨ੍ਹਾਂ ਲਈ ਤਾਂ ਇਹੋ ਇਕ ਸ੍ਰੇਸ਼ਟ ਕਰਨੀ ਹੈ, ਕਿ ਉਹ ਸ਼ੀਘਰ ਹੀ ਭੱਜ ਕੇ ਸਤਿਗੁਰੂ ਦੀ ਸ਼ਰਨ ਜਾ ਪੈਣ।

ਪ੍ਰ: ਗੁਰੂ ਉਨ੍ਹਾਂ ਲਈ ਕੀ ਕੁਝ ਕਰ ਸਕੇਗਾ ?

ਉ:੬. ਸਤਿਗੁਰੂ ਇਤਨੀ ਬਖ਼ਸ਼ਸ਼ ਦਾ ਮਾਲਕ ਹੈ, ਕਿ ਉਹ ਖੋਟਿਆਂ ਤੋਂ ਖਰੇ ਕਰ ਦੇਂਦਾ ਹੈ, ਕਿਉਂਕਿ ਗੁਰੂ ਵਿਗੜਿਆਂ ਹੋਇਆਂ

ਨੂੰ ਸ਼ਬਦ ਦੁਆਰਾ ਸਵਾਰਣ ਵਾਲਾ ਹੈ।

੭. ਜਿਨ੍ਹਾਂ ਖੋਟਿਆਂ ਨੂੰ ਗੁਰੂ ਨੇ ਸਵਾਰਿਆ ਹੈ, ਫਿਰ ਉਹ ਗੁਰੂ ਦੇ ਪ੍ਰੇਮ-ਪਿਆਰ ਦੁਆਰੇ ਸੱਚੀ-ਦਰਗਾਹ ਵਿਚ ਪ੍ਰਵਾਨ ਹੋ ਜਾਂਦੇ ਹਨ।

੮. ਜਿਨ੍ਹਾਂ ਨੂੰ ਕਰਤਾਰ ਨੇ ਆਪ ਹੀ ਬਖ਼ਸ਼ ਲਿਆ ਹੈ, ਉਨ੍ਹਾਂ ਦੀ ਐਬ-ਜੋਈ ਭਾਵ ਉਨ੍ਹਾਂ ਦੇ ਕਰਮਾਂ ਦੀ ਗਿਣਤੀ ਫਿਰ ਕਿਸੇ ਨੇ ਕੀ ਕਰਨੀ ਹੋਈ। ਅਰਥਾਤ ਕੋਈ ਨਹੀਂ ਕਰ ਸਕਦਾ।੧੨।

***ਭਾਵਾਰਥ :*** ਇਸ ਪਉੜੀ ਅੰਦਰ ਹਜ਼ੂਰ ਨੇ ਉਨ੍ਹਾਂ ਖੋਟਿਆਂ ਲਈ ਇਲਾਜ ਫ਼ੁਰਮਾਇਆ ਹੈ, ਜਿਨ੍ਹਾਂ ਦਾ ਗੁਰੂ ਤੋਂ ਬਿਨਾਂ ਹੋਰ ਕੋਈ ਇਲਾਜ ਕਰ ਹੀ ਨਹੀਂ ਸਕਦਾ।

**ਸਲੋਕੁ ਮ: ੧ ॥**

**੧. ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥**
**੨. ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥**
**੩. ਏਕ ਤੂਹੀ ਏਕ ਤੁਹੀ ॥੧॥**

***ਪਦ ਅਰਥ :*** ਹਮ—ਸਾਰੀ। ਜੇਰ—ਹੇਠਾਂ, ਥੱਲੇ। ਜਿਮੀ—ਧਰਤੀ। ਮੇ ਰਵਦਿ—ਜਾਂਦਾ ਹੈ, ਭਾਵ ਨਾਸਵੰਤ ਹੈ। ਅਫਜੂ—ਬਾਕੀ ਰਹਿਣ ਵਾਲਾ।

***ਅਰਥ :***

ਪ੍ਰ: ਇਹ ਸਾਰੀ ਵਸਦੀ ਦਿਸਦੀ ਦੁਨੀਆ ਅੰਤ ਨੂੰ ਕਿਥੇ ਚਲੀ ਜਾਂਦੀ ਹੈ ?

ਉ:੧-੨. ਹੇ ਭਾਈ ! ਇਸ ਸਾਰੀ ਦੁਨੀਆ ਦੇ ਪੀਰ, ਸ਼ੇਖ, ਹਿੰਦੂਆਂ ਦੇ ਵੱਡਕੇ ਰਾਇ ਆਦਿਕ ਅਤੇ ਵੱਡੇ-ਵੱਡੇ ਬਾਦਸ਼ਾਹ, ਇਹ ਸਾਰੇ ਹੀ ਧਰਤੀ ਦੇ ਹੇਠਾਂ ਜਾ ਰਹੇ ਹਨ। ਭਾਵ ਆਖ਼ਰ ਨਾਸ਼ ਹੋ ਜਾਂਦੇ ਹਨ।

੩. ਹੇ ਖ਼ੁਦਾ ! ਇਕ ਤੂੰ ਹੀ ਬਾਕੀ ਰਹੇਂਗਾ, ਇਕੋ ਤੂੰ ਹੀ ਹੈਂ।੧।

**ਮ: ੧ ॥**

**੧. ਨ ਦੇਵ ਦਾਨਵਾ ਨਰਾ ॥**
**੨. ਨ ਸਿਧ ਸਾਧਿਕਾ ਧਰਾ ॥**
**੩. ਅਸਤਿ ਏਕ ਦਿਗਰਿ ਕੁਈ ॥**
**੪. ਏਕ ਤੁਈ ਏਕ ਤੁਈ ॥੨॥**

***ਪਦ ਅਰਥ :*** ਦਾਨਵਾ—ਦੈਂਤ। ਸਿਧ—ਜੋਗ ਸਾਧਨਾ ਵਿਚ ਪੁਗੇ ਹੋਏ ਜੋਗੀ। ਧਰਾ—ਧਰਤੀ। ਅਸਤਿ—ਹੈ, ਕਾਇਮ ਹੈ। ਦਿਗਰਿ—ਦੀਗਰੇ, ਦੂਜਾ। ਕੁਈ—ਕੌਣ ?

***ਅਰਥ :***

੧. ਨਾ ਦੇਵਤੇ, ਨਾ ਦੈਂਤ, ਨਾ ਮਨੁੱਖ।

੨. ਨਾ ਜੋਗ ਸਾਧਨਾ ਵਿਚ ਪੁੱਗੇ ਹੋਏ ਜੋਗੀ—ਨਾ ਜੋਗ ਸਾਧਨਾ ਕਰਨ ਵਾਲੇ, ਕੋਈ ਭੀ ਧਰਤੀ 'ਤੇ ਨਾ ਰਿਹਾ।

੩. ਸਦਾ ਥਿਰ ਰਹਿਣ ਵਾਲਾ ਹੋਰ ਦੂਜਾ ਕੌਣ ਹੈ ?

੪. ਸਦਾ ਕਾਇਮ ਰਹਿਣ ਵਾਲਾ, ਹੇ ਪ੍ਰਭੂ ! ਇਕ ਤੂੰਹੀਂ ਹੈਂ, ਇਕ ਤੂੰਹੀਂ ਹੈਂ।੨।

**ਮ: ੧ ॥**

**੧. ਨ ਦਾਦੇ ਦਿਹੰਦ ਆਦਮੀ ॥**
**੨. ਨ ਸਪਤ ਜੇਰ ਜਿਮੀ ॥**
**੩. ਅਸਤਿ ਏਕ ਦਿਗਰਿ ਕੁਈ ॥**
**੪. ਏਕ ਤੁਈ ਏਕ ਤੁਈ ॥੩॥**

***ਪਦ ਅਰਥ :*** ਦਾਦੇ—ਇਨਸਾਫ਼। ਦਿਹੰਦ—ਦੇਣ ਵਾਲੇ। ਦਾਦੇ ਦਿਹੰਦ—ਇਨਸਾਫ਼ ਕਰਨ ਵਾਲੇ। ਸਪਤ—ਸੱਤ।

***ਅਰਥ :***

੧. ਨਾ ਇਸ ਧਰਤੀ ਤੋਂ ਉਪਰਲੇ (ਜੋ ਇਨਸਾਨਾਂ ਦਾ ਨਿਆਂ ਕਰਨ ਵਾਲੇ) ਧਰਮ ਰਾਜ ਆਦਿ ਦੇ ਲੋਕ।

੨. ਨਾ ਧਰਤੀ ਦੇ ਹੇਠਲੇ ਸੱਤ ਪਤਾਲ ਹੀ ਸਦਾ ਸਤਿ ਰਹਿਣ ਵਾਲੇ ਹਨ।

੩. ਇਕੋ ਤੂੰ ਹੀ (ਅਸਤਿ) ਹੈਂ, (ਹੋਰ ਕੌਣ ਹੈ ?)

੪. ਇਕੋ ਤੂੰ ਹੀ ਹੈਂ, ਇਕੋ ਤੂੰ ਹੀ ਹੈਂ।੩।

**ਮ: ੧ ॥**

**੧. ਨ ਸੂਰ ਸਸਿ ਮੰਡਲੋ ॥**
**੨. ਨ ਸਪਤ ਦੀਪ ਨਹ ਜਲੋ ॥**
**੩. ਅੰਨ ਪਉਣ ਥਿਰੁ ਨ ਕੁਈ ॥**
**੪. ਏਕੁ ਤੁਈ ਏਕੁ ਤੁਈ ॥੪॥**

***ਪਦ ਅਰਥ :*** ਸੂਰ—ਸੂਰਜ। ਸਸਿ—ਚੰਦਰਮਾ। ਮੰਡਲੋ—ਦਿਸਦਾ ਆਕਾਸ਼। ਦੀਪ—ਪੁਰਾਣੇ ਸਮੇਂ ਤੋਂ ਇਸ ਧਰਤੀ ਦੇ ਸੱਤ ਹਿੱਸੇ ਮਿੱਥੇ ਗਏ ਹਨ, ਹਰ ਇਕ ਹਿੱਸੇ ਨੂੰ ਦੀਪ ਕਿਹਾ ਗਿਆ ਹੈ। ਪਉਣ—ਹਵਾ।

***ਅਰਥ :***

੧. ਨਾ, ਸੂਰਜ, ਨਾ ਚੰਦ੍ਰਮਾ, ਨਾ ਹੋਰ ਗ੍ਰਹਿ ਆਦਿਕ ਨਛੱਤ੍ਰਾਂ ਦੇ ਮੰਡਲ।

੨. ਨਾ ਧਰਤੀ ਦੇ ਸੱਤ ਦੀਪ, ਨਾ ਸਮੁੰਦਰ।

੩. ਅੰਨ, ਹਵਾ, ਕੋਈ ਵੀ ਥਿਰ ਨਹੀਂ।

੪. ਥਿਰ ਹੈ ਤਾਂ ਇਕੋ ਤੂੰਹੀ ਹੈਂ, ਇਕੋ ਤੂੰਹੀ ਹੈਂ।੪।

**ਮ: ੧ ॥**

**੧. ਨ ਰਿਜਕੁ ਦਸਤ ਆ ਕਸੇ ॥**
**੨. ਹਮਾ ਰਾ ਏਕੁ ਆਸ ਵਸੇ ॥**
**੩. ਅਸਤਿ ਏਕੁ ਦਿਗਰ ਕੁਈ ॥**
**੪. ਏਕ ਤੁਈ ਏਕੁ ਤੁਈ ॥੫॥**

***ਪਦ ਅਰਥ :*** ਦਸਤ—ਹੱਥ। ਦਸਤ ਆ ਕਸੇ—ਕਿਸੇ ਹੋਰ ਸ਼ਖ਼ਸ ਦੇ ਹੱਥ ਵਿਚ। ਹਮਾ—(ਹਮਹ) ਸਭ। ਜੇਰ—ਹੇਠੋਂ। ਵਸੇ—ਬਹੁਤ, ਬਸ ਹੈ, ਕਾਫ਼ੀ ਹੈ।

*ਅਰਥ :*

ਪ੍ਰ: ਕੀ, ਜੀਵਾਂ ਨੂੰ ਰੋਜ਼ੀ ਦੇਣੀ ਕਿਸੇ ਹੋਰ ਦੇ ਹੱਥ ਵਿਚ ਨਹੀਂ ?

ਉ:੧. ਨਹੀਂ, ਹੇ ਭਾਈ! ਇਸ ਪ੍ਰਭੂ ਦੀ ਰਚਨਾ ਵਿਚ ਅਜਿਹਾ ਕੋਈ ਭੀ ਇਨਸਾਨ ਨਹੀਂ, ਜਿਸ ਦੇ ਹੱਥ ਵਿਚ ਜੀਵਾਂ ਨੂੰ ਦੇਣ ਲਈ ਰਿਜ਼ਕ ਹੋਵੇ।

੨. ਹੇ ਨਿਰੰਕਾਰ! ਸਾਰਿਆਂ ਨੂੰ ਇਕੋ ਆਸਾ ਤੇਰੇ ਉੱਤੇ ਹੀ ਬਹੁਤੀ ਹੈ।

੩. ਕਿਉਂਕਿ ਸਦਾ ਥਿਰ ਹੋਰ ਹੈ ਹੀ ਕੋਈ ਨਹੀਂ।

੪. ਇਕੋ ਤੂੰ ਹੀ ਹੈਂ, ਇਕੋ ਤੂੰ ਹੀ ਹੈਂ।੫।

**ਮ: ੧ ॥**

**੧. ਪਰੰਦਏ ਨ ਗਿਰਾਹ ਜਰ ॥**

**੨. ਦਰਖਤ ਆਬ ਆਸ ਕਰ ॥**

**੩. ਦਿਹੰਦ ਸੁਈ ॥**

**੪. ਏਕ ਤੁਈ ਏਕ ਤੁਈ ॥੬॥**

***ਪਦ ਅਰਥ :*** ਪਰੰਦਏ—ਪ੍ਰਿੰਦਹ, ਪੰਛੀ। ਗਿਰਾਹ—ਗੰਢ, ਪੱਲੇ। ਜਰ—ਧਨ। ਆਬ—ਪਾਣੀ। ਦਿਹੰਦ—ਦੇਣ ਵਾਲਾ। ਸੁਈ—ਓਹੀ।

*ਅਰਥ :*

੧. ਦੇਖੋ, ਭਾਈ! ਪੰਛੀਆਂ ਦੇ ਪੱਲੇ ਕੋਈ (ਜਰ) ਧਨ-ਮਾਲ ਨਹੀਂ ਹੈ।

੨. ਉਹ ਉਸ ਪ੍ਰਭੂ ਦੇ ਬਣਾਏ ਹੋਏ, ਰੁੱਖਾਂ 'ਤੇ ਪਾਣੀ ਦਾ ਆਸਰਾ ਹੀ ਲੈਂਦੇ ਹਨ।

੩. ਉਨ੍ਹਾਂ ਨੂੰ ਰੋਜ਼ੀ ਦੇਣ ਵਾਲਾ ਓਹੀ ਪ੍ਰਭੂ ਹੈ।

੪. ਹੇ ਪ੍ਰਭੂ! ਇਨ੍ਹਾਂ ਦਾ ਰਿਜ਼ਕ ਦਾਤਾ, ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੬।

**ਮ: ੧ ॥**

**੧. ਨਾਨਕ ਲਿਲਾਰਿ ਲਿਖਿਆ ਸੋਇ ॥**

**੨. ਮੇਟਿ ਨ ਸਾਕੈ ਕੋਇ ॥**

**੩. ਕਲਾ ਧਰੈ ਹਿਰੈ ਸੁਈ ॥**

**੪. ਏਕੁ ਤੁਈ ਏਕੁ ਤੁਈ ॥੭॥**

***ਪਦ ਅਰਥ :*** ਲਿਲਾਰਿ—ਲਿਲਾਟਿ, ਮੱਥੇ ਉੱਤੇ। ਕਲਾ—ਸੱਤਾ (ਸੱਤਿਆ)। ਹਿਰੇ—ਚੁਰਾ ਲੈਂਦਾ ਹੈ, ਲੈ ਜਾਂਦਾ ਹੈ।

*ਅਰਥ :*

੧. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਪ੍ਰਭੂ! ਜੋ ਤੂੰ ਸਾਡੇ ਮੱਥੇ ਉੱਤੇ ਲਿਖ ਦਿੱਤਾ ਹੈ।

੨. ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ।

੩. ਜੀਵ ਦੇ ਅੰਦਰ ਉਹ ਪ੍ਰਭੂ ਹੀ ਸੱਤਿਆ ਪਾਉਂਦਾ ਹੈ, ਉਹੀ ਖੋਹ ਲੈਂਦਾ ਹੈ।

੪. ਇਸ ਲਈ ਹੇ ਦਾਤਾਰ! ਇਨ੍ਹਾਂ ਸਭ ਜੀਵਾਂ ਨੂੰ ਸੱਤਿਆ ਦੇਣ ਵਾਲਾ ਤੇ ਖੋਹ ਲੈਣ ਵਾਲਾ ਇਕ ਤੂੰ ਹੀਂ ਹੈ, ਇਕ ਤੂੰ ਹੀਂ ਹੈਂ।੭।

**ਪਉੜੀ ॥**

**੧. ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥**

**੨. ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥**

**੩. ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥**

**੪. ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥**

**੫. ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥**

**੬. ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥**

**੭. ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥**

**੮. ਨਾਨਕ ਪਾਰਖੁ ਆਪਿ**
**ਜਿਨਿ ਖੋਟਾ ਖਰਾ ਪਛਾਣਿਆ ॥੧੩॥**

***ਪਦ ਅਰਥ :*** ਆਪੁ—ਆਪਣੇ ਆਪ ਨੂੰ। ਆਪਿ—ਖ਼ੁਦ ਹੀ। ਨੀਸਾਣਿਆ—ਨਿਸ਼ਾਨ, ਰਾਹਦਾਰੀ, ਪ੍ਰਵਾਨਾ। ਕੂੜਿਆਰ—ਝੂਠ ਦੇ ਵਪਾਰੀ।

*ਅਰਥ :*

ਪ੍ਰ: ਗੁਰਮੁਖ ਤੇ ਮਨਮੁਖ ਵਿਚ ਫ਼ਰਕ ਕੀ ਹੈ ?

ਉ:੧. ਇਹੋ ਫ਼ਰਕ ਹੈ ਕਿ ਗੁਰਮੁਖ ਨੇ ਤਾਂ ਇਹ ਨਿਹਚਾ ਕਰ ਲਿਆ ਹੈ ਕਿ ਉਸ ਸੱਚੇ ਦਾ ਹੁਕਮ ਹੋਣ ਕਰ ਕੇ ਇਸ ਦਾ ਹੁਕਮ ਸਦਾ ਸੱਚਾ ਤੇ ਅਟੱਲ ਹੈ।

ਪ੍ਰ: ਤਾਂ ਫਿਰ ਉਸ ਦੇ ਹੁਕਮ ਦੀ ਸਾਰੇ ਹੀ ਕਿਉਂ ਨਹੀਂ ਪਛਾਣ ਕਰਦੇ ?

ਉ:੨. ਇਹ ਕਿਸੇ ਦੇ ਵੱਸ ਦੀ ਗੱਲ ਨਹੀਂ, ਜਿਨ੍ਹਾਂ ਨੇ ਵੀ ਗੁਰੂ ਦੀ ਮਤ ਲੈ ਕੇ ਆਪਾ ਭਾਵ ਗੁਆ ਲਿਆ ਹੈ, ਉਨ੍ਹਾਂ ਨੇ ਹੀ ਉਸ ਦੇ ਸੱਚੇ ਹੁਕਮ ਦੀ ਪਛਾਣ ਕੀਤੀ ਹੈ।

੩. ਉਨ੍ਹਾਂ ਨੇ ਆਪ ਵੀ ਸੱਚੇ ਨੂੰ ਪਛਾਣ ਲਿਆ ਹੈ ਤੇ ਉਨ੍ਹਾਂ ਦਾ ਨਿਹਚਾ ਹੈ ਕਿ ਉਸ ਪ੍ਰਭੂ ਦਾ ਦਰਬਾਰ ਸੱਚਾ ਹੈ ਅਤੇ ਉਸ ਦੀ ਨਿਸ਼ਾਨੀ ਸ਼ਬਦ ਹੈ।

੪. ਇਸੀ ਕਰਕੇ ਉਨ੍ਹਾਂ ਨੇ ਸੱਚੇ ਸ਼ਬਦ ਨੂੰ ਹੀ ਵੀਚਾਰਿਆ ਹੈ, ਇਸੇ ਵੀਚਾਰ ਦਾ ਸਦਕਾ ਉਹ ਸੱਚ ਵਿਚ ਹੀ ਸਮਾ ਗਏ ਹਨ।

੫. ਇਸ ਦੇ ਟਾਕਰੇ 'ਤੇ ਜੋ ਮਨਮੁਖ ਹਨ, ਉਹ ਭਰਮ ਵਿਚ ਭੁਲੇ ਰਹਿਣ ਕਰਕੇ ਸਦਾ ਹੀ ਕੂੜਿਆਰ ਰਹਿੰਦੇ ਹਨ।

੬. ਉਨ੍ਹਾਂ ਦਾ ਵਾਸਾ ਸਦਾ ਹੀ ਵਿਸ਼ੇ-ਵਿਕਾਰਾਂ ਦੇ ਸੁਖਾਂ ਦੀ ਗੰਦਗੀ ਵਿਚ ਹੁੰਦਾ ਹੈ, ਉਹ ਨਾਮ-ਰਸ ਦੇ ਸੁਆਦ ਨੂੰ ਜਾਣਦੇ ਹੀ ਨਹੀਂ।

੭. ਉਹ ਨਾਮ ਤੋਂ ਸੱਖਣੇ ਹੋਣ ਕਰਕੇ ਸਦਾ ਹੀ ਜਨਮ ਮਰਨ ਦਾ ਦੁੱਖ ਪਾਉਂਦੇ ਰਹਿੰਦੇ ਹਨ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਭਾਈ! ਉਹ ਵਾਹਿਗੁਰੂ ਆਪ ਪਾਰਖੂ ਹੈ, ਜੋ ਖੋਟੇ ਅਤੇ ਖਰੇ ਦੀ ਪਛਾਣ ਕਰਦਾ ਹੈ।੧੩।

**ਸਲੋਕੁ ਮ: ੧ ॥**

**੧. ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**੨. ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥**
**੩. ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**੪. ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥**
**੫. ਜੇਤੇ ਜੀਅ ਜੀਵਹਿ ਲੈ ਸਾਹਾ**
**ਜੀਵਾਲੇ ਤਾ ਕਿ ਅਸਾਹ ॥**
**੬. ਨਾਨਕ ਜਿਉ ਜਿਉ ਸਚੇ ਭਾਵੈ**
**ਤਿਉ ਤਿਉ ਦੇਇ ਗਿਰਾਹ ॥੧॥**

***ਪਦ ਅਰਥ :*** ਅਸਗਾਹ—ਡੂੰਘੇ ਪਾਣੀ। ਗਿਰਾਹ—ਗਿਰਾਹੀ, ਰੋਟੀ। ਤਾ ਕਿ ਅਸਾਹ—ਸਾਹ ਤੋਂ ਬਿਨਾਂ ਜੀਵਾਲੇ ਤਾਂ ਕੀ ਅਸਚਰਜ ਹੈ।

***ਅਰਥ :***

ਪ੍ਰ: ਉਸ ਪ੍ਰਮੇਸ਼ਰ ਵਿਚ ਕਿਤਨੀ ਕੁ ਸ਼ਕਤੀ ਹੈ?

ਉ:੧. ਹੇ ਭਾਈ! ਜੇ ਉਸ ਨਿਰੰਕਾਰ ਨੂੰ ਭਾਵੇ ਤਾਂ ਸ਼ੇਰਾਂ, ਬਾਜਾਂ, ਚਰਗਾਂ ਤੇ ਕੁਹੀਆਂ ਵਰਗੇ ਮਾਸ ਖਾਣੇ ਸ਼ਿਕਾਰੀ ਜਾਨਵਰਾਂ ਨੂੰ ਘਾਹ ਖੁਆ ਸਕਦਾ ਹੈ (ਭਾਵ ਉਨ੍ਹਾਂ ਦੀ ਮਾਸ ਖਾਣ ਦੀ ਵਾਦੀ ਤਬਦੀਲ ਕਰ ਸਕਦਾ ਹੈ)।

੨. ਅਤੇ ਜੋ ਘਾਹ ਖਾਂਦੇ ਹਨ, ਉਨ੍ਹਾਂ ਨੂੰ ਮਾਸ ਖੁਆ ਦੇਂਦਾ ਹੈ, ਸੋ, ਪ੍ਰਭੂ ਇਹੋ ਜਿਹਾ ਰਾਹ ਤੋਰ ਦੇਂਦਾ ਹੈ।

੩. ਜੇ ਉਸ ਨੂੰ ਭਾਵੇ ਤਾਂ ਉਹ ਨਦੀਆਂ ਵਿਚ ਟਿੱਬੇ ਖੜੇ ਕਰ ਦਿਖਾ ਦੇਂਦਾ ਹੈ ਤੇ (ਥਲੀ) ਖ਼ੁਸ਼ਕ ਥਾਵਾਂ ਨੂੰ (ਅਸਗਾਹ) ਪਾਣੀ ਵਾਲੇ ਡਲ੍ਹ ਬਣਾ ਦੇਂਦਾ ਹੈ।

੪. ਜੇ ਉਹ ਪ੍ਰਭੂ ਚਾਹੇ ਤਾਂ ਕੀੜੇ ਵਰਗੇ ਕਮਜ਼ੋਰ ਪੁਰਸ਼ ਨੂੰ ਬਾਦਸ਼ਾਹੀ ਤਖ਼ਤ ਦੇ ਕੇ ਰਾਜ-ਭਾਗ ਸੌਂਪ ਦਿੰਦਾ ਹੈ ਅਤੇ ਬਾਦਸ਼ਾਹੀ ਫ਼ੌਜ ਨੂੰ (ਸੁਆਹ) ਨਸ਼ਟ ਕਰ ਦੇਂਦਾ ਹੈ :

੫. ਜਿਤਨੇ ਵੀ ਜੀਵ ਹਨ ਇਹ ਸਾਰੇ ਸਾਹ ਲੈ ਕੇ ਜੀਉਂਦੇ ਹਨ, ਪਰ ਜੇ ਉਨ੍ਹਾਂ ਨੂੰ ਸੁਆਸ ਲਏ ਤੋਂ ਬਿਨਾਂ ਹੀ ਜੀਉਂਦਾ ਰੱਖਣਾ ਚਾਹੇ ਤਾਂ ਵੀ ਕੀ (ਅਸਚਰਜ) ਹੈ।

੬. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੇ ਭਾਈ! ਜਿਵੇਂ ਜਿਵੇਂ ਉਸ ਸੱਚੇ ਨੂੰ ਭਾਵੇ ਉਸੇ ਤਰ੍ਹਾਂ ਦੀ ਉਹ (ਗਿਰਾਹ) ਗਿਰਾਹੀ, ਰੋਜ਼ੀ ਦੇ ਕੇ ਪਾਲਣਾ ਕਰਦਾ ਹੈ।੧।

**ਮ: ੧ ॥**

**੧. ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥**
**੨. ਇਕਨਾ ਛਤੀਹ ਅੰਮ੍ਰਿਤ ਪਾਹਿ ॥**
**੩. ਇਕਿ ਮਿਟੀਆ ਮਹਿ ਮਿਟੀਆ ਖਾਹਿ ॥**
**੪. ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥**
**੫. ਇਕਿ ਨਿਰੰਕਾਰੀ ਨਾਮ ਆਧਾਰਿ ॥**
**੬. ਜੀਵੈ ਦਾਤਾ ਮਰੈ ਨ ਕੋਇ ॥**
**੭. ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥**

***ਪਦ ਅਰਥ :*** ਪਾਹਿ—ਮਿਲਦੇ ਹਨ। ਪਉਣ—ਹਵਾ, ਸੁਆਸ। ਪਉਣ ਸੁਮਾਰੀ—ਸੁਆਸਾਂ ਨੂੰ ਗਿਣਨ ਵਾਲੇ ਜੋਗੀ ਜਨ। ਆਧਾਰਿ—ਆਸਰੇ ਹੇਠ। ਜੀਵੈ—ਜੀਊਂਦਾ, ਭਾਵ ਰਾਖਾ ਹੈ। ਮੁਠੇ ਜਾਹਿ—ਠੱਗੇ ਜਾਂਦੇ ਹਨ। ਕੋਇ—ਜੋ ਕੋਈ, ਜੋ ਮਨੁੱਖ।

***ਅਰਥ :***

੧. ਹੇ ਭਾਈ! ਵੇਖੋ ਕਈ ਜੀਵ ਮਾਸ ਖਾਣ ਵਾਲੇ ਹਨ ਅਤੇ ਕਈ ਘਾਹ ਖਾਂਦੇ ਹਨ।

੨. ਕਈ ਪ੍ਰਾਣੀਆਂ ਨੂੰ ਕਈ ਕਿਸਮ ਦੇ ਖਾਣ ਲਈ ਸੁਆਦਲੇ ਭੋਜਨ ਮਿਲਦੇ ਹਨ।

੩. ਇਕ (ਮਿਟੀਆ) ਮਿੱਟੀ ਵਿਚ ਭਾਵ ਧਰਤੀ ਵਿਚ ਰਹਿ ਕੇ (ਮਿਟੀਆ) ਮਿੱਟੀ ਖਾਂਦੇ ਹਨ।

੪. ਇਕ ਪੌਣ ਭਖੀ ਭਾਵ ਯੋਗੀ ਜਨ ਹਨ, ਜੋ (ਪਉਣ) ਸੁਆਸਾਂ ਦੀ ਗਿਣਤੀ ਵਿਚ ਹਨ।

੫. ਇਕ ਨਿਰੰਕਾਰੀ ਪ੍ਰਭੂ ਦੇ ਅਨਿਨ ਭਗਤ ਹਨ, ਜੋ ਕੇਵਲ ਇਕ ਨਾਮ ਦੇ ਹੀ ਅਧਾਰ ਵਿਚ ਰਹਿੰਦੇ ਹਨ।

੬. ਉਨ੍ਹਾਂ ਦਾ ਭਰੋਸਾ ਇਹੋ ਹੁੰਦਾ ਹੈ ਕਿ ਸਾਡਾ ਸਭ ਦਾ ਦਾਤਾ ਸਦਾ ਹੀ ਜੀਊਂਦਾ ਹੈ, ਇਸੇ ਲਈ ਸਾਰੇ ਵਿਸ਼ਵ ਦੀ ਪਾਲਣਾ ਉਹ ਆਪ ਕਰਦਾ ਹੈ, ਕੋਈ ਵੀ ਭੁੱਖਾ ਨਹੀਂ ਮਰ ਸਕਦਾ।

੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਉਹ ਮਨੁੱਖ ਵਿਸ਼ੇ-ਵਿਕਾਰਾਂ ਵਿਚ ਠੱਗੇ ਹੋਏ ਇਸ ਅਮੋਲਕ ਜੀਵਨ ਨੂੰ ਬੇ-ਅਰਥ ਗੁਆ ਰਹੇ ਹਨ, ਜਿਨ੍ਹਾਂ ਦੇ ਮਨ ਵਿਚ ਉਸ ਦਾਤੇ ਦੀ ਯਾਦ ਨਹੀਂ। ਭਾਵ ਸਿਮਰਨ ਤੋਂ ਬਿਨਾਂ ਸਭ ਕੁਝ ਕੀਤਾ ਕਿਸੇ ਅਰਥ ਨਹੀਂ।੨।

**ਪਉੜੀ ॥**

**੧. ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥**
**੨. ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥**
**੩. ਦੂਜੀ ਕਾਰੈ ਲਗਿ ਜਨਮੁ ਗਵਾਈਐ ॥**
**੪. ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥**
**੫. ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥**
**੬. ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ**
**ਫਿਰਿ ਫਿਰਿ ਆਈਐ ॥**
**੭. ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥**
**੮. ਨਾਨਕ ਸਚੁ ਖਰਾ ਸਾਲਾਹਿ**
**ਪਤਿ ਸਿਉ ਜਾਈਐ ॥੧੪॥**

***ਪਦ ਅਰਥ :*** ਕਰਮਿ—ਮੇਹਰ ਨਾਲ। ਵਿਸੁ—ਵਿਹੁ, ਜ਼ਹਿਰ। ਪੈਝੈ ਖਾਈਐ—ਜੋ ਵੀ ਕੁਝ ਪਹਿਨੀਦਾ ਤੇ ਖਾਈਦਾ ਹੈ। ਰਾਸਿ—ਪੂੰਜੀ।

***ਅਰਥ :***

ਪ੍ਰ: ਗੁਰੂ ਦੀ ਦੱਸੀ ਹੋਈ ਸੇਵਾ ਭਗਤੀ ਨੂੰ ਸਾਰੇ ਹੀ ਕਿਉਂ ਨਹੀਂ ਕਮਾਉਂਦੇ?

ਉ:੧. ਹੇ ਭਾਈ! ਪੂਰੇ ਗੁਰਾਂ ਦੀ ਦੱਸੀ ਹੋਈ (ਕਾਰ) ਭਗਤੀ, ਸੇਵਾ ਨੂੰ ਉਸ ਦੀ ਮੇਹਰ ਨਾਲ ਹੀ ਕਮਾਇਆ ਜਾਂਦਾ ਹੈ।

ਪ੍ਰ: ਨਾਮ ਕਿਵੇਂ ਧਿਆਇਆ ਜਾ ਸਕਦਾ ਹੈ?

ਉ:੨. ਜਿਨ੍ਹਾਂ ਨੇ ਗੁਰੂ ਦੀ ਮਤ ਦੁਆਰਾ ਆਪਾ ਭਾਵ ਗਵਾ ਲਿਆ ਹੈ, ਉਹੀ ਪ੍ਰਭੂ ਦਾ ਨਾਮ ਸਿਮਰ ਸਕਦਾ ਹੈ।

੩. ਇਕ ਭਗਤੀ ਦੇ ਕੰਮ ਨੂੰ ਛੱਡ ਕੇ, ਜੋ ਹੋਰ ਕੰਮਾਂ ਵਿਚ ਲੱਗਾ ਹੈ, ਸਮਝੋ ਉਸ ਨੇ ਤਾਂ ਜਨਮ ਹੀ ਬੇ-ਅਰਥ ਬਿਤਾ ਲਿਆ ਹੈ।

੪. ਨਾਮ ਤੋਂ ਸੱਖਣੇ ਰਹਿ ਕੇ ਜੋ ਪਹਿਨਣਾ ਤੇ ਖਾਣਾ ਹੈ, ਇਹ ਜਾਣੋ ਸਭ ਜ਼ਹਿਰ ਸਮਾਨ ਦੁਖਦਾਈ ਹੈ।

੫. ਸਤਿਗੁਰੂ ਦਾ ਸ਼ਬਦ ਗਾਉਣ ਨਾਲ, ਸੱਚੇ ਪ੍ਰਭੂ ਵਿਚ ਜੁੜੀਦਾ ਹੈ।

੬. ਹੇ ਭਾਈ! ਇਹ ਭਰੋਸਾ ਰੱਖੋ ਕਿ ਸਤਿਗੁਰੂ ਦੀ ਸੇਵਾ ਕੀਤੇ ਬਿਨਾਂ ਸੁਖ ਵਿਚ ਕਦੀ ਵੀ ਵਾਸਾ ਨਹੀਂ ਹੁੰਦਾ, ਮੁੜ-ਮੁੜ ਆਉਣਾ ਪੈਂਦਾ ਹੈ।

੭. ਇਸ ਝੂਠੀ ਦੁਨੀਆਂ ਦਾ ਪਿਆਰ ਖੋਟੀ ਪੂੰਜੀ ਹੈ, ਇਹ ਕਮਾਈ ਇਕ ਤਰ੍ਹਾਂ ਦਾ ਝੂਠਾ ਹੀ ਵਪਾਰ ਹੈ, ਕਿਉਂਕਿ ਅਗੇ ਜਾ ਕੇ ਇਸ ਦਾ ਮੁੱਲ ਕੱਖ ਵੀ ਨਹੀਂ ਹੋ ਸਕਣਾ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜੋ ਨਿਰੋਲ ਸਦਾ ਥਿਰ ਪ੍ਰਭੂ ਹੈ, ਉਸੇ ਦੀ ਸਿਫ਼ਤ-ਸਲਾਹ ਕਰੋ, ਜਿਸ ਦਾ ਸਦਕਾ ਇਥੋਂ ਪ੍ਰਲੋਕ ਨੂੰ ਇੱਜ਼ਤ ਨਾਲ ਜਾਈਦਾ ਹੈ।੧੪।

## ਸਲੋਕੁ ਮ: ੧ ॥

**੧. ਤੁਧੁ ਭਾਵੈ ਤਾ ਵਾਵਹਿ ਗਾਵਹਿ**
**ਤੁਧੁ ਭਾਵੈ ਜਲਿ ਨਾਵਹਿ ॥**
**੨. ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ**
**ਸਿੰਙੀ ਨਾਦੁ ਵਜਾਵਹਿ ॥**
**੩. ਜਾ ਤੁਧੁ ਭਾਵੈ ਤਾ ਪੜਹਿ ਕਤੇਬਾ**
**ਮੁਲਾ ਸੇਖ ਕਹਾਵਹਿ ॥**
**੪. ਜਾ ਤੁਧੁ ਭਾਵੈ ਤਾ ਹੋਵਹਿ ਰਾਜੇ**
**ਰਸ ਕਸ ਬਹੁਤੁ ਕਮਾਵਹਿ ॥**
**੫. ਜਾ ਤੁਧੁ ਭਾਵੈ ਤੇਗ ਵਗਾਵਹਿ**
**ਸਿਰ ਮੁੰਡੀ ਕਟਿ ਜਾਵਹਿ ॥**
**੬. ਜਾ ਤੁਧੁ ਭਾਵੈ ਜਾਹਿ ਦਿਸੰਤਰਿ**
**ਸੁਣਿ ਗਲਾ ਘਰਿ ਆਵਹਿ ॥**
**੭. ਜਾ ਤੁਧੁ ਭਾਵੈ ਨਾਇ ਰਚਾਵਹਿ**
**ਤੁਧੁ ਭਾਣੇ ਤੂੰ ਭਾਵਹਿ ॥**
**੮. ਨਾਨਕੁ ਏਕ ਕਹੈ ਬੇਨੰਤੀ**
**ਹੋਰਿ ਸਗਲੇ ਕੂੜੁ ਕਮਾਵਹਿ ॥੧॥**

***ਪਦ ਅਰਥ :*** ਤੁਧੁ ਭਾਵੈ—ਜੇ ਤੈਨੂੰ ਭਾਅ ਜਾਵੇ। ਵਾਵਹਿ—ਸਾਜ ਵਜਾਉਂਦੇ ਹਨ। ਜਲਿ—ਪਾਣੀ ਵਿਚ। ਬਿਭੂਤਾ—ਸੁਆਹ। ਰਸ ਕਸ—ਕਈ ਕਿਸਮ ਦੇ ਸੁਆਦਲੇ ਭੋਜਨ। ਮੁੰਡੀ—ਧੌਣ। ਦਿਸੰਤਰਿ—ਹੋਰ ਦੇਸ਼ਾਂ ਵਿਚ।

### *ਅਰਥ :*

ਪ੍ਰ: ਇਸ ਜਗਤ ਦੇ ਜੀਵ ਵੱਖੋ-ਵੱਖ ਰੂਪਾਂ ਵਿਚ ਵੇਖੀਦੇ ਹਨ, ਇਹ ਕਿਉਂ ਹੈ?

ਉ:੧. (ਹੇ ਭਾਈਓ! ਇਹ ਸਭ ਉਸ ਦੀ ਰਜ਼ਾ ਵਿਚ ਹੈ। ਹੇ ਪ੍ਰਭੂ!) ਜਦੋਂ ਤੈਨੂੰ ਭਾਉਂਦਾ ਹੈ, ਤਦੋਂ (ਰਾਸ ਧਾਰੀਏ ਲੋਕ) ਗਾਉਂਦੇ ਵਜਾਉਂਦੇ ਹਨ, ਜਦੋਂ ਤੈਨੂੰ ਭਾਉਂਦਾ (ਹੈ ਤਾਂ ਕਰਮਕਾਂਡੀ ਲੋਕ ਤੀਰਥਾਂ ਉਪਰ ਜਾ ਕੇ) ਜਲ ਵਿਚ ਨ੍ਹਾਉਂਦੇ (ਫਿਰਦੇ) ਹਨ।

੨. ਜਦੋਂ ਤੈਨੂੰ ਭਾਉਂਦਾ ਹੈ ਤਾਂ ਸੰਨਿਆਸੀ ਤੇ ਯੋਗੀ ਸਰੀਰ ਪਰ ਸੁਆਹ ਮਲਦੇ ਤੇ ਸਿੰਗੀ ਨਾਦ ਵਜਾਉਂਦੇ ਫਿਰਦੇ ਹਨ।

੩. ਜਦੋਂ ਤੈਨੂੰ ਭਾਉਂਦਾ ਹੈ ਤਾਂ ਕਈ ਇਸਲਾਮੀ ਲੋਕ ਸ਼ਰ੍ਹਾ ਦੀਆਂ ਕਿਤਾਬਾਂ ਪੜ੍ਹਦੇ ਹਨ ਤੇ ਉਹ ਆਪ ਨੂੰ 'ਮੁੱਲਾਂ' ਤੇ ਸ਼ੇਖ ਕਹਾਉਂਦੇ ਹਨ।

੪. ਜਦ ਤੈਨੂੰ ਭਾਵੇ ਤਾਂ ਕਈ ਰਾਜੇ ਬਣ ਬਹਿੰਦੇ ਹਨ ਅਤੇ ਉਹ ਬਹੁਤ ਤਰ੍ਹਾਂ ਦੇ ਰਸ-ਕਸ ਮਾਣਦੇ ਹਨ।

੫. ਜਾਂ ਤੈਨੂੰ ਭਾਵੇ ਤਾਂ ਕਈ ਸੂਰਮੇ ਬਣ ਜਾਂਦੇ ਹਨ, ਉਹ (ਤੇਗ) ਤਲਵਾਰ (ਵਗਾਵਹਿ) ਵਾਹੁੰਦੇ ਹਨ, ਕਈਆਂ ਦੇ ਗਿੱਚੀ ਤੋਂ ਸਿਰ ਕੱਟ ਜਾਂਦੇ ਹਨ।

੬. ਜਾਂ ਤੈਨੂੰ ਭਾਵੇ (ਤਾਂ ਕਈ ਸੁਦਾਗਰ ਹੋ ਕੇ ਦੇਸ਼) ਦਿਸੰਤਰਾਂ ਵਿਚ ਚਲੇ ਜਾਂਦੇ ਹਨ ਤੇ (ਕਈ ਪ੍ਰਕਾਰ ਦੀਆਂ ਅਜੀਬ-ਅਜੀਬ) ਗੱਲਾਂ ਸੁਣ ਕੇ ਘਰੀਂ ਮੁੜ ਆਉਂਦੇ ਹਨ।

੭. ਜਦੋਂ ਤੈਨੂੰ ਭਾਵੇ ਤਾਂ ਕਈਆਂ ਨੂੰ ਆਪਣੇ ਨਾਮ ਵਿਚ ਰਚਾ ਲੈਂਦਾ ਹੈਂ, ਉਹ ਤੈਨੂੰ ਭਾਏ ਹਨ, ਤੂੰ ਉਨ੍ਹਾਂ ਨੂੰ ਭਾਉਂਦਾ ਹੈਂ। ਭਾਵ ਉਹ ਤੈਨੂੰ ਚੰਗੇ ਲਗਦੇ ਹਨ ਤੂੰ ਉਨ੍ਹਾਂ ਨੂੰ ਚੰਗਾ ਲਗਦਾ ਹੈਂ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਮੈਂ ਇਕ ਬੇਨਤੀ ਜ਼ਰੂਰ ਕਰਦਾ ਹਾਂ ਕਿ ਉਸ ਪ੍ਰਭੂ ਦੀ ਰਜ਼ਾ ਵਿਚ ਚੱਲਣ ਤੋਂ ਬਿਨਾਂ ਹੋਰ ਸਾਰੇ ਹੀ (ਜਿਨ੍ਹਾਂ ਦਾ ਪਿੱਛੇ ਜ਼ਿਕਰ ਕੀਤਾ ਹੈ) ਝੂਠ ਕਮਾ ਰਹੇ ਹਨ, ਭਾਵ ਉਹ ਲੋਕ ਉਹੀ ਸੌਦਾ ਕਰਦੇ ਹਨ, ਜੋ ਬੇ-ਅਰਥ ਜਾਂਦਾ ਹੈ।੧।

## ਮ: ੧ ॥

**੧. ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥**
**੨. ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥**
**੩. ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥**
**੪. ਹੁਕਮੁ ਸਾਜਿ ਹੁਕਮੈ ਵਿਚਿ ਰਖੈ**
**ਨਾਨਕ ਸਚਾ ਆਪਿ ॥੨॥**

### *ਅਰਥ :*

ਪ੍ਰ: ਕਈ ਲੋਕ ਜਗਤ ਵਿਚ ਵਡਿਆਈਆਂ ਤੇ ਚੰਗਿਆਈਆਂ

ਪ੍ਰਾਪਤ ਕਰ ਕੇ ਖ਼ੁਦੀ ਵਿਚ ਕਿਉਂ ਆ ਜਾਂਦੇ ਹਨ ?

ਉ:੧. ਕਿਉਂਕਿ ਉਨ੍ਹਾਂ ਨੂੰ ਸੂਝ ਨਹੀਂ (ਜਾ) ਜਦ ਕਿਸੇ ਨੂੰ ਇਹ ਸਮਝ ਆ ਜਾਵੇ ਕਿ ਅਸਲ ਗੱਲ ਇਹੋ ਠੀਕ ਹੈ ਕਿ ਹੇ ਪ੍ਰਭੂ ! ਤੂੰ ਵੀ ਵੱਡਾ ਹੈਂ ਜਗਤ ਦਾ ਕਰਤਾ ਹੈਂ; ਤਾਂ ਜਗਤ ਵਿਚ ਜੋ ਵੀ ਕੁਛ ਹੋ ਰਿਹਾ ਹੈ। ਭਾਵ ਜੇ ਕਿਸੇ ਨੂੰ ਵਡਿਆਈਆਂ ਦੀ ਪ੍ਰਾਪਤੀ ਹੈ ਤਾਂ ਇਹ ਤੇਰੀਆਂ ਹੀ ਦਿੱਤੀਆਂ ਹੋਈਆਂ ਹਨ, ਕਿਉਂਕਿ ਚੰਗੇ ਤੋਂ ਚੰਗਾ ਕੰਮ ਹੀ ਹੋਇਆ ਕਰਦਾ ਹੈ।

੨. ਜਦੋਂ ਇਹ ਯਕੀਨ ਬੱਝ ਜਾਏ ਕਿ ਤੂੰ ਸੱਚਾ ਪ੍ਰਭੂ ਸਿਰਜਨਹਾਰ ਹੈਂ ਤਾਂ ਤੇਰਾ ਬਣਾਇਆ ਵੀ ਸਭ ਕੁਝ ਸੱਚਾ ਹੈ, ਇਸ ਕਰਕੇ ਝੂਠਾ ਕੋਈ ਵੀ ਨਹੀਂ, ਕਿਉਂਕਿ ਤੂੰ ਹਰੇਕ ਜੀਵ ਵਿਚ ਆਪ ਹੀ ਮੌਜੂਦ ਹੈਂ, ਇਸ ਲਈ ਸੰਸਾਰ ਵਿਚ ਕੋਈ ਵੀ ਝੂਠਾ ਨਹੀਂ ਹੋ ਸਕਦਾ।

੩. (ਜੋ ਕੁਝ ਵਿਖਾਵੇ ਮਾਤਰ ਦਿਸ ਰਿਹਾ ਹੈ, ਇਹ) ਆਖਣਾ, ਵੇਖਣਾ, ਬੋਲਣਾ, ਚਲਣਾ, ਜੀਊਣਾ ਤੇ ਮਰਨਾ ਇਹ ਸਭੋ ਕੁਝ (ਧਾਤੁ) ਮਾਇਆ ਰੂਪ ਹੈ, ਅਸਲੀਅਤ ਕੁਝ ਨਹੀਂ ਜੇ ਕੋਈ ਅਸਲੀਅਤ ਹੈ ਤਾਂ ਉਹ ਕੇਵਲ ਪ੍ਰਭੂ ਆਪ ਹੀ ਹੈ।

ਪ੍ਰ: ਤਾਂ ਫਿਰ ਅਸੀਂ ਆਪਣੇ ਮਨ ਨੂੰ ਕਿਸ ਵਿਚਾਰ 'ਤੇ ਟਿਕਾਈਏ ?

ਉ:੪. ਮਨ ਨੂੰ ਇਸ ਵਿਚਾਰ ਦੇ ਅਧਾਰਤ ਕਰੀਏ ਕਿ ਉਸ ਪ੍ਰਭੂ ਨੇ ਸਾਨੂੰ ਹੁਕਮ ਵਿਚ ਸਾਜਿਆ ਹੈ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਉਹ ਸੱਚਾ ਆਪ ਹੀ ਕਿਰਪਾ ਕਰੇ ਤੇ ਸਾਨੂੰ ਆਪਣੇ ਹੁਕਮ ਵਿਚ ਹੀ ਰੱਖੇ।੨।

## ਪਉੜੀ ॥

**੧. ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥**
**੨. ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥**
**੩. ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥**
**੪. ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥**
**੫. ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥**
**੬. ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥**
**੭. ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥**
**੮. ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥੧੫॥**

***ਪਦ ਅਰਥ :*** ਨਿਸੰਗੁ—ਝਾਕੇ ਉਤਾਰ ਕੇ, ਸੱਚੇ ਦਿਲੋਂ। ਸਾਰੁ—ਸ੍ਰੇਸ਼ਟ। ਚਵਾਂਈਐ—ਬੋਲੀਏ। ਸਚਿਆਰੁ—ਸੱਚ ਦਾ ਵਪਾਰੀ।

***ਅਰਥ :***

ਪ੍ਰ: ਕਿਉਂ ਜੀ, ਸਤਿਗੁਰੂ ਦੀ ਸੇਵਾ ਕਰਨ ਲਈ ਕੋਈ ਖ਼ਾਸ ਬੰਧੇਜ ਹੈ ?

ਉ:੧. ਹਾਂ, ਜ਼ਰੂਰ ਹੈ, ਗੁਰੂ ਦੀ ਸੇਵਾ ਕਰਨ ਲਈ ਜਗਤ ਦੀ ਲੋਕ ਲਾਜ, ਭਾਵ ਸੰਗ ਉਤਾਰ ਧਰੀਏ, ਦੂਜਾ ਮਨ ਵਿਚੋਂ ਭਰਮ ਭਟਕਣਾ ਦੂਰ ਕਰ ਦੇਵੀਏ।

੨. ਤੀਜਾ ਹੈ—ਜੋ ਸਤਿਗੁਰੂ ਜੀ ਕੰਮ ਦੱਸਣ ਉਹੋ ਹੀ ਕਰਦੇ ਰਹੀਏ। ਇਸ ਪ੍ਰਹੇਜ ਵਿਚ ਰਹਿ ਕੇ ਗੁਰੂ ਦੀ ਸੇਵਾ ਕਰਨੀ ਯੋਗ ਹੈ।

ਪ੍ਰ: ਇਸ ਸੇਵਾ ਦਾ ਫਲ ਕੀ ਮਿਲੇਗਾ ?

ਉ:੩. ਇਹ ਸੇਵਾ ਕੀਤੀ ਦਾ ਫਲ ਹੈ, ਸਤਿਗੁਰੂ ਦੀ ਦਇਆਲਤਾ। ਬਸ, ਜਦੋਂ ਗੁਰੂ ਦਿਆਲੂ ਹੋ ਗਏ ਤਾਂ ਫਿਰ ਉਹ ਨਾਮ ਧਿਆਉਣ ਦੀ ਦਾਤ ਬਖ਼ਸ਼ਸ਼ ਕਰਦੇ ਹਨ।

੪. ਇਸ ਤਰ੍ਹਾਂ ਗੁਰੂ ਦੇ ਸਨਮੁਖ ਹੋਇਆਂ ਫਿਰ ਪ੍ਰਭੂ ਦੀ ਬੰਦਗੀ ਰੂਪ ਸਭ ਤੋਂ ਉੱਤਮ ਲਾਭ ਪ੍ਰਾਪਤ ਹੁੰਦਾ ਹੈ।

ਪ੍ਰ: ਇਹ ਲਾਭ ਸਭ ਨੂੰ ਕਿਉਂ ਨਹੀਂ ਪ੍ਰਾਪਤ ਹੁੰਦਾ ?

ਉ:੫. ਉਹ ਇਸ ਲਈ ਕਿ ਸਾਰੇ ਗੁਰਮੁਖ ਨਹੀਂ ਬਣ ਸਕੇ, ਜੋ ਮਨਮੁਖ ਹੀ ਰਹਿ ਗਏ, ਉਹ ਮਨਮੁਖ ਝੂਠ ਤੇ ਹਨੇਰੇ ਵਿਚ ਹਨ, ਉਹ ਸਦਾ ਝੂਠ ਦੀ ਹੀ ਕਮਾਈ ਕਰਦੇ ਰਹੇ (ਇਸ ਲਈ ਉਹ ਖ਼ਾਲੀ ਰਹਿ ਗਏ ਸ਼ੁਭ ਗੁਣਾਂ ਤੋਂ, ਨਾਮ ਤੋਂ)।

੬. ਸੱਚੇ ਪ੍ਰਭੂ ਦੇ ਦਰ 'ਤੇ ਗਿਆਂ ਸੱਚ ਦੀ ਹੀ ਪੁੱਛ ਹੁੰਦੀ ਹੈ।

੭. ਸੱਚੇ ਨਾਮ ਦੀ ਰਾਹੀਂ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲਦੀ ਹੈ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜਿਸ ਦੇ ਪੱਲੇ ਸਦਾ ਹੀ ਸੱਚ ਹੈ ਉਹ ਸੱਚਾ ਵਪਾਰੀ ਹੈ, ਉਹ ਸਚਿਆਰਾਂ ਵਿਚ ਗਿਣੀਦਾ ਹੈ ਅਤੇ ਉਹ ਮਰ ਕੇ ਅੰਤ ਨੂੰ ਸੱਚ ਸਰੂਪ ਵਿਚ ਹੀ ਸਮਾ ਜਾਂਦਾ ਹੈ।੧੫।

## ਸਲੋਕੁ ਮ: ੧ ॥

**੧. ਕਲਿ ਕਾਤੀ ਰਾਜੇ ਕਾਸਾਈ**
**ਧਰਮੁ ਪੰਖ ਕਰਿ ਉਡਰਿਆ ॥**
**੨. ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ ॥**
**੩. ਹਉ ਭਾਲਿ ਵਿਕੁੰਨੀ ਹੋਈ ॥**
**੪. ਆਧੇਰੈ ਰਾਹੁ ਨ ਕੋਈ ॥**
**੫. ਵਿਚਿ ਹਉਮੈ ਕਰਿ ਦੁਖੁ ਰੋਈ ॥**
**੬. ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥**

***ਪਦ ਅਰਥ :*** ਕਾਤੀ—ਛੁਰੀ। ਕਾਸਾਈ—ਕਸਾਈ, ਕੋਹਣ ਵਾਲੇ ਜ਼ਾਲਮ। ਪੰਖ—ਖੰਭ। ਅਮਾਵਸ—ਹਨੇਰੀ ਰਾਤ। ਕਹ—ਕਿੱਥੇ। ਹਉ—ਮੈਂ। ਰਾਹੁ—ਰਸਤਾ ਜਾਂ ਰਸਤਾ ਦੱਸਣ ਵਾਲਾ। ਭਾਲਿ—ਲੱਭਦੀ, ਖੋਜਦੀ। ਵਿਕੁੰਨੀ—ਵਿਆਕੁਲ। ਦੁਖੁ ਰੋਈ—ਦੁਖ ਰੋ ਰਹੀ ਹੈ। ਕਿਨਿ ਬਿਧਿ—ਕਿਸ ਤਰ੍ਹਾਂ ? ਗਤਿ—ਮੁਕਤੀ, ਖ਼ਲਾਸੀ।

**ਉਥਾਨਕਾ :** ਸੰਪ੍ਰਦਾਈ ਕਥਾਕਾਰ ਗਿਆਨੀ ਸੱਜਣ ਇਸ ਸਲੋਕ ਬਾਰੇ ਦਸਦੇ ਹਨ ਕਿ—ਗੁਰੂ ਨਾਨਕ ਦੇਵ ਜੀ ਨੇ ਪਰਬਤਾਂ ਵਿਚ ਬੈਠਿਆਂ ਸਿੱਧਾਂ ਪ੍ਰਤੀ ਉਚਾਰਿਆ ਸੀ। ਸਿੱਧਾਂ ਨੇ ਮਾਤ-ਲੋਕ ਦਾ ਹਾਲ ਪੁੱਛਿਆ ਤਾਂ ਗੁਰੂ ਜੀ ਨੇ ਇਸ ਸ਼ਬਦ ਵਿਚ ਉਨ੍ਹਾਂ ਸਿੱਧਾਂ ਪ੍ਰਤੀ ਕਲਜੁਗ ਦੀ ਦਸ਼ਾ ਬਿਆਨ ਕੀਤੀ ਹੈ, ਨਾਲ ਆਪ ਜੀ ਨੇ ਇਹ ਵੀ ਜਣਾਇਆ ਕਿ ਤੁਸਾਂ ਭਲੇ ਪੁਰਖਾਂ ਨੇ ਪਰਜਾ ਦੀ ਮਦਦ ਕਰਨੀ ਸੀ, ਤੁਸੀਂ ਪਹਾੜਾਂ ਵਿਚ ਛੁਪ ਕੇ ਬੈਠੇ ਹੋ। ਸੋ, ਰਾਹ ਦੱਸਣ

ਵਾਲੇ ਤੋਂ ਬਿਨਾਂ ਕਲਿਆਣ ਨਹੀਂ ਹੋ ਸਕਦੀ।

*ਅਰਥ :*

੧. ਹੇ ਸਿੱਧੋ! ਕਲਜੁਗ ਦੇ ਰਾਜੇ ਕਸਾਈ ਹੋ ਰਹੇ ਹਨ, ਉਨ੍ਹਾਂ ਦੇ ਹੱਥ ਵਿਚ ਅਨਿਆਇ ਤੇ ਜ਼ੁਲਮ ਦੀ ਛੁਰੀ ਹੈ ਭਾਵ ਸਾਰੀ ਹੀ ਪਰਜਾ ਰਾਜਿਆਂ ਵਲੋਂ ਕੋਹੀ ਜਾ ਰਹੀ ਹੈ, ਧਰਮ ਖੰਭ ਲਾ ਕੇ ਉੱਡ ਗਿਆ ਹੈ।
੨. ਝੂਠ ਦੀ ਮੱਸਿਆ ਹਨੇਰੀ ਰਾਤ ਵਾਂਗ ਛਾ ਰਹੀ ਹੈ, ਸੱਚ ਜੋ ਚੰਦ੍ਰਮਾ ਵਾਂਗ ਚਾਨਣ ਦੇਣ ਵਾਲਾ ਹੈ, ਉਹ ਕਿਤੇ ਵੀ ਚੜ੍ਹਿਆ ਹੋਇਆ ਨਜ਼ਰ ਨਹੀਂ ਆਉਂਦਾ।
੩. ਹੇ ਸਿੱਧੋ! ਮੈਂ ਸੱਚ ਨੂੰ ਭਾਲਦਾ ਵਿਆਕੁਲ ਹੋ ਗਿਆ ਹਾਂ।
੪. ਇਸ ਹਨੇਰੇ ਵਿਚ ਕੋਈ ਵੀ ਬਚਾਅ ਦਾ ਰਾਹ ਨਹੀਂ ਦਿਸਦਾ।
੫. ਸੱਚ ਦੇ ਸਾਰੇ ਥਾਂ ਅਭਾਵ ਹੋਣ ਕਰਕੇ ਇਸ ਹਨੇਰੇ ਵਿਚ ਸਾਰੀ ਸ੍ਰਿਸ਼ਟੀ ਹਉਮੈ ਵਿਚ ਫਸੀ ਹੋਈ ਹੈ। ਦੁੱਖ ਕਰ ਕੇ ਪਈ ਰਾਤ ਦਿਨੇ ਰੋ ਰਹੀ ਹੈ
੬. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—(ਹੇ ਸਿੱਧੋ! ਕਹੋ) ਕਿਸ ਬਿਧੀ ਨਾਲ ਹੁਣ ਇਸ ਸ੍ਰਿਸ਼ਟੀ ਦੀ ਕਲਿਆਣ ਹੋਵੇ?।੧।

***ਨੋਟ :*** ਗੁਰੂ ਅਮਰਦਾਸ ਜੀ ਦੇ ਸਨਮੁਖ ਹੋ ਸਿੱਖਾਂ ਨੇ ਉਪ੍ਰੋਕਤ ਸ਼ਬਦ ਉਚਾਰ ਕੇ ਆਪ ਤੋਂ ਪੁੱਛਿਆ ਸੀ ਕਿ ਕਲਜੁਗ ਦੇ ਜੀਵਾਂ ਦੇ ਉਧਾਰ ਦਾ ਸਹੀ ਮਾਰਗ ਕਿਹੜਾ ਹੈ ਤਾਂ ਆਪ ਜੀ ਨੇ ਇਹ ਸ਼ਬਦ ਉਚਾਰਿਆ ਹੈ :

**ਮ: ੩ ॥**

**੧. ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥**
**੨. ਗੁਰਮੁਖਿ ਕੋਈ ਉਤਰੈ ਪਾਰਿ ॥**
**੩. ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥**
**੪. ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥**

*ਅਰਥ :*

੧. ਹੇ ਭਾਈ! ਕਲਜੁਗ ਵਿਚ ਵਾਹਿਗੁਰੂ ਦਾ ਸਿਮਰਨ ਕਰਨਾ ਹੀ ਸੰਸਾਰ ਵਿਚ ਚਾਨਣ ਪ੍ਰਗਟ ਕਰਨ ਵਾਲਾ ਰਤਨ ਰੂਪ ਹੈ।
੨. ਪਰ ਇਸ ਚਾਨਣੇ ਨੂੰ ਪ੍ਰਾਪਤ ਕਰ ਕੇ ਕੋਈ ਗੁਰਮੁਖ ਹੀ ਪਾਰ ਉਤਰਦਾ ਹੈ।
੩. ਜਿਸ 'ਤੇ ਉਹ ਕਿਰਪਾ ਦ੍ਰਿਸ਼ਟੀ ਕਰਦਾ ਹੈ, ਇਹ ਦਾਤ ਉਸੇ ਨੂੰ ਦੇਂਦਾ ਹੈ।
੪. ਗੁਰੂ ਅਮਰਦਾਸ ਜੀ ਕਹਿੰਦੇ ਹਨ—ਇਹ ਕੀਰਤਨ ਤੇ ਨਾਮ ਰੂਪੀ ਰਤਨ ਗੁਰੂ ਦੁਆਰੇ ਹੀ ਲੈ ਸਕੀਦਾ ਹੈ।੨।

**ਪਉੜੀ ॥**

**੧. ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥**
**੨. ਕਰਤਾ ਆਪਿ ਅਭੁਲੁ ਹੈ**
**ਨ ਭੁਲੈ ਕਿਸੈ ਦਾ ਭੁਲਾਇਆ ॥**
**੩. ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥**
**੪. ਸੈਸਾਰੀ ਆਪਿ ਖੁਆਇਅਨੁ**
**ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥**
**੫. ਚਲਣ ਸਾਰ ਨ ਜਾਣਨੀ**
**ਕਾਮੁ ਕਰੋਧੁ ਵਿਸੁ ਵਧਾਇਆ ॥**
**੬. ਭਗਤ ਕਰਨਿ ਹਰਿ ਚਾਕਰੀ**
**ਜਿਨੀ ਅਨਦਿਨੁ ਨਾਮੁ ਧਿਆਇਆ ॥**
**੭. ਦਾਸਨਿ ਦਾਸ ਹੋਇ ਕੈ**
**ਜਿਨੀ ਵਿਚਹੁ ਆਪੁ ਗਵਾਇਆ ॥**
**੮. ਓਨਾ ਖਸਮੈ ਕੈ ਦਰਿ ਮੁਖ ਉਜਲੇ**
**ਸਚੈ ਸਬਦਿ ਸੁਹਾਇਆ ॥੧੬॥**

***ਪਦ ਅਰਥ :*** ਖੁਆਇਅਨੁ—ਖੁੰਝਾਏ ਹਨ ਉਸ ਨੇ। ਬਿਖੁ—ਵਿਹੁ। ਸਾਰ—ਸਮਝ। ਵਿਸੁ—ਵਿਹੁ। ਸੁਹਾਇਆ—ਸੋਹਣੇ ਲਗਦੇ ਹਨ।

*ਅਰਥ :*

**ਪ੍ਰ:** ਕੀ ਭਗਤ ਤੇ ਸੰਸਾਰੀ-ਲੋਕ ਇਕੋ ਰੱਬ ਦੇ ਪੈਦਾ ਕੀਤੇ ਇਕ ਸਮਾਨ ਹਨ?

**ਉ:੧.** ਨਹੀਂ, ਕਿਉਂਕਿ ਇਹ ਅਸੀਂ ਆਮ ਹੀ ਵੇਖ ਰਹੇ ਹਾਂ, ਕਿ ਰੱਬੀ ਭਗਤਾਂ ਤੇ ਸੰਸਾਰੀ ਲੋਕਾਂ ਦਾ ਕਦੀ ਵੀ ਪ੍ਰਸਪਰ ਜੋੜ ਨਹੀਂ ਬਣਦਾ।

**ਪ੍ਰ:** ਕੀ ਇਸ ਤਰ੍ਹਾਂ ਕਰਨਾ ਰੱਬ ਦੀ ਭੁੱਲ ਨਹੀਂ ਸਮਝੀ ਜਾਏਗੀ?

**ਉ:੨.** ਉੱਕਾ ਹੀ ਨਹੀਂ, ਕਿਉਂਕਿ ਨਿਆਂ ਕਰਨ ਵਿਚ ਉਹ ਕਰਤਾਰ ਆਪ ਅਭੁਲ ਹੈ, ਉਹ ਕਿਸੇ ਦਾ ਭੁਲਾਇਆ ਭੁਲਦਾ ਨਹੀਂ।

੩. ਉਹ ਭਗਤਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ। ਉਨ੍ਹਾਂ ਭਗਤਾਂ ਨੂੰ ਜਿਨ੍ਹਾਂ ਨੇ ਸੱਚ ਹੀ ਸੱਚ ਦੀ ਕਮਾਈ ਕੀਤੀ ਹੁੰਦੀ ਹੈ।

੪. ਉਸ ਨੇ (ਨਾਮ ਤੋਂ ਸੱਖਣੇ ਰਹਿਣ ਵਾਲੇ) ਸੰਸਾਰੀ ਲੋਕਾਂ ਨੂੰ ਆਪਣੇ ਵਲੋਂ ਭੁਲਾ ਦਿੱਤਾ ਹੈ, ਜਿਨ੍ਹਾਂ ਲੋਕਾਂ ਨੇ ਝੂਠ ਬੋਲ-ਬੋਲ ਕੇ ਹੀ ਮਾਇਆ ਰੂਪ ਜ਼ਹਿਰ ਖਾਧਾ ਹੁੰਦਾ ਹੈ।

**ਪ੍ਰ:** ਜ਼ਹਿਰ ਦਾ ਖੁਲਾਸਾ ਕਰ ਕੇ ਦੱਸੋ?

**ਉ:੫.** ਹੇ ਭਾਈ! ਉਨ੍ਹਾਂ ਨੇ ਇਕ ਦਿਨ ਸੰਸਾਰ ਤੋਂ ਚਲੇ ਤਾਂ ਜਾਣਾ ਹੈ, ਪਰ ਇਸ ਗੱਲ ਤੋਂ ਬੇ-ਖ਼ਬਰ ਰਹਿ ਕੇ ਕਾਮ, ਕ੍ਰੋਧ ਰੂਪੀ ਵਿਹੁ ਨੂੰ ਹੀ ਅੰਦਰ ਵਧਾਇਆ ਹੈ।

੬. ਪਰ ਭਗਤ ਜਨ ਸਦਾ ਹੀ ਪ੍ਰਮੇਸ਼ਰ ਦੀ ਨੌਕਰੀ ਕਰਦੇ ਹਨ।

**ਪ੍ਰ:** ਨੌਕਰੀ ਕਿਹੜੀ?

**ਉ:** ਉਹ ਦਿਨੇ ਰਾਤ ਪ੍ਰਮੇਸ਼ਰ ਦਾ ਨਾਮ ਧਿਆਉਂਦੇ ਹਨ।

**ਪ੍ਰ:** ਅਜਿਹੇ ਪ੍ਰਭੂ ਦੇ ਨੌਕਰ ਦੀ ਨਿਸ਼ਾਨੀ ਕੀ ਹੈ?

**ਉ:੭.** ਹੇ ਭਾਈ! ਉਹ ਪ੍ਰਭੂ ਦੇ ਦਾਸਾਂ ਦੇ ਦਾਸ ਹੋ ਕੇ ਆਪਣੇ ਵਿਚੋਂ ਆਪਾ ਭਾਵ ਗੁਆ ਲੈਂਦੇ ਹਨ।

੮. ਉਹ ਜਦੋਂ ਇਸ ਲੋਕ ਤੋਂ ਪ੍ਰਲੋਕ ਨੂੰ ਚਲਦੇ ਹਨ, ਉਹ

ਵਾਹਿਗੁਰੂ ਦੇ ਦਰ ਉੱਤੇ ਉੱਜਲੇ ਮੁੱਖ ਜਾਂਦੇ ਹਨ ਅਤੇ ਸੱਚੇ ਸ਼ਬਦ ਦੁਆਰਾ ਉਥੇ ਉਹ ਸੁਭਾਏਮਾਨ ਹੁੰਦੇ ਹਨ।੧੬।

**ਸਲੋਕੁ ਮ: ੧ ॥**

**੧. ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**੨. ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥**
**੩. ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥**
**੪. ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥**
**੫. ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥**
**੬. ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥**
**੭. ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥**
**੮. ਭੀ ਉਠਿ ਰਚਿਓਨੁ ਵਾਦੁ**
**ਸੈ ਵਰ੍ਹਿਆ ਕੀ ਪਿੜ ਬਧੀ ॥**
**੯. ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥**
**੧੦. ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥**

***ਪਦ ਅਰਥ :*** ਸਬਾਹੀ—ਸੁਬਹ, ਸਵੇਰ, ਪ੍ਰਭਾਤ। ਸਾਲਾਹ—ਸਿਫ਼ਤ ਕਰਨੀ, ਮਹਿਮਾ ਕਰਨੀ। ਸਾਹ—ਸ਼ਾਹ, ਪਾਤਸ਼ਾਹ, ਧਨੀ। ਵਖਤੈ ਉਪਰਿ—ਵੇਲੇ ਸਿਰ। ਲੜਿ ਮੁਏ—ਮਾੜੇ ਸੰਕਲਪਾਂ ਨਾਲ, ਨੀਂਦ ਆਲਸ ਨਾਲ ਲੜਾਈ ਕਰਨੀ। ਦੂਜੈ—ਦੂਜੇ ਪਹਿਰ ਭਾਵ ਦਿਨ ਚੜ੍ਹੇ। ਅਸਗਾਹ—ਜਗਤ ਦੇ ਝਮੇਲੇ ਰੂਪ ਅਥਾਹ ਸਮੁੰਦਰ। ਤੀਜੈ—ਤੀਜੇ ਪਹਿਰ। ਮੁਹਿ—ਮੂੰਹ ਵਿਚ। ਗਿਰਾਹ—ਗਿਰਾਹੀਆਂ, ਰੋਟੀ। ਭਉਕੀਆ—ਚਮਕੀਆਂ। ਊਂਘ—ਨੀਂਦਰ। ਪਵਾਰਿ—ਪ੍ਰਲੋਕ ਵਿਚ, ਭਾਵ ਡੂੰਘੀ ਨੀਂਦਰ ਵਿਚ। (ਜੇ ਕੋਈ ਮਰ ਕੇ ਥੋੜ੍ਹੀ ਦੇਰ ਬਾਅਦ ਜੀ ਪਵੇ ਤਾਂ ਪੰਜਾਬੀ ਵਿਚ ਉਸ ਨੂੰ ਆਖਦੇ ਹਨ ਇਹ ਖੌਵਾਰ ਗਿਆ ਸੀ) ਕਹਿੰਦੇ ਹਨ ਕਿ ਕਈ ਵਾਰੀ ਜਮ ਭੁਲੇਖੇ ਨਾਲ ਕਿਸੇ ਹੋਰ ਦੇ ਪ੍ਰਾਣ ਲੈ ਜਾਂਦੇ ਹਨ ਤੇ ਫਿਰ ਮੋੜ ਜਾਂਦੇ ਹਨ; ਇਤਨੇ ਸਮੇਂ ਨੂੰ ਪਵਾਰ ਗਿਆ ਆਖੀਦਾ ਹੈ। ਵਾਦੁ—ਝਗੜਾ। ਪਿੜ—ਅਖਾੜਾ।

***ਅਰਥ :***

ਪ੍ਰ: ਗੁਰਮਤ ਵਿਚ ਅਸਲ ਸ਼ਾਹ ਕਿਸ ਨੂੰ ਕਿਹਾ ਜਾਂਦਾ ਹੈ ?

ਉ:੧. ਹੇ ਭਾਈ! ਪਹਿਲੇ ਪਹਿਰ ਭਾਵ ਪ੍ਰਭਾਤ ਵੇਲੇ ਜੋ ਵਾਹਿਗੁਰੂ ਜੀ ਦੀ ਸਿਫ਼ਤ-ਸਲਾਹ ਕਰਦੇ ਅਤੇ ਉਸ ਪ੍ਰਭੂ ਨੂੰ ਇਕ ਮਨ ਹੋ ਕੇ ਅਰਾਧਦੇ ਹਨ।

੨. (ਅਸਲ ਵਿਚ) ਉਹੀ ਪੂਰੇ ਸ਼ਾਹ ਹਨ, ਜੋ ਸਹੀ ਸਮੇਂ (ਵੇਲੇ ਸਿਰ ਸੰਕਲਪ ਵਿਕਲਪ ਦੀ ਸੈਨਾ ਨਾਲ ਜੂਝਦੇ ਹਨ। ਭਾਵ ਅੰਮ੍ਰਿਤ ਵੇਲੇ ਮਨ ਨਾਲ ਜੰਗ ਕਰਦੇ ਅਤੇ ਆਲਸ ਨੂੰ ਛੱਡ ਬੰਦਗੀ ਕਰਨ ਦਾ ਉੱਦਮ ਕਰਦੇ ਹਨ।

੩-੪. ਦੂਜੇ ਪਹਿਰ ਵਿਚ, ਭਾਵ ਦਿਨ ਚੜ੍ਹਿਆਂ ਮਨ ਦੀਆਂ ਮਤਾਂ ਅਨੇਕਾਂ ਹੀ ਮਨੋਰਥਾਂ ਵਲ ਖਿੰਡ ਜਾਂਦੀਆਂ ਹਨ, ਮਨ ਕਈ ਰਾਹੀਂ ਦੌੜਦਾ ਹੈ, ਇਹ ਮਨੁੱਖ ਦੁਨੀਆ ਦੇ ਡੂੰਘੇ ਸਮੁੰਦਰ ਵਿਚ ਪੈ ਜਾਂਦੇ ਹਨ, ਇਥੇ ਹੀ ਅਜਿਹੇ ਗੋਤੇ ਖਾਂਦੇ ਹਨ ਭਾਵ ਐਸੇ ਫਸਦੇ ਹਨ, ਜੋ ਨਿਕਲ ਹੀ ਨਹੀਂ ਸਕਦੇ।

੫. ਤੀਜਾ ਪਹਿਰ ਚੜ੍ਹਿਆ, ਹੁਣ ਭੁੱਖ ਅਤੇ ਤ੍ਰੇਹ ਦੋਵੇਂ ਆ ਭੌਂਕਦੀਆਂ ਹਨ ਭਾਵ ਜ਼ੋਰ ਪਾਉਂਦੀਆਂ ਹਨ, ਰੋਟੀ ਖਾਣ ਦੇ ਆਹਰ ਵਿਚ ਜੀਵ ਲੱਗ ਜਾਂਦੇ ਹਨ।

੬. ਜਦੋਂ ਹੁਣ ਪਹਿਲੋਂ ਖਾਧਾ ਹੋਇਆ ਭਸਮ ਹੋ ਜਾਂਦਾ ਹੈ ਤਾਂ ਫਿਰ ਹੋਰ ਖਾਣ ਦੀ ਤਾਂਘ ਪੈਦਾ ਹੋ ਜਾਂਦੀ ਹੈ। ਭਾਵ ਰੋਜ਼ ਦਾ ਖਾਧਾ ਰੋਜ਼ ਹੀ ਭਸਮ ਹੋਈ ਜਾਂਦਾ ਹੈ। ਫਿਰ ਵੀ ਸਾਡੀ ਰੁਚੀ ਖਾਣ ਦੀ ਬਣੀ ਹੀ ਰਹਿੰਦੀ ਹੈ।

੭. ਚੌਥੇ ਪਹਿਰ ਭਾਵ ਰਾਤ ਨੂੰ ਨੀਂਦ ਦੀ ਊਂਘ ਆ ਜਾਂਦੀ ਹੈ। ਭਾਵ ਨੀਂਦ ਆ ਦਬਾਉਂਦੀ ਹੈ, ਅੱਖਾਂ ਮੀਟ ਕੇ ਘੂਕ ਨੀਂਦ ਵਿਚ ਸੌਂ ਜਾਂਦਾ ਹੈ।

੮. ਫਿਰ ਸਵੇਰੇ ਨੀਂਦਰੋਂ ਉੱਠ ਕੇ ਸੰਸਾਰਕ ਵਿਉਹਾਰਾਂ ਦੇ ਝਗੜੇ ਮਚਾ ਲੈਂਦਾ ਹੈ, ਮਾਨੋ ਇਸ ਨੇ ਸੈਂਕੜੇ ਵਰ੍ਹਿਆਂ ਦਾ ਘੋਲ ਅਖਾੜਾ ਰਚ ਰੱਖਿਆ ਹੈ। ਭਾਵ ਇਹ ਜੀਵ ਵਿਉਹਾਰਾਂ ਵਿਚ ਇਉਂ ਖਚਤ ਹੁੰਦਾ ਹੈ, ਜਿਵੇਂ ਕਿ ਇਸ ਨੇ ਸੈਂਕੜੇ ਹੀ ਵਰ੍ਹੇ ਇਥੇ ਰਹਿਣਾ ਹੁੰਦਾ ਹੈ।

੯. ਸੋ, ਹੇ ਭਾਈ! ਇਕ ਅੰਮ੍ਰਿਤ ਵੇਲਾ ਹੀ ਸਿਮਰਨ ਲਈ ਜ਼ਰੂਰੀ ਹੈ, ਪਰ ਜਦੋਂ ਅੰਮ੍ਰਿਤ ਵੇਲੇ ਦੇ ਅਭਿਆਸ ਨਾਲ ਅੱਠੇ ਪਹਿਰ ਪਰਮਾਤਮਾ ਦਾ ਡਰ ਅਦਬ ਮਨ ਵਿਚ ਟਿਕ ਜਾਏ ਤਾਂ ਸਾਰੇ ਵੇਲੇ ਸਾਰੇ ਵਕਤ ਸਫਲੇ ਹਨ।

੧੦. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਜੇ ਮਾਲਕ ਮਨ ਵਿਚ ਵਸਦਾ ਰਵੇ ਤਾਂ ਸੱਚਾ ਇਸ਼ਨਾਨ ਭਾਵ ਆਤਮਕ ਸ਼ੁਧੀ ਆਪੇ ਹੁੰਦੀ ਰਹਿੰਦੀ ਹੈ।੧।

**ਮ: ੨ ॥**

**੧. ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥**
**੨. ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥**
**੩. ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥**
**੪. ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥**
**੫. ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥**

***ਪਦ ਅਰਥ :*** ਅਠੀ—ਅੱਠੇ ਪਹਿਰ। ਪਾਈਅਹਿ—ਲੱਭਦੇ ਹਨ। ਕਰਮਿ—ਬਖ਼ਸ਼ਸ਼ ਨਾਲ।

***ਅਰਥ :***

ਪ੍ਰ: ਹਜ਼ੂਰ ਆਪ ਪੂਰੇ ਸ਼ਾਹ ਕਿਸ ਨੂੰ ਮੰਨਦੇ ਹੋ ?

ਉ:੧. ਹੇ ਭਾਈ! ਅਸਲ ਵਿਚ ਪੂਰੇ ਸ਼ਾਹ ਓਹੀ ਹਨ, ਜਿਨ੍ਹਾਂ ਨੇ ਪੂਰੇ ਪ੍ਰਮੇਸ਼ਰ ਦਾ ਪੂਰਨ ਗਿਆਨ ਪ੍ਰਾਪਤ ਕਰ ਲਿਆ ਹੈ।

ਪ੍ਰ: ਉਨ੍ਹਾਂ ਦੀ ਪਹਿਚਾਨ ਕੀ ਹੈ ?

ਉ:੨. ਉਹ ਇਕ ਪ੍ਰਮੇਸ਼ਰ ਦੇ ਪਿਆਰ-ਰੰਗ ਵਿਚ ਰੰਗੇ ਹੋਏ ਅੱਠੇ ਪਹਿਰ ਹੀ ਦੁਨੀਆ ਵਲੋਂ ਵੇਪਰਵਾਹ ਰਹਿੰਦੇ ਹਨ। ਭਾਵ ਉਹ ਕਦੇ ਵੀ ਕਿਸੇ ਦੇ ਮੁਥਾਜ ਨਹੀਂ ਰਹਿੰਦੇ।

ਪ੍ਰ: ਅਜਿਹੇ ਵੇਪਰਵਾਹ ਦਿੱਸਦੇ ਕਿਉਂ ਨਹੀਂ ?

ਉ:੩. ਉਹ ਇਸ ਲਈ ਨਹੀਂ ਦਿਸਦੇ, ਕਿਉਂਕਿ ਐਸੇ ਵੇਪਰਵਾਹ ਜੋ ਅਥਾਹ ਰੂਪ ਪ੍ਰਭੂ ਦੇ ਦਰਸ਼ਨਾਂ ਦੀ ਚਾਹਨਾਂ ਵਿਚ, ਯਾ

ਉਸ ਸੱਚ ਰੂਪ ਦੇ ਦੀਦਾਰ ਵਿਚ ਲੱਗੇ ਰਹਿੰਦੇ ਹਨ, ਉਹ ਬਹੁਤ ਹੀ ਵਿਰਲੇ-ਵਿਰਲੇ ਪਾਏ ਜਾਂਦੇ ਹਨ।

ਪ੍ਰ: ਤਾਂ ਫਿਰ ਇਹ ਪ੍ਰਾਪਤੀ ਕਿਵੇਂ ਹੋ ਸਕਦੀ ਹੈ?

ਉ:੪. ਇਹ ਪ੍ਰਾਪਤੀ ਤਦੇ ਹੁੰਦੀ ਹੈ, ਜੇ ਕਦੀ ਪੂਰੇ ਭਾਗਾਂ ਨਾਲ ਪੂਰਾ ਗੁਰੂ ਮਿਲ ਪਵੇ, ਜਿਸ ਦਾ ਕਿ ਬੋਲ ਸਦਾ ਹੀ ਪੂਰਾ ਹੁੰਦਾ ਹੈ।

੫. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਜੇ ਪੂਰਾ ਗੁਰੂ, ਪੂਰਾ ਬਣਾ ਦੇਵੇ, ਤਾਂ ਫਿਰ ਕਦੀ ਤੋਲ ਨਹੀਂ ਘਟਦਾ। ਭਾਵ ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਉਸ ਨੂੰ ਅਜਿਹਾ ਗਿਆਨ ਪ੍ਰਾਪਤ ਹੋ ਆਉਂਦਾ ਹੈ। ਰੱਬ ਨਾਲ ਉਸ ਦਾ ਅੱਠੇ ਪਹਿਰ ਦਾ ਸੰਬੰਧ ਬਣਿਆ ਹੀ ਰਹਿੰਦਾ ਹੈ, ਕਦੀ ਘਟਦਾ ਹੀ ਨਹੀਂ।੨।

## ਪਉੜੀ ॥

**੧. ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥**
**੨. ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥**
**੩. ਏਨੈ ਚਿਤਿ ਕਠੋਰਿ ਸੇਵ ਗਵਾਈਐ ॥**
**੪. ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥**
**੫. ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥**
**੬. ਕੋਇ ਨ ਆਖੈ ਘਟਿ ਹਉਮੈ ਜਾਈਐ ॥**
**੭. ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥**
**੮. ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥**

***ਪਦ ਅਰਥ :*** ਕਿਆ ਹੋਰਿ—ਹੋਰ ਜੀਵ ਕੀ ਹਨ, ਭਾਵ ਮੈਨੂੰ ਕਿਸੇ ਦੀ ਮੁਥਾਜੀ ਨਹੀਂ। ਧੰਧੈ ਚੋਰਿ—ਧੰਦੇ ਰੂਪ ਚੋਰ ਨੇ। ਏਨੈ—ਇਸ ਨੇ। ਚਿਤਿ ਕਠੋਰਿ—ਕਠੋਰ ਚਿਤ ਦੇ ਕਾਰਨ। ਜਿਤੁ ਘਟਿ—ਜਿਸ ਸਰੀਰ ਵਿਚ। ਭੰਨਿ ਘੜਾਈਐ—ਭੱਜਦਾ ਘੜੀਦਾ ਰਹਿੰਦਾ ਹੈ। ਪੂਰੈ ਵਟਿ—ਪੂਰੇ ਵੱਟੇ ਨਾਲ। ਤੁਲਾਈਐ—ਤੁਲ ਸਕੇ, ਪੂਰਾ ਉਤਰ ਸਕੇ। ਜਾਈਐ—ਜੇ ਚਲੀ ਜਾਏ। ਲਈਅਨਿ ਪਰਖਿ— ਪਰਖ ਲਏ ਜਾਂਦੇ ਹਨ। ਦਰਿ ਬੀਨਾਈਐ—ਦਰਗਾਹ ਦੀ ਛਾਣ-ਬੀਣ ਵਿਚ ਪਰਖੇ ਜਾਣਗੇ।

### *ਅਰਥ :*

ਪ੍ਰ: ਜਿਨ੍ਹਾਂ ਨੂੰ ਗੁਰੂ ਨੇ ਪੂਰਨ ਗਿਆਨ ਬਖ਼ਸ਼ ਦਿੱਤਾ ਹੈ, ਉਨ੍ਹਾਂ ਦਾ ਅੰਦਰੋਂ ਨਿਹਚਾ ਕੀ ਹੁੰਦਾ ਹੈ?

ਉ:੧. ਉਹ ਤਾਂ ਆਪਣੇ ਮਾਲਕ ਦੇ ਸਨਮੁਖ ਹੋ ਇਉਂ ਹੀ ਕਹਿੰਦੇ ਹਨ, ਕਿ ਹੇ ਪ੍ਰਭੂ! ਮੈਂ ਸੱਚ ਸੁਣਾਉਂਦਾ ਹਾਂ, ਕਿ ਜਦ ਤੂੰ ਮੇਰਾ ਰਾਖਾ ਹੋ ਗਿਆ ਹੈਂ, ਤਾਂ ਮੈਨੂੰ ਹੋਰ ਕੋਈ ਲੋੜੀਦਾ ਹੀ ਨਹੀਂ। ਭਾਵ ਮੈਨੂੰ ਕਿਸੇ ਹੋਰ ਦੀ ਮੁਥਾਜੀ ਨਹੀਂ ਹੈ।

੨. ਜਿਸ ਜੀਵ ਰੂਪੀ ਇਸਤ੍ਰੀ ਨੂੰ ਧੰਦੇ ਰੂਪੀ ਚੋਰ ਨੇ ਠੱਗ ਲਿਆ ਹੈ, ਉਸ ਨੂੰ ਤੇਰਾ ਮਹਲ ਲੱਭਦਾ ਹੀ ਨਹੀਂ।

੩. ਇਸ ਜੀਵ ਰੂਪ ਇਸਤ੍ਰੀ ਨੇ ਕਠੋਰ ਚਿੱਤ ਹੋਣ ਕਰਕੇ ਆਪਣੀ ਕੀਤੀ ਹੋਈ ਸੇਵਾ ਵੀ ਗਵਾ ਲਈ ਹੈ।

੪. ਜਿਸ ਦੇ ਹਿਰਦੇ ਅੰਦਰ ਸੱਚ ਨਾਮ ਨਹੀਂ ਵੱਸਿਆ, ਉਹ ਹਿਰਦਾ ਸਦਾ ਹੀ ਭੱਜਦਾ ਘੜੀਦਾ ਰਹਿੰਦਾ ਹੈ। ਭਾਵ ਉਸ ਦਾ ਜਨਮ ਮਰਨ ਦਾ ਚੱਕਰ ਸਦਾ ਹੀ ਬਣਿਆ ਰਹਿੰਦਾ ਹੈ।

੫. ਜਦੋਂ ਉਸ ਦੇ ਕੀਤੇ ਕਰਮਾਂ ਦਾ ਲੇਖਾ ਹੋਵੇਗਾ, ਤਦ ਉਹ ਪੂਰੇ ਵੱਟੇ ਨਾਲ ਤੋਲ ਵਿਚ ਕਿਵੇਂ ਪੂਰਾ ਉਤਰੇਗਾ। ਭਾਵ ਉਹ ਕਿਸੇ ਤਰ੍ਹਾਂ ਭੀ ਪੂਰਾ ਨਹੀਂ ਹੋ ਸਕੇਗਾ।

ਪ੍ਰ: ਜੀ, ਜਦੋਂ ਕਿਸੇ ਦੇ ਅੰਦਰੋਂ ਹਉਮੈ ਹੀ ਮਿਟ ਜਾਏ ਫਿਰ ਦੱਸੋ?

ਉ:੬. ਜਦ ਕਿਸੇ ਦੇ ਅੰਦਰੋਂ ਹਉਮੈ ਮਿਟ ਜਾਵੇ, ਤਾਂ ਫਿਰ ਉਸ ਨੂੰ ਕੋਈ ਭੀ ਘਟ ਨਹੀਂ ਆਖ ਸਕੇਗਾ।

੭. ਹੇ ਭਾਈ! ਜਦੋਂ ਸਾਈਂ ਜੀ ਦੇ ਦਰ ਛਾਣ-ਬੀਣ ਹੋਵੇਗੀ, ਤਾਂ ਉਥੇ ਖਰੇ ਪਰਖ ਲਏ ਜਾਣਗੇ।

੮. ਨਾਮ ਦਾ ਸੌਦਾ ਇਕ ਹੱਟ ਸਤਿਸੰਗ ਵਿਚ ਹੈ, ਉਸ ਸਤਿ ਸੰਗ ਰੂਪ ਹੱਟ ਤੋਂ ਪੂਰੇ ਗੁਰੂ ਦੁਆਰੇ ਹੀ ਪ੍ਰਾਪਤ ਹੁੰਦਾ ਹੈ।੧੭।

## ਸਲੋਕ ਮ: ੨ ॥

**੧. ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**੨. ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥**
**੩. ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥**
**੪. ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**੫. ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥**
**੬. ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥**
**੭. ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥**
**੮. ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥**
**੯. ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥**
**੧੦. ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥**
**੧੧. ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥**
**੧੨. ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥**

***ਪਦ ਅਰਥ :*** ਅਠੀ ਪਹਰੀ—ਦਿਨ ਦੇ ਅੱਠੇ ਪਹਿਰਾਂ ਵਿਚ। ਅਠ ਖੰਡ—ਕਾਲ ਦੇ ਅੱਠੇ ਹਿੱਸੇ ਕੀਤੇ ਹੋਏ ਹਨ। ਗੁਣੀ ਗਹੀਰੁ—ਅਥਾਹ ਗੁਣਾਂ ਵਾਲੇ ਪ੍ਰਭੂ ਨੂੰ। ਕਰਮਵੰਤੀ—ਭਾਗਾਂ ਵਾਲਿਆਂ ਨੇ। ਕਰਿ—ਕਰਕੇ। ਪਸਾਉ—ਬਖ਼ਸ਼ਸ਼। ਕੰਚਨ—ਸੋਨਾ। ਕਸੀਐ—ਕੱਸ ਲਾਈ ਜਾਂਦੀ ਹੈ, ਪਰਖ ਕੀਤੀ ਜਾਂਦੀ ਹੈ। ਵੰਨੀ ਚੜਾਉ ਚੜੈ— ਸੋਹਣਾ ਰੰਗ ਚੜ੍ਹਦਾ ਹੈ। ਸਤੁ—ਉੱਚਾ ਆਚਰਣ। ਫਾਦਲੁ— ਫ਼ਜ਼ੂਲ।

### *ਅਰਥ :*

ਪ੍ਰ: ਕਿਵੇਂ ਕੋਈ ਮਨੁੱਖ ਵੀ ਗੁਣਾਂ ਦਾ ਸਮੁੰਦਰ ਬਣ ਸਕਦਾ ਹੈ?

ਉ:੧. (ਹਾਂ, ਜ਼ਰੂਰ! ਜੇ ਕੋਈ) ਅੱਠਾਂ ਪਹਿਰਾਂ ਦੇ ਅੰਦਰ ਅੱਠਾਂ ਨੂੰ (ਪੰਜ ਕਾਮਾਦਿਕ ਅਤੇ ਤਿੰਨ ਗੁਣ) (ਖੰਡੂ) ਨਾਸ਼ ਕਰੇ ਤੇ

ਨੌਵਾਂ ਦੇਹ ਅਭਿਮਾਨ ਤਿਆਗ ਦੇਵੇ। ਅਤੇ—

੨. (ਉਸ ਸਰੀਰ ਦੇ ਅੰਦਰੋਂ) ਨੌਂ ਨਿੱਧਾਂ ਰੂਪ ਇਕ ਪ੍ਰਮੇਸ਼ਰ ਦੇ ਨਾਮ ਨੂੰ ਭਾਲੇ, ਤਾਂ ਫਿਰ ਉਹ ਮਨੁੱਖ ਗੁਣਾਂ ਦਾ ਸਮੁੰਦਰ ਹੋ ਜਾਏਗਾ।

੩. ਪਰ, ਸਤਿਗੁਰੂ ਨਾਨਕ ਦੇਵ ਜੀ ਉਚਾਰਨ ਕਰਦੇ ਹਨ, ਕਿ ਕਰਮਾਂ ਵਾਲਿਆਂ ਨੇ ਹੀ ਗੁਰੂ ਤੇ ਪੀਰ ਨੂੰ ਧਾਰਨ ਕਰਕੇ ਨਾਮ ਨੂੰ ਸਲਾਹਿਆ ਹੈ।

੪. ਇਨ੍ਹਾਂ ਕਰਮਾਂ ਵਾਲਿਆਂ ਬੰਦਿਆਂ ਦੇ ਮਨ ਵਿਚ ਸਵੇਰ ਦੇ ਚੌਥੇ ਪਹਿਰ ਭਾਵ ਅੰਮ੍ਰਿਤ ਵੇਲੇ ਉੱਠਣ ਦਾ ਚਾਉ ਚੜ੍ਹ ਜਾਂਦਾ ਹੈ।

੫. ਉਨ੍ਹਾਂ ਦਾ ਉਸ ਵੇਲੇ ਦਰਿਆਵਾਂ ਨਾਲ ਪਿਆਰ ਪੈਂਦਾ ਹੈ। ਭਾਵ ਓਥੇ ਜਾ ਕੇ ਇਸ਼ਨਾਨ ਕਰਦੇ ਹਨ ਅਤੇ ਮਨ ਅਤੇ ਮੁਖ ਕਰਕੇ ਸੱਚਾ ਨਾਮ ਜਪਦੇ ਹਨ।

੬. ਫਿਰ ਉਹ ਉਥੇ ਜਾਂਦੇ ਹਨ, ਜਿਥੇ ਅੰਮ੍ਰਿਤ-ਨਾਮ ਵੰਡਿਆ ਜਾਂਦਾ ਹੈ, ਭਾਵ ਸਤਿਸੰਗਤ ਵਿਚ। ਪਰ ਇਹ ਸਤਿਸੰਗ ਦੀ ਪ੍ਰਾਪਤੀ ਰੂਪ ਦਾਤ ਕਰਮਾਂ ਨਾਲ ਹੀ ਮਿਲਦੀ ਹੁੰਦੀ ਹੈ।

੭. ਇਸ ਨਾਮ-ਅਭਿਆਸ ਨਾਲ ਇਨ੍ਹਾਂ ਦੀ ਕਾਇਆਂ ਸੋਨੇ ਵਾਂਗ ਸ਼ੁੱਧ ਹੋ ਜਾਂਦੀ ਹੈ, ਜਿਵੇਂ ਕਿ ਅੱਗ 'ਤੇ ਚੜ੍ਹਾ ਕੇ ਸੋਨੇ ਨੂੰ ਸ਼ੁੱਧਤਾ ਦਾ ਚੜ੍ਹਾਉ ਚੜ੍ਹਦਾ ਹੈ ਤੇ ਕਸਵੱਟੀ 'ਤੇ ਕੱਸ ਲਾਇਆਂ ਪਰਖ ਹੁੰਦੀ ਹੈ। ਤਿਵੇਂ ਕਾਇਆਂ ਨੂੰ ਭਜਨ ਦੇ ਤਪ ਨਾਲ ਸ਼ੁੱਧਤਾ ਦਾ ਚੜ੍ਹਾਉ ਚੜ੍ਹਦਾ ਹੈ, ਅਤੇ ਗੁਰੂ ਦੀ ਕੀਤੀ ਪ੍ਰੀਖਿਆ ਦੀ ਕਸਵੱਟੀ ਲਗਦੀ ਹੈ, ਤਦ ਕਾਇਆਂ ਕੰਚਨ ਵਾਂਗ ਸ਼ੁਧ ਨਿਕਲਦੀ ਹੈ।

੮. ਜੇ ਸਰਾਫ਼-ਗੁਰੂ ਦੀ ਮੇਹਰ-ਦ੍ਰਿਸ਼ਟੀ ਹੋ ਜਾਵੇ, ਤਾਂ ਫਿਰ (ਤਾਉ) ਸੇਕ ਵਿਚ ਨਹੀਂ ਪਾਉਂਦੇ। ਭਾਵ ਉਸ ਨੂੰ ਫਿਰ ਹੋਰ ਘਾਲਾਂ ਘਾਲਨ ਦੀ ਲੋੜ ਨਹੀਂ ਰਹਿ ਜਾਂਦੀ।

੯. ਅੱਠਵਾਂ ਪਹਿਰ ਅੰਮ੍ਰਿਤ ਵੇਲਾ ਹੈ। ਸਤਿਸੰਗ ਵਿਚ ਜਾ ਕੇ ਕੀਰਤਨ ਸੁਣੋ ਤੇ ਨਾਮ ਜਪੋ, ਬਾਕੀ ਸੱਤ ਪਹਿਰ ਭੀ, ਭਲਾ ਆਚਰਣ ਬਣਾਉਣ ਦੀ ਲੋੜ ਹੈ ਅਤੇ ਨਾਮ ਸਿਮਰਨ ਰੂਪ ਵਿਦਿਆ ਦੇ ਪੜ੍ਹਨ ਵਾਲਿਆਂ ਦੇ ਪਾਸ ਬੈਠੀਏ, ਭਾਵ ਸੰਗਤ ਵਿਦਵਾਨਾਂ ਦੀ ਕਰੀਏ।

੧੦. ਕਿਉਂਕਿ ਉੱਥੇ ਪਾਪ ਤੇ ਪੁੰਨ ਦੀ ਵੀਚਾਰ ਮਿਲਦੀ ਹੈ, ਜਿਸ ਨਾਲ ਗੰਦੇ ਸੰਸਕਾਰਾਂ ਦੀ ਅੰਦਰ ਇਕੱਠੀ ਹੋਈ ਰਾਸ ਘਟਦੀ ਹੈ।

੧੧. ਓਥੇ ਖਰਿਆਂ ਨੂੰ ਸ਼ਾਬਾਸ਼ ਮਿਲਦੀ ਹੈ ਅਤੇ ਜੋ ਖੋਟੇ ਹਨ, ਉਨ੍ਹਾਂ ਨੂੰ ਬਾਹਰ ਹੀ ਰੱਖਿਆ ਜਾਂਦਾ ਹੈ।

ਪ੍ਰ: ਅਸੀਂ ਸੰਸਾਰੀ ਜੀਵ ਦੁੱਖਾਂ ਨਾਲ ਹਰ ਵਕਤ ਹੀ ਘਿਰੇ ਰਹਿੰਦੇ ਹਾਂ ਅਤੇ ਉਨ੍ਹਾਂ ਦੀ ਨਵਿਰਤੀ ਲਈ ਕੁਈ ਖੋਟਿਆਂ ਜੀਵਾਂ ਦੇ ਗੋਚਰੇ ਕੰਮ ਵੀ ਪੈ ਜਾਂਦੇ ਹਨ, ਉਨ੍ਹਾਂ ਤੋਂ ਕਿਵੇਂ ਬਚਾਉ ਕਰੀਏ ?

ਉ:੧੨. ਹੇ ਭਾਈ ! ਦੁੱਖਾਂ ਸੁੱਖਾਂ ਵੇਲੇ ਤੁਸੀਂ ਆਪਣੇ ਮਾਲਕ ਪ੍ਰਮੇਸ਼ਰ ਪਾਸ ਹੀ ਅਰਦਾਸ ਕਰਦੇ ਰਹੋ, ਹੋਰ ਲੋਕਾਂ ਪਾਸ ਜਾ ਕੇ ਆਪਣਾ ਦੁੱਖ ਫੋਲਣਾ ਫ਼ਜ਼ੂਲ ਹੈ।੧।

**ਮ: ੨ ॥**

**੧. ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**੨. ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**੩. ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥**
**੪. ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**੫. ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**੬. ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥**

***ਪਦ ਅਰਥ :*** ਹਜ਼ੂਰਿ—ਆਪਣੇ ਸਾਹਮਣੇ, ਭਾਵ ਬੜੇ ਹੀ ਗਹੁ ਨਾਲ।

***ਅਰਥ :***

੧. ਹਵਾ ਜੀਵਾਂ ਦਾ ਮਾਨੋ ਗੁਰੂ ਹੈ, ਭਾਵ ਹਵਾ ਸਰੀਰ ਲਈ ਇਉਂ ਹੈ, ਜਿਵੇਂ ਗੁਰੂ, ਜੀਵਾਂ ਦੇ ਆਤਮਾ ਲਈ। ਪਾਣੀ ਸਭ ਜੀਵਾਂ ਦਾ ਪਿਉ ਹੈ ਅਤੇ ਧਰਤੀ ਸਭ ਦੀ ਵੱਡੀ ਮਾਂ ਹੈ।

੨. ਦਿਨ ਅਤੇ ਰਾਤ ਦੋਵੇਂ ਖਿਡਾਵਾ ਤੇ ਖਿਡਾਵੀ ਹਨ, ਇਨ੍ਹਾਂ ਨਾਲ ਹੀ ਸਾਰਾ ਜਗਤ ਖੇਡ ਰਿਹਾ ਹੈ। ਭਾਵ ਸੰਸਾਰ ਦੇ ਸਾਰੇ ਜੀਵ ਰਾਤ ਨੂੰ ਸੌਣ ਵਿਚ ਤੇ ਦਿਨੇ ਕਾਰ-ਵਿਹਾਰ ਵਿਚ ਲੱਗੇ ਰਹਿੰਦੇ ਹਨ।

੩. ਧਰਮ ਰਾਜ ਬੜੇ ਗਹੁ ਨਾਲ ਇਨ੍ਹਾਂ ਦੇ ਕੀਤੇ ਹੋਏ ਚੰਗੇ ਤੇ ਮਾੜੇ ਕੰਮਾਂ ਨੂੰ ਨਿਤ ਵਿਚਾਰਦਾ ਹੈ।

੪. ਆਪੋ ਆਪਣੇ ਇਨ੍ਹਾਂ ਕੀਤੇ ਹੋਏ ਕਰਮਾਂ ਦੇ ਅਨੁਸਾਰ ਕਈ ਮਨੁੱਖ ਅਕਾਲ ਪੁਰਖ ਦੇ ਨੇੜੇ ਹੁੰਦੇ ਜਾ ਰਹੇ ਹਨ ਅਤੇ ਕਈ ਦੂਰ ਹੁੰਦੇ ਜਾਂਦੇ ਹਨ।

੫. ਜਿਨ੍ਹਾਂ ਪੁਰਖਾਂ ਨੇ ਉਸ ਅਕਾਲ ਪੁਰਖ ਦਾ ਨਾਮ-ਸਿਮਰਨ ਕੀਤਾ ਹੈ, ਉਹ ਆਪਣੀ ਮੇਹਨਤ ਸਫਲੀ ਕਰ ਗਏ ਹਨ।

੬. ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ—ਕਿ ਪ੍ਰਭੂ ਦੇ ਦਰ ਵਿਚ ਜਾ ਕੇ ਉਹ ਸੁਰਖ਼ਰੂ ਹੈ, ਹੋਰ ਬਥੇਰੀ ਲੁਕਾਈ ਵੀ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਮੁਕਤ ਹੋ ਜਾਂਦੀ ਹੈ।੨।

**ਪਉੜੀ ॥**

**੧. ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥**
**੨. ਸਚੇ ਹੀ ਪਤੀਆਇ ਸਚਿ ਵਿਗਸਿਆ ॥**
**੩. ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥**
**੪. ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥**
**੫. ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥**
**੬. ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥**
**੭. ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥**
**੮. ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥**

***ਪਦ ਅਰਥ :*** ਸਤਿਗੁਰਿ—ਸਤਿਗੁਰੂ ਨੇ। ਪਤੀਆਇ—ਪਤੀਜ ਕੇ, ਪਰਚ ਕੇ। ਵਿਗਸਿਆ—ਖਿੜਿਆ, ਪ੍ਰਸੰਨ ਹੋਇਆ। ਕੋਟਿ—ਕੋਟ ਵਿਚ, ਕਿਲ੍ਹੇ ਵਿਚ। ਗਿਰਾਂਇ—ਗਿਰਾਂ ਵਿਚ, ਪਿੰਡ ਵਿਚ। ਰਹਸਿਆ—ਖਿੜ ਪਿਆ, ਖ਼ੁਸ਼ ਹੋਇਆ। ਦੀਬਾਣਿ—ਦਰਬਾਰ ਵਿਚ। ਕੂੜਿ—ਝੂਠ ਦੀ ਰਾਹੀਂ। ਖੁਆਈਐ—ਖੁੰਝਾ ਲਈਦਾ ਹੈ, ਗਵਾ ਲਈਦਾ ਹੈ। ਨੀਸਾਣਿ—ਰਾਹਦਾਰੀ। ਠਾਕ—ਰੋਕ। ਭਾਉ—ਪ੍ਰੇਮ।

***ਅਰਥ :***

ਪ੍ਰ: ਜਿਵੇਂ ਸਰੀਰਕ ਭੋਜਨ ਅੰਨ ਹੈ, ਤਿਵੇਂ ਗੁਰੂ ਨੇ ਮਾਨਸਕ ਸੱਚਾ ਭੋਜਨ ਕਿਹੜਾ ਦੱਸਿਆ ਹੈ?

ਉ:੧. ਹੇ ਭਾਈ! ਸਤਿਗੁਰੂ ਜੀ ਨੇ ਇਹ ਦੱਸਿਆ ਹੈ ਕਿ ਮਨੁੱਖ ਲਈ ਮਾਨਸਕ ਸੱਚਾ ਭੋਜਨ ਪ੍ਰੇਮ ਹੈ।

੨. ਜਦੋਂ ਉਸ ਸੱਚੇ ਪ੍ਰੇਮ ਰੂਪ ਭੋਜਨ ਵਿਚ ਤਸੱਲੀ ਆ ਗਈ ਤਾਂ ਫਿਰ ਉਸ ਸੱਚੇ ਪ੍ਰਭੂ ਵਿਚ ਹੀ ਟਿਕ ਕੇ ਪ੍ਰਸੰਨ ਰਹਿੰਦਾ ਹੈ।

੩. ਫਿਰ ਉਹ ਸੱਚੇ ਕਿਲ੍ਹੇ ਵਿਚ ਜੋ ਸੱਚ ਦਾ ਪਿੰਡ ਹੈ, ਭਾਵ ਆਪਣਾ ਨਿਜ ਘਰ ਸਰੂਪ, ਉਸ ਵਿਚ ਨਿਵਾਸ ਮਿਲ ਗਿਆ।

ਪ੍ਰ: ਜੋ ਪ੍ਰੇਮ ਗੁਰੂ ਨੇ ਦੱਸਿਆ, ਉਹ ਕਿਹੋ ਜਿਹਾ ਸੀ?

ਉ:੪. ਹੇ ਭਾਈ! ਸਤਿਗੁਰੂ ਨੇ ਪ੍ਰਸੰਨ ਹੋ ਕੇ ਜੋ ਨਾਮ ਦਿੱਤਾ ਸੀ, ਉਸੇ ਤੋਂ ਹੀ ਮਨ ਅੰਦਰ ਪ੍ਰੇਮ-ਪੈਦਾ ਹੋਇਆ, ਉਸੇ ਪ੍ਰੇਮ ਦਾ ਸਦਕਾ ਹੁਣ ਅਨੰਦ ਆ ਗਿਆ ਹੈ।

ਪ੍ਰ: ਉਸ ਸੱਚੇ ਦੇ ਦਰਬਾਰ ਵਿਚ ਕੀ ਸਾਰੇ ਨਹੀਂ ਜਾਣਗੇ?

ਉ:੫. ਉੱਕਾ ਹੀ ਨਹੀਂ, ਕਿਉਂਕਿ ਉਸ ਸੱਚੇ ਵਾਹਿਗੁਰੂ ਦੇ ਦਰਬਾਰ ਵਿਚ ਝੂਠ ਬੋਲਣ ਕਰਕੇ ਨਹੀਂ ਜਾ ਸਕੀਦਾ।

੬. ਝੂਠ ਬੋਲ-ਬੋਲ ਕੇ ਜੋ ਪ੍ਰਭੂ ਦਾ ਨਿਵਾਸ ਅਸਥਾਨ ਹੈ, ਉਸ ਨੂੰ ਗਵਾ ਲਈਦਾ ਹੈ।

੭. ਜਿਨ੍ਹਾਂ ਦੇ ਪਾਸ ਗੁਰੂ ਦੀ ਦਿੱਤੀ ਸ਼ਬਦ ਰੂਪ ਰਾਹਦਾਰੀ ਹੈ, ਉਸ ਦੇ ਆਸਰੇ ਪ੍ਰਭੂ ਨੂੰ ਮਿਲਣ ਦੇ ਰਾਹ ਵਿਚ ਕੋਈ ਵੀ ਰੁਕਾਵਟ ਨਹੀਂ ਪੈਂਦੀ।

੮. ਇਸ ਲਈ ਜਦ ਸੱਚ ਨੂੰ ਸੁਣੀਏ, ਸੱਚ ਨੂੰ ਸਮਝੀਏ ਤੇ ਸੱਚ ਨੂੰ ਹੀ ਵਰਣਨ ਕਰੀਏ ਤਾਂ ਆਪਣੇ ਸਰੂਪ ਰੂਪ ਮਹਲ ਵਿਚ ਪ੍ਰਭੂ ਵਲੋਂ ਬੁਲਾ ਲਏ ਜਾਈਦਾ ਹੈ।੧੮।

**ਉਥਾਨਕਾ** : ਵਟਾਲੇ ਦੇ ਕੋਲ 'ਅਚਲ ਪਿੰਡ' ਵਿਚ ਸ਼ਿਵਰਾਤਰੀ ਦੇ ਮੇਲੇ 'ਤੇ ਸਿੱਧਾਂ ਨਾਲ ਗੁਰੂ ਜੀ ਦੀ ਚਰਚਾ ਹੋਈ। ਸਿੱਧਾਂ ਨੇ ਗੁੱਸੇ ਵਿਚ ਆ ਕੇ ਕਈ ਸ਼ਕਤੀਆਂ ਵਿਖਾਈਆਂ ਅਤੇ ਫਿਰ ਗੁਰੂ ਜੀ ਨੂੰ ਕਿਹਾ—"ਤੁਸੀਂ ਵੀ ਕੋਈ ਸ਼ਕਤੀ ਵਿਖਾਉ।" ਤਾਂ ਸਤਿਗੁਰੂ ਜੀ ਨੇ ਨਾਮ ਤੋਂ ਬਿਨਾਂ ਸਭ ਸਿੱਧੀਆਂ ਨੂੰ ਬੇਅਰਥ ਦੱਸਣ ਲਈ ਇਹ ਸ਼ਬਦ ਉਚਾਰਿਆ :

**ਸਲੋਕੁ ਮ: ੧ ॥**

**੧. ਪਹਿਰਾ ਅਗਨਿ ਹਿਵੈ ਘਰੁ ਬਾਧਾ**
**ਭੋਜਨੁ ਸਾਰੁ ਕਰਾਈ ॥**
**੨. ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥**
**੩. ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥**
**੪. ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥**
**੫. ਏਤਾ ਤਾਣੁ ਹੋਵੈ ਮਨ ਅੰਦਰਿ**
**ਕਰੀ ਭਿ ਆਖਿ ਕਰਾਈ ॥**
**੬. ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥**
**੭. ਨਾਨਕ ਨਦਰਿ ਕਰੇ ਜਿਸੁ ਉਪਰਿ**
**ਸਚਿ ਨਾਮਿ ਵਡਿਆਈ ॥੧॥**

***ਪਦ ਅਰਥ :*** ਹਿਵੈ—ਹਿਮ, ਬਰਫ਼ ਵਿਚ। ਬਾਧਾ—ਬੰਨ੍ਹ ਲਵਾਂ, ਬਣਾ ਲਵਾਂ। ਸਾਰੁ—ਲੋਹਾ। ਪਾਣੀ ਕਰਿ—ਪਾਣੀ ਕਰ ਕੇ, ਪਾਣੀ ਵਾਂਗ ਭਾਵ ਬੜੀ ਹੀ ਸੌਖ ਨਾਲ। ਹਾਕ—ਆਵਾਜ਼ ਭਾਵ ਹੁਕਮ। ਤਾਰਾਜੀ—ਤੱਕੜੀ ਨਾਲ। ਅੰਬਰੁ—ਅਕਾਸ਼। ਟੰਕੁ—ਚਾਰ ਮਾਸੇ ਦਾ ਤੋਲ। ਮਾਵਾ—ਸਮਾਵਾਂ, ਸਮਾ ਸਕਾਂ। ਰਜਾਈ—ਰਜ਼ਾ ਦਾ ਮਾਲਕ ਪ੍ਰਭੂ।

***ਅਰਥ :***

ਪ੍ਰ: ਕੀ ਤੁਸੀਂ ਮਾਨਸਕ ਤਾਕਤਾਂ ਭਾਵ ਸਿੱਧੀਆਂ ਦੀ ਪ੍ਰਾਪਤੀ ਨੂੰ ਮਹਾਨਤਾ ਦੇਂਦੇ ਹੋ ਜਾਂ ਨਾਮ ਅਤੇ ਸਿਫ਼ਤ ਸਲਾਹ ਨੂੰ?

ਉ:੧. ਨਾਮ ਅਤੇ ਸਿਫ਼ਤ-ਸਲਾਹ ਨੂੰ, ਹੇ ਸਿੱਧੋ! ਮੇਰਾ ਤਾਂ ਇਹ ਨਿਹਚਾ ਹੈ ਕਿ ਜੇ ਮੈਂ ਅੱਗ ਵੀ ਪਹਿਨ ਲਵਾਂ ਜਾਂ ਬਰਫ਼ ਵਿਚ ਘਰ ਬਣਾ ਲਵਾਂ। ਭਾਵ ਜੇ ਕਦੀ ਮੇਰੇ ਮਨ ਵਿਚ ਇਤਨੀ ਤਾਕਤ (ਸ਼ਕਤੀ) ਹੋ ਜਾਵੇ ਕਿ ਅੱਗ ਵਿਚ ਤੇ ਬਰਫ਼ ਵਿਚ ਬੈਠ ਸਕਾਂ, ਲੋਹੇ ਨੂੰ ਭੋਜਨ ਬਣਾ ਲਵਾਂ।

੨. ਅਤੇ ਸਾਰੇ ਹੀ ਦੁੱਖਾਂ ਨੂੰ ਇਸ ਤਰ੍ਹਾਂ ਸੁਖਾਲੇ ਹੀ ਪੀ ਜਾਵਾਂ, ਜਿਵੇਂ ਪਾਣੀ ਪੀ ਜਾਈਦਾ ਹੈ। ਸਾਰੀ ਧਰਤੀ ਨੂੰ ਆਪਣੇ ਹੁਕਮ ਵਿਚ ਤੋਰ ਸਕਾਂ।

੩. ਜੇ ਮੈਂ ਸਾਰੇ ਅਸਮਾਨ ਨੂੰ ਤੱਕੜੀ ਦੇ ਅਗਲੇ ਛਾਬੇ ਵਿਚ ਰੱਖ ਕੇ ਤੇ ਪਿਛਲੇ ਛਾਬੇ ਵਿਚ ਚਾਰ ਮਾਸੇ ਦਾ ਵੱਟਾ ਪਾ ਕੇ ਵੀ ਤੋਲ ਸਕਾਂ।

੪. ਜੇ ਮੈਂ ਕਦੀ ਆਪਣੇ ਸਰੀਰ ਨੂੰ ਇਤਨਾ ਵੱਡਾ ਵਧਾ ਸਕਾਂ ਕਿ ਮੈਂ ਕਿਤੇ ਭੀ ਨਾ ਸਮਾ ਸਕਾਂ ਅਤੇ ਮੇਰਾ ਹੁਕਮ ਇਤਨਾ ਬਲਵਾਨ ਹੋਵੇ ਕਿ ਸਾਰੇ ਹੀ ਜੀਵਾਂ ਨੂੰ ਮੈਂ ਆਪਣੀ ਆਗਿਆ ਵਿਚ ਟੋਰਾਂ, ਜਿਵੇਂ ਕਿ ਕਿਸੇ ਬੈਲ ਨੂੰ ਨੱਥ ਪਾ ਕੇ ਟੋਰੀਦਾ ਹੈ।

੫. ਮੇਰੇ ਮਨ ਅੰਦਰ ਸਿੱਧੀਆਂ ਦਾ ਇਤਨਾ ਬਲ ਆ ਜਾਵੇ ਕਿ ਮੈਂ ਜੋ ਵੀ ਚਾਹਾਂ ਸੋ ਕਰ ਲਵਾਂ ਅਤੇ ਜੋ ਚਾਹਾਂ ਸੋ ਕਹਿ ਕੇ ਕਰਵਾ ਲਵਾਂ।

੬. ਹੇ ਸਿੱਧੋ! ਗੱਲ ਕੀ ਇਨ੍ਹਾਂ ਦਾਤਾਂ ਤੋਂ ਵੀ ਵਧ ਕੇ ਜਿਤਨਾ ਵੱਡਾ ਸਾਹਿਬ ਉਹ ਆਪ ਹੈ, ਉਹ ਓਨੀਆਂ ਹੀ ਵੱਡੀਆਂ ਦਾਤਾਂ ਦਾ ਮਾਲਕ ਹੈ। ਜੇ ਦਾਤਾਂ ਦਾ ਮਾਲਕ ਸਾਈਂ ਹੋਰ ਭੀ ਬੇਅੰਤ ਤਾਕਤਾਂ ਦੀਆਂ ਦਾਤਾਂ ਮੈਨੂੰ ਦੇ ਦੇਵੇ, ਤਾਂ ਵੀ ਮੈਂ ਇਨ੍ਹਾਂ ਸਭ ਨੂੰ ਤੁੱਛ ਜਾਣਦਾ ਹਾਂ। ਇਸੇ ਲਈ ਮੈਂ ਉਸ ਸਾਈਂ ਕੋਲੋਂ ਨਾਮ ਦੀ ਦਾਤ ਮੰਗਦਾ ਹਾਂ।

ਪ੍ਰ: ਪਰ ਇਹ ਨਾਮ ਦੀ ਦਾਤ ਮਿਲਦੀ ਕਿਵੇਂ ਹੈ ?

ਉ:੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੇ ਸਿੱਧੋ ! ਅਸਲ ਗੱਲ ਇਹੋ ਹੈ ਕਿ ਜਿਸ ਬੰਦੇ ਉੱਤੇ ਉਹ ਮਾਲਕ ਮੇਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਆਪਣੇ ਸੱਚੇ ਨਾਮ ਰਾਹੀਂ ਵਡਿਆਈ ਬਖ਼ਸ਼ਦਾ ਹੈ। ਭਾਵ ਇਨ੍ਹਾਂ ਸਾਰੀਆਂ ਮਾਨਸਕ ਤਾਕਤਾਂ ਨਾਲੋਂ ਵਧੇਰੇ ਨਾਮ ਦੀ ਬਰਕਤ ਹੈ।੧।

### ਮ: ੨ ॥

**੧. ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**੨. ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥**
**੩. ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥**
**੪. ਨਾਨਕ ਭੁਖਾ ਤਾ ਰਜੈ**
**ਜਾ ਗੁਣ ਕਹਿ ਗੁਣੀ ਸਮਾਇ ॥੨॥**

***ਪਦ ਅਰਥ :*** ਆਖਣੁ—ਮੂੰਹ। ਇਕ ਵੰਨ—ਇਕ ਰੰਗ ਦੇ, ਇਕ ਕਿਸਮ ਦੇ। ਗੁਣੀ—ਗੁਣਾਂ ਦੇ ਮਾਲਕ ਪ੍ਰਭੂ ਵਿਚ। ਭੁਖਿਆ—ਭੁੱਖ ਦੇ ਅਧੀਨ ਹੋਇਆਂ ਦੀ। ਗਲੀ—ਗੱਲਾਂ ਕੀਤਿਆਂ, ਭਾਵ ਸਮਝਾਇਆਂ ਗੱਲੀਂ।

***ਅਰਥ :***

ਪ੍ਰ: ਕਿਵੇਂ ਇਹ ਭੁੱਖਾ ਮਨ ਰੱਜ ਭੀ ਸਕਦਾ ਹੈ ?

ਉ:੧. ਹੇ ਭਾਈ ! ਇਕ ਮਨ ਹੀ ਨਹੀਂ ਸਰੀਰ ਦਾ ਹਰ ਇੰਦਰਾ ਭੁੱਖਾ ਹੈ, ਵੇਖੋ ! ਮੂੰਹ ਬੋਲ-ਬੋਲ ਕੇ ਰੱਜਦਾ ਨਹੀਂ, ਭਾਵ ਇਸ ਨੂੰ ਗੱਲਾਂ ਕਰਨ ਦਾ ਚਸਕਾ ਹੈ, ਜੋ ਕਦੀ ਮੁੱਕਦਾ ਹੀ ਨਹੀਂ ਅਤੇ ਕੰਨ ਗੱਲਾਂ ਸੁਣ ਕੇ ਨਹੀਂ ਰੱਜਦੇ।

੨. ਅੱਖਾਂ ਦੇਖ ਦੇਖ ਕੇ ਨਹੀਂ ਰੱਜਦੀਆਂ, ਇਸੇ ਤਰ੍ਹਾਂ ਇਹ ਸਾਰੇ ਇੰਦਰੇ ਇਕ ਕਿਸਮ ਦੇ (ਗੁਣਾਂ) ਰਸਾਂ ਦੇ ਗਾਹਕ ਹਨ, ਆਪੋ ਆਪਣੇ ਰਸਾਂ ਦੀ ਗਾਹਕੀ ਵਿਚ ਰੱਜਦੇ ਨਹੀਂ, ਇਹ ਰਸ ਲੈਂਦੇ ਹੋਏ ਸਦਾ ਹੀ ਭੁੱਖੇ ਰਹਿੰਦੇ ਹਨ।

ਪ੍ਰ: ਕਈ ਭੁੱਖੇ ਰਹਿ ਰਹਿ ਕੇ ਭੁੱਖ ਨੂੰ ਮਿਟਾਉਣ ਦਾ ਯਤਨ ਕਰਦੇ ਰਹਿੰਦੇ ਹਨ, ਕੀ ਉਹ ਸਫਲ ਹੋ ਜਾਂਦੇ ਹਨ ?

ਉ:੩. ਨਹੀਂ, ਉਨ੍ਹਾਂ ਦੀ ਭੁੱਖਿਆਂ ਰਹਿਣ ਨਾਲ ਭੁੱਖ ਦੂਰ ਨਹੀਂ ਹੁੰਦੀ ਅਤੇ ਨਾ ਹੀ ਵਧੇਰੇ ਗੱਲਾਂ ਕਰਦੇ ਰਹਿਣ ਨਾਲ ਭੁੱਖ ਉਤਰਦੀ ਹੈ।

ਪ੍ਰ: ਤਾਂ ਫਿਰ ਕੋਈ ਯਤਨ ਭੁੱਖੇ ਮਨ ਨੂੰ ਰਜਾਉਣ ਦਾ ਵੀ ਹੈ ?

ਉ:੪. ਹਾਂ ਹੈ ! ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਹੇ ਭਾਈ ! ਇਹ ਭੁੱਖਾ ਮਨ ਤਾਹੀਓਂ ਰੱਜ ਸਕਦਾ ਹੈ, ਜੇ ਇਹ ਪਰਮਾਤਮਾ ਦੇ ਗੁਣਾਂ ਨੂੰ ਕਹਿੰਦਾ ਕਹਿੰਦਾ ਉਸੇ (ਗੁਣੀ) ਪ੍ਰਮੇਸ਼ਰ ਵਿਚ ਸਮਾ ਜਾਵੇ।੨।

### ਪਉੜੀ ॥

**੧. ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥**
**੨. ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥**
**੩. ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥**
**੪. ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥**
**੫. ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥**
**੬. ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥**
**੭. ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥**
**੮. ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥**

***ਪਦ ਅਰਥ :*** ਕੂੜਿਆਰੁ—ਝੂਠ ਦਾ ਵਪਾਰੀ। ਬੰਨਿ—ਬੰਨ੍ਹ ਕੇ, ਜਕੜ ਕੇ। ਛਾਰੁ—ਮਿੱਟੀ, ਸੁਆਹ। ਮਹਲੁ—ਪ੍ਰਭੂ ਦੇ ਰਹਿਣ ਦੀ ਥਾਂ। ਖੁਆਈਐ—ਖੁੰਝਾ ਲਈਦਾ ਹੈ, ਗਵਾ ਲਈਦਾ ਹੈ। ਠਗਿ—ਠੱਗ ਕੇ, ਭਾਵ ਝੂਠ ਰੂਪ ਠੱਗ ਨੇ।

***ਅਰਥ :***

ਪ੍ਰ: ਸੰਸਾਰ ਵਿਚ ਸੱਚ ਕਿਹੜੀ ਸ਼ੈ ਹੈ ?

ਉ:੧. ਹੇ ਭਾਈ ! ਜੇ ਇਕ ਸੱਚੇ ਨਾਮ ਨੂੰ ਵਿਸਾਰ ਦੇਵੀਏ ਤਾਂ ਹੋਰ ਸਭ ਝੂਠਾ ਹੀ ਹੈ। ਜੋ ਕੁਝ ਕਮਾਈਦਾ ਹੈ, ਉਹ ਵੀ ਸਭ ਝੂਠਾ ਹੈ।

੨. ਜੋ ਝੂਠ ਦੀ ਕਮਾਈ ਕਰਨ ਵਾਲੇ ਹਨ, ਉਨ੍ਹਾਂ ਨੂੰ ਇਸ ਲੋਕ ਵਿਚ ਝੂਠੇ ਕਿਹਾ ਜਾਂਦਾ ਹੈ ਅਤੇ ਅੱਗੇ ਪ੍ਰਲੋਕ ਨੂੰ ਵੀ ਉਨ੍ਹਾਂ ਨੂੰ ਬੰਨ੍ਹ ਕੇ ਟੋਰਿਆ ਜਾਂਦਾ ਹੈ।

੩. ਇਸ ਦਾ ਨਿਕਾਰਾ ਸਰੀਰ ਮਿੱਟੀ ਵਿਚ ਹੀ ਰੁਲ ਜਾਂਦਾ ਹੈ। ਭਾਵ ਐਵੇਂ ਅਜਾਈਂ ਚਲਾ ਜਾਂਦਾ ਹੈ।

੪. ਜੋ ਵੀ ਕੁਝ ਖਾਂਦਾ ਪਹਿਨਦਾ ਹੈ, ਉਹ ਸਗੋਂ ਹੋਰ ਤ੍ਰਿਸ਼ਨਾ ਹੀ ਵਧਾਉਂਦਾ ਹੈ।

੫. ਨਾਮ ਵਿਸਾਰ ਕੇ ਝੂਠੇ ਸੰਸਾਰਕ ਪਦਾਰਥਾਂ ਦੇ ਮੋਹ ਵਿਚ ਲੱਗਿਆਂ ਪ੍ਰਭੂ ਦਾ ਦਰਬਾਰ ਪ੍ਰਾਪਤ ਨਹੀਂ ਹੁੰਦਾ।

੬. ਝੂਠੇ ਲਾਲਚ ਵਿਚ ਲਗ ਕੇ ਉਸ ਸੱਚੇ ਸਾਈਂ ਦੇ (ਮਹਲ) ਸਰੂਪ ਨੂੰ ਗਵਾ ਬਹੀਦਾ ਹੈ। ਭਾਵ ਉਸ ਮਹਲ ਤੋਂ ਖੁੰਝ ਜਾਈਦਾ ਹੈ।

੭. ਇਹ ਸਾਰਾ ਸੰਸਾਰ ਹੀ, ਇਸ ਲਾਲਚ ਦੀ ਠੱਗੀ ਵਿਚ ਠੱਗਿਆ, ਆਉਂਦਾ ਜਾਂਦਾ ਹੈ।

੮. ਇਸ ਸਰੀਰ ਵਿਚ ਤ੍ਰਿਸ਼ਨਾ ਦੀ ਅੱਗ ਬਲ ਰਹੀ ਹੈ, ਇਹ ਸ਼ਬਦ ਨਾਲ ਹੀ ਬੁਝਾਈ ਦੀ ਹੈ।੧੯।

### ਸਲੋਕ ਮ: ੧ ॥

**੧. ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥**
**੨. ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥**
**੩. ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥੧॥**

***ਪਦ ਅਰਥ :*** ਗੁਰੁ ਸੰਤੋਖੁ—ਸੰਤੋਖ ਸਰੂਪ ਗੁਰੂ। ਰਸਿ—ਪ੍ਰੇਮ ਰੂਪ। ਰਸਿਆ—ਪੂਰਨ ਭਰਿਆ ਹੋਇਆ ਹੈ। ਪਕੈ—ਪੱਕਦਾ ਹੈ, ਗਿਆਨ ਫਲ ਪੱਕਦਾ ਹੈ। ਕਰਮਿ—ਪ੍ਰਭੂ ਦੀ ਬਖ਼ਸ਼ਸ਼ ਨਾਲ। ਧਿਆਨਿ—ਧਿਆਨ ਰਾਹੀਂ, ਧਿਆਨ ਜੋੜਿਆਂ। ਖਾਦਾ—ਖਾਣ ਵਾਲਾ, ਗਿਆਨ ਫਲ ਨੂੰ ਖਾਣ ਵਾਲਾ। ਪਤਿ ਕੇ ਸਾਦ ਲਹੈ—ਪ੍ਰਭੂ-ਪਤੀ ਦੇ ਮੇਲ ਦੇ ਅਨੰਦ ਮਾਣਦਾ ਹੈ। ਲਹੈ—ਲੈਂਦਾ ਹੈ।

***ਅਰਥ :***

ਪ੍ਰ: ਗੁਰੂ ਦੇ ਲੱਛਣ ਦੱਸੋ ?

ਉ:੧. ਗੁਰੂ ਨਾਨਕ ਦੇਵ ਜੀ ਆਖਦੇ ਹਨ—ਹੇ ਭਾਈ ! ਗੁਰੂ ਮਾਨੋ ਇਕ ਸੰਤੋਖ ਦਾ ਬ੍ਰਿਛ ਹੈ। ਉਸ ਨੂੰ ਧਰਮ ਰੂਪ ਫੁੱਲ ਅਤੇ ਗਿਆਨ ਰੂਪ ਫਲ ਲੱਗਦਾ ਹੈ।

੨. ਇਹ ਰੁੱਖ ਪ੍ਰੇਮ-ਜਲ ਨਾਲ ਰਸਿਆ ਹੋਇਆ ਹੈ ਅਤੇ ਇਹ ਰੁੱਖ ਸਦਾ ਹੀ ਹਰਿਆ ਰਹਿੰਦਾ ਹੈ। ਪਰਮਾਤਮਾ ਦੀ ਬਖ਼ਸ਼ਸ਼ ਨਾਲ, ਉਸ ਦੇ ਚਰਨਾਂ ਵਿਚ ਧਿਆਨ ਜੋੜਿਆਂ ਇਹ ਗਿਆਨ ਫਲ ਪੱਕਦਾ ਹੈ। ਭਾਵ ਜੋ ਵੀ ਜਗਿਆਸੂ ਪ੍ਰਭੂ ਦੀ ਮੇਹਰ ਨਾਲ ਪ੍ਰਭੂ-ਚਰਨਾਂ ਵਿਚ ਸੁਰਤ ਨੂੰ ਜੋੜਦਾ ਹੈ, ਉਸ ਨੂੰ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ।

ਪ੍ਰ: ਇਸ ਫਲ ਦਾ ਸੁਆਦ ਕੈਸਾ ਹੈ ?

ਉ:੩. ਹੇ ਭਾਈ ! ਇਸ ਰੁੱਖ ਦੇ ਫਲ ਦਾ ਸੁਆਦ ਉਹੋ ਹੈ ਜੋ ਇਸਦੇ ਪਤੀ-ਪ੍ਰਮੇਸ਼ਰ ਦਾ ਹੈ। ਪਰ ਜੇ ਕੋਈ ਇਸ ਫਲ ਨੂੰ ਖਾਣਾ ਚਾਹੇ ਤਾਂ ਦਾਨਾਂ ਦੇ ਸਿਰ ਦਾਨ (ਆਪਣਾ ਸਿਰ ਦਾਨ ਦੇਵੇ) ਭਾਵ ਆਪਣਾ ਆਪਾ ਭਾਵ ਤਿਆਗੇ।੧।

**ਮ: ੧ ॥**

**੧. ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥**
**੨. ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥**
**੩. ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥**
**੪. ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥**
**੫. ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**੬. ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥**

***ਪਦ ਅਰਥ :*** ਪਤ—ਪੱਤੇ। ਪਰਵਾਲਾ—ਮੂੰਗਾ, ਗੁਰੂ ਦੇ ਬਚਨ। ਤਿਤੁ—ਉਸ ਗੁਰੂ ਰੂਪੀ ਰੁੱਖ ਨੂੰ। ਮੁਖਿ ਭਾਖਿਤ—ਮੂੰਹੋਂ ਉਚਾਰੇ ਹੋਏ ਬਚਨ। ਨਿਹਾਲੁ—ਪ੍ਰਸੰਨ। ਕਰਮੁ—ਬਖ਼ਸ਼ਸ਼। ਮੁਖਿ—ਮੂੰਹ 'ਤੇ। ਮਸਤਕਿ—ਮੱਥੇ 'ਤੇ। ਅਠਿਸਠਿ—ਅਠਾਹਠ। ਵਿਸੇਖੁ—ਵਿਸ਼ੇਸ਼, ਵਧੀਆ। ਹੰਸੁ—ਕਾਮ, ਨਿਰਦੈਤਾ। ਹੇਤੁ—ਮੋਹੁ। ਕੋਪੁ—ਗੁੱਸਾ। ਦਝਹਿ—ਸੜਦੇ ਹਨ। ਕਰਮੀ—ਬਖ਼ਸ਼ਸ਼ ਦੁਆਰਾ। ਲਗਿ—ਚਰਨੀਂ ਲੱਗ ਕੇ।

***ਅਰਥ :***

ਪ੍ਰ: ਗੁਰੂ ਵਿਚ ਹੋਰ ਵੀ ਕੋਈ ਵਿਸ਼ੇਸ਼ਤਾ ਹੈ ?

ਉ:੧. ਹਾਂ ਹੈ, ਗੁਰੂ ਜਾਣੋ ਇਕ ਸੋਨੇ ਦਾ ਬ੍ਰਿਛ ਹੈ, (ਮੂੰਗਾ) ਸ੍ਰੇਸ਼ਟ ਬਚਨ ਉਸ ਦੇ ਪੱਤੇ ਹਨ, ਲਾਲ, ਜਵਾਹਰ (ਗੁਰੂ ਵਾਕ) ਉਸ ਦੇ ਫੁੱਲ ਹਨ।

੨. ਉਸ ਗੁਰੂ ਰੂਪ ਰੁੱਖ ਨੂੰ ਮੂੰਹੋਂ ਉਚਾਰੇ ਹੋਏ ਸ੍ਰੇਸ਼ਟ ਬਚਨਾਂ ਰੂਪ ਫਲ ਲਗਦੇ ਹਨ। ਉਹ ਗੁਰੂ ਹਿਰਦੇ ਵਿਚ ਸਦਾ ਹੀ ਖਿੜਿਆ ਰਹਿੰਦਾ ਹੈ।

੩-੪. ਗੁਰੂ ਨਾਨਕ ਜੀ ਕਹਿੰਦੇ ਹਨ—ਜਿਸ ਮਨੁੱਖ ਉੱਤੇ ਗੁਰੂ ਦੀ ਮੇਹਰ ਹੋਵੇ, ਜਿਸ ਦੇ ਮੂੰਹ-ਮੱਥੇ ਦੇ ਭਾਗ ਹੋਵਣ। ਉਹ ਗੁਰੂ ਦੇ ਚਰਨੀਂ ਲਗ ਕੇ ਗੁਰੂ-ਚਰਨਾਂ ਨੂੰ, ਅਠਾਹਠ ਤੀਰਥਾਂ ਨਾਲੋਂ ਵਿਸ਼ੇਸ਼ ਜਾਣ ਕੇ, ਗੁਰੂ-ਚਰਨਾਂ ਨੂੰ ਪੂਜਦਾ ਹੈ।

ਪ੍ਰ: ਉਹ ਗੁਰੂ-ਚਰਨ੍ਹਾਂ ਨੂੰ ਕਿਸ ਲਈ ਪੂਜਦਾ ਹੈ ?

ਉ:੫. ਉਹ ਇਸ ਲਈ ਪੂਜਦਾ ਹੈ ਕਿ ਸੰਸਾਰ ਵਿਚ ਚਾਰ ਅੱਗ ਦੀਆਂ ਨਦੀਆਂ ਵਗ ਰਹੀਆਂ ਹਨ, ਮੈਂ ਇਨ੍ਹਾਂ ਤੋਂ ਬਚ ਸਕਾਂ। ਜੋ ਭੀ ਇਨ੍ਹਾਂ (ਹੰਸੁ, ਹੇਤੁ, ਲੋਭੁ, ਕੋਪੁ ਦੀਆਂ ਚਾਰੇ) ਨਦੀਆਂ ਵਿਚ।

੬. ਪੈ ਜਾਂਦੇ ਹਨ, ਉਹ ਸੜਦੇ ਹਨ—ਗੁਰੂ ਨਾਨਕ ਦੇਵ ਜੀ ਆਖਦੇ ਹਨ—ਕਿ ਜੋ ਭਾਗਾਂ ਨਾਲ ਗੁਰੂ ਦੇ ਚਰਨੀਂ ਆ ਲੱਗਣ, ਉਹ ਫਿਰ ਇਨ੍ਹਾਂ ਤੋਂ ਸੌਖੇ ਹੀ ਤਰ ਜਾਂਦੇ ਹਨ।੨।

**ਪਉੜੀ ॥**

**੧. ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥**
**੨. ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥**
**੩. ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥**
**੪. ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥**
**੫. ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥**
**੬. ਆਪੇ ਦੇਇ ਪਿਆਰੁ ਮੰਨਿ ਵਸਾਈਐ ॥**
**੭. ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥**
**੮. ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥**

***ਪਦ ਅਰਥ :*** ਮਾਰਿ—ਮਾਰ ਕੇ, ਤ੍ਰਿਸ਼ਨਾ ਨੂੰ ਮਾਰ ਕੇ। ਕਿਨਿ—ਕਿਸ ਨੇ, ਕਿਸੇ ਵਿਰਲੇ ਨੇ। ਧਾਈਐ—ਧੌਂਦਾ ਹੈ, ਭਟਕਦਾ ਹੈ। ਬੁਰਾ—ਭੈੜਾ। ਖੈ—ਨਾਸ ਕਰਨ ਵਾਲਾ। ਜੰਦਾਰੁ—ਜੰਦਰ, ਜਿਸ ਦੇ ਹੱਥ ਜੰਦਰ ਹੋਵੇ, ਸੋ ਜੰਦਾਰ, ਲੱਠ ਵਾਲਾ, ਭਾਵ ਲੱਠ ਸਿਰ 'ਤੇ ਮਾਰਨ ਵਾਲਾ, ਜਿੰਦ ਦਾ ਵੈਰੀ ਵੀ ਅਰਥ ਕੀਤਾ ਜਾਂਦਾ ਹੈ। ਦਾਈਐ—ਦਾਉ ਲਾ ਕੇ। ਮਨਿ—ਮਨ ਵਿਚ। ਮੁਹਤੁ—ਮਹੂਰਤ, ਪਲ ਮਾਤ੍ਰ। ਚਸਾ—ਨਿਮਖ ਮਾਤ੍ਰ। ਵਿਲੰਮੁ—ਢਿਲ। ਭਰੀਐ ਪਾਈਐ—ਜਦੋਂ ਪਾਈ ਭਰ ਜਾਂਦੀ ਹੈ, ਪਾਈ ਚਾਰ ਟੋਪੇ ਦਾ ਮਾਪ, ਭਾਵ ਜੀਵ ਨੂੰ ਮਿਲੇ ਹੋਏ ਸਾਰੇ ਸੁਆਸਾਂ ਦਾ ਅੰਦਾਜ਼ਾ।

***ਅਰਥ :***

ਪ੍ਰ: ਕੋਈ ਅਜਿਹਾ ਸਾਧਨ ਦੱਸੋ, ਜਿਸ ਦੇ ਕਰਨ ਨਾਲ ਅੰਤ ਨੂੰ ਪਛੋਤਾਪ ਕਰਨੋਂ ਬਚ ਸਕੀਏ ?

ਉ:੧. ਹੇ ਮਨੁੱਖ ! ਤੂੰ ਜੀਉਂਦਿਆਂ ਹੀ ਤ੍ਰਿਸ਼ਨਾ, ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਨੂੰ ਮਾਰ ਲੈ। ਅਰਥਾਤ—ਜੀਵਤ ਭਾਵ ਤੋਂ ਮਰ ਜਾ, ਇਸ ਤਰ੍ਹਾਂ ਕਰਨ ਨਾਲ ਤੈਨੂੰ ਅੰਤ ਵਿਚ ਪਛਤਾਵਾ ਨਹੀਂ ਕਰਨਾ ਪਵੇਗਾ।

੨. ਸੰਸਾਰ ਹੈ ਤਾਂ ਝੂਠਾ; ਪਰ, ਇਸ ਦੀ ਸਮਝ ਕਿਸੇ ਵਿਰਲੇ ਨੂੰ ਹੀ ਆਈ ਹੈ।

ਪ੍ਰ: ਜਦ ਇਹ ਸੰਸਾਰ ਝੂਠਾ ਹੈ, ਤਾਂ ਇਹ ਮਨੁੱਖ ਸਮਝਦਾ ਕਿਉਂ ਨਹੀਂ ?

ਉ:੩. ਉਹ ਇਸ ਲਈ, ਕਿ ਇਹ ਸੱਚ ਨਾਲ ਪਿਆਰ ਨਹੀਂ ਧਾਰਦਾ, ਧੰਦਿਆਂ ਦੀ ਦੌੜ-ਭੱਜ ਵਿਚ ਸਾਰਾ ਸਮਾਂ ਗੁਜ਼ਾਰ ਦੇਂਦਾ ਹੈ।

੪. ਇਹ ਜੀਵ ਇਸ ਗੱਲ ਨੂੰ ਚੇਤੇ ਨਹੀਂ ਰੱਖਦਾ ਕਿ ਭੈੜਾ ਕਾਲ ਨਾਸ ਕਰਨ ਵਾਲਾ ਕਾਲ ਦੁਨੀਆ ਦੇ ਸਿਰ 'ਤੇ ਹਰ ਵਕਤ ਖਲੋਤਾ ਹੈ।

ਪ੍ਰ: ਕੀ, ਕਿਸੇ ਯਤਨ ਨਾਲ ਕਾਲ ਤੋਂ ਬਚਾ ਨਹੀਂ ਹੋ ਸਕਦਾ ?

ਉ:੫. ਨਹੀਂ, ਕਿਉਂਕਿ ਇਹ ਜਮ ਪ੍ਰਭੂ ਦੇ ਹੁਕਮ ਵਿਚ ਹਰ ਇਕ ਦੇ ਸਿਰ ਪਰ ਮੌਜੂਦ ਹੈ ਤੇ ਹਰੇਕ ਨੂੰ ਦਾਉ ਲਾ ਕੇ ਮਾਰਦਾ ਹੈ।

ਪ੍ਰ: ਅੰਤ ਸਮੇਂ ਪ੍ਰਭੂ ਦਾ ਪਿਆਰ ਕਿਵੇਂ ਪ੍ਰਾਪਤ ਹੋ ਸਕੇ ?

ਉ:੬. ਹੇ ਭਾਈ ! ਜੇ ਉਸ ਪ੍ਰਭੂ ਨੂੰ ਪਹਿਲੋਂ ਮਨ ਵਿਚ ਵਸਾਇਆ ਹੋਵੇ ਤਾਂ ਅੰਤ ਸਮੇਂ ਉਹ ਪ੍ਰਭੂ ਆਪੇ ਪਿਆਰ ਦੇਂਦਾ ਹੈ।

ਪ੍ਰ: ਪ੍ਰਭੂ-ਪਿਆਰ ਲਈ ਇਤਨੀ ਸ਼ੀਘਰਤਾ ਦੀ ਕੀ ਲੋੜ ਹੈ, ਅੰਤ ਸਮੇਂ ਕੀਤਾ ਜਾ ਸਕੇਗਾ ?

ਉ:੭. ਹੇ ਭਾਈ ! ਜਦੋਂ ਉਮਰ ਰੂਪੀ ਪੜੋਪੀ ਭਰ ਜਾਂਦੀ ਹੈ, ਉਸ ਵੇਲੇ ਨਾ ਚਸੇ ਦੀ, ਨਾ ਮਹੂਰਤ ਦੀ ਦੇਰੀ ਲਗਦੀ ਹੈ, ਭਾਵ ਛੇਤੀ ਮਰ ਜਾਈਦਾ ਹੈ। ਉਸ ਵੇਲੇ ਤਿਆਰੀ ਕਰਨ ਦੀ ਅਰਥਾਤ ਪ੍ਰਭੂ ਨਾਲ ਪਿਆਰ ਕਰਨ ਦੀ ਫ਼ੁਰਸਤ ਨਹੀਂ ਮਿਲਦੀ।

੮. ਪਰ ਇਸ ਗੱਲ ਨੂੰ ਸਤਿਗੁਰੂ ਦੀ ਮੇਹਰ ਨਾਲ ਕੋਈ ਵਿਰਲਾ ਬੰਦਾ ਹੀ ਸਮਝ ਕੇ ਸੱਚ ਵਿਚ ਜੁੜਦਾ ਹੈ, ਇਸ ਲਈ ਪਹਿਲੋਂ ਹੀ ਪ੍ਰਭੂ ਨਾਲ ਪਿਆਰ ਕਰਨ ਦਾ ਸਮਾਂ ਕੱਢਣਾ ਚਾਹੀਦਾ ਹੈ।੨੦।

**ਸਲੋਕੁ ਮ: ੧ ॥**

**੧. ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**
**੨. ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥**
**੩. ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥੧॥**

***ਪਦ ਅਰਥ :*** ਤੁਮੀ—ਤੂੰਬੀ, ਕੌੜੀ ਤੂੰਬੀ। ਤੁਮਾ—ਇਹ ਇਕ ਫਲ ਹੈ, ਸਿਉ ਦੇ ਬਰਾਬਰ, ਖ਼ਰਬੂਜ਼ੇ ਵਰਗਾ ਅਤਿ ਕੌੜਾ। ਅਕੁ—ਇਕ ਜ਼ਹਿਰੀਲਾ ਪੌਦਾ। ਧਤੂਰਾ—ਇਹ ਭੀ ਜ਼ਹਿਰੀਲਾ ਤੇ ਨਸ਼ੀਲਾ ਪੌਦਾ ਹੈ। ਤਿਸੁ-ਉਸ ਮਨੁੱਖ ਦੇ। ਚਿਤਿ—ਚਿਤ ਵਿਚ। ਹੰਢਨਿ—ਭਟਕਦੇ ਹਨ। ਕਰਮਾ ਬਾਹਰੇ—ਕਰਮ ਹੀਨ।

***ਅਰਥ :***

ਪ੍ਰ: ਜਿਸ ਚਿਤ ਵਿਚ ਪ੍ਰਭੂ ਦੀ ਯਾਦ ਨਹੀਂ ਵਸਦੀ, ਉਸ ਬਾਰੇ ਆਪ ਜੀ ਦਾ ਕੀ ਅਨੁਮਾਨ ਹੈ ?

ਉ:੧. ਹੇ ਭਾਈ ! ਤੁੰਮੀ ਤੁੰਮਾ ਜ਼ਹਿਰ, ਅੱਕ, ਧਤੂਰਾ, ਨਿੰਮ ਰੂਪ ਫਲ।

੨. ਇਹ ਸਾਰੀਆਂ ਕੁੜੱਤਣਾਂ ਉਸ ਦੇ ਮਨ ਤੇ ਮੂੰਹ ਵਿਚ ਵਸਦੀਆਂ ਹਨ, ਹੇ ਪ੍ਰਭੂ ! ਜਿਸ ਮਨੁੱਖ ਦੇ ਚਿਤ ਵਿਚ ਤੂੰ ਨਹੀਂ ਵਸਦਾ। ਭਾਵ ਉਸ ਦੇ ਮਨ ਵਿਚ ਭੀ ਕੁੜੱਤਣ ਹੈ ਅਤੇ ਮੂੰਹੋਂ ਵੀ ਕੌੜੇ ਬਚਨ ਬੋਲਦਾ ਹੈ।

ਪ੍ਰ: ਉਹ ਲੋਕ ਇਸ ਕੌੜੇ ਸੁਭਾ ਦਾ ਤਿਆਗ ਕਿਉਂ ਨਹੀਂ ਕਰਦੇ ?

ਉ:੩. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਐਸੇ ਬੰਦੇ ਸ਼ੁਭ ਕਰਮਾਂ ਤੋਂ ਹੀਣੇ ਸੰਸਾਰ ਵਿਚ ਭਟਕਦੇ ਫਿਰਦੇ ਹਨ। ਦੱਸੋ, ਸਮਝਾਈਏ ਕਿਸ ਨੂੰ ਕੋਈ ਸਮਝਦਾ ਹੀ ਨਹੀਂ ਭਾਵ ਇਸ ਰੋਗ ਨੂੰ ਗੁਰੂ ਆਪ ਹੀ ਦੂਰ ਕਰਨ ਵਾਲਾ ਹੈ।੧।

**ਮ: ੧ ॥**

**੧. ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥**
**੨. ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥**
**੩. ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥੨॥**

***ਪਦ ਅਰਥ :*** ਪੰਖੇਰੂ—ਪੰਛੀ। ਕਿਰਤੁ—ਕੀਤਾ ਹੋਇਆ ਕੰਮ, ਭਾਵ ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਦਾ ਇਕੱਠ।

***ਅਰਥ :***

ਪ੍ਰ: ਮਨੁੱਖ ਦੀ ਮਤ ਵਿਚ ਇਤਨੀ ਚੰਚਲਤਾ ਕਿਉਂ ਹੈ ?

ਉ:੧. ਕਿਉਂਕਿ ਇਸ ਦੀ ਮਤ ਉੱਤੇ ਪਿਛਲੇ ਕਰਮਾਂ ਦਾ ਅਸਰ ਹੈ, ਹੇ ਭਾਈ ! ਇਸ ਪੁਰਸ਼ ਦੀ ਮਤ ਪੰਛੀ ਵਾਂਗ ਅਟਿਕ ਹੈ, ਇਸ ਦੇ ਕੀਤੇ ਹੋਏ ਕਰਮ ਮਾਨੋਂ ਇਸ ਨੂੰ ਖੰਭ ਲੱਗੇ ਹੋਏ ਹਨ, ਉਸੇ ਕੀਤੀ ਕਿਰਤ ਦੇ ਅਨੁਸਾਰ ਇਹ ਕਦੇ ਉੱਤਮ ਤੇ ਕਦੇ ਨੀਚ ਟਿਕਾਣੇ ਜਾ ਬੈਠਦੀ ਹੈ।

੨. ਜਿਵੇਂ ਕਿ ਕਦੇ ਤਾਂ ਸੰਗਤ ਰੂਪ ਚੰਦਨ 'ਤੇ ਅਤੇ ਕਦੀ ਕੁਸੰਗਤ ਰੂਪ ਅੱਕ ਦੀ ਟਾਹਣੀ 'ਤੇ, ਕਦੀ ਨਿਰੰਕਾਰ ਦੀ ਲਿਵ ਵਿਚ ਜਾ ਜੁੜਦੀ ਹੈ।

੩. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਇਹ ਕਿਸੇ ਦੇ ਵਸ ਦੀ ਗੱਲ ਨਹੀਂ, ਇਹ ਤਾਂ ਉਸੇ ਸਾਹਿਬ ਵਲੋਂ ਆਦਿ ਤੋਂ ਹੀ ਰੀਤੀ ਚਲੀ ਆਉਂਦੀ ਹੈ ਕਿ ਇਹ ਜੀਵ ਰੂਪੀ ਪੰਛੀ, ਕਿਰਤ ਜਿਨ੍ਹਾਂ ਦੇ ਨਾਲ ਲੱਗੀ ਹੋਈ ਹੈ, ਇਹ ਸਭ ਹੁਕਮ ਵਿਚ ਚਲਾਏ ਜਾਂਦੇ ਹਨ। ਭਾਵ ਉਸ ਦੇ ਹੁਕਮ ਅਨੁਸਾਰ ਹੀ ਕੋਈ ਚੰਗੀ ਤੇ ਕੋਈ ਮੰਦੀ ਮਤ ਵਾਲਾ ਹੈ।੨।

**ਪਉੜੀ ॥**

**੧. ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥**
**੨. ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥**
**੩. ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥**
**੪. ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥**
**੫. ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥**
**੬. ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥**
**੭. ਖਾਲਕ ਕਉ ਆਦੇਸੁ ਢਾਢੀ ਗਾਵਣਾ ॥**
**੮. ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥**

***ਪਦ ਅਰਥ :*** ਕੇਤੇ—ਬੇਅੰਤ ਜੀਵ। ਕਹਹਿ ਵਖਾਣਿ—ਬਿਆਨ

ਕਰਦੇ ਹਨ। ਪੜਿਐ—ਪੜ੍ਹਨ ਨਾਲ। ਬੁਝਿਐ—ਸਮਝ ਕੇ ਮਤ ਉੱਚੀ ਕਰਨ ਨਾਲ। ਖਟੁ ਦਰਸਨ—ਛੇ ਭੇਖ-ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ, ਬੈਰਾਗੀ। ਭੇਖਿ—ਬਾਹਰਲੇ ਧਾਰਮਿਕ ਲਿਬਾਸ ਰਾਹੀਂ। ਕਿਸੈ—ਕਿਸੇ ਨੇ, ਭਾਵ ਕਿਸੇ ਨੇ ਨਹੀਂ। ਅਲਖੁ—ਅਦ੍ਰਿਸ਼ਟ, ਨਾ ਦਿਸਣ ਵਾਲਾ ਭਾਵ ਚਿੰਨ੍ਹ ਰਹਿਤ। ਬਿਸੰਖ—ਅਸੰਖ, ਬੇਅੰਤ ਹਰੀ। ਆਦੇਸੁ—ਨਮਸਕਾਰ। ਜੁਗੁ ਜੁਗੁ—ਹਰੇਕ ਜੁਗ ਵਿਚ ਮੌਜੂਦ।

***ਅਰਥ :***

ਪ੍ਰ: ਕਿਤਨੇ ਹੀ ਲੋਕ ਉਸ ਦਾ ਵਿਖਿਆਨ ਕਰਦੇ ਹਨ, ਉਹ ਤਾਂ ਉਸ ਰੱਬ ਨੂੰ ਸਮਝ ਹੀ ਜਾਂਦੇ ਹੋਣਗੇ ?

ਉ:੧. ਬਿਲਕੁਲ ਨਹੀਂ, ਕਿਤਨੇ ਹੀ ਵੇਦ-ਪਾਠੀ ਕਠਨ ਸ਼ਾਸਤਰਾਂ ਦੀ ਵਿਆਖਿਆ ਕਰਦੇ ਹਨ; ਪਰ, ਉਸ ਨੂੰ ਸਮਝ ਨਹੀਂ ਸਕੇ, ਨਿਰਾ ਆਖ ਆਖ ਕੇ ਹੀ ਅੰਤ ਨੂੰ ਟੁਰ ਜਾਂਦੇ ਹਨ।

੨. ਭਾਵੇਂ ਉਹ ਕਠਨ ਵੇਦਾਂ ਦਾ ਤਾਂ ਵਿਖਿਆਨ ਕਰਦੇ ਹਨ, ਪਰ ਉਹ ਤਾਂ ਵੀ ਸਾਹਿਬ ਦਾ ਅੰਤ ਨਹੀਂ ਪਾ ਸਕਦੇ।

ਪ੍ਰ: ਜੇ ਪੜ੍ਹਨ ਸੁਣਨ ਨਾਲ ਨਹੀਂ, ਤਾਂ ਦੱਸੋ, ਭੇਦ ਕਿਵੇਂ ਪਾ ਸਕੀਦਾ ਹੈ ?

ਉ:੩. ਹੇ ਸਾਈਂ ਲੋਕ ! ਉਸ ਸਾਈਂ ਦਾ ਭੇਦ ਕੇਵਲ ਪੜ੍ਹਨ ਨਾਲ ਹੀ ਨਹੀਂ ਪਾਇਆ ਜਾ ਸਕਦਾ, ਉਹ ਬੁਝਣ ਨਾਲ ਹੀ ਪਾਈਦਾ ਹੈ (ਭਾਵ ਸਮਝ ਕੇ ਮਤ ਉੱਚੀ ਕਰਨ ਨਾਲ)।

ਪ੍ਰ: ਕੀ ਛੇ ਭੇਖਾਂ ਵਾਲਿਆਂ ਵਿਚੋਂ ਕਿਸੇ ਨੂੰ ਵੀ ਸੱਚ ਵਿਚ ਸਮਾਉਣਾ ਪ੍ਰਾਪਤ ਨਹੀਂ ਹੋਇਆ ?

ਉ:੪. ਸਾਰਿਆਂ ਨੂੰ ਨਹੀਂ, ਇਨ੍ਹਾਂ ਭੇਖ ਧਾਰੀਆਂ ਵਿਚੋਂ ਕਿਸੇ ਵਿਰਲੇ ਨੂੰ ਹੀ ਸੱਚ ਵਿਚ ਸਮਾਉਣਾ ਨਸੀਬ ਹੁੰਦਾ ਹੈ।

੫. ਉਹ ਸਦਾ ਥਿਰ ਪਾਰਬ੍ਰਹਮ ਹੈ ਤਾਂ ਭਾਵੇਂ ਅਦ੍ਰਿਸ਼ਟ, ਪਰ ਉਹ ਗੁਰੂ ਸ਼ਬਦ ਦੀ ਰਾਹੀਂ ਸੋਹਣਾ ਲਗਦਾ ਹੈ। ਭਾਵ ਪ੍ਰਤੀਤੀ ਵਿਚ ਸੁਹਾਵਣਾ ਹੋ ਜਾਂਦਾ ਹੈ।

੬. ਜੋ ਮਨੁੱਖ ਉਸ ਬੇਅੰਤ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ, ਭਾਵ ਜੋ ਉਸ ਦੇ ਨਾਮ ਵਿਚ ਜੁੜਦਾ ਹੈ, ਉਹ ਉਸ ਦੀ ਹਜ਼ੂਰੀ ਵਿਚ ਅੱਪੜ ਜਾਂਦਾ ਹੈ।

੭. ਉਹ ਮਾਲਕ ਪ੍ਰਭੂ ਨੂੰ ਨਮਸਕਾਰ ਕਰਦਾ ਅਤੇ ਢਾਢੀ ਬਣ ਕੇ ਉਸ ਦੇ ਗੁਣ ਗਾਉਂਦਾ ਹੈ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਜੋ ਜੁਗਾਂ ਜੁਗਾਂ ਵਿਚ ਮੌਜੂਦ ਰਹਿਣ ਵਾਲਾ ਹੈ, ਮੈਂ ਤਾਂ ਉਸੇ ਨੂੰ ਆਪਣੇ ਮਨ ਵਿਚ ਵਸਾਉਂਦਾ ਹਾਂ।੨੧।

**ਸਲੋਕੁ ਮਹਲਾ ੨ ॥**

**੧. ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥**
**੨. ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥**
**੩. ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥**
**੪. ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥**
**੫. ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥**
**੬. ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥੧॥**

***ਪਦ ਅਰਥ :*** ਮੰਤ੍ਰੀ—ਮਾਂਦਰੀ। ਕੂਚਾ—ਲਾਂਬੂ, ਮੁਆਤਾ। ਧੁਰਿ—ਧੁਰੋਂ। ਅਤੀ ਹੂ—ਅੱਤ ਚੁੱਕਣ ਕਾਰਣ। ਅੜੈ—ਖਹਿਬੜਦਾ ਹੈ। ਹਕਿ ਨਿਆਇ—ਸੱਚੇ ਨਿਆਂ ਦੇ ਕਾਰਣ। ਵਿਉਪਾਇ—ਨਿਰਣਾ।

***ਅਰਥ :***

ਪ੍ਰ: ਜੇ ਕੋਈ ਮਨਮੁਖ ਗੁਰਮੁਖ ਨਾਲ ਖਹਿਬੜਦਾ ਹੈ, ਕੀ ਉਸ ਨੂੰ ਵੀ ਕੋਈ ਸਜ਼ਾ ਮਿਲੇਗੀ ?

ਉ:੧. ਹਾਂ, ਜ਼ਰੂਰ; ਤੱਕੋ ਜੇ ਕੋਈ ਆਦਮੀ ਮੰਤਰ ਤਾਂ ਜਾਣਦਾ ਹੋਵੇ ਠੂਹਿਆਂ ਦਾ, ਉਹ ਮਾਂਦਰੀ ਜੇ ਸੱਪਾਂ ਨੂੰ ਹੱਥ ਜਾ ਪਾਵੇ।

੨. ਉਸ ਨੂੰ ਤਾਂ ਇਉਂ ਹੀ ਜਾਣੋ ਕਿ ਉਹ ਤਾਂ ਆਪਣੇ ਆਪ ਨੂੰ ਆਪਣੇ ਹੱਥਾਂ ਨਾਲ ਆਪ ਹੀ ਲਾਂਬੂ ਲਾ ਲੈਂਦਾ ਹੈ।

੩. ਹੇ ਭਾਈ ! ਇਹ ਤਾਂ ਧੁਰੋਂ ਹੀ ਮਾਲਕ ਦਾ ਹੁਕਮ ਹੋਇਆ ਹੈ ਕਿ ਜੋ ਵੀ ਅੱਤ ਕਰਦਾ ਹੈ, ਭਾਵ ਇਸ ਅੱਤ ਦੇ (ਮੂਰਖ-ਪਣੇ) ਦੇ ਕਾਰਣ, ਉਸ ਨੂੰ ਜ਼ਰੂਰ ਹੀ ਧੱਕਾ ਵੱਜਦਾ ਹੈ।

੪. ਜੋ ਮਨਮੁਖ ਮਨੁੱਖ ਗੁਰਮੁਖ ਨਾਲ ਧੱਕੇ-ਸ਼ਾਹੀ ਕਰਨ ਹਿਤ ਹੀ ਝਗੜਦਾ ਹੈ, ਕਰਤਾਰ ਦੇ ਸੱਚੇ ਨਿਆਂ ਅਨੁਸਾਰ ਉਹ ਜ਼ਰੂਰ ਸੰਸਾਰ ਵਿਚ ਡੁੱਬਦਾ ਹੈ। ਭਾਵ ਉਸ ਦੀ ਸਾਰੀ ਜ਼ਿੰਦਗੀ ਦੀ ਬੇੜੀ ਹੀ ਗ਼ਰਕ ਹੋ ਜਾਂਦੀ ਹੈ।

ਪ੍ਰ: ਕਿਉਂ ਜੀ, ਉਹ ਮਨਮੁਖ ਸੰਸਾਰ-ਸਾਗਰ ਵਿਚ ਡੁੱਬ ਜਾਣ ਦੇ ਡਰ ਕਰਕੇ ਇਸ ਭੈੜੀ ਵਾਦੀ ਨੂੰ ਛੱਡਦਾ ਕਿਉਂ ਨਹੀਂ ?

ਉ:੫. ਹੇ ਭਾਈਓ ! ਇਹ ਕਿਸੇ ਨੂੰ ਵੀ ਦੋਸ਼ ਨਹੀਂ ਦਿੱਤਾ ਜਾ ਸਕਦਾ, ਕਿਉਂਕਿ ਗੁਰਮੁਖ ਤੇ ਮਨਮੁਖ ਦੋ ਪਾਸੇ ਹਨ, ਪਰ ਇਨ੍ਹਾਂ ਦੋਹੀਂ ਪਾਸੀਂ ਪ੍ਰਭੂ ਆਪ ਸਿਰ 'ਤੇ ਖਲੋਤਾ ਦੋਹਾਂ ਦੀ ਕ੍ਰਿਆ ਨੂੰ ਤੱਕਦਾ ਅਤੇ ਆਪ ਹੀ ਨਿਰਣਾ ਕਰ ਕੇ ਵੇਖ ਰਿਹਾ ਹੈ।

੬. ਗੁਰੂ ਜੀ ਕਹਿੰਦੇ ਹਨ—ਹੇ ਭਾਈ ! ਅਸਲੀਅਤ ਤਾਂ ਇਉਂ ਹੀ ਸਮਝਣੀ ਚਾਹੀਦੀ ਹੈ ਕਿ ਹਰ ਕ੍ਰਿਆ ਉਸੇ ਦੀ ਰਜ਼ਾ ਵਿਚ ਹੁੰਦੀ ਹੈ।੧।

**ਮਹਲਾ ੨ ॥**

**੧. ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**
**੨. ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥**
**੩. ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥**
**੪. ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥**
**੫. ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥**
**੬. ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**੭. ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥**

***ਪਦ ਅਰਥ :*** ਸੁਜਾਣੁ—ਸਿਆਣਾ। ਮਾਮਲਾ—ਝੰਮੇਲਾ, ਝਗੜਾ। ਵਾਟ—ਰਾਹ ਵਿਚ। ਮੂਲੁ—ਅਸਲਾ। ਲਬਿ—ਲਬ ਨਾਲ ਭਾਵ ਲਬ ਦੇ ਆਸਰੇ। ਵਿਸਟੁ—ਵਿਚੋਲਾ। ਪਰਵਾਣੁ—ਮੰਨਿਆ ਪ੍ਰਮੰਨਿਆ। ਸਰੁ—ਤੀਰ। ਸੰਧੈ—ਚਲਾਏ। ਬਾਣੁ—ਤੀਰ। ਅਗੰਮੁ—ਜਿਸ ਤੱਕ

ਪਹੁੰਚਿਆ ਨਾ ਜਾ ਸਕੇ। ਵਾਹੇਦੜੁ—ਤੀਰ ਵਾਹੁਣ ਵਾਲਾ। ਹਾਣੁ—ਉਮਰ, ਜ਼ਿੰਦਗੀ ਦਾ ਸਮਾਂ। ਹਾਣਿ—ਹਾਣੀ, ਹਮ ਉਮਰ, ਆਪਣੇ ਸੁਭਾਅ ਵਾਲੇ, ਸਤਿਸੰਗੀ।

**ਅਰਥ :**

ਪ੍ਰ: ਜਗਤ ਵਿਚ ਕਈ ਤਰ੍ਹਾਂ ਦੇ ਪਾਰਖੂ ਹਨ, ਤੁਸੀਂ ਚੰਗਾ ਪਾਰਖੂ ਕਿਸ ਨੂੰ ਸਮਝਦੇ ਹੋ ?

ਉ:੧. ਹੇ ਭਾਈ ! ਜੋ ਆਦਮੀ ਦੂਜਿਆਂ ਦੀ ਪੜਚੋਲ ਕਰਨੀ ਛੱਡ ਆਪ ਨੂੰ ਪਰਖੇ ਗੁਰਮਤ ਵਿਚ ਤਾਂ ਉਸੇ ਨੂੰ ਹੀ ਅਸਲ ਪਾਰਖੂ ਸਮਝਿਆ ਜਾਂਦਾ ਹੈ। ਭਾਵ ਜੇ ਆਪਣੀ ਤਾਕਤ ਨੂੰ ਅਤੇ ਜਿਸ ਕੰਮ ਨੂੰ ਉਹ ਕਰਨਾ ਚਾਹੁੰਦਾ ਹੈ, ਉਸ ਦੇ ਚੰਗੇ ਮਾੜੇ ਫਲ ਦੀ ਪਰਖ ਕਰਦਾ ਹੋਵੇ, ਉਹ ਸਿਆਣਾ ਪਾਰਖੂ ਹੈ।

ਪ੍ਰ: ਸੁਜਾਨ ਵੈਦ ਕਿਸ ਨੂੰ ਮੰਨਿਆ ਜਾਵੇ ?

ਉ:੨. (ਸੁਜਾਣੁ) ਚਤਰ ਵੈਦ ਉਸੇ ਨੂੰ ਹੀ ਕਹੀਦਾ ਹੈ, ਜੋ ਰੋਗ ਤੇ ਦਾਰੂ ਦੋਹਾਂ ਨੂੰ ਚੰਗੀ ਤਰ੍ਹਾਂ ਸਮਝਦਾ ਹੋਵੇ। ਇਸੇ ਤਰ੍ਹਾਂ ਜੋ ਦੂਜਿਆਂ ਦੇ ਵਿਕਾਰਾਂ ਰੂਪ ਰੋਗ ਲੱਭਣ ਦੀ ਥਾਂ ਆਪਣਾ ਆਤਮਕ ਰੋਗ ਤੇ ਰੋਗ ਦਾ ਇਲਾਜ ਦੋਵੇਂ ਹੀ ਸਮਝ ਲਏ ਤਾਂ ਉਸ ਨੂੰ ਸਿਆਣਾ ਹਕੀਮ ਜਾਣੋ।

ਪ੍ਰ: ਸਿਆਣਾ ਮੁਸਾਫ਼ਰ ਕੌਣ ਹੈ ?

ਉ:੩. ਜਿਵੇਂ ਮੁਸਾਫ਼ਰ ਸਿਆਣਾ ਉਹੀ ਹੈ, ਜੋ ਰਸਤੇ ਟੁਰੀ ਜਾਂਦਾ ਹਰ-ਇਕ ਨਾਲ ਝਗੜੇ ਨਹੀਂ ਪਾਉਂਦਾ, ਇਸੇ ਤਰ੍ਹਾਂ ਜੋ ਸੰਸਾਰ ਵਿਚ ਜੀਵਨ ਗੁਜ਼ਾਰਦਾ ਹੋਇਆ ਜ਼ਿੰਦਗੀ ਦੇ ਮਾਰਗ ਵਿਚ ਹੋਰਨਾਂ ਨਾਲ ਝਗੜੇ-ਝੇੜੇ ਨਹੀਂ ਪਾ ਬੈਠਦਾ ਅਤੇ ਜੋ ਹਰ ਥਾਂ ਆਪਣੇ ਆਪ ਨੂੰ ਪ੍ਰਾਹੁਣਾ ਜਾਣਦਾ ਹੈ, ਉਹੋ ਜੀਵ ਸੁਲਝਿਆ ਹੋਇਆ ਮੁਸਾਫ਼ਰ ਹੈ। ਅਸਲ ਭਾਵ ਜੋ ਹਰ ਗੱਲ ਦੇ ਅਸਲੇ ਨੂੰ ਪਛਾਣਦਾ ਹੋਇਆ ਗੱਲ ਕਰਦਾ ਹੈ, ਉਹ ਸਿਆਣਾ ਹੈ।

੪. ਮੂਲ ਰੂਪ ਵਾਹਿਗੁਰੂ ਨੂੰ ਜਾਨਣ ਦੀਆਂ ਗੱਲਾਂ ਕਰਦਾ ਰਵੇ ਅਤੇ ਹਾਨੀ ਦੇਣ ਵਾਲੇ ਕਾਮਾਦਿਕਾਂ ਦਾ (ਹਾਣਿ ਲਾਏ) ਨਾਸ ਕਰ ਦੇਵੇ।

੫. ਵਿਚੋਲਾ ਜਾਂ ਵਕੀਲ ਉਹੋ ਪ੍ਰਮਾਣੀਕ ਹੁੰਦਾ ਹੈ, ਜੋ ਲੋਭ ਦੇ ਆਸਰੇ ਨਹੀਂ ਟੁਰਦਾ, ਸਦਾ ਸੱਚ ਵਿਚ ਟਿਕਿਆ ਰਹਿੰਦਾ ਹੈ।

੬. ਪਰ ਜੇ ਕੋਈ ਆਪ ਤਾਂ ਹੋਵੇ ਮਨਮੁਖ ਅਤੇ ਗੁਰਮੁਖਾਂ ਨਾਲ ਉਹ ਇਉਂ ਹੀ ਹੈ, ਜਿਵੇਂ ਕੋਈ ਅਕਾਸ਼ ਨੂੰ ਤੀਰ ਮਾਰਦਾ ਹੈ ਭਾਵ ਜੇ ਕੋਈ ਆਸਮਾਨ ਦੀ ਵਿਸ਼ਾਲਤਾ ਅਤੇ ਆਪਣਾ ਬਲ ਤੋਲੇ ਤੋਂ ਬਿਨਾਂ ਹੀ ਆਸਮਾਨ ਨੂੰ ਤੀਰ ਮਾਰਦਾ ਹੈ ਤਾਂ ਦੱਸੋ ਉਹ ਤੀਰ ਕਿਵੇਂ ਆਸਮਾਨ ਤੱਕ ਪੁਜੇਗਾ ?

੭. ਕਿਉਂਕਿ ਉਹ ਅਕਾਸ਼ ਤੋਂ ਅੱਗੇ ਅਪਹੁੰਚ ਹੈ, ਸੋ ਯਕੀਨ ਜਾਣੋ ਕਿ ਤੀਰ ਚਲਾਣ ਵਾਲਾ ਹੀ ਵਿੰਨ੍ਹਿਆ ਜਾਂਦਾ ਹੈ।੨।

## ਪਉੜੀ ॥

**੧. ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥**
**੨. ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥**
**੩. ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥**
**੪. ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥**
**੫. ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥**
**੬. ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥**
**੭. ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥**
**੮. ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥**

***ਪਦ ਅਰਥ :*** ਨਾਰੀ—ਜੀਵ-ਇਸਤ੍ਰੀ। ਪ੍ਰੇਮਿ—ਪ੍ਰਭੂ ਪਿਆਰ ਰੂਪ ਗਹਿਣੇ ਨਾਲ। ਸੀਗਾਰੀਆ—ਸਜੀਆਂ ਹੋਈਆਂ। ਵਾਰੀਆ—ਵਰਜੀਆਂ। ਸਿਧਾਰੀਆ—ਅਪੜੀਆਂ ਹੋਈਆਂ। ਸਖੀ—ਸਖੀਆਂ, ਗੋਲੀਆਂ, ਟਹਿਲਣਾਂ। ਮਨਹੁ—ਦਿਲੋਂ, ਸੱਚੇ ਦਿਲੋਂ। ਧ੍ਰਿਗੁ—ਫਿਟ, ਫਿਟਕਾਰ ਜੋਗ। ਸਵਾਰੀਆਸੁ—ਜੋ ਉਸ ਨੇ ਸਵਾਰੀ ਹੈ।

**ਅਰਥ :**

ਪ੍ਰ: ਭਗਤ ਦਾ ਕਿਸ ਨਾਲ ਸੱਚਾ ਪਿਆਰ ਹੈ ?

ਉ:੧. ਜਿਵੇਂ ਕਿਸੇ ਪਤੀਬ੍ਰਤ ਇਸਤ੍ਰੀ ਦਾ ਪਤੀ ਨਾਲ ਸੱਚਾ ਪਿਆਰ ਹੁੰਦਾ ਹੈ, ਇਸੇ ਤਰ੍ਹਾਂ ਭਗਤਾਂ ਰੂਪ ਇਸਤ੍ਰੀਆਂ ਦਾ ਆਪਣੇ (ਪੁਰਖੁ) ਪ੍ਰਮੇਸ਼ਰ ਨਾਲ ਪਿਆਰ ਹੈ, ਉਹ ਹਰ ਵਕਤ ਪ੍ਰੇਮ ਰੂਪ ਗਹਿਣੇ ਨਾਲ ਹੀ ਸ਼ਿੰਗਾਰੀਆਂ ਰਹਿੰਦੀਆਂ ਹਨ।

ਪ੍ਰ: ਪ੍ਰੇਮ-ਸ਼ਿੰਗਾਰ ਦਾ ਰੂਪ ਕੀ ਹੈ ?

ਉ:੨. ਉਹ ਦਿਨੇ ਰਾਤ ਭਗਤੀ ਕਰਦੀਆਂ ਹਨ, ਉਹ ਵਰਜੀਆਂ ਭਾਵ ਰੋਕਿਆਂ ਵੀ ਭਗਤੀ ਕਰਨੋਂ ਨਹੀਂ ਹਟਦੀਆਂ।

ਪ੍ਰ: ਉਹ ਭਗਤੀ ਵਲੋਂ ਹਟਦੀਆਂ ਕਿਉਂ ਨਹੀਂ ?

ਉ:੩. ਇਸ ਲਈ ਕਿ ਉਹ ਗੁਰੂ ਦੇ ਸ਼ਬਦ ਨਾਲ ਸਵਾਰੀਆਂ ਹੋਈਆਂ ਹੁੰਦੀਆਂ ਹਨ, ਉਨ੍ਹਾਂ ਦਾ ਵਾਸਾ ਸਦਾ ਹੀ ਆਪਣੇ ਸਰੂਪ ਰੂਪੀ ਮਹਿਲਾਂ ਵਿਚ ਹੋਇਆ ਕਰਦਾ ਹੈ।

ਪ੍ਰ: ਉਨ੍ਹਾਂ ਦੀ ਹੋਰ ਕੀ ਨਿਸ਼ਾਨੀ ਹੈ ?

ਉ:੪. ਉਹ ਵੀਚਾਰਵਾਨ ਹੋ ਜਾਣ ਕਰਕੇ ਜੋ ਕੁਛ ਵੀ ਮਾਲਕ ਨੂੰ ਕਹਿਣਾ ਹੁੰਦਾ ਹੈ, ਉਹ ਅਰਦਾਸ ਰਾਹੀਂ ਸੱਚ-ਸੱਚ ਆਖ ਦੇਂਦੀਆਂ ਹਨ।

੫. ਉਹ ਪਤੀ-ਪ੍ਰਮੇਸ਼ਰ ਦੇ ਹੁਕਮ ਵਿਚ ਚਲਦੀਆਂ ਪਤੀ ਤਕ ਪਹੁੰਚਦੀਆਂ ਹੋਈਆਂ, ਹੁਣ ਸਦਾ ਹੀ ਉਹ (ਖਸਮੈ) ਪ੍ਰਭੂ ਦੇ ਕੋਲ ਬੈਠੀਆਂ ਸੋਭਦੀਆਂ ਹਨ।

ਪ੍ਰ: ਕੀ ਉਹ ਖਸਮ ਕੋਲ ਪੁੱਜ ਕੇ ਅਰਦਾਸ ਕਰਨੀ ਤਿਆਗ ਦੇਂਦੀਆਂ ਹਨ ?

ਉ:੬. ਨਹੀਂ, ਉਹ ਭਾਵੇਂ ਪਰਮ ਪੁਰਖ ਨੂੰ ਬੇਸ਼ੱਕ ਮਨੋਂ ਪਿਆਰੀਆਂ ਹਨ, ਪਰ ਤਾਂ ਵੀ ਉਹ ਆਪਣੀਆਂ ਅਰਦਾਸਾਂ ਸਖੀ ਭਾਵ ਵਿਚ ਹੀ ਕਰਦੀਆਂ ਰਹਿੰਦੀਆਂ ਹਨ।

੭. ਹੇ ਭਾਈਓ ! ਅਸਲ ਭਾਵ ਤਾਂ ਇਹੋ ਹੀ ਹੈ ਕਿ ਨਾਮ ਤੋਂ

ਬਿਨਾਂ ਜਗਤ ਦਾ ਵਾਸਾ ਧ੍ਰਿਗ ਹੈ ਤੇ ਉਸ ਦੇ ਜੀਊਣ ਨੂੰ ਵੀ ਫਿਟਕਾਰ ਹੈ।

੮. ਇਸ ਜੀਵ ਰੂਪੀ ਇਸਤ੍ਰੀ ਨੂੰ ਪ੍ਰਮੇਸ਼ਰ-ਪਤੀ ਨੇ ਸ਼ਬਦ ਦੁਆਰਾ ਸੁਧਾਰਿਆ ਹੈ, ਉਸੇ ਨੇ ਹੀ ਨਾਮ-ਅੰਮ੍ਰਿਤ ਪੀਤਾ ਹੈ।੨੨।

**ਸਲੋਕੁ ਮ: ੧ ॥**

**੧. ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥**
**੨. ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥**
**੩. ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥**

***ਪਦ ਅਰਥ :*** ਮੀਹਿ—ਮੀਂਹ ਨਾਲ। ਮਾਰੂ-ਰੇਗਸਤਾਨ ਥਲ। ਰਾਜਿ—ਰਾਜ ਨਾਲ। ਸਾਇਰ—ਸਮੁੰਦਰ। ਕਿਸੁਕ—ਕੀ ਕਦੇ, ਕਿਸ ਨੇ ?

***ਅਰਥ :***

ਪ੍ਰ: ਨਾਮ-ਸਿਮਰਨ ਦੀ ਤੁਹਾਡੇ ਅੰਦਰ ਕਿਤਨੀ ਕੁ ਭੁੱਖ ਹੈ ?

ਉ:੧. ਹੇ ਭਾਈ! ਰੇਤ ਥਲਾ ਮੀਂਹ ਨਾਲ ਕਦੇ ਰੱਜਿਆ ਹੀ ਨਹੀਂ ਅਤੇ ਅੱਗ ਦੀ ਭੁੱਖ ਕਦੇ ਬਾਲਣ ਨਾਲ ਨਹੀਂ ਲੱਥਦੀ।

੨. ਦੱਸੋ, ਰਾਂਜਾ ਕਦੀ ਰਾਜ ਨਾਲ ਤ੍ਰਿਪਤ ਹੋਇਆ ਹੈ ? ਭਾਵੇਂ ਉਸ ਦੇ ਰਾਜ ਵਿਚ ਕਿਤਨਾ ਵੀ ਵਾਧਾ ਹੋ ਜਾਵੇ ਅਤੇ ਸਮੁੰਦਰ ਕਦੇ ਕਿਸੇ ਨੇ ਭਰੇ ਹਨ। ਭਾਵ ਸਮੁੰਦਰ ਪਾਣੀ ਨਾਲ ਭਰਿਆ ਪਿਆ ਹੈ, ਉਸ ਵਿਚ ਦਿਨੇ ਰਾਤ ਨਦੀਆਂ ਪੈ ਰਹੀਆਂ ਹਨ, ਉਹ ਕਦੀ ਵੀ ਬਸ ਨਹੀਂ ਕਰਦਾ। ਜਿਤਨਾ ਪਾਣੀ ਆਉਂਦਾ ਰਹਿੰਦਾ ਹੈ, ਉਹ ਸਾਰੇ ਦਾ ਸਾਰਾ ਲਈ ਹੀ ਜਾਂਦਾ ਹੈ।

੩. ਇਸੇ ਤਰ੍ਹਾਂ ਹੇ ਭਾਈ! ਗੁਰੂ ਨਾਨਕ ਦੇਵ ਜੀ ਕਹਿੰਦੇ ਹਨ : ਇਹ ਪੁੱਛ ਕਿਤਨੀ ਕੁ ਠੀਕ ਹੈ ਕਿ ਆਪ ਦੇ ਅੰਦਰ ਨਾਮ ਜਪਣ ਦੀ ਭੁਖ ਕਿਤਨੀ ਕੁ ਹੈ। ਭਾਵ ਨਾਮ ਜਪਣ ਵਾਲਿਆਂ ਦੇ ਅੰਦਰ ਨਾਮ ਜਪਣ ਦੀ ਕਿਤਨੀ ਕੁ ਤਾਂਘ ਹੁੰਦੀ ਹੈ, ਇਹ ਗੱਲ ਬਿਲਕੁਲ ਦੱਸਣ ਵਿਚ ਨਹੀਂ ਆ ਸਕਦੀ।੧।

***ਭਾਵਾਰਥ :*** ਜਿਵੇਂ ਰੇਤ ਥਲਾ, ਮੀਂਹ ਨਾਲ, ਅੱਗ, ਬਾਲਣ ਨਾਲ, ਰਾਜਾ, ਰਾਜ ਵਿਚ ਵਾਧਾ ਹੋਣ ਨਾਲ, ਸਮੁੰਦਰ, ਜਲ ਪ੍ਰਾਪਤੀ ਨਾਲ ਕਦੇ ਵੀ ਬਸ ਨਹੀਂ ਆਖਦੇ। ਅੱਗੇ ਤੋਂ ਅੱਗੇ, ਹੋਰ ਹੋਰ ਮੰਗਦੇ ਹਨ, ਤਿਵੇਂ ਹੇ ਭਾਈ! ਅਸੀਂ ਨਾਮ ਨਾਲ ਕਿਤਨੇ ਵੀ ਭਰੇ ਹੋਏ ਹਾਂ, ਤਾਂ ਵੀ ਸਾਡੇ ਅੰਦਰ ਨਾਮ ਦੀ ਭੁੱਖ ਦੂਰ ਨਹੀਂ ਹੁੰਦੀ, ਮੈਂ ਤਾਂ ਨਾਮ ਜਪਦਾ ਹਾਂ ਤੇ ਜੀਊਂਦਾ ਹਾਂ, ਨਾਮ ਤੋਂ ਬਿਨਾਂ ਪਲ ਭਰ ਵੀ ਨਹੀਂ ਰਹਿ ਸਕਦਾ। ਸਾਹਿਬ ਆਸਾ ਰਾਗ ਵਿਚ ਫ਼ੁਰਮਾਉਂਦੇ ਹਨ—"ਆਖਾ ਜੀਵਾ, ਵਿਸਰੈ ਮਰਿ ਜਾਉ ॥"

**ਮਹਲਾ ੨ ॥**

**੧. ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**੨. ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥**
**੩. ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**੪. ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥**

***ਪਦ ਅਰਥ :*** ਤਸਿ—ਉਸ ਮਨੁੱਖ ਦਾ। ਜਨਮਸਿ—ਜਨਮ+ ਅਸਤਿ। ਅਸਤਿ—ਹੈ, ਜਨਮ ਹੈ। ਜਾਵਤੁ—ਜਦ ਤਕ। ਬਿੰਦਤੇ— ਜਾਣਦਾ ਹੈ। ਸੰਸਾਰਸਿ—ਸੰਸਾਰ ਦਾ। ਤਰਹਿ—ਤਰਦੇ ਹਨ। ਕੇ— ਕਈ ਜੀਵ।

***ਅਰਥ :***

ਪ੍ਰ: ਹਜ਼ੂਰ ਆਪ ਜੀ ਵਿਅਰਥ ਜਨਮ ਕਿਸ ਦਾ ਮੰਨਦੇ ਹੋ ?

ਉ:੧. ਹੇ ਭਾਈ! ਇਹ ਨਿਹਚਾ ਕਰੋ ਕਿ ਜਦ ਤਕ ਇਹ ਮਨੁੱਖ ਪ੍ਰਮੇਸ਼ਰ ਨੂੰ ਜ਼ਾਣਦਾ ਪਛਾਣਦਾ ਨਹੀਂ, ਤਦ ਤਕ ਇਸ ਦਾ ਜਨਮ ਵਿਅਰਥ ਹੈ।

੨. ਹੇ ਭਾਈ! ਸਾਡੇ ਤੇ ਬ੍ਰਹਮ ਦੇ ਵਿਚਕਾਰ ਇਹ ਜੋ ਸੰਸਾਰ ਹੈ, ਇਹ ਸਾਗਰ ਵਾਂਗ ਬਹੁਤ ਹੀ ਔਖਾ ਹੈ, ਇਹ ਸਾਗਰ ਗੁਰੂ ਦੀ ਕਿਰਪਾ ਨਾਲ ਹੀ ਤਰਿਆ ਜਾਣ ਵਾਲਾ ਹੈ।

੩. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜੋ ਪ੍ਰਭੂ ਸਾਰੇ ਜਗਤ ਦਾ ਮੂਲ ਸਭ ਕੁਝ ਕਰਨ ਯੋਗ ਹੈ, ਜਿਸ ਕਰਤਾਰ ਦੇ ਵਸ ਵਿਚ ਸਭ ਕੁਝ ਹੈ, ਉਸ ਦੀ ਵੀਚਾਰ ਕਹਿੰਦੇ ਹਾਂ।

੪. ਜਿਸ ਨੇ ਸਭਨਾਂ ਵਿਚ ਆਪਣੀ (ਕਲ) ਸ਼ਕਤੀ ਧਾਰ ਰੱਖੀ ਹੈ, ਉਸ ਕਰਤੇ ਦੇ ਵਸ ਵਿਚ ਹੀ ਸਾਰੇ ਕਾਰਣ ਹਨ, ਉਸ ਦਾ ਧਿਆਨ ਧਰ।੨।

**ਪਉੜੀ ॥**

**੧. ਖਸਮੈ ਕੈ ਦਰਬਾਰਿ ਢਾਢੀ ਵਸਿਆ ॥**
**੨. ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥**
**੩. ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥**
**੪. ਦੁਸਮਨ ਕਢੇ ਮਾਰਿ ਸਜਣ ਸਰਸਿਆ ॥**
**੫. ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥**
**੬. ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥**
**੭. ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥**
**੮. ਨਾਨਕ ਗੁਣ ਗਹਿ ਰਾਸਿ**
**ਹਰਿ ਜੀਉ ਮਿਲੇ ਪਿਆਰਿਆ ॥੨੩॥**

***ਪਦ ਅਰਥ :*** ਢਾਢੀ—ਜਸ ਕਰਨ ਵਾਲਾ। ਕਲਾਣਿ—ਕਲਾਣ ਕੇ, ਸਿਫ਼ਤ ਸਲਾਹ ਕਰ ਕੇ। ਵਿਗਸਿਆ—ਖਿੜ ਪਿਆ। ਰਹਸਿਆ—ਖਿੜ ਆਇਆ। ਦੁਸਮਨ—ਕਾਮਾਦਿਕ ਵਿਕਾਰ, ਵੈਰੀ। ਸਜਣ—ਨਾਮ ਵਿਚ ਲਗੇ ਗਿਆਨ ਇੰਦਰੇ। ਸੇਵਨਿ—ਸੇਂਵਦੇ ਹਨ, ਹੁਕਮ ਵਿਚ ਤੁਰਦੇ ਹਨ। ਮਾਰਗੁ—ਰਸਤਾ। ਵਿਧਉਸਿਆ— ਨਾਸ ਕੀਤਾ। ਗੁਣ ਰਾਸਿ—ਗੁਣਾਂ ਦੀ ਪੂੰਜੀ। ਗਹਿ—ਗ੍ਰਹਿਣ ਕਰ ਕੇ, ਲੈ ਕੇ।

***ਅਰਥ :***

ਪ੍ਰ: ਮਾਲਕ ਦੀ ਸਿਫ਼ਤ ਕਰਨ ਵਾਲੇ ਨੂੰ ਫਲ ਕੀ ਮਿਲਦਾ ਹੈ ?

ਉ:੧. ਜੋ ਮਨੁੱਖ ਮਾਲਕ ਦਾ ਜਸ ਕਰਨ ਵਾਲਾ ਹੈ, ਉਹ ਤਾਂ ਸਦਾ ਹੀ ਪ੍ਰਭੂ ਦੀ ਹਜ਼ੂਰੀ ਵਿਚ ਵਸਦਾ ਹੈ।

੨. ਸੱਚੇ ਖਸਮ ਪ੍ਰਭੂ ਨੂੰ ਸਲਾਹ ਕੇ ਉਸ ਦਾ ਹਿਰਦਾ-ਕਮਲ ਸਦਾ ਹੀ ਖਿੜਿਆ ਰਹਿੰਦਾ ਹੈ।

੩. ਉਸ ਨੇ ਆਪਣੇ ਮਾਲਕ ਤੋਂ ਪੂਰਾ ਮਰਾਤਬਾ (ਭਾਵ ਪੂਰਾ ਗਿਆਨ) ਜਾਂ ਨਾਮ ਪ੍ਰਾਪਤ ਕੀਤਾ ਹੈ, ਜਿਸ ਦਾ ਸਦਕਾ ਉਹ ਅੰਦਰੋਂ ਸਦਾ ਹੁਲਾਸ ਵਿਚ ਆਉਂਦਾ ਹੈ।

੪. ਕਿਉਂਕਿ ਉਹ ਅੰਦਰੋਂ ਕਾਮ ਆਦਿ ਵੈਰੀਆਂ ਨੂੰ ਮਾਰ ਕੇ ਕੱਢ ਦੇਂਦਾ ਹੈ ਤਾਂ ਫਿਰ ਉਸ ਦੇ ਇੰਦਰੇ ਰੂਪ ਮਿੱਤਰ ਟਹਿਕ ਆਉਂਦੇ ਹਨ, ਖਿੜ ਆਉਂਦੇ ਹਨ।

੫. ਇਸ ਤਰ੍ਹਾਂ ਮੈਂ ਸੱਚੇ ਸਤਿਗੁਰੂ ਨੂੰ ਸੇਵਿਆ ਹੈ, ਉਸ ਨੇ ਮੇਹਰ ਕਰ ਕੇ ਮੈਨੂੰ ਰਾਹ ਦੱਸਿਆ ਹੈ।

੬. ਹੁਣ ਉਸ ਸੱਚੇ ਸਤਿਗੁਰੂ ਦੇ ਸੱਚੇ ਉਪਦੇਸ਼ ਨੂੰ ਵੀਚਾਰ ਕੇ ਕਾਲ ਮਾਰਿਆ ਗਿਆ।

੭. ਗੁਰੂ-ਸ਼ਬਦ ਦੁਆਰਾ ਸਵਾਰਿਆ ਹੋਇਆ ਢਾਡੀ ਹੁਣ ਸਦਾ ਹੀ (ਅਕਥੁ) ਪ੍ਰਮੇਸ਼ਰ ਦੇ ਜਸ ਨੂੰ (ਕਥੇ) ਕਹਿੰਦਾ ਹੈ।

੮. ਸਤਿਗੁਰੂ ਜੀ ਆਖਦੇ ਹਨ—ਕਿ ਗੁਣਾਂ ਦੀ ਰਾਸ ਨੂੰ ਲੈਣ ਕਰ ਕੇ ਹੀ ਪਿਆਰੇ ਹਰੀ ਜੀ ਆਣ ਮਿਲੇ ਹਨ।੨੩।

### ਸਲੋਕੁ ਮ: ੧ ॥

**੧. ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥**

**੨. ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥**

**੩. ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥**

***ਪਦ ਅਰਥ :*** ਖਤਿਅਹੁ—ਖਤਾਂ ਤੋਂ, ਪਾਪਾਂ ਤੋਂ, ਗੁਨਾਹਾਂ ਤੋਂ, ਭੁੱਲਾਂ ਤੋਂ। ਮੂਲਿ—ਉੱਕਾ ਹੀ। ਪਾਹੀ—ਪਨਹੀ, ਜੁੱਤੀਆਂ। ਪਾਹਿ—ਪੈਣਗੀਆਂ, ਭਾਵ ਸਜ਼ਾ ਭੋਗਣੀ ਪਵੇਗੀ।

***ਅਰਥ :***

ਪ੍ਰ: ਇਹ ਜੀਵ ਜੰਮਦੇ-ਮਰਦੇ ਕਿਉਂ ਹਨ?

**ਉ:੧.** ਹੇ ਭਾਈ! ਇਨ੍ਹਾਂ ਸਾਰੇ ਜੀਵਾਂ ਦੇ ਜੰਮਣ-ਮਰਨ ਦਾ ਕਾਰਣ ਪਾਪ ਹਨ। ਭਾਵ ਇਹ ਗੁਨਾਹਾਂ ਕਰਕੇ ਜੰਮਦੇ ਹਨ, ਵੱਡੇ ਹੋ ਕੇ ਵੀ ਫਿਰ ਹੁਣ ਗੁਨਾਹ ਕਰਦੇ ਹਨ। ਇਸ ਤਰ੍ਹਾਂ ਗੁਨਾਹਾਂ ਦੇ ਗੇੜ ਵਿਚ ਪਾਏ ਹੋਏ ਸਦਾ ਹੀ ਘੁੰਮਦੇ ਰਹਿੰਦੇ ਹਨ।

ਪ੍ਰ: ਜਦ ਹਰ ਸ਼ੈ ਧੋ ਕੇ ਸ਼ੁਧ ਕਰ ਲਈ ਜਾਂਦੀ ਹੈ ਤਾਂ ਉਹ ਗੁਨਾਹੀ ਇਨ੍ਹਾਂ ਗੁਨਾਹਾਂ ਨੂੰ ਧੋ ਕੇ ਉਤਾਰ ਕਿਉਂ ਨਹੀਂ ਦੇਂਦੇ?

**ਉ:੨.** ਹੇ ਭਾਈ! ਇਹ ਗੁਨਾਹ ਆਪਣੇ ਕਿਸੇ ਯਤਨ ਕੀਤਿਆਂ ਨਾਲ ਧੋਤਿਆਂ ਉੱਕਾ ਹੀ ਨਹੀਂ ਲਹਿੰਦੇ, ਇਕ ਨਹੀਂ ਭਾਵੇਂ ਸੌ ਧੋਣ ਪਾ ਲਈਏ।

ਪ੍ਰ: ਤਾਂ ਫਿਰ ਕੀ ਇਨ੍ਹਾਂ ਗੁਨਾਹਾਂ ਨੂੰ ਬਖ਼ਸ਼ੇ ਜਾਣ ਦਾ ਕੋਈ ਉਪਾਅ ਨਹੀਂ ਹੈ?

**ਉ:੩.** ਉਪਾਅ ਹੈ, ਬਖ਼ਸ਼ਸ਼, ਭਾਵ ਜੇ ਅਕਾਲ ਪੁਰਖ ਬਖ਼ਸ਼ ਦੇਵੇ ਤਾਂ ਇਹ ਪਾਪ ਬਖ਼ਸ਼ੇ ਜਾ ਸਕਦੇ ਹਨ, ਨਹੀਂ ਤਾਂ ਜੁੱਤੀਆਂ ਹੀ ਪੈਂਦੀਆਂ ਹਨ। ਭਾਵ ਸਜ਼ਾਵਾਂ ਹੀ ਭੁਗਤਣੀਆਂ ਪੈਂਦੀਆਂ ਹਨ।੧।

### ਮ: ੧ ॥

**੧. ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**

**੨. ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**

**੩. ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥**

***ਪਦ ਅਰਥ :*** ਝਖਣਾ—ਵਿਅਰਥ ਬੋਲਣਾ, ਵਾਧੂ ਸਿਰ ਖਪਾਈ। ਮੰਗੀਅਹਿ—ਮੰਗੇ ਜਾਂਦੇ ਹਨ। ਦਰਿ—ਪ੍ਰਭੂ ਦੇ ਦਰ ਤੋਂ। ਪਹਿਰਹਿ—ਪਹਿਨਦੇ ਹਨ। ਜਾਇ—ਜਨਮ ਲੈ ਕੇ। ਬੋਲਣਿ—ਬੋਲਣ ਨਾਲ, ਭਾਵ ਦੁੱਖਾਂ ਤੋਂ ਘਿਰਨਾ ਕਰਨ ਨਾਲ। ਹਾਰੀਐ—ਹਾਰ ਹੀ ਮੰਨਣੀ ਪੈਂਦੀ ਹੈ।

***ਅਰਥ :***

ਪ੍ਰ: ਕੀ ਗੁਰਮਤ ਵਿਚ ਦੁੱਖਾਂ ਤੋਂ ਬਚਣ ਅਤੇ ਸੁਖਾਂ ਦੀ ਪ੍ਰਾਪਤੀ ਲਈ ਰੱਬ ਤੋਂ ਮੰਗ ਕਰਨੀ ਯੋਗ ਨਹੀਂ?

**ਉ:੧.** ਨਹੀਂ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਭਾਈ! ਜੋ ਲੋਕ ਦੁੱਖਾਂ ਨੂੰ ਛੱਡ ਸੁਖਾਂ ਦੀ ਮੰਗ ਕਰਦੇ ਹਨ, ਅਜਿਹਾ ਬੋਲਣਾ ਐਵੇਂ ਖਪਣਾ ਭਾਵ ਸਿਰ ਖਪਾਈ ਹੈ।

ਪ੍ਰ: ਕਿਉਂ ਜੀ! ਇਸ ਮੰਗ ਨੂੰ ਤੁਸੀਂ ਮਾੜੀ ਕਿਉਂ ਸਮਝਦੇ ਹੋ?

**ਉ:੨.** ਇਸ ਲਈ ਕਿ ਸੁਖ ਅਤੇ ਦੁੱਖ ਦੋਵੇਂ ਹੀ ਪ੍ਰਭੂ ਦੇ ਦਰ ਤੋਂ ਪਹਿਨਣ ਲਈ ਆਏ ਕੱਪੜੇ ਹਨ, ਜੋ ਜਨਮ ਲੈ ਕੇ ਜੀਵ ਨੂੰ ਅਵੱਸ਼ ਹੀ ਮਿਲਿਆ ਕਰਦੇ ਹਨ। ਭਾਵ ਦੁੱਖਾਂ ਸੁੱਖਾਂ ਦੇ ਚੱਕਰ ਹਰ ਜੀਵ ਉੱਤੇ ਆਉਂਦੇ ਹੀ ਰਹਿੰਦੇ ਹਨ।

੩. ਇਸ ਲਈ ਹੇ ਭਾਈ! ਜਿਸ ਦੇ ਸਾਹਮਣੇ ਬੋਲ ਕੇ ਇਤਰਾਜ਼ ਗਿਲਾ ਕੀਤਿਆਂ ਵੀ ਅੰਤ ਨੂੰ ਹਾਰ ਮੰਨਣੀ ਪੈਂਦੀ ਹੈ, ਉਥੇ ਚੁਪ ਰਹਿਣਾ ਹੀ ਚੰਗਾ ਹੈ, ਭਾਵ ਉਸ ਰਾਜ਼ਕ ਦੀ ਰਜ਼ਾ ਵਿਚ ਹੀ ਰਹਿਣਾ ਚੰਗਾ ਹੈ।੨।

### ਪਉੜੀ ॥

**੧. ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥**

**੨. ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥**

**੩. ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥**

**੪. ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥**

**੫. ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥**

**੬. ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥**

**੭. ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥**

**੮. ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥**

***ਪਦ ਅਰਥ :*** ਅੰਦਰੁ—ਅੰਦਰਲਾ ਮਨ। ਸਿਰਜਿ—ਜਗਤ ਪੈਦਾ ਕਰ ਕੇ। ਉਝੜਿ—ਔਝੜ ਵਿਚ, ਕੁਰਾਹ ਵਿਚ। ਗੁਰਿ—ਗੁਰੂ ਨੇ। ਵਾਹੁ—ਸ਼ਾਬਾਸ਼। ਸਤਿਗੁਰ ਵਾਹੁ—ਗੁਰੂ ਨੂੰ ਸ਼ਾਬਾਸ਼। ਘਰਾਹੁ—ਘਰੋਂ ਹੀ। ਗਰਬਿ—ਅਹੰਕਾਰ ਵਿਚ।

***ਅਰਥ :***

ਪ੍ਰ: ਤੁਸਾਂ ਪ੍ਰਮੇਸ਼ਰ ਨੂੰ ਕਿਥੋਂ ਪਾਇਆ ਹੈ?

ਉ:੧. ਪਹਿਲੋਂ ਮੈਂ ਚੌਹੀਂ ਪਾਸੀਂ ਦੇਖਦਾ ਰਿਹਾ ਜਦ ਕਿਤੋਂ ਵੀ ਨਾ ਮਿਲ ਸਕਿਆ ਤਾਂ ਮੈਂ ਆਪਣੇ ਅੰਦਰ ਖੋਜਿਆ।

ਪ੍ਰ: ਖੋਜਿਆ ਕਿਸ ਨੂੰ ?

ਉ:੨. ਉਸੇ ਨੂੰ ਜਿਸ ਸੱਚੇ ਤੇ ਅਲੱਖ ਨੇ ਸੰਸਾਰ ਰਚਿਆ ਹੈ, ਉਸੇ ਨੂੰ ਅੰਦਰੋਂ ਦੇਖ ਲਿਆ।

ਪ੍ਰ: ਇਹ ਉਜਾੜਾਂ ਵਿਚ ਭੁੱਲੇ ਜਾਂਦੇ ਨੂੰ ਅੰਦਰ ਦੇਖਣ ਦਾ ਰਾਹ ਤੁਹਾਨੂੰ ਕਿਸ ਨੇ ਵਿਖਾਇਆ ਹੈ ?

ਉ:੩. ਮੈਨੂੰ ਕੁਰਾਹਾਂ ਵਿਚ ਭਟਕਦੇ ਨੂੰ ਗੁਰੂ ਨੇ ਗਾਡੀ ਰਾਹ ਵਿਖਾਇਆ ਹੈ, ਕਿਉਂਕਿ ਅਜਿਹਾ ਮਾਰਗ ਗੁਰੂ ਹੀ ਵਿਖਾ ਸਕਦਾ ਹੈ।

੪. ਇਸੇ ਲਈ ਮੈਂ ਅਜਿਹੇ ਸੱਚੇ ਸਤਿਗੁਰੂ ਨੂੰ ਧੰਨ ਧੰਨ ਸ਼ਾਬਾਸ਼ ਕਹਿੰਦਾ ਹਾਂ, ਜਿਸ ਦੀ ਕ੍ਰਿਪਾ ਨਾਲ ਮੈਂ ਸੱਚ ਨੂੰ ਸੰਮਾਲ੍ਹਿਆ ਹੈ।

੫. ਜਿਸ ਮਨੁੱਖ ਦੇ ਅੰਦਰ ਸਤਿਗੁਰੂ ਨੇ ਗਿਆਨ ਦਾ ਦੀਵਾ ਜਗਾ ਦਿੱਤਾ, ਉਸ ਨੂੰ ਤਾਂ ਆਪਣੇ ਅੰਦਰੋਂ ਹੀ ਨਾਮ ਰੂਪੀ ਰਤਨ ਲੱਭ ਪਿਆ ਹੈ।

੬. ਜਿਨ੍ਹਾਂ ਨੇ ਸੱਚੇ ਵਾਹਿਗੁਰੂ ਨੂੰ ਨਾਮ ਦੁਆਰੇ ਸਲਾਹਿਆ ਹੈ, ਉਹੋ ਸੱਚ ਵਾਲੇ ਹੋਏ ਹਨ, ਉਹੀ ਸੁਖ ਵਾਲੇ ਹੋਏ ਹਨ।

੭. ਪਰ ਜਿਨ੍ਹਾਂ ਮਨੁੱਖਾਂ ਨੇ ਆਪਣੇ ਮਾਲਕ ਪ੍ਰਮੇਸ਼ਰ ਦਾ ਡਰ ਨਹੀਂ ਰੱਖਿਆ, ਉਨ੍ਹਾਂ ਨੂੰ ਹੰਕਾਰ ਨੇ ਗਾਲਿਆ ਹੈ। ਭਾਵ ਉਹ ਪਏ ਸਦਾ ਹੀ ਹੰਕਾਰ ਵਿਚ ਗਲਦੇ ਰਹਿੰਦੇ ਹਨ।

੮. ਇਸੇ ਲਈ ਅਸੀਂ ਵੇਖਦੇ ਹਾਂ ਕਿ ਨਾਮ ਤੋਂ ਭੁੱਲਾ ਹੋਇਆ ਸਾਰਾ ਹੀ ਜਗਤ ਭੂਤਨਿਆਂ ਸਮਾਨ ਭਟਕਦਾ ਫਿਰਦਾ ਹੈ।੨੪।

### ਸਲੋਕੁ ਮ: ੩ ॥

**੧. ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥**
**੨. ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥**

***ਪਦ ਅਰਥ :*** ਭੈ ਵਿਚਿ—ਸਹਿਮ ਵਿਚ। ਭਉ—ਸਹਿਮ। ਭੈ ਵਿਚਿ—ਪ੍ਰਭੂ ਦੇ ਡਰ ਵਿਚ। ਸਹਿਲਾ—ਸਫਲਾ।

*ਅਰਥ :*

ਪ੍ਰ: ਇਹ ਜਗਤ ਜੰਮਦਾ ਮਰਦਾ ਕਿਉਂ ਹੈ ?

ਉ:੧. ਇਸ ਲਈ ਕਿ ਇਸ ਦੇ ਅੰਦਰ ਸਦਾ ਹੀ ਸਹਿਮ ਬਣਿਆਂ ਰਹਿੰਦਾ ਹੈ। ਇਹ ਸਾਰਾ ਜਗਤ ਸਹਿਮ ਵਿਚ ਜੰਮਦਾ ਤੇ ਸਹਿਮ ਵਿਚ ਹੀ ਮਰਦਾ ਹੈ, ਸਹਿਮ ਸਦਾ ਹੀ ਇਸ ਦੇ ਮਨ ਵਿਚ ਟਿਕਿਆ ਰਹਿੰਦਾ ਹੈ।

੨. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਕਿ ਜੋ ਮਨੁੱਖ ਪ੍ਰਮੇਸ਼ਰ ਦੇ ਭੈ ਵਿਚ ਮਰੇ ਭਾਵ ਆਪਾ ਭਾਵ ਮਿਟਾ ਦੇਵੇ ਤਾਂ ਸਮਝੋ, ਉਸ ਦਾ ਆਇਆ ਸੰਸਾਰ ਵਿਚ ਸਫਲਾ ਹੈ।੧।

### ਮ: ੩ ॥

**੧. ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥**
**੨. ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥**

***ਪਦ ਅਰਥ :*** ਮੁਹਿ ਕਾਲੈ—ਕਾਲੇ ਮੂੰਹ ਨਾਲ ਭਾਵ ਬਦਨਾਮੀ ਖੱਟ ਕੇ।

*ਅਰਥ :*

ਪ੍ਰ: ਜੋ ਰੱਬ ਤੋਂ ਨਿਡਰ ਹੋ ਜੀਵਨ ਬਿਤਾ ਜਾਂਦੇ ਹਨ, ਉਨ੍ਹਾਂ ਨੂੰ ਅੰਤ ਵਿਚ ਕੀ ਸਜ਼ਾ ਮਿਲੇਗੀ ?

ਉ:੧. ਹੇ ਭਾਈ! ਪ੍ਰਮੇਸ਼ਰ ਦੇ ਭੈ ਤੋਂ ਬਿਨਾਂ ਜੋ ਮਨੁੱਖ ਲੰਮੀਂ ਉਮਰ ਭੀ ਜੀਉਂਦਾ ਰਵੇ ਅਤੇ ਖ਼ੁਸ਼ੀਆਂ ਤੋਂ ਵਧਵੀਆਂ ਮੌਜਾਂ ਮਾਣਦਾ ਰਹੇ।

੨. ਗੁਰੂ ਨਾਨਕ ਸਾਹਿਬ ਜੀ ਕਹਿੰਦੇ ਹਨ—ਕਿ ਜੇ ਉਹ ਰੱਬੀ ਭੈ ਤੋਂ ਬਿਨਾਂ ਮਰੇਗਾ, ਤਾਂ ਇਥੋਂ ਕਾਲੇ ਮੂੰਹ ਉੱਠ ਕੇ ਜਾਵੇਗਾ, ਭਾਵੇ ਅੱਗੇ ਜਾ ਕੇ ਸੁਰਖ਼ਰੂ ਨਹੀਂ, ਸਗੋਂ ਬਦਨਾਮੀ ਖੱਟ ਕੇ ਜਾਵੇਗਾ ਅਤੇ ਆਪਣਾ ਇਹ ਅਮੋਲਕ ਜਨਮ ਭੀ ਵਿਅਰਥ ਹੀ ਗੁਆ ਜਾਏਗਾ।੨।

### ਪਉੜੀ ॥

**੧. ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥**
**੨. ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥**
**੩. ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥**
**੪. ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥**
**੫. ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥**
**੬. ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥**
**੭. ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥**
**੮. ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥**

*ਅਰਥ :*

੧. ਜਿਸ ਮਨੁੱਖ ਉੱਤੇ ਸਤਿਗੁਰੂ ਕ੍ਰਿਪਾ ਕਰ ਦੇਵੇ ਤਾਂ ਉਸ ਦੀ ਭਾਵਨਾ ਪੂਰੀ ਹੋ ਜਾਂਦੀ ਹੈ, ਭਾਵ ਸਿਰੇ ਚੜ੍ਹ ਜਾਂਦੀ ਹੈ।

੨. ਜੇ ਸਤਿਗੁਰੂ ਜੀ ਦਿਆਲੂ ਹੋ ਜਾਣ, ਫਿਰ ਕਦੇ ਵੀ ਨਹੀਂ ਝੁਰੀਦਾ।

੩. ਜੇ ਸਤਿਗੁਰੂ ਜੀ ਦਿਆਲੂ ਹੋ ਜਾਣ ਤਾਂ ਫਿਰ ਕਦੇ ਦੁੱਖ ਜਾਣੀਦਾ ਹੀ ਨਹੀਂ।

੪. ਜੇ ਸਤਿਗੁਰੂ ਜੀ ਦਿਆਲੂ ਹੋ ਜਾਣ ਤਾਂ ਫਿਰ ਹਰੀ ਦੇ ਮਿਲਾਪ ਦਾ ਅਨੰਦ ਮਾਣੀਦਾ ਹੈ।

੫. ਜੇ ਸਤਿਗੁਰੂ ਦਿਆਲੂ ਹੋ ਜਾਣ, ਫਿਰ ਜਮ ਦਾ ਡਰ ਕਾਹਦਾ ਹੈ।

੬. ਜੇ ਸਤਿਗੁਰੂ ਦਿਆਲੂ ਹੋ ਜਾਣ ਤਾਂ ਦੇਹ ਨੂੰ ਸਦਾ ਹੀ ਸੁਖ ਰਹਿੰਦਾ ਹੈ।

੭. ਜੇ ਸਤਿਗੁਰੂ ਦਿਆਲੂ ਹੋ ਜਾਣ ਤਾਂ ਨੌਂ ਨਿੱਧਾਂ ਪਾ ਲਈਦੀਆਂ ਹਨ (ਭਾਵ ਸਾਰੇ ਸੰਸਾਰਕ ਪਦਾਰਥ ਪਾ ਲਈਦੇ ਹਨ)।

੮. ਜੇ ਸਤਿਗੁਰੂ ਜੀ ਦਿਆਲੂ ਹੋ ਜਾਣ ਤਾਂ ਸਤਿ ਸਰੂਪ ਅਕਾਲ ਪੁਰਖ ਵਿਚ ਸਮਾ ਜਾਈਦਾ ਹੈ।੨੫।

**ਸਲੋਕੁ ਮ: ੧ ॥**

੧. ਸਿਰੁ ਖੋਹਾਇ ਪੀਅਹਿ ਮਲਵਾਣੀ
ਜੂਠਾ ਮੰਗਿ ਮੰਗਿ ਖਾਹੀ ॥
੨. ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ
ਪਾਣੀ ਦੇਖਿ ਸਗਾਹੀ ॥
੩. ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
੪. ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
੫. ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ
ਮੁਏ ਕਿਥਾਊ ਪਾਹੀ ॥
੬. ਅਠਸਠਿ ਤੀਰਥ ਦੇਨਿ ਨ ਢੋਈ
ਬ੍ਰਹਮਣ ਅੰਨੁ ਨ ਖਾਹੀ ॥
੭. ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
੮. ਝੁੰਡੀ ਪਾਇ ਬਹਨਿ ਨਿਤਿ ਮਰਣੈ
ਦੜਿ ਦੀਬਾਣਿ ਨ ਜਾਹੀ ॥
੯. ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
੧੦. ਨਾ ਓਇ ਜੋਗੀ ਨਾ ਓਇ ਜੰਗਮ
ਨਾ ਓਇ ਕਾਜੀ ਮੁੰਲਾ ॥
੧੧. ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
੧੨. ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
੧੩. ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
੧੪. ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
੧੫. ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
੧੬. ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
੧੭. ਮੁਇਆ ਜੀਵਦਿਆ ਗਤਿ ਹੋਵੈ
ਜਾਂ ਸਿਰਿ ਪਾਈਐ ਪਾਣੀ ॥
੧੮. ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥
੧੯. ਵੁਠੈ ਹੋਇਐ ਹੋਇ ਬਿਲਾਵਲੁ
ਜੀਆ ਜੁਗਤਿ ਸਮਾਣੀ ॥
੨੦. ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
੨੧. ਵੁਠੈ ਘਾਹੁ ਚਰਹਿ ਨਿਤਿ ਸੁਰਹੀ
ਸਾ ਧਨ ਦਹੀ ਵਿਲੋਵੈ ॥
੨੨. ਤਿਤੁ ਘਿਇ ਹੋਮ ਜਗ ਸਦ ਪੂਜਾ
ਪਇਐ ਕਾਰਜੁ ਸੋਹੈ ॥
੨੩. ਗੁਰੂ ਸਮੁੰਦੁ ਨਦੀ ਸਭਿ ਸਿਖੀ
ਨਾਤੈ ਜਿਤੁ ਵਡਿਆਈ ॥
੨੪. ਨਾਨਕ ਜੇ ਸਿਰਖੁਥੇ ਨਾਵਨਿ ਨਾਹੀ
ਤਾ ਸਤ ਚਟੇ ਸਿਰਿ ਛਾਈ ॥੧॥

***ਪਦ ਅਰਥ :*** ਮਲਵਾਣੀ—ਮੈਲਾ ਪਾਣੀ, ਧੋਣ ਧਾਣ, ਆਟੇ ਦਾਲ ਦੇ ਭਾਂਡਿਆਂ ਦਾ ਧੋਣ। ਫਦੀਹਤਿ—ਬੁਰੀ ਸ਼ੈ, ਗੰਦਗੀ, ਸਰੇਵੜੇ ਵਿਸ਼ਟਾ ਫੋਲ ਦੇਂਦੇ ਹਨ, ਜੋ ਵਿਚ ਕਿਰਮ ਨਾ ਪੈ ਜਾਣ। ਭੜਾਸਾ—ਹਵਾੜ। ਸਗਾਹੀ—ਸੰਗਾਹੀ, ਸੰਗਦੇ ਹਨ। ਭਰੀਅਨਿ—ਭਰੇ ਜਾਂਦੇ ਹਨ। ਮਾਊ ਪੀਊ ਕਿਰਤੁ—ਮਾਪਿਆਂ ਵਾਲਾ ਕੰਮ-ਕਾਰ, ਰੋਜ਼ੀ ਕਮਾਉਣ ਦਾ ਕੰਮ। ਧਾਹੀ—ਧਾਹਾਂ ਮਾਰ ਕੇ। ਕਿਥਾਊ—ਪਤਾ ਨਹੀਂ ਕਿੱਥੇ। ਕੁਚੀਲ—ਗੰਦੇ। ਟਿਕੇ—ਟਿੱਕੇ, ਤਿਲਕ। ਝੁੰਡੀ ਪਾਇ—ਊਂਧੀ ਪਾ ਕੇ, ਧੌਣ ਸੁਟ ਕੇ, ਸਿਰ 'ਤੇ ਕੱਪੜਾ ਪਾ ਕੇ, ਦਿਲਗੀਰ ਹੋ ਬੈਠਣਾ, ਸੋਗੀਆਂ ਵਾਂਗ ਨੀਵੀਂ ਪਾ ਕੇ ਬੈਠਣਾ। ਦੜਿ ਦੀਬਾਣਿ—ਕਿਸੇ ਦੜੇ ਦੀਵਾਨ ਵਿਚ, ਕਿਸੇ ਸਭਾ ਦੀਵਾਨ ਵਿਚ। ਕਾਸੇ—ਪਿਆਲੇ, ਠੂਠੇ। ਅਗੋ ਪਿਛੀ—ਇਕ ਕਤਾਰ ਵਿਚ। ਜੰਗਮ—ਸ਼ਿਵ ਉਪਾਸ਼ਕ ਜੋ ਟਲੀਆਂ ਵਜਾ ਕੇ ਮੰਗਦੇ ਫਿਰਦੇ ਹਨ। ਦਯਿ—ਰੱਬ ਵਲੋਂ। ਵਿਗੋਏ—ਖੁੰਝੇ ਹੋਏ। ਵਿਗੁਤੇ—ਖੁਆਰ। ਫਿਟਾ—ਫਿਟਕਾਰਿਆ ਹੋਇਆ, ਉੱਜੜਿਆ ਹੋਇਆ। ਗਲਾ—ਵੱਗ, ਰੇਵੜ, ਅਯੜ, ਸਾਰਾ ਹੀ ਟੋਲਾ। ਵੰਜੇ—ਵਾਂਝੇ ਹੋਏ, ਖੁੰਝੇ ਹੋਏ। ਭਸੁ—ਸੁਆਹ। ਮੇਰੁ—ਸੁਮੇਰ ਪਰਬਤ। ਦੇਵੀ—ਦੇਵਤਿਆਂ। ਪੁਰਬੀ—ਪੁਰਬ ਲੱਗਦੇ, ਮੇਲੇ ਭਰਦੇ ਹਨ। ਬਾਣੀ—ਕਥਾ ਵਾਰਤਾ। ਨਾਇ—ਨ੍ਹਾ ਕੇ। ਸੁਜਾਣੀ—ਸੁਚੱਜੇ। ਮੁਇਆ ਜੀਵਦਿਆ—ਮਰਨ ਜੀਵਨ ਪ੍ਰਯੰਤ, ਸਾਰੀ ਉਮਰ, ਜੰਮਣ ਤੋਂ ਮਰਨ ਤਕ। ਗਤਿ—ਸੁਥਰੀ ਹਾਲਤ। ਵੁਠੈ—ਮੀਂਹ ਪਿਆਂ। ਸੁਰਹੀ—ਗਾਈਆਂ। ਬਿਲਾਵਲੁ—ਖੁਸ਼ੀ, ਚਾਅ। ਸਾ—ਉਸ। ਧਨ—ਇਸਤ੍ਰੀ। ਵਿਲੋਵੈ—ਰਿੜਕਦੀ ਹੈ। ਤਿਤੁ ਘਿਇ—ਉਸ ਘਿਉ ਨਾਲ। ਪਇਐ—ਘਿਉ ਪਿਆਂ, ਘੀਉ ਵਰਤਿਆਂ। ਨਦੀ ਸਭਿ—ਸਾਰੇ ਦਰਿਆ। ਸਿਖੀ—ਗੁਰੂ ਦੀ ਸਿਖਿਆ। ਜਿਤੁ—ਜਿਸ ਵਿਚ। ਚਟੇ—ਚੱਟੇ, ਮੁੱਠਾਂ। ਛਾਈ—ਸੁਆਹ।

***ਨੋਟ :*** ਇਹ ਸਾਰਾ ਸ਼ਬਦ ਸਤਿਗੁਰੂ ਜੀ ਨੇ ਜੈਨੀਆਂ ਸਰੇਵੜਿਆਂ ਪ੍ਰਥਾਏ ਉਚਾਰਿਆ ਹੈ, ਇਸ ਵਿਚ ਵਹਿਮ ਤੇ ਪਖੰਡ ਦਾ ਖੰਡਨ ਬੜੇ ਕਰੜੇ ਸ਼ਬਦਾਂ ਵਿਚ ਕੀਤਾ ਹੈ, ਪਰ ਖੰਡਨ ਹੈ ਰਾਸ ਰਸ ਦੇ ਤਰੀਕੇ ਨਾਲ।

**ਪ੍ਰ:** ਕਿਉਂ ਜੀ, ਸਰੇਵੜੇ ਲੋਕ ਮੁਕਤ ਨਾ ਹੋਣਗੇ, ਜੋ ਅਤਿ ਕਠਨ ਸਾਧਨ ਕਰਦੇ ਹਨ ?

**ਉ:** ਹੇ ਭਾਈ ! ਉਨ੍ਹਾਂ ਮੁਕਤ ਕੀ ਹੋਣਾ ਹੈ, ਉਹ ਤਾਂ ਸਗੋਂ ਸਜ਼ਾ ਦੇ ਹੱਕਦਾਰ ਹਨ, ਜੋ ਆਪਣਾ ਲੋਕ-ਪ੍ਰਲੋਕ ਹੀ ਗੁਆ ਲੈਂਦੇ ਹਨ।

**ਪ੍ਰ:** ਕਿਉਂ ਜੀ, ਉਹ ਲੋਕ ਪ੍ਰਲੋਕ ਕਿਵੇਂ ਗੁਆ ਬੈਠਦੇ ਹਨ ?

**ਉ:** ਹੇ ਭਾਈ ਸੁਣੋ ! ਜੈਨੀਆਂ ਦੇ ਗੁਰੂ 'ਸਰੇਵੜੇ' ਅਹਿੰਸਾ ਦੇ ਪੁਜਾਰੀ ਹਨ, ਉਹ ਤਾਜ਼ਾ ਸਾਫ਼ ਪਾਣੀ ਨਹੀਂ ਪੀਂਦੇ ਕਿ ਮਤਾਂ ਕਿਤੇ ਜੀਵ ਹਿੰਸਾ ਨਾ ਹੋ ਜਾਏ, ਸੱਜਰੀ ਰੋਟੀ ਪਕਾ ਕੇ ਨਹੀਂ ਖਾਂਦੇ। ਪਖਾਨੇ ਨੂੰ ਫੋਲਦੇ ਹਨ ਕਿ ਜੀਵ ਪੈਦਾ ਨਾ ਹੋਣ। ਇਸ਼ਨਾਨ ਨਹੀਂ ਕਰਦੇ, ਗੱਲ ਕੀ ਜੀਵ ਹਿੰਸਾ ਨੂੰ ਉਨ੍ਹਾਂ ਨੇ ਇਤਨਾ ਵਹਿਮ ਬਣਾ ਲਿਆ ਹੈ ਕਿ ਬੜੇ ਹੀ ਗੰਦੇ ਰਹਿੰਦੇ ਹਨ। ਹਰੇਕ ਦੇ ਹੱਥ ਵਿਚ ਇਕ ਚੌਰੀ ਹੁੰਦੀ ਹੈ, ਨੰਗੀਂ ਪੈਰੀਂ ਇਕ ਕਤਾਰ ਵਿਚ ਤੁਰਦੇ ਹਨ ਕਿ ਕਿਤੇ ਕੋਈ ਕੀੜੀ ਪੈਰ ਹੇਠ ਆ ਕੇ ਨਾ ਮਰ ਜਾਏ। ਸਭ ਤੋਂ ਅਗਲਾ ਆਦਮੀ ਉਸ ਚੌਰੀ ਨਾਲ ਰਾਹ ਵਿਚ ਆਏ ਕੀੜਿਆਂ ਨੂੰ ਪਰ੍ਹੇ ਹਟਾਉਂਦਾ

ਜਾਂਦਾ ਹੈ, ਆਪਣੀ ਹੱਥੀਂ ਕੋਈ ਕੰਮ-ਕਾਰ ਨਹੀਂ ਕਰਦੇ, ਮੰਗ ਕੇ ਖਾ ਛੱਡਦੇ ਹਨ ਜਿਥੇ ਬੈਠਦੇ ਹਨ, ਸਿਰ ਸੁੱਟ ਕੇ ਬੈਠਦੇ ਹਨ। ਨਿਤ ਉਦਾਸ ਅੰਦਰ ਕੋਈ ਚਾਅ ਜਾਂ ਖ਼ੁਸ਼ੀ ਨਹੀਂ, ਜਿਵੇਂ ਫੂੜੀ ਪਾਈ ਬੈਠੇ ਹਨ। ਸੋ ਇਸ ਤਰ੍ਹਾਂ ਉਨ੍ਹਾਂ ਨੇ ਇਹ ਦੁਨੀਆ ਗਵਾ ਲਈ ਹੈ, ਪਰ ਉਹ ਦੀਨ ਵੀ ਨਹੀਂ ਸਵਾਰਦੇ, ਇਕੋ ਜੀਵ ਹਿੰਸਾ ਦਾ ਵਹਿਮ ਲਾਈ ਰੱਖਦੇ ਹਨ। ਨਾ ਕੋਈ ਹਿੰਦੂ ਮਤ ਦੀ ਮਰਯਾਦਾ, ਨਾ ਕੋਈ ਮੁਸਲਮਾਨੀ ਜੀਵਨ ਜੁਗਤਿ, ਨਾ ਦਾਨ, ਨਾ ਪੁੰਨ, ਨਾ ਕੋਈ ਪੂਜਾ ਪਾਠ, ਨਾ ਬੰਦਗੀ, ਉਹ ਇਸ ਤਰ੍ਹਾਂ ਰੱਬ ਵਲੋਂ ਵੀ ਗਏ ਗਵਾਚੇ। ਅੱਗੇ ਕ੍ਰਮਵਾਰ ਸ਼ਬਦ ਦੇ ਅਰਥ ਪੜ੍ਹੋ :

### *ਅਰਥ :*

੧. ਸਿਰ ਦੇ ਵਾਲ ਪੁਟਵਾਉਂਦੇ ਹਨ, ਮੈਲਾ ਪਾਣੀ ਪੀਂਦੇ ਹਨ ਅਤੇ ਜੂਠਾ ਅੰਨ ਮੰਗ-ਮੰਗ ਕੇ ਖਾਂਦੇ ਹਨ।

੨. ਆਪਣੀ ਗੰਦਗੀ ਨੂੰ ਫਰੋਲਦੇ ਹਨ ਅਤੇ ਉਸ ਦੀ ਭੜਾਸ ਮੂੰਹ ਵਿਚ ਲੈਂਦੇ ਹਨ, ਸੁੱਚਾ ਪਾਣੀ ਦੇਖ ਕੇ ਸੰਗਦੇ ਹਨ ਭਾਵ ਪਾਣੀ ਨਹੀਂ ਵਰਤਦੇ।

੩. ਜਦੋਂ ਇਨ੍ਹਾਂ ਦੇ ਵਾਲ ਵੱਡੇ ਹੋ ਜਾਂਦੇ ਹਨ ਤਾਂ ਜਿਵੇਂ ਭੇਡਾਂ ਦੀ ਉੱਨ ਲਾਹ ਲਈਦੀ ਹੈ, ਉਹ ਆਪਣੇ ਸਿਰ ਦੇ ਵਾਲ ਦੂਸਰਿਆਂ ਤੋਂ ਪੁਟਾਉਂਦੇ ਹਨ। ਜਿਨ੍ਹਾਂ ਦੇ ਹੱਥ ਸੁਆਹ ਨਾਲ ਭਰੇ ਹੁੰਦੇ ਹਨ, ਸੁਆਹ ਹੱਥਾਂ ਨੂੰ ਲਾ ਕੇ ਵਾਲ ਪੁੱਟਦੇ ਹਨ, ਤਾਂਕਿ ਵਾਲ ਹੱਥ ਵਿਚੋਂ ਖਿਸਕ ਨਾ ਜਾਣ ਤੇ ਨਾਲ ਲਗਦਾ ਲਹੂ ਸੁਕਦਾ ਜਾਵੇ।

੪. ਹੋਰ ਸੁਣੋ, ਜਦੋਂ ਇਹ ਘਰ ਛੱਡ ਕੇ ਸਾਧੂ ਹੁੰਦੇ ਹਨ ਤਾਂ ਮਾਂ ਪਿਉ ਦਾ ਕੀਤਾ ਕੰਮ (ਭਾਵ ਹੱਥੀਂ ਕਮਾਈ ਕਰ ਕੇ ਟੱਬਰ ਪਾਲਣ ਦਾ ਕੰਮ) ਛੱਡ ਬੈਠਦੇ ਹਨ, ਇਸ ਲਈ ਇਨ੍ਹਾਂ ਦੇ ਟੱਬਰ ਧਾਹਾਂ ਮਾਰ ਮਾਰ ਕੇ ਰੋਂਦੇ ਹਨ। ਇਹ ਲੋਕ ਇਉਂ ਗਿਆ ਤੇ ਪ੍ਰਲੋਕ ਦਾ ਹਾਲ ਸੁਣੋ :

੫. ਜਦ ਇਹ ਮਰ ਜਾਂਦੇ ਹਨ ਤਦ ਹਿੰਦੂ ਮਤ ਦੇ ਵਿਸ਼ਵਾਸ ਅਨੁਸਾਰ ਇਨ੍ਹਾਂ ਦੇ ਪਿੰਡ ਨਹੀਂ ਭਰੇ ਜਾਂਦੇ, ਪੱਤਲਾਂ ਨਹੀਂ ਦਿੱਤੀਆਂ ਜਾਂਦੀਆਂ, ਕਿਰਿਆ ਨਹੀਂ ਹੁੰਦੀ ਨਾ ਦੀਵਾ, ਤਾਂ ਦੱਸੋ ਉਹ ਮੋਏ ਹੋਏ ਕਿੱਥੇ ਪਾਏ ਜਾਣਗੇ ? ਭਾਵ ਇਨ੍ਹਾਂ ਦੇ ਪ੍ਰਲੋਕ ਸਵਾਰਨ ਦਾ ਕੋਈ ਆਹਰ ਹੀ ਨਹੀਂ ਹੈ।

੬. ਅਠਾਹਠ ਤੀਰਥ ਇਨ੍ਹਾਂ ਨੂੰ ਢੋਈ ਨਹੀਂ ਦੇਂਦੇ ਭਾਵ ਇਹ ਤੀਰਥਾਂ 'ਤੇ ਨਹੀਂ ਜਾਂਦੇ, ਬ੍ਰਾਹਮਣ ਉਨ੍ਹਾਂ ਦੇ ਘਰ ਦਾ ਅੰਨ ਨਹੀਂ ਖਾਂਦੇ।

੭. ਦਿਨੇ ਰਾਤ ਸਦਾ ਮੈਲੇ ਰਹਿੰਦੇ ਹਨ ਅਤੇ ਨਾ ਹੀ ਕਦੇ ਮੱਥੇ ਉੱਤੇ ਤਿਲਕ ਹੀ ਕੱਢਦੇ ਹਨ।

੮. ਉਹ ਦੜੇ ਦਿਵਾਨਾਂ ਵਿਚ ਵੀ ਨਹੀਂ ਜਾਂਦੇ, ਸਿਰ ਨੀਵਾਂ ਪਾ ਕੇ ਸਦਾ ਬੈਠਦੇ ਹਨ, ਜਿਵੇਂ ਕੋਈ ਮਰਨੇ 'ਤੇ ਬੈਠਦੇ ਹਨ।

੯. ਲੱਕਾਂ ਨਾਲ ਕਾਸੇ (ਲੱਕੜ ਦੇ ਵੱਡੇ ਪਿਆਲੇ ਬੰਨ੍ਹੇ ਹੋਏ ਹੁੰਦੇ ਹਨ) ਹੱਥਾਂ ਵਿਚ ਉਨ੍ਹਾਂ ਦੇ ਸੂਤਰ ਦੇ ਬਣੇ ਬੁਹਾਰੇ ਜੇਹੇ ਫੜੇ ਹੁੰਦੇ ਹਨ, ਤੁਰਦਿਆਂ ਅੱਗੇ ਜਾਂਦੇ, ਫਿਰ ਅੱਗੋਂ ਤੋਂ ਪਿੱਛੇ ਨੂੰ (ਕਦਮ ਦੋ ਕਦਮ ਮੁੜਦੇ) ਫਿਰ ਵਧਦੇ ਟੁਰਦੇ ਹਨ ਕਿ ਮਤਾਂ ਕੋਈ ਜੀਵ ਪੈਰ ਹੇਠ ਨਾ ਆ ਜਾਵੇ ਜਾਂ ਜੀਵ ਹੱਤਿਆ ਤੋਂ ਡਰਦੇ ਇਕ ਕਤਾਰ ਵਿਚ ਟੁਰਦੇ ਹਨ।

੧੦. ਨਾ ਉਹ ਜੋਗੀ ਹਨ, ਨਾ ਜੰਗਮ ਹਨ, ਨਾ ਉਹ ਕਾਜ਼ੀ ਹਨ, ਨਾ ਮੁੱਲਾਂ ਹਨ, ਭਾਵ ਨਾ ਛੇ ਭੇਖਾਂ ਵਿਚੋਂ ਹਨ ਅਤੇ ਨਾ ਹੀ ਮੁਸਲਮਾਨੀ ਵਡਕਿਆਂ ਵਿਚੋਂ ਹਨ।

੧੧. ਰੱਬ ਦੇ ਖ਼ਰਾਬ ਕੀਤੇ ਹੋਏ ਵਿਗੋਚਿਆਂ ਵਿਚ ਫਿੱਟੇ ਹੋਏ ਗੱਲੇ ਵਾਂਗ ਫਿਰਦੇ ਹਨ, ਜਿਵੇਂ ਕੋਈ ਭੇਡਾਂ ਬੱਕਰੀਆਂ ਦਾ ਗੱਲਾ ਗੁਆਚਿਆ ਫਿਰਦਾ ਹੋਵੇ। ਭਾਵ ਕੋਈ ਇਕ ਅੱਧ ਨਹੀਂ, ਇਨ੍ਹਾਂ ਦਾ ਸਾਰਾ ਫ਼ਿਰਕਾ ਹੀ ਇਸ ਤਰ੍ਹਾਂ ਭੌਂਦਾ ਫਿਰਦਾ ਰਹਿੰਦਾ ਹੈ।

**ਪ੍ਰ:** ਕਿਉਂ ਜੀ, ਇਹ ਲੋਕ ਭਾਵੇਂ ਕੁਝ ਵੀ ਕਿਰਿਆ ਕਰਦੇ ਹਨ, ਪਰ ਤਾਂ ਵੀ ਇਹ ਜੀਵਾਂ ਦੀ ਰੱਖਿਆ ਤਾਂ ਕਰਦੇ ਹੀ ਹਨ ?

**ਉ:**੧੨. ਹੇ ਭਾਈ ! ਇਹ ਲੋਕ ਤਾਂ ਇਸ ਗੱਲ ਨੂੰ ਸਮਝਦੇ ਹੀ ਨਹੀਂ, ਕਿ ਜੀਵਾਂ ਨੂੰ ਮਾਰਨ ਤੇ ਜੀਵਾਉਣ ਵਾਲਾ ਉਹੋ ਪ੍ਰਭੂ ਹੈ, ਹੋਰ ਕੋਈ ਵੀ ਇਨ੍ਹਾਂ ਦੀ ਰੱਖਿਆ ਕਰਨ ਵਾਲਾ ਨਹੀਂ ਹੈ।

੧੩. ਇਸ ਤਰ੍ਹਾਂ ਦੇ ਤਰੀਕਿਆਂ ਨਾਲ ਦਾਨ ਤੇ ਇਸ਼ਨਾਨ ਤੋਂ ਵਾਂਜੇ ਹੋਏ ਸਿਰਖੁੱਥਿਆਂ ਦੇ ਸਿਰ ਸੁਆਹ ਪਈ। ਭਾਵ ਸਰੇਵੜੇ ਸਾਧੂਆਂ ਦੇ ਸਿਰ 'ਤੇ ਸੁਆਹ ਪਈ।

੧੪. ਵੇਖੋ ! ਜਿਸ ਪਾਣੀ ਤੋਂ ਇਹ ਲੋਕ ਸੰਕੋਚ ਕਰਦੇ ਹਨ, ਉਹ ਕੈਸੀ ਅੱਛੀ ਸ਼ੈ ਹੈ, ਜਦੋਂ ਮੰਦਰਾਚਲ ਪਹਾੜ ਨੂੰ ਮਧਾਣੀ ਬਣਾ ਕੇ ਸਮੁੰਦਰ ਨੂੰ ਰਿੜਕਿਆ ਸੀ, ਤਾਂ ਪਾਣੀ ਵਿਚੋਂ ਰਤਨ ਨਿਕਲੇ ਸਨ।

੧੫. ਅਠਾਹਠ ਤੀਰਥ ਜੋ ਪਾਣੀਆਂ ਦੇ ਕੰਢੇ ਹਨ, ਦੇਵਤਿਆਂ ਨੇ ਸਥਾਪਨ ਕੀਤੇ ਹਨ, ਜਿਥੇ ਪੁਰਬ ਲਗਦੇ ਤੇ ਸਤ ਸ਼ਾਸਤ੍ਰਾਂ ਦੇ ਵਿਆਖਿਆਨ ਵੀਚਾਰ ਹੁੰਦੇ ਹਨ।

੧੬. ਨਹਾ ਕੇ ਮੁਸਲਮਾਨ ਨਮਾਜ਼ਾਂ ਪੜ੍ਹਦੇ ਹਨ, ਨਹਾ ਕੇ ਹੀ ਹਿੰਦੂ ਪੂਜਾ ਕਰਦੇ ਹਨ ਤੇ ਗਿਆਨਵਾਨ, ਸੁਚੱਜੇ ਬੰਦੇ ਨਿਤਾਪ੍ਰਤੀ ਹੀ ਇਸ਼ਨਾਨ ਕਰਦੇ ਹਨ।

੧੭. ਗੱਲ ਕੀ ਮੋਇਆਂ ਜੀਵਦਿਆਂ ਤਾਂ (ਗਤਿ) ਸ਼ੁੱਧੀ ਹੁੰਦੀ ਹੈ, ਜੇ ਇਸ਼ਨਾਨ ਕੀਤਾ ਜਾਵੇ ਤਾਂ (ਨਵੇਂ ਜੰਮੇ ਬਾਲ ਨੂੰ ਤੇ ਮੋਏ ਦੀ ਦੇਹ ਨੂੰ ਨੁਹਾਉਂਦੇ ਹਨ, ਇਸ ਗੱਲ ਵਿਚ ਸਰੀਰ ਦੀ ਪਵਿੱਤ੍ਰਤਾ ਮੰਨੀ ਜਾਂਦੀ ਹੈ)।

੧੮. ਪਰ, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਇਨ੍ਹਾਂ ਸਿਰ ਖੁੱਥਿਆਂ ਨੂੰ ਇਹ ਗੱਲ ਨਹੀਂ ਭਾਉਂਦੀ, ਇਹ ਸ਼ੈਤਾਨੀ ਨਹੀਂ, ਤਾਂ ਦੱਸੋ, ਹੋਰ ਕੀ ਹੈ ?

੧੯. ਫਿਰ ਹੋਰ ਦੇਖੋ, ਜਦੋਂ ਪਾਣੀ ਮੀਂਹ ਰਸਤੇ ਵੱਸੇ ਤਾਂ ਸਾਰਿਆਂ ਜੀਆਂ ਜੰਤਾਂ ਨੂੰ ਖ਼ੁਸ਼ੀ ਹੁੰਦੀ ਹੈ, ਜੀਵਾਂ ਦੀ ਜੀਉਣ ਯੁਗਤੀ ਹੀ ਪਾਣੀ ਵਿਚ ਟਿਕੀ ਹੋਈ ਹੈ। ਭਾਵ ਪਾਣੀ ਕਰ ਕੇ ਜੀਵ ਜੀਉਂਦੇ ਹਨ।

੨੦. ਮੀਂਹ ਪਿਆਂ ਅੰਨ ਪੈਦਾ ਹੁੰਦਾ ਹੈ, ਕਮਾਦ ਉੱਗਦਾ ਹੈ, ਕਪਾਹ ਹੁੰਦੀ ਹੈ, ਜੋ ਸਭਨਾਂ ਦਾ ਪੜਦਾ ਢਕਦੀ ਹੈ।

੨੧. ਪਾਣੀ ਵੱਸੇ ਤਾਂ ਘਾਹ ਉੱਗਦਾ ਹੈ, ਜਿਸ ਨੂੰ ਗਊਆਂ ਸਦਾ ਚਰਦੀਆਂ ਹਨ, ਫਿਰ ਦੁੱਧ ਦੇਂਦੀਆਂ ਹਨ, ਦੁੱਧ ਤੋਂ ਦਹੀਂ ਜਮਾਈਦੀ ਹੈ, ਉਸ ਦਹੀਂ ਨੂੰ ਇਸਤ੍ਰੀਆਂ ਰਿੜਕਦੀਆਂ ਹਨ (ਤੇ ਮੱਖਣ ਕੱਢਦੀਆਂ ਹਨ)।

੨੨. ਤਿਸ ਮੱਖਣ ਤੋਂ ਘਿਉ ਬਣਦਾ ਹੈ, ਘਿਉ ਦੁਆਰੇ ਹੋਮ ਹੁੰਦਾ ਤੇ ਯਗ ਤੇ ਸ੍ਰੇਸ਼ਟ ਪੂਜਾ ਕਰਦੇ ਹਨ, ਗੱਲ ਕੀ ਘਿਉ ਦੇ ਪੈਣ ਨਾਲ ਹਰ ਕਾਰਜ ਸੋਭਦਾ ਹੈ।

੨੩. (ਇਨ੍ਹਾਂ ਤੋਂ ਇਲਾਵਾ ਇਕ ਹੋਰ ਵੀ ਮਨੁੱਖ ਹਨ) ਸਤਿਗੁਰੂ ਮਾਨੋਂ ਇਕ ਸਮੁੰਦਰ ਹੈ, ਜੋ ਆਤਮ ਸ਼ੁੱਧੀ ਦੇਣ ਵਾਲਾ ਹੈ, ਉਨ੍ਹਾਂ ਦੀ ਸਿੱਖਿਆ ਮਾਨੋ ਸਾਰੀਆਂ ਨਦੀਆਂ ਹਨ, ਇਸ ਗੁਰੂ ਸਿੱਖਿਆ ਵਿਚ ਨ੍ਹਾਉਣ ਨਾਲ, ਭਾਵ ਸੁਰਤ ਜੋੜਨ ਨਾਲ ਵਡਿਆਈ ਮਿਲਦੀ ਹੈ।

੨੪. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਜੇ ਇਹ (ਸਿਰਖੁਥੇ) ਸਰੇਵੜੇ ਸਿਖਿਆ ਜਾਂ ਨਾਮ ਰੂਪ ਨਦੀ ਵਿਚ ਨਹੀਂ ਨ੍ਹਾਉਂਦੇ ਤਾਂ ਉਨ੍ਹਾਂ ਦੇ ਸਿਰ ਉੱਤੇ (ਸਤ ਚਟੇ) ਸੌ ਬੁੱਕਾਂ ਸੁਆਹ ਪਵੇਗੀ।੧।

### ਮ: ੨ ॥

**੧. ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥**
**੨. ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥**
**੩. ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥**
**੪. ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥**

***ਪਦ ਅਰਥ :*** ਕਿ—ਕੀ। ਕਿ ਕਰੇ—ਕੀ ਵਿਗਾੜ ਸਕਦਾ ਹੈ। ਪਉਣ—ਪੌਣ, ਹਵਾ। ਚੀਜੀ—ਚੀਜ਼ਾਂ।

***ਅਰਥ :***

ਪ੍ਰ: ਪ੍ਰਭੂ ਵਲੋਂ ਮਿਲੀ ਇੱਜ਼ਤ ਵਿਚ ਕੀ ਕੋਈ ਵਿਗਾੜ ਪਾ ਸਕਦਾ ਹੈ?

ਉ:੧. ਉੱਕਾ ਹੀ ਨਹੀਂ, ਕੋਈ ਮਿਸਾਲ ਦਿਓ : ਦੇਖੋ ਭਾਈ! ਜਿਵੇਂ ਪਾਲਾ, ਅੱਗ ਦਾ ਕੀ ਵਿਗਾੜ ਸਕਦਾ? ਭਾਵ ਕੁਛ ਵੀ ਨਹੀਂ। ਰਾਤ, ਸੂਰਜ ਦਾ ਕੋਈ ਵਿਗਾੜ ਨਹੀਂ ਕਰ ਸਕਦੀ।

੨. ਹਨੇਰਾ ਚੰਦਰਮਾ ਦਾ ਕੋਈ ਨੁਕਸਾਨ ਨਹੀਂ ਕਰ ਸਕਦਾ ਅਤੇ ਕੋਈ ਉੱਚੀ ਨੀਵੀਂ ਜ਼ਾਤ, ਹਵਾ ਤੇ ਪਾਣੀ ਨੂੰ ਵਿਗਾੜ ਨਹੀਂ ਸਕਦੀ, ਭਾਵ ਕੋਈ ਨੀਵੀਂ ਜ਼ਾਤ ਇਨ੍ਹਾਂ ਤੱਤਾਂ ਨੂੰ ਭਿੱਟ ਨਹੀਂ ਸਕਦੀ।

੩. ਜਿਸ ਧਰਤੀ ਵਿਚ ਹਰੇਕ ਚੀਜ਼ ਪੈਦਾ ਹੁੰਦੀ ਹੈ, ਇਹ ਚੀਜ਼ਾਂ ਇਸ ਧਰਤੀ ਦਾ ਕੋਈ ਵਿਗਾੜ ਨਹੀਂ ਕਰ ਸਕਦੀਆਂ, ਕਿਉਂਕਿ ਇਨ੍ਹਾਂ ਸਭ ਦੀ ਪੈਦਾਇਸ਼ ਹੀ ਧਰਤੀ ਤੋਂ ਹੋਈ ਹੈ।

੪. ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ—ਉਹੀ ਇੱਜ਼ਤ ਅਸਲੀ ਸਮਝੋ, ਭਾਵ ਉਸੇ ਇੱਜ਼ਤ ਨੂੰ ਕੋਈ ਵਿਗਾੜ ਨਹੀਂ ਸਕਦਾ, ਜੋ ਇੱਜ਼ਤ ਪ੍ਰਭੂ ਵਲੋਂ ਮਿਲੀ ਹੈ, ਪ੍ਰਭੂ ਦੇ ਦਰ ਤੋਂ ਜੋ ਆਦਰ ਮਿਲੇ, ਉਸ ਨੂੰ ਕੋਈ ਜੀਵ ਵੀ ਵਿਗਾੜ ਨਹੀਂ ਸਕਦਾ, ਇਸ ਲਈ ਹੇ ਭਾਈਓ! ਇਸ ਦਰਗਾਹੀ ਇੱਜ਼ਤ ਲਈ ਉੱਦਮ ਕਰੋ।੨।

### ਪਉੜੀ ॥

**੧. ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥**
**੨. ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥**
**੩. ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥**
**੪. ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥**
**੫. ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥**
**੬. ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥**
**੭. ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥**
**੮. ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥**

***ਪਦ ਅਰਥ :*** ਸੁਬਹਾਨੁ—ਅਸਚਰਜ ਰੂਪ। ਕਲਾਣਿਆ—ਮੈਂ ਵਡਿਆਈ ਕੀਤੀ ਹੈ। ਦੀਬਾਣੁ—ਹਾਕਮ। ਹੋਰਿ—ਹੋਰ ਸਾਰੇ ਜੀਵ। ਜਿ—ਜੋ ਜੀਵ। ਸੋਹਿਆ—ਸੋਹਣਾ। ਮੰਨਿਐ—ਤੇਰਾ ਫੁਰਮਾਨੁ ਮੰਨਣ ਨਾਲ। ਗਿਆਨੁ—ਅਸਲੀਅਤ ਦੀ ਸਮਝ। ਧਿਆਨੁ—ਸੁਰਤ ਉੱਚੀ ਟਿਕੀ ਹੋਈ। ਕਰਮਿ—ਤੇਰੀ ਮੇਹਰ ਨਾਲ। ਨੀਸਾਨੁ—ਮੱਥੇ ਦਾ ਲੇਖ।

***ਅਰਥ :***

ਪ੍ਰ: ਉਸ ਪ੍ਰਭੂ ਦੀ ਉਸਤਤਿ ਕਰਨ ਦਾ ਢੰਗ ਕੀ ਹੈ?

ਉ:੧. ਇਉਂ ਉਸਤਤਿ ਕਰਦੇ ਰਹੋ, ਹੇ ਸੱਚੇ ਪ੍ਰਭੂ! ਮੈਂ ਤੈਨੂੰ ਸਦਾ ਹੀ ਅਸਚਰਜ ਰੂਪ ਆਖ-ਆਖ ਕੇ ਵਡਿਆਉਂਦਾ ਹਾਂ।

੨. ਤੂੰ ਹੀ ਇਕ ਸਦਾ ਕਾਇਮ ਰਹਿਣ ਵਾਲਾ ਹਾਕਮ ਹੈਂ, ਹੋਰ ਸਾਰੇ ਜੀਵ ਜੰਮਦੇ ਮਰਦੇ ਰਹਿੰਦੇ ਹਨ।

੩. ਜੋ ਤੈਥੋਂ ਸੱਚੇ ਨਾਮ ਦਾ ਦਾਨ ਮੰਗਦੇ ਰਹਿੰਦੇ ਹਨ, ਉਹ ਤੇਰੇ ਵਰਗੇ ਹੀ ਹੋ ਜਾਂਦੇ ਹਨ।

੪. ਹੇ ਪ੍ਰਭੂ! ਤੇਰਾ ਅਟੱਲ ਹੁਕਮ ਗੁਰੂ ਸ਼ਬਦ ਦੀ ਬਰਕਤ ਨਾਲ ਉਨ੍ਹਾਂ ਨੂੰ ਸਦਾ ਹੀ ਮਿੱਠਾ ਲੱਗਦਾ ਹੈ।

ਪ੍ਰ: ਹੁਕਮ ਮੰਨਣ ਨਾਲ ਉਨ੍ਹਾਂ ਨੂੰ ਕੀ ਮਿਲਦਾ ਹੈ?

ਉ:੫. ਹੇ ਪ੍ਰਭੂ! ਤੇਰਾ ਹੁਕਮ ਮੰਨਣ ਨਾਲ ਤੈਥੋਂ ਉਹ ਗਿਆਨ ਅਤੇ ਧਿਆਨ ਪਾ ਲੈਂਦੇ ਹਨ।

੬. ਇਸ ਤਰ੍ਹਾਂ ਹੇ ਪ੍ਰਭੂ! ਤੇਰੀ ਕ੍ਰਿਪਾ ਦਾ ਨਿਸ਼ਾਨ ਉਨ੍ਹਾਂ ਨੂੰ ਪੈ ਜਾਂਦਾ ਹੈ, ਉਹ ਨਿਸ਼ਾਨ ਅਜਿਹਾ ਪੈਂਦਾ ਹੈ ਕਿ ਕਿਸੇ ਦਾ ਮਿਟਾਇਆ ਮਿਟ ਨਹੀਂ ਸਕਦਾ।

੭. ਸੋ, ਹੇ ਪ੍ਰਭੂ! ਮੈਂ ਇਹ ਨਿਹਚੇ ਕੀਤਾ ਹੈ ਕਿ ਸੱਚਾ ਦਾਤਾਰ ਤੂੰਹੀਂ ਹੈ, ਤੂੰ ਨਿਤ ਦਾਤਾਂ ਦੇਂਦਾ ਹੈਂ, ਤੇਰਾ ਦਾਨ ਸਵਾਇਆ ਚੜ੍ਹਦਾ ਜਾਂਦਾ ਹੈ, ਭਾਵ ਦਾਨ ਵਧਦਾ ਰਹਿੰਦਾ ਹੈ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—ਹੇ ਪ੍ਰਭੂ! ਮੈਂ ਤੇਰੇ ਕੋਲੋਂ ਦਾਨ ਮੰਗਦਾ ਹਾਂ, ਪਰ ਮੈਨੂੰ ਦਾਨ ਉਹੋ ਹੀ ਦੇਹ ਜੋ ਤੈਨੂੰ ਭਾਉਂਦਾ ਹੈ।੨੬।

**ਉਥਾਨਕਾ :** ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ ਕਿ ਜਦੋਂ ਗੁਰੂ ਅੰਗਦ ਦੇਵ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ ਸਨ ਤਾਂ ਗੋਰਖ ਆਦਿ ਸਿੱਧ ਗੁਰੂ ਅੰਗਦ ਦੇਵ ਜੀ ਦੀ ਪ੍ਰੀਖਿਆ ਕਰਨ ਆਏ। ਇਹ

ਵੇਖਣ ਲਈ ਕਿ ਕੀ ਇਨ੍ਹਾਂ ਵਿਚ ਭੀ ਉਹੋ ਸ਼ਕਤੀ ਹੈ, ਜਾਂ ਨਹੀਂ। ਆ ਕੇ ਸਿੱਧਾਂ ਆਖਿਆ ਕਿ ਤੁਸੀਂ ਸਿਖਿਆ ਲੈ ਕੇ ਜੋਗ ਕਮਾਓ। ਤਾਂ ਆਪ ਜੀ ਨੇ ਇਸ ਸਲੋਕ ਦੁਆਰਾ ਉੱਤਰ ਦਿੱਤਾ:

**ਸਲੋਕੁ ਮ: ੨ ॥**

**੧. ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥**
**੨. ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥**

***ਪਦ ਅਰਥ :*** ਦੀਖਿਆ—ਸਿਖਿਆ। ਆਖਿ—ਆਖ ਕੇ, ਸੁਣਾ ਕੇ। ਬੁਝਾਇਆ—ਗਿਆਨ ਦਿੱਤਾ ਹੈ, ਭਾਵ ਆਤਮਕ ਗਿਆਨ ਦੀ ਸੂਝ ਦਿੱਤੀ ਹੈ। ਸਿਫਤੀ—ਸਿਫ਼ਤ-ਸਲਾਹ ਦੀ ਰਾਹੀਂ। ਸਚਿ—ਸੱਚ ਵਿਚ। ਸਮੇਉ—ਸਮਾਈ ਦਿੱਤੀ ਹੈ, ਜੋੜਿਆ ਹੈ। ਕਿਆ—ਹੋਰ ਕੀ।

***ਅਰਥ :***

੧. ਹੇ ਸਿੱਧੋ! ਮੈਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਵਿੱਤਰ ਰਸਨਾ ਦੁਆਰਾ ਗੁਰੂ ਮੰਤਰ ਆਖ ਕੇ ਇਹ ਸਿਖਿਆ ਸਮਝਾਈ ਹੈ ਕਿ ਸੱਚ ਨਾਮ ਜਪ ਕੇ (ਸਿਫਤੀ) ਵਾਹਿਗੁਰੂ ਵਿਚ ਸਮਾ ਜਾਵੋ।
੨. ਇਸ ਲਈ, ਹੇ ਸਿੱਧੋ! ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਇਹ ਉਪਦੇਸ਼ ਆਖਿਆ ਹੈ, ਉਨ੍ਹਾਂ ਨੂੰ ਤੁਹਾਡੇ ਵਰਗੇ ਸੱਜਣਾਂ ਨੇ ਕੀ ਉਪਦੇਸ਼ ਦੇਣਾ ਹੈ।੧।

ਭਾਵ—ਤੁਹਾਡੇ ਉਪਦੇਸ਼ ਦੀ ਲੋੜ ਨਹੀਂ, ਇਹ ਸੁਣ ਸਿੱਧ ਚਲੇ ਗਏ।

**ਮ: ੧ ॥**

**੧. ਆਪਿ ਬੁਝਾਏ ਸੋਈ ਬੂਝੈ ॥**
**੨. ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥**
**੩. ਕਹਿ ਕਹਿ ਕਥਨਾ ਮਾਇਆ ਲੂਝੈ ॥**
**੪. ਹੁਕਮੀ ਸਗਲ ਕਰੇ ਆਕਾਰ ॥**
**੫. ਆਪੇ ਜਾਣੈ ਸਰਬ ਵੀਚਾਰ ॥**
**੬. ਅਖਰ ਨਾਨਕ ਅਖਿਓ ਆਪਿ ॥**
**੭. ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥**

***ਪਦ ਅਰਥ :*** ਲੂਝੈ—ਸੜਦਾ ਹੈ, ਦੁਖੀ ਰਹਿੰਦਾ ਹੈ। ਆਕਾਰ—ਸਰੀਰ। ਸਰਬ ਵੀਚਾਰ—ਸਾਰੇ ਜੀਵਾਂ ਬਾਰੇ ਵੀਚਾਰ। ਅਖਰ—ਨਾ ਨਾਸ ਹੋਣ ਵਾਲਾ। ਲਹੈ—ਲਹਿ ਜਾਂਦੀ ਹੈ। ਭਰਾਤਿ—ਮਨ ਦੀ ਭਟਕਣਾ।

***ਅਰਥ :***

ਪ੍ਰ: ਚੰਗੀ ਮਤ ਸਾਰਿਆਂ ਨੂੰ ਹੀ ਕਿਉਂ ਨਹੀਂ ਆ ਜਾਂਦੀ?
ਉ:੧. ਹੇ ਭਾਈ! ਜਿਸ ਮਨੁੱਖ ਨੂੰ ਵਾਹਿਗੁਰੂ ਕ੍ਰਿਪਾ ਕਰ ਕੇ ਆਪ ਸ੍ਰੇਸ਼ਟ ਮਤ ਦੇਂਦਾ ਹੈ, ਇਹ ਮਤ ਉਸ ਨੂੰ ਹੀ ਆਉਂਦੀ ਹੈ।
੨. ਜਿਸ ਪੁਰਸ਼ ਨੂੰ ਉਹ ਆਪ ਸੂਝ ਬਖ਼ਸ਼ਦਾ ਹੈ, ਉਸ ਨੂੰ ਆਪਣੇ ਜੀਵਨ ਵਿਚ ਸਫ਼ਰ ਕਰਨ ਦੀ ਸਾਰੀ ਸੂਝ ਆ ਜਾਂਦੀ ਹੈ।
੩. ਜੇ ਇਹ ਮਤ ਤੇ ਸੂਝ ਨਹੀਂ, ਭਾਵ ਬੁੱਝੇ ਤੇ ਸੁੱਝੇ ਬਿਨਾਂ, ਕਹੇ ਹੋਏ ਸ਼ਾਸਤਰਾਂ ਦਾ ਮੁੜ ਕਹਿਣਾ ਤੇ ਉਸ ਦੀ ਵਿਸਥਾਰ ਪੂਰਵਕ ਕਥਾ ਕਰਨੀ, ਇਹ ਸਭ ਮਾਇਆ ਪ੍ਰਾਪਤੀ ਵਾਸਤੇ ਖਪਣਾ ਹੈ।
੪. ਉਸ (ਹੁਕਮੀ) ਮਾਲਕ-ਵਾਹਿਗੁਰੂ ਨੇ ਸਾਰੇ ਹੀ ਸਰੀਰ ਬਣਾਏ ਹਨ।
੫. ਉਹ ਸਾਰਿਆਂ ਦਾ ਰਚਨ ਵਾਲਾ ਹੋਣ ਕਰਕੇ ਸਾਰਿਆਂ ਦੇ ਵੀਚਾਰਾਂ ਨੂੰ ਆਪ ਜਾਣਦਾ ਹੈ।
੬-੭. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਜਿਸ ਮਨੁੱਖ ਨੂੰ ਉਸ ਅਬਿਨਾਸ਼ੀ, ਅਖੈ ਪ੍ਰਭੂ ਪਾਸੋਂ ਸੂਝ-ਬੂਝ ਦੀ ਦਾਤ ਮਿਲ ਜਾਂਦੀ ਹੈ, ਬਸ, ਫਿਰ ਉਸ ਦੇ ਮਨ ਦੀ ਭਟਕਣਾ ਸਦਾ ਲਈ ਦੂਰ ਹੋ ਜਾਂਦੀ ਹੈ।੨।

**ਪਉੜੀ ॥**

**੧. ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**੨. ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**੩. ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**੪. ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**੫. ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**੬. ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**
**੭. ਢਾਢੀ ਕਰੇ ਪਸਾਉ ਸਬਦੁ ਵਜਾਇਆ ॥**
**੮. ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ਸੁਧੁ**

***ਪਦ ਅਰਥ :*** ਵੇਕਾਰੁ—ਬੇਕਾਰ, ਵੇਹਲਾ। ਢਾਢੀ—ਵਾਰ ਗਾਉਣ ਵਾਲਾ। ਕੈ—ਭਾਵੇਂ। ਵਾਰ—ਜਸ ਦੀ ਬਾਣੀ। ਕਪੜਾ—ਸਿਰੋਪਾਉ। ਪਸਾਉ—ਪ੍ਰਸ਼ਾਦ, ਇਸ਼ਟ ਅੱਗੇ ਭੇਟਾ ਕੀਤੀ ਹੋਈ ਵਿਚੋਂ ਜੋ ਮੁੜ ਬੰਦਿਆਂ ਨੂੰ ਮਿਲਦਾ ਹੈ, ਜਿਵੇਂ ਕਿ ਕੜਾਹ ਪ੍ਰਸ਼ਾਦ ਦਰ ਤੋਂ। ਕਰੇ ਪਸਾਉ—ਪ੍ਰਭੂ ਦਰ ਤੋਂ ਮਿਲਿਆ ਭੋਜਨ ਪਾਉਂਦਾ ਹੈ, ਛਕਦਾ ਹੈ।

***ਅਰਥ :***

ਪ੍ਰ: ਤੁਸੀਂ ਪਿੱਛੇ ਕਹਿੰਦੇ ਆਏ ਹੋ ਕਿ ਮੈਂ ਕੁਛ ਵੀ ਨਹੀਂ, ਪਰ, ਤੁਸੀਂ ਲੁਕਾਈ ਨੂੰ ਨਾਮ ਦਾਨ, ਜੀਅ ਦਾਨ ਦੇਂਦੇ ਹੋ, ਕੁਝ ਹੋਏ ਤਾਂ ਹੀ ਨਾਮ ਦਾਨ ਕਰਦੇ ਹੋ?
ਉ:੧. ਹੇ ਭਾਈ! ਮੈਂ ਹਾਂ ਤਾਂ ਕੁਝ ਵੀ ਨਹੀਂ, ਮੈਂ ਵੇਹਲਾ ਸਾਂ, ਮੈਨੂੰ ਨਿਕੰਮੇ ਨੂੰ ਢਾਡੀ ਬਣਾ ਕੇ ਸਾਈਂ ਜੀ ਨੇ ਆਪਣੇ ਕੰਮ ਵਿਚ ਲਾ ਲਿਆ ਹੈ।
ਪ੍ਰ: ਉਹ ਕੰਮ ਕਿਹੜਾ ਹੈ, ਜਿਸ ਵਿਚ ਤੁਹਾਨੂੰ ਲਾ ਰੱਖਿਆ ਹੈ?
ਉ:੨. ਹੇ ਭਾਈਓ! ਸੁਣੋ, ਮੈਨੂੰ ਧੁਰੋਂ ਤੁਰਨ ਵੇਲੇ ਮੇਰੇ ਉਸ ਮਾਲਕ ਨੇ ਫ਼ੁਰਮਾਇਆ ਸੀ ਕਿ ਰਾਤ ਦਿਨੇ ਮੇਰਾ ਜਸ ਕਰਦਾ ਰਵੀਂ। (ਉਸੇ ਫ਼ੁਰਮਾਨ ਅਨੁਸਾਰ ਜਦ ਮੈਂ ਇਥੇ ਆ ਗਿਆ, ਤਾਂ ਮੈਂ ਉਸ ਮਾਲਕ ਦੀ ਸਿਫ਼ਤ-ਸਲਾਹ ਵਿਚ ਮਗਨ ਰਹਿਣ ਲਗ ਪਿਆ)।

੩. ਤਾਂ ਫਿਰ ਇਸ ਢਾਡੀ ਨੂੰ ਮਾਲਕ ਨੇ ਆਪਣੇ ਸੱਚੇ ਮਹਲ ਵਿਚ, ਭਾਵ ਆਪਣੀ ਹਜ਼ੂਰੀ ਵਿਚ ਸੱਦਿਆ।

ਪ੍ਰ: ਸੱਚੇ ਮਹਲ ਵਿਚ ਬੁਲਾ, ਤੁਹਾਨੂੰ ਕੀ ਆਖਿਆ ?

ਉ:੪. ਆਪਣੀ ਹਜ਼ੂਰੀ ਵਿਚ ਬੁਲਾ ਕੇ ਉਸ ਨੇ ਸੱਚੀ ਸਿਫ਼ਤ-ਸਲਾਹ ਸਿਰੋਪਾਉ ਮੇਰੇ ਉਤੇ ਪਾਇਆ।

੫. ਉਥੇ ਦਰਗਾਹ ਵਿਚ ਮੇਰੇ ਖਾਣ ਲਈ ਜੋ ਭੋਜਨ ਆਇਆ ਉਹ ਵੀ ਸੱਚ-ਮੁੱਚ ਦਾ ਅੰਮ੍ਰਿਤ ਸੀ, ਜੋ ਆਤਮ ਜੀਵਨ ਦੇਣ ਵਾਲਾ ਨਾਮ, ਆਤਮਾ ਦਾ ਅਧਾਰ ਮੈਨੂੰ ਮਿਲਿਆ। ਇਹ ਅੰਮ੍ਰਿਤ-ਨਾਮ ਦਰਗਾਹੋਂ ਮੈਂ ਨਾਲ ਲੈ ਆਇਆ ਹਾਂ ਤੇ ਵੰਡ ਰਿਹਾ ਹਾਂ।

੬. ਜਿਨ੍ਹਾਂ ਜਿਨ੍ਹਾਂ ਨੇ ਇਹ ਨਾਮ-ਅੰਮ੍ਰਿਤ ਰੂਪ ਭੋਜਨ ਮੈਥੋਂ ਲੈ ਕੇ ਗੁਰਮਤ ਦੁਆਰਾ ਰੱਜ ਕੇ ਖਾਧਾ ਹੈ, ਉਨ੍ਹਾਂ ਨੇ ਸੁਖ ਪਾਇਆ ਹੈ।

੭. ਮੈਂ ਢਾਡੀ ਜਿਉਂ ਜਿਉਂ ਸਿਫ਼ਤ-ਸਲਾਹ ਦਾ ਗੀਤ ਗਾਉਂਦਾ ਹਾਂ, ਪ੍ਰਭੂ ਦਰ ਤੋਂ ਮਿਲੇ ਇਸ ਨਾਮ ਪ੍ਰਸ਼ਾਦ ਨੂੰ ਛਕਦਾ ਹਾਂ, ਭਾਵ ਮੈਂ ਨਾਮ ਦਾ ਅਨੰਦ ਮਾਣਦਾ ਹਾਂ।

੮. ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਕਿ ਮੈਂ ਸੱਚੇ ਨਾਮ ਨੂੰ ਸਲਾਹ ਸਲਾਹ ਕੇ ਉਸ ਪੂਰਨ ਪ੍ਰਭੂ ਨੂੰ ਪਾ ਲਿਆ ਹੈ। ਹੇ ਭਾਈ ! ਜੇ ਤੁਸੀਂ ਭੀ ਸਲਾਹੋਗੇ ਤਾਂ ਤੁਸੀਂ ਭੀ ਉਸ ਨੂੰ ਪਾ ਲਉਗੇ, ਇਹ ਹੈ ਗੁਰੂ ਨਾਨਕ ਜੀ ਦਾ ਉਪਦੇਸ਼।੨੭।

**ਸੁਧੁ**—ਗੁਰੂ ਸਾਹਿਬ ਜੀ ਨੇ ਇਹ ਵਾਰ ਸੰਪੂਰਨ ਕਰਕੇ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਇਹ ਵਾਰ ਲਗਾਂ-ਮਾਤਰਾਂ ਤੀਕ ਸ਼ੁੱਧ ਹੈ, ਇਸ ਲਈ ਕਿਸੇ ਨੂੰ ਵੀ ਲਗ-ਮਾਤਰ ਵਧ ਘਟ ਕਰਨ ਦਾ ਕੋਈ ਹੱਕ ਨਹੀਂ।

(ਮਾਝ ਰਾਗ ਸਮਾਪਤ)